Vol No 174

/ 174



# PUNJAB VIDHAN SABHA

## DEBATES

*Tuesday, the 21st February, 2006*

**Vol. XI-No. 1**

OFFICIAL REPORT



CONTENTS



**Punjab Vidhan Sabha Secretariat, Chandigarh.**

**Price : Rs.**______

PUNJAB VIDHAN SABHA

*Tuesday, the 21st February. 2006*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10.00 A.M. Mr. Speaker (Doctor Kewal Krishan) in the Chair.*

--------------

OBITUARY REFERENCES

**ਮਾਨਯੋਗ ਸਪੀਕਰ :** ਓਬੀਚੂਅਰੀ ਰੈਫਰੈਂਸਿਜ਼ । ਸ਼ੋਕ ਪ੍ਰਸਤਾਵ । ਡਿਪਟੀ ਸੀ.ਐਮ., ਮਿਸਿਜ਼ ਭੱਠਲ ।

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਜਦੋਂ ਅਸੀਂ ਅੱਜ ਦੋਬਾਰਾ ਇਸ ਸੈਸ਼ਨ ਵਿਚ ਜੁੜੇ ਹਾਂ, ਇਸ ਸਮੇਂ ਦੇ ਵਿਚ ਵਿਚ ਬਹੁਤ ਸਾਰੀਆਂ ਅਹਿਮ ਸ਼ਖ਼ਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਜਿਸ ਕਾਰਨ ਸਾਨੂੰ ਬਹੁਤ ਹੀ ਵੱਡਾ ਘਾਟਾ ਪਿਆ ਹੈ । ਜਿਹੜੀਆਂ ਬਹੁਤ ਹੀ ਅਹਿਮ ਸ਼ਖ਼ਸੀਅਤਾਂ ਇਸ ਦੌ.. ਸਾਡੇ ਵਿਚੋਂ ਚਲੀਆਂ ਗਈਆਂ ਹਨ, ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੀ ਹੋਈ ਹਾਂ ।

ਸਾਰਿਆਂ ਤੋਂ ਪਹਿਲਾਂ ਸ਼੍ਰੀ ਕੇ. ਆਰ. ਨਾਰਾਇਣਨ, ਜੋ ਭਾਰਤ ਦੇ ਸਾਬਕਾ ਰਾਸ਼ਟਰਪਤੀ ਸਨ, ਇਕ ਬਹੁਤ ਹੀ ਮਹਾਨ ਸ਼ਖ਼ਸੀਅਤ, ਜੋ 9 ਨਵੰਬਰ, 2005 ਨੂੰ ਅਕਾਲ ਚਲਾਣਾ ਕਰ ਗਏ ਹਨ, ਉਨ੍ਹਾਂ ਦੇ ਅਚਾਨਕ ਸਵਰਗਵਾਸ ਹੋਣ ਦਾ ਸਾਨੂੰ ਗਹਿਰਾ ਸਦਮਾ ਪਹੁੰਚਿਆ ਹੈ । ਉਨ੍ਹਾਂ ਦਾ ਜਨਮ ਕੇਰਲਾ ਦੇ ਪਿੰਡ ਉਜ਼ਾਵੂਰ ਜ਼ਿਲ੍ਹਾ ਕੋਟਾਯਾਮ ਵਿਖੇ ਮਿਤੀ 27 ਅਕਤੂਬਰ, 1920 ਨੂੰ ਹੋਇਆ । ਉਹ 85 ਸਾਲ ਦੀ ਉਮਰ ਭੋਗ ਕੇ ਗਏ ਹਨ ਅਤੇ ਇਸ ਦੌਰਾਨ ਉਨ੍ਹਾਂ ਨੇ ਬਹੁਤ ਸਾਰੀਆਂ ਮਹੱਤਵਪੂਰਨ ਜ਼ਿੰਮੇਵਾਰੀਆਂ ਨਿਭਾਈਆਂ । ਉਨ੍ਹਾਂ ਨੇ 1943 ਵਿੱਚ ਤ੍ਰਵਨਕੋਰ ਦੀ ਯੂਨੀਵਰਸਿਟੀ ਤੋਂ ਪਹਿਲੇ ਦਰਜੇ ਵਿਚ ਐਮ.ਏ.ਅੰਗਰੇਜ਼ੀ ਪਾਸ ਕੀਤੀ । ਫੇਰ 1949 ਵਿੱਚ ਭਾਰਤੀ ਵਿਦੇਸ਼ ਸੇਵਾਵਾਂ ਵਿੱਚ ਸੇਵਾ ਜਾਇਨ ਕੀਤੀ ਅਤੇ ਵਿਸ਼ਵ ਦੀਆਂ ਕਈ ਅਹਿਮ ਰਾਜਧਾਨੀਆਂ ਵਿਖੇ ਕੂਟਨੀਤੱਗ ਵਜੋਂ ਭਾਰਤ ਦੀ ਨੁਮਾਇੰਦਗੀ ਕੀਤੀ । ਉਹ 1984

[ਉਪ ਮੁੱਖ ਮੰਤਰੀ]

ਵਿੱਚ ਰਾਜਨੀਤੀ ਵਿਚ ਆਏ ਅਤੇ ਕੇਰਲਾ ਵਿੱਚ ਓਟਾਪਾਲਮ ਰਾਖਵੇਂ ਚੋਣ ਹਲਕੇ ਤੋਂ 1984,1989 ਅਤੇ 1991 ਵਿਚ ਉਪਰਥੱਲੀ ਤਿੰਨ ਅਵਧੀਆਂ ਲਈ ਜਿੱਤ ਕੇ ਲੋਕ ਸਭਾ ਲਈ ਚੁਣੇ ਗਏ । ਉਹ ਗੁੱਟ ਨਿਰਲੇਪ ਦੇਸ਼ਾਂ ਦੀ ਕਾਨਫਰੰਸ ਲਈ ਭਾਰਤੀ ਵਫਦ ਅਤੇ ਕੌਮਾਂਤਰੀ ਸੰਘ ਦੀ ਕਾਨਫਰੰਸ ਲਈ ਵੀ ਭਾਰਤੀ ਵਫਦ ਦੇ ਮੈਂਬਰ ਰਹੇ । ਵੱਖ ਵੱਖ ਭਾਰਤੀ ਅਤੇ ਵਿਦੇਸ਼ੀ ਯੂਨੀਵਰਸਿਟੀਆਂ ਨੇ ਉਨ੍ਹਾਂ ਨੂੰ ਮਾਣ ਵਜੋਂ ਡਾਕਟਰੇਟ ਦੀਆਂ ਡਿਗਰੀਆਂ ਨਾਲ ਸਤਿਕਾਰਿਆ । ਉਹ 1992 ਵਿਚ ਭਾਰਤ ਦੇ ਉਪ ਰਾਸ਼ਟਰਪਤੀ ਬਣੇ ਅਤੇ 25 ਜੁਲਾਈ, 1997 ਤੋਂ 25 ਜੁਲਾਈ, 2002 ਤੱਕ ਭਾਰਤ ਦੇ ਰਾਸ਼ਟਰਪਤੀ ਵੀ ਰਹੇ । ਉਨ੍ਹਾਂ ਦੇ ਦੁੱਖਮਈ ਵਿਛੋੜੇ ਨਾਲ ਦੇਸ਼ ਵਤਨ ਦੀ ਇਕ ਨਫੀਸ ਸ਼ਖ਼ਸੀਅਤ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਸਾਨੂੰ ਇਸ ਤਰ੍ਹਾਂ ਦੀ ਸ਼ਖ਼ਸੀਅਤ ਦੇ ਚਲੇ ਜਾਣ ਤੇ ਬਹੁਤ ਦੁੱਖ ਹੈ । ਮੈਂ ਬੜੇ ਦੁੱਖ ਅਤੇ ਅਫਸੋਸ ਨਾਲ ਉਨ੍ਹਾਂ ਨੂੰ ਆਪਣੀ ਸੁਹਿਰਦ ਸ਼ਰਧਾਂਜਲੀ ਭੇਂਟ ਕਰਦੀ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਪੀ.ਐਮ. ਸਈਅਦ, ਕੇਂਦਰੀ ਬਿਜਲੀ ਮੰਤਰੀ, 18 ਦਸੰਬਰ, 2005 ਨੂੰ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਦਾ ਜਨਮ 10 ਮਈ, 1941 ਨੂੰ ਹੋਇਆ ਅਤੇ ਉਹ 65 ਸਾਲਾਂ ਦੀ ਉਮਰ ਭੋਗ ਕੇ ਸਵਰਗਵਾਸ ਹੋਏ ਹਨ । ਉਨ੍ਹਾਂ ਨੇ ਐਲ.ਐਲ.ਬੀ.ਦੀ ਡਿਗਰੀ ਪ੍ਰਾਪਤ ਕੀਤੀ ਅਤੇ ਇਕ ਵਕੀਲ ਵਜੋਂ ਆਪਣਾ ਕੈਰੀਅਰ ਸ਼ੁਰੂ ਕੀਤਾ । ਉਨ੍ਹਾਂ ਨੇ 37 ਸਾਲ ਲਗਾਤਾਰ ਅਰਥਾਤ ਚੌਥੀ ਲੋਕ ਸਭਾ ਤੋਂ 13ਵੀਂ ਲੋਕ ਸਭਾ ਤੱਕ ਲੋਕ ਸਭਾ ਦੇ ਮੈਂਬਰ ਵਜੋਂ ਲਕਸ਼ਦੀਪ ਦੀ ਨੁਮਾਇੰਦਗੀ ਕੀਤੀ ਅਤੇ ਉਸ ਤੋਂ ਬਾਅਦ ਉਹ ਰਾਜ ਸਭਾ ਦੇ ਮੈਂਬਰ ਬਣੇ । ਉਹ 1993 ਤੋਂ 1995 ਤੱਕ ਗ੍ਰਹਿ ਮਾਮਲੇ ਲਈ ਕੇਂਦਰੀ ਰਾਜ ਮੰਤਰੀ ਰਹੇ ਅਤੇ ਫਿਰ 1995 ਤੋਂ 1996 ਤੱਕ ਸੂਚਨਾ ਅਤੇ ਪ੍ਰਸਾਰਣ ਰਾਜ ਮੰਤਰੀ ਰਹੇ । ਸੰਸਦ ਮੈਂਬਰ ਵਜੋਂ ਉਨ੍ਹਾਂ ਦੇ ਤਜ਼ਰਬੇ ਦੀ ਮਾਨਤਾ ਵਿੱਚ, ਉਨ੍ਹਾਂ ਨੇ 17 ਦਸੰਬਰ, 1988 ਨੂੰ 12 ਵੀਂ ਲੋਕ ਸਭਾ ਦੇ ਸਪੀਕਰ ਵਜੋਂ ਉਚਾਈਆਂ ਨੂੰ ਛੋਹਿਆ ਅਤੇ 13 ਵੀਂ ਲੋਕ ਸਭਾ ਵਿੱਚ ਵੀ ਇਸ ਦੇ ਭੰਗ ਹੋਣ ਤੱਕ ਇਸ ਅਹੁਦੇ ਤੇ ਰਹੇ । ਉਨ੍ਹਾਂ ਦੇ ਦੁਖਦਾਇਕ ਵਿਛੋੜੇ ਨਾਲ ਦੇਸ਼ ਇਕ ਉੱਘੇ ਸੰਸਦ ਮੈਂਬਰ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਮੈਂ ਬੜੇ ਦੁੱਖ ਅਤੇ ਅਫ਼ਸੋਸ ਨਾਲ ਉਨ੍ਹਾਂ ਪ੍ਰਤੀ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਐਚ.ਕੇ.ਐਲ.ਭਗਤ, ਸਾਬਕਾ ਕੇਂਦਰੀ ਮੰਤਰੀ, 29 ਅਕਤੂਬਰ, 2005 ਨੂੰ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਦਾ ਜਨਮ 4 ਅਪ੍ਰੈਲ, 1921 ਨੂੰ ਪੱਛਮੀ ਪਾਕਿਸਤਾਨ ਦੇ ਜ਼ਿਲ੍ਹਾ ਮਿੰਟਗੁਮਰੀ ਵਿਖੇ ਹੋਇਆ ਅਤੇ 85 ਵਰ੍ਹਿਆਂ ਦੀ ਉਮਰ ਵਿਚ ਉਹ ਪਰਲੋਕ ਸਿਧਾਰ ਗਏ । ਉਹ 1971 ਵਿੱਚ ਪਹਿਲੀ ਵਾਰ, ਫਿਰ 1980 ਵਿਚ ਅਤੇ ਆਖ਼ਰੀ ਵਾਰ 1984 ਵਿਚ ਲੋਕ ਸਭਾ ਦੇ ਮੈਂਬਰ ਵਜੋਂ ਚੁਣੇ ਗਏ । ਉਹ ਦਸੰਬਰ, 1975 ਤੋਂ ਮਾਰਚ, 1977 ਤੱਕ ਨਿਰਮਾਣ ਕਾਰਜਾਂ ਅਤੇ ਮਕਾਨ ਉਸਾਰੀ ਲਈ ਕੇਂਦਰੀ ਰਾਜ ਮੰਤਰੀ ਰਹੇ ਅਤੇ ਸਤੰਬਰ, 1982 ਤੋਂ ਦਸੰਬਰ, 1989 ਤੱਕ ਕੇਂਦਰੀ ਮੰਤਰੀ ਰਹੇ । ਉਨ੍ਹਾਂ ਨੇ ਸੂਚਨਾ ਤੇ ਪ੍ਰਸਾਰਣ ਅਤੇ ਖੁਰਾਕ ਤੇ ਸਪਲਾਈ ਵਿਭਾਗ ਵਰਗੇ ਅਹਿਮ ਮਹਿਕਮਿਆਂ ਵਿਚ ਜ਼ਿੰਮੇਵਾਰੀ ਨਿਭਾਈ । ਉਹ ਕਾਫੀ ਸਾਰੇ ਸੋਸ਼ਲ ਸੰਗਠਨਾਂ ਵਿਚ ਵੀ ਕੰਮ ਕਰਦੇ ਰਹੇ ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬਹੁਤ ਦੁੱਖ ਹੈ । ਮੈਂ ਉਨ੍ਹਾਂ ਦੀ ਯਾਦ ਵਿਚ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀਮਤੀ ਅੰਮ੍ਰਿਤਾ ਪ੍ਰੀਤਮ ਜੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਹ ਇਕ ਬਹੁਤ ਹੀ ਮੰਨੀ-ਪ੍ਰਮੰਨੀ ਅਤੇ ਦੇਸ਼ ਤੇ ਦੁਨੀਆਂ ਵਿਚ ਇਕ ਵੱਡਾ ਨਾਂ ਕਮਾਉਣ ਵਾਲੀ ਲੇਖਿਕਾ ਸੀ । ਉਨ੍ਹਾਂ ਨੇ ਜਿੰਨਾ ਕੁਝ ਲਿਖਿਆ, ਪੰਜਾਬੀ ਵਿਚ ਲਿਖਿਆ ਅਤੇ ਪੰਜਾਬੀਆਂ ਬਾਰੇ ਲਿਖਿਆ । ਇਹ ਉਸ ਦੀ ਮਹਾਨਤਾ ਸੀ । ਭਾਵੇਂ ਉਸ ਦੀਆਂ ਪੁਸਤਕਾਂ ਨੂੰ ਬਾਹਰਲੇ ਦੇਸ਼ਾਂ ਦੇ ਲੋਕਾਂ ਨੇ ਆਪਣੀਆਂ ਵੱਖ ਵੱਖ ਭਾਸ਼ਾਵਾਂ ਵਿਚ ਛਪਵਾਇਆ, ਅੰਗਰੇਜ਼ੀ ਵਿਚ ਵੀ ਛਪਵਾਇਆ ਲੇਕਿਨ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਉਨ੍ਹਾਂ ਨੇ ਪੰਜਾਬ ਅਤੇ ਪੰਜਾਬੀਆਂ ਦੀ ਸੇਵਾ ਕਰਨ ਦਾ ਮੁੱਖ ਟੀਚਾ ਬਣਾਇਆ । ਉਹ ਮਿਤੀ 31 ਅਕਤੂਬਰ, 2005 ਨੂੰ ਅਕਾਲ ਚਲਾਣਾ ਕਰ ਗਏ । 1919 ਦੇ ਸਾਲ ਜਦੋਂ ਭਾਰਤ ਵਿਚ ਇਕ ਬਹੁਤ ਹੀ ਦੁਖਦਾਈ ਘਟਨਾ ਘਟੀ ਸੀ, ਉਨ੍ਹਾਂ ਨੇ 31 ਅਗਸਤ ਨੂੰ ਪੱਛਮੀ ਪੰਜਾਬ ਦੇ ਗੁੱਜਰਾਂ ਵਾਲਾ ਪਿੰਡ ਵਿਚ ਜਨਮ ਲਿਆ ਸੀ । ਉਹ 86 ਵਰ੍ਹਿਆਂ ਦੀ ਉਮਰ ਭੋਗ ਕੇ ਚਲੇ ਗਏ ਹਨ । ਸਾਹਿਤ ਨੂੰ ਪਿਆਰ ਕਰਨ ਵਾਲੇ ਲੋਕਾਂ ਨੂੰ ਖਾਸ ਕਰਕੇ ਉਨ੍ਹਾਂ ਦੇ ਜਾਣ ਨਾਲ ਬਹੁਤ ਘਾਟਾ ਪਿਆ ਹੈ । 14 ਸਾਲਾਂ ਦੀ ਛੋਟੀ ਉਮਰ ਵਿਚ ਉਨ੍ਹਾਂ ਨੇ "ਠੰਡੀਆਂ ਕਿਰਨਾਂ" ਪੁਸਤਕ ਲਿਖੀ ਸੀ । 1935 ਵਿਚ ਉਹ ਪੁਸਤਕ ਪ੍ਰਕਾਸ਼ਤ ਕਰਵਾਈ ਗਈ । "ਨਾਗਮਣੀ" ਰਸਾਲੇ ਰਾਹੀਂ ਉਨ੍ਹਾਂ ਨੇ ਨੌਜਵਾਨ ਪੰਜਾਬੀ ਲੇਖਕਾਂ ਲਈ ਇਕ

[ਉਪ ਮੁੱਖ ਮੰਤਰੀ]
ਮੰਚ ਪ੍ਰਦਾਨ ਕੀਤਾ ਜਿਸ ਦਾ ਉਨ੍ਹਾਂ ਨੇ 33 ਸਾਲ ਸੰਪਾਦਨ ਕੀਤਾ । ਆਪਣੇ ਜੀਵਨ ਕਾਲ ਵਿਚ ਉਨ੍ਹਾਂ ਨੇ ਕਵਿਤਾ, ਗਲਪ, ਸਵੈ-ਜੀਵਨੀ ਅਤੇ ਨਿਬੰਧਾਂ ਦੀਆਂ 100 ਤੋਂ ਵੀ ਜ਼ਿਆਦਾ ਪੁਸਤਕਾਂ ਲਿਖੀਆਂ । ਉਹ ਰਾਜ ਸਭਾ ਦੇ ਮੈਂਬਰ ਵੀ ਰਹੇ ਅਤੇ 1969 ਵਿਚ "ਪਦਮ ਸ਼੍ਰੀ" ਦਾ ਇਨਾਮ ਵੀ ਹਾਸਲ ਕੀਤਾ । ਉਨ੍ਹਾਂ ਦੀ ਪੁਸਤਕ "ਸੁਨੇਹੜੇ" ਲਈ ਸਾਹਿੱਤ ਅਕਾਦਮੀ ਐਵਾਰਡ ਅਤੇ "ਕਾਗਜ਼ ਤੇ ਕੈਨਵਸ" ਨਾਮਕ ਕਵਿਤਾਵਾਂ ਦੇ ਰਚਨਾ ਸੰਗ੍ਰਹਿ ਵਾਸਤੇ "ਗਿਆਨ ਪੀਠ" ਅਵਾਰਡ ਦਿੱਤਾ ਗਿਆ । ਦਿੱਲੀ ਸਰਕਾਰ ਨੇ ਉਨ੍ਹਾਂ ਨੂੰ ਹਜ਼ਾਰਾਂ ਸਾਲਾਂ ਦੀ ਕਵਿੱਤਰੀ ਯਾਨੀ ਕਿ 'ਪੋਇਟ ਆਫ ਮਿਲੇਨੀਅਮ" ਵਜੋਂ ਐਲਾਨਿਆ ਸੀ । ਉਨ੍ਹਾਂ ਦੀ ਜਿਹੜੀ ਹਰ ਜ਼ੁਬਾਨ ਤੇ ਪ੍ਰਚੱਲਤ ਕਵਿਤਾ ਸੀ, ਉਹ ਸੀ "ਆਖਾਂ ਵਾਰਸ ਸ਼ਾਹ ਨੂੰ ........" ਲੋਕ ਉਸ ਨੂੰ ਵਾਰਸ ਸ਼ਾਹ ਦੀ ਸੱਚੀ ਧੀ ਸਮਝਦੇ ਸਨ । ਇਹ ਕਵਿਤਾ ਸੱਚੇ ਅਰਥਾਂ ਵਿਚ ਪੰਜਾਬ ਦੀ ਇਕ ਬੇਟੀ ਦੀ ਆਵਾਜ਼ ਸੀ । ਦਿੱਲੀ ਯੂਨੀਵਰਸਿਟੀ, ਜਬਲਪੁਰ ਯੂਨੀਵਰਸਿਟੀ ਅਤੇ ਵਿਸ਼ਵ ਭਾਰਤੀ ਯੂਨੀਵਰਸਿਟੀ ਤੋਂ ਉਨ੍ਹਾਂ ਨੇ ਤਿੰਨ ਡੀ-ਲਿਟ ਦੀਆਂ ਡਿਗਰੀਆਂ ਹਾਸਲ ਕੀਤੀਆਂ । ਜਦੋਂ ਉਹ ਪਿੱਛੇ ਜਿਹੇ ਬਿਮਾਰ ਸਨ ਤਾਂ ਸਾਡੇ ਸੀ.ਐਮ.ਸਾਹਿਬ ਪ੍ਰਸਨਲੀ ਉਨ੍ਹਾਂ ਨੂੰ ਮਿਲ ਕੇ ਆਏ ਸਨ । ਉਨ੍ਹਾਂ ਨੇ ਉਨ੍ਹਾਂ ਦਾ ਹਾਲ ਚਾਲ ਪੁੱਛਿਆ ਸੀ ਅਤੇ ਸਤਿਕਾਰ ਵਜੋਂ 15 ਲੱਖ ਰੁਪਏ ਦਾ ਚੈੱਕ ਵੀ ਭੇਂਟ ਕੀਤਾ ਸੀ । ਪੰਡਿਤ ਜਵਾਹਰ ਲਾਲ ਨਹਿਰੂ ਅਤੇ ਇੰਦਰਾ ਗਾਂਧੀ ਜੀ ਤੋਂ ਲੈ ਕੇ ਕਈ ਵੱਡੇ-ਵੱਡੇ ਲੀਡਰਾਂ ਨੇ ਉਨ੍ਹਾਂ ਨੂੰ ਐਵਾਰਡ ਪ੍ਰਦਾਨ ਕੀਤੇ । ਉਨ੍ਹਾਂ ਦੇ ਜਾਣ ਨਾਲ ਸਾਹਿੱਤ ਦੇ ਖੇਤਰ ਵਿਚ ਇਕ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਬਹੁਤ ਸਤਿਕਾਰ ਸਹਿਤ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਇਸੇ ਤਰ੍ਹਾਂ ਇਕ ਵੱਡੇ ਦੇਸ਼ ਭਗਤ ਸਰਦਾਰ ਦਲੀਪ ਸਿੰਘ ਖੋਸਾ ਜੀ ਵੀ ਸਾਡੇ ਤੋਂ ਵਿਛੜ ਗਏ ਹਨ । ਉਹ ਮਿਤੀ 22.12.2005 ਨੂੰ ਸਾਨੂੰ ਵਿਛੋੜਾ ਦੇ ਕੇ ਗਏ ਹਨ । ਉਨ੍ਹਾਂ ਨੇ 1923 ਵਿਚ ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਕੋਟ ਕਰੋੜ ਖੁਰਦ ਵਿਖੇ ਜਨਮ ਲਿਆ ਅਤੇ 82 ਸਾਲਾਂ ਦੀ ਉਮਰ ਭੋਗ ਕੇ ਉਹ ਸਵਰਗਵਾਸ ਹੋ ਗਏ ਹਨ । 17-18 ਸਾਲ ਦੀ ਉਮਰ ਵਿਚ ਉਹ ਸਿੰਘਾਪੁਰ ਲਈ ਰਵਾਨਾ ਹੋਏ ਅਤੇ 2 ਸਾਲਾਂ ਦੀ ਮਜ਼ਦੂਰੀ ਕਰਨ ਉਪਰੰਤ ਉਨ੍ਹਾਂ ਨੇ ਪੁਲਿਸ ਵਿਭਾਗ ਜਾਇਨ ਕੀਤਾ । ਬਾਅਦ ਵਿਚ ਉਨ੍ਹਾਂ ਨੇ ਪੁਲਿਸ ਵਿਭਾਗ ਦੀ ਨੌਕਰੀ ਛੱਡ ਦਿੱਤੀ ਅਤੇ ਨੇਤਾ ਜੀ

ਸੁਭਾਸ਼ ਚੰਦਰ ਬੋਸ ਦੀ "ਆਜ਼ਾਦ ਹਿੰਦ ਫੌਜ" ਜੁਆਇਨ ਕਰ ਲਈ । ਉਹ ਪੂਰੀ ਜ਼ਿੰਦਗੀ ਆਪਣੀ ਦੇਸ਼-ਭਗਤੀ ਅਤੇ ਕੁਰਬਾਨੀਆਂ ਵਾਲੀ ਕਾਰਗੁਜ਼ਾਰੀ ਵਿਚ ਸਰਗਰਮ ਰਹੇ । ਫਿਰ ਬਰਤਾਨਵੀ ਸਰਕਾਰ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਆਜ਼ਾਦ ਭਾਰਤ ਵਿਚ 1948 ਵਿਚ ਉਨ੍ਹਾਂ ਨੂੰ ਰਿਹਾਅ ਕੀਤਾ ਗਿਆ । ਉਨ੍ਹਾਂ ਨੇ ਦੇਸ਼ ਲਈ ਬਹੁਤ ਕੁਰਬਾਨੀਆਂ ਕੀਤੀਆਂ ਅਤੇ ਇਕ ਲੰਮਾ ਸਮਾਂ ਨਜ਼ਰਬੰਦ ਰਹੇ । ਉਹ ਆਪਣੇ ਹੱਥਾਂ ਨਾਲ ਕਿਰਤ ਕਮਾਈ ਕਰਨ ਵਿਚ ਵਿਸ਼ਵਾਸ ਰੱਖਦੇ ਸਨ । 1951 ਤੋਂ 1987 ਤੱਕ ਉਨ੍ਹਾਂ ਨੇ ਮਾਲਵਾ ਟ੍ਰਾਂਸਪੋਰਟ ਵਿਚ ਡਰਾਇਵਰੀ ਵੀ ਕੀਤੀ. । ਉਨ੍ਹਾਂ ਦੇ ਇਸ ਵਿਛੋੜੇ ਨਾਲ ਸਾਨੂੰ ਇਕ ਉਘੇ ਸੁਤੰਤਰਤਾ ਸੰਗਰਾਮੀ ਦੀਆਂ ਸੇਵਾਵਾਂ ਤੋਂ ਵਾਂਝੇ ਹੋਣਾ ਪਿਆ ਹੈ । ਮੈਂ ਉਨ੍ਹਾਂ ਦੀ ਯਾਦ ਵਿਚ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਇਕ ਹੋਰ ਬਹੁਤ ਅੱਛੇ ਮਹਾਨ ਸੁਤੰਤਰਤਾ ਸੰਗਰਾਮੀ, ਸਰਦਾਰ ਇਕਬਾਲ ਸਿੰਘ ਜੀ ਵੀ ਮਿਤੀ 12.12.2005 ਨੂੰ ਅਕਾਲ ਚਲਾਣਾ ਕਰ ਗਏ ਹਨ । ਸਾਨੂੰ ਉਨ੍ਹਾਂ ਦੇ ਇਸ ਵਿਛੋੜੇ ਦਾ ਗਹਿਰਾ ਸਦਮਾ ਹੈ । ਉਨ੍ਹਾਂ ਨੇ ਪਾਕਿਸਤਾਨ ਵਿੱਚ ਜ਼ਿਲ੍ਹਾ ਗੁਜਰਾਂਵਾਲਾ ਦੇ ਤਹਿਸੀਲ ਵਜ਼ੀਰਾਬਾਦ ਦੇ ਪਿੰਡ ਟਾਹਲੀਵਾਲ ਕੋਟ ਵਿਖੇ ਜਨਮ ਲਿਆ ਸੀ । ਉਹ ਸੁਤੰਤਰਤਾ ਸੰਗਰਾਮੀ ਜਥੇਦਾਰ ਹਰੀ ਸਿੰਘ ਦੇ ਪੁੱਤਰ ਸਨ ਔਰ ਖੁਦ ਵੀ ਉਨ੍ਹਾਂ ਨੇ 1942 ਵਿੱਚ ਭਾਰਤ ਛੱਡੋ ਅੰਦੋਲਨ ਵਿਚ ਹਿੱਸਾ ਲਿਆ ਅਤੇ ਦੇਸ਼ ਦੀ ਸੁਤੰਤਰਤਾ ਦੇ ਲਈ ਆਪਣਾ ਪੂਰਾ ਜੀਵਨ ਸਮਰਪਣ ਕੀਤਾ । ਉਨ੍ਹਾਂ ਨੇ ਆਪਣੇ ਪਿਤਾ ਜੀ ਦੇ ਨਾਲ ਦੇਸ਼ ਸੇਵਾ ਕੀਤੀ । ਉਨ੍ਹਾਂ ਦੇ ਵ੍ਹਿਛੋੜੇ ਨਾਲ ਰਾਜ ਇਕ ਸੱਚੇ ਸੁਤੰਤਰਤਾ ਸੰਗਰਾਮੀ ਤੋਂ ਵਾਂਝਾ ਹੋ ਗਿਆ ਹੈ ਔਰ ਇਨ੍ਹਾਂ ਸਾਰੀਆਂ ਸ਼ਖ਼ਸੀਅਤਾਂ ਜਿਨ੍ਹਾਂ ਵਿੱਚ ਦੋ ਦੇਸ਼ ਭਗਤ ਹਨ, ਇਕ ਦੇਸ਼ ਦੇ ਮੰਨੇ ਪ੍ਰਮੰਨੇ ਫਾਰਮਰ ਪ੍ਰੈਜ਼ੀਡੈਂਟ ਹਨ ਅਤੇ ਇਕ ਸਾਹਿਤ ਨਾਲ ਸਬੰਧਤ ਕਵੀ ਤੋਂ ਇਲਾਵਾ ਸੈਂਟਰ ਦੇ ਮਨਿਸਟਰ ਹਨ, ਮੈਂ ਇਨ੍ਹਾਂ ਸ਼ਖ਼ਸੀਅਤਾਂ ਨੂੰ ਆਪਣੇ ਵੱਲੋਂ ਇਸ ਹਾਊਸ ਵਿੱਚੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ਔਰ ਬੇਨਤੀ ਕਰਦੀ ਹਾਂ ਕਿ ਇਹ ਜਿਹੜਾ ਅੱਜ ਇਥੇ ਸ਼ੋਕ ਮਤਾ ਲਿਆਂਦਾ ਗਿਆ ਹੈ, ਜੋ ਸਤਿਕਾਰ ਸਹਿਤ ਪਾਸ ਕਰਨਾ ਹੈ, ਉਹ ਮਤਾ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇ । ਮੈਂ ਇਨ੍ਹਾਂ ਲਫ਼ਜ਼ਾਂ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਦੀ ਹੋਈ ਆਪਣਾ ਸਥਾਨ ਲੈਂਦੀ ਹਾਂ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ) :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਸਾਡੇ ਦੇਸ਼ ਦੀਆਂ ਕੁਝ ਅਹਿਮ ਸ਼ਖ਼ਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਜਿਨ੍ਹਾਂ ਦਾ ਸਾਰੇ ਦੇਸ਼ ਵਾਸੀਆਂ ਨੂੰ ਬਹੁਤ ਦੁੱਖ ਹੈ, ਬਹੁਤ ਅਫ਼ਸੋਸ ਹੈ । ਉਨ੍ਹਾਂ ਸਾਰਿਆਂ ਵਿਚੋਂ ਸਭ ਤੋਂ ਵੱਧ ਅਹਿਮ ਸ਼ਖ਼ਸੀਅਤ ਸ਼੍ਰੀ ਕੇ. ਆਰ. ਨਰਾਇਣਨ ਜੀ ਜਿਹੜੇ ਸਾਡੇ ਦੇਸ਼ ਦੇ ਪ੍ਰੈਜ਼ੀਡੈਂਟ ਵੀ ਰਹਿ ਚੁੱਕੇ ਹਨ, ਉਨ੍ਹਾਂ ਦੀ ਜੁਦਾਈ ਹੈ । ਸ਼੍ਰੀ ਕੇ.ਆਰ.ਨਰਾਇਣਨ ਜੀ ਦਾ ਜਨਮ ਕੇਰਲ ਸਟੇਟ ਵਿੱਚ ਹੋਇਆ । ਉਹ ਸ਼ੁਰੂ ਤੋਂ ਹੀ ਬੜੇ ਹੋਣਹਾਰ ਸਨ । ਉਨ੍ਹਾਂ ਨੇ ਆਪਣੀ ਐਮ.ਏ.ਇੰਗਲਿਸ਼ ਲਿਟਰੇਚਰ ਦੀ ਡਿਗਰੀ ਟਰਾਵੈਨ ਯੂਨੀਵਰਸਿਟੀ ਵਿੱਚੋਂ ਪਾਸ ਕੀਤੀ । ਫਿਰ ਉਨ੍ਹਾਂ ਨੇ 1943 ਵਿੱਚ ਇੰਡੀਅਨ ਫਾਰੇਨ ਸਰਵਿਸ ਜੁਆਇਨ ਕੀਤੀ ਔਰ ਫਾਰੇਨ ਸਰਵਿਸ ਵਿੱਚ ਰਹਿੰਦੇ ਹੋਏ ਉਨ੍ਹਾਂ ਨੇ ਦੁਨੀਆਂ ਦੇ ਵੱਡੇ ਵੱਡੇ ਕੈਪੀਟਲ ਵਿੱਚ ਬਤੌਰ ਰਾਜਦੂਤ ਕੰਮ ਕੀਤਾ । ਉਨ੍ਹਾਂ ਨੇ ਵੱਡੇ ਵੱਡੇ ਅਹੁਦਿਆਂ ਤੇ ਕੰਮ ਕੀਤਾ । ਉਨ੍ਹਾਂ ਨੇ 1984 ਵਿੱਚ ਪਾਲੀਟਿਕਸ ਜੁਆਇਨ ਕੀਤੀ । ਉਹ ਤਿੰਨ ਵਾਰ ਲਗਾਤਾਰ ਪਾਰਲੀਮੈਂਟ ਦੇ ਮੈਂਬਰ ਬਣਦੇ ਰਹੇ । ਉਸ ਤੋਂ ਬਾਅਦ ਉਹ ਦੇਸ਼ ਦੇ ਵਾਈਸ ਪ੍ਰੈਜ਼ੀਡੈਂਟ ਵੀ ਰਹੇ ਔਰ ਉਸ ਤੋਂ ਬਾਅਦ ਉਹ ਪੰਜ ਸਾਲ ਪ੍ਰੈਜ਼ੀਡੈਂਟ ਆਫ ਇੰਡੀਆ ਵੀ ਰਹੇ । ਉਹ ਬਹੁਤ ਹੀ ਅਹਿਮ ਸ਼ਖ਼ਸੀਅਤ ਸਨ ਔਰ ਜਿੱਥੇ ਉਹ ਇਕ ਬਹੁਤ ਵੱਡੇ ਡਿਪਲੋਮੈਟ ਸਨ ਉਥੇ ਉਹ ਇਨਸਾਨਾਂ ਦੇ ਨਾਲ ਬਹੁਤ ਹੀ ਪਿਆਰ ਕਰਨ ਵਾਲੀ ਸ਼ਖ਼ਸੀਅਤ ਸਨ । ਉਨ੍ਹਾਂ ਦੇ ਚਲੇ ਜਾਣ ਦਾ ਆਪਾਂ ਸਾਰਿਆਂ ਨੂੰ ਬਹੁਤ ਵੱਡਾ ਦੁਖ ਹੈ ਔਰ ਦੇਸ਼ ਵਾਸਤੇ ਨਾ ਪੂਰਾ ਹੋਣ ਵਾਲਾ ਘਾਟਾ ਹੈ ।

ਸਪੀਕਰ ਸਾਹਿਬ, ਦੂਸਰੀ ਸ਼ਖ਼ਸੀਅਤ ਜੋ ਬਹੁਤ ਹੀ ਅਹਿਮੀਅਤ ਰੱਖਦੇ ਸਨ ਉਹ ਵੀ ਸਾਡੇ ਤੋਂ ਜੁਦਾ ਹੋ ਗਏ ਹਨ, ਉਹ ਹਨ ਮਿਸਟਰ ਪੀ.ਐਮ. ਸਈਅਦ, ਉਹ ਯੂਨੀਅਨ ਪਾਵਰ ਮਨਿਸਟਰ ਸਨ । ਉਹ 65 ਸਾਲ ਦੀ ਛੋਟੀ ਜਿਹੀ ਉਮਰ ਵਿੱਚ ਹੀ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਨੇ ਪਹਿਲਾਂ ਲਾਅ ਪਾਸ ਕੀਤੀ ਔਰ ਬਾਅਦ ਵਿੱਚ ਉਹ ਲਾਅ ਦੀ ਪ੍ਰੈਕਟਿਸ ਵੀ ਕਰਦੇ ਰਹੇ । ਸਪੀਕਰ ਸਾਹਿਬ, ਉਹ 37 ਸਾਲ ਪਾਰਲੀਮੈਂਟ ਦੀ ਸੀਟ ਤੋਂ ਲਗਾਤਾਰ ਇਕੋ ਹੀ ਸੀਟ ਤੋਂ ਇਲੈਕਸ਼ਨ ਜਿਤਦੇ ਰਹੇ ਔਰ ਬਾਅਦ ਵਿੱਚ ਉਹ ਰਾਜ ਸਭਾ ਦੇ ਮੈਂਬਰ ਵੀ ਬਣੇ ਔਰ ਫਿਰ ਯੂਨੀਅਨ ਮਨਿਸਟਰ ਫਾਰ ਹੋਮ ਅਫੇਅਰਜ਼ ਵੀ ਰਹੇ ਅਤੇ ਇਨਫਰਮੇਸ਼ਨ ਐਂਡ ਬਰਾਡਕਾਸਟਿੰਗ ਮਨਿਸਟਰ ਵੀ ਰਹੇ । ਉਨ੍ਹਾਂ ਦਾ ਇਕ ਪਾਰਲੀਆਮੈਂਟੇਰੀਅਨ ਦੇ ਤੌਰ ਤੇ ਜਿਹੜਾ ਤਜਰਬਾ ਸੀ ਉਸ

ਨੂੰ ਮੁੱਖ ਰੱਖਦੇ ਹੋਏ ਉਹ ਦੇਸ਼ ਦੀ ਲੋਕ ਸਭਾ ਦੇ ਡਿਪਟੀ ਸਪੀਕਰ ਵੀ ਬਣੇ । ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਬਹੁਤ ਹੀ ਐਮੀਨੈਂਟ ਪਾਰਲੀਆਮੈਂਟੇਰੀਅਨ ਤੋਂ, ਇਕ ਲੀਡਰ ਤੋਂ ਵਾਂਝੇ ਹੋ ਗਏ ਹਾਂ ।

ਸਪੀਕਰ ਸਾਹਿਬ, ਤੀਸਰੀ ਮਹਾਨ ਸ਼ਖ਼ਸੀਅਤ ਸ੍ਰੀਮਤੀ ਅੰਮ੍ਰਿਤਾ ਪ੍ਰੀਤਮ ਹੈ, ਜਿਸ ਦੇ ਨਾਂ ਤੋਂ ਹਿੰਦੁਸਤਾਨ ਦਾ ਬੱਚਾ-ਬੱਚਾ ਵਾਕਫ ਹੈ । ਉਹ ਵੀ 31 ਅਕਤੂਬਰ, 2005 ਨੂੰ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਦਾ ਜਨਮ ਗੁੱਜਰਾਂਵਾਲਾ, ਵੈਸਟ ਪੰਜਾਬ ਵਿਚ ਹੋਇਆ । ਉਨ੍ਹਾਂ ਦਾ 86 ਸਾਲ ਦੀ ਉਮਰ ਵਿਚ ਦਿਹਾਂਤ ਹੋ ਗਿਆ । ਉਨ੍ਹਾਂ ਨੇ 14 ਸਾਲ ਦੀ ਛੋਟੀ ਉਮਰ ਵਿਚ ਹੀ ਇਕ ਕਿਤਾਬ ਲਿਖੀ ਜਿਸ ਦਾ ਨਾਂ ਸੀ 'ਠੰਡੀਆਂ ਕਿਰਨਾਂ' । ਉਨ੍ਹਾਂ ਨੇ ਇਕ ਰਸਾਲਾ ਵੀ ਕੱਢਿਆ, ਇਸ ਦਾ ਨਾਂ ਸੀ 'ਨਾਗਮਣੀ' ਅਤੇ ਉਹ 33 ਸਾਲ ਤੱਕ ਇਸ ਦੇ ਐਡੀਟਰ ਰਹੇ । ਤਕਰੀਬਨ 100 ਕਿਤਾਬਾਂ ਉਨ੍ਹਾਂ ਨੇ ਪੋਇਟਰੀ, ਫਿਕਸ਼ਨ, ਬਾਇਓਗ੍ਰਾਫੀ ਆਦਿ ਲਿਖੀਆਂ । ਉਹ ਰਾਜ ਸਭਾ ਦੇ ਮੈਂਬਰ ਵੀ ਰਹੇ । ਉਨ੍ਹਾਂ ਨੂੰ 'ਪਦਮ ਸ੍ਰੀ' ਦਾ ਖਿਤਾਬ ਵੀ ਮਿਲਿਆ । ਉਨ੍ਹਾਂ ਨੂੰ ਸਾਹਿਤ ਅਕਾਦਮੀ ਦਾ ਇਨਾਮ ਵੀ ਮਿਲਿਆ । ਦਿੱਲੀ ਸਰਕਾਰ ਨੇ ਉਨ੍ਹਾਂ ਨੂੰ ਪੋਇਟ ਆਫ ਮਿਲੇਨੀਅਮ ਕਰਾਰ ਵੀ ਦਿੱਤਾ । ਉਨ੍ਹਾਂ ਨੂੰ ਕਈ ਯੂਨੀਵਰਸਿਟੀਆਂ ਨੇ ਡੀ.ਲਿਟ. ਦੀਆਂ ਡਿਗਰੀਆਂ ਨਾਲ ਨਿਵਾਜਿਆ ਜਿਨ੍ਹਾਂ ਵਿਚ ਦਿੱਲੀ ਯੂਨੀਵਰਸਿਟੀ, ਜੱਬਲਪੁਰ ਅਤੇ ਵਿਸ਼ਵ ਭਾਰਤੀ ਯੂਨੀਵਰਸਿਟੀ ਸ਼ਾਮਲ ਹਨ । ਹੋਰ ਵੀ ਉਨ੍ਹਾਂ ਨੂੰ ਬਹੁਤ ਸਾਰਾ ਸਤਿਕਾਰ ਅਤੇ ਮਾਣ ਮਿਲਿਆ । ਉਨ੍ਹਾਂ ਦੇ ਜਾਣ ਨਾਲ, ਪੰਜਾਬ ਦੇ ਲਿਟਰੇਚਰ ਨੂੰ ਜੋ ਅੱਗੇ ਲਿਜਾਣ ਵਾਲੀਆਂ ਸ਼ਖ਼ਸੀਅਤਾਂ ਹਨ, ਉਨ੍ਹਾਂ ਵਿਚ ਇਕ ਬਹੁਤ ਵੱਡਾ ਖਲਾਅ ਪੈਦਾ ਹੋ ਗਿਆ ਹੈ ਅਤੇ ਬਹੁਤ ਵੱਡਾ ਘਾਟਾ ਪੈ ਗਿਆ ਹੈ । ਅਸੀਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਦਲੀਪ ਸਿੰਘ ਘੋਸਾ, ਫਰੀਡਮ-ਫਾਈਟਰ ਹੋਏ ਹਨ । ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਕੋਟ ਕਰੋੜ ਵਿਚ ਉਨ੍ਹਾਂ ਦਾ ਜਨਮ ਹੋਇਆ । ਉਹ ਛੋਟੀ ਜਿਹੀ ਉਮਰ ਭਾਵ 17-18 ਸਾਲ ਦੀ ਉਮਰ ਵਿਚ ਸਿੰਗਾਪੁਰ ਚਲੇ ਗਏ । ਉਥੇ ਮਿਹਨਤ ਮਜ਼ਦੂਰੀ ਕਰਨ ਤੋਂ ਬਾਅਦ ਅੰਗਰੇਜ਼ ਪੁਲਿਸ ਵਿਚ ਨੌਕਰੀ ਕੀਤੀ । ਫਿਰ ਉਹ ਨੌਕਰੀ ਛੱਡ ਕੇ ਆਜ਼ਾਦ ਹਿੰਦ ਫੌਜ ਜੁਆਇਨ ਕਰ ਗਏ ਅਤੇ ਉਥੇ ਸੰਘਰਸ਼ ਕੀਤਾ । ਅੰਗਰੇਜ਼ ਪੁਲਿਸ ਨੇ ਉਨ੍ਹਾਂ ਨੂੰ ਕੈਦ ਕਰਕੇ ਜੇਲ੍ਹ ਵਿਚ ਭੇਜ ਦਿੱਤਾ ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਜਿਵੇਂ ਪਹਿਲਾਂ ਵੀ ਦੱਸਿਆ ਜਾ ਚੁੱਕਾ ਹੈ ਕਿ ਉਹ ਮਾਲਵਾ ਬੱਸ ਸਰਵਿਸ ਵਿਚ ਡਰਾਇਵਰ ਦੇ ਤੌਰ ਤੇ ਬਹੁਤ ਸਾਲ ਨੌਕਰੀ ਕਰਦੇ ਰਹੇ । ਉਸ ਤੋਂ ਬਾਅਦ ਉਹ ਆਪਣੇ ਪਿੰਡ ਦੀ ਡਿਵੇਲਪਮੇਂਟ ਵਿਚ ਹੀ ਰੁੱਝੇ ਰਹੇ । ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਅਹਿਮ ਅਤੇ ਐਮੀਨੈਂਟ ਫਰੀਡਮ-ਫਾਈਟਰ ਤੋਂ ਵਾਂਝੇ ਹੋ ਗਏ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਇਕਬਾਲ ਸਿੰਘ ਵੀ ਫਰੀਡਮ-ਫਾਈਟਰ ਸਨ । ਉਨ੍ਹਾਂ ਦਾ ਜਨਮ ਵਜ਼ੀਰਾਬਾਦ, ਜ਼ਿਲ੍ਹਾ ਗੁੱਜਰਾਂਵਾਲਾ ਪਾਕਿਸਤਾਨ ਵਿਚ ਹੋਇਆ ਅਤੇ 83 ਸਾਲ ਬਾਅਦ ਉਨ੍ਹਾਂ ਦੀ ਡੈਥ ਹੋ ਗਈ । ਉਨ੍ਹਾਂ ਦੇ ਪਿਤਾ ਸ਼੍ਰੀ ਹਰੀ ਸਿੰਘ ਵੀ ਬੜੇ ਵੱਡੇ ਫਰੀਡਮ ਫਾਈਟਰ ਸਨ । ਸਰਦਾਰ ਇਕਬਾਲ ਸਿੰਘ ਨੇ ਕੁਇਟ ਇੰਡੀਆ ਮੂਵਮੇਂਟ ਵਿਚ ਹਿੱਸਾ ਲਿਆ । ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਬਹੁਤ ਹੀ ਵੱਡੇ ਫਰੀਡਮ-ਫਾਈਟਰ ਤੋਂ ਵਾਂਝੇ ਹੋ ਗਏ ਹਾਂ ।

ਸਪੀਕਰ ਸਾਹਿਬ, ਇਕ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਸ ਲਿਸਟ ਵਿਚ ਇਕ ਨਾਂ ਹੋਰ ਹੈ, ਸ਼੍ਰੀ ਐਚ.ਕੇ.ਐਲ. ਭਗਤ ਦਾ । ਉਨ੍ਹਾਂ ਨੂੰ ਮੈਂ ਸ਼ਰਧਾਂਜਲੀ ਭੇਂਟ ਨਹੀਂ ਕਰ ਸਕਦਾ, ਕਿਉਂਕਿ ਉਨ੍ਹਾਂ ਨੇ ਦਿੱਲੀ ਵਿਚ 1984 ਦੇ ਕਤਲੇਆਮ ਵਿਚ ਬਹੁਤ ਸਾਰੇ ਬੇਗੁਨਾਹਾਂ, ਬੀਬੀਆਂ ਅਤੇ ਬੱਚਿਆਂ ਦਾ ਕਤਲ ਇਕ ਸਾਜਸ਼ ਦੇ ਅਧੀਨ ਕਰਵਾਇਆ । ਵਿਰੋਧੀ ਧਿਰ ਵਲੋਂ (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਵੈਸੇ ਤਾਂ ਚਲੇ ਜਾਣ ਵਾਲੇ ਦੇ ਖਿਲਾਫ ਕੋਈ ਜ਼ਜਬਾਤ ਨਹੀਂ ਰੱਖਣੇ ਚਾਹੀਦੇ ਪਰ ਕਿਉਂ ਜੋ ਇਹ ਰਿਕਾਰਡ ਦੀ ਗੱਲ ਹੈ । ਮੈਂ ਆਪਣੀ ਪਾਰਟੀ ਵੱਲੋਂ ਇਸ ਨਾਂ ਤੇ ਡਾਈਸੈਂਟ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਨਹੀਂ ਕਰ ਸਕਦਾ । ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਦਾ ਦਿਨ ਬੜਾ ਇਤਿਹਾਸਿਕ ਦਿਨ ਹੈ । ਜੈਤੋ ਵਿਖੇ ਮੇਲਾ ਲਗ ਰਿਹਾ ਹੈ । ਜੈਤੋ ਦੇ ਮੋਰਚੇ ਦੇ ਸ਼ਹੀਦਾਂ ਦੀ ਯਾਦ ਵਿਚ, ਜਿਨ੍ਹਾਂ ਨੇ ਕੁਰਬਾਨੀਆਂ ਅਤੇ ਸ਼ਹੀਦੀਆਂ ਦਿੱਤੀਆਂ ਖ਼ਾਸ ਕਰਕੇ ਇਕ ਬੀਬੀ ਅਤੇ ਬੱਚੇ ਨੇ ਕੁਰਬਾਨੀ ਦਿੱਤੀ ਅਤੇ ਹੋਰ ਵੀ ਬਹੁਤ ਸਾਰੇ ਸ਼ਹੀਦ ਹੋਏ, ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਵਾਸਤੇ ਵੀ ਲਿਸਟ ਵਿੱਚ ਨਾਂ ਸ਼ਾਮਿਲ ਕਰ ਲਿਆ ਜਾਵੇ ਕਿਉਂਜੋ ਅੱਜ ਕੁਦਰਤੀ ਸੈਸ਼ਨ ਲੱਗਾ ਹੋਇਆ ਹੈ । ਅਸੀਂ ਉਨ੍ਹਾਂ ਦਾ ਨਾਂ ਵੀ ਸ਼ਾਮਿਲ ਕਰ ਸਕੀਏ ਤਾਂ ਮੈਂ ਆਪ ਜੀ ਦਾ ਧੰਨਵਾਦੀ ਹੋਵਾਂਗਾ । ਇੰਨਾ ਕਹਿੰਦਾ ਹੋਇਆ ਮੈਂ ਖਿਮਾ ਮੰਗਦਾ ਹਾਂ ।

**ਮਾਨਯੋਗ ਸਪੀਕਰ** : ਸ਼ਾਮਿਲ ਕਰ ਲਿਆ ਜਾਂਦਾ ਹੈ । ਹਾਂ ਜੀ, ਸ਼੍ਰੀ ਤਿਕਸ਼ਨ ਸੂਦ ਜੀ ।

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਸਤਿਕਾਰਯੋਗ ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਸੈਸ਼ਨ ਤੋਂ ਬਾਅਦ ਸਾਡੇ ਵਿਚੋਂ ਕੁਝ ਬਹੁਤ ਹੀ ਮਹਾਨ ਸ਼ਖ਼ਸੀਅਤਾਂ ਸਦੀਵੀ ਵਿਛੋੜਾ ਦੇ ਗਈਆਂ ਹਨ । ਉਨ੍ਹਾਂ ਦੇ ਅਕਾਲ ਚਲਾਣਿਆਂ ਦਾ ਵਰਨਣ ਅੱਜ ਇਸ ਪਵਿੱਤਰ ਸਦਨ ਦੇ ਵਿੱਚ ਹੋ ਰਿਹਾ ਹੈ । ਸਪੀਕਰ ਸਾਹਿਬ, ਕਰੋੜਾਂ, ਅਰਬਾਂ ਦੀ ਗਿਣਤੀ ਵਿੱਚ ਰੋਜ਼ ਇਨਸਾਨ ਜਨਮ ਲੈਂਦੇ ਹਨ ਅਤੇ ਇਸੇ ਤਰ੍ਹਾਂ ਇਸੇ ਦੁਨੀਆਂ ਵਿਚੋਂ ਚਲੇ ਵੀ ਜਾਂਦੇ ਹਨ । ਜੋ ਵੀ ਇਥੇ ਪੈਦਾ ਹੁੰਦਾ ਹੈ, ਉਸ ਨੇ ਇਕ ਨਾ ਇਕ ਦਿਨ ਜ਼ਰੂਰ ਜਾਣਾ ਹੈ ਪਰ ਜਿਹੜੀਆਂ ਸ਼ਖ਼ਸੀਅਤਾਂ ਆਪਣੇ ਪਰਿਵਾਰ ਲਈ ਕੁਝ ਕਰਕੇ ਜਾਂਦੀਆਂ ਹਨ, ਉਨ੍ਹਾਂ ਨੂੰ ਉਨ੍ਹਾਂ ਦਾ ਪਰਿਵਾਰ ਯਾਦ ਰੱਖਦਾ ਹੈ ਜਿਹੜੀਆਂ ਸ਼ਖ਼ਸੀਅਤਾਂ ਕੌਮ ਲਈ, ਦੇਸ਼ ਲਈ ਅਤੇ ਸਮੁੱਚੀ ਮਾਨਵਤਾ ਲਈ ਆਪਣਾ ਯੋਗਦਾਨ ਪਾ ਕੇ ਜਾਂਦੀਆਂ ਹਨ, ਉਨ੍ਹਾਂ ਨੂੰ ਉਸੇ ਤਰ੍ਹਾਂ ਕੌਮ, ਦੇਸ਼ ਅਤੇ ਸਮੁੱਚੀ ਮਾਨਵਤਾ ਯਾਦ ਵੀ ਕਰਦੀ ਹੈ, ਸ਼ਰਧਾਂਜਲੀਆਂ ਵੀ ਦਿੰਦੀ ਹੈ ਅਤੇ ਉਨ੍ਹਾਂ ਦੇ ਦੱਸੇ ਹੋਏ ਪੂਰਨਿਆਂ ਤੇ ਚੱਲਣ ਦੇ ਉਪਰਾਲੇ ਵੀ ਹੁੰਦੇ ਹਨ । ਅਜਿਹੀਆਂ ਮਹਾਨ ਸ਼ਖ਼ਸੀਅਤਾਂ ਵਿਚੋਂ ਸ਼੍ਰੀ ਕੇ. ਆਰ. ਨਰਾਇਣਨ ਜਿਹੜੇ ਇਸ ਹਿੰਦੁਸਤਾਨ ਦੇ ਸਾਬਕਾ ਰਾਸ਼ਟਰਪਤੀ ਰਹੇ, ਉਨ੍ਹਾਂ ਦਾ ਨਾਮ ਪਹਿਲੇ ਨੰਬਰ ਤੇ ਦਰਜ ਕੀਤਾ ਗਿਆ ਹੈ। ਸਪੀਕਰ ਸਾਹਿਬ, ਸ਼੍ਰੀ ਨਰਾਇਣਨ ਕੇਰਲਾ ਦੇ ਇਕ ਪਛੜੇ ਹੋਏ ਪਰਿਵਾਰ ਵਿਚੋਂ ਬੜੀ ਮਿਹਨਤ ਦੇ ਨਾਲ, ਆਪਣੀ ਲਿਆਕਤ ਦੇ ਨਾਲ, ਆਪਣੀ ਪੜ੍ਹਾਈ ਦੇ ਨਾਲ, ਦੇਸ਼ ਦੀ ਸੱਭ ਤੋਂ ਉੱਚੀ ਸੰਸਥਾ ਵਿਚ ਜਾ ਕੇ ਬੈਠੇ ਅਤੇ ਉਹ ਸਿਰਫ਼ ਇੰਨਾ ਹੀ ਨਹੀਂ ਕਿ ਇਕ ਰਾਸ਼ਟਰਪਤੀ ਬਣ ਗਏ, ਇਸ ਤੋਂ ਇਲਾਵਾ ਉਨ੍ਹਾਂ ਨੇ ਇੰਡੀਅਨ ਫਾਰੇਨ ਸਰਵਿਸ ਦੇ ਵਿੱਚ ਬਤੌਰ ਇਕ ਡਿਪਲੋਮੈਟ ਬਹੁਤ ਕਾਮਯਾਬੀ ਦੇ ਨਾਲ ਆਪਣੀ ਜ਼ਿੰਮੇਵਾਰੀ ਦਾ ਨਿਰਵਾਹ ਕੀਤਾ । ਉਹ ਤਿੰਨ ਵਾਰ ਲਗਾਤਾਰ ਮੈਂਬਰ ਪਾਰਲੀਮੈਂਟ ਚੁਣੇ ਗਏ ਅਤੇ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਇਕ ਵਾਰ ਤਾਂ ਬੰਦਾ ਕਈ ਵਾਰ ਭੁਲੇਖੇ ਨਾਲ ਵੀ ਚੁਣਿਆ ਜਾਂਦਾ ਹੈ ਪਰ ਲਗਾਤਾਰ ਤਿੰਨ ਵਾਰ ਚੁਣਿਆ ਜਾਣਾ ਵਾਕਿਆ ਹੀ ਉਨ੍ਹਾਂ ਦੀ ਲੋਕਾਂ ਪ੍ਰਤੀ ਸੇਵਾ, ਦੂਸਰਿਆਂ ਦੇ ਪ੍ਰਤੀ ਮੋਹ, ਇਸ ਗੱਲ ਦਾ ਸਬੂਤ ਹੈ ਕਿ ਲੋਕ ਚਾਹੁੰਦੇ ਸਨ ਕਿ ਉਹ ਹੋਰ ਦੇਸ਼ ਦੀ ਸੇਵਾ ਕਰਨ ਔਰ ਉਨ੍ਹਾਂ ਦੀ ਲਿਆਕਤ ਦੇ ਕਾਰਨ ਉਨ੍ਹਾਂ ਨੂੰ ਹਿੰਦੁਸਤਾਨ ਦਾ ਉਪ ਰਾਸ਼ਟਰਪਤੀ ਬਣਾਇਆ ਗਿਆ । ਫਿਰ ਉਹ ਹਿੰਦੁਸਤਾਨ

[ਸ਼੍ਰੀ ਤਿਕਸ਼ਨ ਸੂਦ]

ਦੇ ਰਾਸ਼ਟਰਪਤੀ ਚੁਣੇ ਗਏ । ਦੁਨੀਆਂ ਭਰ ਦੇ ਮੁਲਕਾਂ ਦੇ ਵਿੱਚ ਉਨ੍ਹਾਂ ਦੀ ਲਿਆਕਤ ਮੰਨੀ ਜਾਂਦੀ ਸੀ ਔਰ ਉਹ ਇਕ ਬਹੁਤ ਹੀ ਚੰਗੇ ਪਾਰਲੀਆਮੈਂਟੇਰੀਅਨ, ਬਹੁਤ ਹੀ ਚੰਗੇ ਉੱਚ ਕੋਟੀ ਦੇ ਲੈਜਿਸਲੇਚਰ ਸਨ ਜਿਨ੍ਹਾਂ ਨੇ ਬਹੁਤ ਹੀ ਪੱਛੜੇ ਹੋਏ ਪਰਿਵਾਰ ਤੋਂ ਉਠ ਕੇ ਦੇਸ਼ ਦੀ ਸੇਵਾ ਕੀਤੀ । ਉਹ 9-11-2005 ਨੂੰ 85 ਸਾਲ ਦੀ ਉਮਰ ਵਿੱਚ ਸਵਰਗਵਾਸ ਹੋਏ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਦੇ ਚਰਨਾਂ ਵਿੱਚ ਸ਼ਰਧਾਂਜਲੀ ਦੇ ਫੁੱਲ ਅਰਪਨ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਪੀ. ਐਮ. ਸਈਅਦ ਜੀ, ਯੂਨੀਅਨ ਪਾਵਰ ਮਨਿਸਟਰ ਜੋ ਕਿ 10-5-1941 ਨੂੰ ਪੈਦਾ ਹੋਏ, ਉਹ ਮਿਤੀ 18-12-2005 ਨੂੰ ਅਕਾਲ ਚਲਾਣਾ ਕਰ ਗਏ । ਉਨ੍ਹਾਂ ਨੇ ਵੀ ਆਪਣਾ ਕੈਰੀਅਰ ਕਾਨੂੰਨੀ ਪੇਸ਼ੇ ਤੋਂ ਸ਼ੁਰੂ ਕੀਤਾ ਅਤੇ ਜਿਸ ਤਰ੍ਹਾਂ ਹੋਰ ਬਹੁਤ ਸਾਰੀਆਂ ਸ਼ਖ਼ਸੀਅਤਾਂ ਨੇ ਕਾਨੂੰਨੀ ਪੇਸ਼ੇ ਤੋਂ ਆਪਣਾ ਕੈਰੀਅਰ ਸ਼ੁਰੂ ਕਰਕੇ ਆਜ਼ਾਦੀ ਦੀ ਲੜਾਈ ਲੜੀ ਔਰ ਆਜ਼ਾਦੀ ਮਿਲਣ ਤੋਂ ਬਾਅਦ ਉਨ੍ਹਾਂ ਨੇ ਦੇਸ਼ ਦੇ ਵਿਕਾਸ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਅਤੇ ਲੋਕਾਂ ਦੀ ਸੇਵਾ ਵਿੱਚ ਬਹੁਤ ਵੱਡਾ ਹਿੱਸਾ ਪਾਇਆ । ਇਸੇ ਤਰ੍ਹਾਂ ਸ਼੍ਰੀ ਪੀ.ਐਮ. ਸਈਅਦ ਜੀ ਜੋ ਬਹੁਤ ਹਰਮਨ ਪਿਆਰੇ ਨੇਤਾ ਸਨ, ਸਾਡੇ ਤੋਂ ਵਿਛੜ ਗਏ ਹਨ । ਆਪਣੇ ਇਲਾਕੇ ਵਿੱਚ ਉਹ ਇੱਕ ਚੰਗੇ ਪਾਰਲੀਮੈਂਟੇਰੀਅਨ ਦੇ ਤੌਰ ਤੇ ਜਾਣੇ ਜਾਂਦੇ ਸਨ । ਉਨ੍ਹਾਂ ਨੇ ਵੱਖ-ਵੱਖ ਮਨਿਸਟਰੀਆਂ ਵਿੱਚ ਬੜੀ ਕਾਬਲੀਅਤ ਨਾਲ ਆਪਣੀ ਡਿਊਟੀ ਨਿਭਾਈ, ਆਪਣੀ ਰਿਸਪਾਂਸੀਬਿਲਟੀ ਨਿਭਾਈ । ਉਹ ਅੱਜ ਸਾਡੇ ਵਿੱਚ ਨਹੀਂ ਰਹੇ । ਲਗਾਤਾਰ ਪਾਰਲੀਮੈਂਟ ਦਾ ਮੈਂਬਰ ਰਹਿਣਾ, ਰਾਜ ਸਭਾ ਦਾ ਮੈਂਬਰ ਰਹਿਣਾ, ਕੋਈ ਛੋਟੀ ਗੱਲ ਨਹੀਂ ਹੁੰਦੀ । ਮੈਂ, ਉਨ੍ਹਾਂ ਦੇ ਅਕਾਲ ਚਲਾਣੇ ਤੇ ਆਪਣੇ ਵਲੋਂ ਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਪੰਜਾਬ ਵਾਂਝਾ ਹੋ ਗਿਆ ਹੈ, ਇੱਕ ਬਹੁਤ ਹੀ ਵਧੀਆ ਲਿਖਾਰੀ ਔਰ ਪੰਜਾਬ ਦੀ ਮਿੱਟੀ ਦੀ ਖੁਸ਼ਬੂ ਸ਼੍ਰੀਮਤੀ ਅੰਮ੍ਰਿਤਾ ਪ੍ਰੀਤਮ ਜੀ ਤੋਂ । ਉਹ ਬਹੁਤ ਅੱਛੇ ਲਿਖਾਰੀ ਸਨ । ਛੋਟੀ ਜਿਹੀ ਉਮਰ ਤੋਂ ਹੀ ਉਨ੍ਹਾਂ ਨੇ ਆਪਣੀ ਮਾਂ ਦੀ ਗੋਦ ਵਿੱਚ ਬੈਠ ਕੇ ਕਵਿਤਾਵਾਂ ਲਿਖੀਆਂ ਔਰ ਹੋਰ ਲਿਟਰੇਚਰ ਲਿਖਣਾ ਸ਼ੁਰੂ ਕੀਤਾ । ਉਨ੍ਹਾਂ ਨੂੰ ਹਿੰਦੁਸਤਾਨ ਦਾ ਸਭ ਤੋਂ ਵੱਡਾ ਐਵਾਰਡ 'ਪਦਮ ਸ਼੍ਰੀ' ਮਿਲਿਆ ।

ਉਨ੍ਹਾਂ ਨੇ ਸਾਹਿਤ ਅਕਾਦਮੀ ਐਵਾਰਡ ਵੀ ਪ੍ਰਾਪਤ ਕੀਤਾ । ਉਨ੍ਹਾਂ ਦੀਆਂ ਰਚਨਾਵਾਂ ਵਿੱਚ ਇਨਸਾਨੀਅਤ ਦੀ ਖ਼ੁਸ਼ਬੂ ਹੈ ਔਰ ਉਹ ਖ਼ਾਸ ਤੌਰ ਤੇ ਪੰਜਾਬ ਦੇ ਵਿਰਸੇ ਨਾਲ ਜੁੜੀਆਂ ਹੋਈਆਂ ਹਨ । ਉਨ੍ਹਾਂ ਨੂੰ ਵੱਖ-ਵੱਖ ਯੂਨੀਵਰਸਿਟੀਆਂ ਤੋਂ ਤਿੰਨ ਵਾਰੀ ਡੀ.ਲਿਟ ਦੀ ਡਿਗਰੀ ਮਿਲੀ । ਮੇਰਾ ਖਿਆਲ ਹੈ ਕਿ ਪੰਜਾਬ ਦੇ ਬੱਚੇ ਬੱਚੇ ਦੇ ਮੂੰਹ ਤੇ ਅੰਮ੍ਰਿਤਾ ਪ੍ਰੀਤਮ ਜੀ ਦਾ ਨਾਂ ਚੜ੍ਹਿਆ ਹੋਇਆ ਹੈ । ਚਾਹੇ ਕੋਈ ਪੜ੍ਹਿਆ ਲਿਖਿਆ ਹੈ ਤੇ ਚਾਹੇ ਕੋਈ ਅਨਪੜ੍ਹ ਹੈ, ਸ਼ਾਇਦ ਕੋਈ ਹੋਵੇਗਾ ਜਿਹੜਾ ਅੰਮ੍ਰਿਤਾ ਪ੍ਰੀਤਮ ਜੀ ਨੂੰ ਨਾ ਜਾਣਦਾ ਹੋਵੇ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਸੁਤੰਤਰਤਾ ਸੰਗਰਾਮੀ ਸ੍ਰੀ ਦਲੀਪ ਸਿੰਘ ਜੀ ਘੋਸਾ, ਉਹ ਵੀ ਅਕਾਲ ਚਲਾਣਾ ਕਰ ਗਏ ਹਨ, ਉਨ੍ਹਾਂ ਨੇ 82 ਸਾਲ ਦੀ ਉਮਰ ਵਿੱਚ ਅਕਾਲ ਚਲਾਣਾ ਕੀਤਾ । ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੇ ਸਾਥੀਆਂ ਵਿਚੋਂ ਸਨ । ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਦਾ ਅਹਿਮ ਯੋਗਦਾਨ ਸੀ । ਉਹ ਇੱਕ ਸੱਚੇ ਸੁੱਚੇ ਸਮਾਜ ਸੇਵਕ ਤੇ ਦੇਸ਼ ਭਗਤ ਸਨ ।

ਸਪੀਕਰ ਸਾਹਿਬ, ਸਰਦਾਰ ਕਿਰਪਾਲ ਸਿੰਘ ਜੀ, ਫਰੀਡਮ ਫਾਈਟਰ ਸਾਡੇ ਤੋਂ ਵਿਛੜ ਗਏ ਹਨ । ਉਨ੍ਹਾਂ ਨੇ ਆਜ਼ਾਦੀ ਘੁਲਾਟੀਆਂ ਦੇ ਪਰਿਵਾਰ ਵਿੱਚ ਜਨਮ ਲਿਆ ਅਤੇ ਲੋਕਾਂ ਦੀ ਸੇਵਾ ਕੀਤੀ । ਉਨ੍ਹਾਂ ਨੇ ਕੁਇਟ ਇੰਡੀਆ ਮੂਵਮੈਂਟ ਵਿੱਚ ਵੀ ਹਿੱਸਾ ਲਿਆ । ਉਹ ਹੁਣ ਸਾਡੇ ਵਿੱਚ ਨਹੀਂ ਰਹੇ । ਮੈਂ ਇਨ੍ਹਾਂ ਸਾਰੀਆਂ ਮਹਾਨ ਸ਼ਖ਼ਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਅਸੀਂ ਜਿੰਨੇ ਵੀ ਬੈਠੇ ਹਾਂ, ਮੈਂ ਸਮਝਦਾ ਹਾਂ ਕਿ ਸਾਡੀ ਜੋ ਵਿਵਸਥਾ ਹੈ, ਇਸ ਵਿਵਸਥਾ ਵਿੱਚ ਜੋ ਚੰਗਾ ਕੰਮ ਹੁੰਦਾ ਹੈ, ਉਸ ਦਾ ਸਿਹਰਾ ਵੀ ਸਾਡੇ ਸਿਰ ਵਜਦਾ ਹੈ ਅਤੇ ਜੇ ਕੋਈ ਮਾੜਾ ਕੰਮ ਹੁੰਦਾ ਹੈ, ਕੋਈ ਕਮਜ਼ੋਰੀ ਹੁੰਦੀ ਹੈ, ਉਸ ਦੀ ਜ਼ਿੰਮੇਵਾਰੀ ਵੀ ਸਾਡੀ ਹੀ ਹੁੰਦੀ ਹੈ । ਸਪੀਕਰ ਸਾਹਿਬ, ਪਿਛਲੇ ਕੁਝ ਦਿਨਾਂ ਵਿੱਚ ਪੰਜਾਬ ਵਿੱਚ ਇਸ ਵਿਵਸਥਾ ਕਾਰਨ ਕਈ ਕਿਸਾਨਾਂ ਤੇ ਕਈ ਹੋਰ ਵਰਗ ਦੇ ਲੋਕਾਂ ਨੇ ਆਪਣੀਆਂ ਜਾਨਾਂ ਦਿੱਤੀਆਂ । ਸਪੀਕਰ ਸਾਹਿਬ, ਸਾਰਿਆਂ ਦੇ ਨਾਂ ਤਾਂ ਨਹੀਂ ਲਏ ਜਾ ਸਕਦੇ ਹਨ, ਪਰ ਉਹ ਰੂਹਾਂ ਜੋ ਸਾਡੇ ਤੋਂ ਵਿਛੜ ਗਈਆਂ ਹਨ, ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । (ਵਿਘਨ) ਸਪੀਕਰ

[ਸ਼੍ਰੀ ਤਿਕਸ਼ਨ ਸੂਦ]
ਸਾਹਿਬ, ਅਸੀਂ ਜ਼ਰੂਰ ਕੋਸ਼ਿਸ਼ ਕਰੀਏ ਕਿ ਚੰਗੀ ਵਿਵਸਥਾ ਦੇ ਸਕੀਏ ਤਾਂ ਕਿ ਰਾਜ ਵਿੱਚ ਸੁੱਖ ਸ਼ਾਂਤੀ ਤੇ ਸਮਰਿਧੀ ਆਵੇ ।

**ਮਾਨਯੋਗ ਸਪੀਕਰ :** ਸਪੀਚ ਪੁਲੀਟਿਸਾਈਜ਼ ਨਾ ਕਰੋ ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਇੰਨੀ ਬੇਨਤੀ ਕਰਦਾ ਹਾਂ ਅਤੇ ਨਾਲ ਹੀ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਸਦਨ ਦੇ ਕੀਮਤੀ ਵਕਤ ਵਿਚੋਂ ਮੈਨੂੰ ਸਮਾਂ ਦਿੱਤਾ ਹੈ । ਧੰਨਵਾਦ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** (ਧਾਰੀਵਾਲ) : ਸਪੀਕਰ ਸਾਹਿਬ, ਹਰ ਵਾਰ ਦੀ ਤਰ੍ਹਾਂ ਇਸ ਸੈਸ਼ਨ ਤੋਂ ਦੂਜੇ ਸੈਸ਼ਨ ਦੇ ਦਰਮਿਆਨ ਬਹੁਤ ਸਾਰੀਆਂ ਸ਼ਖ਼ਸੀਅਤਾਂ ਸਾਡੇ ਕੋਲੋਂ ਖੁਸ ਜਾਂਦੀਆਂ ਹਨ । ਇਸ ਵਾਰ ਵੀ ਬਹੁਤ ਮਹਾਨ ਸ਼ਖ਼ਸੀਅਤਾਂ ਦੇਸ਼ ਕੋਲੋਂ ਖੁਸ ਗਈਆਂ ਹਨ, ਜਿਨ੍ਹਾਂ ਵਿਚੋਂ ਕੁਝ ਸ਼ਖ਼ਸੀਅਤਾਂ ਬਹੁਤ ਨਾਮਵਰ ਹਨ, ਜਿਨ੍ਹਾਂ ਦਾ ਜ਼ਿਕਰ ਮੇਰੇ ਤੋਂ ਪਹਿਲਾਂ ਸਾਰੇ ਬੋਲਣ ਵਾਲਿਆਂ ਨੇ ਕੀਤਾ ਹੈ । ਸ਼੍ਰੀ ਕੇ.ਆਰ ਨਰਾਇਣਨ, ਜਿਹੜੇ ਦੇਸ਼ ਦੇ ਰਾਸ਼ਟਰਪਤੀ ਰਹੇ ਹਨ, ਉਪ ਰਾਸ਼ਟਰਪਤੀ ਰਹੇ ਹਨ, ਉਹ ਤਿੰਨ ਵਾਰ ਐਮ.ਪੀ. ਬਣੇ । ਉਨ੍ਹਾਂ ਨੇ ਬੜੀ ਅੱਛੀ ਤਾਲੀਮ ਹਾਸਲ ਕੀਤੀ । ਉਹ ਫਾਰੇਨ ਸਰਵਿਸਿਜ਼ ਵਿੱਚ ਵੀ ਰਹੇ ਹਨ । ਉਨ੍ਹਾਂ ਨੇ ਸਮੇਂ-ਸਮੇਂ ਤੇ ਦੇਸ਼ ਦੇ ਕਈ ਡੈਲੀਗੇਸ਼ਨਾਂ ਦੀ ਅਗਵਾਈ ਕੀਤੀ । ਉਨ੍ਹਾਂ ਦੇ ਜਾਣ ਦਾ ਸਾਨੂੰ ਬਹੁਤ ਦੁਖ ਹੈ । ਉਹ ਬਹੁਤ ਹੀ ਇਨਕਲਾਬੀ ਮਨੁੱਖ ਸੀ । ਉਨ੍ਹਾਂ ਨੂੰ ਇਸ ਚੀਜ਼ ਦਾ ਮਾਣ ਮਿਲਿਆ ਹੈ ਕਿ ਉਹ ਦੇਸ਼ ਦੇ ਪਹਿਲੇ ਦਲਿਤ ਰਾਸ਼ਟਰਪਤੀ ਸਨ । ਸਪੀਕਰ ਸਾਹਿਬ, ਅਮੂਮਨ ਇਹ ਸਮਝਿਆ ਜਾਂਦਾ ਹੈ ਕਿ ਰਾਸ਼ਟਰਪਤੀ ਅਤੇ ਗਵਰਨਰ ਦਾ ਸਿੰਬੋਲਕਿ ਰੋਲ ਹੁੰਦਾ ਹੈ । ਸ਼੍ਰੀ ਕੇ.ਆਰ ਨਰਾਇਣਨ ਜੀ ਨੇ ਆਪਣੀ ਟੈਨਿਓਰ ਵਿੱਚ ਬੜੀਆਂ ਇਨਕਲਾਬੀ ਗੱਲਾਂ ਕੀਤੀਆਂ ਹਨ । ਜਦੋਂ ਗੋਧਰਾ ਕਾਂਡ ਹੋਇਆ ਤਾਂ ਉਨ੍ਹਾਂ ਨੇ ਬੜੀ ਹਿੰਮਤ ਨਾਲ ਬੜੀ ਜੁਰਅਤ ਨਾਲ ਇਸ ਭਾਵਨਾ ਦੀ ਜਾਂਚ ਕੀਤੀ ਕਿ ਰਾਸ਼ਟਰਪਤੀ ਕੇਵਲ ਸਿੰਬੋਲਕਿ ਨਹੀਂ ਹੁੰਦਾ । ਉਨ੍ਹਾਂ ਨੇ ਆਪਣੀ ਜ਼ਮੀਰ ਦੀ ਆਵਾਜ਼ ਨਾਲ ਦੇਸ਼ ਦੇ ਸਾਹਮਣੇ ਸੱਚਾਈ ਰੱਖੀ । ਸੋ, ਐਸੇ ਇਨਕਲਾਬੀ ਮਨੁੱਖ ਦੇ ਜਾਣ ਨਾਲ, ਜਿਹੜਾ ਸਾਧਾਰਣ ਪਰਿਵਾਰ ਵਿਚੋਂ ਦਲਿਤ ਪਰਿਵਾਰ ਵਿਚੋਂ ਪੈਦਾ ਹੋਇਆ ਸੀ, ਸਾਨੂੰ ਸਭ ਨੂੰ

ਬਹੁਤ ਦੁਖ ਹੈ । ਜਦੋਂ ਕੋਈ ਚੰਗਾ ਮਨੁੱਖ ਜਾਂਦਾ ਹੈ ਤਾਂ ਉਸ ਦਾ ਸਭ ਨੂੰ ਬਹੁਤ ਦੁਖ ਹੁੰਦਾ ਹੈ ਅਤੇ ਸਾਰੇ ਦੇਸ਼ ਨੂੰ ਘਾਟਾ ਪੈਂਦਾ ਹੈ । ਸੋ, ਅਸੀਂ ਮਹਿਸੂਸ ਕਰਦੇ ਹਾਂ ਕਿ ਇੱਕ ਬਹੁਤ ਹੀ ਵਧੀਆ ਇਨਸਾਨ, ਅੱਛਾ ਐਡਮਨਿਸਟਰੇਟਰ, ਇਨਕਲਾਬੀ ਮਨੁੱਖ ਸਾਡੇ ਕੋਲੋਂ ਖੁਸ ਗਿਆ ਹੈ । ਉਸ ਦਾ ਸਾਨੂੰ ਸਭ ਨੂੰ ਬਹੁਤ ਦੁਖ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਪੀ.ਐਮ. ਸਈਅਦ ਜਿਹੜੇ ਨੌ ਵਾਰ ਲੋਕ ਸਭਾ ਦੇ ਇੱਕ ਹਲਕੇ ਤੋਂ ਮੈਂਬਰ ਰਹੇ ਹਨ, ਮੋਸਟਲੀ ਸਾਰੇ ਪਾਲੀਟੀਸ਼ੀਅਨ ਦੋ-ਤਿੰਨ ਵਾਰ ਤੋਂ ਬਾਅਦ ਆਪਣਾ ਹਲਕਾ ਬਦਲ ਲੈਂਦੇ ਹਨ । 9 ਵਾਰ ਉਹੀ ਬੰਦਾ ਇੱਕ ਹਲਕੇ ਤੋਂ ਜਿੱਤਦਾ ਹੈ ਜਿਸ ਦਾ ਲੋਕਾਂ ਨਾਲ ਅੱਛਾ ਸੰਪਰਕ ਹੋਵੇ, ਅੱਛਾ ਵਿਵਹਾਰ ਹੋਵੇ, ਇਮਾਨਦਾਰ ਹੋਵੇ, ਚੰਗਾ ਬੰਦਾ ਹੋਵੇ । ਸਾਨੂੰ ਉਨ੍ਹਾਂ ਦੇ ਨਾਲ ਇਸ ਕਰਕੇ ਵੀ ਹਮਦਰਦੀ ਹੈ ਕਿ ਉਨ੍ਹਾਂ ਨੇ ਉਸ ਧਰਤੀ ਨੂੰ ਰੈਪ੍ਰੈਜੈਂਟ ਕੀਤਾ । ਅੰਡੇਮਾਨ-ਨਿਕੋਬਾਰ ਨੂੰ ਜਿਥੇ ਆਪਣੇ ਪੁਰਖਿਆਂ ਨੂੰ ਅੰਗਰੇਜ਼ ਜਿਹੜੇ ਸਨ, ਉਹ ਕੈਦ ਰੱਖਦੇ ਸਨ । ਉਸ ਧਰਤੀ ਤੇ ਆਪਣੀ ਧਰਤੀ ਨਾਲੋਂ ਜੁਦਾ ਕਰਦੇ ਸਨ । ਉਸ ਧਰਤੀ ਦੀ ਨੁਮਾਇੰਦਗੀ ਸਈਅਦ ਸਾਹਿਬ ਨੇ ਕੀਤੀ । ਉਨ੍ਹਾਂ ਦੀਆਂ ਲੰਬੇ ਸਮੇਂ ਦੀਆਂ ਚੰਗੀਆਂ ਸੇਵਾਵਾਂ ਨੂੰ ਦੇਖਦੇ ਹੋਏ, ਉਹ ਦੇਸ਼ ਦੀ ਲੋਕ ਸਭਾ ਦੇ ਡਿਪਟੀ ਸਪੀਕਰ ਵੀ ਰਹੇ ਔਰ ਆਖਰੀ ਸਮੇਂ ਉਹ ਮਨਿਸਟਰ ਸਨ । ਐਸੇ ਚੰਗੇ ਇਨਸਾਨ ਦੇ ਜਾਣ ਦਾ ਸਾਨੂੰ ਦੁਖ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਬਹੁਤ ਨਾਮਵਰ ਹਸਤੀ, ਜਿਹੜੀ ਬੜੀ ਫੇਮਸ ਰਾਈਟਰ ਸੀ, ਅੰਮ੍ਰਿਤਾ ਪ੍ਰੀਤਮ, ਉਹ ਸਾਡੇ ਕੋਲੋਂ ਖੁਸ ਗਈ ਹੈ । ਜਿਨ੍ਹਾਂ ਨੂੰ ਆਪਣੇ ਬਚਪਨ ਦੇ ਵਿੱਚ ਹੀ ਲਿਖਣ ਦੀ ਰੁਚੀ ਸੀ । ਉਹ ਬੜੇ ਖੁੱਲ੍ਹੇ ਸੁਭਾਅ ਦੇ ਸਨ । ਉਹ ਬੜੇ ਇਨਕਲਾਬੀ ਖਿਆਲਾਂ ਦੇ ਮਾਲਕ ਸਨ । ਸਮੇਂ ਦੀਆਂ ਸਰਕਾਰਾਂ ਨੇ ਸਮੇਂ ਸਮੇਂ ਤੇ ਉਨ੍ਹਾਂ ਨੂੰ ਬਹੁਤ ਅਵਾਰਡਾਂ ਨਾਲ, ਬੜੇ ਖਿਤਾਬਾਂ ਨਾਲ ਨਿਵਾਜਿਆ । ਦੇਸ਼ ਦੇ ਬਟਵਾਰੇ ਵੇਲੇ ਉਨ੍ਹਾਂ ਨੇ ਇੰਨਾ ਬੁਰਾ ਮਹਿਸੂਸ ਕੀਤਾ ਕਿ ਇੱਕ ਬੜੀ ਇਨਕਲਾਬੀ ਕਵਿਤਾ ਲਿਖੀ ਹੈ, ਜਿਸ ਦਾ ਡਿਪਟੀ ਸੀ.ਐਮ. ਸਾਹਿਬਾ ਨੇ ਜ਼ਿਕਰ ਕੀਤਾ ਹੈ "ਅੱਜ ਆਖਾਂ ਵਾਰਸ਼ ਸ਼ਾਹ ਨੂੰ ਕਿਤੇ ਕਬਰਾਂ ਵਿਚੋਂ ਬੋਲ"। ਇਹ ਬੜੀ ਲੰਬੀ ਇਨਕਲਾਬੀ ਕਵਿਤਾ ਹੈ, ਜਿਸ ਨੂੰ ਸੁਣਨ ਨਾਲ ਰੌਂਗਟੇ ਖੜੇ ਹੋ ਜਾਂਦੇ ਹਨ। ਉਹ ਸ਼ਖ਼ਸੀਅਤ ਸਾਡੇ ਕੋਲੋਂ ਖੁਸ ਗਈ ਹੈ, ਸਾਨੂੰ ਇਸ ਦਾ ਬੜਾ ਦੁਖ ਹੈ । ਜਦੋਂ ਇੱਕ ਚੰਗਾ ਰਾਈਟਰ ਸਾਡੇ ਕੋਲੋਂ ਜਾਂਦਾ ਹੈ ਤਾਂ ਬਹੁਤ ਘਾਟਾ ਪੈਂਦਾ ਹੈ । ਰਾਈਟਰ ਜਿਹੜਾ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਆਪਣੀ ਜ਼ਮੀਰ ਦੀ ਆਵਾਜ਼ ਦੇ ਮੁਤਾਬਿਕ ਲਿਖਦਾ ਹੈ, ਆਪਣੀ ਜ਼ਮੀਰ ਦੀ ਆਵਾਜ਼ ਦੇ ਮੁਤਾਬਿਕ ਬੋਲਦਾ ਹੈ, ਉਹ ਉਨ੍ਹਾਂ ਵਿਚੋਂ ਇੱਕ ਸੀ । ਉਨ੍ਹਾਂ ਦੇ ਜਾਣ ਦਾ ਬਹੁਤ ਦੁਖ ਹੈ । ਇਸੇ ਤਰ੍ਹਾਂ ਸ਼੍ਰੀ ਦਲੀਪ ਸਿੰਘ ਘੋਸਾ ਜੀ ਦਾ ਜ਼ਿਕਰ ਆਇਆ ਹੈ, ਉਨ੍ਹਾਂ ਨੇ ਆਪਣੀ ਜਵਾਨੀ ਦੇਸ਼ ਦੀ ਆਜ਼ਾਦੀ ਵਾਸਤੇ ਲਗਾ ਦਿੱਤੀ ਅਤੇ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਬਾਹਰ ਕੱਢਣ ਵਾਸਤੇ ਆਜ਼ਾਦੀ ਦੀ ਲੜਾਈ ਵਿੱਚ ਬੜਾ ਵੱਡਾ ਹਿੱਸਾ ਪਾਇਆ ਔਰ ਆਪਣੀ ਜਵਾਨੀ ਦੇ ਅਹਿਮ ਦਿਨ ਜੇਲ੍ਹਾਂ ਵਿੱਚ, ਜੰਗਲਾਂ ਵਿੱਚ ਬੁਰੇ ਵਕਤ ਬਤੀਤ ਕੀਤੇ ਹਨ ਅਤੇ ਅੱਜ ਉਹ ਸਾਡੇ ਕੋਲੋਂ ਖੁਸ ਗਏ ਹਨ । ਉਨ੍ਹਾਂ ਦੀ ਬਦੌਲਤ ਹੀ ਅੱਜ ਦੇਸ਼ ਵਜੂਦ ਵਿੱਚ ਹੈ । ਅੱਜ ਜੋ ਦੇਸ਼ ਅੱਗੇ ਵੱਧ ਰਿਹਾ ਹੈ, ਇਹ ਇਨ੍ਹਾਂ ਮਹਾਨ ਲੋਕਾਂ ਦੀ ਕਿਰਪਾ ਦੇ ਨਾਲ ਹੀ ਵੱਧ ਰਿਹਾ ਹੈ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਆਪਣੀ ਜੰਵਾਨੀ ਦਿੱਤੀ ਹੈ । ਇਸੇ ਤਰ੍ਹਾਂ ਸ਼੍ਰੀ ਇਕਬਾਲ ਸਿੰਘ ਜੀ ਦਾ ਜ਼ਿਕਰ ਆਇਆ ਹੈ ਜਿਨ੍ਹਾਂ ਨੇ ਸੁਭਾਸ਼ ਚੰਦਰ ਜੀ ਦੇ ਨਾਲ ਕੰਮ ਕੀਤਾ ਹੈ ਇਨ੍ਹਾਂ ਲੋਕਾਂ ਦੀ ਦੇਣ ਸਾਰਾ ਦੇਸ਼ ਕਦੇ ਨਹੀਂ ਦੇ ਸਕਦਾ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ, ਆਪਣੀ ਝੋਲੀ ਵਿੱਚ ਦੁਖ ਪਾ ਕੇ ਦੇਸ਼ ਦੇ ਭਵਿੱਖ ਵਾਸਤੇ ਆਪਣੀਆਂ ਜਵਾਨੀਆਂ ਨੂੰ ਨਿਛਾਵਰ ਕੀਤਾ ਹੈ ਉਨ੍ਹਾਂ ਨੂੰ ਹਮੇਸ਼ਾ ਦੇਸ਼ ਨੂੰ ਯਾਦ ਰੱਖਣਾ ਚਾਹੀਦਾ ਹੈ, ਦੇਸ਼ ਦੇ ਲੋਕਾਂ ਨੂੰ ਯਾਦ ਰੱਖਣਾ ਚਾਹੀਦਾ ਹੈ । ਅੱਜ ਅਸੀਂ ਜੋ ਕੁਝ ਵੀ ਹਾਂ ਉਨ੍ਹਾਂ ਦੀ ਬਦੌਲਤ ਹੀ ਹਾਂ । ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀਆਂ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਜ਼ਿਕਰ ਆਇਆ ਹੈ ਜੈਤੋ ਦੇ ਮੋਰਚੇ ਦਾ । ਜੈਤੋਂ ਦੇ ਮੋਰਚੇ ਦੇ ਸ਼ਹੀਦ ਵੀ ਸ਼ਰਧਾਂਜਲੀ ਦੇ ਪਾਤਰ ਹਨ । ਜਿਹੜੀ ਉਸ ਵੇਲੇ ਆਜ਼ਾਦੀ ਦੀ ਲੜਾਈ ਲੜੀ ਜਾ ਰਹੀ ਸੀ, ਉਨ੍ਹਾਂ ਨੇ ਉਸ ਦੇ ਵਿੱਚ ਆਪਣਾ ਯੋਗਦਾਨ ਪਾਇਆ ਹੈ ਅਤੇ ਉਸ ਵੇਲੇ ਪੰਡਿਤ ਨਹਿਰੂ ਵੀ ਜੈਤੋ ਦੇ ਮੋਰਚੇ ਵਿੱਚ ਹਿੱਸਾ ਲੈਣ ਆਏ ਸਨ । ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਇਨ੍ਹਾਂ ਅੱਖਰਾਂ ਦੇ ਨਾਲ ਇਨ੍ਹਾਂ ਮਹਾਨ ਹਸਤੀਆਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਜਿੰਦਰ ਕੌਰ ਭੱਠਲ) : ਸਪੀਕਰ ਸਾਹਬ, ਮੈਂ ਬੋਲਣ ਤੋਂ ਪਹਿਲਾਂ ਤੁਹਾਡੀ ਆਗਿਆ ਨਾਲ ਦੋ ਸੁਝਾਅ ਰੱਖਣਾ ਚਾਹੁੰਦੀ ਹਾਂ । ਇਕ ਤਾਂ ਪਿਛੇ ਜਿਹੇ ਥੋੜ੍ਹੇ ਦਿਨ ਹੋਏ ਹਨ ਮਿਸਿਜ਼ ਸੇਨ ਵਾਈਫ ਆਫ ਲੇਟ ਸ਼੍ਰੀ ਨਕੁਲ ਸੇਨ, ਆਈ.ਏ.ਐਸ., ਫਾਰਮਰ ਚੀਫ਼ ਸੈਕ੍ਰੇਟਰੀ, ਪੰਜਾਬ, ਮਦਰ ਆਫ ਅੰਬਿਕਾ ਸੋਨੀ ਜਿਹੜੇ

ਐਮ.ਪੀ. ਹਨ ਅਤੇ ਸਾਡੇ ਪੰਜਾਬ ਨੂੰ ਬਿਲੌਂਗ ਕਰਦੇ ਹਨ ਅਤੇ ਹੁਣ ਮਨਿਸਟਰ ਵੀ ਬਣੇ ਹਨ, ਉਹ ਪਿਛੇ ਜਿਹੇ ਸਵਰਗ ਸਿਧਾਰੇ ਹਨ । ਜੇਕਰ ਪਾਸੈਬਿਲਟੀ ਹੋਵੇ ਤੇ ਤੁਹਾਡੇ ਰੂਲਜ਼ ਪਰਮਿੱਟ ਕਰਦੇ ਹੋਣ ਤਾਂ ਜਿਹੜੇ ਇਹ ਪੰਜਾਬ ਤੇ ਭਾਰਤੀ ਸਰਕਾਰ ਦੇ ਨਾਲ ਸਬੰਧਤ ਹਨ ਤਾਂ ਉਨ੍ਹਾਂ ਨੂੰ ਵੀ ਵਿਚ ਸ਼ਾਮਿਲ ਕਰ ਲੈਣਾ ਚਾਹੀਦਾ ਹੈ । ਇੱਕ ਤਾਂ ਇਹ ਬੇਨਤੀ ਹੈ ਜੀ । ਦੂਜੀ ਬੇਨਤੀ ਮੇਰੀ ਇਹ ਹੈ ਕਿ ਸਾਡੇ ਪੰਜਾਬ ਦੀ ਰਵਾਇਤ ਹੈ ਜਦੋਂ ਕੋਈ ਚਲਿਆ ਜਾਂਦਾ ਹੈ, ਸਵਰਗ ਸਿਧਾਰ ਜਾਂਦਾ ਹੈ, ਉਸ ਤੋਂ ਬਾਅਦ ਉਸ ਦੀਆਂ ਚੰਗਿਆਈਆਂ ਬੁਰਾਈਆਂ ਦੇ ਬਾਰੇ ਜੋ ਸਾਡੀ ਪਰੰਪਰਾ ਚਲੀ ਆ ਰਹੀ ਹੈ, ਉਸ ਤੇ ਅਸੀਂ ਕਿੰਤੂ ਪ੍ਰੰਤੂ ਨਹੀਂ ਕਰਦੇ । ਠੀਕ ਹੈ ਆਪੋਜ਼ੀਸ਼ਨ ਦੇ ਲੀਡਰ ਉਨ੍ਹਾਂ ਨੂੰ ਸ਼ਰਧਾਂਜਲੀ ਨਹੀਂ ਸਨ ਦੇਣਾ ਚਾਹੁੰਦੇ, ਮੇਰਾ ਉਸ ਦੇ ਉਤੇ ਕੋਈ ਕੁਮੈਂਟ ਨਹੀਂ ਹੈ । ਲੇਕਿਨ ਜੋ ਕੁਝ ਹੈ, ਪਰੋਬ ਹੋਇਆ ਹੈ ਜਾਂ ਨਹੀਂ ਹੋਇਆ, ਕੀ ਹੋਇਆ ਹੈ ਔਰ ਉਹ ਇਸ ਥਾਂ ਦੇ ਉਤੇ ਹੈ ਵੀ ਨਹੀਂ ਹਨ, ਉਸ ਦੇ ਬਾਰੇ ਜੋ ਕੁਝ ਇਥੇ ਰਿਕਾਰਡ ਤੇ ਕਿਹਾ ਗਿਆ ਹੈ, ਮੈਂ ਸਮਝਦੀ ਹਾਂ ਕਿ ਉਸ ਨੂੰ ਕੱਟਿਆ ਜਾਵੇ । ਬਾਕੀ ਇਨ੍ਹਾਂ ਦੀ ਆਪਣੀ ਮਰਜ਼ੀ ਹੈ ਕਿ ਉਨ੍ਹਾਂ ਦੇ ਬਾਰੇ ਕੁਝ ਕਹਿਣਾ ਚਾਹੁੰਦੇ ਹਨ ਜਾਂ ਨਹੀਂ, ਇਹ ਤਾਂ ਇਨ੍ਹਾਂ ਦਾ ਆਪਣਾ ਖਿਆਲ ਹੈ । ਲੇਕਿਨ ਇਹ ਰਿਕਾਰਡ ਦੇ ਵਿਚੋਂ ਕੱਟਿਆ ਜਾਵੇ । ਇਸ ਬਾਰੇ ਮੈਂ ਜ਼ਰੂਰ ਬੇਨਤੀ ਕਰਦੀ ਹਾਂ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਜਿਹੜਾ ਕੁਝ ਕਿਹਾ ਹੈ ਉਹ ਰਿਕਾਰਡ ਵਾਸਤੇ ਕਿਹਾ ਹੈ, ਇਸ ਟਾਪਿਕ ਤੇ ਮੈਂ ਇਸ ਤੋਂ ਜ਼ਿਆਦਾ ਵੀ ਗੱਲਾਂ ਕਰ ਸਕਦਾ ਸੀ ਪਰ ਮੈਂ ਉਤਨੀਆਂ ਹੀ ਕਹੀਆਂ ਹਨ ਜਿਹੜੀਆਂ ਕਿ ਜ਼ਰੂਰੀ ਸਨ । ਫਿਰ ਤਾਂ ਇਹ ਕੱਲ੍ਹ ਨੂੰ ਆਖੋਗੇ ਕਿ ਜਨਰਲ ਡਾਇਰ ਨੂੰ ਵੀ ਸ਼ਰਧਾਂਜਲੀ ਭੇਂਟ ਕਰ ਦਿਓ । ਇਨ੍ਹਾਂ ਗੱਲਾਂ ਦਾ ਕੀ ਫਾਇਦਾ ਹੈ ਔਰ ਇਹ ਇਮੋਸ਼ਨਲ ਗੱਲ ਹੈ । ਜੇਕਰ ਕੋਈ ਅਸਲੀਅਤ ਹੋਵੇ ਤਾਂ ਜਿਹੜੀ ਰੂਲਿੰਗ ਪਾਰਟੀ ਹੈ ਤੇ ਉਨ੍ਹਾਂ ਨੂੰ ਪਤਾ ਵੀ ਹੋਵੇ ਤਾਂ ਉਨ੍ਹਾਂ ਨੂੰ ਸਾਡਾ ਸਾਥ ਦੇਣਾ ਚਾਹੀਦਾ ਹੈ ।

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ** (ਚੌਧਰੀ ਜਗਜੀਤ ਸਿੰਘ) : ਸਪੀਕਰ ਸਾਹਿਬ, ਜਿਹੜਾ ਬੰਦਾ ਇਸ ਹਾਊਸ ਦੇ ਵਿੱਚ ਸ਼ਾਮਿਲ ਹੀ ਨਹੀਂ ਹੈ, ਇਹ ਉਸ ਦਾ ਜ਼ਿਕਰ ਹੀ ਨਹੀਂ ਕਰ ਸਕਦੇ ।

**ਮਾਨਯੋਗ ਸਪੀਕਰ :** ਠੀਕ ਹੈ, ਤੁਸੀਂ ਬੈਠੋ । ਮੈਂ ਆਪਣੇ ਆਪ ਨੂੰ ਸ਼ੋਕ ਪ੍ਰਸਤਾਵ ਤੇ ਜੋ ਜ਼ਜਬਾ ਹਾਊਸ ਨੇ ਰੱਖਿਆ ਹੈ ਉਸ ਦੇ ਨਾਲ ਸ਼ਾਮਿਲ ਕਰਦਾ ਹਾਂ ਔਰ ਇਹ ਸ਼ੋਕ ਪ੍ਰਸਤਾਵ ਸਬੰਧਤ ਮਹਾਨ ਹਸਤੀਆਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇਗਾ । ਅੱਜ ਮੈਂ ਇਹ ਗੱਲ ਜ਼ਰੂਰ ਮਹਿਸੂਸ ਕਰਦਾ ਹਾਂ ਕਿ ਇਹ ਜੋ ਸ਼ੋਕ ਪ੍ਰਸਤਾਵ ਹੈ ਔਰ ਅੱਜ ਦਾ ਇਹ ਮਾਹੌਲ ਦੁਖ ਭਰਿਆ ਹੈ ਔਰ ਅਸੀਂ ਦੁਖ ਦੇ ਜਜ਼ਬਾਤ ਦਾ ਇਜ਼ਹਾਰ ਦਿਲ ਦੀ ਗਹਿਰਾਈ ਤੋਂ ਕਰਦੇ ਹਾਂ । ਅੱਜ ਦੇ ਇਸ ਮਾਹੌਲ ਨੂੰ ਸਿਆਸੀ ਰੰਗ ਦੇਣਾ ਠੀਕ ਨਹੀਂ ਹੈ । ਉਹ ਕੋਈ ਵੀ ਆਨਰੇਬਲ ਮੈਂਬਰ, ਇਸ ਗੱਲ ਦਾ ਜ਼ਰੂਰ ਖਿਆਲ ਰੱਖਣ ਤਾਂ ਕਿ ਸ਼ੋਕ ਪ੍ਰਸਤਾਵ ਦੀ ਸੈਂਕਟਿਟੀ ਬਣੀ ਰਹੇ । ਅੱਜ ਕੁਝ ਇਸ ਤਰ੍ਹਾਂ ਦੀਆਂ ਗੱਲਾਂ ਆਈਆਂ ਜਿਸ ਦੇ ਉਤੇ ਮੈਂ ਦੁਖ ਪ੍ਰਗਟ ਕਰਦਾ ਹਾਂ ਔਰ ਬੇਨਤੀ ਕਰਾਂਗਾ ਕਿ ਆਉਣ ਵਾਲੇ ਵਕਤ ਦੇ ਵਿੱਚ ਸ਼ੋਕ ਪ੍ਰਸਤਾਵ ਦੇ ਵੇਲੇ ਸਾਡਾ ਦੁਖ ਭਰਿਆ ਜਜ਼ਬਾ ਰਹਿਣਾ ਚਾਹੀਦਾ ਹੈ, ਉਸ ਨੂੰ ਕਿਸੇ ਤਰ੍ਹਾਂ ਦੀ ਵੀ ਸਿਆਸੀ ਰੰਗਤ ਨਹੀਂ ਦੇਣੀ ਚਾਹੀਦੀ । ਹੁਣ ਮੈਂ ਦੋ ਮਿੰਟ ਲਈ ਖੜ੍ਹੇ ਹੋਣ ਲਈ ਬੇਨਤੀ ਕਰਾਂਗਾ ।

(ਇਸ ਸਮੇਂ ਸਦਨ ਵਿੱਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਦਾ ਮੋਨ ਧਾਰਨ ਕੀਤਾ ।)

**Mr. Speaker :** The House stands adjourned till 10.00 A.M. on Wednesday, the 22nd Februrary, 2006.

| *10.42 A.M. | (The Sabha then* adjourned till 10.00 A.M. on Wednesday, the 22nd February, 2006.) |
|---|---|

---

3533-1-7-2006-305 copies-Pb. Govt. Press, Patiala.

2

# PUNJAB VIDHAN SABHA

## DEBATES

*Wednesday, the 22nd February, 2006*

Vol. 11 - No. 2

OFFICIAL REPORT




CONTENTS



**Punjab Vidhan Sabha Secretariat, Chandigarh.**

**Price : Rs.** ............... 198-0

# PUNJAB VIDHAN SABHA

*Wednesday, the 22nd February, 2006*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਮੋਬਾਇਲ ਫੋਨਾਂ ਦਾ ਟੇਪ ਹੋਣਾ

*1520. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਬਾਇਲ ਫੋਨਾਂ ਨੂੰ ਟੇਪ ਕਰਨ ਲਈ ਇੰਟਰਸੈਪਟਰ ਆਦਿ ਦੀ ਖਰੀਦ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**Captain Amarinder Singh :** No, Sir.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਹਿੰਦੁਸਤਾਨ ਟਾਈਮਜ਼ ਦੇ ਐਡੀਟਰ ਨੇ ਲਿਖਿਆ ਹੈ ਕਿ ਪੰਜਾਬ ਸਰਕਾਰ ਨੇ ਮੋਬਾਈਲ ਫੋਨਾਂ ਨੂੰ ਟੇਪ ਕਰਨ ਵਾਸਤੇ ਇੰਟਰਸੈਪਟਰ ਖਰੀਦਣ ਦਾ ਫੈਸਲਾ ਕੀਤਾ ਹੈ ਪਰ ਇਥੇ ਚੀਫ਼ ਮਨਿਸਟਰ ਸਾਹਿਬ ਨੇ ਜਵਾਬ 'ਨਾਂਹ' ਵਿੱਚ ਦਿੱਤਾ ਹੈ। ਮੈਨੂੰ ਇਨ੍ਹਾਂ ਦੇ ਜਵਾਬ ਨਾਲ ਸੰਤੁਸ਼ਟੀ ਹੈ ਪਰ ਫਿਰ ਵੀ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਦੀ ਐਸੀ ਕੋਈ ਪਾਲਿਸੀ ਫੋਨ ਟੇਪਿੰਗ ਕਰਨ ਦੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੀ ਐਸੀ ਕੋਈ ਪਾਲਿਸੀ ਨਹੀਂ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਕਾਫੀ ਸਮੇਂ ਤੋਂ ਮੇਰੇ ਅਤੇ ਮੇਰੇ ਪਰਿਵਾਰ ਦੇ ਮੈਂਬਰਜ਼ ਦੀ ਫੋਨ ਟੇਪਿੰਗ ਹੁੰਦੀ ਰਹੀ ਹੈ। ਸਰਕਾਰ ਵਲੋਂ ਇਸ ਤਰ੍ਹਾਂ ਕਰਨ ਦੇ ਕੀ ਰੀਜ਼ਨਜ਼ ਸਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਸਰਕਾਰ ਵਲੋਂ ਕੋਈ ਫੋਨ ਟੇਪਿੰਗ ਇਨ੍ਹਾਂ ਦੀ ਅਤੇ ਇਨ੍ਹਾਂ ਦੇ ਪਰਿਵਾਰ ਦੀ ਨਹੀਂ ਕੀਤੀ ਗਈ ਬਾਕੀ ਇਨ੍ਹਾਂ ਦੇ ਮਨ ਵਿਚ ਡਰ ਹੈ। ਇਹ ਜਿਸ ਦੇ ਨਾਲ ਮਰਜ਼ੀ ਗੱਲਾਂ ਫੋਨ ਤੇ ਕਰਨ, ਇਨ੍ਹਾਂ ਨੂੰ ਖੁੱਲ੍ਹੀ ਛੁੱਟੀ ਹੈ। ਇਨ੍ਹਾਂ ਨੂੰ ਆਪਣਾ ਡਰ ਕੱਢ ਲੈਣਾ ਚਾਹੀਦਾ ਹੈ। ਸਰਕਾਰ ਵਲੋਂ ਐਸੀ ਕੋਈ ਗੱਲ ਨਹੀਂ ਹੈ।

---

## ਸੂਚਨਾ ਤਕਨਾਲੋਜੀ ਨੂੰ ਉਤਸ਼ਾਹਿਤ ਕਰਨਾ

*1536. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸੂਚਨਾ ਤਕਨਾਲੋਜੀ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਅਤੇ ਇਸ ਨਾਲ ਸੰਬਧਿਤ ਉਦਯੋਗਾਂ ਨੂੰ ਦਿੱਤੀਆਂ ਗਈਆਂ ਰਿਆਇਤਾਂ ਦੇ ਵੇਰਵੇ ਕੀ ਹਨ ?

**Captain Amarinder Singh :** State Government has provided Special Package of Incentives under Clause 11.5 of Industrial Policy, 2003 for the development of Information Technology Industry in the State as per details laid on the Table of the House.** Projects with investment exceeding Rs. 25 crore and creating more than 500 jobs are considered for grant of special package of incentives on case to case basis by an Empowered Committee constituted under the Policy.

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਇਹ ਜਿਹੜੀਆਂ ਰਿਆਇਤਾਂ ਸਰਕਾਰ ਨੇ ਇੰਡਸਟਰੀ ਲਗਾਉਣ ਲਈ ਦਿੱਤੀਆਂ ਹਨ, ਇਸ ਦੀ ਇੰਪਲੀਮੈਂਟੇਸ਼ਨ ਹਾਲੇ ਨਹੀਂ ਹੋ ਰਹੀ ਕਿਉਂਕਿ ਮੈਂ ਖੁਦ ਇਸ ਇੰਡਸਟਰੀ ਅਧੀਨ ਆਪਣਾ ਪ੍ਰਾਜੈਕਟ ਲਗਾਇਆ ਹੈ। ਪ੍ਰਾਜੈਕਟ ਲਈ ਜ਼ਮੀਨ ਰਜਿਸਟਰਡ ਕਰਵਾਉਣ ਲਈ ਇਕ ਸਾਲ ਦਾ ਸਮਾਂ ਲਗ ਗਿਆ ਅਤੇ ਹਾਲੇ ਤੱਕ ਆਕਟਰਾਏ ਪੇ ਕਰ ਰਹੇ ਹਾਂ ਜਿਹੜਾ ਸਾਮਾਨ ਬਾਹਰੋਂ ਆ ਰਿਹਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਇਨ੍ਹਾਂ ਰਿਆਇਤਾਂ ਨੂੰ ਕਦੋਂ ਤੱਕ ਇੰਪਲੀਮੈਂਟ ਕਰ ਦੇਵੇਗੀ ਤਾਂ ਕਿ ਲੋਕ ਤਹਿਸੀਲਦਾਰ ਕੋਲ ਰਜਿਸਟਰੀ ਲਈ ਜਾਣ ਤਾਂ ਉਨ੍ਹਾਂ ਨੂੰ ਤੰਗੀ ਨਾ ਹੋਵੇ ? ਕੀ ਇਸ ਦੀ ਤੁਸੀਂ ਜਲਦੀ ਤੋਂ ਜਲਦੀ ਇੰਪਲੀਮੈਂਟੇਸ਼ਨ ਕਰਵਾ ਦਿਓਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਆਪਣੀ ਗੱਲ ਕਰ ਰਹੇ ਹਨ। ਇਨ੍ਹਾਂ ਨੂੰ ਕੋਈ ਪ੍ਰਾਬਲਮ ਹੈ, ਇਹ ਮੇਰੇ ਨੋਟਿਸ ਵਿਚ ਲਿਆਉਣ। ਸਰਕਾਰ ਨੇ ਜਿਹੜੀ ਪਾਲਿਸੀ ਡਿਕਲੇਅਰ ਕੀਤੀ ਹੈ, ਉਸ ਦੇ ਮੁਤਾਬਿਕ ਟਰਮਜ਼ ਐਂਡ ਕੰਡੀਸ਼ਨ ਲਾਗੂ ਕਰ ਰਹੇ ਹਾਂ। ਜੇਕਰ ਕਿਸੇ ਨੇ ਇਸ ਪਾਲਿਸੀ ਦੀ ਇੰਪਲੀਮੈਂਟੇਸ਼ਨ ਨਹੀਂ ਕੀਤੀ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆਉਣ, ਕਰਵਾ ਦੇਵਾਂਗੇ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਤਾਂ ਸਰਕਾਰ ਦੀ ਪਾਲਿਸੀ ਬਾਰੇ ਗੱਲ ਕੀਤੀ ਹੈ ਅਤੇ ਇਸ ਦੀ ਜਲਦੀ ਤੋਂ ਜਲਦੀ ਇੰਪਲੀਮੈਂਟੇਸ਼ਨ ਬਾਰੇ ਗੱਲ ਕੀਤੀ ਹੈ। ਸਾਨੂੰ ਹਾਲੇ ਚੁੰਗੀ ਦੇਣੀ ਪੈ ਰਹੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਚੁੰਗੀ ਸਟੇਟ ਪਾਲਿਸੀ ਵਿਚ ਹੈ। ਇਸ ਵਿਚ ਅਗਰ ਕੋਈ ਰਿਆਇਤਾਂ ਦੇਣੀਆਂ ਹਨ, ਇਸ ਨੂੰ ਕੰਸਿਡਰ ਕਰ ਰਹੇ ਹਾਂ। ਅਗਰ ਇਨ੍ਹਾਂ ਨੂੰ ਕੋਈ ਪ੍ਰਾਬਲਮ ਹੈ, ਇਹ ਮੇਰੇ ਨੋਟਿਸ ਵਿਚ ਲਿਆਉਣ, ਦੂਰ ਕਰਵਾ ਦੇਵਾਂਗੇ।

---

** Placed in the Revisor's Branch.

## ਨਗਰ ਸੁਧਾਰ (ਇੰਪਰੂਵਮੈਂਟ) ਟ੍ਰਸਟ, ਅੰਮ੍ਰਿਤਸਰ ਦੀ 188 ਏਕੜ ਸਕੀਮ

*1540. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨਗਰ ਸੁਧਾਰ (ਇੰਪਰੂਵਮੈਂਟ) ਟ੍ਰਸਟ, ਅੰਮ੍ਰਿਤਸਰ ਨੇ ਪੰਜਾਬ ਟਾਊਨ ਇੰਪਰੂਵਮੈਂਟ ਟ੍ਰਸਟ ਐਕਟ, 1922, ਅਧੀਨ ਜਲੰਧਰ-ਅੰਮ੍ਰਿਤਸਰ ਜੀ.ਟੀ. ਰੋਡ ਤੇ 188 ਏਕੜ ਦੀ ਸਕੀਮ ਅਧਿਸੂਚਿਤ ਕੀਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਐਕਟ ਦੀ ਧਾਰਾ 42 ਅਧੀਨ ਇਸ ਨੂੰ ਕਿਸ ਮਿਤੀ ਨੂੰ ਪ੍ਰਵਾਨਗੀ ਦਿੱਤੀ ਗਈ ਸੀ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੀਮ ਵਿਚ ਕੁੱਝ ਖੇਤਰਾਂ ਨੂੰ ਛੋਟ ਦਿੱਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਕੀ ਹਨ ਅਤੇ ਅਜਿਹੀ ਛੋਟ ਦੇਣ ਦੇ ਕੀ ਕਾਰਣ ਹਨ ?

**ਚੌਧਰੀ ਜਗਜੀਤ ਸਿੰਘ** : (ੳ) ਜੀ ਹਾਂ। ਇਹ ਸਕੀਮ ਪੰਜਾਬ ਟਾਊਨ ਇੰਪਰੂਵਮੈਂਟ ਐਕਟ, 1922 ਦੀ ਧਾਰਾ 42 ਅਧੀਨ 18 ਨਵੰਬਰ, 2004 ਨੂੰ ਮਨਜ਼ੂਰ ਕੀਤੀ ਗਈ ਸੀ।

(ਅ) ਪਿੰਡ ਖਾਨਕੋਟ ਵਿਖੇ ਸਥਿਤ 32.10 ਏਕੜ ਰਕਬਾ ਐਕਟ ਦੀ ਧਾਰਾ 56 ਅਧੀਨ ਨੋਟੀਫਿਕੇਸ਼ਨ ਮਿਤੀ 12/13 ਜਨਵਰੀ, 2006 ਰਾਹੀਂ ਛੱਡਿਆ ਗਿਆ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਸ ਐਕਟ ਦੀ ਧਾਰਾ 42 ਦੀ ਨੋਟੀਫਿਕੇਸ਼ਨ ਹੋਣ ਤੋਂ ਬਾਅਦ 32 ਏਕੜ ਦੀ ਜ਼ਮੀਨ ਨੂੰ ਛੋਟ ਦਿੱਤੀ ਗਈ ਹੈ। ਇਸ ਦੇ ਕੀ ਕਾਰਣ ਸਨ ਅਤੇ ਇਸ ਦੇ ਕੀ ਨਾਰਮਜ਼ ਸਨ ?

**ਮੰਤਰੀ** : ਸਪੀਕਰ ਸਾਹਿਬ, ਪੁੱਡਾ ਵਲੋਂ ਇੰਪਰੂਵਮੈਂਟ ਟਰੱਸਟ, ਅੰਮ੍ਰਿਤਸਰ ਨੂੰ ਰਿਆਇਤਾਂ ਧਾਰਾ 56 ਅਧੀਨ ਨੋਟੀਫਿਕੇਸ਼ਨ ਰਾਹੀਂ ਕੀਤੀਆਂ ਹਨ। ਇਹ ਹਦਾਇਤਾਂ ਹੋਈਆਂ ਸੀ ਕਿ ਇਹ ਜਿਹੜਾ ਏਰੀਆ ਹੈ, ਇਸ ਦੀ ਨੋਟੀਫਿਕੇਸ਼ਨ ਨਾ ਕੀਤੀ ਜਾਵੇ ਕਿਉਂਕਿ ਪੁੱਡਾ ਪਾਸ ਜਿਹੜੇ ਕਾਲੋਨਾਈਜ਼ਰ ਹਨ, ਉਨ੍ਹਾਂ ਨੇ ਲਾਈਸੰਸ ਵਾਸਤੇ ਪਹਿਲਾਂ ਹੀ ਅਪਲਾਈ ਕੀਤਾ ਹੋਇਆ ਸੀ। ਇਸ ਵਾਸਤੇ ਇੰਪਰੂਵਮੈਂਟ ਟਰੱਸਟ ਨੂੰ ਰੋਕਿਆ ਗਿਆ ਸੀ। ਉਸ ਤੋਂ ਬਾਅਦ ਉਨ੍ਹਾਂ ਨੇ ਰਿਪਰਜ਼ੈਂਟੇਸ਼ਨ ਕੀਤੀ ਤੇ ਇੰਪਰੂਵਮੈਂਟ ਟਰੱਸਟ ਨੇ ਮਤਾ ਪਾ ਕੇ ਕਿਹਾ ਕਿ ਕੰਡੀਸ਼ਨ ਲਾ ਕੇ ਇਹ ਜ਼ਮੀਨ ਛੱਡ ਦਿੱਤੀ ਜਾਵੇ। ਜਿਹੜੀ ਬਾਕੀ ਜ਼ਮੀਨ ਹੈ, ਉਸ ਦਾ ਲੇਅ-ਆਊਟ ਤਿਆਰ ਕਰਕੇ ਕਾਲੋਨਾਈਜ਼ਰ ਉਸਨੂੰ ਡਿਵੈਲਪ ਕਰੇ ਤੇ ਜਿਹੜੀ ਡਿਵੈਲਪਮੈਂਟ ਹੋਵੇਗੀ, ਉਹ ਇੰਪਰੂਵਮੈਂਟ ਟਰੱਸਟ ਦੇ ਬਰਾਬਰ ਹੋਵੇ। 100 ਮੀਟਰ ਦੀ ਸੜਕ ਉਹ ਆਪ ਬਣਾ ਕੇ ਦੇਵੇਗਾ, ਵਾਟਰ ਸਪਲਾਈ ਅਤੇ ਸੀਵਰੇਜ ਆਦਿ ਜਿਹੜਾ ਹੈ, ਉਹ ਕਾਲੋਨਾਈਜ਼ਰ ਆਪਣੇ ਏਰੀਏ ਵਿਚ ਖੁਦ ਪਾਏਗਾ ਤੇ ਇਸ ਦੇ ਡਿਵੈਲਪਮੈਂਟ ਚਾਰਜਿਜ਼ ਉਸ ਦੁਆਰਾ ਇੰਪਰੂਵਮੈਂਟ ਟਰੱਸਟ ਨੂੰ ਦਿੱਤੇ ਜਾਣਗੇ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਇੰਪਰੂਵਮੈਂਟ ਟਰੱਸਟ ਨੇ ਆਪਣਾ ਮਤਾ ਨੰਬਰ 114, ਮਿਤੀ 25 ਮਈ, 2000 ਰਾਹੀਂ ਵੀਰ ਕਾਲੋਨਾਈਜ਼ਰ ਨੂੰ ਏਰੀਆ ਡਿਵੈਲਪ ਕਰਨ ਲਈ ਜਾਰੀ ਕੀਤਾ ਜਦ ਕਿ ਉਸ ਪਾਸ ਲਾਈਸੰਸ ਹੈ ਨਹੀਂ ਸੀ। ਇਹ 32 ਏਕੜ ਜ਼ਮੀਨ ਅੰਮ੍ਰਿਤਸਰ ਜੀ.ਟੀ. ਰੋਡ ਦੇ ਨਾਲ ਲਗਦੀ ਹੈ ਤੇ ਇਸ ਦੀ ਇਸ ਸਮੇਂ ਕੀਮਤ ਲਗਭਗ 100 ਕਰੋੜ ਬਣਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ 100 ਕਰੋੜ ਰੁਪਏ ਦਾ ਘਾਟਾ ਸਰਕਾਰ ਨੇ ਕਾਲੋਨਾਈਜ਼ਰ ਨੂੰ ਮੱਦਦ ਕਰਨ ਲਈ ਕਿਉਂ ਖਾਧਾ ? ਜਦੋਂ ਇੰਪਰੂਵਮੈਂਟ ਟਰੱਸਟ ਨੇ ਪਹਿਲਾਂ ਇਸ ਗੱਲ ਨੂੰ ਰਿਜੈਕਟ ਕਰ ਦਿੱਤਾ ਸੀ, ਫੇਰ ਪੁੱਡਾ ਕਿਸ ਤਰ੍ਹਾਂ ਇੰਟਰਫੀਅਰ ਕਰ ਸਕਦਾ ਹੈ ?

**ਮੰਤਰੀ :** ਇਹ ਜੀ ਇੰਪਰੂਵਮੈਂਟ ਟਰਸਟ ਨੇ ਮਤਾ ਪਾਸ ਕਰਕੇ ਪੰਜਾਬ ਗੌਰਮਿੰਟ ਨੂੰ ਭੇਜਿਆ ਹੈ ਤੇ ਅਸੀਂ ਮਤੇ ਨੂੰ ਪ੍ਰਵਾਨਗੀ ਦਿੱਤੀ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੇ ਭੋਲੇਭਾਲੇ ਜ਼ਿਮੀਂਦਾਰਾਂ ਦੀ ਜ਼ਮੀਨ ਐਕੁਆਇਰ ਹੋਈ ਜਾਵੇ ਤੇ ਫੇਰ ਜ਼ਮੀਨ ਨੂੰ ਪ੍ਰਾਈਵੇਟ ਕਾਲੋਨਾਈਜ਼ਰਾਂ ਦੀ ਮੱਦਦ ਕਰਨ ਲਈ ਯੂਜ਼ ਕੀਤਾ ਜਾਵੇ ਤਾਂ ਕੀ ਬਣੇਗਾ ? ਜ਼ਮੀਨ ਪਹਿਲਾਂ ਐਕੁਆਇਰ ਕੀਤੀ ਗਈ, ਫੇਰ ਪੁੱਡਾ ਜਾਂ ਇੰਪਰੂਵਮੈਂਟ ਟਰੱਸਟ ਕਾਲੋਨਾਈਜ਼ਰ ਦਾ ਕਲੇਮ ਰਿਜੈਕਟ ਕਰ ਦਿੰਦਾ ਹੈ ਤੇ ਬਾਅਦ ਵਿਚ ਅਪਰੂਵਲ ਦੇ ਦਿੱਤੀ ਜਾਂਦੀ ਹੈ ਤਾਂ ਇਹ ਮਾਮਲਾ ਬੜਾ ਸੀਰੀਅਸ ਬਣ ਜਾਂਦਾ ਹੈ। ਇਹ ਜ਼ਮੀਨ ਅੰਮ੍ਰਿਤਸਰ ਸਿਟੀ ਕੋਲ ਹਾਈ-ਵੇਅ ਤੇ ਪੈਂਦੀ ਹੈ ਤੇ ਅੱਜ ਇਸ ਦੀ ਕੀਮਤ ਤਕਰੀਬਨ 100-200 ਕਰੋੜ ਰੁਪਏ ਤੱਕ ਬਣਦੀ ਹੈ। ਮੈਂ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜਾ ਇਹ ਏਡਾ ਵੱਡਾ ਸਕੈਂਡਲ ਹੋਇਆ ਹੈ, ਉਹ ਇਸ ਗੱਲ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਮੰਤਰੀ :** ਇਸ ਵਿੱਚ ਕੋਈ ਘਪਲੇ ਵਾਲੀ ਗੱਲ ਨਹੀਂ। ਬਾਦਲ ਸਾਹਿਬ ਦੀ ਸਰਕਾਰ ਵੇਲੇ ਵੀ 1997 ਵਿਚ 85 ਏਕੜ ਜ਼ਮੀਨ ਛੱਡੀ ਗਈ ਸੀ। ਇਹ ਜਿਹੜੀ ਜ਼ਮੀਨ ਛੱਡੀ ਗਈ ਹੈ, ਇਹ ਇੰਪਰੂਵਮੈਂਟ ਟਰੱਸਟ ਨੇ ਆਪਣਾ ਮਤਾ ਯੂਨਾਨੀਮਸਲੀ ਪਾਸ ਕਰਕੇ ਛੱਡੀ ਹੈ। ਉਹ ਮਤਾ ਉਨ੍ਹਾਂ ਨੇ ਸਰਕਾਰ ਨੂੰ ਭੇਜਿਆ ਹੈ ਤੇ ਅਸੀਂ ਉਸ ਦੀ ਮਨਜ਼ੂਰੀ ਦਿੱਤੀ ਹੈ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਇੰਪਰੂਵਮੈਂਟ ਟਰੱਸਟ ਦੇ ਇਸ ਨੂੰ ਰਿਜੈਕਟ ਕਰਨ ਬਾਰੇ ਘੱਟੋ ਘੱਟ ਚਾਰ ਰੈਜ਼ੋਲਿਊਸ਼ਨ ਹਨ। ਉਸ ਤੋਂ ਬਾਅਦ ਇਕ ਸਿੰਪਲ ਰੈਫਰੈਂਸ ਰਾਹੀਂ ਇੰਪਰੂਵਮੈਂਟ ਟਰੱਸਟ ਅਤੇ ਸਰਕਾਰ ਤੇ ਪਰੈਸ਼ਰ ਪਾ ਕੇ ਇਸ ਮਤੇ ਨੂੰ ਪਾਸ ਕਰਵਾਇਆ ਗਿਆ। ਉਹ ਕਿਹੜੀਆਂ ਤਾਕਤਾਂ ਹਨ, ਜਿਨ੍ਹਾਂ ਨੇ 32 ਏਕੜ ਜ਼ਮੀਨ ਛੱਡਣ ਵਾਸਤੇ ਇਸ ਤਰ੍ਹਾਂ ਦਾ ਪਰੈਸ਼ਰ ਪਾਇਆ ?

**ਮੰਤਰੀ :** ਸਪੀਕਰ ਸਾਹਿਬ, ਕੋਈ ਸਰਕਾਰ ਤੇ ਪਰੈਸ਼ਰ ਨਹੀਂ ਸੀ। ਜਿਹੜੀਆਂ ਸਰਕਾਰ ਪਾਸ ਰਿਪਰਜ਼ੈਂਟੇਸ਼ਨਾਂ ਆਉਂਦੀਆਂ ਹਨ, ਉਹ ਥੱਲੇ ਚਲੀਆਂ ਜਾਂਦੀਆਂ ਹਨ। ਉਨ੍ਹਾਂ ਨੇ ਰੈਜ਼ੋਲਿਊਸ਼ਨ ਪਾਸ ਕਰਕੇ ਭੇਜ ਦਿੱਤਾ। ਇਸ ਵਿਚ ਕੋਈ ਪਰੈਸ਼ਰ ਨਹੀਂ, ਕੋਈ ਗਲਤ ਕੰਮ ਨਹੀਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਜੇ ਕੋਈ 85 ਏਕੜ ਜ਼ਮੀਨ ਪਹਿਲਾਂ ਛੱਡੀ ਗਈ ਸੀ, ਉਸ ਬਾਰੇ ਵੀ ਇਨਕੁਆਇਰੀ ਕਰਾ ਲੈਣ, ਸਾਨੂੰ ਕੋਈ ਇਤਰਾਜ਼ ਨਹੀਂ ਪਰ ਕੀ ਇਹ ਦਰੁੱਸਤ ਹੈ ਕਿ ਜਿਹੜੀ 32 ਏਕੜ ਜ਼ਮੀਨ ਛੱਡੀ ਗਈ ਹੈ, ਉਸ ਲਈ ਪਹਿਲਾਂ ਚੇਅਰਮੈਨ ਬਦਲਿਆ ਗਿਆ ਤੇ ਸੈਕੰਡ ਚੇਅਰਮੈਨ ਤੋਂ ਅੰਡਰ ਪਰੈਸ਼ਰ ਇਹ ਜ਼ਮੀਨ ਛੁਡਾਈ ਗਈ ? ਇਸ ਸਬੰਧੀ ਕੀ ਸੀ.ਐਮ. ਸਾਹਿਬ ਸੀ.ਬੀ.ਆਈ. ਤੋਂ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਮੰਤਰੀ** : ਇਹ ਗੱਲ ਬਿਲਕੁੱਲ ਗਲਤ ਹੈ ਕਿ ਚੇਅਰਮੈਨ ਇਸ ਗੱਲ ਲਈ ਬਦਲਿਆ ਗਿਆ ਤੇ ਕੋਈ ਪਰੈਸ਼ਰ ਪਾਇਆ ਗਿਆ। ਚੇਅਰਮੈਨ ਨੇ ਇੰਪਰੂਵਮੈਂਟ ਟਰੱਸਟ ਵਿਚ ਮਤਾ ਪਾਸ ਕੀਤਾ ਤੇ ਅਸੀਂ ਮੰਨ ਲਿਆ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਇਹ ਕਾਲੋਨੀ ਨਾਲ ਜੁੜਦੀ ਸੀ, ਉਸ ਨੂੰ ਪਰਮਿਸ਼ਨ ਦੇ ਦਿੱਤੀ ਗਈ। ਕੀ ਇਸੇ ਤਰ੍ਹਾਂ ਜਿਹੜੇ ਹੋਰ ਪ੍ਰਾਈਵੇਟ ਡਿਵੈਲਪਰ ਕਾਲੋਨੀਆਂ ਬਣਾ ਰਹੇ ਹਨ, ਜੇ ਉਨ੍ਹਾਂ ਕੋਲ ਵੀ 20-25 ਏਕੜ ਜ਼ਮੀਨ ਬਚ ਜਾਵੇ, ਕੀ ਉਹ ਵੀ ਇਸ ਨੂੰ ਆਪ ਡਿਵੈਲਪ ਕਰ ਸਕਣਗੇ ?

**ਮੰਤਰੀ** : ਇਹ ਤਾਂ ਕੇਸ ਟੂ ਕੇਸ ਹੈ। ਜਿਸ ਵੇਲੇ ਐਸੀ ਕੋਈ ਚੀਜ਼ ਸਾਹਮਣੇ ਆਵੇਗੀ, ਦੇਖ ਲਵਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਕਿ ਐਗਜ਼ੈਂਪਸ਼ਨ ਦੇ ਨਾਰਮਜ਼ ਕੀ ਹਨ। What are norms for exemption ? ਮੈਂ ਪੁੱਛਿਆ ਸੀ ਕਿ ਐਗਜ਼ੈਂਪਸ਼ਨ ਦੇ ਨਾਰਮਜ਼ ਕੀ ਹਨ ? ਮੇਰੇ ਇਸ ਸਵਾਲ ਦਾ ਜਵਾਬ ਨਹੀਂ ਆਇਆ। ਕੀ ਖਾਲੀ ਜ਼ਮੀਨ ਐਗਜ਼ੈਂਪਟ ਕੀਤੀ ਜਾਵੇਗੀ ਜਾਂ ਨਹੀਂ ?

**ਮਾਨਯੋਗ ਸਪੀਕਰ** : ਮੰਤਰੀ ਜੀ, ਮੈਂਬਰ ਸਾਹਿਬ ਨੇ ਨਾਰਮਜ਼ ਬਾਰੇ ਜਿਹੜਾ ਸਵਾਲ ਕੀਤਾ ਸੀ, ਉਸ ਦਾ ਜਵਾਬ ਨਹੀਂ ਆਇਆ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਬੜਾ ਸਾਫ ਕਿਹਾ ਹੈ ਕਿ ਜੋ ਵੀ ਚੀਜ਼ ਵੇਖਣੀ ਹੈ, ਉਹ ਇੰਪਰੂਵਮੈਂਟ ਟਰੱਸਟ ਨੇ ਵੇਖਣੀ ਹੈ। ਉਨ੍ਹਾਂ ਦਾ ਮਤਾ ਆਇਆ ਅਤੇ ਅਸੀਂ ਉਸ ਮੁਤਾਬਿਕ ਮਨਜ਼ੂਰੀ ਦੇ ਦਿੱਤੀ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਨਾਰਮਜ਼ ਬਾਰੇ ਮੇਰੇ ਸਵਾਲ ਦਾ ਜਵਾਬ ਅਜੇ ਵੀ ਨਹੀਂ ਆਇਆ।

**Mr. Speaker** : I postpone this question**. Next question.

**Sardar Bir Devinder Singh** : Thank you very much.

**Mr. Speaker** : Next question.

---

**For supplementaries to Starred Question No. 1540 and replies thereto, please see P.V.S. Debates dated 28th February, 2006.

## ਮਿਊਂਸਿਪਲ ਕੌਂਸਲ, ਖਰੜ ਵਿਚ ਹੋਰ ਖੇਤਰ ਸ਼ਾਮਿਲ ਕਰਨੇ

***1541. ਸਰਦਾਰ ਬੀਰ ਦਵਿੰਦਰ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇੜੇ ਦੇ ਪਿੰਡਾਂ ਦਾ ਕੁਝ ਰਕਬਾ ਮਿਊਂਸਿਪਲ ਕੌਂਸਲ, ਖਰੜ ਦੀਆਂ ਹੱਦਾਂ ਵਿਚ ਸ਼ਾਮਲ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਚੌਧਰੀ ਜਗਜੀਤ ਸਿੰਘ** : ਹਾਂ ਜੀ, ਨਗਰ ਕੌਂਸਲ, ਖਰੜ ਦੀਆਂ ਹੱਦਾਂ ਵਿਚ ਵਾਧਾ ਕਰਨ ਲਈ ਅਧਿਸੂਚਨਾ ਹੁਣੇ ਹੀ ਸਰਕਾਰ ਵਲੋਂ ਮਿਤੀ 20 ਫਰਵਰੀ, 2006 ਨੂੰ ਜਾਰੀ ਕੀਤੀ ਗਈ ਹੈ ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਅਧਿਸੂਚਨਾ**

ਪੰਜਾਬ ਸਰਕਾਰ

ਸਥਾਨਕ ਸਰਕਾਰ ਵਿਭਾਗ

(ਸਥਾਨਕ ਸਰਕਾਰ-3 ਸ਼ਾਖਾ)

**ਨੋਟੀਫਿਕੇਸ਼ਨ**

**ਮਿਤੀ ਚੰਡੀਗੜ੍ਹ, 20 ਫਰਵਰੀ, 2006**

**ਨੰ: 10/18/2003-2ਸਸ(3)/1027.**—ਪੰਜਾਬ ਦੇ ਰਾਜਪਾਲ, ਪੰਜਾਬ ਮਿਊਂਸਿਪਲ ਐਕਟ, 1911 (ਜਿਵੇਂ ਕਿ ਪੰਜਾਬ ਮਿਊਂਸਿਪਲ ਐਕਟ ਨੰ: 11) (ਅਮੈਂਡਮੈਂਟ) 1994 ਅਨੁਸਾਰ ਹੋਈ ਸੋਧ ਦੀ ਧਾਰਾ 5(1) ਅਧੀਨ ਆਪਣੇ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਇਹ ਘੋਸ਼ਣਾ ਕਰਦੇ ਹਨ ਕਿ ਨਗਰ ਕੌਂਸਲ, ਖਰੜ, ਜ਼ਿਲ੍ਹਾ ਰੂਪ ਨਗਰ ਵੱਲੋਂ ਆਪਣੀ ਮੌਜੂਦਾ ਹੱਦਾਂ ਵਿੱਚ ਵਾਧਾ ਕੀਤਾ ਜਾ ਰਿਹਾ ਹੈ। ਇਹ ਵਾਧਾ ਹੱਦਾਂ ਦੇ ਨੋਟੀਫਿਕੇਸ਼ਨ ਨੰ: 2632-1ਸੀ1-75/6659, ਮਿਤੀ 4 ਮਾਰਚ, 1975 ਅਤੇ ਨੋਟੀਫਿਕੇਸ਼ਨ ਨੰ: 8/26/95-5ਸਸ3/2159, ਮਿਤੀ 16 ਫਰਵਰੀ, 1999 ਅਤੇ ਤਜਵੀਜ਼ ਹੱਦ ਵਿਚਕਾਰ ਦਿੱਤੇ ਗਏ ਸ਼ਡਿਊਲ ਆਫ ਬਾਊਂਡਰੀ ਅਨੁਸਾਰ ਹੈ।

2. ਪੰਜਾਬ ਸਰਕਾਰ ਵੱਲੋਂ ਜਾਰੀ ਮੁਢਲੀ ਨੋਟੀਫਿਕੇਸ਼ਨ ਨੰ: 10/18/2003-2ਸਸ(3)/176-85, ਮਿਤੀ 22 ਨਵੰਬਰ, 2005 ਰਾਹੀਂ ਨਗਰ ਕੌਂਸਲ, ਖਰੜ ਦੀਆਂ ਹੱਦਾਂ ਦੇ ਵਾਧੇ ਸਬੰਧੀ ਆਮ ਪਬਲਿਕ ਵਲੋਂ ਇਤਰਾਜ਼ ਮੰਗੇ ਸਨ। ਇਸ ਸਬੰਧੀ ਆਮ ਪਬਲਿਕ ਤੋਂ ਨਿਸ਼ਚਿਤ ਸਮੇਂ ਅੰਦਰ ਜੋ ਇਤਰਾਜ਼ ਪ੍ਰਾਪਤ ਹੋਏ ਸਨ। ਉਨ੍ਹਾਂ ਦੀ ਲੋੜੀਂਦੀ ਨਿੱਜੀ ਸੁਣਵਾਈ ਮਿਤੀ 31 ਜਨਵਰੀ, 2006 ਨੂੰ ਕਰਕੇ ਪ੍ਰਮੁੱਖ ਸਕੱਤਰ, ਸਥਾਨਕ ਸਰਕਾਰ ਜੀ ਨੇ ਮਿਤੀ 3 ਫਰਵਰੀ, 2006 ਨੂੰ ਸਪੀਕਿੰਗ ਆਰਡਰ ਪਾਸ ਕੀਤੇ ਜਿਹੜੇ ਪਿ:ਅੰ: ਨੰ: 10/18/2003-2ਸਸ3/842-858, ਮਿਤੀ 10 ਫਰਵਰੀ, 2006 ਰਾਹੀਂ ਸਬੰਧਤਾਂ ਨੂੰ ਜਾਰੀ ਕੀਤੇ। ਨਗਰ ਕੌਂਸਲ, ਖਰੜ ਵਿੱਚ ਸ਼ਾਮਿਲ ਕੀਤੇ ਜਾਣ ਵਾਲੇ ਰਕਬੇ ਵਿੱਚ ਪੈਂਦੀਆਂ ਸਾਰੀਆਂ ਪੰਚਾਇਤੀ ਸ਼ਾਮਲਾਟ ਜ਼ਮੀਨਾਂ ਦੀ ਮਾਲਕ ਨਗਰ ਕੌਂਸਲ ਖਰੜ ਹੋਵੇਗੀ। ਇਹ ਅਧਿਸੂਚਨਾ ਪੰਜਾਬ ਸਰਕਾਰ ਵੱਲੋਂ ਜਾਰੀ ਕੀਤੀ ਮੁੱਢਲੀ ਅਧਿਸੂਚਨਾ ਨੰ: 10/18/2003-2ਸਸ3/176-85, ਮਿਤੀ 22 ਨਵੰਬਰ, 2005 ਦੀ ਲਗਾਤਾਰਤਾ ਵਿੱਚ ਜਾਰੀ ਕੀਤੀ ਜਾਂਦੀ ਹੈ।

## ਸ਼ਡਿਊਲ ਆਫ ਬਾਊਂਡਰੀ

**(i) ਉੱਤਰ :**

1. ਪਹਿਲਾਂ ਲਈ ਗਈ ਮਿਊਂਸਿਪਲ ਕੌਂਸਲ ਖਰੜ ਦੀ ਹੱਦ ਬਿੰਦੂ 'ੳ' ਤੋਂ ਪਿੰਡ ਔਜਲਾ ਦੀ 16//1 ਦੀ ਦੱਖਣ ਪੱਛਮੀ ਵਟ ਰਸਤੇ ਦੇ ਨਾਲ ਨਾਲ ਖਸਰਾ ਨੰ: 9//25, 16, 15, 7, 4 ਦੀ ਪੱਛਮੀ ਵੱਟ ਅੱਗੇ ਖਸਰਾ ਨੰ: 8//24, 23, 18, 13/2, 13/1 ਦੀ ਪੱਛਮੀ ਵੱਟ ਸੇਹਦਾ ਪਿੰਡ ਦਾਉਮਾਜਰਾ ਤੱਕ 8//13/1, 8, 3, 22, 19, 20 ਦੀ ਪੱਛਮੀ ਵੱਟ ਅਤੇ ਉੱਤਰੀ ਵੱਟ ਸੇਹਦਾ ਰੜਿਆਲਾ ਬਿੰਦੂ 'ਅ' ਤੱਕ। ਬਿੰਦੂ 'ਅ' ਤੋਂ 1//18, 17, 16, 20/4, 20/3, 20/1, 12/1, 12/2, 13, 14, 17, 16 ਦੀ ਉੱਤਰੀ ਵੱਟ 3//20, 21/1, 19, 18/2, 18/1, 13, 14 ਦੀ ਉੱਤਰੀ ਵੱਟ ਸੇਹਦਾ ਪਿੰਡ ਭੁਖੜੀ ਬਿੰਦੂ 'ੲ' ਤੱਕ। ਬਿੰਦੂ 'ੲ' ਤੋਂ 3//14 ਦੀ ਪੂਰਬੀ ਵੱਟ ਅੱਗੇ ਰਸਤਾ ਖਸਰਾ ਨੰ: 30 ਦੀ ਪੂਰਬੀ ਵੱਟ ਹੱਦ ਦੇ ਨਾਲ ਅੱਗੇ ਖਸਰਾ ਨੰ: 12//9 ਤੱਕ ਅੱਗੇ ਰਸਤਾ ਪਾਰ ਕਰਕੇ 12//13, 18, 23 ਦੀ ਪੂਰਬੀ ਵੱਟ ਬਿੰਦੂ 'ਸ' ਤੱਕ।

2. ਬਿੰਦੂ 'ਸ' ਤੋਂ 12//23, 22/2, 22/1, ਦੀ ਦੱਖਣੀ ਵੱਟ ਅੱਗੇ 14//1/2, 1/3 ਦੀ ਪੂਰਬੀ ਵੱਟ ਅੱਗੇ 15//1/3, 5, 4, 3, 2, 1 ਦੀ ਦੱਖਣੀ ਵੱਟ ਰਸਤਾ ਖਸਰਾ ਨੰ: 36 ਪਾਰ ਕਰਕੇ ਅੱਗੇ 16//6, 7, 8, 9, 10 ਦੀ ਉੱਤਰੀ ਵੱਟ ਬਿੰਦੂ 'ੳ' ਤੱਕ ਰਕਬਾ ਵਾਕਾ ਪਿੰਡ ਔਜਲਾ।

3. ਬਿੰਦੂ 'ਹ' ਤੋਂ ਖਸਰਾ ਨੰ: 14//16, 13//20, 21, 22, 23, 21//3, 4 ਦੀ ਉੱਤਰੀ ਵੱਟ ਸੇਹਦਾ ਪਿੰਡ ਭੁਖੜੀ ਬਿੰਦੂ 'ਕ' ਤੱਕ। ਬਿੰਦੂ 'ਕ' ਸੇਹਦਾ ਤੋਂ 21//4, 7/1, 7/2, 14/1, 14/2, 17/1, 17/16, 25 ਦੀ ਪੂਰਬੀ ਵੱਟ ਹੱਦ ਦੇ ਨਾਲ ਨਾਲ ਅੱਗੇ 21//24, 22//3, 2/2, 2/1 ਬਿੰਦੂ 'ਖ' ਸੇਹਦਾ ਪਿੰਡ ਖਰੜ ਤੱਕ। ਬਿੰਦੂ 'ਖ' ਤੋਂ 22//2/1, 1 ਰਸਤਾ ਖਸਰਾ ਨੰ: 40 ਦੀ ਪੱਛਮੀ ਵੱਟ ਰਸਤਾ ਪਾਰ ਕਰਕੇ ਖਸਰਾ ਨੰ: 20//25 ਦੀ ਦੱਖਣੀ ਵੱਟ 16//25, 16, 15, 6, 5 ਦੀ ਪੱਛਮੀ ਵੱਟ ਰਸਤਾ ਖਸਰਾ ਨੰ: 38 ਪਾਰ ਕਰਕੇ 14//25, 16 ਦੀ ਪੱਛਮੀ ਵੱਟ ਬਿੰਦੂ 'ਹ' ਤੱਕ ਰਕਬਾ ਵਾਕਾ ਪਿੰਡ ਔਜਲਾ।

4. ਪਹਿਲਾਂ ਲਈ ਗਈ ਮਿਊਂਸਿਪਲ ਕੌਂਸਲ ਖਰੜ ਦੀ ਹੱਦ ਸੇਹਦਾ ਪਿੰਡ ਭੁਖੜੀ ਬਿੰਦੂ 'ਗ' ਤੋਂ ਪਿੰਡ ਹਰਲਾਲਪੁਰ ਖਸਰਾ ਨੰ: 27//24/1, 17/2, 18, 13, 12, 9/2, 1/1, 18//21/1, 20, 11/2, 11/1, 10/2, 1/1, 15//21/1, ਦੀ ਪੱਛਮੀ ਵੱਟ ਤੋਂ ਅੱਗੇ 16//16/2, 15/1 ਦੀ ਪੱਛਮੀ ਵੱਟ ਅੱਗੇ 16//6, 5 ਦੀ ਪੱਛਮੀ ਵੱਟ ਅੱਗੇ 15//1, 7//21, 19/3, 19/2, ਦੀ ਪੱਛਮੀ ਵੱਟ ਬਿੰਦੂ 'ਘ' ਤੱਕ। ਬਿੰਦੂ 'ਘ' ਤੋਂ ਅੱਗੇ ਖਸਰਾ ਨੰ: 7//19/2, 18/1,

[ਸਥਾਨਕ ਸਰਕਾਰ ਮੰਤਰੀ]

(i) ਉੱਤਰ : 17/2, 16/1, 8//20/1, 19/3, 19/1, ਬਿੰਦੂ 'ਙ' ਤੱਕ। ਬਿੰਦੂ 'ਙ' ਤੋਂ ਸ਼ੁਰੂ ਕਰਕੇ ਅੱਗੇ 8//19/1, 19/2, 22/2, 14//2/1, 2/2, 9/1, 12, 19, 22/2, 22/1, 19//2/2, 9/1, 12/3, 12/2, 12/1, 19/2, 19/1, 22, 26//2/9, ਰਸਤਾ ਖਸਰਾ ਨੰ: 94 ਪਾਰ ਕਰਕੇ 26//12/2, 12/1, 19, 22, 29//2, 9 ਦੀ ਪੂਰਬੀ ਵੱਟ ਪੁਆਇੰਟ 'ਚ' ਤੱਕ। ਅੱਗੇ ਬਿੰਦੂ 'ਚ' ਤੋਂ ਖਸਰਾ ਨੰ: 29//9, 10/1, 10/2, 1/2, 1/1, 28//5, 6, 4/2, 4/1, ਖਰੜ ਦੀ ਹੱਦ ਦੇ ਨਾਲ ਦੱਖਣੀ ਵੱਟ ਸੇਹਦਾ ਭੁੱਖੜੀ ਦੇ ਹਜਾ ਖਰੜ ਪੁਆਇੰਟ 'ਗ' ਤੱਕ ਰਕਬਾ ਵਾਕਾ ਪਿੰਡ ਹਰਲਾਲਪੁਰ।

(ii) ਪੂਰਬ :

5. ਬਿੰਦੂ 'ਛ' ਸਿਹਦਾ ਖਰੜ ਦੇ ਹਜਾ ਹਰਲਾਲਪੁਰ ਤੋਂ 6//17 ਰਸਤਾ ਨੰ: 39 ਦੀ ਉੱਤਰੀ ਵੱਟ ਹੱਦ ਦੇ ਨਾਲ ਅੱਗੇ ਰਸਤਾ ਨੰ: 39 ਪਾਰ ਕਰਕੇ 5//20/1, 11, 12, 13, 14, 15, 6 ਦੀ ਉੱਤਰੀ ਵੱਟ 1//10, 1/2, 1/1, 1//22, 19 ਦੀ ਉੱਤਰੀ ਵੱਟ ਬਿੰਦੂ 'ਜ' ਤੱਕ ਅੱਗੇ ਬਿੰਦੂ 'ਜ' ਤੋਂ 1//19, 22 ਰਸਤਾ ਨੰ: 31, 1//23, 24, 4//4/1, 1//25, 2//21 ਦੀ ਉੱਤਰੀ ਵੱਟ 2//21, 3//1, 2, 9, 8, 13, 18, 24, 10//4, 5, 6/1, 6/2, 15 ਦੀ ਪੂਰਬੀ ਵੱਟ ਹੱਦ ਦੇ ਨਾਲ-ਨਾਲ ਅੱਗੇ ਖਸਰਾ ਨੰ: 32 ਰਸਤਾ ਦੀ ਪੂਰਬੀ ਵੱਟ ਹੱਦ ਦੇ ਨਾਲ-ਨਾਲ 11//22/1, 12//2/2 ਦੀ ਪੂਰਬੀ ਵੱਟ ਬਿੰਦੂ 'ਝ' ਤੱਕ।

6. ਮੁਸਤੀਲ ਨੰ: 2 ਦੇ ਉੱਤਰ ਪੂਰਬੀ ਕੋਨਾ ਬਿੰਦੂ 'ਝ' ਤੋਂ ਦੱਖਣ ਵਲ 2//2, 3, 8/1, 8/2, 13/1, 14, 17, 25, 5//5, 4//1, 2, 9, 8, 13, 14, 17, 16, 25, 3//21, 12//1/1, 1/2, 1/3/2 ਰਸਤਾ 4 ਕਰਮ, 12//10, 9, 26, 12/3, 12/2, 12/1, 18, 23, 3//3, 8/1, 8/2, 13, 18, 22, 20//2, 9, 12, 19, 22/1, 22/2, 21//2, 9/2, 9/1, 8, 13, 17/1, 17/4, 25, 29//5, 30//1, 10, 11, 19 ਬਿੰਦੂ 'ਵ' ਤੱਕ। ਬਿੰਦੂ 'ਵ' ਤੋਂ ਸ਼ੁਰੂ ਕਰਕੇ 30//19 ਦੱਖਣ ਪੂਰਬੀ ਕੋਨਾ ਪੱਛਮ ਵੱਲ ਪਿੰਡ ਬੱਲੋਮਾਜਰਾ ਦੀ ਹੱਦ ਦੇ ਨਾਲ-ਨਾਲ 30//19, 20, 29//25/2, 25/1, 24, 209 ਰਸਤਾ ਦੀ ਦੱਖਣੀ ਵੱਟ ਪੱਕੀ ਸੜਕ ਪਾਰ ਕਰਕੇ 31/2/1, 1/1, 10/1, 10/2 ਮਿਉਂਸਿਪਲ ਕੌਂਸਲ, ਦੀ ਪੁਰਾਣੀ ਹੱਦ ਬਿੰਦੂ 'ਟ' ਤੱਕ। ਬਿੰਦੂ 'ਟ' ਤੋਂ ਨਗਰ ਕੌਂਸਲ ਖਰੜ ਦੀ ਹੱਦ ਦੇ ਨਾਲ 31//10/1, 1/2, 1/1 ਨੈਸ਼ਨਲ ਹਾਈਵੇ ਪਾਰ ਕਰਕੇ 29//21/1/1, 20/3, 11/2, 11/1, 10/3 ਰਸਤਾ ਪਾਰ ਕਰਕੇ 29//1/4, 1/3, 1/1, 21//21/2, 21/1, 20, 11, 10/2, 10/1, 1, 20//21/2, 21/1, 20, 11, 10, 1, 13//21, 20, 11 ਰਸਤਾ ਪਾਰ ਕਰਕੇ 10/2, 1 ਦੀ

ਪੱਛਮੀ ਵੱਟ ਬਿੰਦੂ 'ਠ' ਤੱਕ। ਬਿੰਦੂ 'ਠ' ਤੋਂ ਨਗਰ ਕੌਂਸਲ, ਖਰੜ ਦੀ ਹੱਦ ਦੇ ਨਾਲ ਨਾਲ 11//25, 24/2, 23/2, 23/1, 22/1, 21/2, 21/1, 10//25, 24/2 ਰਸਤਾ ਪਾਰ ਕਰਕੇ 23/1, 22, 21 ਬਿੰਦੂ 'ਡ' ਤੱਕ। ਬਿੰਦੂ 'ਡ' ਤੋਂ 23//21, 24//25, 30//5, 4, 3, 2/2, 2/1, 1, 10 ਦੀ ਦੱਖਣੀ ਵੱਟ ਰਸਤਾ ਨੰ: 33 ਪਾਰ ਕਰਕੇ 29//6, 7/1, 7/2, 8, 12 ਦੀ ਦੱਖਣੀ ਵੱਟ ਮੁੰਡੀ ਖਰੜ ਦੀ ਹੱਦ ਦੇ ਨਾਲ-2 ਖਸਰਾ ਨੰ: 29//12, 9, 2/1 ਦੀ ਪੱਛਮੀ ਵੱਟ ਖਰੜ ਦੀ ਹੱਦ ਦੇ ਨਾਲ-ਨਾਲ ਅੱਗੇ ਖਸਰਾ ਨੰ: 41 ਰਸਤਾ ਦੀ ਪੱਛਮੀ ਵੱਟ 25//20/2 ਦੀ ਦੱਖਣੀ ਵੱਟ ਰਸਤਾ ਨੰ: 90 ਖਸਰਾ ਨੰ: 28//4/2, 3/2, 8 ਦੀ ਦੱਖਣੀ ਵੱਟ ਖਰੜ ਦੀ ਹੱਦ ਦੇ ਨਾਲ-ਨਾਲ 28//8, 2, 26//22/1, 19/3, 19/2, 19/1, 12/1, 12/2, 10/1 ਦੀ ਪੱਛਮੀ ਵੱਟ 26//1/3, 10/2, 27//6/1, 15 ਦੀ ਪੂਰਬੀ ਵੱਟ ਅੱਗੇ ਖਸਰਾ ਨੰ: 27//15, 7, 4, 5/1, 18//25/1, 25/2, 16/2, 16/1, 17, 14, 7, 5, 17//25/2, 25/1, 16, 16//20/1, 20/2, 11, 10, 1, 7//22/3, 22/1, 19, 12, 9, 2, 3/2, 3/1, 6//23, 24, 17 ਬਿੰਦੂ 'ਛ' ਤੱਕ ਦੱਖਣੀ ਵੱਟ ਖਰੜ ਦੀ ਹੱਦ ਦੇ ਨਾਲ-2 ਰਕਬਾ ਵਾਕਾ ਪਿੰਡ ਦੇਸੂਮਾਜਰਾ, ਫਤਿਹਉਲਾਪੁਰ, ਝੂੰਗੀਆਂ।

**(iii) ਦੱਖਣ :**

7. ਬਿੰਦੂ 'ਢ' ਪਿੰਡ ਸੰਤੇਮਾਜਰਾ ਤੋਂ ਖਸਰਾ ਨੰ: 23//3, 4, 7, 15/1, 15/2, 16, 22//21, 34//1 ਰਸਤਾ ਖਸਰਾ ਨੰ: 50 ਪਾਰ ਕਰਕੇ 34//10, 12, 19, 20, 33//25, 35//4, 7 ਦੀ ਪੂਰਬੀ ਵੱਟ ਸੇਹਦਾ ਪਿੰਡ ਚੱਪਰਚਿੜੀ ਖੁਰਦ ਦੇ ਹਜਾ ਚੱਪਰਚਿੜੀ ਕਲਾਂ ਬਿੰਦੂ 'ਣ' ਤੱਕ। ਬਿੰਦੂ 'ਣ' ਤੋਂ 35//7, 8, 9/1, 9/2, 10, 36//6, 15, 14, 13, 18, 22, 43//2/9, 12, 20, 42//16/1, 25, 24, 44//4, 3/2, ਲਾਂਡਰਾਂ ਖਰੜ ਰੋਡ ਪਾਰ ਕਰਕੇ 44//27/1, 3/1, 2, 9, 10, 45//15, 14, 18, 19 ਦੀ ਦੱਖਣੀ ਵੱਟ ਸੇਹਦਾ ਪਿੰਡ ਖੂਨੀਮਾਜਰਾ ਦੇ ਹਜਾ ਚੱਪਰਚਿੜੀ ਖੁਰਦ ਹੱਦ ਦੇ ਨਾਲ ਬਿੰਦੂ 'ਤ' ਤੱਕ। ਬਿੰਦੂ 'ਤ' ਤੋਂ 45//19, 12, 10/2, 10/1, 1/2, 1/1, 46//5, 40//25, 16/2, 16/1, 15/1, 14, 17, 3, 39//23, 18/2 ਰਸਤਾ ਨੰ: 52 ਪਾਰ ਕਰਕੇ ਖਸਰਾ ਨੰ: 19, 12, 13, 9, 2, 29//22, 20, 11, 10, 1/2, 1/1, 28//25, 16, 15, 6, 5 ਦੀ ਪੱਛਮੀ ਵੱਟ ਹੱਦ ਦੇ ਨਾਲ-ਨਾਲ ਬਿੰਦੂ 'ਥ' ਤੱਕ। ਬਿੰਦੂ 'ਥ' ਤੋਂ 28//5, 27//1, 2, 3, 4, 5, 26//26, 1 ਲਾਂਡਰਾਂ ਖਰੜ ਰੋਡ ਪਾਰ ਕਰਕੇ 26/2/2, 3, 4, 5, 25//1, 2, 3 ਰਸਤਾ ਨੰ: 165 ਪਾਰ ਕਰਕੇ 25//4/1, 4/2, 5/1, 5/2 ਰਸਤਾ ਨੰ: 165 ਦੇ ਨਾਲ-ਨਾਲ ਖਸਰਾ ਨੰ: 24//1, 2/1, 2/2, 3, 4, 5, 23//1/1, 2/2, 3 ਦੀ ਉੱਤਰੀ ਵੱਟ ਦੂਜੇ ਪਾਸੇ ਰਕਬਾ ਨਗਰ ਕੌਂਸਲ, ਖਰੜ ਬਿੰਦੂ 'ਢ' ਤੱਕ ਰਕਬਾ ਵਾਕਾ ਪਿੰਡ ਸੰਤੇ ਮਾਜਰਾ।

[ਸਥਾਨਕ ਸਰਕਾਰ ਮੰਤਰੀ]

**(iii) ਦੱਖਣ :**

8. ਬਿੰਦੂ 'ਦ' ਪਿੰਡ ਬਡਾਲਾ ਨਿਆਂ ਸ਼ਹਿਰ ਤੋਂ ਖਸਰਾ ਨੰ: 277, 278, 287, 288, 301, 948/302, 320, 321, 322 ਤੇ ਖਸਰਾ ਨੰ: 346 ਰਸਤਾ 377, 378, 379, 380, 381, 390, 391, 394 ਦੀ ਪੂਰਬੀ ਵੱਟ ਪਿੰਡ ਖਰੜ ਦੀ ਹੱਦ ਦੇ ਨਾਲ-ਨਾਲ ਖਸਰਾ ਨੰ: 749 ਰਸਤਾ ਪੱਕੀ ਸੜਕ ਬਸੀ ਪਾਰ ਕਰਕੇ ਖਸਰਾ ਨੰ: 750, 963/251, 964/251, 755, 756, 768, 769, 772, 773, 776, 777, 818, ਪੂਰਬੀ ਵੱਟ ਦੇ ਨਾਲ ਨਾਲ। ਖਸਰਾ ਨੰ: 821, 822, 823, 926, 927, 928, 929 ਦੀ ਪੂਰਬੀ ਵੱਟ ਪਿੰਡ ਖੁਨੀਮਾਜਰਾ ਦੀ ਹੱਦ ਦੇ ਨਾਲ-ਨਾਲ ਬਿੰਦੂ 'ਧ' ਤੱਕ। ਬਿੰਦੂ 'ਧ' ਤੋਂ ਸ਼ੁਰੂ ਕਰਕੇ ਅੱਗੇ ਖਸਰਾ ਨੰ: 929, 921, 920, 919, 910, 909, 901, 900, ਦੀ ਦੱਖਣੀ ਵੱਟ ਖੁਨੀਮਾਜਰਾ ਦੀ ਹੱਦ ਦੇ ਨਾਲ ਖਸਰਾ ਨੰ: 892, 891, 890, 868 ਰਸਤਾ ਪਾਰ ਕਰਕੇ 718, 717, 716, 712, 711 ਦੀ ਦੱਖਣੀ ਵੱਟ ਸੇਹਦਾ ਪਿੰਡ ਬਡਾਲੀ, ਤਿਰਪੜੀ 49//23, 57//3, 2, 10, 55/6, 15, 14/2, 14/1, 13, 19, 20, 55//16/2, ਦੀ ਦੱਖਣੀ ਵੱਟ ਅੱਗੇ ਖਸਰਾ ਨੰ: 100, ਸੜਕ ਚੂੰਨੀ ਪਾਰ ਕਰਕੇ 55//16/3, 24, 23, 22, 20/1, 20/2, 54//16, ਦੀ ਦੱਖਣੀ ਵੱਟ ਬਿੰਦੂ 'ਨ' ਤੱਕ। ਬਿੰਦੂ 'ਨ' ਤੋਂ ਸ਼ੁਰੂ ਕਰਕੇ 54//16, 15, 6/3, 6/4, 6/1, 5/1, 52//25/2, 25/1, 16, 15/2, 15/1, 6, 5/2, 5/1, 45//25, 33, ਦੀ ਪੱਛਮੀ ਵੱਟ ਅੱਗੇ ਖਸਰਾ ਨੰ: 258 ਰਸਤੇ ਦੇ ਨਾਲ-ਨਾਲ ਬਿੰਦੂ 'ਪ' ਤੱਕ। ਬਿੰਦੂ 'ਪ' ਤੋਂ ਸ਼ੁਰੂ ਕਰਕੇ 45//5, 46//1, ਦੀ ਸ਼ਮਾਲੀ ਵੱਟ ਅੱਗੇ ਖਸਰਾ ਨੰ: 97 ਪੱਕੀ ਸੜਕ ਬੱਸੀ ਪਠਾਣਾਂ ਰੋਡ ਪਾਰ ਕਰਕੇ ਸੜਕ ਦੇ ਨਾਲ-ਨਾਲ ਪਿੰਡ ਨਵਾਂ ਸ਼ਹਿਰ/ਬਡਾਲਾ ਦੀ ਹੱਦ ਬਿੰਦੂ 'ਫ' ਤੱਕ। ਬਿੰਦੂ 'ਫ' ਤੋਂ ਪੱਕੀ ਸੜਕ ਖਸਰਾ ਨੰ: 681 ਦੇ ਨਾਲ ਨਾਲ ਬਿੰਦੂ 'ਥ' ਤੱਕ। ਬਿੰਦੂ 'ਥ' ਤੋਂ ਪੱਕੀ ਸੜਕ ਖਸਰਾ ਨੰ: 681 ਦੀ ਪੱਛਮੀ ਵੱਟ ਅਤੇ ਫਿਰਨੀ ਆਬਾਦੀ ਪਿੰਡ ਬਡਾਲਾ ਨਿਆਂ ਸ਼ਹਿਰ ਦੀ ਪੱਛਮੀ ਵੱਟ ਨੰਬਰ ਖਸਰਾ 466 ਤੱਕ ਅੱਗੇ ਜੋ ਰਸਤਾ ਪਿੰਡ ਖਾਨਪੁਰ ਨੂੰ ਜਾਂਦਾ ਹੈ ਬਿੰਦੂ 'ਭ' ਤੋਂ ਰਸਤੇ ਦੀ ਪੱਛਮੀ ਵੱਟ ਬਿੰਦੂ 'ਮ' ਤੱਕ। ਬਿੰਦੂ 'ਮ' ਤੋਂ ਖਸਰਾ ਨੰ: 266, 270, 271, 274, 275, 277 ਦੀ ਉੱਤਰੀ ਵੱਟ ਖਾਨਪੁਰ ਦੀ ਹੱਦ ਦੇ ਨਾਲ-ਨਾਲ ਬਿੰਦੂ 'ਦ' ਤੱਕ ਰਕਬਾ ਵਾਕਾ ਪਿੰਡ ਬਡਾਲਾ ਨਿਆਂ ਸ਼ਹਿਰ ਅਤੇ ਬਹਿਡਾਲੀ।

ਚੰਡੀਗੜ੍ਹ :
ਮਿਤੀ 17 ਫਰਵਰੀ, 2006.

ਬੀ. ਆਰ. ਬਜਾਜ, ਆਈ.ਏ.ਐਸ.,
ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ।
ਸਥਾਨਕ ਸਰਕਾਰ, ਵਿਭਾਗ।

ਪਿੰਠ ਅੰਕਣ ਨੰ. 10/18/2003-2ਸਸ(3)/1028, ਮਿਤੀ, ਚੰਡੀਗੜ੍ਹ 20 ਫਰਵਰੀ, 2006

ਇਸਦਾ ਇੱਕ ਉਤਾਰਾ ਕੰਟਰੋਲਰ ਛਪਾਈ ਅਤੇ ਲਿਖਣ ਸਮੱਗਰੀ ਵਿਭਾਗ, ਪੰਜਾਬ ਚੰਡੀਗੜ੍ਹ ਨੂੰ ਭੇਜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਉਪਰੋਕਤ ਨੋਟੀਫਿਕੇਸ਼ਨ ਨੂੰ ਪੰਜਾਬ ਸਰਕਾਰ ਦੇ ਐਕਸਟਰਾ ਆਰਡੀਨਰੀ ਗਜਟ ਛਪਵਾਉਣ ਦੀ ਖੇਚਲਾ ਕੀਤੀ ਜਾਵੇ ਜੀ ਅਤੇ ਨੋਟੀਫਿਕੇਸ਼ਨ ਦੀਆਂ 25 ਕਾਪੀਆਂ ਇਸ ਵਿਭਾਗ ਨੂੰ ਰਿਕਾਰਡ ਲਈ ਭੇਜੀਆਂ ਜਾਣ।

ਨੱਥੀ, ਤਸਦੀਕਸ਼ੁਦਾ ਕਾਪੀ।

ਵਧੀਕ ਸਕੱਤਰ,
ਸਥਾਨਕ ਸਰਕਾਰ, ਵਿਭਾਗ ਪੰਜਾਬ,
ਚੰਡੀਗੜ੍ਹ।

ਪਿੰਠ ਅੰਕਣ ਨੰ. 10/18/2003-2ਸਸ(3)/1029—38, ਮਿਤੀ, ਚੰਡੀਗੜ੍ਹ 20 ਫਰਵਰੀ, 2006

ਇਸਦਾ ਇੱਕ ਉਤਾਰਾ ਹੇਠ ਲਿਖਿਆਂ ਨੂੰ ਸਰਕਾਰ ਦੇ ਪੱਤਰ ਨੰ: 10/18/2003-2ਸਸ(3)/178—185, ਮਿਤੀ, 22 ਨਵੰਬਰ, 2005 ਹਵਾਲੇ ਵਿੱਚ ਸੂਚਨਾ ਅਤੇ ਲੋੜੀਂਦੀ ਕਾਰਵਾਈ ਤੁਰੰਤ ਕਰਨ ਹਿੱਤ ਭੇਜਿਆ ਜਾਂਦਾ ਹੈ।

1. ਡਿਪਟੀ ਕਮਿਸ਼ਨਰ, ਰੂਪਨਗਰ।
2. ਸਬ ਡਵੀਜ਼ਨ ਮੈਜਿਸਟਰੇਟ (ਐਸ.ਡੀ.ਐਮ.) ਖਰੜ ਜ਼ਿਲ੍ਹਾ ਰੋਪੜ।
3. ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਪੰਜਾਬ, ਲੁਧਿਆਣਾ ਨੂੰ ਉਹਨਾਂ ਦੇ ਪੱਤਰ ਨੰ: ਡਡਸਸ/ਸ3/8222, ਮਿਤੀ 25 ਅਗਸਤ, 2005 ਦੇ ਹਵਾਲੇ ਵਿੱਚ।
4. ਸੁਪਰਡੰਟ, (ਚੋਣ) ਵਿੰਗ ਡਾਇਰੈਕਟਰ, ਸਥਾਨਕ ਸਰਕਾਰ, ਪੰਜਾਬ, ਚੰਡੀਗੜ੍ਹ।
5. ਮੁੱਖ ਨਗਰ ਯੋਜਨਾਕਾਰ, ਪੰਜਾਬ, ਚੰਡੀਗੜ੍ਹ।
6. ਪ੍ਰੀਖਿਅਕ, ਲੋਕਲ ਫੰਡ ਅਕਾਊਂਟਸ, ਪੰਜਾਬ, ਚੰਡੀਗੜ੍ਹ।
7. ਚੋਣ ਕਮਿਸ਼ਨਰ, ਪੰਜਾਬ, ਚੰਡੀਗੜ੍ਹ।
8. ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ, ਪੰਜਾਬ, ਚੰਡੀਗੜ੍ਹ।
9. ਕਾਰਜ ਸਾਧਕ ਅਫਸਰ, ਨਗਰ ਕੌਂਸਲ ਖਰੜ ਨੂੰ ਉਹਨਾਂ ਦੇ ਪੱਤਰ ਮਿਤੀ 30 ਜਨਵਰੀ, 2006 ਦੇ ਹਵਾਲੇ ਵਿੱਚ ਭੇਜ ਕੇ ਲਿਖਿਆ ਜਾਂਦਾ ਹੈ ਕਿ ਇਸ ਨੋਟੀਫਿਕੇਸ਼ਨ ਸਬੰਧੀ ਵਾਈਡ ਪਬਲੀਸਿਟੀ ਕਰਵਾਈ ਜਾਵੇ ਅਤੇ ਇਸ ਦੀਆਂ ਕਾਪੀਆਂ ਸਬੰਧਤ ਪਿੰਡਾਂ ਦੇ ਸਰਪੰਚਾਂ ਨੂੰ ਭੇਜਕੇ ਇੰਦਰਾਜ ਸਬੰਧਤ ਪਟਵਾਰੀਆਂ ਦੇ ਰੋਜਨਾਮਚਿਆਂ ਵਿੱਚ ਕਰਵਾਏ ਜਾਣ। ਪ੍ਰਚਲਿਤ ਦੋ ਅਖਬਾਰਾਂ (ਅੰਗਰੇਜੀ ਅਤੇ ਪੰਜਾਬੀ) ਵਿੱਚ ਛਪਵਾਇਆ ਜਾਵੇ।
10. ਲਾਇਬਰੇਰੀਅਨ, ਦਫਤਰ ਡਾਇਰੈਕਟਰ, ਸਥਾਨਕ ਸਰਕਾਰ, ਪੰਜਾਬ, ਸੈਕਟਰ-17, ਚੰਡੀਗੜ੍ਹ।

ਸੁਪਰਡੰਟ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪ੍ਰੋਪੋਜ਼ਡ ਨੋਟੀਫਿਕੇਸ਼ਨ ਹੈ, ਕੀ ਇਸ ਦੇ ਸਬੰਧ ਵਿਚ ਐਮ.ਐਲ.ਏ., ਖਰੜ ਵੱਲੋਂ ਪੰਜਾਬ ਸਰਕਾਰ ਨੂੰ ਕੋਈ ਪੱਤਰ ਪ੍ਰਾਪਤ ਹੋਇਆ ? ਜੇ ਹੋਇਆ ਹੈ ਤਾਂ ਉਸ ਤੇ ਖਰੜ ਮਿਊਂਸਿਪਲ ਕੌਂਸਲ ਦੀਆ ਹੱਦਾਂ ਵਧਾਉਣ ਦੇ ਸਬੰਧ ਵਿਚ ਇਨ੍ਹਾਂ ਨੇ ਕੀ ਕਾਰਵਾਈ ਕੀਤੀ।

**ਮੰਤਰੀ** : ਸਪੀਕਰ ਸਾਹਿਬ, ਹੱਦਾਂ ਵਧਾਉਣ ਦੇ ਸਿਲਸਿਲੇ ਵਿਚ 16 ਆਬਜੈਕਸ਼ਨ ਆਏ ਸਨ। ਪ੍ਰਿੰਸੀਪਲ ਸੈਕਟਰੀ, ਲੋਕਲ ਸੈਲਫ ਗੌਰਮਿੰਟ ਨੇ ਉਨ੍ਹਾਂ ਵਾਸਤੇ ਹੀਅਰਿੰਗ ਦਿੱਤੀ। ਉਸ ਤੋਂ ਬਾਦ ਉਹ ਜਿਹੜੇ ਆਬਜੈਕਸ਼ਨ ਸਨ, ਉਹ ਰਿਜੈਕਟ ਕਰ ਦਿੱਤੇ ਗਏ ਅਤੇ ਇਹ ਨੋਟੀਫਿਕੇਸ਼ਨ ਜਾਰੀ ਕਰ ਦਿੱਤੀ ਗਈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਹੈ। My question is specific. Did the Government receive any objection from the local M.L.A. for the extension of the limits of Municipal Council ? If they got an objection, did they call me for hearing. This is my specific question. ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਐਮ.ਐਲ.ਏ., ਖਰੜ ਵੱਲੋਂ ਇਨ੍ਹਾਂ ਨੂੰ ਕੋਈ ਚਿੱਠੀ ਮਿਲੀ ? ਕੀ ਇਨ੍ਹਾਂ ਨੇ ਉਨ੍ਹਾਂ ਨੂੰ ਬੁਲਾਇਆ ਅਤੇ ਉਨ੍ਹਾਂ ਦੇ ਇਤਰਾਜ਼ ਸੁਣੇ ?

**ਮੰਤਰੀ** : ਸਪੀਕਰ ਸਾਹਿਬ, ਜੋ ਰਿਕਾਰਡ ਤੇ ਆਇਆ ਹੈ, ਉਸ ਮੁਤਾਬਿਕ ਲੋਕਾਂ ਵੱਲੋਂ 16 ਆਬਜੈਕਸ਼ਨ ਆਏ ਸਨ ਅਤੇ ਉਨ੍ਹਾਂ ਵਿਚ ਇਨ੍ਹਾਂ ਦਾ ਕੋਈ ਨਾਮ ਨਹੀਂ ਹੈ। ਇਸ ਦੇ ਵਿੱਚ ਇਨ੍ਹਾਂ ਦੀ ਚਿੱਠੀ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। 16 ਆਬਜੈਕਸ਼ਨਜ਼ ਆਏ ਸਨ। ਇਨ੍ਹਾਂ ਦੀ ਚਿੱਠੀ ਦਾ ਕਿਤੇ ਕੋਈ ਮੈਨਸ਼ਨ ਨਹੀਂ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪਰਸਨਲੀ, ਸੈਕਟਰੀ, ਲੋਕਲ ਸੈਲਫ ਗੌਰਮਿੰਟ ਨੂੰ ਮਿਲ ਕੇ ਉਹ ਚਿੱਠੀ ਦੇ ਕੇ ਆਇਆ ਸੀ। ਮੈਂ ਜਾਣਨਾ ਚਾਹੁੰਦਾ ਹਾਂ ਕਿ ਉਹ ਚਿੱਠੀ ਕਿਸ ਪੱਧਰ ਤੇ ਡਿਸਪੋਜ਼ ਆਫ ਕੀਤੀ ਗਈ ? ਜੇ ਮੰਤਰੀ ਜੀ ਕੋਲ ਇਸ ਗੱਲ ਦਾ ਇਸ ਵੇਲੇ ਜਵਾਬ ਨਹੀਂ ਹੈ ਤਾਂ ਇਸ ਸਵਾਲ ਨੂੰ ਵੀ ਪੋਸਟਪੋਨ ਕਰ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਪਤਾ ਕਰ ਲਵਾਂਗਾ ਅਤੇ ਪਤਾ ਕਰਕੇ ਇਨ੍ਹਾਂ ਨੂੰ ਦੱਸ ਦੇਵਾਂਗਾ।

**ਮਾਨਯੋਗ ਸਪੀਕਰ** : ਮੰਤਰੀ ਜੀ ਇਸ ਗੱਲ ਦਾ ਪਤਾ ਕਰਕੇ ਮੈਂਬਰ ਸਾਹਿਬ ਨੂੰ ਦੱਸ ਦੇਣਗੇ। ਅਗਲਾ ਸਵਾਲ, ਸਰਦਾਰ ਤੋਤਾ ਸਿੰਘ।

---

## ਵੱਖ-ਵੱਖ ਸਕੀਮਾਂ ਅਧੀਨ ਚੈੱਕ ਜਾਰੀ ਕਰਨੇ

*1569. **ਸਰਦਾਰ ਤੋਤਾ ਸਿੰਘ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਹੇਠ ਲਿਖੀਆਂ ਸਕੀਮਾਂ ਅਧੀਨ ਜੂਨ, 2005 ਦੇ ਮਹੀਨੇ ਦੌਰਾਨ ਜ਼ਿਲ੍ਹਾ ਮੋਗਾ ਦੇ ਬਲਾਕ ਮੋਗਾ-1 ਵਿਚ ਪੈਂਦੇ ਪਿੰਡਾਂ ਨੂੰ ਜਾਰੀ ਕੀਤੇ ਗਏ ਚੈੱਕਾਂ ਦੇ ਵੇਰਵੇ ਕੀ ਹਨ :—

(1) ਸੀ. ਡੀ.-36 ਸਕੀਮ

(2) ਐਸ.ਜੀ.ਆਰ.ਵਾਈ. ਸਕੀਮ ; ਅਤੇ

(3) ਈ.ਏ.ਐਸ. ਸਕੀਮ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੇ ਚੈੱਕ ਕੈਸ਼ ਕਰਵਾ ਲਏ ਗਏ ਹਨ ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਲਾਲ ਸਿੰਘ** : (ੳ)(1) ਪਲਾਨ ਸਕੀਮ ਸੀ.ਡੀ. 2.36 ਅਧੀਨ ਮੋਗਾ-1 ਬਲਾਕ ਦੇ ਪਿੰਡ, ਜਿਨ੍ਹਾਂ ਵਿਚ ਚੈਕ ਜਾਰੀ ਕੀਤੇ ਗਏ, ਦੀ ਸੂਚੀ ਅਨੁਲੱਗ-1 ਤੇ ਹੈ।

(2) ਐਸ.ਜੀ.ਆਰ.ਵਾਈ. ਸਕੀਮ ਅਧੀਨ ਮੋਗਾ-1 ਬਲਾਕ ਦੇ ਪਿੰਡ, ਜਿਨ੍ਹਾਂ ਵਿਚ ਚੈਕ ਜਾਰੀ ਕੀਤੇ ਗਏ, ਦੀ ਸੂਚੀ ਅਨੁਲੱਗ-2 ਤੇ ਹੈ।

(3) ਈ.ਏ.ਐਸ. ਸਕੀਮ ਐਸ.ਜੀ.ਆਰ.ਵਾਈ. ਵਿੱਚ ਸ਼ਾਮਿਲ ਕਰ ਦਿੱਤੀ ਗਈ ਹੈ ਇਸ ਲਈ ਇਸ ਹੇਠ ਕੋਈ ਰਾਸ਼ੀ ਵੱਖਰੇ ਤੌਰ ਤੇ ਜਾਰੀ ਨਹੀਂ ਕੀਤੀ ਗਈ।

(ਅ)(i) **ਸੀ.ਡੀ. 2.36 ਸਕੀਮ :**

ਅਨੁਲੱਗ-1 ਦੇ ਲੜੀ ਨੰ: 1 ਤੋਂ 8 ਤੱਕ ਚੈਕਾਂ ਦੀ ਰਕਮ ਇਸ ਵਿਭਾਗ ਦੇ ਇੱਕ ਅਫ਼ਸਰ ਵਿਰੁਧ ਇਨਕੁਆਰੀ ਲੰਬਿਤ ਹੋਣ ਕਾਰਨ ਖਰਚੀ ਨਹੀਂ ਗਈ ਹੈ। ਬਾਕੀ ਪਿੰਡਾਂ ਵਲੋਂ ਰਕਮ ਖਰਚ ਲਈ ਗਈ ਹੈ।

(ii) **ਐਸ.ਜੀ.ਆਰ.ਵਾਈ. ਸਕੀਮ :**

ਅਨੁਲੱਗ-2 ਵਿੱਚ ਵਰਣਿਤ ਸਾਰੇ ਚੈਕ ਕੈਸ਼ ਕਰਵਾ ਲਏ ਗਏ ਹਨ।

(iii) **ਈ.ਏ.ਐਸ. ਸਕੀਮ :**

ਇਸ ਸਕੀਮ ਅਧੀਨ ਕੋਈ ਚੈੱਕ ਜਾਰੀ ਨਹੀਂ ਹੋਇਆ।

**ਅਨੁਲੱਗ-1**

ਪਲਾਨ ਸਕੀਮ 2.36 ਅਧੀਨ ਮੋਗਾ ਜ਼ਿਲੇ ਦੇ ਮੋਗਾ-1 ਬਲਾਕ ਅਧੀਨ ਆਉਂਦੇ ਚੈਕ ਸਬੰਧੀ ਸੂਚਨਾ।

| ਲੜੀ ਨੰ: | ਪਿੰਡ ਦਾ ਨਾਂ | ਚੈਕ ਨੰ: | ਮਿਤੀ | ਰਕਮ | ਕੀ ਰਕਮ ਖਰਚੀ ਜਾ ਚੁੱਕੀ ਹੈ ਜੇਕਰ ਨਹੀਂ ਤਾਂ ਇਸ ਦਾ ਕਾਰਨ |
|---|---|---|---|---|---|
| 1 | ਝੰਡੇਆਣਾ ਸਰਕੀ | 415173 | 7-6-2005 | 3,00,000 | ਸਰਕਾਰ ਦੇ ਪ.ਨੰ: 18/71/05/ਅ.1/20176, ਮਿਤੀ 1-8-2005 ਅਨੁਸਾਰ ਰੋਕ ਲੱਗੀ ਹੈ। |
| 2 | ਢੁੱਡੀਕੇ | 415174 | 7-6-2005 | 1,00,000 | —ਉਕਤ— |
| 3 | ਤਖਾਣਵੱਧ ਖੁਰਦ | 415175 | 7-6-2005 | 1,00,000 | —ਉਕਤ— |
| 4 | ਮਟਵਾਣੀ | 415178 | 7-6-2005 | 1,00,000 | —ਉਕਤ— |
| 5 | ਦੌਧਰ ਗਰਬੀ | 415180 | 7-6-2005 | 1,00,000 | —ਉਕਤ— |
| 6 | ਕੋਕਰੀ ਫੂਲਾ ਸਿੰਘ | 415183 | 7-6-2005 | 1,00,000 | —ਉਕਤ— |
| 7 | ਮੱਦੋ ਕੇ | 415186 | 7-6-2005 | 2,00,000 | —ਉਕਤ— |
| 8 | ਚੱਨਿਕ ਪੱਤੀ ਸਰਕਾਰ | 415188 | 7-6-2005 | 3,50,000 | —ਉਕਤ— |
| 9 | ਰਾਮੂਵਾਲਾ ਕਲਾਂ | 415172 | 7-6-2005 | 3,00,000 | ਖਰਚੀ ਗਈ |
| 10 | ਡਾਲਾ | 415176 | 7-6-2005 | 4,00,000 | —ਉਕਤ— |
| 11 | ਲੰਢੇ ਕੇ | 415177 | 7-6-2005 | 1,50,000 | —ਉਕਤ— |
| 12 | ਬੁਟਰ ਕਲਾਂ | 415179 | 7-6-2005 | 2,50,000 | —ਉਕਤ— |
| 13 | ਦੌਧਰ ਗਰਬੀ | 415181 | 7-6-2005 | 3,50,000 | —ਉਕਤ— |
| 14 | ਮੱਲ੍ਹੀਆਂ ਵਾਲਾ | 415182 | 7-6-2005 | 3,50,000 | —ਉਕਤ— |
| 15 | ਚੜਿੱਕ ਪੱਤੀ ਜੈਤੋ ਖੋਸਾ | 415184 | 7-6-2005 | 3,50,000 | —ਉਕਤ— |
| 16 | ਮਹਿਰੋਂ | 415185 | 7-6-2005 | 1,00,000 | —ਉਕਤ— |
| 17 | ਤਾਰੇ ਵਾਲਾ | 415187 | 7-6-2005 | 4,00,000 | —ਉਕਤ— |
| 18 | ਅਜੀਤਵਾਲ | 415189 | 7-6-2005 | 2,26,240 | —ਉਕਤ— |
| 19 | ਅਜੀਤਵਾਲ | 415189 | 7-6-2005 | 1,00,000 | —ਉਕਤ— |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

## SGRY—Scheme

## Annexure-II

| Sr. No. | Name of the Village | Cheque No. | Dated | Amount |
|---|---|---|---|---|
| 1 | Block (Moga-I) | 615160 | 14-6-2005 | 715248/- |
| 2 | Disbursed to 21 Panchayats | 615176 | 14-6-2005 | 383943/- |
| 3 | Disbursed to 4 Panchayats | 615177 | 14-6-2005 | 73132/- |
| 4 | Disbursed to 3 Panchayats | 615178 | 14-6-2005 | 54849/- |
| 5 | Disbursed to 4 Panchayats | 615179 | 14-6-2005 | 73132/- |
| 6 | Ajitwal | 615180 | 14-6-2005 | 18283/- |
| 7 | Kokri Kalan | 615181 | 14-6-2005 | 18283/- |
| 8 | Nathuwala Jadid | 615182 | 14-6-2005 | 18283/- |
| 9 | Charhik Patti Sarkar | 615183 | 14-6-2005 | 18283/- |
| 10 | Disbursed to 3 Panchayats | 615184 | 14-6-2005 | 54849/- |
| 11 | Disbursed to 4 Panchayats | 615185 | 14-6-2005 | 73132/- |
| 12 | Chugawan | 615186 | 14-6-2005 | 18283/- |
| 13 | Killi Chahlan | 615187 | 14-6-2005 | 18283/- |
| 14 | Dodar Sarki | 615188 | 14-6-2005 | 18283/- |
| 15 | Mehna | 615189 | 14-6-2005 | 18283/- |
| 16 | Buttar/Buter Khurd | 615190 | 14-6-2005 | 36566/- |
| 17 | Jhodewala | 615191 | 14-6-2005 | 18283/- |
| 18 | Takhanvadh/Takhanvadh Nava | 615192 | 14-6-2005 | 36566/- |

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ ਮੇਰਾ ਸਵਾਲ ਇਹ ਹੈ, ਇਹ ਕਹਿੰਦੇ ਹਨ ਕਿ ਅਨੁਲੱਗ ਅਨੁਸਾਰ ਲੜੀ ਨੰ: 1 ਤੋਂ ਲੈ ਕੇ 8 ਪਿੰਡਾਂ ਤੱਕ ਇਸ ਲਈ ਨਹੀਂ ਦਿੱਤੇ ਗਏ, ਕਾਰਨ ਜਵਾਬ ਦੇ ਵਿੱਚ ਦੱਸਿਆ ਗਿਆ ਹੈ। ਇਹ ਜੂਨ ਦੇ ਚੈੱਕ ਦਿੱਤੇ ਹੋਏ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪਿੰਡਾਂ ਦੇ ਸਰਪੰਚਾਂ ਨੂੰ ਚੈੱਕ ਕਦੋਂ ਮਿਲੇ ?

**ਮੰਤਰੀ** : ਸਪੀਕਰ ਸਾਹਿਬ, ਚੈੱਕ ਤਾਂ ਪੁਰਾਣੇ ਗਏ ਹੋਏ ਹਨ। ਇਸ ਬਾਰੇ ਮੈਂ ਦੱਸ ਦਿੱਤਾ ਹੈ। ਇਨ੍ਹਾਂ 19 ਚੈੱਕਾਂ ਵਿੱਚੋਂ ਸਿਰਫ 8 ਚੈੱਕ ਹਨ ਜਿਸ ਦੀ ਅਮਾਊਂਟ 13,50,000/- ਬਣਦੀ ਹੈ। ਇਹ ਟੋਟਲ 43,36,240/- ਰੁਪਏ ਸੀ ਉਸ ਵਿੱਚੋਂ 29,76,240/- ਰੁਪਏ ਕੈਸ਼ ਕਰਵਾ ਦਿੱਤੇ ਗਏ ਹਨ। ਸਿਰਫ 8 ਪਿੰਡ ਇਸ ਕਰਕੇ ਰੁਕ ਗਏ ਹਨ ਕਿਉਂਕਿ ਸਾਡੇ ਕੋਲ ਇੱਕ ਸ਼ਿਕਾਇਤ ਆਈ ਸੀ ਕਿ ਇਹ ਜਿਹੜੇ ਫੰਡਜ਼ ਜਾਰੀ ਕੀਤੇ ਹਨ ਇਨ੍ਹਾਂ ਵਿੱਚ ਨਿਚਲੇ ਪੱਧਰ ਤੇ ਮਿਲ ਮਿਲਾ ਕੇ ਘਪਲੇਬਾਜ਼ੀ ਕੀਤੀ ਜਾ ਰਹੀ ਹੈ। ਪੈਸੇ ਦੀ ਦੁਰਵਰਤੋਂ ਹੋ ਰਹੀ ਹੈ। ਸਪੀਕਰ ਸਾਹਿਬ, ਇਸ ਕਰਕੇ ਇਸ ਸ਼ਿਕਾਇਤ ਦੇ ਆਧਾਰ ਦੇ ਇਨਕੁਆਰੀ ਕਰਵਾਈ ਜਾ ਰਹੀ ਹੈ। ਉਸ ਤੋਂ ਬਾਅਦ ਇਸ ਦਾ ਫੈਸਲਾ ਹੋ ਜਾਵੇਗਾ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੇਰਾ ਕਹਿਣ ਦਾ ਮਤਲਬ ਹੈ ਕਿ 8 ਪਿੰਡਾਂ ਦੇ ਪੈਸੇ ਰੋਕੇ ਗਏ ਹਨ। ਮੇਰਾ ਸਵਾਲ ਹੈ ਕਿ ਜੂਨ ਦੇ ਚੈੱਕ ਕੱਟੇ ਹੋਏ ਹਨ। 6 ਮਹੀਨੇ ਉਹ ਆਪਣੀ ਜੇਬ ਵਿੱਚ ਪਾਈ ਫਿਰਦਾ ਰਿਹਾ ਹੈ.........

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ..., ਇਨਫਰਮੇਸ਼ਨ ਨਾ ਦਿਓ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਤੁਸੀਂ ਬੋਲਣ ਤਾਂ ਦਿੰਦੇ ਨਹੀਂ, ਬੜਾ ਦੁੱਖ ਹੁੰਦਾ ਹੈ। ਸਵਾਲ ਹੀ ਤਾਂ ਕਰ ਰਿਹਾ ਹਾਂ। ਸਵਾਲ ਕਰਨ ਲਈ ਭੂਮਿਕਾ ਹੀ ਤਾਂ ਦੱਸ ਰਿਹਾ ਹਾਂ। ਕਾਂਗਰਸ ਦਾ ਇਕ ਅਹੁਦੇਦਾਰ 6 ਮਹੀਨੇ ਉਹ ਚੈੱਕ ਆਪਣੀ ਜੇਬ ਵਿੱਚ ਪਾਈ ਫਿਰਦਾ ਰਿਹਾ। ਅਖਬਾਰਾਂ ਵਿੱਚ ਫੋਟੋ ਵੀ ਆਈ ਹੈ। ਮੇਰੇ ਕੋਲ ਅਖਬਾਰ ਦੀ ਫੋਟੋ ਵੀ ਹੈ। ਉਨ੍ਹਾਂ ਪਿੰਡਾਂ ਨੂੰ ਜਨਵਰੀ ਵਿੱਚ ਚੈੱਕ ਦਿੱਤੇ, ਜਦੋਂ ਉਹ ਚੈੱਕ ਲੈ ਕੇ ਬੈਂਕ ਵਿੱਚ ਗਏ ਤਾਂ

**Mr. Speaker :** Do not give information, ask for the question.

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜਾ ਆਦਮੀ ਹੈ ਜਿਹੜਾ ਪਿਛਲੇ 7 ਮਹੀਨੇ ਚੈਕ ਆਪਣੀ ਜੇਬ ਵਿੱਚ ਪਾਈ ਫਿਰਦਾ ਰਿਹਾ ਅਤੇ ਇਹ ਡੀਲੇਅ ਕਿਉਂ ਕੀਤਾ ? ਕੀ ਇਸ ਚੀਜ਼ ਦੀ ਇਨਕੁਆਰੀ ਇਹ ਕਰਾਉਣਗੇ ? ਫਿਰ ਜਦੋਂ ਇਹ ਬੈਂਕ ਵਿੱਚ ਗਏ ਤਾਂ ਬੈਂਕ ਵਾਲਿਆਂ ਨੇ 6 ਮਹੀਨੇ ਦੀ ਮਿਆਦ ਲੰਘ ਜਾਣ ਕਾਰਨ ਪੈਸੇ ਦੇਣ ਤੋਂ ਨਾਂਹ ਕਰ ਦਿੱਤੀ। ਫਿਰ ਇਸ ਸਬੰਧੀ ਮਹਿਕਮੇ ਵੱਲੋਂ ਐਕਸਟੈਨਸ਼ਨ ਦਿੱਤੀ ਗਈ। ਮੈਂ ਇਸ ਬਾਰੇ ਕਾਪੀ ਵੀ ਨਾਲ ਲੈ ਕੇ ਆਇਆ ਹਾਂ।

**ਮੰਤਰੀ** : ਸਪੀਕਰ ਸਾਹਿਬ, ਜੇ ਕਿਸੇ ਅਫ਼ਸਰ ਨੇ ਕੋਈ ਕੁਤਾਹੀ ਕੀਤੀ ਹੈ ਤਾਂ ਉਸ ਦੇ ਖਿਲਾਫ਼ ਇਨਕੁਆਰੀ ਕਰਵਾ ਲਵਾਂਗੇ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਇਹ ਦੱਸਿਆ ਜਾਵੇ ਕਿ 6 ਮਹੀਨੇ ਉਹ ਕਿਉਂ ਆਪਣੀ ਜੇਬ ਵਿੱਚ ਚੈਕ ਪਾਈ ਫਿਰਦਾ ਰਿਹਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਇਨਕੁਆਰੀ ਕਰਾਂਗੇ, ਉਸ ਦੀ ਵੀ ਪੜਤਾਲ ਕਰਵਾ ਲਵਾਂਗੇ।

---

## ਗਰੀਬ ਲੋਕਾਂ ਲਈ ਪਖਾਨਿਆਂ ਦੀ ਉਸਾਰੀ

***1592. ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਮਾਜ ਦੇ ਗਰੀਬ ਵਰਗਾਂ ਦੇ ਵਿਅਕਤੀਆਂ ਨੂੰ ਪਖਾਨੇ ਮੁਹੱਈਆ ਕਰਵਾਉਣ ਲਈ ਕੋਈ ਸਕੀਮ ਤਿਆਰ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਹ ਸਕੀਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਜੀ ਹਾਂ।

ਇਸ ਸਬੰਧੀ ਜ਼ਿਲ੍ਹਾ ਪੱਧਰੀ ਪਲਾਨ ਸਕੀਮ "ਸੀ.ਡੀ. 2.44—ਕੰਸਟਰਕਸ਼ਨ ਆਫ਼ ਟਾਈਲੇਟਸ ਇਨ ਰੂਰਲ ਏਰੀਆਜ਼", ਯੋਜਨਾ-ਬੰਦੀ ਵਿਭਾਗ ਵੱਲੋਂ ਪ੍ਰਵਾਨ ਕੀਤੀ ਗਈ ਹੈ। ਇਸ ਮੰਤਵ ਲਈ ਯੋਜਨਾ-ਬੰਦੀ ਵਿਭਾਗ ਵੱਲੋਂ ਸਾਲ 2005-06 ਦੌਰਾਨ ਰਾਜ ਦੇ ਸਮੂਹ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਨੂੰ 60.00 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਹੈ। ਪਿੰਡਾਂ ਵਿੱਚ ਕੰਮ ਛੇਤੀ ਹੀ ਸ਼ੁਰੂ ਹੋ ਜਾਵੇਗਾ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 60 ਕਰੋੜ ਰੁਪਿਆ ਰੱਖਿਆ ਗਿਆ ਹੈ, ਇਸ ਵਿੱਚ ਕਿਹੜੇ ਕਿਹੜੇ ਜਿਲ੍ਹੇ ਦੇ ਕਿੰਨੇ ਕਿੰਨੇ ਪਿੰਡ ਲਏ ਗਏ ਹਨ ਅਤੇ ਇਕ ਬਲਾਕ ਵਿੱਚੋਂ ਕਿੰਨੇ ਪਿੰਡ ਲਏ ਗਏ ਹਨ ? ਕੀ ਮੰਤਰੀ ਸਾਹਿਬ ਪਿੰਡ-ਵਾਈਜ਼ ਡਿਟੇਲ ਦੱਸਣਗੇ ?

**ਮਾਨਯੋਗ ਸਪੀਕਰ** : ਹਾਂ ਜੀ, 60 ਕਰੋੜ ਰੁਪਏ ਦੀ ਜ਼ਿਲ੍ਹਾ ਵਾਈਜ਼ ਇਨਫਰਮੇਸ਼ਨ ਦਿਓ।

**ਮੰਤਰੀ** : ਸਪੀਕਰ ਸਾਹਿਬ, ਇਹ 60 ਕਰੋੜ ਰੁਪਏ ਜ਼ਿਲ੍ਹਾ ਪਲਾਨਿੰਗ ਬੋਰਡਾਂ ਕੋਲ ਚਲੇ ਗਏ ਹਨ। ਕਿਹੜੇ ਕਿਹੜੇ ਜ਼ਿਲ੍ਹੇ ਵਿੱਚ ਕਿੰਨਾ ਕਿੰਨਾ ਪੈਸਾ ਗਿਆ ਹੈ ਇਸ ਸਬੰਧੀ ਸਾਰੀ ਡਿਟੇਲ ਮੇਰੇ ਕੋਲ ਹੈ। ਜੇਕਰ ਤੁਸੀਂ ਕਹੋ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ ਲੇਕਿਨ ਇਹ ਕਾਫੀ ਲੰਮੀ ਚੌੜੀ ਹੈ। ਜੇਕਰ ਇਹ ਲੈਣੀ ਚਾਹੁੰਦੇ ਹਨ ਤਾਂ ਇਹ ਮੇਰੇ ਤੋਂ ਮਿਲ ਕੇ ਲੈ ਲੈਣ। ਇਹ ਪੈਸਾ ਚਲਿਆ ਗਿਆ ਹੈ। ਇਹ ਕੰਮ ਡਿਸਟ੍ਰਿਕਟ ਪਲਾਨਿੰਗ ਬੋਰਡਾਂ ਨੇ ਕਰਨਾ ਹੈ। ਉਨ੍ਹਾਂ ਨੇ ਆਬਾਦੀ ਦੇ ਮੁਤਾਬਿਕ ਹੀ ਫੈਸਲਾ ਕਰਨਾ ਹੈ। ਸਿਸਟੇਮੈਟੀਕਲੀ ਸਾਰੀਆਂ ਗੱਲਾਂ ਇਸ ਵਿੱਚ ਆ ਜਾਣਗੀਆਂ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਡਿਟੇਲ ਕਾਫੀ ਲੰਮੀ ਚੌੜੀ ਹੈ। ਪੜ੍ਹਨ ਵਿੱਚ ਟਾਈਮ ਲੱਗ ਜਾਣਾ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਖਰਚ ਕੀਤਾ ਜਾ ਰਿਹਾ ਹੈ, ਇਹ ਕਿੰਨਾ-ਕਿੰਨਾ ਪੈਸਾ ਕਿਹੜੀ ਕਿਹੜੀ ਜਗ੍ਹਾ ਤੇ ਲਾ ਰਹੇ ਹਨ ਅਤੇ ਹੁਣ ਤੱਕ ਕਿੰਨਾ ਪੈਸਾ ਜਾਰੀ ਹੋ ਚੁੱਕਾ ਹੈ। ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਪ੍ਰੋਗਰਾਮ ਬਣਾਇਆ ਹੈ, ਕੀ ਇਹ ਇਸ ਦੀ ਡਿਟੇਲ ਦੇ ਸਕਦੇ ਹਨ ?

**ਮੰਤਰੀ** : ਸਪੀਕਰ ਸਾਹਿਬ, 20 ਕਰੋੜ ਰੁਪਿਆ ਜ਼ਿਲ੍ਹਿਆਂ ਵਿੱਚ ਗਿਆ ਹੈ, ਪਖਾਨਿਆਂ ਤੇ ਖਰਚ ਕਰਨ ਵਾਸਤੇ। 5200/- ਰੁਪਏ ਇਕ ਪਖਾਨੇ ਤੇ ਖਰਚ ਆਉਂਦੇ ਹਨ। ਬੀ.ਪੀ.ਐਲ. ਵਾਲਿਆਂ ਨੂੰ 1000/- ਰੁਪਿਆ ਘੱਟ ਦੇਣਾ ਪੈਂਦਾ ਹੈ। ਉਨ੍ਹਾਂ ਨੂੰ 4200/- ਰੁਪਏ ਆਪਣੇ ਕੋਲੋਂ ਲਾਉਣੇ ਪੈਂਦੇ ਹਨ। ਹੁਣ ਤੱਕ ਪਹਿਲਾਂ 60 ਕਰੋੜ ਰੁਪਏ ਤੋਂ ਇਲਾਵਾ 20 ਕਰੋੜ ਰੁਪਏ ਲੱਗ ਚੁੱਕੇ ਹਨ। 963 ਪਿੰਡ ਹਨ ਜਿਨ੍ਹਾਂ ਵਿੱਚ ਟੁਆਇਲੈਟਸ ਬਣਨੇ ਹਨ। 42,000 ਟੁਆਇਲੈਟਸ ਹੁਣ ਤੱਕ ਬਣ ਚੁੱਕੇ ਹਨ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਸਕੀਮ ਪੰਜਾਬ ਸਰਕਾਰ ਦੀ ਹੈ ਜਾਂ ਸੈਂਟਰ ਗੌਰਮਿੰਟ ਦੀ ਹੈ ?

**ਮੰਤਰੀ** : ਇਹ ਪੰਜਾਬ ਸਰਕਾਰ ਦੀ ਸਕੀਮ ਹੈ ਜੀ।

---

## ਡਾਕਟਰਾਂ ਦੀ ਨਿਯੁਕਤੀ

*1534. **ਸ਼੍ਰੀ ਤਿਕਸ਼ਨ ਸੂਦ**: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਨਯੋਗ ਸੁਪਰੀਮ ਕੋਰਟ ਦੀਆਂ ਹਦਾਇਤਾਂ ਤੇ ਅਗਸਤ, 2004 ਵਿਚ ਹੋਈ ਇੰਟਰਵਿਊ ਦੇ ਆਧਾਰ ਤੇ ਰਾਖਵੀਆਂ ਸ਼੍ਰੇਣੀਆਂ ਨਾਲ ਸਬੰਧਤ ਪੀ.ਸੀ.ਐਮ.ਐਸ. ਡਾਕਟਰਾਂ ਦੀਆਂ ਕੋਈ ਨਿਯੁਕਤੀਆਂ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਨਹੀਂ ਜੀ।

**ਸ਼੍ਰੀ ਤਿਕਸ਼ਨ ਸੂਦ**: ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਲਫਜ਼ਾਂ ਵਿਚ 'ਨਾਂਹ' ਕਹਿ ਦਿੱਤੀ ਹੈ। ਪਰ ਪੀ.ਸੀ.ਐਮ.ਐਸ. ਰਿਜ਼ਰਵ ਕੈਟਾਗਰੀ ਦੇ ਡਾਕਟਰਾਂ ਦੀ 1999 ਵਿਚ ਇਨਟਾਈਟਲਮੈਂਟ ਹੋਈ ਸੀ ਅਤੇ ਇਹ ਹਾਈ ਕੋਰਟ ਦੇ ਆਰਡਰਾਂ ਨਾਲ ਹੋਈ ਸੀ। ਅਗਸਤ, 2004 ਵਿਚ ਸੁਪਰੀਮ ਕੋਰਟ ਨੇ ਅਪੀਲ ਖਾਰਜ ਕਰ ਦਿੱਤੀ। ਸਤੰਬਰ, 2004 ਵਿਚ ਇੰਟਰਵਿਊ ਹੋ ਗਈ ਸੀ। ਹੁਣ ਕੰਟੈਂਪਟ ਐਪਲੀਕੇਸ਼ਨ ਹਾਈ ਕੋਰਟ ਵਿਚ ਚੱਲ ਰਹੀ ਹੈ। ਜਿਸ ਦੀ ਤਰੀਕ 6 ਫਰਵਰੀ, 2006 ਸੀ ਅਤੇ ਅਗਲੀ ਤਰੀਕ 23 ਫਰਵਰੀ, 2006 ਹੈ। 23 ਫਰਵਰੀ ਕੱਲ੍ਹ ਨੂੰ ਹੈ ਪ੍ਰੰਤੂ ਅੱਜ ਤੱਕ ਸਰਕਾਰ ਨੇ ਉਨ੍ਹਾਂ ਨੂੰ ਐਪੁਆਇੰਟਮੈਂਟ ਨਹੀਂ ਦਿੱਤੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੇਣਾ ਨਹੀਂ ਚਾਹੁੰਦੇ ਜਾਂ ਫਿਰ ਨਾ ਦੇਣ ਦੇ ਕੀ ਕਾਰਨ ਹਨ ?

**ਮੰਤਰੀ** : ਸਰਕਾਰ ਬੜੀ ਸੰਜੀਦਗੀ ਨਾਲ ਉਨ੍ਹਾਂ ਨੂੰ ਐਪੁਆਇੰਟਮੈਂਟਸ ਦੇਣਾ ਚਾਹੁੰਦੀ ਹੈ। ਇਸ ਦਾ ਰੀਜ਼ਨ ਇਹ ਸੀ ਕਿ ਸਾਲ 1997 ਵਿਚ ਭਰਤੀ ਹੋਈ ਸੀ। ਪੀ.ਪੀ.ਐਸ.ਸੀ. ਨੇ ਜਿਹੜੇ ਰਿਜ਼ਰਵ ਕੈਟੇਗਰੀ ਦੇ ਕੈਂਡੀਡੇਟ ਸਿਲੈਕਟ ਕਰਨੇ ਸੀ, ਉਹ 125 ਕਰਨੇ ਸੀ ਪ੍ਰੰਤੂ ਪੀ.ਪੀ.ਐਸ.ਸੀ. ਨੇ 52 ਕੈਂਡੀਡੇਟ ਹੀ ਸਿਲੈਕਟ ਕੀਤੇ। ਬਾਕੀ ਦੇ ਕਿਹਾ ਗਿਆ ਕਿ ਫਿੱਟ ਨਹੀਂ ਹਨ ਜਾਂ ਹੋਰ ਕਾਰਨਾ ਕਰਕੇ ਛੱਡ ਦਿੱਤੇ ਗਏ। ਇਸ ਤਰ੍ਹਾਂ 73 ਕੈਂਡੀਡੇਟ ਰਹਿ ਗਏ। ਫਿਰ ਜਿਹੜੀ ਸਾਲ 1998 ਵਿਚ ਸਿਲੈਕਸ਼ਨ ਹੋਈ, ਉਸ ਵਿਚ ਵੀ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

73 ਕੈਂਡੀਡੇਟ ਛੱਡ ਦਿੱਤੇ ਗਏ। ਬਾਅਦ ਵਿਚ ਉਹ ਕੈਂਡੀਡੇਟ ਹਾਈ ਕੋਰਟ ਵਿਚ ਚਲੇ ਗਏ। ਹਾਈ ਕੋਰਟ ਨੇ ਕਿਹਾ ਕਿ ਇਨ੍ਹਾਂ ਵਿਅਕਤੀਆਂ ਨੂੰ ਰੱਖਿਆ ਜਾਵੇ। ਪੀ.ਪੀ.ਐਸ.ਸੀ. ਨੇ ਹਾਈ ਕੋਰਟ ਦੇ ਹੁਕਮਾਂ ਨੂੰ ਸੁਪਰੀਮ ਕੋਰਟ ਵਿਚ ਚੈਲੰਜ ਕਰ ਦਿੱਤਾ। ਉਸ ਵਕਤ ਇੰਟਰਵਿਊ ਚੱਲ ਰਹੀ ਸੀ। ਮੈਂ ਸਮਝਦਾ ਹਾਂ ਕਿ ਉਸ ਵੇਲੇ ਪਹਿਲੀ ਗੌਰਮਿੰਟ ਨੂੰ ਚਾਹੀਦਾ ਸੀ ਕਿ ਇਨ੍ਹਾਂ 73 ਵਿਅਕਤੀਆਂ ਨੂੰ ਲੈ ਲਿਆ ਜਾਂਦਾ। ਪ੍ਰੰਤੂ ਇਨ੍ਹਾਂ ਨੇ 1997 ਦੀ ਸਿਲੈਕਸ਼ਨ ਵਿਚ ਵੀ ਛੱਡ ਦਿੱਤੇ ਅਤੇ ਸਾਲ 1998 ਦੀ ਸਿਲੈਕਸ਼ਨ ਵਿਚ ਵੀ ਪੂਰੇ ਨਹੀਂ ਕੀਤੇ। ਇਨ੍ਹਾਂ 73 ਵਿਅਕਤੀਆਂ ਵਿਚੋਂ 1998 ਦੀ ਸਿਲੈਕਸ਼ਨ ਵਿਚ 20 ਕੈਂਡੀਡੇਟ ਆਟੋਮੈਟੀਕਲੀ ਸਿਲੈਕਟ ਹੋ ਗਏ। ਇਸ ਤਰ੍ਹਾਂ ਬਾਕੀ 52 ਕੈਂਡੀਡੇਟਾਂ ਨੂੰ ਅਕਾਮੋਡੇਟ ਕਰਨਾ ਰਹਿ ਗਿਆ। The process of recruitment is on and we have gone to the Advocate General and also L.R. All the cases are in progress and shortly we will be able to finalise the cases and given appointment to these people.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸੁਪਰੀਮ ਕੋਰਟ ਨੇ ਫੈਸਲਾ ਕਰ ਦਿੱਤਾ ਕਿ ਇਨ੍ਹਾਂ ਰਿਜ਼ਰਵ ਕੈਟਾਗਰੀ ਦੇ ਡਾਕਟਰਾਂ ਦੀ ਭਰਤੀ ਬੈਕਲਾਗ ਵਿਚ ਹੋਣੀ ਚਾਹੀਦੀ ਹੈ ਤਾਂ ਫਿਰ ਇਨ੍ਹਾਂ ਵਾਸਤੇ ਕੀ ਅੜਚਨ ਸੀ? ਹੁਣ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਡਾਕਟਰਾਂ ਦੀਆਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ? ਨਾਲ ਹੀ ਇਹ ਵੀ ਦੱਸਿਆ ਜਾਵੇ ਕਿ ਸਟੇਟ ਵਿਚ ਇਨ੍ਹਾਂ ਨੇ ਡਾਕਟਰ ਡੈਪੂਟੇਸ਼ਨ ਉਤੇ ਲਏ ਹਨ ਜਾਂ ਨਹੀਂ।

**ਮੰਤਰੀ** : ਸਰ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਸਰਕਾਰ ਨੇ ਸਾਲ 1997 ਵਿਚ 73 ਰਿਜ਼ਰਵ ਕੈਟਾਗਰੀ ਦੇ ਡਾਕਟਰਾਂ ਦੀ ਸਿਲੈਕਸ਼ਨ ਨਹੀਂ ਕੀਤੀ। ਉਹ ਕੈਂਡੀਡੇਟ ਹਾਈਕੋਰਟ ਵਿਚ ਚਲੇ ਗਏ। ਇਨ੍ਹਾਂ ਨੂੰ ਚਾਹੀਦਾ ਸੀ ਕਿ 73 ਡਾਕਟਰਾਂ ਲਈ ਥਾਵਾਂ ਛੱਡ ਲਈਆਂ ਜਾਂਦੀਆਂ। ਪ੍ਰੰਤੂ ਇਨ੍ਹਾਂ ਨੇ 1998 ਵਿਚ ਵੀ ਉਨ੍ਹਾਂ ਵਾਸਤੇ ਕੋਈ ਜਗ੍ਹਾ ਨਹੀਂ ਛੱਡੀ ਅਤੇ ਸਾਰੇ ਦੂਸਰੇ ਡਾਕਟਰ ਭਰਤੀ ਕਰ ਲਏ। ਇਸ ਕਰਕੇ ਉਹ 73 ਕੈਂਡੀਡੇਟ ਹਾਈ ਕੋਰਟ ਵਿਚ ਚਲੇ ਗਏ। ਹਾਈਕੋਰਟ ਨੇ ਉਨ੍ਹਾਂ ਨੂੰ ਰੱਖਣ ਲਈ ਆਰਡਰ ਕੀਤੇ ਪ੍ਰੰਤੂ ਪੀ.ਪੀ.ਐਸ.ਸੀ. ਨੇ ਇਨ੍ਹਾਂ ਹੁਕਮਾਂ ਖਿਲਾਫ਼ ਸੁਪਰੀਮ ਕੋਰਟ ਵਿਚ ਅਪੀਲ ਦਾਇਰ ਕਰ ਦਿੱਤੀ। ਸੁਪਰੀਮ ਕੋਰਟ ਨੇ ਇਹ ਅਪੀਲ ਖਾਰਜ ਕਰ ਦਿੱਤੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਮੇਂ ਬਾਕੀ ਰਹਿੰਦੇ 53 ਕੈਂਡੀਡੇਟ ਕਿਉਂ ਸਿਲੈਕਟ ਨਹੀਂ ਹੋਏ ਉਸ ਸਮੇਂ ਇਨ੍ਹਾਂ ਵਾਸਤੇ ਕੋਈ ਵੀ ਵੈਕੰਸੀ ਨਹੀਂ ਸੀ ਬਚੀ। ਦੂਸਰਾ ਸਿਲੈਕਸ਼ਨ ਸਿਸਟਮ ਕਲੋਜ਼ ਹੋ ਚੁੱਕਾ ਸੀ। ਹੁਣ ਇਹ ਸਿਲੈਕਸ਼ਨ ਸਿਸਟਮ ਖੁੱਲਿਆ ਹੈ। ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਹੁਕਮ ਕੀਤੇ ਹਨ ਕਿ ਇਨ੍ਹਾਂ ਦੇ ਕੇਸ ਨੂੰ ਸਿੰਪੇਥੈਟੀਕਲੀ ਕਨਸਿਡਰ ਕੀਤਾ ਜਾਵੇ ਅਤੇ selection will be made. There is no fault of this Government. The fault was obviously of their Government. ਅਸੀਂ ਇਸ ਦੀ ਇਨਕੁਆਰੀ ਕਰ ਰਹੇ ਹਾਂ ਕਿ 1998 ਦੀ ਸਿਲੈਕਸ਼ਨ ਵਿਚ ਇਨ੍ਹਾਂ ਦੀਆਂ ਪੋਸਟਾਂ ਕਿਨ੍ਹਾਂ ਕਾਰਨਾਂ ਕਰਕੇ ਭਰੀਆਂ ਨਹੀਂ ਗਈਆਂ। The person who will be found guilty because why they did't fill up those posts when the selection was going on and the High Court decision was operative at that time.

**ਮਾਨਯੋਗ ਸਪੀਕਰ** : ਜਿੰਨਾ ਲੰਮਾ ਜਵਾਬ ਦੇਵੋਗੇ ਉਨ੍ਹੀਆਂ ਹੀ ਜ਼ਿਆਦਾ ਸਪਲੀਮੈਂਟਰੀਜ਼ ਹੋਣਗੀਆਂ ?

**ਸਰਦਾਰ ਬੀਰ ਦਵਿੰਦਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਐਪਕਸ ਕੋਰਟ ਨੇ ਇਨ੍ਹਾਂ ਨੂੰ ਕਿੰਨੀਆਂ ਵੈਕੰਸੀਆਂ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨਾਲ ਫਿਲ-ਅੱਪ ਕਰਨ ਲਈ ਡਾਇਰੈਕਸ਼ਨ ਦਿੱਤੀ ਸੀ ? ਅਤੇ ਦੂਸਰਾ ਚਾਰ ਸਾਲਾਂ ਦੌਰਾਨ ਇਨ੍ਹਾਂ ਨੇ ਕੀ ਪ੍ਰਾਸੈਸ ਕੀਤਾ to implement the judgment of the Apex court and in order to give justice to the SC candidates, what process has been initiated by the present Government in the last four years ?

**ਮੰਤਰੀ** : Sir, it is not the question of four years ਇਹ ਤਾਂ 15 ਮਾਰਚ, 1999 ਦੀ ਸਟੇਅ ਹੈ against the judgment of the High Court. ਇਹ ਬੜੀ ਪੁਰਾਣੀ ਗੱਲ ਹੈ There were certain process ਸਕੱਤਰ ਕਮੇਟੀ ਬਣੀ ਸੀ, ਮਨਿਸਟਰ ਕਮੇਟੀ ਸੀ। We have avoided all these committees and we have directly gone to the C.M. who is sympathetically considering this and he will permit us to do shortly.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਜੀ ਨੇ ਮੇਰੀ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਦਿੱਤਾ ਕਿ ਡਾਕਟਰਜ਼ ਦੀਆਂ ਕਿੰਨੀਆਂ ਪੋਸਟਾਂ ਖਾਲੀ ਹਨ। ਇਨ੍ਹਾਂ ਨੇ ਨਾਲ ਦੇ ਸੂਬੇ ਤੋਂ ਡਾਕਟਰ ਲੈ ਕੇ ਪੋਸਟਾਂ ਭਰ ਲਈਆਂ ਹਨ। ਤੁਸੀਂ 85ਵੀ ਸੰਵਿਧਾਨਕ ਸੋਧ ਲਾਗੂ ਕਰ ਦਿੱਤੀ ਹੈ, ਪਰ ਤੁਸੀਂ ਦੂਸਰੇ ਸੂਬਿਆਂ ਤੋਂ ਡਾਕਟਰ ਲੈ ਕੇ ਰਿਜ਼ਰਵ ਪੋਸਟਾਂ ਭਰ ਲਈਆਂ ਹਨ। ਸਾਡੀ ਸਰਕਾਰ ਵੇਲੇ ਕੁਝ ਨਹੀਂ ਹੋਇਆ, ਇਹ ਸਾਰਾ ਕੁਝ ਤਾਂ ਤੁਹਾਡੀ ਸਰਕਾਰ ਵੇਲੇ ਹੀ ਹੋਇਆ ਹੈ, ਤੁਹਾਡੀ ਸਰਕਾਰ 4 ਸਾਲ ਕੁਝ ਨਹੀਂ ਕਰ ਸਕੀ।....

**ਮਾਨਯੋਗ ਸਪੀਕਰ** : ਸੂਦ ਸਾਹਿਬ, ਤੁਸੀਂ ਵੀ ਲੰਮਾ ਸਵਾਲ ਨਾ ਪੁੱਛੋ।

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਅਪੈਕਸ ਕੋਰਟ ਦੇ ਫੈਸਲੇ ਬਾਰੇ ਪੁੱਛਿਆ ਸੀ He is also asking the same thing. As per Apex Court ਫੈਸਲਾ ਉਨ੍ਹਾਂ ਨੇ ਸੈਟ ਅਸਾਈਡ ਕਰ ਦਿੱਤਾ ਸੀ। ਹਾਈ ਕੋਰਟ ਦਾ ਫੈਸਲਾ ਸਟੈਂਡ ਕਰਦਾ ਹੈ।

---

## ਦੂਸਰੇ ਰਾਜਾਂ ਵਿਚ ਰਜਿਸਟਰਡ ਹੋਈਆਂ ਗੱਡੀਆਂ ਤੋਂ ਐਂਟਰੀ ਫੀਸ

*1546. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਿਮਾਚਲ ਪ੍ਰਦੇਸ਼ ਅਤੇ ਕੁੱਝ ਹੋਰ ਰਾਜਾਂ ਦੀ ਤਰ੍ਹਾਂ ਦੂਸਰੇ ਰਾਜਾਂ ਵਿਚ ਰਜਿਸਟਰਡ ਗੱਡੀਆਂ ਉੱਪਰ ਐਂਟਰੀ ਫੀਸ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ.** : ਜੀ ਨਹੀਂ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਜੀ ਵੱਲੋਂ ਉੱਤਰ ਨਹੀਂ ਆਇਆ ਜੀ...(ਵਿਘਨ)

**ਮਾਨਯੋਗ ਸਪੀਕਰ** : ਮੰਤਰੀ ਜੀ ਨੇ ਇੰਨਾਂ ਲੰਬਾ ਜਵਾਬ ਦੇ ਤਾਂ ਦਿੱਤਾ ਹੈ। ਹਾਂ ਜੀ, ਡਾਕਟਰ ਰਮੇਸ਼ ਦੱਤ ਜੀ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਰੋਪੜ ਜ਼ਿਲ੍ਹਾ ਜਿਹੜਾ ਹੈ, ਇਹ ਸ਼ਿਵਾਲਿਕ ਪਹਾੜੀਆਂ ਦੇ ਨਾਲ ਲੱਗਦਾ ਹੈ ਅਤੇ ਇਸ ਦੇ ਨਾਲ ਹੀ ਹਿਮਾਚਲ ਸਟੇਟ ਲਗਦੀ ਹੈ। ਚੰਡੀਗੜ੍ਹ ਜਿਹੜਾ ਕਿ ਬੇਸਿਕਲੀ ਪੰਜਾਬ.ਦਾ ਹਿੱਸਾ ਹੈ ਪਰ ਚੰਡੀਗੜ੍ਹ ਦੇ ਕਿਸੇ ਵੀ ਦਫ਼ਤਰ ਵਿੱਚ ਚਲੇ ਜਾਓ, ਕੁੱਲੂ ਮਨਾਲੀ ਚਲੇ ਜਾਓ ਜਾਂ ਨੈਨਾ ਦੇਵੀ ਨੂੰ ਚਲੇ ਜਾਓ ਜਾਂ ਜਵਾਲਾ ਜੀ ਨੂੰ ਜਾਓ, ਪਠਾਨਕੋਟ ਤੱਕ ਦੇ ਏਰੀਏ ਵਿੱਚ ਉਨ੍ਹਾਂ ਦੀਆਂ ਰਿਸ਼ਤੇਦਾਰੀਆਂ ਹਨ ਅਤੇ ਲੋਕ ਟਰੱਕ ਅਤੇ ਟਰਾਲੀਆਂ ਤੇ ਜਾਂਦੇ ਹਨ ਪਰ ਹਿਮਾਚਲ ਵਾਲੇ 30 ਰੁਪਏ ਐਂਟਰੀ ਫੀਸ ਲੈਂਦੇ ਹਨ ਅਤੇ ਚੰਡੀਗੜ੍ਹ ਵਾਲੇ ਵੀ 10 ਰੁਪਏ ਲੈਂਦੇ ਹਨ। ਮੇਰਾ ਸਵਾਲ ਹੈ ਕਿ ਕੀ ਪੰਜਾਬ ਸਰਕਾਰ ਵੀ ਆਪਣੀ ਆਮਦਨ ਵਧਾਉਣ ਵਾਸਤੇ ਐਂਟਰੀ ਫੀਸ ਲਗਾਏਗੀ ਜਾਂ ਨਹੀਂ ਜਾਂ ਪੰਜਾਬ ਦੇ ਲੋਕਾਂ ਤੋਂ ਜੋ ਫੀਸਾਂ ਹਿਮਾਚਲ ਅਤੇ ਚੰਡੀਗੜ੍ਹ ਵਲੋਂ ਲਈਆਂ ਜਾ ਰਹੀਆਂ ਹਨ, ਉਨ੍ਹਾਂ ਨੂੰ ਰੁਕਵਾਉਣ ਵਾਸਤੇ ਕੋਈ ਫੈਸਲਾ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਉੱਤਰ ਦਿੱਤਾ ਹੈ ਕਿ ਸਰਕਾਰ ਦਾ ਕੋਈ ਐਂਟਰੀ ਫੀਸ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ ਪਰ ਜੋ ਇਨ੍ਹਾਂ ਦੀ ਸਮੱਸਿਆ ਹੈ, ਉਸ ਬਾਰੇ ਅਸੀਂ ਜ਼ਰੂਰ ਹਿਮਾਚਲ ਸਰਕਾਰ ਨਾਲ ਟੇਕ-ਅੱਪ ਕਰਾਂਗੇ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੀ ਇਹ ਯੂ.ਟੀ. ਨਾਲ ਵੀ ਟੇਕ-ਅੱਪ ਕਰਨਗੇ ਕਿਉਂਕਿ ਪੰਜਾਬ ਦੇ ਸਾਰੇ ਦਫ਼ਤਰ ਸੈਕਟਰ 17 ਵਿੱਚ ਹਨ ਅਤੇ ਜਦੋਂ ਵੀ ਅਸੀਂ ਉਥੇ ਕੰਮ ਕਰਵਾਉਣ ਜਾਂਦੇ ਹਾਂ, ਸਾਨੂੰ ਪਾਰਕਿੰਗ ਲਈ ਪੈਸੇ ਦੇਣ ਤੋਂ ਬਿਨਾਂ ਜਾਣ ਨਹੀਂ ਦਿੰਦੇ।

**ਮੰਤਰੀ** : ਸਪੀਕਰ ਸਾਹਿਬ, ਯੂ.ਟੀ. ਵਾਲੇ ਐਂਟਰੀ ਫੀਸ ਨਹੀਂ ਲੈ ਰਹੇ। ਸਿਰਫ ਹਿਮਾਚਲ ਪ੍ਰਦੇਸ਼ ਵਾਲੇ ਲੈ ਰਹੇ ਹਨ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ....।

**ਮਾਨਯੋਗ ਸਪੀਕਰ** : ਸ਼ਰਮਾ ਜੀ, ਆਪਣੇ ਆਪ ਨਾ ਬੋਲੋ। ਪਹਿਲਾਂ ਉਠ ਕੇ ਸਪਲੀਮੈਂਟਰੀ ਕਰਨ ਲਈ ਇਜਾਜ਼ਤ ਲਓ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਸਪਲੀਮੈਂਟਰੀ। ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਕਿਤੇ ਕੰਮ ਕਰਵਾਉਣ ਲਈ ਜਾਣਾ ਨਹੀਂ। (ਵਿਘਨ)

**ਮਾਨਯੋਗ ਸਪੀਕਰ** : ਬੈਠੇ ਬੈਠੇ ਨਾ ਬੋਲੋ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਐਮ.ਐਲ.ਏਜ਼ ਨੂੰ ਸੈਕਟਰ 17 ਅਤੇ ਸੈਕਟਰ 34 ਵਿਖੇ ਸਾਰੇ ਦਫ਼ਤਰਾਂ ਵਿੱਚ ਕੰਮ ਕਰਵਾਉਣ ਵਾਸਤੇ ਜਾਣਾ ਪੈਂਦਾ ਹੈ। ਇਨ੍ਹਾਂ ਸੈਕਟਰਾਂ ਵਿੱਚ ਪਾਰਕਿੰਗਾਂ ਠੇਕੇ ਤੇ ਦਿੱਤੀਆਂ ਹੋਈਆਂ ਹਨ ਅਤੇ ਉਹ ਕੋਈ ਰਿਲੈਕਸੇਸ਼ਨ ਨਹੀਂ ਦਿੰਦੇ। ਇੱਕ ਵਾਰੀ ਵੀ ਪੰਜ-ਪੰਜ ਰੁਪਏ ਦੇਈਏ ਤੇ ਦਿਨ ਦੇ ਪੰਜਾਹ ਰੁਪਏ ਦੇਣੇ ਪੈ ਜਾਂਦੇ ਹਨ। ਇਸ ਲਈ ਕੀ ਮੰਤਰੀ ਜੀ ਯੂ.ਟੀ. ਨਾਲ ਇਹ ਮਸਲਾ ਉਠਾਣਗੇ ?

**ਮੰਤਰੀ** : ਸਪੀਕਰ ਸਾਹਿਬ, ਯੂ.ਟੀ. ਵਾਲਿਆਂ ਨਾਲ ਵੀ ਗੱਲ ਕਰਾਂਗੇ। ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ। ਜਦੋਂ ਵੀ ਇਨ੍ਹਾਂ ਸੈਕਟਰਾਂ ਵਿੱਚ ਜਾਓ ਤੇ ਐਂਟਰੀ ਫੀਸ ਦੇਣੀ ਪੈਂਦੀ ਹੈ ਲੇਕਿਨ ਉਨ੍ਹਾਂ ਨੇ ਵੀ ਸਿਸਟਮ ਬਣਾਇਆ ਹੋਇਆ ਹੈ। ਮੰਥਲੀ ਪਾਸ ਜਾਂ ਵੀਕਲੀ ਪਾਸ ਮਿਲਦੇ ਹਨ ਪਰ ਅਸੀਂ ਯੂ.ਟੀ. ਨਾਲ ਜ਼ਰੂਰ ਇਹ ਮਾਮਲਾ ਟੇਕ-ਅੱਪ ਕਰਾਂਗੇ।

---

## ਬੰਗਾ ਅਤੇ ਪੱਕਾ ਕਲਾਂ ਚੋਣ ਹਲਕਿਆਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਲਈ ਸਕੀਮਾਂ ਲਈ ਮਖਸੂਸ ਕੀਤੇ ਗਏ ਫੰਡ

*1564. (1) **ਸ਼੍ਰੀ ਤਰਲੋਚਨ ਸਿੰਘ**
(2) **ਸਰਦਾਰ ਗੁਰਜੰਟ ਸਿੰਘ** } : ਕੀ ਜਨ ਸਿਹਤ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਲਈ ਵਿਸ਼ਵ ਬੈਂਕ ਤੋਂ 800 ਕਰੋੜ ਰੁਪਏ ਦਾ ਕਰਜ਼ਾ ਪ੍ਰਾਪਤ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਬੰਗਾ ਅਤੇ ਪੱਕਾ ਕਲਾਂ ਵਿਧਾਨ ਸਭਾ ਚੋਣ ਹਲਕਿਆਂ ਲਈ ਉਪਰੋਕਤ ਰਕਮ ਵਿਚੋਂ ਮਖਸੂਸ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ ?

**ਸ਼੍ਰੀ ਅਵਤਾਰ ਹੈਨਰੀ** : ਨਹੀਂ ਜੀ, ਹਲਕਾ ਬੰਗਾ ਅਤੇ ਪੱਕਾ ਕਲਾਂ ਲਈ ਫੰਡਾਂ ਦੀ ਵਿਵਸਥਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਕਿਉਂਕਿ ਇਸ ਤਰ੍ਹਾਂ ਦਾ ਕੋਈ ਕਰਜ਼ਾ ਪ੍ਰਾਪਤ ਨਹੀਂ ਹੋਇਆ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਸਾਡੀ ਸਰਕਾਰ ਬਣੇ ਨੂੰ ਚਾਰ ਸਾਲ ਹੋ ਚੁੱਕੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਵਰਲਡ ਬੈਂਕ ਅਤੇ ਹੋਰ ਏਜੰਸੀਆਂ ਤੋਂ ਪੀਣ ਵਾਲੇ ਪਾਣੀ ਲਈ ਕਿੰਨਾ ਲੋਨ ਲਿਆ ਹੈ ? ਮੰਤਰੀ ਜੀ ਜਵਾਬ ਦੇਣ।

**ਮੰਤਰੀ** : ਸਰ, ਅਸੀਂ ਵਿਸ਼ਵ ਬੈਂਕ ਤੋਂ ਕਰਜ਼ਾ ਪ੍ਰਾਪਤ ਹਾਲੇ ਨਹੀਂ ਕੀਤਾ। ਇਹ ਜਿਹੜਾ ਕੁਐਸਚਨ ਹੈ, ਇਹ ਸਾਲ 1995-96 ਨਾਲ ਸੰਬੰਧਿਤ ਹੈ। ਐਕਚੂਅਲੀ ਅਸੀਂ ਸਾਲ 1995-96 ਵਿੱਚ ਫੇਜ਼-1 ਦੇ ਪ੍ਰਾਜੈਕਟ ਲਈ 817 ਕਰੋੜ ਰੁਪਏ ਦਾ ਕੇਸ ਬਣਾ ਕੇ ਵਿਸ਼ਵ ਬੈਂਕ ਨੂੰ ਭੇਜਿਆ ਸੀ। ਉਸ ਉਪਰੰਤ ਵਿਸ਼ਵ ਬੈਂਕ ਨਾਲ ਇਸ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ, ਪ੍ਰਾਜੈਕਟ ਤਹਿ ਹੋਇਆ ਪਰ ਫਿਰ ਪੰਜਾਬ ਸਰਕਾਰ ਨੇ ਖੇਤੀਬਾੜੀ ਉਪਰ ਬਿਜਲੀ ਬਿਲ ਮਾਫ ਕਰ ਦਿੱਤੇ ਜਿਸ ਕਰਕੇ ਵਿਸ਼ਵ ਬੈਂਕ ਵੱਲੋਂ ਵਿਚਾਰ ਵਟਾਂਦਰਾ ਕਰਨ ਉਪਰੰਤ ਮਾਮਲਾ ਠੱਪ ਕਰ ਦਿੱਤਾ ਗਿਆ। ਹੁਣ ਰਾਜ ਸਰਕਾਰ ਵੱਲੋਂ 1600 ਐਮ.ਸੀ. ਅਤੇ 4900 ਪੀ.ਸੀ. ਪਿੰਡਾਂ ਵਿੱਚ ਜਲ ਸਪਲਾਈ ਸੈਨੀਟੇਸ਼ਨ ਵਾਤਾਵਰਨ ਮੁਹੱਈਆ ਕਰਵਾਉਣ ਲਈ 1819 ਕਰੋੜ 35 ਲੱਖ ਰੁਪਏ ਦੇ ਪ੍ਰਾਜੈਕਟ ਨੂੰ ਮਨਜ਼ੂਰੀ ਦਿੱਤੀ ਹੈ ਅਤੇ ਇਹ ਪ੍ਰਾਜੈਕਟ ਵਿਸ਼ਵ ਬੈਂਕ ਨੂੰ ਵਿੱਤੀ ਸਹਾਇਤਾ ਲਈ ਮਨਜ਼ੂਰੀ ਲਈ ਭੇਜਿਆ ਹੋਇਆ ਹੈ। ਪ੍ਰਾਜੈਕਟ ਦੀ ਨੀਤੀ ਅਨੁਸਾਰ ਕੁੱਲ ਲਾਗਤ ਦਾ ਦਸਵਾਂ ਹਿੱਸਾ ਪਿੰਡ ਵਾਲੇ ਦੇਣਗੇ। ਅਨੁਸੂਚਿਤ ਜਾਤੀਆਂ, ਬੇਟ ਏਰੀਆ, ਕੰਡੀ ਏਰੀਆ ਅਤੇ ਬਾਰਡਰ ਏਰੀਆ ਲਈ ਪੰਜ ਪਰਸੈਂਟ ਹਿੱਸਾ ਰੱਖਿਆ ਗਿਆ ਹੈ। ਦਸ ਪਰਸੈਂਟ ਹਿੱਸਾ ਬਾਕੀ ਦੇ ਬੈਨੀਫਿਸ਼ਰੀ ਦੇਣਗੇ। ਇਸ

**[ਜਨ ਸਿਹਤ ਮੰਤਰੀ]**

ਤਰ੍ਹਾਂ ਦੇਖਭਾਲ ਲਈ ਇੱਕ ਸਾਲ ਦਾ ਜ਼ਿੰਮਾ ਸੰਬੰਧਿਤ ਏਜੰਸੀ ਦਾ ਹੋਵੇਗਾ। ਵਿਸ਼ਵ ਬੈਂਕ ਦੀ ਸਹਾਇਤਾ ਨਾਲ ਚੱਲਣ ਵਾਲੇ ਪ੍ਰਾਜੈਕਟ ਪ੍ਰਗਤੀ ਅਧੀਨ ਹਨ ਅਤੇ ਇਸ ਅਧੀਨ ਵਿਸ਼ਵ ਬੈਂਕ ਨੇ ਚਾਰ ਲੱਖ ਪੰਜਾਹ ਹਜ਼ਾਰ ਅਮਰੀਕੀ ਡਾਲਰ ਮੁਹੱਈਆ ਕਰਵਾਏ ਹਨ। ਰਾਜ ਸਰਕਾਰ ਦੀ ਅਰੰਭਿਕ ਗਤੀਵਿਧੀਆਂ ਬਾਰੇ ਵਿਸ਼ਵ ਬੈਂਕ ਦੇ ਬੰਦੇ ਇੱਥੇ ਆਏ ਤੇ ਉਨ੍ਹਾਂ ਨੇ ਜੁਲਾਈ, 2006 ਵਿੱਚ ਨੈਗੋਸੀਏਸ਼ਨ ਕੀਤੀ ਜਾਣੀ ਪ੍ਰਵਾਨ ਕੀਤੀ ਹੈ। ਉਸ ਉਪਰੰਤ ਫੰਡਜ਼ ਮਿਲਣੇ ਸ਼ੁਰੂ ਹੋ ਜਾਣਗੇ। ਰਾਜ ਸਰਕਾਰ ਨੇ 85 ਪਿੰਡ ਚੁਣੇ ਹਨ ਅਤੇ ਹਰ ਜ਼ਿਲ੍ਹੇ ਵਿੱਚ ਪੰਜ ਪਿੰਡ ਲਏ ਹਨ ਅਤੇ ਇਨ੍ਹਾਂ ਨੂੰ ਪਾਇਲਟ ਪ੍ਰਾਜੈਕਟ ਦੇ ਆਧਾਰ ਤੇ ਜਲ ਸਪਲਾਈ ਸੈਨੀਟੇਸ਼ਨ ਸਕੀਮ ਅਧੀਨ ਲਿਆਂਦਾ ਗਿਆ ਹੈ। ਇਸ ਪਾਇਲਟ ਪ੍ਰਾਜੈਕਟ ਲਈ ਛੇ ਕਰੋੜ ਰੁਪਿਆ ਰੱਖਿਆ ਗਿਆ ਹੈ। ਜੁਲਾਈ ਵਿੱਚ ਪੈਸਾ ਵਰਲਡ ਬੈਂਕ ਤੋਂ ਆਉਣਾ ਸ਼ੁਰੂ ਹੋ ਜਾਵੇਗਾ ਅਤੇ ਪੈਸੇ ਫਿਰ ਮੁਹੱਈਆ ਕਰਵਾ ਦਿੱਤੇ ਜਾਣਗੇ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਬੜਾ ਲੈਂਥੀ ਜਵਾਬ ਦਿੱਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਨੇ 10 ਪ੍ਰਤੀਸ਼ਤ ਜਾਂ 5 ਪ੍ਰਤੀਸ਼ਤ ਹਿੱਸਾ ਪਾਉਣਾ ਹੈ ਪਰ ਜਿਹੜੇ ਪਿੰਡਾਂ ਕੋਲ ਆਮਦਨ ਦਾ ਸਾਧਨ ਨਹੀਂ ਹੈ, ਕੀ ਇਹ ਉਨ੍ਹਾਂ ਪਿੰਡਾਂ ਨੂੰ ਪੀਣ ਵਾਲਾ ਪਾਣੀ ਦੇਣਗੇ ਜਾਂ ਨਹੀਂ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਵਰਲਡ ਬੈਂਕ ਨਾਲ ਮਸਲਾ ਟੇਕ-ਅੱਪ ਕੀਤਾ ਸੀ ਕਿ ਜੇਕਰ ਕੋਈ ਐਨ.ਆਰ.ਆਈ. ਪੈਸਾ ਦੇ ਦੇਵੇ ਪਰ ਉਹ ਮੰਨੇ ਨਹੀਂ। ਫਿਰ ਵੀ ਦੂਜੇ ਪਿੰਡਾਂ ਲਈ 10 ਪ੍ਰਤੀਸ਼ਤ ਅਤੇ ਅਨੁਸੂਚਿਤ ਜਾਤੀਆਂ ਦੇ ਪਿੰਡਾਂ ਲਈ 5 ਪ੍ਰਤੀਸ਼ਤ ਰੱਖਿਆ ਹੈ। ਬੇਟ ਏਰੀਏ ਲਈ ਪੰਜ ਪ੍ਰਤੀਸ਼ਤ ਰੱਖਿਆ ਹੈ, ਕੰਡੀ ਏਰੀਏ ਲਈ ਪੰਜ ਪ੍ਰਤੀਸ਼ਤ ਰੱਖਿਆ ਹੈ, ਜਿਹੜੇ ਪਿੰਡ ਬਾਰਡਰ ਤੋਂ 25 ਕਿਲੋਮੀਟਰ ਦੇ ਘੇਰੇ ਵਿੱਚ ਪੈਂਦੇ ਹਨ, ਉਨ੍ਹਾਂ ਲਈ 5 ਪ੍ਰਤੀਸ਼ਤ ਹੈ। ਅਸੀਂ ਮਾਮਲਾ ਟੇਕ-ਅੱਪ ਕੀਤਾ ਸੀ ਪਰ ਉਹ ਮੰਨੇ ਨਹੀਂ।

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਨੇ 10 ਪ੍ਰਤੀਸ਼ਤ ਪੈਸਾ ਦੇਣਾ ਹੈ, ਉਥੇ ਬੈਨੀਫਿਸ਼ਰੀ ਨੇ ਜਿਹੜੀ ਜ਼ਮੀਨ ਦੇਣੀ ਹੈ, ਕੀ ਜ਼ਮੀਨ ਦੀ ਕੀਮਤ ਵਿੱਚ ਗਿਣ ਲਈ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਨਹੀਂ, ਇਹ ਤਾਂ ਨਹੀਂ ਮੰਨੀ ਜਾਂਦੀ। ਜੇਕਰ ਜ਼ਮੀਨ ਦੀ ਕੀਮਤ ਗਿਣ ਲਈ ਜਾਵੇ ਫਿਰ ਤਾਂ ਸਭ ਕੁਝ ਠੀਕ ਹੈ। ਇਨਡਿਊਜਲ ਬੈਨੀਫਿਸ਼ਰੀ ਨੇ 10 ਪ੍ਰਤੀਸ਼ਤ ਦੇਣਾ ਹੈ।

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਜਿਹੜੀ ਜ਼ਮੀਨ ਹੈ, ਇਹ ਜਿਨ੍ਹਾਂ ਲੋਕਾਂ ਨੇ ਪਾਣੀ ਵਰਤਣਾ ਹੈ, ਉਨ੍ਹਾਂ ਦੀ ਹੀ ਹੈ। ਪੰਚਾਇਤੀ ਜ਼ਮੀਨ ਦਾ ਮਾਲਕ ਪਿੰਡ ਹੈ। ਪਹਿਲਾਂ ਵੀ ਵਾਟਰ ਵਰਕਸ ਲਈ 10 ਪ੍ਰਤੀਸ਼ਤ ਬੈਨੀਫਿਸ਼ਰੀ ਦਿੰਦਾ ਸੀ ਅਤੇ 90 ਪ੍ਰਤੀਸ਼ਤ ਕੇਂਦਰ ਸਰਕਾਰ ਦਿੰਦੀ ਸੀ। ਉਹ ਪੈਸਾ ਲੋਕਾਂ ਤੋਂ ਦਿੱਤਾ ਨਹੀਂ ਗਿਆ, ਜਿਸ ਕਰਕੇ ਉਹ ਸਕੀਮ 90 ਪ੍ਰਤੀਸ਼ਤ ਫੇਲ੍ਹ ਹੋ ਗਈ। ਇਸ ਲਈ ਜੇਕਰ ਇਸ ਸਕੀਮ ਨੂੰ ਕਾਮਯਾਬ ਕਰਨਾ ਚਾਹੁੰਦੇ ਹੋ ਤਾਂ ਜ਼ਮੀਨ ਦੀ ਕੀਮਤ ਗਿਣ ਲਈ ਜਾਵੇ, ਫਿਰ ਇਹ ਕਾਮਯਾਬ ਹੋ ਸਕਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਅੱਗੇ ਵੀ ਪਿੰਡ ਜ਼ਮੀਨ ਦਿੰਦਾ ਹੈ। ਅਸੀਂ ਇਹ ਮਾਮਲਾ ਟੇਕ-ਅੱਪ ਕਰ ਲਵਾਂਗੇ। ਜੇਕਰ ਉਹ ਮੰਨ ਜਾਂਦੇ ਹਨ ਤਾਂ ਸਾਨੂੰ ਕੋਈ ਪ੍ਰਾਬਲਮ ਨਹੀਂ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਪਹਿਲਾਂ ਇਹ ਸੈਂਟਰ ਗੌਰਮਿੰਟ ਦੀ ਸਕੀਮ ਸੀ, ਉਸ ਵਿੱਚ 10 ਪ੍ਰਤੀਸ਼ਤ ਹਿੱਸਾ ਪਿੰਡ ਨੇ ਪਾਉਣਾ ਸੀ ਪਰ ਉਹ ਕਾਮਯਾਬ ਨਹੀਂ ਹੋਈ। ਕੀ ਮੰਤਰੀ ਸਾਹਿਬ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕਰਨਗੇ ਕਿ ਜੋ ਉਨ੍ਹਾਂ ਪਿੰਡਾਂ ਨੂੰ ਸੂਬੇ ਦੀ ਸਰਕਾਰ ਵਲੋਂ ਗਰਾਂਟ ਦੇ ਦਿੱਤੀ ਜਾਵੇ। ਕੀ ਇਹ ਪਾਸੀਬਲ ਹੋ ਸਕਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਹ ਮਾਮਲਾ ਵਰਲਡ ਬੈਂਕ ਨਾਲ ਟੇਕ-ਅੱਪ ਕੀਤਾ ਸੀ ਪਰ ਉਹ ਨਹੀਂ ਮੰਨੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਜ਼ਿਲ੍ਹੇ ਵਿੱਚ ਪੰਜ-ਪੰਜ ਪਾਇਲਟ ਪ੍ਰੋਜੈਕਟ ਜੁਲਾਈ ਤੋਂ ਸ਼ੁਰੂ ਹੋ ਜਾਣਗੇ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਾਇਲਟ ਪ੍ਰੋਜੈਕਟ ਸ਼ੁਰੂ ਕੀਤੇ ਹਨ, ਸਾਫ ਪਾਣੀ ਦੇਣ ਦੇ, ਉਹ ਆਰ.ਓ. ਸਿਸਟਮ ਦੇ ਹਨ ਜਾਂ ਸੈਂਡ ਫਿਲਟਰੇਸ਼ਨ ਦੇ ਹਨ ? ਮੇਰੀ ਬੇਨਤੀ ਹੈ ਕਿ ਮਾਲਵੇ ਦੇ ਪਾਣੀ ਵਿੱਚ ਸੈਂਡ ਅਤੇ ਆਰਸਨਿਕ ਹੈ ਜਿਸ ਕਰਕੇ ਇਹ ਪਾਣੀ ਕਨਟੈਮੀਨੇਟ ਹੋ ਰਿਹਾ ਹੈ। ਕਨਾਲ ਬੇਸਿਡ ਸਿਸਟਮ ਫੇਲ੍ਹ ਹੈ। ਜੇਕਰ ਆਰ.ਓ. ਸਿਸਟਮ ਅਧੀਨ ਪਾਣੀ ਦੀ ਸਕੀਮ ਹੈ, ਫਿਰ ਤਾਂ ਠੀਕ ਹੈ ਨਹੀਂ ਤਾਂ ਕੋਈ ਫਾਇਦਾ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਅੱਗੇ ਕਨਾਲ ਸਿਸਟਮ ਚਲਦਾ ਹੈ ਅਤੇ ਕਨਾਲ ਸਿਸਟਮ ਰਾਹੀਂ ਆਉਣ ਵਾਲਾ ਪਾਣੀ ਬਹੁਤ ਮਾੜਾ ਹੈ। ਇਸ ਵਿੱਚ ਤੁਹਾਨੂੰ ਚਾਹੀਦਾ ਹੈ ਕਿ ਜਿਹੜੀ ਮਾੜੇ ਪਾਣੀ ਦੀ ਲਿਸਟ ਤੁਹਾਡੇ ਕੋਲ ਹੈ, ਉਹ ਤੁਸੀਂ ਨੋਟ ਕਰਵਾ ਦਿਓ, ਮੈਂ ਇਹ ਕਰਵਾ ਦੇਵਾਂਗਾ।

**ਸਰਦਾਰ ਗੁਰਜੰਟ ਸਿੰਘ :** ਸਪੀਕਰ ਸਾਹਿਬ, ਜਿਹੜੇ ਪੰਜ-ਪੰਜ ਪਿੰਡ ਲਏ ਹਨ, ਉਹ ਕਿਹੜੇ ਤਰੀਕੇ ਅਨੁਸਾਰ ਲਏ ਹਨ। ਸਾਡੇ ਪੱਕਾ ਕਲਾਂ ਵਿੱਚ ਵਿਸ਼ੇਸ਼ ਕਰਕੇ ਤਰਖਾਣ ਵਾਲਾ ਪਿੰਡ ਹੈ, ਉਹ ਹਰਿਆਣੇ ਦੇ ਬਾਰਡਰ ਨਾਲ ਲਗਦਾ ਹੈ ਅਤੇ ਉਹ ਤਿੰਨ ਕਿਲੋਮੀਟਰ ਤੋਂ ਪਾਣੀ ਸਿਰ ਤੇ ਚੁੱਕ ਕੇ 1947 ਤੋਂ ਲਿਆ ਰਹੇ ਹਨ। ਉਹ ਜ਼ਮੀਨ ਦੇਣ ਨੂੰ ਤਿਆਰ ਹਨ, ਪੈਸੇ ਦੇਣ ਨੂੰ ਤਿਆਰ ਹਨ। ਕੀ ਮੰਤਰੀ ਜੀ ਉਨ੍ਹਾਂ ਪਿੰਡਾਂ ਨੂੰ ਜਿਨ੍ਹਾਂ ਨੂੰ ਪਾਣੀ ਦੀ ਲੋੜ ਹੈ, ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਲੈਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਵਰਲਡ ਬੈਂਕ ਦੀ ਸਕੀਮ ਹੈ। ਜਿਹੜਾ ਤੁਹਾਡਾ ਪਿੰਡ ਹੈ, ਉਥੇ ਮੈਂ ਨਾਬਾਰਡ ਵਿਚੋਂ ਬਣਾ ਦੇਵਾਂਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਪੀਣ ਵਾਲੇ ਪਾਣੀ ਦਾ ਬੜਾ ਅਹਿਮ ਮਸਲਾ ਹੈ। ਇਸ ਵਿੱਚ ਜਿਹੜਾ ਨਹਿਰਾਂ ਰਾਹੀਂ ਪਾਣੀ ਜਾਂਦਾ ਹੈ, ਉਹ ਵਾਟਰ ਵਰਕਸ ਵਿੱਚ ਇਕੱਠਾ ਹੁੰਦਾ ਹੈ। ਉਹ ਪਾਣੀ ਸਾਫ ਸੁਥਰਾ ਦੇਣ ਲਈ ਕੀ ਮੰਤਰੀ ਸਾਹਿਬ ਇਸ ਤਰ੍ਹਾਂ ਦਾ ਪ੍ਰਬੰਧ ਕਰਨਗੇ ਕਿ ਨਹਿਰਾਂ ਵਿੱਚ ਗੰਦਾ ਪਾਣੀ ਜੋ ਫੈਕਟਰੀਆਂ ਦਾ ਜਾ ਰਿਹਾ ਹੈ ਜਾਂ ਕੁਝ ਸ਼ਹਿਰਾਂ ਦਾ ਜਾ ਰਿਹਾ ਹੈ, ਉਸ ਨੂੰ ਬੰਦ ਕਰਨ ਦਾ ਕੋਈ ਆਰਡਰ ਦੇਣਗੇ ?

**ਮੰਤਰੀ** : ਸਰ, ਅਸੀਂ ਟਰੀਟਮੈਂਟ ਪਲਾਂਟ ਲਾਉਣੇ ਸ਼ੁਰੂ ਕੀਤੇ ਹਨ। 20 ਤੋਂ ਵੱਧ ਅਸੀਂ ਮਾਲਵਾ ਬੈਲਟ ਵਿੱਚ ਲਗਾਏ ਹਨ। ਅਸੀਂ ਟਰੀਟਮੈਂਟ ਪਲਾਂਟ ਲਗਾ ਕੇ ਦੇ ਰਹੇ ਹਾਂ। ਇਹ ਤੁਸੀਂ ਠੀਕ ਕਿਹਾ ਹੈ ਅਤੇ ਇਸ ਦੇ ਨਾਲ ਦਾ ਅੱਗੇ ਕੁਐਸਚਨ ਵੀ ਆਵੇਗਾ। ਇਹ ਬੜੀ ਸੀਰੀਅਸ ਪ੍ਰਾਬਲਮ ਹੈ ਅਤੇ ਇਸ ਦੇ ਬਾਰੇ ਸਾਨੂੰ ਸਾਰਿਆਂ ਨੂੰ ਬੈਠ ਕੇ ਸੋਚਣਾ ਚਾਹੀਦਾ ਹੈ। ਜਿਸ ਤਰ੍ਹਾਂ ਲੁਧਿਆਣੇ ਵਿਖੇ ਗੰਦੇ ਨਾਲੇ ਦਾ ਪਾਣੀ ਪੈਂਦਾ ਹੈ, ਚਾਹੇ ਜਲੰਧਰ ਹੋਵੇ ਜਾਂ ਲੁਧਿਆਣਾ ਹੋਵੇ ਇਨ੍ਹਾਂ ਸਾਰਿਆਂ ਵਿੱਚ ਪਾਣੀ ਜਾਂਦਾ ਹੈ। ਅਸੀਂ ਤਾਂ 20 ਟਰੀਟਮੈਂਟ ਪਲਾਂਟ ਲਗਾਏ ਹਨ ਅਤੇ 100 ਦੇ ਟੈਂਡਰ ਫਲੋਟ ਕਰਨ ਜਾ ਰਹੇ ਹਾਂ। ਪੰਜਾਬ ਦੇ 12500 ਪਿੰਡ ਹਨ ਅਤੇ ਇਹ ਪਰਾਬਲਮ ਇਕੱਲੇ ਮਾਲਵੇ ਵਿਖੇ ਹੀ ਨਹੀਂ ਬਲਕਿ ਪੰਜਾਬ ਦੇ ਦੂਜੇ ਇਲਾਕਿਆਂ ਦੇ ਨਾਲ ਵੀ ਜੁੜੀ ਹੋਈ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1562**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## 1984 ਦੇ ਸਿੱਖ ਵਿਰੋਧੀ ਦੰਗਿਆਂ ਤੋਂ ਪ੍ਰਭਾਵਿਤ ਹੋਏ ਵਿਅਕਤੀਆਂ ਨੂੰ ਸਹਾਇਤਾ

*1531. **ਸ਼੍ਰੀ ਤਿਕਸ਼ਨ ਸੂਦ** : ਕੀ ਰਾਹਤ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-ਕੀ 1984 ਦੇ ਸਿੱਖ ਵਿਰੋਧੀ ਦੰਗਿਆਂ ਤੋਂ ਪ੍ਰਭਾਵਿਤ ਹੋਏ ਵਿਅਕਤੀਆਂ ਸਬੰਧੀ ਸਰਕਾਰ ਪਾਸ ਕੋਈ ਰਿਕਾਰਡ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ਅਤੇ ਰਾਜ ਸਰਕਾਰ ਦੁਆਰਾ ਉਨ੍ਹਾਂ ਨੂੰ ਦਿੱਤੀ ਗਈ ਰਾਹਤ ਅਤੇ ਸਹੂਲਤਾਂ ਦੇ ਵੇਰਵੇ ਕੀ ਹਨ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਜੀ ਹਾਂ। ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਸੂਚਨਾ

ਹੋਰਨਾਂ ਤੋਂ ਇਲਾਵਾ ਕਮਾਊ ਮੈਂਬਰ ਦੀ ਮੌਤ, ਲੁਟ, ਅਗਜ਼ਨੀ ਅਤੇ ਸੰਪਤੀ ਦੇ ਨੁਕਸਾਨ ਅਤੇ ਡਰ ਦੀ ਭਾਵਨਾ ਅਤੇ ਅਤਿਅੰਤ ਅਸੁਰੱਖਿਆ ਕਾਰਨ ਦਿੱਲੀ ਤੇ ਭਾਰਤ ਦੇ ਹੋਰ ਹਿੱਸਿਆਂ ਵਿੱਚੋਂ ਨਵੰਬਰ, 1984 ਦੇ ਦੰਗਿਆਂ ਦੇ ਅਸਰ ਅਧੀਨ ਕੁੱਲ ਮਿਲਾ ਕੇ ਲਗਭਗ 1.50 ਲੱਖ ਬੰਦੇ (ਬੱਚਿਆਂ ਤੇ ਔਰਤਾਂ ਸਮੇਤ) 31745 ਸਿੱਖ ਪਰਿਵਾਰਾਂ ਸਣੇ ਪੰਜਾਬ ਵੱਲ ਪਲਾਇਨ ਕਰ ਗਏ ਸਨ।

2. ਵੱਖ-ਵੱਖ ਡਿਪਟੀ ਕਮਿਸ਼ਨਰਾਂ ਕੋਲ 92629 ਔਰਤਾਂ 40788 ਬੱਚੇ ਅਤੇ 29937 ਹੋਰ, 22933 ਪਰਿਵਾਰਾਂ ਸਣੇ ਆਪਣੇ ਆਪ ਨੂੰ ਰਜਿਸਟਰ ਕਰਵਾਇਆ ਸੀ।

**For Starred Question No. 1562 and reply thereto, please see PVS Debates dated 7th March, 2006.

3. ਸ਼ੁਰੂ ਵਿੱਚ ਇਹਨਾਂ ਪਰਿਵਾਰਾਂ ਨੂੰ ਰਾਜ ਵਿੱਚ ਕਈ ਧਾਰਮਿਕ ਸਥਾਨਾਂ ਤੇ ਕੈਂਪਾਂ ਵਿੱਚ (ਗੁਰਦੁਆਰਿਆਂ) ਧਰਮਸ਼ਾਲਾਵਾਂ, ਸਰਾਵਾਂ ਵਗੈਰਾ ਵਿੱਚ ਰਖਿਆ ਗਿਆ ਸੀ ਅਤੇ ਪੰਜਾਬ ਦੇ ਲੋਕਾਂ ਵੱਲੋਂ ਉਹਨਾਂ ਲਈ ਵਿਸ਼ੇਸ਼ ਲੰਗਰ (ਸਾਂਝੀ ਰਸੋਈ) ਮੁਹਈਆ ਕਰਵਾਏ ਗਏ ਸਨ। ਕਿਉਂ ਜੋ ਉਹ ਸਰਦੀ ਦੇ ਮੌਸਮ ਵਿੱਚ ਸਖਤ ਠੰਡ ਵਿੱਚ ਆਏ ਸਨ, ਪੰਜਾਬ ਸਰਕਾਰ ਵੱਲੋਂ ਇਸ ਦੇ ਪੱਤਰ ਮਿਤੀ 4 ਦਸੰਬਰ, 2005 ਰਾਹੀਂ ਨਵੰਬਰ, 1984 ਦੇ ਦੰਗਾ ਪ੍ਰਭਾਵਿਤ ਪਲਾਇਨ ਕੀਤੇ ਸਿੱਖ ਪਰਿਵਾਰਾਂ ਵਿੱਚੋਂ ਹਰ ਇੱਕ ਨੂੰ ਗਰਮ ਕੱਪੜੇ ਖਰੀਦਣ ਯੋਗ ਬਣਾਉਣ ਲਈ ਇੱਕ ਹਜ਼ਾਰ ਰੁਪਏ ਦੀ ਐਕਸ ਗਰੇਸ਼ੀਆ ਗਰਾਂਟ ਮੰਨਜ਼ੂਰ ਕੀਤੀ ਗਈ ਸੀ। ਉਹਨਾਂ ਦੇ ਮੁੜ ਸਥਾਪਨ ਵਿੱਚ ਸਹਾਇਤਾ ਕਰਨ ਲਈ 1 ਨਵੰਬਰ, 1984 ਤੋਂ 11 ਦਸੰਬਰ, 1985 ਦੇ ਦੌਰਾਨ ਪਲਾਇਨ ਹੋਏ ਸਿੱਖ ਪਰਿਵਾਰਾਂ ਨੂੰ ਨਵੰਬਰ, 1984 ਦੀ ਗੜਬੜ ਕਾਰਨ ਮਿਤੀ 13 ਦਸੰਬਰ, 1985 ਨੂੰ ਜਾਰੀ ਪੱਤਰ ਰਾਹੀਂ ਪੰਜਾਬ ਸਰਕਾਰ ਨੇ ਵੱਖ-ਵੱਖ ਸਹੂਲਤਾਂ ਦੇਣ ਦਾ ਫੈਸਲਾ ਕੀਤਾ ਸੀ। ਪਲਾਇਨ ਹੋਏ ਸਿੱਖ ਪਰਿਵਾਰਾਂ ਦੀ ਮੁਸ਼ਕਿਲ ਘਟਾਉਣ ਅਤੇ ਆਰਥਿਕ ਮੁੜ ਸਥਾਪਨ ਵਿੱਚ ਸਹਾਇਤਾ ਦੇਣ ਦੇ ਇਰਾਦੇ ਨਾਲ ਮਿਤੀ 24 ਦਸੰਬਰ, 1985 ਨੂੰ ਜਾਰੀ ਪੱਤਰ ਰਾਹੀਂ ਨੀਤੀਗਤ ਫੈਸਲਾ ਲਿਆ ਗਿਆ ਸੀ। ਇਸ ਤੋਂ ਬਾਅਦ ਸਮੇਂ-ਸਮੇਂ ਤੇ ਕੁਝ ਹੋਰ ਫੈਸਲੇ ਵੀ ਲਏ ਗਏ ਸਨ।

4. ਪੰਜਾਬ ਸਰਕਾਰ ਵੱਲੋਂ ਇਹਨਾਂ ਪਰਿਵਾਰਾਂ ਨੂੰ ਦਿੱਤੀਆਂ ਸਹੂਲਤਾਂ ਹੇਠਾਂ ਲਿਖੇ ਅਨੁਸਾਰ ਹਨ :—

| ਲੜੀ ਨੰ: | ਦਿੱਤੀ ਰਾਹਤ | ਦਰ | ਲਾਭ ਪਾਤਰ |
|---|---|---|---|
| 1 | 1984 ਦੀਆਂ ਦੰਗਾ ਪੀੜਤ ਵਿਧਵਾਵਾਂ ਨੂੰ ਗੁਜ਼ਾਰਾ ਭੱਤਾ | 1. ਰੁ: 250 ਪ੍ਰਤੀ ਮਾਂਹ 1-11-84 ਤੋਂ<br>2. ਰੁ: 1000 ਪ੍ਰਤੀ ਮਾਂਹ 1-5-90 ਤੋਂ<br>3. ਰੁ: 1500 ਪ੍ਰਤੀ ਮਾਂਹ 1-4-95 ਤੋਂ<br>4. ਰੁ: 2500 ਪ੍ਰਤੀ ਮਾਂਹ 1-8-98 ਤੋਂ | 300 |
| 2 | ਜਿਨ੍ਹਾਂ ਵਿਧਵਾਵਾਂ ਨੇ ਮੁੜ ਵਿਆਹ ਕੀਤਾ ਨੂੰ ਗੁਜ਼ਾਰਾ ਭੱਤਾ | ਰੁ: 2500 ਪ੍ਰਤੀ ਮਾਂਹ 1-8-98 ਤੋਂ | 1 |
| 3 | 100% ਨਕਾਰਾ ਵਿਅਕਤੀਆਂ ਨੂੰ ਗੁਜ਼ਾਰਾ ਭੱਤਾ | 1. ਰੁ: 1000 ਪ੍ਰਤੀ ਮਾਂਹ 1-5-90 ਤੋਂ<br>2. ਰੁ: 1500 ਪ੍ਰਤੀ ਮਾਂਹ 1-4-95 ਤੋਂ<br>3. ਰੁ: 2500 ਪ੍ਰਤੀ ਮਾਂਹ 1-8-98 ਤੋਂ | 3 |
| 4 | ਜਿਨ੍ਹਾਂ ਦਾ ਇੱਕ/ ਸਾਰੇ ਪੁੱਤਰ ਮਾਰੇ ਗਏ ਦੇ ਆਸਰਿਤ ਮਾਪਿਆਂ ਨੂੰ ਗੁਜ਼ਾਰਾ ਭੱਤਾ। | —ਉਹੀ— | 2 |

[ਰਾਹਤ ਅਤੇ ਪੁਨਰਵਾਸ ਮੰਤਰੀ]

| ਲੜੀ ਨੰ: | ਦਿੱਤੀ ਰਾਹਤ | ਦਰ | ਲਾਭ ਪਾਤਰ |
|---|---|---|---|
| 5 | ਜਿਨ੍ਹਾਂ ਮਾਪਿਆਂ ਦੇ ਪੁੱਤਰ ਜਾਂ ਪੁੱਤ ਜਿਉਂਦੇ/ਜਿਉਂਦਾ ਹੈ ਨੂੰ ਗੁਜ਼ਾਰਾ ਭੱਤਾ। | 1. ਰੁ: 100 ਪ੍ਰਤੀ ਮਾਂਹ 1-5-90 ਤੋਂ<br>2. ਰੁ: 300 ਪ੍ਰਤੀ ਮਾਂਹ 1-4-95 ਤੋਂ<br>3. ਰੁ: 750 ਪ੍ਰਤੀ ਮਾਂਹ 1-10-98 ਤੋਂ | 26 |
| 6 | ਦੰਗਾ ਪੀੜਤਾਂ ਦੀਆਂ ਆਸ਼ਰਿਤ ਭੈਣਾਂ/ਲੜਕੀਆਂ ਨੂੰ ਸ਼ਾਦੀ ਦੀ ਗਰਾਂਟ। | 1. ਰੁ: 5000 ਮਿਤੀ 24-12-85 ਤੋਂ<br>2. ਰੁ: 10,000 ਮਿਤੀ 1-5-90 ਤੋਂ | 200 |
| 7 | ਸਹਾਰਾ ਨਕਾਰਾ ਅਨਾਥਾਂ ਨੂੰ ਐਕਸ ਗ੍ਰੇਸ਼ੀਆ ਗਰਾਂਟ। | ਰੁ: 5000 ਇਕੋ ਵਕਤ | 764 |
| 8 | ਗਰਮ ਕਪੜਿਆਂ ਲਈ ਐਕਸ ਗ੍ਰੇਸ਼ੀਆ। | ਰੁ: 1000 ਇਕੋ ਵਕਤ | 5698 |
| 9 | ਪੰਜਾਬ ਇਸਤਰੀ ਵਿਕਾਸ ਨਿਗਮ ਵਲੋਂ ਕਰਜ਼ੇ। | ਰੁ: 25000 ਤੱਕ (25% ਸਬਸਿਡੀ ਸਮੇਤ) | 2209 |
| 10 | ਮਰੇ ਵਿਅਕਤੀ ਦੇ ਪਰਿਵਾਰ ਦੇ ਇੱਕ ਆਸ਼ਰਿਤ ਮੈਂਬਰ ਨੂੰ ਰੁਜ਼ਗਾਰ | ਗਰੁੱਪ-ਸੀ ਅਤੇ ਡੀ ਵਿਚ ਉਮੀਦਵਾਰ ਦੀ ਵਿੱਦਿਆ ਅਨੁਸਾਰ।<br>*ਦੰਗਾ ਪੀੜਤਾਂ ਦੀ ਵੱਖਰੀ ਗਿਣਤੀ ਉਪਲੱਬਧ ਨਹੀਂ। | *4500 (ਅੱਤਵਾਦ ਪੀੜਤਾਂ ਸਮੇਤ) |
| 11 | ਬੱਚਿਆਂ ਨੂੰ ਮੁਫਤ ਵਿੱਦਿਆ (ਯੂਨੀਵਰਸਿਟੀ ਪੱਧਰ ਤੱਕ) | ਮਰੇ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਆਮ ਵਿੱਦਿਆ ਤੱਕ ਦਿੱਤੀ ਗਈ। | — |
| 12 | ਕਿੱਤਾ ਮੁੱਖੀ/ਤਕਨੀਕੀ/ਮੈਡੀਕਲ ਸੰਸਥਾਵਾਂ ਵਿਚ ਸੀਟਾਂ ਦਾ ਰਾਖਵਾਂਕਰਨ। | 2% (ਹੁਣ 1%) ਅੱਤਵਾਦ ਪੀੜਤਾਂ ਦੇ ਆਸ਼ਰਿਤਾਂ ਸਮੇਤ। | — |
| 13 | ਵਿਧਵਾਵਾਂ ਨੂੰ ਮੁਫਤ ਐਲ.ਆਈ.ਜੀ. ਮਕਾਨ | ਪੰਜਾਬ ਸਰਕਾਰ ਵਲੋਂ 350 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਗਈ ਸੀ। | 700 |
| 14 | ਮਿੱਥੀ 30,000/33,000 ਰੁਪਏ ਦੀ ਕੀਮਤ ਤੇ ਐਲ.ਆਈ.ਜੀ. ਮਕਾਨਾਂ ਦੀ ਅਲਾਟਮੈਂਟ। | 25 ਸਾਲਾਂ ਵਿਚ 4.5% ਸਲਾਨਾ ਵਿਆਜ ਤੇ ਵਸੂਲਨ ਯੋਗ | 1971 |

ਸਪੀਕਰ ਸਾਹਿਬ, ਨਵੰਬਰ, 1984 ਦੇ ਦੰਗਿਆਂ ਦੇ ਡਰ ਤੋਂ ਮਾਰੇ ਲਗਭਗ 1.50 ਲੱਖ ਬੱਚੇ ਅਤੇ ਔਰਤਾਂ ਸਮੇਤ ਲੋਕ ਪੰਜਾਬ ਆਏ ਸਨ ਜਿਨ੍ਹਾਂ ਵਿੱਚੋਂ 31745 ਸਿੱਖ ਪਰਿਵਾਰਾਂ ਨੇ ਪੰਜਾਬ ਵਿੱਚ ਆ ਕੇ ਸ਼ਰਨ ਲਈ ਸੀ। ਉਨ੍ਹਾਂ ਨੂੰ ਵੱਖਰੇ-ਵੱਖਰੇ ਗੁਰਦੁਆਰਿਆਂ ਵਿੱਚ ਔਰ ਪੰਜਾਬ ਦੀ ਵੱਖਰੀ-ਵੱਖਰੀ ਜਗ੍ਹਾ ਜਿਥੇ ਵੀ ਉਨ੍ਹਾਂ ਨੂੰ ਸਹੂਲਤ ਮਿਲ ਸਕਦੀ ਸੀ, ਰਖਿਆ ਗਿਆ ਅਤੇ ਉਨ੍ਹਾਂ ਦੀ ਜ਼ਿਲ੍ਹੇਵਾਈਜ਼ ਗਿਣਤੀ ਹੇਠ ਲਿਖੇ ਅਨੁਸਾਰ ਹੈ ਜੀ:—ਅੰਮ੍ਰਿਤਸਰ ਵਿੱਚ 12331, ਬਠਿੰਡਾ ਵਿੱਚ 1995, ਫਿਰੋਜ਼ਪੁਰ ਵਿਚ 933 ਹੈ, ਫਤਹਿਗੜ੍ਹ ਸਾਹਿਬ ਵਿਚ 779 ਹੈ, ਗੁਰਦਾਸਪੁਰ ਵਿਚ 3122 ਹੈ, ਹੁਸ਼ਿਆਰਪੁਰ ਵਿੱਚ 2223 ਹੈ, ਜਲੰਧਰ ਵਿਚ 1023, ਕਪੂਰਥਲਾ ਵਿਚ 1429, ਲੁਧਿਆਣਾ ਵਿਖੇ 34260, ਮਾਨਸਾ ਵਿਖੇ 40, ਨਵਾਂ ਸ਼ਹਿਰ ਵਿਖੇ 31, ਪਟਿਆਲਾ ਵਿੱਚ 7774, ਰੂਪ ਨਗਰ ਵਿੱਚ 13256, ਫਰੀਦਕੋਟ, ਮੋਗਾ ਅਤੇ ਮੁਕਤਸਰ ਵਿਖੇ 1552 ਹੈ ਅਤੇ ਇਹ ਕੁੱਲ ਮਿਲਾ ਕੇ 92629 ਗਿਣਤੀ ਬਣਦੀ ਹੈ। ਜਿਨ੍ਹਾਂ ਨੇ ਸਾਡੀ ਪੰਜਾਬ ਸਰਕਾਰ ਕੋਲ ਆਪਣੀ ਰਜਿਸਟ੍ਰੇਸ਼ਨ ਕਰਵਾਈ ਹੈ ਅਤੇ ਜਿਹੜੀ ਉਨਾਂ ਨੂੰ ਵੱਖਰੀ-ਵੱਖਰੀ ਸਹਾਇਤਾ ਦਿੰਦੇ ਰਹੇ ਹਾਂ, ਉਹ ਇਸ ਤਰ੍ਹਾਂ ਹੈ, ਦੰਗਾ ਪੀੜ੍ਹਤ ਵਿਧਵਾ ਨੂੰ 2500 ਰੁਪਏ ਦਿੰਦੇ ਹਾਂ ਜਿਸ ਵਿੱਚ 300 ਲਾਭਪਾਤਰੀ ਹਨ। ਇਸੇ ਤਰ੍ਹਾਂ ਜਿਨ੍ਹਾਂ ਨੇ ਮੁੜ ਵਿਆਹ ਕਰਵਾਇਆ ਹੈ ਉਨ੍ਹਾਂ ਨੂੰ ਵੀ 2,500 ਰੁਪਏ ਅਤੇ ਜਿਹੜੇ 100% ਨਕਾਰਾ ਹਨ, ਉਨ੍ਹਾਂ ਨੂੰ ਵੀ 2500 ਰੁਪਿਆ ਦਿੰਦੇ ਹਾਂ। ਜਿਸ ਦਾ ਪੁੱਤਰ ਮਾਰਿਆ ਗਿਆ, ਉਸ ਨੂੰ ਗੁਜ਼ਾਰਾ ਭੱਤਾ 2500 ਰੁਪਿਆ, ਜਿਨ੍ਹਾਂ ਦਾ ਪੁੱਤਰ ਹੈ ਉਨ੍ਹਾਂ ਨੂੰ 700 ਰੁਪਿਆ ਮਹੀਨਾ ਮਿਲਦਾ ਹੈ। ਇਸੇ ਤਰ੍ਹਾਂ ਦੰਗਾ ਪੀੜ੍ਹਤ ਭੈਣਾਂ ਦੀਆਂ ਸ਼ਾਦੀਆਂ ਦੇ ਲਈ 10,000 ਰੁਪਿਆ, ਨਕਾਰਾ ਅਨਾਥਾਂ ਲਈ ਐਕਸ ਗ੍ਰੇਸ਼ੀਆ ਗਰਾਂਟ ਇਕੋ ਵਕਤ 5,000 ਰੁਪਿਆ। ਗਰਮ ਕੱਪੜਿਆਂ ਲਈ 1000 ਰੁਪਿਆ 5688 ਲਾਭਪਾਤਰੀਆਂ ਨੂੰ ਦਿੱਤਾ ਗਿਆ ਸੀ। ਪੰਜਾਬ ਵਿੱਚ ਇਸਤਰੀ ਵਿਕਾਸ ਲਈ ਕਰਜ਼ੇ ਇੱਕ ਪਰਿਵਾਰ ਲਈ 25,000 ਰੁਪਏ ਜਿਨ੍ਹਾਂ ਵਿਚੋਂ 25 ਪ੍ਰਤੀਸ਼ਤ ਸਬਸਿਡੀ ਹੈ ਅਤੇ ਇਨ੍ਹਾਂ ਲਾਭਪਾਤਰੀਆਂ ਦੀ ਕੁੱਲ ਗਿਣਤੀ 22,009 ਹੈ। ਅੱਤਵਾਦੀਆਂ ਦੇ ਹੱਥੋਂ ਮਾਰੇ ਗਏ ਵਿਅਕਤੀਆਂ ਦੇ ਨੈਕਸਟ ਨੂੰ ਸਹਾਇਤਾ ਰੁਜ਼ਗਾਰ ਭੱਤਾ 4,500 ਰੁਪਿਆ ਦਿੱਤਾ ਜਾਂਦਾ ਹੈ ਜੀ।

**ਮਾਨਯੋਗ ਸਪੀਕਰ** : ਉਨ੍ਹਾਂ ਦੇ ਕੋਲ ਰਿਟਨ ਜਵਾਬ ਹੈ, ਮੰਤਰੀ ਜੀ ਤੁਸੀਂ ਏਨੀ ਤਕਲੀਫ ਕਿਉਂ ਕਰ ਰਹੇ ਹੋ ?

**ਮੰਤਰੀ** : ਵਿਧਵਾਵਾਂ ਨੂੰ ਮੁਫਤ ਐਲ.ਆਈ.ਜੀ ਮਕਾਨ, 350 ਕਰੋੜ ਰੁਪਿਆ ਖਰਚ ਕੇ 700 ਪਰਿਵਾਰਾਂ ਨੂੰ ਦਿੱਤੇ ਗਏ ਹਨ ਅਤੇ ਇਸੇ ਤਰ੍ਹਾਂ ਐਲ.ਆਈ.ਜੀ ਮਕਾਨਾਂ ਦੀ ਕਿਸ਼ਤ 3,300 ਰੁਪਏ, 25 ਸਾਲਾਂ ਦੀ ਲੰਮੀ ਕਿਸ਼ਤ ਅਤੇ 4.5 ਪ੍ਰਤੀਸ਼ਤ ਵਿਆਜ ਤੇ ਹੈ ਅਤੇ ਇਸ ਦੇ ਲਾਭਪਾਤਰੀ 1972 ਹਨ ਅਤੇ ਕੁੱਲ ਪੰਜਾਬ ਸਰਕਾਰ ਵਲੋਂ ਇਨ੍ਹਾਂ ਨੂੰ ਹਰ ਸਾਲ 23 ਕਰੋੜ ਰੁਪਿਆ ਦਿੱਤਾ ਜਾਂਦਾ ਹੈ ਜੀ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਜੀ ਤਕਰੀਬਨ 1.50 ਲੱਖ ਪਰਸਨਜ਼ ਦੇ ਡਿਸਪਲੇਸ ਹੋਣ ਬਾਰੇ ਦੱਸਦੇ ਹਨ ਜਿਨ੍ਹਾਂ ਵਿੱਚ 92629 ਰਜਿਸਟਰਡ ਹੋਏ। ਇਸੇ ਤਰ੍ਹਾਂ ਇਨ੍ਹਾਂ ਵਿਚੋਂ 31745 ਸਿੱਖ ਫੈਮਿਲੀਜ਼ ਮਾਈਗਰੇਟ ਕਰਕੇ ਆਈਆਂ ਸਨ ਜਿਨ੍ਹਾਂ ਵਿਚੋਂ 22937 ਰਜਿਸਟਰਡ ਹਨ। ਉਨ੍ਹਾਂ ਵਿਚੋਂ ਵੀ ਕਈਆਂ ਨੇ ਦੋ-ਦੋ ਵਾਰ ਰਜਿਸਟ੍ਰੇਸ਼ਨ ਕਰਵਾਈ ਹੋਵੇਗੀ ਪਰ ਇਕ ਤਿਹਾਈ ਬਾਕੀ ਬੈਠੇ ਹਨ। ਉਨ੍ਹਾਂ ਬਾਰੇ ਕੀ ਤੁਹਾਡੇ ਕੋਲ ਰਿਕਾਰਡ ਹੈ ਕਿ ਉਹ ਕਿਸ ਹਾਲਾਤ ਵਿਚ ਜੀਅ ਰਹੇ ਹਨ, ਕਿੰਨੇ ਬੰਦੇ ਹਨ ਅਤੇ ਕਿੱਥੇ ਰਹਿ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਅਖ਼ਬਾਰਾਂ ਵਿਚ ਵੀ ਦਿੱਤਾ ਹੈ। ਕਈ ਅਜਿਹੇ ਹਨ ਜਿਹੜੇ ਮੁੜ ਕੇ ਆਪਣਿਆਂ ਟਿਕਾਣਿਆਂ ਤੇ ਚਲੇ ਗਏ ਤੇ ਮੁੜ ਸੈਟਲ ਹੋ ਗਏ। ਉਨ੍ਹਾਂ ਨੂੰ ਸਿਰਫ਼ ਇਸ ਕਰਕੇ ਤਾਂ ਵਾਪਸ ਲਿਆਂਦਾ ਨਹੀਂ ਜਾ ਸਕਦਾ ? ਉਹ ਆਪੋ ਆਪਣੇ ਕਾਰੋਬਾਰ ਕਰਨ ਲੱਗ ਪਏ ਹਨ। ਉਨ੍ਹਾਂ ਨੇ ਰਜਿਸਟ੍ਰੇਸ਼ਨ ਨਹੀਂ ਕਰਵਾਈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਪਹਿਲੀ ਸਪਲੀਮੈਂਟਰੀ ਇਸ ਕਰਕੇ ਪੁੱਛੀ ਸੀ ਕਿ ਅਜੇ ਵੀ ਪੰਜਾਬ ਵਿਚ ਬਹੁਤ ਐਸੇ ਪਰਿਵਾਰ ਹਨ, ਐਸੇ ਵਿਅਕਤੀ ਹਨ ਜਿਨ੍ਹਾਂ ਨੂੰ ਇਹ ਸਹਾਇਤਾ ਨਹੀਂ ਮਿਲੀ। 17 ਤਰੀਕ ਦੇ 'ਅਜੀਤ' ਅਖ਼ਬਾਰ ਵਿਚ ਫੋਟੋ ਸਹਿਤ ਖ਼ਬਰ ਛਪੀ ਹੈ ਕਿ ਇਕ ਵਿਧਵਾ ਔਰਤ ਤੇਜ਼ ਕੌਰ ਜਿਸ ਨੂੰ ਕਿ ਇਕ ਵਾਰ 6,000 ਰੁਪਿਆ ਮਿਲਿਆ ਤੇ ਉਸ ਨੂੰ ਮੁੜ ਕੇ ਕਿਸੇ ਨੇ ਪੁੱਛਿਆ ਨਹੀਂ। ਉਸ ਨੂੰ ਇਕ ਵਾਰ 6,000 ਰੁਪਿਆ ਮਿਲਿਆ ਹੈ, ਇਸ ਕਰਕੇ ਉਸ ਦਾ ਨਾਂ ਰਿਕਾਰਡ ਵਿਚ ਹੈ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਸਵਾਲ ਹੀ ਪੁੱਛਣ ਲੱਗਾ ਹਾਂ ਕਿ ਜਿਹੜੀ ਇਨ੍ਹਾਂ ਨੇ ਬੈਨੀਫਿਸ਼ਰੀਜ਼ ਦੀ ਲਿਸਟ ਦਿੱਤੀ ਹੈ, ਉਸ ਦੀ ਗਿਣਤੀ ਕਰ ਲਓ। ਇਸ ਦਾ ਮਤਲਬ ਸਰਕਾਰ ਦੀ ਰਿਲੀਫ਼ 16074 ਹੈਡਸ ਨੂੰ ਗਈ ਹੈ। ਇਸ ਵਿਚ ਡੁਪਲੀਕੇਸ਼ਨ ਵੀ ਹੋਵੇਗੀ, ਇਕ-ਇਕ ਬੰਦੇ ਨੂੰ ਦੋ-ਦੋ ਜਗ੍ਹਾ ਮਿਲ ਗਈ ਹੋਵੇਗੀ। ਬਾਕੀਆਂ ਨੇ ਨਾ ਮੰਗੀ ਤੇ ਨਾ ਹੀ ਉਨ੍ਹਾਂ ਨੂੰ ਦਿੱਤੀ ਗਈ ਹੈ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸ਼੍ਰੀ ਤਿਕਸ਼ਨ ਸੂਦ** : ਮੈਂ ਰਿਕਾਰਡ ਦੀ ਗੱਲ ਕਰਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਬਹੁਤ ਸਿਆਣੇ ਬੰਦੇ ਹਨ। ਇਨ੍ਹਾਂ ਨੂੰ ਇਹ ਸਮਝ ਹੋਣੀ ਚਾਹੀਦੀ ਹੈ ਕਿ ਜਿਨ੍ਹਾਂ ਦੀ ਰਜਿਸਟ੍ਰੇਸ਼ਨ ਸਾਡੇ ਕੋਲ ਹੋਈ ਹੈ ਇਨ੍ਹਾਂ ਬਾਰੇ ਲਿਸਟ ਡੀ.ਸੀ. ਕੋਲੋਂ, ਪੰਜਾਬ ਸਰਕਾਰ ਕੋਲੋਂ ਆਈ ਹੈ ਅਤੇ ਉਨ੍ਹਾਂ ਬੰਦਿਆਂ ਨੂੰ ਸਹਾਇਤਾ ਦਿੱਤੀ ਗਈ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਅਜਿਹੇ ਬੰਦਿਆਂ ਦੀ ਲਿਸਟ ਕਿੰਨੀ ਹੈ ਜਿਨ੍ਹਾਂ ਨੂੰ ਪਹਿਲਾਂ ਮੁਆਵਜ਼ਾ ਦਿੱਤਾ ਗਿਆ ਅਤੇ ਪੰਜਾਬ ਸਰਕਾਰ ਨੇ ਚਿੱਠੀ ਕੱਢ ਦਿੱਤੀ ਕਿ ਪੈਸੇ ਵਾਪਸ ਜਮ੍ਹਾਂ ਕਰਾਓ, ਉਨ੍ਹਾਂ ਬੰਦਿਆਂ ਦੀ ਗਿਣਤੀ ਕਿੰਨੀ ਹੈ ?

**ਮੰਤਰੀ** : ਇਸ ਤਰ੍ਹਾਂ ਦਾ ਕੁਝ ਨਹੀਂ ਹੈ। ਜੇ ਇਨ੍ਹਾਂ ਕੋਲ ਅਜਿਹੀ ਕੋਈ ਇਨਫਰਮੇਸ਼ਨ ਹੈ ਤਾਂ ਮੈਂ ਪਤਾ ਕਰਵਾ ਲੈਂਦਾ ਹਾਂ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਤਹਿਸੀਲ ਗੜ੍ਹਸ਼ੰਕਰ ਦੇ ਪਿੰਡ ਵਿਚ ਦੰਗਾ ਪੀੜ੍ਹਤ ਇਕ ਵਿਧਵਾ ਔਰਤ ਹੈ। ਪਿਛਲੇ ਹਫ਼ਤੇ ਐਸ.ਡੀ.ਐਮ., ਗੜ੍ਹਸ਼ੰਕਰ ਵਲੋਂ ਉਸ ਨੂੰ ਇਕ ਹੁਕਮ ਕੀਤਾ ਗਿਆ ਹੈ ਕਿ ਉਸ ਨੂੰ ਜਿਹੜੀ 1 ਲੱਖ 47 ਹਜ਼ਾਰ ਦੀ ਰਿਲੀਫ਼ ਭੇਜੀ ਗਈ ਹੈ, ਉਹ ਜਮ੍ਹਾਂ ਕਰਵਾਈ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਕੋਈ ਚਿੱਠੀ ਉਸ ਔਰਤ ਨੂੰ ਆਈ ਹੈ, ਉਹ ਦੇ ਦੇਣ, ਅਸੀਂ ਉਸ ਸਬੰਧੀ ਇਨਕੁਆਇਰੀ ਕਰਵਾ ਲਵਾਂਗੇ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਤਾਂ ਜਿਸ ਤਰ੍ਹਾਂ ਦੇ ਸਵਾਲ ਮੰਤਰੀ ਜੀ ਨੂੰ ਪੁੱਛੇ ਜਾ ਰਹੇ ਹਨ, ਉਨ੍ਹਾਂ ਦਾ ਅੱਪ-ਟੂ-ਡੇਟ ਰਿਕਾਰਡ ਇਨ੍ਹਾਂ ਕੋਲ ਨਹੀਂ ਹੈ ਕਿ ਕਿਹੜਾ ਇਨਟਾਈਟਲ ਹੈ, ਕਿਹੜਾ ਰਹਿ ਗਿਆ ਹੈ ਅਤੇ ਇਸ ਦੇ ਨਾਲ ਹੀ ਕੀ ਇਹ ਇਸ ਪੈਸੇ ਨੂੰ ਰਿਵਾਈਜ਼ ਕਰਨਗੇ ਕਿਉਂਕਿ ਇਹ 1998 ਦੀ ਇਨਕਰੀਜ਼ ਦਿੱਤੀ ਹੋਈ ਹੈ। ਜਿਹੜੀ ਇਨ੍ਹਾਂ ਲੋਕਾਂ ਨੂੰ ਸਹਾਇਤਾ ਮਿਲਦੀ ਹੈ ਉਹ 1998 ਦੇ ਅਖੀਰ ਵਿਚ ਜੋ ਰਵੀਜ਼ਨ ਹੋਈ ਸੀ, ਉਸ ਮੁਤਾਬਿਕ ਮਿਲਦੀ ਹੈ। ਇਸ ਨੂੰ ਰਿਵਾਈਜ਼ ਕਰਕੇ ਜਿਹੜੇ ਪੰਜਾਬੀ ਸਿੱਖ ਪਰਿਵਾਰ ਹਨ, ਉਨ੍ਹਾਂ ਨੂੰ ਸਹਾਇਤਾ ਦਿੱਤੀ ਜਾਵੇ ਅਤੇ ਨਾਲ ਹੀ ਇਸ ਵਿਚ ਕਿੰਨੇ ਇਨਟਾਈਟਲ ਹਨ ਕਿਉਂਕਿ 1998 ਤੋਂ ਬਾਅਦ ਤਾਂ ਮਹਿੰਗਾਈ ਵੀ ਬਹੁਤ ਵਧੀ ਹੈ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸ਼੍ਰੀ ਤਿਕਸ਼ਨ ਸੂਦ** : ਮੇਰਾ ਸਵਾਲ ਇਹ ਹੈ ਕਿ ਸਮੁੱਚੇ ਤੌਰ ਤੇ ਜੋ ਸਹਾਇਤਾ ਅੱਜ ਦਿੱਤੀ ਜਾ ਰਹੀ ਹੈ ਇਹ 1998 ਵਿਚ ਫਿਕਸ ਹੋਈ ਸੀ, ਅੱਜ ਦੇ ਹਾਲਾਤ ਅਜਿਹੇ ਹਨ....

**ਮਾਨਯੋਗ ਸਪੀਕਰ** : ਤੁਸੀਂ ਕਹਿਣਾ ਚਾਹੁੰਦੇ ਹੋ ਕਿ ਜਿਹੜੇ ਰਹਿ ਗਏ ਹਨ, ਉਨ੍ਹਾਂ ਲਈ ਕੀ ਕਰੋਗੇ ? ਇਕ ਸਵਾਲ ਹੀ ਰਿਪੀਟ ਨਾ ਕਰੀ ਜਾਓ। ਹੋਰ ਕੁਐਸਚਨ ਵੀ ਕਰਨੇ ਹਨ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਲਈ ਕੀ ਕੁਝ ਕਰੋਗੇ, ਜੋ ਉਹ ਅੱਜ ਲੈ ਰਹੇ ਹਨ। ਸਾਲ 1998 ਤੋਂ ਬਾਅਦ ਜੋ ਅੱਜ ਦੇ ਹਾਲਾਤ ਹਨ, ਉਨ੍ਹਾਂ ਮੁਤਾਬਿਕ ਕੀ ਜਿਹੜੀ ਸਹਾਇਤਾ ਦੇਣੀ ਹੈ, ਉਸ ਨੂੰ ਰਿਵਾਈਜ਼ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਜੋ ਇਨਫਰਮੇਸ਼ਨ ਲੈਣੀ ਚਾਹੁੰਦੇ ਹਨ, ਉਸ ਸਬੰਧੀ ਸੈਪਰੇਟ ਸਵਾਲ ਦੇ ਦੇਣ। ਇਨ੍ਹਾਂ ਨੂੰ ਪੂਰੀ ਡਿਟੇਲ ਦੇ ਦੇਵਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਆਂਸਰ ਟਾਲੇ ਜਾ ਰਹੇ ਹਨ। ਗੱਲ ਸਿਰਫ਼ ਇੰਨੀ ਹੈ ਕਿ ਕੀ ਇਹ ਉਸ ਲਿਸਟ ਨੂੰ ਰਿਵਾਈਜ਼ ਕਰਨ ਨੂੰ ਤਿਆਰ ਹਨ ? ਇਨ੍ਹਾਂ ਨੂੰ ਵੀ ਪਤਾ ਹੈ ਕਿ ਹੋਰ ਸਵਾਲ ਵੀ ਪਏ ਹਨ। ਤੁਸੀਂ ਧਿਆਨ ਹੀ ਨਹੀਂ ਕਰਦੇ। ਇਹ ਇਕ ਸੀਰੀਅਸ ਗੱਲ ਹੈ। 20-20 ਸਾਲ ਹੋ ਗਏ ਹਨ, ਉਨ੍ਹਾਂ ਲੋਕਾਂ ਨੂੰ ਰਿਲੀਫ਼ ਨਹੀਂ ਮਿਲਿਆ।

**ਮਾਨਯੋਗ ਸਪੀਕਰ** : ਹਾਂ ਜੀ, ਜਿਹੜੇ ਰਹਿ ਗਏ ਹਨ, ਕੀ ਉਨ੍ਹਾਂ ਨੂੰ ਰਿਲੀਫ਼ ਦਿਓਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਵਾਰ-ਵਾਰ ਕਹਿੰਦਾ ਹਾਂ ਕਿ ਜੇਕਰ ਇਨ੍ਹਾਂ ਕੋਲ ਕੋਈ ਲਿਸਟ ਹੈ, ਇਹ ਸਾਨੂੰ ਮੁਹੱਈਆ ਕਰਨ। ਅਸੀਂ ਜ਼ਰੂਰ ਗੌਰ ਕਰਾਂਗੇ।

**ਮਾਨਯੋਗ ਸਪੀਕਰ** : ਬਾਦਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਜਿਹੜੀ ਰਿਲੀਫ਼ ਦਿੱਤੀ ਸੀ, ਹੁਣ ਮਹਿੰਗਾਈ ਵੱਧ ਗਈ ਹੈ। ਇਸ ਚੀਜ਼ ਨੂੰ ਮੁੱਖ ਰੱਖ ਕੇ, ਬਾਕੀ ਚੀਜ਼ਾਂ ਦਾ ਵੀ ਤਾਂ ਵਧਾਇਆ ਹੈ, ਕੀ ਇਹ ਸੋਚਣਗੇ ਕਿ ਇਸ ਨੂੰ ਵੀ ਵਧਾਇਆ ਜਾਵੇ ?

**ਮਾਨਯੋਗ ਸਪੀਕਰ** : ਹਾਂ ਜੀ, ਵਿਚਾਰ ਕਰੋਗੇ ?

**ਮੰਤਰੀ** : ਇਹ ਸੈਪਰੇਟ ਕੁਐਸਚਨ ਕੈਪਟਨ ਕੰਵਲਜੀਤ ਸਿੰਘ ਨੇ ਦਿੱਤਾ ਹੋਇਆ ਹੈ।

**ਮਾਨਯੋਗ ਸਪੀਕਰ** : ਤੁਸੀਂ ਕਹੋ ਕਿ ਕਰਾਂਗੇ।

**ਮੰਤਰੀ** : ਸਪੀਕਰ ਸਾਹਿਬ, ਜੇ ਇਹ ਇੰਨੇ ਹੀ ਸੀਰੀਅਸ ਹਨ ਤਾਂ ਆਪਣੇ ਪੰਜ ਸਾਲਾਂ ਵਿਚ ਇਨ੍ਹਾਂ ਨੇ ਕਿਉਂ ਰਿਵਾਈਜ਼ ਨਹੀਂ ਕੀਤੀ ? ਅਸੀਂ ਇਸ ਬਾਰੇ ਜ਼ਰੂਰ ਗੌਰ ਕਰ ਲਵਾਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1521**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1577

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

## ਕੰਡੀ ਖੇਤਰ ਵਿਚ ਸੜਕਾਂ ਦੀ ਉਸਾਰੀ

*1545. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਜੰਗਲਾਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-ਕੀ ਇਹ ਠੀਕ ਹੈ ਕਿ ਜੰਗਲਾਤ ਵਿਭਾਗ ਨੇ ਰਾਜ ਵਿਚ ਸਾਰੇ ਕੰਡੀ ਖੇਤਰਾਂ ਵਿਚ ਨਵੀਆਂ ਲਿੰਕ ਸੜਕਾਂ, ਪ੍ਰਧਾਨ ਮੰਤਰੀ ਯੋਜਨਾ ਅਧੀਨ ਸੜਕਾਂ ਅਤੇ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਬਣਾਈਆਂ ਜਾਣ ਵਾਲੀਆਂ ਸੜਕਾਂ ਦੀ ਉਸਾਰੀ ਤੇ ਰੋਕ ਲਗਾ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ?

**ਸ਼੍ਰੀ ਹੰਸ ਰਾਜ ਜੋਸਨ** : ਨਹੀਂ, ਸ਼੍ਰੀਮਾਨ ਜੀ, ਵਣ ਵਿਭਾਗ ਨੇ ਨਵੀਆਂ ਸੜਕਾਂ, ਪ੍ਰਧਾਨ ਮੰਤਰੀ ਯੋਜਨਾ ਸੜਕਾਂ ਅਤੇ ਵਿਸ਼ਵ ਬੈਂਕ ਤੋਂ ਸਹਾਇਤਾ ਪ੍ਰਾਪਤ ਸੜਕਾਂ ਦੇ ਨਿਰਮਾਣ ਤੇ ਸਾਰੇ ਰਾਜ ਦੇ ਕੰਡੀ ਖੇਤਰ ਵਿਚ ਕੋਈ ਪਾਬੰਦੀ ਨਹੀਂ ਲਾਈ ਹੈ।

** For Starred Question No. 1521 and reply thereto, please see PVS Debates dated 17th March, 2006.

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਜਵਾਬ ਹਾਊਸ ਵਿਚ ਦਿੱਤਾ ਹੈ, ਇਹ 100% ਗਲਤ ਜਵਾਬ ਹੈ। ਐਸੇ ਬਹੁਤ ਸਾਰੇ ਲੋਕ ਹੋਣਗੇ ਜਿਨ੍ਹਾਂ ਦੇ ਇਲਾਕੇ ਧਾਰ ਬਲਾਕ ਵਿਚ ਲਿੰਕ ਸੜਕਾਂ ਤੇ ਧਾਰਾ 4 ਅਤੇ 5 ਲੱਗੀ ਹੋਵੇਗੀ ਅਤੇ ਉਥੇ ਆਬਾਦੀ ਵੀ ਹੋਵੇਗੀ। ਇਹ ਐਕਟ ਸਾਲ 1990 ਦਾ ਬਣਿਆ ਹੋਇਆ ਹੈ। ਇਨ੍ਹਾਂ ਇਲਾਕਿਆਂ ਵਿਚ ਟਿਊਬਵੈਲਜ਼ ਲੋਕਾਂ ਨੇ ਲਗਾਏ ਹੋਏ ਹਨ ਅਤੇ ਖੇਤੀਬਾੜੀ ਕਰਦੇ ਹਨ। ਇਸੇ ਤਰ੍ਹਾਂ ਮੇਰੇ ਹਲਕੇ ਵਿਚ ਤਿੰਨ ਸੜਕਾਂ ਐਸੀਆਂ ਹਨ ਜਿਹੜੀਆਂ ਜੰਗਲਾਤ ਐਕਟ ਕਰਕੇ ਰੋਕੀਆਂ ਪਈਆਂ ਹਨ ਪਰ ਇਕ ਸੁਪਰੀਮ ਕੋਰਟ ਦਾ ਫੈਸਲਾ ਹੈ। ਇਹ ਜਿਹੜੀ ਨੋਟੀਫੀਕੇਸ਼ਨ ਧਾਰਾ 4 ਅਤੇ 5 ਹੈ ਇਹ 1900 ਦੇ ਐਕਟ ਦੀ ਹੈ। ਇਹ ਬਹੁਤ ਪੁਰਾਣੀ ਹੈ ਅਤੇ ਹੁਣ ਹਾਲਾਤ ਬਦਲ ਚੁੱਕੇ ਹਨ। ਇਸ ਕਰਕੇ ਇਸ ਨੂੰ ਬਦਲਣ ਦੀ ਲੋੜ ਹੈ ਅਤੇ ਸਰਕਾਰ ਨੂੰ ਇਹ ਸੜਕਾਂ ਬਣਾਉਣ ਲਈ ਇਸ ਧਾਰਾ ਨੂੰ ਡੀ-ਨੋਟੀਫਾਈ ਕਰਨਾ ਚਾਹੀਦਾ ਹੈ। ਕੀ ਇਹ ਕਰਨ ਲਈ ਤਿਆਰ ਹਨ ਅਤੇ ਕੀ ਸਰਕਾਰ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹੈ ਕਿ ਜੋ ਸੜਕਾਂ ਬਣਨ ਤੋਂ ਰੋਕੀਆਂ ਪਈਆਂ ਹਨ, ਇਸ ਸਬੰਧੀ ਮਹਿਕਮੇ ਨੇ ਇਨ੍ਹਾਂ ਨੂੰ ਗਲਤ ਇਨਫਰਮੇਸ਼ਨ ਦਿੱਤੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਰੋਪੜ, ਨਵਾਂਸ਼ਹਿਰ, ਗੁਰਦਾਸਪੁਰ ਅਤੇ ਹੁਸ਼ਿਆਰਪੁਰ ਵਿਚ ਪੰਜਾਬ ਭੂਮੀ ਸੁਰੱਖਿਆ ਐਕਟ, 1900 ਦੀ ਧਾਰਾ 4 ਅਤੇ 5 ਅਧੀਨ ਕੁੱਲ 1,69,692 ਹੈਕਟੇਅਰ ਰਕਬਾ ਨੋਟੀਫਾਈਡ ਹੈ।

2. ਪੰਜਾਬ ਭੂਮੀ ਸੁਰੱਖਿਆ ਐਕਟ 1900 ਦੀ ਧਾਰਾ 4 ਅਤੇ 5 ਅਧੀਨ ਨੋਟੀਫਾਈਡ ਰਕਬਿਆਂ ਵਿਚ ਵਣ ਸੁਰੱਖਿਆ ਐਕਟ 1980 ਮਿਤੀ 25 ਅਕਤੂਬਰ, 1980 ਤੋਂ ਲਾਗੂ ਹੈ।

3. ਕੰਡੀ ਖੇਤਰ ਦੇ ਉਨ੍ਹਾਂ ਰਕਬਿਆਂ ਵਿਚ ਜੋ ਕਿ ਪੰਜਾਬ ਭੂਮੀ ਸੁਰੱਖਿਆ ਐਕਟ 1900 ਅਧੀਨ ਨੋਟੀਫਾਈ ਕੀਤੇ ਗਏ ਹਨ, ਨਵੀਆਂ ਸੜਕਾਂ, ਪ੍ਰਧਾਨ ਮੰਤਰੀ ਯੋਜਨਾ ਸੜਕਾਂ ਅਤੇ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਸੜਕਾਂ ਬਣਾਉਣ ਤੋਂ ਪਹਿਲਾਂ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਵਣ ਮੰਤਰਾਲੇ ਤੋਂ ਵਣ ਸੁਰੱਖਿਆ ਐਕਟ 1980 ਅਧੀਨ ਮਨਜ਼ੂਰੀ ਲੈਣੀ ਜ਼ਰੂਰੀ ਹੈ।

4. ਰੋਪੜ ਜ਼ਿਲ੍ਹੇ ਵਿਚ ਪੈਂਦੇ ਪਿੰਡ ਕੋਟਲਾ, ਬਲੋਲੀ, ਰਾਇਪੁਰ ਸਾਨੀ ਅਤੇ ਦੋਲੇਵਾਲ ਦੇ ਰਕਬੇ ਪੰਜਾਬ ਵਣ ਸੁਰੱਖਿਆ ਐਕਟ 1900 ਦੇ ਅਧੀਨ ਨੋਟੀਫਾਈਡ ਕੀਤੇ ਗਏ ਹਨ ਜਿਹਨਾਂ ਦਾ ਵੇਰਵਾ ਹੇਠ ਅਨੁਸਾਰ ਹੈ।

(1) ਪਿੰਡ ਕੋਟਲਾ, ਹੱਦਬਸਤ ਨੰਬਰ: 370 ਅੰਡਰ ਸੈਕਸ਼ਨ 4 ਅਤੇ 5 ਅਧੀਨ ਬੰਦ ਕੀਤਾ ਗਿਆ ਰਕਬਾ 193 ਏਕੜ ਵਿਚ ਹੈ।

(2) ਪਿੰਡ ਬਲੋਲੀ, ਹੱਦਬਸਤ ਨੰਬਰ 330 ਰਕਬਾ 330 ਏਕੜ ਹੈ।

ਪਿੰਡ ਰਾਇਪੁਰ ਸਾਨੀ, ਹੱਦਬਸਤ 343, ਰਕਬਾ 294 ਏਕੜ ਵਿਚ ਹੈ।

ਪਿੰਡ ਦੋਲੇਵਾਲ, ਹੱਦਬਸਤ ਨੰਬਰ 344, ਰਕਬਾ 613 ਏਕੜ ਵਿਚ ਹੈ।

**[ਰਾਜ ਮੰਤਰੀ, ਜੰਗਲਾਤ]**

5. ਦੋ ਲਿੰਕ ਸੜਕਾਂ ਕੋਟਲਾ ਤੋਂ ਬਲੋਲੀ ਬਰਾਸਤਾ ਰਾਏਪੁਰ ਸਾਨੀ (5.975 ਕਿਲੋਮੀਟਰ) ਅਤੇ ਦੋਲੇਵਾਲ ਤੋਂ ਨੱਕੀਆਂ (3.700 ਕਿਲੋਮੀਟਰ) ਜੋ ਕਿ ਰੋਪੜ ਜ਼ਿਲ੍ਹੇ ਦੇ ਪੰਜਾਬ ਭੂਮੀ ਸੁਰੱਖਿਆ ਐਕਟ 1900 ਦੇ ਅਧੀਨ ਨੋਟੀਫਾਈਡ ਰਕਬੇ ਵਿਚ ਪੈਂਦੀਆਂ ਹਨ, ਉਹ 25 ਅਕਤੂਬਰ, 1980 ਤੋਂ ਪਹਿਲਾਂ ਰਿਕਾਰਡ ਤੇ ਨਹੀਂ ਸਨ। ਇਨ੍ਹਾਂ ਲਿੰਕ ਸੜਕਾਂ ਦੀ ਇੰਪਰੂਵਮੈਂਟ/ਅਪਗਰੇਡੇਸ਼ਨ ਕਰਨ ਤੋਂ ਪਹਿਲਾਂ ਭਾਰਤੀ ਸੁਰੱਖਿਆ ਐਕਟ 1980 ਅਧੀਨ ਭਾਰਤ ਸਰਕਾਰ ਤੋਂ ਮਨਜ਼ੂਰੀ ਲੈਣੀ ਜ਼ਰੂਰੀ ਹੈ।

6. ਡਾਇਰੈਕਟਰ ਕੰਡੀ ਖੇਤਰ ਨੇ ਸਬੰਧਿਤ ਲੋਕ ਨਿਰਮਾਣ ਵਿਭਾਗ (ਇਮਾਰਤ ਅਤੇ ਸੜਕਾਂ) ਦੇ ਇੰਜੀਨੀਅਰਾਂ ਨੂੰ ਕੋਟਲਾ ਬਲੋਲੀ ਸੜਕ ਅਤੇ ਦੋਲੇਵਾਲ ਤੋਂ ਨੱਕੀਆਂ ਤੱਕ ਕੱਚੇ ਰਾਹ ਨੂੰ ਪੱਕਾ ਕਰਨ ਲਈ ਭਾਰਤ ਸਰਕਾਰ ਤੋਂ ਮਨਜ਼ੂਰੀ ਲੈਣ ਦੀ ਸਲਾਹ ਦਿੱਤੀ ਸੀ।

7. ਮੌਜੂਦਾ ਸੜਕਾਂ ਦੇ ਸੁਧਾਰ ਲਈ, ਜਿਨ੍ਹਾਂ ਲਈ ਹੋਰ ਵਾਧੂ ਜ਼ਮੀਨ ਨਹੀਂ ਵਰਤੀ ਜਾਣੀ, ਭਾਰਤ ਸਰਕਾਰ ਤੋਂ ਮਨਜ਼ੂਰੀ ਦੀ ਕੋਈ ਜ਼ਰੂਰਤ ਨਹੀਂ ਹੈ।

8. ਸਾਰੇ ਰਾਜ ਵਿਚ ਮੌਜੂਦਾ ਸੜਕਾਂ ਨੂੰ ਚੌੜੀਆਂ ਕਰਨ ਤੋਂ ਪਹਿਲਾਂ ਜਿਨ੍ਹਾਂ ਵਿਚ ਵਣ ਰਕਬੇ ਦੀ ਵਰਤੋਂ ਹੋਣੀ ਹੈ, ਭਾਰਤੀ ਵਣ ਸੁਰੱਖਿਆ ਐਕਟ 1980 ਅਧੀਨ ਭਾਰਤ ਸਰਕਾਰ ਤੋਂ ਮਨਜ਼ੂਰੀ ਲੈਣੀ ਜ਼ਰੂਰੀ ਹੈ ਕਿਉਂਕਿ ਲੋਕ ਨਿਰਮਾਣ ਵਿਭਾਗ ਦੀਆਂ ਸਾਰੀਆਂ ਸੜਕਾਂ ਦੇ ਨਾਲ ਲਗਦੀਆਂ ਜ਼ਮੀਨਾਂ ਨੂੰ ਸੁਰੱਖਿਆ ਵਣ ਘੋਸ਼ਿਤ ਕੀਤਾ ਹੋਇਆ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੇਰਾ ਕੋਈ ਵੀ ਜਵਾਬ ਨਹੀਂ ਆਇਆ ਹੈ। ਮਹਿਕਮੇ ਨੇ ਜਿਹੜਾ ਇਨ੍ਹਾਂ ਨੂੰ ਜਵਾਬ ਬਣਾ ਕੇ ਦੇ ਦਿੱਤਾ, ਉਹ ਇਨ੍ਹਾਂ ਨੇ ਪੜ੍ਹ ਦਿੱਤਾ ਹੈ। (ਵਿਘਨ) ਸਪੀਕਰ ਸਾਹਿਬ, ਜਿਹੜੀਆਂ ਸੜਕਾਂ ਦਾ ਨਾਂ ਇਨ੍ਹਾਂ ਨੇ ਲਿਆ ਹੈ, ਇਨ੍ਹਾਂ ਸੜਕਾਂ ਨੂੰ ਪਹਿਲੇ ਮੰਡੀ ਬੋਰਡ ਅਤੇ ਫਿਰ ਪੀ.ਡਬਲਿਊ.ਡੀ. ਨੇ ਬਣਾਇਆ ਸੀ ਜਦ ਇਹ ਸੜਕਾਂ ਪਹਿਲੇ ਬਣੀਆਂ ਸਨ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਕੀ ਕਾਰਨ ਹੈ ਨਾ ਬਣਾਉਣ ਦਾ। ਉਥੇ ਸਰਕਾਰ ਨੇ ਰੋੜੀ ਅਤੇ ਮਿੱਟੀ ਪਾ ਦਿੱਤੀ ਹੈ ਪਰ ਇਨ੍ਹਾਂ ਦੀ ਠੇਕੇਦਾਰ ਨਾਲ ਨਹੀਂ ਬਣੀ ਜਿਸ ਕਰਕੇ ਕੰਮ ਰੁੱਕ ਗਿਆ ਹੈ। ਉਥੇ ਮਿੱਟੀ ਲਈ ਨਿਸ਼ਾਨਦੇਹੀ ਹੋ ਚੁੱਕੀ ਹੈ। ਇਨ੍ਹਾਂ ਨੇ ਠੇਕੇਦਾਰ ਦੀ ਜੇ.ਸੀ.ਬੀ. ਵੀ ਆਪਣੇ ਕੋਲ ਰੱਖ ਲਈ ਹੈ। ਰਸਤਾ ਖਰਾਬ ਹੋ ਗਿਆ ਹੈ। ਇਸ ਲਈ ਪੀ.ਡਬਲਿਊ.ਡੀ. ਵਾਲੇ ਜੇ ਕੋਈ ਲੀਗਲ ਹਿੱਚ ਹੈ, ਤਾਂ ਐਸਟੀਮੇਟ ਬਣਾਉਣ ਤੋਂ ਪਹਿਲਾਂ ਐਨ.ਓ.ਸੀ. ਲੈਣ। ਪੈਸੇ ਆ ਜਾਂਦੇ ਹਨ ਪਰ ਮਹਿਕਮੇ ਵਾਲੇ ਲਾਪਰਵਾਹ ਰਹਿੰਦੇ ਹਨ। ਸੜਕਾਂ ਇਨ੍ਹਾਂ ਨੇ ਅੱਜ ਵੀ ਰੋਕੀਆਂ ਹੋਈਆਂ ਹਨ।

**Mr. Speaker :** Be brief. ਸਵਾਲ ਛੋਟਾ ਕਰੋ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਇਹ ਜਵਾਬ ਕੁਰੈਕਟ ਦੇਣ। ਮੇਰੇ ਸਵਾਲ ਦਾ ਜਵਾਬ ਕੁਰੈਕਟ ਨਹੀਂ ਹੈ। ਇਹ ਬੇਸ਼ੱਕ ਇਨਕੁਆਇਰੀ ਕਰਾ ਲੈਣ ਤੇ ਜੇ ਮੇਰੇ ਸਵਾਲ ਦਾ ਜਵਾਬ ਗਲਤ ਹੋਵੇ, ਤਾਂ ਇਹ ਕੀ ਕਾਰਵਾਈ ਕਰਨਗੇ? ਕੀ ਜਿਹੜੀਆਂ ਸੜਕਾਂ ਰੋਕੀਆਂ ਹੋਈਆਂ ਹਨ, ਇਹ ਉਨ੍ਹਾਂ ਨੂੰ ਬਣਾਉਣ ਦੀ ਇਜਾਜ਼ਤ ਦੇਣਗੇ?

**ਮਾਨਯੋਗ ਸਪੀਕਰ** : 'ਨਾਂਹ' ਦਾ ਜਵਾਬ ਗਲਤ ਹੈ। ਮੰਤਰੀ ਜੀ, ਕੀ ਤੁਸੀਂ ਇਨਕੁਆਇਰੀ ਕਰੋਗੇ ?

**ਡਾਕਟਰ ਰਮੇਸ਼ ਦੱਤ ਸ਼ਰਮਾ** : ਡੋਗਰਾ ਜੀ ਵੀ ਇਹੀ ਗੱਲ ਕਹਿ ਰਹੇ ਹਨ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਸੜਕਾਂ ਦੀ ਗੱਲ ਕਰ ਰਹੇ ਹਨ, ਉਹ ਤਾਂ ਰੈਵੇਨਿਊ ਰਿਕਾਰਡ ਵਿਚ ਹੀ ਨਹੀਂ ਹਨ। ਜਿਥੇ ਸੜਕਾਂ ਨਹੀਂ ਹਨ, ਉਥੇ ਫਾਰੈਸਟ ਰਿਜ਼ਰਵ ਐਕਟ ਲਗਿਆ ਹੋਇਆ ਹੈ। ਇਸ ਬਾਰੇ ਮੈਨੂੰ ਸੀ.ਐਮ. ਸਾਹਿਬ ਨੇ ਕੋਈ 6 ਮਹੀਨੇ ਪਹਿਲਾਂ ਆਦੇਸ਼ ਵੀ ਦਿੱਤਾ ਸੀ ਕਿ ਜੋ ਪੰਜਾਬ ਲੈਂਡ ਰਿਜ਼ਰਵੇਸ਼ਨ ਐਕਟ, 1900 ਹੈ, ਉਸ ਦੇ ਤਹਿਤ ਤਕਰੀਬਨ 67 ਲੱਖ ਹੈਕਟੇਅਰ ਰਕਬੇ ਵਾਸਤੇ ਦਿੱਲੀ ਵਾਲਿਆਂ ਨੂੰ ਲਿਖਿਆ ਹੋਇਆ ਹੈ ਜਿਸ ਬਾਰੇ ਉਮੀਦ ਹੈ ਕਿ ਸੈਕਸ਼ਨ 4-5 ਤੋਂ ਛੋਟ ਮਿਲ ਜਾਵੇਗੀ ਤੇ ਇਹ ਮੁਸ਼ਕਲ ਖਤਮ ਹੋ ਜਾਵੇਗੀ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਇਹ ਕਮੇਟੀ ਬਣਾ ਲੈਣ। ਜਿਹੜਾ ਇਹ ਕਹਿੰਦੇ ਹਨ ਕਿ ਇਨ੍ਹਾਂ ਸੜਕਾਂ ਤੇ ਪਾਬੰਦੀ ਲਗੀ ਹੋਈ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ-ਕੀ ਇਹ ਸੜਕਾਂ ਪਿਛਲੇ 30—40 ਸਾਲ ਤੋਂ ਪੱਕੀਆਂ ਸਨ ਜਾਂ ਨਹੀਂ ? ਇਨ੍ਹਾਂ ਸੜਕਾਂ ਦੀ ਰਿਪੇਅਰ ਹੋਈ ਹੈ ਜਾਂ ਨਹੀਂ ? ਜੇ ਇਹ ਸੜਕਾਂ ਪਹਿਲਾਂ ਬਣ ਸਕਦੀਆਂ ਹਨ ਤਾਂ ਅੱਜ ਕਿਸ ਆਧਾਰ ਤੇ ਇਨ੍ਹਾਂ ਤੇ ਰੋਕ ਲਗੀ ਹੈ ?

**ਮਾਨਯੋਗ ਸਪੀਕਰ** : ਜਵਾਬ ਨਾਂਹ ਵਿਚ ਹੈ। ਤੁਸੀਂ ਮੰਤਰੀ ਜੀ ਨੂੰ ਕਹੋ ਕਿ ਠੀਕ ਕਰੋ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਆਪਣੇ ਚੈਂਬਰ ਵਿਚ ਵੀ ਬੁਲਾਇਆ ਸੀ ਤੇ ਇਨ੍ਹਾਂ ਦੀ ਤਸੱਲੀ ਕਰਾਈ ਸੀ। ਜਦੋਂ ਪੰਜਾਬ ਦੀ ਹੱਦ-ਬੰਦੀ ਹੋਈ, ਉਸ ਵਿਚ ਵੀ ਇਹ ਸੜਕਾਂ ਮੌਜੂਦ ਨਹੀਂ ਹਨ। ਭਾਰਤ ਸਰਕਾਰ ਦੇ ਫਾਰੈਸਟ ਡਿਪਾਰਟਮੈਂਟ ਦੀਆਂ ਹਦਾਇਤਾਂ ਹਨ ਤੇ ਗੌਰਮਿੰਟ ਆਫ ਇੰਡੀਆ ਦਾ ਐਕਟ ਵੀ ਲਗਿਆ ਹੋਇਆ ਹੈ ਕਿ ਵਾਤਾਵਰਣ ਨੂੰ ਕੰਟਰੋਲ ਕਰਨ ਵਾਸਤੇ ਗੌਰਮਿੰਟ ਆਫ ਇੰਡੀਆ ਦੇ ਨਿਯਮਾਂ ਨੂੰ ਲਾਗੂ ਕਰਨਾ ਹੈ। ਜੇ ਫੇਰ ਵੀ ਕਿਤੇ ਸੜਕ ਗਲਤ ਬਣ ਗਈ ਹੈ ਤਾਂ ਅਸੀਂ ਇਨਕੁਆਇਰੀ ਕਰਾ ਕੇ ਜਿੰਮੇਵਾਰ ਅਧਿਕਾਰੀ ਦੇ ਖਿਲਾਫ ਕਾਰਵਾਈ ਕਰਾਂਗੇ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਸਮੱਸਿਆ ਸਾਰੇ ਕੰਡੀ ਖੇਤਰ ਵਿਚ ਆਉਂਦੀ ਹੈ। ਜੰਗਲਾਤ ਵਾਲੇ ਜਿਸ ਨੂੰ ਚਾਹੁਣ, ਬਣਾ ਦੇਣ। ਜਿਥੇ ਨਾ ਚਾਹੁਣ ਨਾ ਬਣਾਉਣ। ਪਹਿਲਾਂ ਪੀ.ਡਬਲਿਊ.ਡੀ. ਨੇ ਇਸ ਸਬੰਧੀ ਉਲੰਘਣਾ ਕਰ ਦਿੱਤੀ। ਕੀ ਇਨ੍ਹਾਂ ਦੇ ਮਹਿਕਮੇ ਨੇ ਉਨ੍ਹਾਂ ਦੇ ਖਿਲਾਫ ਕੋਈ ਪਰਚਾ ਦਰਜ ਕੀਤਾ ? ਉਨ੍ਹਾਂ ਨੇ ਸੜਕਾਂ ਬਣਾ ਵੀ ਦਿੱਤੀਆਂ ਤੇ ਉਹ ਰਿਪੇਅਰ ਵੀ ਕਰਦੇ ਰਹੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਕੋਲ ਕੋਈ ਇਨਫਰਮੇਸ਼ਨ ਨਹੀਂ ਹੈ। ਸਾਡੇ ਕੋਲ ਸੜਕਾਂ ਵਰਲਡ ਬੈਂਕ ਪ੍ਰਾਜੈਕਟ ਅਧੀਨ ਬਣੀਆਂ ਹਨ। ਨਾਬਾਰਡ ਨੇ ਬਣਾਈਆਂ ਹਨ। ਕੋਈ ਐਸੀ ਸੜਕ ਨਹੀਂ ਜਿਹੜੀ ਸਾਡੇ ਕੋਲ ਕਾਗਜ਼ਾਂ ਵਿਚ ਨਹੀਂ ਹੈ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਹਾਂ ਜੀ, ਕੈਰੋਂ ਸਾਹਿਬ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਕੀ ਕਾਰਵਾਈ ਕਰਨਗੇ ? ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ** : ਤੁਸੀਂ ਬੈਠੋ। ਹਾਂ ਜੀ, ਕੈਰੋਂ ਸਾਹਿਬ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ 67 ਲੱਖ ਹੈਕਟੇਅਰ ਜ਼ਮੀਨ ਦਾ ਜ਼ਿਕਰ ਕੀਤਾ ਹੈ ਕਿ ਗੌਰਮਿੰਟ ਆਫ਼ ਇੰਡੀਆ ਨੂੰ ਲਿਖਿਆ ਹੈ, ਕੀ ਉਸ ਜ਼ਮੀਨ ਦੀ ਲਿਸਟ ਇਹ ਮੁਹੱਈਆ ਕਰਾਉਣਗੇ ?

**ਮਾਨਯੋਗ ਸਪੀਕਰ** : ਕੀ ਫਾਰੈਸਟ ਮਨਿਸਟਰ ਸਾਹਿਬ ਇਸ ਗੱਲ ਦਾ ਜਵਾਬ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਦੁਬਾਰਾ ਕਰ ਦੇਣ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ 67 ਲੱਖ ਹੈਕਟੇਅਰ ਜ਼ਮੀਨ ਦਾ ਜ਼ਿਕਰ ਕੀਤਾ ਹੈ ਕਿ ਸੈਕਸ਼ਨ 4-5 ਤੋਂ ਛੋਟ ਲੈਣ ਬਾਰੇ ਲਿਖਿਆ ਹੈ, ਉਸ ਦੀ ਲਿਸਟ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ,ਇਹ ਲਿਸਟ ਅਸੀਂ ਦੇ ਦਿਆਂਗੇ। ਜੋ ਤਿੰਨ ਜ਼ਿਲ੍ਹਿਆਂ ਦੀਆਂ ਰਿਪਰੈਜ਼ੇਂਟੇਸ਼ਨਾਂ ਆਉਂਦੀਆਂ ਰਹੀਆਂ, ਲੋਕ ਮੈਨੂੰ ਵੀ ਮਿਲਦੇ ਰਹੇ, ਉਸ ਜ਼ਮੀਨ ਬਾਰੇ ਅਸੀਂ ਗੌਰਮਿੰਟ ਆਫ ਇੰਡੀਆ ਨੂੰ ਛੋਟ ਦੇਣ ਵਾਸਤੇ ਲਿਖਿਆ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੇਰੀ ਇਕ ਲਾਸਟ ਸਪਲੀਮੈਂਟਰੀ ਹੈ।

**Mr. Speaker :** No. Not allowed. ਅਗਲਾ ਸਵਾਲ।

---

## ਵੱਖ-ਵੱਖ ਪੈਨਸ਼ਨ ਸਕੀਮਾਂ ਲਈ ਫੰਡਾਂ ਦੀ ਐਲੋਕੇਸ਼ਨ/ਵੰਡ

*1567 **ਸ਼੍ਰੀ ਤਰਲੋਚਨ ਸਿੰਘ** :—ਕੀ ਸਮਾਜਿਕ ਸੁਰੱਖਿਆ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਸਾਲ 2004-05 ਅਤੇ 2005-06 ਦੇ ਦੌਰਾਨ ਵੱਖ-ਵੱਖ ਸਮਾਜਿਕ ਸੁਰੱਖਿਆ ਪੈਨਸ਼ਨ ਸਕੀਮਾਂ ਲਈ ਸਾਲ-ਵਾਰ ਕਿੰਨੀ ਕਿੰਨੀ ਰਕਮ ਮਖਸੂਸ ਕੀਤੀ ਗਈ ਹੈ ਅਤੇ ਅਸਲ ਵਿਚ ਇਸ ਵਿਚੋਂ ਕਿੰਨੀ ਰਕਮ ਵੰਡੀ ਗਈ, ਅਤੇ ਉਕਤ ਸਮੇਂ ਦੇ ਦੌਰਾਨ ਲਾਭਪਾਤਰਾਂ ਦੀ ਗਿਣਤੀ ਵਿੱਚ ਕਿੰਨਾ ਵਾਧਾ ਹੋਇਆ ?

**ਸ਼੍ਰੀਮਤੀ ਗੁਰਕੰਵਲ ਕੌਰ** : ਕ੍ਰਿਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ "ੳ" ਅਨੁਸਾਰ ਦੇਖੀ ਜਾਵੇ ਜੀ।

## ਅਨੁਲੱਗ "ੳ"

**ਸਾਲ 2004-05** (ਰਕਮ ਲੱਖਾਂ ਵਿਚ)

| ਲੜੀ ਨੰ: | ਸਕੀਮ ਦਾ ਨਾਂ | ਬਜਟ ਅਲਾਟਮੈਂਟ | ਅਦਾਇਗੀ | ਮਿਤੀ 31.3.2005 ਨੂੰ ਲਾਭ-ਪਾਤਰੀਆਂ ਦੀ ਗਿਣਤੀ | ਸਾਲ ਦੌਰਾਨ ਵਧੇ ਲਾਭਪਾਤਰਾਂ ਦੀ ਗਿਣਤੀ |
|---|---|---|---|---|---|
| 1 | ਬੁਢਾਪਾ ਪੈਨਸ਼ਨ ਸਕੀਮ | 4650.15 | 3016.91 | 7,81,433 | 21,216 |
| 2 | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ ਸਕੀਮ | 724.64 | 475.13 | 1,27,195 | 7,141 |
| 3 | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ ਸਕੀਮ | 229.61 | 150.07 | 40,297 | 2,029 |
| 4 | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਸਕੀਮ | 270.43 | 149.73 | 51,662 | 6,591 |
| | **ਕੁੱਲ ਜੋੜ** | 5874.83 | 3791.84 | 10,01,307 | 36,977 |

**ਸਾਲ 2005-06** (ਰਕਮ ਲੱਖਾਂ ਵਿਚ)

| ਲੜੀ ਨੰ: | ਸਕੀਮ ਦਾ ਨਾਂ | ਬਜਟ ਅਲਾਟਮੈਂਟ | ਅਦਾਇਗੀ | ਮਿਤੀ 1.2.2006 ਨੂੰ ਲਾਭ-ਪਾਤਰੀਆਂ ਦੀ ਗਿਣਤੀ | ਸਾਲ ਦੌਰਾਨ ਵਧੇ ਲਾਭਪਾਤਰਾਂ ਦੀ ਗਿਣਤੀ |
|---|---|---|---|---|---|
| 1 | ਬੁਢਾਪਾ ਪੈਨਸ਼ਨ ਸਕੀਮ | 26393.59 | 201,68,78,000 | 8,58,670 | 77,237 |
| 2 | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ ਸਕੀਮ | 4379.38 | 35,05,96,400 | 1,51,533 | 23,618 |

[ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਰਾਜ ਮੰਤਰੀ]

**ਸਾਲ** 2005-06 (ਰਕਮ ਲੱਖਾਂ ਵਿਚ)

| ਲੜੀ ਨੰ: | ਸਕੀਮ ਦਾ ਨਾਂ | ਬਜਟ ਅਲਾਟਮੈਂਟ | ਅਦਾਇਗੀ | ਮਿਤੀ 1.2.2006 ਨੂੰ ਲਾਭ-ਪਾਤਰੀਆਂ ਦੀ ਗਿਣਤੀ | ਸਾਲ ਦੌਰਾਨ ਵਧੇ ਲਾਭਪਾਤਰਾਂ ਦੀ ਗਿਣਤੀ |
|---|---|---|---|---|---|
| 3 | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ ਸਕੀਮ | 1477.79 | 11,62,57,400 | 53,587 | 13,290 |
| 4 | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਸਕੀਮ | 1852.06 | 14,57,86,800 | 67,178 | 15,516 |
| | **ਕੁੱਲ ਜੋੜ** | 34102.82 | 262,95,18,600 | 11,30,968 | 1,29,661 |

**ਨੋਟ** :—ਬਜਟ ਅਲਾਟਮੈਂਟ 34102.82 ਲੱਖ ਰੁਪਏ ਵਿਚ ਸਾਲ 2004-05 ਦੀ ਬਕਾਇਆ 7765.55 ਲੱਖ ਰੁਪਏ ਦੀ ਰਾਸ਼ੀ ਵੀ ਸ਼ਾਮਿਲ ਹੈ।

**Mr.Speaker :** Question Hour is over. The remaining Questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸੂਚਨਾ ਤਕਨਾਲੋਜੀ ਦੇ ਪ੍ਰਾਜੈਕਟ

*1537. **ਸਰਦਾਰ ਸੁਰਜੀਤ ਸਿੰਘ ਰੱਖੜਾ**:—ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਤੀ ਅੰਤ ਤੱਕ ਰਾਜ ਸਰਕਾਰ ਦੁਆਰਾ ਸੂਚਨਾ ਤਕਨਾਲੋਜੀ/ਸੂਚਨਾ ਤਕਨਾਲੋਜੀ ਇੰਜੀਨੀਅਰਿੰਗ ਨਾਲ ਸਬੰਧਿਤ ਕਿੰਨੇ ਮੈਗਾ ਪ੍ਰਾਜੈਕਟਾਂ ਨੂੰ ਸਹਿਮਤੀ ਦਿੱਤੀ ਗਈ ਹੈ ਅਤੇ ਇਨ੍ਹਾਂ ਪ੍ਰਾਜੈਕਟਾਂ ਤੋਂ ਸਿੱਧੇ ਤੌਰ ਤੇ ਕਿੰਨੇ ਵਿਅਕਤੀਆਂ ਨੂੰ ਨੌਕਰੀਆਂ ਪ੍ਰਾਪਤ ਹੋਈਆਂ ?

**ਕੈਪਟਨ ਅਮਰਿੰਦਰ ਸਿੰਘ** : ਹੁਣ ਤੱਕ ਰਾਜ ਸਰਕਾਰ ਦੀ ਇੰਪਾਵਰਡ ਕਮੇਟੀ ਵੱਲੋਂ ਇਨਫਰਮੇਸ਼ਨ ਟੈਕਨਾਲੋਜੀ ਨਾਲ ਸਬੰਧਿਤ ਤਿੰਨ ਮੈਗਾ ਪ੍ਰਾਜੈਕਟਸ ਨੂੰ ਮਨਜ਼ੂਰੀ ਦਿੱਤੀ ਗਈ ਹੈ। ਇਨ੍ਹਾਂ ਪ੍ਰਾਜੈਕਟਸ ਦੇ ਪੂਰਾ ਹੋਣ ਤੇ 23,000 ਤੋਂ ਵੱਧ ਕਾਮਿਆਂ ਨੂੰ ਰੁਜ਼ਗਾਰ ਮਿਲੇਗਾ ਜਿਸ ਵਿੱਚੋਂ 1900 ਨੂੰ ਪਹਿਲਾਂ ਹੀ ਰੁਜ਼ਗਾਰ ਮਿਲ ਚੁੱਕਾ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1566**

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਬਿਜਲੀ ਦੀ 24 ਘੰਟੇ ਸਪਲਾਈ

*1565. (1) ਸਰਦਾਰ ਸੁਰਜੀਤ ਸਿੰਘ ਧੀਮਾਨ
(2) ਸ਼੍ਰੀ ਤਰਲੋਚਨ ਸਿੰਘ } : ਕੀ ਸਿੰਜਾਈ ਅਤੇ

ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਬਿਜਲੀ ਦੀ 24 ਘੰਟੇ ਸਪਲਾਈ ਸਕੀਮ ਅਧੀਨ ਸਾਰੇ ਪਿੰਡਾਂ ਨੂੰ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਹਾਂ ਜੀ, ਜੂਨ, 2006 ਤੱਕ।

---

## ਖਾਲਿਆਂ ਦੀ ਉਸਾਰੀ/ਮੁਰੰਮਤ ਤੇ ਖਰਚਾ

*1590. **ਸਰਦਾਰ ਗੁਰਜੰਟ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਚ, 2002 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰਾਜ ਸਰਕਾਰ ਦੁਆਰਾ ਪੱਕੇ ਖਾਲਿਆਂ ਦੀ ਮੁਰੰਮਤ ਅਤੇ ਉਸਾਰੀ (ਨਹਿਰੀ ਪਾਣੀ ਦੇ ਪੱਕੇ ਖਾਲੇ) ਤੇ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਕਿੰਨਾ ਖਰਚਾ ਕੀਤਾ ਗਿਆ ?

**ਸਰਦਾਰ ਲਾਲ ਸਿੰਘ** : ਮਾਰਚ, 2002 ਤੋਂ ਮਿਤੀ ਅੰਤ ਤੱਕ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਵਲੋਂ ਪੱਕੇ ਖਾਲਿਆਂ ਦੀ ਮੁਰੰਮਤ ਉਪਰ ਕੋਈ ਖਰਚ ਨਹੀਂ ਕੀਤਾ ਗਿਆ।

ਨਵੇਂ ਖਾਲੇ ਪੱਕੇ ਕਰਨ ਉਪਰ ਮਾਰਚ, 2002 ਤੋਂ ਫਰਵਰੀ, 2006 ਤੱਕ 7567.44 ਲੱਖ ਰੁਪਏ ਖਰਚ ਕੀਤੇ ਗਏ ਹਨ। ਖਾਲੇ ਪੱਕੇ ਕਰਨ ਦਾ ਸਾਲ ਵਾਰ/ਜ਼ਿਲ੍ਹੇਵਾਰ ਵਿਸਥਾਰ ਸਦਨ ਦੀ ਮੇਜ਼ ਤੇ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

---

** For Starred Question No. 1566 and reply thereto, please see PVS Debates, dated 7th March, 2006.

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਅਤੇ ਬਿਜਲੀ ਮੰਤਰੀ]

## ਅਨੁਲੱਗ 'ੳ'

ਖਾਲੇ ਪੱਕੇ ਕਰਨ ਤੇ ਕਮਾਂਡ ਏਰੀਆਂ ਡਿਵੈਲਪਮੈਂਟ ਅਤੇ ਵਾਟਰ ਮੈਨਜਮੈਂਟ ਪ੍ਰੋਗਰਾਮ ਤਹਿਤ ਕੀਤੇ ਗਏ ਖਰਚੇ ਦੇ ਸਾਲਵਾਰ/ਜ਼ਿਲ੍ਹੇਵਾਰ ਵੇਰਵੇ

ਰੁਪਏ ਲੱਖਾਂ ਵਿਚ

| ਜ਼ਿਲ੍ਹੇ ਦਾ ਨਾਂ | ਮਾਰਚ 2002 | 2002-03 | 2003-04 | 2004-05 | 2005-06 | ਕੁੱਲ |
|---|---|---|---|---|---|---|
| ਬਠਿੰਡਾ | 97.51 | 459.58 | 492.54 | 292.46 | 732.61 | 2074.70 |
| ਸੰਗਰੂਰ | 192.53 | 188.59 | 93.66 | 34.20 | 84.94 | 593.92 |
| ਫਿਰੋਜ਼ਪੁਰ | 13.37 | 370.76 | 535.91 | 278.81 | 1335.73 | 2534.58 |
| ਫਰੀਦਕੋਟ | 3.21 | 92.63 | 253.54 | 67.67 | 2.78 | 419.83 |
| ਮਾਨਸਾ | - | - | - | 117.37 | 352.52 | 469.89 |
| ਮੁਕਤਸਰ | 25.82 | 703.77 | 387.62 | 154.90 | 12.78 | 1284.89 |
| ਲੁਧਿਆਣਾ | 8.02 | 16.68 | 15.53 | 4.54 | 3.06 | 47.83 |
| ਮੋਗਾ | 9.58 | 1.64 | 70.17 | 32.36 | 0.37 | 114.12 |
| ਅੰਮ੍ਰਿਤਸਰ | - | - | - | - | 27.68 | 27.68 |
| ਕੁੱਲ | 350.04 | 1833.65 | 1848.97 | 982.31 | 2552.47 | 7567.44 |

## ਸਟਾਫ ਨਰਸਾਂ/ਏ.ਐਨ.ਐਮਜ਼/ਐਲ.ਐਚ.ਵੀਜ਼. ਦੀਆਂ ਖਾਲੀ ਅਸਾਮੀਆਂ

*1583. (1) **ਸ਼੍ਰੀ ਰਾਜ ਕੁਮਾਰ ਗੁਪਤਾ**
(2) **ਸਰਦਾਰ ਬੀਰ ਦਵਿੰਦਰ ਸਿੰਘ** } : ਕੀ ਸਿਹਤ ਅਤੇ

ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰੀ ਹਸਪਤਾਲਾਂ ਵਿਚ ਸਟਾਫ ਨਰਸਾਂ, ਏ.ਐਨ. ਐਮਜ਼ ਅਤੇ ਐਲ.ਐਚ. ਵੀਜ਼. ਦੀਆਂ ਖਾਲੀ ਆਸਾਮੀਆਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਖਾਲੀ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ਅੰਤੇ ਇਸ ਲਈ ਕੀ ਕਸੌਟੀ ਅਪਣਾਈ ਜਾਵੇਗੀ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਇਸ ਸਮੇਂ ਪੰਜਾਬ ਰਾਜ ਸਰਕਾਰੀ ਸਿਹਤ ਸੰਸਥਾਵਾਂ ਵਿਚ ਸਟਾਫ ਨਰਸਾਂ ਦੀਆਂ 403, ਏ.ਐਨ.ਐਮ. ਦੀਆਂ 525 ਅਤੇ ਐਲ.ਐਚ.ਵੀ. ਦੀਆਂ 134 ਅਸਾਮੀਆਂ ਖਾਲੀ ਹਨ।

ਸਟਾਫ ਨਰਸਾਂ ਅਤੇ ਏ.ਐਨ.ਐਮ. ਦੀਆਂ ਖਾਲੀ ਅਸਾਮੀਆਂ ਜਲਦੀ ਹੀ ਭਰੀਆਂ ਜਾਣ ਦੀ ਸੰਭਾਵਨਾ ਹੈ ਅਤੇ ਇਨ੍ਹਾਂ ਨੂੰ ਭਰਨ ਦੀ ਵਿਧੀ ਮੁਕੰਮਲ ਕੀਤੀ ਜਾ ਰਹੀ ਹੈ।

ਐਲ.ਐਚ.ਵੀ. ਦੀਆਂ ਖਾਲੀ ਆਸਾਮੀਆਂ ਏ.ਐਨ.ਐਮ. ਕਰਮਚਾਰਨਾਂ ਵਿੱਚੋਂ ਤਰੱਕੀ ਰਾਹੀਂ ਜਲਦੀ ਹੀ ਭਰੀਆਂ ਜਾ ਰਹੀਆਂ ਹਨ।

## STATEMENT BY THE CHIEF MINISTER *REG.* DEATH OF AN INDIVIDUAL IN POLICE CUSTODY AT BATALA AS ALSO BRANDING OF AN INMATE IN NABHA JAIL

ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) : ਸਪੀਕਰ ਸਾਹਿਬ, ਕੱਲ੍ਹ ਸਾਡੀ ਸਟੇਟ ਵਿਚ ਦੋ ਬੜੇ ਸ਼ੇਮਫੁਲ ਵਾਕਿਆਤ ਹੋਏ ਹਨ। We have taken action in these cases. I would like to take the House into confidence. ਮੈਂ ਦੱਸਾਂਗਾ ਕਿ ਅਸੀਂ ਇਸ ਸਬੰਧ ਵਿਚ ਕੀ ਐਕਸ਼ਨ ਲਿਆ ਹੈ। ਇਕ ਤਾਂ ਬਟਾਲੇ ਵਿਚ ਇਕ ਪੁਲਿਸ ਸਟੇਸ਼ਨ ਵਿਚ ਇਕ ਨੌਜਵਾਨ ਨੂੰ ਟਾਰਚਰ ਕਰ ਦਿੱਤਾ ਔਰ ਉਹ ਮਾਰਿਆ ਗਿਆ । ਇਸ ਵਿਚ ਜਿਹੜੇ ਕਰਮਚਾਰੀ ਇਨਵਾਲਵਡ ਸਨ, ਉਨ੍ਹਾਂ ਵਿਚ ਇਕ ਤਾਂ ਇੰਸਪੈਕਟਰ ਕ੍ਰਿਪਾਲ ਸਿੰਘ, ਐਸ.ਐਚ.ਓ. ਹੈ, ਇਕ ਏ.ਐਸ.ਆਈ. ਪਰਮਜੀਤ ਸਿੰਘ ਹੈ, ਇਕ ਹੈੱਡ ਕਾਂਸਟੇਬਲ ਨਰੇਸ਼ ਕੁਮਾਰ ਹੈ ਅਤੇ ਇਕ ਕਾਂਸਟੇਬਲ ਸਤਨਾਮ ਸਿੰਘ ਹੈ। ਉਨ੍ਹਾਂ ਦੇ ਖਿਲਾਫ ਮਰਡਰ ਦੇ ਕੇਸ ਵਿਚ ਐਫ.ਆਈ.ਆਰ. ਨੰ: 44 ਦਰਜ ਕਰ ਦਿੱਤੀ ਗਈ ਹੈ ਅੰਡਰ ਸੈਕਸ਼ਨ 302/34. I assure the House that strictest of strict action will be taken in these cases.

ਦੂਸਰਾ, ਨਾਭਾ ਜੇਲ੍ਹ ਵਿਚ ਇਕ ਅੰਡਰ ਟਰਾਇਲ ਨਰਿੰਦਰ ਸਿੰਘ ਨੂੰ ਬ੍ਰਾਂਡਡ ਕੀਤਾ ਗਿਆ ਹੈ। ਮੈਂ ਪਹਿਲਾਂ ਵੀ ਕਿਹਾ ਸੀ ਕਿ ਜੇਲ੍ਹਾਂ ਵਿਚ ਜੋ ਕੁਝ ਹੋ ਰਿਹਾ ਹੈ, we are trying to bring about changes. ਇਸ ਦੇ ਵਾਸਤੇ ਅਸੀਂ ਕੁਝ ਐਸ.ਪੀ. ਵੀ ਇਨਚਾਰਜ ਲਾਏ ਹਨ। ਇਸ ਤਰ੍ਹਾਂ ਦੇ ਵਾਕਿਆਤ ਦੀ ਵਜ੍ਹਾ ਕਰਕੇ ਹੀ ਇਸ ਤਰ੍ਹਾਂ ਦੇ ਜਿਹੜੇ ਜੇਲ੍ਹਰ ਹਨ, they have no business to be in government service. I am suspending them today who are involved in it. ਅਗਰ ਮੇਰਾ ਵੱਸ ਚੱਲਦਾ ਤਾਂ ਮੈਂ ਉਨ੍ਹਾਂ ਨੂੰ ਸਰਵਿਸ ਤੋਂ ਡਿਸਮਿਸ ਕਰ ਦੇਣਾ ਸੀ but we have some government procedures and we will carry them out. Strictest action will be taken against those jailors. ਇਨ੍ਹਾਂ ਨੂੰ ਅਸੀਂ ਅੱਜ ਹੀ ਰਿਮੂਵ ਕਰ ਰਹੇ ਹਾਂ (ਥੰਪਿੰਗ)

---

## ANNOUNCEMENT BY THE HON'BLE SPEAKER Reg.

### (i) Laying of Governor's Address on the Table of the House

**Mr. Speaker :** In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor was pleased to address the Punjab Vidhan Sabha on the 20th February, 2006 at 2.30 PM under Article 176 (1) of the Constitution. A copy of the Address is laid on the Table of the House.

# ADDRESS OF THE GOVERNOR OF PUNJAB TO THE STATE LEGISLATURE ON MONDAY, THE 20TH FEBRUARY, 2006

**Hon'ble Mr. Speaker and Hon'ble Members,**

It gives me immense pleasure to extend a hearty welcome to all the Hon'ble Members to the Eleventh Session of the Twelfth Punjab Legislative Assembly. I stand before you today with a mixed feeling of satisfaction and concern. Satisfaction at the fact that my Government, after completing four years in office, despite formidable financial constraints, has been able to substantially achieve the goals for which it was mandated by the people of the State. Concern at some of the areas, which are yet to be addressed. My Government is fully committed to implement the mandate of the people, a detailed blue print for which would be unfolded while presenting the Budget for the next year. This achievement could be possible only because of constructive suggestions which have been made by the Hon'ble Members during healthy debates in this august House.

2. My Government was voted to power four years ago by the people of Punjab with a mandate to restore the financial health of the State, ensure probity in public life, revive and rejuvenate industrial sector, diversify agriculture and to secure inclusive development, embracing all sections of the society. (Thumping). The Government has worked on this mandate sincerely and conscientiously. There are not many instances in our political history where Government has substantially delivered on its pre-poll promises and achieved most of the tasks for the benefit of the ordinary citizen-"Aam Aadmi".

3. No doubt, my Government took some time to come to grips with the problems facing the State, as it underestimated the magnitude and dimension of the crisis bequeathed by its predecessor.

4. My Government inherited an empty treasury, an administration riddled with corruption, stagnant agriculture, disenchanted trade and industry and a neglected substantial segment of our population representing the Scheduled Castes. The State's farming community was disillusioned with the Government for their stagnant incomes, ever-increasing debt burden and negligible capital investment, if any, in the agriculture sector. There should be no hesitation to mention that the previous Government singularly failed to implement the mandate of the people and betrayed their trust. They ruled the State as an opportunity for private gain, rather than public service. My Government, in pursuance of its pre-poll promises, followed the path of good governance and transparent administration. During the last four years, it has ensured probity in public life and made recruitment on merit, after dismissing those, who entered the State Civil Services on the strength of money.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੁਖਤਸਰ ਤੌਰ ਤੇ, ਮੋਟੇ ਤੌਰ ਤੇ ਸ਼੍ਰੋਮਣੀ ਅਕਾਲੀ ਦਲ ਦਾ ਜੋ ਰਿਪੋਰਟ ਕਾਰਡ ਹੈ, ਪੰਜਾਬ ਸਰਕਾਰ ਨੇ ਪਿਛਲੇ ਚਾਰ ਸਾਲਾਂ ਵਿਚ ਕਾਨੂੰਨ ਦੇ ਰਾਜ ਦਾ ਕਤਲ ਹੋਇਆ ਹੈ, ਜਮਹੂਰੀਅਤ ਦਾ ਕਤਲ ਹੋਇਆ ਹੈ। ਪਿਛਲੇ ਚਾਰ ਸਾਲਾਂ ਦੇ ਦੌਰਾਨ ਇਨ੍ਹਾਂ ਨੇ ਇੰਨੇ ਸਰਕਾਰੀ ਜਬਰ ਅਤੇ ਬਦਲਾਖੋਰੂ ਭਾਵਨਾ ਨਾਲ ਚਲਾਈ ਹੈ ਕਿ ਦਿਨ ਦਿਹਾੜੇ ਸਰਕਾਰ ਦੇ ਵਡਮੁੱਲੇ ਖਜ਼ਾਨੇ ਨੂੰ ਲੁਟਿਆ ਅਤੇ ਉਜਾੜਿਆ ਗਿਆ। ਜੋ ਸ਼੍ਰੋਮਣੀ ਅਕਾਲੀ ਦਲ ਦੀਆਂ ਲੋਕ ਭਲਾਈ ਸਕੀਮਾਂ ਸਨ, ਭਾਵੇਂ ਬਜ਼ੁਰਗਾਂ ਲਈ, ਕਰਮਚਾਰੀਆਂ ਲਈ, ਵਪਾਰੀਆਂ ਲਈ, ਕਿਸਾਨ-ਮਜ਼ਦੂਰਾਂ ਲਈ ਸੀ, ਪਿਛਲੇ ਚਾਰ ਸਾਲਾਂ ਤੋਂ ਇਨ੍ਹਾਂ ਨੇ ਬੰਦ ਰੱਖਿਆ ਹੈ। ਡਿਪਟੀ ਸਪੀਕਰ ਸਾਹਿਬ, ਸਿਆਸਤ ਦਾ ਕ੍ਰਿਮੀਲਾਈਜੇਸ਼ਨ ਹੋਇਆ ਹੈ। ਪਿਛਲੇ ਚਾਰ ਸਾਲਾਂ ਵਿੱਚ ਜੋ ਅਫਸਰਸ਼ਾਹੀ ਹੈ, ਉਸ ਦਾ ਸਿਆਸੀਕਰਨ ਕੀਤਾ ਹੈ। ਆਪਣੇ ਚਹੇਤਿਆਂ ਨੂੰ ਨੌਕਰੀਆਂ ਦਿੱਤੀਆਂ ਹਨ। ਜੋ ਕਾਬਲ ਬੱਚੇ ਸੀ, ਉਨ੍ਹਾਂ ਦੀ ਜ਼ਿੰਦਗੀ ਨਾਲ ਖਿਲਵਾੜ ਕੀਤਾ ਹੈ। ਪਿਛਲੇ ਚਾਰ ਸਾਲਾਂ ਤੋਂ ਪੰਜਾਬ ਦੀ ਡਿਵੈਲਪਮੈਂਟ ਬੰਦ ਹੈ। ਸ਼ਰਾਬ ਦੇ ਠੇਕਿਆਂ ਦੇ ਵਿੱਚ ਕਰੋੜਾਂ ਰੁਪਿਆਂ ਦੀਆਂ ਧਾਂਦਲੀਆਂ ਹੋਈਆਂ ਹਨ। ਪੰਜਾਬ ਵਿੱਚ ਜਿਹੜੇ ਮੈਗਾ ਪ੍ਰੋਜੈਕਟ ਲੱਗ ਰਹੇ ਹਨ, ਡਿਪਟੀ ਸਪੀਕਰ ਸਾਹਿਬ, ਸਾਨੂੰ ਖਦਸ਼ਾ ਹੈ ਕਿ ਉਸ ਵਿੱਚ ਕਰੋੜਾਂ ਰੁਪਿਆਂ ਦੀ ਰਿਸ਼ਵਤ ਤਲਬ ਕੀਤੀ ਗਈ ਹੈ। ਚਲੋ ਅੱਜ ਇਹ ਸਦਨ ਵਿੱਚ ਇਸ ਗੱਲ ਦਾ ਜਵਾਬ ਨਾ ਦੇਣ ਲੇਕਿਨ ਅੱਠ ਮਹੀਨਿਆਂ ਬਾਅਦ ਪੰਜਾਬ ਦੀ ਜਨਤਾ ਕੋਲ ਇਨ੍ਹਾਂ ਨੂੰ ਜ਼ਰੂਰ ਜਵਾਬ ਦੇਣਾ ਪੈਣਾ ਹੈ। ਕੀ ਵਜ੍ਹਾ ਹੈ ਕਿ ਪੰਜਾਬ ਦੇ ਦਫਤਰਾਂ ਵਿੱਚ ਪੰਜਾਬ ਦੀਆਂ ਤਹਿਸੀਲਾਂ ਵਿੱਚ, ਪੰਜਾਬ ਦੇ ਥਾਣਿਆਂ ਵਿੱਚ, ਜਿਹੜੇ ਲੋਕ ਪੰਜਾਬ ਦੇ ਲੋਕਾਂ ਕੋਲ ਕਸਮਾਂ ਖਾ ਕੇ ਆਏ, ਕੀ ਵਜ੍ਹਾ ਹੈ ਕਿ ਅੱਜ ਬਿਨਾਂ ਰਿਸ਼ਵਤ ਤੋਂ ਕੰਮ ਨਹੀਂ ਹੁੰਦਾ। ਤੁਸੀਂ ਗਵਰਨਰ ਐਡਰੈਸ ਪੜ੍ਹੋ। ਸਫਾ 2, ਪੈਰ੍ਹਾ 5 ਵਿੱਚ ਗਵਰਨਰ ਸਾਹਿਬ ਨੇ ਖੁਦ ਤਸਲੀਮ ਕੀਤਾ ਹੈ- "To some extent, we have been able to control corruption."

ਇਹ ਕੀ ਵਜ੍ਹਾ ਹੈ ਕਿ ਕੁਰੱਪਸ਼ਨ ਤੇ ਕੰਟਰੋਲ ਨਹੀਂ ਹੋਇਆ। ਜੋ ਸਾਰੇ ਮੰਤਰੀ ਬੈਠੇ ਹਨ, ਇਨ੍ਹਾਂ ਨੂੰ ਮੇਰਾ ਚੈਲੇਂਜ ਹੈ ਕਿ ਤੁਸੀਂ ਮੇਰੇ ਨਾਲ ਸਰਕਾਰੀ ਦਫ਼ਤਰਾਂ ਵਿੱਚ ਚਲੋ, ਜੇਕਰ ਬਿਨਾਂ ਰਿਸ਼ਵਤ ਤੋਂ ਕੰਮ ਹੋ ਜਾਵੇ ਤਾਂ ਮੈਂ ਸਜ਼ਾ ਦਾ ਭਾਗੀਦਾਰ ਹਾਂ। ਰੈਵੇਨਿਊ ਮਨਿਸਟਰ ਬੈਠੇ ਨਹੀਂ ਹਨ। ਇਹ ਮੇਰੇ ਨਾਲ ਗਿੱਦੜਬਾਹਾ ਜਾਂ ਮੁਹਾਲੀ ਜਾਂ ਲੁਧਿਆਣਾ ਚਲੇ ਜਾਣ। ਮੈਂ ਆਪਣੇ ਘਰ ਦੀ ਪੇਸ਼ਕਸ਼ ਕਰਦਾ ਹਾਂ। ਰੈਵੇਨਿਊ ਮਨਿਸਟਰ ਬਿਨਾਂ ਪੈਸਿਆਂ ਤੋਂ ਰਜਿਸਟਰੀ ਕਰਵਾ ਕੇ ਦਿਖਾ ਦੇਣ ਤਾਂ ਮੈਂ ਸਜ਼ਾ ਦਾ ਭਾਗੀਦਾਰ ਹੋਵਾਂਗਾ। ਬਿਨਾਂ ਪੈਸਿਆਂ ਤੋਂ ਪੰਜਾਬ ਵਿੱਚ ਕੰਮ ਨਹੀਂ ਹੁੰਦੇ। ਫਾਰਸੀ ਦਾ ਇੱਕ ਸ਼ੇਅਰ ਹੈ -

ਚੂਕੁਫਰ ਉਸ ਕਾਬਾ ਘਰ
ਬਰਖੇਜ਼ ਪੂੰਜਾ ਮਾਨਦ ਮੁਸਲਮਾਨੀ

ਜੇ ਕਾਬੇ ਦੇ ਵਿੱਚ ਕੁਫਰ ਬੋਲਣ ਲੱਗ ਜਾਣ ਤਾਂ ਖੁਦਾ ਫਿਰ ਮੁਸਲਮਾਨਾਂ ਦਾ ਕੀ ਬਣੇਗਾ। ਜੇ ਪੰਜਾਬ ਦੇ ਇਮਾਨਦਾਰ ਲੋਕਾਂ ਤੋਂ ਰਿਸ਼ਵਤ ਤਲਬ ਕਰਦੇ ਹਾਂ, ਡਿਪਟੀ ਸਪੀਕਰ ਸਾਹਿਬ, ਤਾਂ ਫਿਰ ਪੰਜਾਬ ਦਾ ਕੀ ਬਣੇਗਾ। ਮੇਰੀ ਸੋਚ ਧੁੰਦਲੀ ਹੋ ਸਕਦੀ ਹੈ .....

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ** : ਤੁਸੀਂ ਨਾਮ ਲਵੋ। ਕਿਹੜਾ ਮੰਤਰੀ ਹੈ, ਉਸ ਦਾ ਨਾਮ ਲਵੋ। (ਵਿਘਨ)

**Mr. Deputy Speaker :** Please address the Chair.

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ** : ਤੁਸੀਂ ਨਾਮ ਲਵੋ, ਕਿਹੜਾ ਬੰਦਾ ਹੈ। ... (ਵਿਘਨ) ਜੋ ਪੈਸੇ ਲੈਂਦਾ ਹੈ, ਉਸ ਦਾ ਨਾਮ ਲਵੋ। .... ਤੁਸੀਂ ਨਾਮ ਲਵੋ.... (ਵਿਘਨ)...... ਨਾਮ ਲਓ, ਉਹ ਆਪੇ ਆਪਣੇ ਆਪ ਨੂੰ ਡਿਫੈਂਡ ਕਰੇਗਾ। ਜਿਹੜਾ ਪੈਸੇ ਲੈਂਦਾ ਹੈ, ਉਸ ਦਾ ਨਾਮ ਲਓ। ਪਤਾ ਤਾਂ ਲੱਗੇ ਕੌਣ ਪੈਸੇ ਲੈਂਦਾ ਹੈ। ਐਵੇਂ ਕਹੀ ਜਾਣਾ ਕਿ ਪੈਸੇ ਲੈਂਦੇ ਹਨ, ਇਹ ਠੀਕ ਨਹੀਂ।

**Mr. Deputy Speaker :** Henry Ji, please sit down. Manpreet Ji.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੇਰੀ ਜਿਹੜੀ ਸੋਚ ਹੈ, ਹੋ ਸਕਦਾ ਹੈ ਮੇਰੀ ਸੋਚ ਧੁੰਦਲੀ ਹੋਵੇ ਕਿਉਂਕਿ ਮੈਂ ਆਪੋਜ਼ੀਸ਼ਨ ਬੈਂਚਾਂ ਵੱਲੋਂ ਬੋਲ ਰਿਹਾ ਹਾਂ। ਮੈਂ ਹੈਨਰੀ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਇਨ੍ਹਾਂ ਦੀ ਪਾਰਟੀ ਦੇ ਮੋਹਤਬਰ ਅਤੇ ਮੁਅੱਜਿਜ, ਜਿਹੜੇ ਇਸ ਸਦਨ ਦੇ ਮੈਂਬਰ ਹਨ, ਜੇ ਸ਼ਰੇ ਬਜ਼ਾਰ ਸ਼ਰੇਆਮ ਇਨ੍ਹਾਂ ਦੇ ਮੰਤਰੀ ਦਾ ਨਾਮ ਲੈਣ, ਫਿਰ ਦੱਸਣ ਦੀ ਕੀ ਲੋੜ ਹੈ। ਮੇਰੇ ਕੋਲ ਕੋਈ ਇੱਕ ਨਾਮ ਨਹੀਂ ਹੈ। ਮੇਰੇ ਕੋਲ ਦੋ ਫਾਈਲਾਂ ਭਰੀਆਂ ਪਈਆਂ ਹਨ। ਮੈਂ ਇਨ੍ਹਾਂ ਨੂੰ ਭਿਜਵਾ ਦਿੰਦਾ ਹਾਂ। ਇਸ ਤੇ ਮੁੱਖ ਮੰਤਰੀ ਨੂੰ ਐਕਸ਼ਨ ਲੈਣਾ ਚਾਹੀਦਾ ਸੀ। ਜੇ ਅਖਬਾਰ ਦਾ ਪੱਤਰਕਾਰ ਇਨ੍ਹਾਂ ਦੇ ਮੰਤਰੀ ਨੂੰ ਰਿਸ਼ਵਤ ਲੈਂਦੇ ਨੂੰ ਫੜ ਲੈਂਦਾ ਹੈ ਤਾਂ ਰਿਸ਼ਵਤ ਵਾਪਸ ਹੋ ਜਾਂਦੀ ਹੈ, ਤਾਂ ਮੁੱਖ ਮੰਤਰੀ ਸਾਹਿਬ ਨੂੰ ਐਕਸ਼ਨ ਲੈਣਾ ਚਾਹੀਦਾ ਸੀ। I am afraid that the Chief Minister and his colleagues are neck-deep in corruption. ਮੈਂ ਇਹ ਇਸ ਹਾਊਸ ਵਿੱਚ ਕਹਿਣਾ ਚਾਹੁੰਦਾ ਹਾਂ।

**ਸਿੱਖਿਆ ਮੰਤਰੀ (ਸ਼੍ਰੀ ਹਰਨਾਮ ਦਾਸ ਜੌਹਰ)** : ਡਿਪਟੀ ਸਪੀਕਰ ਸਾਹਿਬ, ਇਹ ਬੜਾ ਗਲਤ ਤਰੀਕਾ ਹੈ ਕਿ ਹਰ ਬੰਦੇ ਨੂੰ, ਭਾਵੇਂ ਉਹ ਚੰਗਾ ਦਿਆਨਤਦਾਰ ਵਜੀਰ ਹੈ, ਦੇ ਖਿਲਾਫ਼ ਕਿਹਾ ਜਾ ਰਿਹਾ ਹੈ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਆਓ ਗੁਰਦੁਆਰੇ ਚਲੋ, ਦਰਬਾਰ ਸਾਹਿਬ ਚਲੋ ਅਤੇ ਉਥੇ ਜਾ ਕੇ ਸਹੁੰ ਖਾਓ ਤਾਂ ਫਿਰ ਮੈਂ ਦੇਖਾਂਗਾ ਕਿ ਕਿਹੜਾ ਮੰਤਰੀ ਰਿਸ਼ਵਤ ਲੈਂਦਾ ਹੈ। ਜਿਸ ਦੇ ਬਾਰੇ ਕਹਿਣਾ ਹੈ, ਉਸਦੇ ਬਾਰੇ ਸਾਬਤ ਕਰੋ, ਇਥੇ ਸਾਬਤ ਕਰੋ, ਬਾਹਰ ਸਾਬਤ ਕਰੋ। ਕੋਰਟ ਦੇ ਵਿੱਚ ਸਾਬਤ ਕਰੋ ਜਾਂ ਥਾਣੇ ਸਾਬਤ ਕਰੋ ਅਤੇ ਉਸ ਦੇ ਬਾਬਤ ਹਲਫੀਆ ਬਿਆਨ ਦਿਓ।

**ਮਾਨਯੋਗ ਡਿਪਟੀ ਸਪੀਕਰ** : ਚਲੋ ਠੀਕ ਹੈ, ਜੌਹਰ ਸਾਹਿਬ ਤੁਸੀਂ ਬੈਠੋ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਸ਼੍ਰੀ ਹਰਨਾਮ ਦਾਸ ਜੌਹਰ ਦਾ ਜਾਤੀ ਤੌਰ ਤੇ ਸਤਿਕਾਰ ਕਰਦਾ ਹਾਂ। ਮੇਰਾ ਇਨ੍ਹਾਂ ਵੱਲ ਇਸ਼ਾਰਾ ਨਹੀਂ ਸੀ ਲੇਕਿਨ ਜੇ ਇਨ੍ਹਾਂ ਨੂੰ ਠੇਸ ਪਹੁੰਚੀ ਹੈ ਤਾਂ ਮੈਂ ਮੁਆਫ਼ੀ ਮੰਗਦਾ ਹਾਂ। ਡਿਪਟੀ ਸਪੀਕਰ ਸਾਹਿਬ, ਅਮਰੀਕਾ ਦੇ ਇਕ ਰਾਸ਼ਟਰਪਤੀ ਹੋਏ ਹਨ ਉਨ੍ਹਾਂ ਦਾ ਨਾਮ ਸੀ ਸ਼੍ਰੀ ਜੋਨੇਫ ਕੈਨੇਡੀ। ਉਨ੍ਹਾਂ ਨੇ ਜਦੋਂ ਸਹੁੰ ਚੁੱਕੀ ਤਾਂ ਉਨ੍ਹਾਂ ਨੇ ਉਸ ਵੇਲੇ ਇੱਕ ਬੜਾ

ਯਾਦਗਾਰੀ ਭਾਸ਼ਣ ਦਿੱਤਾ ਅਤੇ ਕਿਹਾ ਕਿ ਮੈਂ ਅੱਜ ਲੋਕਾਂ ਦੀ ਕਚਹਿਰੀ ਵਿੱਚ ਖੜ੍ਹਾ ਹਾਂ ਅਤੇ ਹੋ ਸਕਦਾ ਹੈ ਕਿ ਲੋਕਾਂ ਦੀ ਕਚਹਿਰੀ ਵਿਚੋਂ ਮੈਨੂੰ ਕਿਸੇ ਵੇਲੇ ਮੁਆਫ਼ੀ ਵੀ ਮਿਲ ਜਾਵੇ ਲੇਕਿਨ ਕਿਸੇ ਦਿਨ ਸਾਨੂੰ ਪ੍ਰਮਾਤਮਾ ਦੀ ਕਚਹਿਰੀ ਵਿੱਚ ਵੀ ਹਾਜ਼ਰ ਹੋਣਾ ਪੈਣਾ ਹੈ ਤੇ ਉਦੋਂ ਪ੍ਰਮਾਤਮਾ ਸਾਨੂੰ ਇਹ ਪੁੱਛੇਗਾ ਕਿ I want to quote for the record. ਉਹ ਕਹਿੰਦਾ ਹੈ Were we men truly of courage, courage not only to stand up to one's enemy. ਕੁੱਤੇ ਵੀ ਕਦੇ ਆਪਣੇ ਦੁਸ਼ਮਣ ਨਾਲ ਲੜ ਲੈਂਦੇ ਹਨ ਪਰ ਕਹਿੰਦਾ ਹੈ Courage not only to stand up to one's enemy but also the courage to stand up to our associates and friends. ਆਪਣੇ ਚਹੇਤਿਆਂ ਅਤੇ ਆਪਣੇ ਨੇੜਲਿਆਂ ਦੇ ਲਈ ਇਸ ਕਾਂਗਰਸ ਸਰਕਾਰ ਅਤੇ ਪੰਜਾਬ ਦੇ ਮੁੱਖ ਮੰਤਰੀ ਦੇ ਵਿਚਕਾਰ ਗੈਰਹਾਜ਼ਰ ਹੈ The courage to stand public pressure and private greed. ਇਹ ਕਰਿਜ ਜਿਹੜਾ ਹੈ ਇਹ ਪੰਜਾਬ ਦੇ ਮੁੱਖ ਮੰਤਰੀ ਵਿਚੋਂ ਗੈਰਹਾਜ਼ਰ ਹੈ। ਡਿਪਟੀ ਸਪੀਕਰ ਸਾਹਿਬ, ਉਹ ਲਿਖਦਾ ਹੈ ਕਿ Were we men truly of integrity, men who never ran out of either the principles in which he believes, who neither financial gain or political ambition could ever divert from the fulfilment of a sacred trust. Were we men truly of dedication with an order of mortgage to no single individual or group, compromised by no private obligation but devoted solely to serving public good ਇਹ ਕਰਿਜ, ਇਹ ਡੈਡੀਕੇਸ਼ਨ ਅਤੇ ਇਨਟੈਗਰਿਟੀ ਪੰਜਾਬ ਸਰਕਾਰ ਦੇ ਵਿਚੋਂ ਗੈਰਹਾਜ਼ਰ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਸਵਾਲ ਪੁੱਛਦਾ ਹਾਂ ਕਿ ਅੱਜ ਪੰਜਾਬ ਦਾ ਲੈਂਡ ਮਾਫੀਆ ਕੌਣ ਹੈ, ਉਹ ਕਹਿੰਦਾ ਹੈ : ਪੱਤਾ ਪੱਤਾ, ਬੂਟਾ ਬੂਟਾ ਹਾਲ ਹਮਾਰਾ ਜਾਨੇ ਹੈ, ਜਾਨੇ ਨਾ ਜਾਨੇ ਗੁਲ ਹੀ ਨਾ ਜਾਣੇ, ਬਾਗ ਤੋ ਸਾਰਾ ਜਾਣੇ ਹੈ। ਜਿਹੜੀਆਂ ਰੋਪੜ ਜ਼ਿਲ੍ਹੇ ਦੇ ਵਿੱਚ ਬੇਨਾਮੀ ਜ਼ਮੀਨਾਂ ਹਨ, ਇਹ ਕਿਨ੍ਹਾਂ ਅਫ਼ਸਰਾਂ ਦੀਆਂ ਹਨ, ਕਿਨ੍ਹਾਂ ਮਨਿਸਟਰਾਂ ਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਤੁਹਾਡਾ ਕੀ ਖਿਆਲ ਹੈ ਕਿ ਇਸ ਦੇ ਬਾਰੇ ਚੀਫ਼ ਮਨਿਸਟਰ ਸਾਹਿਬ ਨੂੰ ਪਤਾ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਭਰਤਇੰਦਰ ਸਿੰਘ ਚਾਹਲ ਦੇ ਬੇਟੇ ਦੀ ਸ਼ਾਦੀ ਹੋਈ ਅਤੇ ਉਥੇ ਕਿੰਨਾ ਹਾਰ ਸ਼ਿੰਗਾਰ ਹੋਇਆ, ਕਿੰਨਾ ਖਰਚਾ ਹੋਇਆ। ਇਹ ਪੈਸੇ ਕਿਥੋਂ ਆਏ, ਕੀ ਇਸ ਦੇ ਬਾਰੇ ਮੁੱਖ ਮੰਤਰੀ ਸਾਹਿਬ ਨੂੰ ਪਤਾ ਨਹੀਂ ਹੈ। ਅੱਜ ਪੰਜਾਬ ਦੇ ਲੋਕ ਇਹ ਕਹਿਣ ਲਈ ਮਜਬੂਰ ਹੋ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਕਹਿੰਦਾ ਹੈ ਔਰ ਕਹਿੰਦਾ ਹਾਂ ਕਿ ਜਿਹੜੇ ਸ਼ਾਇਰ ਹੁੰਦੇ ਹਨ ਉਨ੍ਹਾਂ ਨੂੰ ਥੋੜ੍ਹਾ ਬਹੁਤ ਲਾਇਸੰਸ ਵੀ ਦੇ ਦਿਆ ਕਰੋ। ਉਹ ਕਹਿੰਦਾ ਹੈ ਕਿ ਆਜ ਕੀ ਸਿਆਸਤ ਕਾ ਹਾਲ ਹੈ ਦੇਖ ਲੋ, ਸਜ਼ੀ ਹੁਈ ਹੈ ਬਾਜ਼ਾਰ ਮੇਂ ਤਵਾਇਫ ਕੀ ਤਰ੍ਹਾਂ। ਅੱਜ ਪੰਜਾਬ ਦੇ ਲੋਕ ਮਜਬੂਰ ਹੋ ਕੇ ਇਹ ਕਹਿੰਦੇ ਹਨ ਕਿ ਮਲਬੂਜ਼ ਖੁਸ਼ਨੁਮਾਂ ਹੈ, ਮਲਬੂਜ਼ ਕੱਪੜਿਆਂ ਨੂੰ ਕਹਿੰਦਾ ਹੈ ਕਿਉਂਕਿ ਕੱਪੜੇ ਸੋਹਣੇ ਪਾਏ ਹੋਏ ਹਨ ਮਗਰ ਜਿਸਮ ਖੋਖਲੇ, ਛਿਲਕੇ ਸਜੇਂ ਹੂਏ ਹੈਂ ਫਲੋਂ ਕੀ ਦੁਕਾਨ ਪੇ, ਛਿਲੜ ਹਨ ਅਤੇ ਵਿੱਚ ਇਨ੍ਹਾਂ ਦੇ ਕੁਝ ਨਹੀਂ ਹੈ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਕਿਸੇ ਨੂੰ ਮਜਬੂਰ ਨਹੀਂ ਕਰਨਾ ਚਾਹੁੰਦਾ। ਮੇਰਾ ਆਪੋਜ਼ੀਸ਼ਨ ਵਲੋਂ ਅੱਜ ਪੰਜਵੇਂ ਗਵਰਨਰ ਐਡਰੈਸ ਉਤੇ ਰਿਪਲਾਈ ਹੈ। ਅੱਜ ਤੱਕ ਚੀਫ਼ ਮਨਿਸਟਰ ਸਾਹਿਬ ਨੇ ਕਦੇ ਕੋਈ ਜ਼ਹਿਮਤ ਨਹੀਂ ਉਠਾਈ ਕਿ ਜਦੋਂ ਗਵਰਨਰ ਐਡਰੈਸ ਤੇ ਬਹਿਸ ਚਲ ਰਹੀ ਹੋਵੇ ਤਾਂ ਉਸ ਨੂੰ ਘੱਟੋ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਘੱਟ ਸੁਣ ਹੀ ਲਿਆ ਜਾਵੇ। ਚਲੋ, ਮੈਂ ਉਨ੍ਹਾਂ ਨੂੰ ਇਸ ਗੱਲ ਉਤੇ ਮਜਬੂਰ ਨਹੀਂ ਕਰਦਾ ਕਿਉਂਕਿ ਕਈ ਸਿਆਸੀ ਮਜ਼ਬੂਰੀਆਂ ਹੁੰਦੀਆਂ ਹਨ ਅਤੇ ਕਿਸੇ ਨੂੰ ਰੋਕਿਆ ਨਹੀਂ ਜਾ ਸਕਦਾ। ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਦੀ ਇੱਕ ਹੋਰ ਕਸੌਟੀ ਤੇ ਪਰਖ ਲੈਣੀ ਚਾਹੁੰਦਾ ਹਾਂ ਕਿ ਇਕ ਫੌਜੀ ਸ਼ਹੀਦ, ਉਸ ਦੀ ਬੇਵਾ ਜਿਸ ਨੂੰ ਸਰਕਾਰ ਨੇ ਇਨਾਮੀਆ ਜਾਗੀਰ ਦਿੱਤੀ ਸੀ ਕਿਉਂਕਿ ਉਹ ਫੌਜੀ ਦੇਸ਼ ਵਾਸਤੇ ਸ਼ਹੀਦ ਹੋ ਗਿਆ ਸੀ, ਉਸ ਦੀ ਚਾਰ ਏਕੜ ਜ਼ਮੀਨ ਕਿਸੇ ਅਫ਼ਸਰ ਨੇ ਹੜਪ ਲਈ। ਡਿਪਟੀ ਸਪੀਕਰ ਸਾਹਿਬ, ਇਕ ਫੌਜੀ ਸ਼ਹੀਦ ਦਾ ਰੁਤਬਾ ਇਸ ਹਾਊਸ ਵਿਚ ਜੇ ਕੋਈ ਪਛਾਣ ਸਕਦਾ ਹੈ ਤਾਂ ਲੀਡਰ ਆਫ਼ ਦਿ ਹਾਊਸ ਪਛਾਣ ਸਕਦਾ ਹੈ ਕਿਉਂਕਿ ਉਹ ਖ਼ੁਦ ਫੌਜ ਵਿਚ ਰਹੇ ਹਨ। ਸਾਡੇ ਮਾਸ਼ਰੇ ਵਿਚ ਇਸ ਤੋਂ ਵੱਡਾ ਪਾਪ ਕੋਈ ਨਹੀਂ ਜੇ ਫੌਜੀ ਸ਼ਹੀਦ ਦੀ ਬੇਵਾ ਦੀ ਜ਼ਮੀਨ ਖੋਹ ਲਈ ਜਾਵੇ। ਕਾਸ਼! ਮੁੱਖ ਮੰਤਰੀ ਸਾਹਿਬ ਇਥੇ ਹੁੰਦੇ ਤਾਂ ਇਸ ਗੱਲ ਦਾ ਜਵਾਬ ਦਿੰਦੇ ਕਿ ਕੀ ਉਸ ਅਫ਼ਸਰ ਦੇ ਖਿਲਾਫ਼ ਸਖਤ ਤੋਂ ਸਖ਼ਤ ਐਕਸ਼ਨ ਲੈਣ ਲਈ ਤਿਆਰ ਹਨ ਕਿ ਨਹੀਂ ਸਾਡੇ ਪੰਜਾਬ ਵਿਚ ਕੁਰੱਪਸ਼ਨ ਰੋਕਣ ਵਾਸਤੇ ਜੋ ਵਿਜੀਲੈਂਸ ਡਿਪਾਰਟਮੈਂਟ ਬਣਿਆ ਸੀ, ਇਕ ਪੰਜਾਬ ਦੇ ਲੋਕਾਂ ਤੇ ਵਿਜੀਲੈਂਸ ਸੈਸ ਲਾਇਆ ਗਿਆ ਹੈ ਕਿ ਜਿਹੜੇ ਲੋਕ, ਜਿਹੜੇ ਅਫ਼ਸਰ ਹਨ ਉਹ ਵਿਜੀਲੈਂਸ ਤੋਂ ਡਰਦੇ ਹਨ ਕਿਉਂਕਿ ਮਹਿੰਗਾਈ ਆ ਗਈ ਹੈ, ਅੱਜ ਇਸ ਕਿਸਮ ਦਾ ਪੰਜਾਬ ਦੇ ਵਿਚ ਹਾਲ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਗੱਲ ਕਰੀਏ। ਵੈਸੇ ਅੱਜ ਮੁੱਖ ਮੰਤਰੀ ਸਾਹਿਬ ਇਥੇ ਬੋਲ ਗਏ ਹਨ। ਮੇਰੇ ਕੋਲ ਅੱਜ ਪੁਲਿਸ ਮਹਿਕਮੇ ਦੇ ਦਸਤਾਵੇਜ਼ ਹਨ ਇਸ ਵਿਚ ਲਿਖਿਆ ਹੈ 'Comparison of crime between Akali Government and Congress Government'. ਉਸ ਵਿਚ ਕਈ ਕਿਸਮ ਦੇ ਮਰਡਰ, ਕਤਲ, ਹੋਮੀਸਾਈਡ, ਰੇਪ, ਬਰਗਲਰੀ ਬੜੇ ਅੰਕੜੇ ਇਨ੍ਹਾਂ ਬਾਰੇ ਦਿੱਤੇ ਗਏ ਹਨ। ਤੁਸੀਂ ਹੈਰਾਨ ਹੋਵੋਗੇ ਕਿ ਇਹ ਚਾਰ ਸਾਲਾਂ ਦੇ ਅੰਕੜੇ ਹਨ। ਅਕਾਲੀ ਗੌਰਮਿੰਟ ਦੇ ਪੰਜ ਸਾਲਾਂ ਦੇ ਕ੍ਰਾਈਮ ਤੋਂ ਕਿਤੇ ਸਵਾਇਆ ਹਨ। ਡਿਪਟੀ ਸਪੀਕਰ ਸਾਹਿਬ, ਇਹ ਅੰਕੜੇ ਨਹੀਂ ਇਹ ਸਟੈਟਿਸਟਿਕਸ ਨਹੀਂ ਲਿਆਂਦੇ ਕਿ ਰੇਪ ਵੱਧ ਗਏ, ਮਰਡਰ ਵੱਧ ਗਏ, ਥੈਫਟ ਵੱਧ ਗਈ। ਇਸ ਵਿਚ ਪੰਜਾਬ ਦੇ ਲੋਕਾਂ ਦਾ ਦੁਖ ਤੇ ਦਰਦ ਸ਼ਾਮਲ ਹੁੰਦਾ ਹੈ। ਇਹ ਪਿਛਲੇ ਤਿੰਨ ਦਿਨਾਂ ਵਿਚ ਵਾਕਿਆ ਹੋਇਆ ਹੈ ਭਾਵੇਂ ਉਹ ਕੋਟ ਹਕੀਮਾਂ ਵਿਚ ਹੋਇਆ। ਇਕ ਔਰਤ ਨੂੰ ਰੇਪ ਕਰਕੇ ਉਸ ਦਾ ਕਤਲ ਕਰ ਦਿੱਤਾ ਗਿਆ। ਅੱਜ ਕੀ ਹੋਇਆ ਜੋ ਅੰਮ੍ਰਿਤਸਰ ਵਿਚ ਔਰਤਾਂ ਦੀ ਦੁਰਦਸ਼ਾ ਹੋਈ ਹੈ, ਇੰਡੀਵਿਜੂਅਲ ਕੇਸਿਜ਼ ਵਿਚ ਲਾਅ ਐਂਡ ਆਰਡਰ ਦੀ ਹਾਲਤ ਬਾਰੇ ਅਖ਼ਬਾਰਾਂ ਭਰੀਆਂ ਪਈਆਂ ਹਨ। ਸਦਨ ਦਾ ਟਾਈਮ ਮੈਂ ਵੇਸਟ ਨਹੀਂ ਕਰਨਾ ਚਾਹੁੰਦਾ। ਗਵਰਨਰ ਸਾਹਿਬ ਦੇ ਐਡਰੈਸ ਵਿਚ ਇਹ ਤਸਲੀਮ ਕੀਤਾ ਗਿਆ ਹੈ ਕਿ ਹਰ ਸਾਲ 20,000 ਕੇਸਿਜ਼ ਹਿਊਮਨ ਰਾਈਟਸ ਨੂੰ ਜਾਂਦੇ ਹਨ। ਇਹ ਜਿਹੜੇ ਹਿਊਮਨ ਰਾਈਟਸ ਦੇ ਕੇਸਿਜ਼ ਹੁੰਦੇ ਹਨ ਇਹ ਪੁਲਿਸ ਦੇ ਖਿਲਾਫ਼ ਜਾਂਦੇ ਹਨ। ਜੇ 20,000 ਲੋਕ ਪੁਲਿਸ ਦੀ ਦਹਿਸ਼ਤ ਵਿਚ ਹਨ ਤੇ ਉਹ ਹਿਊਮਨ ਰਾਈਟਸ ਵਿਚ ਜਾਂਦੇ ਹਨ ਤਾਂ ਡਿਪਟੀ ਸਪੀਕਰ ਸਾਹਿਬ, ਇਹ ਦੁਖ ਦੀ ਗੱਲ ਹੈ। ਲੋਕਪਾਲ ਦਾ ਇੰਸਟੀਚਿਊਸ਼ਨ ਖ਼ਤਮ ਕਰ ਦਿੱਤਾ ਗਿਆ ਹੈ। ਇਹ ਕੋਈ ਤਿੰਨ-ਸਾਢੇ ਤਿੰਨ ਸਾਲ ਤੋਂ ਨਹੀਂ ਲੱਗ ਸਕਿਆ। ਲੋਕ ਜਾਣ ਕਿੱਥੇ। ਕਿਸੇ ਸ਼ਾਇਰ ਨੇ ਲਿਖਿਆ ਹੈ :—

ਵਹੀ ਕਾਤਿਲ, ਵਹੀ ਮੁਖਬਿਰ, ਵਹੀ ਮੁਨਸਿਫ਼ ਠਹਿਰੇ
ਅਕਰੱਬਾ, ਕਿਸ ਪਾਸ ਕਰੇਂ ਕਤਲ ਕਾ ਦਾਅਵਾ ਜਾ ਕਰ!

ਇਹ ਲੋਕ ਕਿਸ ਕੋਲ ਜਾਣ। ਦੂਸਰਾ ਮਸਲਾ, ਡਿਪਟੀ ਸਪੀਕਰ ਸਾਹਿਬ ਜਿਹੜਾ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਅੱਜ ਲੀਡਰ ਆਫ਼ ਦਿ ਆਪੋਜੀਸ਼ਨ ਨੇ ਐਡਜਰਨਮੈਂਟ ਮੋਸ਼ਨ ਪਾਇਆ ਸੀ ਕਿ ਡੀ.ਜੀ.ਪੀ. ਸਾਹਿਬ ਨੇ ਪ੍ਰੈਸ ਕਾਨਫਰੰਸ ਕੀਤੀ ਜਿਸ ਵਿਚ ਉਨ੍ਹਾਂ ਨੇ ਤਸਲੀਮ ਕੀਤਾ ਕਿ ਜਿਹੜੇ ਪੁਰਾਣੇ ਟੈਰੋਰਿਸਟ ਹਨ, ਉਹ ਸਾਡੀ ਕਨਾਈਵੈਂਸ ਨਾਲ, ਸਾਡੀ ਮਦਦ ਨਾਲ ਤਕਰੀਬਨ 300 ਟੈਰੋਰਿਸਟ ਹਨ ਪੰਜਾਬ ਦੇ ਵਿਚ ਰਹਿ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕੋ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ Are we working under a Constitution, Are we living in a Civilized Society ? ਡਿਪਟੀ ਸਪੀਕਰ ਸਾਹਿਬ, ਕਦੇ ਸੁਣਿਆ ਹੈ ਮੁਲਕਾਂ ਵਿਚ ਸਪਾਈਜ਼ ਹੁੰਦੇ ਹਨ, ਵਿਟਨੈਸ ਪ੍ਰੋਟੈਕਸ਼ਨ ਪ੍ਰੋਗਰਾਮ ਹੁੰਦੇ ਹਨ, ਕਈ ਮੁਲਕਾਂ ਵਿਚ ਇਸ ਤਰ੍ਹਾਂ ਚਲਦਾ ਹੈ ਪਰ ਕਦੇ ਸੁਣਿਆ ਹੈ ਕਿ ਕਿਸੇ ਇੰਡੀਅਨ ਸਿਟੀਜ਼ਨ ਨੇ ਇਸ ਮੁਲਕ ਦੇ ਸ਼ਹਿਰੀਆਂ ਦਾ ਕਤਲ ਕੀਤਾ ਹੋਵੇ, ਕਦੇ ਸੁਣਿਆ ਹੋਵੇ Someone who has waged war against India ਤੁਸੀਂ ਉਨ੍ਹਾਂ ਨੂੰ ਮੁਆਫ਼ ਕਰ ਦਿਓ। ਸਾਡੇ ਮੁਲਕ ਦੇ ਕਾਨੂੰਨ ਵਿਚ ਜਿਹੜਾ ਐਕਿਊਸਡ ਹੁੰਦਾ ਹੈ, ਉਹ ਅਪਰੂਵਰ ਬਣ ਜਾਂਦਾ ਹੈ। ਉਸ ਨੂੰ ਪੰਜਾਬੀ ਵਿਚ ਵਾਅਦਾ ਮੁਆਫ਼ ਕਹਿ ਲਓ। ਪੰਜ ਬੰਦਿਆਂ ਨੇ ਕਤਲ ਕਰ ਦਿੱਤਾ। ਇਕ ਛੋਟੀ ਉਮਰ ਦਾ ਬੱਚਾ ਦਰਵਾਜ਼ੇ ਵਿਚ ਖੜ੍ਹਾ ਦੇਖ ਰਿਹਾ ਹੈ, ਉਸ ਦੀ ਐਵੀਡੈਂਸ ਨਹੀਂ ਹੋ ਸਕਦੀ। ਉਸ ਦੀ ਐਵੀਡੈਂਸ ਕਰਕੇ ਚਾਰ ਬੰਦਿਆਂ ਨੂੰ ਸਜ਼ਾ ਦੇ ਸਕਦੇ ਹਾਂ ਕਿਉਂਕਿ ਉਹ ਵਾਅਦਾ ਮੁਆਫ਼ ਬਣ ਜਾਂਦਾ ਹੈ। ਤੁਸੀਂ ਸੋਚ ਸਕਦੇ ਹੋ ਕਿ ਦਾਊਦ ਨੂੰ ਵਾਅਦਾ ਮੁਆਫ਼ ਗਵਾਹ ਬਣਾ ਸਕਦੇ ਹਾਂ ? ਉਸ ਦੀ ਪਾਰਟੀ ਦਾ ਬੰਦਾ ਵਾਅਦਾ ਮੁਆਫ਼ ਬਣ ਸਕਦਾ ਹੈ ਪਰ ਦਾਊਦ ਨਹੀਂ ਹੋ ਸਕਦਾ ਕਿਉਂਕਿ ਉਹ ਏਰੀਆ ਕਮਾਂਡਰ ਹੈ ਅਤੇ ਇਹ ਵੀ ਕੋਰਟ ਦੀ ਇਜਾਜ਼ਤ ਨਾਲ ਹੁੰਦਾ ਹੈ। ਇਕ ਪੈਰਾਲਲ ਲਾਅ ਜਾਂ ਪੈਰਾਲਲ ਕਾਂਸਟੀਚਿਊਸ਼ਨ ਹੈ, ਉਹ ਕਾਂਸਟੀਚਿਊਸ਼ਨ ਵਿਚ ਨਹੀਂ ਚੱਲ ਸਕਦਾ। ਸ਼੍ਰੋਮਣੀ ਅਕਾਲੀ ਦਲ ਸ਼ੁਰੂ ਤੋਂ ਇਹ ਕਹਿੰਦਾ ਰਿਹਾ ਹੈ ਕਿ ਜਿਹੜਾ ਅੱਤਵਾਦ ਹੈ ਇਹ ਇਨ੍ਹਾਂ ਨੇ ਪੈਦਾ ਕੀਤਾ, ਅੱਤਵਾਦ ਨੂੰ ਇਨ੍ਹਾਂ ਨੇ ਬੜਾਵਾ ਦਿੱਤਾ। ਜੇ ਅੱਤਵਾਦ ਵਿਚ ਬੰਦੇ ਵਾੜੇ ਤਾਂ ਉਹ ਕਾਂਗਰਸ ਪਾਰਟੀ ਜਾਂ ਇਨ੍ਹਾਂ ਦੀ ਪੁਲਿਸ ਨੇ ਵਾੜੇ ਹਨ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਅਸੀਂ ਤਾਂ ਸਿਰਫ਼ ਇੰਨਾ ਕਹਿਣਾ ਹੈ ਕਿ ਡਾਇਰੈਕਟਰ ਜਨਰਲ ਆਫ਼ ਪੁਲਿਸ ਵਿਚ ਜੇ ਪ੍ਰੋਫੈਸ਼ਨਲਿਜ਼ਮ ਹੋਵੇ ਤਾਂ ਉਨ੍ਹਾਂ ਨੂੰ ਅਸਤੀਫ਼ਾ ਦੇਣਾ ਚਾਹੀਦਾ ਹੈ ਤੇ ਪੰਜਾਬ ਸਰਕਾਰ ਇਸ ਗੱਲ ਦਾ ਜਵਾਬ ਦੇਵੇ।

**ਸੰਸਦੀ ਸਕੱਤਰ, ਸਿੱਖਿਆ (ਡਾਕਟਰ ਰਾਜ ਕੁਮਾਰ ਵੇਰਕਾ)** : ਆਨ ਏ ਪੁਆਇੰਟ ਆਫ਼ ਆਰਡਰ ਸਰ, ਡਿਪਟੀ ਸਪੀਕਰ ਸਾਹਿਬ, ਮੈਂ ਸਾਹਮਣੇ ਬੈਠੇ ਸਾਥੀਆਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਨੇ 18 ਸਾਲ ਅੱਤਵਾਦ ਦਾ ਸੰਤਾਪ ਭੋਗਿਆ। ਇਹ ਅਕਾਲੀ ਭਰਾ ਉਨ੍ਹਾਂ ਅੱਤਵਾਦੀਆਂ ਦੇ ਭੋਗਾਂ ਤੇ ਜਾਂਦੇ ਰਹੇ। ਇਨ੍ਹਾਂ ਦੀ ਸਰਕਾਰ ਨੇ ਕਿੰਨੇ ਅੱਤਵਾਦੀਆਂ ਨੂੰ ਆਪਣੇ ਵਕਤ ਛੱਡਿਆ ਸੀ ਅਤੇ ਕਿੰਨੇ ਅੱਤਵਾਦੀਆਂ ਨੂੰ ਕੌਮ ਦਾ ਗਹਿਣਾ ਕਿਹਾ ਸੀ। 90% ਅੱਤਵਾਦੀ ਇਨ੍ਹਾਂ ਦੀ ਸਰਕਾਰ ਦੇ ਵੇਲੇ ਛੱਡੇ ਗਏ ਸਨ ਅਤੇ ਇਨ੍ਹਾਂ ਦੀ ਸਰਕਾਰ ਦੇ ਸੂਤਰਧਾਰ ਸਨ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਸਰਕਾਰ ਨੇ ਕਿਉਂ 300 ਅੱਤਵਾਦੀਆਂ ਨੂੰ ਛੱਡਿਆ, ਕਿਸ ਦੀ ਇਜਾਜ਼ਤ ਨਾਲ ਛੱਡੇ ਗਏ ਅਤੇ ਕਿਸ ਕਾਸ਼ਟੀਚਿਊਸ਼ਨ ਅੰਡਰ ਛੱਡੇ ਗਏ ਹਨ।

**ਖੁਰਾਕ ਤੇ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ)** : ਅੱਜ ਕਲ੍ਹ ਜਿਹੜਾ ਡੀ.ਜੀ.ਪੀ. ਹੈ ਇਨ੍ਹਾਂ ਦੇ ਵਕਤ ਦਾ ਹੀ ਹੈ। ਜਿਸ ਅੱਤਵਾਦ ਦੀ ਇਹ ਗੱਲ ਕਰਦੇ ਹਨ, ਇਹ 300 ਜਿਹੜੇ ਅੱਤਵਾਦੀ ਛੱਡੇ ਗਏ ਹਨ ਅਤੇ ਬਾਹਰ ਹਨ। ਅੱਤਵਾਦ ਦੇ ਦੌਰਾਨ ਸਾਡੇ ਲੋਕਾਂ ਨੇ ਸ਼ਹਾਦਤਾਂ ਦਿੱਤੀਆਂ ਹਨ। ਕੇ.ਪੀ. ਦੇ ਬਾਪ ਨੇ ਸ਼ਹਾਦਤ ਦਿੱਤੀ। ਤਰਲੋਚਨ ਸਿੰਘ ਦੇ ਬਾਪ ਦੀ ਸ਼ਹਾਦਤ ਹੋਈ। ਤੁਹਾਡੇ ਵਿਚੋਂ ਕਿਹੜਾ ਹੈ ਜਿਸ ਦੀ ਸ਼ਹਾਦਤ ਅੱਤਵਾਦੀਆਂ ਰਾਹੀਂ ਹੋਈ ਹੋਵੇ। ਜਿਸ ਕਾਂਸਟੀਚਿਊਸ਼ਨ ਦੀ ਇਹ ਗੱਲ ਕਰਦੇ ਹਨ, ਉਸ ਕਾਂਸਟੀਚਿਊਸ਼ਨ ਨੂੰ ਇਨ੍ਹਾਂ ਦੇ ਲੀਡਰ ਨੇ ਅੱਗ ਲਗਾਈ ਸੀ ਚੰਡੀਗੜ੍ਹ ਅਤੇ ਦਿੱਲੀ ਵਿਚ। ਅੱਜ ਇਹ ਕਾਂਸਟੀਚਿਊਸ਼ਨ ਦੀ ਗੱਲ ਕਰਦੇ ਹਨ। ਸਭ ਕੁਝ ਕਰਨ ਦੇ ਬਾਵਜੂਦ ਅਤੇ ਅੱਤਵਾਦੀਆਂ ਦੀ ਸਹਾਇਤਾ ਕਰਨ ਦੇ ਬਾਵਜੂਦ ਅੱਜ ਤੁਸੀਂ ਕਾਂਸਟੀਚਿਊਸ਼ਨ ਦੀ ਗੱਲ ਕਰਦੇ ਹੋ ਅਤੇ ਅੱਤਵਾਦੀਆਂ ਦੇ ਭੋਗਾਂ ਤੇ ਜਾਂਦੇ ਰਹੇ ਹੋ। ਅੱਤਵਾਦੀਆਂ ਦਾ ਮੁਕਾਬਲਾ ਕੀਤਾ ਸਰਦਾਰ ਬੇਅੰਤ ਸਿੰਘ ਨੇ ਅਤੇ ਸ਼ਹਾਦਤ ਦਿੱਤੀ ਹੈ। (ਵਿਘਨ) ਅਕਾਲੀਆਂ ਨੇ ਕਿਹੜੀ ਸ਼ਹਾਦਤ ਦਿੱਤੀ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਇਕ ਬੜਾ ਵੱਡਾ ਡਾਕੂ ਗੁਲਾਮ ਕਾਦਰ ਹੋਇਆ ਹੈ ਜਿਸ ਨੇ ਮੁਗਲਾਂ ਦੇ ਸ਼ਾਹੀ ਮਹਿਲ ਉਤੇ ਹਮਲਾ ਕਰ ਦਿੱਤਾ ਅਤੇ ਤੈਮੂਰ ਦੀ ਫੌਜ ਭੱਜ ਗਈ। ਡਾਕੂ ਗੁਲਾਮ ਕਾਦਰ ਸ਼ਾਹੀ ਮਹਿਲ ਵਿਚ ਦਾਖਲ ਹੋ ਕੇ ਹਰਮ ਵਿਚ ਚਲਾ ਗਿਆ ਅਤੇ ਦੀਵਾਨ ਵਿਚ ਦਾਖਲ ਹੋ ਕੇ ਉਥੇ ਔਰਤਾਂ ਨੂੰ ਇਕ ਕਮਰੇ ਵਿਚ ਬੰਦ ਕਰ ਦਿੱਤਾ। ਫਿਰ ਉਥੇ ਲੇਟ ਗਿਆ ਅਤੇ ਛਾਤੀ ਉਤੇ ਖੰਜਰ ਰੱਖ ਲਿਆ। ਉਹ ਸੌਂ ਗਿਆ ਅਤੇ ਕੁਝ ਚਿਰ ਬਾਅਦ ਜਦੋਂ ਉਠਿਆਂ ਤਾਂ ਉਥੇ ਔਰਤਾਂ ਨੂੰ ਕਹਿਣ ਲੱਗਾ ਕਿ ਤੁਸੀਂ ਆਪਣੇ-ਆਪਣੇ ਘਰ ਚਲੀਆਂ ਜਾਓ। ਗੁਲਾਮ ਕਾਦਰ ਦੇ ਜਿਹੜੇ ਸਾਥੀ ਕਮਰੇ ਦੇ ਬਾਹਰ ਸਨ ਉਹ ਕਹਿਣ ਲੱਗੇ ਇਹ ਤੁਸੀਂ ਕੀ ਕੀਤਾ ਹੈ। ਇਨ੍ਹਾਂ ਔਰਤਾਂ ਨੂੰ ਕਿਉਂ ਛੱਡ ਦਿੱਤਾ ਹੈ ਤਾਂ ਉਹ ਕਹਿਣ ਲੱਗਾ ਕਿ ਤੈਮੂਰ ਦੀਆਂ ਮੁਗਲ ਔਰਤਾਂ ਦਾ ਖ਼ੂਨ ਬੜਾ ਗਰਮ ਹੈ। ਜੇਕਰ ਇਨ੍ਹਾਂ ਦੇ ਵਿਚ ਮੁਗਲ ਤੈਮੂਰ ਦਾ ਖ਼ੂਨ ਹੁੰਦਾ ਤਾਂ ਇਹ ਔਰਤਾਂ ਮੇਰੇ ਛਾਤੀ ਤੇ ਪਿਆ ਖੰਜਰ ਮਾਰ ਸਕਦੀਆਂ ਸਨ ਪਰ ਇਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ ਅਤੇ ਗੁਲਾਮ ਕਾਦਰ ਇਥੋਂ ਤੱਕ ਕਹਿਣ ਲੱਗਾ ਕਿ—

"ਫਿਰ ਉਸ ਤੈਮੂਰ ਹਰਮ ਸੇ ਯੂੰ ਲਗਾ ਕਹਨੇ
ਸ਼ਿਕਾਇਤ ਨਾ ਚਾਹੀਏ ਤੁਮੇਂ ਸਾਮਨੇ ਮੁਕਦਰ ਸੇ
ਮੇਰਾ ਮਸਨਤ ਪੇ ਸੋ ਜਾਨਾਬਨਾਵਦ ਕਾ ਤੁਕਲਫ ਥਾ
ਕੀ ਨੀਂਦ ਹੋਤੀ ਕਹਾਂ ਹੈ ਦਹਿਰਾ ਲਸ਼ਕਰ ਮੇਂ
ਮਗਰ ਯੇ ਰਾਜ ਆਜ ਖੁਲਾ ਹੀ ਗਯਾ ਜ਼ਮਾਨੇ ਪੇ
ਕਿ ਗੈਰਤ ਨਾਮ ਹੈ ਜਿਸ ਕਾ ਨਹੀਂ ਵਹ ਤੈਮੂਰ ਕੇ ਖਾਨੇ ਮੈਂ।"

ਇਹ ਬਨਾਵਟੀ ਦਿਖਾਵਾ ਸੀ ਲੇਕਿਨ ਇਹ ਰਾਜ ਖੁਲ੍ਹ ਗਿਆ ਕਿ ਸਾਰੇ ਜ਼ਮਾਨੇ ਨੂੰ ਪਤਾ ਲੱਗ ਗਿਆ ਹੈ ਕਿ ਤੈਮੂਰ ਮੁਗਲ ਵਿਚ ਗੈਰਤ ਨਹੀਂ ਸੀ। ਤੈਮੂਰ ਦਾ ਖ਼ੂਨ ਇਨ੍ਹਾਂ ਵਿਚ ਨਹੀਂ ਸੀ। ਇਸ ਨੂੰ ਵੇਖਦੇ ਹੋਏ ਮੈਂ ਕਹਿੰਦਾ ਹਾਂ ਕਿ ਕਾਂਗਰਸ ਪਾਰਟੀ ਵਿਚ ਗੈਰਤ ਨਹੀਂ ਬਚੀ ਹੈ। ਅੱਜ ਇਹ ਜਿਹੜੇ ਅੱਤਵਾਦੀਆਂ ਨੇ ਲੋਕਾਂ ਦੇ ਕਤਲ ਕੀਤੇ ਹੋਣ, ਉਨ੍ਹਾਂ ਦੀਆਂ ਸਿਫਾਰਸ਼ਾਂ ਕਰਨ ਤਾਂ ਤੁਸੀਂ ਆਪ ਹੀ ਦੇਖ ਲਓ। ਡਿਪਟੀ ਸਪੀਕਰ ਸਾਹਿਬ,

ਸਾਡੇ ਮੁਲਕ ਦੇ ਵਸੇਬੇ ਵਿਚ ਹਮੇਸ਼ਾ ਇਕ ਗੱਲ ਅਸੀਂ ਸੁਣਦੇ ਵੀ ਰਹੇ ਹਾਂ ਕਿ ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ, ਹਾਲਾਂਕਿ ਇਹ ਗੱਲ ਨਹੀਂ। ਜ਼ਮਾਨੇ ਦੀ ਰਫਤਾਰ ਬਦਲ ਚੁੱਕੀ ਹੈ। ਨੈਪੋਲੀਅਨ ਫਰਾਂਸ ਦਾ ਇਕ ਬੜਾ ਵੱਡਾ ਬਾਦਸ਼ਾਹ ਹੋਇਆ ਕਰਦਾ ਸੀ, ਉਸ ਦੀਆਂ ਅੰਗਰੇਜ਼ਾਂ ਨਾਲ ਝੜੱਪਾਂ, ਲੜਾਈਆਂ ਚਲਦੀਆਂ ਹੀ ਰਹਿੰਦੀਆਂ ਸਨ। ਉਹ ਨੈਪੋਲੀਅਨ ਅੰਗਰੇਜ਼ਾਂ ਦੇ ਬਾਰੇ ਕਿਹਾ ਕਰਦਾ ਸੀ ਕਿ England is the nation of shop-keepers ਪਰ ਇਹ ਉਨ੍ਹਾਂ ਦੀ, ਅੰਗਰੇਜ਼ਾਂ ਦੀ ਮਜਬੂਰੀ ਸੀ ਕਿਉਂਕਿ ਉਹ ਇਕ ਜਜ਼ੀਰੇ ਵਿਚ ਰਹਿੰਦੇ ਸੀ ਤੇ ਤਜਾਰਤ ਉਨ੍ਹਾਂ ਨੂੰ ਕਰਨੀ ਪੈਣੀ ਸੀ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਸਾਡੇ ਸ਼੍ਰੋਮਣੀ ਅਕਾਲੀ ਦਲ ਦੀ ਸੋਚ ਹੈ ਕਿ ਜਿੰਨੇ ਵੀ ਕਿੱਤਾ ਕਰਨ ਵਾਲੇ ਪੰਜਾਬ ਵਿਚ ਵੱਸਦੇ ਹਨ, ਭਾਵੇਂ ਉਹ ਵਪਾਰੀ ਹਨ, ਕਿਸਾਨ ਹਨ, ਮਜ਼ਦੂਰ ਹਨ ਕਰਮਚਾਰੀ ਹਨ, ਜਿਸ ਤਰ੍ਹਾਂ ਸਰੀਰ ਦੇ ਵੱਖ-ਵੱਖ ਅੰਗ ਹੁੰਦੇ ਹਨ ਤੇ ਸਰੀਰ ਦਾ ਹਿੱਸਾ ਹੁੰਦੇ ਹਨ, ਉਨ੍ਹਾਂ ਵਿਚੋਂ ਇਕ ਵੀ ਅੰਗ ਖਰਾਬ ਹੋ ਜਾਵੇ, ਬੀਮਾਰ ਹੋ ਜਾਵੇ ਤਾਂ ਇਨਸਾਨ ਨੂੰ ਬੀਮਾਰ ਸਮਝਿਆ ਜਾਂਦਾ ਹੈ। ਇਕ ਵੀ ਕਿੱਤਾ ਕਰਨ ਵਾਲਾ, ਭਾਵੇਂ ਮਜ਼ਦੂਰ ਹੋਵੇ, ਕਿਸਾਨ ਹੋਵੇ, ਉਹ ਨਾ ਖੁਸ਼ ਹੋਵੇ ਤਾਂ ਪੰਜਾਬ ਤਰੱਕੀ ਨਹੀਂ ਕਰ ਸਕਦਾ ਤੇ ਜੇ ਸਾਰੇ ਅੰਗ ਖਰਾਬ ਹੋ ਜਾਣ ਤਾਂ ਡਿਪਟੀ ਸਪੀਕਰ ਸਾਹਿਬ, ਮੌਤ ਹੋ ਸਕਦੀ ਹੈ। ਅੱਜ ਪੰਜਾਬ ਦੇ ਜਿੰਨੇ ਵੀ ਵਰਗ ਹਨ, ਭਾਵੇਂ ਕਿਸਾਨਾਂ ਨੂੰ ਦੇਖ ਲਓ, ਅੱਜ ਕਿਸਾਨ ਜੱਥੇਬੰਦੀਆਂ ਰੋਸ ਮੁਜ਼ਾਹਰੇ ਕਰ ਰਹੀਆਂ ਹਨ। ਵਪਾਰੀ ਵੀ ਨਾਖੁਸ਼ ਹਨ ਕਿਉਂਕਿ ਕੋਈ ਵੀ ਕੀਤੇ ਵਾਇਦੇ ਪੂਰੇ ਨਹੀਂ ਹੁੰਦੇ। ਕਰਮਚਾਰੀਆਂ ਨੇ ਵੀ ਪਟਿਆਲਾ ਵਿਖੇ ਰੈਲੀ ਕੀਤੀ ਤੇ ਉਨ੍ਹਾਂ ਨੇ ਸਰਕਾਰ ਦੇ ਖਿਲਾਫ ਨਾਅਰੇ ਲਾਏ ਤੇ ਇਨ੍ਹਾਂ ਨੂੰ ਲਾਠੀਚਾਰਜ ਕਰਨਾ ਪਿਆ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਹੁਣ ਫਿਨਿਸ਼ ਕਰੋ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਦੋ ਮਿੰਟ ਜੀ। ਮੈਂ ਇਕੋ ਗੱਲ ਕਹਿ ਕੇ ਆਪਣੀ ਗੱਲ ਖਤਮ ਕਰਨ ਲੱਗਾ ਹਾਂ। ਚਲੋ ਟਾਈਮ ਦੀ ਕਮੀ ਹੈ। ਹੈਨਰੀ ਸਾਹਿਬ, ਤੁਸੀਂ ਵੀ ਸੁਣ ਲਓ ਕਿ ਦੌਲਤ ਜਿਹੜੀ ਹੈ ਇਹ ਚਲਦੀ ਫਿਰਦੀ ਦਾਤ ਹੈ। ਹਰ ਦਿਲ ਅਜ਼ੀਜ਼ ਹੈ ਇਹ ਇਤਫਾਕੀ ਹਾਦਸਾ। ਸ਼ੋਹਰਤ ਆਰਜ਼ੀ ਚੀਜ਼ ਹੈ। ਤਾਕਤਾਂ, ਹਕੂਮਤਾਂ ਕਿਸੇ ਦੇ ਵੱਸ ਵਿਚ ਨਹੀਂ ਹੁੰਦੀਆਂ। ਬਾਕੀ ਰਹਿ ਜਾਂਦਾ ਹੈ ਇਨਸਾਨ ਦਾ ਇਖਲਾਕ, ਸਬਰ, ਅਜ਼ਮ, ਹੌਸਲਾ ਔਰ ਕਰੈਕਟਰ। ਅੱਜ ਕਾਂਗਰਸ ਦੇ ਵਿਚ ਅਜ਼ਮ, ਹੌਸਲਾ, ਕਰੈਕਟਰ, ਇਲਖਾਕ ਗੈਰ-ਹਾਜ਼ਰ ਹੈ। ਇਕ ਔਰੰਗਜ਼ੇਬ ਨਾਂ ਦਾ ਬਾਦਸ਼ਾਹ ਹੋਇਆ ਕਰਦਾ ਸੀ। ਉਹ ਆਪਣੇ ਨਾਂ ਦੇ ਪਿਛੇ ਆਲਮਗੀਰ ਲਾਇਆ ਕਰਦਾ ਸੀ। ਮਤਲਬ ਕਿ ਦੁਨੀਆਂ ਦਾ ਮਾਲਕ। ਉਸਦੇ ਪਿਤਾ ਦਾ ਨਾਂ ਖੁਰੱਰਮ ਸੀ। ਉਹ ਆਪਣੇ ਨਾਂ ਦੇ ਪਿਛੇ ਸ਼ਾਹਜਹਾਂ ਲਾਇਆ ਕਰਦਾ ਸੀ। ਮਤਲਬ ਕਿ ਦੁਨੀਆਂ ਦਾ ਮਾਲਕ। ਖੁਰੱਰਮ ਦਾ ਬਾਪ ਸਲੀਮ ਸੀ ਜਿਹੜਾ ਆਪਣੇ ਨਾਂ ਦੇ ਪਿਛੇ ਜਹਾਂਗੀਰ ਲਾਇਆ ਕਰਦਾ ਸੀ ਜਿਸਦਾ ਮਤਲਬ ਸੀ ਦੁਨੀਆਂ ਦਾ ਮਾਲਕ। ਡਿਪਟੀ ਸਪੀਕਰ ਸਾਹਿਬ, ਅੱਜ ਉਨ੍ਹਾਂ ਦੀਆਂ ਕਬਰਾਂ ਤੇ ਦੀਵਾ ਬਾਲਣ ਵਾਲਾ ਵੀ ਕੋਈ ਨਹੀਂ ਬਚਿਆ। ਮੈਂ ਇਹ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰਾਂ ਆਉਂਦੀਆਂ ਜਾਂਦੀਆਂ ਚੀਜ਼ਾਂ ਹਨ। ਸਰਕਾਰ ਉਹ ਹੈ ਜਿਹੜੀ ਪੰਜਾਬ ਦੇ ਲੋਕਾਂ ਦੀ ਸੇਵਾ ਕਰਦੀ ਹੈ। ਮੇਲੇ ਲਗਦੇ ਹਨ ਸ਼ਹੀਦ ਭਗਤ ਸਿੰਘ ਤੇ ਲਾਲਾ ਲਾਜਪਤ ਰਾਏ ਦੀਆਂ ਮਜ਼ਾਰਾਂ ਤੇ। ਡਿਪਟੀ ਸਪੀਕਰ ਸਾਹਿਬ, ਹਿਸਟਰੀ ਨੇ ਕੈਪਟਨ ਅਮਰਿੰਦਰ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਸਿੰਘ ਨੂੰ ਰਿਕਾਰਡ ਨਹੀਂ ਕਰਨਾ। ਹਿਸਟਰੀ ਨੇ ਰਿਕਾਰਡ ਕਰਨਾ ਹੈ ਕਿ ਜਿਹੜੇ ਪੰਜਾਬ ਦੇ ਲੋਕ ਹਨ, ਉਨ੍ਹਾਂ ਨੇ ਕਿੰਨੀ ਤਰੱਕੀ ਕੀਤੀ। ਅੱਜ ਲੋਕਾਂ ਦੀਆਂ ਮੁਸ਼ਕਲਾਂ ਦਾ ਹਾਲ ਨਾ ਪੁੱਛੋ। 13 ਰੁਪਏ ਕਿਲੋ ਆਟਾ ਵਿਕ ਰਿਹਾ ਹੈ। 22 ਰੁਪਏ ਕਿਲੋ ਖੰਡ ਵਿਕ ਰਹੀ ਹੈ। ਗੈਸ ਸ਼ਰੇਆਮ ਬਲੈਕ ਵਿਚ ਵਿਕਦੀ ਪਈ ਹੈ, ਮਿੱਟੀ ਦਾ ਤੇਲ ਬਲੈਕ ਵਿਚ ਵਿਕਦਾ ਪਿਆ ਹੈ। ਅੱਜ ਦੋ ਵਕਤ ਦੀ ਰੋਟੀ ਵੀ ਪੰਜਾਬ ਦੇ ਲੋਕ ਨਹੀਂ ਖਾ ਸਕਦੇ। ਇਨ੍ਹਾਂ ਦਾ ਬਿਜਲੀ ਦਾ ਉਤਪਾਦਨ ਇਕ ਮੈਗਾਵਾਟ ਵੀ ਨਹੀਂ ਵਧਾਇਆ। ਮੈਨੂੰ, ਡਿਪਟੀ ਸਪੀਕਰ ਸਾਹਿਬ, ਬੜੀ ਆਸ ਸੀ ਕਿ ਕੈਪਟਨ ਅਮਰਿੰਦਰ ਸਿੰਘ, ਜੋ ਕਿ ਇਕ ਚੰਗੇ ਪਰਿਵਾਰ ਨਾਲ ਤਾਅਲੁੱਕ ਰਖਦੇ ਹਨ, ਪੜ੍ਹੇ ਲਿਖੇ ਹਨ ਤੇ ਸਾਨੂੰ ਵੀ ਕਈ ਵਾਰ ਕਹਿ ਦਿੰਦੇ ਹਨ ਕਿ ਅਕਾਲੀ ਦਲ ਦੀ ਸੋਚ ਤਾਂ ਸ਼ੰਭੂ ਬਾਰਡਰ ਤੋਂ ਅੱਗੇ ਨਹੀਂ ਜਾਂਦੀ, ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਸੀ ਕਿ ਤੁਸੀਂ ਤਾਂ ਦੁਨੀਆਂ ਵਿਚ ਘੁੰਮ ਫਿਰ ਕੇ ਦੇਖਿਆ ਸੀ, ਤੁਹਾਡੀ ਸਰਕਾਰ ਵੀ ਉਸੇ ਰੰਗ ਵਿਚ ਰੰਗੀ ਗਈ, ਤੁਸੀਂ ਵੀ ਉਸੇ ਸੋਚ ਵਿਚ ਢਲ ਗਏ। ਇਹ ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ, ਮੈਨੂੰ ਉਨ੍ਹਾਂ ਦਾ ਪਹਿਲਾ ਗਵਰਨਰ ਐਡਰੈਸ ਵੀ ਯਾਦ ਹੈ ਤੇ ਉਨ੍ਹਾਂ ਦਾ ਪਹਿਲਾਂ ਬਜ਼ਟ ਵੀ ਮੈਨੂੰ ਯਾਦ ਹੈ।

**Mr. Deputy Speaker :** The House stands adjourned till 10.00 A.M. on Thursday, the 23rd February, 2006.

*2.30 P.M. (The Sabha then* adjourned till 10.00 A.M. on Thursday, the 23rd February, 2006).

---

7820/PVS—Govt. Press, U.T., Chd.

# PUNJAB VIDHAN SABHA

## DEBATES

*Thursday, the 23rd February, 2006*

**Vol. XI-No. 3**

OFFICIAL REPORT



CONTENTS



Punjab Vidhan Sabha Secretariat, Chandigarh.

Price : Rs.________

# PUNJAB VIDHAN SABHA

*Thursday, the 23rd February, 2006*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10-00 A. M. Mr. Speaker (Doctor Kewal Krishan) in the Chair.*

-----------------

## STARRED QUESTIONS AND ANSWERS

### ਨੀਲੋਂ-ਦੋਰਾਹਾ ਸੜਕ ਦੀ ਮੁਰੰਮਤ

***1563. ਸਰਦਾਰ ਤੋਤਾ ਸਿੰਘ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਹੰਦ ਨਹਿਰ ਦੇ ਨਾਲ-ਨਾਲ ਨੀਲੋਂ ਦੋਰਾਹਾ ਸੜਕ ਦੀ ਮੁਰੰਮਤ ਕਿਹੜੇ ਸਾਲ ਵਿੱਚ ਕੀਤੀ ਗਈ ਸੀ ਅਤੇ ਇਸ ਦੀ ਦੁਬਾਰਾ ਮੁਰੰਮਤ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** This road was last repaired in the Year 2001. Being an important link between the National Highways (NH-95 &NH-1), Govt. proposes to strengthen this road under NABARD-XI which is in process of sanction.

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਇਸ ਸੜਕ ਦੀ ਰਿਪੇਅਰ ਹੋਈ ਨੂੰ 5 ਸਾਲ ਹੋ ਗਏ ਹਨ । ਸਾਲ 2001 ਵਿੱਚ ਇਸ ਦੀ ਰਿਪੇਅਰ ਹੋਈ ਸੀ । ਹੁਣ ਇਸ ਦੀ ਹਾਲਤ ਐਨੀ ਮਾੜੀ ਹੋ ਚੁੱਕੀ ਹੈ ਕਿ ਇਹ ਨਹਿਰ ਦੇ ਕਿਨਾਰੇ ਹੋਣ ਕਰਕੇ ਕੋਈ ਵਹੀਕਲ ਇਸ ਦੇ ਉਪਰੋਂ ਲੰਘ ਨਹੀਂ ਸਕਦਾ । ਚੰਡੀਗੜ੍ਹ-ਲੁਧਿਆਣਾ ਸੜਕ ਤੋਂ ਜਿੰਨੀ ਵੀ ਟਰੈਫਿਕ ਮੁਕਤਸਰ ਅਤੇ ਫਿਰੋਜ਼ਪੁਰ ਨੂੰ ਜਾਂਦੀ ਹੈ, ਉਹ ਬਾਈ-ਪਾਸ ਕਰਕੇ ਇਸ ਸੜਕ ਤੋਂ ਲੰਘਦੀ ਹੈ ਲੇਕਿਨ ਸੜਕ ਦੀ ਮਾੜੀ ਹਾਲਤ ਹੋਣ ਕਰਕੇ ਸ਼ਹਿਰ ਵਿੱਚੋਂ ਇਹ ਟਰੈਫਿਕ ਲੰਘ ਨਹੀਂ ਸਕਦੀ । ਨਾਬਾਰਡ ਨੇ ਜੇ 4 ਸਾਲ ਇਹ ਸੜਕ ਨਾ ਬਣਾਈ ਤਾਂ ਇਹ ਸਮੱਸਿਆ ਹੋਰ ਜ਼ਿਆਦਾ ਵੱਧ ਜਾਵੇਗੀ । ਇਸ ਕਰਕੇ ਇਸ ਸੜਕ ਦੀ ਰਿਪੇਅਰ ਵਾਸਤੇ ਕੋਈ ਟਾਇਮ-ਬਾਉਂਡ ਪ੍ਰੋਗਰਾਮ ਹੋਣਾ ਚਾਹੀਦਾ ਹੈ ।

**ਮੰਤਰੀ :** ਸਪੀਕਰ ਸਾਹਿਬ, ਨਾਬਾਰਡ ਦੇ ਚੇਅਰਮੈਨ ਕੋਲ ਆਲਰੇਡੀ ਇਹ ਕੇਸ ਚਲਾ ਗਿਆ ਹੋਇਆ ਹੈ । ਇਸ ਦੀ ਅਪਰੂਵਲ ਇਸੇ ਮਹੀਨੇ ਹੀ ਹੋ ਜਾਣੀ ਚਾਹੀਦੀ ਹੈ, ਨਹੀਂ ਤਾਂ ਮਾਰਚ ਵਿੱਚ ਜ਼ਰੂਰ ਹੋ ਜਾਣੀ ਹੈ ਅਤੇ ਅਪ੍ਰੈਲ ਵਿੱਚ ਇਸ ਦਾ

[ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ]

ਕੰਮ ਸ਼ੁਰੂ ਹੋ ਜਾਵੇਗਾ । ਇਹ ਸੜਕ ਬਹੁਤ ਇੰਪਾਰਟੈਂਟ ਰੋਡ ਹੈ । ਨੈਸ਼ਨਲ ਹਾਈਵੇ ਤੇ ਟੋਲ ਬਣੇ ਹੋਏ ਹਨ । ਟੋਲ ਟੈਕਸ ਬਚਾਉਣ ਦੀ ਖਾਤਰ ਗੱਡੀਆਂ ਵਾਲੇ ਇਸ ਸੜਕ ਨੂੰ ਜ਼ਿਆਦਾ ਇਸਤੇਮਾਲ ਕਰਦੇ ਰਹੇ, ਜਿਸ ਕਰਕੇ ਇਹ ਟੁੱਟ ਗਈ ਹੈ । ਇਹ ਗੱਲ ਵੀ ਠੀਕ ਹੈ ਕਿ ਇਹ ਸੜਕ ਇਸੇ ਸਾਲ ਠੀਕ ਹੋਣੀ ਚਾਹੀਦੀ ਹੈ । ਅਪ੍ਰੈਲ ਵਿੱਚ ਸ਼ੁਰੂ ਕਰਕੇ ਬਾਇ ਦਿ ਐਂਡ ਆਫ਼ ਦਿ ਈਅਰ ਇਸ ਨੂੰ ਮੁਕੰਮਲ ਕਰ ਦਿਆਂਗੇ । ਮੈਂ ਮੈਂਬਰ ਸਾਹਿਬਾਨ ਨੂੰ ਜਾਣਕਾਰੀ ਵੀ ਦੇਣੀ ਚਾਹੁੰਦਾ ਹਾਂ ਕਿ ਟਰੱਕਾਂ ਅਤੇ ਬੱਸਾਂ ਨੂੰ ਇਸ ਸੜਕ ਤੋਂ ਲੰਘਣਾ ਬੰਦ ਕਰਨ ਵਾਸਤੇ ਅਸੀਂ ਇਕ ਸਿਸਟਮ ਵੀ ਲਾ ਰਹੇ ਹਾਂ ਤਾਂ ਕਿ ਇਸ ਦੇ ਉਪਰੋਂ ਛੋਟੀ ਟਰਾਂਸਪੋਰਟ ਹੀ ਲੰਘ ਸਕੇ, ਵੱਡੀ ਨਹੀਂ ਕਿਉਂਕਿ ਅਜਿਹਾ ਨਹੀਂ ਕਰਾਂਗੇ ਤਾਂ ਜੇ ਅਸੀਂ ਇਸ ਦੀ ਰਿਪੇਅਰ ਕਰ ਵੀ ਦੇਵਾਂਗੇ ਤਾਂ ਉਹ ਜ਼ਿਆਦਾ ਦੇਰ ਚੱਲ ਨਹੀਂ ਸਕੇਗੀ ।

**ਸਰਦਾਰ ਮਲਕੀਅਤ ਸਿੰਘ ਦਾਖਾ :** ਸਪੀਕਰ ਸਾਹਿਬ, ਨੀਲੋਂ ਤੋਂ ਫਿਰੋਜ਼ਪੁਰ ਰੋਡ ਤੇ 3 ਰੇਲਵੇ ਕਰਾਸਿੰਗ ਪੈਂਦੇ ਹਨ ਜਿਨ੍ਹਾਂ ਤੇ ਆਰ.ਓ.ਬੀ.ਬਣਨੇ ਚਾਹੀਦੇ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਆਰ.ਓ.ਬੀ ਬਣਾਉਣਗੇ ਅਤੇ ਜੇ ਬਣਾਉਣਗੇ ਤਾਂ ਇਨ੍ਹਾਂ ਨੂੰ ਬਣਾਉਣ ਤੇ ਕਿੰਨਾ ਟਾਈਮ ਲੱਗੇਗਾ ?

ਮੰਤਰੀ : ਸਪੀਕਰ ਸਾਹਿਬ, ਜੇ ਤਾਂ ਇਹ ਰੋਡ ਬੀ.ਓ.ਟੀ.ਤੇ ਚਲੀ ਜਾਵੇ, ਫਿਰ ਤਾਂ ਇਹ ਪ੍ਰੋਪੋਜ਼ਲ ਕੰਸੀਡਰ ਕੀਤੀ ਜਾ ਸਕਦੀ ਹੈ । ਨਹੀਂ ਤਾਂ ਇਸ ਦਾ ਖ਼ਰਚਾ ਬਹੁਤ ਜ਼ਿਆਦਾ ਆਵੇਗਾ । ਇਨ੍ਹਾਂ ਤਿੰਨਾਂ ਆਰ.ਓ.ਬੀਜ਼. ਤੇ 60 ਕਰੋੜ ਰੁਪਏ ਦਾ ਖ਼ਰਚਾ ਆਉਣਾ ਹੈ । ਜਿਥੋਂ ਤੱਕ ਇਸ ਸੜਕ ਨੂੰ ਠੀਕ ਕਰਾਉਣ ਦਾ ਸਬੰਧ ਹੈ, ਇਸ ਨੂੰ ਠੀਕ ਜ਼ਰੂਰ ਕਰਾ ਦਿਆਂਗੇ ।

ਮਾਨਯੋਗ ਸਪੀਕਰ : ਤੁਸੀਂ ਰੇਲਵੇ ਵਾਲਿਆਂ ਨੂੰ ਲਿਖ ਦਿਓ ਅਤੇ ਜਿੰਨਾ ਹਿੱਸਾ ਤੁਹਾਡਾ ਬਣਦਾ ਹੈ, ਉਹ ਦੇ ਦਿਓ। ਬਾਕੀ ਖ਼ਰਚਾ ਉਹ ਆਪੇ ਕਰ ਲੈਣਗੇ ।

ਮੰਤਰੀ : ਠੀਕ ਹੈ ਜੀ ।

**ਸਰਦਾਰ ਮਲਕੀਅਤ ਸਿੰਘ ਦਾਖਾ :** ਸਪੀਕਰ ਸਾਹਿਬ, ਲੁਧਿਆਣਾ-ਦਿੱਲੀ ਰੇਲਵੇ ਲਾਈਨ ਇਕ ਮੇਨ ਲਾਈਨ ਹੈ । ਇਸ ਕਰਕੇ ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਸ ਤੇ ਆਰ.ਓ.ਬੀ. ਬਣਾਉਣ ਦੀ ਕ੍ਰਿਪਾਲਤਾ ਕਰਨ ।

ਮੰਤਰੀ : ਜੋ ਮੈਂਬਰ ਸਾਹਿਬ ਦਾ ਹੁਕਮ ਹੈ, ਉਸ ਮੁਤਾਬਿਕ ਕਰ ਦੇਵਾਂਗੇ ਜੀ ।

--------

## ਤਾਰਕੋਲ ਸਕੈਂਡਲ ਬਾਰੇ ਪਤਾ ਲੱਗਣਾ

*1623. **ਸਰਦਾਰ ਗੁਰਬਿੰਦਰ ਸਿੰਘ ਅਟਵਾਲ** (ਸ਼੍ਰੀ ਤਰਲੋਚਨ ਸਿੰਘ ਵਲੋਂ ਪੇਸ਼ ਕੀਤਾ ਗਿਆ) : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 2002 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਕਿਸੇ ਤਾਰਕੋਲ ਸਕੈਂਡਲ ਬਾਰੇ ਪਤਾ ਲੱਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ਅਤੇ ਇਸ ਤੇ ਕੀ ਕਾਰਵਾਈ ਕੀਤੀ ਗਈ ?

**Sardar Partap Singh Bajwa :** Yes please. Tarcoal pilferage was detected by Vigilance Department during June, 2004. This is related to the period from the year 1997 to 2003. 21 Officers/Officials were placed under suspension. The case is under investigation by the Vigilance Department.

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਕੇਸ ਵਿਜੀਲੈਂਸ ਵਿਭਾਗ ਨੇ ਫੜਿਆ ਸੀ ਜਾਂ ਕਿ ਕਿਸੇ ਹੋਰ ਏਜੰਸੀ ਨੇ ਫੜਿਆ ਸੀ ? ਇਸ ਤੋਂ ਇਲਾਵਾ ਮਾੜੀ ਲੁੱਕ ਕਰਕੇ ਕਿੰਨੇ ਕਿਲੋਮੀਟਰ ਸੜਕਾਂ ਦਾ ਨੁਕਸਾਨ ਹੋਇਆ ਹੈ ? ਇਸ ਨਾਲ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ ।

ਮੰਤਰੀ : ਸਪੀਕਰ ਸਾਹਿਬ, ਇਸ ਕੇਸ ਦੀ ਡਿਟੈਕਸ਼ਨ ਵਿਜੀਲੈਂਸ ਵਿਭਾਗ ਵੱਲੋਂ ਕੀਤੀ ਗਈ ਹੈ ਅਤੇ ਇਸ ਦੀ ਰਿਪੋਰਟ ਵੀ ਉਨ੍ਹਾਂ ਕੋਲ ਹੀ ਹੈ । ਇਹ ਇਕ ਸਬਜੁਡਿਸ ਕੇਸ ਹੈ ਅਤੇ ਕਚਹਿਰੀ ਵਿੱਚ ਚੱਲ ਰਿਹਾ ਹੈ । ਇਸ ਤੋਂ ਜ਼ਿਆਦਾ ਮੇਰੇ ਕੋਲ ਹੋਰ ਕੋਈ ਜਾਣਕਾਰੀ ਨਹੀਂ ਹੈ ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਕੋਲ ਇਹ ਇਨਫਰਮੇਸ਼ਨ ਹੋਣੀ ਚਾਹੀਦੀ ਸੀ । ਇਸ ਕੇਸ ਵਿੱਚ ਟਰੱਕਾਂ ਦਾ ਠੇਕੇਦਾਰ ਫੜਿਆ ਗਿਆ ਸੀ । ਇਨਕਮ ਟੈਕਸ ਵਿਭਾਗ ਵੱਲੋਂ ਇਹ ਕੇਸ ਲਿਆ ਗਿਆ ਸੀ । ਇਸ ਦੇ ਵਿੱਚ ਡੀ.ਟੀ.ਓ. ਵੀ ਇਨਵਾਲਵਡ ਸੀ ਅਤੇ ਫੂਡ ਐਂਡ ਸਪਲਾਈਜ਼ ਡਿਪਾਰਟਮੈਂਟ

[ਸ਼੍ਰੀ ਤਰਲੋਚਨ ਸਿੰਘ]

ਦੇ ਅਫ਼ਸਰ ਵੀ ਇਨਵਾਲਵਡ ਸੀ । ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਸਾਰੇ ਮਹਿਕਮਿਆਂ ਦੇ ਅਫਸਰਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਗਿਆ ਹੈ ? ਇਥੇ ਮੁੱਖ ਮੰਤਰੀ ਸਾਹਿਬ ਬੈਠੇ ਹਨ । ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਸਵਾਲ ਦਾ ਜਵਾਬ ਦੇ ਦੇਣ । ਇਹ ਬਹੁਤ ਵੱਡਾ ਲੁੱਕ ਦਾ ਸਕੈਂਡਲ ਹੈ । ਇਸ ਦੇ ਨਾਲ ਪੰਜਾਬ ਦੀਆਂ ਸੜਕਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ । ਕ੍ਰਿਪਾ ਕਰਕੇ ਮੁੱਖ ਮੰਤਰੀ ਜੀ ਇਸ ਤੇ ਕੋਈ ਬਿਆਨ ਦੇਣ । ਨਹੀਂ ਤਾਂ ਇਸ ਸਵਾਲ ਨੂੰ ਪੋਸਟਪੋਨ ਕਰ ਦਿੱਤਾ ਜਾਵੇ ।

**ਮਾਨਯੋਗ ਸਪੀਕਰ :** ਪਹਿਲਾਂ ਕਨਸਰਨਡ ਮਨਿਸਟਰ ਇਸ ਦਾ ਜਵਾਬ ਦੇ ਲੈਣ । ਇਸ ਤੋਂ ਬਾਅਦ ਜੇ ਪੋਸਟਪੋਨ ਕਰਨ ਦੀ ਲੋੜ ਹੋਈ ਤਾਂ ਵੇਖ ਲਵਾਂਗੇ ।

ਮੰਤਰੀ : ਸਪੀਕਰ ਸਾਹਿਬ, ਇਹ ਜੋ ਵੀ ਮੈਂਬਰ ਸਾਹਿਬ ਨੇ ਕਿਹਾ ਹੈ, ਇਹ ਗੱਲ ਠੀਕ ਹੈ । Vigilance is not under me. ਇਸ ਦਾ ਜਵਾਬ ਵਿਜੀਲੈਂਸ ਦੇ ਸਕਦਾ ਸੀ, ਮੇਰੇ ਕੋਲ ਜਿੰਨਾ ਜਵਾਬ ਸੀ, ਉਹ ਮੈਂ ਦੱਸ ਦਿੱਤਾ ਹੈ ।

ਸਰਦਾਰ ਬੀਰ ਦਵਿੰਦਰ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਪਾਸੋਂ ਇਹ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਵਿਜੀਲੈਂਸ ਵਿਭਾਗ ਤੋਂ ਇਹ ਜਾਣਕਾਰੀ ਫਰਾਹਮ ਕਰਨ ਲਈ ਤੁਸੀਂ ਕੀ ਉਪਰਾਲੇ ਕੀਤੇ ? No.1, has Vigilance denied information to the Minister ? No. 2, what is the quantum of losses the State exchequer has suffered due to this ? ਜਿਹੜੀ ਲੁੱਕ ਇਨ੍ਹਾਂ ਨੇ ਖਰੀਦੀ ਉਸ ਵਿੱਚ ਕਿੰਨਾ ਵਿੱਤੀ ਤੌਰ ਤੇ ਸਫ਼ਰ ਕੀਤਾ ਔਰ ਜਿਹੜੇ ਮੁਲਾਜ਼ਮ ਜਾਂ ਅਧਿਕਾਰੀ ਸਸਪੈਂਡ ਕੀਤੇ ਗਏ ਕੀ ਉਨ੍ਹਾਂ ਵਿੱਚੋਂ ਕੁਝ ਬਹਾਲ ਕੀਤੇ ਗਏ ਹਨ ? ਜੇ ਕੀਤੇ ਗਏ ਹਨ ਤਾਂ ਕਿਉਂ ਕੀਤੇ ਗਏ ਹਨ ।

**ਮਾਨਯੋਗ ਸਪੀਕਰ :** ਤੁਸੀਂ ਇਕ ਵੇਲੇ ਇਕ ਸਵਾਲ ਕਰੋ । ਹੁਣ ਦੋ ਹੋ ਗਏ ਹਨ, ਚਲੋ ਠੀਕ ਹੈ ।

ਮੰਤਰੀ : ਸਪੀਕਰ ਸਾਹਿਬ, ਜਿਹੜੀ ਗੱਲ ਇਨ੍ਹਾਂ ਨੇ ਕੀਤੀ ਹੈ ਬੇਸੀਕਲੀ ਇਹ ਸਵਾਲ should have gone to Vigilance Department or the Minister

incharge. ਇਸ ਸਬੰਧ ਵਿੱਚ ਇਨਫਰਮੇਸ਼ਨ ਮੈਂ ਦੱਸ ਦਿੱਤੀ ਹੈ ਕਿ ਇਹ ਸਬਜੁਡਿਸਡ ਕੇਸ ਹੈ, ਕਚਹਿਰੀ ਦੇ ਵਿੱਚ ਕੇਸ ਚੱਲ ਰਿਹਾ ਹੈ । ਮੈਂ ਇਸਦੇ ਉਤੇ ਕੋਈ ਜਵਾਬ ਨਹੀਂ ਦੇ ਸਕਦਾ । ਜਿਹੜੀ ਇਨ੍ਹਾਂ ਨੇ ਸਸਪੈਂਡ ਕਰਨ ਵਾਲੀ ਗੱਲ ਕੀਤੀ ਹੈ, Obviously ਕੁਝ ਦੇਰ ਤੋਂ ਬਾਅਦ ਅਫ਼ਸਰਾਂ ਨੇ ਬਹਾਲ ਹੋਣਾ ਹੀ ਹੁੰਦਾ ਹੈ । We are already facing shortage of Officers.

**ਮਾਨਯੋਗ ਸਪੀਕਰ :** ਹੁਣ ਤੱਕ ਕਿੰਨੇ ਬਹਾਲ ਹੋ ਗਏ ਹਨ ?

**ਮੰਤਰੀ :** ਸਰ, ਬਹਾਲ ਤਾਂ ਸਾਰਿਆਂ ਨੇ ਹੀ ਹੋਣਾ ਹੁੰਦਾ ਹੈ । ਇਹ ਦੋ ਸਾਲ ਪੁਰਾਣਾ ਕੇਸ ਹੈ ।

**ਮਾਨਯੋਗ ਸਪੀਕਰ :** ਕੀ ਸਾਰੇ ਹੀ ਬਹਾਲ ਹੋ ਗਏ ਹਨ ?

**ਮੰਤਰੀ :** ਹਾਂ ਜੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਣਨਾ ਚਾਹੁੰਦਾ ਹਾਂ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਵਿਜੀਲੈਂਸ ਡਿਪਾਰਟਮੈਂਟ ਦਾ ਕੇਸ ਹੈ, ਠੀਕ ਹੈ ਇਹ ਕੇਸ ਉਨ੍ਹਾਂ ਦਾ ਹੈ, ਲੇਕਿਨ ਮਹਿਕਮਾ ਤਾਂ ਮਨਿਸਟਰ ਸਾਹਿਬ ਦਾ ਹੈ । ਅੱਗੇ ਨੂੰ ਮਹਿਕਮੇ ਵਿੱਚ ਕਾਰਵਾਈ ਠੀਕ ਹੋਵੇ ਅਤੇ ਪਹਿਲੇ ਗੁਨਾਹਗਾਰਾਂ ਨੂੰ ਸਜ਼ਾ ਮਿਲੇ ਕੀ ਇਸ ਸਬੰਧੀ ਮਨਿਸਟਰ ਸਾਹਿਬ ਕੋਸ਼ਿਸ਼ ਕਰਨਗੇ ? ਜਦੋਂ ਤੋਂ ਇਹ ਕੇਸ ਵਿਜੀਲੈਂਸ ਕੋਲ ਗਿਆ ਹੈ ਉਦੋਂ ਤੋਂ ਲੈ ਕੇ ਹੁਣ ਤੱਕ ਮਹਿਕਮੇ ਨੇ ਦੋਸ਼ੀਆਂ ਨੂੰ ਸਜ਼ਾ ਦੇਣ ਵਾਸਤੇ ਕੀ ਯਤਨ ਕੀਤੇ ਅਤੇ ਕੀ ਕਾਰਵਾਈ ਕੀਤੀ ਹੈ ? ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਦੱਸ ਦਿਓ ਕਿ ਤੁਹਾਡੇ ਡਿਪਾਰਟਮੈਂਟ ਨੇ ਕਿਸ ਕਿਸ ਸਮੇਂ ਤੇ ਕੀ ਕੀ ਕੀਤਾ ?

**ਮਾਨਯੋਗ ਸਪੀਕਰ :** ਦੱਸੋ ਜੀ, ਕੀ ਪਰਸਿਊ ਕੀਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਵਿਜੀਲੈਂਸ ਡਿਪਾਰਟਮੈਂਟ ਸਾਡੇ ਕੋਲੋਂ ਇਸ ਸਬੰਧੀ ਜੋ ਵੀ ਰਿਕਾਰਡ ਮੰਗਦਾ ਗਿਆ, ਉਹ ਅਸੀਂ ਉਨ੍ਹਾਂ ਨੂੰ ਦਿੱਤਾ । From time to

[ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ]

time ਰਿਕਾਰਡ ਦੇ ਕੇ ਅਸੀਂ ਉਨ੍ਹਾਂ ਦੀ ਮੱਦਦ ਕਰਦੇ ਰਹੇ ਹਾਂ । ਇਹ ਕੰਮ ਕਚਹਿਰੀ ਦਾ ਹੈ । ਮੈਂ ਸਜ਼ਾ ਦਿਵਾਉਣ ਵਿੱਚ ਕੀ ਮੱਦਦ ਕਰ ਸਕਦਾ ਹਾਂ ?

----------

## ਰਾਜ ਵਿਚ ਸ਼ਹਿਰੀਕਰਣ

*1528. ਸਰਦਾਰ ਮਨਪ੍ਰੀਤ ਸਿੰਘ ਬਾਦਲ : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਸਰਕਾਰ ਨੇ ਹੋਰ ਥਾਵਾਂ ਦਾ ਸ਼ਹਿਰੀਕਰਣ ਕਰਨ ਲਈ ਪ੍ਰਵਾਨਗੀ ਦਿੱਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਹ ਥਾਵਾਂ ਕਿੱਥੇ-ਕਿੱਥੇ ਹਨ ਅਤੇ ਹਰ ਇਕ ਕੇਸ ਵਿੱਚ ਥਾਂ ਲਈ ਕੁੱਲ ਕਿੰਨਾ ਖੇਤਰ ਕਵਰ ਕੀਤੇ ਜਾਣ ਦੀ ਤਜਵੀਜ਼ ਹੈ ?

ਸ਼੍ਰੀ ਰਘੁਨਾਥ ਸਹਾਏ ਪੁਰੀ : ਪੁੱਡਾ ਵੱਲੋਂ ਨਵੀਆਂ ਅਰਬਨ ਅਸਟੇਟਾਂ ਅਤੇ ਪ੍ਰਾਈਵੇਟ ਪ੍ਰੋਮੋਟਰਾਂ ਵੱਲੋਂ ਰਾਜ ਦੇ ਵੱਖ-ਵੱਖ ਹਿੱਸਿਆਂ ਵਿੱਚ ਸਥਾਪਤ ਕੀਤੀਆਂ ਜਾਣ ਵਾਲੀਆਂ ਕਲੋਨੀਆਂ ਦੀ ਸੂਚਨਾ ਅਨੁਲੱਗ 'ੳ', 'ਅ', 'ਅ-I', 'ਅ-II', ਅਤੇ 'ੲ' ਵਿਚ ਦਰਜ ਹੈ ।

## ਅਨੁਲੱਗ-ੳ

ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਵਲੋਂ ਵੱਖ-ਵੱਖ ਥਾਵਾਂ ਤੇ ਅਰਬਨ ਅਸਟੇਟਾਂ ਸਥਾਪਤ ਕਰਨ ਲਈ ਤਜਵੀਜ਼ ਪ੍ਰਾਪਤ ਹੋਣ ਤੇ ਰੈਵੀਨਿਊ ਅਤੇ ਰੀਹੈਬਲੀਟੇਸ਼ਨ ਵਿਭਾਗ ਦੇ ਸਟੈਂਡਿੰਗ ਆਰਡਰ ਨੰ: 28 ਵਿੱਚ ਕੀਤੇ ਉਪਬੰਧਾਂ ਅਨੁਸਾਰ ਸਟੇਟ ਲੈਵਲ ਲੈਂਡ ਐਕੂਜੀਸ਼ਨ ਬੋਰਡ (ਸਲੈਬ)/ਡਿਪਟੀ ਕਮਿਸ਼ਨਰ ਵਲੋਂ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕੀਤਾ ਜਾਂਦਾ ਹੈ ।

ਭੌਂ ਦੀ ਲੋਕੇਸ਼ਨ ਅਤੇ ਤਜਵੀਜ਼ਤ ਏਰੀਆ ਹੇਠ ਅਨੁਸਾਰ ਹੈ :

| ਲੜੀ ਨੰ: | ਸਟੇਸ਼ਨ ਦਾ ਨਾਮ | ਜਗ੍ਹਾ ਦਾ ਨਾਮ | ਖੇਤਰਫਲ (ਏਕੜਾਂ ਵਿਚ) |
|---|---|---|---|
| 1 | 2 | 3 | 4 |
| 1. | ਮੁਹਾਲੀ ਸੈਕਟਰ-81 | ਮੌਲੀ-ਬੈਦਵਾਲ, ਕੁੰਭੜਾ ਚਿੱਲਾ, ਰਾਏਪੁਰ ਖੁਰਦ ਅਤੇ ਮਨੌਲੀ | 416.83 |
| | ਮੁਹਾਲੀ-ਸੈਕਟਰ-88-89 | ਸੋਹਾਣਾ, ਲਖਨੌਰ, ਲਾਂਡਰਾਂ, ਬੈਰਮਪੁਰ ਅਤੇ ਮਾਣਕਮਾਜਰਾ | 663.92 |
| | ਮੁਹਾਲੀ-ਸੈਕਟਰ-90 | ਸੋਹਾਣਾ, ਲਖਨੌਰ, ਲਾਂਡਰਾਂ | 222.14 |
| 2. | ਜ਼ੀਰਕਪੁਰ | ਸਿੰਘਪੁਰ, ਨਾਗਲਾ ਅਤੇ ਰਾਮਗੜ੍ਹ ਭੁੱਡਾ | 286.27 |
| 3. | ਸੁਜਾਨਪੁਰ (ਪਾਕਿਟ-1) | ਸੁਜਾਨਪੁਰ, ਕੈਲਾਸ਼ਪੁਰ ਅਤੇ ਫੁਲ ਪਿਆਰਾ | 24 ਏ-3ਕ-1 ਮ |
| | (ਪਾਕਿਟ-2) | ਕੈਲਾਸ਼ਪੁਰ ਅਤੇ ਸੁਜਾਨਪੁਰ | 7ਏ-2ਕ |
| 4. | ਗੁਰਦਾਸਪੁਰ | ਨਬੀਪੁਰ ਅਤੇ ਗੁਰਦਾਸਪੁਰ | 302 ਏ-5ਕ -15 ਮ |
| 5. | ਅੰਮ੍ਰਿਤਸਰ | ਸੁਲਤਾਨਵਿੰਡ, ਭਗਤੂਪੁਰਾ ਅਤੇ ਝੀਤਾ ਕਲਾਂ | 653.14592 |
| 6. | ਜਲੰਧਰ | ਭੋਜੋਵਾਲ, ਨੰਗਲ-ਸ਼ਾਮਾ, ਚੌਹਕ | 302ਏ-13 ਮ |
| 7. | ਨਵਾਂ ਸ਼ਹਿਰ | ਬਰਨਾਲਾ ਕਲਾਂ | 201 ਏ-5 ਕ |
| 8. | ਖੰਨਾ | ਬੁਲ੍ਹੇਪੁਰ | 104.05 |
| 9. | ਫਤਹਿਗੜ੍ਹ ਸਾਹਿਬ, ਸਰਹੰਦ | ਸਰਹੰਦ, ਮੰਢੌਫਲ ਅਤੇ ਅੱਤੇਵਾਲ | 174 ਏ-7 ਕ-01 ਮ |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

## ਅਨੁਲੱਗ-ਅ

### ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੁਲੇਸ਼ਨ ਐਕਟ, 1995 ਤਹਿਤ 31-1-2006 ਤੱਕ ਜਾਰੀ ਕੀਤੇ ਲਾਇਸੈਂਸਾਂ ਦੀ ਗਿਣਤੀ ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | 1996-97 | 1997-98 | 1998-99 | 1999-2000 | 2000-2001 | 2001-2002 | 2002-2003 | 2003-2004 | 2004-2005 | 2005-2006 | ਟੋਟਲ (1996-2006) |
|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 |
| 1. | ਲੁਧਿਆਣਾ .. | 14 | 3 | 15 | 2 | 5 | 11 | 3 | 2 | 8 | 4 | 67 |
| 2. | ਫਿਰੋਜ਼ਪੁਰ .. | 1 | - | - | - | - | - | - | - | - | 1 | 2 |
| 3. | ਮੋਗਾ .. | 1 | - | - | - | - | - | - | - | - | 1 | 2 |
| 4. | ਰੋਪੜ .. | 1 | - | - | 1 | - | 5 | 6 | 1 | 8 | 4 | 26 |
| 5. | ਪਟਿਆਲਾ .. | 2 | - | - | 2 | 5 | 4 | - | 1 | 6 | 1 | 21 |
| 6. | ਜਲੰਧਰ .. | 1 | - | 3 | - | - | 2 | - | - | 3 | 1 | 10 |
| 7. | ਅੰਮ੍ਰਿਤਸਰ .. | 1 | - | - | - | - | 4 | - | - | 6 | 1 | 12 |
| 8. | ਬਠਿੰਡਾ | 1 | - | - | - | - | - | - | - | 1 | 1 | 3 |

| | | | | | | | | | | | | |
|---|---|---|---|---|---|---|---|---|---|---|---|---|
| 9. ਕਪੂਰਥਲਾ | .. | – | – | 1 | – | – | 1 | – | 1 | 3 | – | 6 |
| 10. ਹੁਸ਼ਿਆਰਪੁਰ | .. | – | 1 | 1 | – | 2 | 1 | – | – | – | 1 | 6 |
| 11. ਨਵਾਂ ਸ਼ਹਿਰ | .. | – | – | – | 1 | – | – | – | – | – | – | 1 |
| 12. ਮਾਨਸਾ | .. | – | – | – | – | 1 | – | – | 1 | – | – | 2 |
| 13. ਸੰਗਰੂਰ | .. | – | – | – | – | 1 | – | – | – | 1 | – | 2 |
| 14. ਗੁਰਦਾਸਪੁਰ | .. | – | – | – | – | – | – | 1 | – | – | – | 1 |
| 15. ਫਰੀਦਕੋਟ | .. | – | – | – | – | – | – | – | – | – | 1 | 1 |
| ਟੋਟਲ | .. | 22 | 4 | 20 | 6 | 14 | 28 | 10 | 6 | 36 | 16 | 162 |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

## ਅਨੁਲੱਗ-ਅ-I

ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ ਐਕਟ, 1995 ਤਹਿਤ 31-1-2006 ਤੱਕ ਜਾਰੀ ਕੀਤੇ ਲਾਇਸੈਂਸਾਂ ਦੇ ਵੇਰਵੇ ।

(ਫਿਗਰਾਂ ਏਕੜਾਂ ਵਿੱਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | 1996-97 | 1997-98 | 1998-99 | 1999-2000 | 2000-2001 | 2001-2002 | 2002-2003 | 2003-2004 | 2004-2005 | 2005-2006 | ਟੋਟਲ (1996-2006) |
|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 |
| 1. | ਲੁਧਿਆਣਾ .. | 206.72 | 20.50 | 235.52 | 26.97 | 31.51 | 145.50 | 25.25 | 37.99 | 90.83 | 67.97 | 888.76 |
| 2. | ਫਿਰੋਜ਼ਪੁਰ . | 24.35 | - | - | - | - | - | - | - | - | 22.33 | 46.68 |
| 3. | ਮੋਗਾ .. | 29.33 | - | - | - | - | - | - | - | - | 15.53 | 44.86 |
| 4. | ਰੋਪੜ .. | 4.81 | - | - | 11.60 | - | 36.51 | 111.85 | 6.06 | 170.29 | 91.60 | 432.72 |
| 5 | ਪਟਿਆਲਾ .. | 12.16 | - | - | 52.56 | 39.92 | 176.95 | - | 24.05 | 101.81 | 27.67 | 435.12 |
| 6. | ਜਲੰਧਰ .. | 44.92 | - | 38.23 | - | - | 70.52 | - | - | 41.84 | 38.51 | 234.02 |
| 7. | ਅੰਮ੍ਰਿਤਸਰ .. | 38.18 | - | - | - | - | 84.94 | - | - | 166.15 | 49.94 | 339.21 |

| | | | | | | | | | | | |
|---|---|---|---|---|---|---|---|---|---|---|---|
| 8. ਬਠਿੰਡਾ .. | 12.95 | – | – | – | – | – | – | – | 31.26 | 17.01 | 61.22 |
| 9. ਕਪੂਰਥਲਾ .. | – | – | 5.66 | – | – | 4.01 | – | 4.07 | 8.98 | – | 22.72 |
| 10. ਹੁਸ਼ਿਆਰਪੁਰ .. | – | 39.71 | 12.61 | – | 22.32 | 6.67 | – | – | – | 46.50 | 127.86 |
| 11. ਨਵਾਂ ਸ਼ਹਿਰ .. | – | – | – | 13.00 | – | – | – | – | – | – | 13.00 |
| 12. ਮਾਨਸਾ .. | – | – | – | – | 8.88 | – | – | 22.97 | – | – | 31.85 |
| 13. ਸੰਗਰੂਰ .. | – | – | – | – | 9.32 | – | – | – | 24.56 | – | 33.38 |
| 14. ਗੁਰਦਾਸਪੁਰ .. | – | – | – | – | – | – | 9.08 | – | – | – | 9.08 |
| 15. ਫਰੀਦਕੋਟ .. | – | – | – | – | – | – | – | – | – | 21.01 | 21.01 |
| ਟੋਟਲ .. | 373.42 | 60.21 | 292.07 | 104.13 | 111.95 | 525.10 | 146.18 | 95.14 | 635.72 | 398.07 | 2,741.99 |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

**ਅਨੁੱਲਗ-ਅ-II**

ਸੀਨੀਅਰ ਨਗਰ ਯੋਜਨਾਕਾਰਾਂ/ਜ਼ਿਲ੍ਹਾ ਨਗਰ ਯੋਜਨਾਕਾਰਾਂ ਵੱਲੋਂ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ ਐਕਟ, 1995 ਅਧੀਨ 10 ਏਕੜ ਰਕਬੇ ਤਕ ਪ੍ਰਵਾਨ ਹੋਈਆਂ ਕਲੋਨੀਆਂ ਦਾ ਮਿਤੀ 18-1-05 ਤੋਂ 31-1-06 ਤਕ ਦਾ ਵੇਰਵਾ :

| ਲੜੀ ਨੰ: | ਜ਼ਿਲ੍ਹਾ | | ਪ੍ਰਵਾਨ ਹੋਈਆਂ ਕਲੋਨੀਆਂ | ਰਕਬਾ |
|---|---|---|---|---|
| 1 | 2 | | 3 | 4 |
| 1. | ਅੰਮ੍ਰਿਤਸਰ | .. | 15 | 137.90 |
| 2. | ਬਠਿੰਡਾ | .. | 9 | 59.47 |
| 3. | ਫਤਹਿਗੜ੍ਹ ਸਾਹਿਬ | .. | 8 | 64.90 |
| 4. | ਫਰੀਦਕੋਟ | .. | 3 | 20.71 |
| 5. | ਫਿਰੋਜ਼ਪੁਰ | .. | 6 | 35.74 |
| 6. | ਗੁਰਦਾਸਪੁਰ | .. | 10 | 63.13 |
| 7. | ਹੁਸ਼ਿਆਰਪੁਰ | .. | 5 | 31.78 |
| 8. | ਜਲੰਧਰ | .. | 31 | 184.92 |
| 9. | ਕਪੂਰਥਲਾ | .. | 8 | 58.75 |
| 10. | ਲੁਧਿਆਣਾ | .. | 20 | 159.20 |
| 11. | ਪਟਿਆਲਾ | .. | 42 | 318.79 |
| 12. | ਰੋਪੜ | .. | 41 | 233.35 |
| 13. | ਸੰਗਰੂਰ | .. | 6 | 54.99 |
| | ਕੁੱਲ ਜੋੜ | .. | 204 | 1,423.66 |

## ਅਨੁੱਲਗ-ੲ

## ਇੰਮਪਾਵਰਡ ਕਮੇਟੀ ਵੱਲੋਂ ਮੈਗਾ ਪ੍ਰੋਜੈਕਟਸ ਅਧੀਨ ਪ੍ਰਵਾਨ ਹੋਏ ਪ੍ਰੋਜੈਕਟਾਂ ਦਾ ਵੇਰਵਾ

| ਲੜੀ ਨੰ: | ਪ੍ਰੋਮੋਟਰ/ਬਿਨੈਕਾਰ ਦਾ ਨਾਂ | | ਤਜਵੀਜ਼ਤ ਪ੍ਰੋਜੈਕਟ ਦੀ ਸਥਿਤੀ | ਰਕਬਾ (ਏਕੜ ਵਿੱਚ) (ਅੰਦਾਜ਼ਨ) |
|---|---|---|---|---|
| 1 | 2 | | 3 | 4 |
| 1. | ਆਈ.ਆਰ.ਈ.ੳ. ਫੰਡਜ਼ 1 ਲਿਮਟਿਡ | ਰਿਹਾਇਸ਼ੀ | 1) ਮੁਹਾਲੀ, ਜ਼ੀਰਕਪੁਰ । ਜ਼ੀਰਕਪੁਰ ਰਾਜਪੁਰਾ ਸੜਕ ਅਤੇ ਭਾਲੂ ਮਾਜਰਾ ਮੁਹਾਲੀ-ਖਰੜ ਸੜਕ ਦੇ ਪੈਂਦੇ ਪੈਰੀ ਫੇਰੀ ਏਰੀਏ ਦੇ ਪਿੰਡ ਛੱਤ, ਰਾਮਪੁਰ ਅਤੇ ਕਿਸਨਪੁਰਾ | 300.00 |
| | | | 2) ਲੁਧਿਆਣਾ ਅੰਮ੍ਰਿਤਸਰ ਜਲੰਧਰ | 300.00 |
| 2. | ਜਨਤਾ ਲੈਂਡ ਪ੍ਰੋਮੋਟਰਜ਼-2 | ਰਿਹਾਇਸ਼ੀ | ਮੁਹਾਲੀ ਦੀ ਸੈਕਟੋਰਲ ਗ੍ਰਿਡ | 300 |
| 3. | ਯੂਨੀਟੈਕ ਲਿਮਟਿਡ | ਰਿਹਾਇਸ਼ੀ | ਸੈਕਟਰ 107, ਮੁਹਾਲੀ | 200 |
| 4. | ਕੰਨਟਰੀ ਕਲੋਨਾਈਜ਼ਰ (ਪ੍ਰਾਈਵੇਟ) ਲਿਮ. | ਰਿਹਾਇਸ਼ੀ | ਮੁਹਾਲੀ ਦੇ ਸੈਕਟਰ ਗ੍ਰਿਡ ਐਸ.ਏ.ਐਸ. ਨਗਰ (ਮੁਹਾਲੀ) | 110 |
| 5. | ਰੀਨਾਈਸੈਂਸ ਬਲਡਕਾਨ ਕੰਪਨੀ ਲਿਮ. | ਰਿਹਾਇਸ਼ੀ ਟਾਊਨਸ਼ਿਪ ਪ੍ਰੋਜੈਕਟ | ਜ਼ੀਰਕਪੁਰ-ਪਟਿਆਲਾ ਹਾਈਵੇ | 300, ਫੇਜ-1 120 ਫੇਜ -2 180 |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

| 1 | 2 | | 3 | 4 |
|---|---|---|---|---|
| 6. | ਇੰਨਫਿਨੀਟੀ ਪ੍ਰੋਮੋਟਰਜ਼ ਅਤੇ ਡਿਵੈਲਪਰਜ਼ (ਪ੍ਰਾ.) ਲਿਮ. | ਏਕੀਕ੍ਰਿਤ ਟਾਊਨਸ਼ਿਪ ਪ੍ਰੋਜੈਕਟ | ਜ਼ੀਰਕਪੁਰ-ਪਟਿਆਲਾ ਹਾਈਵੇ | 100 |
| 7. | ਏ.ਟੀ.ਐਸ. ਇੰਨਫਰਾਸਟਰੱਕਚਰ ਲਿਮ. | ਰਿਹਾਇਸ਼ੀ | ਡੇਰਾਬਸੀ, ਪਟਿਆਲਾ | 350 |
| 8. | ਗਨਪਤੀ ਟਾਊਨਸ਼ਿਪ ਲਿਮ. | ਟਾਊਨਸ਼ਿਪ ਪ੍ਰੋਜੈਕਟ | ਡਬਵਾਲੀ ਰੋਡ, ਬਠਿੰਡਾ | 65.11 |
| 9. | ਐਡਵਾਂਸ ਇੰਡੀਆ ਪ੍ਰੋਜੈਕਟ ਲਿਮ. | ਟਾਊਨਸ਼ਿਪ | ਅੰਮ੍ਰਿਤਸਰ | 125 |
| 10. | ਆਂਸਲ ਮਿੱਤਲ ਟਾਊਨਸ਼ਿਪ ਪ੍ਰੋਜੈਕਟ | ਰਿਹਾਇਸ਼ੀ | ਪਿੰਡ ਜੱਸੀਪਾਪੂ ਵਾਲੀ, ਬਠਿੰਡਾ ਮਾਨਸਾ ਰੋਡ, ਬਠਿੰਡਾ | 110 |
| | | | ਪਿੰਡ ਕੋਟਛਮੀਰ ਬਠਿੰਡਾ-ਮਾਨਸਾ ਰੋਡ, ਬਠਿੰਡਾ | 110 |
| 11. | ਤਨੇਜਾ ਡਿਵੈਲਪਰਜ਼ | ਰਿਹਾਇਸ਼ੀ | ਪਿੰਡ ਬੱਲੋ ਮਾਜਰਾ ਅਤੇ ਦਾਊਂ ਤਹਿਸੀਲ ਖਰੜ, ਰੋਪੜ | 160 |
| 12. | ਆਂਸਲ ਟਾਊਨਸ਼ਿਪ ਅਤੇ ਪ੍ਰੋਜੈਕਟਸ ਲਿਮਟਿਡ | ਟਾਊਨਸ਼ਿਪ | ਜਲੰਧਰ | 200 |
| | | | ਮੁਹਾਲੀ | 260 |
| | | | ਮੁਹਾਲੀ | 150 |
| | | | ਬਠਿੰਡਾ | 250 |
| 13. | ਮੈਸਰਜ਼ ਵਿਪੁੱਲ ਇੰਨਫਰਾਸਟਰੱਕਚਰ ਡਿਵੈਲਪਰਜ਼ | ਟਾਊਨਸ਼ਿਪ | ਲੁਧਿਆਣਾ | 200 |
| 14. | ਗਨਪਤੀ ਟਾਊਨਸ਼ਿਪ ਲਿਮਟਿਡ | ਟਾਊਨਸ਼ਿਪ ਪ੍ਰੋਜੈਕਟ | ਡਬਵਾਲੀ ਰੋਡ, ਬਠਿੰਡਾ | 65.11. |

| 1 | 2 | | 3 | 4 |
|---|---|---|---|---|
| 15. | ਅਡਵਾਂਸ ਇੰਡੀਆ ਪ੍ਰੋਜੈਕਟ ਲਿਮਟਿਡ | ਟਾਊਨਸ਼ਿਪ | ਅੰਮ੍ਰਿਤਸਰ | 125 |
| 16. | ਮੈਸਰਜ਼ ਐਮ.ਆਰ. ਐਮ.ਜੀ.ਐਫ ਲੈਂਡ ਪ੍ਰਾਈਵੇਟ ਲਿਮਟਿਡ | ਇੰਟਾਗਰੇਟਿਡ ਟਾਊਨਸ਼ਿਪ | ਸੈਕਟਰ 85 ਤੋਂ 106 ਮੁਹਾਲੀ ਜਿਹੜੀ ਕਿ ਪਿੰਡ ਰਾਏਪੁਰ, ਢੋਲ, ਸੰਭਾਲਖੀ, ਸੁਖਗੜ੍ਹ, ਨਾਨੂੰ ਮਾਜਰਾ, ਬੈਰਮਪੁਰ, ਲਾਂਡਰਾਂ ਅਤੇ ਲਖਨੌਰ ਪਿੰਡਾਂ ਦੀ ਰੈਵੀਨਿਊ ਐਸਟੇਟ ਵਿੱਚ ਪੈਂਦੀ ਹੈ। | ਲਗਭਗ 1000 |
| 17. | ਮੈਸਰਜ਼ ਐਮ.ਆਰ. ਐਮ.ਜੀ.ਐਫ. ਲੈਂਡ ਪ੍ਰਾਈਵੇਟ ਲਿਮਟਿਡ | ਇੰਟਾਗਰੇਟਿਡ ਗੌਲਫ ਅਤੇ ਲਈਅਰ ਸਿਟੀ ਮੁਹਾਲੀ | ਚੰਡੀਗੜ੍ਹ-ਖਰੜ ਰੋਡ ਤੇ ਸਥਿਤ ਹੈ ਜਿਹੜੀ ਕਿ ਪਿੰਡ ਬਲੌਂਗੀ, ਬੜ੍ਹ ਮਾਜਰਾ ਦਾਊਂ, ਰਾਏਪੁਰ, ਬਹਿਲੋਲਪੁਰ, ਤਰੋਲੀ ਅਤੇ ਝਾਮਪੁਰ ਪਿੰਡਾਂ ਦੀ ਰੈਵੀਨਿਊ ਐਸਟੇਟ ਵਿੱਚ ਪੈਂਦੀ ਹੈ। | ਲਗਭਗ 950 |
| 18. | ਮੈਸਰਜ਼ ਐਮ.ਆਰ ਐਮ.ਜੀ.ਐਫ. ਲੈਂਡ ਪ੍ਰਾਈਵੇਟ ਲਿਮਟਿਡ | ਮੁਹਾਲੀ ਟਰੇਡ ਅਤੇ ਇਨਟਰਟੇਨਮੈਂਟ ਸਿਟੀ | ਚੰਡੀਗੜ੍ਹ-ਖਰੜ ਰੋਡ, ਮੋਹਾਲੀ ਵਿਖੇ ਸਥਿਤ ਹੈ ਜਿਹੜੀ ਕਿ ਪਿੰਡ ਬਲੌਂਗੀ, ਬਲੋਮਾਜਰਾ ਅਤੇ ਬੈਲ੍ਹਾਲੀ ਪਿੰਡਾਂ ਦੀ ਰੈਵੀਨਿਊ ਐਸਟੇਟ ਵਿੱਚ ਪੈਂਦੀ ਹੈ। | ਲਗਭਗ 150 |
| 19. | ਮੈਸਰਜ਼ ਐਮ.ਆਰ ਐਮ.ਜੀ.ਐਫ. ਲੈਂਡ ਪ੍ਰਾਈਵੇਟ ਲਿਮਟਿਡ | ਇੰਨਟਾਗ-ਰੇਟਿਡ ਰਿਹਾਇਸ਼ੀ ਟਾਊਨਸ਼ਿਪ, ਜਲੰਧਰ | ਮੇਨ ਜੀ.ਟੀ. ਰੋਡ ਤੇ ਸਥਿਤ ਹੈ ਜਿਹੜੀ ਕਿ ਪਿੰਡ ਕੋਰਟਕਲਾਂ, ਖਜੂਰਲਾ (ਜ਼ਿਲ੍ਹਾ ਕਪੂਰਥਲਾ) ਅਤੇ ਕੋਰਟ ਖੁਰਦ ਦੀ ਰੈਵੀਨਿਊ ਐਸਟੇਟ ਵਿੱਚ ਪੈਂਦੀ ਹੈ। | ਲਗਭਗ 200 |
| 20. | ਮੈਸਰਜ਼ ਐਮ.ਆਰ. ਐਮ.ਜੀ.ਐਫ. ਲੈਂਡ ਪ੍ਰਾਈਵੇਟ ਲਿਮਟਿਡ | ਇੰਨਟਾਗ-ਰੇਟਿਡ ਗੌਲਫ ਵਿਊ ਟਾਊਨਸ਼ਿਪ, ਜਲੰਧਰ | ਫਿਰੋਜ਼ਪੁਰ, ਲੁਧਿਆਣਾ ਰੋਡ ਤੇ ਸਥਿਤ ਹੈ ਜਿਹੜੀ ਕਿ ਪਿੰਡ ਬਡੋਵਾਲ, ਕਰੀਮਪੁਰਾ, ਗਹੌਰ, ਦੀਵਤਵਾਲ, ਭਾਨਹੋਰ ਅਤੇ ਦਾਖਾ ਦੀ ਰੈਵੀਨਿਊ -ਉਹੀ- ਐਸਟੇਟ ਵਿੱਚ ਪੈਂਦੀ ਹੈ। | ਲਗਭਗ 500 |
| 21. | ਮੈਸਰਜ਼ ਰਾਣਾ ਇੰਨ-ਫਰਾਸਟਰੱਕਚਰਜ਼ ਪ੍ਰਾਈਵੇਟ ਲਿਮਟਿਡ | ਰਿਹਾਇਸ਼ੀ ਕਲੋਨੀ ਮੋਹਾਲੀ | ਮੋਹਾਲੀ ਦੇ ਡਰਾਫਟ ਮਾਸਟਰ ਪਲੈਨ ਮੁਤਾਬਿਕ ਸੈਕਟਰ 99 ਵਿੱਚ ਸਥਿਤ ਹੈ ਜਿਹੜੀ ਕਿ ਪਿੰਡ ਸੁਖਗੜ੍ਹ ਦੇ ਰੈਵੀਨਿਊ ਐਸਟੇਟ ਵਿੱਚ ਪੈਂਦੀ ਹੈ। | ਲਗਭਗ 103 |

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਵੀ ਸਵਾਲ ਦਾ ਜਵਾਬ ਦਿੱਤਾ ਹੈ ਕਾਫੀ ਤਫਸੀਲ ਨਾਲ ਦਿੱਤਾ ਹੈ, ਮੇਰੀ ਇਸ ਨਾਲ ਸੰਤੁਸ਼ਟੀ ਹੈ । ਮੈਂ ਤਾਂ ਸਿਰਫ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਪੁੱਡਾ ਨੂੰ ਛੱਡ ਦਿਓ । ਜਿਹੜਾ ਪ੍ਰਾਈਵੇਟ ਕਲੌਨੀਆਂ ਬਾਰੇ ਜਵਾਬ ਦਿੱਤਾ ਹੈ ਕਿ ਇਨ੍ਹਾਂ ਦੀ ਨਜ਼ਰ ਵਿੱਚ ਕੋਈ ਅਜਿਹੀ ਕਲੌਨੀ ਵੀ ਹੈ ਜਿਹੜੀ ਵਿਕ ਪਹਿਲਾਂ ਗਈ ਸੀ ਔਰ ਉਸ ਦੀ ਅਪਰੂਵਲ ਬਾਅਦ ਵਿੱਚ ਹੋਈ ? ਜੇਕਰ ਕੋਈ ਇਹੋ ਜਿਹੀ ਕਲੌਨੀ ਇਨ੍ਹਾਂ ਦੀ ਨਜ਼ਰ ਵਿੱਚ ਹੈ ਤਾਂ ਕੀ ਇਹ ਉਸਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਮਾਨਯੋਗ ਸਪੀਕਰ** : ਹਾਂ ਜੀ, ਕੋਈ ਆਜਹੀ ਕਲੋਨੀ ਤਾਂ ਨਹੀਂ ਹੈ ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਇਹ ਹੈ ਕਿ ਕਿਸੇ ਨੇ ਅਜਿਹੀ ਕੋਈ ਕਾਰਵਾਈ ਨਹੀਂ ਕੀਤੀ । ਜੇਕਰ ਕਿਸੇ ਨੇ ਕੀਤੀ ਹੈਂ ਤਾਂ ਉਸ ਦੇ ਖਿਲਾਫ ਅਸੀਂ ਸਖਤ ਐਕਸ਼ਨ ਲਿਆ ਹੈ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਉਸ ਦੇ ਵਿੱਚ ਮੈਂ ਮੁਹਾਲੀ ਬਾਰੇ ਖਾਸ ਤੌਰ ਤੇ ਪੁੱਛਣਾ ਚਾਹੁੰਦਾ ਹਾਂ ਕਿ ਸਦਰਨ ਏਰੀਆ ਵਿੱਚ ਕਲੌਨੀਆਂ ਬਣ ਰਹੀਆਂ ਹਨ । ਕੀ ਇਹ ਮਾਸਟਰ ਪਲਾਨ ਕੱਢਿਆ ਗਿਆ ਸੀ, ਸੈਕਟਰ ਦਿਖਾਏ ਗਏ ਸੀ, ਫਿਰ ਜ਼ਮੀਨ ਲੈਣੀ ਸ਼ੁਰੂ ਕੀਤੀ ਸੀ ਜਾਂ ਕਿ ਜ਼ਮੀਨ ਪਹਿਲਾਂ ਲੈ ਲਈ ਗਈ ਉਸ ਤੋਂ ਬਾਅਦ ਸੈਕਟਰ ਦਿਖਾਏ ਗਏ ?

**ਮੰਤਰੀ** : ਸਪੀਕਰ ਸਾਹਿਬ, ਇਹ ਵਿਦਇਨ ਮਾਸਟਰ ਪਲਾਨ ਕੀਤਾ ਜਾਂਦਾ ਹੈ । ਪੰਜਾਬ ਵਿੱਚ ਜਿੰਨੇ ਵੱਡੇ ਪਰਮੋਟਰਜ਼ ਬਾਹਰੋਂ ਆਏ ਹਨ ਇਸ ਸਬੰਧੀ ਮੈਂ ਸਮਝਦਾ ਹਾਂ ਕਿ ਸੀ.ਐਮ. ਸਾਹਿਬ ਦੀ ਸਰਕਾਰ ਨੂੰ ਵਧਾਈ ਦੇਣੀ ਚਾਹੀਦੀ ਹੈ । ਇਸ ਸਬੰਧੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਇਨ ਪ੍ਰਿੰਸੀਪਲ ਸਿਰਫ਼ ਅਪਰੂਵਲ ਦਿੱਤੀ ਜਾਂਦੀ ਹੈ.....

(ਇਸ ਵੇਲੇ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਹਾਲੇ ਵੀ ਆਪਣੀ ਸੀਟ ਤੇ ਖੜ੍ਹੇ ਸਨ ।)

**ਮਾਨਯੋਗ ਸਪੀਕਰ** : ਕੈਰੋਂ ਸਾਹਿਬ, ਹੁਣ ਤੁਸੀਂ ਕ੍ਰਿਪਾ ਕਰਕੇ ਬੈਠੋ, ਮੰਤਰੀ ਜੀ ਜਵਾਬ ਦੇ ਰਹੇ ਹਨ ।

**ਮੰਤਰੀ** : ਉਸ ਤੋਂ ਬਾਅਦ ਉਹ 50% ਰਜਿਸਟਰੀਆਂ ਪੁੱਡਾ ਕੋਲ ਪੇਸ਼ ਕਰਦੇ ਹਨ ਅਤੇ 40% ਐਗਰੀਮੈਂਟ ਪੇਸ਼ ਕਰਦੇ ਹਨ । ਫਿਰ ਅਸੀਂ ਉਨ੍ਹਾਂ ਨੂੰ ਅਲਾਓ ਕਰਦੇ ਹਾਂ । ਇਸਦੇ ਨਾਲ ਹੀ ਸਾਡੇ ਚੀਫ਼ ਮਨਿਸਟਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਇਕ ਬੜਾ ਅਹਿਮ ਫੈਸਲਾ ਕੀਤਾ ਹੈ ਕਿ ਪੰਜਾਬ ਵਿੱਚ ਜਿਥੇ ਵੀ ਪ੍ਰਮੋਟਰ ਵੱਡੀਆਂ ਕਲੋਨੀਆਂ ਕੱਟਣਗੇ ਉਥੇ 10% ਪਲਾਟ ਈ.ਡਬਲਯੂ. ਐਸ. (ਇਕਨਾਮੀਕਲੀ ਵੀਕਰ ਸੈਕਸ਼ਨ ) ਲਈ ਰੱਖਣਗੇ । ਇਹ ਉਨ੍ਹਾਂ ਨੂੰ ਸਸਤੀਆਂ ਕੀਮਤਾਂ ਉਤੇ ਦੇਣਗੇ, ਲੰਮੇ ਸਮੇਂ ਲਈ ਕਿਸ਼ਤਾਂ ਤੇ ਦੇਣਗੇ ਅਤੇ ਘੱਟ ਵਿਆਜ ਉਤੇ ਦੇਣਗੇ । .....(ਵਿਘਨ)

**ਮਾਨਯੋਗ ਸਪੀਕਰ** : ਇੰਟਰਪਟ ਨਾ ਕਰੋ । ਵਜ਼ੀਰ ਸਾਹਿਬ ਨੂੰ ਜਵਾਬ ਦੇਣ ਦਿਓ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਤਾਂ ਪੁਛਿਆ ਹੈ ਕਿ ਕੀ ਪਹਿਲਾਂ ਸੈਕਟਰ ਕੱਟੇ ਗਏ ਜਾਂ ਕਿ ਪਹਿਲਾਂ ਜ਼ਮੀਨ ਖਰੀਦੀ ਗਈ ? ਆਖਰਕਾਰ ਇਨ੍ਹਾਂ ਨੇ 1000 ਏਕੜ ਜ਼ਮੀਨ ਦੀ ਪਾਲਿਸੀ ਬਣਾਈ ਹੈ । ਕੀ ਪਹਿਲਾਂ ਖਾਲੀ ਜ਼ਮੀਨ ਲੈਣ ਤੋਂ ਬਾਅਦ ਸੈਕਟਰ ਕੱਟੇ ਗਏ ? ਕੀ ਜਿਹੜੀ ਮਾਸਟਰ ਪਲਾਨ ਵਿੱਚ ਰਵੀਜ਼ਨ ਕੀਤੀ ਗਈ ਹੈ, ਉਹ ਮਾਸਟਰ ਪਲਾਨ ਪਹਿਲਾਂ ਲੋਕਾਂ ਵਿੱਚ ਡਿਸਪਲੇਅ ਕੀਤੀ ਗਈ ਸੀ ਕਿ ਹਰ ਕੋਈ ਜ਼ਮੀਨ ਓਪਨਲੀ ਖਰੀਦ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਪਹਿਲਾਂ 50% ਰਜਿਸਟਰੀਆਂ ਦਿਖਾਉਣੀਆਂ ਜ਼ਰੂਰੀ ਹੁੰਦੀਆਂ ਹਨ ਅਤੇ 40% ਐਗਰੀਮੈਂਟ ਨਾਲ ਲਾਉਣੇ ਜ਼ਰੂਰੀ ਹੁੰਦੇ ਹਨ । ਪਹਿਲਾਂ ਉਹ ਸੌਦੇ ਕਰਨਗੇ ਅਤੇ ਰਜਿਸਟਰੀਆਂ ਕਰਾਉਣਗੇ ਤਾਂ ਹੀ ਉਨ੍ਹਾਂ ਦਾ ਕੇਸ ਅਪਰੂਵ ਹੋ ਸਕਦਾ ਹੈ ਨਹੀਂ ਤਾਂ ਕੇਸ ਅਪਰੂਵ ਨਹੀਂ ਹੋ ਸਕਦਾ ।

**ਮਾਨਯੋਗ ਸਪੀਕਰ** : ਅਜੇ ਕੈਰੋਂ ਸਾਹਿਬ ਦੇ ਸਵਾਲ ਦਾ ਜਵਾਬ ਨਹੀਂ ਆਇਆ । ਉਹ ਆਪਣੀ ਸਪਲੀਮੈਂਟਰੀ ਮੁੜ ਕਲੀਅਰ ਕਰਨਾ ਚਾਹੁੰਦੇ ਹਨ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਜਿਹੜੇ ਸੈਕਟਰ ਕੱਟੇ ਗਏ ਕੀ ਉਨ੍ਹਾਂ ਲਈ ਜ਼ਮੀਨ ਪਹਿਲਾਂ ਖਰੀਦੀ ਗਈ ? ਜਿਹੜੀ ਮਾਸਟਰ ਪਲਾਨ ਬਣਾਈ ਗਈ ਹੈ, ਕੀ ਉਹ ਪਹਿਲਾਂ ਲੋਕਾਂ ਨੂੰ ਵਿਖਾਈ ਗਈ ਸੀ ਕਿ ਇਹ ਜਗ੍ਹਾ ਹਾਊਸਿੰਗ ਲਈ ਹੈ ਅਤੇ ਇਹ ਵਪਾਰਕ ਹੈ , ਆਦਿ ।

**ਮੰਤਰੀ :** ਜਿਹੜੀ ਮਾਸਟਰ ਪਲਾਨ ਅਪਰੂਵ ਹੁੰਦੀ ਹੈ ਉਸ ਲਈ ਪਹਿਲਾਂ ਜ਼ਿਲ੍ਹਾ ਲੇਵਲ ਤੇ ਡਿਸਕਸ਼ਨ ਹੁੰਦੀ ਹੈ । ਮੁਹਾਲੀ ਦੀ ਮਾਸਟਰ ਪਲਾਨ ਪਹਿਲਾਂ ਹੀ ਅਪਰੂਵ ਹੋ ਚੁੱਕੀ ਹੈ । ਸੈਕਟਰ ਮਾਸਟਰ ਪਲਾਨ ਅਪਰੂਵ ਹੋਣ ਤੋਂ ਬਾਅਦ ਬਣਾਏ ਗਏ ਹਨ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਪੁੱਡਾ ਡਿਪਾਰਟਮੈਂਟ ਜ਼ਮੀਨਾਂ ਐਕੁਆਇਰ ਕਰਕੇ ਫਿਰ ਮਹਿੰਗੇ ਭਾਅ ਤੇ ਵੇਚਦਾ ਹੈ । ਕੀ ਕਿਸਾਨਾਂ ਨਾਲ ਕੀਤੀ ਜਾਂਦੀ ਇਤਨੀ ਵੱਡੀ ਠੱਗੀ ਨੂੰ ਇਹ ਰੋਕਣ ਦੇ ਯਤਨ ਕਰਨਗੇ ? ਪਿੰਡਾਂ ਵਿੱਚ ਕਿਸਾਨਾਂ ਦੀਆਂ ਜ਼ਮੀਨਾਂ ਤੇ ਪੁੱਡਾ ਵਾਲੇ ਬੋਰਡ ਲਾ ਦਿੰਦੇ ਹਨ ਕਿ ਇਹ ਜ਼ਮੀਨ ਕੋਈ ਨਹੀਂ ਵੇਚ ਸਕਦਾ । ਜਦੋਂ ਪ੍ਰਾਈਵੇਟ ਕਲੋਨਾਈਜ਼ਰ ਆਉਂਦੇ ਹਨ ਤਾਂ ਉਹ ਸਾਰੀ ਜ਼ਮੀਨ ਖਰੀਦ ਲੈਂਦੇ ਹਨ । ਕਿਸਾਨਾਂ ਕੋਲੋਂ ਜ਼ਮੀਨ ਸਸਤੇ ਭਾਅ ਤੇ ਖਰੀਦਣ ਤੋਂ ਰੋਕਣ ਲਈ....

**ਮਾਨਯੋਗ ਸਪੀਕਰ :** ਭੂੰਦੜ ਜੀ, ਤੁਸੀਂ ਸਵਾਲ ਕਰੋ, ਲੈਕਚਰ ਨਾ ਦਿਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਕੀ ਪੁੱਡਾ ਕੋਈ ਕਾਰਵਾਈ ਕਰੇਗਾ ?

**ਮੰਤਰੀ :** ਸਪੀਕਰ ਸਾਹਿਬ, ਕੋਈ ਇਕ ਵੀ ਕੇਸ ਅਜਿਹਾ ਦੱਸ ਦੇਣ ਜਿਥੇ ਕਿ ਪੁੱਡਾ ਨੇ ਕਿਸਾਨਾਂ ਦੀ ਜ਼ਮੀਨ ਐਕੁਆਇਰ ਕਰਕੇ ਵੇਚੀ ਹੋਵੇ ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਪਿਛਲੇ ਕੁਝ ਸਮੇਂ ਤੋਂ ਕਲੋਨਾਈਜ਼ਰਾਂ ਦਾ ਕੰਮ ਬਹੁਤ ਵੱਧ ਗਿਆ ਹੈ ਖਾਸ ਕਰਕੇ ਚੰਡੀਗੜ੍ਹ ਦੇ ਆਲੇ-ਦੁਆਲੇ ਦੇ ਇਲਾਕੇ ਵਿੱਚ ਕਰੋੜਾਂ-ਅਰਬਾਂ ਰੁਪਏ ਦੀਆਂ ਕਮਰਸ਼ੀਅਲ ਐਕਟੀਵਿਟੀਜ਼ ਹੋ ਰਹੀਆਂ ਹਨ । ਪੁੱਡਾ ਵੀ ਕਮਰਸ਼ੀਅਲ ਐਕਟੀਵਿਟੀਜ਼ ਕਰਦਾ ਹੈ । ਕੀ ਇਹ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਪੁੱਡਾ ਵੱਲੋਂ ਪ੍ਰਾਈਵੇਟ ਕਲੋਨਾਈਜ਼ਰਾਂ ਨੂੰ ਘੱਟ ਤੋਂ ਘੱਟ ਲਾਇਸੰਸ ਦਿੱਤੇ ਜਾਣ ਅਤੇ ਪੁੱਡਾ ਆਪ ਵੱਧ ਤੋਂ ਵੱਧ ਮਕਾਨ ਬਣਾਵੇ ?

ਮੰਤਰੀ : ਸਪੀਕਰ ਸਾਹਿਬ, ਪੁੱਡਾ ਨੇ 3,072 ਏਕੜ ਜ਼ਮੀਨ ਐਕੁਆਇਰ ਕੀਤੀ ਹੈ । ਸਾਲ 1995 ਤੋਂ ਲੈ ਕੇ ਹੁਣ ਤੱਕ ਜਿੰਨੀ ਜ਼ਮੀਨ ਸਾਡੀ ਸਰਕਾਰ ਨੇ ਐਕੁਆਇਰ ਕੀਤੀ ਹੈ, ਉਤਨੀ ਦੂਸਰੀ ਸਰਕਾਰ ਨੇ ਨਹੀਂ ਕੀਤੀ । ਅਗਰ ਸਾਡੀ ਸਰਕਾਰ ਪ੍ਰਾਈਵੇਟ ਕਲੋਨਾਈਜ਼ਰ ਨੂੰ ਲਾਇਸੰਸ ਨਾ ਦਿੰਦੀ ਤਾਂ ਇਲ-ਲੀਗਲ ਕਲੋਨੀਆਂ ਬਣਨੀਆਂ ਸ਼ੁਰੂ ਹੋ ਜਾਣੀਆਂ ਸਨ ।

(ਇਕ ਅਵਾਜ : ਜਿਵੇਂ ਕਿ ਤੁਸੀਂ ਬਣਾਈਆਂ ਹਨ ।)

ਸਰਦਾਰ ਰਣਦੀਪ ਸਿੰਘ ਨਾਭਾ : ਮਾਨਯੋਗ ਸਪੀਕਰ ਸਾਹਿਬ, ਪੁੱਡਾ ਇਕ ਡਿਵੈਲਪਿੰਗ ਅਥਾਰਟੀ ਹੈ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਸਾਡੇ ਪੰਜਾਬ ਵਿੱਚ ਗਰਾਉਂਡ ਵਾਟਰ ਡਿਪਲੀਸ਼ਨ ਹੋ ਰਹੀ ਹੈ । ਕੀ ਇਨ੍ਹਾਂ ਨੇ ਐਸਾ ਕੋਈ ਫੈਸਲਾ ਜਾਂ ਮੈਨਡੇਟਰੀ ਆਰਡਰ ਕੱਢੇ ਹਨ ਕਿ ਉਥੇ ਲੈਂਡ ਫਾਰ ਹਾਰਵੈਸਟਿੰਗ ਜ਼ਰੂਰ ਹੋਵੇ ? ਕੀ ਇਨ੍ਹਾਂ ਨੇ ਕੋਈ ਅਜਿਹੇ ਮੈਨਡੇਟਰੀ ਆਰਡਰ ਇਸ਼ੂ ਕੀਤੇ ਹਨ ਜਾਂ ਨਹੀਂ ? ਕੀ ਮੰਤਰੀ ਜੀ ਇਹ ਵਿਸ਼ਵਾਸ਼ ਦਿਵਾਉਣਗੇ ਕਿ ਜਿਥੇ ਵੀ ਪੁੱਡਾ ਵਲੋਂ ਕੰਪਲੈਕਸ ਬਣਾਏ ਜਾ ਰਹੇ ਹਨ ਜਾਂ ਡਿਵੈਲਪਮੈਂਟ ਕੀਤੀ ਜਾ ਰਹੀ ਹੈ, ਉਥੇ ਇਹ ਆਰਡਰ ਕੰਪਲਸਰੀ ਲਾਗੂ ਕੀਤੇ ਜਾਣਗੇ ?

ਮਾਨਯੋਗ ਸਪੀਕਰ : ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਸਬੰਧ ਨਹੀਂ ਹੈ ।

ਮੰਤਰੀ : ਸਪੀਕਰ ਸਾਹਿਬ, ਵੈਸੇ ਤਾਂ ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ ਪਰ ਫਿਰ ਵੀ ਮੈਂ ਜਵਾਬ ਦੇ ਦਿੰਦਾ ਹਾਂ ਜੀ । ਜਿੱਥੇ ਵੀ ਪੁੱਡਾ ਵਲੋਂ ਕੰਪਲੈਕਸ ਬਣਾਏ ਜਾ ਰਹੇ ਹਨ ਜਾਂ ਕਲੋਨੀਆਂ ਬਣਾਈਆਂ ਜਾ ਰਹੀਆਂ ਹਨ ਅਸੀਂ ਹਰ ਫੈਸਿਲਟੀ ਉਥੇ ਮੁਹੱਈਆ ਕਰਦੇ ਹਾਂ ਪਰ ਇਨ੍ਹਾਂ ਦੇ ਮਸਲੇ ਦਾ ਹੱਲ ਕਰਨ ਦਾ ਵੀ ਅਸੀਂ ਯਤਨ ਕਰਾਂਗੇ ਜੀ ।

ਸਰਦਾਰ ਬੀਰ ਦਵਿੰਦਰ ਸਿੰਘ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਕੁਝ ਅਜਿਹੇ ਡਿਵੈਲਪਰਜ਼ ਵੀ ਹਨ ਜਿਨ੍ਹਾਂ ਨੂੰ ਬਲੈਂਕਿਟ ਲੈਂਡ ਯੂਜ਼ ਚੇਂਜ ਦਿਤਾ ਗਿਆ ਹੈ ? ਪੁੱਡਾ ਕੋਲ ਜ਼ਮੀਨ ਨਾ ਹੋਣ ਦੇ ਬਾਵਜੂਦ ਵੀ ਕੀ ਉਨ੍ਹਾਂ ਨੂੰ ਬਲੈਂਕਿਟ ਲੈਂਡ ਯੂਜ਼ ਚੇਂਜ ਦਿਤਾ

[ਸਰਦਾਰ ਬੀਰ ਦਵਿੰਦਰ ਸਿੰਘ]

ਗਿਆ ਹੈ ? ਨੰਬਰ 2 ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਕਿ ਐਸੀ ਕੋਈ ਜ਼ਮੀਨ ਦੱਸੀ ਜਾਵੇ ਜੋ ਪੁੱਡਾ ਨੇ ਲੈ ਕੇ ਅੱਗੇ ਵੇਚੀ ਹੋਵੇ । ਪਿੰਡ ਕੰਡਾਲਾ ਅਤੇ ਜਗਤਪੁਰਾ ਵਿੱਚ ਇਨ੍ਹਾਂ ਨੇ ਕਿਸਾਨਾਂ ਤੋਂ ਸਸਤੇ ਭਾਅ ਤੇ ਜ਼ਮੀਨ ਐਕੁਆਇਰ ਕਰਕੇ ਰੇਲਵੇ ਨੂੰ ਪੰਦਰਾਂ ਗੁਣਾਂ ਜ਼ਿਆਦਾ ਭਾਅ ਤੇ ਵੇਚੀ ਹੈ ਅਤੇ ਕੀ ਮੰਤਰੀ ਜੀ ਇਹ ਵਿਸ਼ਵਾਸ ਦੇਣਗੇ ਕਿ ਜਿਸ ਭਾਅ ਤੇ ਰੇਲਵੇ ਨੂੰ ਜ਼ਮੀਨ ਵੇਚੀ ਗਈ ਹੈ, ਉਹੀ ਰੇਟ ਕਿਸਾਨਾਂ ਨੂੰ ਅਦਾ ਕੀਤਾ ਜਾਵੇਗਾ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਸਵਾਲ ਇਹ ਨਹੀਂ ਸੀ, ਸਵਾਲ ਇਹ ਸੀ ਕਿ ਕਿਸੇ ਪ੍ਰਾਈਵੇਟ ਕਲੋਨਾਈਜ਼ਰ ਨੂੰ ਜ਼ਮੀਨ ਐਕੁਆਇਰ ਕਰਕੇ ਵੇਚੀ ਗਈ ਹੋਵੇ, ਗੌਰਮਿੰਟ ਵਲੋਂ ਗੌਰਮਿੰਟ ਨੂੰ ਦਿਤੀ ਜਾ ਸਕਦੀ ਹੈ । ਪੁੱਡਾ ਐਸਾ ਕੋਈ ਕੰਮ ਨਹੀਂ ਕਰਦਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਪੈਰੀਫੈਰੀ ਦੇ ਸਬੰਧ ਵਿੱਚ ਸਾਡੇ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਸਾਹਿਬ ਨੇ ਇਕ ਇਤਿਹਾਸਕ ਫੈਸਲਾ ਕੀਤਾ ਹੈ ਅਤੇ 60% ਲਾਲ ਡੋਰੇ ਵਿੱਚ ਵਾਧਾ ਕੀਤਾ ਗਿਆ ਹੈ । ਕਿਸਾਨਾਂ ਨੂੰ ਵੀ ਫੈਸਿਲਟੀਜ਼ ਦਿਤੀਆਂ ਜਾ ਰਹੀਆਂ ਹਨ । ਬਾਹਰੋਂ ਵੱਡੇ ਵੱਡੇ ਪ੍ਰੋਮੋਟਰਜ਼ ਆਏ ਹਨ ਅਤੇ ਅਸੀਂ ਮੁਹਾਲੀ ਨੂੰ ਨੋਇਡਾ ਨਾਲੋਂ ਵੀ ਜਿਆਦਾ ਸੁੰਦਰ ਸ਼ਹਿਰ ਬਣਾਵਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮਾਨਯੋਗ ਸਪੀਕਰ ਸਾਹਿਬ, ਮੈਂ ਪਿਛਲੇ ਸਵਾਲ ਦੇ ਸਬੰਧ ਵਿੱਚ ਹੀ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਮੰਤਰੀ ਜੀ ਨੇ ਕਿਹਾ ਸੀ ਕਿ ਕੋਈ ਐਸਾ ਪਿੰਡ ਦੱਸਿਆ ਜਾਵੇ ਜਿੱਥੇ ਪੁੱਡਾ ਨੇ ਬੋਰਡ ਲਗਾਏ ਹੋਣ ਕਿ ਇਹ ਜ਼ਮੀਨ ਨਹੀਂ ਵੇਚੀ ਜਾ ਸਕਦੀ । ਮੈਂ ਦੱਸਦਾ ਹਾਂ ਕਿ ਮੇਰੇ ਹਲਕੇ ਵਿੱਚ ਸਰਦੂਲਗੜ੍ਹ ਵਿਖੇ ਜਿਨ੍ਹਾਂ ਕਿਸਾਨਾਂ ਵਲੋਂ ਜ਼ਮੀਨ ਵੇਚੀ ਗਈ ਸੀ, ਉਥੇ ਪੁੱਡਾ ਨੇ ਬੋਰਡ ਲਗਾ ਦਿਤੇ ਹਨ ਕਿ ਇਹ ਜ਼ਮੀਨ ਵੇਚੀ ਨਹੀਂ ਜਾ ਸਕਦੀ । ਕੁਝ ਕਿਸਾਨਾਂ ਨੂੰ ਤਾਂ ਨੋਟਿਸ ਵੀ ਜਾਰੀ ਕੀਤੇ ਗਏ ਹਨ ਜਦ ਕਿ ਉਨ੍ਹਾਂ ਨੇ ਤਿੰਨ-ਤਿੰਨ ਸਾਲ ਪਹਿਲਾਂ ਜ਼ਮੀਨ ਵੇਚ ਦਿਤੀ ਸੀ । ਸਪੀਕਰ ਸਾਹਿਬ, ਤੁਸੀਂ ਭਾਵੇਂ ਕਾਂਗਰਸ ਪਾਰਟੀ ਦੇ ਕੁਝ ਐਮ.ਐਲ.ਏਜ਼. ਦੀ ਡਿਊਟੀ ਲਗਾ ਦਿਓ ਉਹ ਉਥੇ ਜਾ ਕੇ ਦੇਖ ਸਕਦੇ ਹਨ । ਉਥੇ ਕਈ ਬੋਰਡ ਲੱਗੇ ਹੋਏ ਹਨ ਕਿ ਇਹ ਜ਼ਮੀਨ ਨਹੀਂ ਵੇਚੀ ਜਾ ਸਕਦੀ । ਕੀ ਵਜ਼ੀਰ ਸਾਹਿਬ, ਉਨ੍ਹਾਂ ਪੁੱਡਾ ਦੇ ਅਫਸਰ ਸਾਹਿਬਾਨ ਦੇ ਖਿਲਾਫ਼ ਐਕਸ਼ਨ ਲੈਣਗੇ ਅਤੇ ਉਨ੍ਹਾਂ ਨੂੰ ਸਜ਼ਾ ਦੇਣਗੇ ਜਿਨ੍ਹਾਂ ਨੇ ਉਹ ਬੋਰਡ ਲਗਵਾਏ ਹਨ ਅਤੇ ਕਿਸਾਨਾਂ ਨੂੰ ਗਲਤ ਨੋਟਿਸ ਜਾਰੀ ਕੀਤੇ ਹਨ ?

ਮੰਤਰੀ : ਸਪੀਕਰ ਸਾਹਿਬ, ਬੋਰਡ ਉਥੇ ਲਗਾਏ ਜਾਂਦੇ ਹਨ ਜਿੱਥੇ ਧਾਰਾ 4 ਅਤੇ ਧਾਰਾ 6 ਅਧੀਨ ਜ਼ਮੀਨ ਐਕੁਆਇਰ ਕੀਤੀ ਜਾਂਦੀ ਹੈ । ਜੇ ਕਿਸੇ ਨੇ ਗਲਤ ਬੋਰਡ ਲਗਵਾਏ ਹਨ ਤਾਂ ਉਸਦੇ ਖਿਲਾਫ਼ ਅਸੀਂ ਜ਼ਰੂਰ ਐਕਸ਼ਨ ਲਵਾਂਗੇ ।

ਮਾਨਯੋਗ ਸਪੀਕਰ : ਅਗਲਾ ਸਵਾਲ, ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ** **

**Mr. Speaker :** I call for next Question. ਇਹ ਜੋ ਵੀ ਇਜਾਜ਼ਤ ਤੋਂ ਬਿਨਾਂ ਬੋਲ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ ।

--------

## ਵਾਤਾਵਰਣ ਅਤੇ ਮਨੁੱਖੀ ਸਰੀਰਾਂ ਵਿੱਚ ਹਾਨੀਕਾਰਕ ਤੱਤਾਂ ਦਾ ਮੌਜੂਦ ਹੋਣਾ

*1522. **ਸਰਦਾਰ ਮਨਪ੍ਰੀਤ ਸਿੰਘ ਬਾਦਲ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੁਆਰਾ ਵਾਤਾਵਰਣ ਅਤੇ ਮਨੁੱਖੀ ਸਰੀਰਾਂ ਵਿੱਚ ਹਾਨੀਕਾਰਕ ਤੱਤਾਂ ਦੇ ਮੌਜੂਦ ਹੋਣ ਸਬੰਧੀ ਕੋਈ ਸਰਵੇ ਕਰਵਾਇਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**Shri Romesh Chander Dogra :** Yes Sir, a survey has been got conducted by the Health and Family Welfare Department with regard to the presence of Bad Chemicals/Pesticides in Human Bodies in the State. With regard to presence of bad chemicals in the environment, no survey has been got conducted by the Department of Health and Family Welfare.

Requisite details of the Survey are placed on the Table of the House.

---

** Not recorded as ordered by the Chair.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

## DETAIL

## PRESENCE OF BAD CHEMICALS IN ENVIRONMENT AND HUMAN BODIES

Persons tested : Total 515 Male= 436 Females =79

Samples tested :- Blood and Urine

Bad Chemicals/Pesticides tested :-

1. Aluminium Phosphide Insecticide (Celphos)
2. Chlorocompound group of Insecticides (A Spray Poison)
3. Organophosphorus Compound Pesticides (A Spray Poison)
4. Carbamate group of Insecticides
5. Zinc Phosphide Insecticide (Rat Poison)

Results :- No Bad Chemicals/Pesticides detected in any of the Blood and Urine samples of 515 persons tested.

DISTRICT-WISE DETAILS

| Sr. No. | District | Total | Male | Female | Result |
|---|---|---|---|---|---|
| 1 | 2 | 3 | 4 | 5 | 6 |
| 1. | Amritsar .. | 15 | 9 | 6 | No Poison |
| 2. | Bathinda .. | 67 | 52 | 15 | No Poison |
| 3. | Faridkot .. | 11 | 11 | 00 | No Poison |
| 4. | Fatehgarh Sahib .. | 38 | 29 | 09 | No Poison |
| 5. | Ferozepur .. | 10 | -- | -- | No Poison |
| 6. | Gurdaspur .. | 81 | 73 | 08 | No Poison |
| 7. | Hoshiarpur .. | 24 | 20 | 04 | No Poison |
| 8. | Jalandhar .. | 12 | 08 | 04 | No Poison |
| 9. | Kapurthala .. | 41 | 00 | 41 | No Poison |
| 10. | Ludhiana .. | 21 | 00 | 21 | No Poison |
| 11. | Mansa .. | 20 | 10 | 10 | No Poison |
| 12. | Moga .. | 12 | 09 | 03 | No Poison |
| 13. | Mukatsar .. | 20 | 18 | 02 | No Poison |
| 14. | Nawan Shahar .. | 14 | 00 | 14 | No Poison |
| 15. | Patiala .. | 39 | 34 | 05 | No Poison |
| 16. | Ropar .. | 50 | 39 | 11 | No Poison |
| 17. | Sangrur .. | 33 | 31 | 02 | No Poison |
| 18 | Pb. Police .. | 08 | 08 | 00 | No Poison |
| | Total .. | 515 | 436 | 79 | |

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਜਿਹੜਾ ਜਵਾਬ ਦਿੱਤਾ ਹੈ, ਇਸ ਵਿੱਚ ਇਹ ਕਿਹਾ ਗਿਆ ਹੈ ਕਿ ਇੱਕ ਸਰਵੇ ਕਰਵਾਇਆ ਗਿਆ ਹੈ ਅਤੇ 500 ਸੈਂਪਲਾਂ ਵਿੱਚ ਕੋਈ ਵੀ ਕੈਮੀਕਲ ਜਾਂ ਜ਼ਹਿਰ ਨਹੀਂ ਮਿਲਿਆ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਰਵੇ ਕਦੋਂ ਕਰਵਾਇਆ ਗਿਆ ਅਤੇ ਕਿਸ ਤੋਂ ਕਰਵਾਇਆ ਗਿਆ ਹੈ ?

**ਮੰਤਰੀ :** ਸਰ, ਇਹ ਸਰਵੇ ਹੈਲਥ ਡਿਪਾਰਟਮੈਂਟ ਨੇ ਪਿਛਲੇ ਇੱਕ ਸਾਲ ਵਿੱਚ ਕੀਤਾ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇੰਬਰੈਸ ਕਰਨ ਜਾਂ ਸਰਕਾਰ ਦੀ ਕੋਈ ਕਮੀ-ਪੇਸ਼ੀ ਲੱਭਣ ਵਾਸਤੇ ਸਵਾਲ ਨਹੀਂ ਕੀਤਾ ਬਲਕਿ ਇਸ ਦੀ ਬੈਕਗਰਾਊਂਡ ਹੈ । ਮਾਲਵੇ ਵਿੱਚ ਕੈਂਸਰ ਕਰਕੇ ਡੈਥਸ ਹੋ ਰਹੀਆਂ ਹਨ, ਕਿਉਂਕਿ ਫੂਡ ਕਨਟੈਮੀਨੇਟਿਡ ਹੋ ਚੁੱਕਾ ਹੈ । ਮੰਤਰੀ ਜੀ ਨੇ ਕਿਹਾ ਹੈ ਕਿ ਹੈਲਥ ਡਿਪਾਰਟਮੈਂਟ ਨੇ ਸਰਵੇ ਕੀਤਾ ਹੈ ਪਰੰਤੂ ਹੈਲਥ ਡਿਪਾਰਟਮੈਂਟ ਕੋਲ ਤਾਂ ਇਸ ਵਾਸਤੇ ਨਾ ਕੋਈ ਲੈਬ ਹੈ ਅਤੇ ਨਾ ਹੀ ਕੋਈ ਇਕਵਿਪਮੈਂਟ ਹੈ । ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਨਵਾਂ ਸਰਵੇ ਕਰਵਾਉਣਗੇ ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਿੰਦੁਸਤਾਨ ਦੀਆਂ ਜੋ ਇੰਟਰਨੈਸ਼ਨਲ ਐਕਰੀਡੇਟਿਡ ਟੈਸਟਿੰਗ ਲੈਬ, ਲਖਨਊ ਅਤੇ ਅਹਿਮਦਾਬਾਦ ਵਿਖੇ ਹਨ, ਉਥੇ ਇਹ ਨਵਾਂ ਸਰਵੇ ਕਰਵਾਉਣਗੇ ?

**Minister :** Sir, it is a good suggestion. We do not mind getting the survey done because the health of the people is involved. So, we will do.

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸੈਂਪਲ ਹਨ, ਇਹ ਕਿੱਥੋਂ ਲਏ ਜਾ ਰਹੇ ਹਨ ? ਇਸ ਦੇ ਨਾਲ ਹੀ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿੱਚ ਕੋਈ ਕਮੇਟੀ ਇਨਵਾਲਵ ਕਰਨਗੇ ਤਾਂ ਕਿ ਠੀਕ ਢੰਗ ਨਾਲ ਸੈਂਪਲਿੰਗ ਕੀਤੀ ਜਾ ਸਕੇ ?

**ਮਾਨਯੋਗ ਸਪੀਕਰ :** ਮੰਤਰੀ ਜੀ, ਕੋਈ ਕਮੇਟੀ ਇਨਵਾਲਵ ਕਰੋਗੇ ? ਹਾਊਸ ਦੀ ਕਮੇਟੀ ਜਾਂ ਕੋਈ ਹੋਰ [illegible] ।

**ਮੰਤਰੀ :** ਸਰ, ਵੈਸੇ ਐਸੀ ਜ਼ਰੂਰਤ ਨਹੀਂ ਹੈ because the Health Department is equally worried and serious about it.I think that we will do and it will be good enough for the House to Know.

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੈਂਪਲ ਕਿੱਥੋਂ ਲੈਣਗੇ ਤਾਂ ਕਿ ਅਸੀਂ ਵੀ ਕਮੇਟੀ ਲਿਜਾ ਕੇ ਸੈਂਪਲ ਦੇਖ ਸਕੀਏ whether it covers the broad spectrum of Punjab.

**ਮਾਨਯੋਗ ਸਪੀਕਰ :** ਉਨ੍ਹਾਂ ਨੇ 'Yes' ਵਿੱਚ ਜਵਾਬ ਦਿੱਤਾ ਹੈ । ਜੇ ਲੋੜ ਪਈ ਤਾਂ ਹਾਊਸ ਦੀ ਕਮੇਟੀ ਬਣਾ ਦਿਆਂਗੇ ।

----------

## ਨਵੇਂ ਵਾਟਰ ਵਰਕਸ ਦੀ ਉਸਾਰੀ

***1597. ਸਰਦਾਰ ਜੀਤ ਮੋਹਿੰਦਰ ਸਿੰਘ ਸਿੱਧੂ :** ਕੀ ਜਨ-ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਮੌੜ ਅਤੇ ਤਲਵੰਡੀ ਸਾਬੋ ਬਲਾਕਾਂ ਦੇ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਜਲ-ਸਪਲਾਈ ਸਕੀਮ ਅਧੀਨ ਨਹੀਂ ਲਿਆਂਦਾ ਗਿਆ ਹੈ ਅਤੇ ਇਨ੍ਹਾਂ ਬਲਾਕਾਂ ਵਿੱਚ ਬਣਾਏ ਜਾ ਰਹੇ ਨਵੇਂ ਵਾਟਰ ਵਰਕਸ ਦੀ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਬਲਾਕਾਂ ਵਿੱਚ ਵਾਟਰ ਵਰਕਸ ਦੀ ਉਸਾਰੀ ਕਰ ਰਹੀਆਂ ਏਜੰਸੀਆਂ ਦੇ ਨਾਂ ਕੀ ਹਨ ?

**ਸ਼੍ਰੀ ਅਵਤਾਰ ਹੈਨਰੀ :** (ੳ) ਸਿਰਫ਼ ਪਿੰਡ ਨਥੇਹਾਂ ਬਲਾਕ ਤਲਵੰਡੀ ਸਾਬੋ ਪੇਂਡੂ ਜਲ ਸਪਲਾਈ ਸਕੀਮ ਅਧੀਨ ਕਵਰ ਨਹੀਂ ਕੀਤਾ ਹੋਇਆ । ਦੋ ਨਵੇਂ ਵਾਟਰ ਵਰਕਸ ਤਲਵੰਡੀ ਸਾਬੋ ਅਤੇ ਜੱਜਲ ਵਿਖੇ ਉਸਾਰੀ ਅਧੀਨ ਹਨ ।

(ਅ) ਜਲ ਸਪਲਾਈ ਸਕੀਮ ਤਲਵੰਡੀ ਸਾਬੋ ਦੀ ਉਸਾਰੀ ਦੇ ਬਕਾਇਆ ਕੰਮ ਦੇ ਟੈਂਡਰ ਲਗਾਏ ਗਏ ਹਨ । ਇਨ੍ਹਾਂ ਦੇ ਮੁਲਅੰਕਣ ਕਰਨ ਉਪਰੰਤ ਏਜੰਸੀ ਬਾਰੇ ਫੈਸਲਾ ਕੀਤਾ ਜਾਵੇਗਾ ।

ਜੱਜਲ ਦਾ ਕੰਮ ਇਸ ਵਿਭਾਗ ਦੀ ਦੇਖ ਰੇਖ ਅਤੇ ਤਕਨੀਕੀ ਗਾਇਡੈਂਸ ਨਾਲ ਪਿੰਡ ਦੀ ਵਾਟਰ ਅਤੇ ਸੈਨੀਟੇਸ਼ਨ ਕਮੇਟੀ ਵੱਲੋਂ ਕਰਵਾਇਆ ਜਾ ਰਿਹਾ ਹੈ ।

ਸਰਦਾਰ ਜੀਤ ਮੋਹਿੰਦਰ ਸਿੰਘ ਸਿੱਧੂ : ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਪਿੰਡ ਨਥੇਹਾਂ ਦਾ ਜ਼ਿਕਰ ਕੀਤਾ ਹੈ । ਇਹ ਪਿੰਡ ਸੈਕਟਰ ਰਿਫਾਰਮ ਵਿੱਚ ਲਿਆ ਗਿਆ ਸੀ । ਮੰਤਰੀ ਜੀ ਨੇ ਜਵਾਬ ਵਿੱਚ ਸਿਰਫ ਇੱਕ ਇਸੇ ਪਿੰਡ ਦਾ ਹੀ ਮੈਨਸ਼ਨ ਕੀਤਾ ਹੈ ਜਦ ਕਿ ਮੇਰੇ ਹਲਕੇ ਵਿੱਚ ਸੱਤ ਪਿੰਡ ਇਹੋ ਜਿਹੇ ਹਨ ਜਿਨ੍ਹਾਂ ਨੂੰ ਵਾਟਰ ਵਰਕਸ ਸੈਕਟਰ ਰਿਫਾਰਮ ਤਹਿਤ ਲਿਆ ਗਿਆ ਸੀ । ਇਸ ਸਕੀਮ ਅਧੀਨ ਕੁਝ ਪੈਸੇ ਪਿੰਡ ਵਾਲਿਆਂ ਨੇ ਭਰਨੇ ਸਨ ਤੇ ਬਾਕੀ ਸਰਕਾਰ ਨੇ ਦੇਣੇ ਸਨ । ਪਿੰਡਾਂ ਨੇ ਕਿਸ਼ਤ ਭਰੀ ਪਰ ਫਿਰ ਉਹ ਕਿਸ਼ਤ ਨਹੀਂ ਭਰ ਸਕੇ । ਇਸ ਲਈ ਇਹ ਸਾਰੇ ਸੱਤ ਵਾਟਰ ਵਰਕਸ ਅਧੂਰੇ ਪਏ ਹਨ । ਇਨ੍ਹਾਂ ਵਿੱਚ ਨਥੇਹਾਂ, ਨੰਗਲਾ, ਫ਼ਲੋਖੇਰੀ, ਤੰਗਰਾਲੀ ਆਦਿ ਪਿੰਡ ਹਨ । ਸੋ, ਜੋ ਇਨਫਰਮੇਸ਼ਨ ਮੰਤਰੀ ਜੀ ਨੇ ਦਿੱਤੀ ਹੈ, ਉਹ ਸਿਰਫ ਇੱਕ ਪਿੰਡ ਦੀ ਦਿੱਤੀ ਹੈ ਜਦ ਕਿ ਸੱਤ ਪਿੰਡ ਸੈਕਟਰ ਰਿਫਾਰਮ ਅਧੀਨ ਮੇਰੇ ਹਲਕੇ ਦੇ ਹਨ ਅਤੇ ਸਾਰੇ ਸੱਤ ਪਿੰਡਾਂ ਵਿੱਚ ਵਾਟਰ ਵਰਕਸ ਇਨਕੰਪਲੀਟ ਹਨ । ਇਸ ਲਈ ਇਨ੍ਹਾਂ ਦਾ ਜਵਾਬ ਇਨਕੰਪਲੀਟ ਹੈ ।

ਮਾਨਯੋਗ ਸਪੀਕਰ : ਤੁਸੀਂ ਸਵਾਲ ਕਰੋ ।

ਸਰਦਾਰ ਜੀਤ ਮੋਹਿੰਦਰ ਸਿੰਘ ਸਿੱਧੂ : ਸਪੀਕਰ ਸਾਹਿਬ, ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਛੇ ਪਿੰਡਾਂ ਦੇ ਵੀ ਵਾਟਰ ਵਰਕਸ ਕਦੋਂ ਤੱਕ ਕੰਪਲੀਟ ਕਰ ਦਿੱਤੇ ਜਾਣਗੇ ?

ਮੰਤਰੀ : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਮੇਰੇ ਕੋਲ ਹੈ, ਮੈਂ ਸਮਝਦਾ ਹਾਂ ਕਿ ਇਹੀ ਸਹੀ ਹੈ । ਸੈਕਟਰ ਰਿਫਾਰਮ ਪ੍ਰੋਗਰਾਮ ਤਹਿਤ ਨਵੇਂ ਵਾਟਰ ਵਰਕਸ ਲਈ 23 ਲੱਖ 23 ਹਜ਼ਾਰ ਰੁਪਏ ਦਿੱਤੇ ਜਾ ਰਹੇ ਹਨ ਅਤੇ ਇਸ ਵਾਸਤੇ ਕਮੇਟੀ ਬਣਾਈ ਜਾ ਰਹੀ ਹੈ । ਹੁਣ ਤੱਕ ਸਾਢੇ ਛੇ ਲੱਖ ਰੁਪਿਆ ਮਿਲਿਆ ਸੀ ਤੇ ਬਾਕੀ ਦਸ ਪਰਸੈਂਟ ਬੈਨੀਫਿਸ਼ਰੀਜ਼ ਨੇ ਨਹੀਂ ਦਿੱਤਾ ਜਿਸ ਕਰਕੇ ਇਹ ਕੰਪਲੀਟ ਨਹੀਂ ਹੋ ਸਕੇ । ਤੁਸੀਂ ਦਸ ਪਰਸੈਂਟ ਦਿਵਾ ਦਿਓਗੇ, ਮੈਂ ਯਕੀਨ ਦਿਵਾਉਂਦਾ ਹਾਂ ਕਿ 2-3 ਮਹੀਨਿਆਂ ਵਿੱਚ ਹੀ ਇਹ ਕੰਮ ਕੰਪਲੀਟ ਕਰਵਾ ਦਿਆਂਗਾ । ਸਾਰੇ ਪਿੰਡਾਂ ਦੇ ਪੈਸੇ ਦਿਵਾ ਦਿਓ, ਮੈਂ ਸਾਰਿਆਂ ਵਿੱਚ ਹੀ ਕੰਪਲੀਟ ਕਰਵਾ ਦਿਆਂਗਾ ।

---------

## ANNOUNCEMENT BY THE HON'BLE SPEAKER

**Mr. Speaker :** It is my pleasure to inform the House that Dr. Raghbir Singh Kadiyan, Speaker, Haryana Legislative Assembly has come to watch the proceedings of the House. We heartily welcome him. *(Thumping)*

---

## STARRED QUESTIONS AND ANSWERS *(Resumption)*

ਸਰਦਾਰ ਜੀਤ ਮੋਹਿੰਦਰ ਸਿੰਘ ਸਿੱਧੂ : ਸਪੀਕਰ ਸਾਹਿਬ, ਤਲਵੰਡੀ ਸਾਬੋ ਅਤੇ ਜੱਜਲ ਵਿੱਚ ਕੈਂਸਰ ਨਾਲ ਡੈਥਸ ਵੀ ਹੋਈਆਂ ਸਨ, ਜਿਸ ਬਾਰੇ ਨਿਊਜ਼ ਵੀ ਪਬਲਿਸ਼ ਹੋਈਆਂ ਸਨ । ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਤਲਵੰਡੀ ਸਾਬੋ ਇਤਿਹਾਸਕ ਨਗਰ ਹੈ, ਜਿਥੇ ਯਾਤਰੀ ਵੀ ਆਉਂਦੇ ਹਨ.....

ਮਾਨਯੋਗ ਸਪੀਕਰ : ਤੁਸੀਂ ਸਵਾਲ ਕਰੋ ।

ਸਰਦਾਰ ਜੀਤ ਮੋਹਿੰਦਰ ਸਿੰਘ ਸਿੱਧੂ : ਜਦੋਂ ਤੱਕ ਪੂਰੀ ਗੱਲ ਨਹੀਂ ਕਰਦੇ, ਉਦੋਂ ਤੱਕ ਸਵਾਲ ਵੀ ਨਹੀਂ ਬਣਦਾ । ਮੈਂ ਸਵਾਲ ਹੀ ਕਰ ਰਿਹਾ ਹਾਂ । ਉਥੇ ਕੋਈ ਵਾਟਰ ਵਰਕਸ ਨਹੀਂ ਹੈ । ਉਥੇ ਲੱਖਾਂ ਬੰਦੇ ਹਰ ਸਾਲ ਮੱਥਾ ਟੇਕਣ ਆਉਂਦੇ ਹਨ । ਉਥੇ ਵਾਟਰ ਵਰਕਸ ਇਨਕੰਪਲੀਟ ਪਿਆ ਹੈ । ਕੀ ਇਹ ਐਸ਼ੋਰੈਂਸ਼ ਦੇਣਗੇ ਕਿ ਉਥੇ ਆਉਣ ਵਾਲੀ ਵਿਸਾਖੀ ਤੋਂ ਪਹਿਲਾਂ ਪਹਿਲਾਂ ਇਹ ਵਾਟਰ ਵਰਕਸ ਚਾਲੂ ਹੋ ਜਾਵੇਗਾ ?

ਮੰਤਰੀ : ਸਰ, ਤਲਵੰਡੀ ਸਾਬੋ ਦਾ ਇਹ ਕੰਮ ਵਿਸਾਖੀ ਤੱਕ ਨਹੀਂ ਹੋ ਸਕਦਾ । ਇਹ ਕੰਮ ਤਕਰੀਬਨ ਅਕਤੂਬਰ-ਨਵੰਬਰ ਤੱਕ ਹੋਏਗਾ । ਅਸੀਂ ਫਿਰ ਵੀ ਪੂਰੀ ਕੋਸ਼ਿਸ਼ ਕਰਾਂਗੇ ਕਿ ਜਲਦੀ ਤੋਂ ਜਲਦੀ ਕਰ ਦਿੱਤਾ ਜਾਵੇ । ਜਿਹੜਾ ਜੱਜਲ ਦਾ ਕੰਮ ਹੈ, ਉਹ ਜੂਨ ਤੱਕ ਪੂਰਾ ਕੰਪਲੀਟ ਕਰ ਦਿੱਤਾ ਜਾਵੇਗਾ ।

---

## ਖੁੱਲ੍ਹੇ ਖਾਲਿਆਂ ਰਾਹੀਂ ਪੀਣ ਵਾਲੇ ਪਾਣੀ ਦੀ ਸਪਲਾਈ

*1598. ਸਰਦਾਰ ਜੀਤ ਮੋਹਿੰਦਰ ਸਿੰਘ ਸਿੱਧੂ : ਕੀ ਜਨ-ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਮੌੜ ਅਤੇ ਤਲਵੰਡੀ ਸਾਬੋ ਬਲਾਕਾਂ ਦੇ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਲਈ ਖੁੱਲ੍ਹੇ ਖਾਲਿਆਂ ਰਾਹੀਂ ਵਾਟਰ ਵਰਕਸ ਨੂੰ ਪਾਣੀ ਦੀ ਸਪਲਾਈ ਕੀਤੀ ਜਾ ਰਹੀ ਹੈ ;

(ਅ) ਉਪਰੋਕਤ ਬਲਾਕਾਂ ਵਿੱਚ ਪੈਂਦੇ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਵਾਟਰ ਵਰਕਸ ਲਈ ਚਾਰ-ਦੀਵਾਰੀ ਨਹੀਂ ਕੀਤੀ ਗਈ ਹੈ ;

(ੲ) ਕੀ ਵਾਟਰ ਵਰਕਸ ਲਈ ਪਾਣੀ ਪਾਈਪਾਂ ਦੁਆਰਾ ਸਪਲਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

ਸ਼੍ਰੀ ਅਵਤਾਰ ਹੈਨਰੀ : (ੳ) ਮੌੜ ਬਲਾਕ ਦੇ 26 ਪਿੰਡ 12 ਪੇਂਡੂ ਜਲ ਸਪਲਾਈ ਸਕੀਮਾਂ ਅਧੀਨ ਅਤੇ ਤਲਵੰਡੀ ਸਾਬੋ ਬਲਾਕ ਦੇ 26 ਪਿੰਡ 25 ਪੇਂਡੂ ਜਲ ਸਪਲਾਈ ਸਕੀਮਾਂ ਅਧੀਨ ।

(ਅ) ਮੌੜ ਬਲਾਕ ਦੇ 34 ਪਿੰਡ 16 ਪੇਂਡੂ ਜਲ ਸਪਲਾਈ ਸਕੀਮਾਂ ਅਧੀਨ ਅਤੇ ਤਲਵੰਡੀ ਸਾਬੋ ਬਲਾਕ ਦੇ 45 ਪਿੰਡ 37 ਪੇਂਡੂ ਜਲ ਸਪਲਾਈ ਸਕੀਮਾਂ ਅਧੀਨ।

(ੲ) ਨਹੀਂ ਜੀ ।

ਸਰਦਾਰ ਜੀਤ ਮੋਹਿੰਦਰ ਸਿੰਘ ਸਿੱਧੂ : ਸਪੀਕਰ ਸਾਹਿਬ, ਜਿਹੜਾ ਮੈਂ ਸਵਾਲ ਕੀਤਾ ਸੀ, ਉਹ ਇਹ ਸੀ ਕਿ ਜਿਹੜੇ ਸਾਡੇ ਹਲਕੇ ਦੇ ਵਾਟਰ ਵਰਕਸ ਹਨ, ਉਥੇ ਕਿਉਂਕਿ ਨੀਚੇ ਵਾਲਾ ਪਾਣੀ ਖਰਾਬ ਹੈ, ਇਸ ਕਰਕੇ ਨਹਿਰੀ ਪਾਣੀ ਹੀ ਵਾਟਰ

(ਅ) ਕੀ ਸਰਕਾਰ ਸੂਚਨਾ ਤਕਨਾਲੋਜੀ ਖੇਤਰ ਵਿੱਚ ਕਾਰੋਬਾਰ ਸਥਾਪਿਤ ਕਰਨ ਨਾਲ ਸਬੰਧਤ ਪ੍ਰਾਜੈਕਟਸ ਨੂੰ ਪ੍ਰਵਾਨਗੀ ਦੇਣ ਲਈ ਸਿੰਗਲ ਵਿੰਡੋ ਸਿਸਟਮ ਸ਼ੁਰੂ ਕਰਨ ਦੀ ਤਜਵੀਜ਼ ਰੱਖਦੀ ਹੈ ?

**Captain Amarinder Singh :** (a) A sum of Rs. 159.32 crore and Rs.145.75 crore has been invested by the Indian and foreign companies respectively in the field of Information Technology during the period from year 2002 to 2005.

(b) There is already a Single Window System for approval of projects relating to establishment of business in Information Technology Sector, under Annexure-VII of Clause 11.5 of Industrial Policy, 2003, a copy of which is attached.

**EXTRACT OF ANNEXURE-VII UNDER INDUSTRIAL POLICY, 2003**

INCENTIVES AND OTHER EXEMPTIONS

**1. Single Window Service :**

In all the Knowledge, Technology, IT, ITES, Electronics and Biotech Parks/ estates/ complexes set up by Punjab Information and Communication Technology Corporation Limited or in its joint ventures or facilitated by the Corporation, setting up of projects would be facilitated through a Single Window Service. The Biotech units facilitated by State Deptt. of Industries and Commerce would also be provided with a Single Window Service. In all such projects, Punjab Information and Communication Technology Corporation Limited for IT and Punjab State Council for Science & Technology for BT will function as single window service agencies to assist the entrepreneurs/investors for getting all statutory clearances required for setting up the units. In case of private sector technology parks also Punjab Information and Communication Technology Corporation Limited and Punjab State Council for Science and Technology will assist the entrepreneurs in getting all clearances.

**ਸਰਦਾਰ ਜਗਦੀਸ਼ ਸਿੰਘ ਗਰਚਾ :** ਮਾਨਯੋਗ ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਨੰਬਰ 1. ਕਿਹੜੀਆਂ ਕਿਹੜੀਆਂ ਕੰਪਨੀਆਂ ਨੂੰ ਕਿੰਨੀ ਕਿੰਨੀ ਜ਼ਮੀਨ ਅਲਾਟ ਹੋਈ ਹੈ। ਨੰਬਰ 2. ਉਨ੍ਹਾਂ ਕੰਪਨੀਆਂ ਨੇ ਕਿੰਨੀ ਕਿੰਨੀ ਇੰਪਲਾਇਮੈਂਟ ਰੇਜ਼ ਕੀਤੀ ਹੈ ?

**ਮਾਨਯੋਗ ਸਪੀਕਰ :** ਇਹ ਸਵਾਲ ਤਾਂ ਪਿਛਲੇ ਸਵਾਲ ਨਾਲ ਹੀ ਜੁੜਦਾ ਹੈ। ਇਸ ਸਵਾਲ ਨਾਲ ਤਾਂ ਇਸ ਦਾ ਕੋਈ ਸਬੰਧ ਨਹੀਂ ਹੈ। ਪਰ ਚਲੋ, ਠੀਕ ਹੈ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਹੁਣੇ ਦੱਸ ਦਿੰਦਾ ਹਾਂ। ਅਗਰ ਇਹ ਸਾਰਾ ਪੜ੍ਹਾਉਣਾ ਚਾਹੁੰਦੇ ਹਨ ਤਾਂ ਮੈਂ ਪੜ੍ਹ ਦਿੰਦਾ ਹਾਂ। ਅਨੈਕਸਚਰ 1. ਮੈਂ ਹੁਣੇ ਦਿੰਦਾ ਹਾਂ।

**Investment by Indian Companies**

| Name of the Company | | Estimated investment (Amount Rs. lacs) | Probable employment |
|---|---|---|---|
| Pulse Engineering | .. | 65.00 | 20 |
| Gilard Electronics | .. | 2305.00 | 50 |
| Rakhra Technology | .. | 2000.00 | 250 |
| Data Technology | .. | 12.50 | 10 |
| IDS Infotech Ltd. | .. | 1793.00 | 1100 |
| Infosys Technologies | .. | 823.00 | 300 |
| ISA Softech | .. | 67.93 | 30 |
| Lambodra Infotech | .. | 125.00 | 50 |
| Bharti Telecom | .. | 2500.00 | 200 |
| Hutch Telecome | .. | 2500.00 | 200 |
| HFCL Connect | .. | 2500.00 | 200 |
| Reliance Telecome | .. | 2500.00 | 200 |
| SMI Tech. Pvt. Ltd. | .. | 30.00 | 20 |
| Solar Innovation | .. | 24.12 | 20 |
| Sebiz Infotech | .. | 90.95 | 150 |
| AGK Computer | .. | 511.00 | 30 |
| Sedna Infocomm | .. | 52.00 | 30 |
| Future Computing Solutions | .. | 30.00 | 20 |
| AVI Associates | .. | 3.00 | 10 |
| Total | .. | 15932.00 | 2890 |

**Investment by the Foreign Companies**

| | | | |
|---|---|---|---|
| Quark | .. | 112.50 | 900 |
| Dell | .. | 32.00 | 1000 |
| ASGT | .. | 0.45 | 40 |
| Smart Data | .. | 0.80 | 100 |
| Total | .. | 145.75 | 2040 |

(ਸਰਕਾਰੀ ਬੈਂਚਾਂ ਵੱਲੋਂ ਥੰਪਿੰਗ)

**ਸਰਦਾਰ ਸੋਹਣ ਸਿੰਘ ਠੰਡਲ :** ਮੈਂ ਸੀ.ਐਮ. ਸਾਹਿਬ ਨੂੰ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਕੰਪਨੀਆਂ ਹਨ, ਚਾਹੇ ਦੇਸੀ ਹਨ ਜਾਂ ਵਿਦੇਸ਼ੀ ਹਨ, ਜੋ ਪੰਜਾਬ ਵਿੱਚ ਆ ਰਹੀਆਂ ਹਨ ਉਨ੍ਹਾਂ ਨੂੰ ਜਿਹੜੀ ਜ਼ਮੀਨ ਦਿੱਤੀ ਜਾ ਰਹੀ ਹੈ, ਚਾਹੇ ਪਟਿਆਲੇ ਦਿੱਤੀ ਜਾ ਰਹੀ ਹੈ ਜਾਂ ਚੰਡੀਗੜ੍ਹ ਦੇ ਨਾਲ ਦਿੱਤੀ ਜਾ ਰਹੀ ਹੈ, ਕੀ ਸਰਕਾਰ ਕੋਈ ਵਿਚਾਰ ਕਰ ਸਕਦੀ ਹੈ ਕਿ ਕੰਢੀ ਦੇ ਨਾਲ ਨਾਲ ਜੋ ਜ਼ਮੀਨ ਹੈ ਉਹ ਦੇ ਦਿੱਤੀ ਜਾਵੇ ? ਇਹ ਜ਼ਮੀਨ ਉਪਜਾਊ ਵੀ ਨਹੀਂ ਹੈ । ਉਪਜਾਊ ਜ਼ਮੀਨ ਦੇਣ ਦੀ ਬਜਾਏ ਉਨ੍ਹਾਂ ਨੂੰ ਉਹ ਜ਼ਮੀਨ ਦੇ ਦਿੱਤੀ ਜਾਵੇ । ਇਸ ਨਾਲ ਪੈਸਾ ਵੀ ਬਚ ਸਕਦਾ ਹੈ ਔਰ ਏਰੀਆ ਵੀ ਡਿਵੈਲਪ ਹੋ ਸਕਦਾ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਸਿਰਫ ਆਈ.ਟੀ. ਦੀ ਗੱਲ ਹੈ । ਇਹ ਪੁੱਛ ਰਹੇ ਹਨ । ਆਈ.ਟੀ. ਏਰੀਆਜ਼ ਦੇ ਵਿੱਚ ਕਿਸ ਕਿਸਮ ਦੇ ਬੱਚੇ ਆਉਂਦੇ ਹਨ ਇਹ ਤੁਹਾਨੂੰ ਪਤਾ ਹੀ ਹੈ । ਬੱਚੇ ਬੰਗਲੌਰ ਤੋਂ ਵੀ ਆ ਰਹੇ ਹਨ ਅਤੇ ਕੁਝ ਹੋਰ ਸਟੇਟਾਂ ਤੋਂ ਵੀ ਆਉਂਦੇ ਹਨ । ਉਹ ਕਿਸ ਤਰ੍ਹਾਂ ਦੇ ਹਾਲਾਤ ਦੇ ਵਿੱਚ ਰਹਿਣਾ ਚਾਹੁੰਦੇ ਹਨ । ਅਸੀਂ 9 ਦੇ ਕਰੀਬ ਐਸ.ਈ.ਜ਼ੈਡ. ਲਾਉਣਾ ਚਾਹੁੰਦੇ ਹਾਂ । ਤਿੰਨ ਦੀ ਅਪਰੂਵਲ ਆ ਗਈ ਹੈ । 6 ਦੀ ਆਉਣੀ ਹੈ । ਹੁਸ਼ਿਆਰਪੁਰ ਵਿੱਚ ਇਕ ਐਸ.ਈ.ਜ਼ੈਡ ਲੱਗ ਰਿਹਾ ਹੈ । ਇੰਡਸਟਰੀ ਵੀ ਕਾਫੀ ਆ ਰਹੀ ਹੈ । ਤਿੰਨ ਜ਼ਿਲ੍ਹੇ ਗੁਰਦਾਸਪੁਰ, ਮਾਨਸਾ ਅਤੇ ਸੰਗਰੂਰ ਏਰੀਆ ਦੇ ਵਿੱਚ ਸਾਨੂੰ ਬੰਦੇ ਲਾਉਣ ਲਈ ਜਿਆਦਾ ਐਫਰਟਸ ਕਰਨੇ ਪੈ ਰਹੇ ਹਨ । ਇਨ੍ਹਾਂ ਏਰੀਆਜ਼ ਦੇ ਵਿੱਚ ਸਾਨੂੰ ਹੋਰ ਪ੍ਰੇਰਨਾ ਕਰਨੀ ਪਏਗੀ । ਮੈਂ ਕਿਸੇ ਤੇ ਪਾਬੰਦੀ ਨਹੀਂ ਲਗਾ ਸਕਦਾ ਕਿ ਤੁਸੀਂ ਇਸ ਏਰੀਆ ਦੇ ਵਿੱਚ ਆ ਕੇ ਇੰਡਸਟਰੀ

[ਮੁੱਖ ਮੰਤਰੀ]
ਲਗਾਓ ਜਾਂ ਉਥੇ ਲਾਓ । ਇੰਡਸਟਰੀ ਵਾਲੇ ਆਪ ਲਾਉਣਾ ਚਾਹੁੰਦੇ ਹਨ, ਲਾ ਸਕਦੇ ਹਨ । ਜੇਕਰ ਕੋਈ ਸਾਨੂੰ ਪੁੱਛੇਗਾ ਤਾਂ ਅਸੀਂ ਕਹਾਂਗੇ ਕਿ ਏਥੇ ਲਾਓ । ਵਰਨਾ ਅਸੀਂ ਕਿਸੇ ਨੂੰ ਪਾਬੰਦ ਨਹੀਂ ਕਰ ਸਕਦੇ ।

--------

## ਆਦਮਪੁਰ-ਡਰੋਲੀ ਕਲਾਂ ਸੜਕ ਦੀ ਮੁਰੰਮਤ

*1624. **ਸਰਦਾਰ ਗੁਰਬਿੰਦਰ ਸਿੰਘ ਅਟਵਾਲ** (ਸਰਦਾਰ ਕੰਵਲਜੀਤ ਸਿੰਘ ਲਾਲੀ ਵਲੋਂ ਪੇਸ਼ ਕੀਤਾ ਗਿਆ) : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕੀ ਜ਼ਿਲ੍ਹਾ ਜਲੰਧਰ ਵਿਖੇ ਬਿਸਤ ਦੁਆਬ ਨਹਿਰ ਦੇ ਨਾਲ-ਨਾਲ ਆਦਮਪੁਰ-ਡਰੋਲੀ ਕਲਾਂ ਸੜਕ ਦੀ ਹਾਲਤ ਬਹੁਤ ਮਾੜੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸੜਕ ਦੀ ਮੁਰੰਮਤ ਕਰਨ ਤੋਂ ਪਹਿਲਾਂ ਇਸ ਨੂੰ ਆਵਾਜਾਈ ਯੋਗ ਬਣਾਉਣ ਲਈ ਇਸ ਤੇ ਪੈਚ-ਵਰਕ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**Sardar Partap Singh Bajwa** : Yes please. The road has developed in patches in about 2.00 Km. length out of total length of 6.40 Km. The patch work is in progress and will be completed by 15.3.2006. This road is due for repair in the year 2007-08 when the PC would be laid.

**ਸਰਦਾਰ ਕੰਵਲਜੀਤ ਸਿੰਘ ਲਾਲੀ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਰੋਡ ਤੇ ਚੱਲਿਆ ਨਹੀਂ ਜਾ ਸਕਦਾ, ਮੈਂ ਅੱਜ ਹੀ ਮੰਤਰੀ ਸਾਹਿਬ ਨੂੰ ਵੀ ਇਸ ਸਬੰਧ ਵਿੱਚ ਮਿਲਿਆ ਹਾਂ । ਇਹ ਸੜਕ ਦੋ ਜ਼ਿਲ੍ਹਿਆਂ ਨੂੰ ਮਿਲਾਉਂਦੀ ਹੈ । ਕੀ ਇਹ ਇਸ ਸੜਕ ਨੂੰ ਜਲਦੀ ਤੋਂ ਜਲਦੀ ਠੀਕ ਕਰਵਾ ਦੇਣਗੇ ?

**ਮਾਨਯੋਗ ਸਪੀਕਰ :** ਕੀ ਉਥੇ ਪੈਚ ਵਰਕ ਕਰਾਓਗੇ ?

**ਮੰਤਰੀ :** ਸਰ, ਮੈਂ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਪੈਚ ਵਰਕ ਆਲਰੇਡੀ ਆਨ ਹੈ । 15 ਦਿਨਾਂ ਵਿੱਚ ਪੈਚ ਵਰਕ ਹੋ ਜਾਵੇਗਾ । ਫਿਰ ਇਹ ਕਿਤੇ ਵੀ ਗੱਡੀ ਚਲਾਉਣ । ਜੋ ਕੁਝ ਇਹ ਚਲਾਉਣਾ ਚਾਹੁੰਣਗੇ, ਉਹ ਸਾਰਾ ਕੁਝ ਚੱਲੇਗਾ ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

-------------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜਗਰਾਓਂ-ਮੁੱਲਾਂਪੁਰ ਦਾਖਾ ਸੜਕ ਨੂੰ ਚੌੜਾ ਕਰਨਾ

***1630. ਸਰਦਾਰ ਭਾਗ ਸਿੰਘ ਮੱਲਾ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਗਰਾਓਂ-ਮੁੱਲਾਂਪੁਰ ਦਾਖਾ ਸੜਕ ਨੂੰ ਚੌੜਾ ਕਰਨ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਜਗਰਾਓਂ-ਮੁੱਲਾਂਪੁਰ ਦਾਖਾ ਸੜਕ ਨੂੰ ਚੌੜਾ ਕਰਨ ਦਾ ਕੰਮ ਮਿਤੀ 30-4-2006 ਤੱਕ ਕਰ ਦਿੱਤਾ ਜਾਵੇਗਾ ।

--------

### ਪੀਣ ਵਾਲੇ ਪਾਣੀ ਦੀ ਘਾਟ

***1629. ਸਰਦਾਰ ਭਾਗ ਸਿੰਘ ਮੱਲਾ :** ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਤਹਿਸੀਲ ਜਗਰਾਓਂ, ਜ਼ਿਲ੍ਹਾ ਲੁਧਿਆਣਾ ਦੇ ਸਿੱਧਵਾਂ ਬੇਟ ਇਲਾਕੇ ਵਿੱਚ ਪੀਣ ਵਾਲੇ ਪਾਣੀ ਦੀ ਭਾਰੀ ਕਿੱਲਤ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਇਲਾਕੇ ਵਿੱਚ ਪੀਣ ਵਾਲੇ ਪਾਣੀ ਦੀ ਸਪਲਾਈ ਵਧਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸ਼੍ਰੀ ਅਵਤਾਰ ਹੈਨਰੀ :** ਨਹੀਂ, ਸ਼੍ਰੀਮਾਨ ਜੀ, ਇਸ ਏਰੀਏ ਦੇ 89 ਪਿੰਡਾਂ ਵਿੱਚੋਂ 72 ਪਿੰਡਾਂ ਨੂੰ ਪੀਣ ਵਾਲਾ ਸਾਫ਼ ਪਾਣੀ ਮੁਹੱਈਆ ਕੀਤਾ ਜਾ ਚੁੱਕਾ ਹੈ । ਇਸ ਤੋਂ ਇਲਾਵਾ 7 ਪਿੰਡਾਂ ਵਿੱਚ ਨਾਬਾਰਡ ਫੰਡਜ਼ ਨਾਲ ਕੰਮ ਪ੍ਰਗਤੀ ਅਧੀਨ ਹੈ । ਬਾਕੀ ਰਹਿੰਦੇ 10 ਪਿੰਡਾਂ ਵਾਸਤੇ ਅਲੱਗ-ਅਲੱਗ ਪ੍ਰੋਗਰਾਮਾਂ ਜਿਵੇਂ ਕਿ ਨਾਬਾਰਡ (8

[ਜਨ ਸਿਹਤ ਮੰਤਰੀ]

ਪਿੰਡ), ਵਿਸ਼ਵ ਬੈਂਕ (1 ਪਿੰਡ) ਅਤੇ ਪੰਜਾਬ ਨਿਰਮਾਣ (1 ਪਿੰਡ) ਅਧੀਨ ਪ੍ਰਾਜੈਕਟ ਤਿਆਰ ਕੀਤੇ ਜਾ ਚੁੱਕੇ ਹਨ ।

--------

## ਰਾਮ ਤੀਰਥ ਆਸ਼ਰਮ, ਅੰਮ੍ਰਿਤਸਰ ਲਈ ਗ੍ਰਾਂਟ

*1550. ਡਾਕਟਰ ਰਮੇਸ਼ ਦੱਤ ਸ਼ਰਮਾ : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੌਜੂਦਾ ਸਰਕਾਰ ਜਾਂ ਪਹਿਲੀਆਂ ਸਰਕਾਰਾਂ ਨੇ ਇਤਿਹਾਸਿਕ ਹਿੰਦੂ ਤੀਰਥ ਸਥਾਨ "ਰਾਮ ਤੀਰਥ ਆਸ਼ਰਮ" ਦੇ ਸੁਧਾਰ ਅਤੇ ਵਿਕਾਸ ਲਈ ਰਾਮ ਤੀਰਥ ਟਰੱਸਟ, ਅੰਮ੍ਰਿਤਸਰ ਨੂੰ ਕੋਈ ਗ੍ਰਾਂਟਾਂ ਦਿੱਤੀਆਂ ਹਨ/ਦਿੱਤੀਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

ਸਰਦਾਰ ਅਮਰਜੀਤ ਸਿੰਘ ਸਮਰਾ : ਮੌਜੂਦਾ ਸਰਕਾਰ : ਹਾਂ ਜੀ । ਇਕ ਕਰੋੜ ਰੁਪਏ ਮੇਜਰ ਹੈੱਡ 2515-ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ ਦੀ ਸਕੀਮ 2.32 ਦੇ ਮੱਦ ਨੰ: 26 ਤਹਿਤ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਰਾਹੀਂ ਪ੍ਰਧਾਨ ਰਾਮ ਤੀਰਥ ਵਿਕਾਸ ਬੋਰਡ, ਅੰਮ੍ਰਿਤਸਰ ਨੂੰ ਰਿਸਰਚ ਐਕਸਟੈਨਸ਼ਨ ਸੈਂਟਰ ਦੀ ਉਸਾਰੀ ਲਈ ਰਿਲੀਜ਼ ਕੀਤਾ ਗਿਆ ਹੈ ।

ਪਿਛਲੀ ਸਰਕਾਰ : ਨਹੀਂ ਜੀ ।

--------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1613**

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ।)

---

**For Starred Question No. 1613 and reply thereto, please see PVS Debates dated 7th March, 2006.

## ਮੱਝਾਂ ਦੇ ਮੀਟ ਨੂੰ ਡੱਬਾਬੰਦ ਕਰਨਾ

*1603. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਰਕਾਰੀ/ਨਿੱਜੀ ਖੇਤਰ ਵਿੱਚ ਮੱਝਾਂ ਦੇ ਮੀਟ ਨੂੰ ਡੱਬਾਬੰਦ ਕਰਨ ਲਈ ਕੋਈ ਫੈਕਟਰੀ ਲਗਾਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਥਾਂ ਤੇ ਲਗਾਈ ਗਈ ਹੈ ?

**ਕੈਪਟਨ ਅਮਰਿੰਦਰ ਸਿੰਘ** : ਜੀ ਹਾਂ, ਰਾਜ ਵਿੱਚ ਸਾਂਝੇ/ਨਿੱਜੀ ਖੇਤਰ ਵਿੱਚ ਮੱਝਾਂ ਦੇ ਮੀਟ ਨੂੰ ਡੱਬਾਬੰਦ ਕਰਨ ਲਈ ਦੋ ਇਕਾਈਆਂ ਹਨ । ਇਹ ਡੇਰਾ ਬੱਸੀ, ਜ਼ਿਲ੍ਹਾ ਪਟਿਆਲਾ ਵਿਖੇ ਸਥਿਤ ਹਨ ।

--------

## ਰਸਾਇਣਿਕ ਖਾਦਾਂ ਦੀ ਕਮੀ

*1604. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿਛਲੀ ਕਣਕ ਦੀ ਬਿਜਾਈ ਦੇ ਦੌਰਾਨ ਡਾਈਮੋਨੀਆ ਅਤੇ ਯੂਰੀਆ ਖਾਦ ਦੀ ਭਾਰੀ ਕਮੀ ਆਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ਅਤੇ ਕਿਸਾਨਾਂ ਨੂੰ ਨਕਲੀ ਰਸਾਇਣਿਕ ਖਾਦਾਂ ਵੇਚਣ ਲਈ ਰਜਿਸਟਰ ਕੀਤੇ ਕੇਸਾਂ ਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਨਹੀਂ ਜੀ । ਰਬੀ 2005-06 ਦੌਰਾਨ ਯੂਰੀਆ ਅਤੇ ਡੀ.ਏ.ਪੀ. ਖਾਦ ਦੀ ਰਾਜ ਵਿੱਚ ਕੋਈ ਵੀ ਘਾਟ ਨਹੀਂ ਪਾਈ ਗਈ ।

--------

## STATEMENT BY THE CHIEF MINISTER REG. ACTION TAKEN AGAINST THE DELINQUENT OFFICIALS REGARDING DEATH OF AN INDIVIDUAL IN POLICE CUSTODY AT BATALA

**ਕੈਪਟਨ ਅਮਰਿੰਦਰ ਸਿੰਘ (ਮੁੱਖ ਮੰਤਰੀ)** : ਸਪੀਕਰ ਸਾਹਿਬ, ਮੈਂ ਕੱਲ ਇਥੇ ਸਦਨ ਵਿੱਚ ਇਹ ਗੱਲ ਕਹੀ ਸੀ ਕਿ ਜਿਹੜੇ ਦੋ ਵਾਕਿਆਤ ਪੰਜਾਬ ਵਿੱਚ ਹੋਏ ਸਨ,

[ਮੁੱਖ ਮੰਤਰੀ]

ਇਕ ਬਟਾਲੇ ਵਿੱਚ ਹੋਇਆ ਸੀ ਅਤੇ ਦੂਸਰਾ ਨਾਭਾ ਦੀ ਜੇਲ੍ਹ ਵਿੱਚ ਹੋਇਆ ਸੀ, ਅਸੀਂ ਉਨ੍ਹਾਂ ਦੇ ਖਿਲਾਫ਼ ਸਖ਼ਤ ਕਾਰਵਾਈ ਕਰਾਂਗੇ । ਜਿਹੜਾ ਵਾਕਿਆ ਨਾਭਾ ਜੇਲ੍ਹ ਵਿੱਚ ਹੋਇਆ ਹੈ, ਉਸ ਬਾਰੇ ਮੈਂ ਏ.ਡੀ.ਜੀ.ਪੀ. (ਜੇਲ੍ਹ) ਦੀ ਡਿਊਟੀ ਲਗਾਈ ਹੈ ਅਤੇ ਉਹ 24 ਘੰਟੇ ਵਿੱਚ ਆਪਣੀ ਰਿਪੋਰਟ ਦੇਵੇਗਾ । ਉਸ ਰਿਪੋਰਟ ਅਨੁਸਾਰ ਸਖ਼ਤ ਕਾਰਵਾਈ ਕੀਤੀ ਜਾਵੇਗੀ । ਦੂਸਰਾ, ਜਿਹੜੀ ਬਟਾਲਾ ਵਿਖੇ ਕਸਟੋਡੀਅਲ ਡੈਥ ਹੋਈ ਸੀ । ਉਸ ਕੇਸ ਵਿੱਚ 4 ਪੁਲਿਸ ਮੁਲਾਜ਼ਮਾਂ-ਇੰਸਪੈਕਟਰ ਸ਼੍ਰੀ ਕਿਰਪਾਲ ਸਿੰਘ, ਏ.ਐਸ.ਆਈ. ਸ਼੍ਰੀ ਪਰਮਜੀਤ ਸਿੰਘ, ਹੈਡ ਕਾਂਸਟੇਬਲ ਸ਼੍ਰੀ ਨਰੇਸ਼ ਕੁਮਾਰ ਅਤੇ ਕਾਂਸਟੇਬਲ ਸ਼੍ਰੀ ਸਤਨਾਮ ਸਿੰਘ ਨੂੰ ਆਰਟੀਕਲ 311 ਦੇ ਅਧੀਨ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਗਿਆ ਹੈ । ਮੈਂ ਹਾਊਸ ਵਿੱਚ ਇਹ ਐਨਸ਼ਿਓਰ ਕਰਨਾ ਚਾਹੁੰਦਾ ਹਾਂ ਅਤੇ ਮੈਸੇਜ ਭੇਜਣਾ ਚਾਹੁੰਦਾ ਹਾਂ ਕਿ ਜਿਥੇ-ਜਿਥੇ ਵੀ ਕਿਤੇ ਪੁਲਿਸ ਸਟੇਸ਼ਨਾਂ ਵਿੱਚੋਂ ਕੋਈ ਕਸਟੋਡੀਅਲ ਡੈਥ ਦੀ ਰਿਪੋਰਟ ਆਵੇਗੀ, those police officers/officials will be dismissed from the service. We will not accept such behaviour. ਅਸੀਂ ਬਿਲਕੁਲ ਨਹੀਂ ਚਾਹੁੰਦੇ ਕਿ ਕਿਸੇ ਵੀ ਦਲਿਤ ਜਾਂ ਗਰੀਬ ਨਾਲ ਇਹੋ ਜਿਹਾ ਸਲੂਕ ਹੋਵੇ ।

--------

## MATTER RAISED DURING ZERO HOUR

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਇਕ ਬੜਾ ਸੀਰੀਅਸ ਮਾਮਲਾ ਉਠਾਉਣਾ ਚਾਹੁੰਦਾ ਹਾਂ । ਪੰਜਾਬ ਵਿੱਚ ਪੀ.ਐਸ.ਆਈ.ਡੀ.ਸੀ. ਨੇ ਕਿਸਾਨਾਂ ਕੋਲੋਂ ਖਾਲੀ ਕਰਵਾਈ ਹੋਈ ਜ਼ਮੀਨ ਤੇ 16 ਜਨਵਰੀ ਨੂੰ ਵਨ-ਟਾਈਮ ਸੈਟਲਮੈਂਟ ਕਰਨ ਵਾਸਤੇ 40-50 ਕਰੋੜ ਰੁਪਿਆ ਪੰਜਾਬ ਦੇ 4-5 ਵੱਡੇ ਘਰਾਣਿਆਂ ਨੂੰ ਮੁਆਫ਼ ਕਰ ਦਿੱਤਾ ਹੈ । ਹੁਣ ਜਦੋਂ ਕਿ ਜ਼ਮੀਨਾਂ ਦੇ ਭਾਅ 100 ਗੁਣਾਂ ਵੱਧ ਗਏ ਹਨ ਤਾਂ...........

**ਮਾਨਯੋਗ ਸਪੀਕਰ :** ਇਹ ਤੁਸੀਂ ਡਿਬੇਟ ਵਿੱਚ ਹਿੱਸਾ ਲੈਣ ਸਮੇਂ ਕਹਿ ਸਕਦੇ ਹੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹ ਸੈਪਰੇਟ ਮਸਲਾ ਹੈ ਅਤੇ ਬੜਾ ਇੰਪਾਰਟੈਂਟ ਮਸਲਾ ਹੈ । ਪੀ.ਐਸ.ਆਈ. ਡੀ.ਸੀ. ਨੂੰ ਵਸੂਲੀ

ਕਰਨੀ ਚਾਹੀਦੀ ਸੀ ਕਿਉਂਜੋ ਉਹ ਆਪ ਘਾਟੇ ਵਿੱਚ ਜਾ ਰਿਹਾ ਹੈ । ਇਹ ਜਿਹੜਾ ਇਤਨਾ ਵੱਡਾ ਸਕੈਂਡਲ ਹੋਇਆ ਹੈ, ਕੀ ਇਹ ਇਸ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹੋਣਗੇ ?

**Mr. Speaker :** Kindly take your seat. Now, next item of the agenda, Papers to be Laid on the Table.

-------------

## PAPERS LAID ON THE TABLE OF THE HOUSE

**Minister for Irrigation & Power and Rural Development & Panchayats** (Sardar Lal Singh) : Sir, I beg to lay on the Table:--

(i) The Punjab State Electricity Regulatory Commission (Forum and Ombudsman) Regulations, 2005 ;

(ii) The Punjab State Electricity Regulatory Commission (State Advisory Committee) Regulations, 2005 ;

(iii) The Punjab State Electricity Regulatory Commission (Accounting Policy and Procedures) Regulations, 2005 ;

(iv) The Punjab State Electricity Regulatory Commission (Engagement of Consultants) Regulations, 2005 ; and

(v) The Punjab State Electricity Regulatory Commission (Terms and Conditions for Determination of Tariff) Regulations, 2005;

as required under Section 182 of the Electricity Act, 2003.

**Mr. Speaker :** Now, Minister for Parliamentary Affairs to lay the Papers.

**Minister for Local Govt., Parliamentary Affairs, Labour & Employment and Elections** (Chaudhary Jagjit Singh) : Sir, I beg to lay on the Table :

1. The Annual Report of the Punjab Police Housing Corporation Ltd. for the year 2003-2004, as required under Section 619-A of the Companies Act, 1956.

[Minister for Local Govt., Parliamentary Affairs, Labour & Employment and Elections]

2. The Audit Report on the Accounts of Punjab Financial Corporation, Chandigarh for the year ended 31st March, 2004 as required under Section 37(6) of the State Financial Corporation Act, 1951.

3. The Audit Report on the Accounts of Punjab Water Supply and Sewerage Board Chandigarh for the year 2002-2003, as required under Section 45 of the Punjab Water Supply and Sewerage Board Act, 1976.

**Mr. Speaker** : Non-Official Business. ਜਥੇਦਾਰ ਤੋਤਾ ਸਿੰਘ ਜੀ, ਆਪਣਾ ਰੈਜੋਲਿਊਸ਼ਨ ਮੂਵ ਕਰੋ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਕੀ ਸਾਡਾ ਜੀਰੋ ਆਵਰ ਖਾਧਾ ਗਿਆ ਹੈ ? ਮੈਂ ਤਾਂ ਜੀਰੋ ਅਵਰ ਦੀ ਗੱਲ ਕਰ ਰਿਹਾ ਹਾਂ । (....ਸ਼ੋਰ.....ਵਿਘਨ)

**ਮਾਨਯੋਗ ਸਪੀਕਰ** : ਕੋਈ ਵੀ ਮਸਲਾ ਉਠਾਉਣਾ ਗਲਤ ਨਹੀਂ ਹੈ । ਤੁਸੀਂ ਜਿਹੜਾ ਵੀ ਮਸਲਾ ਉਠਾਉਣਾ ਚਾਹੁੰਦੇ ਹੋ ਉਹ ਗਵਰਨਰ ਐਡਰੈਸ ਤੇ ਕੀਤੀ ਜਾਣ ਵਾਲੀ ਬਹਿਸ ਵਿੱਚ ਉਠਾ ਸਕਦੇ ਹੋ, ਇਸ ਵੇਲੇ ਨਹੀਂ । ਅਗਰ ਤੁਸੀਂ ਆਪਣਾ ਰੈਜੋਲਿਊਸ਼ਨ ਰੱਖਣਾ ਹੈ ਤਾਂ ਰੱਖੋ, ਨਹੀਂ ਤਾਂ ਮੈਂ ਅਗਲਾ ਰੈਜੋਲਿਊਸ਼ਨ ਕਾਲ ਕਰਾਂਗਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜੀਰੋ ਆਵਰ ਦੀ ਮੰਗ ਕਰ ਰਹੇ ਸਨ । ਸਦਨ ਵਿਚ ਕਾਫੀ ਸ਼ੋਰ ਸੀ। )

**ਮਾਨਯੋਗ ਸਪੀਕਰ** : ਤੁਸੀਂ ਬਹਿਸ ਵਿੱਚ ਹਿੱਸਾ ਲੈ ਸਕਦੇ ਹੋ, ਕੋਈ ਰੁਕਾਵਟ ਨਹੀਂ ਹੈ । I can't allow this. Next resolution, Shri Ramesh Dutt ji Sharma. (ਵਿਘਨ)...(ਸ਼ੋਰ)

-------------

RESOLUTION REG. RECOMMENDING TO THE STATE GOVERNMENT TO TAKE NECESSARY STEPS TO ENSURE ACCOUNTABILITY OF THE EXECUTIVE TOWARDS THE LEGISLATURE EFFECTIVELY.

**Mr. Speaker** : Yes, Dr. Ramesh Dutt Sharma ji, please move your resolution.

**Doctor Ramesh Dutt Sharma :** Sir, I beg to move :-

"This House unanimously recommends to the State Government to take necessary steps to ensure accountability of the Executive towards the Legislature effectively".

**Mr. Speaker :** Motion moved-

"This House unanimously recommends to the State Government to take necessary steps to ensure accountability of the Executive towards the Legislature effectively".

Now discussion, Dr. Ramesh Dutt Sharma ji.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੀ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੋਬਿੰਦ ਸਿੰਘ ਕਾਂਝਲਾ, ਆਜ਼ਾਦ ਐਮ.ਐਲ.ਏਜ਼. ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ** ਬੋਲ ਰਹੇ ਸਨ, ਜੋ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਡਾਕਟਰ ਰਮੇਸ਼ ਦੱਤ ਸ਼ਰਮਾ** (ਅਨੰਦਪੁਰ ਸਾਹਿਬ) : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਹ ਮਤਾ ਹਾਊਸ ਵਿੱਚ ਲਿਆਉਣ ਦਾ ਮੌਕਾ ਦਿੱਤਾ ਹੈ । ਹਿੰਦੁਸਤਾਨ ਨੂੰ ਆਜ਼ਾਦ ਹੋਏ ਨੂੰ 50 ਸਾਲ ਤੋਂ ਉਪਰ ਦਾ ਸਮਾਂ ਹੋ ਗਿਆ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਕੰਸਟੀਚੂਸ਼ਨ ਦੇ ਵਿੱਚ ਮੇਨ ਮੈਸਿਜ਼ ਹੈ.....

**Mr. Speaker :** Please take your seats, Please take your seats otherwise I will take action. You are interrupting the House. Please take your seats.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੀ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੋਬਿੰਦ ਸਿੰਘ ਕਾਂਝਲਾ, ਆਜ਼ਾਦ ਐਮ.ਐਲ.ਏਜ਼ ਆਪਣੀਆਂ ਆਪਣੀਆਂ ਸੀਟਾਂ ਤੋਂ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਖੜ੍ਹੇ ਹੋ ਕੇ ਉੱਚੀ ਉੱਚੀ ** ਬੋਲ ਰਹੇ ਸਨ, ਜੋ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ ।)

---

** Not recorded/Expunged as ordered by the Chair.

**Mr. Speaker :** Unnecessarily you are disturbing the House. *(Noises.) (Interruption)*. No, I cant allow.

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਜਿਹੜਾ ਮੇਨ ਮੈਸਿਜ ਹੈ, ਉਹ ਇਹ ਹੈ ਕਿ, Government is of the people, for the people and by the people, ਭਾਵ ਜਿਹੜੀ ਲੋਕਾਂ ਦੁਆਰਾ ਚੁਣੀ ਗਈ ਸਰਕਾਰ ਹੈ, ਉਹ ਲੋਕਾਂ ਲਈ ਹੈ, ਲੋਕਾਂ ਦੇ ਮਾਮਲਿਆਂ ਵਾਸਤੇ ਹੈ । (ਵਿਘਨ....ਸ਼ੋਰ)

**Mr. Speaker :** You are all disturbing the proceedings of the House. Please take your seats. Please take your seats.

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਇਕ ਸਮੇਂ ਅੱਤਵਾਦ ਦਾ ਦੌਰ ਸ਼ੁਰੂ ਹੋਇਆ । ਇਸ ਅੱਤਵਾਦ ਦੇ ਦੌਰ ਵਿੱਚ ਗਵਰਨਰੀ ਰਾਜ ਰਿਹਾ ਅਤੇ ਜਿਹੜੇ ਅਫ਼ਸਰ ਹਨ ਉਹ ਆਪਣੇ ਆਪ ਨੂੰ ਇਸ ਤਰ੍ਹਾਂ ਟਰੀਟ ਕਰਦੇ ਰਹੇ ਹਨ ਜਿਵੇਂ ਕਿ they are permanent employee of the Government. (ਵਿਘਨ....ਸ਼ੋਰ)

**Mr. Speaker :** I want you to take your seat. Otherwise action will be taken against you. You are disturbing unnecessarily. I have named the Member to move the Resolution. So please take your seat. I can't hear. First please take your seat then say 'Point of Order'. ਇਹ ਜੋ ਕੁਝ ਵੀ ਇਜਾਜ਼ਤ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ਅਤੇ ਐਕਸਪੰਜ ਕਰ ਦਿੱਤਾ ਜਾਵੇ ।

(ਇਸ ਸਮੇਂ ਅਕਾਲੀ ਦਲ ਦੇ ਅਤੇ ਬੀ.ਜੀ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੋਬਿੰਦ ਸਿੰਘ ਕਾਂਝਲਾ, ਆਜ਼ਾਦ ਐਮ.ਐਲ.ਏਜ਼ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਉੱਚੀ ਉੱਚੀ ** ਬੋਲ ਰਹੇ ਸਨ, ਜੋ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ ।)

**Mr. Speaker :** No, no, you are unnecessarily disturbing the proceedings of the House. ਹਾਂ ਜੀ, ਰਮੇਸ਼ ਦੱਤ ਜੀ, carry on.

---

** Not recorded/expunged as ordered by the Chair.

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਕੋਈ ਵੀ ਅਫ਼ਸਰ ਹੋਵੇ, ਉਹ ਲੋਕਾਂ ਦੀ ਚੁਣੀ ਹੋਈ ਸਰਕਾਰ ਦੇ ਅੱਗੇ ਜਵਾਬ-ਦੇਹ ਹੁੰਦਾ ਹੈ । ਭਾਵੇਂ ਕਿ ਉਹ ਸਰਕਾਰ ਦਾ ਨੁਮਾਇੰਦਾ ਹੈ ਪਰ ਮੰਤਰੀ ਜੀ ਦੀ ਗੱਲ ਦਾ ਜਵਾਬ ਦੇਣਾ, ਉਨ੍ਹਾਂ ਦੀ ਗੱਲ ਨੂੰ ਸੁਣਨਾ ਜਾਂ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਦਾ ਜਵਾਬ ਦੇਣਾ, ਉਸ ਦੀ ਜ਼ਿੰਮੇਵਾਰੀ ਬਣਦੀ ਹੈ । ਅੱਤਵਾਦ ਦੌਰਾਨ ਗਵਰਨਰੀ ਰਾਜ ਰਿਹਾ ਅਤੇ ਦਰਮਿਆਨ ਵਿੱਚ ਇਕ ਵੇਰ ਅਕਾਲੀ ਪਾਰਟੀ ਦੀ ਸਰਕਾਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਸਰਪ੍ਰਸਤੀ ਵਿੱਚ ਬਣੀ । ਉਸ ਤੋਂ ਬਾਅਦ ਇਹ ਫਰਕ ਵਧਦਾ ਗਿਆ । ਹੁਣ ਅੱਜ ਹਲਾਤ ਇਹ ਹੈ ਕਿ ਆਮ ਆਦਮੀ ਨੇ ਚਾਹੇ ਥਾਣੇ ਵਿੱਚ ਜਾਣਾ ਹੋਵੇ, ਚਾਹੇ ਤਹਿਸੀਲ ਦਫ਼ਤਰ ਵਿੱਚ ਜਾਣਾ ਹੋਵੇ ਜਾਂ ਬੀ.ਡੀ.ਪੀ.ਓ.ਦੇ ਦਫਤਰ ਵਿੱਚ ਜਾਣਾ ਹੋਵੇ ਉਸ ਦੀ ਮੁਸ਼ਕਲ ਵੱਲ ਕੋਈ ਵੀ ਮਹਿਕਮਾ ਧਿਆਨ ਨਹੀ ਦਿੰਦਾ ਅਤੇ ਹਾਲਤ ਇਥੋਂ ਤੱਕ ਹੈ ਕਿ ਚਾਹੇ ਐਮ.ਐਲ.ਏ. ਹੈ ਚਾਹੇ ਹੋਰ ਆਦਮੀ ਹੈ....(ਵਿਘਨ...ਸ਼ੋਰ)

**Mr. Speaker :** Very sorry, very sorry.

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਇਨ੍ਹਾਂ ਨੇ ਬੈਠਣਾ ਹੈ ਜਾਂ ਜਾਣਾ ਹੈ ।(ਵਿਘਨ....ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਹੁਣ ਤੈਨੂੰ ਕੀ ਤਕਲੀਫ ਹੈ ।

**ਮਾਨਯੋਗ ਸਪੀਕਰ :** ਹਾਂ ਜੀ, ਭੂੰਦੜ ਸਾਹਿਬ ।(ਵਿਘਨ....ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ ਨੇ ਮੈਨੂੰ ਇਜਾਜ਼ਤ ਦਿੱਤੀ ਹੈ । ਸਪੀਕਰ ਸਾਹਿਬ, ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਸੀ ਕਿ ਥੋੜ੍ਹੀ ਜਿਹੀ ਕਨਫਿਊਜ਼ਨ ਹੋ ਗਈ ਹੈ । ਮੈਂ ਜ਼ੀਰੋ ਆਵਰ ਵਿੱਚ ਬੋਲਿਆ ਸੀ ਔਰ ਸਰਦਾਰ ਤੋਤਾ ਸਿੰਘ ਆਪਣਾ ਪੁਆਇੰਟ ਜ਼ੀਰੋ ਆਵਰ ਵਿੱਚ ਰੇਜ਼ ਕਰਨਾ ਚਾਹੁੰਦੇ ਸੀ ਪਰ ਤੁਸੀਂ ਇਸ ਨੂੰ ਅੱਗੇ ਲੈ ਗਏ । ਬੜਾ ਵੱਡਾ ਮਸਲਾ ਸੀ ਕਿ ਚਾਰ ਫੈਮਿਲੀਆਂ ਦੀ

[ਸਰਦਾਰ ਬਲਵਿੰਦਰ ਸਿੰਘ ਭੂੰਦੜ]
ਚਾਲੀ ਕਰੋੜ ਦੀ ਸੈਟਲਮੈਂਟ ਕਰ ਦਿੱਤੀ ਔਰ ਉਨ੍ਹਾਂ ਤੋਂ ਬਕਾਇਆ ਨਹੀਂ ਲਿਆ । ਅਸੀਂ ਤਾਂ ਹਾਈ ਕੋਰਟ ਦੀ ਇਨਕੁਆਰੀ ਮੰਗਦੇ ਸੀ । ਤੁਸੀਂ ਸਾਡੀ ਗੱਲ ਤੇ ਸਰਕਾਰ ਨੂੰ ਜਵਾਬ ਦੇਣ ਦਿੰਦੇ । (ਵਿਘਨ)

**ਮਾਨਯੋਗ ਸਪੀਕਰ :** ਮੈਂ ਕਿਹਾ ਸੀ ਕਿ ਤੁਸੀਂ ਇਹ ਮਾਮਲਾ ਡਿਸਕਸ਼ਨ ਸਮੇਂ ਉਠਾ ਸਕਦੇ ਹੋ, ਕਹਿ ਸਕਦੇ ਹੋ, ਬੋਲ ਸਕਦੇ ਹੋ । ਤੁਸੀਂ ਕਲ੍ਹ ਬੋਲਣਾ ਹੈ । ਤੁਹਾਨੂੰ ਬੋਲਣਾ ਵੀ ਆਉਂਦਾ ਹੈ, ਪ੍ਰੋਟੈਸਟ ਕਰਨਾ ਵੀ ਆਉਂਦਾ ਹੈ ਲੇਕਿਨ ਇਸ ਤਰ੍ਹਾਂ ਕਾਰਵਾਈ ਨੂੰ ਡਿਸਟਰਬ ਕਰਨਾ ਠੀਕ ਨਹੀਂ ਹੈ । ਤੁਹਾਡਾ ਪੁਆਇੰਟ ਆ ਗਿਆ ਹੈ ਲੇਕਿਨ ਇਸ ਪੁਆਇੰਟ ਤੇ ਬਹਿਸ ਹੋਵੇ, ਇਹ ਜ਼ਰੂਰੀ ਨਹੀਂ ਹੈ । ਇਸ ਕਰਕੇ ਇਸ ਪੁਆਇੰਟ ਨੂੰ ਤੁਸੀਂ ਕਲ੍ਹ ਡਿਸਕਸ਼ਨ ਸਮੇਂ ਉਠਾ ਲਓ । ਹਾਂ ਜੀ, ਰਮੇਸ਼ ਦੱਤ ਜੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਅਸੀਂ ਹਾਊਸ ਦਾ ਟਾਈਮ ਅਤੇ ਅੱਜ ਦਾ ਦਿਨ ਖਰਾਬ ਨਹੀਂ ਕਰਨਾ ਚਾਹੁੰਦੇ ਅਤੇ ਨਾ ਹੀ ਅਸੀਂ ਤੁਹਾਡੀ ਰੂਲਿੰਗ ਨੂੰ ਚੈਲੰਜ ਕਰਦੇ ਹਾਂ । ਤੁਸੀਂ ਕਹਿ ਸਕਦੇ ਹੋ ਲੇਕਿਨ ਹਰ ਚੀਜ਼ ਦਾ ਕੋਈ ਨਾਰਮ ਹੁੰਦਾ ਹੈ । ਇਹ ਠੀਕ ਹੈ ਕਿ ਗਵਰਨਰ ਐਡਰੈਸ ਤੇ ਬਹਿਸ ਹੋ ਸਕਦੀ ਹੈ ਲੇਕਿਨ ਕੁਝ ਮਸਲੇ ਅਜਿਹੇ ਹਨ ਜਿਸ ਵਿੱਚ ਸਰਕਾਰ ਚਾਹੇ ਤਾਂ ਜਵਾਬ ਦੇ ਸਕਦੀ ਹੈ । (ਵਿਘਨ)

**ਮਾਨਯੋਗ ਸਪੀਕਰ :** ਭੂੰਦੜ ਜੀ, ਤੁਹਾਡੀ ਗੱਲ ਆ ਗਈ ਹੈ । ਅਗਰ ਤੁਸੀਂ ਕਹੋ ਤਾਂ ਕਟਵਾ ਦਿੰਦਾ ਹਾਂ । ਹੁਣ ਕੋਈ ਡਿਸਕਸ਼ਨ ਨਹੀਂ । (ਵਿਘਨ) No discussion. I cannot allow discussion. ਜਿਹੜੀ ਗੱਲ ਕਹਿਣੀ ਹੈ, ਉਹ ਰਿਕਾਰਡ ਤੇ ਹੈ ਪਰ ਅਗਰ ਤੁਸੀਂ ਨਹੀਂ ਚਾਹੁੰਦੇ ਤਾਂ ਮੈਂ ਕਟਵਾ ਦਿੰਦਾ ਹਾਂ । ਰਮੇਸ਼ ਦੱਤ ਜੀ ਤੁਸੀਂ ਬੋਲੋ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ......... (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਅਤੇ ਬੀ.ਜੀ.ਪੀ. ਦੇ ਹਾਜ਼ਰ ਮੈਂਬਰ ਅਤੇ ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੋਬਿੰਦ ਸਿੰਘ ਕਾਂਝਲਾ, ਆਜ਼ਾਦ ਐਮ.ਐਲ.ਏਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਬੈਠ ਜਾਓ । Otherwise, I will name you. Please sit down I request you to take your seat. ਹੋਰ ਕੋਈ ਗੱਲ ਨਹੀਂ ਕਰਨੀ । ਜੋ ਗੱਲ ਸੀ, ਉਹ ਹੋ ਚੁੱਕੀ ਹੈ । ਕੀ ਤੁਸੀਂ ਰੂਲ ਨਹੀਂ ਪੜ੍ਹੇ । ਅਗਰ ਸਪੀਕਰ ਖੜ੍ਹਾ ਹੋਵੇ ਤਾਂ ਤੁਸੀਂ ਬੈਠ ਜਾਓ । ਚਾਰ ਸਾਲ ਹੋ ਗਏ ਹਨ ਪਰ ਹਾਲੇ ਸਿਫਰ ਤੇ ਹੀ ਹੋ । ਮੈਂ ਫਿਰ ਕਹਾਂਗਾ, ਆਪੋਜੀਸ਼ਨ ਦੇ ਲੀਡਰ ਸੁਣ ਲੈਣ ਕਿ ਅਸੀਂ 14 ਮਾਰਚ ਤੱਕ ਚੱਲਣਾ ਹੈ । ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ 12.30 ਵਜੇ ਰੱਖੀ ਗਈ ਹੈ । ਉਥੇ ਜੋ ਵੀ ਇਸ਼ੂ ਹੋਣਗੇ, ਡਿਸਕਸ ਕਰ ਲਵਾਂਗੇ ਲੇਕਿਨ ਇੱਥੇ ਹਾਊਸ ਦੀਆਂ ਪ੍ਰੋਸੀਡਿੰਗਜ਼ ਇੰਟਰੱਪਟ ਨਾ ਕਰੋ । 12.30 ਵਜੇ ਬੀ.ਏ.ਸੀ ਦੀ ਮੀਟਿੰਗ ਹੈ । ਉਸ ਵਿੱਚ ਡਿਸਕਸ ਕਰਾਂਗੇ । (ਵਿਘਨ) ਮੈਂ ਕਹਿ ਦਿੱਤਾ ਹੈ ਕਿ ਕੋਈ ਡਿਸਕਸ਼ਨ ਨਹੀਂ । ਸਰਦਾਰ ਤੋਤਾ ਸਿੰਘ ਜੀ, ਤੁਹਾਡੀ ਗੱਲ ਉਨ੍ਹਾਂ ਨੇ ਕਰ ਦਿੱਤੀ ਹੈ । I have asked you to take your seat. No discussion.

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਇਨ੍ਹਾਂ ਦਾ (ਸਰਦਾਰ ਤੋਤਾ ਸਿੰਘ ਵੱਲ ਇਸ਼ਾਰਾ) ਰੈਜ਼ੋਲਿਊਸ਼ਨ ਸੀ ।

**ਮਾਨਯੋਗ ਸਪੀਕਰ :** ਇਹ ਰੈਜ਼ੋਲਿਊਸ਼ਨ ਤੇ ਨਹੀਂ ਬੋਲੇ । ਕੀ ਹੁਣ ਇਹ ਬੋਲਣਾ ਚਾਹੁੰਦੇ ਹਨ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਹਾਂ ਜੀ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮੇਰੀ ਅਰਜ਼ ਹੈ । ਜਿਸ ਵੇਲੇ ਗੱਡੀ ਦਾ ਟਾਈਮ ਹੋਵੇ ਜਾਂ ਹਵਾਈ ਜਹਾਜ਼ ਦੇ ਚੱਲਣ ਦਾ ਟਾਈਮ ਹੋਵੇ, ਕਿਸੇ ਨੇ ਟਿਕਟ ਲਈ ਹੋਵੇ ਤੇ ਉਹ ਗੱਡੀ ਵਿੱਚ ਨਾ ਬੈਠੇ, ਬਾਹਰ ਰਹਿ ਜਾਵੇ, ਰੌਲਾ-ਭਾਵੇਂ ਉਹ ਪਾਈ ਜਾਵੇ ਉਹ ਗੱਡੀ ਵਿੱਚ ਨਹੀਂ ਬੈਠ ਸਕਦਾ ਕਿਉਂਕਿ ਗੱਡੀ ਕਿਸੇ ਨੂੰ ਉਡੀਕਦੀ ਨਹੀਂ । ਇਨ੍ਹਾਂ ਦਾ ਨਾਂ ਬੋਲਿਆ ਗਿਆ ਸੀ ਪਰ ਇਨ੍ਹਾਂ ਨੇ ਰੈਜ਼ੋਲਿਊਸ਼ਨ ਨਹੀਂ ਬੋਲਿਆ । ਹੁਣ ਮੈਂ ਆਪਣਾ ਰੈਜ਼ੋਲਿਊਸ਼ਨ ਬੋਲ ਦਿੱਤਾ ਹੈ, ਮੂਵ ਹੋ ਗਿਆ ਹੈ । ਇਸ ਕਰਕੇ ਇਹ ਦੁਬਾਰਾ ਨਹੀਂ ਬੋਲ ਸਕਦੇ । (ਥੰਪਿੰਗ)

**ਸਰਦਾਰ ਤੋਤਾ ਸਿੰਘ :** ਉਸ ਸਮੇਂ ਮੈਂ ਜ਼ੀਰੋ ਆਵਰ ਤੇ ਬੋਲ ਰਿਹਾ ਸੀ ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਡਿਸਕਸ਼ਨ ਲਈ ਨਹੀਂ ਹੈ । ਗੱਲ ਕਹਿਣ ਲਈ ਹੈ । ਰਮੇਸ਼ ਦੱਤ ਜੀ, ਤੁਸੀਂ ਬੋਲੋ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮਾਨਯੋਗ ਸਪੀਕਰ** : ਹਾਂ ਜੀ, ਬੀਰ ਦਵਿੰਦਰ ਸਿੰਘ ਜੀ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ you have called the next Resolution. Hon'ble Member has formally moved the Resolution and he is speaking on the Resolution which is also a very very important Resolution- Accountabillity of the Executive towards Legislature..ਸੋ ਮੈਂ ਚਾਹਾਂਗਾ ਅਤੇ ਇਨ੍ਹਾਂ ਨੂੰ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਬੇਨਤੀ ਕਰਦਾ ਹਾਂ ਕਿ ਉਸ ਰੈਜ਼ੋਲਿਊਸ਼ਨ ਵਿੱਚ ਕੰਟਰੀਬਿਊਟ ਕਰੋ । Let us participate in the debate.

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਇਸ ਦੇ ਬਾਰੇ ਲੱਗਦਾ ਹੈ ਕਿ ਸਾਰੇ ਹੀ ਹਾਊਸ ਨੇ ਯੂਨੈਨੀਮਸਲੀ ਐਗਰੀ ਕੀਤਾ ਹੈ ਕਿ ਇਹ ਮਸਲਾ ਬੜਾ ਗੰਭੀਰ ਹੈ ਅਤੇ ਮੈਨੂੰ ਲੱਗਦਾ ਹੈ ਕਿ ਇਹ ਮਸਲਾ ਸਰਕਾਰ ਵੀ ਅਤੇ ਆਪੋਜੀਸ਼ਨ ਵਾਲੇ ਵੀ ਯੂਨੈਨੀਮਸਲੀ ਪਾਸ ਆਊਟ ਕਰਨਗੇ, ਨਾ ਕਿ ਟਾਕ ਆਊਟ ਕਰਨਗੇ । ਮੈਂ ਇਹ ਗੱਲ ਕਹਿਣੀ ਚਾਹਾਂਗਾ ਕਿ ਅਜ਼ਾਦੀ ਮਿਲਣ ਤੋਂ ਬਾਅਦ ਜੋ ਸਰਕਾਰ ਦੇ ਨਾਰਮਜ਼ ਹਨ, ਖਾਸ ਤੌਰ ਤੇ ਇਸਟੈਬਲਿਸ਼ਮੈਂਟ ਦਾ ਖਰਚਾ ਜਾਂ ਜਿਵੇਂ ਕਿਸੇ ਫੈਕਟਰੀ ਵਾਲੇ ਦਾ ਮੁਲਾਜ਼ਮਾਂ ਤੇ ਘੱਟੋ ਘੱਟ ਕਿੰਨਾ ਖਰਚਾ ਹੋਣਾ ਚਾਹੀਦਾ ਹੈ, ਇਹ ਨਹੀਂ ਬਣੇ । ਜੁਆਇੰਟ ਪੰਜਾਬ ਵੇਲੇ ਗੁੜਗਾਓਂ ਦੇ ਇਲਾਕੇ ਤੋਂ ਲੈ ਕੇ ਕੁੱਲੂ-ਮਨਾਲੀ, ਧਰਮਸ਼ਾਲਾ ਤੱਕ ਉਸ ਵੇਲੇ ਇਥੇ ਸਰਕਾਰ ਰਹੀ ਹੈ । ਉਹ ਮੇਰੇ ਹਿਸਾਬ ਨਾਲ, ਚਾਹੇ ਤੁਸੀਂ ਅੱਜ ਰਿਕਾਰਡ ਚੁੱਕ ਲਵੋ, ਜੇ ਜਾਣਕਾਰੀ ਠੀਕ ਹੈ ਤਾਂ ਉਸ ਵੇਲੇ ਇੱਕ ਆਈ.ਜੀ. ਸਾਰੇ ਪੰਜਾਬ ਨੂੰ ਕੰਟਰੋਲ ਕਰਦਾ ਸੀ । ਜੇ ਅੱਜ ਜਮ੍ਹਾਂ ਤਕਸੀਮ ਕਰ ਲਈਏ, ਮੈਂ ਤਾਂ ਇਹ ਦੱਸ ਨਹੀਂ ਸਕਦਾ ਕਿ ਡੀ.ਜੀ.ਪੀ. ਅਤੇ ਏ.ਡੀ.ਜੀ.ਪੀ. ਕਿੰਨੇ ਹਨ । ਇਸੇ ਤਰ੍ਹਾਂ ਪੰਜਾਬ ਉਸ ਵੇਲੇ ਤਿੰਨ ਸੂਬਿਆਂ ਵਿੱਚ ਵੰਡਿਆ ਗਿਆ ਸੀ ਅਤੇ ਵਿੱਚੋਂ ਇਕ ਯੂ.ਟੀ. ਵੀ ਬਣੀ ਹੈ । ਜਿਨ੍ਹਾਂ ਨੇ ਪੰਜਾਬੀ ਸੂਬੇ ਵਿੱਚ ਐਜੀਟੇਸ਼ਨਾਂ ਕੀਤੀਆਂ ਹਨ, ਜੇਲ੍ਹਾਂ ਕੱਟੀਆਂ ਹਨ,

ਉਨ੍ਹਾਂ ਨੂੰ ਇਨਾਮ ਵੀ ਦਿੱਤੇ ਹਨ, ਸਿਰੋਪੇ ਵੀ ਭੇਟ ਕੀਤੇ ਹਨ ਅਤੇ ਟਿਕਟਾਂ ਵੀ ਦਿੱਤੀਆਂ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਆਰਥਿਕ ਤੌਰ ਤੇ

| *11.17 ਵਜੇ ਪੂਰਵ ਦੁਪਹਿਰ |
|---|

(* ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਬੜਾ ਪਿੱਛੇ ਹੈ । ਅੱਜ ਪੰਜਾਬ ਦੀ ਆਰਥਿਕ ਹਾਲਤ ਬੜੀ ਖਰਾਬ ਹੈ । ਗੁੜਗਾਓਂ, ਫਰੀਦਾਬਾਦ ਵਰਗੇ ਇੰਡਸਟਰੀਅਲ ਸ਼ਹਿਰ ਦਿੱਲੀ ਕੋਲ ਰਹਿ ਗਏ । ਇਸੇ ਤਰ੍ਹਾਂ ਹਿਮਾਚਲ ਕੋਲ ਕੁੱਲੂ ਮਨਾਲੀ ਸ਼ਹਿਰ ਅਤੇ ਜੈਅੰਤੀ ਦੇਵੀ, ਨੈਣਾ ਦੇਵੀ ਵਰਗੇ ਤੀਰਥ ਸਥਾਨ ਚਲੇ ਗਏ । ਅੱਜ ਅਸੀਂ ਦਰਬਾਰ ਸਾਹਿਬ ਅਤੇ ਆਨੰਦਪੁਰ ਸਾਹਿਬ ਤੇ ਡਿਪੈਂਡ ਕਰਦੇ ਹਾਂ । ਇਸ ਦੇ ਨਾਲ ਹੀ ਅਸੀਂ ਕਣਕ ਅਤੇ ਝੋਨੇ ਤੇ ਆ ਗਏ । ਸਾਡੀ ਆਰਥਿਕਤਾ ਵਿਗੜੀ ਹੈ ਪਰ ਅਫ਼ਸਰ ਵਧੇ ਹਨ । ਇਹ ਕਿੰਨੇ ਕਿੰਨੇ ਗੁਣਾਂ ਵਧੇ ਹਨ, ਇਸ ਦਾ ਅੰਦਾਜ਼ਾ ਸਰਕਾਰੀ ਰਿਕਾਰਡ ਲੈ ਕੇ ਲਗਾਇਆ ਜਾ ਸਕਦਾ ਹੈ । ਪਰ ਮੈਂ ਇਹ ਗੱਲ ਕਹਿ ਸਕਦਾ ਹਾਂ ਕਿ 1970-80 ਤੋਂ ਪਹਿਲਾਂ ਜੇ ਕੋਈ ਪਿੰਡ ਦਾ ਆਦਮੀ ਜਾਂ ਕਿਸੇ ਪਾਰਟੀ ਦਾ ਅਹੁਦੇਦਾਰ ਇੱਕ ਇਨਲੈਂਡ ਲਿਫਾਫੇ ਤੇ ਕਿਸੇ ਦੀ ਸ਼ਿਕਾਇਤ ਜਾਂ ਬਦਲੀ ਕਰਨ ਬਾਰੇ ਲਿਖਦਾ ਸੀ ਤਾਂ ਉਸ ਦਾ ਬਕਾਇਦਾ ਤੌਰ ਤੇ ਜਵਾਬ ਮਿਲਦਾ ਸੀ । ਅੱਜ ਅਸੀਂ ਅਗਾਂਹਵਧੂ ਯੁੱਗ ਵਿੱਚ ਆ ਗਏ ਹਾਂ । ਅੱਜ ਸਾਡੇ ਕੋਲ ਕੰਪਿਊਟਰ ਹਨ, ਮੋਬਾਈਲ ਹੈ । ਇਹ ਸਾਰਾ ਕੁਝ ਆ ਗਿਆ ਹੈ । ਅੱਜ ਆਮ ਆਦਮੀ ਤਾਂ ਛੱਡੋ ਐਮ.ਐਲ.ਏਜ਼ ਵਿੱਚ ਵੀ 90 ਪ੍ਰਤੀਸ਼ਤ ਦੀ ਮਿਜ਼ਾਰਿਟੀ ਹੋਵੇਗੀ, ਜਿਨ੍ਹਾਂ ਨੂੰ ਜਵਾਬ ਨਹੀਂ ਮਿਲਦਾ । ਮੈਂ ਆਪਣੇ ਤੌਰ ਤੇ ਕਹਿ ਸਕਦਾ ਹਾਂ ਕਿਉਂਕਿ ਮੈਂ ਪਿਛੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵਿੱਚ ਵੀ ਐਮ.ਐਲ.ਏ. ਸੀ । ਉਸ ਵੇਲੇ ਜੇਕਰ ਕਿਸੇ ਡੀ.ਸੀ.ਜਾਂ ਐਸ.ਐਸ.ਪੀ. ਨੂੰ ਟੈਲੀਫੋਨ ਕਰਦੇ ਸੀ ਤਾਂ ਉਸ ਦਾਂ ਰਾਤ ਨੂੰ ਹੀ ਟੈਲੀਫੋਨ ਆਉਂਦਾ ਸੀ ਕਿ ਦੱਸੋ ਕੀ ਗੱਲ ਹੈ । ਅੱਜ ਹਜ਼ਾਰਾਂ ਚਿੱਠੀਆਂ ਲਿਖਦੇ ਹਾਂ ਪਰ ਕਿਸੇ ਦਾ ਕੋਈ ਜਵਾਬ ਨਹੀਂ ਆਉਂਦਾ । ਅੱਜ ਕੋਈ ਟੈਲੀਫੋਨ ਤੇ ਵੀ ਗੱਲ ਨਹੀਂ ਸੁਣਦਾ। ਕੋਈ ਪੁੱਛਣ ਵਾਲਾ ਨਹੀਂ ਹੈ । (ਆਪੋਜ਼ੀਸ਼ਨ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਤੁਸੀ ਵੀ ਵਿੱਚ ਹੀ ਹੋ । ਤੁਹਾਡੇ ਵੇਲੇ ਵੀ ਇਹੀ ਹਾਲ ਸੀ । ਮੈਂ whole of the Punjab ਦੀ ਗੱਲ ਕਰ ਰਿਹਾ ਹਾਂ । ਮੈਂ ਕਿਸੇ ਪਾਰਟੀ ਦੀ ਗੱਲ ਨਹੀਂ ਕਰਦਾ । ਮੈਂ ਤੁਹਾਡੀ ਪਾਰਟੀ ਦੀ ਗੱਲ ਵੀ ਦੱਸਾਂਗਾ, ਥੋੜ੍ਹਾ ਠਹਿਰੋ । ਮੈਂ ਤੁਹਾਡੇ ਵੇਲੇ ਦੀ ਗੱਲ ਵੀ ਕਰਾਂਗਾ । ਤੁਸੀਂ ਵੀ ਜ਼ਿੰਮੇਵਾਰ ਹੋ ਅਤੇ ਅਸੀਂ ਵੀ ਹਾਂ ।

**Mr Deputy Speaker :** Please address the Chair.

**ਡਾਕਟਰ ਰਮੇਸ਼ ਦੱਤ ਸ਼ਰਮਾ :** ਮੈਂ ਤਾਂ ਚੇਅਰ ਨੂੰ ਹੀ ਐਡਰੈਸ ਕੀਤਾ ਹੈ । ਇਨ੍ਹਾਂ ਨੂੰ ਵੀ ਕਹੋ ਕਿ ਚੇਅਰ ਨੂੰ ਐਡਰੈਸ ਕਰਨ । ਕਲ੍ਹ ਇਥੇ ਬਹਿਸ ਹੋ ਰਹੀ ਸੀ, ਉਸ ਵਿੱਚ ਗੱਲ ਆਈ ਕਿ ਕੈਪਟਨ ਅਮਰਿੰਦਰ ਸਿੰਘ ਅਤੇ ਕਾਂਗਰਸ ਪਾਰਟੀ ਨੇ ਨਹਿਰਾਂ ਦੇ ਮਾਮਲੇ ਵਿੱਚ, ਐਸ.ਵਾਈ.ਐਲ. ਦੇ ਮਾਮਲੇ ਵਿੱਚ, ਜਿਸ ਬਾਰੇ ਖੂਨ ਦੀਆਂ ਨਦੀਆਂ ਵਗਾਉਣ ਵਾਲੀ ਗੱਲ ਕੀਤੀ ਜਾਂਦੀ ਸੀ, ਉਸ ਬਾਰੇ ਬੜੀ ਦਲੇਰੀ ਨਾਲ ਇੱਥੇ ਮਤਾ ਪਾਸ ਕੀਤਾ ਅਤੇ ਇਸ ਦੇ ਨਾਲ ਪੰਜਾਬ ਦੀ ਬਹੁਤ ਸਾਰੀ ਜ਼ਮੀਨ ਬੰਜਰ ਹੋਣ ਤੋਂ ਬਚੀ ਹੈ । ਸਰਦਾਰ ਤੋਤਾ ਸਿੰਘ ਜੀ ਨੇ ਇਹ ਗੱਲ ਕਹੀ ਹੈ ਕਿ ਰਿਪੇਰੀਅਨ ਐਕਟ ਦੀ ਦਫ਼ਾ ਪੰਜ ਨੂੰ ਇਸ ਵਿਚੋਂ ਕੱਢਿਆ ਨਹੀਂ ਹੈ । ਇਸ ਕਰਕੇ ਮਤਾ ਪਾਸ ਕਰਨ ਦਾ ਕੋਈ ਫਾਇਦਾ ਨਹੀਂ ਹੋਇਆ । ਇਹ ਗੱਲ ਠੀਕ ਕਹੀ ਹੈ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਕਿ ਅਕਾਲੀਆਂ ਦੀ ਸੋਚ ਜਿਹੜੀ ਹੈ ਉਹ ਸ਼ੰਭੂ ਬੈਰੀਅਰ ਤੋਂ ਅੱਗੇ ਨਹੀਂ ਹੈ । ਇਨ੍ਹਾਂ ਨੂੰ ਬੜੀ ਦੇਰ ਬਾਅਦ ਇਹ ਯਾਦ ਆਇਆ ਹੈ । ਮੈਨੂੰ ਯਾਦ ਹੈ ਕਿ ਜਦੋਂ ਨਵਾਂ ਲੌਂਗੋਵਾਲ ਅਕਾਲੀ ਦਲ ਬਣਿਆ ਸੀ ਅਤੇ ਲੌਂਗੋਵਾਲ ਅਤੇ ਰਾਜੀਵ ਗਾਂਧੀ ਸਮਝੌਤਾ ਕੀਤਾ ਗਿਆ ਸੀ ਤਾਂ ਉਸ ਦੇ ਵਿੱਚ ਇਨ੍ਹਾਂ ਨੇ ਨਹਿਰ ਬਣਾਉਣੀ ਮੰਨੀ ਹੈ । ਇਹ ਰਿਕਾਰਡ ਦੇ ਉਤੇ ਹੈ । (ਵਿਘਨ.....) ਹੁਣ ਇਹ ਲੋਕ ਨੁਕਤਾਚੀਨੀ ਕਰਦੇ ਹਨ ।

**ਮਾਨਯੋਗ ਡਿਪਟੀ ਸਪੀਕਰ :** ਡਾਕਟਰ ਸਾਹਿਬ, ਤੁਸੀਂ ਬੈਠੋ । ਹਾਂ ਜੀ, ਸਰਦਾਰ ਮਨਪ੍ਰੀਤ ਸਿੰਘ ਜੀ, ਤੁਹਾਡਾ ਕੀ ਪੁਆਇੰਟ ਆਫ਼ ਆਰਡਰ ਹੈ...(ਵਿਘਨ)

**ਸਰਦਾਰ ਤੋਤਾ ਸਿੰਘ :** ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ, ......

**ਮਾਨਯੋਗ ਡਿਪਟੀ ਸਪੀਕਰ :** ਮੈਂ ਸਰਦਾਰ ਮਨਪ੍ਰੀਤ ਸਿੰਘ ਜੀ ਹੁਰਾਂ ਨੂੰ ਕਿਹਾ ਹੈ । ਹਾਂ ਜੀ, ਸਰਦਾਰ ਮਨਪ੍ਰੀਤ ਸਿੰਘ ਜੀ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਨਾਨ-ਆਫੀਸ਼ੀਅਲ ਦਿਨ ਹੈ । ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਇਹ ਇਸ ਮੁੱਦੇ ਦੇ ਉਤੇ ਬੋਲਣ । ਕਿੱਧਰ ਐਸ.ਵਾਈ.ਐਲ.ਅਤੇ ਕਿੱਧਰ ਐਗਜ਼ੈਕਟਿਵ ਅਤੇ ਲੈਜਿਸਲੇਚਰ ਅਤੇ ਕਿੱਧਰ ਅਕਾਲੀ ਦਲ ਅਤੇ ਮਨਪ੍ਰੀਤ । ਇਹ

ਮਤੇ ਉਤੇ ਹੀ ਬੋਲਣ । ਅਸੀਂ ਤੁਹਾਡੇ ਨਾਲ ਸਹਿਮਤ ਹਾਂ ਅਤੇ ਇਸ ਨੂੰ ਪਾਸ ਕਰਵਾਉਣਾ ਚਾਹੁੰਦੇ ਹਾਂ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਇਹ ਤਾਂ ਮੁੱਦੇ ਨੂੰ ਹਟਾਉਣ ਵਾਸਤੇ ਨਵੀਂ ਗੱਲ ਲੈ ਰਹੇ ਹਨ । ਇਨ੍ਹਾਂ ਨੇ ਕਲ੍ਹ ਇਸ਼ੂ ਲਿਆ ਸੀ । ਮੈਂ ਕਿਹਾ ਛੱਜ ਤਾਂ ਬੋਲੇ ਛਾਣਨੀ ਵੀ ਬੋਲੇ ।

**ਸਰਦਾਰ ਤੋਤਾ ਸਿੰਘ :** ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਡਾਕਟਰ ਸਾਹਿਬ, ਤੁਸੀਂ ਕੰਟੀਨਿਊ ਕਰੋ ਅਤੇ ਇਸ਼ੂ ਤੇ ਕੰਨਸੰਟ੍ਰੇਟ ਕਰੋ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਸੀਂ ਕਲ੍ਹ ਤੋਂ ਲਗਾਤਾਰ ਸੁਣ ਰਹੇ ਹਾਂ ਅਤੇ ਕੋਈ ਇੰਟਰਫੀਅਰੈਂਸ ਨਹੀਂ ਕੀਤੀ । ਮੈਂ ਹੁਣ ਵੀ ਬੋਲਣ ਤੋਂ ਪਹਿਲਾਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਾਰੀ ਗੱਲ ਸੁਣ ਲੈਣ । ਸਾਰਾ ਦਿਨ ਇਸ ਕੰਮ ਵਾਸਤੇ ਹੈ ਅਤੇ ਜੋ ਗੱਲ ਇਨ੍ਹਾਂ ਨੇ ਕਹਿਣੀ ਹੈ ਆਪਣੀ ਵਾਰੀ ਉਤੇ ਕਹਿ ਲੈਣ, ਵਿਚਕਾਰ ਟੋਕਾ-ਟਾਕੀ ਨਾ ਕਰਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਲਤ ਕਿਥੋਂ ਵਿਗੜੀ ਹੈ । ਇਹ ਸਾਲ 1980 ਤੋਂ ਬਾਅਦ ਜਦੋਂ ਅੱਤਵਾਦ ਆਇਆ ਹੈ, ਉਦੋਂ ਵਿਗੜੀ ਹੈ । ਖਾਸ ਤੌਰ ਤੇ ਜਦੋਂ ਸਾਲ 1985 ਵਿੱਚ ਇਕੱਲੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ ਸੀ ਅਤੇ ਉਸ ਤੋਂ ਬਾਅਦ ਲਗਾਤਾਰ ਪੰਜ ਸਾਲ ਗਵਰਨਰੀ ਰਾਜ ਰਿਹਾ ਹੈ । ਜਿਸ ਦੇ ਵਿੱਚ ਨਾ ਕਦੇ ਪੰਚਾਇਤਾਂ ਦੇ ਇਲੈਕਸ਼ਨ ਹੋਏ, ਨਾ ਕਦੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਹੋਏ ਅਤੇ ਨਾ ਹੀ ਕਦੇ ਅਸੈਂਬਲੀ ਦੇ ਇਲੈਕਸ਼ਨ ਹੋਏ । ਉਸ ਤੋਂ ਬਾਅਦ ਹਰ ਡੀ.ਸੀ. ਅਤੇ ਹਰ ਜ਼ਿਲ੍ਹੇ ਦੇ ਪੁਲਿਸ ਅਫ਼ਸਰ ਜਿਨ੍ਹਾਂ ਦੀ ਤਦਾਦ ਇੰਨੀ ਜ਼ਿਆਦਾ ਵਧੀ ਕਿ ਸ਼ਾਇਦ ਜੁਆਇੰਟ ਪੰਜਾਬ ਦੇ ਵਿੱਚ ਇਤਨੀ ਨਾ ਹੋਵੇ, ਇਸ ਦੇ ਨਾਲ ਇੰਨੇ ਜ਼ਿਆਦਾ ਪੁਲਿਸ ਜ਼ਿਲ੍ਹੇ ਬਣ ਗਏ, ਇਸ ਦੇ ਨਾਲ ਹੀ ਐਸ.ਐਸ.ਪੀ ਬਣ ਗਏ ਅਤੇ ਉਨ੍ਹਾਂ ਦੇ ਨਾਲ ਐਸ.ਪੀ. ਹੈਡ ਕੁਆਟਰ, ਐਸ.ਪੀ. (ਡੀ.) ਅਤੇ ਐਸ. ਪੀ. (ਸੀ) ਲੱਗ ਗਏ । ਜਿਥੇ ਏ.ਐਸ.ਆਈ. ਇੰਚਾਰਜ

---

** Expunged as ordered by the Chair

[ਡਾਕਟਰ ਰਮੇਸ਼ ਦੱਤ ਸ਼ਰਮਾ]

ਹੁੰਦਾ ਸੀ ਉਹ ਥਾਣਿਆਂ ਦੇ ਇੰਚਾਰਜ ਬਣ ਗਏ ਅਤੇ ਬਾਕੀ ਤਿੰਨ ਚਾਰ ਹੋਰ ਮੁਲਾਜ਼ਮ ਲੱਗ ਗਏ । ਪਹਿਲਾਂ ਇਹ ਹੁੰਦਾ ਸੀ ਕਿ ਜਿੰਨੇ ਇੱਕ ਸਬ ਤਹਿਸੀਲ ਦੇ ਵਿੱਚ ਥਾਣੇ ਪੈਂਦੇ ਸਨ ਜੇਕਰ ਕਿਸੇ ਦੀ ਕੋਈ ਗੱਲ ਥਾਣੇਦਾਰ ਨਹੀਂ ਸੀ ਸੁਣਦਾ ਤਾਂ ਉਹ ਐਸ.ਡੀ.ਐਮ ਦੇ ਕੋਲ ਜਾ ਪੇਸ਼ ਹੋ ਜਾਂਦੇ ਸਨ । ਜੇਕਰ ਫਿਰ ਵੀ ਕੋਈ ਨਹੀਂ ਸੁਣਦਾ ਤਾਂ ਜਦੋਂ ਅੱਤਵਾਦ ਨਹੀਂ ਸੀ ਤਾਂ ਉਦੋਂ ਉਹ ਕੋਰਟ ਦੀ ਸ਼ਰਨ ਲੈਂਦਾ ਸੀ ਅਤੇ ਕੋਰਟ ਦੇ ਵਿੱਚ ਕੇਸ ਪਾ ਸਕਦਾ ਸੀ ਲੇਕਿਨ ਅੱਜ ਐਮਰਜੈਂਸੀ ਦੀ ਆੜ ਦੇ ਵਿੱਚ ਸਾਰੇ ਕਾਨੂੰਨ ਖਤਮ ਕਰ ਦਿਤੇ ਗਏ । ਅੱਜ ਕੋਈ ਵੀ ਅਫ਼ਸਰ ਜਿਹੜਾ ਮਰਜ਼ੀ ਫੈਸਲਾ ਲੈ ਲਵੇ । ਪੰਚਾਇਤਾਂ ਦੀ ਇਲੈਕਸ਼ਨ ਦਾ ਰਿਟਰਨਿੰਗ ਅਫ਼ਸਰ ਜਿਸ ਮਰਜ਼ੀ ਨੂੰ ਡਿਕਲੇਅਰ ਕਰ ਆਵੇ । ਚਾਹੇ ਇਲੈਕਸ਼ਨ ਲੋਕਲ ਬਾਡੀ ਦੇ ਹਨ, ਚਾਹੇ ਪੰਚਾਇਤਾਂ ਦੇ ਹਨ, ਚਾਹੇ ਅਸੈਂਬਲੀ ਦੇ ਹਨ they could not be a party. ਹਾਈਕੋਰਟ ਵਿੱਚ ਵੀ ਉਨ੍ਹਾਂ ਦਾ ਕੁਝ ਨਹੀਂ ਵਿਗੜਦਾ । ਇਸ ਤਰ੍ਹਾਂ ਦੇ ਕਾਨੂੰਨ ਵਿੱਚ ਸਰਕਾਰ ਨੂੰ ਅਮੈਂਡਮੈਂਟ ਲਿਆਉਣੀ ਚਾਹੀਦੀ ਹੈ ਤਾਂ ਕਿ ਗਲਤ ਕੰਮ ਕਰਨ ਵਾਲਾ, ਕਾਨੂੰਨ ਨੂੰ ਛੇੜਨ ਵਾਲਾ ਕਾਨੂੰਨ ਦੇ ਬਾਹਰ ਨਾ ਜਾਵੇ ਕਿਉਂਕਿ ਅੱਗੇ ਅਗਲੀ ਅਥਾਰਟੀ ਵੀ ਕੋਈ ਹੈ । ਜੇਕਰ ਕਿਸੇ ਨੇ ਗ਼ੈਰ ਕਾਨੂੰਨੀ ਕੰਮ ਕੀਤਾ ਹੈ, ਉਸ ਦੇ ਖਿਲਾਫ਼ ਸੁਪਰੀਮ ਕੋਰਟ ਵੀ ਜਾਵੇ । ਨੈਕਸਟ ਅਥਾਰਟੀ ਕੋਲ ਇਸ ਦੀ ਪਾਵਰ ਹੋਵੇ ਤਾਂ ਕਿ ਉਹ ਗਲਤ ਆਦਮੀ ਦੇ ਖਿਲਾਫ਼ ਕਾਰਵਾਈ ਕਰ ਸਕੇ । ਭਾਵੇਂ ਉਸ ਦੀ ਏ.ਸੀ.ਆਰ.ਖਰਾਬ ਹੋਵੇ ਤਾਂ ਕਿ ਉਸ ਨੂੰ ਪਤਾ ਲੱਗੇ ਕਿ ਮੈਂ ਗਲ਼ਤ ਕੰਮ ਕਰਨ ਲੱਗਾ ਹਾਂ ਤਾਂ ਮੇਰੇ ਖਿਲਾਫ਼ ਕਾਰਵਾਈ ਹੋ ਸਕਦੀ ਹੈ । ਇਸੀ ਤਰ੍ਹਾਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਲਾਤ ਜਿਸ ਤਰ੍ਹਾਂ ਦੇ ਹਨ ਇਸ ਵਿੱਚ ਪਾਪੂਲੇਸ਼ਨ ਵੀ ਵਧੀ ਹੈ । ਪਾਪੂਲੇਸ਼ਨ ਵਧਣ ਦਾ ਜ਼ਿੰਮੇਵਾਰ ਕੌਣ ਹੈ ? ਮੈਨੂੰ ਯਾਦ ਹੈ ਜਦੋਂ ਹਿੰਦੁਸਤਾਨ ਬਣਿਆ ਉਸ ਵੇਲੇ ਹਿੰਦੁਸਤਾਨ ਦੀ ਆਬਾਦੀ 36 ਕਰੋੜ ਸੀ । ਉਸ ਤੋਂ ਬਾਅਦ 1970 ਤੱਕ ਆਬਾਦੀ ਬਹੁਤ ਜ਼ਿਆਦਾ ਵਧੀ ਹੈ । ਜਦੋਂ ਅਸੀਂ ਨੈਸ਼ਨਲ ਮੁੱਦਿਆਂ ਦੀ ਗੱਲ ਕਰਦੇ ਹਾਂ, ਮੇਰੇ ਸਾਮ੍ਹਣੇ ਬੈਠੇ ਹਨ, ਮੈਂ ਵੀ ਇਸ ਗੁਨਾਹ ਵਿਚ ਸ਼ਾਮਲ ਹਾਂ, ਮੈਂ ਵੀ ਐਮਰਜੈਂਸੀ ਦੇ ਖਿਲਾਫ਼ ਅੰਦਰ ਗਿਆ ਹਾਂ, ਮੈਂ ਇਸ ਤੋਂ ਇਨਕਾਰ ਨਹੀਂ ਕਰਦਾ । ਪਰ ਐਮਰਜੈਂਸੀ ਜਦੋਂ ਲੱਗੀ ਉਸ ਵਿੱਚ ਕਈ ਗਲਤ ਕੰਮ ਹੁੰਦੇ ਹੋਣਗੇ ਪਰ ਠੀਕ ਕੰਮ ਵੀ ਹੋਏ ਹਨ। ਉਸ ਵੇਲੇ ਸਵਰਗੀ ਸੰਜੇ ਗਾਂਧੀ ਨੇ ਪਾਪੂਲੇਸ਼ਨ ਕੰਟਰੋਲ ਕਰਨ ਵਾਸਤੇ ਇਕ ਮੂਵਮੈਂਟ ਚਲਾਈ ਸੀ, ਮੈਂ ਸਮਝਦਾ ਹਾਂ ਕਿ ਇਹ ਇਕ ਨੈਸ਼ਨਲ ਮੂਵਮੈਂਟ ਸੀ । ਜਦੋਂ 1971 ਦਾ ਇਲੈਕਸ਼ਨ ਆਇਆ ਤਾਂ ਇਕ ਹੀ ਸਲੋਗਨ ਸੀ :-

ਇੰਦਰਾ, ਸੰਜੇ, ਬੰਸੀ ਲਾਲ
ਨਸਬੰਦੀ ਕੇ ਤੀਨ ਦਲਾਲ ।

ਤੇ ਸਾਰੀ ਪਾਰਟੀ ਕਾਂਗਰਸ ਦੀ ਹਰਾ ਦਿਤੀ । ਕੋਈ ਸਰਕਾਰ ਆਉਂਦੀ ਹੈ ਤਾਂ ਉਹ ਨਸਬੰਦੀ ਤੇ ਕੰਟਰੋਲ ਕਰਨ ਵਾਸਤੇ, ਪਾਪੂਲੇਸ਼ਨ ਤੇ ਕੰਟਰੋਲ ਕਰਨ ਵਾਸਤੇ ਕਰੋੜਾਂ - ਅਰਬਾਂ ਰੁਪਏ ਖਰਚਣ ਦੇ ਬਾਵਜੂਦ ਕੰਟਰੋਲ ਨਹੀਂ ਕਰ ਪਾਉਂਦੀ । ਅਸੀਂ ਨਾਲ ਪੈਸਾ ਵੀ ਦਿੰਦੇ ਹਾਂ ਕਿ ਆਪਰੇਸ਼ਨ ਕਰਾਓ ਪਰ ਪਾਪੂਲੇਸ਼ਨ ਵਧਦੀ ਜਾ ਰਹੀ ਹੈ । ਮੈਂ ਸਮਝਦਾ ਹਾਂ ਕਿ ਪਾਪੂਲੇਸ਼ਨ ਦੇ ਵਧਣ ਦਾ ਫਾਇਦਾ ਅਫ਼ਸਰ ਨਾਲ ਦੇ ਨਾਲ ਲੈਂਦੇ ਹਨ । ਮੈਂ ਸਮਝਦਾ ਹਾਂ ਕਿ ਬਿਊਰੋਕੇਸੀ ਵਿੱਚ ਅਫ਼ਸਰ ਵਧਣ ਦੀ ਬਜਾਏ, ਇਹ ਪਾਪੂਲੇਸ਼ਨ ਸਕੂਲਾਂ ਵਿੱਚ ਵਧਣੀ ਚਾਹੀਦੀ ਸੀ, ਹੈਲਥ ਡਿਪਾਰਟਮੈਂਟ ਵਿੱਚ ਵਧਣੀ ਚਾਹੀਦੀ ਸੀ, ਵੈਟਰਨਰੀ ਡਿਪਾਰਟਮੈਂਟ ਵਿੱਚ ਵਧਣੀ ਚਾਹੀਦੀ ਸੀ । ਪਰ ਬਣ ਕੀ ਰਿਹਾ ਹੈ ਕਿ ਇਕ ਇਕ ਅਫ਼ਸਰ ਦੇ ਅੱਗੇ ਮੈਨੂੰ ਜ਼ਿਆਦਾ ਨਹੀਂ ਪਤਾ, ਏ.ਡੀ.ਸੀ. (ਡਿਵੈਲਪਮੈਂਟ), ਜੀ.ਏ., ਡੀ.ਡੀ.ਪੀ.ਓ., ਇਸ ਤੋਂ ਅੱਗੇ ਆ ਜਾਓ ਪੁਲਿਸ ਡਿਪਾਰਟਮੈਂਟ ਵਿੱਚ ਇਕ ਐਸ.ਐਸ.ਪੀ., ਦੋ ਐਸ.ਪੀ.(ਹੈਡ ਕੁਆਰਟਰ), ਐਸ.ਪੀ. (ਡੀ.) ਐਸ.ਪੀ. (ਆਪਰੇਸ਼ਨ), ਡੀ.ਐਸ.ਪੀ. (ਹੈਡ ਕੁਆਰਟਰ), ਇੰਸਪੈਕਟਰ ਇਸ ਤਰ੍ਹਾਂ ਦੀ ਡੈਮੋਕ੍ਰੇਸੀ ਹੈ । ਪਹਿਲਾਂ ਸੀ.ਐਮ.ਸਾਹਿਬ ਵੀ ਬੋਲ ਕੇ ਹਟੇ ਹਨ ਕਿ ਪੁਲਿਸ ਨੂੰ ਕਿਸੇ ਦਾ ਡਰ ਨਹੀਂ ਰਿਹਾ । ਕਿਸੇ ਤਹਿਸੀਲਦਾਰ ਦੀ ਸ਼ਿਕਾਇਤ ਹੋ ਜਾਵੇ ਤਾਂ ਪਹਿਲਾਂ ਉਸ ਨੂੰ ਡਰ ਹੁੰਦਾ ਸੀ ਕਿ ਮੇਰੀ ਸ਼ਿਕਾਇਤ ਹੁਣ ਡੀ.ਸੀ.ਕੋਲ ਹੋ ਜਾਣੀ ਹੈ ਤੇ ਉਹ ਥਰ ਥਰ ਕੰਬਦਾ ਸੀ । ਪਰ ਹੁਣ ਜਿਸ ਮਰਜ਼ੀ ਕੋਲ ਚਲੇ ਜਾਓ ਡਾਇਰੈਕਟ ਆਰਡਰ ਹੋ ਜਾਂਦੇ ਹਨ । ਜੇਕਰ ਇਸੇ ਤਰ੍ਹਾਂ ਹੀ ਹਾਲਾਤ ਵਿਗੜਦੇ ਰਹੇ ਤਾਂ ਉਹ ਦਿਨ ਦੂਰ ਨਹੀਂ ਜਦੋਂ ਹਾਲਾਤ ਬਿਲਕੁਲ ਹੀ ਖਰਾਬ ਹੋ ਜਾਣਗੇ । ਮੈਂ ਇਥੇ ਰਾਮ ਪ੍ਰਸਾਦ ਬਿਸਮਿਲ ਦੀ ਗੱਲ ਕਹਿਣੀ ਚਾਹੁੰਦਾ ਹਾਂ ਕਿ :-

ਵਤਨ ਕੀ ਫਿਕਰ ਕਿਸੀ ਕੋ ਨਹੀਂ

ਆਈ.ਏ.ਐਸ. ਅਫ਼ਸਰ ਜਿਹੜੇ ਹਨ ਉਹ ਤਾਂ ਸਿੱਧੀ ਮੰਤਰੀ ਨਾਲ ਗੱਲ ਕਰ ਲੈਂਦੇ ਹਨ ਤੇ ਕਹਿ ਦਿੰਦੇ ਹਨ ਕਿ ਕੁਝ ਨਹੀਂ ਹੋ ਸਕਦਾ । ਜਵਾਬ ਦੇਣ ਨੂੰ ਕੋਈ ਤਿਆਰ ਨਹੀਂ । ਇਹ ਟੈਲੀਫੋਨ ਨੰਬਰ ਨੋਟ ਕਰ ਲੈਣਗੇ ਤੇ ਤੁਸੀਂ 10-10 ਦਿਨ ਵੇਟ ਕਰੀ ਜਾਓ ਅਫ਼ਸਰ ਨੂੰ ਟੈਲੀਫੂਨ ਕਰੀਏ ਤਾਂ ਜਵਾਬ ਮਿਲਦਾ ਹੈ ਕਿ ਬਾਥਰੂਮ ਗਏ ਹੋਏ ਹਨ

[ਡਾਕਟਰ ਰਮੇਸ਼ ਦੱਤ ਸ਼ਰਮਾ]

ਜਾਂ ਮੀਟਿੰਗ ਵਿੱਚ ਗਏ ਹੋਏ ਹਨ । ਕੋਈ ਪਬਲਿਕ ਨਾਲ ਟਾਈਮ ਫਿਕਸ ਹੋਣਾ ਚਾਹੀਦਾ ਹੈ । ਪਬਲਿਕ ਨੂੰ ਇਹ ਅਫ਼ਸਰ ਲੋਕ ਮਿਲਦੇ ਨਹੀਂ ਹਨ ਅਤੇ ਲੋਕਾਂ ਦਾ ਕੰਮ ਨਹੀਂ ਕਰਦੇ ਹਨ ਅਤੇ ਫੇਰ ਉਸ ਦਾ ਨਜ਼ਲਾ ਮੌਜੂਦਾ ਸਰਕਾਰ ਉਤੇ ਗਿਰਦਾ ਹੈ, ਚਾਹੇ ਹੁਣ ਦੀ ਸਰਕਾਰ ਹੀ ਹੋਵੇ । ਅੱਤਵਾਦ ਦੇ ਖਿਲਾਫ਼ ਸਰਦਾਰ ਬੇਅੰਤ ਸਿੰਘ ਨੇ ਅੱਗੇ ਹੋ ਕੇ ਲੜਾਈ ਲੜੀ ਅਤੇ ਪੰਜਾਬ ਵਿੱਚ ਡੈਮੋਕਰੇਸੀ ਨੂੰ ਕਾਇਮ ਕਰਨ ਵਾਸਤੇ 1992 ਵਿੱਚ ਇਲੈਕਸ਼ਨਾਂ ਕਰਵਾਈਆਂ ਜਦ ਕਿ ਅਕਾਲੀ ਭਰਾ ਡਰਦੇ ਮਾਰੇ ਇਲੈਕਸ਼ਨਾਂ ਦਾ ਬਾਈਕਾਟ ਕਰ ਗਏ ਸਨ । ਹਿੰਦੁਸਤਾਨ ਵਿੱਚ ਡੈਮੋਕਰੇਟਿਕ ਸਿਸਟਮ ਨੂੰ ਕਾਇਮ ਰੱਖਿਆ ਅਤੇ ਪੰਜਾਬ ਵਿੱਚ ਦੁਬਾਰਾ ਆਜ਼ਾਦੀ ਬਹਾਲ ਕੀਤੀ ਗਈ ਸੀ । ਇਸ ਦਾ ਥੋੜ੍ਹਾ ਬਹੁਤ ਨੁਕਸਾਨ ਜ਼ਰੂਰ ਹੋਇਆ ਸੀ ਪਰ ਪਾਰਲੀਮੈਂਟਰੀ ਸਿਸਟਮ ਨੂੰ ਪੰਜਾਬ ਵਿੱਚ ਦੁਬਾਰਾ ਕਾਇਮ ਕੀਤਾ ਗਿਆ ਅਤੇ ਪੰਜਾਬ ਦੇ ਲੋਕਾਂ ਦੀ ਰਹਿਨੁਮਾਈ ਕੀਤੀ ਅਤੇ ਲੋਕਾਂ ਦੇ ਡੈਮੋਕਰੇਟਿਕ ਰਾਈਟਸ ਨੂੰ ਫਿਰ ਕਾਇਮ ਕੀਤਾ ਗਿਆ ਸੀ । ਜਿਨ੍ਹਾਂ ਨੂੰ ਮਹਾਤਮਾ ਗਾਂਧੀ ਅਤੇ ਕਾਂਗਰਸ ਪਾਰਟੀ ਨੇ ਕਾਫੀ ਜਦੋਜਹਿਦ ਤੋਂ ਬਾਅਦ ਪ੍ਰਾਪਤ ਕੀਤਾ ਸੀ । ਉਸ ਅਨੁਸਾਰ ਹੀ ਚੋਣ ਸਿਸਟਮ ਨੂੰ ਫਿਰ ਬਹਾਲ ਕੀਤਾ ਅਤੇ ਪੰਜਾਬ ਵਿੱਚ ਚੁਣੀ ਹੋਈ ਸਰਕਾਰ ਕਾਇਮ ਕੀਤੀ ਗਈ ਸੀ । ਇਸ ਸਿਸਟਮ ਵਿੱਚ ਸਰਕਾਰੀ ਮੁਲਾਜ਼ਮਾਂ ਨੂੰ ਚੁਣੀ ਹੋਈ ਸਰਕਾਰ ਅੱਗੇ ਜਵਾਬਦੇਹ ਹੋਣਾ ਲਾਜ਼ਮੀ ਕਾਇਮ ਕੀਤਾ ਗਿਆ ਹੈ । ਇਤਨੀ ਗੱਲ ਕਹਿੰਦਾ ਹੋਇਆ ਮੈਂ ਬੈਠਦਾ ਹਾਂ ਅਤੇ ਕਹਿੰਦਾ ਹਾਂ ਕਿ ਇਹ ਜਿਹੜਾ ਮਤਾ ਹਾਊਸ ਦੇ ਵਿੱਚ ਆਇਆ ਹੈ, ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ । ਜੈ ਹਿੰਦ, ਜੈ ਭਾਰਤ ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਇਸ ਸਦਨ ਵਿੱਚ ਜਿਹੜਾ ਮੇਰਾ ਮਤਾ ਰਾਜ ਵਿੱਚ ਵੱਧ ਰਹੀ ਆਬਾਦੀ ਨੂੰ ਕੰਟਰੋਲ ਕਰਨ ਵਾਸਤੇ ਪੇਸ਼ ਕੀਤਾ ਗਿਆ ਹੈ । ਮੈਂ ਉਸ ਤੇ ਆਪਣੇ ਵਿਚਾਰ ਰੱਖਣਾ ਚਾਹੁੰਦਾ ਹਾਂ । (ਵਿਘਨ)

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਆਪਣੇ ਅਗਲੇ ਮਤੇ ਤੇ ਚਲੇ ਗਏ ਹਨ ਮੈਂ ਹਾਲੇ ਇਸ ਤੋਂ ਪਹਿਲੇ ਮਤੇ ਉਤੇ ਬੋਲਣਾ ਚਾਹੁੰਦਾ ਹਾਂ ।

**Mr. Deputy Speaker :** The Resolution is :

"This House unanimously recommends to the State Govt. to take necessary steps to ensure accountability of the executive towards the legislature effectively"

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ) :** ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਡਾਕਟਰ ਰਮੇਸ਼ ਦੱਤ ਸ਼ਰਮਾ ਜੀ ਨੇ accountability of the executive towards the legislature effectively ਲਿਆਂਦਾ ਹੈ, ਇਹ ਇਕ ਬੜਾ ਅਹਿਮ ਮਸਲਾ ਹੈ । ਇਸ ਉਤੇ ਮੈਂ ਆਪਣੇ ਵਿਚਾਰ ਰੱਖਾਂਗਾ । ਅੱਜ ਹਾਊਸ ਦੇ ਵਿੱਚ ਮੈਂਬਰ ਸਾਹਿਬਾਨ ਵਲੋਂ ਇਹ ਮਤਾ ਲਿਆਂਦਾ ਜਾ ਰਿਹਾ ਹੈ ਅਤੇ ਇਸ ਮਤੇ ਉਤੇ ਬਹਿਸ ਕੀਤੀ ਜਾ ਰਹੀ ਹੈ ਕਿ ਇਹ ਹਾਊਸ ਸਰਕਾਰ ਨੂੰ ਸਿਫਾਰਸ਼ ਕਰੇ ਕਿ to take necessary steps to ensure accountability of the Executive towards the Legislature effectively. ਇਸ ਦਾ ਅਰਥ ਹੈ ਕਿ ਇਸ ਗੱਲ ਨੂੰ ਮਹਿਸੂਸ ਕੀਤਾ ਜਾ ਰਿਹਾ ਹੈ । ਜਿਹੜਾ ਭਾਰਤ ਦਾ ਸੰਵਿਧਾਨ ਬਣਿਆ ਸੀ, ਇਸ ਨੂੰ ਜੁਡੀਸ਼ਰੀ, ਐਗਜ਼ੀਕਿਊਟਿਵ ਅਤੇ ਲੈਜਿਸਲੇਚਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ ਸੀ । ਇਸ ਵਿੱਚ ਤਿੰਨਾਂ ਦਾ ਅਲੱਗ ਅਲੱਗ ਪ੍ਰਾਈਮ ਰੋਲ ਸੀ । ਇਸ ਵਿੱਚ ਲੈਜਿਸਲੇਚਰ ਦਾ ਬਹੁਤ ਵੱਡਾ ਇਕ ਪ੍ਰਾਈਮ ਰੋਲ ਸੀ, ਜਿਸ ਨੇ ਕਾਨੂੰਨ ਨੂੰ ਬਣਾਉਣਾ ਸੀ ਅਤੇ ਦੇਸ਼ ਦੇ ਕਾਨੂੰਨ ਦੀ ਇੰਪਲੀਮੈਂਟੇਸ਼ਨ ਦੀ ਜ਼ਿੰਮੇਵਾਰੀ ਸਟੇਟ ਦੀ ਐਗਜ਼ੀਕਿਊਟਿਵ ਨੂੰ ਦਿੱਤੀ ਗਈ ਪਰ ਹੁਣ ਅਸੀਂ ਦੇਖ ਰਹੇ ਹਾਂ ਕਿ ਜਿਹੜਾ ਸਾਡਾ ਪਾਰਲੀਮੈਂਟਰੀ ਡੈਮੋਕਰੇਸੀ ਦਾ ਸਿਸਟਮ ਹੈ, ਉਹ ਬੜੀ ਬੁਰੀ ਤਰ੍ਹਾਂ ਨਾਲ ਕਰੰਮਬਲ ਕਰ ਰਿਹਾ ਹੈ ਅਤੇ ਇਸ ਦੀਆਂ ਦੀਵਾਰਾਂ ਗਿਰਨ ਦੇ ਕਿਨਾਰੇ ਤੇ ਖੜ੍ਹੀਆਂ ਹਨ । ਇਸ ਸਿਸਟਮ ਨੂੰ ਮਜ਼ਬੂਤ ਕਰਨ ਲਈ ਹਾਊਸ ਦੀਆਂ ਕਮੇਟੀਆਂ ਬਣਾਈਆਂ ਗਈਆਂ ਸਨ ਤਾਂ ਕਿ ਸਰਕਾਰ ਦਾ ਸਿਸਟਮ ਠੀਕ ਤਰੀਕੇ ਨਾਲ ਚੱਲ ਸਕੇ । ਇਨ੍ਹਾਂ ਕਮੇਟੀਜ਼ ਨੂੰ ਮਿੰਨੀ ਹਾਊਸ ਦਾ ਦਰਜਾ ਦਿੱਤਾ ਗਿਆ ਸੀ ਤਾਂ ਕਿ ਛੋਟੀ ਪੱਧਰ ਤੇ ਲੋਕ ਬੈਠ ਕੇ ਬੜੀ ਬਰੀਕੀ ਦੇ ਵਿੱਚ ਅਲੱਗ ਅਲੱਗ ਮਹਿਕਮਿਆਂ ਦੇ ਕੰਮਾਂ ਦੀ ਕਾਰਗੁਜ਼ਾਰੀ ਦਾ ਲੇਖਾ-ਜੋਖਾ ਕਰ ਸਕਣ । ਡਿਪਟੀ ਸਪੀਕਰ ਸਾਹਿਬ, ਮੈਨੂੰ ਵੀ ਬਹੁਤ ਸਾਰੀਆਂ ਕਮੇਟੀਆਂ ਦਾ ਬਤੌਰ ਚੇਅਰਮੈਨ ਸੇਵਾ ਨਿਭਾਉਣ ਦਾ ਮੌਕਾ ਮਿਲਿਆ ਹੈ । ਅਸੀਂ ਇਹ ਦੇਖਿਆ ਹੈ ਕਿ ਜਿੰਨੀਆਂ ਸਾਡੀਆਂ ਕਮੇਟੀਆਂ ਹਨ ਜਿਵੇਂ ਗੌਰਮਿੰਟ ਐਸ਼ੋਰੈਂਸ ਕਮੇਟੀ ਹੈ, ਜਿਸ ਵਿੱਚ ਜਿਹੜੀ ਕੋਈ ਐਸ਼ੋਰੈਂਸ ਵਜ਼ੀਰ ਸਾਹਿਬ ਹਾਊਸ ਵਿੱਚ ਦਿੰਦੇ ਹਨ, ਕਿਉਂਕਿ ਸਾਡਾ ਸਾਰੇ ਮੈਂਬਰਾਂ ਦਾ ਹਰ ਸਵਾਲ ਤੇ ਕਾਲ ਅਟੈਨਸ਼ਨ ਵੇਲੇ ਵੱਧ ਤੋਂ ਵੱਧ ਜ਼ੋਰ ਇਹੀ ਹੁੰਦਾ ਹੈ ਕਿ ਮਨਿਸਟਰ ਸਾਹਿਬਾਨ ਪਾਸੋਂ ਐਸ਼ੋਰੈਂਸ ਲਈ ਜਾਵੇ ਤੇ ਅਸੀਂ ਵਾਰ ਵਾਰ ਚੀਖ ਚੀਖ ਕੇ ਕਹਿੰਦੇ ਹਾਂ ਕਿ ਕੀ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਫਲਾਂ ਗੱਲ, ਜਿਸ ਮੁੱਦੇ ਬਾਰੇ ਵੀ ਸਵਾਲ ਪੁੱਛਿਆ ਹੁੰਦਾ ਹੈ , ਉਹ ਇੰਪਲੀਮੈਂਟ ਹੋ ਜਾਵੇਗੀ । ਇਸ ਤੋਂ ਬਾਅਦ ਐਸ਼ੋਰੈਂਸਿਜ਼ ਕੱਲ-ਆਊਟ ਹੁੰਦੀਆਂ ਹਨ, ਇਕੱਲੇ-

[ਸਰਦਾਰ ਬੀਰ ਦਵਿੰਦਰ ਸਿੰਘ]

ਇਕੱਲੇ ਮਹਿਕਮੇ ਦੀਆਂ ਜਿਹੜੀਆਂ ਐਸ਼ੋਰੈਂਸਿਜ਼ ਹਾਊਸ ਵਿੱਚ ਦਿੱਤੀਆਂ ਜਾਂਦੀਆਂ ਹਨ, ਉਹ ਐਸ਼ੋਰੈਂਸਿਜ਼ ਕਮੇਟੀ ਕੱਲ-ਆਊਟ ਕਰਦੀ ਹੈ । ਸਾਡੇ ਹਾਊਸ ਦੇ ਜੋ ਮੁਲਾਜ਼ਮ.ਹਨ, ਉਹ ਐਸ਼ੋਰੈਂਸਿਜ਼ ਕੱਲ-ਆਊਟ ਕਰਕੇ ਸਬੰਧਤ ਮਹਿਕਮੇ ਨੂੰ ਭੇਜਦੇ ਹਨ। ਇਸ ਸਦਨ ਦੀ ਜਿਹੜੀ ਬਣਤਰ ਹੈ, ਇਸ ਵਿੱਚ ਜਿੰਨੀਆਂ ਲੋਕਾਂ ਦੇ ਬੈਠਣ ਲਈ ਗੈਲਰੀਆਂ ਹਨ, ਤਕਰੀਬਨ ਉਨੀਆਂ ਹੀ ਗੈਲਰੀਆਂ ਅਫ਼ਸਰ ਸਾਹਿਬਾਨ ਦੇ ਬੈਠਣ ਲਈ ਵੀ ਹਨ । ਸੈਕਰੇਟਰੀ ਸਾਹਿਬਾਨ, ਹੈੱਡ ਆਫ਼ ਦਿ ਡਿਪਾਰਟਮੈਂਟਸ ਵਾਸਤੇ ਅਤੇ ਦੂਜੇ ਮਹਿਕਮਿਆਂ ਵਾਸਤੇ ਇਹ ਹਦਾਇਤ ਸਰਕਾਰ ਵਲੋਂ ਜਾਰੀ ਹੁੰਦੀ ਹੈ ਕਿ ਜਦੋਂ ਸਦਨ ਕਿਸੇ ਮਾਮਲੇ ਤੇ ਬਹਿਸ ਕਰ ਰਿਹਾ ਹੁੰਦਾ ਹੈ ਤਾਂ ਅਫ਼ਸਰ ਇਥੇ ਹਾਜ਼ਰ ਰਹਿਣ । ਅੱਜ ਹੀ ਮੈਂ ਅਖਬਾਰ ਵਿੱਚ ਪੜ੍ਹਿਆ ਹੈ ਕਿ ਸੀ.ਐਮ. ਸਾਹਿਬ ਨੂੰ ਇਕ ਗਸ਼ਤੀ ਪੱਤਰ ਭੇਜ ਕੇ ਸਾਰੇ ਅਫ਼ਸਰਾਂ ਨੂੰ ਹਦਾਇਤ ਕਰਨੀ ਪਈ ਕਿ ਸਦਨ ਵਿੱਚ ਜਦੋਂ ਕਾਰਵਾਈ ਚਲ ਰਹੀ ਹੁੰਦੀ ਹੈ ਤਾਂ ਉਹ ਹਾਜ਼ਰ ਰਹਿਣ। ਚਾਹੀਦਾ ਤਾਂ ਇਹ ਹੈ ਕਿ ਮੌਕੇ ਤੇ ਵੀ ਅਫ਼ਸਰ ਸਾਹਿਬਾਨ ਆਪਣੇ ਆਂਪਣੇ ਮਹਿਕਮੇ ਦੀਆਂ ਐਸ਼ੋਰੈਂਸਿਜ਼ ਨੋਟ ਡਾਊਨ ਕਰੀ ਜਾਣ । ਪਰ, ਡਿਪਟੀ ਸਪੀਕਰ ਸਾਹਿਬ, ਇਥੋਂ ਤੱਕ ਦੇਖਣ ਵਿੱਚ ਆਇਆ ਹੈ ਕਿ ਜਿਹੜੇ ਮਨਿਸਟਰ ਸਾਹਿਬਾਨ ਹਨ, ਜਦੋਂ ਉਹ ਕਿਸੇ ਵਿਸ਼ੇ ਤੇ ਜਵਾਬ ਦੇ ਰਹੇ ਹੁੰਦੇ ਹਨ ਤਾਂ ਉਸ ਮਹਿਕਮੇ ਨਾਲ ਸਬੰਧਤ ਸਕੱਤਰ ਜਾਂ ਹੈੱਡ ਆਫ਼ ਦਿ ਡਿਪਾਰਟਮੈਂਟ ਮੌਕੇ ਤੇ ਹਾਜ਼ਰ ਹੀ ਨਹੀਂ ਹੁੰਦਾ । ਇਹ ਟਰੈਂਡ ਹੁਣ ਤੋਂ ਹੀ ਸ਼ੁਰੂ ਹੋਇਆ ਹੈ , ਪਹਿਲਾਂ ਇਸ ਤਰ੍ਹਾਂ ਨਹੀਂ ਸੀ ਹੁੰਦਾ । ਬਕਾਇਦਾ ਸਾਰੇ ਮਹਿਕਮਿਆਂ ਦੇ ਅਫ਼ਸਰ ਇਸ ਗੱਲ ਪ੍ਰਤੀ ਚੇਤੰਨ ਰਹਿੰਦੇ ਸਨ । ਜਦੋਂ ਕਿਸੇ ਮਹਿਕਮੇ ਨਾਲ ਸਬੰਧਤ ਕੁਐਸਚਨ ਆ ਜਾਂਦਾ ਸੀ ਤਾਂ ਮਹਿਕਮੇ ਨੂੰ ਕੰਬਨੀ ਛਿੜ ਜਾਂਦੀ ਸੀ ਕਿ ਜਵਾਬ ਦੇਣਾ ਹੈ । ਮਨਿਸਟਰ ਵਾਰ ਵਾਰ ਕਹਿੰਦਾ ਸੀ ਕਿ ਮੇਰੇ ਤੋਂ ਗਲਤ ਜਵਾਬ ਨਾ ਦਿਵਾ ਦੇਣਾ । ਹੁਣ ਇਹ ਨਵੀਂ ਗੱਲ ਸ਼ੁਰੂ ਹੋ ਚੁੱਕੀ ਹੈ ਕਿ ਟੁੰਡ-ਮੁੰਡ ਕਰਕੇ ਗੋਲਮੋਲ ਜਵਾਬ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੀ ਹਾਊਸ ਦੀ ਮਰਿਆਦਾ ਪਿਛਲੇ 40-50 ਸਾਲ ਤੋਂ ਚਲੀ ਆ ਰਹੀ ਸੀ, ਉਹ ਨਹੀਂ ਰਹੀ । ਹੁਣ ਮਨਿਸਟਰ ਦੀ ਕੋਸ਼ਿਸ਼ ਹੁੰਦੀ ਹੈ ਕਿ ਮੈਂ ਸਹੀ ਜਵਾਬ, ਜੋ ਮੈਂਬਰ ਮੰਗ ਰਿਹਾ ਹੈ , ਉਹ ਸਹੀ ਜਾਣਕਾਰੀ ਨਾ ਦੇਵਾਂ ਅਤੇ ਅਫ਼ਸਰ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਗੋਲਮੋਲ ਫਾਈਲ ਤਿਆਰ ਕਰਕੇ ਮੰਤਰੀ ਜੀ ਨੂੰ ਦਿੱਤੀ ਜਾਵੇ ਤਾਂ ਕਿ ਸਹੀ ਮੁੱਦਾ, ਜਿਸ ਪਰਿਪੇਖ ਵਿੱਚ ਆਇਆ ਹੈ, ਉਹ ਜ਼ਾਹਿਰ ਨਾ ਕੀਤਾ ਜਾਵੇ । ਸਾਡੇ ਸਵਾਲਾਂ ਦੇ ਦੋ ਹਿੱਸੇ ਹੁੰਦੇ ਹਨ । ਪਹਿਲਾ ਹਿੱਸਾ ਸਵਾਲ ਐਡਮਿਟ ਕਰਾਉਣ ਵਾਸਤੇ ਅਸੀਂ ਸਵਾਲ ਪਰੋਸ ਕੇ ਦਿੰਦੇ ਹਾਂ ਤੇ ਦੂਜੇ ਹਿੱਸੇ ਵਿੱਚ ਸਪਲੀਮੈਂਟਰੀ ਰਾਹੀਂ ਉਸ ਮੁੱਦੇ ਤੇ ਜ਼ੋਰ ਦੇ ਕੇ, ਉਸ ਨੂੰ ਹੋਰ ਕਲੀਅਰ ਕਰਕੇ ਹਾਊਸ ਵਿੱਚ ਮੰਤਰੀ ਜੀ

ਪਾਸੋਂ ਐਸ਼ੋਰੈਂਸ ਲੈਣੀ ਹੁੰਦੀ ਹੈ ਤਾਂ ਕਿ 2-4 ਮਹੀਨਿਆਂ ਦੇ ਵਿੱਚ ਉਸ ਮਾਮਲੇ ਤੇ ਇੰਪਲੀਮੈਂਟੇਸ਼ਨ ਹੋ ਜਾਵੇ । ਜਦੋਂ ਅਸੀਂ ਹਾਊਸ ਵਿੱਚ ਸਵਾਲ ਕਰਦੇ ਹਾਂ, ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਹੁੰਦਾ ਕਿ ਅਸੀਂ ਮਹਿਜ਼ ਅਖਬਾਰਾਂ ਵਿੱਚ ਖਬਰਾਂ ਪੜ੍ਹ ਕੇ ਸਵਾਲ ਕਰ ਦਿੰਦੇ ਹਾਂ । ਹਰ ਚੀਜ਼ ਪਿਛੇ ਹਿਸਟਰੀ ਹੁੰਦੀ ਹੈ । ਸਾਡੇ ਕੋਲ ਲੋਕ ਮੁਸ਼ਕਲਾਂ ਲੈ ਕੇ ਆਉਂਦੇ ਹਨ, ਸਾਨੂੰ ਮਿਲਦੇ ਹਨ, ਆਪਣੀਆਂ ਸਮੱਸਿਆਵਾਂ ਦੱਸਦੇ ਹਨ । ਫੇਰ ਅਸੀਂ ਅਫ਼ਸੇਰ ਸਾਹਿਬਾਨ ਨਾਲ ਗੱਲਬਾਤ ਕਰਦੇ ਹਾਂ । ਵੈਸੇ ਵੀ ਵਿਧਾਇਕ ਦੀ ਕੋਸ਼ਿਸ਼ ਹੁੰਦੀ ਹੈ, ਤੇ ਜਦੋਂ ਲੋਕਾਂ ਦਾ ਚੁਣਿਆ ਹੋਇਆ ਇਕ ਨੁਮਾਇੰਦਾ ਅਫ਼ਸਰ ਨੂੰ ਟੈਲੀਫੋਨ ਕਰਦਾ ਹੈ ਤਾਂ ਮਾਮਲੇ ਦਾ ਸਮਾਧਾਨ ਉਸੇ ਵੇਲੇ ਹੋ ਜਾਣਾ ਚਾਹੀਦਾ ਹੈ ਪਰ ਬਦਕਿਸਮਤੀ ਦੀ ਗੱਲ ਹੈ ਕਿ ਅਫ਼ਸਰਾਂ ਨੇ ਐਮ.ਐਲ.ਏ. ਦਾ ਟੈਲੀਫੋਨ ਸੁਣਨਾ ਹੀ ਬੰਦ ਕਰ ਦਿੱਤਾ ਹੈ । ਬਾਕੀ ਇਹ ਜਿਹੜੀ ਪੀ.ਏ. ਪ੍ਰਣਾਲੀ ਆ ਗਈ ਹੈ, ਅਫ਼ਸਰ ਅੰਦਰ ਬੈਠਾ ਹੁੰਦਾ ਹੈ ਤੇ ਉਹ ਪੀ.ਏ. ਨੂੰ ਆਖ ਦਿੰਦਾ ਹੈ ਕਿ ਕਹਿ ਦਿਉ, ਸਾਈਡ ਤੇ ਬੈਠੇ ਹਨ । ਕੀ ਉਨ੍ਹਾਂ ਦਾ ਦਫਤਰ 5-10 ਏਕੜ ਦਾ ਹੈ ਕਿ ਅਫ਼ਸਰ ਨੂੰ ਸਕੂਟਰ ਤੇ ਬੈਠ ਕੇ ਸਾਈਡ ਤੋਂ ਟੈਲੀਫੋਨ ਤੱਕ ਆਉਣਾ ਪੈਂਦਾ ਹੈ ? ਜਦੋਂ ਅਸੀਂ ਟੈਲੀਫੋਨ ਕਰਦੇ ਹਾਂ ਤਾਂ ਸਾਡੇ ਪਾਸ ਪੀੜਤ ਲੋਕ ਬੈਠੇ ਹੁੰਦੇ ਹਨ । 10-10, 20-20 ਲੋਕ ਅਤੇ ਕਈ ਵਾਰ ਤਾਂ ਪੂਰਾ ਪਿੰਡ ਬੈਠਾ ਹੁੰਦਾ ਹੈ । ਅਸੀਂ ਉਨ੍ਹਾਂ ਦੇ ਸਾਹਮਣੇ ਅਫ਼ਸਰਾਂ ਨੂੰ ਟੈਲੀਫੋਨ ਕਰਦੇ ਹਾਂ ਲੇਕਿਨ ਸਾਡਾ ਉਹ ਫੋਨ ਸੁਣਿਆ ਨਹੀਂ ਜਾਂਦਾ । ਸਾਨੂੰ ਦੱਸਿਆ ਜਾਂਦਾ ਹੈ ਕਿ ਅਫ਼ਸਰ ਸਾਹਿਬਾਨ ਮੀਟਿੰਗਾਂ ਵਿਚ ਗਏ ਹੋਏ ਹਨ । ਪੁੱਛਦੇ ਹਾਂ ਕਿ ਕਿਹੜੀ ਮੀਟਿੰਗ ਵਿੱਚ ਗਏ ਹਨ ਤਾਂ ਪੀ.ਏ. ਕਹਿੰਦਾ ਹੈ ਕਿ ਇਸ ਦਾ ਪਤਾ ਮੈਨੂੰ ਨਹੀਂ ਹੈ । ਜੇ ਮੀਟਿੰਗ ਵਾਲੀ ਜਗ੍ਹਾ ਦੱਸ ਦੇਣ ਕਿ ਫਲਾਣੇ ਅਫ਼ਸਰ ਜਾਂ ਮੰਤਰੀ ਦੀ ਮੀਟਿੰਗ ਤੇ ਗਏ ਹੋਏ ਹਨ ਤਾਂ ਅਸੀਂ ਉਥੇ ਫੋਨ ਕਰ ਦੇਈਏ । ਅਫ਼ਸਰ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਦੇ ਫੋਨ ਨਹੀਂ ਸੁਣਦੇ । ਸਾਨੂੰ ਇਹ ਵੀ ਨਹੀਂ ਦੱਸਿਆ ਜਾਂਦਾ ਕਿ ਉਹ ਅਫ਼ਸਰ ਫਲਾਣੇ ਅਫ਼ਸਰ ਦੇ ਦਫ਼ਤਰ ਵਿੱਚ, ਫਾਈਨਾਂਸ਼ੀਅਲ ਕਮਿਸ਼ਨਰ ਦੇ ਦਫ਼ਤਰ ਵਿੱਚ ਬੈਠਾ ਹੈ । 10-10 ਵਾਰ ਟੈਲੀਫੋਨ ਕਰਨ ਦੇ ਬਾਵਜੂਦ ਸਾਡੀ ਕਾਲ ਰਿਟਰਨ ਨਹੀਂ ਹੁੰਦੀ । Why they have been provided with telephones? We have also provided them celluar telephones. ਇਹ ਪੰਜਾਬ ਸਰਕਾਰ ਦੀਆਂ ਡਾਇਰੀਆਂ ਛਪੀਆਂ ਹਨ । ਇਨ੍ਹਾਂ ਦੇ ਵਿੱਚ ਟੈਲੀਫੋਨਾਂ ਦੇ ਉਹੀ ਨੰਬਰ ਦਿੱਤੇ ਗਏ ਹਨ ਜਿਨ੍ਹਾਂ ਤੇ ਪੀ.ਏ. ਰਾਹੀਂ ਗੱਲ ਹੋ ਸਕਦੀ ਹੈ । ਇਨ੍ਹਾਂ ਡਾਇਰੀਆਂ ਦੇ ਵਿੱਚ ਕਿਤੇ ਸੈੱਲ ਫੋਨਾਂ ਦੇ ਨੰਬਰ ਨਹੀਂ ਦਿੱਤੇ ਗਏ । ਜਦੋਂ ਇਨ੍ਹਾਂ ਦੇ ਬਿੱਲ ਪੰਜਾਬ ਸਰਕਾਰ ਦਿੰਦੀ ਹੈ ਤਾਂ ਫਿਰ ਇਨ੍ਹਾਂ ਸੈੱਲ ਫੋਨਾਂ ਦੇ ਨੰਬਰ ਡਾਇਰੀਆਂ

[ਸਰਦਾਰ ਬੀਰ ਦਵਿੰਦਰ ਸਿੰਘ]

ਵਿੱਚ ਕਿਉਂ ਨਹੀਂ ਦਿੱਤੇ ਗਏ ? ਜੇ ਇਕ ਐਮ.ਐਲ. ਏ. ਨੂੰ ਹੀ ਇਹ ਰਾਈਟ ਨਹੀਂ ਹੈ ਕਿ ਉਹ ਸੈੱਲ ਫੋਨ ਤੇ ਅਫ਼ਸਰ ਨਾਲ ਗੱਲ ਕਰ ਸਕੇ ਤਾਂ ਫਿਰ ਹੋਰ ਕਿਸ ਨੂੰ ਇਹ ਰਾਈਟ ਹੈ ? Are we running parliamentary democracy? This is the erosion of the system and the system is crumbling day by day. ਫਿਰ ਕੋਈ ਪੁੱਛਣ ਵਾਲਾ ਵੀ ਨਹੀਂ ਹੈ । ਸ਼ਿਕਾਇਤ ਕਿਸ ਨੂੰ ਕਰੀਏ? ਇਸ ਤਰ੍ਹਾਂ ਨਾਲ ਸਾਡੀ ਮਰਿਆਦਾ ਭੰਗ ਹੁੰਦੀ ਹੈ and it is, a breach of the privilege. ਕੋਈ ਐਸੀ ਘਟਨਾ ਹੈ, ਘਟਨਾਕ੍ਰਮ ਹੈ ਜਿਹੜਾ ਮੈਨੂੰ ਬਤੌਰ ਐਮ.ਐਲ.ਏ. ਪ੍ਰੋਗਰਾਮ ਕਰਨ ਤੋਂ ਰੋਕਦਾ ਹੈ, that amounts to the breach of the privilege of the Hon'ble Member of the House. How many such cases have been taken up by the Privilege Committee? How many such cases has been referred to the Privilege Committee? ਹਾਊਸ ਵਿੱਚ ਝੂਠੀਆਂ ਸਟੇਟਮੈਂਟਾਂ ਦੇ ਦਿੱਤੀਆਂ ਜਾਂਦੀਆਂ ਹਨ । ਜਦੋਂ ਅਸੀਂ ਕੋਈ ਚਿੱਠੀ ਲਿਖਦੇ ਹਾਂ, ਬਕਾਇਦਾ ਤੌਰ ਤੇ, there used to be a system ਕਿ ਸਭ ਤੋਂ ਪਹਿਲਾਂ ਉਸ ਦੀ ਅਕਨਾਲੇਜਮੈਂਟ ਆਵੇ । ਹਰ ਅਫ਼ਸਰ ਵਾਸਤੇ ਜ਼ਰੂਰੀ ਹੈ ਇਕ ਤਾਂ ਉਹ ਉਸ ਚਿੱਠੀ ਦੀ ਐਕਨਾਲੇਜਮੈਂਟ ਭੇਜੇ that I have received this letter on such and such date ਔਰ ਉਸ ਦੀ ਪ੍ਰਾਸੈਸਿੰਗ ਹੋ ਰਹੀ ਹੈ। You see how they have to deal with it. But now there is no system. There is no order of the Government. There is no direction ਉਸ ਤੋਂ ਬਾਅਦ ਉਸ ਦੀ ਐਕਸ਼ਨ ਟੇਕਨ ਰਿਪੋਰਟ ਸਾਨੂੰ ਪਹੁੰਚਣੀ ਚਾਹੀਦੀ ਹੈ । Even Ministers are required to acknowledge the letters of the Legislators but even they don't. ਜਦੋਂ ਕੋਈ ਮਨਿਸਟਰ ਜਵਾਬ ਨਹੀਂ ਦਿੰਦਾ ਤਾਂ ਅਫ਼ਸਰ ਵੀ ਜਵਾਬ ਨਹੀਂ ਦਿੰਦਾ । ਜਿਹੜੇ ਟੂਲਜ਼ ਹਨ, ਜਿਨ੍ਹਾਂ ਨਾਲ ਐਮ.ਐਲ.ਏ. ਨੇ ਆਪਣਾ ਕੰਮ ਕਰਨਾ ਹੁੰਦਾ ਹੈ, ਉਨ੍ਹਾਂ ਵਿੱਚ ਇਕ ਇਹ ਹੈ ਕਿ ਲੈਜਿਸਲੇਚਰ ਪ੍ਰਤੀ ਐਗਜ਼ੀਕਿਊਟਿਵ ਦੀ ਅਕਾਉਂਟੇਬਿਲਟੀ ਹੋਵੇ । ਇਸ ਨੂੰ ਯਕੀਨੀ ਕਿਵੇਂ ਬਣਾਇਆ ਜਾਵੇ । ਵਿਧਾਨ ਸਭਾ ਵਿੱਚ ਸਾਡਾ ਇਕ ਕਮੇਟੀ ਸਿਸਟਮ ਹੈ । ਅਫ਼ਸਰਾਂ ਨੂੰ ਕਮੇਟੀ ਮੀਟਿੰਗ ਵਿੱਚ ਬੁਲਾਇਆ ਜਾਂਦਾ ਹੈ ਤਾਂ ਕਈ ਵਾਰ ਅਸੀਂ ਹੈਰਾਨ ਹੋ ਜਾਂਦੇ ਹਾਂ ਕਿ ਨਾ ਤਾਂ ਅਫ਼ਸਰ ਆਪ ਆਉਂਦਾ ਹੈ ਅਤੇ ਨਾ ਹੀ ਨਾ ਆਉਣ ਦੀ ਵਜ੍ਹਾ ਵਾਸਤੇ ਚਿੱਠੀ ਲਿਖਦਾ ਹੈ । 13 ਮੈਂਬਰਾਂ ਦੀ ਕਮੇਟੀ ਬੈਠੀ ਹੈ ਪਰ ਅਫ਼ਸਰ ਨਹੀਂ ਆਉਂਦਾ । When the Administrative Secretary is not present, ਫਿਰ ਤੁਹਾਡੇ ਕੋਲ ਕੀ ਰਸਤਾ ਹੈ। When there is no communication from the Administrative Secretary, then we write to the Chief Secretary and ask the Chief Secretary to appear, in person, to explain why this officer remained absent despite the summons of the Committee because the summons of the Committee are mandatory for the bureaucrats to accept and the communication of the Vidhan Sabha takes precedence over the entire business of the Government. But now it is not being

strictly adhered to. The Officers stay away from the meetings but no action till date has been taken nor any action has been taken against any Administrative Secretary for his willful absence and disobeying the directions of the Committee and the summons of the Committee. Therefore, this whole system is crumbling. I tell you, Sir, ਕਿ ਇਹ ਜੋ ਇਸ ਮੁਲਕ ਵਿੱਚ ਪਾਰਲੀਮੈਂਟਰੀ ਡੈਮੋਕਰੇਸੀ ਹੈ, ਜੇ ਇਹ ਫੇਲ੍ਹ ਹੋ ਗਈ ਤਾਂ ਅਸੀਂ ਇਕ ਬੜੀ ਅਨਾਰਕੀ ਅਤੇ ਸਿਵਲ ਵਾਰ ਵਾਲੀ ਸਥਿਤੀ ਵਿੱਚ ਪਹੁੰਚ ਜਾਵਾਂਗੇ । ਕੀ ਪਾਰਲੀਮੈਂਟਰੀ ਡੈਮੋਕ੍ਰੇਸੀ, ਉਸ ਦੀਆਂ ਰਵਾਇਤਾਂ, ਉਸ ਦੀਆਂ ਪਿਰਤਾਂ ਅਤੇ ਜੋ ਕੁਝ ਸਾਡੀਆਂ ਕਾਨੂੰਨ ਦੀਆਂ ਕਿਤਾਬਾਂ ਵਿੱਚ ਹੈ, ਹੁਣ ਉਹ ਸਾਰਾ ਕੁਝ ਫੇਲ੍ਹ ਨਹੀਂ ਹੋ ਰਿਹਾ ? ਕੋਈ ਸਿਸਟਮ ਫਾਲੋ ਨਹੀਂ ਹੋ ਰਿਹਾ । ਇਸ ਵਾਸਤੇ Speaker of the House, Chief Minister and Leader of the Oppositon - they should sit together and decide to formulate a strategy ਕਿ ਐਗਜ਼ੈਕਟਿਵ ਜਿਹੜੀ ਹੈ ਉਹ ਹਾਊਸ ਦੇ ਬਾਰੇ ਅਕਾਊਂਟੇਬਲ ਰਹੇ ਅਤੇ ਐਮ.ਐਲ.ਏ. ਸਾਹਿਬਾਨ ਜਿਨ੍ਹਾਂ ਨੂੰ ਲੱਖਾਂ ਲੋਕਾਂ ਨੇ ਚੁਣ ਕੇ ਭੇਜਿਆ ਹੈ, ਉਨ੍ਹਾਂ ਦਾ ਕੋਈ ਸਤਿਕਾਰ ਕਰੇ । ਬਿਊਰੋਕਰੇਟਸ ਆਪਣੇ ਲੈਵਲ ਤੇ ਫੈਸਲੇ ਕਰ ਰਹੇ ਹਨ । ਟਾਪ ਹੈਵੀ ਬਿਊਰੋਕ੍ਰੇਸੀ ਨੂੰ ਚੈੱਕ ਕਰਨ ਵਾਲਾ ਕੋਈ ਨਹੀਂ ਹੈ, ਉਨ੍ਹਾਂ ਨੂੰ ਪੁੱਛਣ ਵਾਲਾ ਕੋਈ ਨਹੀਂ ਹੈ । ਉਨ੍ਹਾਂ ਦੀਆਂ ਮਨਮਿਥੀਆਂ ਤਨਖਾਹਾਂ ਹਨ ਅਤੇ ਬੇ-ਪਨਾਹ ਸਕਿਓਰਟੀ ਆਫ਼ ਸਰਵਿਸ । Govt. is not in a position to fire any officer who errors or indulges in corruption, ਜਿਸ ਦੇ ਕਾਰਨ ਸਰਕਾਰ ਦਾ ਕੋਈ ਨੁਕਸਾਨ ਹੋ ਗਿਆ ਹੋਵੇ । ਕਿੰਨੀਆਂ ਹੀ ਕਾਰਪੋਰੇਸ਼ਨਾਂ ਅਤੇ ਬੋਰਡਜ਼ ਸਨ ਪਰ ਹੁਣ ਕਿੰਨੇ ਹੀ ਬੋਰਡਜ਼ ਐਂਡ ਕਾਰਪੋਰੇਸ਼ਨਾਂ ਬੰਦ ਹੋ ਗਏ ਹਨ । ਸਾਰੇ ਹੀ ਬੋਰਡ ਅਤੇ ਕਾਰਪੋਰੇਸ਼ਨਾਂ ਦੇ ਹੈੱਡ ਮੈਨੇਜਿੰਗ ਡਾਇਰੈਕਟਰ ਜਾਂ ਜਨਰਲ ਮੈਨੇਜਰ ਸਨ । ਕਿਸੇ ਨੇ ਨਹੀਂ ਪੁੱਛਿਆ ਕੀ ਕੀ ਕਾਰਨ ਹਨ ਕਿ ਇਹ ਫੇਲ੍ਹ ਹੋ ਗਏ ਹਨ । 10-10 ਕਾਰਾਂ ਅਫ਼ਸਰਾਂ ਦੇ ਕੋਲ ਹਨ, ਉਨ੍ਹਾਂ ਦੀਆਂ ਫੈਮਲੀਆਂ ਦੇ ਕੋਲ ਅਲੱਗ ਕਾਰਾਂ ਹਨ, ਬੱਚਿਆਂ ਦੇ ਵਾਸਤੇ ਅਲੱਗ ਕਾਰਾਂ ਹਨ, ਉਨ੍ਹਾਂ ਦਾ ਖਰਚਾ ਕਿੱਥੋਂ ਜਾ ਰਿਹਾ ਹੈ, ਖ਼ਰਚ ਕਿੱਥੋਂ ਹੋ ਰਿਹਾ ਹੈ ? ਕੋਈ ਕੁਐਸਚਨ ਕਰਨ ਨੂੰ ਤਿਆਰ ਨਹੀਂ । ਆਫ਼ਟਰ ਆਲ, ਅਸੀਂ ਗੌਰਮਿੰਟ ਚਲਾ ਰਹੇ ਹਾਂ ਅਤੇ ਅਸੀਂ ਲੋਕਾਂ ਨੂੰ ਕੁਮਿੱਟਮੈਂਟ ਦਿੱਤੀ ਹੈ । ਮੇਰੇ ਕੋਲ, ਡਿਪਟੀ ਸਪੀਕਰ ਸਾਹਿਬ, ਚਕਾਚੌਂਧ ਕਰਨ ਵਾਲੇ ਵੱਡੇ ਕਾਰਨਾਮੇ ਅਤੇ ਸਬੂਤ ਹਨ ਕਿ ਅਫ਼ਸਰ ਦਿੱਲੀ ਜਾ ਰਿਹਾ ਹੈ ਅਤੇ ਉਸ ਨੇ ਆਪਣਾ ਕਮਰਾ ਪੰਜਾਬ ਭਵਨ, ਦਿੱਲੀ ਵਿੱਚ ਵੀ ਬੁੱਕ ਕਰਵਾਇਆ ਹੋਇਆ ਹੈ ਲੇਕਿਨ ਉਹ ਰਹਿ ਰਿਹਾ ਹੈ ਫਾਈਵ ਸਟਾਰ ਹੋਟਲ ਵਿੱਚ ਅਤੇ ਉਸ ਫਾਈਵ ਸਟਾਰ ਹੋਟਲ ਦਾ ਖਰਚਾ ਉਸ ਬੋਰਡ ਜਾਂ ਕਾਰਪੋਰੇਸ਼ਨ ਵੱਲੋਂ ਦਿੱਤਾ ਜਾ ਰਿਹਾ ਹੈ ਜਾਂ ਉਨ੍ਹਾਂ ਲੋਕਾਂ ਵੱਲੋਂ ਦਿੱਤਾ ਜਾ ਰਿਹਾ ਹੈ ਜਿਨ੍ਹਾਂ ਦੀ ਕਿਸੇ ਤਰੀਕੇ [illegible] ਸਿੱਧੇ ਜਾਂ ਅਸਿੱਧੇ ਤਰੀਕੇ ਦੇ

[ਸਰਦਾਰ ਬੀਰ ਦਵਿੰਦਰ ਸਿੰਘ]

ਨਾਲ ਮਦਦ ਕਰਨ ਵਾਸਤੇ ਉਹ ਅਫ਼ਸਰ ਦਿੱਲੀ ਬਿਰਾਜਮਾਨ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਇਕ ਰਿਸ਼ਤੇਦਾਰ ਦਾ ਬੱਚਾ ਲੰਡਨ ਵਿੱਚ ਪੜ੍ਹਣ ਵਾਸਤੇ ਗਿਆ ਅਤੇ ਮੈਨੂੰ ਉਨ੍ਹਾਂ ਦੇ ਪਰਿਵਾਰ ਨੇ ਦਰਖ਼ਾਸਤ ਕੀਤੀ ਕਿ ਸਾਨੂੰ ਰਹਿਣ ਵਾਸਤੇ ਕੋਈ ਜਗ੍ਹਾ ਲੈ ਦਿਓ । ਇਤਫ਼ਾਕਨ ਮੈਂ ਲੰਡਨ ਵਿੱਚ ਸੀ । ਮੈਂ ਕਿਸੇ ਆਪਣੇ ਮਿੱਤਰ ਨੂੰ ਕਿਹਾ ਕਿ ਕੋਈ ਜਗ੍ਹਾ ਲੈ ਦਿਓ ਤੇ ਉਹ ਮੈਨੂੰ ਕਹਿਣ ਲੱਗਾ ਕਿ ਤੁਹਾਨੂੰ ਜਗ੍ਹਾ ਦੀ ਕਮੀ ਨਹੀਂ ਹੋਣੀ ਚਾਹੀਦੀ । ਉਸ ਨੇ ਦੱਸਿਆ ਕਿ ਇਹ ਜਿੰਨੇ ਮਲਟੀਪਲੈਕਸਿਜ਼ ਬਣੇ ਹੋਏ ਹਨ ਉਹ ਪੰਜਾਬ ਦੇ ਉਨ੍ਹਾਂ ਬਿਊਰੋਕਰੇਟਸ ਦੇ ਹਨ ਜਿਨ੍ਹਾਂ ਨੇ ਐਫ.ਸੀ.ਆਈ. ਦੇ ਵਿੱਚ ਨੌਕਰੀਆਂ ਕੀਤੀਆਂ ਹਨ । ਮਜਾਰਿਟੀ ਆਫ਼ ਦਿ ਆਫ਼ਿਸਰਜ਼ ਜਿਹੜੇ ਐਫ.ਸੀ.ਆਈ. ਦੇ ਵਿੱਚ ਰਹੇ ਉਨ੍ਹਾਂ ਦੇ ਮਲਟੀਪਲੈਕਸਿਜ਼ ਹਨ, ਵੱਡੀਆਂ-ਵੱਡੀਆਂ ਬਿਲਡਿੰਗਾਂ ਲੰਡਨ ਅਤੇ ਹੋਰ ਦੂਸਰੇ ਮੁਲਕਾਂ ਵਿੱਚ ਬਣੀਆਂ ਹੋਇਆਂ ਹਨ । ਉਨ੍ਹਾਂ ਨੂੰ ਕੋਈ ਪੁੱਛਣ ਵਾਲਾ ਹੀ ਨਹੀਂ ਹੈ । ਸਾਡੀ ਪੁਲੀਟੀਕਲ ਲੀਡਰਸ਼ਿਪ ਏਥੇ ਇੱਕ ਦੂਜੇ ਤੇ ਚਿੱਕੜ ਸੁੱਟਦੀ ਰਹਿੰਦੀ ਹੈ ਪ੍ਰੰਤੂ ਏਥੇ ਕਦੇ ਕਿਸੇ ਨੇ ਨਹੀਂ ਵੇਖਿਆ ਕਿ ਇਹ ਬਿਊਰੋਕੇਸੀ, ਜਿਨ੍ਹਾਂ ਨੇ ਵੱਡੀਆਂ ਵੱਡੀਆਂ ਜਾਇਦਾਦਾਂ ਦਿੱਲੀ ਦੇ ਵਿੱਚ ਜਾਂ ਹੋਰ ਕਿਸੇ ਵੱਡੇ ਸ਼ਹਿਰਾਂ ਦੇ ਵਿੱਚ ਬਣਾਈਆਂ ਹੋਈਆਂ ਹਨ, ਉਨ੍ਹਾਂ ਨੂੰ ਕੌਣ ਪੁੱਛੇਗਾ । ਇਹ ਸਾਰਾ ਸਿਸਟਮ ਫੇਲ੍ਹ ਹੁੰਦਾ ਜਾ ਰਿਹਾ ਹੈ । ਇਮਾਨਦਾਰ ਅਫ਼ਸਰਾਂ ਦੀ ਕੋਈ ਪੁੱਛ ਪੜਤਾਲ ਨਹੀਂ ਹੈ ਜਿੰਨਾ ਵੱਡਾ ਈਮਾਨਦਾਰ ਕੋਈ ਅਫ਼ਸਰ ਹੈ, ਉਹ ਉਨਾਂ ਹੀ ਖੁੱਡੇ ਲਾਈਨ ਲੱਗਿਆ ਹੋਇਆ ਹੈ । ਅਸੀਂ ਮਿਹਨਤ ਕਰਦੇ ਹਾਂ, ਮਿਹਨਤ ਕਰਕੇ ਅਸੀਂ ਪੰਜਾਬ ਭਵਨ ਨਵੀਂ ਦਿੱਲੀ ਦੀ ਪੁਣਛਾਣ ਕੀਤੀ । ਇਕ ਬਿਊਰੋਕ੍ਰੇਟ ਦੇ ਖਿਲਾਫ 85 ਲੱਖ ਰੁਪਏ ਦਾ ਗਬਨ, 85 ਲੱਖ ਰੁਪਏ ਦਾ ਗਬਨ (ਉਚੀ ਆਵਾਜ਼ ਵਿੱਚ ਕਿਹਾ ਗਿਆ) ਇਕ ਬਿਊਰੋਕਰੇਟ ਦੇ ਖਿਲਾਫ ਨਿਕਲਿਆ । ਅਸੀਂ ਸ਼ਾਮ ਦੇ 6-00,6-00 ਵਜੇ ਤੱਕ ਬੈਠ ਕੇ ਕਾਗਜ਼ਾਂ ਦੀ ਪੜਤਾਲ ਕੀਤੀ ਅਤੇ ਅਸੀਂ ਹਦਾਇਤ ਕੀਤੀ ਕਿ ਇਸ ਦਾ ਸਪੈਸ਼ਲ ਆਡਿਟ ਕਰਾਇਆ ਜਾਵੇ । ਫਾਇਨਾਂਸ ਡਿਪਾਰਟਮੈਂਟ ਨੇ ਸਪੈਸ਼ਲ ਆਡਿਟ ਕੰਡਕਟ ਕੀਤਾ । ਮੈਂ ਤਾਰੀਫ ਕਰਨਾ ਚਾਹੁੰਦਾ ਹਾਂ ਉਸ ਕਮੇਟੀ ਦੀ ਅਤੇ ਉਨ੍ਹਾਂ ਮੈਂਬਰਾਂ ਦੀ ਜਿਨ੍ਹਾਂ ਨੇ ਉਥੇ ਸਪੈਸ਼ਲ ਆਡਿਟ ਕੀਤਾ । ਸਪੈਸ਼ਲ ਆਡਿਟ ਤੋਂ ਬਾਅਦ ਉਨ੍ਹਾਂ ਨੇ 85 ਲੱਖ ਰੁਪਏ ਦਾ ਗਬਨ ਸਪੈਸ਼ਲ ਆਡਿਟ ਰਿਪੋਰਟ ਵਿੱਚ ਫੜ ਕੇ ਸਾਨੂੰ ਦਿੱਤਾ । ਅਸੀਂ ਸਰਕਾਰ ਨੂੰ ਲਿਖ ਕੇ ਭੇਜ ਦਿੱਤਾ ਕਿ ਉਸ ਤੇ ਕਾਰਵਾਈ ਕਰੋ । ਜਿਸ ਵਕਤ ਅਫ਼ਸਰ ਨੂੰ ਬੁਲਾਇਆ ਗਿਆ ਤਾਂ ਅੱਗੋਂ ਦੱਸਿਆ ਗਿਆ ਕਿ ਅਫ਼ਸਰ ਸਾਹਿਬ ਛੁੱਟੀ ਤੇ ਗਏ ਹਨ । ਕੋਈ ਵੀ ਕਾਰਵਾਈ ਨਹੀਂ ਹੋਈ । ਮੈਂ ਅੱਜ ਫ਼ਿਰ ਬੜੇ ਦਰਦ ਨਾਲ ਇਹ ਗੱਲ ਦੁਹਰਾ ਰਿਹਾ ਹਾਂ ਕਿ ਫਿਰ ਤਾਂ ਹਾਊਸ ਦੀਆਂ ਕਮੇਟੀਆਂ ਦਾ

ਮਤਲਬ ਹੀ ਕੋਈ ਨਹੀਂ ਰਹਿ ਜਾਂਦਾ । ਇਹ ਹਾਊਸ ਦੀਆਂ ਇਲੈਕਟਡ ਕਮੇਟੀਆਂ ਹਨ । ਜੇਕਰ ਉਹ ਮਿਹਨਤ ਕਰਨ ਤੋਂ ਬਾਅਦ ਕਿਸੇ ਵਿਅਕਤੀ ਨੂੰ ਫੜਵਾਉਂਦੀਆਂ ਹਨ, ਜਿਸ ਨੇ ਕਿ ਗੈਰ-ਕਾਨੂੰਨੀ ਕਾਰਵਾਈਆਂ ਕੀਤੀਆਂ ਹਨ, ਇਹ ਇਰ-ਰੈਗੂਲੈਰਟੀਜ਼ ਕੀਤੀਆਂ ਹਨ ਜਾਂ ਫਾਈਨੈਂਸ਼ੀਅਲ ਇਰ-ਰੈਗੂਲੈਰਟੀਜ਼ ਕੀਤੀਆਂ ਹਨ ਤਾਂ ਉਨ੍ਹਾਂ ਨੂੰ ਕੋਈ ਪੁੱਛਣ ਵਾਲਾ ਹੀ ਨਹੀਂ ਹੈ । ਇਸ ਵਾਸਤੇ ਡਿਪਟੀ ਸਪੀਕਰ ਸਾਹਿਬ, ਜੇਕਰ ਤੁਸੀਂ ਇਸ ਪਾਰਲੀਮਾਨੀ ਡੈਮੋਕਰੇਸੀ ਸਿਸਟਮ ਨੂੰ ਕਾਮਯਾਬ ਕਰਨਾ ਚਾਹੁਦੇ ਹੋ ਤਾਂ ਜਿਹੜੇ ਲੋਕ ਇਸ ਸਿਸਟਮ ਨੂੰ ਬਰਬਾਦ ਕਰਨ ਤੇ ਤੁਲੇ ਹੋਏ ਹਨ ਉਨ੍ਹਾਂ ਨੂੰ ਨੱਥ ਪਾਉਣੀ ਚਾਹੀਦੀ ਹੈ । ਅੱਜ ਕੁਝ ਪਾਲੇਟੀਸ਼ੀਅਨ ਵੀ ਇਸ ਵਿੱਚ ਸ਼ਾਮਲ ਹਨ । ਜਿਵੇਂ ਕਹਿੰਦੇ ਹਨ ਕਿ ਤੂੰ ਮੇਰਾ ਮੁੱਲਾ ਬਗੋਹ, ਮੈਂ ਤੇਰਾ ਕਾਜ਼ੀ ਬਗੋਹ ਅਰਥਾਤ ਕਿ ਤੂੰ ਮੇਰੀ ਚੋਰੀ ਨਾ ਫੜੀਂ ਤੇ ਮੈਂ ਤੇਰੀ ਚੋਰੀ ਨਹੀਂ ਫੜਾਂਗਾ । ਪਾਲੇਟੀਸ਼ਅਨ ਵੀ ਬਰਾਬਰ ਦੇ ਕਸੂਰਵਾਰ ਹਨ, ਜਿਹੜੇ ਅਜਿਹੇ ਅਫਸਰਾਂ ਨੂੰ ਕਹਿੰਦੇ ਹਨ ਕਿ ਜਿੰਨਾ ਚਿਰ ਮੈਂ ਬੈਠਾ ਹਾਂ ਤੇਰਾ ਕੋਈ ਕੁਝ ਵੀ ਨਹੀਂ ਵਿਗਾੜ ਸਕਦਾ । ਇਸ ਕਾਰਨ ਅਲਟੀਮੇਟਲੀ ਲੋਕ ਸਫਰ ਕਰ ਰਹੇ ਹਨ । ਹੁਣ ਉਹ ਸਾਡੇ ਕੋਲ ਆਉਣਾ ਹੀ ਬੰਦ ਕਰ ਗਏ ਹਨ । ਪਹਿਲਾਂ ਜਦੋਂ ਹਾਊਸ ਲਗਦਾ ਸੀ ਤਾਂ ਬਹੁਤ ਸਾਰੇ ਲੋਕ ਸਾਡੇ ਕੋਲ ਆ ਕੇ ਸਵਾਲ ਲਗਾਉਣ ਬਾਰੇ ਕਹਿੰਦੇ ਹੁੰਦੇ ਸਨ, ਕੇਹਿੰਦੇ ਹੁੰਦੇ ਸਨ ਕਿ ਸਾਡਾ ਇਹ ਕੰਮ ਕਰਵਾ ਦਿਉ । ਪ੍ਰੰਤੂ ਹੁਣ ਸਾਡੇ ਕੋਲ ਕੋਈ ਵੀ ਨਹੀਂ ਆਉਂਦਾ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਹੀ ਖਤਮ ਹੋ ਗਿਆ ਹੈ ।

ਕੱਤ ਕੱਤ ਥੱਕ ਚੁੱਕੀ ਹਾਂ ਮੈਂ ਪੂਣੀਆਂ, ਹੁਣ ਤਾਂ ਚਰਖੇ ਦੀ ਟੁੱਟ ਗਈ ਮਾਹਲ,
ਮੈਂ ਹੋਈ ਹਾਂ ਹਾਲੋਂ-ਬੇਹਾਲ।

You move an issue in the House, not even a rubble moves, nothing happens. ਪਰ ਬੜੇ ਅਫਸੋਸ ਦੀ ਗੱਲ ਹੈ ਕਿ ਮੈਂ ਇਕ ਚਿੱਠੀ ਲਿਖ ਕੇ ਆਪ ਦਫ਼ਤਰ ਵਿੱਚ ਦੇਣ ਗਿਆ ਅਤੇ ਅੱਧਾ ਘੰਟਾ ਬੈਠ ਕੇ ਉਹ ਮੈਂ ਖੁਦ ਚਿੱਠੀ ਦੇ ਕੇ ਆਇਆ । ਪ੍ਰੰਤੂ ਮੈਨੂੰ ਉਸ ਚਿੱਠੀ ਦੀ ਅਕਨਾਲੇਜਮੈਂਟ ਤੱਕ ਨਹੀਂ ਦਿੱਤੀ ਗਈ । ਜਦੋਂ ਇਤਰਾਜ ਸੁਣੇ ਗਏ ਤਾਂ ਜਿਵੇਂ ਕਲ੍ਹ ਮੰਤਰੀ ਜੀ ਨੇ ਮੇਰੇ ਪੁੱਛਣ ਤੇ ਦੱਸਿਆ ਕਿ ਉਸ ਚਿੱਠੀ ਦਾ ਜ਼ਿਕਰ ਤੱਕ ਨਹੀਂ ਸੀ । ਕੋਈ ਜ਼ਮਾਨਾ ਹੁੰਦਾ ਸੀ ਜਦੋਂ ਐਮ.ਐਲ.ਏ. ਕੋਈ ਇਸ਼ੂ ਉਠਾਉਂਦਾ ਸੀ ਤਾਂ ਸਾਰੀ ਸਰਕਾਰ ਹਿੱਲ ਜਾਂਦੀ ਸੀ । ਇਕ ਸ਼ੇਅਰ ਹੈ : ਖੜਕ ਸਿੰਘ ਕੇ ਖੜਕਨੇ ਸੇ ਖੜਕਤੀ ਹੈਂ ਖਿੜਕੀਆਂ ਪਰ ਹੁਣ ਖਿੜਕੀਓਂ ਕੇ ਖੜਕਨੇ ਸੇ ਖੜਕਤਾ

[ਸਰਦਾਰ ਬੀਰ ਦਵਿੰਦਰ ਸਿੰਘ]

ਹੈ ਖੜਕ ਸਿੰਘ (ਹਾਸਾ) ਸਭ ਕੁਝ ਉਲਟਾ ਹੀ ਹੋ ਗਿਆ ਹੈ । ਹੁਣ ਕੀ ਇਸ਼ੂ ਰੇਜ਼ ਕਰੀਏ, ਕੋਈ ਪੇਸ਼ ਨਹੀਂ ਜਾਂਦੀ । ਅਸੀਂ ਹੁਣ ਜਨਤਾ ਨੂੰ ਕੀ ਜਵਾਬ ਦੇਈਏ । ਜਨਤਾ ਸਮਝਦੀ ਹੈ ਕਿ ਅਸੀਂ ਆਪਣਾ ਨੁਮਾਇੰਦਾ ਚੁਣ ਕੇ ਵਿਧਾਨ ਸਭਾ ਵਿੱਚ ਭੇਜਿਆ ਹੈ, ਹੁਣ ਉਹ ਹੀ ਸਾਡੇ ਮਸਲੇ ਹੱਲ ਕਰਵਾਏਗਾ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਦਿਨ ਸੋਚ ਰਿਹਾ ਸੀ ਕਿ ਡਿਕਸ਼ਨਰੀ ਚੁੱਕ ਕੇ ਰੀਪਰੀਜ਼ੈਂਟੇਟਿਵ ਦਾ ਅਰਥ ਵੇਖਿਆ ਜਾਵੇ । ਮੈਂ ਦੋਨੋ ਡਿਕਸ਼ਨਰੀਆਂ, ਅਮਰੀਕਾ ਦੀ ਅਤੇ ਇਕ ਦੂਸਰੀ ਡਿਕਸ਼ਨਰੀ ਚੁੱਕ ਕੇ ਵੇਖਿਆ । ਉਸ ਵਿੱਚ ਰੀਪਰੀਜ਼ੈਂਟੇਟਿਵ ਦਾ ਅਰਥ ਦੱਸਿਆ ਸੀ : A person who is trusted by a group of people to speak and take decision on their behalf. ਇਹ ਪਰਿਭਾਸ਼ਾ ਡਿਕਸ਼ਨਰੀ ਵਿੱਚ ਰੀਪਰੀਜ਼ੈਂਟੇਟਿਵ ਦੀ ਲਿਖੀ ਹੋਈ ਹੈ । ਅਸੀਂ ਉਨ੍ਹਾਂ ਲੋਕਾਂ ਦੇ ਕੇਸ ਲੈ ਕੇ ਇਥੇ ਹਾਊਸ ਵਿੱਚ ਆਉਂਦੇ ਹਾਂ । ਹੁਣ ਲੋਕ ਪਹਿਲਾਂ ਦੇ ਮੁਕਾਬਲੇ ਬਹੁਤ ਹੀ ਘੱਟ ਸਵਾਲ ਸਾਡੇ ਕੋਲ ਲੈ ਕੇ ਆਉਂਦੇ ਹਨ ਕਿਉਂਜੋ ਸਵਾਲਾਂ ਤੋਂ ਬਾਅਦ ਜਿਹੜਾ ਫਾਲੋ-ਅੱਪ ਦਾ ਸਿਸਟਮ ਹੈ ਉਹ ਸਾਰਾ ਹੀ ਵਿਗੜ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਇਕ ਦਿਨ ਮੈਂ ਇਕ ਫਾਈਲ ਡਿਸਪੋਜ਼-ਆਫ ਕੀਤੀ, ਇਕ ਕਮੇਟੀ ਦਾ ਚੇਅਰਮੈਨ ਹੋਣ ਦੇ ਨਾਤੇ I quote " For fifteen years, the department has not submitted the reply". ਇਸ ਤੋਂ ਖਤਰਨਾਕ ਅਤੇ ਭਿਆਨਕ ਗੱਲ ਹੋਰ ਸੁਣੋ, ਜਦੋਂ ਉਹ ਸਵਾਲ ਹਾਊਸ ਵਿੱਚ ਕੀਤਾ ਗਿਆ ਤਾਂ ਉਸ ਤੇ ਐਸ਼ਿਓਰੈਂਸ ਦਿੱਤੀ ਗਈ ਸੀ । ਜਿਹੜੇ ਮੈਂਬਰ ਨੇ ਐਸ਼ਿਓਰੈਂਸ ਦਿਤੀ ਸੀ, ਉਸ ਦੀ ਤੀਜੀ ਪੀੜ੍ਹੀ ਭਾਵ ਉਸ ਦਾ ਪੋਤਾ ਇਸ ਅਸੈਂਬਲੀ ਵਿੱਚ ਆ ਗਿਆ ਹੈ। Grand father has put the Question in the House. Second generation has passed and now third generation has become a Member of the Committee to dispose of the same issue which was raised by his grand father in this august House. This is the attiude. For 15 years no action is taken. If replies are not sent to the summons of the House, where are we going ? What are we doing here ? How would we serve the public ? Where is Parliamentary Democracy? Therefore, with pain and anguish ਕਿਉਂਕਿ ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜੇ ਇਸ ਹਾਲਾਤ ਨੂੰ ਸੁਧਾਰਿਆ ਨਾ ਗਿਆ ਤਾਂ ਜਦੋਂ ਤੁਸੀਂ ਚੋਣ ਲੜੋਗੇ ਤਾਂ ਲੋਕਾਂ ਨੇ ਖੜ੍ਹੇ ਨਹੀਂ ਹੋਇਆ ਕਰਨਾ । ਮੇਰੇ ਵਰਗਾ ਬੰਦਾ ਇਹ ਸੋਚ ਰਿਹਾ ਹੈ ਕਿ ਇਸ ਹਾਊਸ ਵਿੱਚ ਆਉਣ ਦਾ ਕੀ ਫਾਇਦਾ ।If I am not able to serve my people, if no bureaucrat replies me if I am not able to reach to the bureaucrat through telephone, then what is the use of my becoming an M.L.A., then what is the use of the order of protocol which says that M.L.A. is above the Chief Secretary. But here Deputy Commissioner dose not come on the line, SSP dose not come on the line. ਲੋਕ ਰੋ ਰਹੇ ਹਨ ਕਿ ਸਾਡਾ ਘਰ ਲੁੱਟ ਲਿਆ,

ਤੁਸੀਂ ਟੈਲੀਫੂਨ ਕਰੋ । ਐਸ.ਐਸ.ਪੀ. ਨੂੰ ਟੈਲੀਫੋਨ ਕਰਦੇ ਹਾਂ ਤਾਂ ਅੱਗੋਂ ਓਪਰੇਟਰ ਜਿਹੜਾ ਹੈ, ਉਹ ਕਹਿ ਰਿਹਾ ਹੈ ਕਿ ਉਹ ਤਾਂ ਇਲਾਕੇ ਵਿੱਚ ਗਏ ਹੋਏ ਹਨ ਅਤੇ ਉਨ੍ਹਾਂ ਦੇ ਸਾਰੇ ਸੈਲੂਲਰ ਫੋਨ ਬੰਦ ਹਨ ਤਿੰਨ ਤਿੰਨ ਐਸ.ਐਸ.ਪੀ. dose not come on the line Nobody comes to the office on time. ਮੈਂ ਕੋਸ਼ਿਸ਼ ਕਰਦਾ ਹਾਂ ਕਿ ਕਦੇ ਵੀ ਅਫ਼ਸਰ ਦੇ ਘਰ ਟੈਲੀਫੋਨ ਨਾ ਕੀਤਾ ਜਾਵੇ । ਜਦੋਂ ਕਦੇ 9.00, 9.15 ਜਾਂ 10.00 ਵਜੇ ਟੈਲੀਫੋਨ ਕਰਦੇ ਹਾਂ ਤਾਂ ਅੱਗੋਂ ਜਵਾਬ ਮਿਲਦਾ ਹੈ ਕਿ ਸਾਹਿਬ ਆਏ ਨਹੀਂ ਹਨ, ਵਾਰ ਵਾਰ ਪੁੱਛਦੇ ਹਾਂ ਕਿ ਉਨ੍ਹਾਂ ਦੇ ਪਹੁੰਚਣ ਦਾ ਕੀ ਸਮਾਂ ਹੈ ਤਾਂ ਅੱਗੋਂ ਜਵਾਬ ਮਿਲਦਾ ਹੈ ਕਿ ਪਤਾ ਨਹੀਂ । ਦੁਪਹਿਰ ਤੱਕ ਗੱਲ ਨਹੀਂ ਹੁੰਦੀ । ਫੇਰ ਦੁਪਹਿਰ ਨੂੰ ਕਹਿੰਦੇ ਹਨ ਕਿ ਸਾਹਿਬ ਲੰਚ ਤੇ ਚਲੇ ਗਏ ਹਨ ਅਤੇ ਲੰਚ ਉਨ੍ਹਾਂ ਦਾ ਇੰਨਾ ਲੰਮਾ ਹੋ ਜਾਂਦਾ ਹੈ ਕਿ ਲੰਚ ਤੇ ਗਿਆ ਹੋਇਆ ਅਫ਼ਸਰ ਵਾਪਸ ਨਹੀਂ ਪਹੁੰਚਦਾ । ਉਨ੍ਹਾਂ ਨੂੰ ਕੌਣ ਪੁੱਛੇਗਾ ਕਿ ਤੁਸੀਂ ਟਾਈਮ ਤੇ ਕਿਉਂ ਨਹੀਂ ਆਉਂਦੇ । 9.00 ਵਜੇ ਕਿਉਂ ਦਫਤਰ ਨਹੀਂ ਆਉਂਦੇ, 1.30 ਵਜੇ ਲੰਚ ਤੇ ਜਾਓ ਅਤੇ 2.00 ਵਜੇ ਫਿਰ ਵਾਪਸ ਆਓ । ਜਿਹੜੇ ਲੋਕ ਦੋ-ਦੋ, ਤਿੰਨ-ਤਿੰਨ ਕਿਲੋਮੀਟਰ ਦੂਰ ਤੋਂ ਅਫ਼ਸਰਾਂ ਨੂੰ ਮਿਲਣ ਆਉਂਦੇ ਹਨ, ਨਾ ਉਨ੍ਹਾਂ ਨੂੰ ਕੋਈ ਵਜ਼ੀਰ ਲੱਭਦਾ ਹੈ ਅਤੇ ਨਾ ਹੀ ਕੋਈ ਅਫ਼ਸਰ ਮਿਲਦਾ ਹੈ, ਨਾ ਹੀ ਕੋਈ ਹੈਡ ਆਫ਼ ਦਿ ਡਿਪਾਰਟਮੈਂਟ ਮਿਲਦਾ ਹੈ । ਹੈਡ ਆਫ ਦਿ ਡਿਪਾਰਟਮੈਂਟ ਨੂੰ ਮਿਲਣ ਜਾਂਦੇ ਹਨ ਤਾਂ ਅੱਗੋਂ ਕਿਹਾ ਜਾਂਦਾ ਹੈ ਕਿ ਉਹ ਸਕੱਤਰ ਸਾਹਿਬ ਨੂੰ ਮਿਲਣ ਗਏ ਹਨ । ਸਕੱਤਰ ਸਾਹਿਬ ਨੂੰ ਮਿਲਣ ਜਾਂਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਹ ਤਾਂ ਛੁੱਟੀ ਤੇ ਹਨ, ਪਤਾ ਨਹੀਂ ਲਗਦਾ ਕਿ ਹੈਡ ਆਫ਼ ਦਿ ਡਿਪਾਰਟਮੈਂਟ ਕਿੱਧਰ ਗਏ ਹੁੰਦੇ ਹਨ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਸੈਲੂਲਰ ਟੈਲੀਫੋਨ ਦੀਆਂ ਸਮੱਸਿਆਵਾਂ ਵੀ ਬਹੁਤ ਹਨ ਅਤੇ ਫਾਇਦੇ ਵੀ ਬਹੁਤ ਹਨ । ਡਿਪਟੀ ਸਪੀਕਰ ਸਾਹਿਬ, ਇਕ ਕੰਮ ਕਰਾਉਣ ਵਾਲਾ ਕੋਈ ਬੰਦਾ ਸੀ, ਉਸ ਨੇ ਮੈਨੂੰ ਕਿਸੇ ਨੂੰ ਟੈਲੀਫੋਨ ਕਰਨ ਲਈ ਕਿਹਾ। ਟੈਲੀਫੋਨ ਕਰਨ ਤੇ ਅਫ਼ਸਰ ਦੇ ਪੀ.ਏ. ਨੇ ਕਿਹਾ ਕਿ ਸਾਹਿਬ ਦਫ਼ਤਰ ਨਹੀਂ ਹਨ। ਕੁਝ ਸਮੇਂ ਬਾਅਦ ਉਹ ਬੰਦਾ ਮੈਨੂੰ ਕਹਿਣ ਲੱਗਾ ਕਿ ਸਾਹਿਬ ਤਾਂ ਕਮਰੇ ਵਿੱਚ ਹੀ ਬੈਠੇ ਹਨ । ਮੈਂ ਉਸ ਨੂੰ ਕਿਹਾ ਕਿ ਤੂੰ ਕੀ ਸਮਝਦਾ ਹੈਂ ਕਿ ਸਾਨੂੰ ਪੀ.ਏ. ਝੂਠ ਬੋਲ ਸਕਦਾ ਹੈ, ਉਸ ਦੀ ਇੰਨੀ ਹਿੰਮਤ ਨਹੀਂ ਹੋ ਸਕਦੀ ਪਰ ਉਸ ਨੇ ਕਿਹਾ ਕਿ ਪੀ.ਏ. ਝੂਠ ਬੋਲ ਰਿਹਾ ਹੈ, ਸਾਹਿਬ ਦਫ਼ਤਰ ਵਿੱਚ ਹੀ ਬੈਠੇ ਹਨ । ਮੈਂ ਖੁਦ ਉਥੇ ਦਫ਼ਤਰ ਵਿੱਚ ਚਲਿਆ ਗਿਆ ਅਤੇ ਪੀ.ਏ. ਦੇ ਕਮਰੇ ਦੇ ਬਾਹਰ ਖੜ੍ਹਾ ਹੋ ਗਿਆ । ਮੇਰੇ ਸਾਹਮਣੇ ਇਕ ਚਾਹ ਦੀ ਟਰੇਅ ਉਸ ਅਫ਼ਸਰ ਦੇ ਕਮਰੇ ਵਿੱਚ ਗਈ । ਮੈਂ ਸੋਚਿਆ ਕਿ ਕੋਈ ਗੱਲ ਨਹੀਂ ਮੈਂ ਖੁਦ ਹੀ ਹੈਡ ਆਫ਼ ਦਿ

[ਸਰਦਾਰ ਬੀਰ ਦਵਿੰਦਰ ਸਿੰਘ]

ਡਿਪਾਰਟਮੈਂਟ ਦੇ ਕਮਰੇ ਵਿੱਚ ਚਲਾ ਜਾਂਦਾ ਹਾਂ, ਉਨ੍ਹਾਂ ਬੰਦਿਆਂ ਦਾ ਬਹੁਤ ਜ਼ਰੂਰੀ ਕੰਮ ਸੀ । ਪੀ.ਏ. ਨੇ ਅੰਦਰ ਦੱਸ ਦਿਤਾ ਕਿ ਐਮ.ਐਲ.ਏ. ਸਾਹਿਬ ਆਪ ਹੀ ਬਾਹਰ ਆ ਕੇ ਖੜ੍ਹੇ ਹਨ । ਉਹ ਅਫ਼ਸਰ, ਪੀ.ਏ. ਨੂੰ ਬੜੀ ਜ਼ਿੰਮੇਂਵਾਰੀ ਨਾਲ ਕਹਿਣ ਲੱਗਾ ਕਿ ਉਹ ਕਹਿ ਦੇਵੇ ਕਿ ਸਾਹਿਬ ਅੰਦਰ ਨਹੀਂ ਹਨ ਅਤੇ ਉਸ ਪੀ.ਏ.ਨੇ ਬੜੀ ਜ਼ਿੰਮੇਵਾਰੀ ਨਾਲ ਮੈਨੂੰ ਕਹਿ ਦਿਤਾ ਕਿ ਸਾਹਿਬ ਅੰਦਰ ਨਹੀਂ ਹਨ । ਮੈਂ ਅੰਦਰ ਜਾ ਵੜ੍ਹਿਆ ਅਤੇ ਅੱਗੇ ਅਫ਼ਸਰ ਸਾਹਿਬਾਨ ਆਪਣੇ ਬਾਥਰੂਮ ਵਿੱਚ ਵੜ੍ਹ ਗਏ । ਮੈਂ ਅੰਦਰ ਗਿਆ ਤਾਂ ਸੋਚਿਆ ਕਿ ਚਲੋ ਆਏ ਹਾਂ ਤਾਂ ਬਾਥਰੂਮ ਹੀ ਯੂਜ਼ ਕਰ ਲੈਂਦੇ ਹਾਂ । ਜਦੋਂ ਮੈਂ ਵੇਖਿਆ ਤਾਂ ਬਾਥਰੂਮ ਅੰਦਰੋਂ ਬੰਦ ਸੀ। ਮੈਂ ਸੋਚਿਆ ਕਿ ਹਨੇਰ ਸਾਈਂ ਦਾ, ਇਨ੍ਹਾਂ ਦਾ ਬਾਥਰੂਮ ਅੰਦਰੋਂ ਬੰਦ ਹੈ, ਕੋਈ ਗਲਤ ਬੰਦਾ ਹੀ ਅੰਦਰ ਨਾ ਵੜ੍ਹ ਗਿਆ ਹੋਵੇ ਅਤੇ ਕੋਈ ਐਸੀ ਚੀਜ਼ ਹੀ ਨਾ ਰੱਖ ਜਾਵੇ, ਜਿਸ ਦੇ ਨਾਲ ਕੋਈ ਨੁਕਸਾਨ ਹੋ ਜਾਵੇ । ਵੇਖੋ, ਡਿਪਟੀ ਸਪੀਕਰ ਸਾਹਿਬ, ਉਹ ਅਫ਼ਸਰ ਬਾਥਰੂਮ ਵਿਚੋਂ ਆਪਣੇ ਪੀ.ਏ. ਨੂੰ ਟੈਲੀਫੋਨ ਕਰਕੇ ਪੁੱਛ ਰਿਹਾ ਹੈ ਕਿ ਐਮ.ਐਲ.ਏ. ਚਲਾ ਗਿਆ ਹੈ ਜਾਂ ਨਹੀਂ । ਮੈਂ ਬੂਹੇ ਦੇ ਬਾਹਰ ਖੜ੍ਹਾ ਸੀ ਤੇ ਉਹ ਬਾਥਰੂਮ ਅੰਦਰੋਂ ਪੀ.ਏ. ਨੂੰ ਫੋਨ ਕਰਕੇ ਕਹਿੰਦਾ ਹੈ ਕਿ ਜਦੋਂ ਇਹ ਚਲੇ ਗਏ, ਮੈਨੂੰ ਦੱਸ ਦੇਈਂ, ਮੈਂ ਬਾਹਰ ਆ ਜਾਵਾਂਗਾ । ਮੈਂ ਬਾਥਰੂਮ ਦੇ ਬੂਹੇ ਦੇ ਬਾਹਰ ਹੈਡ ਆਫ਼ ਦਿ ਡਿਪਾਰਟਮੈਂਟ ਦਾ ਖੜ੍ਹੋ ਕੇ ਇੰਤਜ਼ਾਰ ਕਰ ਰਿਹਾ ਸੀ । ਇਹ ਸਿਸਟਮ ਸਾਡਾ ਹੋ ਗਿਆ ਹੈ । (ਸ਼ੇਮ ਸ਼ੇਮ ਦੀਆਂ ਅਵਾਜ਼ਾਂ ) This is the system. What do you do ? Where do you go? So, there has to be a system. ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਗੱਲਾਂ ਨੂੰ ਸੋਚਣ ਦੀ ਲੋੜ ਹੈ । ਅਫ਼ਸਰ ਕਿਉਂ ਝੂਠ ਬੋਲਦੇ ਹਨ । ਕੀ ਜ਼ਰੂਰਤ ਹੈ, ਉਨ੍ਹਾਂ ਨੂੰ ਝੂਠ ਬੋਲਣ ਦੀ । ਕਿਉਂ ਨਹੀਂ ਟੈਲੀਫੋਨ ਤੇ ਗੱਲ ਸੁਣੀ ਜਾਂਦੀ । ਜਦੋਂ ਅਸੀਂ ਲੋਕਾਂ ਦੀਆਂ ਗੱਲਾਂ ਸੁਣ ਸਕਦੇ ਹਾਂ, ਉਹ ਕਿਉਂ ਨਹੀਂ ਸੁਣ ਸਕਦੇ । ਅਗਰ ਅਫ਼ਸਰ ਸਾਈਡ ਤੇ ਬੈਠਾ ਹੈ, ਫਿਰ ਵੀ ਕੋਈ ਸਿਸਟਮ ਹੈ । ਅਗਰ ਕੋਈ ਸੀਨੀਅਰ ਕਾਲ ਕਰਦਾ ਹੈ ਤਾਂ ਜਵਾਬ ਦਿਓ । ਅਗਰ ਜੂਨੀਅਰ ਕਾਲ ਕਰਦਾ ਹੈ ਤਾਂ ਵੀ ਜਵਾਬ ਦਿਓ । ਸਾਨੂੰ ਕੋਈ ਟੈਲੀਫੋਨ ਕਰਦਾ ਹੈ ਤਾਂ ਅਸੀਂ ਜਵਾਬ ਦਿੰਦੇ ਹਾਂ । ਅਗਲਾ ਵਿਚਾਰਾ ਇੰਤਜ਼ਾਰ ਕਰਦਾ ਹੈ । ਲੋਕ ਤੁਹਾਨੂੰ ਕਿੰਨੀ ਕੁ ਵਾਰੀ ਫੋਨ ਕਰਨ । ਇਸ ਵਾਸਤੇ, ਡਿਪਟੀ ਸਪੀਕਰ ਸਾਹਿਬ, ਕੋਈ ਸਿਸਟਮ ਇਵਾਲਵ ਹੋਣਾ ਚਾਹੀਦਾ ਹੈ । ਜਦੋਂ ਕਾਲ ਕੀਤੀ ਜਾਂਦੀ ਹੈ, ਉਹ ਕਾਲ ਸੁਣਨੀ ਚਾਹੀਦੀ ਹੈ । ਅਗਰ ਤੁਸੀਂ ਬਿਜ਼ੀ ਹੋ ਤਾਂ ਬਾਅਦ ਵਿੱਚ ਕਾਲ ਦਾ ਜਵਾਬ ਦਿਓ । ਤੁਹਾਡੀ ਗੈਰ-ਹਾਜ਼ਰੀ ਵਿੱਚ ਪੀ.ਏ.ਦੱਸੇ ਕਿ ਇੰਨੇ ਟੈਲੀਫੋਨ ਆਏ ਹਨ । ਤੁਸੀਂ ਵਿਧੀਵੱਤ ਤਰੀਕੇ ਨਾਲ ਕਾਲ ਕਰੋ । ਜਿਹੜੀਆਂ ਸਾਡੀਆਂ ਮੁਸ਼ਕਲਾਂ ਹਨ ਜੋ ਅਸੀਂ ਹੁਣ ਸਦਨ ਵਿੱਚ

ਡਿਸਕਸ ਕਰ ਰਹੇ ਹਾਂ, ਇਹ ਸਿਚੂਏਸ਼ਨ ਨਹੀਂ ਆਉਣੀ ਚਾਹੀਦੀ । ਇਹ ਮਤਾ ਪਿਛਲੀ ਵਾਰੀ ਵੀ ਆਇਆ ਸੀ ਪਰ ਉਦੋਂ ਇਹ ਬੈਲਟ ਨਾ ਹੋ ਸਕਿਆ । ਇਸ ਵਾਰੀ ਬਹੁਸੰਮਤੀ ਮੈਂਬਰਾਂ ਨੇ ਇਹ ਮਤਾ ਦਿੱਤਾ ਹੈ । ਕਿ This House should recommend to the Government to ensure accountability of the executive towards legislature. ਇਸ ਕਰਕੇ ਇਸ ਨੂੰ ਪਾਸ ਕਰਨਾ ਚਾਹੀਦਾ ਹੈ, ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ । ਇਹ ਜਿਹੜਾ ਕੈਂਸਰ ਹੈ, ਅਗਰ ਇਸ ਨੂੰ ਦੂਰ ਨਾ ਕੀਤਾ ਗਿਆ ਤਾਂ ਇਸ ਦੇ ਬਹੁਤ ਭਿਆਨਕ ਤੇ ਦੂਰਗਾਮੀ ਨਤੀਜੇ ਨਿਕਲਣਗੇ । ਇਸ ਵਾਸਤੇ ਡਿਪਟੀ ਸਪੀਕਰ ਸਾਹਿਬ, ਮੈਂ ਬਹੁਤ ਅਦਬ ਨਾਲ ਜੋ ਇਹ ਮਤਾ ਲਿਆਂਦਾ ਗਿਆ ਹੈ, ਆਨਰੇਬਲ ਮੈਂਬਰ ਸ਼੍ਰੀ ਰਮੇਸ਼ ਦੱਤ ਸ਼ਰਮਾ ਜੀ ਨੇ ਪੇਸ਼ ਕੀਤਾ ਹੈ, ਇਸ ਦੀ ਲਫਜ਼-ਬ-ਲਫਜ਼ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਪੂਰੇ ਸਦਨ ਨੂੰ ਸਿਫ਼ਾਰਸ਼ ਕਰਾਂਗਾ ਕਿ ਇਹ ਯੂਨਾਨੀਮਸਲੀ ਪਾਸ ਕੀਤਾ ਜਾਵੇ । ਮੈਂ ਸਰਕਾਰ ਪਾਸੋਂ ਵੀ ਇਸ ਗੱਲ ਦੀ ਉਮੀਦ ਕਰਾਂਗਾ ਕਿ ਪੂਰੇ ਹਾਊਸ ਦੀ ਕਾਂਨਸ਼ੀਅਸ ਦਾ ਸਵਾਲ ਹੈ, ਪੂਰੇ ਸਦਨ ਦੀ ਮਰਿਆਦਾ ਦਾ ਸਵਾਲ ਹੈ । ਇਸ ਨੂੰ ਸਹੀ ਪਰਿਪੇਖ ਵਿੱਚ ਇੰਪਲੀਮੈਂਟ ਕੀਤਾ ਜਾਵੇ ਤਾਂ ਕਿ ਇਸ ਦੇ ਪ੍ਰਤੱਖ ਨਤੀਜੇ ਆਉਣ ਵਾਲੇ ਸਮੇਂ ਵਿੱਚ ਸਾਡੇ ਸਾਹਮਣੇ ਆਉਣ । ਇਸ ਪਾਰਲੀਮੈਂਟਰੀ ਡੈਮੋਕਰੇਸੀ ਵਾਸਤੇ, ਇਸ ਦੇ ਸਹੀ ਤਾਲਮੇਲ ਵਾਸਤੇ, ਅਸੰਬਲੀ ਦੀ ਮਰਿਆਦਾ ਵਾਸਤੇ, ਇਸ ਦੀ ਪ੍ਰਭੁਸੱਤਾ ਵਾਸਤੇ, ਮੈਂਬਰਾਂ ਦੀ ਮਾਨਤਾ ਤੇ ਮਰਿਆਦਾ ਵਾਸਤੇ ਪੂਰੇ ਸਿਸਟਮ ਨੂੰ ਦੁਬਾਰਾ ਰੀ-ਡੀਫਾਈਨ ਕਰਨ ਦੀ ਜ਼ਰੂਰਤ ਹੈ । ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ । ਧੰਨਵਾਦ । (ਥੰਪਿੰਗ)

**ਸ਼੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਸ਼ੂ ਹੈ, ਅੱਜ ਰੈਜ਼ੋਲਿਊਸ਼ਨ ਦੀ ਸ਼ਕਲ ਵਿੱਚ ਹਾਊਸ ਅੱਗੇ ਆਇਆ ਹੈ । ਇਸ ਦੀ ਆਪਣੀ ਹੀ ਮਹੱਤਤਾ ਹੈ । ਬੁਨਿਆਦੀ ਤੌਰ ਤੇ ਸਵਾਲ ਇਹ ਹੈ ਕਿ ਗਵਰਨੈਂਸ ਦੀ ਟੋਨ ਕੈਸੀ ਹੈ, ਇਸ ਸਵਾਲ ਨਾਲ ਥੋੜ੍ਹੀ ਜਿਹੀ ਕੰਪੈਰਿਜ਼ਨ ਕਰਨਾ ਚਾਹਾਂਗਾ । ਸਾਡਾ ਸਿਸਟਮ ਪਾਰਲੀਮੈਂਟਰੀ ਹੈ, ਡੈਮੋਕਰੇਸੀ ਦੇ ਬੇਸ ਤੇ ਹੈ ਅਤੇ ਕਈ ਵਾਰ ਕੰਪੈਰਿਜ਼ਨ ਕਰਨਾ ਪੈ ਜਾਂਦਾ ਹੈ । ਦੋ ਵੱਡੇ ਕੰਟਰੀ ਹਨ ਚਾਇਨਾ ਤੇ ਇੰਡੀਆ । ਇਨ੍ਹਾਂ ਦਾ ਥੋੜ੍ਹਾ ਜਿਹਾ ਕੰਪੈਰਿਜ਼ਨ ਕਰਕੇ ਫਿਰ ਮੈਂ ਆਪਣੇ ਪੁਆਇੰਟ ਤੇ ਆਵਾਂਗਾ । ਗੱਲ ਇਹ ਹੈ ਕਿ ਚਾਇਨਾ ਵਿੱਚ ਰੈਜੀਮੈਨਟੇਸ਼ਨ ਸਿਸਟਮ ਚੱਲ ਰਿਹਾ ਹੈ । ਇਹ ਸਾਡੇ ਤੋਂ ਬਹੁਤ ਪਿੱਛੇ ਸੀ । ਉਥੇ ਅਜ਼ਾਦੀ ਆਈ, ਮੂਵਮੈਂਟ ਚੱਲੀ । ਫਿਰ ਮਾਓ ਸੇ-ਤੁੰਗ ਨੇ

[ਸ੍ਰੀ ਖੁਸ਼ਹਾਲ ਬਹਿਲ]

ਰਾਜ ਭਾਗ ਸੰਭਾਲਿਆ । ਸਾਡੇ ਤੋਂ ਦੋ ਸਾਲ ਬਾਅਦ ਉਨ੍ਹਾਂ ਨੂੰ ਰਾਜ ਭਾਗ ਮਿਲਿਆ । ਅਸੀਂ ਚਾਇਨਾ ਤੋਂ ਅੱਗੇ ਸੀ । ਇਸ ਵਿੱਚ ਕੋਈ ਗੁੰਜ਼ਾਇਸ਼ ਨਹੀਂ ਸੀ ਕਿਉਂਕਿ ਫੈਕਟਸ ਤੇ ਫਿਗਰਜ਼ ਸਾਡੇ ਕੋਲ ਸਨ । 1950 ਵਿੱਚ ਉਹ ਸਾਡੇ ਤੋਂ ਪਿੱਛੇ ਸੀ । 1960 ਵਿੱਚ ਬਰਾਬਰ ਆਇਆ ਤੇ 1970 ਵਿੱਚ ਸਾਨੂੰ ਪਿੱਛੇ ਛੱਡ ਗਿਆ, ਸਾਡੇ ਤੋਂ ਅੱਗੇ ਲੰਘ ਗਿਆ । ਹੁਣ ਨਤੀਜਾ ਇਹ ਹੈ ਕਿ ਉਹ ਵੱਡੀ ਪਾਵਰ ਬਣ ਗਿਆ ਹੈ । ਅਸੀਂ ਟਰੇਲ ਤੇ ਰਹਿ ਗਏ । ਪੰਡਿਤ ਨਹਿਰੂ ਜੀ ਨੇ ਇੱਕ ਵਾਰ ਕਿਹਾ ਸੀ ਕਿ ਜੋ ਡਿਵੈਲਪਮੈਂਟ ਹੈ, ਉਹ ਡੈਮੋਕ੍ਰੇਟਿਕ ਢੰਗ ਨਾਲ ਸਟੇਬਲ ਹੁੰਦੀ ਹੈ । ਚਾਈਨਾ ਨੇ ਰੈਜੀਮੈਂਟੇਸ਼ਨ ਇਸ ਢੰਗ ਨਾਲ ਕੀਤੀ ਕਿ ਉਹ ਅੱਗੇ ਨਿਕਲ ਗਏ । ਹੁਣ ਸਵਾਲ ਇਹ ਉਠਦਾ ਹੈ ਕਿ ਉਹ ਅੱਗੇ ਆ ਗਏ ਅਤੇ ਅਸੀਂ ਪਿੱਛੇ ਰਹਿ ਗਏ ਇਸ ਦਾ ਕਾਰਨ ਕੀ ਹੈ ? ਸਾਡੇ ਡੈਮੋਕ੍ਰੇਟਿਕ ਸਿਸਟਮ ਵਿੱਚ ਕੀ ਫਲਾਅ ਹਨ, ਕੀ ਕਮੀਆਂ ਹਨ ? ਅਸੀਂ ਪਿੱਛੇ ਕਿਉਂ ਰਹਿ ਗਏ ? ਇਹ ਬੜਾ ਸਿੱਧਾ ਸਵਾਲ ਇਸ ਵੇਲੇ ਮੁਲਕ ਦੇ ਸਾਹਮਣੇ ਹੈ । ਅਸਲ ਵਿੱਚ ਡੈਮੋਕਰੇਸੀ ਵਿੱਚ ਵੱਡੀ ਗੱਲ ਅਕਾਊਂਟੇਬਿਲਟੀ ਹੈ ਤੇ ਅਕਾਊਂਟੇਬਿਲਟੀ ਸਾਡੀ ਹੈ ਨਹੀਂ । ਮੈਂ ਇਸ ਗੱਲ ਨੂੰ ਹੋਰ ਤਰ੍ਹਾਂ ਲੈਂਦਾ ਹਾਂ, ਇਸ ਕਰਕੇ ਨਹੀਂ ਕਿ ਅਫ਼ਸਰ ਸੁਣਦੇ ਹਨ । ਬੁਨਿਆਦੀ ਗੱਲ ਇਹ ਹੈ ਕਿ ਜੋ ਨੀਤੀ ਅਸੀਂ ਬਣਾਈ ਹੈ, ਇਸ ਦੀ ਇੰਪਲੀਮੈਂਟੇਸ਼ਨ ਕਿੰਨੀ ਕੁ ਹੁੰਦੀ ਹੈ । ਇਸ ਦੀ ਇੰਪਲੀਮੈਂਟੇਸ਼ਨ ਬੜੀ ਜ਼ਰੂਰੀ ਹੈ । ਮਸਲਨ ਸੜਕ ਬਣਦੀ ਹੈ । ਤੁਹਾਨੂੰ ਵੀ ਪਤਾ ਹੈ ਕਿ ਉਸ ਨੂੰ 6 ਸਾਲ ਲਈ ਬਣਾਉਂਦੇ ਹਾਂ ਪਰ ਉਹ 6 ਮਹੀਨਿਆਂ ਬਾਅਦ ਕਿਉਂ ਟੁੱਟਦੀ ਹੈ ? Who is responsible for it ? ਅਗਰ ਐਸਾ ਰਾਅ-ਮੈਟੀਰੀਅਲ ਹੈ ਤਾਂ ਉਸ ਵਿੱਚ ਨੁਕਸਾਨ ਕਿੰਨਾ ਹੈ? Who is responsible for it ? ਰਿਸਪਾਂਸੇਬਿਲਟੀ ਬਹੁਤ ਅਹਿਮ ਹੈ, ਬਹੁਤ ਜ਼ਰੂਰੀ ਹੈ ਅਤੇ ਇਹ ਟਾਈਮ ਬਾਊਂਡ ਹੋਣੀ ਚਾਹੀਦੀ ਹੈ । ਜਿਸ ਚੀਜ਼ ਤੇ ਅਸੀਂ ਅਮਲ ਨਹੀਂ ਕਰ ਸਕਦੇ, ਉਸ ਵਿੱਚ ਅਸੀਂ ਫੇਲ੍ਹ ਹਾਂ । ਇਹੀ ਗੱਲਾਂ ਸਾਡੇ ਐਜੂਕੇਸ਼ਨ ਸਿਸਟਮ ਵਿੱਚ ਲਾਗੂ ਹਨ। ਹਰ ਐਂਗਲ ਤੋਂ ਇਹ ਸਵਾਲ ਸਾਹਮਣੇ ਆ ਰਿਹਾ ਹੈ । ਇਸ ਸਬੰਧੀ ਮੈਂ ਦੋ ਗੱਲਾਂ ਕਹਾਂਗਾ । ਇਕ ਤਾਂ ਅਕਾਊਂਟੇਬਿਲਟੀ ਫਿਕਸ ਕਰਨੀ ਚਾਹੀਦੀ ਹੈ । ਬਿਊਰੋਕਰੇਸੀ ਦੀ ਅਕਾਊਂਟੇਬਿਲਟੀ ਬਹੁਤ ਜ਼ਰੂਰੀ ਹੈ ਕਿਉਂਕਿ ਉਹ ਐਗਜ਼ੀਕਿਊਟਿਵ ਅਥਾਰਿਟੀ ਹੈ । ਉਹ ਐਗਜ਼ੈਕਟਿਵ ਹੈ । ਤੁਸੀਂ ਅਸੈਂਬਲੀ ਦੀ ਗੱਲ ਕਰ ਲਵੋ । ਕੋਈ ਚੀਜ਼ ਇਥੇ ਪਾਸ ਹੁੰਦੀ ਹੈ ਅਗਰ ਉਹ ਇੰਪਲੀਮੈਂਟ ਨਹੀਂ ਹੋਏਗੀ, ਟਾਈਮ ਬਾਊਂਡ ਨਹੀਂ ਹੋਏਗੀ ਤਾਂ ਉਸ ਦਾ ਨਤੀਜਾ ਕੀ ਹੋਵੇਗਾ ? ਜਦੋਂ ਕੋਈ ਚੀਜ਼ ਪਾਸ ਹੋ ਜਾਂਦੀ ਹੈ ਤਾਂ ਸਾਡੇ ਫੰਡਜ਼ ਉਸ ਤੇ ਇੱਕ ਵਾਰੀ ਜਾਇਆ ਹੋ ਜਾਂਦੇ ਹਨ । ਉਸ ਨੂੰ ਰਿਪਲੇਸ ਕਰਨ ਲਈ ਜੋ ਫਿਰ ਫੰਡਜ਼ ਲਿਆਂਦੇ ਜਾਣ ਤਾਂ ਪਾਵਰਟੀ ਵਧਣੀ ਹੀ ਹੈ । ਅੱਜ

ਹਿੰਦੁਸਤਾਨ ਵਿੱਚ 35 ਪ੍ਰਤੀਸ਼ਤ ਲੋਕਾਂ ਨੂੰ ਰਾਤ ਦੀ ਰੋਟੀ ਨਹੀਂ ਮਿਲਦੀ । ਮੈਂ ਦੋ ਗੱਲਾਂ ਸੁਜੈਸਟ ਕਰਾਂਗਾ ਅਤੇ ਕਹਾਂਗਾ ਕਿ ਹਾਊਸ ਇਨ੍ਹਾਂ ਨੂੰ ਪਾਸ ਕਰੇ । ਪਹਿਲੀ ਗੱਲ ਤਾਂ ਇਹ ਹੈ ਕਿ ਅਸੀਂ ਅਕਾਊਂਟੇਬਿਲਟੀ ਨੂੰ ਸਰਵਿਸ ਰੂਲਜ ਵਿੱਚ ਇਨਕਾਰਪੋਰੇਟ ਕਰੀਏ । ਉਸ ਵਿੱਚ ਇਸ ਢੰਗ ਨਾਲ ਕਰੀਏ ਕਿ ਕਿਹੜਾ ਬੰਦਾ ਹੈ, ਅਫ਼ਸਰ ਹੈ ਜਿਸ ਦੀ ਰਿਸਪਾਂਸੇਬਿਲਟੀ ਫਿਕਸ ਕਰ ਸਕਦੇ ਹਾਂ ਉਸੇ ਵੇਲੇ ਡਿਸੀਜ਼ਨ ਲੈਣਾ ਚਾਹੀਦਾ ਹੈ ਕਿ ਅਗਰ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਖਰਾਬ ਹੈ, ਬੰਦਾ ਕਤਲ ਹੋ ਜਾਂਦਾ ਹੈ ਤਾਂ ਫਿਰ ਕਿਹੜਾ ਆਈ.ਜੀ. ਜ਼ਿੰਮੇਵਾਰ ਹੈ, ਕਿਹੜਾ ਐਸ.ਐਸ.ਪੀ. ਜ਼ਿੰਮੇਵਾਰ ਹੈ । ਇਸ ਵਾਸਤੇ ਮੈਂ ਕਹਾਂਗਾ ਕਿ Rules should be amended and this must be incorporated in them. ਨੰਬਰ ਦੋ, ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ political responsibility has to be fixed also. ਜਦੋਂ ਅਸੀਂ ਪਾਲਿਸੀ ਬਣਾਉਂਦੇ ਹਾਂ ਤਾਂ ਉਹ ਪਾਲਿਸੀ ਇੰਪਲੀਮੈਂਟ ਨਹੀਂ ਹੁੰਦੀ । ਉਸ ਵਿੱਚ ਪੁਲੀਟੀਕਲੀ ਕਿਹੜਾ ਬੰਦਾ ਜ਼ਿੰਮੇਵਾਰ ਹੈ । He should also be made accountable. ਇਹ ਦੋ ਚੀਜ਼ਾਂ, ਇਹ ਪਰਪੋਜਲਾਂ ਰੈਜ਼ੋਲਿਊਸ਼ਨ ਵਿੱਚ ਅਡਾਪਟ ਕਰਨੀਆਂ ਚਾਹੀਦੀਆਂ ਹਨ । ਇਹ ਦੋ ਚੀਜ਼ਾਂ ਜਿਹੜੀਆਂ ਹਨ, ਇਹ ਰੈਜ਼ੋਲਿਊਸ਼ਨ ਵਿੱਚ ਪਾ ਕੇ ਇਸ ਨੂੰ ਪਾਸ ਕਰਨਾ ਚਾਹੀਦਾ ਹੈ । ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ । ਧੰਨਵਾਦ ।

ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ) : ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਆਪ ਜੀ ਦਾ ਮਸ਼ਕੂਰ ਹਾਂ ਕਿ ਤੁਸੀਂ ਇੱਕ ਅਹਿਮ ਮਸਲੇ ਤੇ ਮੈਨੂੰ ਬੋਲਣ ਦੀ ਇਜਾਜ਼ਤ ਦਿੱਤੀ ਹੈ । ਮੇਰੇ ਤੋਂ ਪਹਿਲਾਂ ਬੋਲਦਿਆਂ ਮੇਰੇ ਬੜੇ ਹੀ ਕਾਬਲ ਸਾਥੀ, ਮੇਰੇ ਮੋਹਤਰਮ ਦੋਸਤ ਬੀਰ ਦਵਿੰਦਰ ਸਿੰਘ ਅਤੇ ਸਾਡੇ ਬਜ਼ੁਰਗ ਬਹਿਲ ਸਾਹਿਬ ਨੇ ਜੋ ਨਜ਼ਰੀਆ ਰੱਖਿਆ ਹੈ, ਮੈਂ ਲਫਜ਼-ਬ-ਲਫਜ਼ ਉਨ੍ਹਾਂ ਦੀ ਤਾਈਦ ਕਰਦਾ ਹਾਂ । (ਥੰਪਿੰਗ) ਕਿਸੇ ਸ਼ਾਇਰ ਨੇ ਲਿਖਿਆ ਹੈ :-

ਸੁਨੇ ਹੋਗੇ ਹਜ਼ਾਰੋਂ ਨਾਲੇ ਸੈਕੜੋਂ ਕੇ,
ਕਲੇਜਾ ਥਾਮ ਲੇ ਦਿਲ ਜਲੇ ਫਰਿਆਦ ਕਰਤੇ ਹੈਂ ।

ਡਿਪਟੀ ਸਪੀਕਰ ਸਾਹਿਬ, ਅੱਜ ਜੋ ਮੌਜ਼ੂ ਜ਼ੇਰੇ ਬਹਿਸ ਹੈ, ਹਮੇਸ਼ਾ ਪੰਜਾਬ ਇਸ ਤਰ੍ਹਾਂ ਦਾ ਨਹੀਂ ਹੁੰਦਾ ਸੀ । ਕੋਈ ਵੇਲਾ ਸੀ ਕਿ ਪੰਜਾਬ ਦੀ ਜਿਹੜੀ ਸਰਕਾਰ ਜਾਂ ਪੰਜਾਬ ਦੀ ਜਿਹੜੀ ਐਡਮਨਿਟ੍ਰੇਸ਼ਨ ਸੀ, ਜੇਕਰ ਇਸ ਦੀ ਹਿਸਟਰੀ ਦੇਖੀਏ ਤਾਂ ਪਤਾ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਚਲਦਾ ਹੈ ਕਿ ਜਿਹੜੇ ਲਾਰੇਨ ਬ੍ਰਦਰਜ਼ ਸਨ ਜਾਂ ਜੋਹਨ ਨਿਕਲਸਨ ਸਨ ਉਨ੍ਹਾਂ ਨੇ ਜਿਸ ਵੇਲੇ ਪੰਜਾਬ ਦੀ ਵਾਗਡੋਰ ਸੰਭਾਲੀ ਤਾਂ ਇੱਕ ਪੰਜਾਬ ਸਕੂਲ ਆਫ ਐਡਮਨਿਸਟ੍ਰੇਸ਼ਨ ਬਣਿਆ ਜਿਹੜਾ ਕਿ ਬਾਕੀ ਹਿੰਦੁਸਤਾਨ ਨਾਲੋਂ ਵੱਖਰਾ ਸੀ । ਪੰਜਾਬ ਨੇ ਬੜੀ ਤਰੱਕੀ ਕੀਤੀ । ਪੰਜਾਬ ਸਕੂਲ ਆਫ਼ ਐਡਮਨਿਸਟ੍ਰੇਸ਼ਨ ਅੰਗਰੇਜ਼ ਛੱਡ ਗਏ ਸਨ । ਕੋਈ ਵੇਲਾ ਹੁੰਦਾ ਸੀ ਕਿ ਆਈ.ਸੀ.ਐਸ. ਅਫ਼ਸਰ ਜਦੋਂ ਹਿੰਦੁਸਤਾਨ ਵਿੱਚ ਆਉਂਦੇ ਸਨ ਤਾਂ ਉਨ੍ਹਾਂ ਤੋਂ ਚੁਆਇਸ ਪੁੱਛੀ ਜਾਂਦੀ ਸੀ ਕਿ ਤੁਸੀਂ ਸੈਂਟਰਲ ਪ੍ਰੋਵਿੰਸ ਜਾਂ ਯੂਨਾਈਟਿਡ ਪ੍ਰੋਵਿੰਸ ਜਾਂ ਬੰਬੇ ਜਾਂ ਕਿਹੜੇ ਸੂਬੇ ਵਿਚ ਜਾਣਾ ਚਾਹੁੰਦੇ ਹੋ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਤਮਾਮ ਅਫ਼ਸਰਾਂ ਦੀ ਸਭ ਤੋਂ ਪਹਿਲੀ ਚੁਆਇਸ ਹੁੰਦੀ ਸੀ ਕਿ ਮੈਂ ਪੰਜਾਬ ਵਿੱਚ ਜਾ ਕੇ ਖਿਦਮਤ ਕਰਾਂ । ਇਸ ਦੀ ਇਹ ਵੀ ਵਜ੍ਹਾ ਸੀ ਕਿ ਪੰਜਾਬ ਨੇ ਹਿੰਦੁਸਤਾਨ ਦੇ ਦੂਜੇ ਸੂਬਿਆਂ ਨਾਲੋਂ ਤਰੱਕੀ ਵੀ ਬਹੁਤ ਜ਼ਿਆਦਾ ਕੀਤੀ ਸੀ । ਇਸ ਦੀ ਇਹ ਵੀ ਵਜ੍ਹਾ ਸੀ ਕਿ ਹਿੰਦੁਸਤਾਨ ਦਾ ਸਭ ਤੋਂ ਵੱਡਾ ਫੌਜ ਦਾ ਜਿਹੜਾ ਹਿੱਸਾ ਸੀ, ਉਹ ਪੰਜਾਬ ਵਿਚੋਂ ਸੀ । ਅੰਗਰੇਜ਼ਾਂ ਨੇ ਵੀ ਇਹ ਕੋਸ਼ਿਸ਼ ਕੀਤੀ ਕਿ ਪੰਜਾਬ ਦੇ ਲੋਕਾਂ ਨੂੰ ਖੁਸ਼ ਰੱਖਿਆ ਜਾਵੇ ਅਤੇ ਇਥੋਂ ਦੇ ਲੋਕਾਂ ਦੇ ਵਿੱਚ ਕੋਈ ਰੈਬੀਲੀਅਨ ਪੈਦਾ ਨਾ ਹੋਵੇ । ਚਲੋ, ਇਹ ਪੁਰਾਣੀਆਂ ਗੱਲਾਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਇੰਨਾ ਕੁ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜੋ ਡੈਮੋਕਰੇਸੀ ਜਾਂ ਆਜ਼ਾਦੀ ਦੀ ਲੜਾਈ ਲੜੀ ਗਈ ਹੈ, ਇਸ ਦੇ ਵਾਸਤੇ ਬੜੀ ਵੱਡੀ ਕੀਮਤ ਅਦਾ ਹੋਈ ਹੈ । ਜੇ ਅੱਜ ਅਸੀਂ ਆਪਣੇ ਹਿੰਦੁਸਤਾਨ ਦੇ ਇਰਦ ਗਿਰਦ ਵੱਲ ਨਿਗਾਹ ਮਾਰੀਏ ਜਾਂ ਜਿਵੇਂ ਅਸੀਂ ਅੱਜ ਸਾਡੇ ਹਮਸਾਏ ਚੀਨ ਦੀ ਗੱਲ ਕਰਦੇ ਹਾਂ, ਚੀਨ ਦੇ ਵਿੱਚ ਇਲੈਕਸ਼ਨ ਨਹੀਂ ਹੁੰਦੇ । ਉਥੇ ਇਕੋ ਹੀ ਪਾਰਟੀ ਦਾ ਰਾਜ ਹੈ । ਨੇਪਾਲ ਹੈ, ਉਥੇ ਰਾਜਾ ਰਾਜ ਕਰਦਾ ਹੈ । ਪਾਕਿਸਤਾਨ ਦੇ ਵਿੱਚ ਫੌਜ ਦੀ ਹਕੂਮਤ ਹੈ । ਇਰਾਨ ਵਿੱਚ ਮੌਲਵੀਆਂ ਦਾ ਰਾਜ ਹੈ । ਇਰਾਕ ਉਤੇ ਅਮਰੀਕਾ ਦਾ ਕਬਜ਼ਾ ਹੈ । ਅਰਬ ਵਿਖੇ ਰਾਜਿਆਂ ਦਾ ਰਾਜ ਹੈ । ਕੁਵੈਤ ਵਿੱਚ ਰਾਜੇ ਦਾ ਰਾਜ ਹੈ । ਅੱਜ ਅਸੀਂ ਹਿੰਦੁਸਤਾਨ ਦੇ ਸਾਰੇ ਲੋਕ ਬੜੇ ਖੁਸ਼ਕਿਸਮਤ ਹਾਂ ਕਿ ਸਾਡੇ ਬਜੁਰਗਾਂ ਨੇ ਜਾਂ ਉਨ੍ਹਾਂ ਦਿਨਾਂ ਦੇ ਵਿੱਚ ਕਰੋੜਾਂ-ਲੱਖਾਂ ਨੌਜਵਾਨਾਂ ਨੇ ਸ਼ਹੀਦੀਆਂ ਦੇ ਕੇ ਜੋ ਆਜ਼ਾਦੀ ਹਾਸਿਲ ਕੀਤੀ ਸੀ ਉਸ ਨਾਲ ਸਾਨੂੰ ਜਮਹੂਰੀਅਤ ਦਾ ਢਾਂਚਾ ਮਿਲਿਆ ਹੈ । ਡਿਪਟੀ ਸਪੀਕਰ ਸਾਹਿਬ, ਜੇਕਰ ਇਸ ਨੂੰ ਸੰਭਾਲ ਕੇ ਨਾ ਰੱਖਿਆ ਗਿਆ ਤਾਂ ਜਿਸ ਤਰ੍ਹਾਂ ਸਰਦਾਰ ਬੀਰ ਦਵਿੰਦਰ ਸਿੰਘ ਜੀ ਕਹਿੰਦੇ ਸਨ, ਇਸ ਨੇ ਗਵਾਚ ਜਾਣਾ ਹੈ । ਇਹ ਚੀਨ ਦੀ ਗੱਲ ਕਰਦੇ ਹਨ ਮੈਂ ਕਹਿੰਦਾ ਹਾਂ ਕਿ ਹਾਂਗਕਾਂਗ, ਸਿੰਘਾਪੁਰ, ਕੋਰੀਆ, ਥਾਈਲੈਂਡ, ਮਲੇਸ਼ੀਆ ਅਤੇ ਇੰਡੋਨੇਸ਼ੀਆ ਇਹ ਤਮਾਮ ਦੇਸ਼ ਹਿੰਦੁਸਤਾਨ ਤੋਂ ਬਾਅਦ

ਆਜ਼ਾਦ ਹੋਏ ਹਨ । ਕੋਈ ਵੇਲਾ ਸੀ ਕਿ ਕੋਰੀਆ ਦੇ ਲੋਕ ਹਿੰਦੁਸਤਾਨ ਵਿਚ ਕਲਕੱਤਾ ਵਿਖੇ ਜਿਥੇ ਮੋਟਰ ਬਣਦੀ ਸੀ, ਉਸ ਦੀਆਂ ਫੈਕਟਰੀਆਂ ਵੇਖਣ ਲਈ ਆਉਂਦੇ ਸਨ । ਇਹ ਲੋਕ ਸਾਡੇ ਕੋਲੋਂ ਹੀ ਸਿੱਖ ਕੇ ਸਾਡੇ ਨਾਲੋਂ ਅੱਗੇ ਨਿਕਲ ਗਏ । ਡਿਪਟੀ ਸਪੀਕਰ ਸਾਹਿਬ, ਇਹ ਗੱਲ ਇਥੇ ਮੈਂ ਤਾਂ ਕੀਤੀ ਹੈ ਕਿ ਕੋਈ ਨਾ ਕੋਈ ਵਜ੍ਹਾ ਹੋਵੇਗੀ ਕਿ ਅਸੀਂ ਜਮਹੂਰੀਅਤ ਜਾਂ ਐਡਮਨਿਸਟ੍ਰੇਸ਼ਨ ਦਾ ਜੋ ਢਾਂਚਾ ਅਪਣਾਇਆ, ਉਹ ਠੀਕ ਕਿਉਂ ਨਹੀਂ ਚਲ ਸਕਿਆ । ਬਹਰਹਾਲ ਇਹ ਲੰਮੀਆਂ ਗੱਲਾਂ ਹਨ ਅੱਜ ਪੰਜਾਬ ਦੂਜੇ ਸੂਬਿਆਂ ਨਾਲੋਂ ਐਡਮਨਿਸਟ੍ਰੇਟਵਲੀ ਅਤੇ ਪੁਲੀਟੀਕਲੀ ਪੱਛੜ ਗਿਆ ਹੈ । ਪਿਛਲੇ ਦੋ ਦਹਾਕੇ ਵਿੱਚ ਪੰਜਾਬ ਨੇ ਅੱਤਵਾਦ ਦਾ ਸੰਤਾਪ ਹੰਢਾਇਆ ਹੈ। ਹਾਂ ਇਹ ਜ਼ਰੂਰ ਹੈ ਕਿ ਬੜੇ ਲੰਮੇ ਅਰਸੇ ਤੋਂ ਬਾਅਦ ਕਾਂਟੀਨਿਊਅਸ 10 ਸਾਲ ਪੁਲੀਟੀਕਲ ਗਵਰਨਮੈਂਟ ਨੇ ਪੰਜਾਬ ਦੇ ਵਿੱਚ ਫੰਕਸ਼ਨਿੰਗ ਕੀਤੀ ਹੈ । ਲੰਮੇ ਅਰਸੇ ਤੋਂ ਬਾਅਦ ਆਪਾਂ ਨੂੰ ਖੁਸ਼ਕਿਸਮਤੀ ਮਿਲੀ ਹੈ ਕਿ ਲਗਾਤਾਰ 10 ਸਾਲ ਪੰਜਾਬ ਦੇ ਵਿੱਚ ਪਾਪੂਲਰ ਗੌਰਮਿੰਟ ਆਪਣਾ ਸਮਾਂ ਪੂਰਾ ਕਰਨ ਜਾ ਰਹੀ ਹੈ । ਪਰ ਉਸ ਪਹਿਲੇ 10 ਸਾਲ ਦੀ ਮਰਯਾਦਾ ਦੀ ਜੋ ਸਰਦਾਰ ਬੀਰ ਦਵਿੰਦਰ ਸਿੰਘ ਜੀ ਗੱਲ ਕਰਦੇ ਸਨ, ਉਸ ਨੇ ਇੰਨਾ ਵੱਡਾ ਧੱਕਾ ਲਗਾ ਦਿੱਤਾ ਕਿ ਜਦੋਂ ਅਸੀਂ ਐਗਜੈਕਟਿਵ ਦੀ ਗੱਲ ਕਰਦੇ ਹਾਂ ਜਾਂ ਅਫ਼ਸਰਾਂ ਦੀ ਗੱਲ ਕਰਦੇ ਹਾਂ ਤਾਂ ਉਨ੍ਹਾਂ ਨੇ ਇਸ ਕਿਸਮ ਦੀ ਹਕੂਮਤ ਜਾਂ ਤਾਕਤ ਵੇਖ ਲਈ ਕਿ ਅੱਜ ਉਹ ਵਾਪਸ ਦੇਣ ਨੂੰ ਤਿਆਰ ਨਹੀਂ ਹਨ । ਅੱਜ ਚੰਡੀਗੜ੍ਹ ਦੇ ਵਿੱਚ ਹਰਿਆਣੇ ਦੀ ਬਿਊਰੋਕ੍ਰੇਸੀ ਵੀ ਬਹਿੰਦੀ ਹੈ । ਪੰਜਾਬ ਦੀ ਵੀ ਬਹਿੰਦੀ ਹੈ । ਹਰਿਆਣੇ ਦੇ ਚੀਫ਼ ਸੈਕ੍ਰੇਟਰੀ ਮੇਰੇ ਨਾਲ ਗੱਲ ਕਰ ਰਹੇ ਸਨ, ਉਦੋਂ ਪ੍ਰਧਾਨ ਮੰਤਰੀ ਦੀ ਵਿਜ਼ਟ ਸੀ ਤੇ ਦੋਨੋਂ ਚੀਫ਼ ਸੈਕ੍ਰੇਟਰੀਆਂ ਦੀ ਇਕੱਠਿਆਂ ਦੀ ਮੀਟਿੰਗ ਸੀ । ਪੰਜਾਬ ਦੀ ਬਿਊਰੋਕ੍ਰੇਸੀ ਜਿਹੜੀ ਹੈ ਇਸ ਵਿੱਚ ਤਾਂ ਇਕ ਨਵਾਂ ਸਬ-ਕਲਚਰ ਪੈਦਾ ਹੋ ਗਿਆ ਹੈ । ਉਹ (ਹਰਿਆਣੇ ਵਾਲੇ) ਕਹਿੰਦੇ ਕਿ ਅਸੀਂ ਵੀ ਚੰਡੀਗੜ੍ਹ ਵਿੱਚ ਰਹਿੰਦੇ ਹਾਂ ਦੋਨੋਂ ਬਿਊਰੋਕ੍ਰੇਸੀਆਂ ਰਹਿੰਦੀਆਂ ਹਨ ਪਰ ਪੰਜਾਬ ਦਾ ਠਾਠ ਹੈ, ਪੰਜਾਬ ਦਾ ਐਸ਼ੋ ਅਰਾਮ ਹੈ, ਇਹ ਹਰਿਆਣੇ ਦੀ ਬਿਊਰੋਕ੍ਰੇਸੀ ਵਿੱਚ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਸੰਕੋਚ ਨਾਲ ਕਹਿੰਦਾ ਹਾਂ ਤੇ ਇਹ ਮੈਂ ਪੰਜਾਬ ਦੀ ਬਿਊਰੋਕ੍ਰੇਸੀ ਤੇ ਕੋਈ ਤੁਹਮਤ ਨਹੀਂ ਲਾ ਰਿਹਾ ਪਰ ਇੰਨਾ ਜ਼ਰੂਰ ਹੈ ਕਿ ਹੁਣ ਦੋ ਕਿਸਮ ਦੀ ਬਿਊਰੋਕ੍ਰੇਸੀ ਹੋ ਗਈ ਹੈ । ਇਕ ਤਾਂ ਜਿਹੜੇ ਬਾਹਰੋਂ ਆਉਂਦੇ ਹਨ, ਬਾਹਰ ਦੇ ਲੋਕ ਹਨ, It is not a generalisation. There are exceptions. ਜਿਹੜੀ ਬਾਹਰ ਦੀ ਬਿਊਰੋਕ੍ਰੇਸੀ ਹੈ, ਉਸ ਨੂੰ ਪੰਜਾਬ ਦੀ ਮਿੱਟੀ ਨਾਲ ਪਿਆਰ ਨਹੀਂ ਹੈ । ਇਸ ਧਰਤੀ ਨਾਲ ਉਸ ਬਿਊਰੋਕ੍ਰੇਸੀ ਨੂੰ ਪਿਆਰ ਨਹੀਂ ਹੈ । ਉਹ ਤਾਂ ਆਪਣੀ ਨੌਕਰੀ ਕਰਦੇ ਹਨ,

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਆਪਣੇ ਬੱਚੇ ਪਾਲਦੇ ਹਨ ਤੇ ਜਦੋਂ ਟੈਨਿਓਰ ਪੂਰੀ ਹੋ ਗਈ ਉਨ੍ਹਾਂ ਨੇ ਵਾਪਸ ਚਲੇ ਜਾਣਾ ਹੈ । ਜਿਹੜੀ ਦੂਜੀ ਬਿਊਰੋਕ੍ਰੇਸੀ ਹੈ, ਜਿਹੜੀ ਪੰਜਾਬ ਦੀ ਹੈ, ਡਿਪਟੀ ਸਪੀਕਰ ਸਾਹਿਬ, ਉਸ ਨੂੰ ਤੁਸੀਂ ਪੰਜਾਬੀ ਕਹਿ ਲਓ, ਉਸ ਦੀਆਂ ਐਫਿਲਿਏਸ਼ਨਜ਼, ਰਿਸ਼ਤੇਦਾਰੀਆਂ ਪੰਜਾਬ ਵਿੱਚ ਐਸੀਆਂ ਹੋ ਗਈਆਂ ਹਨ ਜਿਸ ਕਾਰਨ ਉਹ ਇੰਨਾ ਨਿਡਰ ਹੋ ਗਿਆ ਹੈ ਕਿ ਉਸ ਨੂੰ ਰੂਲ ਭੰਗ ਕਰਨ, ਲੋਕਾਂ ਨੂੰ ਤੰਗ ਕਰਨ ਦੀ ਕੋਈ ਪ੍ਰਵਾਹ ਨਹੀਂ । ਇਸ ਦਾ ਆਪਾਂ ਨੂੰ ਜ਼ਰੂਰ ਗੌਰ ਕਰਨਾ ਪੈਣਾ ਹੈ । ਅੱਜ ਪੰਜਾਬ ਦੀ ਬਿਊਰੋਕ੍ਰੇਸੀ ਨੂੰ ਤੁਸੀਂ ਦੂਜੇ ਸੂਬਿਆਂ ਜਾਂ ਦੱਖਣ ਦੀ ਬਿਊਰੋਕ੍ਰੇਸੀ ਨਾਲ ਕੰਪੇਅਰ ਕਰ ਲਓ । ਪਹਿਲੀ ਗੱਲ ਤਾਂ ਪੰਜਾਬ ਦਾ ਜਿਹੜਾ ਸਿਵਲ ਸੈਕਟ੍ਰੀਏਟ ਹੈ, ਉਸ ਦੀ ਸ਼ਕਲ ਨੂੰ ਦੇਖ ਕੇ ਇਵੇਂ ਲਗਦਾ ਹੈ ਜਿਵੇਂ ਕੇ.ਜੀ.ਬੀ. ਦਾ ਹੈਡਕੁਆਰਟਰ ਹੋਵੇ । ਉਥੇ ਵੱਡੀਆਂ ਹੈਵੀ ਮਸ਼ੀਨਗੰਨਜ਼ ਉਨ੍ਹਾਂ ਨੇ ਤੈਨਾਤ ਕੀਤੀਆਂ ਹੋਈਆਂ ਹਨ । ਕੋਈ ਵੀ ਇੱਜ਼ਤਦਾਰ ਬੰਦਾ, ਜਿਸ ਨੇ ਵੱਡੀ ਇਨਵੈਸਟਮੈਂਟ ਪੰਜਾਬ ਵਿੱਚ ਕਰਨੀ ਹੈ, he will not be subjected to this kind of humiliation. ਅੱਜ ਪੰਜਾਬ ਦੇ ਸਿਵਲ ਸੈਕਟ੍ਰੀਏਟ ਵਿੱਚ ਕੋਈ ਆਮ ਬੰਦਾ ਆਉਂਦਾ ਹੈ, ਤਾਂ ਉਸ ਲਈ ਕਿੰਨੀ ਮੁਸ਼ਕਲ ਹੈ । ਅਸੀਂ ਐਮ.ਐਲ.ਏ. ਹਾਂ ਤੇ ਅਸੀਂ ਪਿਛਲੇ ਗੇਟ ਤੋਂ ਆਉਂਦੇ ਹਾਂ । ਅਸੀਂ ਸਟਿੱਕਰ ਆਪਣੀ ਗੱਡੀ ਤੇ ਯੂਜ਼ ਨਹੀਂ ਕਰਦੇ । ਉਥੇ ਸੀ.ਆਈ.ਐਸ.ਐਫ. ਦੇ ਜਵਾਨ ਤਲਾਸ਼ੀ ਲੈਂਦੇ ਹਨ, ਹਾਲਾਂ ਕਿ ਅਸੀਂ ਉਨ੍ਹਾਂ ਨੂੰ ਦੱਸਦੇ ਹਾਂ ਕਿ ਅਸੀਂ ਐਮ.ਐਲ.ਏ. ਹਾਂ । ਦੱਖਣ ਵਿੱਚ ਜਿਹੜਾ ਮਾਹੌਲ ਹੈ, ਵਾਤਾਵਰਣ ਹੈ, ਫਿਜ਼ਾ ਹੈ ਉਹ ਹੋਰ ਕਿਸਮ ਦੀ ਹੈ । ਮੈਂ ਅੰਗਰੇਜ਼ ਦੇ ਵੇਲੇ ਦੀ ਇਕ ਐਗਜ਼ਾਂਪਲ ਦਿੰਦਾ ਹਾਂ । ਐਫ.ਸੀ.ਆਰ. ਜਦੋਂ ਸ਼ਿਮਲੇ ਬੈਠਦਾ ਸੀ, ਕਿਉਂਕਿ ਮੁਸ਼ਤਰਕਾ ਪੰਜਾਬ ਦਾ ਦਾਰੁਲ-ਹਕੂਮਤ ਸ਼ਿਮਲੇ ਸੀ, ਉਹ ਐਫ.ਸੀ.ਆਰ ਇਕ ਦਿਨ ਮਾਲ ਰੋਡ ਤੇ ਸੈਰ ਕਰਨ ਜਾ ਰਿਹਾ ਸੀ ਤੇ ਉਥੇ ਫਲਾਂ ਦੀਆਂ ਟੋਕਰੀਆਂ ਲਾ ਕੇ ਕੇਲੇ, ਸੰਤਰੇ ਵਾਲੇ ਬੈਠੇ ਸੀ । ਉਸ ਨੇ ਸ਼ਾਮ ਦੇ ਪੰਜ ਵਜੇ ਜਾ ਕੇ ਇਕ ਕੇਲੇ ਵਾਲੇ ਨੂੰ ਰੇਟ ਪੁੱਛਿਆ । ਅੱਗੋਂ ਉਸ ਨੇ ਪਤਾ ਨਹੀਂ ਕਿਹਾ ਆਨਾ ਦਰਜਨ, ਪੈਸਾ ਦਰਜਨ । ਉਹ ਜਦੋਂ ਆਪਣੇ ਘਰ ਆਇਆ ਉਸ ਨੇ ਆਪਣਾ ਬਿੱਲ ਚੁੱਕਿਆ ਤਾਂ ਬਿੱਲ ਵਿੱਚ ਇਕ ਪੈਸਾ ਵੱਧ ਲਿਖਿਆ ਸੀ । ਉਸ ਨੇ ਤਹਿਸੀਲਦਾਰ ਦੀ ਇਨਕੁਆਇਰੀ ਰੱਖ ਦਿੱਤੀ, ਜਿਹੜਾ ਉਸ ਨੂੰ ਫਰੂਟ ਭੇਜਦਾ ਸੀ । ਪਹਿਲਾਂ ਐਫ.ਸੀ.ਆਰ. ਬਿੱਲ ਲੈਂਦਾ ਸੀ ਹੁਣ ਤਾਂ ਸ਼ਾਇਦ ਹੀ ਕੋਈ ਲਵੇ । ਇਨਕੁਆਇਰੀ ਬਿਠਾਈ ਤਾਂ ਬਿੱਲ ਵਿੱਚ ਦੋ ਪੈਸੇ ਦਰਜਨ ਲਿਖਿਆ ਸੀ । ਐਫ.ਸੀ.ਆਰ. ਨੇ ਕਿਹਾ ਕਿ ਮੈਂ ਸ਼ਾਮ ਨੂੰ ਮਾਲ ਰੋਡ ਗਿਆ ਤਾਂ ਉਥੇ ਤਾਂ ਇਕ ਪੈਸੇ ਦਾ ਦਰਜਨ ਵਿਕ ਰਿਹਾ ਸੀ । ਤਹਿਸੀਲਦਾਰ ਨੇ ਐਕਸਪਲੇਨੇਸ਼ਨ ਦਿਤੀ ਕਿ ਜੋ ਫਲ ਤੁਹਾਡੇ ਆਉਂਦਾ ਹੈ,

ਉਹ ਮੈਂ ਸਵੇਰੇ ਚਾਰ ਵਜੇ ਉਠ ਕੇ ਜਾਂਦਾ ਹਾਂ ਤੇ ਮੰਡੀ ਵਿੱਚੋਂ ਸਭ ਤੋਂ ਬਿਹਤਰ ਜਿਹੜਾ ਫਲ ਹੁੰਦਾ ਹੈ, ਉਹ ਲੈ ਕੇ ਆਉਂਦਾ ਹਾਂ । ਸ਼ਾਮ ਨੂੰ ਕੇਲੇ ਗਲਣ-ਸੜਨ ਲੱਗ ਜਾਂਦੇ ਹਨ ਇਸ ਕਰਕੇ ਰੇਟ ਥੋੜ੍ਹਾ ਜਿਹਾ ਘੱਟ ਜਾਂਦਾ ਹੈ ਪਰ ਜਿਹੜਾ ਜਨਾਬ ਨੂੰ ਫਲ ਆਉਂਦਾ ਹੈ, ਉਹ ਤਾਜ਼ਾ ਹੁੰਦਾ ਹੈ । ਐਫ.ਸੀ.ਆਰ. ਨੇ ਤਹਿਸੀਲਦਾਰ ਤੋਂ ਮਾਫ਼ੀ ਮੰਗੀ, ਚਿੱਠੀ ਲਿਖੀ । ਉਹ ਜੋ ਚਿੱਠੀ ਲਿਖਦਾ ਸੀ, ਤੁਸੀਂ ਦੇਖਿਆ ਹੋਣਾ ਰਿਕਾਰਡ ਵਿੱਚ, ਉਹ ਲਿਖਦਾ ਸੀ I beg to remain your obedient servent. ਕਿਉਂਕਿ ਜਿਹੜਾ ਇਲੈਕਟਿਡ ਰਿਪ੍ਰੈਜ਼ੈਂਟਿਵ ਹੈ, you (ਮੈਂਬਰਾਂ ਵੱਲ ਇਸ਼ਾਰਾ) are the government. ਠੀਕ ਹੈ ਕਾਂਗਰਸ ਪਾਰਟੀ ਦੀ ਸਰਕਾਰ ਹੈ, Captain Amarinder Singh may be the Chief Minister. ਮਨਿਸਟਰ ਬੈਠੇ ਹਨ, ਅਸੀਂ ਲੋਕਾਂ ਦੇ ਨੁਮਾਇੰਦੇ ਹਾਂ । ਜਮਹੂਰੀਅਤ ਦਾ ਨਿਜ਼ਾਮ ਹੈ, ਕਾਨੂੰਨ ਹੈ ਕਿ ਅਸੀਂ ਖੁਦ ਸਰਕਾਰ ਹਾਂ ਅਤੇ ਜੋ ਬਿਊਰੋਕ੍ਰੇਸੀ ਹੈ ਭਾਵੇਂ ਛੋਟੀ ਹੈ, ਭਾਵੇਂ ਵੱਡੀ ਹੈ, ਉਹ ਸਰਵੈਂਟ ਹੈ । ਡੈਮੋਕਰੇਸੀ ਨੂੰ ਚਲਾਉਣ ਲਈ ਇਸ ਹਾਊਸ ਦੀਆਂ ਕਮੇਟੀਆਂ ਬਣਾਈਆਂ ਜਾਂਦੀਆਂ ਹਨ ਅਤੇ ਇਨ੍ਹਾਂ ਕਮੇਟੀਜ਼ ਦੇ ਅੱਗੇ ਸਰਕਾਰ ਵੱਲੋਂ ਅਫ਼ਸਰ ਸਾਹਿਬਾਨ ਆਂਸਰੇਬਲ ਹਨ ਅਤੇ ਉਨ੍ਹਾਂ ਦੀ ਅਕਾਊਂਟੇਬਿਲਟੀ ਹੁੰਦੀ ਹੈ ਪਰ ਇਸ ਡੈਮੋਕਰੇਟਿਕ ਸਿਸਟਮ ਵਿੱਚ ਉਹ ਪਬਲਿਕ ਰਿਪ੍ਰਿਜ਼ੈਂਟੇਟਿਵ ਦੀ ਤੌਹੀਨ ਕਰ ਰਹੇ ਹਨ । ਜਿਸ ਤਰ੍ਹਾਂ ਸਰਦਾਰ ਬੀਰ ਦਵਿੰਦਰ ਸਿੰਘ ਨੇ ਦੱਸਿਆ ਹੈ ਕਿ ਅਗਰ ਕੋਈ ਅਫ਼ਸਰ ਮੇਰੀ ਕਮੇਟੀ ਵਿੱਚ ਗਲਤ ਡੀਬੇਟ ਜਾਂ ਆਰਗੂ ਕਰਨ ਲਗ ਜਾਵੇ ਤਾਂ ਮੈਨੂੰ ਠੀਕ ਨਹੀਂ ਲਗਦਾ ਸੀ ਜਾਂ ਕੋਈ ਗਲਤ ਆਰਗੂ ਕਰਨ ਦੀ ਕੋਸ਼ਿਸ਼ ਕਰਦਾ ਸੀ ਤਾਂ ਮੈਂ ਬਰਦਾਸ਼ਤ ਨਹੀਂ ਕਰਦਾ ਸੀ । ਇਸੇ ਤਰ੍ਹਾਂ ਇਕ ਦਿਨ ਮੈਂ ਡੀ.ਸੀ., ਮੁਕਤਸਰ ਕੋਲ ਪਬਲਿਕ ਦੇ ਕੰਮ ਵਾਸਤੇ ਗਿਆ । ਉਹ ਆਪਣੇ ਦਫ਼ਤਰ ਵਿੱਚ ਕੰਪਿਊਟਰ ਤੇ ਕੰਮ ਕਰ ਰਿਹਾ ਸੀ । ਉਹ ਮੈਨੂੰ ਕਹਿਣ ਲੱਗਾ ਕਿ I don't have time. ਇਹ ਗੱਲ ਸੁਣ ਕੇ ਮੈਂ ਕਿਹਾ ਕਿ ਇਹ ਟਾਈਮ ਤੇਰਾ ਨਹੀਂ ਹੈ, ਇਹ ਟਾਈਮ ਪਬਲਿਕ ਦਾ ਹੈ ਅਤੇ ਪਬਲਿਕ ਦੇ ਟਾਈਮ ਵਿੱਚ ਤੈਨੂੰ ਗੱਲ ਸੁਣਨੀ ਪਵੇਗੀ । ਇਹ ਹਾਲ ਅਫ਼ਸਰਾਂ ਦਾ ਹੋ ਗਿਆ ਹੈ । ਸਰਕਾਰਾਂ ਆਉਂਦੀਆਂ-ਜਾਂਦੀਆਂ ਹਨ ਪਰ ਇਸ ਗੱਲ ਨੂੰ ਇਨਸ਼ੋਅਰ ਜ਼ਰੂਰ ਕਰਨਾ ਚਾਹੀਦਾ ਹੈ, ਜਿਹੜੀ ਪੰਜਾਬ ਵਿੱਚ ਅਫ਼ਸਰਸ਼ਾਹੀ ਹੈ ਇਹ ਡੈਮੋਕਰੇਟਿਕ ਸਿਸਟਮ ਤੋਂ ਸਲਿਪ ਹੁੰਦੀ ਜਾ ਰਹੀ ਹੈ ਜਿਸ ਕਾਰਨ ਪੰਜਾਬ ਹਰ ਲਿਹਾਜ਼ ਨਾਲ ਪਿਛੇ ਜਾ ਰਿਹਾ ਹੈ । ਜਿਹੜੀ ਪੰਜਾਬ ਦੀ ਅਫ਼ਸਰਸ਼ਾਹੀ ਹੈ, ਉਹ ਇਨੋਵੇਟਿਵ ਨਹੀਂ ਹੈ । It is not innovative Government. Captain Amarinder Singh may be the Chief Minister.

**Chief Parliamentary Secretary, Jails and Sainik Welfare** (Sardar Malkit Singh Birmi) : Sir, Point of Order.

**Mr. Deputy Speaker :** Yes, what is your Point of Order ?

**Chief Parliamentary Secretary, Jails and Sainik Welfare :** Sir, Amarinder Singh is not 'may be' but he is the Chief Minister. It should be corrected.

**Sardar Manpreet Singh Badal :** I apologise. ਡਿਪਟੀ ਸਪੀਕਰ ਸਾਹਿਬ, ਉਹ ਚੀਫ਼ ਮਨਿਸਟਰ ਜ਼ਰੂਰ ਹੋਣਗੇ, ਕੋਈ ਖਾਸ ਗੱਲ ਨਹੀਂ ਹੈ । ਮੈਂ ਇਸ ਲੰਮੀ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ । ਸਾਡਾ ਗਵਾਂਢੀ ਸੂਬਾ ਹਰਿਆਣਾ ਹਰ ਮਹਿਕਮੇ ਵਿੱਚ ਅੱਗੇ ਹੈ ਅਤੇ ਇੰਪਰੂਵ ਕਰ ਰਿਹਾ ਹੈ । ਹਰਿਆਣਾ ਰੋਡਵੇਜ਼ ਨੂੰ 119 ਕਰੋੜ ਰੁਪਏ ਦਾ ਪਿਛਲੇ ਸਾਲ ਮੁਨਾਫਾ ਹੋਇਆ ਹੈ ਜਦ ਕਿ ਪੰਜਾਬ ਰੋਡਵੇਜ਼ ਨੂੰ 36 ਕਰੋੜ ਰੁਪਏ ਦਾ ਘਾਟਾ ਹੋਇਆ ਹੈ । ਇਸੇ ਤਰ੍ਹਾਂ ਹਰਿਆਣਾ ਟੂਰਿਜ਼ਮ ਮੁਨਾਫੇ ਵਿੱਚ ਜਾ ਰਿਹਾ ਹੈ ਜਦ ਕਿ ਪੰਜਾਬ ਦਾ ਟੂਰਿਜ਼ਮ ਘਾਟੇ ਵਿੱਚ ਚਲ ਰਿਹਾ ਹੈ । ਹਰਿਆਣਾ ਵਿੱਚ ਹੁਡਾ ਦੇ ਅਫ਼ਸਰਾਂ ਨੇ ਕਮਾਲ ਦਾ ਕੰਮ ਕੀਤਾ ਹੈ । ਉਥੋਂ ਦੀ ਅਫਸਰਸ਼ਾਹੀ ਬਹੁਤ ਸਿਆਣੀ ਹੈ ਜਦ ਕਿ ਹਰਿਆਣੇ ਦੀ ਸਥਿੱਤੀ ਅਤੇ ਹਰਿਆਣੇ ਦੀ ਪਾਲੇਟਿਕਸ ਪੰਚਾਇਤੀ ਪਾਲੇਟਿਕਸ ਹੈ ਪਰ ਉਹ ਪੰਜਾਬ ਨਾਲੋਂ ਕਾਫੀ ਐਡਵਾਂਸਮੈਂਟ ਵਿੱਚ ਹਨ । ਹਰਿਆਣਾ ਸਰਕਾਰ ਦੀ ਬਿਊਰੋਕਰੇਸੀ ਇਸ ਸਮੇਂ ਸਟੇਟ ਨੂੰ ਇਕ ਨੰਬਰ ਤੇ ਲੈ ਕੇ ਆਈ ਹੈ । ਪੰਜਾਬ ਦੀ ਬਿਊਰੋਕਰੇਸੀ ਨੂੰ ਵੀ ਇਸ ਬਾਰੇ ਸੋਚਣਾ ਚਾਹੀਦਾ ਹੈ । ਠੀਕ ਹੈ, ਸਾਡੇ ਵਿੱਚ ਵੀ ਕੁਝ ਨੁਕਸ ਹੋ ਸਕਦੇ ਹਨ, ਕਮੀਆਂ ਹਨ । ਸਾਡੇ ਐਮ.ਐਲ.ਏਜ਼ ਦੀ ਆਦਤ ਬਣੀ ਹੋਈ ਹੈ ਅਤੇ ਪੁਰਾਣੇ ਲਫਜ਼ ਵੀ ਹਨ ਕਿ ਅਫ਼ਸਰ ਨਾਲ ਬਣਾ ਕੇ ਰੱਖਣੀ ਚਾਹੀਦੀ ਹੈ ਵਿਗਾੜਣੀ ਨਹੀਂ ਚਾਹੀਦੀ ਕਦੇ-ਕਦੇ ਕੰਮ ਆ ਜਾਂਦਾ ਹੈ । ਇਸ ਕਰਕੇ ਸਾਡੇ ਐਮ.ਐਲ.ਏਜ਼ ਇਨ੍ਹਾਂ ਅਫ਼ਸਰਜ਼ ਦੀ ਖਿਦਮਤ ਵਾਲੀ ਗੱਲ ਹਾਲੇ ਵੀ ਕਰਦੇ ਹਨ ਪਰ ਅਸੀਂ ਆਪਣੇ ਆਪ ਵਿੱਚ ਮਹਿਸੂਸ ਕਰਦੇ ਹਾਂ ਕਿ ਅਸੀਂ ਇਨ੍ਹਾਂ ਨਾਲੋਂ ਇਕਨਾਮੀਕਲੀ ਪਿੱਛੇ ਹਾਂ, ਸੋਸ਼ਲੀ ਪਿੱਛੇ ਹਾਂ ਐਜੂਕੇਸ਼ਨਲੀ ਪਿਛੇ ਹਾਂ । ਇਹ ਵੀ ਠੀਕ ਹੈ ਕਿ ਫਾਈਲਜ਼ ਉਤੇ ਸਾਡੇ ਮਨਿਸਟਰ ਆਪ ਨੋਟ ਵੀ ਨਹੀਂ ਲਿਖ ਸਕਦੇ । ਜਿਸ ਕਰਕੇ ਉਹ ਅਫ਼ਸਰਾਂ ਉਤੇ ਜ਼ਿਆਦਾ ਡੀਪੈਂਡ ਕਰ ਜਾਂਦੇ ਹਨ । ਇਹ ਮੁੱਦਾ ਤਾਂ ਇਸ ਤਰ੍ਹਾਂ ਹੈ ਕਿ ਘੋੜਾ ਜਿਸ ਤਰ੍ਹਾਂ ਦਾ ਹੋਵੇ । ਜੇਕਰ ਸਵਾਰੀ ਕ੍ਰਨ ਵਾਲਾ ਅੱਛਾ ਘੋੜਸਵਾਰ ਹੈ ਫੇਰ ਘੋੜਾ ਇਧਰ-ਉਧਰ ਨਹੀਂ ਜਾ ਸਕਦਾ । ਇਹ ਜਿਹੜਾ ਮਤਾ ਹਾਊਸ ਦੇ ਵਿੱਚ ਆਇਆ ਹੈ, ਪਾਪੂਲੇਸ਼ਨ ਦਾ ਮਤਾ ਇਸ ਤੋਂ ਪਹਿਲੇ ਆਉਣਾ ਸੀ ਅਤੇ ਡਿਸਕਸ ਹੋਣਾ ਸੀ । ਇਹ ਮਤਾ ਜਿਹੜਾ ਡਾਕਟਰ ਰਮੇਸ਼ ਦੱਤ ਸ਼ਰਮਾ ਜੀ ਨੇ ਪੇਸ਼ ਕੀਤਾ ਹੈ, ਇਸ ਦੀ ਅਸੀਂ ਤਾਈਦ ਕਰਦੇ ਹਾਂ ਅਤੇ ਸਪੋਰਟ ਕਰਦੇ ਹਾਂ ਅਤੇ ਮੈਂ ਹਾਊਸ ਵਿੱਚ ਦਰਖ਼ਾਸਤ ਵੀ ਕਰਾਂਗਾ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ । ਤੁਹਾਡਾ ਬਹੁਤ ਬਹੁਤ ਧੰਨਵਾਦ, ਸਰ ।

ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਹਾਊਸ ਵਿੱਚ ਆਇਆ ਹੈ, ਇਸ ਮਤੇ ਤੇ ਜਿੰਨੇ ਵੀ ਮੈਂਬਰ ਸਾਹਿਬਾਨ ਮੇਰੇ ਤੋਂ ਪਹਿਲਾਂ ਬੋਲੇ ਹਨ, ਮੈਂ ਸਾਰਿਆਂ ਦੇ ਅੱਖਰ-ਅੱਖਰ ਨਾਲ ਸਹਿਮਤ ਹਾਂ । ਮੈਂ ਹੁਣ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ, 1-2 ਗੱਲਾਂ ਵੱਖਰੀਆਂ ਕਰਨੀਆਂ ਚਾਹੁੰਦਾ ਹਾਂ । ਪਹਿਲਾਂ ਸਾਨੂੰ ਸਭ ਨੂੰ ਸੋਚਣਾ ਚਾਹੀਦਾ ਹੈ ਕਿ ਜੋ ਅਸੀਂ ਕਰ ਰਹੇ ਹਾਂ, ਭਾਵੇਂ ਬਿਊਰੋਕਰੇਸੀ ਹੈ ਤੇ ਭਾਵੇਂ ਪਾਲੀਟੀਸ਼ੀਅਨ ਕੋਈ ਪਾਵਰ ਵਿੱਚ ਹੈ, ਐਮ.ਐਲ.ਏ. ਹੈ, ਐਮ.ਪੀ. ਸਾਹਿਬਾਨ ਹਨ ਜਾਂ ਦੂਸਰੇ ਅਫ਼ਸਰ ਹਨ, ਬਿਊਰੋਕਰੇਸੀ ਦੇ ਨਾਲ ਨਾਲ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਕੀ ਹੈ ? ਕੀ ਅਸੀਂ ਆਪਣੇ ਵਾਸਤੇ ਕੁਝ ਕਰ ਰਹੇ ਹਾਂ ਜਾਂ ਆਉਣ ਵਾਲੀਆਂ ਨਸਲਾਂ ਵਾਸਤੇ ਕੁਝ ਕਰਕੇ ਜਾਣਾ ਚਾਹੀਦਾ ਹੈ ? ਜਿਹੜੀ ਆਜ਼ਾਦੀ ਦੀ ਲੜਾਈ ਹੋਈ ਸੀ, ਜੇ ਉਦੋਂ ਆਪਣੇ ਵਾਸਤੇ ਹੀ ਸੋਚਦੇ ਤਾਂ ਭਗਤ ਸਿੰਘ ਫਾਂਸੀ ਤੇ ਨਾ ਚੜ੍ਹਦੇ ਤੇ ਜਨਰਲ ਡਾਇਰ ਦੇ ਅਗੇਂਸਟ ਕਾਰਵਾਈ ਨਾ ਕਰਦੇ । ਉਨ੍ਹਾਂ ਦੇ ਸਾਹਮਣੇ ਆਪਣੀ ਕੌਮ ਦਾ ਸਵਾਲ ਸੀ, ਆਪਣੀ ਕੌਮ ਦੇ ਭਵਿੱਖ ਦਾ ਸਵਾਲ ਸੀ। ਉਨ੍ਹਾਂ ਦੇ ਸਾਹਮਣੇ ਸੀ ਕਿ ਦੇਸ਼ ਦੀ ਗੁਲਾਮੀ ਦੂਰ ਕਰਨੀ ਹੈ, ਅਣਖ ਨਾਲ ਰਾਜ ਕਰਨਾ ਹੈ ਤੇ ਦੇਸ਼ ਦੀ ਤਰੱਕੀ ਕਰਨੀ ਹੈ । ਪਰ ਹੋਇਆ ਕੀ, ਸਭ ਕੁਝ ਉਲਟ ਹੁੰਦਾ ਜਾਂਦਾ ਹੈ । ਕਿਸੇ ਵੇਲੇ ਇਹ ਗੱਲਾਂ ਅਸੀਂ ਸੋਚਦੇ ਸੀ ਕਿ ਅਗਰ ਕਿਸੇ ਬੰਦੇ ਤੋਂ ਇਹ ਗੱਲ ਰਹਿ ਗਈ ਹੈ ਤਾਂ ਫਲਾਣੇ ਅਫ਼ਸਰ ਕੋਲ ਜਾ ਕੇ ਇਨਸਾਫ ਜ਼ਰੂਰ ਮਿਲ ਜਾਣਾ ਹੈ ਪਰ ਅੱਜ ਉਹ ਗੱਲ ਕਿਤੇ ਨਹੀਂ ਰਹੀ । ਜ਼ਿਲ੍ਹੇ ਨੂੰ ਕੌਣ ਚਲਾ ਰਿਹਾ ਹੈ ? ਡੀ.ਸੀ. ਤੇ ਐਸ.ਐਸ.ਪੀ. ਚਲਾ ਰਿਹਾ ਹੈ । ਸਰਕਾਰ ਉੱਪਰ ਹੈ, ਜਿਥੇ ਅਫ਼ਸਰ ਹਨ, ਉਨ੍ਹਾਂ ਦੇ ਪ੍ਰਿੰਸੀਪਲ ਸੈਕ੍ਰੇਟਰੀ ਹਨ, ਹੈਡ ਆਫ਼ ਦਿ ਡਿਪਾਰਟਮੈਂਟਸ ਹਨ । ਲੇਕਿਨ, ਗੱਲ ਸੁਣ ਕੇ ਤੁਸੀਂ ਵੀ ਹੈਰਾਨ ਹੋਵੋਗੇ ਕਿ ਜਨਤਾ ਦੀ ਕਿਰਪਾ ਨਾਲ 1972 ਤੋਂ ਮੈਂ ਐਮ.ਐਲ.ਏ. ਚੁਣ ਕੇ ਆਉਣ ਲੱਗਿਆ ਹਾਂ । ਕਈ ਮਨਿਸਟਰੀਆਂ ਵੀ ਦੇਖੀਆਂ, ਸਾਰਾ ਕੁਝ ਦੇਖਿਆ । ਪਰ ਪਿਛਲੇ 40 ਸਾਲਾਂ ਦੇ ਵਿੱਚ ਇਹ ਪਹਿਲੀ ਵਾਰ ਦੇਖਿਆ ਹੈ ਕਿ ਜੇ ਡੀ.ਸੀ. ਸਾਹਿਬ ਕੋਲ ਚਲੇ ਜਾਈਏ ਤੇ ਕਹੀਏ ਕਿ ਇਹ ਕੰਮ ਹੈ ਤੇ ਜਾਇਜ਼ ਹੈ ਤਾਂ ਸਾਫ਼ ਜਵਾਬ ਮਿਲ ਜਾਂਦਾ ਹੈ ਕਿ ਮੇਰੀ ਬੇਬਸੀ ਹੈ । ਜੇ ਪੁੱਛੀਏ ਕਿ ਉਹ ਕਿਉਂ ਤਾਂ ਜਵਾਬ ਮਿਲਦਾ ਹੈ ਕਿ ਪਰੈਸ਼ਰ ਹੈ । ਜੇ ਐਸ.ਐਸ.ਪੀ. ਕੋਲ ਕਿਸੇ ਕੰਮ ਲਈ ਜਾ ਕੇ ਕਹੀਏ ਕਿ ਜੀ ਇਹ ਬੇਇਨਸਾਫ਼ੀ ਹੋ ਰਹੀ ਹੈ, ਜਿਹੜੀ ਕਿ ਨਹੀਂ ਹੋਣੀ ਚਾਹੀਦੀ ਤਾਂ ਉਥੋਂ ਵੀ ਜਵਾਬ ਮਿਲ ਜਾਂਦਾ ਹੈ ਕਿ ਬੇਬਸੀ ਹੈ । ਅੱਜ ਤੱਕ ਅਸੀਂ ਨਹੀਂ ਸਮਝ ਸਕੇ ਕਿ ਉਨ੍ਹਾਂ ਦੀ ਬੇਬਸੀ ਕੀ ਹੈ ? ਅਸੀਂ ਅੱਗੇ ਵੀ ਕਈ ਵਾਰ ਵਿਰੋਧੀ ਪਾਰਟੀ ਵਿੱਚ ਰਹੇ ਹਾਂ । ਮੈਂ ਛੇ ਵਾਰੀ ਐਮ.ਐਲ.ਏ. ਬਣ ਕੇ ਆਇਆ ਹਾਂ ਤੇ ਤਕਰੀਬਨ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਵਿਰੋਧੀ ਪਾਰਟੀ ਵਿੱਚ ਹੀ ਰਿਹਾ ਹਾਂ । ਉਦੋਂ ਵੀ ਸਾਨੂੰ ਡੀ.ਸੀ. ਤੇ ਐਸ.ਐਸ.ਪੀ. ਜਵਾਬ ਦਿੰਦੇ ਸੀ ਤੇ ਹੱਲ ਕੱਢਣ ਦਾ ਯਤਨ ਕਰਦੇ ਸੀ ਜਾਂ ਲੁਕਾਅ ਰੱਖ ਕੇ ਟਾਲਮਟੋਲ ਕਰਨ ਦਾ ਯਤਨ ਕਰਦੇ ਸੀ, ਜਿਹੜਾ ਕਿ ਸਾਨੂੰ ਸਮਝ ਨਹੀਂ ਸੀ ਆਉਂਦਾ। ਉਹ ਇਸ ਤਰ੍ਹਾਂ ਬੇਬਸ ਨਹੀਂ ਸੀ । ਕਿੰਨਾ ਮਾੜਾ ਸਮਾਂ ਆ ਗਿਆ ਹੈ । ਵੈਸੇ ਹੀ ਪੰਜਾਬ ਵਿੱਚ 10 ਸਾਲ ਪੂਰੀ ਤਬਾਹੀ ਹੋਈ । 5 ਸਾਲ ਗਵਰਨਰ ਰੂਲ ਰਿਹਾ ਤੇ ਜਵਾਬਦੇਹੀ ਵੀ ਚੇਂਜ ਹੋ ਗਈ । ਮੇਰੇ ਕੋਲ ਸਰਦਾਰ ਗੁਰਦੇਵ ਸਿੰਘ ਬਾਦਲ ਬੈਠੇ ਹਨ । ਉਨ੍ਹਾਂ ਦਿਨਾਂ ਵਿੱਚ ਇਨ੍ਹਾਂ ਮੈਨੂੰ ਕਿਹਾ ਕਿ ਮੇਰੇ ਲੜਕੇ ਤੇ ਬੰਬੀ ਦੀ ਮੋਟਰ ਚੋਰੀ ਦਾ ਕੇਸ ਬਣ ਗਿਆ ਹੈ । ਉਦੋਂ ਗਵਰਨਰ ਰੂਲ ਸੀ, ਅਸੀਂ ਕੁਝ ਨਹੀਂ ਸੀ । ਮੈਂ ਉਦੋਂ ਵੋਹਰਾ ਸਾਹਿਬ, ਸੈਕ੍ਰੇਟਰੀ ਹੋਮ ਜਿਹੜੇ ਸਨ, ਉਨ੍ਹਾਂ ਨੂੰ ਰਿਕੁਐਸਟ ਕੀਤੀ ਕਿ ਇਹ ਸਾਡੇ ਸਤਿਕਾਰਯੋਗ ਐਮ.ਐਲ.ਏ. ਹਨ ਤੇ ਕਾਫੀ ਸੀਨੀਅਰ ਹਨ । ਇਨ੍ਹਾਂ ਦੇ ਲੜਕੇ ਤੇ ਬੰਬੀ ਦੀ ਮੋਟਰ ਚੋਰੀ ਦਾ ਗਲਤ ਕੇਸ ਬਣਿਆ ਹੈ । ਉਦੋਂ ਸ਼ਾਮ ਦੇ 7.30 ਵਜੇ ਦਾ ਟਾਈਮ ਸੀ ਤੇ ਰਾਤ 9.00 ਵਜੇ ਉਨ੍ਹਾਂ ਦਾ ਫੋਨ ਆ ਗਿਆ ਕਿ ਕੋਈ ਕੇਸ ਦਰਜ ਨਹੀਂ ਹੋਵੇਗਾ । ਅੱਜ ਵੋਹਰਾ ਸਾਹਿਬ ਰਿਟਾਇਰ ਹੋ ਗਏ ਹਨ । ਅਸੀਂ ਜੇ ਐਮ.ਐਲ.ਏ. ਹੋ ਕੇ ਕੋਈ ਗੱਲ ਕਰਦੇ ਹਾਂ ਤਾਂ ਆਪਣੇ ਲਈ ਨਹੀਂ ਕਰਦੇ । ਅੱਜ ਇਹ ਸਰਦਾਰ ਜੀ ਐਮ.ਐਲ.ਏ. ਹਨ, ਇਹ ਸਾਡੇ ਅਫ਼ਸਰ ਸਾਹਿਬਾਨ ਹਨ, ਚੀਫ ਸੈਕ੍ਰੇਟਰੀ ਹੈ, ਇਹ ਆਪ ਸਭ ਕੁਝ ਹਨ ਪਰ ਇਨ੍ਹਾਂ ਸਾਰਿਆਂ ਦੇ ਬੱਚੇ ਤਾਂ ਪਬਲਿਕ ਹੀ ਹੈ । ਉਨ੍ਹਾਂ ਨੇ ਤਾਂ ਮੁੜ ਕੇ ਐਮ.ਐਲ.ਏ. ਨਹੀਂ ਬਣਨਾ, ਅਫ਼ਸਰ ਨਹੀਂ ਬਣਨਾ, ਚੀਫ ਸੈਕ੍ਰੇਟਰੀ ਨਹੀਂ ਬਣਨਾ । ਕਦੇ ਅਸੀਂ ਸੋਚਿਆ ਹੈ ਕਿ ਇਸ ਟਰੈਂਡ ਨਾਲ ਅਗੋਂ ਸਾਡੇ ਬੱਚਿਆਂ ਦਾ ਹਾਲ ਕੀ ਬਣੇਗਾ । ਇਸ ਗੱਲ ਤੇ ਅਸੀਂ ਸਾਰੇ ਸੋਚੀਏ । ਐਸ.ਐਸ.ਪੀ., ਜਲੰਧਰ ਨਾਲ ਟੈਲੀਫੋਨ ਤੇ ਗੱਲ ਹੋਈ । ਉਸ ਨੇ ਦੱਸਿਆ ਕਿ ਮੇਰੇ ਬੱਚੇ ਨੂੰ ਕੁੱਟਿਆ ਗਿਆ ਹੈ ਪਰ ਮੇਰੇ ਬੱਚੇ ਦਾ ਪਰਚਾ ਦਰਜ ਨਹੀਂ ਹੋ ਰਿਹਾ । ਦੂਜੀ ਥਾਂ ਉਸ ਦੇ ਨਾਲ ਵੀ ਧੱਕਾ ਹੋਈ ਜਾਂਦਾ ਹੈ । ਅੱਜ ਇਹ ਸਾਡਾ ਸਿਸਟਮ ਬਣ ਗਿਆ ਹੈ । ਸਾਨੂੰ ਸਾਰਿਆਂ ਨੂੰ ਸੋਚਣਾ ਚਾਹੀਦਾ ਹੈ ਕਿ ਇਹ ਡੈਮੋਕਰੇਸੀ ਹੈ ਤੇ ਅਸੀਂ ਸਾਰੇ ਜਵਾਬਦੇਹ ਹਾਂ । ਅਸੀਂ ਵੀ, ਤੁਸੀਂ ਵੀ । ਸਾਨੂੰ ਜਨਤਾ ਨੇ ਆਪਣੇ ਕੰਮ ਕਰਾਉਣ ਲਈ ਚੁਣ ਕੇ ਭੇਜਿਆ ਹੈ ਤੇ ਅਫ਼ਸਰ ਵੀ ਸਰਕਾਰੀ ਨੌਕਰੀ ਹੀ ਕਰ ਰਹੇ ਹਨ ਪਰ ਅੱਜ ਉਨ੍ਹਾਂ ਲੋਕਾਂ ਵਾਸਤੇ ਹੀ ਸਾਡੀ ਜਵਾਬਦੇਹੀ ਕਿੰਨੀ ਬੁਰੀ ਤਰ੍ਹਾਂ ਹਟੀ ਹੈ, ਇਸ ਦਾ ਅੰਦਾਜ਼ਾ ਤੁਸੀਂ ਇਸ ਗੱਲ ਤੋਂ ਲਗਾ ਲਓ ਕਿ ਜਿੰਨੀਆਂ ਵੀ ਸਾਡੀਆਂ ਕਾਰਪੋਰੇਸ਼ਨਾਂ ਹਨ, ਮੈਂ ਉਨ੍ਹਾਂ ਨੂੰ ਮੁਨਾਫੇ ਵਿੱਚ ਨਹੀਂ ਕਹਿੰਦਾ । ਮੰਡੀ ਬੋਰਡ ਨੂੰ ਕਿਹਾ ਜਾਂਦਾ ਹੈ ਕਿ ਉਹ ਮੁਨਾਫੇ ਵਿੱਚ ਹੈ ਪਰ ਮੈਂ ਇਹ ਗੱਲ ਨਹੀਂ ਮੰਨਦਾ । ਮੁਨਾਫੇ ਵਿੱਚ ਉਹ ਤਾਂ ਹੋਵੇ ਜੇ ਉਸ ਨੇ ਕਮਾ ਕੇ ਕੁਝ ਦਿੱਤਾ

ਹੋਵੇ । ਉਹ ਤਾਂ ਲੋਕਾਂ ਕੋਲੋਂ ਫ਼ੀਸ ਲਈ ਜਾਂਦਾ ਹੈ । ਉਸ ਦਾ ਤਾਂ ਇਹ ਕੰਮ ਹੈ ਕਿ ਕਿੰਨੀ ਫੀਸ ਲੈ ਲਈ ਅਤੇ ਕਿੰਨੀ ਛੱਡ ਦਿੱਤੀ । ਕਹਿਣ ਦਾ ਭਾਵ ਇਹ ਹੈ ਕਿ ਇਕ ਵੀ ਕਾਰਪੋਰੇਸ਼ਨ ਮੁਨਾਫੇ ਵਿੱਚ ਨਹੀਂ ਹੈ । ਸਾਰੀਆਂ ਦਾ ਬੁਰਾ ਹਾਲ ਹੈ । ਵੇਖਣ ਵਾਲੀ ਗੱਲ ਹੈ ਕਿ ਇਸ ਦਾ ਕਾਰਣ ਕੀ ਹੈ ? ਕਿਸੇ ਕਾਰਪੋਰੇਸ਼ਨ ਦਾ ਐਮ.ਡੀ. ਜਾਂ ਚੇਅਰਮੈਨ ਤਿੰਨ ਸਾਲ ਰਿਹਾ ਜਾਂ ਦੋ ਸਾਲ ਰਿਹਾ । ਇਸ ਦੌਰਾਨ ਉਥੇ ਘਪਲਾ ਹੋਇਆ ਅਤੇ ਨੁਕਸਾਨ ਹੋਇਆ । ਤਕਰੀਬਨ ਹਰੇਕ ਕਾਰਪੋਰੇਸ਼ਨ ਵਿੱਚ ਘਪਲੇ ਹੋਏ ਲੇਕਿਨ ਪਿਛਲੇ 40-50 ਸਾਲਾਂ ਦਾ ਰਿਕਾਰਡ ਕਢਵਾ ਕੇ ਵੇਖ ਲਵੋ, ਕੀ ਕਦੀ ਕਿਸੇ ਦੇ ਖਿਲਾਫ਼ ਕੋਈ ਐਕਸ਼ਨ ਹੋਇਆ ? ਨਹੀਂ ਹੋਇਆ । ਅਫ਼ਸਰ ਗੁਨਾਹ ਕਰਦੇ ਹਨ । ਕੀ ਕਦੀ ਕਿਸੇ ਦੇ ਖਿਲਾਫ਼ ਕੋਈ ਐਕਸ਼ਨ ਹੋਇਆ ? ਨਹੀਂ ਹੋਇਆ । ਇਕ ਮਨਿਸਟਰ ਕਿਸੇ ਫਾਈਲ ਤੇ ਸਾਈਨ ਕਰਦਾ ਹੈ । ਅਫ਼ਸਰ ਵੀ ਉਸੇ ਫਾਈਲ ਤੇ ਸਾਈਨ ਕਰਦਾ ਹੈ । ਜੇ ਕੋਈ ਗਲਤ ਕੰਮ ਹੁੰਦਾ ਹੈ ਤਾਂ ਮਨਿਸਟਰ ਦੇ ਖਿਲਾਫ਼ ਤਾਂ ਪਰਚਾ ਦਰਜ ਹੁੰਦਾ ਹੈ ਪਰ ਅਫ਼ਸਰ ਦੇ ਖਿਲਾਫ਼ ਨਹੀਂ । ਅਸੀਂ ਇਹ ਨਹੀਂ ਸੋਚਦੇ ਕਿ ਅਸੀਂ ਵੋਟਾਂ ਵਾਸਤੇ ਹੀ ਵਰਕ ਕਰਦੇ ਹਾਂ । ਜੋ ਜਾਇਜ਼ ਗੱਲ ਹੈ, ਉਸ ਨੂੰ ਜਾਇਜ਼ ਕਹਿਣ ਦੀ ਦਲੇਰੀ ਰੱਖੀਏ । ਮਨਪ੍ਰੀਤ ਬਾਦਲ ਨੇ ਠੀਕ ਕਿਹਾ ਹੈ ਕਿ ਦੋਨਾਂ ਪਾਸਿਆਂ ਤੋਂ ਗੱਲ ਖੁਲ੍ਹ ਕੇ ਕਰੀਏ । ਵੱਡੇ ਵੱਡੇ ਘਪਲੇ ਹੋਏ ਹਨ । ਸਾਨੂੰ ਇਨ੍ਹਾਂ ਗੱਲਾਂ ਬਾਰੇ ਜ਼ਰੂਰ ਸੋਚਣਾ ਪਵੇਗਾ ਅਤੇ ਹਿੰਮਤ ਤੋਂ ਕੰਮ ਲੈਣਾ ਪਵੇਗਾ । ਇੰਪਰੂਵਮੈਂਟ ਟਰੱਸਟ ਦੀ ਜ਼ਮੀਨ ਛੱਡੀ ਗਈ । ਕਾਰਣ ਪੁੱਛਦੇ ਹਾਂ ਤਾਂ ਕੋਈ ਜਵਾਬ ਨਹੀਂ । ਚੰਡੀਗੜ੍ਹ ਦੇ ਆਲੇ ਦੁਆਲੇ ਦੀ ਜ਼ਮੀਨ ਬਾਰੇ ਰੋਜ ਸਵਾਲ ਆਉਂਦੇ ਹਨ । ਭਾਵੇਂ ਦਿੱਲੀ ਦੀ ਗੱਲ ਹੋਵੇ ਅਤੇ ਭਾਵੇਂ ਚੰਡੀਗੜ੍ਹ ਦੀ ਗੱਲ ਹੋਵੇ, 20-20 ਕਿਲੋਮੀਟਰ ਤੱਕ ਜ਼ਮੀਨਾਂ ਦੀ ਖਰੀਦੋਫਰੋਖਤ ਵਿੱਚ ਹੇਰਾਫੇਰੀ ਹੋਈ ਹੈ । ਬੇਸ਼ੱਕ ਪੜਤਾਲ ਕਰਾ ਲਓ । ਅੱਜ ਲੋੜ ਕਿਸ ਚੀਜ਼ ਦੀ ਹੈ (ਵਿਘਨ) ਮੇਰੀ ਬੇਨਤੀ ਹੈ ਕਿ ਹਰੇਕ ਗੱਲ ਸੋਚ ਕੇ ਕਰਨੀ ਹੁੰਦੀ ਹੈ.....

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਅਸਲ ਇਸ਼ੂ ਤੇ ਹੀ ਕਨਸੈਂਟਰੇਟ ਕਰੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮੈਂ ਉਸੇ ਇਸ਼ੂ ਤੇ ਹੀ ਆ ਰਿਹਾ ਹਾਂ ਜੀ । ਸਾਡਾ ਅੱਜ ਦਾ ਮੁੱਦਾ ਹੈ ਕਿ ਸਾਡੀ ਬਿਊਰੋਕਰੇਸੀ ਪਬਲਿਕ ਨੂੰ ਜਵਾਬਦੇਹ ਨਹੀਂ ਹੈ । ਸਾਡਾ ਸਿਸਟਮ ਦਿਨ-ਬ-ਦਿਨ ਤਬਾਹੀ ਵਾਲੇ ਪਾਸੇ ਜਾ ਰਿਹਾ ਹੈ । ਹੁਣ ਹਾਲਤ ਇਹ ਬਣ ਗਈ ਹੈ ਕਿ ਅਸੀਂ ਸਵਾਲ ਕਰਦੇ ਹਾਂ ਤਾਂ ਮਨਿਸਟਰ ਵੱਲੋਂ ਉਸ ਨੂੰ ਟਾਲਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਫਿਰ ਅਫ਼ਸਰ ਕਿਉਂ ਜਵਾਬਦੇਹ ਹੋਣ । ਵਿਧਾਨ ਸਭਾ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਦੀਆਂ ਸਾਡੀਆਂ ਕਮੇਟੀਆਂ ਹਨ । ਇਹ ਜਿਹੜੀਆਂ ਸਾਡੀਆਂ ਇਲੈਕਟਿਡ ਕਮੇਟੀਆਂ ਹਨ, ਕਦੀ ਇਨ੍ਹਾਂ ਤੋਂ ਅਫ਼ਸਰ ਡਰਦੇ ਹੁੰਦੇ ਸਨ । ਕਮੇਟੀ ਅੱਗੇ ਪੇਸ਼ ਹੋਣ ਵੇਲੇ ਉਨ੍ਹਾਂ ਨੂੰ ਮੁੜ੍ਹਕਾ ਆਉਣ ਲੱਗਦਾ ਸੀ । ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਪੀ.ਏ.ਸੀ. ਵਿੱਚ 20 ਸਾਲ ਦਾ ਕੰਮ ਪੈਂਡਿੰਗ ਪਿਆ ਸੀ । ਹਾਊਸ ਦੀ ਕ੍ਰਿਪਾ ਨਾਲ ਮੈਂ ਇਸ ਕਮੇਟੀ ਦਾ 4 ਵਾਰ ਚੇਅਰਮੈਨ ਬਣਿਆਂ ਹਾਂ । ਮੇਰੀ ਪੂਰੀ ਕੋਸ਼ਿਸ਼ ਸੀ ਕਿ ਇਸ ਦੇ ਕੰਮ ਨੂੰ ਅਪ-ਟੂ-ਡੇਟ ਕਰੀਏ । ਅਸੀਂ ਹੋਮ ਡਿਪਾਰਟਮੈਂਟ ਬੁਲਾਇਆ । ਕੁਝ ਕੁਐਸ਼ਚਨ ਐਸੇ ਹਨ, ਜਿਨ੍ਹਾਂ ਦਾ ਜਵਾਬ ਇਸ ਡਿਪਾਰਟਮੈਂਟ ਵੱਲੋਂ ਅਜੇ ਵੀ ਨਹੀਂ ਆਇਆ । 400 ਮੁਲਾਜ਼ਮ ਭਰਤੀ ਕਰ ਦਿੱਤੇ ਲੇਕਿਨ ਕਿਸੇ ਦੀ ਕੋਈ ਮਨਜ਼ੂਰੀ ਨਹੀਂ ਲਈ । ਕਈ ਕਰੋੜ ਰੁਪਏ ਗੱਡੀਆਂ ਤੇ ਲਾ ਦਿੱਤੇ । ਉਹ ਗੱਡੀਆਂ ਉਥੇ ਦੀਆਂ ਉਥੇ ਹੀ ਖੜ੍ਹੀਆਂ ਹਨ ਲੇਕਿਨ ਕੋਈ ਇਨਕੁਆਇਰੀ ਨਹੀਂ । ਅੱਜ ਜਵਾਬਦੇਹੀ ਹੱਟ ਗਈ ਹੈ । ਕਮੇਟੀਆਂ ਦੀਆਂ ਰਿਪੋਰਟਾਂ ਜਾਂਦੀਆਂ ਹਨ । ਮਹਿਕਮੇ ਦੇ ਅਫ਼ਸਰਾਂ ਨੇ ਉਨ੍ਹਾਂ ਨੂੰ ਵੇਖਣਾ ਹੁੰਦਾ ਹੈ ਅਤੇ ਐਕਸ਼ਨ ਲੈਣਾ ਹੁੰਦਾ ਹੈ ਲੇਕਿਨ ਐਕਸ਼ਨ ਕੋਈ ਨਹੀਂ ਹੁੰਦਾ । ਕਮੇਟੀ ਐਕਸ਼ਨ ਲੈਂਦੀ ਹੈ ਤਾਂ ਬਚਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਇਹ ਸਾਰਾ ਸਿਸਟਮ ਦਰਹਮ-ਬਰਹਮ ਹੋਈ ਜਾਂਦਾ ਹੈ । ਇਸ ਸਿਸਟਮ ਨੂੰ ਬਚਾਉਣਾ ਸਾਡੀ ਇਕ ਮੇਜਰ ਜ਼ਿਮੇਵਾਰੀ ਹੈ । 10 ਸਾਲ ਸਾਡੇ ਸੂਬੇ ਵਿੱਚ ਬੜੇ ਮਾੜੇ ਹਾਲਾਤ ਰਹੇ । 1980 ਤੋਂ ਪਹਿਲਾਂ ਸਾਡੇ ਖਜ਼ਾਨੇ ਵਿੱਚ ਕੋਈ ਘਾਟਾ ਨਹੀਂ ਸੀ । 1980 ਤੋਂ ਬਾਅਦ ਲਗਾਤਾਰ 1992 ਤੱਕ ਗਵਰਨਰ ਰੂਲ ਰਿਹਾ । 1992 ਵਿੱਚ ਇੰਨੇ ਲੰਮੇ ਗਵਰਨਰੀ ਰੂਲ ਤੋਂ ਬਾਅਦ ਪਹਿਲੀ ਵਾਰ ਗੌਰਮਿੰਟ ਆਈ । ਗਵਰਨਰ ਰੂਲ ਵਿੱਚ 10-12 ਸਾਲ ਰੌਲਾ-ਰੱਪਾ ਪੈਂਦਾ ਰਿਹਾ । ਇਸੇ ਪੀਰੀਅਡ ਵਿੱਚ ਲਗਾਤਾਰ ਘਾਟੇ ਪਏ ਹਨ । ਇਸ ਦੇ ਵਾਸਤੇ ਕੌਣ ਜ਼ਿੰਮੇਵਾਰ ਸੀ । ਗਵਰਨਰ ਰੂਲ ਵਿੱਚ ਗਵਰਨਰ ਚੀਫ਼ ਮਨਿਸਟਰ ਸੀ ਅਤੇ ਪ੍ਰਿੰਸੀਪਲ ਸੈਕਟ੍ਰੀਜ਼ ਕੋਲ ਮਨਿਸਟਰਾਂ ਦੀਆਂ ਪਾਵਰਾਂ ਸਨ । ਸੋ, ਇਸ ਸਿਸਟਮ ਦੇ ਸੁਧਾਰ ਵਾਸਤੇ ਅਸੀਂ ਅੱਜ ਇਥੇ ਵਿਚਾਰ ਕਰ ਰਹੇ ਹਾਂ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਔਰ ਬਿਊਰੋਕਰੇਟਸ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਸਾਰੇ ਫਿਊਚਰ ਵਾਸਤੇ ਜਵਾਬਦੇਹ ਹਾਂ । ਅਸੀਂ ਏਥੇ ਪੱਕੇ ਨਹੀਂ ਬੈਠੇ ਹੋਏ, ਪੱਕੀ ਤਾਂ ਜ਼ਿੰਦਗੀ ਹੀ ਨਹੀਂ ਹੈ । ਡੈਮੋਕਰੇਸੀ ਬਹਾਲ ਰਹਿਣੀ ਚਾਹੀਦੀ ਹੈ, ਲੋਕਾਂ ਨੂੰ ਉਨ੍ਹਾਂ ਦੇ ਪ੍ਰਸ਼ਨ ਦਾ ਜਵਾਬ ਮਿਲਣਾ ਚਾਹੀਦਾ ਹੈ । ਕਿਤੇ ਸਮਾਂ ਪਾ ਕੇ ਇਥੇ ਵੀ ਉਹੀ ਹਾਲਾਤ ਹੋ ਜਾਣ ਜਿਵੇਂ ਕਿ ਅੱਜ ਪਾਕਿਸਤਾਨ ਦੇ ਵਿੱਚ ਹਨ, ਉਥੇ ਅੱਜ ਫੌਜ ਸਾਰਾ ਕੁਝ ਸਾਂਭੀ ਬੈਠੀ ਹੈ, ਫੌਜ ਛੱਡ ਹੀ ਨਹੀਂ ਰਹੀ । ਪੰਜਾਬ ਵਿੱਚ ਇਹੋ ਜਿਹੇ ਹਾਲਤ ਬਣਦੇ ਜਾ ਰਹੇ ਹਨ, ਮੈਂ ਤਾਂ ਹੈਰਾਨ ਹਾਂ ਕਿ ਅੱਜ ਕਿਸੇ ਅਫ਼ਸਰ ਨੂੰ ਟੈਲੀਫੋਨ ਕਰੋ ਤਾਂ ਕਦੇ ਕਿਹਾ ਜਾਂਦਾ ਹੈ

ਕਿ ਕਮਰੇ ਵਿੱਚ ਨਹੀਂ ਹਨ, ਕਦੇ ਕਿਹਾ ਜਾਂਦਾ ਹੈ ਕਿ ਬਾਥਰੂਮ ਵਿੱਚ ਹਨ । ਅਸਲ ਗੱਲ ਇਹ ਹੈ ਕਿ ਉਹ ਟੈਲੀਫੋਨ ਤੇ ਹੀ ਗੱਲ ਕਰਨ ਲਈ ਤਿਆਰ ਨਹੀਂ ਹਨ । ਇਹ ਕਿੰਨੀ ਸ਼ਰਮ ਵਾਲੀ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਕਿੰਨੀ ਸ਼ਰਮ ਵਾਲੀ ਗੱਲ ਹੈ ਕਿ ਡੀ.ਸੀ. ਕਹਿੰਦਾ ਹੈ ਕਿ ਮੇਰੇ ਕੋਲ ਟਾਈਮ ਨਹੀਂ ਹੈ, ਜਦੋਂ ਕਿ ਐਲ.ਐਲ.ਏ. ਉਸ ਦੇ ਨਾਲ ਦੇ ਕਮਰੇ ਵਿੱਚ ਬੈਠਾ ਵੇਟ ਕਰ ਰਿਹਾ ਹੁੰਦਾ ਹੈ । ਮੈਂ ਤੁਹਾਨੂੰ 1972 ਦੀ ਗੱਲ ਦੱਸਦਾ ਹਾਂ ਕਿ ਉਦੋਂ ਇਕ ਗਰੀਵੈਂਸਿਜ਼ ਕਮੇਟੀ ਹੁੰਦੀ ਸੀ ਜਿਸ ਵਿੱਚ ਅਫ਼ਸਰ ਆਉਣ ਤੋਂ ਕੰਬਦੇ ਸੀ । ਕਮੇਟੀ ਵਿੱਚ ਜਵਾਬਦੇਹੀ ਮੰਗੀ ਜਾਂਦੀ ਸੀ । ਅੱਜ ਪੰਜ ਪੰਜ ਸਾਲ ਪਾਣੀ ਦੀ ਟੂਟੀ ਨਹੀਂ ਲਗਦੀ, ਗਰੀਵੈਂਸਿਜ਼ ਕਮੇਟੀ ਦੇ ਵਿੱਚ ਪਿਛਲੇ ਪੰਜ ਸਾਲਾ ਤੋਂ ਉਹੀ ਏਜੰਡਾ ਆ ਰਿਹਾ ਹੈ । ਮੈਂ ਤੁਹਾਨੂੰ ਗਰੀਵੈਂਸਿਜ਼ ਕਮੇਟੀ ਦੀ ਰਿਪੋਰਟ ਕੱਢ ਕੇ ਦਿਖਾ ਦਿੰਦਾ ਹਾਂ । ਇਹੋ ਜਿਹਾ ਮਾਹੌਲ ਦਫ਼ਤਰਾਂ ਦੇ ਵਿੱਚ ਹੋ ਗਿਆ ਹੈ । ਜਿਹੜਾ ਸਿਸਟਮ ਹੈ, ਉਹ ਅੱਜ ਪੂਰੀ ਤਰ੍ਹਾਂ ਭੰਗ ਹੋ ਗਿਆ ਹੈ । ਇਸ ਸਿਸਟਮ ਨੂੰ ਸੁਧਾਰਨ ਵਾਸਤੇ ਸਾਨੂੰ ਸਾਰਿਆਂ ਨੂੰ ਰਲ ਕੇ, ਸਿਰ ਜੋੜ ਕੇ ਯਤਨ ਕਰਨੇ ਚਾਹੀਦੇ ਹਨ । ਸਾਨੂੰ ਇਕ ਦੂਜੇ ਨੂੰ ਏਥੇ ਬੈਠ ਕੇ ਬਲੇਮ ਨਹੀਂ ਕਰਨਾ ਚਾਹੀਦਾ, ਇਸ ਪ੍ਰਤੀ ਸਾਡੀ ਵੀ ਜ਼ਿੰਮੇਵਾਰੀ ਹੈ । ਆਪਾਂ ਕੋਈ ਐਸੋਸੀਏਸ਼ਨ ਬਣਾਈਏ । ਡਿਪਟੀ ਸਪੀਕਰ ਸਾਹਿਬ, ਅੱਜ ਕਿੱਥੇ ਤੱਕ ਗੱਲ ਪਹੁੰਚ ਗਈ ਹੈ, ਤੁਸੀਂ ਹੈਰਾਨ ਹੋਵੋਗੇ ਕਿ ਇਹ ਸਿਸਟਮ ਕਿਵੇਂ ਚਲੇਗਾ? ਤੁਸੀਂ ਤਹਿਸੀਲਦਾਰ ਦੇ ਦਫ਼ਤਰ ਜਾਂਦੇ ਹੋ, ਤੁਸੀਂ ਦੇਖਦੇ ਹੋ ਕਿ ਉਥੇ ਰਿਸ਼ਵਤ ਲਈ ਜਾ ਰਹੀ ਹੈ । ਐਮ.ਐਲ. ਏ. ਉਥੇ ਜਾ ਕੇ ਤਹਿਸੀਲਦਾਰ ਨੂੰ ਕਹਿੰਦਾ ਹੈ ਕਿ ਬਾਹਰ ਤੁਹਾਡੇ ਦਫ਼ਤਰ ਵਿੱਚ ਰਿਸ਼ਵਤ ਲਈ ਜਾ ਰਹੀ ਹੈ ਤਾਂ ਇਸ ਤੇ ਕਿਹਾ ਜਾਂਦਾ ਹੈ ਕਿ ਐਮ.ਐਲ.ਏ. ਨੇ ਮੇਰੇ ਦਫ਼ਤਰ ਵਿੱਚ ਦਖਲ ਦਿੱਤਾ ਹੈ, ਇਸ ਦੇ ਖਿਲਾਫ਼ ਪਰਚਾ ਦਰਜ ਕਰੋ । ਜੇਕਰ ਕਿਸੇ ਥਾਣੇ ਵਿੱਚ ਕਿਸੇ ਥਾਣੇਦਾਰ ਨੂੰ ਇਸ ਤਰ੍ਹਾਂ ਕਿਹਾ ਜਾਂਦਾ ਹੈ ਤਾਂ ਉਹ ਕਹਿੰਦਾ ਹੈ ਕਿ ਆਪਣਾ ਕੰਮ ਕਰਾਉਣ ਲਈ ਮੈਨੂੰ ਮਾਰਨ ਲਈ ਥ੍ਰੈਟ ਕੀਤਾ ਜਾ ਰਿਹਾ ਹੈ, ਇਸ ਲਈ ਇਸ ਦੇ ਖਿਲਾਫ਼ ਪਰਚਾ ਦਰਜ ਕੀਤਾ ਜਾਵੇ । ਜੇਕਰ ਇਸ ਤਰ੍ਹਾਂ ਪਰਚੇ ਦਰਜ ਹੋਣ ਲੱਗੇ ਹਨ ਤਾਂ ਹੀ ਐਮ.ਐਲ.ਏਜ਼ ਦਾ ਕੰਮ ਖ਼ਤਮ ਹੁੰਦਾ ਜਾ ਰਿਹਾ ਹੈ । ਇਸ ਲਈ ਮੈਂ ਚਾਹੁੰਦਾ ਹਾਂ ਕਿ ਆਪਾਂ ਨੂੰ ਕੋਈ ਐਸੋਸੀਏਸ਼ਨ ਬਣਾ ਕੇ ਇਨ੍ਹਾਂ ਨੂੰ ਕੰਮਾਂ ਨੂੰ ਦਰੁਸਤ ਕਰਨਾ ਚਾਹੀਦਾ ਹੈ । ਬਹਿਲ ਸਾਹਿਬ ਨੇ ਕਿਹਾ ਕਿ ਸਿਸਟਮ ਦੇ ਵਿੱਚ ਰੂਲਜ਼ ਸ਼ਾਮਿਲ ਕੀਤੇ ਜਾਣ ਤਾਂ ਕਿ ਬਿਉਰੋਕ੍ਰੇਟ ਆਪਣੇ ਕੰਮਾ ਪ੍ਰਤੀ ਆਂਸਰੇਬਲ ਹੋਣ । ਜਿਵੇਂ ਸਰਕਾਰਾਂ ਆਂਸਰੇਬਲ ਹਨ, ਪੁਲੀਟੀਕਲ ਬੰਦੇ ਆਂਸਰੇਬਲ ਹਨ, ਜੇਕਰ ਕੋਈ ਗਲਤੀ ਕਰਦਾ ਹੈ ਤਾਂ ਉਨ੍ਹਾਂ ਦੇ ਖਿਲਾਫ਼ ਪਰਚੇ ਦਰਜ ਹੋ ਸਕਦੇ ਹਨ, ਲੋਕ ਵੀ ਵੋਟਾਂ ਦੇ ਵਿੱਚ ਉਨ੍ਹਾਂ ਨੂੰ ਹਰਾ ਦਿੰਦੇ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਹਨ, ਮਨਿਸਟਰ ਵੀ ਹਾਰ ਜਾਂਦਾ ਹੈ, ਉਸੇ ਤਰ੍ਹਾਂ ਨਾਲ ਬਿਊਰੋਕ੍ਰੇਸੀ ਵੀ ਆਂਸਰੇਬਲ ਹੋਵੇ । ਜੇਕਰ ਉਸ ਨੇ ਕੋਈ ਗਲਤੀ ਕੀਤੀ ਹੈ ਤਾਂ ਉਸ ਨੂੰ ਵੀ ਕੋਈ ਸਜ਼ਾ ਹੋਵੇਗੀ । ਮੈਂ ਤਾਂ ਅੱਜ ਤੱਕ ਕਿਸੇ ਅਧਿਕਾਰੀ ਨੂੰ ਕੋਈ ਸਜ਼ਾ ਹੋਈ ਕਿਤੇ ਨਹੀਂ ਦੇਖੀ । ਸਸਪੈਂਸ਼ਨਾਂ ਜ਼ਰੂਰ ਹੁੰਦੀਆਂ ਹਨ ਲੇਕਿਨ ਉਹ ਬਾਅਦ ਵਿੱਚ ਫਿਰ ਬਹਾਲ ਹੋ ਜਾਂਦੇ ਹਨ ਔਰ ਕਿਹਾ ਜਾਂਦਾ ਹੈ ਕਿ ਪਤਾ ਨਹੀਂ ਦਿੱਲੀ ਮੰਨੇਗੀ ਜਾਂ ਨਹੀਂ? ਇਹੋ ਜਿਹੀਆਂ ਗੱਲਾਂ ਨਾਲ ਕੁੱਲ ਮਿਲਾ ਕੇ ਪਬਲਿਕ ਨੂੰ ਘਾਟਾ ਪੈ ਰਿਹਾ ਹੈ । ਸਾਡੇ ਸਿਸਟਮ ਨੂੰ ਘਾਟਾ ਪੈ ਰਿਹਾ ਹੈ । ਜਦੋਂ ਸਿਸਟਮ ਨੂੰ ਘਾਟਾ ਪੈਂਦਾ ਹੈ ਤਾਂ ਉਹ ਕਿਤੇ ਨਾ ਕਿਤੇ ਪਬਲਿਕ ਨੂੰ ਜ਼ਰੂਰ ਪਹੁੰਚ ਜਾਂਦਾ ਹੈ । ਅੱਜ ਦੇ ਐਮ.ਐਲ.ਏ. ਕਲ੍ਹ ਨੂੰ ਪਬਲਿਕ ਵੀ ਬਣਦੇ ਹਨ । ਮੈਂ ਦਸਦਾ ਹਾਂ ਕਿ ਮੈਂ ਜਦੋਂ ਪਹਿਲਾਂ ਮਨਿਸਟਰ ਸੀ ਉਦੋਂ ਇਕ ਏ-ਕਲਾਸ ਈਮਾਨਦਾਰ ਕਮਿਸ਼ਨਰ ਸੀ । ਉਸ ਵੇਲੇ ਇੰਨੀ ਕੁਰੱਪਸ਼ਨ ਨਹੀਂ ਸੀ । ਐਫ. ਸੀ. ਵੀ ਦੋ-ਤਿੰਨ ਹੀ ਹੁੰਦੇ ਸਨ । ਉਹ ਫਿਰੋਜ਼ਪੁਰ ਵਿਖੇ ਕਮਿਸ਼ਨਰ ਸੀ । ਬਾਅਦ ਵਿੱਚ ਉਹ ਰਿਟਾਇਰ ਹੋ ਗਿਆ । ਉਹ ਮੇਰੇ ਕੋਲ ਆ ਕੇ ਕਹਿਣ ਲੱਗਾ ਕਿ ਮੈਨੂੰ ਫਲਾਣੀ ਤਕਲੀਫ਼ ਹੈ, ਇਸ ਦਾ ਤੁਸੀਂ ਹੱਲ ਕਰ ਸਕਦੇ ਹੋ । ਮੈਨੂੰ ਅੱਜ ਵੀ ਉਹੀ ਸਾਰੀ ਗੱਲ ਯਾਦ ਹੈ । ਮੈਂ ਉਸ ਨੂੰ ਕਿਹਾ ਕਿ ਤੁਸੀਂ ਇੰਨੇ ਈਮਾਨਦਾਰ ਅਫ਼ਸਰ ਰਹੇ ਹੋ, ਇਹ ਤਾਂ ਤੁਸੀਂ ਕਿਸੇ ਨੂੰ ਵੀ ਕਹਿ ਕੇ ਕਰਵਾ ਸਕਦੇ ਸੀ, ਲੇਕਿਨ ਉਹ ਆਪਣੇ ਕਿਸੇ ਅਫ਼ਸਰ ਸਾਥੀ ਨੂੰ ਨਹੀਂ ਕਹਿ ਸਕਿਆ । ਅੰਤ ਵਿੱਚ, ਮੈਂ ਸੋਚਿਆ ਕਿ ਇਸ ਦੀ ਹੈਲਪ ਕਰਨੀ ਚਾਹੀਦੀ ਹੈ, ਉਸ ਦਾ ਹੱਲ ਕੱਢਿਆ, ਉਸ ਦੀ ਹੈਲਪ ਕੀਤੀ । ਸੋ ਮੇਰਾ ਕਹਿਣ ਦਾ ਮਤਲਬ ਹੈ ਕਿ ਜਿਹੜਾ ਅੱਜ ਅਫ਼ਸਰ ਹੈ ਉਹ ਵੀ ਬਾਅਦ ਵਿੱਚ ਕਲ੍ਹ ਨੂੰ ਪਬਲਿਕ ਬਣਦਾ ਹੈ । ਉਨ੍ਹਾਂ ਦੇ ਹਾਲਾਤ ਵੀ ਇਹੋ ਜਿਹੇ ਹੋ ਜਾਂਦੇ ਹਨ । ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਅੱਜ ਦੇ ਇਸ ਮਤੇ ਦੀ ਤਾਇਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਾਸ ਕਰਨਾ ਚਾਹੀਦਾ ਹੈ । ਠੀਕ ਹੈ ਸਿਸਟਮ ਦੇ ਵਿੱਚ ਰੂਲਜ਼ ਸ਼ਾਮਲ ਕਰਨੇ ਚਾਹੀਦੇ ਹਨ ਤਾਂ ਕਿ ਅਫ਼ਸਰ ਵੀ ਜਵਾਬਦੇਹ ਹੋਣ । ਜਿਵੇਂ ਕੁਰੱਪਸ਼ਨ ਦੇ ਪਰਚੇ ਸਰਪੰਚ ਤੋਂ ਲੈ ਕੇ ਐਮ.ਐਲ.ਏ. ਤੱਕ ਦਰਜ ਹੁੰਦੇ ਹਨ ਕਿਉਂ ਨਾ ਉਨ੍ਹਾਂ ਅਫ਼ਸਰਾਂ ਦੇ ਖਿਲਾਫ਼ ਵੀ ਪਰਚੇ ਦਰਜ ਹੋਣ, ਉਨ੍ਹਾਂ ਦੀ ਡਿਸਮਿਸਲ ਹੋਵੇ ਜਿਵੇਂ ਚੀਫ ਮਨਿਸਟਰ ਸਾਹਿਬ ਨੇ ਕਲ੍ਹ ਕੀਤੀ ਹੈ, ਇਹ ਅੱਛੀ ਗੱਲ ਕੀਤੀ ਹੈ । (ਹਵਾਲਾ ਬਟਾਲਾ ਪੁਲਿਸ ਵਾਲੇ ਕੇਸ ਦਾ) ਜੋ ਕੁਝ ਉਥੇ ਹੋਇਆ ਉਸ ਦੇ ਬਾਰੇ ਐਕਸ਼ਨ ਲਿਆ ਗਿਆ ਅਤੇ ਉਨ੍ਹਾਂ ਨੂੰ ਡਿਸਮਿਸ ਕੀਤਾ । ਇਹ ਚੰਗੀ ਵਾਰਨਿੰਗ ਹੈ ਜੇਕਰ ਉਹ ਹੁਣ ਵੀ ਉਪਰ ਤੱਕ ਚਲੀ ਜਾਵੇ ਤਾਂ ਮੇਰਾ ਖਿਆਲ ਹੈ ਕਿ ਅਫ਼ਸਰਸ਼ਾਹੀ ਦੁਬਾਰਾ ਜਵਾਬਦੇਹ ਹੋ ਜਾਵੇਗੀ । ਇਕ ਤਾਂ, ਇਸ ਮਤੇ ਨੂੰ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ । ਦੂਸਰਾ, ਇਹ ਕਿ ਅਜਿਹੇ ਰੂਲ

ਸ਼ਾਮਲ ਕਰ ਲਏ ਜਾਣ ਕਿ ਜੇਕਰ ਕੋਈ ਅਫ਼ਸਰ ਠੀਕ ਕੰਮ ਨਾ ਕਰੇ ਤਾਂ ਉਹ ਜਵਾਬਦੇਹ ਹੋਵੇ ਅਤੇ ਉਸ ਨੂੰ ਸਜ਼ਾ ਮਿਲ ਸਕੇ । ਧੰਨਵਾਦ ।

**ਸਰਦਾਰ ਜੋਗਿੰਦਰ ਸਿੰਘ ਮਾਨ** (ਫਗਵਾੜਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਨੂੰ ਅੱਜ ਇਕ ਬਹੁਤ ਹੀ ਅਹਿਮ ਮਤੇ ਉਤੇ ਬੋਲਣ ਦਾ ਮੌਕਾ ਮਿਲਿਆ ਹੈ ਜਿਹੜਾ ਕਿ ਬਿਊਰੋਕਰੇਸੀ ਨੂੰ ਲੋਕਾਂ ਦੇ ਨੁਮਾਇੰਦਿਆਂ ਪ੍ਰਤੀ ਜਵਾਬਦੇਹ ਹੋਣ ਬਾਰੇ ਹੈ । ਮੈਂ ਸੋਚ ਰਿਹਾ ਸੀ ਕਿ ਭਾਰਤ ਨੂੰ ਆਜ਼ਾਦ ਹੋਇਆਂ ਕਾਫੀ ਸਮਾਂ ਹੋ ਗਿਆ ਹੈ । ਕੁਝ ਐਸੀਆਂ ਸ਼ਖ਼ਸੀਅਤਾਂ ਹਨ, ਜਿਨ੍ਹਾਂ ਨੇ ਜ਼ਿੰਦਗੀ ਵਿੱਚ ਆਪਣਾ ਨਾਂ ਕਮਾਇਆ । ਜਿਵੇਂ ਭੂੰਦੜ ਸਾਹਿਬ ਕਹਿ ਰਹੇ ਸਨ ਕਿ ਕਿਵੇਂ ਇਮਾਨਦਾਰੀ ਵਿੱਚ ਰਹਿਣ ਵਾਲੇ ਅਫ਼ਸਰ ਤਕਲੀਫ਼ ਵਿੱਚ ਰਹੇ, ਕਸ਼ਟ ਵਿੱਚ ਰਹੇ ਪਰ ਫਿਰ ਵੀ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿੱਚ ਇਨਸਾਨੀਅਤ ਨਹੀਂ ਛੱਡੀ । ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਵੀ ਇਸ ਸਿਸਟਮ ਤੇ ਆਪਣੇ ਨਜ਼ਰੀਏ ਤੋਂ ਵਿਚਾਰ ਰੱਖੇ ਹਨ । ਲੇਕਿਨ ਜਿਹੜੇ ਲੋਕ ਇਮਾਨਦਾਰ ਸਨ, ਉਹ ਧਾਰਮਿਕ ਵੀ ਹੁੰਦੇ ਸਨ ਅਤੇ ਧਾਰਮਿਕ ਹੋਣ ਦੇ ਨਾਤੇ ਉਹ ਆਪਣੇ ਆਪ ਨੂੰ ਇਕ ਐਸੀ ਤਕੜੀ ਦੇ ਮੁਤਾਬਿਕ ਮੁਲੰਕਣ ਵੀ ਕਰਦੇ ਸਨ ਕਿ ਜੇਕਰ ਮੈਂ ਆਪਣੀ ਜ਼ਿੰਦਗੀ ਵਿੱਚ ਚੰਗੇ ਕੰਮ ਕਰਾਂਗਾ ਤਾਂ ਪ੍ਰਮਾਤਮਾ ਵੀ ਮੇਰੇ ਤੇ ਖੁਸ਼ ਰਹੇਗਾ ਅਤੇ ਮੇਰੇ ਤੋਂ ਬਾਅਦ ਲੋਕ ਮੇਰੇ ਬਾਰੇ ਚੰਗੀ ਗੱਲ ਹੀ ਕਰਨਗੇ । ਮੇਰੇ ਬੱਚਿਆਂ ਪ੍ਰਤੀ, ਮੇਰੇ ਪਰਿਵਾਰ ਪ੍ਰਤੀ ਵੀ ਚੰਗਾ ਸੋਚਿਆ ਜਾਵੇਗਾ ਕਿਉਂਕਿ ਮੈਂ ਆਪਣਾ ਕੰਮ ਬੜੀ ਹੀ ਨੇਕਨੀਤੀ ਨਾਲ ਕਰ ਰਿਹਾ ਹਾਂ । ਜੇਕਰ ਅੱਜ ਇਸ ਬਾਰੇ ਸੋਚਿਆ ਜਾਵੇ ਤਾਂ ਅਸੀਂ ਸਾਰੇ ਹੀ ਕਟਹਿਰੇ ਵਿੱਚ ਖੜ੍ਹੇ ਹਾਂ । ਇਸ ਲੋਕਰਾਜੀ ਸਿਸਟਮ ਵਿੱਚ ਮੈਂ ਸੋਚ ਰਿਹਾ ਹਾਂ ਕਿ ਇਕ ਸਰਪੰਚ ਤੋਂ ਲੈ ਕੇ, ਇਕ ਪਟਵਾਰੀ ਤੋਂ ਲੈ ਕੇ, ਕਾਨੂੰਗੋ, ਨਾਇਬ ਤਹਿਸੀਲਦਾਰ, ਤਹਿਸੀਲਦਾਰ, ਡਿਪਟੀ ਕਮਿਸ਼ਨਰ, ਹੋਰ ਛੋਟੇ ਅਫ਼ਸਰ ਵੀ ਆ ਜਾਂਦੇ ਹਨ । ਇਸ ਤੋਂ ਉਪਰ ਸੈਕਟਰੀ, ਉਸ ਤੋਂ ਅੱਗੇ ਮੰਤਰੀ ਅਤੇ ਫਿਰ ਮੁੱਖ ਮੰਤਰੀ, ਇਹ ਇਕ ਸਿਸਟਮ ਹੈ । ਇਹ ਸਿਸਟਮ ਜਿਹੜਾ ਕਿ ਬੈਸਟ ਕੰਸਟੀਚਿਊਸ਼ਨ ਦੀ ਪ੍ਰੋਵੀਜ਼ਨ ਹੈ । ਜਿਹੜੀ ਕਿ ਯੂ.ਕੇ. ਦੇ ਕਾਂਸਟੀਚਿਊਸ਼ਨ ਤੋਂ ਲੈ ਕੇ ਇਥੇ ਲਾਗੂ ਕੀਤੀ ਗਈ ਹੈ । ਇਸ ਦੁਆਰਾ ਅਫ਼ਸਰ ਲੋਕਾਂ ਦੇ ਨੁਮਾਇੰਦਿਆਂ ਪ੍ਰਤੀ ਜਵਾਬਦੇਹ ਹਨ, ਜਿਨ੍ਹਾਂ ਨੂੰ ਲੋਕਾਂ ਨੇ ਲੋਕਰਾਜ ਦੁਆਰਾ ਆਪਣੇ ਨੁਮਾਇੰਦੇ ਚੁਣ ਕੇ ਇਥੇ ਭੇਜਿਆ ਹੈ । ਇਹ ਬੜਾ ਅੱਛਾ ਸਿਸਟਮ ਹੈ । ਇਸ ਲੋਕਰਾਜੀ ਸਿਸਟਮ ਨੂੰ ਚਲਾਉਣ ਵਾਸਤੇ ਅਸੀਂ ਸਾਰੇ ਹੀ ਜ਼ਿੰਮੇਵਾਰ ਹਾਂ । ਮੈਂ ਸੋਚ ਰਿਹਾ ਹਾਂ ਕਿ ਕੀ ਅਸੀਂ ਇਸ ਗੱਲ ਦਾ ਆਪਣੇ ਆਪ ਵਿੱਚ ਤਹੱਈਆ ਕੀਤਾ ਹੋਇਆ ਹੈ ਕਿ ਅਸੀਂ ਦੂਜਿਆਂ ਬਾਰੇ ਕ੍ਰੀਟੀਸਿਜ਼ਮ ਕਰੀਏ ਪ੍ਰੰਤੂ

[ਸਰਦਾਰ ਜੋਗਿੰਦਰ ਸਿੰਘ ਮਾਨ]

ਸਾਡਾ ਆਪਣਾ ਜੀਵਨ ਕੈਸਾ ਹੈ ? ਜਿਵੇਂ ਬਾਦਲ ਸਾਹਿਬ ਅਤੇ ਭੂੰਦੜ ਸਾਹਿਬ ਬੋਲ ਰਹੇ ਸਨ ਕਿ ਜਿੰਨੀ ਡਿਊਟੀ ਮੈਂ ਕਰ ਰਿਹਾ ਹਾਂ, ਮੈਂ ਵਿਧਾਇਕ ਦੇ ਤੌਰ ਤੇ ਦੂਸਰਿਆਂ ਪ੍ਰਤੀ ਕੀ ਸਮਝਦਾ ਹਾਂ । ਜਦੋਂ ਆਪਣੇ ਜੀਵਨ ਵਿੱਚ ਐਸੀ ਸੋਚ ਆ ਜਾਵੇਗੀ, ਅਸੀਂ ਆਪਣੇ ਆਪ ਨੂੰ ਇਸ ਸੋਚ ਵਿੱਚ ਢਾਲ ਲਵਾਂਗੇ ਤਾਂ ਥੱਲੇ ਦੇ ਅਫ਼ਸਰ ਜਿਨ੍ਹਾਂ ਨਾਲ ਅਸੀਂ ਡੀਲ ਕਰਨਾ ਹੈ, ਜਿਨ੍ਹਾਂ ਨੂੰ ਅਸੀਂ ਫੋਨ ਕਰਕੇ ਲੋਕਾਂ ਦੀ ਡਿਊਟੀ ਕਰਾਉਣੀ ਹੈ, ਉਹ ਵੀ ਸਹੀ ਰੂਪ ਵਿੱਚ ਜਵਾਬਦੇਹ ਹੋਣਗੇ । ਜਿਸ ਤਰ੍ਹਾਂ ਹੁਣ ਮੈਟੀਰੀਅਲਿਸਟਿਕ ਯੁੱਗ ਚਲ ਰਿਹਾ ਹੈ, ਹਰ ਆਦਮੀ ਨੂੰ ਸਭ ਤੋਂ ਪਹਿਲਾਂ ਦੂਸਰੇ ਦਾ ਭਲਾ ਕਰਨ ਬਾਰੇ ਸੋਚਣਾ ਚਾਹੀਦਾ ਹੈ । ਅੱਜ ਦੁਨੀਆਂ ਸਾਰੀ ਇੱਕਠੀ ਹੋ ਰਹੀ ਹੈ, ਇਕ ਪਰਿਵਾਰ ਦੀ ਤਰ੍ਹਾਂ ਹੋ ਰਹੀ ਹੈ । ਹਰ ਆਦਮੀ ਇਸੇ ਤਰ੍ਹਾਂ ਸੋਚੇ ਅਤੇ ਆਪਣੇ ਆਪ ਨੂੰ ਤਕੜਾ ਤੇ ਮਜ਼ਬੂਤ ਕਰੇ । ਇਸ ਤੋਂ ਅੱਗੇ, ਜਿਨ੍ਹਾਂ ਅਫਸਰਾਂ ਨੂੰ ਬਿਊਰੋਕਰੇਟਸ ਨੂੰ ਅਸੀਂ ਕੋਸਦੇ ਹਾਂ, ਉਹ ਕੌਣ ਹਨ, ਉਹ ਸਾਡੇ ਸਮਾਜ ਦਾ ਅੰਗ ਹਨ, ਸਾਡੇ ਰਿਸ਼ਤੇਦਾਰ ਹਨ । ਜਦੋਂ ਅਸੀਂ ਆਪਣੇ ਆਪ ਨੂੰ ਟੋਲਾਂਗੇ, ਆਪਣੇ ਪਰਿਵਾਰ ਨੂੰ ਟੋਲਾਂਗੇ ਤਾਂ ਸਾਨੂੰ ਆਪਣੇ ਆਪ ਹੀ ਪਤਾ ਚਲ ਜਾਵੇਗਾ । ਕੁਝ ਕੁ ਅਫ਼ਸਰ ਹੀ ਬਾਹਰਲੀਆਂ ਸਟੇਟਾਂ ਤੋਂ ਆਉਂਦੇ ਹਨ । ਜਦੋਂ ਅਸੀਂ ਕਿਸੇ ਪ੍ਰਤੀ ਕੋਈ ਐਕਸ਼ਨ ਲੈਣ ਦੀ ਗੱਲ ਕਰਦੇ ਹਾਂ ਤਾਂ ਸਾਡੇ ਵਿਚੋਂ ਹੀ ਇਸ ਗੱਲ ਦੀ ਸਿਫਾਰਸ਼ ਹੁੰਦੀ ਹੈ ਕਿ ਫਲਾਣਾ ਫਲਾਣੇ ਦਾ ਰਿਸ਼ਤੇਦਾਰ ਹੈ ਅਤੇ ਉਸ ਨੂੰ ਕੁਝ ਨਹੀਂ ਕਹਿਣਾ । ਕਿਉਂਕਿ ਸਾਡੇ ਮਨ ਦੇ ਵਿੱਚ ਉਹ ਸੋਚ ਨਹੀਂ ਜਿਸ ਸੋਚ ਦੇ ਨਾਲ ਅਸੀਂ ਲੋਕ ਰਾਜ ਨੂੰ ਤਕੜਾ ਕਰਨਾ ਹੈ । ਅਸੀਂ ਲੋਕਾਂ ਪਾਸ ਪੰਜ ਸਾਲ ਬਾਅਦ ਜਾਂਦੇ ਹਾਂ, ਭਾਵੇਂ ਅਸੀਂ ਰੋਜ਼ ਹੀ ਜਾਂਦੇ ਰਹੀਏ ਪਰ ਪੰਜ ਸਾਲ ਬਾਅਦ ਚੋਣਾਂ ਵੇਲੇ ਜਾਂਦੇ ਹਾਂ । ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਸਾਡਾ ਇਕ ਐਸਾਂ ਇਮਤਿਹਾਨ ਹੁੰਦਾ ਹੈ ਕਿ ਜਿਹੜੀਆਂ ਗੱਲਾਂ ਅਸੀਂ ਪੂਰੀਆਂ ਵੀ ਨਹੀਂ ਕਰ ਸਕਦੇ ਉਹ ਵੀ ਅਸੀਂ ਲੋਕਾਂ ਨਾਲ ਕਮਿਟ ਕਰਦੇ ਹਾਂ । ਇਲੈਕਸ਼ਨ ਜਿੱਤਣ ਲਈ ਕਈ ਤਰ੍ਹਾਂ ਦੇ ਸਾਧਨ ਅਪਣਾਏ ਜਾਂਦੇ ਹਨ । ਇਲੈਕਸ਼ਨ ਜਿੱਤਣ ਦਾ ਜਿਹੜਾ ਸਾਧਨ ਹੈ, ਡੈਮੋਕਰੇਸੀ, ਇਸ ਨੂੰ ਕਿਸ ਤਰ੍ਹਾਂ ਮਜਬੂਤ ਕਰਨਾ ਹੈ, ਇਸ ਦਾ ਮੈਨੂੰ ਬੜਾ ਤਜ਼ਰਬਾ ਹੈ। ਮੈਂ ਇਸ ਹਾਊਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ । ਜੋ ਗੱਲਾਂ ਅਸੀਂ ਬਾਹਰ ਕਰਕੇ ਆਉਂਦੇ ਹਾਂ ਉਹੋ ਜਿਹੜੀਆਂ ਇੱਥੇ ਨਹੀਂ ਹੁੰਦੀਆਂ । ਮੈਨੂੰ ਇਥੇ ਕਹਿਣ ਵਿੱਚ ਕੋਈ ਝਿੱਜਕ ਨਹੀਂ ਕਿ ਅਸੀਂ ਅੰਦਰੋ ਕੁਝ ਹੋਰ ਹਾਂ ਅਤੇ ਦਿਖਦੇ ਕੁਝ ਹੋਰ ਹਾਂ । ਲੋਕਾਂ ਵਿੱਚ ਜੋ ਅਸੀਂ ਪ੍ਰੋਮਿਸ ਕਰਕੇ ਆਉਂਦੇ ਹਾਂ ਉਹ ਅਸੀਂ ਭੁੱਲ ਜਾਂਦੇ ਹਾਂ ਅਤੇ ਫਿਰ ਕੰਮ ਨੂੰ 'ਨਾਂਹ' ਕਹਿਣਾ ਵੀ ਜਾਨ ਛਡਾਉਣ ਵਾਲੀ ਗੱਲ ਹੁੰਦੀ ਹੈ । ਜੇ ਅਸੀਂ ਲੋਕਾਂ ਨੂੰ ਜਵਾਬਦੇਹ ਹਾਂ ਤਾਂ ਉਹ ਕਿਹੜੀ ਏਜੰਸੀ ਹੈ ਜਿਹੜੀ ਸਾਨੂੰ ਜਵਾਬਦੇਹ ਹੈ । ਇਸ

ਸਿਸਟਮ ਨੂੰ ਅੱਜ ਸੁਧਾਰਨ ਦੀ ਲੋੜ ਹੈ । ਕੁਝ ਸਾਡੇ ਰੂਲਜ਼ ਹਨ । ਮੈਂ ਇਲੈਕਸ਼ਨਾਂ ਦੀ ਗੱਲ ਕਰਨੀ ਹੈ । ਅੱਜ ਕੱਲ੍ਹ ਇਲੈਕਸ਼ਨ ਕਿਸ ਤਰ੍ਹਾਂ ਜਿੱਤੇ ਜਾਂਦੇ ਹਨ । ਬਾਈ-ਇਲੈਕਸ਼ਨਾਂ ਪਿੱਛੇ ਜਿਹੇ ਹੋਈਆਂ, ਮੈਨੂੰ ਵੀ ਜਾਣ ਦਾ ਮੌਕਾ ਮਿਲਿਆ । ਇਲੈਕਸ਼ਨ ਜਿੱਤਣ ਦੇ ਬੜੇ ਸਾਧਨ ਹਨ । ਸ਼ਰਾਬ ਦਾ ਨਾਮ ਲਵਾਂ, ਅਫੀਮ ਦਾ ਨਾਮ ਲਵਾਂ ਜਾਂ ਡੋਡਿਆਂ ਦਾ ਨਾਮ ਲਵਾਂ ਅਫ਼ਸੋਸ ਇਸ ਗੱਲ ਦਾ ਹੋਇਆ ਕਿ ਜਿਸ ਜ਼ਿਲ੍ਹੇ ਵਿੱਚ ਮੈਂ ਗਿਆ, ਉਥੇ ਸਭ ਤੋਂ ਜ਼ਿਆਦਾ ਲੋਕ ਧਰਮ ਨੂੰ ਮੰਨਦੇ ਹਨ ਪਰ ਉਥੇ ਸਭ ਤੋਂ ਵੱਧ ਇਨ੍ਹਾਂ ਚੀਜ਼ਾਂ ਦੀ ਵਰਤੋਂ ਹੋਈ । ਮੈਨੂੰ ਬੜੀ ਹੈਰਾਨੀ ਹੋਈ ਕਿ ਸੜਕ ਤੇ ਸ਼ਾਮਿਆਨਾ ਲਗਾ ਕੇ ਸ਼ਰਾਬ ਵੰਡੀ ਜਾ ਰਹੀ ਸੀ, ਪਹਿਲਾਂ ਗੁੜ੍ਹ ਵੰਡਿਆ ਗਿਆ, ਫਿਰ ਦੇਸ਼ੀ ਸ਼ਰਾਬ ਵੰਡੀ ਗਈ, ਫਿਰ ਵਿਸਕੀ ਵੰਡੀ ਗਈ, ਫਿਰ ਵਧੀਆ ਸ਼ਰਾਬ ਵੰਡੀ ਗਈ, ਫਿਰ ਪੈਸੇ ਵੰਡੇ ਗਏ । ਡਿਪਟੀ ਸਪੀਕਰ ਸਾਹਿਬ, ਅੱਜ ਇਲੈਕਸ਼ਨ ਜਿੱਤਣ ਦੇ ਇਹ ਸਾਧਨ ਹਨ । ਕੀ ਫਿਰ ਅਸੀਂ ਸੋਚ ਸਕਦੇ ਹਾਂ ਕਿ ਪਾਲੀਟੀਸ਼ਨ ਕਿੰਨਾਂ ਕੁ ਈਮਾਨਦਾਰ ਹੋਵੇਗਾ । ਜਿਹੜਾ ਲੱਖਾਂ-ਕਰੋੜਾਂ ਰੁਪਏ ਖਰਚ ਕਰਕੇ ਅਸੈਂਬਲੀ ਵਿੱਚ ਆਵੇਗਾ, ਕੀ ਤੁਸੀਂ ਸੋਚ ਸਕਦੇ ਹੋ ਕਿ ਉਸਦੇ ਦਿਮਾਗ ਦਾ ਲੈਵਲ ਕੀ ਹੋਵੇਗਾ ।

ਪੰਚ ਪਰਵਾਨ ਪੰਚ ਪਰਧਾਨੁ ॥  
ਪੰਚੇ ਪਾਵਹਿ ਦਰਗਹਿ ਮਾਨੁ ॥  
ਪੰਚੇ ਸੋਹਹਿ ਦਰਿ ਰਾਜਾਨੁ ॥  
ਪੰਚਾ ਕਾ ਗੁਰੁ ਏਕੁ ਧਿਆਨੁ ॥  
ਜੇ ਕੋ ਕਹੈ ਕਰੈ ਵੀਚਾਰੁ ॥  
ਕਰਤੇ ਕੈ ਕਰਣੈ ਨਾਹੀ ਸੁਮਾਰੁ ॥

ਇਕ ਸਿਸਟਮ ਬਣਿਆ ਸੀ ਕਿ ਜਦੋਂ ਪੰਜ ਜਣੇ ਬੈਠ ਕੇ ਕੋਈ ਫੈਸਲਾ ਕਰਨਗੇ ਤਾਂ ਉਸ ਵਿੱਚੋਂ ਸੱਚ ਦੀ ਖੁਸ਼ਬੂ ਆਵੇਗੀ । ਹੁਣ ਜਦੋਂ ਇਲੈਕਸ਼ਨਾਂ ਹੋਣ ਵਾਲੀਆਂ ਹਨ ਤਾਂ ਸਾਰੇ ਵੀਰ ਇਸ ਕੋਸ਼ਿਸ਼ ਵਿੱਚ ਹਨ ਕਿ ਅਸੀਂ ਹਾਊਸ ਵਿੱਚ ਜੋ ਕਹਿੰਦੇ ਹਾਂ ਉਹ ਲੋਕ ਸੁਣਨਗੇ । ਪਰ ਅਸਲੀਅਤ ਜੋ ਹੈ, ਉਹ ਕੁਝ ਹੋਰ ਹੁੰਦੀ ਹੈ । ਮੈਂ ਦੋ-ਤਿੰਨ ਗੱਲਾਂ ਕਰਨੀਆਂ ਹਨ । ਮੈਂ ਸਪਲੀਮੈਂਟਰੀਜ਼ ਕਰਨੀਆਂ ਚਾਹੁੰਦਾ ਸੀ ਪਰ ਸਪੀਕਰ ਸਾਹਿਬ ਨੇ ਮੈਨੂੰ ਮੌਕਾ ਨਹੀਂ ਦਿਤਾ । ਮੈਂ ਉਹ ਸ਼ਖਸ ਹਾਂ ਜੋ ਆਪਣੇ ਆਪ ਨੂੰ ਇਸ ਸਿਸਟਮ ਵਿੱਚ ਢਾਲਣ ਦੀ ਕੋਸ਼ਿਸ਼ ਕਰਦਾ ਹੈ ਤਾਂ ਕਿ ਮੈਂ ਆਪਣੇ ਆਪ ਨੂੰ ਅੱਜ ਦੇ ਵਾਤਾਵਰਣ ਵਿੱਚ ਫਿੱਟ ਕਰ ਸਕਾਂ । ਮੈਂ ਤਾਂ ਇਸ ਤਰ੍ਹਾਂ ਦਾ ਇਨਸਾਨ ਹਾਂ ਕਿ ਅਗਰ ਸੜਕ ਤੇ

[ਸਰਦਾਰ ਜੋਗਿੰਦਰ ਸਿੰਘ ਮਾਨ]

ਕੋਈ ਪੱਥਰ ਪਿਆ ਹੈ ਤਾਂ ਉਸ ਨੂੰ ਸੜਕ ਦੇ ਕਿਨਾਰੇ ਤੇ ਕਰ ਦਿਤਾ ਜਾਵੇ ਤਾਂ ਕਿ ਕਿਸੇ ਦਾ ਐਕਸੀਡੈਂਟ ਨਾ ਹੋ ਜਾਵੇ । ਅਗਰ ਕਿਸੇ ਦਾ ਐਕਸੀਡੈਂਟ ਹੋਇਆ ਹੈ ਤਾਂ ਮੈਂ ਆਪਣੀ ਗੱਡੀ ਵਿੱਚ ਉਸ ਨੂੰ ਹਸਪਤਾਲ ਪਹੁੰਚਾਉਣ ਦੀ ਕੋਸ਼ਿਸ਼ ਕਰਦਾ ਹਾਂ ਕਿ ਉਸ ਨੂੰ ਬਚਾਇਆ ਜਾ ਸਕੇ । ਅਫ਼ਸਰ ਜਿਹੜੇ ਬੈਠੇ ਹਨ, ਉਹ ਵੀ ਸਾਡੇ ਹੀ ਪਰਿਵਾਰਾਂ ਵਿਚੋਂ ਇਥੇ ਆਏ ਹੋਏ ਹਨ । ਜੇ ਅਸੀਂ ਆਪਣੀ ਜ਼ਿੰਦਗੀ ਵਿੱਚ ਸੁਧਾਰ ਲਿਆਵਾਂਗੇ ਤਾਂ ਇਹ ਵੀ ਆਪਣੇ ਆਪ ਹੀ ਸੁਧਰ ਜਾਣਗੇ ਪਰ ਜਿਹੜੇ ਇਲੈਕਸ਼ਨ ਜਿੱਤਣ ਦੇ ਸਾਧਨ ਹਨ, ਉਹ ਠੀਕ ਨਹੀਂ ਹਨ । ਪੰਚਾਇਤਾਂ ਦੇ ਇਲੈਕਸ਼ਨ ਹੁੰਦੇ ਹਨ, ਸੰਮਤੀਆਂ ਦੇ ਇਲੈਕਸ਼ਨ ਹੁੰਦੇ ਹਨ, ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਹੁੰਦੇ ਹਨ, ਐਮ.ਐਲ.ਏ. ਅਤੇ ਐਮ.ਪੀ.ਦੇ ਵੀ ਇਲੈਕਸ਼ਨ ਹੁੰਦੇ ਹਨ । ਭਾਰਤ ਦੀ ਭੂਮੀ ਧਰਮਾਂ ਦੀ ਭੂਮੀ ਹੈ । ਗੁਰੂਆਂ ਦੀ ਭੂਮੀ ਹੈ , ਅਤੇ ਸੰਤਾਂ ਮਹਾਤਮਾਵਾਂ ਦੀ ਭੂਮੀ ਹੈ, ਭਗਤਾਂ ਦੀ ਭੂਮੀ ਹੈ । ਜਦੋਂ ਅਸੀਂ ਉਹ ਸਾਰਾ ਕੁਝ ਦੇਖਦੇ ਹਾਂ ਤਾਂ ਫਿਰ ਸਾਨੂੰ ਆਪਣੀ ਜ਼ਿੰਦਗੀ ਵਿਖਾਵੇ ਦੀ ਜ਼ਿੰਦਗੀ ਲੱਗਦੀ ਹੈ । ਅਸੀਂ ਆਪਣੀ ਪਾਵਰ ਵਧਾਉਣ ਵਾਸਤੇ, ਆਪਣੀ ਪਾਵਰ ਵਿਖਾਉਣ ਵਾਸਤੇ ਜਾਂ ਪਾਵਰ ਹਾਸਲ ਕਰਨ ਵਾਸਤੇ ਕੀ ਕੁਝ ਨਹੀਂ ਕਰਦੇ । ਮੇਰੀ ਤਾਂ ਇਹੀ ਪ੍ਰੇਰਨਾ ਹੈ ਕਿ ਜੇ ਅਸੀਂ ਆਪਣੇ ਆਪ ਨੂੰ ਪਛਾਣ ਲਈਏ ਤਾਂ ਫਿਰ ਅਸੀਂ ਕਹਿ ਸਕਦੇ ਹਾਂ ਕਿ ਅਸੀਂ ਗੁਰੂ ਨਾਨਕ ਦੇ ਅਨੁਯਾਈ ਹਾਂ, ਅਸੀਂ ਕ੍ਰਿਸ਼ਨ ਜੀ ਦੇ ਅਨੁਯਾਈ ਹਾਂ, ਅਸੀਂ ਰਾਮ ਦੇ ਭਗਤ ਹਾਂ ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥

ਅਸੀਂ ਕਹਿੰਦੇ ਹਾਂ ਕਿ ਅਸੀਂ ਨਾਨਕ ਦਾ ਰੂਪ ਹਾਂ ਪਰ ਨਾਨਕ ਨੇ ਕੀ ਕੀਤਾ । ਅਸੀਂ ਕਹਿੰਦੇ ਹਾਂ ਕਿ ਅਸੀਂ ਕ੍ਰਿਸ਼ਨ ਦਾ ਰੂਪ ਹਾਂ ਪਰ ਕ੍ਰਿਸ਼ਨ ਨੇ ਕੀ ਕੀਤਾ । ਅਸੀਂ ਕਹਿੰਦੇ ਹਾਂ ਕਿ ਅਸੀਂ ਰਾਮ ਦਾ ਰੂਪ ਹਾਂ ਪਰ ਰਾਮ ਨੇ ਕੀ ਕੀਤਾ । ਅਸੀਂ ਸਾਰਿਆਂ ਨੂੰ ਮੰਨਦੇ ਹਾਂ ਪਰ ਫਿਰ ਵੀ ਅਸੀਂ ਇਨਸਾਫ਼ ਦੇਣ ਦੀ ਕੋਸ਼ਿਸ਼ ਨਹੀਂ ਕੀਤੀ । ਅਸੀਂ ਉਸ ਸਮੇਂ ਵਿੱਚ ਜਿਉਂ ਰਹੇ ਹਾਂ ਜਦੋਂ ਅੱਗੇ ਵੱਧਣ ਦੀ ਦੌੜ ਲੱਗੀ ਹੋਈ ਹੈ । ਚਾਹੇ ਅਫ਼ਸਰ ਹੋਵੇ, ਚਾਹੇ ਸਰਪੰਚ ਹੋਵੇ, ਚਾਹੇ ਪੰਚ ਹੋਵੇ, ਚਾਹੇ ਇੰਡਸਟਰੀਲਿਸਟ ਹੋਵੇ, ਚਾਹੇ ਵਪਾਰੀ ਹੋਵੇ, ਉਸ ਨੂੰ ਇਹ ਦੌੜ ਲੱਗੀ ਹੋਈ ਹੈ ਕਿ ਦੂਜੇ ਨੂੰ ਕਰੱਸ਼ ਕਰਕੇ ਅੱਗੇ ਵੱਧਣਾ ਹੈ । ਅੱਜ ਸਾਨੂੰ ਲੋੜ ਹੈ, ਡਿਪਟੀ ਸਪੀਕਰ ਸਾਹਿਬ, ਆਪਣੇ ਆਪ ਨੂੰ ਮਜ਼ਬੂਤ ਕਰਨ ਦੀ । ਜਦੋਂ ਇਹ ਵਿਧਾਇਕ ਜੋ ਤੁਹਾਡੇ ਸਾਹਮਣੇ ਬੈਠੇ ਹਨ, ਇਨਸਾਨੀ ਕਦਰਾਂ-ਕੀਮਤਾਂ ਨੂੰ

ਸਮਝਦੇ ਹੋਏ ਦੂਸਰਿਆਂ ਦੀ ਫਿਕਰ ਕਰਨਗੇ, ਫਿਰ ਬਿਉਰੋਕਰੇਟ ਧੱਕਾ ਨਹੀਂ ਕਰੇਗਾ । ਜਦੋਂ ਇਹ ਸਮਝ ਲਵੇਗਾ ਕਿ ਮੈਂ ਉਹ ਇਨਸਾਨ ਹਾਂ ਜਿਹੜਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਣਾਇਆ :

ਸਭੇ ਸਾਂਝੀਵਾਲ ਸਦਾਇਨਿ ਕਿਸੈ ਨ ਦਿਸਹਿ ਬਾਹਰਾ ਜੀਉ ।।

ਬਹੁਤ ਬਹੁਤ ਧੰਨਵਾਦ । ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਮੁੱਖ ਸੰਸਦੀ ਸਕੱਤਰ, ਜੇਲ੍ਹਾਂ ਅਤੇ ਸੈਨਿਕ ਸੇਵਾਵਾਂ ਭਲਾਈ** (ਸਰਦਾਰ ਮਲਕੀਅਤ ਸਿੰਘ ਬੀਰਮੀ) : ਡਿਪਟੀ ਸਪੀਕਰ ਸਾਹਿਬ, ਮੈਂ ਬਹੁਤ ਬਹੁਤ ਅਭਾਰੀ ਹਾਂ ਕਿ ਤੁਸੀਂ ਮੈਨੂੰ ਸ੍ਰੀ ਰਮੇਸ਼ ਦੱਤ ਸ਼ਰਮਾ ਜੀ ਵਲੋਂ ਇਸ ਹਾਊਸ ਵਿੱਚ ਮੂਵ ਕੀਤੇ ਗਏ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮੇਰੇ ਤੋਂ ਪਹਿਲਾਂ ਕਈ ਬੁਲਾਰਿਆਂ ਨੇ ਆਪਣੇ ਆਪਣੇ ਖਿਆਲ ਰੱਖੇ ਹਨ । ਅੱਜ ਦੇ ਜੋ ਹਾਲਾਤ ਹਨ, ਸਟੇਟ ਦੀ ਬਿਉਰੋਕੇਸੀ ਬਾਰੇ ਬੜੀਆਂ ਗੱਲਾਂ ਹੋਈਆਂ ਹਨ । ਬਾਹਰਲੇ ਮੁਲਕਾਂ ਨਾਲ ਅੱਜ ਤੋਂ ਪੰਦਰਾਂ ਸਾਲ ਪਹਿਲਾਂ ਦਾ ਕੰਪੈਰੀਜ਼ਨ ਕਰਨ ਨਾਲ ਵੀ ਕਈ ਗੱਲਾਂ ਖੁਲ੍ਹ ਕੇ ਸਾਹਮਣੇ ਆਈਆਂ ਹਨ ਪਰ ਇਕ ਗੱਲ ਜ਼ਰੂਰ ਕਹਾਂਗਾ ਕਿ ਤਾੜੀ ਦੋਵੇਂ ਹੱਥਾਂ ਨਾਲ ਵਜਦੀ ਹੈ, ਇੱਕ ਨਾਲ ਨਹੀਂ । ਜਦੋਂ ਆਪਾਂ ਗੱਲ ਕਰਦੇ ਹਾਂ, ਅਕਾਊਂਟੇਬਿਲਟੀ ਦੀ, ਆਪਾਂ ਗੱਲ ਕਰਦੇ ਹਾਂ ਵਿਕਾਸ ਦੀ, ਆਪਾਂ ਗੱਲ ਕਰਦੇ ਹਾਂ ਅਫ਼ਸਰਸ਼ਾਹੀ ਦੀ, ਹੋਰ ਵੀ ਬਹੁਤ ਚੀਜ਼ਾਂ ਸਿਆਸਤ ਵਿੱਚ ਆਉਂਦੀਆਂ ਹਨ ਤਾਂ ਮੈਂ ਕਹਿਣਾ ਚਾਹਾਂਗਾ ਕਿ ਜਦੋਂ ਵੀ ਅਸੀਂ ਕਿਸੇ ਅਫ਼ਸਰ ਸਾਹਿਬਾਨ ਨੂੰ ਮਿਲਣ ਜਾਂਦੇ ਹਾਂ ਜਾਂ ਉਨ੍ਹਾਂ ਨਾਲ ਗੱਲ ਕਰਨੀ ਚਾਹੁੰਦੇ ਹਾਂ ਤਾਂ ਸਾਨੂੰ ਵੀ ਆਪਣੇ ਆਪ ਨੂੰ ਸਾਫ਼ ਕਰਨਾ ਚਾਹੀਦਾ ਹੈ । ਅਸੀਂ ਉਹ ਮੁੱਦਾ ਲੈ ਕੇ ਜਾ ਰਹੇ ਹਾਂ ਕਿ ਉਸ ਕੋਲੋਂ ਮੇਰਾ ਕੰਮ ਹੋਣ ਵਾਲਾ ਹੈ । ਮੇਰੀਆਂ ਗੱਲਾਂ ਕਹਿਣ ਦਾ ਮਤਲਬ ਇਹ ਨਹੀਂ ਕਿ ਮੈਂ ਕਿਸੇ ਦੀ ਮੁਖਾਲਫਤ ਕਰ ਰਿਹਾ ਹਾਂ ਜਾਂ ਮੈਂ ਕਿਸੇ ਦੇ ਹੱਕ ਵਿੱਚ ਬੋਲਣਾ ਚਾਹੁੰਦਾ ਹਾਂ । ਮੈਂ ਇੱਕ ਰਿਐਲਟੀ ਤੇ ਬੋਲਣਾ ਚਾਹੁੰਦਾ ਹਾਂ । ਮੇਰਾ ਆਪਣਾ ਤਜ਼ਰਬਾ ਹੈ । 1985 ਤੋਂ 2006 ਤੱਕ ਤਕਰੀਬਨ 19-20 ਸਾਲ ਹੋ ਗਏ ਹਨ, ਮੈਂ ਸਿਆਸਤ ਵਿੱਚ ਹਾਂ । ਇਹ ਮੇਰੀ ਦੂਜੀ ਟਰਮ ਹੈ । ਮੇਰਾ ਰੋਜ਼ ਲੋਕਾਂ ਨਾਲ ਵਾਹ ਪੈਂਦਾ ਹੈ । ਸਵੇਰ ਤੋਂ ਸ਼ਾਮ ਤੱਕ ਸੈਂਕੜੇ ਲੋਕ ਆਉਂਦੇ ਹਨ । ਇੱਥੇ ਵੀ ਆਉਂਦੇ ਹਨ ਤੇ ਹਲਕੇ ਵਿੱਚ ਵੀ ਆਉਂਦੇ ਹਨ । ਅਸੀਂ ਲੋਕਾਂ ਵਿੱਚ ਜਾਂਦੇ ਹਾਂ ਤੇ ਉਹ ਆਪਣੀਆਂ ਸਮੱਸਿਆਵਾਂ ਸਾਡੇ ਕੋਲ ਲੈ ਕੇ ਆਉਂਦੇ ਹਨ, ਸਾਨੂੰ ਸੁਣਨੀਆਂ

[ਮੁੱਖ ਸੰਸਦੀ ਸਕੱਤਰ, ਜੇਲ੍ਹਾਂ ਅਤੇ ਸੈਨਿਕ ਸੇਵਾਵਾਂ ਭਲਾਈ]

ਪੈਂਦੀਆਂ ਹਨ ਤੇ ਉਨ੍ਹਾਂ ਦਾ ਹੱਲ ਵੀ ਕਰਾਉਣਾ ਪੈਂਦਾ ਹੈ । ਪਰ ਮੈਂ ਇਹ ਵੀ ਦੇਖਿਆ ਹੈ ਕਿ ਕਈ ਵਾਰ ਲੋਕਾਂ ਦੀਆਂ ਇਹੋ ਜਿਹੀਆਂ ਸਮੱਸਿਆਵਾਂ ਹੁੰਦੀਆਂ ਹਨ ਜਿਹੜੀਆਂ ਵਾਜਬ ਨਹੀਂ ਹੁੰਦੀਆਂ । ਕੋਈ ਇਨਸਾਨ, ਕੋਈ ਸਾਡਾ ਸਪੋਰਟਰ ਹੈ, ਵੋਟਰ ਹੈ, ਅਸੀਂ ਉਨ੍ਹਾਂ ਦੀ ਬੜੀ ਰਿਸਪੈਕਟ ਕਰਦੇ ਹਾਂ । ਲੱਖਾਂ ਲੋਕ ਸਾਨੂੰ ਵੋਟ ਦੇ ਕੇ ਆਪਣਾ ਪ੍ਰਤੀਨਿਧ ਬਣਾਕੇ ਇਸ ਹਾਊਸ ਵਿੱਚ ਭੇਜਦੇ ਹਨ ਅਤੇ ਉਹ ਚਾਹੁੰਦੇ ਹਨ ਕਿ ਸਾਡੀ ਆਵਾਜ਼ ਹਾਊਸ ਵਿੱਚ ਉਠਾਈ ਜਾਵੇ । ਉਹ ਚਾਹੁੰਦੇ ਹਨ ਕਿ ਸਾਡੇ ਪਿੰਡਾਂ ਦੇ ਅਤੇ ਨਿੱਜੀ ਕੰਮ ਹੋਣ ਅਤੇ ਸਾਡਾ ਉਨ੍ਹਾਂ ਨੂੰ ਇਸ ਹਾਊਸ ਵਿੱਚ ਉਠਾਉਣ ਦਾ ਫਰਜ਼ ਬਣਦਾ ਹੈ । ਉਨ੍ਹਾਂ ਦੇ ਨਿੱਜੀ ਕੰਮ ਜਾਂ ਇਲਾਕੇ ਦੇ ਜੋ ਕੰਮ ਹੋਣ, ਅਸੀਂ ਉਹ ਸਾਰੇ ਕਰਨੇ ਹਨ ਪਰ ਇਹ ਦੇਖਿਆ ਗਿਆ ਹੈ ਕਿ ਕਈ ਵਾਰ ਬਹੁਤ ਸਾਰੇ ਲੋਕ ਜਿਹੜੇ ਸਾਡੇ ਕੋਲ ਆਉਂਦੇ ਹਨ ਜਾਂ ਤਾਂ ਉਹ ਸਮਝਦੇ ਨਹੀਂ ਜਾਂ ਜਾਣਬੁੱਝ ਕੇ ਅਜਿਹਾ ਕਰਦੇ ਹਨ । ਉਨ੍ਹਾਂ ਦੇ ਕਈ ਕੰਮ ਨਾ ਹੋਣ ਵਾਲੇ ਹੁੰਦੇ ਹਨ ਪਰ ਉਹ ਸਾਨੂੰ ਫੋਨ ਕਰਨ ਵਾਸਤੇ ਮਜ਼ਬੂਰ ਕਰਦੇ ਹਨ ਜਾਂ ਕਈ ਵਾਰ ਲਿਖ ਕੇ ਵੀ ਦੇ ਦਿੰਦੇ ਹਾਂ । ਮੇਰਾ ਖਿਆਲ ਹੈ 99 ਪ੍ਰਤੀਸ਼ਤ ਪਾਲੀਟੀਸ਼ੀਅਨ ਅਜਿਹੇ ਹੋਣਗੇ ਜਿਹੜੇ ਅਗਰ ਕੋਈ ਪੇਪਰ ਲੈ ਕੇ ਆਵੇ ਤਾਂ ਉਸ ਤੇ ਰਿਕੁਮੈਂਡਿਡ ਲਿਖ ਕੇ ਭੇਜ ਦਿੰਦੇ ਹਨ । ਉਸ ਦੇ ਨਾਲ ਕੰਮ ਨਹੀਂ ਹੁੰਦਾ ਪਰ ਅਸੀਂ ਆਪਣੇ ਵੋਟਰ-ਸਪੋਰਟਰ ਨੂੰ ਬੇਵਕੂਫ ਬਣਾ ਦਿੰਦੇ ਹਾਂ । ਉਸ ਦੇ ਨਾਲ ਇਹ ਵੀ ਹੁੰਦਾ ਹੈ ਕਿ ਅਸੀਂ ਆਪਣੀ ਵੀ ਤੌਹੀਨ ਕਰਵਾ ਰਹੇ ਹੁੰਦੇ ਹਾਂ । ਸਾਨੂੰ ਪਤਾ ਹੁੰਦਾ ਹੈ ਕਿ ਇਸ ਰਿਕੁਮੈਂਡੇਸ਼ਨ ਦਾ ਕੋਈ ਮਕਸਦ ਨਹੀਂ ਅਤੇ ਨਾ ਇਹ ਕੰਮ ਹੋਣਾ ਹੈ, ਨਾ ਹੋਣ ਵਾਲਾ ਹੈ । ਸਾਨੂੰ ਇਨ੍ਹਾਂ ਚੀਜ਼ਾਂ ਤੋਂ ਗੁਰੇਜ਼ ਕਰਨਾ ਚਾਹੀਦਾ ਹੈ । ਅਸੀਂ ਉਸ ਬਾਰੇ ਲਿਖ ਕੇ ਭੇਜੀਏ, ਜਿਸ ਦਾ ਸਾਨੂੰ ਪਤਾ ਹੈ ਕਿ ਇਹ ਵਾਜ਼ਬ ਕੰਮ ਹੈ, ਇਹ ਜਾਇਜ਼ ਹੈ, ਇਹ ਕੰਮ ਹੋਣ ਵਾਲਾ ਹੈ ਜੇ ਮੇਰੇ ਲਿਖੇ ਦੀ ਵੈਲਿਯੂ ਹੈ ਤਾਂ ਮੈਂ ਲਿਖ ਕੇ ਭੇਜਾਂ । ਅਗਰ ਫਿਰ ਵੀ ਨਹੀਂ ਹੁੰਦਾ ਤਾਂ ਜਿਹੜਾ ਅਫ਼ਸਰ ਉਹ ਕੰਮ ਨਹੀਂ ਕਰਦਾ, then the Government should take strong action against the officer. ਹਰ ਇੱਕ ਆਦਮੀ ਨੂੰ ਆਪਣੀ ਆਪਣੀ ਜ਼ਿੰਮੇਵਾਰੀ, ਆਪਣੇ ਆਪਣੇ ਅਹੁਦੇ ਦੀ ਰਿਸਪਾਂਸੇਬਿਲਟੀ ਲੈਣੀ ਚਾਹੀਦੀ ਹੈ । ਮੈਂ ਇਸ ਕਰਕੇ ਇਹ ਗੱਲ ਕੀਤੀ ਹੈ ਕਿ all the five fingres are not the same. ਕਿਸੇ ਗੱਲ ਵਿੱਚ ਹਰੇਕ ਆਦਮੀ ਨੂੰ ਅਸੀਂ ਜ਼ਿੰਮੇਵਾਰ ਨਹੀਂ ਠਹਿਰਾ ਸਕਦੇ ਕਿਉਂਕਿ ਅਫ਼ਸਰ ਬਹੁਤ ਸਾਰੇ ਹਨ । ਉਨ੍ਹਾਂ ਵਿਚੋਂ ਬਹੁਤੇ ਚੰਗੇ ਵੀ ਹਨ । ਕੁਝ ਐਸੇ ਵੀ ਹਨ, ਜੋ ਸੁਣਦੇ ਨਹੀਂ ਪਰ ਜੋ ਚੰਗੇ ਹਨ, ਉਨ੍ਹਾਂ ਨੂੰ ਨਾਲ ਘੜੀਸਣਾ ਮੰਦਭਾਗੀ ਗੱਲ ਹੈ ਜਾਂ ਤਾਂ ਇਹ ਹੋਣਾ ਚਾਹੀਦਾ ਹੈ ਕਿ ਜਿਹੜੇ ਦੋ-ਚਾਰ ਜਾਂ ਪੰਜ ਹਨ, ਉਨ੍ਹਾਂ ਦਾ ਰੈਫਰੈਂਸ ਦਿੱਤਾ ਜਾਵੇ ਜਾਂ ਫਿਰ ਕੋਈ ਗੱਲ ਨਹੀਂ

ਕਰਨੀ ਚਾਹੀਦੀ । ਆਪਾਂ ਕਹਿੰਦੇ ਹਾਂ ਕਿ ਅਫ਼ਸਰ ਸੁਣਵਾਈ ਨਹੀਂ ਕਰਦੇ, ਫਿਰ ਸਾਨੂੰ ਪਾਰਟੀਕੁਲਰ ਉਨ੍ਹਾਂ ਲੋਕਾਂ ਦਾ ਨਾਮ ਲੈਣਾ ਚਾਹੀਦਾ ਹੈ । ਤਾਂ ਕਿ ਬਾਕੀਆਂ ਨੂੰ ਪਤਾ ਲੱਗ ਸਕੇ । ਇੱਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਸੁਣਵਾਈ ਨਹੀਂ ਹੁੰਦੀ, ਦੂਜੇ ਪਾਸੇ ਨਾਮ ਲੈਣ ਤੋਂ ਡਰਦੇ ਹਾਂ । ਫਿਰ ਇੱਕ ਮਹਿਕਮਾ ਕਹਿ ਦਿੰਦੇ ਹਾਂ, ਇੱਕ ਅਫ਼ਸਰ ਕਹਿ ਦਿੰਦੇ ਹਾਂ । ਕਿਹੜੇ ਅਫ਼ਸਰ ਨੂੰ ਕਹਿ ਰਹੇ ਹੋ, ਇਹ ਕਿਸੇ ਨੂੰ ਪਤਾ ਨਹੀਂ ਹੁੰਦਾ । ਜਾਂ ਤਾਂ ਕਿਸੇ ਦਾ ਨਾਮ ਲਵੋ ਤਾਂ ਕਿ ਉਸ ਨੂੰ ਪਤਾ ਲੱਗੇ ਕਿ ਮੇਰੇ ਖਿਲਾਫ ਕੱਲ੍ਹ ਸਦਨ ਵਿੱਚ ਆਵਾਜ਼ ਉਠਾਈ ਗਈ ਅਤੇ ਅੱਜ ਮੇਰੀ ਜਵਾਬ ਤਲਬੀ ਹੋਵੇਗੀ । ਮੁੱਖ ਮੰਤਰੀ ਨੂੰ ਪਤਾ ਲੱਗ ਗਿਆ ਹੈ ਅਤੇ ਮੈਂਬਰ ਸਾਹਿਬ ਇਹ ਗੱਲ ਹਾਊਸ ਵਿੱਚ ਬੋਲੇ ਹਨ । ਜਦੋਂ ਕਿਸੇ ਦਾ ਨਾਮ ਲਵੋਗੇ ਤਾਂ ਨੈਕਸਟ ਟਾਇਮ ਜਦੋਂ ਕੰਮ ਦੀ ਗੱਲ ਆਵੇਗੀ ਤਾਂ ਉਸ ਨੂੰ ਪਤਾ ਹੋਏਗਾ ਕਿ ਮੇਰਾ ਹਾਊਸ ਵਿੱਚ ਨਾਮ ਲਿਆ ਗਿਆ ਸੀ । ਮੈਂ ਤੁਹਾਨੂੰ ਰੈਫਰੈਂਸ ਦਿੰਦਾ ਹਾਂ । ਮੈਂ 1992 ਵਿੱਚ ਪਹਿਲੀ ਵਾਰ ਐਮ.ਐਲ.ਏ. ਬਣਿਆ । ਮੈਂ ਨਾਮ ਲੈਂਦਾ ਹਾਂ । ਉਸ ਸਮੇਂ ਸਾਡੇ ਤਲਵਾੜ ਸਾਹਿਬ ਐਸ.ਟੀ.ਸੀ. ਸਨ। ਮੈਂ ਉਨ੍ਹਾਂ ਕੋਲ ਗਿਆ । ਸਾਡੇ ਇੱਕ ਪ੍ਰੈਸ ਰਿਪੋਰਟਰ ਨੇ ਮੈਨੂੰ ਕਲਰਕ ਦੀ ਟਰਾਂਸਫਰ ਦਾ ਕੇਸ ਦਿੱਤਾ । ਮੁੱਖ ਮੰਤਰੀ ਬੇਅੰਤ ਸਿੰਘ ਹੁੰਦੇ ਸੀ । ਮੈਂ ਉਨ੍ਹਾਂ ਦੇ ਕੋਲੋਂ ਐਪਲੀਕੇਸ਼ਨ ਰਿਕੁਮੈਂਡ ਕਰਵਾਈ । ਰਿਕੁਮੈਂਡ ਕਰਵਾ ਕੇ ਮੈਂ ਐਸ.ਟੀ.ਸੀ. ਨੂੰ ਦੇ ਦਿੱਤੀ । ਮੈਂ ਕਿਹਾ ਕਿ ਇਹ ਟਰਾਂਸਫਰ ਕਰਨੀ ਹੈ । ਇਹ ਬਜ਼ੁਰਗ ਆਦਮੀ ਹਨ ਅਤੇ ਇਨ੍ਹਾਂ ਦੇ ਨਿੱਕੇ ਨਿੱਕੇ ਬੱਚੇ ਇਥੇ ਲੁਧਿਆਣੇ ਪੜ੍ਹਦੇ ਹਨ ਅਤੇ ਇਸ ਨੂੰ ਚੰਡੀਗੜ੍ਹ ਟਰਾਂਸਫਰ ਕਰ ਦਿਤਾ ਹੈ । ਇਨ੍ਹਾਂ ਨੂੰ ਲੁਧਿਆਣੇ ਭੇਜ ਦਿਓ । ਉਨਾਂ ਨੇ ਐਪਲੀਕੇਸ਼ਨ ਰੱਖ ਲਈ । ਮੈਂ ਉਦੋਂ ਨਵਾਂ ਨਵਾਂ ਐਮ.ਐਲ.ਏ. ਬਣਿਆ ਸੀ । ਮੈਂ ਸੋਚਿਆ ਮੁੱਖ ਮੰਤਰੀ ਨੇ ਲਿਖ ਦਿੱਤਾ ਹੈ, ਹੁਣ ਤਾਂ ਇਹ ਹੋ ਜਾਣਾ ਹੈ । ਮਹੀਨੇ ਕੁ ਬਾਅਦ ਉਹ ਪ੍ਰੈਸ ਵਾਲਾ ਆਇਆ ਕਿ ਉਹ ਕੰਮ ਹੋਇਆ ਨਹੀਂ । ਮੈਂ ਫਿਰ ਦਫ਼ਤਰ ਚਲਾ ਗਿਆ । ਮੈਂ ਕਿਹਾ ਕਿ ਤੁਹਾਨੂੰ ਐਪਲੀਕੇਸ਼ਨ ਦਿੱਤੀ ਸੀ । ਉਹ ਕਹਿੰਦੇ ਇਹ ਸੈਕਰੇਟਰੀ ਸਾਹਿਬ ਨੂੰ ਭੇਜ ਦਿੱਤੀ ਹੈ । ਮੈਂ ਕਿਹਾ ਸੈਕਰੇਟਰੀ ਸਾਹਿਬ ਨੂੰ ਕਿਉਂ ਭੇਜੀ, ਇਸ ਤੇ ਮੁੱਖ ਮੰਤਰੀ ਨੇ ਲਿਖਿਆ ਹੈ । ਉਹ ਕਹਿੰਦੇ ਸਾਡੇ ਮੁੱਖ ਮੰਤਰੀ ਤਾਂ ਸੈਕਰੇਟਰੀ ਸਾਹਿਬ ਹੁੰਦੇ ਹਨ । ਜੇਕਰ ਉਨ੍ਹਾਂ ਨੇ ਲਿਖ ਦਿੱਤਾ ਕਿ 'ਨਹੀਂ' ਤਾਂ ਮੈਂ ਵੀ 'ਨਹੀਂ' ਲਿਖ ਦਿਆਂਗਾ । ਉਸ ਤੋਂ ਬਾਅਦ ਦੁਬਾਰਾ ਮੁੱਖ ਮੰਤਰੀ ਕੋਲ ਭੇਜਾਂਗੇ । ਜੇਕਰ ਮੁੱਖ ਮੰਤਰੀ ਨੇ ਲਿਖ ਦਿੱਤਾ ਕਿ ਕਰਨਾ ਹੀ ਹੈ ਤਾਂ ਆਰਡਰ ਮੁੱਖ ਮੰਤਰੀ ਦੇ ਹੋਣਗੇ ਨਹੀਂ ਤਾਂ ਉਤਨੀ ਦੇਰ ਮੇਰੇ ਡਿਪਾਰਟਮੈਂਟ ਦਾ ਮੁੱਖ ਮੰਤਰੀ ਸੈਕ੍ਰੇਟਰੀ ਹੀ ਹੈ । ਮੈਂ ਕਿਹਾ ਠੀਕ ਹੈ ਅਤੇ ਮੁੜ ਕੇ ਮੁੱਖ ਮੰਤਰੀ ਕੋਲ ਆ ਗਿਆ ਤੇ ਉਨ੍ਹਾਂ ਨੂੰ ਦੱਸਿਆ ਤਾਂ ਉਹ ਕਹਿਣ ਲੱਗੇ ਕਿ ਤੁਸੀਂ ਟਰਾਂਸਪੋਰਟ

[ਮੁੱਖ ਸੰਸਦੀ ਸਕੱਤਰ, ਜੇਲ੍ਹਾਂ ਅਤੇ ਸੈਨਿਕ ਸੇਵਾਵਾਂ ਭਲਾਈ]

ਮਨਿਸਟਰ ਤੋਂ ਲਿਖਵਾ ਕੇ ਲੈ ਜਾਓ । ਉਦੋਂ ਮਾਸਟਰ ਜਾਗੀਰ ਸਿੰਘ ਟਰਾਂਸਪੋਰਟ ਮੰਤਰੀ ਸੀ ਅੱਜ ਉਹ ਰਹੇ ਨਹੀਂ ਹਨ । ਮੈਂ ਉਨ੍ਹਾਂ ਕੋਲ ਚਲਾ ਗਿਆ । ਉਨ੍ਹਾਂ ਦਾ ਆਪਣਾ ਸੁਭਾਅ ਸੀ । ਉਹ ਮੈਨੂੰ ਕਹਿੰਦੇ ਆਪੇ ਹੀ ਜੋ ਮਰਜ਼ੀ ਆਰਡਰ ਲਿਖ ਦੇ, ਮਿੰਟ ਵਿੱਚ ਤੇਰਾ ਕੰਮ ਕਰ ਦਿਆਂਗੇ । ਮੈਂ ਵੀ ਆਪਣੀ ਮਰਜ਼ੀ ਨਾਲ ਆਰਡਰ ਲਿਖ ਲਏ ਅਤੇ ਬੜਾ ਖੁਸ਼ ਹੋਇਆ । ਮੈਂ ਐਪਲੀਕੇਸ਼ਨ ਅਫ਼ਸਰ ਕੋਲ ਲੈ ਗਿਆ । ਉਨ੍ਹਾਂ ਨੇ ਉਸ ਨੂੰ ਦੇਖਿਆ ਵੀ ਨਹੀਂ ਤੇ ਸਟੈਂਪ ਲਗਾ ਕੇ ਘੁੱਗੀ ਮਾਰ ਕੇ ਮੈਨੂੰ ਫੜਾ ਦਿੱਤਾ । ਫਿਰ ਸਾਡੇ ਅਫ਼ਸਰ ਸਾਹਿਬ ਨੇ ਫੋਨ ਚੁੱਕ ਲਿਆ ਅਤੇ ਮਾਸਟਰ ਜੀ ਨੂੰ ਲਗਾ ਦਿੱਤਾ ਅਤੇ ਬਾਅਦ ਦੇ ਵਿੱਚ ਮੈਨੂੰ ਫੋਨ ਫੜਾ ਦਿੱਤਾ ਅਤੇ ਕਿਹਾ ਕਿ ਤੁਸੀਂ ਮਾਸਟਰ ਜੀ ਨਾਲ ਗੱਲ ਕਰੋ । ਮਾਸਟਰ ਜੀ ਕਹਿਣ ਲਗੇ, ਬੀਰਮੀ ਜੀ, ਇਹ ਬੜੇ ਸੀਨੀਅਰ ਅਫ਼ਸਰ ਹਨ, ਕਲ੍ਹ ਨੂੰ ਆਪਣੀਆਂ ਵੀ ਫਾਈਲਾਂ ਖੁੱਲ੍ਹਣਗੀਆਂ, ਆਪਣੇ ਲਈ ਵੀ ਸੌ ਗੱਲਾਂ ਹੋ ਸਕਦੀਆਂ ਹਨ । ਤੁਸੀਂ ਮੇਰੇ ਕੋਲ ਆ ਜਾਓ, ਫਿਰ ਕਦੇ ਕਰ ਲਵਾਂਗੇ, ਮੈਂ ਤੁਹਾਨੂੰ ਸਾਰੀ ਗੱਲ ਸਮਝਾਉਂਦਾ ਹਾਂ । ਮੈਂ ਬੜਾ ਹੈਰਾਨ ਹੋਇਆ ਅਤੇ ਫਿਰ ਮੈਂ ਦੁਬਾਰਾ ਮੁੱਖ ਮੰਤਰੀ ਜੀ ਦੇ ਕੋਲ ਚਲਾ ਗਿਆ । ਸਰਦਾਰ ਮਲਕੀਅਤ ਸਿੰਘ ਦਾਖਾ ਉਸ ਵੇਲੇ ਸੀ.ਐਮ. ਸਾਹਿਬ ਕੋਲ ਬੈਠੇ ਸਨ । ਮੈਂ ਸੀ.ਐਮ. ਸਾਹਿਬ ਕੋਲ ਜਾ ਕੇ ਕੋਈ ਅਜਿਹਾ ਸ਼ਬਦ ਬੋਲਿਆ ਕਿ ਉਹ ਮੇਰੇ ਨਾਲ ਨਰਾਜ਼ ਹੋ ਗਏ । ਮੈਂ ਕਿਹਾ ਕਿ ਸੌਰੀ, ਸਰ, ਪਰ ਮੈਂ ਆਪਣੀ ਬੇਇੱਜ਼ਤੀ ਮਹਿਸੂਸ ਕਰ ਰਿਹਾ ਹਾਂ । ਅਜੇ ਤਿੰਨ ਮਹੀਨੇ ਸਰਕਾਰ ਨੂੰ ਬਣੀ ਨੂੰ ਹੋਏ ਹਨ । ਮੈਂ ਤੁਹਾਡਾ ਕੁਲੀਗ ਹਾਂ, ਜੇ ਤਾਂ ਮੇਰਾ ਅੱਜ ਕੰਮ ਹੋ ਗਿਆ ਤਾਂ ਠੀਕ ਹੈ ਅਤੇ ਜੇ ਇਹ ਜਾਇਜ਼ ਕੰਮ ਨਹੀਂ ਹੋਇਆ ਤਾਂ ਅਗਲੇ ਪੰਜ ਸਾਲ ਉਸ ਅਫ਼ਸਰ ਦਾ ਮੈਨੂੰ ਜਵਾਬ ਨਹੀਂ ਮਿਲਣਾ, ਨਾ ਹੀ ਉਸ ਨੇ ਆਪਣੇ ਦਫ਼ਤਰ ਵੜਨ ਦੇਣਾ ਹੈ, ਇਹ ਹੁਣ ਤੁਸੀਂ ਵੇਖ ਲਵੋ । ਮੈਂ ਚੁੱਕ ਕੇ ਫੋਨ ਸਰਦਾਰ ਬੇਅੰਤ ਸਿੰਘ ਨੂੰ ਫੜਾ ਦਿੱਤਾ । ਉਨ੍ਹਾਂ ਨੇ ਫੋਨ ਤੇ ਉਸ ਅਫ਼ਸਰ ਨਾਲ ਗੱਲ ਕੀਤੀ । ਹੋ ਸਕਦਾ ਹੈ ਕਿ ਉਸ ਨੇ ਉਥੇ ਵੀ ਕਹਾਣੀ ਪਾਈ ਹੋਵੇਗੀ ਕਿ ਇਸ ਤਰ੍ਹਾਂ ਹੈ ਜੀ, ਇਸ ਦੀ ਇਨਕੁਆਰੀ ਚਲਦੀ ਹੈ। ਸਰਦਾਰ ਬੇਅੰਤ ਸਿੰਘ ਨੇ ਕਿਹਾ ਕਿ ਆਪਾਂ ਇਨਕੁਆਰੀ ਠੀਕ ਕਰਵਾ ਦਿਆਂਗੇ। ਇਸ ਤਰ੍ਹਾਂ ਕਾਫ਼ੀ ਗੱਲਾਂ ਹੋਈਆਂ। ਜਦੋਂ ਉਨ੍ਹਾਂ ਨੇ ਦੇਖਿਆ ਕਿ ਅਫ਼ਸਰ ਨਹੀਂ ਮੰਨਦੇ ਤਾਂ ਅਲਟੀਮੇਟਲੀ ਉਨ੍ਹਾਂ ਨੇ ਕਿਹਾ ਕਿ ਜੇਕਰ ਬਦਲੀ ਕਰ ਸਕਦੇ ਹੋ ਤਾਂ ਕਰ ਦਿਉ ਨਹੀਂ ਤਾਂ ਮੈਨੂੰ ਦੋ ਕਰਨੀਆਂ ਪੈਣਗੀਆਂ । ਫਿਰ ਕਿਹਾ ਕਿ ਇਨ੍ਹਾਂ ਨੂੰ ਹੁਣੇ ਭੇਜ ਦਿਓ ਅਤੇ ਮੈਂ ਚਲਿਆ ਗਿਆ । ਮੈਂ ਜਾ ਕੇ ਕਿਹਾ ਕਿ ਮੈਂ ਅੰਦਰ ਆ ਸਕਦਾ ਹਾਂ ਤਾਂ ਉਹ ਕਹਿੰਦੇ ਕਿ ਆਓ ਜੀ, ਆਓ ਜੀ, ਕੀ ਲਵੋਗੇ ਚਾਹ ਜਾਂ ਕੌਫੀ । ਮੈਂ ਕਿਹਾ, ਆਰਡਰ ਦੀ ਕਾਪੀ। ਚਾਹ ਪੀਣ ਮੈਂ ਫਿਰ ਆਵਾਂਗਾ, ਅੱਜ ਮੈਂ ਦਿੱਲੀ ਜਾਣਾ ਹੈ, ਮੈਨੂੰ ਅੱਜ ਆਰਡਰ ਦੀ

ਕਾਪੀ ਦੇ ਦਿਓ । ਪੰਜ ਕੁ ਮਿੰਟ ਵੇਖ ਕੇ ਕਹਿਣ ਲੱਗਿਆ ਕਿ ਉਥੇ ਦੋ ਕਲਰਕ ਲੱਗੇ ਹੋਏ ਹਨ । ਇੱਕ ਨੂੰ ਕੱਢਣਾ ਪੈਣਾ ਹੈ ਅਤੇ ਇੱਕ ਮੁੱਖ ਮੰਤਰੀ ਸਾਹਿਬ ਨੇ ਲਗਵਾਇਆ ਹੋਇਆ ਹੈ। ਕਿਤੇ ਉਨ੍ਹਾਂ ਦਾ ਲਗਵਾਇਆ ਹੋਇਆ ਨਾ ਨਿਕਲ ਜਾਵੇ। ਮੈਂ ਕਿਹਾ ਕਿ ਤੁਹਾਡੇ ਤਾਂ ਮੁੱਖ ਮੰਤਰੀ ਸੈਕ੍ਰੇਟਰੀ ਸਾਹਿਬ ਹੁੰਦੇ ਹਨ, ਤੁਹਾਨੂੰ ਕੀ ਫਰਕ ਪੈਂਦਾ ਹੈ, ਤੁਸੀਂ ਕੱਢ ਦਿਉ । ਉਹ ਕਹਿੰਦੇ ਨਹੀਂ ਨਹੀਂ, ਇਸ ਤਰ੍ਹਾਂ ਨਾ ਕਰੋ । ਉਨ੍ਹਾਂ ਨੇ ਕਰ ਕਰਾ ਕੇ ਅਤੇ ਪਤਾ ਕਰਵਾ ਕੇ ਮੈਨੂੰ ਆਰਡਰ ਦੇ ਦਿੱਤੇ । ਇਹ ਗੱਲ ਮੈਂ ਤਾਂ ਕੀਤੀ ਹੈ ਕਿ ਜੇਕਰ ਤੁਹਾਡੇ ਨਾਲ ਕਿਤੇ ਇਸ ਤਰ੍ਹਾਂ ਦੀ ਗੱਲ ਹੁੰਦੀ ਹੈ ਤਾਂ ਉਸ ਬੰਦੇ ਦਾ ਪਰਟੀਕੁਲਰ ਨਾਮ ਲੈ ਕੇ ਦੱਸ ਦਿਉ ਤਾਂਕਿ ਮੁੱਖ ਮੰਤਰੀ ਉਸ ਨੂੰ ਬੁਲਾ ਕੇ ਕਹਿਣ ਕਿ ਇਹ ਗੱਲ ਇਸ ਤਰ੍ਹਾਂ ਹੋਈ ਹੈ, ਗੋਲਮੋਲ ਗੱਲਾਂ ਨਾਲ ਸਾਰਿਆਂ ਨੂੰ ਨਹੀਂ ਕਹਿਣਾ ਚਾਹੀਦਾ । ਠੀਕ ਹੈ, ਅਕਾਊਂਟੇਬਿਲਟੀ ਹੋਣੀ ਚਾਹੀਦੀ ਹੈ ਪਰ ਕਮ-ਸੇ-ਕਮ ਇਹ ਪਤਾ ਹੋਣਾ ਚਾਹੀਦਾ ਹੈ ਕਿ ਕਿਹੜਾ ਬੰਦਾ ਕੰਮ ਨਹੀਂ ਕਰਦਾ, ਕਿਹੜਾ ਬੰਦਾ ਆਪਣੀ ਰਿਸਪਾਂਸੀਬਿਲਟੀ ਨਹੀਂ ਸਮਝਦਾ । ਆਪਾਂ ਸਾਰਿਆਂ ਨੂੰ ਇਕੋ ਰੱਸੇ ਦੇ ਨਾਲ ਬੰਨ੍ਹੀ ਜਾਈਏ, ਮੈਂ ਇਸ ਗੱਲ ਨਾਲ ਐਗਰੀ ਨਹੀਂ ਕਰਦਾ, ਡਿਫਰ ਕਰਦਾ ਹਾਂ । ਇਸ ਦੇ ਨਾਲ ਹੀ ਇਹ ਮਤਾ ਜੋ ਡਾਕਟਰ ਰਮੇਸ਼ ਦੱਤ ਸ਼ਰਮਾ ਜੀ ਨੇ ਲਿਆਂਦਾ ਹੈ, ਮੈਂ ਇਸ ਦੀ ਵਿਰੋਧਤਾ ਨਹੀਂ ਕਰਦਾ, ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ । ਮੈਂ ਆਉਣ ਵਾਲੇ ਹੋਰ ਬੁਲਾਰਿਆਂ ਨੂੰ ਇਹ ਵੀ ਕਹਾਂਗਾ ਕਿ ਜੇਕਰ ਕਿਸੇ ਦੇ ਖਿਲਾਫ਼ ਕੋਈ ਗੱਲ ਹੈ ਤਾਂ ਕਰੋ, ਸਾਰਿਆਂ ਨੂੰ ਇਕੋ ਰੱਸੇ ਨਾਲ ਨਾ ਲੰਘਾਉ । ਇੱਥੇ ਚੰਗੇ ਵੀ ਹੁੰਦੇ ਹਨ, ਮਾੜੇ ਵੀ ਹੁੰਦੇ ਹਨ । ਅਸੀਂ ਸਾਰਿਆਂ ਨੂੰ ਸੁਧਾਰ ਨਹੀਂ ਸਕਦੇ ਤੇ ਸਾਰੇ ਮਾੜੇ ਨਹੀਂ ਹੁੰਦੇ । ਜਿਹੜੇ ਚੰਗੇ ਹਨ, ਉਨ੍ਹਾਂ ਨੂੰ ਵਿੱਚ ਨਾ ਗੁੰਦੋ । ਜੇਕਰ ਦੋ-ਚਾਰ ਨੂੰ ਪਤਾ ਲੱਗ ਜਾਵੇ ਤਾਂ ਆਪੇ ਸਾਰੇ ਲਾਈਨ ਵਿੱਚ ਲੱਗ ਜਾਣਗੇ ਕਿ ਕੱਲ੍ਹ ਨੂੰ ਸਾਡੀ ਵੀ ਵਾਰੀ ਆਵੇਗੀ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਹਾਊਸ ਦੇ ਵਿੱਚ ਹੋਰ ਬੋਲਣ ਵਾਲੇ ਬੁਲਾਰਿਆਂ ਨੂੰ ਇਹੀ ਬੇਨਤੀ ਕਰਾਂਗਾ ਕਿ ਜੇਕਰ ਤੁਹਾਡੇ ਕੋਲ ਪਰਟੀਕੁਲਰ ਇੱਕ ਦੋ ਕੇਸ ਹਨ ਤਾਂ ਦੱਸ ਦਿਉ ਤਾਂ ਕਿ ਉਨ੍ਹਾਂ ਨੂੰ ਬੁਲਾ ਕੇ ਦੱਸਿਆ ਜਾਵੇ ਅਤੇ ਬਾਕੀਆਂ ਨੂੰ ਆਟੋਮੈਟੀਕਲੀ ਨਸੀਅਤ ਆ ਜਾਂਦੀ ਹੈ । ਸਾਰਿਆਂ ਨੂੰ ਇਕ ਪਾਸੇ ਨਾ ਖਿੱਚੋ । ਇਨ੍ਹਾਂ ਸ਼ਬਦਾਂ ਦੇ ਨਾਲ ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸ਼੍ਰੀ ਅਸ਼ੋਕ ਸ਼ਰਮਾ** (ਪਠਾਨਕੋਟ) : **ਮਾਨਯੋਗ ਡਿਪਟੀ ਸਪੀਕਰ ਸਾਹਿਬ, ਕਾਰਜਪਾਲਿਕਾ ਅਤੇ ਵਿਧਾਨ ਪਾਲਿਕਾ ਪ੍ਰਤੀ ਜੋ ਜ਼ਿੰਮੇਵਾਰੀ ਹੈ, ਉਸ ਨੂੰ ਪ੍ਰਭਾਵਸ਼ਾਲੀ**

[ਸ਼੍ਰੀ ਅਸ਼ੋਕ ਸ਼ਰਮਾ]

ਬਣਾਉਣ ਵਾਸਤੇ ਜਿਹੜੀ ਸਿਫ਼ਾਰਸ਼ ਇਸ ਮਤੇ ਰਾਹੀਂ ਕੀਤੀ ਹੈ ਅਤੇ ਉਸ ਤੇ ਬੋਲਣ ਵਾਸਤੇ ਤੁਸੀਂ ਮੈਨੂੰ ਜਿਹੜਾ ਸਮਾਂ ਦਿੱਤਾ ਹੈ, ਮੈਂ ਉਸ ਦਾ ਸ਼ੁਕਰਗੁਜ਼ਾਰ ਹਾਂ । ਮਤਾ ਬਹੁਤ ਅਹਿਮ ਹੈ । ਇਸ ਦੇ ਉਤੇ ਬਹਿਸ ਵੀ ਪ੍ਰਭਾਵਸ਼ਾਲੀ ਹੋਣੀ ਚਾਹੀਦੀ ਸੀ ਪ੍ਰੰਤੂ ਪਤਾ ਨਹੀਂ ਕਿਉਂ ਆਪਣੇ ਹੀ ਸਾਥੀ ਹੋਰ ਕੰਮਾਂ ਵਿੱਚ ਮਸ਼ਰੂਫ ਹੋ ਕੇ ਚਲੇ ਗਏ । ਬਹਰਹਾਲ ਮਸਲੇ ਤੇ ਗੱਲ ਕਰਦਾ ਹਾਂ । ਮਸਲੇ ਦਾ ਜੋ ਸਬਜੈਕਟ ਹੈ, ਜਿਸ ਤੇ ਮੈਂ ਬੋਲਣਾ ਹੈ, ਉਸ ਤੇ ਆਪਣੇ ਆਪ ਨੂੰ ਮੈਂ ਕਨਫਾਈਨ ਰੱਖਣਾ ਹੈ । ਜੇ ਗੱਲ ਲੈਜਿਸਲੇਚਰ ਦੇ ਬਾਰੇ ਕੀਤੀ ਜਾਂਦੀ ਜਾਂ ਲੈਜਿਸਲੇਚਰ ਨਾਲ ਜਿਹੜੇ ਉਸ ਦੇ ਮੈਂਬਰ ਹਨ, ਉਨ੍ਹਾਂ ਬਾਰੇ ਗੱਲ ਕੀਤੀ ਜਾਂਦੀ ਤਾਂ ਉਨ੍ਹਾਂ ਦੀ ਐਕਸਪੀਡੀਐਂਸੀ, ਉਨ੍ਹਾਂ ਦੀ ਫੰਕਸ਼ਨਿੰਗ, ਵਰਕਿੰਗ ਦੀ ਗੱਲ ਹੁੰਦੀ ਹੈ । ਜੇ ਉਹ ਸਬਜੈਕਟ ਹੁੰਦਾ ਤਾਂ ਮੈਂ ਰਿਕੁਮੈਂਡ ਕਰਦਾ ਕਿ ਉਹ ਆਪਣੇ ਫਰਜ਼ਾਂ ਨੂੰ ਸਰਅੰਜਾਮ ਦੇ ਰਹੇ ਹਨ ਕਿ ਨਹੀਂ । ਮੁੱਦਾ ਸਿਰਫ਼ ਇੰਨੀ ਗੱਲ ਦਾ ਹੈ ਕਿ ਐਗਜ਼ੀਕਿਊਟਿਵ ਜਿਹੜੀ ਹੈ, ਲੈਜਿਸਲੇਚਰ ਦੇ ਪ੍ਰਤੀ ਜਵਾਬਦੇਹ ਹੈ । ਉਸੇ ਸਬਜੈਕਟ ਤੇ ਮੈਂ ਗੱਲ ਕਰਾਂਗਾ । ਮੇਰਾ ਇਸ ਹਾਊਸ ਦੇ ਅੰਦਰ 4 ਸਾਲ ਦਾ ਤਜਰਬਾ ਹੈ । ਇਸ ਹਾਊਸ ਦੀਆਂ ਜਿਹੜੀਆਂ ਕਮੇਟੀਆਂ ਕਾਂਸਟੀਚਿਊਟ ਕੀਤੀਆਂ ਜਾਂਦੀਆਂ ਹਨ, ਜਿਸ ਤਹਿਤ ਮੈਨੂੰ ਉਥੇ ਕੰਮ ਕਰਨ ਦਾ ਮੌਕਾ ਮਿਲਿਆ, ਇਸ ਸਭ ਤੋਂ ਮੈਂ ਇਸ ਨਤੀਜੇ ਤੇ ਪੁਹੰਚਿਆ ਹਾਂ ਕਿ ਕਮੇਟੀਆਂ ਦੇ ਅੰਦਰ ਜਿਹੜੇ ਐਗਜ਼ੀਕਿਊਟਿਵ ਹਨ, ਬਿਉਰੋਕ੍ਰੇਟਸ ਹਨ, ਜਿਨ੍ਹਾਂ ਨੂੰ ਉਥੇ ਆ ਕੇ ਆਪਣੀ ਜਵਾਬਦੇਹੀ ਦੇਣੀ ਪੈਂਦੀ ਹੈ, ਆਪਣੀ ਸਿਨਸੀਆਰਟੀ ਦਿਖਾਉਣੀ ਪੈਂਦੀ ਹੈ, ਉਥੇ ਅਜਿਹਾ ਨਹੀਂ ਹੈ । ਕਮੇਟੀਆਂ ਬਣਦੀਆਂ ਹਨ, ਉਨ੍ਹਾਂ ਦੀਆਂ ਰਿਪੋਰਟਾਂ ਬਣਦੀਆਂ ਹਨ ਤੇ ਫੇਰ ਉਹ ਟੇਬਲ ਤੇ ਰੱਖੀਆਂ ਜਾਂਦੀਆਂ ਹਨ ਤੇ ਫੇਰ ਅਸੀਂ ਉਨ੍ਹਾਂ ਨੂੰ ਭੁੱਲ ਜਾਂਦੇ ਹਾਂ । ਇਹ ਬਕਾਇਦਾ ਤੌਰ ਤੇ ਐਗਜ਼ੀਕਿਊਟਿਵਸ ਨੂੰ, ਬਿਉਰੋਕ੍ਰੇਟਸ ਨੂੰ ਪਤਾ ਹੈ ਕਿ ਇਸ ਦੀ ਕੋਈ ਇੰਪਲੀਮੈਂਟੇਸ਼ਨ ਨਹੀਂ ਹੈ । ਇਸ ਕਰਕੇ ਉਨ੍ਹਾਂ ਦੇ ਦਿਮਾਗ ਤੋਂ ਪ੍ਰੇਸ਼ਾਨੀ ਦੀ ਗੱਲ ਲਹਿ ਜਾਂਦੀ ਹੈ । ਉਨ੍ਹਾਂ ਨੂੰ ਪਤਾ ਹੈ ਕਿ ਇਹ ਜਿਹੜਾ ਸਿਸਟਮ ਹੈ, ਜਿਸ ਦੇ ਤਹਿਤ ਲੈਜਿਸਲੇਚਰ ਦੇ ਮੈਂਬਰਜ਼ ਆਉਂਦੇ ਹਨ , ਕਮੇਟੀਆਂ ਬਣਦੀਆਂ ਹਨ ਇਹ ਇਸੇ ਸਿਸਟਮ ਦੇ ਅੰਦਰ ਹੀ ਚਲੇ ਜਾਂਦੇ ਹਨ ਅਤੇ ਜਿਹੜੀਆਂ ਰਿਪੋਰਟਾਂ ਬਣਦੀਆਂ ਹਨ, ਉਨ੍ਹਾਂ ਦੀ ਜਵਾਬਦੇਹੀ ਨਹੀਂ ਹੁੰਦੀ। ਇਸ ਕਰਕੇ ਉਨ੍ਹਾਂ ਤੇ ਅਸਰ ਨਹੀਂ ਹੁੰਦਾ। ਇਹ ਮਹਿਸੂਸ ਕਰਨ ਵਾਲੀ ਗੱਲ ਹੈ, ਜਿਸ ਤੋਂ ਵਿਹਾਰਕ ਤੌਰ ਤੇ ਮੈਨੂੰ ਗੁਜ਼ਰਨਾ ਪਿਆ ਹੈ। ਇਹੀ ਨਹੀਂ ਪ੍ਰੈਕਟੀਕਲ ਲਾਈਫ਼ ਵਿਚ ਇਸ ਤੋਂ ਥੱਲੇ ਉਤਰ ਆਓ । ਅੱਜ ਐਡਮਨਿਸਟ੍ਰੇਸ਼ਨ ਜਿਹੜੀ ਹੈ, ਜਿਸ ਵਿੱਚ ਡੀ.ਸੀ. ਲੈਵਲ, ਐਸ.ਐਸ.ਪੀ. ਲੈਵਲ ਜਾਂ ਜ਼ਿਲ੍ਹਾ ਸਤਰ ਦੇ ਅਧਿਕਾਰੀ ਹਨ, ਉਹ ਕਿੰਨੇ ਕੁ

ਜਵਾਬਦੇਹ ਹਨ। ਜੋ ਇਸ ਸਨਮਾਨੀਯ ਸਦਨ ਦੇ ਨੇਤਾ ਹਨ, ਉਨ੍ਹਾਂ ਪ੍ਰਤੀ ਉਨ੍ਹਾਂ ਦਾ ਕੀ ਐਟੀਚਿਊਡ ਹੈ। ਵੱਖਰੇ ਬਹਿ ਕੇ ਚੁਣੇ ਹੋਏ ਪ੍ਰਤੀਨਿਧੀਆਂ ਬਾਰੇ ਉਨ੍ਹਾਂ ਵੱਲੋਂ ਕਿਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਬਾਰੇ ਇਹ ਕੀ ਵਿਚਾਰ ਰੱਖਦੇ ਹਨ ? ਜਦੋਂ ਐਮ.ਐਲ.ਏਜ਼ ਇਨ੍ਹਾਂ ਬਿਉਰੋਕ੍ਰੇਟਸ ਕੋਲ ਆਉਂਦੇ ਹਨ ਅਤੇ ਆਪਣੇ ਇਲਾਕੇ ਦੀਆਂ ਸਕੀਮਜ਼ ਇਨ੍ਹਾਂ ਅੱਗੇ ਰੱਖਦੇ ਹਨ ਕਿ ਇਹ ਇੰਪਲੀਮੈਂਟ ਕਰਨੀਆਂ ਹਨ ਤਾਂ ਇਸ ਬਾਰੇ ਅਫ਼ਸਰ ਕੀ ਸੋਚਦੇ ਹਨ ? ਉਹ ਕਹਿੰਦੇ ਹਨ ਕਿ ਐਮ.ਐਲ.ਏ. ਆਇਆ ਸੀ ਇਹ ਗੱਲਾਂ ਕਰ ਗਿਆ। ਇਹ ਲਓ ਕਾਗਜ਼ ਇਸ ਨੂੰ ਫਾਈਲ ਵਿੱਚ ਪਾ ਦਿਓ । ਅੱਜ ਇਹ ਸਿਸਟਮ ਹੈ । ਇਸ ਦੇ ਤਹਿਤ ਆਹਿਸਤਾ ਆਹਿਸਤਾ ਲੈਜਿਸਲੇਚਰ ਦਾ ਮਾਨ-ਸਨਮਾਨ ਪ੍ਰਤੀ ਦਿਨ ਘਟਦਾ ਜਾ ਰਿਹਾ ਹੈ । ਅਜ਼ਾਦੀ ਤੋਂ ਬਾਅਦ ਸਾਡਾ ਸਿਸਟਮ ਵਧਿਆ ਹੈ, ਪੜ੍ਹਾਈ ਵਧੀ ਹੈ ਅਤੇ ਉਸ ਦੇ ਨਾਲ ਨਾਲ ਲੋਕ ਜਿਹੜੇ ਆਏ ਹਨ, ਉਹ ਅੱਛੀ ਤਰ੍ਹਾਂ ਸੰਜੀਦਗੀ ਨਾਲ ਸੋਚ ਸਕਦੇ ਹਨ ਪਰ ਅਫ਼ਸਰਾਂ ਦੇ ਮਨ ਵਿੱਚ ਇਹ ਸਿਸਟਮ ਬਣ ਗਿਆ ਹੈ ਕਿ ਇਹ ਨੇਤਾ ਹਨ । ਉਨ੍ਹਾਂ ਦੀ ਸੋਚ ਐਮ.ਐਲ.ਏਜ਼ ਬਾਰੇ ਕੀ ਹੋ ਸਕਦੀ ਹੈ, ਉਨ੍ਹਾਂ ਬਾਰੇ ਕਿਸ ਤਰ੍ਹਾਂ ਦੇ ਇਹ ਵਿਊਜ਼ ਐਕਸਪ੍ਰੈਸ ਕਰਦੇ ਹਨ । ਜਦੋਂ ਇਹ ਆਪਸ ਵਿੱਚ ਇਕੱਠੇ ਹੁੰਦੇ ਹਨ ਤਾਂ ਬਹੁਤ ਹਲਕੇ ਸ਼ਬਦਾਂ ਵਿੱਚ ਵਿਊਜ਼ ਐਕਸਪ੍ਰੈਸ ਕਰਦੇ ਹਨ । ਇਹ ਉਸ ਵਕਤ ਆਪਣੇ ਆਪ ਨੂੰ ਜ਼ਿਆਦਾ ਉਚਾ ਮਹਿਸੂਸ ਕਰਦੇ ਹਨ । ਦੇਸ਼ ਦਾ ਸਿਸਟਮ ਜਿਸ ਤਰ੍ਹਾਂ ਚੱਲ ਰਿਹਾ ਹੈ, ਉਸ ਵਿੱਚ ਇਨ੍ਹਾਂ ਦੀ ਭੂਮਿਕਾ ਜ਼ਿਆਦਾ ਹੈ । ਸਾਡੀ ਪ੍ਰਾਇਮਰੀ ਹੈ । ਇਸੇ ਡਿਗਰੀ ਨਾਲ ਜਵਾਬਦੇਹੀ ਵੀ ਘਟਦੀ ਜਾ ਰਹੀ ਹੈ । ਇਹ ਮੈਂ ਨਹੀਂ ਕਹਿੰਦਾ, ਅੱਜ ਲੋਕ ਸਭਾ ਦੇ ਅੰਦਰ, ਰਾਜ ਸਭਾ ਦੇ ਅੰਦਰ ਇਸ ਗੱਲ ਨੂੰ ਮਹਿਸੂਸ ਕੀਤਾ ਗਿਆ ਹੈ ਤਾਂ ਹੀ ਰਾਈਟ ਟੂ ਇਨਫਰਮੇਸ਼ਨ ਬਿਲ ਪਾਸ ਕੀਤਾ ਗਿਆ ਹੈ । ਇਸ ਕਰਕੇ ਕੀਤਾ ਗਿਆ ਕਿਉਂਕਿ ਜੇ ਸਾਡੇ ਥਰੂ ਲੋਕਾਂ ਨੂੰ ਗੌਰਮਿੰਟ ਦੇ ਡਿਪਾਰਟਮੈਂਟ ਦੀ ਸਾਰੀ ਇਨਫਰਮੇਸ਼ਨ ਮਿਲਦੀ ਹੁੰਦੀ ਤਾਂ ਸ਼ਾਇਦ ਇਸ ਤਰ੍ਹਾਂ ਦਾ ਵਾਵੇਲਾ ਨਾ ਉਠਦਾ । ਇਸ ਰਾਈਟ ਟੂ ਇਨਫਰਮੇਸ਼ਨ ਬਿਲ ਦੀ ਜ਼ਰੂਰਤ ਨਾ ਪੈਂਦੀ । ਇਹ ਜਿਹੜੇ ਬਿਉਰੋਕ੍ਰੇਟਸ ਹਨ, ਇਨ੍ਹਾਂ ਨੂੰ ਪੂਰੀ ਪੂਰੀ ਇਨਫਰਮੇਸ਼ਨ ਹੁੰਦੀ ਅਤੇ ਇਹ ਲੋਕਾਂ ਨੂੰ ਵੀ ਪਹੁੰਚਣੀ ਚਾਹੀਦੀ ਹੈ । ਲੋਕ ਰਾਜ ਦੀ ਇਹ ਸਭ ਤੋਂ ਵੱਡੀ ਜ਼ਰੂਰਤ ਹੈ, ਇਹ ਬਿਲ ਪਾਸ ਹੋਣਾ ਇਸ ਗੱਲ ਦੀ ਗਵਾਹੀ ਹੈ । ਇਨ੍ਹਾਂ ਅਫ਼ਸਰਾਂ ਦਾ ਆਪਣਾ ਐਟੀਚਿਊਡ ਜਵਾਬਦੇਹੀ ਵਾਲਾ ਹੋਣਾ ਚਾਹੀਦਾ ਹੈ ਜਿਹੜਾ ਅੱਜ ਕੱਲ੍ਹ ਨਹੀਂ ਹੈ । ਸਾਡੇ ਸੂਬੇ ਦੇ ਅੰਦਰ ਜਿਹੜੀ ਕਾਰਜਪਾਲਿਕਾ ਹੈ, ਉਸ ਦੀ ਜਵਾਬਦੇਹੀ ਹਿਊਮਨ ਰਾਈਟਸ ਕਮਿਸ਼ਨ ਅੱਗੇ ਜ਼ਿਆਦਾ ਬਣ ਗਈ ਹੈ । ਇਹ ਇਸ ਕਰਕੇ ਨਹੀਂ ਕਿ ਇਨ੍ਹਾਂ ਅਫ਼ਸਰ ਸਾਹਿਬਾਨ ਨੂੰ

[ਸ੍ਰੀ ਅਸ਼ੋਕ ਸ਼ਰਮਾ]

ਹਿਊਮਨ ਰਾਈਟਸ ਆਰਗੇਨਾਈਜ਼ੇਸ਼ਨ ਦਾ ਕੋਈ ਡਰ ਪੈ ਗਿਆ ਹੈ ਬਲਕਿ ਉਸ ਨੂੰ ਫੇਸ ਕਰਨ ਤੋਂ ਬਚਣ ਲਈ ਹੈ ਪਰ ਦੂਜੇ ਪਾਸੇ ਜਿਹੜੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ, ਜਿਹੜੀ ਫੋਰਸ ਇਸ ਤੇ ਰਿਐਕਟ ਕਰਨ ਵਾਲੀ ਹੈ, ਉਹ ਸੈਕੰਡਰੀ ਬਣ ਗਈ ਹੈ । ਹਿਊਮਨ ਰਾਈਟਸ ਦਾ ਨੋਟਿਸ ਆਉਣ ਤੇ ਅਫ਼ਸਰ ਫੌਰੀ ਤੌਰ ਤੇ ਕੰਮ ਕਰ ਦਿੰਦੇ ਹਨ । ਬਾਕੀ ਹਿਊਮਨ ਰਾਈਟਸ ਦੀ ਜਿਹੜੀ ਕਾਰਗੁਜ਼ਾਰੀ ਹੈ, ਉਹ ਅੱਖਾਂ ਮੀਟ ਕੇ ਸਵੀਕਾਰ ਕਰਨ ਵਾਲੀ ਨਹੀਂ ਹੈ ਪਰ ਅਫ਼ਸਰਸ਼ਾਹੀ ਇਸ ਹਿਊਮਨ ਰਾਈਟਸ ਆਰਗੇ-ਨਾਈਜ਼ੇਸ਼ਨ ਦੇ ਡਰ ਕਰਕੇ ਜਵਾਬਦੇਹ ਹੋ ਰਹੀ ਹੈ ਅਤੇ ਪਬਲਿਕ ਦੇ ਨੁਮਾਦਿੰਆਂ ਪ੍ਰਤੀ ਦਿਨ ਬ-ਦਿਨ ਇਹ ਜਵਾਬਦੇਹੀ ਘਟਦੀ ਜਾ ਰਹੀ ਹੈ । ਕਈ ਜੱਜਮੈਂਟਸ ਵਿੱਚ ਸੁਪਰੀਮ ਕੋਰਟ ਨੇ ਇਸ ਗੱਲ ਦਾ ਜ਼ਿਕਰ ਵੀ ਕੀਤਾ ਹੈ ਕਿ ਇਨ੍ਹਾਂ ਕਸੂਰਵਾਰ ਅਫ਼ਸਰਾਂ ਦੀ ਜ਼ਿੰਮੇਂਵਾਰੀ ਫਿਕਸ ਹੋਣੀ ਚਾਹੀਦੀ ਹੈ । ਜੇਕਰ ਇਸ ਤਰ੍ਹਾਂ ਹੋ ਜਾਵੇ ਤਾਂ ਸੁਧਾਰ ਹੋ ਸਕਦਾ ਹੈ ਕਿਉਂਕਿ ਅਫ਼ਸਰ ਆਪਣੀ ਮਨਮਰਜ਼ੀ ਨਾਲ ਜਾਣਦੇ ਹੋਏ ਵੀ ਗਲਤ ਆਰਡਰ ਕਰਦਾ ਹੈ, ਕੰਮ ਨੂੰ ਡੀਲੇਅ ਕਰਦਾ ਹੈ ਅਤੇ ਜਾਣਬੁਝ ਕੇ ਕਿਸੇ ਨੂੰ ਤੰਗ ਕਰਦਾ ਹੈ, ਕਿਸੇ ਦੇ ਕੰਮ ਵਿੱਚ ਰੁਕਾਵਟ ਪੈਦਾ ਕਰਦਾ ਹੈ । ਇਸ ਦੇ ਨਾਲ ਜਿਹੜਾ ਸਰਕਾਰ ਦਾ ਪਰਪਜ਼ ਹੁੰਦਾ ਹੈ, ਉਹ ਵੀ ਡੀਫੀਟ ਹੋ ਜਾਂਦਾ ਹੈ ਅਤੇ ਲੋਕ ਆਪਣੇ ਹੱਕਾਂ ਦੀ ਖਾਤਰ ਕੋਰਟਾਂ ਵਿੱਚ ਰੁਲਦੇ ਰਹਿੰਦੇ ਹਨ । ਇਸ ਕਰਕੇ ਮੈਨਡੇਟਰੀ ਜੱਜਮੈਂਟਸ ਹੋਣੀਆਂ ਚਾਹੀਦੀਆਂ ਹਨ । ਕੋਰਟਾਂ ਵਿੱਚ ਕੇਸਿਜ਼ ਫਾਈਟ ਕਰਦੇ ਹੋਏ ਮੈਨੂੰ ਇਸ ਸਬੰਧੀ ਕਾਫੀ ਤਜਰਬਾ ਹੋਇਆ ਹੈ । ਮੇਰੇ ਕੋਲ ਕਈ ਕੇਸਿਜ਼ ਐਸੇ ਆਏ ਕਿ ਲੋਕ ਕੋਰਟ ਵਿੱਚ ਗਏ ਤਾਂ ਉਨ੍ਹਾਂ ਨੂੰ ਹੱਕ ਮਿਲਿਆ। ਜਦ ਕਿਸੇ ਦਾ ਹੱਕ ਬਣਦਾ ਹੋਵੇ ਅਤੇ ਉਸ ਨੂੰ ਟਾਈਮ ਸਿਰ ਦੇ ਦਿੱਤਾ ਜਾਵੇ ਤਾਂ ਕਿਸੇ ਨੂੰ ਕੋਰਟ ਵਿੱਚ ਜਾਣ ਦੀ ਲੋੜ ਨਾ ਪਵੇ । ਮਗਰ ਅਫ਼ਸਰਸ਼ਾਹੀ ਆਪਣੀ ਮਨਮਰਜ਼ੀ ਕਰਕੇ, ਲੋਕਾਂ ਨੂੰ ਪਰੇਸ਼ਾਨੀ ਵਿੱਚ ਪਾ ਕੇ ਇਸ ਤਰ੍ਹਾਂ ਦੇ ਆਰਡਰਜ਼ ਪਾਸ ਕਰ ਦਿੰਦੀ ਹੈ, ਜਿਸ ਦੇ ਨਾਲ ਐਗਰੀਵਡ ਪਾਰਟੀ ਨੂੰ ਇਨ੍ਹਾਂ ਆਰਡਰਜ਼ ਦੇ ਖਿਲਾਫ਼ ਕੋਰਟ ਵਿੱਚ ਜਾਣਾ ਪੈਂਦਾ ਹੈ । ਫੌਰੀ ਤੌਰ ਤੇ ਬਣਦਾ ਹੱਕ ਮਿਲਣਾ ਚਾਹੀਦਾ ਹੈ ਪਰ ਸਰਕਾਰ ਵਿੱਚ ਐਸੇ ਅਫ਼ਸਰਜ਼ ਬੈਠੇ ਹਨ ਜੋ ਕੇਸ ਨੂੰ ਲਟਕਾ ਦਿੰਦੇ ਹਨ ਜਿਸ ਕਰਕੇ ਐਗਰੀਵਡ ਪਾਰਟੀ ਕੋਰਟ ਵਿਚੋਂ ਆਪਣੇ ਹੱਕ ਵਿੱਚ ਆਰਡਰ ਲੈ ਕੇ ਆ ਜਾਂਦੀ ਹੈ ਅਤੇ ਸਰਕਾਰ ਨੂੰ ਵੱਡੀਆਂ ਰਕਮਾਂ ਦੇ ਨਾਲ ਵਿਆਜ ਵੀ ਦੇਣਾ ਪੈਂਦਾ ਹੈ । ਫੇਰ ਮਹਿਕਮੇ ਦੇ ਅਫ਼ਸਰ ਵੱਲੋਂ ਲਿਖਿਆ ਜਾਂਦਾ ਹੈ ਕਿ ਕੋਰਟ ਦੇ ਆਰਡਰ ਮੁਤਾਬਿਕ ਇਹ ਰੀਲੀਜ਼ ਕੀਤਾ ਜਾ ਰਿਹਾ ਹੈ । ਕਿਉਂ ਨਾ ਉਸ ਅਫ਼ਸਰ ਦੀ ਏ.ਸੀ.ਆਰ. ਵਿੱਚ ਲਿਖਿਆ ਜਾਵੇ ਅਤੇ ਇਸ ਦੀ ਜ਼ਿੰਮੇਂਵਾਰੀ ਉਸ ਦੀ ਪਰਸਨਲ ਫਾਈਲ ਵਿੱਚ ਫਿਕਸ ਕੀਤੀ ਜਾਵੇ । ਅਫ਼ਸਰ ਦੀ ਗਲਤੀ ਕਰਕੇ ਸਰਕਾਰ

ਨੂੰ ਜੁਰਮਾਨਾ ਵੀ ਦੇਣਾ ਪੈਂਦਾ ਹੈ ਅਤੇ ਵਿਆਜ ਵੀ ਦੇਣਾ ਪੈਂਦਾ ਹੈ । ਇਸ ਤਰ੍ਹਾਂ ਦੇ ਕੇਸਿਜ਼ ਵਿੱਚ ਅਫ਼ਸਰ ਨੂੰ ਜਵਾਬਦੇਹ ਹੋਣਾ ਚਾਹੀਦਾ ਹੈ । ਅਫ਼ਸਰ ਨੂੰ ਕੋਰਟ ਦੇ ਆਰਡਰ ਕਾਰਨ ਮਜਬੂਰੀ ਵਿੱਚ ਇੰਪਲੀਮੈਂਟੇਸ਼ਨ ਕਰਨੀ ਪੈਂਦੀ ਹੈ । ਇਹੀ ਕਾਰਨ ਹੈ ਕਿ ਲੋਕ ਪਰੇਸ਼ਾਨ ਹੋ ਕੇ ਕੋਰਟਾਂ ਦੇ ਵਿੱਚ ਅਫ਼ਸਰਾਂ ਦੇ ਖਿਲਾਫ ਕੇਸਿਜ਼ ਕਰਦੇ ਹਨ ਅਤੇ ਲੋਕਾਂ ਦੇ ਮਨਾਂ ਵਿੱਚ ਸਰਕਾਰ ਦੇ ਪ੍ਰਤੀ ਕੜਵਾਹਟ ਪੈਦਾ ਹੁੰਦੀ ਹੈ । ਅਜਿਹੇ ਹਾਲਾਤ ਵਿਚੋਂ ਲੋਕਾਂ ਨੂੰ ਗੁਜ਼ਰਨਾ ਪੈਂਦਾ ਹੈ । ਦੂਜੇ ਪਾਸੇ ਸਰਕਾਰ ਨੂੰ ਜ਼ਿਆਦਾ ਪੈਸੇ ਅਤੇ ਜੁਰਮਾਨਾ ਉਸ ਬੰਦੇ ਨੂੰ ਦੇਣਾ ਪੈਂਦਾ ਹੈ ਜਿਸ ਦੇ ਨਾਲ ਅਫ਼ਸਰ ਨੇ ਜ਼ਿਆਦਤੀ ਕੀਤੀ ਹੁੰਦੀ ਹੈ । ਅਫ਼ਸਰ ਦੇ ਆਰਡਰ ਦੇ ਖਿਲਾਫ ਅਗਰ ਜੱਜਮੈਂਟ ਆਉਂਦੀ ਹੈ ਤਾਂ ਇਸ ਸਬੰਧੀ ਉਸ ਦੀ ਪਰਸਨਲ ਫਾਈਲ ਵਿੱਚ ਵੀ ਲਿਖਿਆ ਜਾਣਾ ਚਾਹੀਦਾ ਹੈ । ਤਦ ਹੀ ਇਨ੍ਹਾਂ ਅਫ਼ਸਰਾਂ ਦਾ ਐਟੀਚਿਊਡ ਲੋਕਾਂ ਪ੍ਰਤੀ ਠੀਕ ਹੋ ਸਕਦਾ ਹੈ । ਚੁਣੇ ਹੋਏ ਨੁਮਾਇੰਦਿਆਂ ਪ੍ਰਤੀ ਵੀ ਇਨ੍ਹਾਂ ਨੂੰ ਆਂਸਰੇਬਲ ਅਤੇ ਜਵਾਬਦੇਹ ਹੋਣਾ ਚਾਹੀਦਾ ਹੈ । ਜਦ ਤੱਕ ਸਰਕਾਰ ਇਨ੍ਹਾਂ ਅਫ਼ਸਰਾਂ ਦੀ ਅਕਾਊਂਟੇਬਿਲਟੀ ਫਿਕਸ ਨਹੀਂ ਕਰਦੀ ਉਤਨੀ ਦੇਰ ਤੱਕ ਇਨ੍ਹਾਂ ਦੇ ਐਟੀਚਿਊਡ ਵਿੱਚ ਸੁਧਾਰ ਨਹੀਂ ਆ ਸਕਦਾ । ਇਨ੍ਹਾਂ ਅਫ਼ਸਰਾਂ ਦੇ ਸਰਵਿਸ ਰਿਕਾਰਡ ਵਿੱਚ ਐਂਟਰੀ ਹੋਣੀ ਚਾਹੀਦੀ ਹੈ ਤਾਂਕਿ ਉਨ੍ਹਾਂ ਨੂੰ ਇਸ ਦਾ ਡਰ ਹੋਵੇ । ਲਾਈਬਿਲਟੀ ਜ਼ਰੂਰ ਫਿਕਸ ਹੋਣੀ ਚਾਹੀਦੀ ਹੈ ਕਿਉਂਕਿ ਸਰਕਾਰ ਨੂੰ ਨਜਾਇਜ਼ 10-20 ਲੱਖ ਰੁਪਿਆ ਆਪਣੇ ਖ਼ਜ਼ਾਨੇ ਵਿਚੋਂ ਦੇਣਾ ਪੈਂਦਾ ਹੈ । ਦੋ ਗਲਤ ਲਾਈਨਜ਼ ਲਿਖਣ ਨਾਲ ਸਰਕਾਰ ਦਾ ਕਿੰਨਾ ਵੱਡਾ ਨੁਕਸਾਨ ਹੁੰਦਾ ਹੈ । ਕੋਰਟ ਦੇ ਆਰਡਰ ਮੁਤਾਬਿਕ ਪੈਮੈਂਟ ਮਜਬੂਰੀ ਵਿੱਚ ਕਰਨੀ ਪੈਂਦੀ ਹੈ । ਇਸ ਦੇ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਸ ਅਫ਼ਸਰ ਦੇ ਖਿਲਾਫ ਜ਼ਿੰਮੇਂਵਾਰੀ ਫਿਕਸ ਕਰਕੇ ਕਾਰਵਾਈ ਕੀਤੀ ਜਾਵੇ ਅਤੇ ਅਕਾਊਂਟੇਬਿਲਟੀ ਫਿਕਸ ਕੀਤੀ ਜਾਵੇ । ਅਫ਼ਸਰ ਦੀ ਜ਼ਿੰਮੇਂਵਾਰੀ ਫਿਕਸ ਜ਼ਰੂਰ ਹੋਣੀ ਚਾਹੀਦੀ ਹੈ । ਉਸ ਅਫ਼ਸਰ ਦੇ ਖਿਲਾਫ਼ ਇਨਕੁਆਇਰੀ ਵੀ ਜ਼ਰੂਰ ਹੋਣੀ ਚਾਹੀਦੀ ਹੈ । ਇਹ ਮੈਂ ਡੇਅ-ਟੂ-ਡੇਅ ਲਾਈਫ ਦੀ ਗੱਲ ਕਰ ਰਿਹਾ ਸੀ। ਲੈਜਿਸਲੇਚਰ, ਜਿਥੇ ਸਮਝਦਾ ਹਾਂ ਕਿ ਸਭ ਨਾਲੋਂ ਜ਼ਿਆਦਾ ਲੋਕ ਰਾਜ ਨੇ ਪਨਪਨਾ ਹੈ, ਉਸਦੇ ਅੰਦਰ ਜਿਥੋਂ ਤੱਕ ਮੇਰੇ ਸਾਥੀਆਂ ਮਾਨ ਸਾਹਿਬ ਅਤੇ ਬੀਰਮੀ ਸਾਹਿਬ ਨੇ ਕਿਹਾ ਹੈ ਕਿ ਕੁਝ ਲੋਕ ਠੀਕ ਹਨ । ਮੈਂ ਕਹਿੰਦਾ ਹਾਂ ਕਿ ਕੁਝ ਲੋਕ ਠੀਕ ਹੋਣਗੇ, ਹਮੇਸ਼ਾ ਠੀਕ ਰਹੇ ਹਨ । ਜਦੋਂ ਦਾ ਇਹ ਸਿਸਟਮ ਚੱਲਿਆ ਹੈ ਤੇ ਚਲਦਾ ਵੀ ਰਹੇਗਾ, ਕੁਝ ਲੋਕ ਠੀਕ ਰਹੇ ਹੀ ਹਨ ਤੇ ਰਹਿਣਗੇ । ਪਰ ਜਦੋਂ ਵਿਚਾਰ ਕਰਨ ਲੱਗੇ ਹਾਂ ਤਾਂ ਕੁਝ ਲੋਕਾਂ ਦੀ ਗੱਲ ਨਹੀਂ ਹੋ ਰਹੀ, ਅਸੀਂ ਜਨਰਲ ਰੂਲ ਦੀ ਗੱਲ ਕਰਨੀ ਹੈ । ਵਿਚਾਰ ਕਰਨੀ ਹੈ ਕਿ ਐਗਜ਼ੈਕਟਿਵ ਆਂਸਰੇਬਲ ਕਿਉਂ ਨਹੀਂ ਹੈ,

[ਸ਼੍ਰੀ ਅਸ਼ੋਕ ਸ਼ਰਮਾ]

ਅਕਾਊਂਟੇਬਲ ਕਿਉਂ ਨਹੀਂ ਹੈ ? ਅੱਛੇ ਲੋਕ ਹਮੇਸ਼ਾ ਰਹੇ ਹਨ ਤੇ ਖ਼ਤਮ ਵੀ ਨਹੀਂ ਹੋਣਗੇ । ਅੱਛੇ ਲੋਕ ਅੱਗੇ ਵੀ ਆਏ, ਲੇਜਸਲੇਚਰ ਵਿੱਚ ਵੀ ਆਏ, ਐਗਜ਼ੈਕਟਿਵ ਵਿੱਚ ਵੀ ਆਏ ਤੇ ਜੁਡੀਸ਼ੀਅਰੀ ਵਿੱਚ ਵੀ ਆਏ । ਉਨ੍ਹਾਂ ਨੇ ਆਪਣੇ ਕੰਮਾਂ ਕਾਰਨ ਆਪਣੀ ਕਾਰਿਆਸ਼ੈਲੀ ਦਾ ਲੋਹਾ ਮਨਵਾਇਆ । ਉਹ ਜਿਸ ਫੀਲਡ ਵਿੱਚ ਵੀ ਗਏ, ਚਾਹੇ ਵਿਧਾਨਪਾਲਿਕਾ ਵਿੱਚ, ਚਾਹੇ ਕਾਰਜਪਾਲਿਕਾ ਵਿੱਚ ਤੇ ਚਾਹੇ ਨਿਆਂਪਾਲਿਕਾ ਵਿੱਚ, ਉਨ੍ਹਾਂ ਨੇ ਬਹੁਤ ਵਧੀਆ ਕੰਮ ਕੀਤਾ । ਅੱਜ ਉਨ੍ਹਾਂ ਦੀ ਜਦੋਂ ਗੱਲ ਕੀਤੀ ਜਾਂਦੀ ਹੈ ਤਾਂ ਨਾਲ ਕੰਮਾਂ ਨੂੰ ਵੀ ਯਾਦ ਕੀਤਾ ਜਾਂਦਾ ਹੈ । ਪਰ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੋ ਅੱਛੇ ਹਨ, ਇਸ ਮਤੇ ਦੇ ਆਉਣ ਨਾਲ ਉਨ੍ਹਾਂ ਨੂੰ ਤਾਂ ਪਰੇਸ਼ਾਨ ਹੋਣ ਦੀ ਲੋੜ ਹੀ ਨਹੀਂ । ਅੱਛੇ ਆਦਮੀ ਦੇ ਕੰਮ ਤਾਂ ਉਸ ਦੇ ਮੁਤਾਬਿਕ ਚਲਦੇ ਰਹਿੰਦੇ ਹਨ । ਜਦੋਂ ਕਾਫਲਾ ਚਲਦਾ ਹੈ ਤਾਂ ਉਹ ਆਪਣੀ ਰਫਤਾਰ ਤੇ ਚਲਦਾ ਰਹਿੰਦਾ ਹੈ । ਦੂਜੇ ਅਫ਼ਸਰ ਕੀ ਕਰ ਰਹੇ ਹਨ, ਉਸ ਤੋਂ ਉਨ੍ਹਾਂ ਨੇ ਕੀ ਲੈਣਾ ਹੈ । ਉਹ ਆਪਣੇ ਕੰਮ ਕਰੀ ਜਾਣ, ਆਪਣੀ ਜ਼ਿੰਮੇਂਵਾਰੀ ਨਿਭਾਈ ਜਾਣ, ਲੋਕ ਉਨ੍ਹਾਂ ਨੂੰ ਅੱਛਾ ਹੀ ਕਹਿਣਗੇ । ਪਰ ਜਿਹੜੇ ਅੱਛੇ ਨਹੀਂ ਹਨ, ਉਨ੍ਹਾਂ ਦੀ ਅਕਾਊਂਟੇਬਿਲਟੀ ਦੀ ਗੱਲ ਇਸ ਮਤੇ ਰਾਹੀਂ ਕੀਤੀ ਜਾ ਰਹੀ ਹੈ । ਇਹ ਮਤਾ ਕਿਸੇ ਅਫ਼ਸਰ ਜਾਂ ਬਿਊਰੋਕਰੇਟ ਨੂੰ ਗਲਤ ਕਹਿਣ ਲਈ ਨਹੀਂ ਲਿਆਂਦਾ ਗਿਆ, ਇਹ ਇਕ ਕੁਰੈਕਟਿਵ ਮਈਯਰ ਤਲਾਸ਼ ਕਰਨ ਲਈ ਲਿਆਂਦਾ ਗਿਆ ਹੈ ਕਿ ਉਨ੍ਹਾਂ ਦੀ ਅਕਾਊਂਟੇਬਿਲਟੀ ਕਿਉਂ ਨਹੀਂ ਹੈ । ਇਹ ਲੋਕ ਰਾਜ ਹੈ, ਕੋਈ ਰਾਜਤੰਤਰ ਨਹੀਂ । ਇਸ ਵਿੱਚ ਲੋਕਾਂ ਦਾ ਰਾਜ ਚਲਣਾ ਹੈ । ਲੋਕਾਂ ਨੇ ਆਪਣੇ ਪ੍ਰਤੀਨਿਧੀ ਚੁਣਨੇ ਹਨ ਜਿਨ੍ਹਾਂ ਦੇ ਰਾਹੀਂ ਲੋਕਾਂ ਨੇ ਆਪਣੇ ਕੰਮ ਕਰਾਉਣੇ ਹਨ ਤੇ ਲੋਕਾਂ ਨੇ ਰਾਜ ਕਰਨਾ ਹੈ । ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਜਿਨ੍ਹਾਂ ਨੇ ਲੋਕਾਂ ਦੇ ਕੰਮਾਂ ਨੂੰ ਐਗਜ਼ੀਕਿਊਟ ਕਰਨਾ ਹੈ, ਉਨ੍ਹਾਂ ਦੀ ਜਵਾਬਦੇਹੀ ਕਿਉਂ ਨਾ ਹੋਵੇ ? ਇਸ ਗੱਲ ਦੀ ਕੋਈ ਵਜ੍ਹਾ ਤਾਂ ਦਿੱਤੀ ਜਾਵੇ । ਮੈਂ ਸਮਝਦਾ ਹਾਂ ਕਿ ਅੱਜ ਐਗਜ਼ੈਕਟਿਵ ਦੇ ਅੰਦਰ ਐਸੀ ਨੋਸ਼ਨ ਆ ਗਈ ਹੈ ਕਿ ਲੋਕ ਆਪਣੀ ਜ਼ਿੰਮੇਂਵਾਰੀ ਪੂਰੀ ਤਰ੍ਹਾਂ ਨਹੀਂ ਨਿਭਾ ਸਕਦੇ । ਉਨ੍ਹਾਂ ਨੂੰ ਨਿਯਮਾਂ ਦੀ, ਕਾਨੂੰਨਾਂ ਦੀ ਜਾਣਕਾਰੀ ਨਹੀਂ ਹੈ ਜਾਂ ਸ਼ਾਇਦ ਸਾਰੀ ਜਾਣਕਾਰੀ ਉਨ੍ਹਾਂ ਨੂੰ ਹੀ ਹੈ ਤੇ ਅੱਛੀ ਤਰ੍ਹਾਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਸੋਚਣੀ ਗਲਤ ਹੈ ਕਿਉਂਕਿ ਹੁਣ ਸਾਡੇ ਆਉਣ ਵਾਲੇ ਬੱਚੇ ਬਹੁਤ ਪੜ੍ਹ ਲਿਖ ਰਹੇ ਹਨ । ਅੱਜ ਵੀ ਸਾਡੇ ਹਾਊਸ ਅੰਦਰ ਬਹੁਤ ਜ਼ਿਆਦਾ ਪੜ੍ਹੇ ਲਿਖੇ ਲੋਕ ਬੈਠੇ ਹਨ । ਇਹ ਪੜ੍ਹੇ ਲਿਖੇ ਵੀ ਹਨ ਤੇ ਤਜਰਬੇਕਾਰ ਵੀ ਹਨ । ਇਹ ਵੀ ਅੱਛੀ ਤਰ੍ਹਾਂ ਕਾਨੂੰਨ ਦੀਆਂ ਪੇਚੀਦਗੀਆਂ ਸਮਝ ਸਕਦੇ ਹਨ । ਇਹੀ ਪੇਚੀਦਗੀਆਂ ਦਿਖਾ ਦਿਖਾ ਕੇ ਬਿਊਰੋਕਰੇਟ ਆਪਣੀ ਰਿਸਪਾਂਸੀਬਿਲਟੀ ਇਵੇਡ ਕਰਨੀ ਚਾਹੁੰਦੇ ਹਨ।

ਆਉਣ ਵਾਲੇ ਸਮੇਂ ਵਿੱਚ ਇਥੇ ਪੜ੍ਹੇ ਲਿਖਿਆਂ ਦੀ ਗਿਣਤੀ ਵਧਣੀ ਹੈ । ਫੇਰ ਵੀ ਅਗਰ ਆਹਿਸਤਾ ਆਹਿਸਤਾ ਨੋਸ਼ਨ ਇਹੀ ਬਣਦੀ ਗਈ ਕਿ ਐਗਜ਼ੈਕਟਿਵ ਲੈਜਿਸਲੇਚਰ ਦੇ ਪ੍ਰਤੀ ਜਵਾਬਦੇਹ ਨਹੀਂ ਹੈ ਤਾਂ ਇਹੀ ਸਨਮਾਨੀਯ ਸਦਨ ਨਹੀਂ ਬਲਕਿ ਮੁਲਕ ਦੇ ਦੂਜੇ ਸਨਮਾਨੀਯ ਸਦਨ ਵੀ ਆਹਿਸਤਾ ਆਹਿਸਤਾ ਇਸ ਸਥਿਤੀ ਵਿੱਚ ਆ ਜਾਣਗੇ ਜਿਹੜਾ ਕਿ ਲੋਕਰਾਜ ਦੇ ਭਲੇ ਦੀ ਗੱਲ ਨਹੀਂ ਹੋਵੇਗੀ । ਇਸੇ ਤਰ੍ਹਾਂ ਆਪਣੇ ਇਸ ਮੁਲਕ ਦੇ ਅੰਦਰ ਅੱਜ ਤੱਕ ਦੇ 50-55 ਸਾਲ ਦੇ ਅੰਦਰ ਜਿਹੜੀ ਤਰੱਕੀ ਹੋਣੀ ਚਾਹੀਦੀ ਸੀ, ਉਹ ਤੱਰਕੀ ਨਾ ਹੋਣ ਦਾ ਕਾਰਨ ਮੈਂ ਸਮਝਦਾ ਹਾਂ ਕਿ ਆਪਣੀ ਐਗਜ਼ੈਕਟਿਵ ਦਾ ਢਿੱਲਮਠ ਵਾਲਾ ਰਵੱਈਆ ਹੈ । ਇਸ ਰਵੱਈਏ ਦੇ ਤਹਿਤ ਇਸ ਮੁਲਕ ਨੂੰ ਜੋ ਡਿਵੈਲਪਮੈਂਟ ਦੀ ਸਪੀਡ ਫੜਨੀ ਚਾਹੀਦੀ ਸੀ, ਨਹੀਂ ਫੜ ਸਕਿਆ । ਇਸ ਰਵੱਈਏ ਦੇ ਤਹਿਤ ਹਰ ਉਹ ਪ੍ਰਾਜੈਕਟ, ਛੋਟੇ ਤੋਂ ਲੈ ਕੇ ਵੱਡੇ ਤੱਕ, ਲੋਕਲ ਪੱਧਰ ਤੋਂ ਲੈ ਕੇ ਨੈਸ਼ਨਲ ਪੱਧਰ ਤੱਕ ਅਤੇ ਉਹ ਪ੍ਰਾਜੈਕਟ ਜਿਨ੍ਹਾਂ ਦੀ ਉਮਰ ਇਕ ਸਾਲ, ਡੇਢ ਸਾਲ, ਦੋ ਸਾਲ ਸੀ, ਉਹ ਪ੍ਰਾਜੈਕਟ ਇਕ ਦੋ ਸਾਲ ਨਹੀਂ ਬਲਕਿ ਪੰਜ ਸਾਲ, ਦਸ ਸਾਲ, ਪੰਦਰਾਂ, ਵੀਹ ਤੇ ਤੀਹ ਸਾਲਾਂ ਤੱਕ ਚਲੇ ਗਏ । ਇਕ ਸਦੀ ਵਿੱਚ ਸੌ ਸਾਲ ਹੁੰਦੇ ਹਨ । ਇਸ ਤਰ੍ਹਾਂ ਦੇ ਬਿਊਰੋਕਰੇਸੀ ਸਿਸਟਮ ਵਿੱਚ ਜਿਹੜੀ ਡਿਲੇਅ ਹੋ ਰਹੀ ਹੈ, ਉਸ ਕਾਰਨ ਤਿੰਨ ਪੜਾਅ ਆਉਣ ਤੇ ਇਕ ਸਦੀ ਮੁੱਕ ਜਾਂਦੀ ਹੈ । ਅਸੀਂ ਲੋਕਾਂ ਨੂੰ ਕੀ ਦੇ ਪਾਵਾਂਗੇ । ਮੈਂ ਆਪਣੀ ਗੱਲ ਕਰਾਂਗਾ । 4 ਸਾਲਾਂ ਦੇ ਅੰਦਰ ਮੈਨੂੰ ਬੜੀ ਤਕਲੀਫ ਹੁੰਦੀ ਸੀ ਜਦੋਂ ਮੇਰਾ ਕੋਈ ਕੰਮ ਸ਼ੁਰੂ ਹੋਵੇ ਅਤੇ ਮੈਂ ਕੁਝ ਮਹੀਨਿਆਂ ਵਿੱਚ ਪੂਰਾ ਨਾ ਕਰ ਪਾਵਾਂ, ਉਸ ਨੂੰ ਸਰ-ਅੰਜਾਮ ਨਾ ਦੇ ਪਾਵਾਂ । ਮੇਰੇ ਖੇਤਰ ਵਿੱਚ ਜਿਹੜੀ ਐਗਜ਼ੀਕਿਊਟਿਵ ਹੈ, ਉਹ ਹਰੇਕ ਚੀਜ਼ ਨੂੰ ਬੜਾ ਲਾਈਟਲੀ ਲੈਂਦੀ ਹੈ ਕਿ ਕੋਈ ਗੱਲ ਨਹੀਂ, ਐਮ.ਐਲ.ਏ. ਸਾਹਿਬ, ਇਸੇ ਤਰ੍ਹਾਂ ਹੀ ਹੁੰਦਾ ਹੈ । ਮੈਨੂੰ ਇਸ ਨਾਲ ਬੜੀ ਤਕਲੀਫ ਹੁੰਦੀ ਹੈ । ਮੇਰੇ ਮਨ ਤੇ ਬੋਝ ਪੈਂਦਾ ਹੈ । ਆਖਰ ਮੇਰੀ ਕੋਈ ਜਵਾਬਦੇਹੀ ਹੈ । ਲੱਖਾਂ ਲੋਕਾਂ ਨੇ ਮੈਨੂੰ ਆਪਣਾ ਪ੍ਰਤੀਨਿਧ ਬਣਾਇਆ ਹੈ । ਬਿਊਰੋਕਰੇਸੀ ਨੂੰ ਭਾਵੇਂ ਲੋਕ ਪੁੱਛ ਨਹੀਂ ਸਕਦੇ ਪਰ ਲੋਕ ਮੈਨੂੰ ਤਾਂ ਪੁੱਛਦੇ ਹਨ । ਮੈਨੂੰ ਇਕ ਦਿਨ ਦੀ ਡਿਲੇਅ ਵੀ ਚੁਭਦੀ ਹੈ ਲੇਕਿਨ ਐਗਜ਼ੀਕਿਊਟਿਵ ਨੂੰ ਸਾਲਾਂ ਦੀ ਡਿਲੇਅ ਵੀ ਚੁਭਦੀ ਨਹੀਂ। ਉਨ੍ਹਾਂ ਕੋਲ ਕਿਸੇ ਗੱਲ ਦਾ ਕੋਈ ਜਵਾਬ ਨਹੀਂ ਹੈ । ਡਿਲੇਅ ਉਨ੍ਹਾਂ ਵਾਸਤੇ ਮਾਮੂਲੀ ਚੀਜ਼ ਹੈ । ਇਸ ਡਿਲੇਅ ਨੇ ਇਸ ਮੁਲਕ ਨੂੰ ਖਾ ਲਿਆ ਹੈ, ਇਸ ਸਿਸਟਮ ਨੂੰ ਖਾ ਲਿਆ ਹੈ ਅਤੇ ਸਾਡੀ ਡਿਵੈਲਪਮੈਂਟ ਨੂੰ ਖਾ ਲਿਆ ਹੈ । ਇਹ ਡਿਲੇਅ ਕਿਉਂ ਹੈ, ਇਸ ਦਾ ਜਵਾਬ ਕੌਣ ਮੰਗੇਗਾ । ਸਾਨੂੰ ਸਾਡੀ ਬਿਊਰੋਕਰੇਸੀ ਜਵਾਬਦੇਹ ਨਹੀਂ ਹੈ । ਇਸ ਚੀਜ਼ ਨਾਲ ਸਾਡੀ ਗਰਿਮਾ ਨੂੰ ਠੇਸ ਲੱਗ ਰਹੀ ਹੈ । ਹਾਊਸ ਵਿੱਚ ਇਹ ਮਤਾ ਲਿਆ

[ਸ਼੍ਰੀ ਅਸ਼ੋਕ ਸ਼ਰਮਾ]

ਕੇ ਚਿੰਤਾ ਜ਼ਾਹਿਰ ਕੀਤੀ ਗਈ ਹੈ । ਮੈਂ ਸਮਝਦਾ ਹਾਂ ਕਿ ਇਹ ਮਤਾ ਲਿਆ ਕੇ ਬੜਾ ਉਪਕਾਰ ਕੀਤਾ ਗਿਆ ਹੈ । ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ, ਮੇਰੇ ਆਪਣੇ ਖੇਤਰ ਵਿੱਚ ਸਭ ਤੋਂ ਪਹਿਲੇ ਐਮ.ਐਲ.ਏ. ਹੁੰਦੇ ਸਨ, ਚੌਧਰੀ ਰਾਮ ਸਿੰਘ ਜੀ । ਅਸੀਂ ਉਨ੍ਹਾਂ ਕੋਲ ਜਾਂਦੇ ਹੁੰਦੇ ਸਾਂ । ਉਹ ਬਜ਼ੁਰਗ ਸ਼ਖਸੀਅਤ ਸਨ । ਉਹ ਗੱਲਾਂ ਕਿਹਾ ਕਰਦੇ ਸਨ ਕਿ ਸਰਕਾਰ ਨੇ ਕਿਹਾ ਹੈ ਕਿ ਇਲਾਕੇ ਦਾ ਪ੍ਰਤੀਨਿਧੀ/ਲੈਜਿਸਲੇਟਰ ਆਪਣੇ ਇਲਾਕੇ ਵਿੱਚ ਆਪਣੀਆਂ ਸ਼ਕਤੀਆਂ ਦਾ ਪ੍ਰਯੋਗ ਇਕ ਮੁੱਖ ਮੰਤਰੀ ਦੀ ਤਰ੍ਹਾਂ ਕਰ ਸਕਦਾ ਹੈ । ਜਦੋਂ ਮੈਨੂੰ ਆਪਣੇ ਇਲਾਕੇ ਦਾ ਪ੍ਰਤੀਨਿਧੀ ਬਣਨ ਦਾ ਮੌਕਾ ਮਿਲਿਆ ਤਾਂ ਪਤਾ ਲੱਗਾ ਕਿ ਸਾਰੀਆਂ ਗੱਲਾਂ ਕਿਤਾਬੀ ਹਨ । ਕਿਸੇ ਦੀ ਕੋਈ ਜਵਾਬਦੇਹੀ ਨਹੀਂ ਹੈ । ਅਸੀਂ ਇਸ ਤਰ੍ਹਾਂ ਦੇ ਸਿਸਟਮ ਵਿੱਚ ਬਹੇ ਜਾ ਰਹੇ ਹਾਂ । ਅਸੀਂ ਨਾ ਆਪਣੇ ਮੁਲਕ ਪ੍ਰਤੀ ਅਤੇ ਨਾ ਹੀ ਆਉਣ ਵਾਲੀਆਂ ਨਸਲਾਂ ਪ੍ਰਤੀ ਜਵਾਬਦੇਹ ਹਾਂ । ਇਕ ਸਿਸਟਮ ਬਣ ਚੁੱਕਾ ਹੈ ਅਤੇ ਅਸੀਂ ਸਾਰੇ ਉਸ ਸਿਸਟਮ ਦੇ ਅੰਦਰ ਬਹੇ ਜਾ ਰਹੇ ਹਾਂ । ਇਹ ਮਤੇ ਉਪਰ ਸਿਰਫ਼ ਚਿੰਤਾ ਜ਼ਾਹਿਰ ਕਰਕੇ ਚਲੇ ਜਾਣਾ ਵੀ ਇਸ ਵਿਸ਼ੇ ਨਾਲ ਬੜੀ ਨਾਇਨਸਾਫ਼ੀ ਹੋਵੇਗੀ । ਇਸ ਮਤੇ ਤੇ ਗੱਲਬਾਤ ਕਰਕੇ, ਬੋਲ ਕੇ ਚਲੇ ਜਾਣ ਨਾਲ ਇਹ ਮਸਲਾ ਹੱਲ ਨਹੀਂ ਹੋਵੇਗਾ । ਇਸ ਦੇ ਵਾਸਤੇ ਸਾਨੂੰ ਦੁਬਾਰਾ ਬੈਠਣਾ ਚਾਹੀਦਾ ਹੈ । ਇਸ ਦੇ ਵਾਸਤੇ ਇਕ ਸਕੂਲਿੰਗ ਹੋਣੀ ਚਾਹੀਦੀ ਹੈ । ਐਗਜ਼ੀਕਿਊਟਿਵ ਨੂੰ ਸਹੀ ਰਸਤੇ ਲਿਆਉਣ ਵਾਸਤੇ ਇਹ ਬੜਾ ਜ਼ਰੂਰੀ ਹੈ ਕਿ ਉਸ ਨੂੰ ਦੱਸਿਆ ਜਾਵੇ ਕਿ ਲੋਕਤੰਤਰ ਕੀ ਹੁੰਦਾ ਹੈ । ਪਹਿਲੇ ਜ਼ਮਾਨਿਆਂ ਵਿੱਚ ਇਕ ਰਾਜਾ ਹੁੰਦਾ ਸੀ । ਉਸ ਦੇ ਥੱਲੇ ਕੰਮ ਕਰਨ ਵਾਲੇ ਹੁੰਦੇ ਸਨ । ਰਾਜਾ ਉਨ੍ਹਾਂ ਦੀ ਜਵਾਬਦੇਹੀ ਕਰਦਾ ਹੁੰਦਾ ਸੀ। ਅੱਜ ਲੋਕਤੰਤਰ ਹੈ । ਲੋਕਾਂ ਨੇ ਸਾਡੇ ਕੋਲੋਂ ਜਵਾਬਦੇਹੀ ਲੈਣੀ ਹੀ ਲੈਣੀ ਹੈ ਲੇਕਿਨ ਅਗਰ ਇਹੀ ਸਿਲਸਿਲਾ ਚਲਦਾ ਰਿਹਾ ਤਾਂ ਲੋਕਰਾਜ ਦੀਆਂ ਨੀਹਾਂ ਕਮਜ਼ੋਰ ਹੋ ਜਾਣਗੀਆਂ, ਹਿਲ ਜਾਣਗੀਆਂ । ਅਗਰ ਇਸ ਤਰ੍ਹਾਂ ਦੀ ਹੀ ਕਾਰਵਾਈ ਚਲਦੀ ਗਈ ਤਾਂ ਯਕੀਨਨ ਇਸ ਦੇ ਸਿੱਟੇ ਬੜੇ ਭਿਆਨਕ ਹੋਣਗੇ । ਅੱਜ ਇਸ ਵਿਸ਼ੇ ਤੇ ਸਿਰਫ ਬਹਿਸ ਕਰਕੇ ਹੀ ਚੁੱਪ ਨਾ ਕੀਤਾ ਜਾਵੇ । ਇਸ ਦੇ ਵਾਸਤੇ ਇਕ ਕਮੇਟੀ ਬਣਾਈ ਜਾਵੇ । ਫਿਰ ਇਸ ਗੱਲ ਤੇ ਡਿਸਕਸ਼ਨ ਹੋਵੇ ਕਿ ਇਸ ਜਵਾਬਦੇਹੀ ਨੂੰ ਕਿਸ ਤਰ੍ਹਾਂ ਇਨਸ਼ੋਅਰ ਕੀਤਾ ਜਾ ਸਕਦਾ ਹੈ । ਕਿੱਥੇ ਕਿੱਥੇ ਮਿਸਿੰਗ ਲਿੰਕਸ ਹਨ। ਜਿਹੜੀ ਸਾਡੀ ਰਾਜ ਸਲਾਹਕਾਰ ਕਮੇਟੀ ਹੈ, ਉਹ ਖਾਸ ਤੌਰ ਤੇ ਵਿਚਾਰ ਕਰੇ ਕਿ ਜਿਹੜਾ ਰਾਜ ਚਲਾਇਆ ਜਾ ਰਿਹਾ ਹੈ, ਇਸ ਨੂੰ ਕਿਸ ਤਰ੍ਹਾਂ ਐਕਸਪੀਡਾਈਟ ਕੀਤਾ ਜਾਵੇ । ਉਹ ਵੇਖੇ ਕਿ ਕਿਥੇ ਕਿਥੇ ਲੀਕੇਜ ਹੋ ਰਹੀ ਹੈ, ਜਿਸ ਕਰਕੇ ਠੀਕ ਰਿਜ਼ਲਟ ਸਾਹਮਣੇ ਨਹੀਂ ਆ ਰਹੇ । ਇਹ ਮਤਾ, ਜਿਥੇ ਸਰਕਾਰ ਨੂੰ ਬਾਕੀ ਕੰਮਾਂ ਨੂੰ ਚਲਾਉਣਾ ਜ਼ਰੂਰੀ ਹੈ, ਉਨ੍ਹਾਂ

ਵਿੱਚੋਂ ਸਰਵ ਸਰੇਸ਼ਠ ਹੈ । ਇਸ ਤੋਂ ਪਹਿਲੇ ਸਿੱਟੇ ਕੱਢ ਕੇ ਦੇਖ ਲਓ, ਜੇਕਰ ਅਚੀਵਮੈਂਟ ਹੋਈ ਹੈ ਤਾਂ ਗਰੋਥ ਰੇਟ ਐਕਸੈਲਰੇਟ ਹੋ ਜਾਵੇਗਾ, ਜੇਕਰ ਜਵਾਬਦੇਹੀ ਨਹੀਂ ਹੋਵੇਗੀ ਤਾਂ ਗਰੋਥ ਰੇਟ ਥੱਲੇ ਆ ਜਾਵੇਗਾ। ਉਸ ਪਰਿਵਾਰ ਦਾ ਮੁਖੀਆ ਜਿਸ ਦਾ ਪੁੱਤਰ ਉਸ ਦੀ ਗੱਲ ਨਹੀਂ ਮੰਨਦਾ, ਜਿਸ ਦੀ ਔਰਤ ਉਸਦੀ ਗੱਲ਼ ਨਹੀਂ ਮੰਨਦੀ, ਨਾ ਨੌਕਰ ਗੱਲ ਮੰਨਦਾ ਹੈ, ਉਸ ਪਰਿਵਾਰ ਨੇ ਕੀ ਤਰੱਕੀ ਕਰਨੀ ਹੈ । ਮੁਖੀਆ ਜਿਹੜਾ ਹੈ ਜੇਕਰ ਆਪਣੇ ਅਹੁਦੇ ਪ੍ਰਤੀ ਜਵਾਬਦੇਹ ਨਹੀਂ ਹੈ ਅਤੇ ਲੋਕਾਂ ਦਾ ਚੁਣਿਆ ਹੋਇਆ ਪ੍ਰਤੀਨਿਧ, ਭਾਵ ਐਮ.ਐਲ.ਏ. ਜੇਕਰ ਲੋਕਾਂ ਦੇ ਪ੍ਰਤੀ ਜਵਾਬਦੇਹ ਨਹੀਂ ਤਾਂ ਉਸ ਨਾਲ ਡੈਮੋਕਰੇਸੀ ਨੂੰ ਢਾਹ ਲੱਗੇਗੀ । ਜਿਹੜਾ ਸਰਕਾਰ ਦੇ ਵਿੱਚ ਜਵਾਬਦੇਹ ਦਾ ਸਿਸਟਮ ਹੈ ਇਸ ਨੂੰ ਮਜ਼ਬੂਤ ਕੀਤਾ ਜਾਵੇ । ਜੇਕਰ ਇਹ ਮਜ਼ਬੂਤ ਹੋਏਗਾ ਤਾਂ ਇਸ ਮਹਾਨ ਸਦਨ ਦੀ ਗਰਿਮਾ ਵਧੇਗੀ । ਇਸ ਲਈ ਮੇਰੀ ਬੇਨਤੀ ਹੈ ਕਿ ਆਪਾਂ ਸਾਰੇ ਰਲ ਕੇ ਲੋਕਰਾਜ ਨੂੰ ਮਜ਼ਬੂਤ ਕਰੀਏ । ਜੇਕਰ ਲੋਕਰਾਜ ਮਜ਼ਬੂਤ ਹੋਏਗਾ ਤਾਂ ਇਹ ਕਾਫਲਾ ਚਲਦਾ ਰਹੇਗਾ ਨਹੀਂ ਤਾਂ ਇਹ ਲੁੱਟਿਆ-ਪੁੱਟਿਆ ਜਾਵੇਗਾ । ਮੈਂ ਆਪਣੇ ਸਾਥੀ ਡਾਕਟਰ ਸਾਹਿਬ ਦਾ.ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਇਹ ਮਤਾ ਇਥੇ ਲਿਆਂਦਾ ਹੈ ਅਤੇ ਡਿਪਟੀ.ਸਪੀਕਰ ਸਾਹਿਬ, ਮੈਂ ਆਪ ਜੀ ਦਾ ਵੀ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਇਸ ਜ਼ਰੂਰੀ ਮਤੇ ਤੇ ਬੋਲਣ ਲਈ ਸਮਾਂ ਦਿੱਤਾ ਹੈ । ਮਿਹਰਬਾਨੀ ਜੀ ।

**ਸਰਦਾਰ ਸੁਖਪਾਲ ਸਿੰਘ** (ਫਿਰੋਜ਼ਪੁਰ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਜੋ ਕਿ ਡਾਕਟਰ ਰਮੇਸ਼ ਦੱਤ ਸ਼ਰਮਾ ਜੀ ਨੇ ਲਿਆਂਦਾ ਹੈ, ਬੋਲਣ ਦਾ ਮੌਕਾ ਦਿੱਤਾ ਹੈ । ਅੱਜ ਇਥੇ ਸਾਰਿਆਂ ਨੇ ਇਸ ਮਤੇ ਨੂੰ ਬਹੁਤ ਗੰਭੀਰ ਰੂਪ ਵਿੱਚ ਲਿਆ ਹੈ ਅਤੇ ਇਸ ਹਾਊਸ ਦੇ ਵਿੱਚ ਸਾਰੇ ਇਕ ਪਾਰਟੀ ਲੈਵਲ ਤੋਂ ਉਪਰ ਉੱਠ ਕੇ ਇਸ ਮਤੇ ਤੇ ਬੋਲੇ ਹਨ । ਪਰ ਇਸ ਗੱਲ ਦਾ ਮੈਨੂੰ ਦੁੱਖ ਵੀ ਹੈ ਕਿ ਇੰਨਾ ਸੀਰੀਅਸ ਮਾਮਲਾ ਹੈ ਪ੍ਰੰਤੂ ਇਸ ਹਾਊਸ ਵਿੱਚ ਕੁਝ ਐਮ.ਐਲ.ਏ. ਸਾਹਿਬਾਨ ਹੀ ਮੌਜੂਦ ਹਨ । ਜੋ ਮੈਂਬਰ ਸਾਹਿਬਾਨ ਮੌਜੂਦ ਹਨ, ਉਹ ਇਸ ਮਤੇ ਨੂੰ ਸੀਰੀਅਸ ਸਮਝ ਕੇ ਬੈਠੇ ਹਨ ਅਤੇ ਜਿਹੜੇ ਨਹੀਂ ਮੌਜੂਦ, ਉਨ੍ਹਾਂ ਨੇ ਇਸ ਨੂੰ ਸੀਰੀਅਸਲੀ ਨਹੀਂ ਲਿਆ ਜਦ ਕਿ ਇਸ ਹਾਊਸ ਦੇ ਵਿੱਚ ਪ੍ਰਿਵਲੇਜ ਆਫ਼ ਮੈਂਬਰਜ਼ ਦੀ ਗੱਲ ਕੀਤੀ ਜਾ ਰਹੀ ਹੈ । ਇਸ ਵੇਲੇ ਸਾਰਿਆਂ ਨੂੰ ਇਥੇ ਮੌਜੂਦ ਹੋਣਾ ਚਾਹੀਦਾ ਸੀ । ਜਿਸ ਤਰ੍ਹਾਂ ਸਾਰਿਆਂ ਨੇ ਆਪਣੇ ਆਪਣੇ ਵਿਚਾਰ ਦਿੱਤੇ ਹਨ, ਇਹ ਬੜਾ ਗੰਭੀਰ ਮਸਲਾ ਹੈ ਕਿਉਂਕਿ ਜਿਹੜੇ ਪੁਰਾਣੇ ਸਿਆਸਤਦਾਨ ਇਸ ਹਾਊਸ ਵਿੱਚੋਂ ਗਏ ਹਨ, ਉਹ ਅੱਜ ਸਾਡੇ ਵਿੱਚ ਨਹੀਂ ਹਨ । ਮੈਂ ਇਸ ਹਾਊਸ ਵਿੱਚ ਪਹਿਲੀ ਵਾਰੀ ਆਇਆ ਹਾਂ ਅਤੇ ਅਸੀਂ ਸਮਝਦੇ ਹਾਂ ਕਿ ਜਦੋਂ ਵੀ ਅਸੀਂ ਇਸ ਹਾਊਸ ਵਿੱਚ ਆਈਏ ਕਿਸੇ ਵੀ

[ਸਰਦਾਰ ਸੁਖਪਾਲ ਸਿੰਘ]

ਪਾਰਟੀ ਦੇ ਐਮ.ਐਲ.ਏ. ਨੂੰ ਮਿਲੀਏ ਜਾਂ ਜੋ ਅੱਜ ਬਾਹਰ ਹਨ ਅਸੀਂ ਉਨ੍ਹਾਂ ਦੀ ਇੱਜ਼ਤ ਅਤੇ ਮਾਣ ਸਤਿਕਾਰ ਜ਼ਰੂਰ ਕਰੀਏ। ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਸਾਨੂੰ ਵੀ ਉਨਾ ਹੀ ਮਾਣ ਸਤਿਕਾਰ ਮਿਲੇ ਪਰ ਦੁੱਖ ਇਸ ਗੱਲ ਦਾ ਹੈ ਕਿ ਜੋ ਇਥੇ ਪੰਜਾਬ ਦੇ ਵਿੱਚ ਮਾਹੌਲ ਚੱਲ ਰਿਹਾ ਹੈ, ਜੋ ਸੋਚ ਅੱਜ ਚੱਲ ਰਹੀ ਹੈ, ਇਹ ਮਸਲਾ ਚਾਰ ਸਾਲ ਪਹਿਲਾਂ ਉਠਣਾ ਚਾਹੀਦਾ ਸੀ ਜੋ ਕਿ ਅੱਜ ਅਖੀਰਲੇ ਟਾਈਮ ਵਿੱਚ ਉਠਿਆ ਹੈ ਜਿਸ ਤੋਂ ਕਿ ਨੌਜਵਾਨਾਂ ਨੇ ਸਿੱਖਣਾ ਸੀ । ਇਸ ਦਾ ਮੈਨੂੰ ਬਹੁਤ ਦੁੱਖ ਹੈ । ਮੈਂ ਸਮਝਦਾ ਹਾਂ ਕਿ ਬਿਊਰੋਕਰੇਟਸ ਦੇ ਬਾਰੇ ਗੱਲਬਾਤ ਕੀਤੀ ਜਾ ਰਹੀ ਹੈ, ਸਵਾਲ ਉਠਾਏ ਜਾ ਰਹੇ ਹਨ ਪਰ ਇਸ ਸਭ ਦਾ ਕਸੂਰਵਾਰ ਕੌਣ ਹੈ ? ਮੈਂ ਇਸ ਸਾਰੇ ਸਿਸਟਮ ਬਾਰੇ ਆਪਣੇ ਆਪ ਨੂੰ ਕਸੂਰਵਾਰ ਸਮਝਦਾ ਹਾਂ ਕਿਉਂਕਿ ਇਕ ਐਮ.ਐਲ.ਏ. ਦੂਸਰੇ ਐਮ.ਐਲ.ਏ. ਦੀ ਪੱਗ ਲਾਹੁਣ ਤੇ ਤੁਲਿਆ ਹੋਇਆ ਹੈ । ਜੇਕਰ ਕਿਸੇ ਐਮ.ਐਲ.ਏ. ਨੇ ਕੰਮ ਕਰਾਉਣਾ ਹੈ ਤਾਂ ਦੂਸਰਾ ਬਿਊਰੋਕਰੇਸੀ ਨੂੰ ਕਹਿ ਦਿੰਦਾ ਹੈ ਕਿ ਇਸ ਐਮ.ਐਲ.ਏ. ਦਾ ਕੰਮ ਨਾ ਕੀਤਾ ਜਾਵੇ । ਮਨਿਸਟਰ ਵੀ ਫੋਨ ਕਰ ਦਿੰਦਾ ਹੈ । ਰੂਲਿੰਗ ਪਾਰਟੀ ਦੇ ਵਿੱਚ ਮਨਿਸਟਰ ਆਪਣੇ ਐਮ.ਐਲ.ਏ. ਦਾ ਕੰਮ ਨਾ ਕਰਨ ਲਈ ਫੋਨ ਕਰ ਦਿੰਦੇ ਹਨ, ਜਿਸ ਕਾਰਨ ਐਮ.ਐਲ.ਏ. ਦਾ ਜਾਇਜ਼ ਕੰਮ ਵੀ ਨਹੀਂ ਹੋ ਸਕਦਾ । ਆਪਣੀ ਤਾਕਤ ਨੂੰ ਬਰਕਰਾਰ ਰੱਖਣ ਵਾਸਤੇ ਅਜਿਹੇ ਕੰਮ ਕੀਤੇ ਜਾਂਦੇ ਹਨ । ਇਸ ਤਰ੍ਹਾਂ ਕਰਕੇ ਉਹ ਆਪਣੀ ਤਾਕਤ ਨਾਲ ਪਬਲਿਕ ਦਾ ਨੁਕਸਾਨ ਕਰਦੇ ਹਨ । ਮੈਂ ਸਮਝਦਾ ਹਾਂ ਕਿ ਹਾਊਸ ਦੇ ਵਿੱਚ ਬਜ਼ੁਰਗ ਵੀ ਬੈਠੇ ਹਨ, ਨੌਜਵਾਨ ਵੀ ਬੈਠੇ ਹਨ । ਇਸ ਨੂੰ ਗੰਭੀਰ ਰੂਪ ਵਿੱਚ ਲਿਆ ਜਾਵੇ । ਜੇਕਰ ਸਾਡਾ ਇਹੋ ਸਟੇਟਸ ਰਿਹਾ ਤਾਂ ਆਉਣ ਵਾਲੀ ਪੀੜ੍ਹੀ ਜਿਨ੍ਹਾਂ ਨੇ ਸਾਡੀ ਹਾਊਸ ਵਿੱਚ ਆ ਕੇ ਰਹਿਨੁਮਾਈ ਕਰਨੀ ਹੈ, ਪੰਜਾਬ ਦੀ ਵਾਗਡੋਰ ਸੰਭਾਲਣੀ ਹੈ, ਉਨ੍ਹਾਂ ਤੇ ਵੀ ਇਸ ਗੱਲ ਦਾ ਅਸਰ ਪੈਣਾ ਹੈ । ਜਿਥੋਂ ਤੱਕ ਬਿਊਰੋਕਰੇਟਸ ਦੀ ਗੱਲ ਹੈ, ਮੈਂ ਸਮਝਦਾ ਹਾਂ ਕਿ ਮੇਰੇ ਹਲਕੇ ਦੇ ਪਲਾਨਿੰਗ ਬੋਰਡ ਦੇ ਚੇਅਰਮੈਨ ਅੱਜ ਸਾਡੇ ਵਿਚ ਮੌਜੂਦ ਹਨ । ਮੈਂ ਮਿਸਾਲ ਦਿੰਦਾ ਹਾਂ ਕਿ ਪਲਾਨਿੰਗ ਬੋਰਡ ਦੇ ਵਿੱਚ ਸਾਡੇ ਮਾਨਯੋਗ ਚੇਅਰਮੈਨ ਸਾਹਿਬ ਸ਼੍ਰੀ ਕੇ.ਪੀ. ਜੀ ਬੈਠੇ ਹਨ, ਇਹ ਹਾਊਸ ਵਿੱਚ ਪਾਸ ਕਰਕੇ ਜਾਂਦੇ ਹਨ ਪ੍ਰੰਤੂ ਉਥੇ ਬੀ.ਡੀ.ਓ. ਨੇ ਹਾਊਸ ਵਿੱਚ ਕੀਤੀ ਹੋਈ ਕਾਰਵਾਈ ਨੂੰ ਆਪਣੀ ਮਰਜ਼ੀ ਨਾਲ ਚੇਂਜ ਕਰ ਦਿੱਤਾ । ਜਦੋਂ ਇਨ੍ਹਾਂ ਨੂੰ ਪਤਾ ਲੱਗਾ ਤਾਂ ਇਨ੍ਹਾਂ ਨੇ ਕਾਰਵਾਈ ਕਰਦੇ ਹੋਏ ਫਿਰ ਪਹਿਲਾਂ ਵਾਂਗ ਹੀ ਕਰਵਾ ਦਿੱਤੀ, ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛੀ ਗੱਲ ਹੈ । ਮੈਂ ਉਨ੍ਹਾਂ ਦੀ, ਉਹ ਜਿਥੇ ਵੀ ਬੈਠੇ ਹਨ, ਉਨ੍ਹਾਂ ਦੀ ਤਾਰੀਫ ਵੀ ਕਰਦਾ ਹਾਂ ਕਿਉਂਕਿ ਜਦੋਂ ਮੈਂ ਉਨ੍ਹਾਂ ਦੇ ਨੋਟਿਸ ਵਿੱਚ ਇਹ ਗੱਲ ਲਿਆਂਦੀ ਤਾਂ ਉਨ੍ਹਾਂ ਨੇ ਦੁਬਾਰਾ ਹਾਊਸ ਵਿੱਚ ਪਾਸ

ਕਰਵਾਇਆ ਤੇ ਲਾਗੂ ਕੀਤਾ । ਮੈਂ ਸਮਝਦਾ ਹਾਂ ਕਿ ਜੇਕਰ ਇਸ ਤਰ੍ਹਾਂ ਐਮ.ਐਲ.ਏ. ਰਿਸਪੈਕਟ ਕਰੇਗਾ ਅਤੇ ਕਰਵਾਏਗਾ ਤਾਂ ਸਾਰੇ ਅਫ਼ਸਰਾਂ ਨੂੰ ਡਰ ਰਹੇਗਾ । ਜਿਹੜਾ ਵੀ ਕੋਈ ਅਫ਼ਸਰ ਗਲਤ ਗੱਲ ਕਰਦਾ ਹੈ, ਉਹ ਨਹੀਂ ਹੋਵੇਗੀ । ਦੂਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਦੁੱਖ ਨਾਲ ਕਹਿੰਦਾ ਹਾਂ ਕਿ ਜਿਥੇ ਸਰਕਾਰ ਨੇ ਪੰਚਾਇਤਾਂ ਨੂੰ ਵਧੇਰੇ ਅਧਿਕਾਰ ਦਿੱਤੇ ਹਨ, ਉਥੇ ਇਹੋ ਜਿਹੇ ਮਾਹੌਲ ਵਿੱਚ ਇਕ ਐਮ.ਐਲ.ਏ. ਦਾ ਸਟੇਟਸ ਕੀ ਰਹਿ ਜਾਂਦਾ ਹੈ, ਜਿਥੇ ਪਿੰਡਾਂ ਦੀਆਂ ਕੋਈ ਲਿਸਟਾਂ ਪਾਸ ਕਰਕੇ ਦਿੱਤੀਆਂ ਜਾਣ ਅਤੇ ਉਹ ਅਫ਼ਸਰ ਵੱਲੋਂ ਬਦਲ ਦਿੱਤੀਆਂ ਜਾਣ । ਪੇਂਡੂ ਨਿਰਮਾਣ ਯੋਜਨਾ ਤਹਿਤ ਜਿਹੜੀਆਂ ਪਿੰਡਾਂ ਦੀਆਂ ਲਿਸਟਾਂ ਪਾਸ ਕਰਕੇ ਦਿੱਤੀਆਂ ਗਈਆਂ, ਉਹ ਇਕ ਛੋਟੇ ਜਿਹੇ ਅਫ਼ਸਰ, ਬੀ.ਡੀ.ਪੀ.ਓ. ਵੱਲੋਂ ਬਦਲ ਦਿੱਤੀਆਂ ਗਈਆਂ । ਉਹ ਇਸ ਕਰਕੇ ਬਦਲੀਆਂ ਗਈਆਂ ਕਿਉਂਜੋ ਕੁਝ ਸਰਪੰਚਾਂ ਨਾਲ ਉਸ ਦੀ ਸਹਿਮਤੀ ਨਹੀਂ ਸੀ ਜਾਂ ਆਪਸ ਵਿੱਚ ਪੈਸੇ ਦਾ ਲੈਣ-ਦੇਣ ਨਹੀਂ ਸੀ ਹੋਇਆ । ਉਨ੍ਹਾਂ ਪੰਚਾਇਤਾਂ ਦੇ ਅਧਿਕਾਰ ਖੋਹ ਕੇ ਬੀ.ਡੀ.ਪੀ.ਓ. ਨੂੰ ਅਧਿਕਾਰ ਦੇ ਕੇ ਕਮੇਟੀਆਂ ਬਣਾਈਆਂ ਗਈਆਂ ਅਤੇ ਕਿਹਾ ਗਿਆ ਕਿ ਕੰਮ ਇਨ੍ਹਾਂ ਕਮੇਟੀਆਂ ਦੁਆਰਾ ਕਰਵਾਇਆ ਜਾਵੇਗਾ । ਇਕ ਚੇਅਰਮੈਨ ਲਿਸਟ ਪਾਸ ਕਰਕੇ ਦੇਵੇ ਅਤੇ ਇਕ ਛੋਟੇ ਲੈਵਲ ਦਾ ਅਫ਼ਸਰ ਬੀ.ਡੀ.ਪੀ.ਓ. ਉਸ ਨੂੰ ਬਦਲ ਦੇਵੇ ਤਾਂ ਇਹ ਕਿਥੋਂ ਤੱਕ ਜਾਇਜ਼ ਹੈ ? ਜੇਕਰ ਐਮ.ਐਲ.ਏ. ਇਕ-ਦੂਜੇ ਦੀ ਇਮਾਨਦਾਰੀ ਉਤੇ ਐਲੀਗੇਸ਼ਨ ਲਾਉਣਗੇ ਤਾਂ ਮੈਂ ਸਮਝਦਾ ਹਾਂ ਕਿ ਜਿਹੜੀ ਬਿਊਰੋਕਰੇਸੀ ਹੈ, ਉਹ ਘੱਟ ਜ਼ਿੰਮੇਵਾਰ ਹੈ ਅਤੇ ਅਸੀਂ ਜ਼ਿਆਦਾ ਗੁਨਾਹਗਾਰ ਹਾਂ । ਜੇ ਕੋਈ ਅਫ਼ਸਰ ਸਹੀ ਢੰਗ ਨਾਲ ਕੰਮ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਅਸੀਂ ਰੋਕਦੇ ਹਾਂ ਕਿ ਇਸ ਐਮ.ਐਲ.ਏ. ਦਾ ਕੰਮ ਨਹੀਂ ਕਰਨਾ, ਭਾਵੇਂ ਕਿ ਉਹ ਕੰਮ ਜਾਇਜ਼ ਹੋਵੇ । ਮੈਂ ਹਾਊਸ ਦੇ ਧਿਆਨ ਵਿੱਚ ਇਕ ਹੋਰ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜੇ ਕੋਈ ਚੀਜ਼ ਹਾਊਸ ਵਿੱਚ ਪੇਸ਼ ਕੀਤੀ ਜਾਂਦੀ ਹੈ ਜਾਂ ਪਲਾਨਿੰਗ ਬੋਰਡ ਵਿੱਚ ਪੇਸ਼ ਕੀਤੀ ਜਾਂਦੀ ਹੈ, ਉਸ ਨੂੰ ਨਕਾਰਿਆ ਜਾਂਦਾ ਹੈ । ਜਿਵੇਂ ਇਥੇ ਦੱਸਿਆ ਗਿਆ ਹੈ ਕਿ ਐਮ.ਐਲ.ਏ ਸਾਹਿਬਾਨ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੁੰਦੇ ਹਨ, ਇਸ ਲਈ ਲੋਕਾਂ ਨੂੰ ਬੜੀਆਂ ਆਸਾਂ ਹੁੰਦੀਆਂ ਹਨ ਕਿ ਉਨ੍ਹਾਂ ਦੇ ਮਸਲੇ ਹੱਲ ਹੋਣਗੇ । ਜਦੋਂ ਕੋਈ ਐਮ.ਐਲ.ਏ. ਕਿਸੇ ਅਫ਼ਸਰ ਨੂੰ ਫੋਨ ਕਰਦਾ ਹੈ ਅਤੇ ਪਬਲਿਕ ਉਸ ਦੇ ਕੋਲ ਬੈਠੀ ਹੁੰਦੀ ਹੈ, ਉਸ ਵੇਲੇ ਫੋਨ ਤੇ ਅਫ਼ਸਰ ਨਾਲ ਗੱਲ ਨਹੀਂ ਹੁੰਦੀ ਤਾਂ ਫਿਰ ਐਮ.ਐਲ.ਏ. ਦੀ ਕੀ ਰਹਿ ਜਾਂਦੀ ਹੈ । ਜੇਕਰ ਇਸੇ ਤਰ੍ਹਾਂ ਹੀ ਰਿਹਾ ਤਾਂ ਆਉਣ ਵਾਲੇ ਸਮੇਂ ਵਿੱਚ ਐਮ.ਐਲ.ਏ. ਸਾਹਿਬਾਨ ਦੇ ਘਰ ਵੀ ਖਾਲੀ ਹੀ ਮਿਲਣਗੇ, ਜਦੋਂ ਕੋਈ ਕੰਮ ਹੀ ਨਹੀਂ ਹੋਣਾ ਤਾਂ ਫਿਰ ਐਮ. ਐਲ. ਏ. ਦੀ ਕੀ ਅਹਿਮੀਅਤ ਰਹਿ

[ਸਰਦਾਰ ਸੁਖਪਾਲ ਸਿੰਘ]
ਜਾਂਦੀ ਹੈ । ਇੰਨਾ ਕਹਿੰਦਾ ਹੋਇਆ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਸ ਮਤੇ ਦੀ ਹਮਾਇਤ ਕਰਦਾ ਹਾਂ ਅਤੇ ਇਸ ਨੂੰ ਪਾਸ ਕਰਾਉਣ ਲਈ ਆਪਣੇ ਵੱਲੋਂ ਆਸ਼ਵਾਸਨ ਦਿੰਦਾ ਹਾਂ ।

**ਸਰਦਾਰ ਗੋਬਿੰਦ ਸਿੰਘ ਕਾਂਝਲਾ** (ਸ਼ੇਰਪੁਰ, ਐਸ.ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਹੋਰਾਂ ਦੇ ਇਸ ਮਤੇ ਉਤੇ ਸਰਦਾਰ ਬੀਰ ਦਵਿੰਦਰ ਸਿੰਘ ਜੀ ਅਤੇ ਮਨਪ੍ਰੀਤ ਸਿੰਘ ਅਤੇ ਹੋਰ ਸਾਥੀਆਂ ਨੇ ਆਪਣੇ ਵਿਚਾਰ ਰੱਖੇ ਹਨ ਕਿ ਕਿਸ ਤਰ੍ਹਾਂ ਲੋਕਰਾਜ ਨੂੰ ਕਾਇਮ ਰੱਖਿਆ ਜਾ ਸਕਦਾ ਹੈ । ਕਿਸ ਤਰ੍ਹਾਂ ਸਰਕਾਰ, ਸਮਾਜ ਅਤੇ ਪ੍ਰਸ਼ਾਸਕਾਂ ਨੂੰ ਇਕ ਦੂਜੇ ਨਾਲ ਤਾਲਮੇਲ ਪੈਦਾ ਕਰਕੇ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ । ਜਿਵੇਂ ਬੀਰਮੀ ਸਾਹਿਬ ਨੇ ਸਵੈ-ਸਪੱਸ਼ਟ ਆਪਣੇ ਵਿਚਾਰਾਂ ਵਿੱਚ ਦੱਸਿਆ ਹੈ ਕਿ ਜਿਥੇ ਸਾਨੂੰ ਵੀ ਠੀਕ ਹੋਣਾ ਚਾਹੀਦਾ ਹੈ ਉਥੇ ਸਰਕਾਰ ਵਿੱਚ ਰਹਿਣ ਵਾਲਿਆਂ ਵਾਂਗ ਆਪੋਜ਼ੀਸ਼ਨ ਵਿੱਚ ਰਹਿਣ ਵਾਲਿਆਂ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ । ਸਰਕਾਰ ਦੇ ਕਈ ਪ੍ਰਸ਼ਾਸਕ ਬੇਲਗਾਮ ਹਨ, ਉਨ੍ਹਾਂ ਨੂੰ ਲਗਾਮ ਲਾਉਣ ਵਾਸਤੇ ਸਾਨੂੰ ਬਰਾਬਰ ਚਿੰਤਾ ਹੋਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਅਸੀਂ ਵੀ ਸਰਕਾਰ ਵਿੱਚ ਰਹੇ ਹਾਂ ਅਤੇ ਜੇਕਰ ਇਹ ਸਰਕਾਰ ਸਮਝਦੀ ਹੈ ਕਿ ਇਨ੍ਹਾਂ ਦੇ ਲਿਖਤੀ ਹੁਕਮਾਂ ਦੀ ਅਣਦੇਖੀ ਮੌਜੂਦਾ ਸਿਸਟਮ ਵਿੱਚ ਪ੍ਰਸ਼ਾਸਕ ਕਰਦੇ ਹਨ ਤਾਂ ਸਾਡੀ ਆਪੋਜ਼ੀਸ਼ਨ ਵਾਲਿਆਂ ਦੀ ਚਿੰਤਾ ਵੀ ਇਸ ਸਬੰਧੀ ਉਨੀ ਹੀ ਹੋਣੀ ਚਾਹੀਦੀ ਹੈ । ਮੈਂ ਇਕ-ਦੋ ਉਦਾਹਰਣਾਂ ਦੇਣੀਆਂ ਚਾਹਾਂਗਾ ਕਿ ਕਿਸ ਤਰ੍ਹਾਂ ਸਰਕਾਰ ਦੇ ਮੁੱਖ ਮੰਤਰੀ ਦੇ ਹੁਕਮਾਂ ਦੀ ਵੀ ਅਣਦੇਖੀ ਕੀਤੀ ਜਾਂਦੀ ਹੈ । ਮਿਸਾਲ ਦੇ ਤੌਰ ਤੇ ਮੈਂ ਇਕ ਉਦਾਹਰਣ ਕੋਟ ਕਰਨੀ ਚਾਹਾਂਗਾ * * ਦੀ । ਬੀਰਮੀ ਜੀ, ਤੁਸੀਂ ਆਪਣੀ ਗੱਲ ਤਾਂ ਕਹਿ ਲਈ, ਮੇਰੇ ਵੱਲ ਵੀ ਜ਼ਰਾ ਧਿਆਨ ਦੇਵੋ ।

**ਮਾਨਯੋਗ ਡਿਪਟੀ ਸਪੀਕਰ :** ਕਾਂਝਲਾ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਗੋਬਿੰਦ ਸਿੰਘ ਕਾਂਝਲਾ :** ਸਰ, ਮੈਂ ਚੇਅਰ ਨੂੰ ਐਰਡੈਸ ਕਰਾਂਗਾ । ਬੀਰਮੀ ਜੀ ਦਾ ਧਿਆਨ ਦੂਜੇ ਪਾਸੇ ਸੀ, ਇਸੇ ਲਈ ਮੈਂ ਉਨ੍ਹਾਂ ਨੂੰ ਕਿਹਾ ਹੈ । **ਪ੍ਰਮੁੱਖ ਸਕੱਤਰ ਹਨ ਮੈਂ ਮਾਨਯੋਗ ਮੁੱਖ ਮੰਤਰੀ ਜੀ ਦੇ ਕੋਲ ਕੋਈ ਕੰਮ ਲੈ ਕੇ ਗਿਆ ਕਿ ਇਹ ਇਨਸਾਨੀਅਤ ਦੇ ਭਲੇ ਵਾਲੀ ਗੱਲ ਹੈ, ਇਸ ਤੇ ਹੁਕਮ ਕਰ ਦਿਓ । ਉਨ੍ਹਾਂ ਨੇ

---

* * Expunged as ordered by the Chair .

ਲਿਖਤੀ ਹੁਕਮ ਕਰ ਦਿਤੇ । * * ਮੇਰੇ ਕੋਲ ਵੀ ਪ੍ਰਮੁੱਖ ਸਕੱਤਰ ਰਿਹਾ ਅਤੇ ਮੇਰੇ ਮਨ ਵਿੱਚ ਉਸ ਦਾ ਬੜਾ ਅੱਛਾ ਈਮੇਜ ਸੀ ਕਿ ਉਹ ਬੜੇ ਵਧੀਆ ਅਫ਼ਸਰ ਹਨ । ਮੈਂ ਉਹ ਕਾਗਜ਼ ਲੈ ਕੇ ਉਨ੍ਹਾਂ ਕੋਲ ਗਿਆ ਅਤੇ ਕਿਹਾ ਕਿ ਮੁੱਖ ਮੰਤਰੀ ਜੀ ਦੇ ਲਿਖਤੀ ਹੁਕਮ ਹਨ, ਇਨ੍ਹਾਂ ਨੂੰ ਇੰਪਲੀਮੈਂਟ ਕਰ ਦਿਓ ।

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ** (ਚੌਧਰੀ ਜਗਜੀਤ ਸਿੰਘ) : ਡਿਪਟੀ ਸਪੀਕਰ ਸਾਹਿਬ, ਇਹ ਇਕ ਅਫ਼ਸਰ ਦਾ ਨਾਮ ਲੈ ਕੇ ਕਹਿ ਰਹੇ ਹਨ ਜਦ ਕਿ ਉਹ ਇਥੇ ਜਵਾਬ ਨਹੀਂ ਦੇ ਸਕਦਾ । ਇਸ ਲਈ ਇਹ ਨਾਮ ਐਕਸਪੰਜ ਹੋਣਾ ਚਾਹੀਦਾ ਹੈ ਜੀ ।

**ਮਾਨਯੋਗ ਡਿਪਟੀ ਸਪੀਕਰ** : ਨਾਮ ਐਕਸਪੰਜ ਕਰ ਦਿੱਤਾ ਜਾਵੇ ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਜਦੋਂ ਬੀਰਮੀ ਜੀ ਨੇ ਨਾਮ ਲੈ ਕੇ ਕਿਹਾ ਸੀ ਤਾਂ ਉਦੋਂ ਤਾਂ ਇਨ੍ਹਾਂ ਨੇ ਨਾਮ ਐਕਸਪੰਜ ਕਰਨ ਲਈ ਨਹੀਂ ਕਿਹਾ, ਹੁਣ ਇਹ ਐਕਸਪੰਜ ਕਰਾਉਣ ਲਈ ਕਹਿ ਰਹੇ ਹਨ ।

**ਸਰਦਾਰ ਗੋਬਿੰਦ ਸਿੰਘ ਕਾਂਝਲਾ** : ਉਹ ਮੈਨੂੰ ਕਹਿਣ ਲੱਗਾ ਕਿ ਜਿੰਨਾ ਚਿਰ ਮੈਂ ਆਰਡਰ ਨਹੀਂ ਕਰਦਾ ਕੋਈ ਹੁਕਮ ਕਰੇ, ਉਹ ਇੰਪਲੀਮੈਂਟ ਨਹੀਂ ਹੋ ਸਕਦਾ, ਇਹ ਡੇਅਰ ਉਸ ਨੇ ਕੀਤਾ । ਮੈਂ ਮੁੱਖ ਮੰਤਰੀ ਜੀ ਨੂੰ ਫਿਰ ਬੇਨਤੀ ਕੀਤੀ ਕਿ ਉਹ ਇਸ ਤਰ੍ਹਾਂ * * * * ਫਿਰਦਾ ਹੈ । ਉਨ੍ਹਾਂ ਨੇ ਮੈਨੂੰ ਕਿਹਾ ਕਿ ਕੋਈ ਗੱਲ ਨਹੀਂ, ਮੈਂ ਉਸ ਨਾਲ ਗੱਲ ਕਰ ਲਵਾਂਗਾ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਪੁਆਇੰਟ ਆਫ ਆਰਡਰ, ਸਰ । ਸਰ ਇਹ** ** ਸ਼ਬਦ ਅਨ-ਪਾਰਲੀਮੈਂਟਰੀ ਹੈ, ਇਸ ਨੂੰ ਐਕਸਪੰਜ ਕੀਤਾ ਜਾਣਾ ਚਾਹੀਦਾ ਹੈ ਜੀ ।

**ਮਾਨਯੋਗ ਡਿਪਟੀ ਸਪੀਕਰ** : ਵੈਸੇ ਤਾਂ ** **ਸ਼ਬਦ ਪੰਜਾਬੀ ਦਾ ਸ਼ਬਦ ਹੈ, ਚਲੋ ਫਿਰ ਵੀ ਐਕਸਪੰਜ ਕਰ ਦਿੱਤਾ ਜਾਵੇ ।

---

* * Expunged as ordered by the Chair .

ਸਰਦਾਰ ਗੋਬਿੰਦ ਸਿੰਘ ਕਾਂਝਲਾ : ਚਲੋ ਕੋਈ ਹੋਰ ਸ਼ਬਦ ਵਰਤ ਲੈਂਦੇ ਹਾਂ ਜੀ । ਡਿਪਟੀ ਸਪੀਕਰ ਸਾਹਿਬ, ਅਸਲ ਵਿੱਚ ਮੈਂ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ । ਸਾਨੂੰ ਵੀ ਇਸ ਗੱਲ ਦੀ ਚਿੰਤਾ ਹੈ ਕਿ ਮੌਜੂਦਾ ਸਰਕਾਰ ਦੇ ਹੁਕਮ ਲਾਗੂ ਹੋਣੇ ਚਾਹੀਦੇ ਹਨ । ਲਾਗੂ ਕਰਨ ਵਾਲੀ ਜਿਹੜੀ ਨੌਕਰਸ਼ਾਹੀ ਹੈ ਉਸ ਨੂੰ ਸਿੱਧੇ ਰਸਤੇ ਤੇ ਲਿਆ ਕੇ ਸਰਕਾਰ ਦੇ ਹੁਕਮਾਂ ਦੀ ਪਾਲਣਾ ਕਰਾਉਣ ਵਾਲੀ ਸਾਡੀ ਸੋਚ ਹੋਣੀ ਚਾਹੀਦੀ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਆਪੋਜ਼ੀਸ਼ਨ ਇਸ ਗੱਲ ਤੇ ਮੁਸਕਰਾਏ ਕਿ ਇਨ੍ਹਾਂ ਦੀ ਗੱਲ ਨਹੀਂ ਮੰਨੀ । ਸਾਡਾ ਸਮਾਂ ਆਇਆ ਤਾਂ ਸਾਨੂੰ ਵੀ ਇਨ੍ਹਾਂ ਬੇ-ਲਗਾਮਾਂ ਨੂੰ ਲਗਾਮ ਪਾਉਣੀ ਹੀ ਪਵੇਗੀ, ਜਦੋਂ ਅਸੀ ਆਵਾਂਗੇ ਤਾਂ ਉਦੋਂ ਅਸੀਂ ਇਨ੍ਹਾਂ ਨੂੰ ਪੁੱਛਾਂਗੇ । ਮੈਂ ਇਕ ਹੋਰ ਉਦਾਹਰਣ ਦੇਣੀ ਚਾਹੁੰਦਾ ਹਾਂ ਕਿ ਇਕ ਐਫ.ਸੀ.ਆਰ. ਰੂਪਨ ਦਿਓਲ ਬਜਾਜ ਹੈ । ਮੁੱਖ ਮੰਤਰੀ ਜੀ ਨੇ ਇਕ ਕੇਸ ਵਿੱਚ-ਸਪੱਸ਼ਟ ਆਰਡਰ ਕਰ ਦਿੱਤੇ ਅਤੇ ਕਿਹਾ ਕਿ ਇਸ ਨੂੰ ਇੰਪਲੀਮੈਂਟ ਕੀਤਾ ਜਾਵੇ । ਉਸ ਨੂੰ ਉਸ ਸਮੇਂ ਦੇ ਮੁੱਖ ਸਕੱਤਰ ਸਰਦਾਰ ਜੈ ਸਿੰਘ ਗਿੱਲ ਨੇ ਇੰਡੋਰਸ ਕੀਤਾ । ਸਾਰਾ ਕੰਮ ਹੋ ਕੇ ਜਦੋਂ ਫਾਈਲ ਬੀਬੀ ਕੋਲ ਅਫ਼ਸਰ ਲੈ ਕੇ ਗਿਆ ਕਿ ਇਹ ਹੁਕਮਾਂ ਦੀ ਇੰਪਲੀਮੈਂਟੇਸ਼ਨ ਕਰਨੀ ਹੈ ਅਤੇ ਮੁੱਖ ਮੰਤਰੀ ਜੀ ਨੂੰ ਅਸੀਂ ਜਵਾਬਦੇਹ ਹਾਂ ਤਾਂ ਉਹ ਫਾਈਲ ਬੀਬੀ ਦੱਬ ਕੇ ਬੈਠ ਗਈ, ਛੇ ਮਹੀਨੇ ਹੋ ਗਏ । ਮੁੱਖ ਮੰਤਰੀ ਜੀ ਇਕ ਦਿਨ ਆਪ ਹੀ ਮੈਨੂੰ ਕਹਿਣ ਲੱਗੇ ਕਿ ਤੁਹਾਡੇ ਕੰਮ ਦਾ ਕੀ ਬਣਿਆ, ਮੈਂ ਕਿਹਾ ਕਿ ਉਹ ਫਾਈਲ ਤਾਂ ਬੀਬੀ ਦੱਬ ਕੇ ਬੈਠ ਗਈ ਹੈ, ਉਹ ਕਹਿਣ ਲੱਗੇ ਕਿ ਮੈਂ ਉਸ ਨਾਲ ਗੱਲ ਕਰਾਂਗਾ । ਇਹ ਤਾਂ ਹਾਲ ਹੈ ਸਾਡੀ ਅਫਸਰਸ਼ਾਹੀ ਦਾ । ਅਜਿਹਾ ਨਹੀਂ ਕਿ ਸਾਰੇ ਅਫ਼ਸਰ ਹੀ ਅਜਿਹੇ ਹਨ ਬਹੁਤ ਸਾਰੇ ਚੰਗੇ ਵੀ ਹਨ, ਉਨ੍ਹਾਂ ਦੀ ਅਸੀਂ ਤਾਰੀਫ਼ ਕਰਦੇ ਹਾਂ । ਜਿਹੜੇ ਕੰਮ ਵਾਲੇ ਅਧਿਕਾਰੀ ਹਨ, ਉਨ੍ਹਾਂ ਦਾ ਸਤਿਕਾਰ ਸਰਕਾਰ ਵਲੋਂ, ਆਪੋਜ਼ੀਸ਼ਨ ਵੱਲੋਂ ਹੋਣਾ ਚਾਹੀਦਾ ਹੈ । ਇਸ ਕਰਕੇ ਮੈਂ ਇੱਧਰਲੇ ਮਿੱਤਰਾਂ ਤੇ ਉਧਰਲੇ ਮਿੱਤਰਾਂ ਨੂੰ ਸਾਂਝੇ ਤੌਰ ਤੇ ਬੇਨਤੀ ਕਰਦਾ ਹਾਂ ਕਿ ਸਾਨੂੰ ਸਿਰ ਜੋੜ ਕੇ ਇਸ ਦਾ ਹੱਲ ਕੱਢਣਾ ਚਾਹੀਦਾ ਹੈ । ਇਹ ਐਵੇਂ ਦੰਦ ਕੱਢਣ ਵਾਲੀਆਂ ਗੱਲਾਂ ਨਹੀਂ ਹਨ । ਜਦੋਂ ਆਪੋਜ਼ੀਸ਼ਨ ਵਾਲੇ ਬੋਲਦੇ ਹਨ ਤਾਂ ਦੰਦ ਨਾ ਕਢੋ ਬਲਕਿ ਧਿਆਨ ਨਾਲ ਗੱਲ ਸੁਣੋ । ਇਹ ਚਿੰਤਾ ਵਾਲੀ ਗੱਲ ਹੈ । ਅਸੀਂ ਸਾਂਝੇ ਤੌਰ ਤੇ ਤੁਹਾਡੇ ਨਾਲ ਹਾਂ । ਇਹ ਸਾਰਿਆਂ ਦੀ ਚਿੰਤਾ ਹੈ । ਇਸ ਸਮੇਂ ਸਾਨੂੰ ਸਰਕਾਰ ਤੇ ਆਪੋਜ਼ੀਸ਼ਨ ਨੂੰ ਸਾਂਝੇ ਤੌਰ ਤੇ ਰਣਨੀਤੀ ਬਣਾਉਣੀ ਚਾਹੀਦੀ ਹੈ । ਵਿਧਾਇਕਾਂ, ਮੰਤਰੀਆਂ ਨੂੰ ਆਪਣੇ ਆਪ ਵਿੱਚ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਾਡੇ ਹੁਕਮਾਂ ਦੀ ਤਾਮੀਲ ਨਾ ਕਰਨ ਵਾਲਿਆਂ ਨੂੰ ਸਟੇਟ ਵਿੱਚੋਂ ਕੱਢਿਆ ਜਾ ਸਕਦਾ ਹੈ ਪਰ ਜਿਹੜੇ ਸਰਕਾਰ ਦੇ ਹੁਕਮਾਂ ਦੀ ਪਾਲਣਾ ਕਰਦੇ ਹਨ, ਉਨ੍ਹਾਂ ਨੂੰ ਸ਼ਾਬਾਸ਼ ਵੀ ਮਿਲਣੀ ਚਾਹੀਦੀ ਹੈ । ਲੋਕ ਹਿਤ ਦੇ ਕੰਮ ਤੇ ਪੰਜ ਮਨਿਸਟਰਾਂ ਦੇ ਹੁਕਮ ਕੀਤੇ ਹੋਣ ਦੇ

ਬਾਵਜੂਦ ਵੀ ਡੀ.ਸੀ. ਸੰਗਰੂਰ, ਹੁਸਨ ਲਾਲ ਵੀ ਇਕ ਫਾਈਲ ਦੱਬੀ ਬੈਠਾ ਹੈ । ਕਿਸ ਕੋਲ ਅਸੀਂ ਫਰਿਆਦ ਕਰੀਏ । ਇਹ ਵੀ ਕਹਿ ਰਹੇ ਹਨ, ਅਸੀਂ ਵੀ ਕਹਿ ਰਹੇ ਹਾਂ । ਅਸੀਂ ਫਰਿਆਦ ਅਗਾਂਹ ਕਿਸ ਕੋਲ ਕਰੀਏ । ਨਾ ਇਹ ਫਰਿਆਦ ਕਰਨ ਜੋਗੇ ਹਨ ਤੇ ਨਾ ਅਸੀਂ । ਇਸ ਕਰਕੇ ਇਸ ਮਸਲੇ ਦਾ ਹੱਲ ਇਹ ਹੈ ਕਿ ਅਸੀਂ ਵਿਧਾਇਕ ਆਪਣੀ ਸ਼ਕਤੀ ਕੇਂਦਰਿਤ ਕਰਕੇ ਇਸ ਮਸਲੇ ਦਾ ਸਾਂਝਾ ਹੱਲ ਕੱਢੀਏ । ਐਮ.ਐਲ.ਏ. ਦਾ ਵੀ ਕੋਈ ਰੁਤਬਾ ਹੈ ਪਰ ਇਹ ਰੁਤਬਾ ਡੰਡੇ ਨਾਲ ਕਾਇਮ ਰੱਖਣਾ ਪੈਂਦਾ ਹੈ । ਸਾਰੇ ਵਿਧਾਇਕ ਇਕੱਠੇ ਹੋਵੋ । ਚੀਫ ਮਨਿਸਟਰ ਸਾਹਿਬ, ਚੀਫ ਸੈਕਟਰੀ ਸਾਹਿਬ ਵੀ ਸਾਡੇ ਨਾਲ ਸਹਿਮਤ ਹਨ । ਮਨਿਸਟਰ ਸਾਹਿਬਾਨ ਨੂੰ ਵੀ ਇਹ ਗੱਲ ਗੰਭੀਰਤਾ ਨਾਲ ਲੈਣੀ ਚਾਹੀਦੀ ਹੈ । ਇਹ ਚਿੰਤਾ ਆਪਣੇ ਮਨ ਵਿੱਚ ਰੱਖਣ ਤਾਂ ਕਿ ਸਾਰਿਆਂ ਦੇ ਸਾਂਝੇ ਉਪਰਾਲੇ ਨਾਲ ਇਹ ਜਿਹੜਾ ਮਾਹੌਲ ਹੈ, ਇਹ ਠੀਕ ਹੋਵੇ । ਇਹ ਲੋਕਰਾਜੀ ਢੰਗ ਤਰੀਕਾ ਹੱਥੋਂ ਨਿਕਲ ਰਿਹਾ ਹੈ । ਸਾਨੂੰ ਵੀ ਢੰਗ ਤਰੀਕੇ ਨਾਲ ਰਹਿਣਾ ਚਾਹੀਦਾ ਹੈ । ਵਾਜਬ ਕੰਮ ਹੀ ਹੋ ਜਾਣ ਤਾਂ ਹੀ ਚੰਗਾ ਹੈ । ਵਾਜਬ ਕੰਮਾਂ ਤੇ ਤੁਹਾਡੀ ਸਾਡੀ ਇੱਕ ਚਿੰਤਾ ਹੈ । ਇੰਨੇ ਸ਼ਬਦਾਂ ਨਾਲ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਕਿ ਇਹ ਸਰਬਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ ।

**ਸਰਦਾਰ ਸਵਿੰਦਰ ਸਿੰਘ** (ਕੱਥੂਨੰਗਲ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ । ਇਹ ਮਤਾ ਜਿਹੜਾ ਰਮੇਸ਼ ਦੱਤ ਜੀ ਲੈ ਕੇ ਆਏ ਹਨ, ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ, ਜਿਸ ਉਪਰ ਮੇਰੇ ਤੋਂ ਪਹਿਲਾਂ ਹੋਰ ਸਾਥੀਆਂ ਨੇ ਵੀ ਬੋਲਿਆ ਹੈ । ਮੈਂ ਪਹਿਲੀ ਵਾਰ ਇੱਥੇ ਚੁਣ ਕੇ ਆਇਆ ਹਾਂ । ਕਿਤਾਬਾਂ ਵਿੱਚ ਪੜ੍ਹਿਆ ਹੈ ਕਿ ਸਾਡੇ ਅਧਿਕਾਰ ਕੀ ਹਨ ਪਰ ਜਦੋਂ ਸਾਡੇ ਅਧਿਕਾਰ ਇੰਪਲੀਮੈਂਟ ਨਹੀਂ ਹੋਏ ਤਾਂ ਫਿਰ ਮਾਯੂਸੀ ਹੋਈ । ਹੌਲੀ ਹੌਲੀ ਇਹ ਮਾਯੂਸੀ ਵਧਦੀ ਗਈ । ਇਸ ਵਿੱਚ ਕੋਈ ਦੋ ਰਾਵਾਂ ਨਹੀਂ । ਚਾਹੇ ਗੱਲ ਲੁਕਾ ਕੇ ਕਹਿ ਲਓ ਤੇ ਚਾਹੇ ਸਿੱਧੇ ਤੌਰ ਤੇ ਕਹਿ ਲਓ । ਮੈਂ ਸਮਝਦਾ ਹਾਂ ਕਿ ਸਦਨ ਦਾ ਵੀ ਆਪਣਾ ਕੋਈ ਢੰਗ ਹੋਣਾ ਚਾਹੀਦਾ ਹੈ ਕਿ ਜਿਹੜੇ ਇੱਥੇ ਨਵੇਂ ਐਮ.ਐਲ.ਏ. ਚੁਣ ਕੇ ਆਉਂਦੇ ਹਨ, ਉਨ੍ਹਾਂ ਨੂੰ ਬਕਾਇਦਾ ਟ੍ਰੇਨਿੰਗ ਦੇਣੀ ਚਾਹੀਦੀ ਹੈ। ਜਿਸ ਤਰ੍ਹਾਂ ਆਈ.ਏ.ਐਸ ਤੇ ਆਈ.ਪੀ.ਐਸ. ਦੀ ਟ੍ਰੇਨਿੰਗ ਹੁੰਦੀ ਹੈ, ਉਨ੍ਹਾਂ ਨੇ ਆਪਣੇ ਅਧਿਕਾਰਾਂ ਦੀਆਂ ਕਿਤਾਬਾਂ ਪੜ੍ਹੀਆਂ ਹੁੰਦੀਆਂ ਹਨ ਪਰ ਫਿਰ ਵੀ ਉਨ੍ਹਾਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ । ਇਸੇ ਤਰ੍ਹਾਂ ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਰੂਰੀ ਹੈ ਕਿ ਜਿਹੜੇ ਨਵੇਂ ਐਮ.ਐਲ.ਏ. ਆਉਣ ਉਨ੍ਹਾਂ ਨੂੰ ਵੀ ਟ੍ਰੇਨਿੰਗ ਦਿੱਤੀ ਜਾਵੇ ਕਿ ਉਨ੍ਹਾਂ ਦੇ ਕਿਹੜੇ

[ਸਰਦਾਰ ਸਵਿੰਦਰ ਸਿੰਘ]
ਅਧਿਕਾਰ ਹਨ, ਕਿਸ ਢੰਗ ਨਾਲ ਇਸ ਸਦਨ ਵਿੱਚ ਬੋਲਣਾ ਹੈ, ਗੌਰਮਿੰਟ ਨਾਲ ਕਿਸ ਤਰ੍ਹਾਂ ਡੀਲ ਕਰਨਾ ਹੈ, ਅਫ਼ਸਰਾਂ ਨਾਲ ਕਿਸ ਤਰ੍ਹਾਂ ਡੀਲ ਕਰਨਾ ਹੈ । ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ ਕਿ ਅਫ਼ਸਰ ਸਾਹਿਬਾਨ ਗੱਲ ਨਹੀਂ ਸੁਣਦੇ । ਦਫ਼ਤਰ ਵਿੱਚ ਜਾਓ ਤੇ ਅਫ਼ਸਰ ਸਾਹਿਬਾਨ ਮੈਂਬਰਾਂ ਨੂੰ ਕੁਝ ਨਹੀਂ ਸਮਝਦੇ । ਅਫ਼ਸਰ ਮੈਂਬਰਾਂ ਨੂੰ ** ** ਸਮਝਦੇ ਹਨ, ਮੈਂਬਰ ਅਫ਼ਸਰਾਂ ਨੂੰ ** ** ਸਮਝਦੇ ਹਨ ।

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ ਵਿਭਾਗ** (ਸਰਦਾਰ ਸਾਧੂ ਸਿੰਘ ਧਰਮਸੋਤ) : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਇਹ ** ਲਫਜ਼ ਕਿਹਾ ਹੈ, ਮੈਂਬਰ ਸਾਹਿਬਾਨ ** ਹਨ ਜਾਂ ਅਫ਼ਸਰ ** ਹਨ, ਇਹ ਸ਼ਬਦ ਕੱਟਣਾ ਚਾਹੀਦਾ ਹੈ ।

**ਮਾਨਯੋਗ ਡਿਪਟੀ ਸਪੀਕਰ :** ਮੈਂਬਰ ਸਾਹਿਬਾਨ ਕਿਰਪਾ ਕਰਕੇ ਲੈਂਗੂਏਜ ਤੇ ਕੰਟਰੋਲ ਰੱਖਣ । ਸਾਰੇ ਆਪਣੀ ਗੱਲ ਕਲਚਰਡ ਵੇ ਨਾਲ ਕਹਿਣ।

**ਸਰਦਾਰ ਸਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਕਈ ਵਾਰੀ ਪਤਾ ਨਹੀਂ ਹੁੰਦਾ ਤੇ ਸਾਹਮਣੇ ਕੋਈ ਗੱਲ ਯਾਦ ਆ ਜਾਂਦੀ ਹੈ । ਚਲੋ, ਫਿਰ ਵੀ ਮੈਂ ਸਦਨ ਤੋਂ ਇਸ ਲਫਜ਼ ਬਾਰੇ ਮਾਫੀ ਮੰਗਦਾ ਹਾਂ । ਜੇ ਸ਼ਬਦ ਠੀਕ ਨਹੀਂ ਤੇ ਭਾਵੇਂ ਐਕਸਪੰਜ ਕਰ ਦਿੱਤਾ ਜਾਵੇ ।

**ਮਾਨਯੋਗ ਡਿਪਟੀ ਸਪੀਕਰ :** ** ** ਲਫਜ਼ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸਵਿੰਦਰ ਸਿੰਘ :** ਸਾਡੀਆਂ ਬੁਕਸ ਦੇ ਵਿੱਚ ਵੀ ਐਮ.ਐਲ.ਏ. ਦਾ ਰੁਤਬਾ ਚੀਫ ਸੈਕ੍ਰੇਟਰੀ ਤੋਂ ਉਪਰ ਹੈ । ਮੈਂ ਸਮਝਦਾ ਹਾਂ ਕਿ ਜੋ ਇਹ ਲਿਖਿਆ ਪੜ੍ਹਿਆ ਗਿਆ ਹੈ, ਇਹ ਬਿਲਕੁੱਲ ਦਰੁਸਤ ਹੈ ਲੇਕਿਨ ਇੰਪਲੀਮੈਂਟ ਕਿਸ ਨੇ ਕਰਵਾਉਣਾ ਹੈ । ਸਾਡੇ ਜ਼ਿਲ੍ਹਿਆਂ ਦੇ ਵਿੱਚ ਜਿਹੜੇ ਅਫ਼ਸਰ ਹਨ, ਮੈਂ ਦੁਹਰਾਉਣਾ ਨਹੀਂ ਚਾਹੁੰਦਾ ਪਹਿਲਾਂ ਬੜੀ ਤਫਸੀਲ ਵਿੱਚ ਦੱਸਿਆ ਗਿਆ ਹੈ ਕਿ ਉਹ ਟੈਲੀਫੋਨ ਤੇ ਨਹੀਂ ਆਉਂਦੇ । ਦਫ਼ਤਰਾਂ ਦੇ ਬਾਥਰੂਮਾਂ ਵਿੱਚ ਲੁਕ ਜਾਂਦੇ ਹਨ । ਇਸ ਦਾ ਸੁਧਾਰ

---

* * Expunged as ordered by the Chair .

ਕਰਵਾਉਣ ਦੀ ਲੋੜ ਹੈ । ਆਪਾਂ ਡੈਮੋਕਰੇਸੀ ਦੇ ਅੰਗ ਹਾਂ । ਲੋਕ ਡੈਮੋਕਰੇਸੀ ਵਿੱਚ ਸਾਥੋਂ ਮੰਗਦੇ ਵੀ ਹਨ । 1950 ਵਾਲੇ ਵੋਟਰ ਅਤੇ 2002 ਦੇ ਵੋਟਰ ਵਿੱਚ ਬਹੁਤ ਫਰਕ ਹੈ । ਹੁਣ ਲੋਕਾਂ ਵਿੱਚ ਸੋਝੀ ਆ ਗਈ ਹੈ । ਲੋਕ ਵੋਟਾਂ ਪਾ ਕੇ ਸਾਥੋਂ ਡਿਮਾਂਡਜ਼ ਵੀ ਕਰਦੇ ਹਨ । ਕੁਝ ਐਸੀਆਂ ਵੀ ਕਰਦੇ ਹਨ ਜੋ ਪੂਰੀਆਂ ਨਹੀਂ ਹੁੰਦੀਆਂ । ਅੱਜ ਮਾਯੂਸੀ ਵੱਧ ਰਹੀ ਹੈ । ਸਭ ਤੋਂ ਮਾੜੀ ਗੱਲ ਇਹ ਹੈ ਕਿ ਕੁੱਰਪਸ਼ਨ ਦਾ ਦੌਰ-ਦੌਰਾ ਬਹੁਤ ਵੱਧ ਰਿਹਾ ਹੈ । ਇਹ ਅਫ਼ਸਰਾਂ ਵਿੱਚ ਵੀ ਵੱਧ ਰਿਹਾ ਹੈ । ਉਹ ਵੀ ਤਾਂ ਇਨਸਾਨ ਹਨ । ਕੋਈ ਵੀ ਇਨਸਾਨ ਜਿਹੜਾ ਇਸ ਰਾਹ ਤੇ ਤੁਰ ਪੈਂਦਾ ਹੈ, ਜਿਸ ਨੂੰ ਇਸ ਦਾ ਸਵਾਦ ਪੈ ਜਾਂਦਾ ਹੈ, ਫਿਰ ਉਹ ਟਿਕ ਨਹੀਂ ਸਕਦਾ । ਉਹ ਬਦਲ ਕੇ ਫਿਰ ਉਸੇ ਤਰ੍ਹਾਂ ਹੀ ਕਰੇਗਾ । ਕੰਮ ਵੀ ਉਸੇ ਤਰ੍ਹਾਂ ਕਰੇਗਾ । ਤੁਸੀਂ ਅੱਜ ਇਨਕੁਆਇਰੀ ਕਰਵਾ ਲਓ, ਐਮ.ਐਲ.ਏਜ਼. ਦੀ ਇਨਕੁਆਇਰੀ ਕਰਵਾ ਲਓ, ਅਫ਼ਸਰਾਂ ਦੀ ਇਨਕੁਆਇਰੀ ਕਰਵਾ ਲਓ । ਸਾਡੀਆਂ ਕੀ ਤਨਖਾਹਾਂ ਹਨ, ਅਫ਼ਸਰਾਂ ਦੀਆਂ ਕੀ ਤਨਖਾਹਾਂ ਹਨ ਅਤੇ ਜਿਹੜੀਆਂ ਅਸੀਂ ਗੱਡੀਆਂ ਰੱਖੀਆਂ ਹਨ, ਮਹਿਲ ਬਣਾਏ ਹਨ, ਕੀ ਉਹ ਸਾਡੀਆਂ ਤਨਖਾਹਾਂ ਦੇ ਮੁਤਾਬਿਕ ਹਨ । ਕੁਰੱਪਸ਼ਨ ਸਿੱਧਾ ਅਤੇ ਸੌਖਾ ਤਰੀਕਾ ਹੈ । ਕੋਈ ਵੀ ਗੱਲ ਸਿਰੇ ਨਹੀਂ ਲਗਦੀ, ਕੋਈ ਸਿਫਾਰਸ਼ ਦਾ ਕਾਗਜ਼ ਸਿਰੇ ਨਹੀਂ ਚੜ੍ਹਦਾ । ਉਹ ਉਥੇ ਹੀ ਤੁਰਦਾ ਫਿਰਦਾ ਰਹਿੰਦਾ ਹੈ, ਜਿੰਨਾ ਚਿਰ ਉਸ ਨੂੰ ਕੁੱਰਪਸ਼ਨ ਨਾਲ ਤੋਰਿਆ ਨਾ ਜਾਵੇ । ਐਮ.ਐਲ.ਏ. ਚਾਹੇ ਆਪੋਜ਼ੀਸ਼ਨ ਦਾ ਹੈ, ਚਾਹੇ ਰੂਲਿੰਗ ਪਾਰਟੀ ਦਾ, ਸਭ ਵਿੱਚ ਇਕੋ ਜਿਹੀ ਗੱਲ ਹੈ, ਬਹੁਤਾ ਫਰਕ ਨਹੀਂ ਹੈ । ਅੱਜ ਕੁੱਰਪਸ਼ਨ ਨੂੰ ਨੱਥ ਪਾਉਣ ਦੀ ਲੋੜ ਹੈ । ਜੇਕਰ ਕੁੱਰਪਸ਼ਨ ਨੂੰ ਨੱਥ ਪਾ ਲਈ ਜਾਵੇ ਤਾਂ ਅਨੇਕਾਂ ਮਸਲੇ ਠੀਕ ਹੋ ਜਾਣੇ ਹਨ ਅਤੇ ਆਉਣ ਵਾਲਾ ਸਮਾਂ ਬੜਾ ਵਧੀਆ ਹੋ ਸਕਦਾ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਕਿ ਇਸ ਨੂੰ ਯੂਨਾਨੀਮਸਲੀ ਪਾਸ ਕੀਤਾ ਜਾਵੇ ।

**ਸਰਦਾਰ ਤੋਤਾ ਸਿੰਘ :** ਡਿਪਟੀ ਸਪੀਕਰ ਸਾਹਿਬ.......

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਜਥੇਦਾਰ ਜੀ, do you want to speak ?

**ਸਰਦਾਰ ਤੋਤਾ ਸਿੰਘ :** ਮੈਂ ਕਹਿੰਦਾ ਹਾਂ ਕਿ ਜਦੋਂ ਅਸੀਂ ਸਾਰੇ ਹੀ ਸਹਿਮਤ ਹਾਂ ਤਾਂ ਫਿਰ ਇਸ ਨੂੰ ਪਾਸ ਕਰਵਾਓ । ਵੋਟਿੰਗ ਕਰ ਲਵੋ । ਇਸ ਨੂੰ ਪਾਸ ਕਰਨਾ ਚਾਹੀਦਾ ਹੈ । (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਕੁਝ ਹੋਰ ਮੈਂਬਰ ਸਾਹਿਬਾਨ ਬੋਲ ਲੈਣ, ਫਿਰ ਪਾਸ ਕਰਵਾਉਂਦੇ ਹਾਂ । ਜੁਗਲ ਕਿਸ਼ੋਰ ਜੀ, ਤੁਸੀਂ ਬੋਲੋ ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** (ਅੰਮ੍ਰਿਤਸਰ ਉੱਤਰੀ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ । ....(ਵਿਘਨ)..... ਤੋਤਾ ਸਿੰਘ ਜੀ, ਤੁਸੀਂ ਬਾਅਦ ਵਿੱਚ ਬੋਲ ਲੈਣਾ, ...(ਵਿਘਨ)..... ਪੰਜ ਮਿੰਟ, ਪੰਜ ਮਿੰਟ ਮੈਨੂੰ ਡਿਪਟੀ ਸਪੀਕਰ ਸਾਹਿਬ ਨੇ ਆਰਡਰ ਦਿੱਤਾ ਹੈ, ਤੁਸੀਂ ਫਿਰ ਬੋਲ ਲੈਣਾ । ....(ਵਿਘਨ)..... ਮੈਨੂੰ ਬੋਲ ਤਾਂ ਲੈਣ ਦਿਓ ।

**Mr. Deputy Speaker :** Sharma ji, please address the Chair. Tota singh Ji, please take your seat .

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ :** ਡਿਪਟੀ ਸਪੀਕਰ ਸਾਹਿਬ, ਤੁਸੀਂ ਮਾਨਯੋਗ ਐਮ.ਐਲ.ਏ. ਨੂੰ ਟਾਈਮ ਦਿੱਤਾ ਹੈ ਅਤੇ ਉਹ ਬੋਲਣਾ ਚਾਹੁੰਦੇ ਹਨ ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਸ਼੍ਰੀ ਰਮੇਸ਼ ਦੱਤ ਸ਼ਰਮਾ ਵੱਲੋਂ ਲਿਆਂਦੇ ਗਏ ਮਤੇ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਦਾ ਇਹ ਮਤਾ ਬੜਾ ਅਹਿਮ ਮਤਾ ਹੈ । ਅੱਜ ਇਹ ਸੋਚਣ ਦੀ ਜ਼ਰੂਰਤ ਹੈ ਕਿ ਸਦਨ ਨੂੰ ਇਹ ਮਤਾ ਲਿਆਉਣ ਦੀ ਕਿਉਂ ਜ਼ਰੂਰਤ ਪਈ । ਸਾਡੀ ਡੈਮੋਕਰੇਸੀ ਦੁਨੀਆਂ ਵਿੱਚ ਮਹਾਨ ਡੈਮੋਕਰੇਸੀ ਹੈ ਅਤੇ ਸਾਡੇ ਲਈ ਹਿੰਦੁਸਤਾਨ ਦੀ ਡੈਮੋਕਰੇਸੀ ਦਾ ਬੜਾ ਸਤਿਕਾਰ ਹੈ, ਸਾਨੂੰ ਮਾਣ ਹੈ । ਮੈਂ ਸਮਝਦਾ ਹਾਂ ਕਿ ਰਾਜਨੇਤਾ ਅਤੇ ਡੈਮੋਕਰੇਸੀ ਜਿਹੜੀ ਹੈ, ਇਹ ਆਪਸ ਵਿੱਚ ਕੜੀਆਂ ਹਨ । ਜੇ ਇਹ ਆਪਸ ਵਿੱਚ ਜੁੜ ਕੇ ਚੱਲਣਗੀਆਂ ਤਾਂ ਅਸੀਂ ਪੰਜਾਬ ਦੀ ਸੇਵਾ ਕਰ ਸਕਾਂਗੇ । ਅੱਜ ਇਸ ਸਦਨ ਵਿੱਚ ਜਿਹੜੇ ਮਾਨਯੋਗ ਐਮ.ਐਲ.ਏ. ਸਾਹਿਬ ਬੈਠੇ ਹਨ, ਇਹ ਸਵੇਰ ਤੋਂ ਲੈ ਕੇ ਰਾਤ ਤੱਕ ਲੋਕਾਂ ਦੀਆਂ ਗੱਲਾਂ ਸੁਣਦੇ ਹਨ, ਤਕਲੀਫਾਂ ਸੁਣਦੇ ਹਨ । ਲੋਕ ਵੀ ਇਸ ਕਰਕੇ ਐਮ.ਐਲ.ਏ. ਬਣਾਉਂਦੇ ਹਨ, ਵੋਟਾਂ ਪਾਉਂਦੇ ਹਨ ਕਿ ਇਹ ਸਾਡੀ ਨੁਮਾਇੰਦਗੀ ਕਰਕੇ ਸਾਡੇ ਮਸਲੇ ਹੱਲ ਕਰਨਗੇ । ਚਾਹੇ ਡਿਵੈਲਪਮੈਂਟ ਦੇ ਕੰਮ ਹਨ ਜਾਂ ਫਿਰ ਲੋਕਾਂ ਦੀਆਂ ਆਪਣੀਆਂ ਵਿਅਕਤੀਗਤ ਤਕਲੀਫ਼ਾਂ ਹਨ, ਚਾਹੇ ਹੋਰ ਮਸਲੇ ਹਨ । ਇੱਕ ਐਮ.ਐਲ.ਏ. ਸਵੇਰ ਤੋਂ ਲੈ ਕੇ ਰਾਤ ਤੱਕ ਲੋਕਾਂ ਦੀ ਸੇਵਾ ਵਿੱਚ ਹਮੇਸ਼ਾਂ ਕੰਮ ਕਰਦਾ ਰਹਿੰਦਾ ਹੈ । ਉਸ ਨੂੰ ਰੋਟੀ ਖਾਣ ਦਾ ਟਾਈਮ ਨਹੀਂ ਹੈ,

ਬੱਚਿਆਂ ਨੂੰ ਮਿਲਣ ਦਾ ਕੋਈ ਸਮਾਂ ਨਹੀਂ ਹੈ । ਹਮੇਸ਼ਾਂ ਫੀਲਡ ਦੇ ਵਿੱਚ ਲੋਕਾਂ ਦੀ ਸੇਵਾ ਕਰਨ ਵਾਸਤੇ ਲੱਗਾ ਰਹਿੰਦਾ ਹੈ । ਉਸਦੇ ਮਨ ਦੀ ਤਮੰਨਾ ਹੁੰਦੀ ਹੈ ਕਿ ਜਿਨ੍ਹਾਂ ਲੋਕਾਂ ਨੇ ਮੈਨੂੰ ਚੁਣ ਕੇ ਭੇਜਿਆ ਹੈ, ਜਿਨ੍ਹਾਂ ਲੋਕਾਂ ਦੀ ਮੈਂ ਨੁਮਾਇੰਦਗੀ ਕਰ ਰਿਹਾ ਹਾਂ, ਉਨ੍ਹਾਂ ਲੋਕਾਂ ਨੂੰ ਮੈਂ ਦੱਸ ਸਕਾਂ ਕਿ ਤੁਸੀਂ ਮੈਨੂੰ ਐਮ.ਐਲ.ਏ. ਬਣਾਇਆ ਹੈ ਅਤੇ ਮੈਂ ਸਹੀ ਢੰਗ ਨਾਲ ਤੁਹਾਡੀ ਨੁਮਾਇੰਦਗੀ ਕਰ ਰਿਹਾ ਹਾਂ, ਤੁਹਾਡੀਆਂ ਤਕਲੀਫ਼ਾਂ ਦੂਰ ਕਰ ਰਿਹਾ ਹਾਂ, ਤੁਹਾਡੇ ਡਿਵੈਲਪਮੈਂਟ ਦੇ ਕੰਮ ਸਿਰੇ ਚੜ੍ਹਾ ਰਿਹਾ ਹਾਂ । ਪਰ ਇਹ ਬੜੇ ਅਫ਼ਸੋਸ ਦੀ ਗੱਲ ਹੈ ਕਿ ਜਿਹੜਾ ਕੰਮ ਇੱਕ ਦਿਨ ਵਿੱਚ ਹੋਣ ਵਾਲਾ ਹੁੰਦਾ ਹੈ, ਉਸ ਨੂੰ ਮਹੀਨਾ ਲੱਗ ਜਾਂਦਾ ਹੈ । ਬਿਊਰੋਕ੍ਰੇਸੀ ਇੰਨਾ ਜ਼ਿਆਦਾ ਸਮਾਂ ਜਾਣ ਬੁੱਝ ਕੇ ਲਗਾਉਂਦੀ ਹੈ । ਉਸ ਦੇ ਕਾਰਨ ਕੀ ਹਨ ਕਿਉਂਕਿ ਸਿਸਟਮ ਵਿਗੜ ਗਿਆ ਹੈ । ਅੱਜ ਜਿਹੜੇ ਆਫ਼ਿਸ ਹਨ ਉਹ ਘਰਾਂ ਵਿੱਚ ਲਗਦੇ ਹਨ । ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਕੋਈ ਵੀ ਅਫ਼ਸਰ ਸਵੇਰੇ 9 ਵਜੇ ਤੋਂ ਲੈ ਕੇ ਸ਼ਾਮ 5 ਵਜੇ ਤੱਕ ਆਪਣੀ ਸੀਟ ਤੇ ਨਹੀਂ ਬੈਠਦਾ ਅਤੇ ਜੇਕਰ ਸੀਨੀਅਰ ਅਫ਼ਸਰ ਆਪਣੀ ਸੀਟ ਤੇ ਨਹੀਂ ਬੈਠਦਾ ਤਾਂ ਜਿਹੜੇ ਥੱਲੇ ਵਾਲੇ ਜੂਨੀਅਰ ਅਫ਼ਸਰ ਹਨ ਉਹ ਵੀ ਟਾਈਮ ਤੇ ਨਹੀਂ ਆਉਂਦੇ । ਅੱਜ ਲੋਕ ਜਦੋਂ ਆਪਣਾ ਕੰਮ ਕਾਰ ਕਰਾਉਣ ਵਾਸਤੇ ਦਫ਼ਤਰਾਂ ਵਿੱਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਉਥੇ ਅਫ਼ਸਰ ਨਹੀਂ ਮਿਲਦੇ, ਕਲਰਕ ਨਹੀਂ ਮਿਲਦੇ । ਅਸੀਂ ਇਸ ਡੈਮੋਕਰੇਸੀ ਦੇ ਵਿੱਚ ਲੋਕਾਂ ਦੇ ਪ੍ਰਤੀ ਜਵਾਬਦੇਹ ਹਾਂ । ਅੱਜ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਪੁਲਿਸ ਦੇ ਬਾਰੇ ਜਵਾਬ ਦਿੱਤਾ ਹੈ । ਕੰਮ ਤਾਂ ਕਿਸੇ ਹੋਰ ਨੇ ਗਲਤ ਕੀਤਾ ਪਰ ਜਵਾਬਦੇਹੀ ਸਰਕਾਰ ਅਤੇ ਐਮ.ਐਲ.ਏਜ਼ ਦੀ ਹੁੰਦੀ ਹੈ ਅਤੇ ਕਹਿੰਦੇ ਹਨ ਕਿ ਇਹ ਤੁਸੀਂ ਕੀ ਕਰ ਰਹੇ ਹੋ, ਕੀ ਹੋ ਰਿਹਾ ਹੈ । ਮੈਂ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਸਰਕਾਰੀ ਅਫ਼ਸਰਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਜੋ ਉਹ ਮਾੜੇ ਕੰਮ ਕਰਦੇ ਹਨ ਤਾਂ ਉਸਦਾ ਅਸਰ ਐਮ.ਐਲ.ਏਜ਼ ਦੇ ਉਤੇ ਪੈਂਦਾ ਹੈ, ਐਮ.ਐਲ.ਏਜ਼ ਨੂੰ ਭੁਗਤਣਾ ਪੈਂਦਾ ਹੈ । ਮੈਂ ਇਹ ਗੱਲ ਸਪੱਸ਼ਟ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਡਿਪਾਰਟਮੈਂਟ ਲੈ ਲਵੋ, ਕੋਈ ਵੀ ਜਗ੍ਹਾ ਐਸੀ ਲੈ ਲਵੋ, ਕਿਸੇ ਵੀ ਡਿਪਾਰਟਮੈਂਟ ਦੀ ਗਲਤੀ ਹੋਵੇ ਤਾਂ ਭੁਗਤਦੀ ਸਰਕਾਰ ਹੈ, ਭੁਗਤਦਾ ਮਨਿਸਟਰ ਹੈ, ਐਮ.ਐਲ.ਏ. ਨੂੰ ਜਵਾਬਦੇਹ ਹੋਣਾ ਪੈਂਦਾ ਹੈ । ਅੱਜ ਫੈਸਲਾ ਕਰਨ ਦੀ ਜ਼ਰੂਰਤ ਹੈ ਕਿ ਅੱਜ ਜੋ ਰੈਜ਼ੋਲਿਊਸ਼ਨ ਸਦਨ ਵਿੱਚ ਪੇਸ਼ ਕੀਤਾ ਗਿਆ ਹੈ ਇਸ ਦੇ ਉਤੇ ਅਮਲ ਹੋਣਾ ਚਾਹੀਦਾ ਹੈ । ਮੈਂ ਦੋਹਾਂ ਧਿਰਾਂ ਨੂੰ ਕਹਿੰਦਾ ਹਾਂ (ਵਿਰੋਧੀ ਧਿਰ ਵਲੋਂ ਥੰਪਿੰਗ) ਸਾਰੇ ਐਮ.ਐਲ.ਏਜ਼ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਰੈਜ਼ੋਲਿਊਸ਼ਨ ਨੂੰ ਪੁੱਟ ਕੀਤਾ ਗਿਆ ਹੈ ਉਸ ਦਾ ਕੋਈ ਅਸਰ ਹੋਣਾ ਚਾਹੀਦਾ ਹੈ, ਕੋਈ ਰਿਜ਼ਲਟ ਨਿਕਲਣਾ ਚਾਹੀਦਾ ਹੈ ।

[ਸ਼੍ਰੀ ਜੁਗਲ ਕਿਸ਼ੋਰ ਸ਼ਰਮਾ]

| *1.53 ਵਜੇ ਬਾ: ਦੁ: |
|---|

(ਇਸ *ਸਮੇਂ ਚੌਧਰੀ ਸੰਤੋਖ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਜੇ ਅਸੀਂ ਰਿਜ਼ਲਟ ਨਹੀਂ ਕੱਢ ਸਕਦੇ ਤਾਂ ਰੈਜ਼ੋਲਿਊਸ਼ਨ ਆਉਂਦੇ ਰਹਿਣਗੇ ਅਤੇ ਜਾਂਦੇ ਰਹਿਣਗੇ ਇਸ ਦੇ ਨਾਲ ਅਸੀਂ ਆਪਣਾ ਵੀ ਟਾਈਮ ਵੇਸਟ ਕਰਦੇ ਹਾਂ ਅਤੇ ਸਦਨ ਦਾ ਟਾਈਮ ਵੀ ਵੇਸਟ ਕਰਦੇ ਹਾਂ ਇਹ ਸਾਨੂੰ ਸਮਝ ਲੈਣਾ ਚਾਹੀਦਾ ਹੈ । ਅੱਜ ਇਹ ਗੱਲ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਇਕ ਐਮ.ਐਲ.ਏ. ਦਾ ਰੁਤਬਾ ਚੀਫ਼ ਸੈਕ੍ਰੇਟਰੀ ਤੋਂ ਉਪਰ ਹੁੰਦਾ ਹੈ । ਮੈਂ ਦੇਖਿਆ ਹੈ ਕਿ ਅੱਜ ਸਾਡੇ ਐਮ.ਐਲ.ਏ. ਜਦੋਂ ਟੈਲੀਫੋਨ ਕਰਦੇ ਹਨ ਤਾਂ ਪੀ.ਸੀ.ਐਸ. ਅਫ਼ਸਰ ਨੂੰ ਤਾਂ ਛੱਡ ਦਿਓ ਉਸ ਤੋਂ ਹੇਠਲਾ ਅਫ਼ਸਰ ਵੀ ਪਹਿਲਾਂ ਐਮ.ਐਲ.ਏ. ਨੂੰ ਲਾਈਨ ਦੇ ਉਤੇ ਲਿਆਉਂਦਾ ਹੈ । ਇਹ ਅੱਜ ਬੜੀ ਸ਼ਰਮ ਵਾਲੀ ਗੱਲ ਹੈ, ਡੁੱਬ ਕੇ ਮਰਨ ਵਾਲੀ ਗੱਲ ਹੈ । ਅਸੀਂ ਡੈਮੋਕਰੇਸੀ ਦੇ ਵਿੱਚ ਲੋਕਾਂ ਦੇ ਕੋਲ ਜਾਂਦੇ ਹਾਂ, ਦਿਨ ਰਾਤ ਇੱਕ ਕਰਦੇ ਹਾਂ ਅਤੇ ਆਪਣੇ ਅਰਾਮ ਨੂੰ ਲੋਕਾਂ ਦੇ ਵਾਸਤੇ ਇਸਤੇਮਾਲ ਕਰਦੇ ਹਾਂ । ਪਰ ਅੱਜ ਅਸੀਂ ਮਹਿਸੂਸ ਕਰਦੇ ਹਾਂ ਕਿ ਦੇਸ਼ ਦੀ ਡੈਮੋਕ੍ਰੇਸੀ ਨੂੰ ਖ਼ਤਰਾ ਹੈ, ਖ਼ਤਰੇ ਦੀ ਘੰਟੀ ਵੱਜ ਰਹੀ ਹੈ । ਡੇਅ-ਟੂ-ਡੇਅ ਡੈਮੋਕ੍ਰੇਸੀ ਪਿੱਛੇ ਜਾ ਰਹੀ ਹੈ । ਸਾਨੂੰ ਇਸ ਮਸਲੇ ਤੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਅਤੇ ਮੈਂ ਇਹ ਗੱਲ ਕਹਾਂਗਾ ਕਿ ਅੱਜ ਜਿਹੜੇ ਸਾਡੇ ਦਫ਼ਤਰ ਹਨ ਇਨ੍ਹਾਂ ਵਿੱਚ ਲੰਚ ਟਾਈਮ ਕੀ ਹੋਵੇ ਇਹ ਤਹਿ ਕਰਨਾ ਚਾਹੀਦਾ ਹੈ ਕਿਉਂਕਿ ਇਹ ਪਤਾ ਨਹੀਂ ਕਿ ਲੰਚ ਟਾਈਮ ਕੀ ਹੈ । ਅਗਲਾ ਚਾਰ ਵਜੇ ਵਾਪਸ ਸੀਟ ਤੇ ਆਉਂਦਾ ਹੈ । ਇਸ ਨਾਲ ਨੁਕਸਾਨ ਪਬਲਿਕ ਦਾ ਹੁੰਦਾ ਹੈ, ਜਿਸ ਦੇ ਅਸੀਂ ਨੁਮਾਇੰਦੇ ਹਾਂ । ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਦਾ ਜਿਹੜਾ ਮੁੱਦਾ ਹੈ ਇਹ ਬੜਾ ਅਹਿਮ ਹੈ । ਇਸ ਨੂੰ ਗੰਭੀਰਤਾ ਨਾਲ ਲਈਏ ਅਤੇ ਜੋ ਵੀ ਰੈਜ਼ੋਲਿਊਸ਼ਨ ਅੱਜ ਪਾਸ ਕਰਨਾ ਹੈ ਉਸ ਤੇ ਐਕਸ਼ਨ ਵੀ ਹੋਣਾ ਚਾਹੀਦਾ ਹੈ ਤਾਂ ਕਿ ਅਫ਼ਸਰਾਂ ਤੇ ਇਸ ਦਾ ਅਸਰ ਹੋਵੇ । ਪਹਿਲਾਂ ਇਕ ਸਾਥੀ ਨੇ ਕਿਹਾ ਹੈ ਕਿ ਸਾਰੇ ਮਾੜੇ ਨਹੀਂ ਹੁੰਦੇ ਪਰ ਇਕ ਦੂਜੇ ਨੂੰ ਦੇਖ ਕੇ ਅਸਰ ਤਾਂ ਪੈਂਦਾ ਹੈ । ਇਸ ਨੂੰ ਘਟਾਉਣ ਵਾਸਤੇ ਮੈਂ ਬੇਨਤੀ ਕਰਦਾ ਹਾਂ ਕਿ ਸਾਨੂੰ ਉਸ ਵਾਸਤੇ ਕੁਝ ਨਾ ਕੁਝ ਕਾਰਵਾਈ ਕਰਨੀ ਚਾਹੀਦੀ ਹੈ । ਅਖੀਰ ਤੇ ਇ..ਦਾ ਨਾ ਕਹਿੰਦਾ ਹੋਇਆ ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ ।

**ਡਾਕਟਰ ਉਪਿੰਦਰਜੀਤ ਕੌਰ** (ਸੁਲਤਾਨਪੁਰ ਲੋਧੀ) : ਮਾਨਯੋਗ ਸਭਾਪਤੀ ਜੀ, ਮੈਂ ਆਪ ਜੀ ਦਾ ਧੰਨਵਾਦ ਕਰਦੀ ਹਾਂ ਕਿ ਆਪ ਜੀ ਨੇ ਮੈਨੂੰ ਬੋਲਣ ਦਾ ਮੌਕਾ ਦਿਤਾ । ਸਭ ਤੋਂ ਪਹਿਲਾਂ ਮੈਂ ਕੁਝ ਵਿਧੀ ਵਿਧਾਨ ਬਾਰੇ ਨੁਕਤੇ ਇਸ ਅਜ਼ੀਮ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ । ਅੱਜ ਗੈਰ ਸਰਕਾਰੀ ਮਤਿਆਂ ਦਾ ਦਿਨ ਹੈ ਅਤੇ ਜਿਹੜੇ ਮਤੇ ਪ੍ਰਵਾਨ ਕੀਤੇ ਗਏ, ਉਨ੍ਹਾਂ ਬਾਰੇ ਸੂਚਨਾ ਸਾਨੂੰ ਅੱਜ ਹੀ ਮਿਲੀ ਹੈ ਜਦ ਕਿ ਇਹ ਸੂਚਨਾ ਸਾਨੂੰ ਕੱਲ੍ਹ ਸਰਕੂਲੇਟ ਹੋ ਜਾਣੀ ਚਾਹੀਦੀ ਸੀ । ਮੇਰੀ ਦੂਸਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਦੱਸਿਆ ਗਿਆ ਹੈ ਭਾਵੇਂ ਇਥੇ ਚਾਰ ਮਤੇ ਪ੍ਰਵਾਨ ਕੀਤੇ ਗਏ ਹਨ ਪਰ ਜਿਹੜੀ ਬਹਿਸ ਹੋ ਰਹੀ ਹੈ ਉਹ ਕੇਵਲ ਇਕ ਮੁੱਦੇ ਤੇ ਹੋ ਰਹੀ ਹੈ । ਇਹ ਬਹੁਤ ਅਹਿਮ ਮੁੱਦਾ ਹੈ ਮੇਰੀ ਬੇਨਤੀ ਹੈ ਕਿ ਬਿਹਤਰ ਹੋਵੇਗਾ ਜੇਕਰ ਰੂਲਜ਼ ਵਿੱਚ ਕੋਈ ਸੋਧ ਕਰਨੀ ਪਵੇ ਤਾਂ ਕਿਰਪਾ ਕਰਕੇ ਕਰ ਲਓ ਕਿ ਅਸੀਂ ਲਿਸਟ ਕਰੀਏ ਕਿ ਨਾਨ-ਆਫਿਸ਼ੀਅਲ ਰੈਜ਼ੋਲਿਊਸ਼ਨ ਵਾਲੇ ਦਿਨ ਫਲਾਣੇ ਮਤੇ ਤੇ ਬਹਿਸ ਹੋਵੇਗੀ ਤੇ ਸਾਰੇ ਵਿਧਾਇਕ ਉਸ ਉਤੇ ਬਹਿਸ ਕਰਕੇ ਆਪਣਾ ਅਹਿਮ ਯੋਗਦਾਨ ਪਾਉਣ । ਅੱਜ ਜਿਸ ਮੁੱਦੇ ਤੇ ਚਰਚਾ ਹੋ ਰਹੀ ਹੈ ਇਹ ਬਹੁਤ ਹੀ ਅਹਿਮ ਮਸਲਾ ਹੈ ਅਤੇ ਗੰਭੀਰ ਚਿੰਤਨ ਦੀ ਮੰਗ ਕਰਦਾ ਹੈ । ਪਾਰਲੀਮੈਂਟਰੀ ਡੈਮੋਕ੍ਰੇਸੀ ਨੂੰ ਕਿਸ ਤਰ੍ਹਾਂ ਇਫੈਕਟਿਵ ਬਣਾਇਆ ਜਾਵੇ ਅਤੇ ਕਾਰਜਕਾਰਣੀ ਦਾ ਇਸ ਪ੍ਰਤੀ ਕੀ ਰੋਲ ਹੋਵੇ, ਕਿਸ ਤਰ੍ਹਾਂ ਜਵਾਬਦੇਹੀ ਹੋਵੇ, ਇਹ ਮੁੱਖ ਚਿੰਤਨ ਦਾ, ਵਿਚਾਰ ਵਟਾਂਦਰੇ ਦਾ ਮਾਮਲਾ ਹੈ । ਸਰਦਾਰ ਬੀਰ ਦਵਿੰਦਰ ਸਿੰਘ ਜੀ ਤੇ ਬਾਕੀ ਸਾਥੀ ਵਿਧਾਇਕਾਂ ਨੇ ਇਸ ਮੁੱਦੇ ਤੇ ਵੱਖ ਵੱਖ ਪਰਿਪੇਖਾਂ ਤੋਂ ਆਪਣੇ ਵਿਚਾਰ ਪੇਸ਼ ਕੀਤੇ ਤੇ ਬਹੁਤ ਸੁੰਦਰ ਵਿਚਾਰ ਪੇਸ਼ ਕੀਤੇ ਹਨ । ਸਭ ਲਈ ਇਕੋ ਇਕ ਕਨਸਰਨ ਦਾ ਮਾਮਲਾ ਰਿਹਾ ਹੈ ਜਿਸ ਤੋਂ ਨਿਚੋੜ ਕੱਢਿਆ ਜਾ ਸਕਦਾ ਹੈ ਕਿ ਕਾਰਜਕਾਰਣੀ ਲੋਕਾਂ ਦੁਆਰਾ ਚੁਣੇ ਨੁਮਾਇੰਦਿਆਂ ਦਾ ਪੂਰਾ ਸਤਿਕਾਰ ਨਹੀਂ ਕਰਦੀ । ਉਨ੍ਹਾਂ ਨੂੰ ਬਾਈਪਾਸ ਕਰਨ ਦੀ ਕੋਸ਼ਿਸ਼ ਕਰਦੀ ਹੈ ਅਤੇ ਜਿਹੜੀਆਂ ਸਕੀਮਾਂ ਲੋਕ ਭਲਾਈ ਲਈ ਲਾਗੂ ਕੀਤੀਆਂ ਜਾਣੀਆਂ ਹਨ, ਉਨ੍ਹਾਂ ਨੂੰ ਵਿਧਾਇਕ ਉਸੇ ਵਿਆਪਕ ਰੂਪ ਵਿੱਚ ਪ੍ਰਭਾਵੀ ਰੂਪ ਵਿੱਚ ਲਾਗੂ ਕਰਨ ਦੇ ਸਮਰੱਥ ਨਹੀਂ ਹੁੰਦੇ । ਇਸ ਸਬੰਧੀ ਆਖਿਰ ਵਿੱਚ ਜੋ ਸੱਚ ਸਾਹਮਣੇ ਆਇਆ ਹੈ ਅਤੇ ਜੋ ਤੱਥ ਬਿਆਨ ਕੀਤੇ ਗਏ ਹਨ ਉਹ ਦੱਸਦੇ ਹਨ ਕਿ ਇਹ ਸੱਚ ਦਾ ਉਲੇਖ ਹੈ । ਇਹ

| *1.58 ਵਜੇ ਬਾਅਦ ਦੁਪਿਹਰ | (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |
|---|---|

[ਡਾਕਟਰ ਉਪਿੰਦਰਜੀਤ ਕੌਰ]

ਤ੍ਰਾਸਦੀ ਹੈ ਕਿ ਸਾਰੇ ਵਿਧਾਇਕ ਇਸ ਮੁੱਦੇ ਤੇ ਇਕ ਮੱਤ ਹੋ ਕੇ ਆਪਣੀ ਵੇਦਨਾ ਪ੍ਰਗਟ ਕਰ ਰਹੇ ਹਨ, ਆਪਣੀ ਚਿੰਤਾ ਦਾ ਪ੍ਰਗਟਾਵਾ ਕਰ ਰਹੇ ਹਨ । ਸਪੀਕਰ ਸਾਹਿਬ, ਅਸੀਂ ਵਿਰੋਧੀ ਧਿਰ ਵਲੋਂ ਮੈਂਬਰ ਹੋਣ ਕਰਕੇ ਇਧਰ ਬੈਠੇ ਹਾਂ ਅਤੇ ਇਨ੍ਹਾਂ ਮੈਂਬਰਾਂ ਨੂੰ ਵੀ ਸਰਕਾਰ ਵਿੱਚ ਸਤਿਕਾਰ ਮਿਲਣਾ ਚਾਹੀਦਾ ਹੈ ਤਦ ਹੀ ਪਾਰਲੀਮੈਂਟਰੀ ਡੈਮੋਕਰੇਸੀ ਪ੍ਰਭਾਵਸ਼ਾਲੀ ਤਰੀਕੇ ਨਾਲ ਵੱਧ ਸਕਦੀ ਹੈ । ਪਾਰਲੀਮੈਂਟਰੀ ਡੈਮੋਕਰੇਸੀ ਨੂੰ ਹੋਰ ਜ਼ਿਆਦਾ ਪ੍ਰਭਾਵਸ਼ਾਲੀ ਬਣਾਉਣ ਲਈ ਅਤੇ ਅਸਰਦਾਰ ਢੰਗ ਨਾਲ ਚਲਾਉਣ ਲਈ ਪਬਲਿਕ ਦੇ ਨੁਮਾਇੰਦਿਆਂ ਦਾ ਸਨਮਾਨ ਅਤੇ ਸਤਿਕਾਰ ਸਰਕਾਰ ਵਿੱਚ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਸੁਝਾਵਾਂ ਉਤੇ ਸਰਕਾਰ ਨੂੰ ਕਾਰਗੁਜ਼ਾਰੀ ਕਰਨੀ ਚਾਹੀਦੀ ਹੈ । ਇਹ ਸਾਰਾ ਕੁਝ ਬਿਨਾਂ ਭਿੰਨ ਭੇਦ ਦੇ ਹੋਣਾ ਚਾਹੀਦਾ ਹੈ ਅਤੇ ਕਾਰਜਪਾਲਿਕਾ ਨੂੰ ਚੁਣੇ ਹੋਏ ਨੁਮਾਇੰਦਿਆਂ ਦਾ ਆਦਰ ਅਤੇ ਸਨਮਾਨ ਕਰਨਾ ਚਾਹੀਦਾ ਹੈ । ਮੇਰਾ ਜਿਹੜਾ ਗੱਲ ਕਹਿਣ ਦਾ ਕੇਂਦਰੀ ਬਿੰਦੂ ਹੈ ਉਹ ਇਹ ਹੈ ਕਿ ਇਸ ਸਬੰਧੀ ਮੁੱਖ ਮੰਤਰੀ ਸਾਹਿਬ ਵਲੋਂ ਆਪਣੇ ਅਫ਼ਸਰ ਸਾਹਿਬਾਨ ਨੂੰ ਸਖ਼ਤ ਡਾਇਰੈਕਸ਼ਨਜ਼ ਜਾਣੀਆਂ ਚਾਹੀਦੀਆਂ ਹਨ ਕਿ ਮੈਂਬਰਜ਼ ਦਾ ਸਨਮਾਨ ਕੀਤਾ ਜਾਵੇ ਅਤੇ ਕੰਮ ਕੀਤੇ ਜਾਣ । ਕੱਲ੍ਹ ਜਦੋਂ ਇਥੇ ਹਾਊਸ ਦੇ ਵਿੱਚ ਅਫ਼ਸਰਾਂ ਦੀ ਜ਼ਿਆਦਤੀ ਬਾਰੇ ਜ਼ਿਕਰ ਕੀਤਾ ਗਿਆ ਤਾਂ ਉਸ ਵਕਤ ਮੁੱਖ ਮੰਤਰੀ ਸਾਹਿਬ ਨੇ ਗੱਲ ਵਿੱਚ ਇੰਟਰਵੀਨ ਕਰਦੇ ਹੋਏ ਹਾਊਸ ਦੇ ਵਿੱਚ ਡਾਇਰੈਕਸ਼ਨਜ਼ ਇਸ਼ੂ ਕੀਤੀਆਂ ਸਨ ਕਿ ਦੋਸ਼ੀ ਅਫ਼ਸਰਾਂ ਦੇ ਖਿਲਾਫ਼ ਸਖ਼ਤ ਕਾਰਵਾਈ ਕੀਤੀ ਜਾਵੇਗੀ । ਅੱਜ ਹਾਊਸ ਵਿੱਚ ਉਨ੍ਹਾਂ ਨੇ ਦੱਸਿਆ ਹੈ ਕਿ ਉਨ੍ਹਾਂ ਸਾਰੇ ਦੋਸ਼ੀ ਅਫ਼ਸਰਾਂ ਦੇ ਖਿਲਾਫ਼ ਕਾਰਵਾਈ ਕੀਤੀ ਗਈ ਹੈ ਅਤੇ ਉਹ ਡਿਸਮਿਸ ਕੀਤੇ ਗਏ ਹਨ । ਅਗਰ ਇਸ ਤਰ੍ਹਾਂ ਬਿਨਾਂ ਭੇਦਭਾਵ ਦੇ ਲੋਕਾਂ ਨੂੰ ਪਾਰਲੀਮੈਂਟਰੀ ਡੈਮੋਕਰੇਸੀ ਵਿੱਚ ਇਨਸਾਫ਼ ਮਿਲ ਜਾਵੇ ਤਾਂ ਪਾਰਲੀਮੈਂਟਰੀ ਡੈਮੋਕਰੇਸੀ ਕਾਫੀ ਪ੍ਰਭਾਵਿਤ ਹੋ ਸਕਦੀ ਹੈ । ਚੂੰਕਿ ਸਮਾਂ ਬੜਾ ਸੀਮਿਤ ਹੈ ਅਤੇ ਬਾਕੀ ਦੇ ਸਾਥੀਆਂ ਨੇ ਵੀ ਬੋਲਣਾ ਹੈ । ਜੋ ਮੁੱਖ ਮੁੱਦਾ ਇਸ ਵਕਤ ਹਾਊਸ ਦੇ ਵਿੱਚ ਹੈ ਮੈਂ ਇਸ ਮਤੇ ਦਾ ਪੁਰਜ਼ੋਰ ਸਮਰਥਨ ਕਰਦੀ ਹਾਂ ਅਤੇ ਇਸ ਮਤੇ ਨੂੰ ਸਮੁੱਚੇ ਹਾਊਸ ਵਲੋਂ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ । ਮੈਂ 1-2 ਗੱਲਾਂ, ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਜ਼ਰੂਰ ਲਿਆਉਣਾ ਚਾਹੁੰਦੀ ਹਾਂ । ਇਹ ਠੀਕ ਹੈ ਕਿ ਮੈਂ ਵਿਰੋਧੀ ਧਿਰ ਦੀ ਮੈਂਬਰ ਹਾਂ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਆਪਣੇ ਵਿਧਾਨ ਸਭਾ ਹਲਕੇ ਤੋਂ ਲੋਕਾਂ ਦਾ ਦੂਜੀ ਵਾਰ ਭਰੋਸਾ ਜਿੱਤ ਕੇ ਇਸ ਹਾਊਸ ਵਿੱਚ ਆਈ ਹਾਂ । ਪਰ ਬੜੇ ਦੁਖ ਦੀ ਗੱਲ ਹੈ ਕਿ ਇਸ ਸਰਕਾਰ ਨੂੰ ਚਲਦੇ ਹੋਏ 4 ਸਾਲ ਹੋ ਗਏ ਹਨ । ਸਰਕਾਰ ਨੇ ਇਨ੍ਹਾਂ 4 ਸਾਲਾਂ ਵਿੱਚ ਵਿਰੋਧੀ ਧਿਰ ਦੇ ਮੈਂਬਰਾਂ ਨੂੰ ਪਿੱਛੇ ਕਰਕੇ ਰੱਖ ਦਿੱਤਾ ਹੈ ਅਤੇ

ਉਨ੍ਹਾਂ ਦੀ ਕੋਈ ਪਰਵਾਹ ਨਹੀਂ ਕੀਤੀ । ਇਹ ਠੀਕ ਹੈ ਕਿ ਸਾਡੇ ਜ਼ਿਲ੍ਹਾ ਪਲੈਨਿੰਗ ਬੋਰਡ ਦੇ ਮੈਂਬਰ ਹਨ, ਮੀਟਿੰਗਜ਼ ਵੀ ਹੁੰਦੀਆਂ ਸਨ ਪਰ ਵਿਰੋਧੀ ਧਿਰ ਦੇ ਮੈਂਬਰਜ਼ ਵਲੋਂ ਦਿੱਤੀਆਂ ਪਰਪੋਜ਼ਲਾਂ ਤੇ ਅੱਜ ਤੱਕ ਕੋਈ ਅਮਲ ਨਹੀਂ ਹੋਇਆ ਅਤੇ ਨਾ ਹੀ ਸਰਕਾਰ ਨੇ ਕੋਈ ਪਰਵਾਹ ਕੀਤੀ । ਪਹਿਲੇ 3 ਸਾਲ ਸਰਕਾਰ ਵਲੋਂ ਇਨ੍ਹਾਂ ਜ਼ਿਲ੍ਹਾ ਪਲੈਨਿੰਗ ਬੋਰਡਾਂ ਵਿੱਚ ਪੈਸੇ ਨਹੀਂ ਆਏ ਅਤੇ ਚੌਥੇ ਸਾਲ ਜੇਕਰ ਗ੍ਰਾਂਟਸ ਆਈਆਂ ਤਾਂ ਸਾਡੇ ਜ਼ਿਲ੍ਹਾ ਕਪੂਰਥਲਾ ਵਿੱਚ 5 ਕਰੋੜ ਰੁਪਏ ਦੀ ਰਕਮ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਆਈ ਮਗਰ ਉਹ ਬਾਈ ਇਲੈਕਸ਼ਨ ਤੇ ਖ਼ਰਚ ਹੋ ਗਈ ਤਾਂ ਕਿ ਸਰਕਾਰ ਆਪਣੇ ਅਸਰ ਰਸੂਖ ਵਰਤ ਕੇ ਇਲੈਕਸ਼ਨ ਜਿੱਤ ਸਕੇ । ਇਹੀ ਕਾਰਨ ਹੈ ਕਿ ਕਪੂਰਥਲਾ ਦੇ ਬਹੁਤ ਸਾਰੇ ਵਿਕਾਸ ਦੇ ਕੰਮ ਰੁਕ ਗਏ ਅਤੇ ਜੇਕਰ ਡੀ.ਸੀ. ਸਾਹਿਬ ਨਾਲ ਗੱਲ ਕੀਤੀ ਤਾਂ ਉਹ ਕਹਿਣ ਲੱਗੇ ਤੁਸੀਂ ਪਰੋਪੋਜ਼ਲ ਬਣਾ ਕੇ ਭੇਜ ਦਿਓ, ਵੇਖ ਲਵਾਂਗੇ । ਇਹੀ ਕਾਰਨ ਹੈ ਕਿ ਪਾਰਲੀਮੈਂਟਰੀ ਡੈਮੋਕਰੇਸੀ ਵਿੱਚ ਗਿਰਾਵਟ ਆ ਰਹੀ ਹੈ । ਜ਼ਿਲ੍ਹਾ ਕਪੂਰਥਲਾ ਦੇ ਵਿਕਾਸ ਲਈ ਪਰੋਪੋਜ਼ਲਾਂ ਜਿਹੜੀਆਂ ਭੇਜੀਆਂ ਜਾਂਦੀਆਂ ਹਨ, ਉਨ੍ਹਾਂ ਸਬੰਧੀ ਨਾ ਕਦੇ ਡੀ.ਸੀ. ਨੇ, ਨਾ ਕਿਸੇ ਹੋਰ ਅਫ਼ਸਰ ਨੇ ਸਾਡੇ ਨਾਲ ਕਦੇ ਸੰਪਰਕ ਕੀਤਾ । ਫ਼ੇਰ ਸਰਕਾਰ ਸਕੀਮਾਂ ਦੀ ਇੰਪਲੀਮੈਂਟੇਸ਼ਨ ਕਿਸ ਤਰ੍ਹਾਂ ਕਰ ਰਹੀ ਹੈ । ਅਸੀਂ ਪਰੋਪੋਜ਼ਲ ਬਣਾ ਕੇ ਸਰਕਾਰ ਨੂੰ ਭੇਜ ਦਿੰਦੇ ਹਾਂ ਪਰ ਉਨ੍ਹਾਂ ਪਰੋਪੋਜ਼ਲਾਂ ਉਤੇ ਹਾਲੇ ਤੱਕ 4 ਸਾਲਾਂ ਵਿੱਚ ਇੰਪਲੀਮੈਂਟੇਸ਼ਨ ਲਈ ਸਾਡੇ ਨਾਲ ਕੋਈ ਸੰਪਰਕ ਨਹੀਂ ਕੀਤਾ ਗਿਆ ਅਤੇ ਨਾ ਹੀ ਉਨ੍ਹਾਂ ਉਤੇ ਅਮਲ ਹੋਇਆ ਹੈ । ਜਦ ਤੱਕ ਸਰਕਾਰ ਲੋਕਾਂ ਦੇ ਨੁਮਾਇੰਦਿਆਂ ਨੂੰ ਸਨਮਾਨ ਨਹੀਂ ਦਿੰਦੀ ਉਤਨੀ ਦੇਰ ਤੱਕ ਇਹ ਪਾਰਲੀਮੈਂਟਰੀ ਡੈਮੋਕਰੇਸੀ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਨਹੀਂ ਚਲਾਇਆ ਜਾ ਸਕਦਾ । ਹੁਣ ਸਰਕਾਰ ਨੂੰ ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਰਕਮਾਂ ਕੇਂਦਰ ਸਰਕਾਰ ਵਲੋਂ ਪ੍ਰਾਪਤ ਹੋਈਆਂ ਹਨ । ਅਸੀਂ ਖ਼ੁਦ ਅਫ਼ਸਰਾਂ ਨੂੰ ਫੋਨ ਕੀਤੇ ਅਤੇ ਤਜਵੀਜ਼ਾਂ ਦਿੱਤੀਆਂ ਹਨ । ਪਰੋਪੋਜ਼ਲਾਂ ਸਬਮਿਟ ਕਰ ਦਿੱਤੀਆਂ, ਸੜਕਾਂ ਬਾਰੇ ਵੀ ਪਰੋਪੋਜ਼ਲਾਂ ਸਬਮਿਟ ਕਰ ਦਿੱਤੀਆਂ ਤੇ ਖੁਦ ਨਿੱਜੀ ਰੂਪ ਵਿੱਚ ਇਕ ਚਿੱਠੀ ਵੀ ਜ਼ਿਲ੍ਹੇ ਦੀ ਚੇਅਰਪਰਸਨ ਸਾਹਿਬਾ ਨੂੰ ਮੈਂ ਲਿਖੀ ਪਰ ਅਜੇ ਤੱਕ ਸਾਨੂੰ ਕੋਈ ਖਬਰ ਨਹੀਂ ਕਿ ਸਾਡੀ ਕਿਸ ਤਜਵੀਜ਼ ਨੂੰ ਪ੍ਰਵਾਨ ਕੀਤਾ ਜਾ ਰਿਹਾ ਹੈ । ਕਿੰਨੇ ਦੁਖ ਦੀ ਗੱਲ ਹੈ ਕਿ ਭਾਵੇਂ ਕੇਂਦਰ ਸਰਕਾਰ ਦੀਆਂ ਸਕੀਮਾਂ ਹਨ ਤੇ ਭਾਵੇਂ ਪੰਜਾਬ ਸਰਕਾਰ ਦੀਆਂ ਹਨ, ਉਹ ਵਿਅਕਤੀ ਹਲਕੇ ਦੇ ਵਿੱਚ ਗਰਾਂਟਾਂ ਦੇ ਚੈਕ ਵੰਡ ਰਹੇ ਹਨ, ਜਿਹੜੇ ਕਿਸੇ ਵੀ ਪੱਧਰ ਤੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਨਹੀਂ ਹਨ, ਜਿਹੜੇ ਜ਼ਿਲ੍ਹਾ ਯੋਜਨਾ ਬੋਰਡ ਦੇ ਮੈਂਬਰ ਨਹੀਂ ਹਨ ਤੇ ਜਿਹੜੇ ਕਿਸੇ ਵੀ ਵਰਗ ਦੀ ਪ੍ਰਤੀਨਿਧਤਾ ਨਹੀਂ ਕਰਦੇ । ਪਰ ਉਹ ਕਿਸੇ ਦੇ ਚਹੇਤੇ

[ਡਾਕਟਰ ਉਪਿੰਦਰਜੀਤ ਕੌਰ]

ਹਨ, ਇਸ ਕਰਕੇ ਉਹ ਚੈਕ ਵੀ ਹਾਸਲ ਕਰਦੇ ਹਨ, ਤਜਵੀਜ਼ਾਂ ਵੀ ਪਾਸ ਕਰਦੇ ਹਨ ਤੇ ਲੋਕਾਂ ਵਿੱਚ ਵੰਡਦੇ ਵੀ ਹਨ । ਜਦੋਂ ਜ਼ਿਲ੍ਹੇ ਦੇ ਡੀ.ਸੀ. ਨੂੰ ਇਸ ਬਾਰੇ ਦੱਸਿਆ ਜਾਵੇ, ਇਸ ਬਾਰੇ ਅਖਬਾਰਾਂ ਵਿੱਚ ਵੀ ਛਪਿਆ ਹੈ ਕਿ ਇਹ ਗਲਤ ਕਾਰਜ ਕੀਤਾ ਜਾ ਰਿਹਾ ਹੈ, ਉਹ ਕਹਿ ਦਿੰਦੇ ਹਨ ਕਿ ਅਜਿਹਾ ਹੋ ਨਹੀਂ ਸਕਦਾ, ਮੈਂ ਜਾਂਚ ਕਰਾਂਗਾ । ਮੇਰੀ ਬੇਨਤੀ ਹੈ ਜੀ.....

**ਸਹਿਕਾਰਤਾ ਅਤੇ ਬਾਗਬਾਨੀ ਮੰਤਰੀ** (ਸਰਦਾਰ ਜਸਜੀਤ ਸਿੰਘ ਰੰਧਾਵਾ) : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਮਾਨਯੋਗ ਮੈਂਬਰ ਸਾਹਿਬਾ, ਜਿਹੜੇ ਬੜੇ ਸੂਝਵਾਨ ਮੈਂਬਰ ਹਨ, ਉਹ ਜ਼ਿਲ੍ਹਾ ਪਲਾਨਿੰਗ ਬੋਰਡ ਦੀ ਵਰਕਿੰਗ ਤੇ ਕਿੰਤੂ ਪ੍ਰੰਤੂ ਕਰ ਰਹੇ ਸੀ । ਸਾਰੇ ਆਨਰੇਬਲ ਮਨਿਸਟਰਜ਼ ਸਾਰੇ ਜ਼ਿਲ੍ਹਿਆਂ ਦੇ ਪਲਾਨਿੰਗ ਬੋਰਡਾਂ ਦੇ ਚੇਅਰਮੈਨ ਹਨ । ਫਰੀਦਕੋਟ ਜ਼ਿਲ੍ਹੇ ਦੇ ਪਲਾਨਿੰਗ ਬੋਰਡ ਦਾ ਚੇਅਰਮੈਨ ਮੈਂ ਹਾਂ । ਸਭ ਨੂੰ ਸੀ.ਐਮ. ਸਾਹਿਬ ਦੀ ਹਦਾਇਤ ਹੈ ਕਿ ਸਾਰੇ ਸਬੰਧਤ ਮਾਨਯੋਗ ਮੈਂਬਰ ਜੋ ਹਨ, ਸਾਰੇ ਹਲਕਿਆਂ ਤੋਂ ਇਕੱਲੇ ਐਮ.ਐਲ.ਏ. ਹੀ ਨਹੀਂ ਉਨ੍ਹਾਂ ਤੋਂ ਬਿਨਾਂ ਵੀ ਜੋ ਮੈਂਬਰ ਹਨ, ਉਨ੍ਹਾਂ ਸਾਰਿਆਂ ਦੀਆਂ ਪਰੋਪੋਜ਼ਲਾਂ ਲੈ ਕੇ ਇਨਕਾਰਪੋਰੇਟ ਕੀਤਾ ਜਾਵੇ । ਔਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੂਰਨ ਤੌਰ ਤੇ ਸਭ ਦਾ ਸਤਿਕਾਰ ਕੀਤਾ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਇਹ ਵੈਸੇ ਹੀ ਇਨ੍ਹਾਂ ਦਾ ਕ੍ਰਿਟਿਸਿਜ਼ਮ ਹੈ । ਇਸ ਵਿੱਚ ਕੋਈ ਕਿਸੇ ਕਿਸਮ ਦੀ ਵਜ਼ਨ ਵਾਲੀ ਗੱਲ ਮੈਨੂੰ ਲੱਗੀ ਨਹੀਂ ।

**ਮਾਨਯੋਗ ਸਪੀਕਰ :** ਤੁਸੀਂ ਹੁਣ ਕਨਕਲੂਡ ਕਰੋ ।

**ਡਾਕਟਰ ਉਪਿੰਦਰਜੀਤ ਕੌਰ :** ਮਾਨਯੋਗ ਸਪੀਕਰ ਸਾਹਿਬ, ਜੋ ਮਾਨਯੋਗ ਮੰਤਰੀ ਜੀ ਨੇ ਇੰਟਰਵੀਨ ਕਰਕੇ ਮੁੱਦਾ ਰੇਜ਼ ਕੀਤਾ ਹੈ .....(ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ ।)

**ਮਾਨਯੋਗ ਸਪੀਕਰ :** ਬੈਠੇ ਬੈਠੇ ਬੋਲਣ ਦੀ ਆਦਤ ਛੱਡ ਦਿਓ । ਤੁਸੀਂ ਤਿੰਨ ਮਿੰਟ ਵਿੱਚ ਕਨਕਲੂਡ ਕਰੋ ।

**ਡਾਕਟਰ ਉਪਿੰਦਰਜੀਤ ਕੌਰ :** ਉਸ ਬਾਰੇ ਮੈਂ ਕੁਝ ਕਹਿਣਾ ਚਾਹੁੰਦੀ ਹਾਂ । ਮੇਰੇ ਆਪਣੇ ਵਿਧਾਨ ਸਭਾ ਹਲਕੇ ਵਿੱਚ ਜੇ ਸਾਰਾ ਨਹੀਂ ਤਾਂ ਕੁਝ ਤਾਂ ਹਿੱਸਾ ਮੈਨੂੰ ਵੀ

ਮਿਲਣਾ ਚਾਹੀਦਾ ਸੀ । ਮੇਰੇ ਆਪਣੇ ਵਿਧਾਨ ਸਭਾ ਹਲਕੇ ਵਿੱਚ ਪੰਜਾਬ ਸਰਕਾਰ ਅਤੇ ਕੇਂਦਰ ਸਰਕਾਰ ਦੇ ਫੰਡਾਂ ਵਿੱਚੋਂ ਅਜੇ ਤੱਕ ਇਕ ਨਵਾਂ ਪੈਸਾ ਵੀ ਪ੍ਰਾਪਤ ਨਹੀਂ ਹੋਇਆ । ਜਿਹੜੇ ਕਾਰਜ ਅਸੀਂ ਪਿਛੇ ਮੁਕੰਮਲ ਕੀਤੇ ਸਨ, ਜਿਥੇ ਨੀਂਹ-ਪੱਥਰ ਲੱਗੇ ਸੀ ਜਾਂ ਉਦਘਾਟਨੀ ਪੱਥਰ ਲੱਗੇ ਸੀ, ਉਹ ਇਸ ਸਰਕਾਰ ਦੇ ਸਮੇਂ ਤੋੜ ਦਿੱਤੇ ਗਏ । ਇਹ ਇਨ੍ਹਾਂ ਦੀ ਕਾਰਗੁਜ਼ਾਰੀ ਹੈ । ਮੈਂ ਸਿਰਫ ਦੱਸਣਾ ਸੀ ਕਿ ਸੂਬੇ ਵਿੱਚ ਕੀ ਹੋ ਰਿਹਾ ਹੈ । (ਘੰਟੀ) ਸਾਨੂੰ ਚਾਹੀਦਾ ਹੈ ਕਿ ਲੋਕਾਂ ਦਾ ਮਾਣ ਕਰੀਏ .....

**ਮਾਨਯੋਗ ਸਪੀਕਰ :** ਤੁਸੀਂ ਰੈਜ਼ੋਲਿਊਸ਼ਨ ਤੇ ਬੋਲੋ । ਮੁੱਦਿਆਂ ਬਾਰੇ ਗਵਰਨਰ ਐਡਰੈਸ ਤੇ ਜਾਂ ਬਜਟ ਦੀ ਬਹਿਸ ਵੇਲੇ ਬੋਲ ਲੈਣਾ ।

**ਡਾਕਟਰ ਉਪਿੰਦਰਜੀਤ ਕੌਰ :** ਮੈਂ ਬਜਟ ਤੇ ਨਹੀਂ ਜੀ, ਇਸੇ ਰੈਜ਼ੋਲਿਊਸ਼ਨ ਦੇ ਮੁੱਦੇ ਤੇ ਬੋਲ ਰਹੀ ਹਾਂ ਕਿ ਕਿਸ ਤਰ੍ਹਾਂ ਪਾਰਲੀਮੈਂਟਰੀ ਡੈਮੋਕਰੇਸੀ ਨੂੰ ਪ੍ਰਭਾਵਸ਼ਾਲੀ ਬਣਾਇਆ ਜਾਵੇ । ਜਿਹੜੇ ਅਫ਼ਸਰ ਹਨ, ਕਾਰਜਕਾਰਨੀ ਹੈ, ਉਹ ਇਸ ਮੁੱਦੇ ਨੂੰ ਮੁੱਖ ਰੱਖ ਕੇ ਕਾਰਜ ਕਰਨ, ਆਪਣੇ ਕਰਤੱਵਾਂ ਪ੍ਰਤੀ ਬੇਨਿਯਮੀਆਂ ਨਾ ਵਰਤਣ । ਸਰਕਾਰ ਕੋਈ ਵੀ ਹੋਵੇ ਕਰਤੱਵ ਦੀ ਪਾਲਣਾ ਪੂਰੀ ਤਨਦੇਹੀ ਨਾਲ, ਸੁਹਿਰਦਤਾ ਨਾਲ ਕਰਨ । ਮੇਰੀ ਬੇਨਤੀ ਹੈ ਕਿ ਮੈਂ ਇਸ ਮੁੱਦੇ ਦੀ ਪੁਰਜ਼ੋਰ ਪ੍ਰੋੜਤਾ ਕਰਦੀ ਹਾਂ ਤੇ ਮੇਰੀ ਇਸ ਅਜ਼ੀਮ ਸਦਨ ਨੂੰ ਇਹ ਵੀ ਬੇਨਤੀ ਹੈ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ ਤੇ ਲਾਗੂ ਕੀਤਾ ਜਾਵੇ । ਆਪ ਜੀ ਦਾ ਬਹੁਤ ਧੰਨਵਾਦ ।

-----------------

## PRESENTATION OF THE FIRST REPORT OF THE BUSINESS ADVISORY COMMITTEE

**Mr. Speaker :** I have to present to the House the First Report of the Business Advisory Committee which reads as under :-

After considering the Tentative Programme, the Committee recommended that the following business be transacted at the sittings of the Vidhan Sabha from 24-2-2006 to 14-3-2006 :-

| | |
|---|---|
| Friday, the 24th February, 2006 (10.00A.M.) | 11.00A.M. - 1.00 P.M. Discussion under Rule-77 on the motion of Sardar Parkash Singh Badal, MLA, Leader of the Opposition and others. |
| | 1.00P.M. Resumption of Discussion on Governor's Address. |

[Mr. Speaker]

| | |
|---|---|
| Saturday, the 25th February, 2006<br>Sunday, the 26th February, 2006 | Holidays |
| Monday, the 27th February, 2006<br>(2.00 P.M.) | Resumption of Discussion on Governor's Address. |
| Tuesday, the 28th February, 2006<br>(10.00 A.M.) | Resumption of Discussion on Governor's Address.<br>(To be concluded) |
| Wednesday, the 1st March, 2006<br>(10.00 A.M.) | i) Presentation of Supplementary Demands for Grants for the year 2005-06.<br>ii) Appropriation Bill on Supplementary Demands for Grants for the year 2005-06. |
| Thursday, the 2nd March, 2006<br>(10.00 A.M.) | Off-day |
| Friday, the 3rd March, 2006<br>(2.00 P.M.) | Non-official day |
| Saturday, the 4th March, 2006<br>Sunday, the 5th March, 2006 | Holidays. |
| Monday, the 6th March, 2006<br>(11.00A.M.) | 12.00 Noon<br>Presentation of Budget Estimates for the year 2006-07. |
| Tuesday, the 7th March, 2006<br>(10.00 A.M.) | Off-day. |
| Wednesday, the 8th March, 2006<br>(2.00 P.M.) | Non-official day |
| Thursday, the 9th March, 2006<br>(10.00 A.M.) | Discussion of Budget Estimates for the year 2006-07. |
| Friday, the 10th March, 2006<br>(10.00 A.M.) | Discussion of Budget Estimates for the year 2006-07. |
| Saturday, the 11th March, 2006<br>Sunday, the 12th March, 2006 | Holidays. |

| | |
|---|---|
| Monday, the 13th March, 2006 (11.00 A.M.) | i) Discussion on Budget Estimates for the year 2006-07. (To be concluded) |
| | ii) Discussion on Demands for Grants for the year 2006-07. (To be concluded) |
| | iii) Appropriation Bill for the year 2006-07. |
| Tuesday, the 14th March, 2006 (10.00 A.M.) | i) Legislative Business. |
| | ii) Motion under Rule 16 regarding adjournment of the House *sine-die.* |

If need be, the next meeting of the Business Advisory Committee will be held on the Wednesday, the 8th March, 2006.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent.

**Minister for Local Government, Parliamentary Affairs and Labour & Employment and Elections** (Chaudhary Jagjit Singh) : Sir I beg to move--

That this House agrees with the recommendations contained in the First Report of the Business Advisory Committee.

**Mr. Speaker :** Motion moved-

That this House agrees with the recommendations contained in the First Report of the Business Advisory Committee.

**Mr. Speaker :** Question is-

That this House agrees with the recommendations contained in the First Report of the Business Advisory Committee.

*The motion was carried unanimously.*

---------------

RESOLUTION REG. RECOMMENDING TO THE STATE GOVERNMENT TO TAKE NECESSARY STEPS TO ENSURE ACCOUNTABILITY OF THE EXECUTIVE TOWARDS THE LEGISLATURE EFFECTIVELY *(Resumption)*

**ਮਾਨਯੋਗ ਸਪੀਕਰ** : ਚੌਧਰੀ ਸਾਹਿਬ, ਕੀ ਤੁਸੀਂ ਇਸ ਡਿਸਕਸ਼ਨ ਤੇ ਜਵਾਬ ਦੇਣਾ ਚਾਹੁੰਦੇ ਹੋ ?

**ਸੰਸਦੀ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ** : ਸਰ ਹਾਲੇ ਕੁਝ ਮੈਂਬਰਾਂ ਨੇ ਬੋਲਣਾ ਹੈ ।

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ, ਤੁਸੀਂ ਬੋਲੋ ।

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ** (ਅਜਨਾਲਾ) : ਸਪੀਕਰ ਸਾਹਿਬ, ਡਾਕਟਰ ਰਮੇਸ਼ ਦੱਤ ਸ਼ਰਮਾ ਜੀ ਨੇ ਇਹ ਸਦਨ ਦੇ ਵਿੱਚ ਜਿਹੜਾ ਮਤਾ ਲਿਆਂਦਾ ਹੈ ਇਸ ਤੇ ਅੱਜ ਮੈਨੂੰ ਬੋਲਣ ਦਾ ਮੌਕਾ ਮਿਲਿਆ ਹੈ । ਮੈਂ ਸਮਝਦਾ ਹਾਂ ਕਿ ਅੱਜ ਡੈਮੋਕਰੇਸੀ ਦੇ ਵਿੱਚ ਇਸ ਵੇਲੇ ਜੋ ਸਮਾਂ ਜਾ ਰਿਹਾ ਹੈ, ਅਜਿਹੇ ਸਮੇਂ ਇਹ ਬਹੁਤ ਹੀ ਅਹਿਮ ਮਸਲਾ ਹੈ Accountability of the Executive towards the Legislature. ਮੈਂ ਮਹਿਸੂਸ ਕਰਦਾ ਹਾਂ ਕਿ ਇਸ ਸਦਨ ਦੇ ਵਿੱਚ ਪਹੁੰਚਣ ਲਈ ਜਿਹੜਾ ਵੀ ਇਨਸਾਨ ਕੋਈ ਆਪਣੇ ਮਨ ਦੇ ਵਿੱਚ ਖਾਹਿਸ਼ ਰੱਖਦਾ ਹੈ ਉਹ ਜ਼ਿੰਦਗੀ ਦੇ ਵਿੱਚ ਬਹੁਤ ਜੱਦੋ-ਜਹਿਦ ਕਰਦਾ ਹੈ । ਉਸ ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਫਿਰ ਜੇ ਉਹ ਲੋਕਾਂ ਦੀਆਂ ਆਸਾਂ ਉਮੀਦਾਂ ਤੇ ਪੂਰਾ ਉਤਰੇਗਾ ਤਾਂ ਲੋਕ ਉਸ ਨੂੰ ਇਸ ਸਦਨ ਵਿੱਚ ਪਹੁੰਚਣ ਦਾ ਮਾਣ ਦਿੰਦੇ ਹਨ । ਇਕ ਹਲਕੇ ਦਾ ਲੱਖ-ਡੇਢ ਲੱਖ ਵੋਟਰ ਜਿਹੜਾ ਹੁੰਦਾ ਹੈ ਉਹ ਹਮੇਸ਼ਾਂ ਉਸ ਤੋਂ ਆਸ ਰੱਖਦਾ ਹੈ ਕਿ ਉਹ ਸਦਨ ਦੇ ਵਿੱਚ ਜਾ ਕੇ ਇੱਕਲੀਆਂ ਹਲਕੇ ਦੀਆਂ ਮੁਸ਼ਕਲਾਂ ਹੀ ਹੱਲ ਨਹੀਂ ਕਰੇਗਾ ਬਲਕਿ ਜਿਹੜੇ ਕਿਸੇ ਦੇ ਜ਼ਾਤੀ ਕੰਮ ਹਨ ਉਹ ਵੀ ਹੱਲ ਕਰਵਾਏ ਜਾਣਗੇ । ਸਪੀਕਰ ਸਾਹਿਬ, ਤੁਸੀਂ ਕ੍ਰਿਪਾ ਕੀਤੀ ਕਿ ਮੈਨੂੰ ਪ੍ਰਿਵਲੇਜ ਕਮੇਟੀ ਦਾ ਮੈਂਬਰ ਬਣਾਇਆ । ਮੈਂ ਤੁਹਾਡਾ ਇਸ ਵਾਸਤੇ ਧੰਨਵਾਦੀ ਹਾਂ । ਜਦੋਂ ਮੈਂ ਇਸ ਕਮੇਟੀ ਦੀ ਪਹਿਲੀ ਮੀਟਿੰਗ ਅਟੈਂਡ ਕੀਤੀ ਤਾਂ ਮੈਂ ਉਸ ਮੀਟਿੰਗ ਵਿੱਚ ਇਕ ਸਵਾਲ ਪਾਇਆ ਕਿ ਤੁਸੀਂ ਮੈਨੂੰ ਮੈਂਬਰ ਤਾਂ ਬਣਾ ਦਿੱਤਾ ਹੈ ਲੇਕਿਨ ਮੈਨੂੰ ਆਪਣੇ ਪ੍ਰਿਵਲੇਜ ਦਾ ਪਤਾ ਨਹੀਂ ਕਿ ਮੈਂ ਕਿੱਥੇ ਸਟੈਂਡ ਕਰਦਾ ਹਾਂ । ਇਸ ਵੇਲੇ ਮੇਰੇ ਨਾਲ ਸਰਦਾਰ ਬੀਰ ਦਵਿੰਦਰ ਸਿੰਘ ਜੀ ਬੈਠੇ ਹਨ ਜਿਨ੍ਹਾਂ ਦਾ ਕਿ ਮੈਂ ਬਹੁਤ

ਸਤਿਕਾਰ ਕਰਦਾ ਹਾਂ, ਇਹ ਬਹੁਤ ਹੀ ਅੱਛੇ ਬੁਲਾਰੇ ਹਨ । ਇਨ੍ਹਾਂ ਨੇ ਉਦੋਂ ਬਹੁਤ ਵਧੀਆ ਗੱਲ ਕਹੀ ਕਿ ਕਹਿਣ ਨੂੰ ਤਾਂ ਕਾਗਜ਼ਾਂ ਵਿੱਚ ਤੂੰ ਚੀਫ ਸੈਕਟਰੀ ਤੋਂ ਉਤੇ ਹੈਂ ਲੇਕਿਨ ਅਸਲ ਵਿੱਚ ਮੈਨੂੰ ਪਤਾ ਨਹੀਂ । ਮੈਂ ਬੇਨਤੀ ਕਰਦਾ ਹਾਂ ਕਿ ਐਮ.ਐਲ.ਏ. ਬਹੁਤ ਜ਼ਿੰਮੇਵਾਰ ਪ੍ਰਤੀਨਿਧ ਹੁੰਦਾ ਹੈ ਅਤੇ ਹਰ ਐਮ.ਐਲ.ਏ. ਨੂੰ ਖੁਦ ਇਕ ਨਮੂਨਾ ਬਣ ਕੇ ਉਤਰਨਾ ਚਾਹੀਦਾ ਹੈ । ਇਸ ਸਦਨ ਵਿੱਚ ਬੋਲਣ ਵਾਲਾ ਹਰ ਮੈਂਬਰ ਇਸ ਸਦਨ ਨੂੰ ਪਵਿੱਤਰ ਸਦਨ ਕਹਿੰਦਾ ਹਾਂ, ਜਿਥੇ ਮੈਂ ਸਮਝਦਾ ਹਾਂ ਕਿ ਐਮ.ਐਲ.ਏ. ਦੀ ਆਪਣੀ ਜ਼ਿੰਮੇਵਾਰੀ ਹੈ ਕਿ ਉਹ ਆਪਣਾ ਕਰੈਕਟਰ ਕਿਸ ਤਰ੍ਹਾਂ ਬਿਲਡ ਕਰਦਾ ਹੈ ਅਤੇ ਆਪਣੇ ਆਪ ਨੂੰ ਕਿਸ ਤਰ੍ਹਾਂ ਪੇਸ਼ ਕਰਦਾ ਹੈ । ਇਸ ਚੀਜ਼ ਦਾ ਅਸਰ ਐਗਜ਼ੈਕਟਿਵ ਤੇ ਹੁੰਦਾ ਹੈ । ਜਦੋਂ ਕੋਈ ਐਮ.ਐਲ.ਏ. ਗੈਰ-ਜ਼ਿੰਮੇਵਾਰਾਨਾ ਵਰਤਣ ਤਾਂ ਜਦੋਂ ਉਹ ਬਾਹਰ ਨਿਕਲਦੇ ਹਨ ਤਾਂ ਐਗਜ਼ੈਕਟਿਵ, ਸਰਕਾਰ ਦੇ ਅਫ਼ਸਰ ਉਸ ਦਾ ਮਜ਼ਾਕ ਉਡਾ ਕੇ ਗੱਲ ਕਰਦੇ ਹਨ । ਇਹ ਚੀਜ਼ ਦੇਖਣ ਵਿੱਚ ਆਈ ਹੈ. । ਅਫ਼ਸਰ ਸਾਹਿਬਾਨ ਇਕ ਗੱਲ ਹਮੇਸ਼ਾਂ ਮਨ ਦੇ ਵਿੱਚ ਰੱਖਦੇ ਹਨ ਕਿ ਅਸੀਂ ਤਾਂ ਰਿਟਾਇਰ ਹੋ ਕੇ ਜਾਣਾ ਹੈ ਜਦੋਂ ਇਹ ਪਬਲਿਕ ਦੇ ਨੁਮਾਇੰਦੇ ਸਰਕਾਰ ਦੇ ਕੱਚੇ ਮੁਲਾਜ਼ਮ ਹਨ, ਇਨ੍ਹਾਂ ਨੇ ਇਕ ਟਰਮ ਤੋਂ ਬਾਅਦ ਚਲੇ ਜਾਣਾ ਹੈ । ਮੈਂ ਸਮਝਦਾ ਹਾਂ ਕਿ ਇਹ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ ਚਾਹੇ ਉਹ ਇਥੇ ਸਦਨ ਦੇ ਵਿੱਚ ਟਰੇਜ਼ਰੀ ਬੈਂਚਾਂ ਤੇ ਬੈਠੇ ਹਨ ਜਾਂ ਆਪੋਜੀਸ਼ਨ ਦੇ ਐਮ.ਐਲ.ਏ. ਬੈਠੇ ਹਨ, ਇਹ ਇਕ ਇਹੋ ਜਿਹਾ ਮਸਲਾ ਹੈ ਜਿਸ ਬਾਰੇ ਸਾਨੂੰ ਸਾਰਿਆਂ ਨੂੰ ਉਠ ਕੇ ਇੱਕ ਮੁੱਠ ਹੋ ਕੇ ਫੈਸਲਾ ਕਰਨਾ ਚਾਹੀਦਾ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਡੈਮੋਕਰੇਸੀ ਤਾਂ ਹੀ ਹੈ ਜੇਕਰ ਇਕ ਸਾਧਾਰਨ ਆਦਮੀ ਦੇ ਬਾਰੇ ਵੀ ਇਸ ਸਦਨ ਦੇ ਵਿੱਚ ਕਾਰਵਾਈ ਹੋਵੇ, ਸਰਕਾਰ ਦੇ ਵਿੱਚ ਉਸ ਪ੍ਰਤੀ ਕਾਰਵਾਈ ਕੀਤੀ ਜਾ ਸਕੇ । ਇਹ ਮਸਲਾ ਬਹੁਤ ਅਹਿਮ ਹੈ ਅਤੇ ਮੈਂ ਡਾਕਟਰ ਰਮੇਸ਼ ਦੱਤ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇੰਨਾ ਇੰਪਾਰਟੈਂਟ ਮਸਲਾ ਏਥੇ ਲਿਆਂਦਾ ਹੈ । ਸਭ ਨਾਲੋਂ ਇੰਪਾਰਟੈਂਟ ਗੱਲ ਇਹ ਹੈ ਕਿ ਇਸ ਉਤੇ ਇਕੱਲੀ ਬਹਿਸ ਹੀ ਨਹੀਂ ਹੋਣੀ ਚਾਹੀਦੀ, ਇਹ ਮਤਾ ਪਾਸ ਵੀ ਹੋਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਸ ਚੀਜ਼ ਨੂੰ ਆਉਣ ਵਾਲੇ ਸਮੇਂ ਵਿੱਚ ਜ਼ਿੰਮੇਵਾਰ ਬਣਾਇਆ ਜਾਵੇ ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ, Thank you very much .

ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ : ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਇਸ ਮਤੇ ਨਾਲ ਸਹਿਮਤ ਹਾਂ ਅਤੇ ਇਸ ਰੈਜ਼ੋਲਿਊਸ਼ਨ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ।

ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ) : ਮਾਨਯੋਗ ਸਪੀਕਰ ਸਾਹਿਬ, ਸ਼੍ਰੀ ਰਮੇਸ਼ ਦੱਤ ਸ਼ਰਮਾ ਜੀ ਦਾ ਜੋ ਮਤਾ ਆਇਆ ਹੈ, ਉਸ ਮਤੇ ਦਾ ਜੋ ਮੰਤਵ ਹੈ, ਉਸ ਮੰਤਵ ਵਾਸਤੇ ਸਾਰੇ ਹਾਊਸ ਵਿੱਚ ਜਿੰਨੇ ਵੀ ਸਾਡੇ ਸਤਿਕਾਰਯੋਗ ਐਮ.ਐਲ.ਏ. ਬੋਲੇ ਹਨ, ਉਨ੍ਹਾਂ ਸਾਰਿਆਂ ਨੇ ਹੀ ਇਸ ਦੀ ਪ੍ਰੋੜਤਾ ਕੀਤੀ ਹੈ । ਜੋ ਐਮ.ਐਲ.ਏ. ਸਾਹਿਬਾਨ ਨੇ ਆਪਣੇ ਖਿਆਲਾਤ ਤੇ ਵਿਚਾਰ ਇਸ ਸਦਨ ਵਿੱਚ ਰੱਖੇ ਹਨ, ਮੈਂ ਉਨ੍ਹਾਂ ਸਾਰਿਆਂ ਦਾ ਏਹਤਰਾਮ ਵੀ ਕਰਦਾ ਹਾਂ ਕਿਉਂਕਿ ਜਿਹੜੇ ਰੋਜ਼ਾਨਾ ਦੇ ਕੰਮਾਂ-ਕਾਰਾਂ ਲਈ ਸਾਡੇ ਐਮ.ਐਲ.ਏ. ਸਾਹਿਬਾਨ ਨੂੰ ਸਾਡੀ ਐਗਜ਼ੈਕਟਿਵ ਵੱਲੋਂ ਔਕੜਾਂ ਪੇਸ਼ ਆਉਂਦੀਆਂ ਹਨ, ਉਨ੍ਹਾਂ ਸਾਰੀਆਂ ਔਕੜਾਂ ਨੂੰ ਸਾਰੇ ਮੈਂਬਰਾਂ ਨੇ ਬੜੇ ਵਿਸਥਾਰ ਨਾਲ ਇਸ ਸਦਨ ਵਿੱਚ ਰੱਖਿਆ ਹੈ । ਮੈਂ ਸਮਝਦਾ ਹਾਂ ਕਿ ਜੋ ਔਕੜਾਂ ਉਨ੍ਹਾਂ ਨੇ ਦੱਸੀਆਂ ਹਨ, ਜਿਸ ਢੰਗ ਨਾਲ ਉਨ੍ਹਾਂ ਨਾਲ ਵਰਤਾਰਾ ਕੀਤਾ ਜਾਂਦਾ ਹੈ । ਅਸੀਂ ਮਹਿਸੂਸ ਕਰਦੇ ਹਾਂ। ਐਮ.ਐਲ.ਏ. ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੁੰਦੇ ਹਨ ਅਤੇ ਜਿਸ ਤਰ੍ਹਾਂ ਪਹਿਲਾਂ ਦੱਸਿਆ ਗਿਆ ਹੈ ਕਿ ਪ੍ਰੋਟੋਕੋਲ ਦੇ ਹਿਸਾਬ ਨਾਲ ਉਹ ਸੀ.ਐਸ. ਤੋਂ ਵੀ ਉਪਰ ਆਉਂਦੇ ਹਨ । ਮੈਂ ਸਮਝਦਾ ਹਾਂ ਕਿ ਉਨ੍ਹਾਂ ਅਧਿਕਾਰਾਂ ਦੀ ਪੂਰਤੀ ਸਹੀ ਮਾਅਨਿਆਂ ਵਿੱਚ ਕਈ ਜਗ੍ਹਾ ਤੇ ਹੁੰਦੀ ਹੈ ਅਤੇ ਕਿਧਰੇ ਨਹੀਂ ਹੁੰਦੀ । ਪੰਜਾਬ ਦੇ ਅੰਦਰ ਜਿੰਨੇ ਵੀ ਜ਼ਿਲ੍ਹਿਆਂ ਦੇ ਪਲਾਨਿੰਗ ਬੋਰਡ ਹਨ, ਉਨ੍ਹਾਂ ਵਿੱਚ ਸਾਡੇ ਐਮ.ਐਲ.ਏ. ਸਾਹਿਬ ਮੈਂਬਰ ਹਨ । ਜ਼ਿਲ੍ਹਾ ਪ੍ਰੀਸ਼ਦਾਂ ਵਿੱਚ ਮੈਂਬਰ, ਮਿਊਂਸਿਪਲ ਕਮੇਟੀਆਂ ਵਿੱਚ ਮੈਂਬਰ ਹਨ । ਹੋਰ ਵੀ ਕਮੇਟੀਆਂ ਵਿੱਚ ਮੈਂਬਰ ਹਨ । ਵਿਧਾਨ ਸਭਾ ਦੀਆਂ ਕਮੇਟੀਆਂ ਦੇ ਵੀ ਮੈਂਬਰ ਹਨ । ਜਿਤਨੀ ਵੀ ਬਿਊਰੋਕਰੇਸੀ ਹੈ, ਚਾਹੇ ਵੱਖ ਵੱਖ ਮਹਿਕਮਿਆਂ ਦੇ ਸੈਕਟਰੀ ਹਨ, ਹੈਡ ਆਫ਼ ਦਿ ਡਿਪਾਰਟਮੈਂਟ ਹਨ, ਉਨ੍ਹਾਂ ਨੂੰ ਵਿਧਾਨ ਸਭਾ ਕਮੇਟੀਆਂ ਵੱਲੋਂ ਓਰਲ ਐਗਜ਼ਾਮੀਨੇਸ਼ਨ ਲਈ ਬੁਲਾਇਆ ਜਾਂਦਾ ਹੈ । ਜਿਸ ਵਿੱਚ ਉਹ ਸਾਡੇ ਐਮ.ਐਲ.ਏ. ਸਾਹਿਬਾਨ ਅੱਗੇ ਆ ਕੇ ਪੇਸ਼ ਹੁੰਦੇ ਹਨ ਅਤੇ ਕਮੇਟੀ ਦਾ ਜੋ ਆਦੇਸ਼ ਹੁੰਦਾ ਹੈ, ਉਹ ਮੰਨਦੇ ਹਨ । ਮੈਨੂੰ ਪਤਾ ਹੈ ਮੈਂ ਵੀ ਕਮੇਟੀ ਦਾ ਮੈਂਬਰ ਰਿਹਾ ਹਾਂ । ਜਦੋਂ ਵੀ ਕਮੇਟੀ ਕਿਸੇ ਮਹਿਕਮੇ ਨੂੰ ਬੁਲਾਉਂਦੀ ਹੈ ਤਾਂ ਉਸ ਮਹਿਕਮੇ ਦੇ ਅਫ਼ਸਰਾਂ ਨੂੰ ਪਤਾ ਨਹੀਂ ਕਿਤਨੇ ਕਿਤਨੇ ਦਿਨ ਇਕੱਠੇ ਬੈਠ ਕੇ ਮਿਹਨਤ ਕਰਨੀ ਪੈਂਦੀ ਹੈ ਅਤੇ ਫਿਰ ਉਹ ਸਾਡੀ ਕਮੇਟੀ ਅੱਗੇ ਪੇਸ਼ ਹੁੰਦੇ ਹਨ । ਲੇਕਿਨ ਜਿਥੋਂ ਤੱਕ ਮੈਂਬਰਾਂ ਦਾ ਆਦਰ ਅਤੇ

ਮਾਣ ਦਾ ਸਵਾਲ ਹੈ, ਉਸ ਦੇ ਮੁਤੱਲਕ ਬੜੀਆਂ ਗੱਲਾਂ ਹਨ । ਜਿਵੇਂ ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਬੜੇ ਵਿਸਥਾਰ ਨਾਲ ਗੱਲ ਕੀਤੀ ਹੈ ਕਿ ਇਕ ਅਫ਼ਸਰ ਨੂੰ ਮਿਲਣ ਵਾਸਤੇ ਉਨ੍ਹਾਂ ਨੂੰ ਬਾਥਰੂਮ ਦੇ ਦਰਵਾਜੇ ਤੱਕ ਵੀ ਜਾਣਾ ਪਿਆ । ਇਹ ਵੀ ਦੱਸਿਆ ਕਿ ਅਫ਼ਸਰ ਪਹਿਲਾਂ ਐਮ.ਐਲ.ਏ. ਨੂੰ ਲਾਈਨ ਤੇ ਲਿਆਉਂਦੇ ਹਨ, ਫਿਰ ਗੱਲ ਕਰਦੇ ਹਨ । ਜਿਹੜੇ ਮੈਂਬਰਾਂ ਦੇ ਅਧਿਕਾਰ ਹਨ, ਉਨ੍ਹਾਂ ਦੀ ਪੂਰਤੀ ਹੋਣੀ ਚਾਹੀਦੀ ਹੈ । ਅੱਜ ਜਿੰਨੇ ਵੀ ਵਿਚਾਰ ਇਥੇ ਰੱਖੇ ਗਏ ਹਨ, ਸਾਡੀ ਪੰਜਾਬ ਸਰਕਾਰ ਉਨ੍ਹਾਂ ਤੇ ਅੱਛੇ ਢੰਗ ਤਰੀਕੇ ਨਾਲ ਵਿਚਾਰ ਕਰੇਗੀ । ਲੇਕਿਨ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੋ ਵੀ ਕਹਿੰਦੇ ਹਨ, ਉਹ ਕਰਕੇ ਵਿਖਾਉਂਦੇ ਹਨ । ਕੱਲ੍ਹ ਹੀ ਜਿਵੇਂ ਉਨ੍ਹਾਂ ਨੇ ਇਸ ਸਦਨ ਵਿੱਚ ਦੋ ਵਾਕਿਆਤ ਬਾਰੇ ਗੱਲ ਕੀਤੀ ਸੀ ਅਤੇ ਉਸੇ ਵੇਲੇ ਉਨ੍ਹਾਂ ਨੇ ਸਟੇਟਮੈਂਟ ਵੀ ਦਿੱਤੀ ਸੀ । ਅੱਜ ਹੀ ਉਨ੍ਹਾਂ ਨੇ ਵਿਸ਼ਵਾਸ ਵੀ ਦਿਵਾਇਆ ਹੈ ਕਿ ਜਿਹੜੇ ਕਸੂਰਵਾਰ ਅਫ਼ਸਰ/ਕਰਮਚਾਰੀ ਸਨ, ਉਨ੍ਹਾਂ ਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਗਿਆ ਹੈ । ਨਾਲ ਹੀ ਉਨ੍ਹਾਂ ਨੇ ਵਾਅਦਾ ਵੀ ਕੀਤਾ ਹੈ ਕਿ ਜੇਕਰ ਇਸ ਤਰ੍ਹਾਂ ਦੇ ਅੱਤਿਆਚਾਰ ਹੁੰਦੇ ਹਨ ਤਾਂ ਅਸੀਂ ਸਖ਼ਤ ਐਕਸ਼ਨ ਲਵਾਂਗੇ ਅਤੇ ਕਿਸੇ ਨੂੰ ਵੀ ਨਹੀਂ ਬਖਸ਼ਾਂਗੇ ਭਾਵੇਂ ਉਹ ਵੱਡਾ ਅਫ਼ਸਰ ਹੋਵੇ ਅਤੇ ਭਾਵੇਂ ਛੋਟਾ ਅਫ਼ਸਰ ਹੋਵੇ । ਸਾਡੇ ਕਾਨੂੰਨ ਦੀਆਂ ਜਿਹੜੀਆਂ ਪ੍ਰੰਪਰਾਵਾਂ ਹਨ, ਉਨ੍ਹਾਂ ਦੀ ਜਿਹੜਾ ਉਲੰਘਣਾ ਕਰੇਗਾ, ਉਸ ਨੂੰ ਬਖਸ਼ਿਆ ਨਹੀਂ ਜਾਵੇਗਾ । ਅੱਜ ਮੈਂ ਇੱਥੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਐਮ.ਐਲ.ਏ. ਦਾ ਜਿਹੜਾ ਸਤਿਕਾਰ ਹੈ, ਜਿਹੜਾ ਮਾਨ ਹੈ, ਉਸਨੂੰ ਅਸੀਂ ਕਾਇਮ ਰੱਖਣਾ ਚਾਹੁੰਦੇ ਹਾਂ। ਸਮੇਂ ਸਮੇਂ ਸਿਰ ਪੰਜਾਬ ਦੀ ਸਰਕਾਰ ਨੇ ਜਿਹੜੇ ਸਾਡੇ ਐਫ.ਸੀ.ਆਰ. ਹਨ, ਮੁੱਖ ਸਕੱਤਰ ਅਤੇ ਵੱਖ ਵੱਖ ਮਹਿਕਮਿਆਂ ਦੇ ਸਕੱਤਰ ਹਨ, ਡਿਪਟੀ ਕਮਿਸ਼ਨਰ ਹਨ, ਜਾਂ ਕਮਿਸ਼ਨਰ ਹਨ, ਉਨ੍ਹਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਜਦੋਂ ਵੀ ਐਮ.ਐਲ. ਏ. ਸਾਹਿਬਾਨ ਉਨ੍ਹਾਂ ਦੇ ਦਫਤਰ ਵਿੱਚ ਆਉਣ ਤਾਂ ਉਨ੍ਹਾਂ ਦਾ ਪੂਰਾ ਸਤਿਕਾਰ ਖੜ੍ਹੇ ਹੋ ਕੇ ਕੀਤਾ ਜਾਵੇ । ਇਸੇ ਤਰ੍ਹਾਂ ਐਮ.ਐਲ.ਏ. ਸਾਹਿਬਾਨ ਦੇ ਜਿਹੜੇ ਕੰਮ ਹਨ ਕਿਉਂਕਿ ਉਨ੍ਹਾਂ ਦੇ ਹਲਕੇ ਦੇ ਲੋਕ ਉਨ੍ਹਾਂ ਕੋਲ ਆਪਣੇ ਕੰਮ ਅਤੇ ਆਪਣੀਆਂ ਦੁੱਖ ਤਕਲੀਫਾਂ ਲੈ ਕੇ ਜਾਂਦੇ ਹਨ, ਉਨ੍ਹਾਂ ਨੂੰ ਵੀ ਪੂਰਾ ਕੀਤਾ ਜਾਵੇ ਅਤੇ ਉਹ ਆਪਣੀ ਡਿਊਟੀ ਨੂੰ ਪੂਰੀ ਇਮਾਨਦਾਰੀ ਨਾਲ ਨਿਭਾਉਣ । ਅਸੀਂ ਅੱਗੇ ਨੂੰ ਵੀ ਇੰਸਟਰੱਕਸ਼ਨਜ਼ ਜਾਰੀ ਕਰਾਂਗੇ ਅਤੇ ਸਖ਼ਤੀ ਨਾਲ ਆਪਣੀ ਸਾਰੀ ਐਡਮਨਿਸਟਰੇਸ਼ਨ ਨੂੰ ਹਦਾਇਤਾਂ ਕਰਾਂਗੇ ਕਿ ਅਗਰ ਆਉਣ ਵਾਲੇ ਸਮੇਂ ਵਿੱਚ ਕੋਈ ਵੀ ਐਮ.ਐਲ.ਏ.

[ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ]
ਸਾਹਿਬਾਨ ਉਨ੍ਹਾਂ ਕੋਲ ਜੇ ਆਉਣ, ਜੋ ਵੀ ਕੰਮ ਕਹਿੰਦੇ ਹਨ ਉਹ ਪਹਿਲ ਦੇ ਆਧਾਰ ਤੇ ਕੀਤੇ ਜਾਣ ਅਤੇ ਉਨ੍ਹਾਂ ਦੀਆਂ ਜਿਹੜੀਆਂ ਵੀ ਲੋੜਾਂ ਹਨ, ਉਨ੍ਹਾਂ ਨੂੰ ਪੂਰਾ ਕੀਤਾ ਜਾਵੇ ਕਿਉਂਕਿ ਇਲਾਕੇ ਦੇ ਲੋਕ ਉਨ੍ਹਾਂ ਕੋਲ ਹੀ ਆਪਣੀਆਂ ਮੁਸ਼ਕਲਾਂ ਲੈ ਕੇ ਆਉਂਦੇ ਹਨ । ਇਥੇ ਪਲੈਨਿੰਗ ਬੋਰਡਾਂ ਦੀ ਵੀ ਗੱਲ ਕੀਤੀ ਗਈ ਹੈ । ਡਾਕਟਰ ਉਪਿੰਦਰਜੀਤ ਕੌਰ ਜੀ ਨੇ ਵੀ ਪਲੈਨਿੰਗ ਬੋਰਡ ਦੀ ਗੱਲ ਕੀਤੀ ਹੈ । ਮੈਂ ਵੀ ਅੰਮ੍ਰਿਤਸਰ ਜ਼ਿਲ੍ਹੇ ਦੇ ਪਲੈਨਿੰਗ ਬੋਰਡ ਦਾ ਚੇਅਰਮੈਨ ਹਾਂ ਅਤੇ ਸਾਡੇ ਸਾਰੇ ਮਨਿਸਟਰ ਸਾਹਿਬਾਨ ਸਾਰੇ ਜ਼ਿਲ੍ਹਿਆਂ ਦੇ ਪਲੈਨਿੰਗ ਬੋਰਡਾਂ ਦੇ ਚੇਅਰਮੈਨ ਹਨ । ਸਾਡੇ ਸਤਿਕਾਰਯੋਗ ਐਮ.ਐਲ.ਏ. ਸਾਹਿਬਾਨ ਵੀ ਮੀਟਿੰਗ ਵਿੱਚ ਜਾਂਦੇ ਹਨ । ਜੇ ਕੋਈ ਨਹੀਂ ਆਉਂਦਾ ਤਾਂ ਵੱਖਰੀ ਗੱਲ ਹੈ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇੰਸਟਰਕਸ਼ਨਜ਼ ਤਾਂ ਪਹਿਲਾਂ ਵੀ ਜਾਰੀ ਹੋਈਆਂ ਹਨ ਅੱਗੇ ਨੂੰ ਵੀ ਹੋ ਜਾਣਗੀਆਂ ਪਰ ਇਸ ਮਤੇ ਤੇ ਕੋਈ ਵੀ ਐਮ.ਐਲ.ਏ. ਵਿਰੋਧ ਵਿੱਚ ਨਹੀਂ ਬੋਲਿਆ ਇਵਨ ਚੌਧਰੀ ਸਾਹਿਬ ਨੇ ਵੀ ਐਡਮਿਟ ਕੀਤਾ ਹੈ । ਮੈਂ ਸਮਝਦਾ ਹਾਂ ਕਿ ਇਸ ਮਤੇ ਨੂੰ ਟਾਕ ਆਊਟ ਕਰਨ ਦੀ ਬਜਾਏ ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਚੌਧਰੀ ਸਾਹਿਬ ਨੂੰ ਬੋਲ ਤਾਂ ਲੈਣ ਦਿਓ । Please take you seat. ਡਾਕਟਰ ਰਮੇਸ਼ ਦੱਤ ਜੀ ਕਿਰਪਾ ਕਰਕੇ ਤੁਸੀਂ ਬੈਠ ਜਾਓ ।

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ :** ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦੇ ਸਾਰੇ ਹਲਕਿਆਂ ਵਿੱਚ ਸਾਡੇ ਐਮ.ਐਲ.ਏ. ਸਾਹਿਬਾਨ ਜਾਂਦੇ ਹਨ, ਉਨ੍ਹਾਂ ਨੂੰ ਲੋਕਾਂ ਦੇ ਦੁੱਖ-ਦਰਦਾਂ ਦਾ ਪਤਾ ਹੁੰਦਾ ਹੈ । ਅੱਜ ਜਥੇਦਾਰ ਤੋਤਾ ਸਿੰਘ ਜੀ ਰੌਲਾ ਪਾ ਰਹੇ ਸਨ, ਇਨ੍ਹਾਂ ਨੂੰ ਇਹ ਗੱਲ ਸਮਝਣੀ ਚਾਹੀਦੀ ਹੈ ਕਿ ਸਮਾਂ ਇਨ੍ਹਾਂ ਦਾ ਵੀ ਰਿਹਾ ਅਤੇ ਇਨ੍ਹਾਂ ਦੇ ਸਮੇਂ ਵਿੱਚ ਜੋ ਕੁਝ ਹੁੰਦਾ ਰਿਹਾ ਉਸ ਬਾਰੇ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ । ਇਨ੍ਹਾਂ ਦੇ ਸਮੇਂ ਵਿੱਚ ਪੰਜਾਬ ਵਿੱਚ ਅੱਤਵਾਦ ਆਇਆ ਅਤੇ ਉਸ ਅੱਤਵਾਦ ਦੀ ਹਨੇਰੀ ਪੰਜਾਬ ਵਿੱਚ ਚੱਲੀ । ਇਨ੍ਹਾਂ ਦੇ ਅੱਤਵਾਦ ਕਾਰਨ ਹੀ ਇਥੇ ਪ੍ਰੈਜ਼ੀਡੈਂਟ ਰੂਲ ਰਿਹਾ ਅਤੇ ਉਸ ਵੇਲੇ ਬਿਊਰੋਕੇਸੀ ਇਕੱਲੀ ਕੰਮ ਕਰਦੀ ਰਹੀ । ਮੈਂ ਚਾਹੁੰਦਾ ਹਾਂ ਕਿ ਸਾਰੇ ਐਮ.ਐਲ.ਏਜ਼. ਦਾ ਸਤਿਕਾਰ ਹੋਵੇ ਅਤੇ ਸਾਰੇ ਐਮ.ਐਲ.ਏਜ਼.. ਦੀਆਂ ਜੋ ਦੁੱਖ ਤਕਲੀਫਾਂ ਹਨ ਉਨ੍ਹਾਂ

ਨੂੰ ਠੀਕ ਕੀਤਾ ਜਾਵੇ । ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਚਾਹੁੰਦੇ ਹਨ ਕਿ ਪੰਜਾਬ ਦੇ ਸਾਰੇ ਐਮ.ਐਲ.ਏਜ਼. ਦਾ ਸਤਿਕਾਰ ਕੀਤਾ ਜਾਵੇ ਅਤੇ ਉਨ੍ਹਾਂ ਦੀ ਮੱਦਦ ਕੀਤੀ ਜਾਵੇ। ਮੈਂ ਇਨ੍ਹਾਂ ਨੂੰ (ਆਪੋਜ਼ੀਸਨ ਵੱਲ ਇਸ਼ਾਰਾ) ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਇਹ ਰੌਲਾ ਪਾ ਰਹੇ ਹਨ, ਇਨ੍ਹਾਂ ਨੇ ਆਪਣੇ ਸਮੇਂ ਵਿੱਚ ਕੀ ਕੀ ਕੀਤਾ, ਇਹ ਇਨ੍ਹਾਂ ਨੂੰ ਪਤਾ ਹੈ । ( ਵਿਘਨ ) (ਸ਼ੋਰ)

**ਡਾਕਟਰ ਰਮੇਸ਼ ਦੱਤ ਸ਼ਰਮਾ :** ਚੌਧਰੀ ਸਾਹਿਬ ਬੈਠੋ । ਇਹ ਮਤਾ ਟਾਕ-ਆਊਟ ਨਾ ਹੋਵੇ । ( ਵਿਘਨ ) (ਸ਼ੋਰ)

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ :** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ, ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਪੂਰਾ ਸਤਿਕਾਰ ਕਰਦੀ ਹੈ, ਇਨ੍ਹਾਂ ਨੂੰ ਪੂਰੀ ਅਹਿਮੀਅਤ ਦਿੰਦੀ ਹੈ । ਜੋ ਵੀ ਗੱਲਾਂ ਮੈਂਬਰ ਸਾਹਿਬਾਨ ਨੇ ਪਵਿੱਤਰ ਹਾਊਸ ਵਿੱਚ ਕੀਤੀਆਂ ਹਨ, ਅਸੀਂ ਇਨ੍ਹਾਂ ਦਾ ਪੂਰਾ ਨਿਪਟਾਰਾ ਕਰਾਂਗੇ ਅਤੇ ਐਡਮਨਿਸਟਰੇਸ਼ਨ ਨੂੰ ਠੀਕ ਕਰਾਂਗੇ ਤਾਂ ਕਿ ਇਨ੍ਹਾਂ ਦਾ ਹੋਰ ਸਤਿਕਾਰ ਕੀਤਾ ਜਾ ਸਕੇ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਸਾਹਿਬਾਨ ਸਦਨ ਵਿੱਚ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**Mr. Speaker :** As the Minister for Parliamentary Affairs ensured the accountability of the executive towards legislature effectively, after reply of the Minister Sahib, the House stands adjourned till 10.00 A.M., on Friday, the 24th February, 2006.

| *2.30 P.M. | (The Sabha then* adjourned till 10.00 A.M. on Friday, the 24th February, 2006) |
|---|---|

---------

3716/6-9-2006-305 ਕਾਪੀਆਂ-ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*Friday, the 24th February, 2006*

**Vol. XI – No. 4**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________.

# PUNJAB VIDHAN SABHA

*Friday, the 24th February, 2006*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਮੋਰਿੰਡਾ ਵਿਖੇ ਮੋਰਿੰਡਾ-ਚੰਡੀਗੜ੍ਹ ਰੇਲ ਮਾਰਗ ਉੱਤੇ ਰੇਲਵੇ ਓਵਰ-ਬ੍ਰਿਜ ਦੀ ਉਸਾਰੀ

*1559 (1) ਸਰਦਾਰ ਤੋਤਾ ਸਿੰਘ
(2) ਸਰਦਾਰ ਮਨਤਾਰ ਸਿੰਘ ਬਰਾੜ : ਕੀ ਲੋਕ
(3) ਸਰਦਾਰ ਸੁਰਜੀਤ ਸਿੰਘ ਧੀਮਾਨ

ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਰਿੰਡਾ ਵਿਖੇ ਚੰਡੀਗੜ੍ਹ-ਮੋਰਿੰਡਾ ਰੇਲ ਮਾਰਗ ਉੱਤੇ ਰੇਲਵੇ ਓਵਰ-ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**Sardar Partap Singh Bajwa :** Yes please. Govt. proposes to construct Railway Over Bridge on Chandigarh-Morinda Railway Line. Work is likely to start in June, 2006. It will take about 15 months to complete.

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਖਰਚੇ ਦਾ ਅਸਟੀਮੇਟ ਕੀ ਹੋਵੇਗਾ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ 17 ਕਰੋੜ ਰੁਪਏ ਹੋਏਗਾ।

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੇਰੇ ਸਵਾਲ ਦੀ ਭਾਵਨਾ ਇਹ ਸੀ ਕਿ ਮੈਂ ਤੁਹਾਡੇ ਰਾਹੀਂ ਜਾਣਨਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ, ਭਾਵਨਾ ਨਾ ਦੱਸੋ।

**ਸਰਦਾਰ ਤੋਤਾ ਸਿੰਘ :** ਮੈਂ ਇਹ ਕਿਹਾ ਹੈ ਕਿ ਸਵਾਲ ਕਰਨ ਦੀ ਮੇਰੀ ਭਾਵਨਾ ਇਹ ਸੀ ਕਿ ਜੇਕਰ ਧਿਆਨ ਦਿੱਤਾ ਜਾਂਦਾ ਤਾਂ ਬਾਈਪਾਸ ਬਣਾਉਣ ਵੇਲੇ ਇਹ 17

[ ਸਰਦਾਰ ਤੋਤਾ ਸਿੰਘ ]

ਕਰੋੜ ਰੁਪਿਆ ਬਚਾਇਆ ਜਾ ਸਕਦਾ ਸੀ। ਰੇਲਵੇ ਵਾਲਿਆਂ ਨੂੰ ਜਾਂ ਪੀ.ਡਬਲਿਊ.ਡੀ. ਨੂੰ ਇਹ ਦੇਖਣਾ ਚਾਹੀਦਾ ਸੀ। ਜਿਹੜੀ ਰੇਲਵੇ ਲਾਈਨ ਚੰਡੀਗੜ੍ਹ ਤੋਂ ਮੋਰਿੰਡਾ ਕੱਢੀ ਗਈ ਹੈ, ਇਹ ਸੜਕ ਦੇ ਖੱਬੇ ਪਾਸੇ ਦੀ ਚਲਦੀ ਹੈ ਸਿਰਫ ਮੋਰਿੰਡੇ ਕੋਲ ਜਾ ਕੇ ਰਾਈਟ ਹੈਂਡ ਹੋਈ ਹੈ ਅਤੇ ਹੁਣ ਉਥੇ ਸਟੇਸ਼ਨ ਵੀ ਖੱਬੇ ਪਾਸੇ ਬਣ ਰਿਹਾ ਹੈ। ਜਿਹੜਾ ਬਾਈਪਾਸ ਬਣਾਇਆ ਹੈ, ਜੇਕਰ ਉਹ ਸ਼ਹਿਰ ਦੇ ਨੇੜੇ ਦੀ ਹੋ ਜਾਂਦਾ ਤਾਂ ਇਸ ਨਾਲ ਬਾਈਪਾਸ ਦਾ ਖਰਚਾ ਵੀ ਘਟ ਜਾਣਾ ਸੀ ਅਤੇ 17 ਕਰੋੜ ਰੁਪਿਆ ਪੁਲ ਦਾ ਵੀ ਬਚ ਜਾਣਾ ਸੀ। ਅਗਾਂਹ ਨੂੰ ਇਸ ਤਰ੍ਹਾਂ ਦੀ ਬੇਨਿਯਮੀ ਨਾ ਹੋਵੇ, ਕੀ ਇਹ ਇਸ ਨੂੰ ਦੇਖਣਗੇ? ਜੇਕਰ ਮਾਨਯੋਗ ਮੰਤਰੀ ਜੀ ਮੇਰੇ ਨਾਲ ਚੱਲਣ, ਮੈਂ ਦੱਸਾਂਗਾ ਕਿ ਕਿਹੜੀ ਗਲਤੀ ਹੋਈ ਹੈ ਤਾਂ ਕਿ ਅਗਾਂਹ ਨੂੰ ਇਸ ਤਰ੍ਹਾਂ ਦੀ ਗਲਤੀ ਨਾ ਹੋਵੇ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਤੋਤਾ ਸਿੰਘ** : ਮੇਰਾ ਸਵਾਲ ਹੈ ਕਿ ਮਾਨਯੋਗ ਮੰਤਰੀ ਜੀ ਨੂੰ ਮੌਕਾ ਦਿਖਾਇਆ ਜਾਵੇ ਤਾਂ ਕਿ ਜਿਹੜੀ ਇਹ ਬੇਨਿਯਮੀ ਹੋਈ ਹੈ, ਅੱਗੇ ਤੋਂ ਨਾ ਹੋਵੇ। ਕੀ ਇਹ ਰੇਲਵੇ ਦੀ ਗਲਤੀ ਹੈ ਜਾਂ ਪੀ.ਡਬਲਿਊ.ਡੀ. ਦੀ ਹੈ?

**ਮਾਨਯੋਗ ਸਪੀਕਰ** : ਤੋਤਾ ਸਿੰਘ ਜੀ, ਇੰਨਾ ਗੁੱਸੇ ਵਿਚ ਨਾ ਬੋਲਿਆ ਕਰੋ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਇਹ ਬੜੇ ਮਾਨਯੋਗ ਮੈਂਬਰ ਹਨ। ਜਿਸ ਤਰ੍ਹਾਂ ਇਨ੍ਹਾਂ ਦਾ ਹੁਕਮ ਹੋਵੇਗਾ ਕਰਾਂਗੇ। ਮੈਂ ਤਾਂ ਤੋੜ ਤੱਕ, ਮੋਗੇ ਤੱਕ ਜਾਣ ਨੂੰ ਤਿਆਰ ਹਾਂ, ਇਹ ਤਾਂ ਮੋਰਿੰਡੇ ਦੀ ਗੱਲ ਕਰਦੇ ਹਨ। ਇਹ ਲਾਈਨਾਂ ਦਾ ਕੰਮ ਤਾਂ ਮਨਿਸਟਰੀ ਆਫ ਰੇਲਵੇ ਤਹਿ ਕਰਦੀ ਹੈ। ਇਹ ਉਨ੍ਹਾਂ ਦਾ ਕੰਮ ਹੈ। ਅਸੀਂ ਉਨ੍ਹਾਂ ਨੂੰ ਸਲਾਹ ਦੇ ਦੇਵਾਂਗੇ। ਅਗਾਂਹ ਨੂੰ ਕੋਈ ਇਹੋ ਜਿਹਾ ਪ੍ਰੋਜੈਕਟ ਹੋਵੇਗਾ ਤਾਂ ਅਸੀਂ ਉਨ੍ਹਾਂ ਨੂੰ ਸਲਾਹ ਦੇ ਦਿਆ ਕਰਾਂਗੇ।

**ਸਰਦਾਰ ਮਨਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਇਹ ਕੰਮ ਜੂਨ, 2006 ਤੱਕ ਸ਼ੁਰੂ ਹੋਣਾ ਹੈ ਅਤੇ ਇਸ ਦੇ ਮੁਕੰਮਲ ਹੋਣ ਤੇ 15 ਮਹੀਨੇ ਲੱਗਣੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਲੁਧਿਆਣਾ, ਮੋਗਾ, ਫਿਰੋਜ਼ਪੁਰ, ਜਲੰਧਰ ਆਦਿ ਕਾਫੀ ਹਿੱਸਿਆਂ ਤੋਂ ਆਉਂਦਾ ਟਰੈਫਿਕ ਇਥੋਂ ਗੁਜ਼ਰਦਾ ਹੈ। ਇਸ ਲਈ ਕਈ ਵਾਰ ਕਾਫੀ ਲੰਬਾ ਸਮਾਂ, ਘੰਟਾ ਘੰਟਾ ਵੀ ਲਾਈਨ ਲੱਗੀ ਰਹਿੰਦੀ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੰਮ 15 ਮਹੀਨਿਆਂ ਤੋਂ ਘੱਟ ਕਰਕੇ ਛੇਤੀ ਬਣਾਇਆ ਜਾਵੇਗਾ ਤਾਂ ਕਿ ਲੋਕਾਂ ਨੂੰ ਪ੍ਰੇਸ਼ਾਨੀ ਨਾ ਹੋਵੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੇ ਨਾ ਬਣਾਉਣਾ ਹੋਵੇ ਤਾਂ ਬਿਲਕੁੱਲ ਸੰਭਾਵਨਾ ਹੈ ਔਰ ਜੇਕਰ ਬਣਾਉਣਾ ਹੈ ਤਾਂ ਫਿਰ ਤਾਂ 15 ਮਹੀਨੇ ਜਰੂਰ ਲੱਗਣਗੇ।

---

## ਦੋਰਾਹਾ-ਫਿਰੋਜ਼ਪੁਰ ਸੜਕ ਤੇ ਪੈਂਦੀ ਬਾਈ-ਪਾਸ ਸੜਕ ਦੀ ਮੁਰੰਮਤ

*1560 (1) ਸਰਦਾਰ ਤੋਤਾ ਸਿੰਘ
(2) ਸਰਦਾਰ ਮਨਤਾਰ ਸਿੰਘ ਬਰਾੜ : ਕੀ ਲੋਕ

ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦੋਰਾਹਾ-ਫਿਰੋਜ਼ਪੁਰ ਸੜਕ ਉੱਤੇ ਸਿਧਵਾਂ ਨਹਿਰ ਦੇ ਨਾਲ-ਨਾਲ ਬਾਈ-ਪਾਸ ਸੜਕ ਦੀ ਮੁਰੰਮਤ ਕਿਸ ਸਾਲ ਵਿਚ ਕੀਤੀ ਗਈ ਸੀ ਅਤੇ ਇਸ ਦੀ ਖਸਤਾ ਹਾਲਤ ਨੂੰ ਧਿਆਨ ਵਿਚ ਰੱਖਦਿਆਂ ਇਸ ਦੀ ਦੁਬਾਰਾ ਮੁਰੰਮਤ ਕਦੋਂ ਤੱਕ ਕਰਵਾਏ ਜਾਣ ਦੀ ਸੰਭਾਵਨਾ ਹੈ?

**Sardar Partap Singh Bajwa :** The repair of bye-pass alongside sidhwan Canal on Doraha-Ferozepur Road was carried out during the year 1997-98, 1998-99, 2001-02 in different stretches which necessitated the required repairs. Out of total length of 26.40 Kms (Km 9.30 to 35.70) PC was laid as below :–

In 7.74 Km (22.00 to 29.74 Km) during 1997-98.

In 12.70 Km (9.30 to 22.00 Km) during 1998-99.

In 4.92 Km (29.74 to 34.66 Km) during 2001-02.

Patch work in the entire road is in progress which is likely to be completed by 15.3.2006.

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਇਹ ਸੜਕ ਬੜੀ ਸੋਹਣੀ ਬਣ ਗਈ ਸੀ ਪਰ ਜਿਹੜਾ ਹੈਵੀ ਟਰੈਫਿਕ ਹੈ, ਉਸ ਨੇ ਇਹ ਖਰਾਬ ਕਰ ਦਿੱਤੀ। 40-40 ਟਨ ਦੇ 18-18 ਟਾਇਰਾਂ ਵਾਲੇ ਹੈਵੀ ਟਰੱਕ ਉਥੋਂ ਦੀ ਲੰਘਦੇ ਹਨ ਅਤੇ ਨਹਿਰ ਦਾ ਕਿਨਾਰਾ ਹੋਣ ਕਰਕੇ ਸੜਕ ਦਬ ਜਾਂਦੀ ਹੈ। ਉਥੇ ਬਜਰੀ ਨਹੀਂ ਉਖੜੀ ਹੋਈ, ਸੜਕ ਦਬੀ ਹੋਈ ਹੈ। ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਕਿਸੇ ਢੰਗ ਨਾਲ ਉਥੇ ਹੈਵੀ ਟਰੈਫਿਕ ਬੰਦ ਕੀਤਾ ਜਾ ਸਕਦਾ ਹੈ ਤਾਂ ਕਿ ਸੜਕ ਤੇ ਲੋਡ ਘਟ ਸਕੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਸੁਜੈਸ਼ਨ ਬਹੁਤ ਅੱਛਾ ਹੈ ਅਤੇ ਗੱਲ ਵੀ ਠੀਕ ਹੈ। ਉਥੇ ਨੈਸ਼ਨਲ ਹਾਈਵੇ ਤੇ ਬੈਰੀਅਰ ਲੱਗਾ ਹੋਣ ਕਰਕੇ, ਟਰੱਕਾਂ ਵਾਲੇ ਉਸ ਨੂੰ ਅਵਾਇਡ ਕਰਨ ਵਾਸਤੇ, ਇਸ ਪਾਸੇ ਦੀ ਜਾਂਦੇ ਰਹੇ ਹਨ। ਕਿਉਂਕਿ ਉਥੇ ਕੈਨਾਲ ਬਿਲਕੁੱਲ ਨਾਲ ਹੈ, ਇਸ ਕਰਕੇ ਜ਼ਮੀਨ ਥੱਲੇ ਧਸ ਕੇ ਥੱਲੇ ਬੈਠ ਗਈ ਹੈ। ਇਸ ਕਰਕੇ ਹੁਣ ਫੈਸਲਾ ਕੀਤਾ ਹੈ ਕਿ..... ਰਿਪੇਅਰਜ਼ ਹੁਣ ਚਲ ਰਹੀਆਂ ਹਨ, ਰਿਪੇਅਰ ਦੇ ਨਾਲ ਨਾਲ ਹੀ ਅਸੀਂ ਬਕਾਇਦਾ ਤੌਰ ਤੇ ਇਹ ਪ੍ਰਬੰਧ ਕਰਾਂਗੇ ਕਿ ਕੋਈ ਉਥੇ ਬੱਸ, ਟਰਾਲੀ ਜਾਂ

[ ਲੋਕ ਕਾਰਜ (ਭ. ਤੇ ਮ.) ਮੰਤਰੀ ]

ਟਰੱਕ ਨਾ ਜਾ ਸਕੇ ਅਤੇ ਕੇਵਲ ਉਥੇ ਲਾਈਟ ਵਹੀਕਲਜ਼ ਹੀ ਜਾ ਸਕਣ। ਇਸ ਦਾ ਅਸੀਂ ਪ੍ਰਬੰਧ ਕਰਾਂਗੇ।

**ਸਰਦਾਰ ਮਨਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਆਪਣੇ ਉੱਤਰ ਵਿਚ ਵੱਖ ਵੱਖ ਸਾਲਵਾਈਜ਼ ਵੇਰਵਾ ਦਿੱਤਾ ਕਿ ਇਸ ਦੀ ਕਦੋਂ ਕਦੋਂ ਰਿਪੇਅਰ ਹੋਈ ਹੈ ਔਰ ਇਨ੍ਹਾਂ ਨੇ ਇਹ ਵੀ ਆਖਿਆ ਹੈ ਕਿ 15 ਮਾਰਚ, 2006 ਤੱਕ ਇਸ ਦਾ ਪੈਚ ਵਰਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਇਹ ਬੜੀ ਇੰਪਾਰਟੈਂਟ ਰੋਡ ਹੈ, ਇਸ ਦਾ ਪੈਚ ਵਰਕ ਦੇ ਨਾਲ ਕੰਮ ਨਹੀਂ ਚਲਣਾ। ਕੀ ਇਨ੍ਹਾਂ ਵਲੋਂ ਇਸ ਸੜਕ ਦੇ ਉਤੇ ਪ੍ਰੀਮਿਕਸ ਪਾਉਣ ਦੀ ਤਜਵੀਜ਼ ਹੈ? ਇਸ ਦੇ ਨਾਲ ਹੀ ਉਥੋਂ ਦੀ ਦੋ ਰੇਲਵੇ ਲਾਈਨਾਂ ਵੀ ਆਉਂਦੀਆਂ ਹਨ ਇੱਕ ਧੂਰੀ ਅਤੇ ਦੂਜੀ ਮੋਗਾ ਵਾਲੀ ਆਉਂਦੀ ਹੈ। ਉਥੇ ਬਹੁਤ ਜ਼ਿਆਦਾ ਟਰੈਫਿਕ ਹੈ। ਜੇਕਰ ਲੁਧਿਆਣੇ ਵਿਚੋਂ ਦੀ ਆਈਏ ਤਾਂ ਅੱਧਾ ਪੌਣਾ ਘੰਟਾ ਜ਼ਿਆਦਾ ਲਗਦਾ ਹੈ.....

**ਮਾਨਯੋਗ ਸਪੀਕਰ** : ਤੁਸੀਂ ਜਾਣਕਾਰੀ ਨਾ ਦਿਉ, ਸਵਾਲ ਪੁੱਛੋ।

**ਸਰਦਾਰ ਮਨਤਾਰ ਸਿੰਘ ਬਰਾੜ** : ਕੀ ਜਿਹੜੀਆਂ ਰੇਲਵੇ ਲਾਈਨਾਂ ਆਉਂਦੀਆਂ ਹਨ ਉਨ੍ਹਾਂ ਦੇ ਉਤੇ ਕੋਈ ਪੁਲ ਬਣਾਉਣ ਦੀ ਸੰਭਾਵਨਾ ਹੈ ਅਤੇ ਨਾਲ ਹੀ ਸੜਕ ਦੇ ਉਤੇ ਪ੍ਰੀਮਿਕਸ ਪਾਉਣ ਦੀ ਸੰਭਾਵਨਾ ਹੈ?

**ਮੰਤਰੀ** : ਸਰ, ਗੱਲ ਇਸ ਤਰ੍ਹਾਂ ਹੈ ਕਿ ਇਸ ਨੂੰ ਹੁਣ ਅਸੀਂ ਮੋਰਟੇਬਲ ਕਰ ਦੇਵਾਂਗੇ। ਇਨ੍ਹਾਂ ਦੀ ਗੱਲ ਬਿਲਕੁਲ ਠੀਕ ਹੈ। ਅਸੀਂ ਇਸ ਨੂੰ ਬੀ.ਓ.ਟੀ. ਤੇ ਦੇਣ ਬਾਰੇ ਇਸ ਨੂੰ ਪਰਪੋਜ਼ ਕਰ ਦਿਆਂਗੇ। ਇਹ ਬਹੁਤ ਅਹਿਮ ਸੜਕ ਹੈ ਕਿਉਂਕਿ ਜਿੰਨੀ ਫਿਰੋਜ਼ਪੁਰ ਤੋਂ ਟਰੈਫਿਕ ਆਉਂਦੀ ਹੈ ਉਸ ਲਈ ਇਹ ਬਾਈਪਾਸ ਬਹੁਤ ਅੱਛਾ ਹੈ। ਅਸੀਂ ਇਸ ਨੂੰ ਬੀ.ਓ.ਟੀ. ਵਾਸਤੇ ਪਰਪੋਜ਼ ਕਰ ਰਹੇ ਹਾਂ। ਜਦੋਂ ਬੀ.ਓ.ਟੀ. ਦੇ ਕੋਲ ਪ੍ਰਾਜੈਕਟ ਜਾਵੇਗਾ ਤਾਂ ਉਦੋਂ ਦੋਨੋਂ ਆਰ.ਓ.ਬੀਜ਼ ਨੂੰ ਵੀ ਇਨਕਲੂਡ ਕਰ ਦਿੱਤਾ ਜਾਵੇਗਾ।

**ਸਰਦਾਰ ਰਣਜੀਤ ਸਿੰਘ ਤਲਵੰਡੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਤਕਰੀਬਨ ਤਿੰਨ ਸਾਲ ਲਗਾਤਾਰ ਇਹੀ ਪੁੱਛੀ ਜਾ ਰਹੇ ਹਾਂ ਕਿ ਮੁੱਲਾਂਪੁਰ ਤੋਂ ਰਾਏਕੋਟ ਤੱਕ ਜੋ ਅਹਿਮ ਮਾਰਗ ਹੈ ਅਤੇ ਜਿਸ ਨੂੰ ਡਿਫੈਂਸ ਪਰਪਜ਼ ਲਈ ਵੀ ਵਰਤਿਆ ਜਾਂਦਾ ਹੈ। ਤਿੰਨ ਸਾਲ ਉਸ ਨੂੰ ਟੁੱਟੇ ਨੂੰ ਹੋ ਗਏ ਹਨ ਅਤੇ 30 ਤੋਂ ਜ਼ਿਆਦਾ ਉਥੇ ਕੀਮਤੀ ਜਾਨਾਂ ਜਾ ਚੁੱਕੀਆਂ ਹਨ। ਮੰਤਰੀ ਸਾਹਿਬ ਜਦੋਂ ਵੀ ਜਵਾਬ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਜਲਦੀ ਤੋਂ ਜਲਦੀ ਤਿਆਰ ਕਰ ਦਿੱਤਾ ਜਾਵੇਗਾ। ਹੁਣ ਮਾੜੀ ਮੋਟੀ ਹਿੱਲ ਜੁਲ ਹੋਣ ਲੱਗੀ ਹੈ। ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਇਸ ਨੂੰ ਕਦੋਂ ਤੱਕ ਕੰਪਲੀਟ ਕਰ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ** : ਕੀ ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਸਬੰਧ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਨਹੀਂ ਕਿ ਇਹ ਕਿਹੜਾ

ਸਵਾਲ ਹੈ, ਇਹ ਇਸ ਸਵਾਲ ਤੋਂ ਬਿਲਕੁਲ ਡਿਫਰੈਂਟ ਸਵਾਲ ਹੈ, ਇਸ ਦੇ ਨਾਲ ਤਾਅੱਲੁਕ ਨਹੀਂ ਰੱਖਦਾ। ਬਾਕੀ ਸਪੀਕਰ ਸਾਹਿਬ, ਜੇ ਤੁਸੀਂ ਕਹਿੰਦੇ ਹੋ ਤਾਂ ਉਸ ਦੇ ਬਾਰੇ ਵੀ ਦਸ ਦਿੰਦਾ ਹਾਂ।

**ਮਾਨਯੋਗ ਸਪੀਕਰ** : ਕੋਈ ਆਂਸਰ ਦੇਣ ਦੀ ਜ਼ਰੂਰਤ ਨਹੀਂ। ਨੈਕਸਟ ਕੈਪਟਨ ਕੰਵਲਜੀਤ ਸਿੰਘ ਜੀ।

---

## 1984 ਦੇ ਸਿੱਖ ਵਿਰੋਧੀ ਦੰਗਾ ਪੀੜ੍ਹਤਾਂ ਨੂੰ ਫਰਵਰੀ, 2002 ਤੋਂ ਬਾਅਦ ਅਲਾਟ ਕੀਤੇ ਗਏ ਮਕਾਨ/ਪਲਾਟ

*1634. **ਕੈਪਟਨ ਕੰਵਲਜੀਤ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਰਵਰੀ, 2002 ਤੋਂ ਹੁਣ ਤੱਕ ਦੇ ਸਮੇਂ ਦੌਰਾਨ 1984 ਦੇ ਸਿੱਖ ਵਿਰੋਧੀ ਦੰਗਾ ਪੀੜ੍ਹਤਾਂ ਨੂੰ ਅਲਾਟ ਕੀਤੇ ਗਏ ਮਕਾਨਾਂ/ਪਲਾਟਾਂ ਦੀ ਸਥਾਨ-ਵਾਰ ਗਿਣਤੀ ਕਿੰਨੀ ਹੈ ਅਤੇ ਅਜਿਹੇ ਮਕਾਨਾਂ/ਪਲਾਟਾਂ ਨੂੰ ਅਲਾਟ ਕਰਨ ਲਈ ਕੀ ਸ਼ਰਤਾਂ ਰੱਖੀਆਂ ਗਈਆਂ ਹਨ?

**Shri Raghunath Sahai Puri :** Sir, No house/plot has been allotted to the Victims of 1984 Anti Sikh Riots during the period from February, 2002 till date.

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਤਕਰੀਬਨ 22000 ਦੰਗਾ ਪੀੜ੍ਹਤ ਪਰਿਵਾਰ ਹਨ ਜਿਨ੍ਹਾਂ ਨੂੰ ਅਕਾਲੀ ਸਰਕਾਰ ਵੇਲੇ ਮਕਾਨ ਅਲਾਟ ਕੀਤੇ ਗਏ ਸਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਰਕਾਰ ਨੇ ਹਦਾਇਤਾਂ ਕਰਕੇ ਉਨ੍ਹਾਂ ਵਸੇ ਹੋਏ ਪਰਿਵਾਰਾਂ ਨੂੰ ਜਿਵੇਂ ਲੁਧਿਆਣਾ, ਮੁਹਾਲੀ ਜਾਂ ਹੋਰ ਸ਼ਹਿਰਾਂ ਵਿਚੋਂ ਉਜਾੜਨ ਦਾ ਨੋਟਿਸ ਨਹੀਂ ਦਿੱਤਾ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਹੀ ਦੰਗਾ ਪੀੜਤ ਨੂੰ ਕੋਈ ਨੋਟਿਸ ਨਹੀਂ ਦਿੱਤਾ ਗਿਆ ਪਰ ਮੈਂ ਇਨ੍ਹਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਦੰਗਾ ਪੀੜਤ ਵੈਲਫੇਅਰ ਸੁਸਾਇਟੀ ਲੁਧਿਆਣਾ ਨੇ ਕੋਰਟ ਦੇ ਵਿਚ ਇਕ ਪਟੀਸ਼ਨ ਫਾਈਲ ਕੀਤੀ ਸੀ.ਡਬਲਯੂ.ਪੀ. ਨੰ: 7612/2003, ਜਿਹੜੀ ਐਡਵਰਟਾਈਜ਼ਮੈਂਟ ਹੋਈ ਹੈ, ਉਹ 2003 ਵਿਚ ਹੋਈ ਸੀ। ਉਸ ਦੇ ਬਾਰੇ 2.5.2005 ਨੂੰ ਮਾਨਯੋਗ ਕੋਰਟ ਨੇ ਡਾਇਰੈਕਸ਼ਨ ਦਿੱਤੀ ਕਿ ਇਸ ਦੇ ਬਾਰੇ ਪਾਲਿਸੀ ਬਣਾ ਕੇ ਫੈਸਲਾ ਕੀਤਾ ਜਾਵੇ। ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਮਿਤੀ 18.2.2006 ਨੂੰ ਕੈਬਨਿਟ ਮੀਟਿੰਗ ਦੇ ਵਿਚ ਫੈਸਲਾ ਕੀਤਾ ਕਿ ਜਿਹੜਾ ਪਿਛਲੀ ਸਰਕਾਰ ਨੇ ਫੈਸਲਾ ਕੀਤਾ ਉਸ ਮੁਤਾਬਿਕ ਨਾ ਤਾਂ ਬਜਟ ਵਿਚ ਕੋਈ ਪੈਸਾ ਰੱਖਿਆ ਅਤੇ ਨਾ ਹੀ ਬਿਜ਼ਨੈਸ ਰੂਲ ਦੇ ਮੁਤਾਬਿਕ ਇਸ ਨੂੰ ਕੈਬਨਿਟ ਵਿਚ

[ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ]

ਲਿਆਂਦਾ ਗਿਆ ਹੈ। ਇਸ ਲਈ ਪਿਛਲੀ ਸਰਕਾਰ ਦਾ ਫੈਸਲਾ ਰੱਦ ਕਰ ਦਿੱਤਾ ਪਰ ਇਨ੍ਹਾਂ ਦੀਆਂ ਤਕਲੀਫ਼ਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਮਾਨਯੋਗ ਚੀਫ਼ ਮਨਿਸਟਰ ਸਾਹਿਬ ਨੇ ਇਹ ਫੈਸਲਾ ਕੀਤਾ ਜਿਸ ਨਾਲ ਦੰਗਾ ਪੀੜਤਾਂ ਨੂੰ ਫਾਇਦਾ ਪਹੁੰਚੇਗਾ। ਅਸੀਂ ਉਨ੍ਹਾਂ ਵਾਸਤੇ ਪਲਾਟ, ਹਾਊਸ ਤੇ ਕਮਰਸ਼ੀਅਲ ਪ੍ਰਾਪਰਟੀ ਵਿਚ 5% ਰਿਜ਼ਰਵੇਸ਼ਨ ਰੱਖੀ ਹੈ ਜਿਸ ਵਿਚ ਜਦੋਂ ਲਾਟਰੀ ਨਿਕਲੇਗੀ ਤਾਂ 5% ਉਨ੍ਹਾਂ ਵਾਸਤੇ ਰੀਜ਼ਰਵ ਹੋਵੇਗੀ ਅਤੇ ਇਸ ਦੇ ਨਾਲ ਇਹ ਵੀ ਕੰਟੀਨਿਊ ਕੀਤਾ ਹੈ ਕਿ ਜਿਹੜਾ 100% ਡਿਸਏਬਲ ਹੈ ਜਿਸ ਤੇ ਫੈਮਿਲੀ ਡਿਪੈਂਡ ਕਰਦੀ ਹੈ ਉਸ ਨੂੰ ਜੋ ਫੈਸਿਲਟੀ ਮਿਲਦੀ ਹੈ ਉਹ ਮਿਲਦੀ ਰਹੇਗੀ, ਉਹ ਹੈ ਕਿ ਜਿਹੜਾ ਅਲਾਊਂਸ 2500/- ਰੁਪਏ ਪ੍ਰਤੀ ਮਹੀਨਾ ਹੈ ਉਹ ਮਿਲਦਾ ਰਹੇਗਾ। ਇਨ੍ਹਾਂ ਨੇ ਕੀ ਕੀਤਾ ਸੀ ਕਿ ਜਿਸ ਦੀ 5000 ਤੋਂ ਵੱਧ ਇਨਕਮ ਹੈ ਉਸ ਨੂੰ ਇਹ ਅਲਾਊਂਸ ਬੰਦ ਕਰ ਦਿੱਤਾ ਸੀ ਪਰ ਸਾਡੀ ਕੈਬਨਿਟ ਨੇ ਫੈਸਲਾ ਕਰਕੇ 5000 ਰੁਪਏ ਵਾਲੀ ਸ਼ਰਤ ਵੇਵ ਆਫ਼ ਕਰ ਦਿੱਤੀ ਹੈ। ਇਕ ਹੋਰ ਬਹੁਤ ਅਹਿਮ ਫੈਸਲਾ ਸਾਡੇ ਚੀਫ਼ ਮਨਿਸਟਰ ਕੈਪਟਨ ਅਮਰਿੰਦਰ ਸਿੰਘ ਦੀ ਰਹਿਨੁਮਾਈ ਹੇਠ ਇਹ ਕੀਤਾ ਗਿਆ ਹੈ ਕਿ ਪਹਿਲਾਂ 10,000 ਰੁਪਿਆ ਬੱਚੀਆਂ ਦੀ ਸ਼ਾਦੀ ਵਿਚ ਦਿੱਤਾ ਜਾਂਦਾ ਸੀ ਉਹ ਵਧਾ ਕੇ 25,000 ਰੁਪਿਆ ਕਰ ਦਿੱਤਾ ਗਿਆ ਹੈ। ਫਰੀ ਐਜੂਕੇਸ਼ਨ ਐਮ.ਏ., ਐਮ.ਐਸ.ਸੀ. ਤੱਕ ਦੇਣ ਦੀ ਪ੍ਰੋਵੀਜ਼ਨ ਕੀਤੀ ਹੈ। ਇਸ ਤੋਂ ਇਲਾਵਾ ਓਵਰ ਐਂਡ ਅਬੱਵ ਇਕ ਨੈਸ਼ਨਲ ਲੈਵਲ ਦਾ ਪੈਕੇਜ਼ ਦਿੱਤਾ ਹੈ ਇਸ ਵਾਸਤੇ ਸਾਨੂੰ ਮਾਣ ਹੈ ਕਿ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਵਾਸੀ ਆਨਰੇਬਲ ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਜੀ ਨੇ.....

**ਮਾਨਯੋਗ ਸਪੀਕਰ** : ਜਿੰਨਾ ਸਵਾਲ ਪੁੱਛਿਆ ਗਿਆ ਹੈ, ਉਨ੍ਹਾਂ ਹੀ ਜਵਾਬ ਦਿਓ।

**ਮੰਤਰੀ** : ਅਸੀਂ ਕੈਬਨਿਟ ਵਿਚ ਇਹ ਫੈਸਲੇ ਕੀਤੇ ਹਨ, ਜਵਾਬ ਮੈਂ ਦੇ ਦਿੱਤਾ ਹੈ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਮੇਰੇ ਸਵਾਲ ਦਾ ਤਾਂ ਜਵਾਬ ਹੀ ਨਹੀਂ ਦਿੱਤਾ ਹੈ।

**ਮਾਨਯੋਗ ਸਪੀਕਰ** : ਉਹ ਪਹਿਲਾਂ ਹੀ ਦੇ ਦਿੱਤਾ ਸੀ।

**ਕੈਪਟਨ ਕੰਵਲਜੀਤ ਸਿੰਘ** : ਇਨ੍ਹਾਂ ਨੇ ਟੋਟਲੀ ਮਿਸਗਾਈਡ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਸਲੀਅਤ ਇਹ ਹੈ ਕਿ ਜਿਹੜਾ ਉਨ੍ਹਾਂ ਸੁਸਾਇਟੀਆਂ ਦੇ ਨਾਲ ਸਾਡੀ ਸਰਕਾਰ ਵੇਲੇ ਐਗਰੀਮੈਂਟ ਹੋਇਆ ਸੀ ਕੀ ਇਨ੍ਹਾਂ ਦੀ ਕੈਬਨਿਟ ਨੇ ਉਹ ਰੱਦ ਨਹੀਂ ਕੀਤਾ? ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਹ ਫੈਸਲਾ ਕਰ ਦਿੱਤਾ ਹੈ, ਉਹ ਕਰ ਦਿੱਤਾ ਹੈ। ਮੈਂ ਆਪ ਰਾਹੀਂ ਪੁੱਛਾਂਗਾ ਕਿ ਕੀ ਇਸ ਵਿਚੋਂ ਇਕ ਵੀ ਮੱਦ ਇੰਪਲੀਮੈਂਟ ਹੋਈ ਹੈ ਤੇ ਜੇ ਨਹੀਂ ਹੋਈ, ਚਾਰ ਸਾਲ ਹੋ ਗਏ, ਇਹ ਬੇਦਰਦੀ ਨਾਲ, ਜਿਹੜਾ ਕਿ ਇਕ ਹਿਊਮਨ ਇਸ਼ੂ ਹੈ, ਉਸ ਤੇ ਸਰਕਾਰ ਬੈਠ ਕੇ, ਅੱਜ ਇਹ ਦਾਅਵਾ ਕਰਦੇ ਹਨ ਕਿ ਬੜਾ ਕੁਝ ਕਰ ਲਿਆ। ਇਹ ਜਵਾਬ ਦੇਣ ਕਿ ਸਾਡੀ ਸਰਕਾਰ ਵੇਲੇ ਦਾ ਫੈਸਲਾ ਕਿਉਂ ਰੱਦ ਕਰਿਆ ਤੇ ਦੂਸਰਾ ਵਸੇ

ਹੋਏ ਲੋਕਾਂ ਨੂੰ ਕਿਉਂ ਉਜਾੜਿਆ। ਲੁਧਿਆਣੇ ਵਿਚ ਰੋਜ ਪੰਜਾਬ ਪੁਲਿਸ ਜਾ ਕੇ ਲੋਕਾਂ ਨੂੰ.....

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਆ ਗਿਆ ਹੈ। ਮੰਤਰੀ ਜੀ ਜਵਾਬ ਸਪੱਸ਼ਟ ਦੇਣਾ।

**ਕੈਪਟਨ ਕੰਵਲਜੀਤ ਸਿੰਘ** : ਉਨ੍ਹਾਂ ਲੋਕਾਂ ਨੂੰ ਵਸਿਆਂ ਨੂੰ ਉਜਾੜਿਆ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਕੋਈ ਵੀ ਪਰਿਵਾਰ ਅਸੀਂ ਨਹੀਂ ਉਜਾੜਿਆ। ਇਹ ਜਿਹੜਾ ਕਹਿ ਰਹੇ ਹਨ ਕਿ ਅਸੀਂ ਇਨ੍ਹਾਂ ਦਾ ਕੀਤਾ ਫੈਸਲਾ ਰੱਦ ਕੀਤਾ ਇਨ੍ਹਾਂ ਨੇ ਉਹ ਕੈਬਨਿਟ ਵਿਚ ਪਾਸ ਨਹੀਂ ਕੀਤਾ ਸੀ, ਅਸੀਂ ਉਹ ਰੱਦ ਕੀਤਾ ਹੈ। ਸਾਡੀ ਸਰਕਾਰ ਨੇ ਬਾਕੀ ਜਿਹੜੇ ਫੈਸਲੇ ਕੀਤੇ ਹਨ ਮੈਂ ਉਸ ਬਾਰੇ ਰੋਸ਼ਨੀ ਪਾਈ ਹੈ। ਨੈਸ਼ਨਲ ਲੈਵਲ ਦਾ ਪੈਕੇਜ ਦਿੱਤਾ ਗਿਆ ਹੈ ਜਿਸ ਨਾਲ ਹਰ ਪਰਿਵਾਰ ਨੂੰ ਦੋ ਲੱਖ ਰੁਪਇਆ ਦਿੱਤਾ ਜਾਵੇਗਾ। ਜਿਸ ਤੇ 400 ਕਰੋੜ ਰੁਪਿਆ ਖਰਚ ਆਵੇਗਾ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਗੱਲ ਮਕਾਨਾਂ ਦੀ ਹੋ ਰਹੀ ਹੈ।

**ਕੈਪਟਨ ਕੰਵਲਜੀਤ ਸਿੰਘ** : ਮੇਰੇ ਸਵਾਲ ਦਾ ਜਵਾਬ ਨਹੀਂ ਆ ਰਿਹਾ।

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਰਿਪੀਟੀਡਲੀ ਉਹੀ ਹੈ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਸਵਾਲ ਪੁੱਛ ਰਿਹਾ ਹਾਂ ਕਿ ਇਨ੍ਹਾਂ ਨੇ ਵਸੇ ਹੋਏ ਲੋਕਾਂ ਨੂੰ ਕਿਉਂ ਉਜਾੜਿਆ, ਇਹ ਇਸ ਦਾ ਜਵਾਬ ਦੇਣ। ਲੁਧਿਆਣੇ ਵਿਚ ਰੋਜ਼ ਪੁਲਿਸ 20-20 ਸਾਲ ਤੋਂ ਉਥੇ ਵਸੇ ਲੋਕਾਂ ਦੇ ਘਰਾਂ ਨੂੰ ਉਜਾੜ ਰਹੀ ਹੈ। ਇਹ ਇਸ ਦਾ ਜਵਾਬ ਦੇਣ।

**ਮਾਨਯੋਗ ਸਪੀਕਰ** : ਲੈਕਚਰ ਨਾ ਦਿਓ। ਉਨ੍ਹਾਂ ਨੂੰ ਜਵਾਬ ਦੇਣ ਦਿਓ।

**ਮੰਤਰੀ** : ਜਿਨ੍ਹਾਂ ਨੂੰ ਮਕਾਨ ਅਲਾਟ ਹੋਏ ਹਨ, ਉਨ੍ਹਾਂ ਨੂੰ ਬਿਲਕੁਲ ਨਹੀਂ ਉਜਾੜਿਆ ਹੈ।

**ਮਾਨਯੋਗ ਸਪੀਕਰ** : ਉਹ ਕਹਿ ਰਹੇ ਹਨ ਰੈਗੂਲਰ ਅਲਾਟ ਹੋਇਆਂ ਨੂੰ ਨਹੀਂ ਉਜਾੜਿਆ।

**ਕੈਪਟਨ ਕੰਵਲਜੀਤ ਸਿੰਘ** : ਇਨ੍ਹਾਂ ਨੂੰ ਪੁੱਛੋ ਕਿ ਪੁਲਿਸ ਗਈ ਕਿ ਨਹੀਂ? ਲੁਧਿਆਣੇ ਵਿਚ ਜਿਥੇ ਇਹ ਲੋਕ ਵਸੇ ਹੋਏ ਹਨ ਉਨ੍ਹਾਂ ਨੂੰ ਉਜਾੜਨ ਵਾਸਤੇ ਡਿਪਟੀ ਕਮਿਸ਼ਨਰ ਦੇ ਹੁਕਮ ਨਾਲ ਪੁਲਿਸ ਗਈ ਕਿ ਨਹੀਂ? ਇਸ ਦਾ ਜਵਾਬ ਦੇਣ।

**Mr. Speaker :** Please take your seat.

**ਕੈਪਟਨ ਕੰਵਲਜੀਤ ਸਿੰਘ :** ਮੇਰਾ ਜਵਾਬ ਨਹੀਂ ਆਇਆ। (ਵਿਘਨ)

**ਮੰਤਰੀ :** ਕੋਈ ਪਰਿਵਾਰ ਨਹੀਂ ਉਜਾੜਿਆ ਗਿਆ।

**ਕੈਪਟਨ ਕੰਵਲਜੀਤ ਸਿੰਘ :** ਉਜਾੜਨ ਦੀ ਕੋਸ਼ਿਸ਼ ਕੀਤੀ ਹੈ ** ** ** (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਜੋ ਮੇਰੀ ਇਜ਼ਾਜਤ ਬਿਨਾਂ ਕਿਹਾ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ। ਉਨ੍ਹਾਂ ਨੂੰ ਉਜਾੜਿਆ ਨਹੀਂ ਗਿਆ ਹੈ, ਸਮਝਣ ਦੀ ਕੋਸ਼ਿਸ਼ ਕਰੋ। Now next question, Capt. Bath Ji.

**Captain Kanwaljit Singh :** Sir, I protest..... (interruption)

**ਮਾਨਯੋਗ ਸਪੀਕਰ :** ਬਾਠ ਸਾਹਿਬ, ਤੁਸੀਂ ਬੋਲੋ। (ਸ਼ੋਰ) ਮੈਂ ਬਾਠ ਸਾਹਿਬ ਨੂੰ ਕਿਹਾ ਹੈ।

**ਕੈਪਟਨ ਬਲਬੀਰ ਸਿੰਘ ਬਾਠ :** ਮਾਨਯੋਗ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਨੈਸ਼ਨਲ ਪਾਲਿਸੀ ਬਾਰੇ ਗੱਲ ਕੀਤੀ ਹੈ, ਪਰ ਇਨ੍ਹਾਂ ਨੇ ਆਪਣੀ ਸਟੇਟ ਪਾਲਿਸੀ ਬਾਰੇ ਕੋਈ ਗੱਲ ਦਾ ਜ਼ਿਕਰ ਜਵਾਬ ਵਿਚ ਨਹੀਂ ਕੀਤਾ ਇਸ ਬਾਰੇ ਜਾਨਣਾ ਚਾਹੁੰਦਾ ਹਾਂ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਪਹਿਲੇ ਹੀ ਸਾਹਮਣੇ ਬੈਠੇ ਮੈਂਬਰ ਕੈਪਟਨ ਕੰਵਰਜੀਤ ਸਿੰਘ ਨੂੰ ਜਵਾਬ ਦੇ ਚੁੱਕਾ ਹਾਂ ਕਿ ਜਿਹੜੇ ਪਰਿਵਾਰ ਦੇ ਰੈਡ ਕਾਰਡ ਬਣੇ ਹੋਏ ਹਨ, ਉਨ੍ਹਾਂ ਨੂੰ ਸਟੇਟ ਗੌਰਮਿੰਟ ਵਲੋਂ, ਹਰ ਪਰਿਵਾਰ ਨੂੰ 2 ਲੱਖ ਰੁਪਿਆ ਦਿੱਤਾ ਜਾਵੇਗਾ।

———

## ਕੈਂਸਰ ਕਾਰਣ ਹੋਈਆਂ ਮੌਤਾਂ ਦੀ ਗਿਣਤੀ

*1527. **ਸਰਦਾਰ ਮਨਪ੍ਰੀਤ ਸਿੰਘ ਬਾਦਲ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004 ਤੋਂ ਲੈ ਕੇ ਹੁਣ ਤਕ ਦੇ ਸਮੇਂ ਦੌਰਾਨ ਜ਼ਿਲ੍ਹਾ ਮੁਕਤਸਰ ਵਿਚ ਕੈਂਸਰ ਕਾਰਨ ਕਿੰਨੇ ਵਿਅਕਤੀਆਂ ਦੀਆਂ ਮੌਤਾਂ ਹੋਈਆਂ?

**Shri Romesh Chander Dogra :** The number of persons who died due to cancer in District Mukatsar during the period from 2004 till date is 172.

** Not recorded as ordered by the Chair.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਜਵਾਬ ਮਨਿਸਟਰ ਸਾਹਿਬ ਨੇ ਹਾਊਸ ਵਿਚ ਦਿੱਤਾ ਹੈ ਉਹ ਦਰੁੱਸਤ ਨਹੀਂ ਹੈ ਇਨ੍ਹਾਂ ਨੇ ਆਪਣੇ ਜਵਾਬ ਵਿਚ ਦਸਿਆ ਹੈ ਕਿ ਪਿਛਲੇ 2 ਸਾਲਾਂ ਦੇ ਦੌਰਾਨ ਕੈਂਸਰ ਨਾਲ ਮਰਨ ਵਾਲਿਆਂ ਦੀ ਗਿਣਤੀ 172 ਹੈ ਜਦ ਕਿ ਮੇਰੇ ਗਿਦੜਬਾਹਾ ਇਲਾਕੇ ਵਿਚ 201 ਕੈਂਸਰ ਨਾਲ਼ ਮੌਤਾਂ ਹੋਈਆਂ ਹਨ। ਇਹ ਕੋਈ ਪੁਲ ਨੂੰ ਜਾਂ ਸੜਕ ਨੂੰ ਬਨਾਉਣ ਦੀ ਗੱਲ ਨਹੀਂ ਹੈ ਕਿ ਇਸ ਸਾਲ ਬਣੀ ਜਾਂ ਅਗਲੇ ਸਾਲ ਬਣੀ ਹੋਵੇ। ਇਹ ਜਿਹੜੀ ਫਿਗਰਜ਼ ਸਰਕਾਰ ਨੇ ਸਰਵੇ ਕਰਵਾ ਕੇ ਦਿੱਤੀ ਹੈ ਇਹ ਠੀਕ ਨਹੀਂ ਹੈ। ਸਰਕਾਰ ਨੇ ਇਸ ਸਬੰਧੀ ਇਕ ਕਮੇਟੀ ਬਣਾਈ ਸੀ ਉਸ ਕਮੇਟੀ ਦੀਆਂ ਸਾਲ ਵਿਚ ਜਾਂ ਹੁਣ ਤੱਕ ਕਿੰਨੀਆਂ ਮੀਟਿੰਗਾਂ ਹੋਈਆਂ ਹਨ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਮੈਂ ਫਿਗਰਜ਼ ਦਿੱਤੀ ਹੈ ਇਹ ਹਾਊਸ-ਟੂ-ਹਾਊਸ ਸਰਵੇ ਕਰਕੇ ਦਿੱਤੀ ਗਈ ਹੈ ਅਤੇ ਇਹ ਮਹਿਕਮੇ ਵਲੋਂ ਫਿਗਰਜ਼ ਜਿਹੜੀ ਤਿਆਰ ਕੀਤੀ ਗਈ ਸੀ, ਉਹ ਹੀ ਦਿੱਤੀ ਗਈ ਹੈ। ਜੇਕਰ ਇਨ੍ਹਾਂ ਨੂੰ ਲਗਦਾ ਹੈ ਕਿ ਫਿਗਰਜ਼ ਠੀਕ ਨਹੀਂ ਹੈ ਤਾਂ ਸਾਨੂੰ ਇਹ ਸਰਵੇ ਹਾਊਸ-ਟੂ-ਹਾਊਸ ਦੁਬਾਰਾ ਕਰਵਾਉਣ ਵਿਚ ਕੋਈ ਇਤਰਾਜ਼ ਨਹੀਂ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਇਹ ਮੁਕਤਸਰ ਜ਼ਿਲ੍ਹੇ ਦਾ ਕੈਂਸਰ ਸਬੰਧੀ ਮਰਨ ਵਾਲਿਆਂ ਦਾ ਹਾਊਸ-ਟੂ-ਹਾਊਸ ਦੁਬਾਰਾ ਸਰਵੇ ਕਰਵਾ ਲੈਣ? ਇਹ ਵੀ ਦੱਸਿਆ ਜਾਵੇ ਕਿੰਨੀਆਂ ਮੀਟਿੰਗਾਂ ਹੋਈਆਂ ਹਨ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਠੀਕ ਹੈ ਜੀ, ਕਰਵਾ ਲਵਾਂਗੇ। ਇਸ ਸਬੰਧੀ ਜਿਹੜੀ ਕਮੇਟੀ ਬਣੀ ਹੋਈ ਹੈ ਉਹ ਲੋਅ ਲੈਵਲ ਦੀ ਕਮੇਟੀ ਹੈ। ਇਕ ਮੀਟਿੰਗ ਚੀਫ ਮਨਿਸਟਰ ਸਾਹਿਬ ਲੈਵਲ ਤੇ ਹੋਈ ਸੀ।

**ਮਾਨਯੋਗ ਸਪੀਕਰ** : ਉਨ੍ਹਾਂ ਦਾ ਕਹਿਣਾ ਹੈ ਕਿ ਕੀ ਕਮੇਟੀ ਦੀ ਰੈਗੂਲਰ ਮੀਟਿੰਗ ਹੋਵੇਗੀ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਹੁਣ ਤਾਂ ਮੀਟਿੰਗਾਂ ਦਾ ਮਾਮਲਾ ਖਤਮ ਹੋ ਗਿਆ ਹੈ।

(ਕੋਈ ਜਵਾਬ ਨਹੀਂ ਆਇਆ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜੀ ਫਿਗਰਜ਼ ਕੈਂਸਰ ਸਬੰਧੀ ਹਾਊਸ ਵਿਚ ਦਿੱਤੀ ਹੈ ਉਸ ਸਬੰਧੀ ਜਾਨਣਾ ਚਾਹੁੰਦਾ ਹਾਂ ਕਿ ਇਹ ਫਿਗਰਜ਼ ਕਿਸ ਤਰ੍ਹਾਂ ਕੁਲੈਕਟ ਕੀਤੀ ਗਈ ਸੀ ਅਤੇ ਕਿਹੜੀ ਏਜੰਸੀ ਨੇ ਇਹ ਫਿਗਰਜ਼ ਕੁਲੈਕਟ ਕਰਕੇ ਸਰਕਾਰ ਨੂੰ ਦਿੱਤੀ ਹੈ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਹੁਣ ਗੱਡੀ ਅੱਗੇ ਚਲੀ ਗਈ ਹੈ ਅਗਲੇ ਸਵਾਲ ਦੀ ਗੱਲ ਕਰੋ।

———

## ਡਾਕਟਰਾਂ ਤੋਂ ਬਿਨਾਂ ਹਸਪਤਾਲ/ਡਿਸਪੈਂਸਰੀਆਂ

*1635. **ਕੈਪਟਨ ਕੰਵਲਜੀਤ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਡਾਕਟਰਾਂ ਤੋਂ ਬਿਨਾਂ ਚਲਾਏ ਜਾ ਰਹੇ ਵੱਖ-ਵੱਖ ਐਲੋਪੈਥਿਕ, ਆਯੁਰਵੈਦਿਕ ਅਤੇ ਹੋਮਿਓਪੈਥਿਕ ਹਸਪਤਾਲਾਂ/ਡਿਸਪੈਂਸਰੀਆਂ ਦੇ ਨਾਂ ਅਤੇ ਵੇਰਵੇ ਕੀ ਹਨ?

**Shri Romesh Chander Dogra :** The requisite *information is placed on the Table of the House.

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਪਹਿਲੇ ਤਾਂ ਮੈਂ ਇਸ ਗੱਲ ਦਾ ਹਾਊਸ ਵਿਚ ਪ੍ਰੋਟੈਸਟ ਕਰਦਾ ਹਾਂ ਕਿ ਮੈਨੂੰ ਇਸ ਸਵਾਲ ਦਾ ਜਵਾਬ ਹੁਣੇ ਹੀ ਮਿਲਿਆ ਹੈ। ਇਤਨੇ ਲੰਬੇ ਜਵਾਬ ਨੂੰ ਮੈਂ ਕਿਸ ਤਰ੍ਹਾਂ ਪੜ੍ਹ ਕੇ ਸਵਾਲ ਕਰ ਸਕਦਾ ਹਾਂ। ਇਸ ਉਤੇ ਮੈਨੂੰ ਬਹੁਤ ਅਫਸੋਸ ਹੈ। ਇਹ ਬੜਾ ਮਹੱਤਵਪੂਰਨ ਸਵਾਲ ਹੈ। ਇਸ ਜਵਾਬ ਦੇ ਵਿਚ ਐਲੋਪੈਥਿਕ, ਆਯੁਰਵੈਦਿਕ ਅਤੇ ਹੋਮੋਉਪੈਥਿਕ ਦੀ ਡਿਸਪੈਂਸਰੀਆਂ ਬਾਰੇ ਜ਼ਿਕਰ ਕੀਤਾ ਗਿਆ। ਕਾਗਜਾਂ ਵਿਚ 528 ਐਲੋਪੈਥਿਕ ਡਿਸਪੈਂਸਰੀਆਂ ਪੰਜਾਬ ਵਿਚ ਐਸੀਆਂ ਹਨ ਜਿਥੇ ਡਾਕਟਰਜ਼ ਨਹੀਂ ਹਨ, ਇਨ੍ਹਾਂ ਡਿਸਪੈਂਸਰੀਆਂ ਵਿਚ ਕੋਈ ਡਾਕਟਰ ਸਰਕਾਰ ਵਲੋਂ ਪ੍ਰੋਵਾਈਡ ਨਹੀਂ ਕੀਤਾ ਗਿਆ। ਇਹ ਇਨ੍ਹਾਂ ਦੇ ਆਪਣੇ ਜਵਾਬ ਵਿਚ ਲਿਖਿਆ ਹੋਇਆ ਹੈ।

**ਮਾਨਯੋਗ ਸਪੀਕਰ** : ਤੁਸੀਂ ਸਰਕਾਰ ਨੂੰ ਇਨਫਰਮੇਸ਼ਨ ਦੇ ਰਹੇ ਹੋ। ਤੁਸੀਂ ਹਾਊਸ ਵਿਚ ਸਵਾਲ ਕਰੋ, ਇਸ ਤੇ ਲੈਕਚਰ ਨਾ ਕਰੋ। It is a Question Hour not Lecture Hour.

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਸਵਾਲ ਕਰਦੇ ਹੋਏ ਟੋਕ ਦਿੰਦੇ ਹੋ ਜਿਸ ਨਾਲ ਲਿੰਕ ਟੁੱਟ ਜਾਂਦਾ ਹੈ। ਸਵਾਲ ਕਰਨ ਵਾਸਤੇ ਮੈਨੂੰ ਭੂਮਿਕਾ ਬੰਨ੍ਹਣੀ ਪੈਂਦੀ ਹੈ ਤਾਂ ਹੀ ਮੈਂ ਸਰਕਾਰ ਨੂੰ ਸਵਾਲ ਕਰਾਂਗਾ। Out of the Blue one has to build something. ਡਾਕਟਰਾਂ ਤੋਂ ਬਿਨਾਂ 528 ਡਿਸਪੈਂਸਰੀਆਂ ਤਾਂ ਇਨ੍ਹਾਂ ਨੇ ਆਪ ਮੰਨੀਆਂ ਹਨ ਜਿਥੇ ਕਿ ਕੋਈ ਡਾਕਟਰ ਨਹੀਂ ਹੈ। ਇਨ੍ਹਾਂ ਤੋਂ ਇਲਾਵਾ ਵੀ ਮੇਰਾ ਖਿਆਲ ਹੈ ਕਿ ਹਜ਼ਾਰਾਂ ਦੀ ਤਾਦਾਦ ਵਿਚ ਐਸੀਆਂ ਡਿਸਪੈਂਸਰੀਆਂ ਹੋਣਗੀਆਂ ਜਿਥੇ ਇਕ ਅੱਧਾ ਡਾਕਟਰ ਹੋਵੇਗਾ। ਮੇਰਾ ਸਵਾਲ ਹੈ ਕਿ ਜੇ ਇੰਨੀਆਂ ਡਿਸਪੈਂਸਰੀਆਂ ਡਾਕਟਰਾਂ ਤੋਂ ਬਗੈਰ ਬੰਦ ਪਈਆਂ ਹਨ ਤਾਂ ਮੰਤਰੀ ਜੀ ਕੀ ਕੰਮ ਕਰ ਰਹੇ ਹਨ? ਇਨ੍ਹਾਂ ਸੇਵਾਵਾਂ ਦਾ ਇਹ ਹਾਲ ਕਿਉਂ ਬਣਿਆ ਪਿਆ ਹੈ?

**ਮਾਨਯੋਗ ਸਪੀਕਰ** : ਇਹ ਪੁੱਛਦੇ ਹਨ ਕਿ ਇੰਨੀਆਂ ਜਗ੍ਹਾਂ ਖਾਲੀ ਕਿਉਂ ਪਈਆਂ ਹਨ?

---

* Placed in the Revisor's Branch.

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ 528 ਖਾਲੀ ਡਿਸਪੈਂਸਰੀਆਂ ਦੀ ਇਨਫਰਮੇਸ਼ਨ ਦਿੱਤੀ ਹੈ ਪਰ ਐਕਚੁਅਲੀ ਇਹ ਗਿਣਤੀ 618 ਡਿਸਪੈਂਸਰੀਆਂ ਦੀ ਹੈ, which are without doctors ਲੇਕਿਨ ਉਨ੍ਹਾਂ ਜਗ੍ਹਾਂ ਤੇ, we are taking services of nearby doctors on deputation basis. Pharmacists are there and they are looking after the affairs.

**Mr. Speaker :** Are you satisfied with that arrangement?

**ਕੈਪਟਨ ਕੰਵਲਜੀਤ ਸਿੰਘ** : ਨਹੀਂ ਜੀ। ਸਪੀਕਰ ਸਾਹਿਬ, ਬੜਾ ਅਫਸੋਸ ਹੈ ਕਿ ਸਰਕਾਰ ਦੀਆਂ ਸਿਹਤ ਸੇਵਾਵਾਂ ਦਾ ਇਹ ਹਾਲ ਹੈ ਕਿ ਡਾਕਟਰ ਦੀ ਬਜਾਏ ਇਕ ਟੀਕੇ ਲਾਉਣ ਵਾਲਾ ਉਥੇ ਲੋਕਾਂ ਦਾ ਇਲਾਜ ਕਰ ਰਿਹਾ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕੀ ਅਧਿਕਾਰ ਹੈ ਜਦੋਂ ਇਨ੍ਹਾਂ ਦੀਆਂ ਡਿਸਪੈਂਸਰੀਆਂ ਵਿਚ ਡਾਕਟਰ ਨਹੀਂ, ਇਹ ਕਿਉਂ ਇਥੇ ਬੈਠੇ ਹਨ?

**ਮੰਤਰੀ** : ਇਹ ਗੱਲ ਪਹਿਲਾਂ ਵੀ ਵਾਰ ਵਾਰ ਕਹੀ ਜਾ ਚੁੱਕੀ ਹੈ ਕਿ ਡਾਕਟਰਾਂ ਦੀਆਂ ਟੋਟਲ 1374 ਵੈਕੰਸੀਆਂ ਹਨ, ਜਿਹੜੀਆਂ ਖਾਲੀ ਪਈਆਂ ਹਨ। Now, the fortunate thing is ਕਿ ਸਟੇਟ ਗੌਰਮਿੰਟ ਨੇ ਫੈਸਲਾ ਲੈ ਲਿਆ ਹੈ ਕਿ ਇਹ ਵੈਕੰਸੀਆਂ ਭਰਨੀਆਂ ਹਨ। ਜਿਹੜੀਆਂ ਡਿਸਪੈਂਸਰੀਆਂ ਦੀਆਂ ਪੋਸਟਾਂ ਹਨ, ਫੈਸਲਾ ਹੋਇਆ ਹੈ ਕਿ ਉਥੇ ਇਕ ਸਰਵਿਸ ਪ੍ਰੋਵਾਈਡਰ 30000 ਰੁਪਿਆ ਦੇ ਕੇ ਰੱਖਣਾ ਹੈ। He will look after the dispensary. All the doctors will be posted. It is a job of one or two months only. ਇਹ ਫੈਸਲਾ ਹੋ ਚੁੱਕਾ ਹੈ ਤੇ 1-2 ਮਹੀਨੇ ਦੇ ਵਿਚ ਹੀ ਡਾਕਟਰਾਂ ਦੀ ਭਰਤੀ ਕਰ ਲਈ ਜਾਵੇਗੀ। We are going to do it from the Panchayati Raj Institutions. It will be done very shortly. All the dispensaries will be a doctor there.

**ਮਾਨਯੋਗ ਸਪੀਕਰ** : ਹਾਂ ਜੀ, ਸੂਦ ਜੀ।

**ਕੈਪਟਨ ਕੰਵਲਜੀਤ ਸਿੰਘ** : ਸਰ, ਮੇਰਾ ਸਵਾਲ ਹੈ.....

**ਮਾਨਯੋਗ ਸਪੀਕਰ** : ਸੂਦ ਜੀ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ 1300 ਦੇ ਕਰੀਬ ਵੈਕੰਸੀਆਂ ਦੱਸਦੇ ਹਨ ਜਿਹੜੀਆਂ ਖਾਲੀ ਪਈਆਂ ਹਨ ਤੇ ਇਹ ਕਹਿੰਦੇ ਹਨ ਕਿ ਭਰ ਲਵਾਂਗੇ। ਇਕ ਗੱਲ ਤਾਂ ਵੈਕੰਸੀਆਂ ਦੀ ਹੋ ਗਈ ਜਿਹੜੀਆਂ ਕਾਫੀ ਦੇਰ ਤੋਂ ਖਾਲੀ ਪਈਆਂ ਹਨ ਤੇ ਸਰਕਾਰ ਨੇ ਭਰੀਆਂ ਨਹੀਂ। ਦੂਜੇ ਪਾਸੇ ਇਕ ਵੱਡੀ ਡਿਸਪੈਰਿਟੀ ਚਲ ਰਹੀ ਹੈ ਕਿਉਂਕਿ ਹੈਲਥ ਡਿਪਾਰਟਮੈਂਟ ਦੇ ਵਿਚ ਟਰਾਂਸਫਰ ਦੀ ਕੋਈ ਰੈਗੂਲਰ ਪਾਲਿਸੀ ਨਹੀਂ.....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸ਼੍ਰੀ ਤਿਕਸ਼ਨ ਸੂਦ :** ਖਾਲੀ ਵੈਕੰਸੀ ਮੰਤਰੀ ਜੀ ਦੇ ਹਲਕੇ ਵਿਚ ਸ਼ਾਇਦ ਹੀ ਕੋਈ ਹੋਵੇ। ਬਾਕੀ ਪੰਜਾਬ ਵਿਚ ਡਾਕਟਰ ਹੈ ਨਹੀਂ। ਕੀ ਇਸ ਡਿਸਪੈਰਿਟੀ ਨੂੰ ਦੂਰ ਕਰਨ ਲਈ ਕੋਈ ਰੈਗੂਲਰ ਟਰਾਂਸਫਰ ਪਾਲਿਸੀ ਬਣਾਉਣਗੇ? ਤੇ ਜਿਹੜੇ ਡਾਕਟਰ ਡੈਪੂਟੇਸ਼ਨ ਤੇ ਲਗੇ ਹੋਏ ਹਨ, ਉਹ ਲਗੇ ਕਿਤੇ ਹਨ ਤੇ ਕੰਮ ਕਿਤੇ ਹੋਰ ਕਰਦੇ ਹਨ, ਕੀ ਇਸ ਸਿਸਟਮ ਨੂੰ ਰੋਕ ਕੇ ਡਾਕਟਰਾਂ ਦੀ ਅਤੇ ਸਟਾਫ ਦੀ ਫੇਅਰ ਡਿਸਟ੍ਰੀਬਿਊਸ਼ਨ ਕਰਨਗੇ?

**ਮਾਨਯੋਗ ਸਪੀਕਰ :** ਇਹ ਕਹਿੰਦੇ ਹਨ ਕਿ ਡੈਪੂਟੇਸ਼ਨ ਤੋਂ ਇਲਾਵਾ ਕੋਈ ਇੰਤਜ਼ਾਮ ਕਰੋਗੇ?

**ਮੰਤਰੀ :** ਅਸੀਂ ਆਲਰੇਡੀ ਇੰਤਜ਼ਾਮ ਵਿਚ ਲਗੇ ਹੋਏ ਹਾਂ। ਅਸੀਂ ਪਿਛਲੇ ਇਕ ਡੇਢ ਸਾਲ ਤੋਂ ਇਸੇ ਕੰਮ ਵਿਚ ਲਗੇ ਹੋਏ ਹਾਂ। Now we are in a position to fill all the vacancies. I hope within a short period, we will be able to do this job. ਬਾਕੀ ਇਹ ਜਿਹੜੀਆਂ ਖਾਲੀ ਡਿਸਪੈਂਸਰੀਆਂ ਹਨ, ਉਹ ਤਾਂ ਇੰਨ੍ਹਾਂ ਦੇ ਵੇਲੇ ਵੀ ਖਾਲੀ ਪਈਆਂ ਸਨ। We have in fact taken measures to ensure that every post of doctor is filled. (ਵਿਘਨ)

**Mr. Speaker :** Next question. Sh. Gulzar Singh Ranike.

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ..... (ਵਿਘਨ)

**Mr. Speaker :** No. Not now. ਤੁਹਾਡੇ ਸਵਾਲ ਦਾ ਜਵਾਬ ਆ ਗਿਆ ਹੈ ਕਿ ਖਾਲ੍ਹੀ ਜਗ੍ਹਾਂ ਭਰਾਂਗੇ।

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਨੂੰ ਸਵਾਲ ਦਾ ਜਵਾਬ ਲੈ ਕੇ ਦਿਓ..... (ਵਿਘਨ)

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਇਹ ਕੋਈ ਡਿਸਕਸ਼ਨ ਦੀ ਗੱਲ ਨਹੀਂ ਹੈ। ਤੁਹਾਡਾ ਜਵਾਬ ਆ ਗਿਆ ਹੈ ਕਿ ਜਿਥੇ ਡਾਕਟਰ ਨਹੀਂ, ਉਥੇ ਇੰਤਜ਼ਾਮ ਕਰਾਂਗੇ। Please take your seat. Don't misuse the House. (ਵਿਘਨ) ਧੁੱਗਾ ਸਾਹਿਬ, ਬੈਠੇ ਬੈਠੇ ਬੋਲਣਾ ਬੰਦ ਕਰੋ। It is not proper.

**ਕੈਪਟਨ ਕੰਵਲਜੀਤ ਸਿੰਘ (ਬੈਠੇ ਬੈਠੇ) :** ਮੇਰੇ ਸਵਾਲ ਦਾ ਜਵਾਬ ਤਾਂ ਲੈ ਦਿਓ ਜੀ..... (ਵਿਘਨ)

———

## ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੇ ਰੂਟ

*1594. **ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਸਰਦਾਰ ਸੋਹਨ ਸਿੰਘ ਠੰਡਲ ਵਲੋਂ ਪੇਸ਼ ਕੀਤਾ ਗਿਆ)** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੇ ਰੂਟਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਰੂਟਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਤੇ ਬੱਸਾਂ ਚਲਾਈਆਂ ਜਾ ਰਹੀਆਂ ਹਨ ਅਤੇ ਬਾਕੀ ਰਹਿੰਦੇ ਰੂਟਾਂ ਤੇ ਬੱਸਾਂ ਚਲਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ.** : ਪੰਜਾਬ ਰੋਡਵੇਜ ਕੋਲ ਕੁੱਲ 942 ਰੂਟ ਹਨ ਇਹਨਾਂ ਵਿਚੋਂ 680 ਰੂਟਾਂ ਤੇ ਬੱਸਾਂ ਚਲਾਈਆਂ ਜਾ ਰਹੀਆਂ ਹਨ ਅਤੇ ਬਾਕੀ ਰੂਟ, ਬੱਸਾਂ ਦੀ ਘਾਟ ਕਾਰਣ ਨਹੀਂ ਚਲਾਏ ਜਾ ਰਹੇ। ਹੋਰ ਰੂਟਾਂ ਤੇ ਬੱਸਾਂ ਚਲਾਉਣ ਲਈ ਪਨਬੱਸ ਵੱਲੋਂ 300 ਬੱਸਾਂ ਦੀ ਖਰੀਦ ਕਰਨ ਦੀ ਤਜਵੀਜ਼ ਹੈ। ਸਰਕਾਰ ਦੀ ਇਹ ਤਜਵੀਜ਼ ਹੈ ਕਿ ਪ੍ਰਾਈਵੇਟ ਬੱਸ ਮਾਲਕਾਂ ਪਾਸੋਂ ਲੀਜ ਤੇ ਬੱਸਾਂ ਲੈ ਕੇ ਪੰਜਾਬ ਰੋਡਵੇਜ ਨੂੰ ਪ੍ਰਵਾਨ ਹੋਏ ਰੂਟਾਂ ਤੇ ਵੱਖ-2 ਸਕੀਮਾਂ ਅਧੀਨ ਚਲਾਈਆਂ ਜਾਣ ਜਿਵੇਂ ਕਿ ਕਿਲੋਮੀਟਰ ਸਕੀਮ ਅਤੇ ਗੋਲਡਨ ਰੋਜਗਾਰ ਸਕੀਮ ਆਦਿ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦੇ ਰਿਕਾਰਡ ਦੇ ਮੁਤਾਬਿਕ 30% ਰੂਟਾਂ ਤੇ ਬੱਸਾਂ ਨਹੀਂ ਚਲਾਈਆਂ ਜਾ ਰਹੀਆਂ ਹਨ ਕਿਉਂਕਿ 300 ਬੱਸਾਂ ਦੀ ਘਾਟ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ 680 ਬੱਸਾਂ ਚੱਲ ਵੀ ਰਹੀਆਂ ਹਨ, ਉਨ੍ਹਾਂ ਵਿਚੋਂ ਕਿੰਨੀਆਂ ਐਸੀਆਂ ਬੱਸਾਂ ਹਨ ਜਿਹੜੀਆਂ ਆਪਣੇ ਕਿਲੋਮੀਟਰ ਪੂਰੇ ਕਰ ਚੁੱਕੀਆਂ ਹਨ ਅਤੇ ਕੰਡਮ ਹਾਲਤ ਵਿਚ ਹਨ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, 360 ਬੱਸਾਂ ਇਸ ਸਾਲ ਅਸੀਂ ਨਵੀਆਂ ਪਾਈਆਂ ਹਨ। ਇਸ ਵੇਲੇ ਕੋਈ ਵੀ ਬੱਸ ਐਸੀ ਨਹੀਂ ਜਿਹੜੀ ਕੰਡਮ ਕਰਨ ਦੀ ਹਾਲਤ ਵਿਚ ਹੋਵੇ। 300 ਬੱਸਾਂ ਇਸ ਸਾਲ ਅਸੀਂ ਹੋਰ ਪਾਵਾਂਗੇ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਹੁਸ਼ਿਆਰਪੁਰ ਤੋਂ ਕੁੱਲੂ ਇਕ ਬਹੁਤ ਅਹਿਮ ਰੂਟ ਹੈ। ਉਸ ਰੂਟ ਤੇ ਚਲਾਈ ਜਾ ਰਹੀ ਬੱਸ ਹਮੇਸ਼ਾ ਭਰ ਕੇ ਜਾਂਦੀ ਹੈ ਲੇਕਿਨ ਇਹ ਬੱਸ ਰੋਜ਼ ਦੀ ਬਜਾਏ ਹਫਤੇ ਬਾਅਦ ਜਾਂ 10 ਦਿਨ ਬਾਦ ਚੱਲਦੀ ਹੈ। ਕੀ ਮੰਤਰੀ ਜੀ ਇਸ ਰੂਟ ਤੇ ਰੈਗੂਲਰ ਤੌਰ ਤੇ ਬੱਸ ਚਲਾਉਣਗੇ?

**ਮੰਤਰੀ** : ਇਨ੍ਹਾਂ ਦੀ ਡਿਮਾਂਡ ਪੂਰੀ ਕਰ ਦਿਆਂਗੇ ਜੀ।

———

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1605*

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਹਾਜ਼ਰੀ ਵਜੀਫ਼ੇ ਲਈ ਫੰਡਾਂ ਦੀ ਐਲੋਕੇਸ਼ਨ/ਵੰਡ

*1568. **ਸ਼੍ਰੀ ਤਰਲੋਚਨ ਸਿੰਘ :** ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004-05 ਅਤੇ 2005-06 ਦੇ ਦੌਰਾਨ ਅਨੁਸੂਚਿਤ ਜਾਤੀਆਂ ਦੀਆਂ ਵਿਦਿਆਰਥਣਾਂ ਨੂੰ ਹਾਜ਼ਰੀ ਵਜੀਫਾ ਸਕੀਮ ਲਈ ਸਾਲ-ਵਾਰ ਕਿੰਨੀ ਰਕਮ ਮਖਸੂਸ ਕੀਤੀ ਗਈ ਅਤੇ ਅਸਲ ਵਿਚ ਇਸ ਵਿਚੋਂ ਕਿੰਨੀ ਰਕਮ ਵੰਡੀ ਗਈ?

**Shrimati Gurkanwal Kaur :** Sir, during the year 2004-05, an amount of Rs. 1710.00 lac was earmarked but no amount was released by Planning Department to District Planning and Development Boards. Now, the scheme has been covered under Dedicated Social Security Fund from the year 2005-06 in order to provide timely 'Attendance Scholarship to Scheduled Caste girls'. An amount of Rs. 1345.69 lac relating to the period from April 2006 to December 2006 excluding summer and winter vacations has been utilized out of the budget allocation of Rs. 2210.00 lacs up to 31.1.2006 and the remaining amount will be utilized by 31.3.2006.

**ਸ਼੍ਰੀ ਤਰਲੋਚਨ ਸਿੰਘ :** ਮਾਨਯੋਗ ਸਪੀਕਰ ਸਾਹਿਬ, ਇਹ ਵਜ਼ੀਫਾ ਸਕੀਮ ਗਰੀਬ ਬੱਚਿਆਂ ਦੀ ਪੜ੍ਹਾਈ ਵਾਸਤੇ ਹੈ ਲੇਕਿਨ ਇਹ ਸਾਲ 2002, 2003, 2004, 2005 ਅਤੇ 2006 ਵਿਚ ਬੱਚਿਆਂ ਨੂੰ ਨਹੀਂ ਦਿੱਤਾ ਗਿਆ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਤਾਂ ਕਿ ਇਹ ਜੋ ਏਰੀਅਰ ਦੇਣਾ ਰਹਿੰਦਾ ਹੈ, ਕੀ ਸਰਕਾਰ ਇਹ ਏਰੀਅਰ ਉਨ੍ਹਾਂ ਬੱਚਿਆਂ ਨੂੰ ਦੇਵੇਗੀ?

**ਰਾਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਸ ਦੇ ਵਾਸਤੇ ਸਾਡੀ ਸਰਕਾਰ ਨੇ, ਮੁੱਖ ਮੰਤਰੀ ਜੀ ਨੇ ਇਕ ਡੈਡੀਕੇਟਿਡ ਫੰਡ ਬਣਾਇਆ ਹੋਇਆ ਹੈ। ਅਸ਼ੀਰਵਾਦ ਸਕੀਮ ਅਤੇ ਸੋਸ਼ਲ ਵੈਲਫੇਅਰ ਮਹਿਕਮੇ ਦੀਆਂ ਕਈ ਹੋਰ ਸਕੀਮਾਂ ਵੀ ਇਸ ਵੰਡ ਤਹਿਤ ਕਵਰ ਕਰ ਲਈਆਂ ਗਈਆਂ ਹਨ। ਪੈਨਸ਼ਨ ਸਕੀਮ ਵੀ ਇਸ ਵਿਚ ਕਵਰ ਕਰ ਲਈ ਗਈ ਹੈ ਅਤੇ ਜੋ ਮੈਂਬਰ ਸਾਹਿਬ ਨੇ ਪੁੱਛਿਆ ਹੈ, ਉਹ ਵੀ ਅਸੀਂ ਇਸ ਵਿਚ ਕਵਰ ਕਰ ਲਵਾਂਗੇ।

---

* For Starred Question No. 1605 and reply thereto, please see P.V.S. Debates dated 17.3.2006.

**ਸ਼੍ਰੀ ਤਰਲੋਚਨ ਸਿੰਘ :** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀਆਂ ਗਰੀਬ ਬੱਚਿਆਂ ਦੀ ਪੜ੍ਹਾਈ ਲਿਖਾਈ ਦੀਆਂ ਸਕੀਮਾਂ ਹਨ, ਇਨ੍ਹਾਂ ਵਿਚ ਪ੍ਰੀ-ਮੈਟ੍ਰਿਕ, ਪੋਸਟ-ਮੈਟ੍ਰਿਕ, ਇੰਜਨੀਅਰਿੰਗ ਅਤੇ ਮੈਡੀਕਲ ਦੇ ਗਰੀਬ ਲੜਕੇ ਅਤੇ ਲੜਕੀਆਂ ਨੂੰ ਇਹ ਵਜ਼ੀਫਾ ਨਹੀਂ ਦਿੱਤਾ ਗਿਆ ਹੈ। ਇਹ ਜੋ ਉਨ੍ਹਾਂ ਦਾ ਬੈਕਲਾਗ ਹੈ, ਕੀ ਇਹ ਸਰਕਾਰ ਦੇਣ ਨੂੰ ਤਿਆਰ ਹੈ?

**ਰਾਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਸਾਡੇ ਕੋਲ ਜਿਹੜੀਆਂ 6 ਸਕੀਮਾਂ ਹਨ, ਉਨ੍ਹਾਂ ਵਿਚ ਪ੍ਰੀ-ਮੈਟ੍ਰਿਕ ਅਤੇ ਪੋਸਟ-ਮੈਟ੍ਰਿਕ ਨੂੰ ਕਵਰ ਕਰ ਲਿਆ ਗਿਆ ਹੈ। ਸਾਡੇ ਕੋਲ ਪੈਸਾ ਅਵੇਲੇਬਲ ਹੈ, ਇਸ ਕਰਕੇ ਬਾਕੀਆਂ ਨੂੰ ਵੀ ਇਸ ਵਿਚ ਕਵਰ ਕਰ ਲਵਾਂਗੇ।

**ਸ਼੍ਰੀ ਤਰਲੋਚਨ ਸਿੰਘ :** ਮਾਨਯੋਗ ਸਪੀਕਰ ਸਾਹਿਬ, ਜਿਹੜੇ ਪ੍ਰੋਫੈਸ਼ਨਲ ਕੋਰਸਿਜ਼ ਹਨ, ਉਨ੍ਹਾਂ ਵਿਚ ਇਹ ਵਜ਼ੀਫਾ ਨਹੀਂ ਦਿੱਤਾ ਗਿਆ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਏਰੀਅਰ/ਬੈਲੈਂਸ ਹੈ, ਕੀ ਇਹ ਸਰਕਾਰ ਵੱਲੋਂ ਦਿੱਤਾ ਜਾਵੇਗਾ?

**State Minister :** Sir, we have budget provision for Post-matric scholarship for Scheduled Castes, 1414.00 lacs; Pre-matric scholarship for those engaged in unclean occupation, 85.00 lacs; Promotion of educating among educationally backward classes 2293.50 lacs; Post-matric scholarship to Backward Classes 249.00 lacs; Pre-matric scholarship to Backward Classes 200.00 lacs; Special grant to Schedule Caste students studying in Medical and Engineering classes 10.00 lacs; and Special grant to schedule Caste girl students studing in Graduate and Post-Graduate classes 50.00 lacs.

**ਸਰਦਾਰ ਸੋਹਨ ਸਿੰਘ ਠੰਡਲ :** ਮਾਨਯੋਗ ਸਪੀਕਰ ਸਾਹਿਬ, ਗਰੀਬ ਬੱਚਿਆਂ ਨੂੰ ਪਿਛਲੇ 4-5 ਸਾਲਾਂ ਤੋਂ ਵਜ਼ੀਫਾ ਨਹੀਂ ਦਿੱਤਾ ਗਿਆ ਹੈ। ਇਸ ਦੌਰਾਨ ਬਹੁਤ ਸਾਰੇ ਬੱਚੇ ਸਕੂਲ ਛੱਡ ਚੁੱਕੇ ਹਨ। ਅੱਜ ਮੰਤਰੀ ਸਾਹਿਬਾ ਦੱਸ ਰਹੇ ਹਨ ਕਿ ਉਨ੍ਹਾਂ ਕੋਲ ਫੰਡ ਅਵੇਲੇਬਲ ਹਨ ਅਤੇ ਵਜ਼ੀਫੇ ਦੇ ਦਿੱਤੇ ਜਾਣਗੇ। ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪੀਰੀਅਡ ਦੌਰਾਨ ਜਿਹੜੇ ਬੱਚੇ ਸਕੂਲ ਛੱਡ ਗਏ ਹਨ, ਕੀ ਇਹ ਉਨ੍ਹਾਂ ਨੂੰ ਵੀ ਵਜ਼ੀਫਾ ਦੇਣ ਵਾਸਤੇ ਵਿਚਾਰ ਕਰਨਗੇ?

**ਰਾਜ ਮੰਤਰੀ :** ਤੁਸੀਂ ਬਹੁਤ ਹਮਦਰਦ ਬਣਦੇ ਹੋ। ਲੇਕਿਨ ਤੁਸੀਂ ਕੋਈ ਪੈਸਾ ਛੱਡਿਆ ਨਹੀਂ। ਸਾਨੂੰ ਪਤਾ ਹੈ ਕਿ ਅਸੀਂ ਕਿਸ ਤਰ੍ਹਾਂ ਕਰਨਾ ਹੈ। ਅਸੀਂ ਇਸ ਵਾਸਤੇ ਇਕ ਡੈਡੀਕੇਟਿਡ ਫੰਡ ਬਣਾਇਆ ਹੈ। ਸਾਨੂੰ ਪਤਾ ਹੈ ਕਿ ਜਿਹੜੇ ਸਾਡੇ ਬੱਚੇ ਹਨ ਉਨ੍ਹਾਂ ਨੂੰ ਕਿਸ ਤਰ੍ਹਾਂ ਵਜ਼ੀਫੇ ਦੇਣੇ ਹਨ।

———

## ਬੇਘਰੇ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਪਲਾਟ ਦੇਣ ਲਈ ਬਜਟ ਵਿਚ ਐਲੋਕੇਸ਼ਨ

*1579. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004-05 ਦੇ ਦੌਰਾਨ ਅਨੁਸੂਚਿਤ ਜਾਤੀਆਂ ਦੇ ਬੇਘਰੇ ਪਰਿਵਾਰਾਂ ਨੂੰ ਪਲਾਟ ਦੇਣ ਲਈ ਕਿੰਨੀ ਰਕਮ ਮਖਸੂਸ ਕੀਤੀ ਗਈ ਅਤੇ ਇਸ ਵਿਚੋਂ ਅਸਲ ਵਿਚ ਕਿੰਨੀ ਰਕਮ ਵੰਡੀ ਗਈ?

**Shrimati Gurkanwal Kaur :** During the year 2004-05 an amount of Rs. 1.76 crore was earmarked under the scheme for providing Plots and Grant for the construction of Houses to Houseless Scheduled Castes in Rural Area, but no amount was released/disbursed.

**ਸਰਦਾਰ ਸੁਰਜੀਤ ਸਿੰਘ ਧੀਮਾਨ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਪ੍ਰਸ਼ਨ ਦਾ ਉਤਰ ਅੰਗਰੇਜ਼ੀ ਦੇ ਵਿਚ ਪੜ੍ਹ ਦਿੱਤਾ ਹੈ। ਮੈਨੂੰ ਇਨ੍ਹਾਂ ਦੀ ਗੱਲ ਸਮਝ ਨਹੀਂ ਲੱਗੀ, ਮੈਨੂੰ ਸਵਾਲ ਦਾ ਜਵਾਬ ਪੰਜਾਬੀ ਦੇ ਵਿਚ ਚਾਹੀਦਾ ਹੈ।

**ਸ਼੍ਰੀਮਤੀ ਗੁਰਕੰਵਲ ਕੌਰ** : ਪੇਂਡੂ ਖੇਤਰ ਵਿਚ ਅਨੁਸੂਚਿਤ ਜਾਤੀ ਦੇ ਗਰੀਬੀ ਦੀ ਰੇਖਾ ਤੋਂ ਹੇਠ ਰਹਿ ਰਹੇ ਬੇਘਰੇ ਪਰਿਵਾਰਾਂ ਨੂੰ ਪਲਾਟ ਤੇ ਮਕਾਨ ਉਸਾਰਨ ਲਈ ਸਕੀਮ ਅਧੀਨ ਸਾਲ 2004-05 ਦੌਰਾਨ 1.76 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਸੀ ਪਰ ਇਸ ਵਿਚੋਂ ਕੋਈ ਵੀ ਰਕਮ ਰਲੀਜ਼/ਵੰਡੀ ਨਹੀਂ ਗਈ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਰਾਜ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਫੰਡ ਹੈ ਇਹ ਕਦੋਂ ਤੱਕ ਜਾਰੀ ਕਰ ਦਿੱਤਾ ਜਾਵੇਗਾ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਬਜਟ ਤੋਂ ਬਾਅਦ ਜਦੋਂ ਸਾਨੂੰ ਪੈਸਾ ਮਿਲੇਗਾ ਉਸ ਵਿਚੋਂ ਰੀਲੀਜ਼ ਹੋ ਜਾਵੇਗਾ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਰਾਜ ਮੰਤਰੀ ਜੀ ਤੋਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਬਾਹਰ ਸਟੇਜਾਂ ਉਤੇ ਤਾਂ ਪ੍ਰਚਾਰ ਕੁਝ ਹੋਰ ਕੀਤਾ ਜਾ ਰਿਹਾ ਹੈ ਕਿ 20 ਕਰੋੜ ਰੁਪਿਆ ਪਲਾਟਾਂ ਵਾਸਤੇ ਦੇ ਦਿੱਤਾ ਹੈ, ਮੇਰੇ ਕੋਲ ਅਖਬਾਰਾਂ ਦੀਆਂ ਕਟਿੰਗਜ਼ ਵੀ ਪਈਆਂ ਹਨ। ਮੈਂ ਕੱਲ੍ਹ ਨੂੰ ਲਿਆ ਕੇ ਦਿਖਾ ਦਿਆਂਗਾ ਲੇਕਿਨ ਇਥੇ ਜਵਾਬ ਕੁਝ ਹੋਰ ਕਿਹਾ ਜਾ ਰਿਹਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਵਿਧਾਨ

ਸਭਾ ਵਾਲਾ ਜਵਾਬ ਠੀਕ ਹੈ ਜਾਂ ਕਿ ਜਿਹੜਾ ਬਾਹਰ ਸਟੇਜਾਂ ਤੇ ਕਿਹਾ ਜਾਂਦਾ ਹੈ, ਉਹ ਠੀਕ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਸਾਲ 2002-03 ਵਿਚ ਸਾਨੂੰ ਗੌਰਮਿੰਟ ਆਫ ਇੰਡੀਆ ਤੋਂ 20 ਕਰੋੜ ਰੁਪਿਆ ਰੀਲੀਜ਼ ਹੋਇਆ ਸੀ, ਉਸ ਵਿਚੋਂ ਅਸੀਂ 17.72 ਕਰੋੜ ਰੁਪਿਆ ਡਰਾਅ ਕਰਕੇ ਇਸਤੇਮਾਲ ਕੀਤਾ ਸੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1570*

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ, ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

### ਸੇਵਾ-ਮੁਕਤੀ ਦੀ ਉਮਰ ਵਿਚ ਵਾਧਾ ਕਰਨਾ

*1578. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗਰੁੱਪ ਏ, ਬੀ ਅਤੇ ਸੀ ਦੇ ਅਫ਼ਸਰਾਂ/ਕਰਮਚਾਰੀਆਂ ਦੀ ਸੇਵਾ-ਮੁਕਤੀ ਦੀ ਉਮਰ 58 ਸਾਲ ਤੋਂ ਵਧਾ ਕੇ 60 ਸਾਲ ਤੱਕ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਜਿੰਦਰ ਕੌਰ ਭੱਠਲ)** : ਹਾਲ ਦੀ ਘੜੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਮਾਨਯੋਗ ਸਪੀਕਰ ਸਾਹਿਬ, ਮੈਂ ਉਪ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਹੈ ਉਥੇ ਰਿਟਾਇਰਮੈਂਟ ਦੀ ਉਮਰ 60 ਸਾਲ ਹੋ ਗਈ ਹੈ ਤਾਂ ਫਿਰ ਬਾਕੀ ਰਹਿੰਦੇ ਅਦਾਰਿਆਂ ਦੇ ਵਿਚ ਕਿਉਂ ਨਹੀਂ ਹੋ ਸਕਦੀ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪੰਜਾਬੀ ਯੂਨੀਵਰਸਿਟੀ ਇਕ ਆਟੋਨੋਮਸ ਬਾਡੀ ਹੈ। ਪੰਜਾਬ ਗੌਰਮਿੰਟ ਆਪਣੇ ਹਾਲਾਤ ਦੇਖਦੇ ਹੋਏ, ਜਿਸ ਵਿਚ ਫਾਇਦਾ ਹੁੰਦਾ ਹੈ, ਉਸ ਅਨੁਸਾਰ ਕੰਮ ਕਰਦੀ ਹੈ। ਅੱਜ ਦੀ ਜਨਰੇਸ਼ਨ ਨੂੰ ਅਤੇ ਫਾਇਨਾਂਸ ਨੂੰ

---

* For Starred Question No. 1570 and reply thereto, please see P.V.S. Debates dated 17.3.2006.

[ ਉਪ ਮੁੱਖ ਮੰਤਰੀ ]

ਫਾਇਦਾ ਹੁੰਦਾ ਹੈ ਜਾਂ ਨੁਕਸਾਨ ਹੁੰਦਾ ਹੈ ਇਹ ਸਭ ਚੀਜ਼ਾਂ ਦੇਖ ਕੇ ਫੈਸਲਾ ਕੀਤਾ ਜਾਂਦਾ ਹੈ। ਜਦੋਂ ਪੰਜਾਬ ਗੌਰਮਿੰਟ ਦਾ ਇਸ ਪਾਲਿਸੀ ਤੇ ਕੋਈ ਵਿਚਾਰ ਹੀ ਨਹੀਂ ਤਾਂ ਇਸ ਦਾ ਮੁਕਾਬਲਾ ਉਸ ਨਾਲ ਨਹੀਂ ਕੀਤਾ ਜਾ ਸਕਦਾ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ 58 ਸਾਲ ਦੀ ਉਮਰ ਤੇ ਸੇਵਾ ਮੁਕਤ ਹੋ ਜਾਂਦੇ ਹਨ ਤਾਂ ਸਰਕਾਰ ਉਸ ਤੋਂ ਬਾਅਦ ਦੋ ਸਾਲ ਦਾ ਸਮਾਂ ਵਧਾ ਦਿੰਦੀ ਹੈ ਉਹ ਵਾਧਾ ਕਿਸ ਆਧਾਰ ਤੇ ਦਿੱਤਾ ਜਾਂਦਾ ਹੈ।

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਅਸੀਂ ਇਹ ਨਹੀਂ ਦੇ ਰਹੇ।

**ਮਾਨਯੋਗ ਸਪੀਕਰ** : ਇਹ ਇੰਡੀਵੀਜੂਅਲ ਕੇਸ ਵਿਚ ਹੁੰਦਾ ਹੈ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਦੀ ਪਾਰਟੀ ਦੇ ਚੋਣ ਮੈਨੀਫੈਸਟੋ ਵਿਚ ਸੀ ਕਿ ਰਿਟਾਇਰਮੈਂਟ ਦੀ ਏਜ਼ 58 ਸਾਲ ਤੋਂ ਵਧਾ ਕੇ 60 ਸਾਲ ਕਰ ਦਿੱਤੀ ਜਾਵੇਗੀ, ਇਹ ਕਦੋਂ ਤੱਕ ਕਰ ਦੇਣਗੇ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਇਨ੍ਹਾਂ ਨੂੰ ਭੁਲੇਖਾ ਹੈ। ਇਹ ਸਾਡੀ ਪਾਰਟੀ ਦੇ ਚੋਣ ਮੈਨੀਫੈਸਟੋ ਵਿਚ ਨਹੀਂ ਸੀ, ਕਿਸੇ ਹੋਰ ਦੇ ਵਿਚ ਹੋਣਾ ਹੈ। ਇਸ ਬਾਰੇ ਇਹ ਚੰਗੀ ਤਰ੍ਹਾਂ ਪੜਤਾਲ ਕਰ ਲੈਣ।

———

## ਰਾਜ ਵਿਚ ਬਿਜਲੀ ਪੈਦਾ ਕਰਨਾ

*1525. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2000 ਤੋਂ 2005 ਦੇ ਦੌਰਾਨ ਰਾਜ ਵਿਚ ਹਾਈਡਲ ਅਤੇ ਥਰਮਲ ਪ੍ਰੋਜੈਕਟਾਂ ਰਾਹੀਂ ਪੈਦਾ ਕੀਤੀ ਗਈ ਬਿਜਲੀ ਦੇ ਸਾਲ-ਵਾਰ ਵੇਰਵੇ ਕੀ ਹਨ?

**ਸਰਦਾਰ ਲਾਲ ਸਿੰਘ** : ਲੋੜੀਂਦਾ ਜਵਾਬ ਨੱਥੀ ਅਨੁੱਲਗ-'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

## ਅਨੁਲੱਗ - 'ੳ'

ਪੰਜਾਬ ਵਿਚ ਪਣ ਅਤੇ ਤਾਪ ਬਿਜਲੀ ਘਰਾਂ ਤੋਂ ਸਾਲ 1999 ਤੋਂ 2006 (ਜਨਵਰੀ, 2006 ਤੱਕ) ਸਾਲਾਨਾ ਬਿਜਲੀ (ਮਿਲੀਅਨ ਯੂਨਿਟਾਂ ਵਿਚ) ਹੇਠ ਲਿਖੇ ਅਨੁਸਾਰ ਪੈਦਾ ਹੋਈ :-

| ਸਾਲ | ਪਣ | ਤਾਪ | ਬੀ.ਬੀ.ਐਮ.ਬੀ. ਤੋਂ ਹਿੱਸਾ | ਕੁੱਲ ਜੋੜ |
|---|---|---|---|---|
| 1999-2000 | 3220 | 13831 | 4450 | 21501 |
| 2000-2001 | 3152 | 14457 | 3868 | 21477 |
| 2001-2002 | 3709 | 14694 | 3673 | 22076 |
| 2002-2003 | 3567 | 13650 | 4175 | 21392 |
| 2003-2004 | 4395 | 14235 | 4638 | 23268 |
| 2004-2005 | 3243 | 14384 | 3425 | 21052 |
| 2005-2006 (upto Jan, 06) | 4558 | 12487 | 4140 | 21185 |

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਪਿਛਲੇ ਚਾਰ ਸਾਲਾਂ ਦੇ ਵਿਚ ਜੋ ਬਿਜਲੀ ਦੀ ਪੈਦਾਵਾਰ ਹੋਈ ਹੈ ਭਾਵੇਂ ਉਹ ਹਾਈਡਲ ਹੈ, ਭਾਵੇਂ ਥਰਮਲ ਦੀ ਹੈ ਔਰ ਭਾਵੇਂ ਬੀ.ਬੀ.ਐਮ.ਬੀ. ਤੋਂ ਹਿੱਸੇ ਦੀ ਹੈ, ਇਸ ਦੇ ਵਿਚ ਕੋਈ ਵਾਧਾ ਨਹੀਂ ਹੋਇਆ ਹਾਲਾਂ ਕਿ ਬਿਜਲੀ ਦੀ ਡੀਮਾਂਡ ਵਿਚ ਹਰ ਸਾਲ 13-15% ਵਾਧਾ ਹੋ ਜਾਂਦਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਨ ਹੈ ਕਿ ਨਾ ਬਿਜਲੀ ਜੈਨਰੇਸ਼ਨ ਵਧੀ ਹੈ, ਨਾ ਇਨਸਟਾਲਡ ਕੈਪੇਸਿਟੀ ਵਧੀ ਹੈ। ਨਾ ਡਾਕਟਰ ਹਨ ਔਰ ਨਾ ਬਿਜਲੀ ਹੈ, ਲਗਦਾ ਹੈ ਕਿ ਸਰਕਾਰ ਬਿਲਕੁਲ ਹੀ ਫੇਲ੍ਹ ਹੋ ਗਈ ਹੈ। ਇਹ ਇਨਸਟਾਲਡ ਕੈਪੇਸਿਟੀ ਕਿਉਂ ਨਹੀਂ ਵਧੀ ਔਰ ਜਿਹੜੀ ਬਿਜਲੀ ਖਰੀਦੀ ਹੈ ਉਹ ਕਿਸ ਰੇਟ ਤੇ ਖਰੀਦੀ ਗਈ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਸਵਾਲ ਬੜਾ ਵਾਜਬ ਹੈ। ਬਿਜਲੀ ਦੀ ਪੈਦਾਵਾਰ ਵਧਾਉਣ ਵਾਸਤੇ ਘੱਟੋ ਘੱਟ 4 ਸਾਲ ਲਗਦੇ ਹਨ। ਕਿਸੇ ਪ੍ਰੋਜੈਕਟ ਦੀ ਨੀਂਹ ਰੱਖਣ ਜਾਂ ਥਰਮਲ ਪਲਾਂਟ ਦੀ ਨੀਂਹ ਰੱਖਣ ਤੋਂ ਬਾਅਦ ਘੱਟ ਤੋਂ ਘੱਟ 4 ਸਾਲ ਲਗਦੇ ਹਨ। (...ਸ਼ੋਰ...) ਗੱਲ ਧਿਆਨ ਨਾਲ ਸੁਣੋ।

**ਮਾਨਯੋਗ ਸਪੀਕਰ** : ਇੰਟਰਪਟ ਨਾ ਕਰੋ। ਬੈਠੇ-ਬੈਠੇ ਬੋਲਣ ਦੀ ਆਦਤ ਚੰਗੀ ਨਹੀਂ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਪਣੇ 5 ਸਾਲ ਦੇ ਰਾਜ ਵਿਚ ਇਨ੍ਹਾਂ ਨੇ ਕਿਸੇ ਪ੍ਰੋਜੈਕਟਾਂ ਦੀ ਬੁਨਿਆਦ ਰੱਖੀ? ਕੋਈ ਵਸੀਲਾ ਕੀਤਾ ਤਾਂ ਕਿ ਬਿਜਲੀ ਪੈਦਾ ਹੋ ਸਕਦੀ। ਜਿਥੋਂ ਤੱਕ ਸਾਡੀ ਸਰਕਾਰ ਦਾ ਸਵਾਲ ਹੈ ਅਸੀਂ ਪਹਿਲੇ ਢਾਈਂ-ਤਿੰਨ ਸਾਲ ਤਾਂ ਇਨ੍ਹਾਂ ਦਾ ਗੋਹਾ-ਕੂੜਾ ਹੀ ਸਾਫ ਕਰਦੇ ਰਹੇ। (...ਸ਼ੋਰ ...ਵਿਘਨ)

**ਮਾਨਯੋਗ ਸਪੀਕਰ** : ਇੰਟਰਪਟ ਨਾ ਕਰੋ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਹੁਣ ਬੁਨਿਆਦ ਰੱਖੀ ਹੈ। ਆਉਣ ਵਾਲੇ ਤਿੰਨ ਸਾਲਾਂ ਤੋਂ ਬਾਅਦ ਪੰਜਾਬ ਵਿਚ ਬਿਜਲੀ ਸਰਪਲੱਸ ਹੋਵੇਗੀ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਅਸੀਂ ਲਹਿਰਾ ਮੁਹੱਬਤ ਫੇਜ਼-2, ਤੋਂ 500 ਮੈਗਾਵਾਟ ਬਿਜਲੀ ਤਿਆਰ ਕਰਨ ਲਈ 1750 ਕਰੋੜ ਰੁਪਏ ਨਾਲ ਪ੍ਰੋਜੈਕਟ ਤਿਆਰ ਕੀਤਾ ਹੈ। ਗੋਇੰਦਵਾਲ ਸਾਹਿਬ ਵਿਖੇ 500 ਮੈਗਾਵਾਟ ਦਾ ਪ੍ਰੋਜੈਕਟ ਜੀ.ਵੀ.ਕੇ. ਕੰਪਨੀ ਨਾਲ ਐਮ.ਓ.ਯੂ. ਸਾਈਨ ਕੀਤਾ ਹੈ। ਇਹ ਉਹੋ ਕੰਪਨੀ ਹੈ ਜਿਸ ਨੂੰ 4-5 ਸਾਲ ਪਹਿਲਾਂ ਇਨ੍ਹਾਂ ਨੇ ਵਾਪਸ ਭਜਾ ਦਿੱਤਾ ਸੀ। ਉਦੋਂ ਰੇਟ 5/- ਰੁ: ਪ੍ਰਤੀ ਯੂਨਿਟ ਸੀ ਅਤੇ ਅਸੀਂ ਹੁਣ ਇਸ ਨਾਲੋਂ ਅੱਧੇ ਰੇਟ ਤੇ ਐਮ.ਓ.ਯੂ. ਸਾਈਨ ਕੀਤਾ ਹੈ। ਅਸੀਂ ਇਹ ਬੁਨਿਆਦ ਰੱਖੀ ਹੈ। ਮੈਂ ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਛੱਤੀਸਗੜ੍ਹ ਵਿਖੇ 4000 ਮੈਗਾਵਾਟ ਦੇ ਸੁਪਰ ਥਰਮਲ ਪਲਾਂਟ ਵਿਚੋਂ 1500 ਮੈਗਾਵਾਟ ਬਿਜਲੀ ਪੰਜਾਬ ਨੂੰ ਦੇਣ ਦਾ ਐਲਾਨ ਕੀਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਹੁਣ ਬੁਨਿਆਦ ਰੱਖੀ ਹੈ। ਤੁਸੀਂ ਵੇਖਣਾ, ਆਉਣ ਵਾਲੇ ਤਿੰਨ ਸਾਲਾਂ ਵਿਚ ਪੰਜਾਬ ਵਿਚ ਬਿਜਲੀ ਦਾ ਹੜ੍ਹ ਆ ਜਾਣਾ ਹੈ, ਬਿਜਲੀ ਸਰਪਲੱਸ ਹੋ ਜਾਣੀ ਹੈ। ਜੇ ਇਨ੍ਹਾਂ ਨੇ ਕੁਝ ਕੀਤਾ ਹੁੰਦਾ ਤਾਂ ਆਹ ਅੱਜ ਸਾਨੂੰ ਮਾੜੇ ਦਿਨ ਨਾ ਵੇਖਣੇ ਪੈਂਦੇ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬੀ.ਬੀ.ਐਮ.ਬੀ. ਵਿਚੋਂ ਕਿਤਨੇ ਪ੍ਰਤੀਸ਼ਤ ਸ਼ੇਅਰ ਸਾਨੂੰ ਮਿਲਦਾ ਹੈ ਅਤੇ ਕਿਤਨੀ ਬਿਜਲੀ ਪੈਦਾ ਹੁੰਦੀ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਬੀ.ਬੀ.ਐਮ.ਬੀ. ਦਾ ਸ਼ੇਅਰ 2866 ਮੈਗਾਵਾਟ ਦਾ ਹੈ। ਇਸ ਵਿਚੋਂ ਸਾਨੂੰ 1257 ਮੈਗਾਵਾਟ ਦਾ ਸ਼ੇਅਰ ਮਿਲਦਾ ਹੈ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਪ੍ਰਤੀਸ਼ਤ ਬਾਰੇ ਪੁੱਛਿਆ ਹੈ।

**ਮੰਤਰੀ** : ਮੈਂ ਤੁਹਾਨੂੰ ਕੁੱਲ ਸ਼ੇਅਰ ਦੱਸ ਦਿੱਤਾ ਹੈ। ਹੁਣ ਪ੍ਰਤੀਸ਼ਤ ਤੁਸੀਂ ਕੱਢ

ਲਵੋ। ਕੁੱਲ 2866 ਮੈਗਾਵਾਟ ਸ਼ੇਅਰ ਵਿਚੋਂ ਸਾਨੂੰ 1257 ਮੈਗਾਵਾਟ ਸ਼ੇਅਰ ਮਿਲਦਾ ਹੈ। (...ਸ਼ੋਰ ...ਵਿਘਨ)

(ਇਕ ਅਵਾਜ਼ : ਤੁਸੀਂ ਇਥੇ ਅੰਦਰ ਹੀ ਲੜੀ ਜਾਂਦੇ ਹੋ, ਬਾਹਰ ਕੀ ਕਰੋਗੇ?) (ਹਾਸਾ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਅਸੀਂ ਲੜਦੇ ਨਹੀਂ, ਇਹ ਸਾਡਾ ਬੱਚਾ ਹੈ...

**ਮਾਨਯੋਗ ਸਪੀਕਰ** : ਅਦੇਸ਼ ਪ੍ਰਤਾਪ ਜੀ, ਤੁਸੀਂ ਬੈਠੋ, ਬਾਅਦ ਵਿਚ ਪੁੱਛ ਲੈਣਾ। ਮੈਂ ਭੂੰਦੜ ਸਾਹਿਬ ਨੂੰ ਕਾਲ-ਅਪਾਨ ਕਰ ਲਿਆ ਹੈ ਅਤੇ ਉਹ ਖੜ੍ਹੇ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬਿਜਲੀ ਦੀ 24 ਘੰਟੇ ਸਪਲਾਈ ਕਰਨ ਦੇ ਪਿਛਲੇ ਸਾਲ ਤੋਂ ਵਾਅਦੇ ਕਰ ਰਹੇ ਹਨ ਜਦੋਂ ਕਿ ਵਾਧੂ ਬਿਜਲੀ ਇਕ ਵੀ ਯੂਨਿਟ ਪੈਦਾ ਨਹੀਂ ਕੀਤੀ। 2000 ਮੈਗਾਵਾਟ ਦਾ ਗੈਪ ਚਲ ਰਿਹਾ ਹੈ। ਇਨ੍ਹਾਂ ਨੂੰ ਵਾਅਦੇ ਕਰਨ ਦੀ ਕੀ ਪਈ ਹੈ ਜਦੋਂ ਕਿ 14-14 ਘੰਟੇ ਦੇ ਕੱਟ ਲਗ ਰਹੇ ਹਨ।

**ਮੰਤਰੀ** : 24 ਘੰਟੇ ਲਗਾਤਾਰ ਬਿਜਲੀ ਸਪਲਾਈ ਕਰਨ ਵਾਸਤੇ ਅਸੀਂ ਟਿਊਬਵੈਲਾਂ ਦੇ ਫੀਡਰ ਸੈਪਰੇਟ ਕੀਤੇ ਹਨ। ਪਹਿਲਾਂ ਪਿੰਡਾਂ ਦਾ ਤੇ ਟਿਊਬਵੈਲਾਂ ਦਾ ਇਕੋ ਫੀਡਰ ਹੁੰਦਾ ਸੀ। ਜਦੋਂ ਟਿਊਬਵੈਲਾਂ ਨੂੰ 8 ਘੰਟੇ ਬਿਜਲੀ ਦਿੱਤੀ ਜਾਂਦੀ ਸੀ ਤਾਂ ਫੀਡਰ ਬੰਦ ਕਰਨ ਨਾਲ ਪਿੰਡਾਂ ਦੀ ਲਾਈਟ ਵੀ ਚਲੀ ਜਾਂਦੀ ਸੀ। ਇਸ ਲਈ ਅਸੀਂ ਹੁਣ ਸੈਪਰੇਟ ਫੀਡਰਾਂ ਦਾ ਇੰਤਜ਼ਾਮ ਕੀਤਾ ਹੈ। ਸਪੀਕਰ ਸਾਹਿਬ, ਫੀਡਰ ਵੀ ਅਸੀਂ 3 ਫੇਸ ਦੇ ਲਗਾ ਰਹੇ ਹਾਂ (...ਸ਼ੋਰ ...ਵਿਘਨ)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਆਪਸ ਵਿਚ ** ** ** ਗੱਲਾਂ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਬੈਠੇ-ਬੈਠੇ ਨਾ ਬੋਲੋ। ਜੋ ਵੀ ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, 13123 ਪਿੰਡ (ਡੇਰਿਆਂ ਨੂੰ ਵਿਚ ਪਾ ਕੇ) ਆਈਡੈਂਟੀਫਾਈ ਕੀਤੇ ਗਏ ਹਨ। ਇਨ੍ਹਾਂ ਵਿਚੋਂ 11298 ਪਿੰਡਾਂ ਵਿਚ ਵੱਖਰੇ ਤੌਰ ਤੇ ਫੀਡਰ ਪਾ ਦਿੱਤੇ ਗਏ ਹਨ। ਹੁਣ ਕੇਵਲ 1825 ਪਿੰਡ ਹੀ ਰਹਿ ਗਏ ਹਨ। ਇਨ੍ਹਾਂ ਸਾਰਿਆਂ ਨੂੰ 30 ਜੂਨ, 06 ਤੋਂ ਪਹਿਲਾਂ ਪਹਿਲਾਂ ਅਸੀਂ ਵੱਖਰੇ ਫੀਡਰਾਂ ਨਾਲ ਜੋੜ ਦਿਆਂਗੇ। ਅਸੀਂ ਇਹ ਸਾਰੇ ਫੀਡਰ 3 ਫੇਸ ਵਾਲੇ ਪਾ ਰਹੇ ਹਾਂ ਤਾਂ ਜੋ ਪਿੰਡਾਂ ਵਿਚ ਛੋਟੀ-ਮੋਟੀ ਇੰਡਸਟਰੀ ਜਾਂ ਚੱਕੀ ਵਗੈਰਾ ਚੱਲ ਸਕੇ।

---

** Not recorded as ordered by the Chair.

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਜਿਹੜੇ ਬਿਜਲੀ ਦੇ ਟਰਾਂਸਫਾਰਮਰ ਲੱਗੇ ਹੋਏ ਹਨ ਔਰ ਉਨ੍ਹਾਂ ਤੋਂ ਤਕਰੀਬਨ 50, 60 ਜਾਂ 100 ਫਾਰਮਰਜ਼ ਬਿਜਲੀ ਲੈਂਦੇ ਹਨ। ਕੁਝ ਲੋਕ ਤਾਂ ਬਿਲ ਪੇਅ ਕਰਦੇ ਹਨ ਅਤੇ ਕੁਝ ਪੇਅ ਨਹੀਂ ਕਰਦੇ। ਜਦੋਂ ਕੁਝ ਫਾਰਮਰਜ਼ ਬਿਜਲੀ ਦੇ ਬਿਲ ਪੇਅ ਨਹੀਂ ਕਰਦੇ ਤਾਂ ਮਹਿਕਮੇ ਵੱਲੋਂ ਟਰਾਂਸਫਾਰਮਰ ਤੋਂ ਬਿਜਲੀ ਬੰਦ ਕਰ ਦਿੱਤੀ ਜਾਂਦੀ ਹੈ। ਮੇਰੀ ਬੇਨਤੀ ਹੈ ਕਿ ਘੱਟੋ ਘੱਟ ਜਿਹੜੇ ਫਾਰਮਰਜ਼ ਬਿਲ ਪੇਅ ਕਰਦੇ ਹਨ, ਉਨ੍ਹਾਂ ਦੀ ਤਾਂ ਬਿਜਲੀ ਬੰਦ ਨਾ ਕੀਤੀ ਜਾਵੇ। ਜਿਹੜੇ ਪੇਅ ਨਹੀਂ ਕਰਦੇ ਉਨ੍ਹਾਂ ਦੇ ਨਾਲ ਜਿਹੜੇ ਬਿਲ ਪੇਅ ਕਰਦੇ ਹਨ ਉਹ ਕਿਉਂ ਨੁਕਸਾਨ ਉਠਾਉਣ? ਕੀ ਮੰਤਰੀ ਜੀ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕਰਨ ਦਾ ਵਿਸ਼ਵਾਸ ਦਿਵਾਉਣਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਐਸਾ ਕੋਈ ਸਿਸਟਮ ਨਹੀਂ ਹੈ। ਜੇ ਇਨ੍ਹਾਂ ਕੋਲ ਹੋਵੇ ਤਾਂ ਇਹ ਦੱਸ ਦੇਣ, ਅਸੀਂ ਵਿਚਾਰ ਕਰ ਲਵਾਂਗੇ ਜੀ।

------

## ਅਨੁਸੂਚਿਤ ਜਾਤੀਆਂ ਲਈ ਮੁਫ਼ਤ ਬਿਜਲੀ

*1593. **ਸਰਦਾਰ ਗੁਲਜ਼ਾਰ ਸਿੰਘ ਰਣੀ ਕੇ (ਸਰਦਾਰ ਸੋਹਨ ਸਿੰਘ ਠੰਡਲ ਵੱਲੋਂ ਪੇਸ਼ ਕੀਤਾ ਗਿਆ)** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦਲਿਤ ਵਰਗ ਦੇ ਵਿਅਕਤੀਆਂ ਨੂੰ 100 ਯੂਨਿਟ ਤਕ ਬਿਜਲੀ ਦੀ ਮੁਫ਼ਤ ਸਪਲਾਈ ਦੇਣ ਲਈ ਕੀ ਸ਼ਰਤਾਂ ਨਿਰਧਾਰਿਤ ਕੀਤੀਆਂ ਗਈਆਂ ਹਨ ਅਤੇ ਇਸ ਸਮੇਂ ਇਸ ਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ?

**ਸਰਦਾਰ ਲਾਲ ਸਿੰਘ** : ਅਨੁਸੂਚਿਤ ਜਾਤੀ ਦੇ ਘਰੇਲੂ ਖਪਤਕਾਰ ਜਿਨ੍ਹਾਂ ਦਾ ਲੋਡ 300 ਵਾਟ ਤੱਕ ਹੈ, ਨੂੰ ਪਹਿਲਾਂ ਹੀ 50 ਯੂਨਿਟਾਂ ਪ੍ਰਤੀ ਮਹੀਨਾ ਮੁਫ਼ਤ ਬਿਜਲੀ ਦਿੱਤੀ ਜਾਂਦੀ ਰਹੀ ਹੈ। ਇਸ ਸਕੀਮ ਅਧੀਨ ਕੁੱਲ 90,000 ਲਾਭ-ਪਾਤਰੀ ਸਨ। ਹੁਣ ਸਰਕਾਰ ਨੇ 1.9.2005 ਤੋਂ ਮੁਫ਼ਤ ਬਿਜਲੀ ਦੀ ਸਪਲਾਈ ਦੀ ਹੱਦ 200 ਯੂਨਿਟਾਂ ਪ੍ਰਤੀ ਮਹੀਨਾ ਵਧਾਉਣ ਦਾ ਫੈਸਲਾ ਕੀਤਾ ਹੈ। ਸਾਰੇ ਅਨੁਸੂਚਿਤ ਜਾਤੀ ਘਰੇਲੂ ਖਪਤਕਾਰ ਜਿਨ੍ਹਾਂ ਦਾ ਲੋਡ 500 ਵਾਟ ਤੱਕ ਹੈ, ਇਸ ਲਾਭ ਲਈ ਯੋਗ ਹੋਣਗੇ। ਇਸ ਸਕੀਮ ਦਾ ਤਕਰੀਬਨ 2.36 ਲੱਖ ਅਨੁਸੂਚਿਤ ਜਾਤੀ ਖਪਤਕਾਰਾਂ ਨੂੰ ਲਾਭ ਹੋਵੇਗਾ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਕਿਹਾ ਹੈ ਕਿ 90,000 ਲੋਕਾਂ ਨੂੰ

ਇਸ ਦਾ ਫਾਇਦਾ ਮਿਲਦਾ ਹੈ ਜਦ ਕਿ ਅਸੀਂ ਪਿੰਡਾਂ ਵਿਚ ਰਹਿੰਦੇ ਹਾਂ ਅਤੇ ਗਰੀਬ ਵਰਗ ਨਾਲ ਸਬੰਧ ਰੱਖਦੇ ਹਾਂ। ਇਕ ਵੀ ਪਿੰਡ ਵਿਚ ਕਿਸੇ ਗਰੀਬ ਵਿਅਕਤੀ ਦਾ ਬਿਲ ਇਨ੍ਹਾਂ ਦੀ ਅਨਾਊਂਸਮੈਂਟ ਤੋਂ ਬਾਅਦ ਮੁਆਫ ਨਹੀਂ ਹੋਇਆ, ਸਗੋਂ ਅੱਗੇ ਨਾਲੋਂ ਵੀ ਵੱਧ ਬਿਲ ਆਏ ਹਨ। ਦੂਜਾ ਇਨ੍ਹਾਂ ਨੇ 500 ਵਾਟ ਦੀ ਗੱਲ ਕਰ ਦਿੱਤੀ ਹੈ। ਕੀ ਇਹ ਸਾਰੇ ਲੋਕਾਂ ਦੇ ਬਿਲ ਮੁਆਫ ਕਰਨਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਬਿਲਕੁਲ ਠੀਕ ਕਿਹਾ ਹੈ। ਇਹ ਪਹਿਲਾਂ 300 ਵਾਟ ਤੱਕ ਸੀ, ਇਸ ਨੂੰ ਵਧਾ ਕੇ ਅਸੀਂ 500 ਵਾਟ ਕਰ ਦਿੱਤਾ ਹੈ। ਇਹ ਫੈਸਲਾ ਸਿਰਫ 5-6 ਦਿਨ ਪਹਿਲਾਂ ਹੀ ਹੋਇਆ ਹੈ ਪਰ ਲਾਗੂ ਪਿਛਲੀ 1-9-05 ਤੋਂ ਹੀ ਹੋਵੇਗਾ। ਹੁਣ ਇਹ ਹੱਦ ਵਧਾ ਦਿੱਤੀ ਹੈ ਅਤੇ ਇਸਦੇ ਨਾਲ 2.36 ਲੱਖ ਲੋਕਾਂ ਨੂੰ ਅਸੀਂ ਆਈਡੈਂਟੀਫਾਈ ਕੀਤਾ ਹੈ, ਸਭ ਨੂੰ ਪਿਛਲੀ ਤਰੀਖ ਤੋਂ ਹੀ ਫਾਇਦਾ ਮਿਲੇਗਾ।

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਮੈਂ ਹੋਰ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਜਦੋਂ ਕੋਈ ਗਰੀਬ ਵਿਅਕਤੀ ਫਾਰਮ ਭਰਦਾ ਹੈ, ਤਾਂ ਉਸਨੂੰ ਪਤਾ ਨਹੀਂ ਹੁੰਦਾ ਕਿ ਲੋਡ ਕੀ ਹੁੰਦਾ ਹੈ। ਉਨ੍ਹਾਂ ਸਾਰਿਆਂ ਨੇ ਲੋਡ 500 ਵਾਟ ਤੋਂ ਵੀ ਉਪਰ ਭਰੇ ਹਨ। ਕੀ ਬਿਜਲੀ ਮਹਿਕਮੇ ਤੋਂ ਇਹ ਪੜਤਾਲ ਕਰਵਾ ਕੇ ਕਿ ਜਿਨ੍ਹਾਂ ਦਾ ਲੋਡ 500 ਵਾਟ ਤੋਂ ਘੱਟ ਹੈ, ਉਨ੍ਹਾਂ ਦੀ ਲਿਸਟ ਬਣਾਈ ਜਾਵੇਗੀ ਤਾਂ ਕਿ ਉਨ੍ਹਾਂ ਲੋਕਾਂ ਨੂੰ ਵੀ ਫਾਇਦਾ ਮਿਲ ਸਕੇ, ਜਿਨ੍ਹਾਂ ਦਾ ਕਾਗਜ਼ਾਂ ਵਿਚ ਲੋਡ 500 ਵਾਟ ਤੋਂ ਵੱਧ ਲਿਖਿਆ ਹੈ।

**ਮੰਤਰੀ** : ਪੰਜਾਬ ਰਾਜ ਬਿਜਲੀ ਬੋਰਡ ਦੇ ਡਾਟੇ ਅਨੁਸਾਰ ਪਿੰਡ ਵਾਲਿਆਂ ਦੇ ਤਕਰੀਬਨ 39.80 ਲੱਖ ਘਰੇਲੂ ਖਪਤਕਾਰ ਹਨ ਜਿਨ੍ਹਾਂ ਵਿਚੋਂ 40% ਖਪਤਕਾਰ ਕੇਵਲ 50 ਯੂਨਿਟ ਪ੍ਰਤੀ ਮਹੀਨਾ ਬਿਜਲੀ ਯੂਜ਼ ਕਰਦੇ ਹਨ ਅਤੇ 26% 100 ਯੂਨਿਟ ਪ੍ਰਤੀ ਮਹੀਨਾ ਬਿਜਲੀ ਯੂਜ਼ ਕਰਦੇ ਹਨ ਅਤੇ 34% ਖਪਤਕਾਰ 100 ਯੂਨਿਟਾਂ ਤੋਂ ਵੱਧ ਬਿਜਲੀ ਯੂਜ਼ ਕਰਦੇ ਹਨ, ਇਸ ਤੋਂ ਵੱਧ ਤਾਂ ਕੋਈ ਵਰਤਦਾ ਹੀ ਨਹੀਂ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਪਿੰਡ ਢਿਲਵਾਂ ਹੈ, ਉਥੇ ਇਕ ਦਲਿੱਤ ਪ੍ਰਵਾਰ ਰਹਿੰਦਾ ਹੈ ਪਰਵਿੰਦਰ ਸਿੰਘ ਸਪੁੱਤਰ ਸਰਦਾਰ ਹਾਕਮ ਸਿੰਘ। ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਬਿਜਲੀ ਮੁਆਫ ਕਰ ਦਿੱਤੀ ਹੈ।

**ਮਾਨਯੋਗ ਸਪੀਕਰ** : ਕਰਨੀ ਹੈ ਅਜੇ ਕੀਤੀ ਨਹੀਂ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮਾਘੀ ਦੇ ਮੇਲੇ

[ ਸਰਦਾਰ ਗੁਰਦੇਵ ਸਿੰਘ ਬਾਦਲ ]

ਤੇ ਸਟੇਜ ਤੇ ਇਹ ਕਹਿ ਕੇ ਆਏ ਹਨ। ਸਪੀਕਰ ਸਾਹਿਬ, ਉਸਦੇ ਕੇਵਲ 2 ਬਲਬ ਹਨ। ਇਹ 2 ਬਲਬਾਂ ਦਾ ਬਿਲ ਉਸਦਾ 43,750/- ਰੁਪਏ ਆਇਆ ਹੈ। ਉਸਦਾ ਮੀਟਰ ਵੀ ਇਨ੍ਹਾਂ ਨੇ ਉਤਾਰ ਲਿਆ ਹੈ। ਕੀ ਇਹ ਉਸਦਾ ਬਿਲ ਮੁਆਫ ਕਰਨ ਦੀ ਖੇਚਲ ਕਰਨਗੇ?

**ਮਾਨਯੋਗ ਸਪੀਕਰ** : ਅਗਲਾ ਸਵਾਲ। (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਇਸ ਦਾ ਉੱਤਰ ਨਹੀਂ ਆਇਆ।

**ਮਾਨਯੋਗ ਸਪੀਕਰ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ। ਮੈਂ ਅਗਲਾ ਸਵਾਲ ਕਾਲ ਕਰ ਲਿਆ ਹੈ। ਇਸ ਦਾ ਜਵਾਬ ਦੇਣ ਦੀ ਲੋੜ ਨਹੀਂ। ਇਹ ਸਪਲੀਮੈਂਟਰੀ ਸਵਾਲ ਨਾਲ ਤਾਅਲੁੱਕ ਨਹੀਂ ਰੱਖਦਾ।

**ਸਰਦਾਰ ਗੁਰਦੇਵ ਸਿੰਘ ਬਾਦਲ** : ਫਿਰ ਉਹ ਵਿਚਾਰੇ ਗਰੀਬ ਨੂੰ ਅੰਦਰ ਕਰਨਗੇ। (ਵਿਘਨ) ਉਸ ਦਾ ਮੀਟਰ ਲਾਹ ਲਿਆ ਹੈ। 43750/- ਰੁਪਏ ਉਹ ਕਿਵੇਂ ਭਰੇਗਾ? ਇੰਨੇ ਦਾ ਤਾਂ ਉਸ ਦਾ ਘਰ ਨਹੀਂ ** **

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ। ਬੈਠ ਜਾਓ। (ਵਿਘਨ) ਜੋ ਮੇਰੀ ਇਜਾਜ਼ਤ ਬਗੈਰ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਗੁਰਦੇਵ ਸਿੰਘ ਬਾਦਲ** : ** ** (ਵਿਘਨ)

**ਮਾਨਯੋਗ ਸਪੀਕਰ** : ਬਾਕੀ ਸਵਾਲ ਵੀ ਹਨ। ਰੁਕਾਵਟ ਪੈਦਾ ਨਾ ਕਰੋ। ਜਿਹੜੀ ਸਪਲੀਮੈਂਟਰੀ ਇਸ ਸਵਾਲ ਵਿਚ ਪੈਦਾ ਹੁੰਦੀ ਸੀ, ਉਹ ਹੋ ਗਈ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਸਵਾਲ ਦਾ ਜਵਾਬ ਦੇਣ ਲੱਗਾ ਹਾਂ। ਪਹਿਲਾਂ 300 ਵਾਟ ਤੱਕ ਦੀ ਲਿਮਟ ਸੀ ਪਰ ਹੁਣ 500 ਵਾਟ ਕਰ ਦਿੱਤਾ ਹੈ। ਕੁਝ ਦਿਨ ਪਹਿਲਾਂ ਇਹ ਫੈਸਲਾ ਹੋਇਆ ਹੈ। ਲਾਗੂ ਪਿਛਲੀ ਡੇਟ ਤੋਂ ਹੀ ਕਰਨਾ ਹੈ। ਜਿਹੜੀ ਇਹ ਇਨਡਿਵਿਜ਼ੁਲ ਦੀ ਗੱਲ ਕਰ ਰਹੇ ਹਨ, ਇਹ ਮੈਨੂੰ ਦੇ ਦੇਣ। ਮੈਂ ਪੜਤਾਲ ਕਰਵਾ ਲਵਾਂਗਾ ਔਰ ਜਿਹੜਾ ਉਸ ਵਿਅਕਤੀ ਨਾਲ ਧੱਕਾ ਹੋਇਆ ਹੈ, ਉਹ ਵੀ ਠੀਕ ਕਰਵਾ ਦਿਆਂਗਾ। ਉਸ ਨੂੰ ਅੰਦਰ ਨਹੀਂ ਜਾਣ ਦਿਆਂਗੇ।

**ਸਰਦਾਰ ਤੋਤਾ ਸਿੰਘ (ਬੈਠੇ ਬੈਠੇ)** : ਬੱਸ ਇੰਨੀ ਕੁ ਤਾਂ ਗੱਲ ਸੀ। ਐਵੇਂ ਰੌਲਾ ਪੁਆ ਦਿੱਤਾ।

---

** Not recorded as ordered by the Chair.

## ਤਪਾ-ਪੱਖੋਂ ਕਲਾਂ ਸੜਕ ਨੂੰ ਚੌੜਾ ਕਰਨਾ

*1576. **ਸਰਦਾਰ ਗੋਬਿੰਦ ਸਿੰਘ ਲੌਂਗੋਂਵਾਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੰਗਰੂਰ ਜ਼ਿਲ੍ਹੇ ਵਿਚ ਤਪਾ-ਪੱਖੋਂ ਕਲਾਂ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸੰਗਰੂਰ ਜ਼ਿਲ੍ਹੇ ਵਿਚ ਪੈਂਦੀ ਤਪਾ-ਪੱਖੋਂ ਕਲਾਂ ਸੜਕ ਨੂੰ ਚੌੜਾ ਕਰਨ ਲਈ ਸਰਕਾਰ ਦੇ ਵਿਚਾਰ ਅਧੀਨ ਕੋਈ ਵੀ ਤਜਵੀਜ਼ ਨਹੀਂ ਹੈ ਕਿਉਂਕਿ ਇਸ ਲਿੰਕ ਸੜਕ ਉਪਰ ਬਹੁਤ ਹੀ ਘੱਟ ਆਵਾਜਾਈ ਹੈ।

**ਸਰਦਾਰ ਗੋਬਿੰਦ ਸਿੰਘ ਲੌਂਗੋਂਵਾਲ** : ਮਾਨਯੋਗ ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੰਤਰੀ ਜੀ ਦੀ ਇਨਫਰਮੇਸ਼ਨ ਠੀਕ ਨਹੀਂ ਹੈ। ਇਹ ਜਿਹੜੀ ਸੜਕ ਹੈ, ਇਹ ਪੱਖੋਕਲਾਂ-ਤਪਾ ਰੋਡ ਹੈ ਔਰ ਬਹੁਤ ਹੀ ਮਹੱਤਵਪੂਰਨ ਸੜਕ ਹੈ। ਮਾਨਸਾ ਤੋਂ ਕਿਸੇ ਵੀ ਜ਼ਿਲ੍ਹੇ ਜਾਣਾ ਹੋਵੇ, ਚਾਹੇ ਮੋਗੇ ਜਾਣਾ ਹੋਵੇ, ਚਾਹੇ ਜਲੰਧਰ ਤੇ ਚਾਹੇ ਅੰਮ੍ਰਿਤਸਰ, ਇਸ ਸੜਕ ਤੋਂ ਜਾਣਾ ਪੈਂਦਾ ਹੈ ਕਿਉਂਕਿ ਇਸ ਨਾਲ ਕਾਫੀ ਸ਼ਾਰਟ ਕੱਟ ਪੈਂਦਾ ਹੈ। ਹਰ ਕੋਈ ਇੱਧਰੋਂ ਹੀ ਜਾਂਦਾ ਹੈ। ਥੋੜ੍ਹਾ ਜਿਹਾ ਰਸਤਾ ਬਣਿਆ ਵੀ ਹੋਇਆ ਹੈ। ਤਪੇ ਤੱਕ ਸੜਕ ਬਣੀ ਹੋਈ ਹੈ, ਦੂਜੇ ਪਾਸੇ ਪੱਖੋਕਲਾਂ ਦੀ ਸੜਕ ਵੀ ਠੀਕ ਹੈ ਪਰ ਵਿਚਕਾਰ ਜਿਹੇ 8-9 ਕਿਲੋਮੀਟਰ ਦਾ ਜਿਹੜਾ ਰਸਤਾ ਹੈ, ਇਹ ਬਹੁਤ ਖਰਾਬ ਹੈ। ਇਹ ਸੜਕ ਇਸ ਕਰਕੇ ਵੀ ਮਹੱਤਵਪੂਰਨ ਹੈ ਕਿਉਂਕਿ ਇਸ ਸੜਕ ਤੇ ਬਹੁਤ ਇੰਡਸਟਰੀਜ਼ ਹਨ। 40-50 ਸ਼ੈਲਰ ਵੀ ਲੱਗੇ ਹੋਏ ਹਨ। ਇਹ ਸੜਕ ਪਿੱਛੇ ਜਿਹੇ ਬਣਾਈ ਸੀ ਪਰ ਪਤਾ ਨਹੀਂ ਕਿਉਂ, ਇਹ ਫਿਰ ਟੁੱਟ ਗਈ ਹੈ। ਇਸ ਲਈ ਕੀ ਮੰਤਰੀ ਜੀ ਇਸ ਸੜਕ ਨੂੰ ਚੌੜੀ ਕਰਕੇ ਮੁੜ ਬਣਾਉਣ ਦਾ ਵਿਸ਼ਵਾਸ ਦਿਵਾਉਣਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਗੱਲ ਇਹ ਹੈ ਕਿ ਮੇਰੀ ਰਿਪੋਰਟ ਮੁਤਾਬਕ ਸੜਕ ਅੱਛੀ ਕੰਡੀਸ਼ਨ ਵਿਚ ਹੈ ਔਰ ਉਥੇ ਟ੍ਰੈਫਿਕ ਵੀ ਘੱਟ ਹੈ ਪਰ ਮੈਂਬਰ ਸਾਹਿਬ ਨੇ ਇਸ ਸੜਕ ਦੀ ਬਹੁਤ ਇੰਪਾਰਟੈਂਸ ਦਰਸਾਈ ਹੈ। ਇਸ ਲਈ ਨਾਬਾਰਡ-11 ਸਕੀਮ ਵਿਚ ਇਸ ਨੂੰ ਪਾ ਦਿਆਂਗੇ। ਇਹ ਮੈਂ ਐਸ਼ਿਓਰੈਂਸ ਦਿੰਦਾ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਇਹ ਜੋ ਸੜਕ ਹੈ, ਇਹ ਬਰਨਾਲੇ ਦਾ ਬਾਈਪਾਸ ਹੈ। ਮਾਨਸੇ ਜ਼ਿਲ੍ਹੇ ਤੋਂ ਸਾਰੇ ਪੰਜਾਬ ਵਿਚ ਕਿਤੇ ਵੀ ਜਾਣਾ ਹੋਵੇ, ਚਾਹੇ ਮੋਗੇ, ਚਾਹੇ ਅੰਮ੍ਰਿਤਸਰ, ਇੱਧਰੋਂ ਹੀ ਜਾਣਾ ਪੈਂਦਾ ਹੈ। ਜੋ ਵਜ਼ੀਰ ਸਾਹਿਬ ਨੇ ਕਿਹਾ, ਮੈਂ ਝੂਠ ਲਫਜ਼ ਤਾਂ ਨਹੀਂ ਵਰਤਦਾ ਪਰ ਕੀ ਇਹ ਇਨਕੁਆਇਰੀ ਕਰਵਾਉਣਗੇ ਕਿ ਇਹ ਸੜਕ ਟੁੱਟੀ ਹੋਈ ਹੈ ਜਾਂ ਨਹੀਂ। ਇਹ ਸੜਕ ਬਿਲਕੁਲ ਟੁੱਟੀ-ਭੁੱਟੀ ਪਈ ਹੈ, ਕੱਚੀ ਪਈ ਹੈ, ਟ੍ਰੈਫਿਕ ਵੀ ਜ਼ਿਆਦਾ ਹੈ। ਇਸ ਲਈ ਕੀ ਵਜ਼ੀਰ ਸਾਹਿਬ ਇਸ ਤੇ

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਗੌਰ ਕਰਨਗੇ ਕਿ ਜਲਦੀ ਹੀ ਇਸ ਨੂੰ ਚੌੜੀ ਕਰਕੇ ਇਸ ਨੂੰ ਸਟਰੈਂਗਥਨ ਕੀਤਾ ਜਾਵੇਗਾ ਕਿਉਂਕਿ ਇਹ ਬਰਨਾਲਾ ਬਾਈਪਾਸ ਸੜਕ ਦਾ ਹੀ ਭਾਗ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਰਿਕੁਐਸਟ ਕੀਤੀ ਸੀ ਕਿ ਜੇ ਵਾਕਿਆ ਹੀ ਸੜਕ ਦੀ ਇੰਨੀ ਇੰਪਾਰਟੈਂਸ ਹੈ, ਸਹੀ ਮਾਅਨਿਆਂ ਵਿਚ ਇੰਪਾਰਟੈਂਸ ਹੈ ਤੇ ਨਾਬਾਰਡ-11 ਸਕੀਮ ਵਿਚ ਇਸ ਨੂੰ ਪਰਪੋਜ਼ ਕਰ ਦਿੱਤਾ ਜਾਵੇਗਾ ਔਰ ਇਸ ਨੂੰ ਠੀਕ ਕਰਵਾ ਦਿੱਤਾ ਜਾਵੇਗਾ।

---

## ਜ਼ਿਲ੍ਹਾ ਬਠਿੰਡਾ ਵਿਖੇ ਗੁਰੂ ਗੋਬਿੰਦ ਸਿੰਘ ਮਾਰਗ ਨੂੰ ਚੌੜਾ ਕਰਨਾ

*1589. **ਸਰਦਾਰ ਗੁਰਜੰਟ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਠਿੰਡਾ ਜ਼ਿਲ੍ਹੇ ਵਿਚ ਪਿੰਡ ਕੈਲੀਆਂ ਤੋਂ ਘੁੱਦਾ ਤੱਕ ਗੁਰੂ ਗੋਬਿੰਦ ਸਿੰਘ ਮਾਰਗ 10 ਫੁੱਟ ਚੌੜਾ ਹੈ (14 ਕਿਲੋਮੀਟਰ ਦਾ ਟੋਟਾ), ਜੋ ਤਲਵੰਡੀ ਸਾਬੋ ਤੋਂ ਸੰਗਤ ਤੱਕ (18 ਫੁੱਟ ਚੌੜਾ) ਮਾਰਗ, ਤੋਂ ਘੱਟ ਚੌੜਾ ਹੈ; ਜੇਕਰ ਅਜਿਹਾ ਹੋਵੇ, ਤਾਂ ਕਿ ਉਕਤ ਮਾਰਗ ਨੂੰ ਚੌੜਾ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹਾਂ ਜੀ। ਸੰਗਤ ਕੈਲੀਆਂ ਤੋਂ ਘੁੱਦਾ ਗੁਰੂ ਗੋਬਿੰਦ ਸਿੰਘ ਮਾਰਗ ਦਾ ਹਿੱਸਾ ਹੈ ਜਿਸ ਦੀ ਚੌੜਾਈ 10 ਫੁੱਟ ਹੈ ਅਤੇ ਤਲਵੰਡੀ ਸਾਬੋ ਤੋਂ ਸੰਗਤ ਕੈਲੀਆਂ ਦੇ ਵਿਚਕਾਰ ਸੜਕ ਦੀ ਚੌੜਾਈ 18 ਫੁੱਟ ਹੈ। ਸਰਕਾਰ ਵੱਲੋਂ ਸੰਗਤ ਕੈਲੀਆਂ ਤੋਂ ਘੁੱਦਾ ਸੜਕ ਨੂੰ ਨਾਬਾਰਡ-11 ਅਧੀਨ 18 ਫੁੱਟ ਚੌੜਾ ਕਰਨ ਦੀ ਤਜਵੀਜ਼ ਹੈ, ਜਿਹੜੀ ਕਿ ਪ੍ਰਵਾਨਗੀ ਅਧੀਨ ਹੈ।

**ਸਰਦਾਰ ਗੁਰਜੰਟ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇੱਕ ਤਾਂ ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਨਾਬਾਰਡ-11 ਦੇ ਤਹਿਤ ਇਹ ਸੜਕ ਪ੍ਰਵਾਨਗੀ ਅਧੀਨ ਹੈ। ਦੂਸਰਾ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪ੍ਰਵਾਨਗੀ ਕਦੋਂ ਤੱਕ ਮਿਲਣ ਦੀ ਸੰਭਾਵਨਾ ਹੈ?

**ਮੰਤਰੀ** : ਸਰ, ਇਹ ਕੇਸ ਨਾਬਾਰਡ ਦੇ ਕੋਲ ਮੁੰਬਈ ਜਾ ਚੁੱਕਿਆ ਹੈ। ਮੋਸਟ ਪ੍ਰੋਬੇਬਲੀ ਆਉਂਦੇ 10-15 ਦਿਨਾਂ ਵਿਚ ਚੇਅਰਮੈਨ ਸਾਹਿਬ ਦੀ ਮੀਟਿੰਗ ਹੋਵੇਗੀ ਅਤੇ ਉਸ ਵਿਚ ਪ੍ਰਵਾਨਗੀ ਦੇ ਦੇਣਗੇ। ਨਾਬਾਰਡ-11 ਦਾ ਸਾਰਾ ਕੰਮ ਸਾਰੇ ਪੰਜਾਬ ਵਿਚ ਤਕਰੀਬਨ ਅਪ੍ਰੈਲ ਵਿਚ ਸ਼ੁਰੂ ਹੋ ਜਾਵੇਗਾ।

**ਸਰਦਾਰ ਗੁਰਜੰਟ ਸਿੰਘ** : ਧੰਨਵਾਦ, ਸਰ।

---

## ਤਲਵੰਡੀ ਸਾਬੋ ਵਿਧਾਨ ਸਭਾ ਚੋਣ ਹਲਕੇ ਵਿਚ ਆਸ਼ੀਰਵਾਦ ਸਕੀਮ ਅਧੀਨ ਪ੍ਰਾਪਤ ਹੋਏ ਬਿਨੈ-ਪੱਤਰਾਂ ਦੀ ਗਿਣਤੀ

*1599. **ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਤਲਵੰਡੀ ਸਾਬੋ ਵਿਧਾਨ ਸਭਾ ਚੋਣ ਹਲਕੇ ਵਿਚੋਂ ਆਸ਼ੀਰਵਾਦ ਸਕੀਮ ਅਧੀਨ ਵਿਭਾਗ ਨੂੰ ਪ੍ਰਾਪਤ ਹੋਏ ਬਿਨੈ-ਪੱਤਰਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਉਪਰੋਕਤ ਸਕੀਮ ਅਧੀਨ ਰਕਮ ਦੇਣ ਲਈ ਪਾਸ ਕੀਤਾ ਗਿਆ ਸੀ ਅਤੇ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜੋ ਵਿਚਾਰ ਅਧੀਨ ਹਨ;

(ੲ) ਲਾਭਪਾਤਰਾਂ ਨੂੰ ਵਿੱਤੀ ਸਹਾਇਤਾ ਮੁਹੱਈਆ ਕਰਨ ਲਈ ਉਨ੍ਹਾਂ ਦੀ ਆਮਦਨ ਦੀ ਤਸਦੀਕ ਕਰਨ ਲਈ ਕੀ ਕਸੌਟੀ ਅਪਣਾਈ ਗਈ?

**ਸ਼੍ਰੀਮਤੀ ਗੁਰਕੰਵਲ ਕੌਰ** : (ੳ) ਤਲਵੰਡੀ ਸਾਬੋ ਵਿਧਾਨ ਸਭਾ ਚੋਣ ਹਲਕੇ ਵਿਚੋਂ ਆਸ਼ੀਰਵਾਦ ਸਕੀਮ ਅਧੀਨ ਵਿਭਾਗ ਨੂੰ ਮਿਤੀ 26-1-04 ਤੋਂ 20-2-2006 ਤੱਕ 496 (ਚਾਰ ਸੌ ਛਿਆਨਵੇਂ) ਬਿਨੈ-ਪੱਤਰ ਪ੍ਰਾਪਤ ਹੋਏ ਹਨ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ 496 ਬਿਨੈ-ਪੱਤਰਾਂ ਵਿਚੋਂ 115 ਬਿਨੈ-ਪੱਤਰ ਪ੍ਰਵਾਨ ਕੀਤੇ ਗਏ ਹਨ, 290 ਬਿਨੈ-ਪੱਤਰ ਵਿਚਾਰਨ ਯੋਗ ਹਨ ਅਤੇ 91 ਬਿਨੈ-ਪੱਤਰ ਸਕੀਮ ਦੇ ਨਾਰਮਜ਼ ਅਨੁਸਾਰ ਆਯੋਗ ਹਨ।

(ੲ) ਜਿਨ੍ਹਾਂ ਪਰਿਵਾਰਾਂ ਦੇ ਪੀਲੇ ਕਾਰਡ ਸਾਲ 2002 ਦੇ ਸਰਵੇ ਦੌਰਾਨ ਰੱਦ ਕਰ ਦਿੱਤੇ ਗਏ ਸਨ, ਉਨ੍ਹਾਂ ਪਰਿਵਾਰਾਂ ਨੂੰ ਵੀ ਇਸ ਸਕੀਮ ਦਾ ਲਾਭ ਦਿੱਤਾ ਜਾਂਦਾ ਹੈ। ਬਸ਼ਰਤੇ ਕਿ ਉਨ੍ਹਾਂ ਵੱਲੋਂ ਆਪਣਾ ਆਮਦਨ ਦਾ ਸਰਟੀਫਿਕੇਟ ਸਬੰਧਤ ਐਸ.ਡੀ.ਐਮ ਤੋਂ ਤਸਦੀਕ ਕਰਵਾਇਆ ਹੋਵੇ।

**ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਜਿਹੜੀਆਂ 91 ਐਪਲੀਕੇਸ਼ਨਜ਼ ਇਨਇਲੀਜੀਬਲ ਕਰਾਰ ਦਿੱਤੀਆਂ ਹਨ, ਉਨ੍ਹਾਂ ਦਾ ਕੀ ਕਰਾਈਟੇਰੀਆ ਰੱਖਿਆ ਗਿਆ ਸੀ, ਜਿਸ ਦੇ ਕਾਰਨ ਇਹ 91 ਐਪਲੀਕੇਸ਼ਨਜ਼ ਰੱਦ ਕੀਤੀਆਂ ਗਈਆਂ ਹਨ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦੀ ਹਾਂ ਕਿ ਇਹ ਜਿਹੜੇ 290 ਕੇਸ ਹਨ, ਇਹ ਆਮਦਨ ਦਾ ਸਬੂਤ ਪੇਸ਼ ਨਾ ਕਰਨ ਕਰਕੇ ਲੰਬਿਤ ਹੋਏ ਹਨ।

**ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੇ ਇਨਕਮ ਸਰਟੀਫਿਕੇਟ ਦੀ ਗੱਲ ਕਰਦੇ ਹਨ, ਇਸ ਬਾਰੇ ਇਹ ਕਹਿ ਦਿੰਦੇ ਹਨ ਕਿ ਐਸ.ਡੀ.ਐਮ. ਸਾਹਿਬ ਤੋਂ ਇਨਕਮ ਸਰਟੀਫਿਕੇਟ ਤਸਦੀਕ ਕਰਵਾਓ। ਸਾਰੇ ਪੰਜਾਬ ਵਿਚ ਪਟਵਾਰੀਆਂ ਨੇ ਫੈਸਲਾ ਕੀਤਾ ਹੋਇਆ ਹੈ ਕਿ ਅਸੀਂ ਇਨਕਮ ਦੇ ਸਰਟੀਫਿਕੇਟ ਤਸਦੀਕ ਨਹੀਂ ਕਰਨੇ। ਐਸ.ਡੀ.ਐਮ. ਵਾਪਸ ਪਟਵਾਰੀ ਕੋਲ ਭੇਜ ਦਿੰਦੇ ਹਨ ਅਤੇ ਪਟਵਾਰੀ ਕਹਿੰਦੇ ਹਨ ਕਿ ਅਸੀਂ ਤਸਦੀਕ ਨਹੀਂ ਕਰਨਾ। ਇਨ੍ਹਾਂ ਚੱਕਰਾਂ ਵਿਚ ਰਹਿਣ ਕਰਕੇ ਉਨ੍ਹਾਂ ਗਰੀਬ ਪਰਿਵਾਰਾਂ ਨੂੰ ਲੜਕੀ ਦੀ ਸ਼ਾਦੀ ਦਾ 6100/- ਰੁਪਿਆ ਨਹੀਂ ਮਿਲਦਾ। ਪਟਵਾਰੀ ਇਨਕਮ ਸਰਟੀਫਿਕੇਟ ਤਸਦੀਕ ਨਹੀਂ ਕਰਦੇ.....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਇਸ ਤੋਂ ਇਲਾਵਾ ਕੋਈ ਹੋਰ ਹੱਲ ਲੱਭਿਆ ਜਾਵੇ। ਕੋਈ ਐਫੀਡੇਵਿਟ ਲੈ ਲਿਆ ਜਾਵੇ। ਪਿੰਡ ਦੇ ਸਰਪੰਚ ਜਾਂ ਨੰਬਰਦਾਰ ਬੜੇ ਜ਼ਿੰਮੇਵਾਰ ਹੁੰਦੇ ਹਨ, ਉਨ੍ਹਾਂ ਤੋਂ ਇਨਕਮ ਤਸਦੀਕ ਕਰਵਾ ਲਈ ਜਾਵੇ ਤਾਂ ਕਿ ਕੋਈ ਗਰੀਬ ਪਰਿਵਾਰ ਇਸ ਸਹੂਲਤ ਤੋਂ ਵਾਂਝਾ ਨਾ ਰਹਿ ਜਾਵੇ।

**ਰਾਜ ਮੰਤਰੀ** : ਤੁਹਾਡੇ ਜਿਹੜੇ ਕੇਸ ਲੰਬਿਤ ਪਏ ਹਨ, ਉਹ ਕਰਵਾ ਦਿੱਤੇ ਜਾਣਗੇ। ...(ਵਿਘਨ)... ਇਨ੍ਹਾਂ ਦੇ ਖਾਸ ਜਿਹੜੇ ਹਨ। ਬਾਕੀ ਮੈਂ ਤੁਹਾਨੂੰ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਮੀਟਿੰਗ ਕੀਤੀ ਹੈ, ਜਿਸ ਵਿਚ ਅਸੀਂ ਹਲਫੀਆ ਬਿਆਨ ਦੇ ਆਧਾਰ ਤੇ ਇਹ ਰਾਸ਼ੀ ਦੇਣ ਦਾ ਫੈਸਲਾ ਕੀਤਾ ਹੈ।

**ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਕਟ ਆਫ ਡੇਟ ਰੱਖੀ ਹੈ, 26.1.2004 ਤੋਂ ਅੱਜ ਤੱਕ ਕੀਤੀ ਹੈ। ਜਿਹੜੇ ਕੇਸ ਇਸ ਤੋਂ ਪਹਿਲਾਂ ਦੇ ਹਨ, ਕੀ ਇਹ ਉਨ੍ਹਾਂ ਤੇ ਵਿਚਾਰ ਕਰਨਗੇ? ਕਿਉਂਕਿ ਉਸ ਸਮੇਂ ਦੌਰਾਨ ਲੜਕੀਆਂ ਦੀਆਂ ਸ਼ਾਦੀਆਂ ਤਾਂ ਹੋ ਗਈਆਂ ਹਨ ਅਤੇ ਲੋਕਾਂ ਨੇ ਅਪਲਾਈ ਵੀ ਸਮੇਂ ਸਿਰ ਕਰ ਦਿੱਤਾ ਸੀ ਪਰ ਸਕੀਮ 26.1.2004 ਤੋਂ ਸ਼ੁਰੂ ਕੀਤੀ ਗਈ ਹੈ। ਇਹ ਜਿਹੜਾ ਦੋ ਸਾਲ ਦਾ ਵਕਫਾ ਹੈ, ਉਸ ਵਕਫੇ ਦੌਰਾਨ ਜਿਨ੍ਹਾਂ ਗਰੀਬ ਲੜਕੀਆਂ ਦੀਆਂ ਸ਼ਾਦੀਆਂ ਹੋਈਆਂ ਹਨ, ਕੀ ਉਨ੍ਹਾਂ ਨੂੰ 6100/- ਰੁਪਿਆ ਦੇਣ ਦਾ ਯਤਨ ਕਰਨਗੇ?

**ਰਾਜ ਮੰਤਰੀ** : ਮੈਂ ਤੁਹਾਨੂੰ ਦੱਸਣਾ ਚਾਹੁੰਦੀ ਹਾਂ ਕਿ ਸਾਡੇ ਕੋਲ 31308 ਐਪਲੀਕੇਸ਼ਨਜ਼ ਪੈਂਡਿੰਗ ਹਨ। ਅਸੀਂ ਪਹਿਲੀ ਕਿਸ਼ਤ 19.10 ਕਰੋੜ ਰੁਪਏ ਦੀ ਮੰਗ

ਕੀਤੀ ਸੀ। ਪਹਿਲੀ ਕਿਸ਼ਤ ਵਿਚ 477.50 ਲੱਖ ਰੁਪਏ ਰਿਲੀਜ਼ ਹੋ ਚੁੱਕੇ ਹਨ। ਉਸ ਤੋਂ ਬਾਅਦ 21.12.2005 ਨੂੰ ਸਾਡੇ ਕੋਲ 7827 ਪੈਂਡਿੰਗ ਦਰਖਾਸਤਾਂ ਸਨ ਅਤੇ ਉਨ੍ਹਾਂ ਦੀ 955 ਲੱਖ ਰੁਪਏ ਦੀ ਰਾਸ਼ੀ ਵੀ ਰਿਲੀਜ਼ ਹੋ ਚੁੱਕੀ ਹੈ। ਜਦੋਂ ਅਗਲੀ ਕਿਸ਼ਤ ਰਿਲੀਜ਼ ਹੋ ਜਾਵੇਗੀ ਤਾਂ ਸਾਰੀਆਂ ਪੈਂਡਿੰਗ ਐਪਲੀਕੇਸ਼ਨਜ਼ ਕਲੀਅਰ ਹੋ ਜਾਣਗੀਆਂ। ਸਾਰਾ ਬੈਕਲਾਗ ਕਲੀਅਰ ਹੋ ਜਾਵੇਗਾ।

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਕਾਰੀ ਲੈਣੀ ਚਾਹਾਂਗਾ ਕਿ ਨਾਭਾ ਵਿਖੇ ਜਿਹੜੀਆਂ ਆਂਗਣਵਾੜੀ ਭਰਤੀ ਕੀਤੀਆਂ ਗਈਆਂ ਹਨ, ਕੀ ਉਨ੍ਹਾਂ ਦੀ ਭਰਤੀ ਵਿਚ ਇਰਰੈਗੂਲੈਰਿਟੀਜ਼ ਹੋਈਆਂ? ਜੇ ਹੋਈਆਂ ਹਨ ਤਾਂ ਸਰਕਾਰ ਨੇ ਉਸ ਤੇ ਕੀ ਕਾਰਗੁਜ਼ਾਰੀ ਕੀਤੀ ਹੈ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਦੇ ਦੇਣ ਤਾਂ ਜਵਾਬ ਦੇ ਦੇਵਾਂਗੇ।

---

## ਆਂਗਣਵਾੜੀਆਂ ਲਈ ਖਾਧ-ਪਦਾਰਥਾਂ ਵਿਚ ਘੋਟਾਲਾ

*1600. **ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਕੀ ਸਮਾਜਿਕ ਸੁਰੱਖਿਆ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਾਲ ਹੀ ਵਿਚ ਬਠਿੰਡਾ ਜ਼ਿਲ੍ਹੇ ਵਿਚ ਆਂਗਣਵਾੜੀ ਕੇਂਦਰਾਂ ਨੂੰ ਸਪਲਾਈ ਕੀਤੇ ਜਾ ਰਹੇ ਖਾਧ-ਪਦਾਰਥਾਂ ਸਬੰਧੀ ਕਿਸੇ ਘੋਟਾਲੇ ਦਾ ਪਤਾ ਲਗਾਇਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਘੋਟਾਲੇ ਵਿਚ ਸ਼ਾਮਿਲ ਵਿਅਕਤੀਆਂ ਦੇ ਵਿਰੁੱਧ ਕੀ ਕਾਰਵਾਈ ਕੀਤੀ ਗਈ?

**Shrimati Gurkanwal Kaur :** No financial scam took place at Bhathinda regarding supply of food stuff to the Anganwadi Centres. But a complaint regarding supply of food articles was received, the matter was got enquired by the Deputy Commissioner, Bathinda and as per the orders of Hon'ble Chief Minister, Director, Rural Development and Panchayats, also enquired into the matter. The Programme Officer, Bathinda, CDPO Talwandi Sabo and one Supervisor, Office of CDPO Maur have been chargesheeted for supervisory failure. The supply of unconsumeable articles was stopped immediately and the firm received back the whole supply and replaced it with new and fresh material.

From July/August 2005 onwards the supply of food articles from the private contractors was stopped and the procurement is being made

[ ਰਾਜ ਮੰਤਰੀ, ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ) ]

from the Govt. agencies like FCI, SUGERFED, MILKFED etc. and now there is no complaint against the supply of food articles.

Sir, it was discussed with the Deputy Commissioner, Bathinda also and he told that an FIR was lodged against the firm.

**ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਆਂਗਨਵਾੜੀ ਸੈਂਟਰ ਪਿੰਡਾਂ ਦੇ ਵਿਚ ਖੋਲ੍ਹੇ ਹੋਏ ਹਨ ਅਤੇ ਉਥੇ ਜਿਹੜੇ ਆਂਗਨਵਾੜੀ ਵਰਕਰ ਆਉਂਦੇ ਹਨ ਉਨ੍ਹਾਂ ਦੇ ਕੋਲ ਬੈਠਣ ਲਈ ਪਰਮਾਨੈਂਟ ਜਗ੍ਹਾਂ ਨਹੀਂ ਹੁੰਦੀ। ਜਿਹੜਾ ਸਮਾਨ ਵੰਡਿਆ ਜਾਂਦਾ ਹੈ ਉਹ ਸਰਕਾਰ ਵਲੋਂ ਵੰਡਿਆ ਜਾਣਾ ਚਾਹੀਦਾ ਹੈ ਕਿਉਂਕਿ ਆਂਗਨਵਾੜੀ ਵਰਕਰ ਕਦੇ ਕਿਸੇ ਧਰਮਸ਼ਾਲਾ ਵਿਚ ਬੈਠ ਜਾਂਦੇ ਹਨ ਤੇ ਫਿਰ ਉਨ੍ਹਾਂ ਨੂੰ ਉਥੋਂ ਉਠਾ ਦਿੱਤਾ ਜਾਂਦਾ ਹੈ ਤੇ ਫਿਰ ਕਿਸੇ ਹੋਰ ਜਗ੍ਹਾ ਤੇ ਜਾਣਾ ਪੈਂਦਾ ਹੈ।...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਮੈਂ ਮੰਤਰੀ ਜੀ ਤੋਂ ਇਹੀ ਜਾਣਨਾ ਚਾਹਾਂਗਾ ਕਿ ਜਿਹੜੇ ਆਂਗਨਵਾੜੀ ਵਰਕਰ ਹਨ ਉਨ੍ਹਾਂ ਦੇ ਲਈ ਪਰਮਾਨੈਂਟ ਜਗ੍ਹਾ ਬਣਾਉਣ ਵਾਸਤੇ ਇਹ ਕੋਈ ਪ੍ਰੋਗਰਾਮ ਬਣਾਉਣਗੇ?

**ਰਾਜ ਮੰਤਰੀ** : ਅਸੀਂ, ਐਕਚੂਅਲੀ 500 ਹੋਰ ਮਾਡਲ ਆਂਗਨਵਾੜੀ ਬਣਾ ਰਹੇ ਹਾਂ ਅਤੇ ਸਾਡੀ ਪੂਰੀ ਕੋਸ਼ਿਸ਼ ਹੈ ਕਿ ਜਿਹੜੀ ਆਂਗਨਵਾੜੀਆਂ ਹਨ ਉਹ ਠੀਕ ਤਰ੍ਹਾਂ ਨਾਲ ਕੰਮ ਕਰ ਸਕਣ।

---

## ਵਿਸ਼ੇਸ਼ ਆਰਥਿਕ ਜ਼ੋਨ ਬਣਾਉਣਾ

*1608. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨੇੜੇ ਦੇ ਭਵਿੱਖ ਵਿਚ ਰਾਜ ਵਿਚ ਬਣਾਏ ਜਾਣ ਵਾਲੇ ਤਜਵੀਜ਼ਤ ਵਿਸ਼ੇਸ਼ ਆਰਥਿਕ ਜ਼ੋਨਾਂ ਦੇ ਵੇਰਵੇ ਕੀ ਹਨ?

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਪੰਜਾਬ ਵਿਚ ਨੇੜੇ ਦੇ ਭਵਿਖ ਵਿਚ 9 ਸਪੈਸ਼ਲ ਇਕਨਾਮਿਕ ਜੋਨ ਬਨਾਏ ਜਾਣ ਦੀ ਤਜਵੀਜ਼ ਹੈ, ਜਿਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

ਵੇਰਵਾ

ਪੰਜਾਬ ਵਿਚ ਬਣਾਈ ਜਾਣ ਵਾਲੀ ਸਪੈਸ਼ਲ ਇਕਨਾਮਿਕ ਜ਼ੋਨ ਦਾ ਵੇਰਵਾ :—

1. ਮੈਸ: ਕੁਆਰਕ ਸਿਟੀ ਇੰਡੀਆ ਪ੍ਰਾਈਵੇਟ ਲਿਮਟਿਡ ਦੀ ਮੋਹਾਲੀ ਵਿਖੇ ਸੂਚਨਾ ਤਕਨਾਲੋਜੀ ਐਸ.ਈ.ਜ਼ੈਡ

2. ਮੈਸ: ਰੈਨਬੈਕਸੀ ਲੈਬਾਰਿਟਰੀ ਲਿਮਟਿਡ ਵਲੋਂ ਮੋਹਾਲੀ ਵਿਖੇ ਫਾਰਮਾਸੂਟਿਕਲ ਐਸ.ਈ.ਜ਼ੈਡ

3. ਮੈਸ: ਡੀ.ਐਲ.ਐਫ ਯੂਨੀਵਰਸਲ ਲਿਮਟਿਡ ਵਲੋਂ ਅੰਮ੍ਰਿਤਸਰ ਵਿਖੇ ਐਸ.ਈ.ਜ਼ੈਡ

4. ਮੈਸ: ਡੀ.ਐਲ.ਐਫ ਯੂਨੀਵਰਸਲ ਲਿਮਟਿਡ ਵਲੋਂ ਲੁਧਿਆਣਾ, ਜਲੰਧਰ ਖੇਤਰ ਵਿਖੇ ਐਸ.ਈ.ਜ਼ੈਡ

5. ਮੈਸ: ਕੁਆਰਕ ਸਿਟੀ ਇੰਡੀਆ ਪ੍ਰਾਈਵੇਟ ਲਿਮਟਿਡ ਵਲੋਂ ਪਟਿਆਲਾ, ਸੰਗਰੂਰ, ਫਤਹਿਗੜ੍ਹ ਖੇਤਰ ਵਿਖੇ ਬਹੁ-ਉਤਪਾਦ ਐਸ.ਈ.ਜ਼ੈਡ

6. ਮੈਸ: ਕੁਆਰਕ ਸਿਟੀ ਇੰਡੀਆ ਪ੍ਰਾਈਵੇਟ ਲਿਮਟਿਡ ਵਲੋਂ ਜਲੰਧਰ, ਲੁਧਿਆਣਾ, ਹੁਸ਼ਿਆਰਪੁਰ ਖੇਤਰ ਵਿਖੇ ਉਤਪਾਦ ਵਿਸ਼ੇਸ਼ ਐਸ.ਈ.ਜ਼ੈਡ

7. ਮੈਸ: ਕੁਆਰਕ ਸਿਟੀ ਇੰਡੀਆ ਪ੍ਰਾਈਵੇਟ ਲਿਮਟਿਡ ਵਲੋਂ ਅੰਮ੍ਰਿਤਸਰ, ਗੁਰਦਾਸਪੁਰ, ਕਪੂਰਥਲਾ ਖੇਤਰ ਵਿਖੇ ਉਤਪਾਦ ਵਿਸ਼ੇਸ਼ ਐਸ.ਈ.ਜ਼ੈਡ

8. ਮੈਸ: ਕੁਆਰਕ ਸਿਟੀ ਇੰਡੀਆ ਪ੍ਰਾਈਵੇਟ ਲਿਮਟਿਡ ਵਲੋਂ ਪੰਜਾਬ ਵਿਚ ਮੈਨੂਫੈਕਚਰਿੰਗ ਖੇਤਰ ਲਈ ਉਤਪਾਦ ਵਿਸ਼ੇਸ਼ ਐਸ.ਈ.ਜ਼ੈਡ

9. ਮੈਸ: ਕੁਆਰਕ ਸਿਟੀ ਇੰਡੀਆ ਪ੍ਰਾਈਵੇਟ ਲਿਮਟਿਡ ਵਲੋਂ ਫਰੀਟਰੇਡ ਅਤੇ ਵੇਅਰਹਾਊਸਿੰਗ ਜ਼ੋਨ

**ਸਰਦਾਰ ਬਲਬੀਰ ਸਿੰਘ ਬਾਠ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਉਪ ਮੁੱਖ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ 9 ਆਰਥਿਕ ਜ਼ੋਨ ਬਣਾਉਣ ਲਈ ਇੰਪਲੀਮੈਂਟੇਸ਼ਨ ਕਿਥੋਂ ਤੱਕ ਪਹੁੰਚ ਗਈ ਹੈ ਅਤੇ ਕੀ ਕੋਈ ਜ਼ਮੀਨਾਂ ਐਕੁਆਇਰ ਕੀਤੀਆਂ ਗਈਆਂ ਹਨ?

**ਉਪ ਮੁੱਖ ਮੰਤਰੀ** : ਇਹ 9 ਜ਼ੋਨ ਹਨ ਇਨ੍ਹਾਂ ਵਿਚ ਵੱਖਰੀਆਂ ਵੱਖਰੀਆਂ ਕੰਪਨੀਆਂ ਨੇ ਅਪਲਾਈ ਕੀਤਾ ਅਤੇ ਉਹ ਆਪਣੀ ਜਾਬ ਤੇ ਹਨ। ਇਸ ਦੇ ਲਈ

[ ਉਪ ਮੁੱਖ ਮੰਤਰੀ ]

ਸਾਡੇ ਵਲੋਂ ਭਾਰਤ ਸਰਕਾਰ ਨੂੰ ਪਰਪੋਜ਼ਲ ਭੇਜਣੀ ਹੁੰਦੀ ਹੈ ਅਤੇ ਉਥੋਂ ਪਰਮਿਸ਼ਨ ਤੋਂ ਬਾਅਦ ਇਹ ਲੋਕ ਆਪਣਾ ਕੰਮ ਕਰਨ ਲਈ ਜ਼ਮੀਨ ਬਾਰੇ ਡਿਸਾਈਡ ਕਰਦੇ ਹਨ। ਇਨ੍ਹਾਂ 9 ਦੇ ਵਿਚੋਂ ਦੋ ਥਾਵਾਂ ਦੇ ਉੱਤੇ ਕੰਮ ਚਲ ਚੁੱਕਿਆ ਹੈ, ਮੇਰੇ ਕੋਲ ਇਨ੍ਹਾਂ 9 ਕੰਪਨੀਆਂ ਦੇ ਬਾਰੇ ਸਾਰੀ ਜਾਣਕਾਰੀ ਹੈ ਜੇਕਰ ਇਹ ਚਾਹੁਣ ਤਾਂ ਮੈਂ ਪੜ੍ਹ ਕੇ ਸੁਣਾ ਦਿੰਦੀ ਹਾਂ...

**ਕੈਪਟਨ ਬਲਬੀਰ ਸਿੰਘ ਬਾਠ** : ਬਰੀਫ਼ ਵਿਚ ਦੱਸ ਦਿਉ।

**ਉਪ ਮੁੱਖ ਮੰਤਰੀ** : ਦੋ ਥਾਵਾਂ ਤੇ ਕੰਮ ਸ਼ੁਰੂ ਹੋ ਚੁੱਕਿਆ ਹੈ ਅਤੇ ਜਿਹੜੀ ਮੁਹਾਲੀ ਵਿਖੇ ਸਾਡੀ ਕੁਆਰਕ ਸਿਟੀ ਹੈ, ਇੰਡੀਅਨ ਪ੍ਰਾਈਵੇਟ ਲਿਮਟਿਡ, ਉਨ੍ਹਾਂ ਨੇ ਕਾਫੀ ਕੰਮ ਸ਼ੁਰੂ ਕੀਤਾ ਹੈ, ਲਗਭਗ 51 ਏਕੜ ਜ਼ਮੀਨ ਵੀ ਲੈ ਲਈ ਹੈ, ਉਨ੍ਹਾਂ ਦਾ ਬੜੀ ਜਲਦੀ ਕੰਮ ਸ਼ੁਰੂ ਹੋਣ ਵਾਲਾ ਹੈ। ਬਾਕੀ ਦਾ ਅਸੀਂ ਭਾਰਤ ਸਰਕਾਰ ਨੂੰ ਭੇਜਿਆ ਹੈ। ਅਸੀਂ ਪਰਸਿਊ ਕਰ ਰਹੇ ਹਾਂ ਕਿ ਅਸੀਂ ਭਾਰਤ ਸਰਕਾਰ ਤੋਂ ਜ਼ਿਆਦਾ ਛੇਤੀ ਪਾਸ ਕਰਵਾ ਕੇ ਏਥੇ ਲੈ ਆਈਏ।

**ਕੈਪਟਨ ਬਲਬੀਰ ਸਿੰਘ ਬਾਠ** : ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਸਵਾਲ ਜਾਂ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਕਿ ਕੁਆਰਕ ਕੰਪਨੀ ਜਿਹੜੀ ਹੈ ਉਹ ਅੰਮ੍ਰਿਤਸਰ ਜਾਂ ਹੁਸ਼ਿਆਰਪੁਰ ਵਿਚ ਆਪਣਾ ਪ੍ਰਾਜੈਕਟ ਲਾਵੇਗੀ, ਕੀ ਉਸ ਦਾ ਖੇਤੀਬਾੜੀ ਅਧਾਰਤ ਪ੍ਰਾਜੈਕਟਾਂ ਨਾਲ ਕੋਈ ਸਬੰਧ ਹੋਵੇਗਾ?

**ਉਪ ਮੁੱਖ ਮੰਤਰੀ** : ਇਹ ਜਿਹੜੀ ਅੰਮ੍ਰਿਤਸਰ ਦੀ ਗੱਲ ਕਰ ਰਹੇ ਹਨ, ਉਹ ਇਕ ਬੜਾ ਹੀ ਪਵਿੱਤਰ ਸ਼ਹਿਰ ਹੈ, ਉਥੇ ਇੰਟਰਨੈਸ਼ਨਲ ਏਅਰ ਪੋਰਟ ਹੈ। ਉਥੇ ਚਾਰ ਕਿਸਮ ਦੇ ਪ੍ਰੋਜੈਕਟਾਂ ਬਾਰੇ ਸੋਚਿਆ ਗਿਆ ਹੈ। ਇਕ ਕੱਪੜੇ ਦੇ ਸਬੰਧ ਵਿਚ ਕੰਮ ਕੀਤਾ ਜਾਵੇ, ਦੂਜਾ ਫੂਡ ਪ੍ਰੋਸੈਸਿੰਗ ਦੀ ਪ੍ਰੋਪੋਜ਼ਲ ਹੈ, ਤੀਜਾ ਟੈਕਨਾਲੋਜੀ ਬਾਰੇ ਅਤੇ ਚੌਥਾਂ ਟਰੇਡਿੰਗ ਬਾਰੇ ਪ੍ਰੋਪੋਜ਼ਲ ਹੈ। ਇਨ੍ਹਾਂ ਚਾਰ ਤਰ੍ਹਾਂ ਦੇ ਕੰਮਾਂ ਨੂੰ ਮੁੱਖ ਤੌਰ ਤੇ ਚੁਣਿਆ ਗਿਆ ਹੈ। ਇਨ੍ਹਾਂ ਦੇ ਤਹਿਤ ਅੰਮ੍ਰਿਤਸਰ ਵਿਚ ਕੰਪਨੀਆਂ ਨੂੰ ਲਾਂਚ ਕੀਤਾ ਗਿਆ ਹੈ ਜਿਹੜੀਆਂ ਕਿ ਇਨ੍ਹਾਂ ਚਾਰ ਪ੍ਰਾਜੈਕਟਾਂ ਤੇ ਕੰਮ ਕਰਨਗੀਆਂ ਇਸ ਤੋਂ ਇਲਾਵਾ ਨਹੀਂ।

**Mr. Speaker :** Question Hour is over. The remaining Questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly)

———

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਅਗਵਾਰ ਲੋਪੋਂ ਵਿਖੇ 66 ਕੇ.ਵੀ. ਗ੍ਰਿਡ ਸਟੇਸ਼ਨ ਨੂੰ ਚਾਲੂ ਕਰਨਾ

*1632. **ਸਰਦਾਰ ਭਾਗ ਸਿੰਘ ਮੱਲ੍ਹਾ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਗਵਾਰ ਲੋਪੋਂ ਵਿਖੇ ਲਗਾਏ ਗਏ 66 ਕੇ.ਵੀ. ਗ੍ਰਿਡ ਸਟੇਸ਼ਨ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਲਾਲ ਸਿੰਘ** : 66 ਕੇ.ਵੀ. ਗਰਿਡ ਸਬ-ਸਟੇਸ਼ਨ ਪਿੰਡ ਅਗਵਾਰ ਲੋਪੋਂ ਵਿਖੇ ਮਿਤੀ 31.5.2006 ਤੱਕ ਚਾਲੂ ਕਰ ਦਿੱਤਾ ਜਾਵੇਗਾ।

---

### ਜਗਰਾਉਂ-ਰਾਏਕੋਟ ਸੜਕ ਦੀ ਮੁਰੰਮਤ

*1631. **ਸਰਦਾਰ ਭਾਗ ਸਿੰਘ ਮੱਲ੍ਹਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜਗਰਾਉਂ-ਰਾਏਕੋਟ ਸੜਕ ਦੀ ਹਾਲਤ ਖਸਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਇਸ ਦੀ ਮੁਰੰਮਤ ਕਦੋਂ ਤੱਕ ਕਰਨ ਦਾ ਵਿਚਾਰ ਰੱਖਦੀ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹਾਂ ਜੀ। ਜਗਰਾਉਂ-ਰਾਏਕੋਟ ਸੜਕ ਨੂੰ ਅਪਗਰੇਡ ਕਰਨ ਲਈ ਨਾਬਾਰਡ-11 ਸਕੀਮ ਅਧੀਨ 14.00 ਕਰੋੜ ਰੁਪਏ ਦੀ ਲਾਗਤ ਤਹਿਤ ਮਾਮਲਾ ਪ੍ਰਵਾਨਗੀ ਲਈ ਵਿਚਾਰ ਅਧੀਨ ਹੈ।

---

## MOTION UNDER RULE 77

**Mr. Speaker :** Now, motion under rule 77. Badal Sahib.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ :— ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਅੱਤਵਾਦੀ ਸੁਖਵਿੰਦਰ ਸਿੰਘ ਸੁੱਖੀ

ਅਤੇ 300 ਹੋਰ ਅਜਿਹੇ ਅੱਤਵਾਦੀਆਂ ਦੇ ਨਾਂ ਬਦਲ ਕੇ ਰਾਜ ਸਰਕਾਰ ਅਤੇ ਪੁਲਿਸ ਮੁਖੀ ਦੀ ਮਿਲੀ ਭੁਗਤ ਨਾਲ ਉਨ੍ਹਾਂ ਨੂੰ ਰਾਜ ਵਿਚ ਮੁੜ ਵਸਾਉਣ ਦੇ ਭਿਆਨਕ ਸੰਭਾਵਿਤ ਸਿੱਟਿਆਂ ਤੋਂ ਪੈਦਾ ਹੋਈ ਵਿਸਫੋਟਕ ਸਥਿਤੀ ਸਬੰਧੀ ਮਾਮਲੇ ਤੇ ਬਹਿਸ ਕੀਤੀ ਜਾਵੇ।

**Mr. Speaker :** Motion moved –

"That the volatile situation arising out of the possible dreadful outcomes of the rehabilitation of Sukhwinder Singh Sukhi, a terrorist of Khalistan Liberation Force and such other 300 terrorists in the State by changing their names in connivance with the State Government and the Police Chief, be discussed."

**Mr. Speaker :** Discussion, Captain Kanwaljit Singh Ji.

**ਕੈਪਟਨ ਕੰਵਲਜੀਤ ਸਿੰਘ (ਬਨੂੜ) :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਕੁਝ ਦਿਨਾਂ ਤੋਂ ਅਖ਼ਬਾਰਾਂ ਵਿਚ ਅਤੇ ਪੰਜਾਬ ਭਰ ਤੇ ਦੇਸ਼ ਭਰ ਵਿਚ ਇਕ ਚਰਚਾ ਚੱਲੀ ਹੈ ਅਤੇ ਹਿੰਦੁਸਤਾਨ ਟਾਈਮਜ਼ ਅਖ਼ਬਾਰ ਨੇ ਇਕ ਸਨਸਨੀਖੇਜ਼ ਖ਼ਬਰ ਛਾਪੀ ਹੈ ਕਿ ਪੰਜਾਬ ਦੇ ਸਾਬਕਾ ਅੱਤਵਾਦੀ ਸੁੱਖੀ ਜਾਂ ਕਾਹਲੋਂ ਜਾਂ ਫਲਾਣੇ ਨੂੰ ਪੰਜਾਬ ਸਰਕਾਰ ਨੇ ਅਤੇ ਪੁਲਿਸ ਨੇ ਪ੍ਰੋਟੈਕਸ਼ਨ ਦਿੱਤੀ ਹੈ ਉਸ ਤੋਂ ਬਾਅਦ ਇਕ ਤੋਂ ਬਾਅਦ ਇਕ ਸਨਸਨੀਖੇਜ਼ ਖ਼ਬਰਾਂ ਆਉਂਦੀਆਂ ਹਨ ਕਿ ਸੁੱਖੀ ਨੂੰ ਹਥਿਆਰ ਵੀ ਦਿੱਤੇ ਗਏ ਅਤੇ ਫੇਰ 17 ਤਰੀਕ ਨੂੰ ਹਿੰਦੁਸਤਾਨ ਟਾਈਮਜ਼ ਅਖ਼ਬਾਰ ਵਿਚ ਖ਼ਬਰ ਛਪੀ ਕਿ "Sukhi ordered Police transfers" ਅੱਜ ਦੇ ਅਖ਼ਬਾਰ ਵਿਚ ਸਪੀਕਰ ਸਾਹਿਬ, ਖ਼ਬਰ ਛਪੀ ਹੈ ਕਿ "Sukhi associates in Punjab Police too." ਯਾਨੀ ਕਿ ਜਿਹੜੇ ਲੋਕ ਜਨਤਾ ਦਾ ਕਤਲ ਕਰਦੇ ਹਨ, ਜਿਹੜੇ ਲੋਕਾਂ ਨੇ ਮਾਸੂਮਾਂ ਦਾ ਕਤਲ ਕੀਤਾ, ਬੱਚਿਆਂ ਨੂੰ ਅਨਾਥ ਬਣਾਇਆ, ਭੈਣਾਂ ਨੂੰ ਵਿਧਵਾ ਬਣਾਇਆ ਉਹ ਅੱਜ ਪੰਜਾਬ ਦੀ ਪੁਲਿਸ ਵਿਚ ਭਰਤੀ ਹੋ ਕੇ ਲੋਕਾਂ ਦੀ ਰਖਵਾਲੀ ਕਰਦੇ ਹਨ। ਬੜੀ ਅਜੀਬੋ ਗਰੀਬ ਹਾਲਤ ਹੈ ਜਿਸ ਤੇ ਅੱਜ ਅਸੀਂ ਇਹ ਬਹਿਸ ਕਰਨ ਵਾਸਤੇ ਖੜ੍ਹੇ ਹੋਏ ਹਾਂ। ਸਪੀਕਰ ਸਾਹਿਬ, ਵੱਡੀ ਗੱਲ ਇਹ ਹੈ ਕਿ ਇਹ ਸੁੱਖੀ ਦਾ ਇਸ਼ੂ ਨਹੀਂ ਹੈ, 300 ਹੋਰ ਜਿਨ੍ਹਾਂ ਦਾ ਜ਼ਿਕਰ ਆਇਆ, ਪਤਾ ਨਹੀਂ ਕਿ ਹਜ਼ਾਰ ਹਨ, ਇਹ ਵੀ ਇਸ਼ੂ ਨਹੀਂ ਹੈ, ਇਹ ਇਸ਼ੂ ਇਸ ਤੋਂ ਵੀ ਬਹੁਤ ਵੱਡਾ ਹੈ। ਉਹ ਇਹ ਹੈ ਕਿ ਇਕ ਬੜੀ ਸੋਚੀ ਸਮਝੀ ਸਾਜਿਸ਼ ਦੇ ਨਾਲ ਪੰਜਾਬ ਦੇ ਅੰਦਰ ਦਹਿਸ਼ਤ ਦਾ ਮਾਹੌਲ ਪੈਦਾ ਕੀਤਾ ਗਿਆ। ਪੰਜਾਬ ਦੇ ਅੰਦਰ ਟੈਰੋਰਿਜ਼ਮ ਪੈਦਾ ਕੀਤਾ ਗਿਆ ਜਿਸ ਦਾ ਕਿ ਇਕ ਮੁੱਖ ਨਿਸ਼ਾਨਾ ਸੀ, ਪੁਲਿਟੀਕਲ ਨਿਸ਼ਾਨਾ ਸੀ that was the elimination of the Shiromani Akali Dal as a political force in Punjab. ਜਿਸ ਵਾਸਤੇ ਇਨ੍ਹਾਂ ਲੋਕਾਂ ਨੂੰ ਵਰਤਿਆ ਗਿਆ। ਹਾਲਾਤ ਖਰਾਬ ਕੀਤੇ ਗਏ ਅਤੇ ਮੈਂ ਕਹਾਂਗਾ ਜਿਸ ਦਾ ਇਕ ਸਬੂਤ ਸਾਡੇ ਸਾਹਮਣੇ ਆਇਆ, ਸਪੀਕਰ ਸਾਹਿਬ, 1992 ਦੀਆਂ ਇਲੈਕਸ਼ਨਾਂ ਹੋਈਆਂ... ਸਪੀਕਰ ਸਾਹਿਬ, 1992 ਦੀਆਂ ਇਲੈਕਸ਼ਨਾਂ ਤੋਂ ਪਹਿਲੇ , ਇਨ੍ਹਾਂ ਨੇ ਇਲੈਕਸ਼ਨਾਂ ਦਾ ਬਾਈਕਾਟ ਕੀਤਾ ਸੀ (ਵਿਘਨ) (ਕਾਂਗਰਸ ਪਾਰਟੀ ਵੱਲ ਇਸ਼ਾਰਾ)

**ਮਾਨਯੋਗ ਸਪੀਕਰ** : ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਵਿਚ ਬੋਲਣਾ ਮਹਿੰਗਾ ਪਵੇਗਾ (ਵਿਘਨ) (No Interruption please)

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਕਾਂਗਰਸ ਪਾਰਟੀ ਨੇ ਪਹਿਲੇ ਇਲੈਕਸ਼ਨ ਦਾ ਬਾਈਕਾਟ ਕੀਤਾ ਅਤੇ ਉਸ ਬਾਈਕਾਟ ਦੇ ਦੌਰਾਨ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ 24 ਕੈਂਡੀਡੇਟਸ ਦਾ ਕਤਲ ਹੋਇਆ ਅਤੇ ਜਦੋਂ ਬਾਅਦ ਵਿਚ ਦੁਬਾਰਾ ਇਲੈਕਸ਼ਨ ਡਿਕਲੇਅਰ ਹੋਏ ਤਾਂ ਅਸੀਂ ਬਾਈਕਾਟ ਕੀਤਾ ਅਤੇ ਉਸ ਵਕਤ ਕਾਂਗਰਸ ਪਾਰਟੀ ਦਾ ਇਲੈਕਸ਼ਨਾਂ ਵਿਚ ਹਿੱਸਾ ਲੈਣ ਦੇ ਵਕਤ ਕਿਸੇ ਕੈਂਡੀਡੇਟ ਦਾ ਕਤਲ ਨਹੀਂ ਹੋਇਆ ਅਤੇ ਰਾਤੋ ਰਾਤ ਪੰਜਾਬ ਵਿਚ ਮਿਲੀਟੈਂਸੀ ਖਤਮ ਹੋ ਗਈ। ਇਹ ਇਨ੍ਹਾਂ ਦੀ ਇਕ ਸਾਜਿਸ਼ ਸੀ। ਮਿਲੀਟੈਂਸੀ ਰਾਤੋ ਰਾਤ ਖਤਮ ਨਹੀਂ ਹੋਈ ਸੀ ਬਲਕਿ ਇਹ ਇਨ੍ਹਾਂ ਦੀ ਇਕ ਬੜੀ ਵੱਡੀ ਸਾਜਿਸ਼ ਸੀ ਅਤੇ ਇਹ ਇਕ ਸੋਚੀ ਸਮਝੀ ਸਾਜਿਸ਼ ਸੀ ਅਤੇ ਸੱਤਾ ਵਿਚ ਆਉਣ ਦੇ ਲਾਲਚ ਵਿਚ ਇਹ ਸਾਰਾ ਕੁਝ ਸੈਂਟਰ ਦੀ ਉਸ ਵਕਤ ਦੀ ਸਰਕਾਰ ਨੇ ਕੀਤਾ ਸੀ। ਇਹ ਪੰਜਾਬ ਵਿਚ ਪਿਛਲੇ 25-30 ਸਾਲਾਂ ਤੋਂ ਚਲ ਰਹੀ ਹੈ ਤਾਂ ਕਿ ਸ਼੍ਰੋਮਣੀ ਅਕਾਲੀ ਪਾਰਟੀ ਨੂੰ ਸੱਤਾ ਤੋਂ ਦੂਰ ਰੱਖਿਆ ਜਾ ਸਕੇ। ਇਹ ਸੁੱਖੀ ਦਾ ਗੰਭੀਰ ਮਾਮਲਾ ਲੋਕਾਂ ਦੇ ਸਾਹਮਣਾ ਆਇਆ ਹੈ ਇਸ ਤਰ੍ਹਾਂ ਹੋਰ ਸੈਂਕੜੇ ਸੁੱਖੀ ਰਾਜ ਵਿਚ ਖੁੱਲ੍ਹੇ ਘੁੰਮ ਰਹੇ ਹਨ ਜਿੰਨ੍ਹਾਂ ਨੇ ਪੰਜਾਬ ਵਿਚ ਖ਼ੂਨ ਦੀਆਂ ਨਦੀਆਂ ਬਹਾ ਦਿੱਤੀਆਂ ਅਤੇ 50 ਹਜ਼ਾਰ ਪੰਜਾਬੀਆਂ ਦੇ ਨਜਾਇਜ ਤਰੀਕੇ ਨਾਲ ਕਤਲ ਕੀਤੇ ਗਏ, ਪੰਜਾਬੀਆਂ ਨੇ ਇਸ ਮਿਲੀਟੈਂਸੀ ਦੇ ਦੌਰਾਨ ਆਪਣੀਆਂ ਜਾਨਾਂ ਗਵਾਈਆਂ, ਬੱਚੇ ਅਨਾਥ ਹੋਏ, ਔਰਤਾਂ ਵਿਧਵਾ ਹੋਈਆਂ, ਇਹ ਸਾਰਾ ਕੁਝ ਕਾਂਗਰਸ ਪਾਰਟੀ ਨੇ ਸੱਤਾ ਦੇ ਲਾਲਚ ਵਿਚ ਆ ਕੇ ਪੰਜਾਬ ਵਿਚ ਕੀਤਾ ਸੀ। ਦਰਬਾਰ ਸਾਹਿਬ ਉਤੇ ਹਮਲਾ ਕੀਤਾ ਗਿਆ, ਮੰਦਰਾਂ ਵਿਚ ਗਾਵਾਂ ਦੀਆਂ ਪੂੱਛਾਂ ਗਿਰਾਈਆਂ ਗਈਆਂ, ਗੁਰਦੁਆਰਿਆਂ ਵਿਚ ਬੀੜੀਆਂ ਗਿਰਵਾਈਆਂ ਗਈਆਂ ਤਾਂਕਿ ਫਸਾਦ ਪੈਦਾ ਹੋ ਸਕਣ। ਇਹ ਸਾਰਾ ਕੁਝ ਅਕਾਲੀ ਪਾਰਟੀ ਨੂੰ ਬਦਨਾਮ ਕਰਨ ਵਾਸਤੇ ਕੀਤਾ ਗਿਆ ਅਤੇ ਜਮਹੂਰੀਅਤ ਦੀਆਂ ਕਦਰਾਂ ਕੀਮਤਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਗਈ। ਇਹ ਸ਼੍ਰੋਮਣੀ ਅਕਾਲੀ ਪਾਰਟੀ ਸੀ ਜਿਸ ਨੇ ਮਨੁੱਖੀ ਅਧਿਕਾਰਾਂ ਵਾਸਤੇ ਅਤੇ ਜਮਹੂਰੀਅਤ ਦੇ ਅਸੂਲਾਂ ਨੂੰ ਕਾਇਮ ਰੱਖਣ ਵਾਸਤੇ ਕੁਰਬਾਨੀਆਂ ਦਿੱਤੀਆਂ ਹਨ ਅਤੇ ਹਿੰਦੁਸਤਾਨ ਵਿਚ ਪਾਰਲੀਮੈਂਟਰੀ ਸਿਸਟਮ ਨੂੰ ਕਾਇਮ ਕਰਨ ਵਾਸਤੇ ਹਮੇਸ਼ਾ ਕੁਰਬਾਨੀਆਂ ਕਰਦਾ ਆਇਆ ਹੈ ਅਤੇ ਕਰਦਾ ਰਹੇਗਾ। ਪਰ ਇਸ ਨੂੰ ਕਾਂਗਰਸ ਪਾਰਟੀ ਨੇ ਸੱਤਾ ਦੇ ਲਾਲਚ ਵਿਚ ਸਾਰਾ ਮਲੀਆਮੇਟ ਕਰ ਦਿੱਤਾ ਤਾਂਕਿ ਕਾਂਗਰਸ ਪਾਰਟੀ ਪੰਜਾਬ ਵਿਚ ਰਾਜ ਕਰਦੀ ਰਹੇ। ਪੰਜਾਬ ਵਿਚ ਐਸਾ ਮਿਲੀਟੈਂਸੀ ਦਾ ਮਾਹੌਲ ਪੈਦਾ ਕੀਤਾ ਗਿਆ ਜਿਸ ਦੇ ਨਾਲ ਲੋਕਾਂ ਵਿਚ ਆਪਸ ਵਿਚ ਨਫਰਤ ਪੈਦਾ ਕੀਤੀ ਗਈ। ਪੰਜਾਬ ਵਿਚ ਦਹਿਸ਼ਤਗਰਦੀ ਦਾ ਮਾਹੌਲ ਪੈਦਾ ਕੀਤਾ ਗਿਆ। ਨਾ ਕੋਈ ਕਚਹਿਰੀਆਂ ਵਿਚ ਕੰਮ ਹੁੰਦਾ ਸੀ ਨਾ ਸਿਵਲ ਐਡਮਿਨਿਸਟ੍ਰੇਸ਼ਨ ਵਿਚ ਕੰਮ ਹੁੰਦਾ ਸੀ ਅਤੇ ਨਾ ਹੀ ਪੰਜਾਬ ਵਿਚ ਕੋਈ ਜਮਹੂਰੀਅਤ ਰਹੀ ਸੀ ਅਤੇ ਪੰਜਾਬ ਵਿਚ ਕਾਨੂੰਨ ਦਾ ਰਾਜ ਬਿਲਕੁਲ ਖਤਮ ਹੋ ਗਿਆ ਸੀ

[ ਕੈਪਟਨ ਕੰਵਲਜੀਤ ਸਿੰਘ ]

ਖੂਨਖਰਾਬਾ ਕਰਨ ਵਾਲੇ ਜੋ ਮਰਜ਼ੀ ਚਾਹੁਣ ਕਰ ਸਕਦੇ ਸੀ। ਬੇਸਿਕਲੀ ਲੋਕ ਰਾਜ ਪੰਜਾਬ ਵਿਚੋਂ ਖਤਮ ਹੋ ਗਿਆ ਸੀ, ਦਹਿਸ਼ਤ ਦਾ ਮਾਹੌਲ ਸੀ ਅਤੇ ਪੰਜਾਬ ਦੀ ਰਾਜਨੀਤੀ ਨੂੰ ਬਿਲਕੁਲ ਕਰੀਮੀਨਾਈਜੇਸ਼ਨ ਵਿਚ ਤਬਦੀਲ ਕਰ ਦਿੱਤਾ ਗਿਆ ਸੀ। ਪੰਜਾਬ ਵਿਚ ਕਰੀਮੀਨਾਈਜੇਸ਼ਨ ਨੂੰ ਇਨਜੈਕਟ ਕਰ ਦਿੱਤਾ ਗਿਆ ਸੀ, ਜਿਸ ਦਾ ਸਿੱਟਾ ਇਹ ਹੋਇਆ ਕਿ ਉਸ ਦਾ ਅਸਰ ਹੁਣ ਤੱਕ ਪੰਜਾਬ ਨੂੰ ਭੁਗਤਣਾ ਪੈ ਰਿਹਾ ਹੈ। ਉਸ ਸਾਜਿਸ਼ ਦਾ ਸ਼ਿਕਾਰ ਪੰਜਾਬ ਦੇ ਲੋਕ ਹੋਏ। ਉਹ ਪੰਜਾਬ ਵਿਚ ਪਹਿਲਾ ਫੇਸ ਮਿਲੀਟੈਂਸੀ ਦਾ ਸੀ ਜਿਸ ਰਾਹੀਂ ਅਕਾਲੀ ਦਲ ਨੂੰ ਡਿਸਕਰੈਡਿਟ ਦੇਣ ਦੀ ਕੋਸ਼ਿਸ਼ ਕੀਤੀ ਗਈ ਅਤੇ ਪੰਜਾਬ ਵਿਚ ਡੈਮੋਕਰੇਟਿਕ ਪ੍ਰੋਸੈਸ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ ਇਹ ਉਸ ਸਾਜਿਸ਼ ਵਿਚ ਪੂਰੀ ਤਰ੍ਹਾਂ ਕਾਮਯਾਬ ਹੋਏ ਅਤੇ ਇਨ੍ਹਾਂ ਨੇ ਪੰਜਾਬ ਵਿਚ ਸ਼ਾਂਤੀ ਕਾਇਮ ਕਰਨ ਲਈ ਸਾਡੇ ਭੋਲੇਭਾਲੇ ਪ੍ਰਧਾਨ ਨੂੰ ਦਿੱਲੀ ਲਿਜਾਕੇ ਉਸ ਵਕਤ ਦੇ ਪ੍ਰਧਾਨ ਮੰਤਰੀ ਨਾਲ ਸਮਝੌਤਾ ਕੀਤਾ। ਇਸ ਸਾਜਿਸ਼ ਵਿਚ ਕਾਂਗਰਸ ਪਾਰਟੀ ਵਾਲੇ ਕਾਮਯਾਬ ਹੋ ਗਏ ਸੀ।

**ਮਾਨਯੋਗ ਸਪੀਕਰ** : 2 ਘੰਟੇ ਦੀ ਬਹਿਸ ਹੋਵੇਗੀ ਇਸ ਵਿਚ 45 ਮਿੰਟ ਦਾ ਸਮਾਂ ਅਕਾਲੀ ਦਲ ਦੀ ਪਾਰਟੀ ਨੂੰ, 2 ਮਿੰਟ ਬੀ.ਜੇ.ਪੀ. ਨੂੰ, 6 ਮਿੰਟ ਦਾ ਸਮਾਂ ਇੰਡੀਪੈਂਡਟਸ ਨੂੰ ਅਤੇ ਕਾਂਗਰਸ ਪਾਰਟੀ ਨੂੰ 61 ਮਿੰਟ ਦਾ ਸਮਾਂ ਅਲਾਟ ਕੀਤਾ ਗਿਆ ਹੈ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵਲੋਂ 15-20 ਮਿੰਟ ਦਾ ਸਮਾਂ ਲਵਾਂਗਾ।

**ਮਾਨਯੋਗ ਸਪੀਕਰ** : ਜਿੰਨਾ ਟਾਈਮ ਤੁਹਾਡੀ ਪਾਰਟੀ ਤੁਹਾਨੂੰ ਦਿੰਦੀ ਹੈ ਉਤਨਾ ਸਮਾਂ ਤੁਸੀਂ ਬੋਲ ਸਕਦੇ ਹੋ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਕਾਂਗਰਸ ਪਾਰਟੀ ਦੀ ਸੈਂਟਰਲ ਸਰਕਾਰ ਨੇ ਸਾਡੇ ਭੋਲੇਭਾਲੇ ਪ੍ਰਧਾਨ ਨਾਲ ਸਮਝੌਤਾ ਕੀਤਾ ਤਾਂਕਿ ਪੰਜਾਬ ਵਿਚ ਸ਼ਾਂਤੀ ਕਾਇਮ ਹੋ ਸਕੇ ਚੂੰਕਿ ਇਹ ਹੁਣ ਸਮਝੌਤਾ ਕਰਕੇ ਪਿਛੇ ਹਟਣਾ ਚਾਹੁੰਦੇ ਸਨ ਫਿਰ ਉਨ੍ਹਾਂ ਦਾ ਕਤਲ ਕਰਵਾ ਦਿੱਤਾ। ਇਹ ਇਕ ਡਿਊਬਿਅਸ ਪਾਲਿਟਿਕਸ ਸੀ ਜਿਸ ਦਾ ਪੰਜਾਬ ਸ਼ਿਕਾਰ ਹੋਇਆ। ਉਸ ਵਕਤ ਦੇ ਪ੍ਰਧਾਨ ਮੰਤਰੀ ਨੇ ਇਸ ਸਮਝੌਤੇ ਦਾ ਐਲਾਨ ਕੀਤਾ ਸੀ। ਲੇਕਿਨ 4 ਦਿਨਾਂ ਬਾਅਦ ਉਸੇ ਸਰਕਾਰ ਨੂੰ ਡਿਸਮਿਸ ਕਰ ਦਿੱਤਾ। ਇਹ ਗੱਲ ਅੱਜ ਮੈਂ ਕਹਿ ਸਕਦਾ ਹਾਂ ਕਿ ਫਿਰ ਇਥੇ ਸਮਝੌਤਾ ਟੁਟਿਆ, ਸਰਕਾਰ ਡਿਸਮਿਸ ਹੋਈ। ਫਿਰ ਇਥੇ ਖੂਨ ਦੀਆਂ ਨਦੀਆਂ ਬਹੀਆਂ। ਇਕ ਦਮ ਪੰਜਾਬ ਦੇ ਅੰਦਰ ਅੱਗ ਦੇ ਭਾਂਬੜ ਮੱਚੇ, ਦਿਨ ਰਾਤ ਖਤਮ ਹੋ ਗਿਆ। ਇਹ ਨਹੀਂ ਸੀ ਪਤਾ ਕਿ ਘਰ ਸ਼ਾਮ ਨੂੰ ਕਿਹੜਾ ਮੁੜ ਕੇ ਆਵੇਗਾ, ਕੌਣ ਮੁੜ ਆਪਣੇ ਬੱਚਿਆਂ ਨੂੰ ਦੇਖੇਗਾ। ਐਸਾ ਮਾਹੌਲ ਪੈਦਾ ਕਰ ਦਿੱਤਾ ਤੇ ਫਿਰ ਇਹ ਕਹਿੰਦੇ ਹਨ ਕਿ 1992 ਵਿਚ ਸਾਡੀ ਸਰਕਾਰ ਬਣੀ। ਹੋਇਆ ਕੀ, ਇਥੇ ਗੋਲੀਆਂ ਚਲੀਆਂ, ਕਾਨੂੰਨ ਖਤਮ ਹੋਇਆ। ਮੈਂ ਕਹਾਂਗਾ ਕਿ ਜਿਹੜੀ

ਪੀਸ ਦੀ ਇਹ ਗੱਲ ਕਰਦੇ ਹਨ ...... (ਵਿਘਨ)

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਹਾਂ ਜੀ, ਰਮੇਸ਼ ਦੱਤ ਜੀ, ਦੱਸੋ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ** **

**Mr. Speaker :** This is no Point of Order. Please take your seat.

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, that was the peace of the dead. ਇਸ ਪੰਜਾਬ ਨੂੰ ਦਹਿਸ਼ਤ ਨਾਲ ਦਬਾਇਆ ਗਿਆ। ਪੰਜਾਬ ਨੂੰ ਭੈਭੀਤ ਕੀਤਾ ਗਿਆ। ਫਿਰ ਲੋਕਾਂ ਨੂੰ ਇਕ ਨਵੀਂ ਆਸ ਦੀ ਕਿਰਨ ਦੇਣ ਲਈ ਸ਼੍ਰੋਮਣੀ ਅਕਾਲੀ ਦਲ ਨੇ ਮੌਕੇ ਦੇ ਉਪਰ ਫੈਸਲਾ ਕੀਤਾ ਕਿ ਪੰਜਾਬ ਦੇ ਵਿਚ ਇਕ ਐਸਾ ਸੰਦੇਸ਼, ਇਕ ਐਸਾ ਸੁਨੇਹਾ ਦੇਵਾਂਗੇ, ਜਿਹੜਾ ਸੰਦੇਸ਼ ਸ਼ਾਂਤੀ ਦਾ ਹੋਵੇਗਾ, ਜਿਹੜਾ ਸ਼ਾਂਤੀ ਦਾ ਸੁਨੇਹਾ ਹੋਵੇਗਾ, ਜਿਹੜਾ ਪ੍ਰੇਮ ਤੇ ਸਦਭਾਵਨਾ ਦਾ ਮਾਹੌਲ ਹੋਵੇਗਾ। ਇਹ ਸ਼ਾਂਤੀ ਦਿਲ ਦੀ ਸ਼ਾਂਤੀ ਅਤੇ ਮਨ ਦੀ ਸ਼ਾਂਤੀ ਹੋਵੇਗੀ। ਇਸ ਤੋਂ ਬਾਅਦ ਇਥੇ ਸਾਡੀ ਸਰਕਾਰ ਬਣੀ ਔਰ ਸਰਕਾਰ ਬਣਾ ਕੇ, ਸਪੀਕਰ ਸਾਹਿਬ, 5 ਸਾਲ ਇਥੇ ਕੋਈ ਸੁੱਖੀ ਨਹੀਂ ਉਠਿਆ। 5 ਸਾਲ ਇਥੇ ਪੰਜਾਬ ਦਾ ਵਿਕਾਸ ਹੋਇਆ, ਪੰਜਾਬ ਵਿਚ ਸ਼ਾਂਤੀ ਹੋਈ ਤੇ 5 ਸਾਲਾਂ ਵਿਚ ਜ਼ਖਮਾਂ ਦੇ ਉਪਰ ਮੱਲ੍ਹਮ ਲਾਈ ਗਈ। ਇਥੇ ਫਿਰਕੂ ਭਾਵਨਾ ਦੀਆਂ ਜਿਹੜੀਆਂ ਤਰੇੜਾਂ ਪਾਈਆਂ ਗਈਆਂ ਹਨ, ਉਨ੍ਹਾਂ ਨੂੰ ਭਰਿਆ ਗਿਆ ਲੇਕਿਨ ਇਨ੍ਹਾਂ ਨੂੰ ਇਹ ਗੱਲ ਹਜ਼ਮ ਨਹੀਂ ਹੋਈ। ਇਨ੍ਹਾਂ ਨੇ ਕਿਹਾ ਕਿ ਪੰਜਾਬ ਵਿਚ ਸ਼ਾਂਤੀ ਕਿਸ ਤਰ੍ਹਾਂ ਹੋ ਜਾਵੇ? ਪੰਜਾਬ ਦੇ ਅੰਦਰ ਲੋਕ ਸੁਖੀ ਕਿਸ ਤਰ੍ਹਾਂ ਵੱਸ ਜਾਣ? ਇਸ ਕਰਕੇ ਇਕ ਨਵਾਂ ਗੁਰ ਆਇਆ, ਇਕ ਨਵਾਂ ਗੁਰ ਪੰਜਾਬ ਦੇ ਵਿਚ ਸ਼ੁਰੂ ਹੋਇਆ ਜਿਹੜਾ ਕਿ ਫਰਵਰੀ 2002 ਦੇ ਮਹੀਨੇ ਤੋਂ ..... (ਵਿਘਨ)

**ਸੰਸਦੀ ਸਕੱਤਰ, ਗ੍ਰਿਹ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਵਿਭਾਗ (ਸਰਦਾਰ ਸਾਧੂ ਸਿੰਘ ਧਰਮਸੋਤ) :** ਪੁਆਇੰਟ ਆਫ ਆਰਡਰ, ਮਾਨਯੋਗ ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਹਾਂ ਜੀ, ਸਾਧੂ ਸਿੰਘ ਜੀ, ਦੱਸੋ ਕੀ ਕਹਿਣਾ ਚਾਹੁੰਦੇ ਹੋ?

**ਸੰਸਦੀ ਸਕੱਤਰ, ਗ੍ਰਿਹ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਵਿਭਾਗ (ਸਰਦਾਰ ਸਾਧੂ ਸਿੰਘ ਧਰਮਸੋਤ) :** ** **

**Mr. Speaker :** This is no Point of Order.

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਤੁਸੀਂ ਇਹੋ ਜਿਹਿਆਂ

** Expunged as ordered by the Chair.

[ ਕੈਪਟਨ ਕੰਵਲਜੀਤ ਸਿੰਘ ]

ਨੂੰ ਕਿਉਂ ਇੰਟਰਵੀਨ ਕਰਨ ਦਿੰਦੇ ਹੋ ਜਿਨ੍ਹਾਂ ਨੂੰ ਪਤਾ ਨਹੀਂ ਕਿ ਕੀ ਬੋਲਿਆ ਜਾ ਰਿਹਾ ਹੈ ਤੇ ਕੀ ਨਹੀਂ। ਮੈਂ ਕਹਿ ਰਿਹਾ ਸੀ, ਸਪੀਕਰ ਸਾਹਿਬ ਕਿ 2002 ਤੋਂ ਇਕ ਨਵਾਂ ਫੇਜ਼ ਸ਼ੁਰੂ ਹੋਇਆ ਕਿ ਪੰਜਾਬ ਨੂੰ ਇਕ ਰਿਪਰੈਸਿਵ ਸਟੇਟ ਵਿਚ ਕਨਵਰਟ ਕਰੋ। ਪੰਜਾਬ ਦੇ ਅੰਦਰ ਦਹਿਸ਼ਤ ਨਾਲ ਰਾਜ ਕਰੋ। ਪੰਜਾਬ ਦੇ ਅੰਦਰ ਲੋਕਾਂ ਨੂੰ ਕੁੱਟ ਕੇ ਰਾਜ ਕਰੋ, ਮਾਰ ਕੇ ਰਾਜ ਕਰੋ। ਇਸ ਸੋਚ ਵਿਚੋਂ ਹੀ, ਸਪੀਕਰ ਸਾਹਿਬ, ਅੱਜ ਨਵੀਆਂ ਗੱਲ ਉਠ ਰਹੀਆਂ ਹਨ, ਅੱਜ ਫਲਾਣੇ ਬੰਦੇ ਉਠ ਰਹੇ ਹਨ। ਅੱਜ ਕਿਹਾ ਜਾ ਰਿਹਾ ਹੈ ਕਿ ਅਕਾਲੀਆਂ ਨੂੰ ਕੁੱਟਾਂਗੇ। ਮੈਂ ਕਹਿ ਰਿਹਾ ਹਾਂ ਕਿ ਸਾਨੂੰ ਕੁੱਟ ਕੇ ਦੇਖ ਲਓ, ਅਸੀਂ ਖੜ੍ਹੇ ਹਾਂ। ਅਸੀਂ ਵੀ ਹੱਥਾਂ ਵਿਚ ਚੂੜੀਆਂ ਨਹੀਂ ਪਾਈਆਂ..... (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਾਹਿਬਾਨ ਵਲੋਂ ਥੰਪਿੰਗ) (ਵਿਘਨ)

**ਮਾਨਯੋਗ ਸਪੀਕਰ :** ਚੂੜੀਆਂ ਕਿਸੇ ਨੇ ਨਹੀਂ ਪਾਈਆਂ..... (ਵਿਘਨ)

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ) :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਹਾਂ ਜੀ, ਐਫ.ਐਮ. ਸਾਹਿਬ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ** **

**Mr. Speaker :** This is no Point of Order.

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ) :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਬੜੀ ਗਲਤ ਬਿਆਨੀ ਕਰ ਰਹੇ ਹਨ। ਗਲਤ ਬਿਆਨੀ ਇਹ ਹੈ ਕਿ ਅਸੀਂ ਕਿਸੇ ਨੂੰ ਕੁੱਟਣ ਵਾਸਤੇ ਨਹੀਂ ਕਿਹਾ ਹੈ। ਇਸ ਦੇ ਵਿਚ ਕੁੱਟਣ ਵਾਲੀ ਤਾਂ ਕੋਈ ਗੱਲ ਹੀ ਨਹੀਂ ਹੈ। ਇਹ ਤਾਂ ਇਕ ਪੁਲੀਟੀਕਲ ਲੜਾਈ ਹੈ, ਜਾਤੀ ਲੜਾਈ ਤਾਂ ਕੋਈ ਹੈ ਨਹੀਂ। ਇਹ ਇਸ ਤਰ੍ਹਾਂ ਨਾਲ ਕਿਉਂ ਗਲਤ ਬਿਆਨੀ ਕਰ ਰਹੇ ਹਨ।

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਤੁਸੀਂ ਕਨਕਲੂਡ ਕਰੋ। ਤੁਹਾਡੇ 15 ਮਿੰਟ ਹੋ ਗਏ ਹਨ।

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਕਨਕਲੂਡ ਕਰ ਹੀ ਰਿਹਾ ਹਾਂ। ਇਹ ਇੰਟਰਵੀਨ ਕਰੀ ਜਾਂਦੇ ਹਨ। ਜਿੰਨਾਂ ਟਾਈਮ ਇਨ੍ਹਾਂ ਨੇ ਇੰਟਰਵੀਨ ਕੀਤਾ ਹੈ, ਉਹ ਕੱਢ ਦਿਓ। ਮੈਂ ਬਸ 2-3 ਮਿੰਟ ਹੀ ਹੋਰ ਲਵਾਂਗਾ। ਬੱਸ ਇਨ੍ਹਾਂ ਨੂੰ ਮੈਨੂੰ ਟੋਕਣ ਨਾ ਦਿਓ।

** Expunged as ordered by the Chair.

ਮਾਨਯੋਗ ਸਪੀਕਰ ਸਾਹਿਬ, ਜੇ ਇਨ੍ਹਾਂ ਦੇ ਮਨ ਦਾ ਇਰਾਦਾ ਸਾਫ ਹੋਵੇ ਕਿ ਪੰਜਾਬ ਵਿਚ ਸ਼ਾਂਤੀ ਲਿਆਉਣ ਵਾਸਤੇ ਅਸੀਂ ਇਸ ਤਰ੍ਹਾਂ ਦੇ ਲੋਕਾਂ ਨੂੰ ਟਿਕਾਇਆ ਹੈ, ਫਿਰ ਤਾਂ ਅਸੀਂ ਇਸ ਦਾ ਵਿਰੋਧ ਨਹੀਂ ਕਰਦੇ ਲੇਕਿਨ ਜੇ ਇਰਾਦਾ ਮਾੜਾ ਹੋਵੇ, ਜੇ ਸਿਵਲ ਲਾਈਫ ਨੂੰ ਡਿਸਟਰਬ ਕਰਨ ਦਾ ਇਰਾਦਾ ਹੋਵੇ, ਜੇ ਸਾਲ 2007 ਦੀਆਂ ਚੋਣਾਂ ਦੀਆਂ ਇਲੈਕਸ਼ਨਾਂ ਵਿਚ ਸੁੱਖੇ ਵਰਗਿਆਂ ਨੂੰ ਵਰਤਣਾ ਹੋਵੇ, ਜੇ ਰੂਲ ਆਫ ਲਾਅ ਨੂੰ ਖਰਾਬ ਕਰਨ ਦਾ ਇਰਾਦਾ ਹੋਵੇ, ਜੇ ਡੈਮੋਕਰੇਟਿਕ ਪ੍ਰਾਸੈਸ ਨੂੰ ਖਤਮ ਕਰਨ ਦਾ ਇਰਾਦਾ ਹੋਵੇ, ਤਾਂ ਫਿਰ ਅਸੀਂ ਜ਼ਰੂਰ ਇਸ ਦਾ ਵਿਰੋਧ ਕਰਾਂਗੇ। ਸੀ.ਐਮ. ਨੇ ਇਥੇ ਬੋਲਣਾ ਹੈ। ਮੈਂ ਉਨ੍ਹਾਂ ਨੂੰ ਦੋ ਸਵਾਲ ਜ਼ਰੂਰ ਕਰਾਂਗਾ। ਪਹਿਲਾ ਸਵਾਲ ਇਹ ਕਿ ਇਹ 300 ਬੰਦੇ ਕੌਣ ਹਨ? ਇਹ ਉਨ੍ਹਾਂ ਦੇ ਨਾਂ ਦੱਸਣਗੇ? ਦੂਸਰਾ ਸਵਾਲ, ਇਨ੍ਹਾਂ ਦੀ ਥਾਂ ਤੇ ਜਿਹੜੇ ਲੋਕ ਇਨ੍ਹਾਂ ਨੇ ਕਤਲ ਕੀਤੇ, ਉਹ ਕੌਣ ਹਨ? ਇਸ ਤੋਂ ਇਲਾਵਾ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਕੀ ਤਾਕਤ ਹੈ ਕਿ ਅੱਜ ਇਹ ਪੁਲਿਸ ਮੁਲਾਜ਼ਮਾਂ ਦੀਆਂ ਬਦਲੀਆਂ ਕਰਾਉਂਦੇ ਫਿਰਦੇ ਹਨ? ਇਨ੍ਹਾਂ ਦੀ ਕੀ ਤਾਕਤ ਹੈ ਕਿ ਕਪੂਰਥਲੇ ਵਰਗੀਆਂ ਥਾਵਾਂ ਤੇ ਅੱਜ ਵੀ ਇਹ ਲੋਕਾਂ ਤੋਂ ਫਿਰੌਤੀਆਂ ਲੈ ਰਹੇ ਹਨ? ਪੰਜਾਬ ਵਿਚੋਂ ਲਾਅ ਦਾ, ਕਾਨੂੰਨ ਦਾ ਰਾਜ ਕਿਉਂ ਖਤਮ ਹੋ ਗਿਆ ਹੈ? ਇਨ੍ਹਾਂ ਸਾਰੀਆਂ ਗੱਲਾਂ ਦਾ ਜਵਾਬ ਅਸੀਂ ਜਰੂਰ ਮੰਗਾਂਗੇ। ਇਨ੍ਹਾਂ ਨੇ ਤਾਂ ਜੋ ਕੁਝ ਕਰਨਾ ਸੀ, ਕਰ ਲਿਆ। ਇਹ ਇਨ੍ਹਾਂ ਦਾ ਆਖਰੀ ਹਥਿਆਰ ਹੈ ਲੋਕਾਂ ਵਿਚ ਦਹਿਸ਼ਤ ਪਾ ਕੇ 2007 ਦੀਆਂ ਇਲੈਕਸ਼ਨਾਂ ਕਰਾਉਣ ਦਾ। ਇਹ ਕੰਮ 1992 ਵਿਚ ਤਾਂ ਹੋ ਗਿਆ ਸੀ ਲੇਕਿਨ ਹੁਣ ਨਹੀਂ ਹੋਣਾ। ਕਾਠ ਦੀ ਹਾਂਡੀ ਵਾਰ ਵਾਰ ਨਹੀਂ ਚੜ੍ਹਿਆ ਕਰਦੀ। ਅਸੀਂ ਪੰਜਾਬ ਵਿਚ ਅਮਨ-ਸ਼ਾਂਤੀ ਕਾਇਮ ਕਰਾਂਗੇ ਅਤੇ ਪੰਜਾਬ ਵਿਚ ਸਦਭਾਵਨਾ ਦਾ ਮਾਹੌਲ ਕਾਇਮ ਕਰਾਂਗੇ ਤਾਂ ਕਿ ਪੰਜਾਬ ਦੀ ਇਸ ਧਰਤੀ ਉਪਰ ਅਮਨ-ਅਮਾਨ ਨਾਲ ਅਸੀਂ ਸਾਰੇ ਡੈਮੋਕ੍ਰੇਟਿਕ ਪ੍ਰਾਸੈੱਸ ਵਿਚ ਸ਼ਮੂਲੀਅਤ ਕਰ ਸਕੀਏ। ਧੰਨਵਾਦ।

**ਸਰਦਾਰ ਬੀਰ ਦਵਿੰਦਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਕਿੰਨੀ ਦੇਰ ਬੋਲੋਗੇ?

**ਸਰਦਾਰ ਬੀਰ ਦਵਿੰਦਰ ਸਿੰਘ** : ਜਿੰਨੀ ਤੁਹਾਡੀ ਇਜ਼ਾਜ਼ਤ ਹੋਵੇਗੀ।

**ਮਾਨਯੋਗ ਸਪੀਕਰ** : ਠੀਕ ਹੈ, ਤੁਸੀਂ 5 ਮਿੰਟ ਬੋਲ ਲਓ। ਉਸ ਤੋਂ ਬਾਅਦ ਡਿਪਟੀ ਸੀ.ਐਮ. ਨੇ ਜਵਾਬ ਦੇਣਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ)** : ਮਾਨਯੋਗ ਸਪੀਕਰ ਸਾਹਿਬ, ਇਹ ਮਾਮਲਾ ਬੜਾ ਗੰਭੀਰ ਹੈ ਜੋ ਹਾਊਸ ਦੇ ਜ਼ੇਰੇ-ਬਹਿਸ ਹੈ। ਕੈਪਟਨ ਕੰਵਲਜੀਤ ਸਿੰਘ ਜੀ ਥੋੜ੍ਹਾ ਅਰਸਾ ਹੋਮ ਮਨਿਸਟਰ ਵੀ ਰਹੇ ਹਨ। ਇਨ੍ਹਾਂ ਨੇ ਇਸ ਮੁੱਦੇ ਤੇ ਬੋਲਣ ਵਾਸਤੇ ਟਾਈਮ ਤਾਂ ਜ਼ਰੂਰ ਲਿਆ ਲੇਕਿਨ ਜਿਸ ਗੰਭੀਰਤਾ ਨਾਲ ਇਨ੍ਹਾਂ ਨੂੰ ਗੱਲ ਕਰਨੀ ਚਾਹੀਦੀ ਸੀ, ਉਹ ਨਹੀਂ ਕੀਤੀ। He has been beating about the bush. ਇਥੇ ਜਿਹੜੀਆਂ

[ ਸਰਦਾਰ ਬੀਰ ਦਵਿੰਦਰ ਸਿੰਘ ]

ਤਾਰੀਖਾਂ ਦਾ ਜ਼ਿਕਰ ਕੀਤਾ ਗਿਆ ਹੈ, ਟੈਰੋਰਿਸਟ ਸੁੱਖੀ ਦੇ ਜਿਸ ਜ਼ਮਾਨੇ ਦਾ ਜ਼ਿਕਰ ਕੀਤਾ ਗਿਆ ਹੈ, ਉਸ ਤੋਂ ਬਾਅਦ 5 ਸਾਲ ਇਥੇ ਬਾਦਲ ਸਾਹਿਬ ਦਾ ਰਾਜ ਰਿਹਾ ਹੈ। ਇਹ ਮਤਾ ਵੀ ਬਾਦਲ ਸਾਹਿਬ ਵੱਲੋਂ ਹੀ ਆਇਆ ਹੈ। ਬਾਦਲ ਸਾਹਿਬ ਹੋਮ ਮਨਿਸਟਰ ਵੀ ਰਹੇ ਹਨ। ਪੁਲਿਸ ਇਨ੍ਹਾਂ ਦੇ ਅੰਡਰ ਰਹੀ ਹੈ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਾਰੇ ਸਦਨ ਨੂੰ ਪੰਜਾਬ ਦੇ ਲੋਕਾਂ ਨੂੰ ਅੱਜ ਇਹ ਜਾਣਨ ਦਾ ਹੱਕ ਹੈ ਕਿ 5 ਸਾਲ ਇਹ ਜਿਹੜਾ ਉਪਰੇਸ਼ਨ ਕੈਟਸ ਦੇ ਨਾਂ ਤੇ, ਇਹ ਨਹੀਂ ਕਿ ਹੁਣ ਕਾਂਗਰਸ ਦੀ ਸਰਕਾਰ ਆਉਣ ਤੋਂ ਬਾਅਦ ਇਨ੍ਹਾਂ ਨੂੰ ਡਿਕਲੇਅਰ ਕੀਤਾ ਗਿਆ, ਇਹ ਉਸ ਤੋਂ ਪੁਰਾਣੇ ਸਮੇਂ ਦੀ ਗੱਲ ਹੈ। ਤੁਸੀਂ 5 ਸਾਲ ਪਿੱਛੇ ਜਦੋਂ ਰਾਜ ਕੀਤਾ ਉਦੋਂ ਕਦੇ ਇਸ ਮਾਮਲੇ ਦੀ ਘੋਖ ਪੜਤਾਲ ਕੀਤੀ ਕਿ ਇਕ ਗਰੁੱਪ ਆਫ ਮਰਸਨਰੀਜ਼, ਕੁਝ ਐਸੇ ਲੋਕ, ਜਿਨ੍ਹਾਂ ਨੂੰ ਪੁਲਿਸ ਨੇ ਮ੍ਰਿਤਕ ਘੋਸ਼ਿਤ ਕਰ ਦਿੱਤਾ ਉਸ ਤੋਂ ਬਾਅਦ ਉਹ ਜ਼ਿੰਦਾ ਹਨ ਔਰ ਉਨ੍ਹਾਂ ਦਾ ਗਾਲਬਨ ਜ਼ਿਕਰ 300 ਦੇ ਕਰੀਬ ਕੀਤਾ ਗਿਆ ਹੈ, ਉਨ੍ਹਾਂ ਦੀ ਰੀਹੈਬਲੀਟੇਸ਼ਨ ਦਾ ਪਲਾਨ ਬਣਿਆ। ਤੁਸੀਂ 5 ਸਾਲ ਵਿਚ ਕੀ ਕੀਤਾ? ਤੁਹਾਡੀ ਸਰਕਾਰ ਦਾ ਉਸ ਵੇਲੇ ਕੀ ਰੋਲ ਸੀ? ਕੀ ਪੁਲਿਸ ਔਰ ਉਸ ਵੇਲੇ ਭਾਰਤ ਦੀ ਸਰਕਾਰ ਦੇ ਵਿਚ ਤੁਹਾਡੀ ਭਾਈਵਾਲੀ ਨਹੀਂ ਸੀ ਔਰ ਤੁਹਾਡੇ ਪਾਸ ਸਾਰੀ ਇਨਫਰਮੇਸ਼ਨ ਨਹੀਂ ਸੀ? ਤੁਸੀਂ ਭਾਰਤ ਸਰਕਾਰ ਦੇ ਗ੍ਰਿਹ ਮੰਤਰਾਲੇ ਪਾਸੋਂ ਔਰ ਤੁਹਾਡਾ ਆਪਣਾ ਗ੍ਰਿਹ ਮਹਿਕਮਾ ਤੁਹਾਡੇ ਪਾਸ ਸੀ, ਪੂਰੀ ਇਨਫਰਮੇਸ਼ਨ ਕਿਉਂ ਨਹੀਂ ਲਈ? ਕਿਉਂਕਿ ਬਾਦਲ ਸਾਹਿਬ ਨੇ ਬੋਲਣਾ ਹੈ ਉਨ੍ਹਾਂ ਦੇ ਵੱਲੋਂ ਪ੍ਰਸਤਾਵ ਪੇਸ਼ ਕੀਤਾ ਗਿਆ ਹੈ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਮਾਮਲੇ ਤੇ ਇਨ੍ਹਾਂ ਦੇ 5 ਸਾਲ ਦੀ ਜਿਹੜੀ ਖਾਮੋਸ਼ੀ ਸੀ ਉਸ ਮੁਜ਼ਰਮਾਨਾ ਚੁੱਪ ਦਾ ਕੀ ਕਾਰਨ ਸੀ? ਆਇਆ, ਇਨ੍ਹਾਂ ਨੇ ਇਹ ਜਾਣਕਾਰੀ ਹਾਸਿਲ ਕਰਨ ਦੀ ਕੋਸ਼ਿਸ਼ ਕੀਤੀ ਜਾਂ ਇਹ ਜਾਣਕਾਰੀ ਇਨ੍ਹਾਂ ਦੇ ਡੀ.ਜੀ.ਪੀ. ਨੇ, ਉਸ ਵੇਲੇ ਦੀ ਇੰਟੈਲੀਜੈਂਸ ਨੇ, ਇਨ੍ਹਾਂ ਨੂੰ ਦਿੱਤੀ ਔਰ ਇਨ੍ਹਾਂ ਨੇ ਉਹਦੇ ਨਾਲ ਆਪਣੀ ਸਹਿਮਤੀ ਪ੍ਰਗਟ ਕੀਤੀ ਅਤੇ ਜੇ ਸਹਿਮਤੀ ਪ੍ਰਗਟ ਕੀਤੀ ਤਾਂ ਉਹ ਸਹਿਮਤੀ ਪ੍ਰਗਟਾਉਣ ਦਾ ਕਾਰਨ ਕੀ ਸੀ ਅਤੇ ਅੱਜ ਅਚਾਨਕ ਇਹ ਬਵੇਲਾ ਖੜ੍ਹਾ ਕਰਨ ਦਾ ਕਾਰਨ ਕੀ ਹੈ? ਪੰਜਾਬ ਦਾ ਅਮਨ ਅਤੇ ਸ਼ਾਂਤੀ, ਸਪੀਕਰ ਸਾਹਿਬ, ਤੁਸੀਂ ਆਪ ਇਸ ਮਾਮਲੇ ਵਿਚ ਬਹੁਤ ਸਫ਼ਰ ਕੀਤਾ ਹੈ ਔਰ ਇਹ ਕਹਿਣਾ ਬੜਾ ਸੌਖਾ ਹੈ ਕਿ ਸਾਡੇ ਬੰਦੇ ਕਾਂਗਰਸ ਨੇ ਕਤਲ ਕਰਾ ਦਿੱਤੇ। ਇਨ੍ਹਾਂ ਨੂੰ ਆਪਣੇ ਬੰਦੇ ਕਤਲ ਹੋਣ ਦੀ ਲਿਸਟ ਦਾ ਪਤਾ ਹੈ, ਪਰੰਤੂ ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਕਾਂਗਰਸ ਦੇ ਕਿੰਨੇ ਵਰਕਰ, ਕਿੰਨੇ ਲੀਡਰ ਜਿਹੜੇ ਹਨ ਉਹ ਅੱਤਵਾਦੀਆਂ ਨੇ ਕਤਲ ਕੀਤੇ। ਸਰਦਾਰ ਬੇਅੰਤ ਸਿੰਘ ਜੀ ਦੀ ਬਤੌਰ ਚੀਫ ਮਨਿਸਟਰ ਸ਼ਹਾਦਤ ਹੋਈ, ਕੀ ਉਹ ਕਾਂਗਰਸ ਨੇ ਕਰਵਾਈ? ਸਾਡੇ ਤਿੰਨ ਲੀਡਰ ਉਸ ਤੋਂ ਪਹਿਲਾਂ ਸ਼ਹੀਦ ਹੋਏ ਜਿਨ੍ਹਾਂ ਦੇ ਬੱਚੇ ਅੱਜ ਹਾਊਸ ਵਿਚ ਮੌਜੂਦ ਹਨ, ਕੀ ਇਹ ਕਤਲ ਅਸੀਂ ਆਪ ਕਰਵਾਏ? ਸਾਡੇ ਆਪਣੇ ਘਰਾਂ ਤੇ ਏ.ਕੇ. 47 ਬੰਦੂਕਾਂ ਦੀਆਂ ਗੋਲੀਆਂ ਦੇ ਨਿਸ਼ਾਨ ਅੱਜ ਵੀ ਹਨ ਕੀ ਇਹ ਹਮਲੇ ਅਸੀਂ ਆਪ ਕਰਵਾਏ? ਇਹ ਮਾਮਲਾ ਇੰਨਾ ਗੈਰ ਸੰਜੀਦਾ ਨਹੀਂ ਕਿ ਅਸੀਂ ਮਹਿਜ਼

ਇਸ ਕਰਕੇ ਰੂਲਿੰਗ ਪਾਰਟੀ ਨੂੰ ਐਕਿਊਜ਼ ਕਰਨਾ ਹੈ। ਇਸ ਕਰਕੇ ਆਪਣੀ ਗੱਲ ਗੈਰ ਜ਼ਿੰਮੇਵਾਰਾਨਾ ਤਰੀਕੇ ਨਾਲ ਕਹੀਏ, ਪੰਜਾਬ ਪਿਛਲੇ ਸਮੇਂ ਵਿਚ ਬੜੇ ਭਿਆਨਕ ਦੌਰ ਵਿਚੋਂ ਗੁਜ਼ਰਿਆ ਹੈ, ਬੜੀ ਮੁਸ਼ਕਲ ਦੇ ਨਾਲ ਇਥੇ ਸ਼ਾਂਤੀ ਆਈ ਹੈ ਔਰ ਉਸ ਸ਼ਾਂਤੀ ਦੀ ਸਾਨੂੰ ਬਹੁਤ ਵੱਡੀ ਕੀਮਤ ਅਦਾ ਕਰਨੀ ਪਈ ਹੈ। ਉਸ ਵੇਲੇ ਸੁਰੱਖਿਆ ਬਲਾਂ ਅਤੇ ਪੰਜਾਬ ਪੁਲਿਸ ਦੇ ਹਜ਼ਾਰਾਂ ਲੋਕ ਅਤੇ ਉਨ੍ਹਾਂ ਦੇ ਪਰਿਵਾਰ ਮਾਰੇ ਗਏ ਔਰ ਮੌਜੂਦਾ ਡੀ.ਜੀ.ਪੀ. ਖੁਦ ਤੇ ਭਿਆਨਕ ਅਟੈਕ ਹੋਇਆ। ਜਿਨ੍ਹਾਂ ਲੋਕਾਂ ਨੇ ਪੰਜਾਬ ਵਿਚ ਪੀਸ ਅਤੇ ਨਾਰਮੈਲਸੀ ਲਿਆਉਣ ਲਈ ਕੰਟਰੀਬਿਊਟ ਕੀਤਾ in larger perspective ਇਸ ਸਾਰੇ ਮਸਲੇ ਨੂੰ ਵਿਚਾਰੀਏ। ਜਿਵੇਂ ਤੁਸੀਂ ਕਰਦੇ ਹੋ, ਇਸ ਤਰੀਕੇ ਨਾਲ ਨਹੀਂ। ਜੋ ਤੁਹਾਡੇ ਲੋਕ ਮਾਰੇ ਗਏ, ਸਾਨੂੰ ਉਨ੍ਹਾਂ ਦਾ ਵੀ ਉਨਾ ਹੀ ਦਰਦ ਤੇ ਅਫਸੋਸ ਹੈ। ਉਨ੍ਹਾਂ ਦੀਆਂ ਜਾਨਾਂ ਗਈਆਂ, ਉਹ ਬਿਹਤਰ ਲੋਕ ਸਨ, ਜੋ ਮਾਰੇ ਗਏ ਉਹ ਬੇਗੁਨਾਹ ਸਨ। ਅਖਬਾਰਾਂ ਦੇ ਹਾਕਰ ਮਾਰੇ ਗਏ। ਬਰਨਾਲੇ ਦਾ ਇਕ ਬੱਚਾ ਮਾਰਿਆ ਗਿਆ। ਉਸਦੇ ਪੇਰੈਂਟਸ ਅੰਨ੍ਹੇ ਸਨ ਔਰ ਉਹ ਬੱਚਾ ਅਖਬਾਰ ਵੇਚਦਾ ਸੀ। ਮੈਂ ਉਨ੍ਹਾਂ ਦੇ ਘਰ ਗਿਆ। ਉਸ ਦੀ ਅੰਨੀ ਮਾਂ ਨੇ ਆ ਕੇ ਰੋਂਦੀ ਹੋਈ ਨੇ ਪੁੱਛਿਆ ਕਿ ਮੇਰੇ ਪੁੱਤਰ ਦਾ ਕੀ ਕਸੂਰ ਸੀ? ਉਹ ਤਾਂ ਸਾਡਾ ਅੰਨ੍ਹਿਆਂ ਦਾ ਸਹਾਰਾ ਸੀ। ਇਸ ਤਰ੍ਹਾਂ ਕਿੰਨੇ ਹੀ ਸਿਵੇ ਪੰਜਾਬ ਵਿਚ ਬਲੇ ਹਨ। ਸਾਡੇ ਮੋਢਿਆਂ ਤੇ ਤਾਂ ਲਾਸ਼ਾ ਢੋਂਹਦੇ ਢੋਂਹਦੇ ਘਾਸੇ ਪੈ ਗਏ ਹਨ। ਸੋ, ਮੇਰੀ ਬੇਨਤੀ ਹੈ ਕਿ ਇਸ ਮਸਲੇ ਨੂੰ ਮਹਿਜ਼ ਇਸ ਕਰਕੇ ਨਾ ਉਛਾਲੋ ਕਿ ਅਸੀਂ ਰੂਲਿੰਗ ਪਾਰਟੀ ਨੂੰ ਐਕਿਊਜ਼ ਕਰਨਾ ਹੈ ਔਰ ਇਹ ਡਿਸਕਸ ਕੀਤਾ ਜਾਵੇ ਕਿਉਂਕਿ ਅੱਜ ਕਾਂਗਰਸ ਪਾਰਟੀ ਦੀ ਸਰਕਾਰ ਹੈ। situation has come D.G.P. has made a statement ਬਰਾਏ ਮਿਹਰਬਾਨੀ ਇਸ ਦੀ ਗੰਭੀਰਤਾ ਨੂੰ, ਇਸ ਦੀ ਗਹਿਰਾਈ ਨੂੰ ਜਾਣੋ। ਪੰਜਾਬ ਵਿਚ ਬੜੀ ਹੀ ਮੁਸ਼ਕਲ ਨਾਲ ਅਮਨ ਸਥਾਪਤ ਹੋਇਆ ਹੈ। ਤੁਸੀਂ ਕਬਰਾਂ ਨੂੰ ਨਾ ਖੋਦੋ। ਕਰੰਗ ਉਤੇ ਖੜ੍ਹੇ ਹੋ ਕੇ ਕਰੰਗ ਨਾ ਫਰੋਲੋ। ਇਹ ਜਿਹੜਾ ਮੁਸ਼ਕਲ ਨਾਲ ਅਮਨ ਕਾਇਮ ਹੋਇਆ ਹੈ ਉਸ ਦੇ ਸਬੰਧ ਵਿਚ ਵੀ ਵਿਚਾਰ ਕੀਤਾ ਜਾਵੇ।

**ਲੋਕ ਨਿਰਮਾਣ (ਭਵਨ ਤੇ ਮਾਰਗ), ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ (ਸਰਦਾਰ ਪ੍ਰਤਾਪ ਸਿੰਘ ਬਾਜਵਾ) :** ਸਪੀਕਰ ਸਾਹਿਬ, ਮੈਂ ਕੋਈ ਜ਼ਿਆਦਾ ਵਕਤ ਨਹੀਂ ਲਗਾਉਣਾ।

**ਮਾਨਯੋਗ ਸਪੀਕਰ :** ਕੀ ਤੁਸੀਂ 10 ਕੁ ਮਿੰਟ ਲਵੋਗੇ?

**ਲੋਕ ਨਿਰਮਾਣ (ਭਵਨ ਤੇ ਮਾਰਗ), ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ :** ਨਹੀਂ ਜੀ, ਮੈਂ ਕੇਵਲ ਡੇਢ-ਦੋ ਮਿੰਟ ਹੀ ਲਵਾਂਗਾ। ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਬੜੀ ਅੱਛੀ ਭਾਵਨਾ ਨਾਲ ਜ਼ਿਕਰ ਕੀਤਾ ਹੈ। ਕੈਪਟਨ ਕੰਵਲਜੀਤ ਸਿੰਘ ਬੜੇ ਜ਼ਿੰਮੇਵਾਰ ਹਨ ਅਤੇ ਖੁਦ ਹੋਮ ਮਨਿਸਟਰ ਰਹਿ ਚੁੱਕੇ ਹਨ। ਉਨ੍ਹਾਂ ਨੇ ਬੜਾ ਸੀਰੀਅਸਲੀ ਕਿਹਾ ਹੈ ਕਿ ਇਹ ਸਭ ਕਾਂਗਰਸ ਦਾ ਕੰਮ ਹੈ। ਮੈਂ ਕਹਿਣਾ

[ ਲੋਕ ਨਿਰਮਾਣ (ਭ. ਤੇ ਮ.) ਮੰਤਰੀ ]

ਚਾਹੁੰਦਾ ਹਾਂ ਕਿ ਇਸ ਨੂੰ ਪੋਲੀਟੀਕਲਾਈਜ਼ ਨਾ ਕੀਤਾ ਜਾਵੇ। ਸਾਰਿਆਂ ਨੇ ਹੀ ਬੜੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ ਹਨ। ਮੈਂ ਇਹ ਗੱਲ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਤਕਰੀਬਨ 7 ਮੈਂਬਰ ਅਜਿਹੇ ਹਨ, ਜਿਨ੍ਹਾਂ ਦੇ ਆਪਣੇ ਪੇਰੈਂਟਸ, ਫਾਦਰ ਉਨ੍ਹਾਂ ਅੱਤਵਾਦੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋਏ ਹਨ। ਮੈਂ ਕੈਪਟਨ ਸਾਹਿਬ ਨੂੰ ਕਹਾਂਗਾ ਕਿ ਇਸ ਕਿਸਮ ਦੀ ਗੱਲ ਕਰਨਾ ਸ਼ੋਭਾ ਨਹੀਂ ਦਿੰਦਾ। ਡਿਸਕਸ਼ਨ ਤਾਂ ਬੇਸ਼ੱਕ ਕਰੋ ਪ੍ਰੰਤੂ ਇਸ ਨੂੰ ਪੋਲੀਟੀਕਲਾਈਜ਼ ਨਾ ਕੀਤਾ ਜਾਵੇ। ਛੇ ਮੈਂਬਰ ਹਾਊਸ ਵਿਚ ਬੈਠੇ ਹਨ ਤੇ ਸਤਵੇਂ ਸਪੀਕਰ ਸਾਹਿਬ ਹਨ। ਇਹ ਦੱਸ ਦੇਣ ਕਿ ਇਨ੍ਹਾਂ ਦਾ ਕੋਈ ਇਕ ਵੀ ਸਾਥੀ ਅਜਿਹਾ ਹੋਵੇ who has lost his father, who has lost his mother and who has lost his brother ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। Criticism just for the sake of criticism ਨਹੀਂ ਕਰਨਾ ਚਾਹੀਦਾ ਹੈ। ਇਥੇ ਪਾਂਡੇ ਸਾਹਿਬ ਬੈਠੇ ਹਨ, ਕੇ.ਪੀ. ਸਾਹਿਬ, ਸ਼੍ਰੀਮਤੀ ਗੁਰਕੰਵਲ ਕੌਰ, ਡਿੰਪਾ ਜੀ ਹਨ, ਸ਼੍ਰੀ ਤਰਲੋਚਨ ਜੀ ਹਨ, ਮੈਂ ਖੁਦ ਹਾਂ ਅਤੇ ਸਪੀਕਰ ਸਾਹਿਬ ਬੈਠੇ ਹਨ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਵੀ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਰਿਸ਼ਤੇਦਾਰ ਸਰਦਾਰ ਮਲਕੀਤ ਸਿੰਘ, ਜਿਹੜੇ ਕਿ ਬਰਨਾਲਾ ਸਾਹਿਬ ਦੀ ਮਨਿਸਟਰੀ ਵਿਚ ਮੰਤਰੀ ਸਨ, ਜਦੋਂ ਉਹ 1991 ਵਿਚ ਆਪਣੇ ਕਾਗਜ਼ ਭਰ ਕੇ ਵਾਪਸ ਆਪਣੇ ਘਰ ਗਏ ਤਾਂ ਉਨ੍ਹਾਂ ਨੂੰ ਅੱਤਵਾਦੀਆਂ ਵਲੋਂ ਗੋਲੀਆਂ ਨਾਲ ਮਾਰਿਆ ਗਿਆ। ਉਹ ਐਕਸ ਮਨਿਸਟਰ ਸਨ।

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਮਾਨਯੋਗ ਸਪੀਕਰ ਸਾਹਿਬ, ਬਹੁਤ ਹੀ ਦੁਖਦਾਇਕ ਕਿਤਾਬ ਦਾ ਪੰਨਾ ਅੱਜ ਫਿਰ ਪਿੱਛੇ ਨੂੰ ਪਰਤਿਆ ਗਿਆ ਹੈ । ਇਹ ਦੁਖਦਾਇਕ ਕਿਤਾਬ, ਜਿਸ ਦੇ ਪੰਨੇ ਪਿਛਲੇ 10-12 ਸਾਲ ਦੇ ਸਮੇਂ ਵਿਚ ਖ਼ੂਨ ਦੀਆਂ ਹੋਲੀਆਂ ਨਾਲ ਭਰੇ ਗਏ। ਛੋਟੇ ਬੱਚਿਆਂ, ਮਾਸੂਮਾਂ ਦੇ ਅੱਥਰੂਆਂ ਨਾਲ ਭਰੇ ਗਏ। ਪੰਜਾਬ ਦੀਆਂ ਬੇਟੀਆਂ ਭਾਵੇਂ ਉਹ ਇਧਰਲੇ ਪਾਸੇ ਦੀਆਂ ਹੋਣ ਜਾਂ ਉਧਰਲੇ ਪਾਸੇ ਦੀਆਂ ਹੋਣ, ਦੀਆਂ ਚੀਖਾਂ ਨਾਲ ਭਰੇ ਗਏ। ਬੁਢਾਪੇ ਦੀਆਂ ਅੱਖਾਂ ਸਾਹਮਣੇ ਉਨ੍ਹਾਂ ਦੇ ਪਰਿਵਾਰ ਬਲੀ ਚੜ੍ਹਾ ਦਿੱਤੇ ਗਏ। ਅਜਿਹੇ ਬਹੁਤ ਸਾਰੇ ਦੁਖਾਂ ਦੀ ਇਹ ਭਰੀ ਹੋਈ ਕਿਤਾਬ ਸੀ, ਜਿਸ ਨੂੰ ਬੜੀ ਮੁਸ਼ਕਲ ਨਾਲ ਅਸੀਂ ਬੰਦ ਕਰਨਾ ਚਾਹੁੰਦੇ ਸੀ ਅਤੇ ਦੁਖ ਭਰੇ ਅਤੇ ਕੌੜੇ ਸ਼ਬਦਾਂ ਨੂੰ ਭੁੱਲਣਾ ਅਤੇ ਭੁਲਾਉਣਾ ਚਾਹੁੰਦੇ ਸੀ। ਅਸੀਂ ਤਾਂ ਪਾਕਿਸਤਾਨ ਨਾਲ ਵੀ, ਜਿਸ ਦਾ ਕਰੈਡਿਟ ਸਾਡੇ ਮੁੱਖ ਮੰਤਰੀ ਜੀ ਨੂੰ ਜਾਂਦਾ ਹੈ, ਕੜਵਾਹਟ ਨੂੰ ਮਿੱਠੇ ਬੋਲਾਂ ਵਿਚ, ਠੰਢੀਆਂ ਹਵਾਵਾਂ ਵਿਚ ਬਦਲਣ ਦੀ ਕੋਸ਼ਿਸ਼ ਕਰ ਰਹੇ ਹਾਂ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਅੱਜ ਰਸਤੇ ਖੁੱਲ੍ਹ ਰਹੇ ਹਨ। ਸਪੀਕਰ ਸਾਹਿਬ, ਮੈਨੂੰ ਬੜਾ ਦੁਖ ਅਤੇ ਅਫਸੋਸ ਹੈ ਇਹ ਬਾਰ ਬਾਰ ਕਿਉਂ ਉਨ੍ਹਾਂ ਦੱਬੇ ਹੋਏ ਮੁਰਦਿਆਂ ਨੂੰ ਉਖਾੜਣਾ ਚਾਹੁੰਦੇ ਹਨ। ਅਸੀਂ ਅੱਜ 21ਵੀਂ ਸਦੀ ਵਿਚ ਵਿਚਰ ਰਹੇ ਹਾਂ। ਅੱਜ ਬੜੀ ਮੁਸ਼ਕਲ ਨਾਲ ਸਾਡੇ ਨੌਜਵਾਨਾਂ ਨੂੰ ਅੱਗੇ ਵਧਣ ਦਾ

ਰਾਹ ਮਿਲਿਆ ਹੈ ਅਤੇ ਸਾਡਾ ਆਰਥਿਕ ਢਾਂਚਾ ਬੜੀ ਹੀ ਮੁਸ਼ਕਲ ਨਾਲ ਠੀਕ ਹੋਇਆ ਹੈ। ਅਸੀਂ ਇਸ ਵਕਤ ਫਿਰ ਸਿਆਸੀ ਥਾਪੜਾ ਦੇ ਕੇ ਕੜਵਾਹਟ ਭਰਨ ਵਿਚ ਲੱਗੇ ਹੋਏ ਹਾਂ। ਅੱਜ ਫਿਰ ਅਸੀਂ ਇਸ ਦਾ ਸਿਆਸੀ ਲਾਹਾ ਲੈਣ ਲਈ ਲੋਕਾਂ ਨੂੰ, ਨੌਜਵਾਨਾਂ ਨੂੰ ਗੁੰਮਰਾਹ ਕਰਨ ਅਤੇ ਜਜ਼ਬਾਤ ਭੜਕਾਉਣ ਲਈ ਫਿਰ ਉਹ ਬੀਜ ਦੁਬਾਰਾ ਬੀਜ ਰਹੇ ਹਾਂ ਜਿਨ੍ਹਾਂ ਨਾਲ ਕਿ ਪਹਿਲਾਂ ਹੀ ਬਹੁਤ ਨੁਕਸਾਨ ਹੋਇਆ ਹੈ। ਸਾਰਿਆਂ ਨੂੰ ਇਹ ਪਤਾ ਹੈ ਸ਼ਾਇਦ ਤੁਸੀਂ ਵੀ ਮੰਨਦੇ ਹੋ ਕਿ ਨਹੀਂ, ਇਸ ਤਰ੍ਹਾਂ ਦੀਆਂ ਗੱਲਾਂ ਵਾਰ ਵਾਰ ਸਾਨੂੰ ਨਹੀਂ ਕਰਨੀਆ ਚਾਹੀਦੀਆਂ ਕਿਉਂਕਿ ਇਹ ਜ਼ਖਮਾਂ ਨੂੰ ਉਖੇੜਦੀਆਂ ਹਨ ਮਸਾਂ ਇਨ੍ਹਾਂ ਨੂੰ ਅੰਗੂਰ ਆਇਆ ਹੈ। ਪੰਜਾਬ ਦੇ ਲੋਕਾਂ ਵਿਚ ਇੰਨੀ ਸਮਰੱਥਾ ਨਹੀਂ। ਪੰਜਾਬ ਦੇ ਲੋਕ ਉਹ ਦੁਖਦਾਈ ਕਹਾਣੀ ਦੀਆਂ ਕੂਕਾਂ ਤੋਂ ਆਪਣੇ ਕੰਨ ਬੰਦ ਕਰ ਰਹੇ ਹਨ। ਅੱਜ ਕੋਈ ਨਹੀਂ ਚਾਹੁੰਦਾ ਕਿ ਸਰਦਾਰ ਬੇਅੰਤ ਸਿੰਘ ਜੀ ਵਾਂਗ ਅੱਤਵਾਦੀਆਂ ਦੀਆਂ ਗੋਲੀਆਂ ਨਾਲ ਛਲਣੀ ਛਲਣੀ ਹੋਵੇ ਅੱਜ ਇਹ ਕੋਈ ਨਹੀਂ ਚਾਹੁੰਦਾ। ਮੈਂ ਇਨ੍ਹਾਂ ਲਫਜ਼ਾਂ ਨਾਲ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਆਪਾਂ 15-16 ਸਾਲ ਇਹ ਲੜਾਈ ਲੜਦੇ ਰਹੇ ਹਾਂ। ਆਪਣੀਆਂ ਕਿੰਨੀਆ ਕੁ ਉਮਰਾਂ ਰਹਿ ਗਈਆਂ ਹਨ ਅਤੇ ਅਸੀਂ ਕਿਉਂ ਅੱਜ ਫਿਰ ਨੌਜਵਾਨ ਪੀੜ੍ਹੀ ਨੂੰ ਸ਼ਿਕਾਰ ਬਣਾਉਣਾ ਚਾਹੁੰਦੇ ਹਾਂ:

ਨਾ ਲਿਆਓ ਮੇਰੀ ਨਿਗਾਹੋਂ ਕੇ ਸਾਹਮਣੇ ਉਨ੍ਹ ਗੁਜ਼ਰੀ ਹੂਈ ਯਾਦੋਂ ਕੇ ਸਾਏ
ਨਾ ਜਾਣੇ ਕਿਸ ਗਲੀ ਮੇਂ ਜ਼ਿੰਦਗੀ ਦੀ ਸ਼ਾਮ ਹੋ ਜਾਏ। (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ)

ਅਸੀਂ ਸਾਰੇ ਪਤਾ ਨਹੀਂ ਕਿੰਨੀ ਦੇਰ ਤੱਕ ਹਾਂ, ਲੇਕਿਨ ਅਸੀਂ ਆਉਣ ਵਾਲੇ ਪੰਜਾਬ ਦੇ ਨੌਜਵਾਨਾਂ ਦੇ ਫਿਊਚਰ ਵਾਸਤੇ ਇਕ ਲਾਹਨਤ ਨਾ ਬਣੀਏ। ਪਰ ਮੈਨੂੰ ਇਸ ਗੱਲ ਦਾ ਦੁਖ ਅਤੇ ਅਫਸੋਸ ਹੈ ਕਿ ਇਹ ਗੱਲ ਕਿਨ੍ਹਾਂ ਨੇ ਛੇੜੀ ਹੈ ਅਤੇ ਜੋ ਪੰਜਾਬ ਦੇ ਵਿਚ ਬੀਤਿਆ। ਇਹ ਮੇਰੇ ਭਰਾ ਕੰਵਲਜੀਤ ਸਿੰਘ ਜੀ ਬੋਲ ਰਹੇ ਸਨ ਮੈਂ ਤਾਂ 15 ਸਾਲ ਬਾਅਦ ਇਹ ਪਹਿਲੇ ਕਿਸੇ ਅਕਾਲੀ ਦਲ ਦੇ ਲੀਡਰ ਦੇ ਮੂੰਹੋਂ ਸੁਣਿਆ ਹੈ ਕਿ ਇੱਥੇ ਸੰਧੂਰ ਉਖੜੇ, ਇਥੇ ਚੀਖ-ਚਿਹਾੜਾ ਪਿਆ, ਉਹ ਭਲੇ ਮਾਨਸੋ 13 ਸਾਲ ਵਿਚ ਤਾਂ ਤੁਸੀਂ ਮੂੰਹ ਨਹੀਂ ਖੋਲਿਆ ਅੱਜ ਕਿੱਥੋਂ ਇਹ ਗੱਲ ਯਾਦ ਆ ਗਈ। (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ ਅਤੇ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਕਾਸ਼ ਕੰਵਲਜੀਤ ਸਿੰਘ...

(ਇਸ ਸਮੇਂ ਸਰਦਾਰ ਤੋਤਾ ਸਿੰਘ ਜੀ ਬੈਠੇ ਬੈਠੇ ਕੁਝ ਬੋਲ ਰਹੇ ਸਨ, ਜੋ ਮਾਇਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਤੋਤਾ ਸਿੰਘ ਜੀ ਤੁਸੀ ਮਿਰਚਾਂ ਖਾ ਕੇ ਆਉਂਦੇ ਹੋ ਤਦੇ ਹੀ ਮਿਰਚਾਂ ਵਰਗੀਆਂ ਗੱਲਾਂ ਕਰਦੇ ਹੋ, ਕਦੇ ਮਿੱਠਾ ਵੀ ਖਾ ਕੇ ਆਇਆ ਕਰੋ। ਸਪੀਕਰ ਸਾਹਿਬ, ਮੈਂ ਦੁਬਾਰਾ ਇਹ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਹੁਣ ਇਹ ਗੱਲਾਂ ਸੱਚੀਆਂ ਤੇ ਕੌੜੀਆਂ ਸੁਣ ਕੇ ਬਰਦਾਸ਼ਤ ਕਰਨੀਆਂ ਬੜੀਆਂ ਔਖੀਆਂ ਲਗਦੀਆਂ ਹਨ। ਜੇ ਕਹਾਣੀ ਸ਼ੁਰੂ ਕੀਤੀ ਹੈ ਤਾਂ

[ ਉਪ ਮੁੱਖ ਮੰਤਰੀ ]

ਇਸ ਨੂੰ ਸੁਣਨ ਦੀ ਵੀ ਹਿੰਮਤ ਰੱਖੋ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਜੋ ਗੱਲ ਇਹ ਅੱਜ ਕਰਨ ਲੱਗੇ ਹਨ ਸੰਧੂਰ ਉਖੜੇ, ਫਲਾਣਾ ਹੋਇਆ, ਢਿਮਕਾ ਹੋਇਆ ਕਾਸ਼ ਜਦੋਂ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਮਾਰੇ ਗਏ ਸਨ, ਉਦੋਂ ਇਹ ਗੱਲ ਕਹਿੰਦੇ ਕਿ ਇਹ ਮਾਰਨ ਵਾਲੇ ਅੱਤਵਾਦੀ ਹਨ। ਅੱਜ ਅਖਬਾਰਾਂ ਵਿਚ ਇਹ ਕਹਿਣ, ਉਦੋਂ ਇਹ ਕਹਿੰਦੇ ਸਨ ਕਿ ਮਾਰਨ ਵਾਲਾ ਵੀ ਸ਼ਹੀਦ ਅਤੇ ਮਰਨ ਵਾਲਾ ਵੀ ਸ਼ਹੀਦ। ਕਾਸ਼ ਇਹ ਗੱਲ ਇਨ੍ਹਾਂ ਨੇ ਜਦੋਂ ਮਾਸਟਰ ਤਾਰਾ ਸਿੰਘ, ਉਨ੍ਹਾਂ ਦੀ ਪਿਆਰੀ ਬੇਟੀ ਬਠਿੰਡਾ ਵਿਖੇ...

**ਕੈਪਟਨ ਕੰਵਲਜੀਤ ਸਿੰਘ :** ** **

**Mr. Speaker :** This is no Point of Order.

**ਉਪ ਮੁੱਖ ਮੰਤਰੀ :** ਇਹ ਕਹਿੰਦੇ ਹਨ ਕਿ ਗਲਤ ਬਿਆਨੀ ਨਾ ਕਰੋ ਮੈਨੂੰ ਫਿਰ ਇਕ ਗੱਲ ਯਾਦ ਆ ਗਈ, ਮੈਂ ਸ਼ੇਅਰ ਵਿਚ ਹੀ ਕਹਿਣੀ ਚਾਹੁੰਦੀ ਹਾਂ ਕਿ :

ਉਹ ਖੁਦ ਆਪਣੀ ਤਲਾਸ਼ ਮੇਂ ਥੇ,
ਉਨ ਕਾ ਕੋਈ ਰਹਿਣਮਾਂ ਨਹੀਂ ਥਾ ਉਸ ਵਕਤ
ਯਹ ਕਿਆ ਬਤਾਏਗਾ, ਜਿੰਨ ਕੋ ਖੁਦ ਆਪਣਾ ਪਤਾ ਨਹੀਂ।
(ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ)।

ਸਪੀਕਰ ਸਾਹਿਬ, ਇਨ੍ਹਾਂ ਨੂੰ ਖੁਦ ਪਤਾ ਨਹੀਂ ਸੀ ਕਿ ਕੀ ਕਰਨਾ ਹੈ, ਕਦੇ ਤਾਂ ਇਹ ਮਾਰਨ ਵਾਲਿਆਂ ਨੂੰ ਥਾਪੜੇ ਦਿੰਦੇ ਸੀ ਅਤੇ ਕੌਲੀ ਵਰਗਿਆਂ ਦੇ ਫੁੱਲ ਚੁੱਗਣ ਜਾਂਦੇ ਸਨ। ਕਦੇ ਕਿਸੇ ਥਾਂ ਅਤੇ ਕਦੇ ਕਿਸੇ ਥਾਂ ਤੇ ਬਾਬੇ ਬਹਾਦੁਰ ਨੂੰ ਥਾਪੜੇ ਦੇ ਕੇ ਕਿਹਾ ਕਿ ਚੜ੍ਹ ਪੁੱਤਰ ਸੂਲੀ ਤੇ ਅਸੀਂ ਰਾਜ ਕਰਦੇ ਹਾਂ। ਇਹ ਕਹਿੰਦੇ ਕਿ 1991 ਵਿਚ ਜਦੋਂ ਅਸੀਂ ਚੋਣਾਂ ਲੜੀਆਂ ਤਾਂ ਸਾਨੂੰ ਮਾਰਿਆ ਗਿਆ, ਇਸ ਕਰਕੇ ਇਨ੍ਹਾਂ ਨੂੰ ਮਾਰਿਆ ਗਿਆ ਸੀ, ਕਿਉਂਕਿ ਤੁਸੀਂ ਜਜ਼ਬਾਤ ਭੜਕਾਏ, ਤੁਸੀਂ ਸਿੱਖੀ ਦੀ ਗੱਲ ਕੀਤੀ, ਤੁਸੀਂ ਪੰਜਾਬ ਦੇ ਨਾਲ ਹੋਏ ਜਸਟਿਸ ਦੀ ਗੱਲ ਕੀਤੀ, ਐਸੇ ਸਬਜਬਾਗ ਦਿਖਾਏ, ਕਿ ਜਿਹੜੇ ਸੱਚੇ ਸੁੱਚੇ ਲੋਕ ਸਨ ਅਤੇ 4 ਤਰ੍ਹਾਂ ਦੀ ਕੈਟੇਗਰੀ ਦੇ ਲੋਕ ਸਨ, ਮੈਂ ਉਨ੍ਹਾਂ ਬਾਰੇ ਵੀ ਦੱਸਾਂਗੀ। ਇਨ੍ਹਾਂ ਨੇ ਸੱਚੇ ਸੁੱਚੇ ਅਤੇ ਭੋਲੇ ਭਾਲੇ ਲੋਕਾਂ ਨੂੰ ਐਸੀ ਰੰਗਤ ਦੇ ਦਿੱਤੀ ਕਿ ਆਪਾਂ ਨੇ ਖਾਲਿਸਤਾਨ ਤੋਂ ਘੱਟ ਗੱਲ ਨਹੀਂ ਕਰਨੀ, ਆਪਾਂ ਲੜਣਾ ਹੈ, ਮਰ ਮਿਟਨਾ ਹੈ। ਆਪਣੇ ਬੱਚੇ ਤਾਂ ਬਾਹਰ ਫੌਰਨ ਭੇਜ ਦਿੱਤੇ ਅਤੇ 1991 ਵਿਚ ਇਨ੍ਹਾਂ ਦੀ ਲਾਲਸਾ ਫਿਰ ਜਾਗ ਗਈ ਅਤੇ ਉਹ ਜਜ਼ਬਾਤੀ ਤਾਂ ਮਰ ਗਏ ਅਤੇ ਮਾਰੇ ਗਏ ਅਤੇ ਜੇਲ੍ਹਾਂ ਵਿਚ ਚਲੇ ਗਏ ਪਰ ਇਨ੍ਹਾਂ ਨੂੰ ਲਾਲਸਾ ਜਾਗੀ ਅਤੇ ਚੋਣਾਂ ਲੜਣ ਲਈ ਖੜ੍ਹੇ ਹੋ ਗਏ, ਫਿਰ ਉਨ੍ਹਾਂ ਨੌਜਵਾਨਾਂ ਨੇ ਇਨ੍ਹਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਕਿ ਤੁਸੀਂ ਸਾਨੂੰ ਸਿਵਿਆਂ ਦੇ ਰਾਹ ਪਾ ਕੇ ਆਪ

** Expunged as ordered by the Chair.

ਰਾਜਨੀਤੀ ਕਰਨ ਲੱਗੇ ਹੋ। ਇਹ ਤੁਹਾਡੀਆਂ ਬੀਤੀਆਂ ਹੋਈਆਂ ਅਤੇ ਬੀਜੀਆਂ ਹੋਈਆਂ ਗੱਲਾਂ ਸਨ ਜਿਹੜੀਆਂ ਤੁਹਾਡੇ ਸਾਹਮਣੇ ਆਈਆਂ ਸਨ ਇਸੇ ਕਰਕੇ ਮੈਨੂੰ ਜ਼ਿਆਦਾ ਅਫਸੋਸ ਹੈ। ਸ਼੍ਰੋਮਣੀ ਅਕਾਲੀ ਦਲ ਜਾਂ ਖਾਸ ਤੌਰ ਤੇ ਸ਼੍ਰੋਮਣੀ ਕਮੇਟੀ, ਜਿਹੜੇ ਅੱਜ ਤੱਕ ਆਪਣੇ ਆਪ ਨੂੰ ਸਿੱਖਾਂ ਦੀ ਨੁਮਾਇੰਦਾ ਜਮਾਤ ਕਹਾਉਂਦੇ ਰਹੇ ਹਨ ਕਿ ਅਸੀਂ ਵਾਰਸ ਹਾਂ, ਅਸੀਂ ਹੀ ਸਭ ਕੁਝ ਹਾਂ ਪਰ ਦੁਖ ਇਸ ਗੱਲ ਦਾ ਹੈ ਕਿ ਇਨ੍ਹਾਂ ਨੇ ਆਪਣਾ ਫਰਜ਼ ਨਹੀਂ ਪਛਾਣਿਆ। ਆਪਣੇ ਫਰਜ਼ ਭੁੱਲ ਗਏ। ਪੁਰਾਣੇ ਵੇਲੇ ਜੋ ਸ਼੍ਰੋਮਣੀ ਕਮੇਟੀ ਹੁੰਦੀ ਸੀ, ਸਿੱਖ ਸਟੂਡੈਂਟਸ ਨੂੰ ਵਿਦੇਸ਼ਾਂ ਵਿਚ ਪੜ੍ਹਾਈ ਵਾਸਤੇ ਭੇਜਦੀ ਸੀ ਤਾਂ ਕਿ ਉਹ ਚੰਗੇ ਬਣਨ, ਚੰਗੀ ਕਮਾਈ ਕਰਨ, ਅੰਮ੍ਰਿਤ ਛਕਾਉਂਦੀ ਸੀ, ਸਿੱਖੀ ਦਾ ਪ੍ਰਚਾਰ ਕਰਦੀ ਸੀ ਲੇਕਿਨ ਇਨ੍ਹਾਂ ਨੇ ਤਾਂ ਸਿੱਖੀ ਦੀ ਪਿੱਠ ਵਿਚ ਛੁਰਾ ਮਾਰਿਆ ਹੈ। ਇਹ ਸਾਡੇ ਨੌਜਵਾਨਾਂ ਨੂੰ ਬਾਹਰ ਪੜ੍ਹਾਈ ਕਰਵਾਉਣ ਲਈ ਭੇਜਦੇ ਪਰ ਇਨ੍ਹਾਂ ਨੇ ਤਾਂ ਸਾਡੇ ਨੌਜਵਾਨਾਂ ਨੂੰ ਸਿਵਿਆਂ ਦੇ ਰਾਹ ਪਾਇਆ, ਮੜ੍ਹੀਆਂ ਦੇ ਰਾਹ ਪਾਇਆ ਕਿ ਤੁਸੀਂ ਮਰੋ। ਤੁਸੀਂ ਮਰੋ ਅਤੇ ਅਸੀਂ ਰਾਜ ਕਰਾਂਗੇ। (ਵਿਘਨ) (ਸ਼ੋਰ) ਸਾਨੂੰ ਬੜਾ ਅਫਸੋਸ ਹੈ, ਦੁਖ ਹੈ ਕਿ ਇਨ੍ਹਾਂ ਨੇ ਸਿੱਖੀ ਦੇ ਅਸੂਲਾਂ ਦਾ ਘਾਣ ਕੀਤਾ। ਸ਼੍ਰੋਮਣੀ ਕਮੇਟੀ ਵੱਲੋਂ ਸਿੱਖੀ ਦੇ ਅਸੂਲਾਂ ਦਾ ਘਾਣ ਕੀਤਾ ਗਿਆ। ਸਪੀਕਰ ਸਾਹਿਬ, ਇਸ ਸਮੇਂ ਪੱਗ ਦਾ ਮਾਮਲਾ ਫਰਾਂਸ ਵਿਚ ਹੈ। (ਵਿਘਨ)

**ਸ਼੍ਰੀ ਦੇਸ ਰਾਜ ਧੁੱਗਾ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਉਪ ਮੁੱਖ ਮੰਤਰੀ** : ਇਹ ਗੱਲ ਕਿੱਧਰ ਲੈ ਕੇ ਜਾ ਰਹੇ ਹਨ।

"ਹਮੇਂ ਰਾਹ ਜਨੋਂ ਸੇ ਗਰਜ਼ ਨਹੀਂ ਤੇਰੀ ਰਹਿਬਰੀ ਦਾ ਸਵਾਲ ਹੈ।"

ਸ਼੍ਰੋਮਣੀ ਕਮੇਟੀ ਦੀ ਰਹਿਬਰੀ ਇਸ ਵਕਤ ਸ਼੍ਰੋਮਣੀ ਅਕਾਲੀ ਦਲ ਕੋਲ ਹੈ। ਇਨ੍ਹਾਂ ਦਾ ਸਿੱਖੀ ਪ੍ਰਤੀ ਫਰਜ਼ ਬਣਦਾ ਹੈ, ਇਹ ਸਿੱਖੀ ਪ੍ਰੰਪਰਾਵਾਂ ਕਾਇਮ ਰੱਖਦੇ, ਸਿੱਖੀ ਪਹਿਰਾਵਾ ਕਾਇਮ ਰੱਖਦੇ ਪਰ ਉਸ ਵਕਤ ਤਿੰਨ-ਚਾਰ ਕੈਟਾਗਰੀਆਂ ਬਣ ਗਈਆਂ ਸਨ। ਇੱਕ ਤਾਂ ਉਹ ਲੋਕ ਜਿਹੜੇ ਜਜ਼ਬਾਤੀ ਸਨ, ਸੱਚੀ ਮੁੱਚੀ ਸਿੱਖੀ ਨਾਲ ਪਿਆਰ ਕਰਨ ਵਾਲੇ ਸਨ, ਦੂਜੇ ਲੋਕ ਸਨ ਜਿਨ੍ਹਾਂ ਨੇ ਸਿੱਖੀ ਪਹਿਰਾਵੇ ਵਿਚ ਅੱਤਵਾਦ ਫੈਲਾਇਆ, ਕਿਸੇ ਦਾ ਲਿਹਾਜ਼ ਨਹੀਂ ਕੀਤਾ ਤੇ ਆਪਣਾ ਹੀ ਕੰਮ ਕਰਦੇ ਰਹੇ। ਤੀਜੇ ਉਹ ਸਨ ਜਿਹੜੇ ਵਕਤ ਤੋਂ ਮਾਯੂਸ ਸਨ। ਚਾਹੇ ਉਨ੍ਹਾਂ ਨੂੰ ਨੌਕਰੀ ਨਹੀਂ ਮਿਲੀ ਤੇ ਚਾਹੇ ਹੋਰ ਕਾਰਨ ਤੇ ਚੌਥੇ ਉਹ ਲੋਕ ਸਨ ਜਿਹੜੇ ਇਸ ਸਮੇਂ ਵੀ ਜੇਲ੍ਹਾਂ ਵਿਚ ਬੈਠੇ ਹਨ। ਤੁਸੀਂ ਹਿੰਮਤ ਕਰੋ। ਉਹ ਜਿਉਂਦੇ ਜਾਗਦੇ ਹਨ ਅਤੇ ਸਜ਼ਾ ਭੁਗਤ ਰਹੇ ਹਨ। ਸੰਤ ਹਰਚੰਦ ਸਿੰਘ ਲੌਂਗੋਵਾਲ ਦਾ ਕਾਤਲ ਜੋ ਸਜ਼ਾ ਭੁਗਤ ਰਿਹਾ ਹੈ, ਉਸ ਨੂੰ ਮੈਂ ਪਿਛਲੇ ਸਮੇਂ ਵਿਚ ਮਿਲੀ ਤੇ ਪੁੱਛਿਆ ਤੇ ਉਹ ਕਹਿਣ ਲੱਗਾ

** Expunged as ordered by the Chair.

[ ਉਪ ਮੁੱਖ ਮੰਤਰੀ ]

ਕਿ ਉਸ ਵਕਤ ਤਾਂ ਇਹ ਕਹਿੰਦੇ ਸੀ ਕਿ ਖਾਲਿਸਤਾਨ ਬਣਾਵਾਂਗੇ, ਤੁਹਾਡੇ ਵਾਰਸਾਂ ਨੂੰ ਸਾਂਭਾਂਗੇ। ਉਹ ਕਹਿਣ ਲੱਗਾ ਕਿ ਮੇਰੀਆਂ ਦੋ ਲੜਕੀਆਂ ਹਨ ਪਰ ਉਨ੍ਹਾਂ ਦੀ ਕੋਈ ਪੁੱਛ ਨਹੀਂ। ਉਹ ਰੋ ਕੇ ਕਹਿਣ ਲੱਗਾ ਕਿ ਸਾਨੂੰ ਜਜ਼ਬਾਤੀ ਤੌਰ ਤੇ ਭੜਕਾਉਣ ਵਾਲੇ ਇਹ ਅਕਾਲੀ ਦਲ ਦੇ ਲੀਡਰ ਸਨ ਤੇ ਸਾਨੂੰ ਜੇਲ੍ਹਾਂ ਵਿਚ ਭਿਜਵਾ ਕੇ ਅੱਜ ਰਾਜ ਕਰ ਰਹੇ ਹਨ। (ਵਿਘਨ)

**ਕੈਪਟਨ ਕੰਵਲਜੀਤ ਸਿੰਘ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਂਇੰਟ ਆਫ ਆਰਡਰ ਨਹੀਂ ਹੈ।

**ਉਪ ਮੁੱਖ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਬਾਰੇ ਵੀ ਦੱਸਣਾ ਚਾਹੁੰਦੀ ਹਾਂ। ਮੈਨੂੰ ਉਸ ਵਕਤ ਗਵਰਨਰ ਸਾਹਿਬ ਨੇ ਨਾਨ ਆਫੀਸ਼ੀਅਲ ਵਿਜ਼ਟਰ ਬਣਾਇਆ ਸੀ। ਮੈਂ ਉਸ ਵਕਤ ਸਾਰੀਆਂ ਜੇਲ੍ਹਾਂ ਦੇਖੀਆਂ। ਪੂਰੀ ਅਫਸਰਾਂ ਦੀ ਟੀਮ ਮੇਰੇ ਨਾਲ ਸੀ। ਉਥੇ ਅਸੀਂ ਸਾਰੇ ਕੈਦੀਆਂ ਨੂੰ ਪੁੱਛਿਆ ਕਿ ਤੁਸੀਂ ਕਿਉਂ ਇਸ ਰਾਹ ਤੇ ਪਏ ਹੋ? ਇਹ ਮਾੜੀ ਗੱਲ ਹੈ। ਸਿੱਖ ਨਿਹੱਥੇ ਲੋਕਾਂ ਤੇ ਵਾਰ ਨਹੀਂ ਕਰਦੇ। ਦਸ-ਦਸ ਮਿੰਟ ਦੀ ਓਪਨ ਸਪੀਚ ਉਥੇ ਹੋਈ। ਮੈਂ ਬਤੌਰ ਵਿਜ਼ਟਰ ਗਈ ਸੀ। ਜੇ ਮੇਰੇ ਭਰਾ ਚਾਹੁਣ ਤਾਂ ਮੈਂ ਅੱਜ ਵੀ ਜਾਣ ਨੂੰ ਤਿਆਰ ਹਾਂ। ਆਪਾਂ ਦੋਨੋਂ ਚਲਦੇ ਹਾਂ ਤੇ ਉਹ ਅੱਜ ਵੀ ਇਹੀ ਗੱਲ ਕਹਿਣਗੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਬੜੀ ਮੁਸ਼ਕਲ ਨਾਲ ਅਸੀਂ ਪੰਜਾਬ ਵਿਚੋਂ ਮਾਰ ਧਾੜ ਬੰਦ ਕੀਤੀ ਹੈ। ਅੱਜ ਮਿੱਠੀਆਂ ਮਿੱਠੀਆਂ ਸੁਰਾਂ ਨਾਲ ਪੰਜਾਬ ਵਿਚ ਖੇਡ ਮੇਲੇ ਲੱਗ ਰਹੇ ਹਨ। ਅੱਜ ਪੰਜਾਬ ਵਿਚ ਕਲਚਰਲ ਪ੍ਰੋਗਰਾਮ ਹੋ ਰਹੇ ਹਨ। ਅੱਜ ਮੁੜ ਕੇ ਪੰਜਾਬ ਦੇ ਚਿਹਰੇ ਉਤੇ ਰੌਣਕ ਆਉਣ ਲੱਗੀ ਹੈ। ਅੱਜ ਪੰਜਾਬ ਵਿਚ ਸਾਡੀ ਸਰਕਾਰ ਨੇ ਡਾਈਵਰਸੀਫਿਕੇਸ਼ਨ ਕੀਤੀ ਹੈ। ਅੱਜ ਅਸੀਂ ਚਾਹੁੰਦੇ ਹਾਂ ਕਿ ਕਿਸਾਨ ਆਪਣੇ ਪੈਰਾਂ ਤੇ ਖੜ੍ਹਾ ਹੋਵੇ। ਅੱਜ ਅਸੀਂ ਚਾਹੁੰਦੇ ਹਾਂ ਕਿ ਬਾਹਰੋਂ ਇੰਡਸਟਰੀ ਆਵੇ.....(ਵਿਘਨ).....

**ਮਾਨਯੋਗ ਸਪੀਕਰ :** ਆਰਡਰ ਪਲੀਜ਼।

**ਉਪ ਮੁੱਖ ਮੰਤਰੀ :** ਅੱਜ ਸਵਾਲ ਦੇ ਵਿਚ ਪੁੱਛਿਆ ਸੀ। ਅੱਜ 9 ਆਰਥਿਕ ਜ਼ੋਨ ਬਣ ਰਹੇ ਹਨ ਇਹ ਇਨ੍ਹਾਂ ਦੇ ਸਮੇਂ ਵਿਚ ਤਾਂ ਆਏ ਨਹੀਂ। ਅੱਜ ਪੰਜਾਬ ਵਿਚ ਇੰਡਸਟਰੀ ਲਗਾ ਰਹੇ ਹਾਂ। ਅੱਜ ਇਥੇ ਇਕਨਾਮਿਕ ਜ਼ੋਨ ਬਣਾ ਰਹੇ ਹਾਂ। ਜਿਹੜੇ ਪੰਜਾਬ ਨੂੰ ਇਨ੍ਹਾਂ ਨੇ ਬਰਬਾਦ ਕੀਤਾ ਸੀ, ਜਿਹੜੇ ਪੰਜਾਬ ਦੀ ਇਕਾਨਮੀ ਨੂੰ ਬਰਬਾਦ ਕੀਤਾ ਸੀ, ਜਿਹੜਾ ਪੰਜਾਬ ਵਿਚ ਨੌਜਵਾਨਾਂ ਨਾਲ ਧਰੋਹ ਕੀਤਾ ਸੀ, ਅਸੀਂ ਉਸ ਪੰਜਾਬ ਨੂੰ, ਉਸ ਕਿਸਾਨ ਨੂੰ ਔਰ ਉਸ ਹੱਸਦੇ ਵੱਸਦੇ ਪੰਜਾਬ ਨੂੰ "ਹਾਸਾ" ਦਿੱਤਾ ਹੈ। ਰੱਬ ਦਾ ਵਾਸਤਾ ਆਪਾਂ ਸਿਆਸੀ ਲੜਾਈ ਲੜੀਏ। ਆਪਾਂ ਰਾਜਸੀ ਲੜਾਈ ਲੜਦੇ ਲੜਦੇ ਧਾਰਮਿਕ

---

** Expunged as ordered by the Chair.

ਗੱਲਾਂ ਦੀ ਆੜ ਲੈ ਕੇ, ਧਾਰਮਿਕ ਪਿਛੋਕੜ ਵਿਚ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਨਾ ਕਰੀਏ। ਅੱਜ ਜਿਹੜੇ ਸਾਡੇ ਆਪਣੇ ਪਿੰਡਾਂ ਦੇ ਵਿਸ਼ੇਸ਼ ਕਰਕੇ ਜਿਹੜੇ ਭੋਲੇ ਭਾਲੇ ਲੋਕ ਹਨ, ਉਨ੍ਹਾਂ ਦੇ ਭੋਲੇਪਨ ਨਾਲ ਖਿਲਵਾੜ ਨਾ ਕਰੀਏ ਤਾਂ ਕਿ ਸਾਡਾ ਪੰਜਾਬ ਵਸਦਾ ਰਹੇ, ਹਸਦਾ ਰਹੇ। ਤੁਹਾਡੇ ਕੋਲ ਤਾਂ ਇਹੀ ਕੰਮ ਹੈ। ਹੁਣੇ ਭੂੰਦੜ ਸਾਹਿਬ ਕਹਿ ਰਹੇ ਸੀ ਕਿ ਸਾਡਾ ਬੱਚਾ ਹੈ। ਸਪੀਕਰ ਸਾਹਿਬ ਨੇ ਕਿਹਾ ਕਿ ਆਪਸ ਵਿਚ ਕਿਉਂ ਲੜਦੇ ਹੋ। ਇਨ੍ਹਾਂ ਕੋਲ ਕੰਮ ਕੀ ਹੈ? ਇਨ੍ਹਾਂ ਕੋਲ ਇਹੀ ਕੰਮ ਹੈ। ਇਹ ਕੋਈ ਨਵੀਂ ਨੀਤੀ ਦੱਸਣ, ਕੋਈ ਨਵਾਂ ਪ੍ਰੋਗਰਾਮ ਦੱਸਣ। ਅੱਜ ਕਿੰਨੇ ਅਕਾਲੀ ਦਲ ਹਨ। ਅਸੀਂ ਤੁਹਾਡੇ ਤੇ ਇਲਜ਼ਾਮ ਨਹੀਂ ਲਗਾਉਂਦੇ। ਚੰਦੂਮਾਜਰਾ ਲਗਾਉਂਦਾ ਹੈ, ਰਵੀਇੰਦਰ ਲਗਾਉਂਦਾ ਹੈ, ਮਾਨ ਲਗਾਉਂਦਾ ਹੈ। ਇਸ ਕਰਕੇ ਮੈਂ ਇਹ ਗੱਲ ਕਰਨੀ ਚਾਹੁੰਦੀ ਹਾਂ..... (ਵਿਘਨ)..... (ਸ਼ੋਰ).....

**ਸਰਦਾਰ ਤੋਤਾ ਸਿੰਘ** : (ਬੈਠੇ ਬੈਠੇ) ** ** **

**ਉਪ ਮੁੱਖ ਮੰਤਰੀ** : ਆਪਾਂ ਸਾਰੇ ਰਲ ਕੇ ਪੰਜਾਬ ਦੀ ਬਿਹਤਰੀ ਲਈ ਕੁਝ ਕਰੀਏ। ..... (ਵਿਘਨ)..... ਮੈਂ ਜਵਾਬ ਦਿੰਦੀ ਹਾਂ। ਤੋਤਾ ਸਿੰਘ ਜੀ, ਮੈਂ ਜਵਾਬ ਦਿੰਦੀ ਹਾਂ।

**ਮਾਨਯੋਗ ਸਪੀਕਰ** : ਜੋ ਕੁਝ ਬਿਨਾਂ ਇਜਾਜ਼ਤ ਤੋਂ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਉਪ ਮੁੱਖ ਮੰਤਰੀ** : ਜਿਹੜਾ ਇਲਜ਼ਾਮ ਲਗਾਇਆ ਹੈ, ਸਪੀਕਰ ਸਾਹਿਬ ਵੀ ਗਏ ਸੀ। ਮੈਂ ਮੁੱਕਰ ਨਹੀਂ ਰਹੀ। ਮੈਂ ਕੋਈ ਵੱਖਰਾ ਅਕਾਲੀ ਦਲ ਜਾਂ ਵੱਖਰੀ ਪਾਰਟੀ ਨਹੀਂ ਬਣਾਈ। ਜਿਹੜੇ ਪਰਿਵਾਰ ਵਿਚ ਡਿਫਰੈਂਸ ਹੁੰਦੇ ਹਨ, ਮੈਂ ਉਨ੍ਹਾਂ ਗੱਲਾਂ ਨੂੰ ਲੈ ਕੇ ਹਾਈ ਕਮਾਂਡ ਕੋਲ ਗਈ ਸੀ। ਮੈਂ ਕੋਈ ਵੱਖਰਾ ਅਕਾਲੀ ਦਲ ਜਾਂ ਵੱਖਰੀ ਪਾਰਟੀ ਤਾਂ ਨਹੀਂ ਬਣਾਈ। ਇਸ ਕਰਕੇ, ਸਪੀਕਰ ਸਾਹਿਬ, ਸਾਡੇ ਇਹ ਭਰਾ ਹੁਣ ਚੱਲੇ ਹੋਏ ਕਾਰਤੂਸ ਹਨ, ਜਿਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੇ ਰਿਜੈਕਟ ਕੀਤਾ ਹੋਇਆ ਹੈ। ਅਗਾਂਹ ਨੂੰ ਵੀ ਇਹ ਰਿਜੈਕਟ ਹੋਣਗੇ। ਇਹ ਹੁਣ ਐਵੇਂ ਹੀ ਤੁਰੇ ਫਿਰਦੇ ਹਨ। ਇਨ੍ਹਾਂ ਨੂੰ ਪਤਾ ਨਹੀਂ ਲਗਦਾ ਕਿ ਕੀ ਕਰਨਾ ਹੈ। ਇਹ ਕੁਰਾਹੇ ਪਏ ਹੋਏ ਹਨ। ਕੁਰਾਹੇ ਪਿਆ ਹੋਇਆ ਬੰਦਾ ਇਸ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ। ਇਸੇ ਕਰਕੇ ਲਾਲ ਸਿੰਘ ਵਾਰ ਵਾਰ ਕਹਿ ਰਹੇ ਸਨ ਕਿ ਕੰਵਲਜੀਤ ਸਿੰਘ, ਤੁਸੀਂ ਬੜੀ ਲੀਡਰੀ ਚਮਕਾਉਂਦੇ ਹੋ। ਸਾਰਾ ਪਿੰਡ ਮਰ ਜਾਵੇ ਪਰ ਤੁਹਾਨੂੰ ਨੰਬਰਦਾਰੀ ਨਹੀਂ ਮਿਲਣੀ। (ਥੰਪਿੰਗ) ਸਪੀਕਰ ਸਾਹਿਬ, ਅੱਜ ਜੋ ਸ਼ੁਰੂ ਕੀਤਾ ਗਿਆ ਹੈ, ਅਸੀਂ ਵਾਰ ਵਾਰ ਕਿਉਂ ਇਸ ਤਰ੍ਹਾਂ ਦੀਆਂ ਗੱਲਾਂ ਵਿਚ ਪੈਂਦੇ ਹਾਂ। ਮੈਂ ਕਹਿੰਦੀ ਹਾਂ ਕਿ ਆਓ ਆਪਾਂ ਸਿਆਸੀ ਗੱਲਾਂ ਕਰੀਏ। ਅੱਜ ਬੜੀ ਤਕਲੀਫ ਹੋ ਰਹੀ ਹੈ। ਹੁਣ ਸੁਣਨ ਦਾ ਜਿਗਰਾ ਕਿਉਂ ਨਹੀਂ ਰਖਦੇ। ਇਸ ਨੂੰ ਸ਼ੁਰੂ ਕਰਨ ਵਾਲੇ ਵੀ ਤੁਸੀਂ ਹੀ ਹੋ ਤੇ ਹੁਣ ਜਵਾਬ ਵੀ ਸੁਣੋ। ਅੱਜ ਪੰਜਾਬ ਦੇ ਲੋਕ... (ਵਿਘਨ)। ਇਸ ਕਰਕੇ ਮੈਂ ਚਾਹੁੰਦੀ ਹਾਂ .....(ਵਿਘਨ)

---

** Not recorded as ordered by the Chair.

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ..... (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਇੰਟਰੱਪਟ ਨਾ ਕਰੋ। ਧੁੱਗਾ ਜੀ, ਬੈਠੋ ਇਹ ਠੀਕ ਨਹੀਂ, ਗਲਤ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਉਹ ਗੱਲ ਹੈ, ਨਾ ਖੇਡਣਾ ਨਾ ਖੇਡਣ ਦੇਣਾ। ਤੁਸੀਂ ਮਤਾ ਲੈ ਕੇ ਆਉਂਦੇ ਹੋ ਪਰ ਸੁਣਨ ਵੇਲੇ ਕੰਨਾਂ ਤੇ ਹੱਥ ਰੱਖ ਲੈਂਦੇ ਹੋ। ਜੇਕਰ ਗੱਲ ਕਰਨੀ ਹੈ, ਬੋਲਣਾ ਹੈ, ਤਾਂ ਟਾਈਮ ਲਵੋ। ਇਸ ਤਰ੍ਹਾਂ ਉਠ ਕੇ ਕਿਉਂ ਬੋਲਦੇ ਹੋ? ਤੁਹਾਨੂੰ ਕਿਉਂ ਤਕਲੀਫ ਹੋ ਰਹੀ ਹੈ? ਪੰਜਾਬ ਵਿਚ ਸ਼ਾਂਤੀ ਲਿਆਉਣ ਲਈ ਪੰਜਾਬ ਵਿਚ ਕਾਂਗਰਸ ਨੇ ਸਰਕਾਰ ਛੱਡੀ। ਅਸੀਂ ਚਾਹੁੰਦੇ ਤਾਂ ਸਰਕਾਰ ਬਣਾ ਸਕਦੇ ਸੀ। ਦਰਬਾਰਾ ਸਿੰਘ ਨੇ ਸਰਕਾਰ ਬਣਾਉਣ ਦੀ ਗੱਲ ਨਹੀਂ ਕੀਤੀ। ਜੋ ਅਕਾਲੀ ਦਲ ਕੁਰਸੀ ਦੀ ਖਾਤਰ ਲੋਕਾਂ ਨੂੰ ਮਾਰਦੇ ਹਨ, ਉਸ ਵਾਸਤੇ ਛੱਡੀ। ਸਾਡੀ ਸਰਕਾਰ ਉਸ ਵਕਤ ਦੇ ਪ੍ਰਾਈਮ ਮਨਿਸਟਰ ਨੇ ਡਿਸਮਿਸ ਕਰ ਦਿੱਤੀ ਅਤੇ ਇਨ੍ਹਾਂ ਨੂੰ ਸਰਕਾਰ ਬਣਾਉਣ ਦਿੱਤੀ। ਇਸ ਕਰਕੇ ਬਣਾਉਣ ਦਿੱਤੀ ਤਾਂ ਕਿ ਕੋਈ ਰੌਲਾ ਨਾ ਪਵੇ। ਇਹ ਫਿਰ ਆਪਸ ਵਿਚ ਲੜ ਪਏ ਕਿ ਉਸ ਨੂੰ ਕਿਉਂ ਮੁੱਖ ਮੰਤਰੀ ਬਣਾ ਦਿੱਤਾ, ਸਾਨੂੰ ਕਿਉਂ ਨਹੀਂ ਬਣਾਇਆ। ਉਸ ਰੌਲੇ ਤਹਿਤ ਨਾ ਆਪਣੀ ਸਰਕਾਰ ਚੱਲਣ ਦਿੱਤੀ ਅਤੇ ਨਾ ਸਾਡੀ ਚੱਲਣ ਦਿੱਤੀ। ਅੱਜ ਉਹ ਗੱਲ ਨਹੀਂ ਹੈ। ਅੱਜ ਇਹ ਨਾ ਤਾਂ ਸਾਨੂੰ ਰੋਕ ਸਕਦੇ ਹਨ, ਨਾ ਪੰਜਾਬ ਦੇ ਲੋਕਾਂ ਨੂੰ ਰੋਕ ਸਕਦੇ ਹਨ। ਦੇਸ਼ ਦੀ ਕਾਂਗਰਸ ਸਰਕਾਰ ਨੇ ਤੁਰੰਤ ਸਾਰੇ ਮਸਲੇ ਹੱਲ ਕੀਤੇ ਹਨ। ਇਥੇ ਇਕ ਵਾਰੀ ਨਾਨ ਕਾਂਗਰਸ ਸਰਕਾਰ ਬਣੀ ਸੀ। ਜਿਸ ਵਿਚ ਇਹ ਵੀ ਸ਼ਾਇਦ ਭਾਈਵਾਲ ਸਨ ਉਦੋਂ ਸਾਡੇ ਦੇਸ਼ ਦਾ ਨਾਂ ਦੁਨੀਆਂ ਦੇ ਵਿਚ ਬਦਨਾਮ ਹੋ ਗਿਆ ਸੀ ਕਿ ਭਾਰਤ ਕੰਗਾਲ ਹੋ ਗਿਆ ਹੈ ਲੇਕਿਨ ਅੱਜ ਦੇ ਪ੍ਰਾਈਮ ਮਨਿਸਟਰ ਜਿਨ੍ਹਾਂ ਨੂੰ ਸ਼੍ਰੀਮਤੀ ਸੋਨੀਆ ਗਾਂਧੀ ਜੀ ਨੇ ਕੁਰਬਾਨੀ ਦੇ ਕੇ ਕਿ ਮੈਂ ਨਹੀਂ ਮਨਮੋਹਨ ਸਿੰਘ, ਪੰਜਾਬ ਦਾ ਬੇਟਾ ਪ੍ਰਧਾਨ ਮੰਤਰੀ ਬਣੇਗਾ। ਤੁਸੀਂ ਕਦੇ ਬਣਵਾਇਆ ਹੈ? ਤੁਸੀਂ ਇਕ ਵਕਤ ਵਾਜਪਾਈ ਕੋਲ ਪ੍ਰਸ਼ਾਦ ਲੈ ਕੇ ਗਏ ਤਾਂ ਉੱਥੇ ਤੁਹਾਡਾ ਨਿਰਾਦਰ ਕੀਤਾ ਗਿਆ ਸੀ। ਇਨ੍ਹਾਂ ਨੇ ਮੁਰਾਰ ਜੀ ਦਿਸਾਈ ਤੋਂ, ਸਿੱਖੀ ਦੇ ਤੌਰ ਤੇ, ਸ਼ਰਧਾ ਦੇ ਤੌਰ ਤੇ ਪ੍ਰਸ਼ਾਦ ਲੈ ਕੇ ਗਏ ਹੋਇਆਂ ਨੇ ਅਪਮਾਨ ਕਰਵਾਇਆ ਸੀ। ਇਸ ਕਰਕੇ ਸਪੀਕਰ ਸਾਹਿਬ, ਇਹ ਦੁਖ ਦੀਆਂ ਗੱਲਾਂ ਅੱਜ ਪੰਜਾਬ ਦੇ ਲੋਕ ਨਹੀਂ ਸੁਣਨਾ ਚਾਹੁੰਦੇ... (ਵਿਘਨ)...

**ਮਾਨਯੋਗ ਸਪੀਕਰ** : ਆਰਡਰ ਆਰਡਰ ਪਲੀਜ਼, ਜੋ ਮੈਂਬਰ ਬੈਠੇ ਬੈਠੇ ਬੋਲ ਰਹੇ ਹਨ, ਉਹ ਕਮ ਸੇ ਕਮ ਹਾਊਸ ਦੀ ਇੰਪਾਰਟੈਂਸ ਤਾਂ ਸਮਝਣ। ਬਾਦਲ ਸਾਹਿਬ ਨੇ ਬੋਲਣਾ ਹੈ ਜੇਕਰ ਇਸ ਤਰ੍ਹਾਂ ਦਾ ਐਟਮਾਸਫੀਅਰ ਰਿਹਾ ਤਾਂ ਕਿਸ ਤਰ੍ਹਾਂ ਬੋਲੋਗੇ।

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਹੁਣੇ ਔਖੇ ਹੋਈ ਜਾਂਦੇ ਹਨ ਅਜੇ ਤਾਂ ਇਧਰੋਂ ਹੋਰ ਵੀ ਬੋਲਣਗੇ ਪਰ ਇਹ ਤਾਂ ਸਿਰਫ਼ ਮੇਰੇ ਤੋਂ ਹੀ ਔਖੇ ਹੋਈ ਜਾਂਦੇ

ਹਨ। ਇਧਰਲੇ ਪਾਸੇ ਤੋਂ ਹਾਲੇ ਹੋਰ ਐਟਮ ਬੰਬ ਤੁਹਾਨੂੰ ਸੁਣਾਉਣੇ ਹਨ, ਤੁਸੀਂ ਹਿਰਦਾ ਰੱਖੋ ਬੈਠਣ ਵਾਸਤੇ। ਇਸ ਕਰਕੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਮੁੱਖ ਮੰਤਰੀ ਜੀ ਨੇ ਬੋਲਿਆ ਹੈ ਅਤੇ ਮੈਂ 10 ਮਿੰਟ ਲਈ ਖੜ੍ਹੀ ਹੋਈ ਸੀ ਤੇ ਆਖਿਰ ਵਿਚ ਮੈਂ ਇਹੀ ਬੇਨਤੀ ਕਰਾਂਗੀ ਕਿ ਆਓ ਆਪਾਂ ਪਿੱਛੇ ਕੀਤੀਆਂ ਹੋਈਆਂ ਗਲਤੀਆਂ ਨੂੰ ਭੁੱਲੀਏ ਤੇ ਅੱਜ ਜਦੋਂ ਪੂਰਾ ਸੰਸਾਰੀਕਰਨ ਹੋ ਰਿਹਾ ਹੈ, ਸਾਰੀ ਦੁਨੀਆਂ ਅਤੇ ਸਾਰੇ ਲੋਕ ਅੱਤਵਾਦ ਦੇ ਖਿਲਾਫ਼ ਅੱਜ ਇਕ ਪਲੇਟਫਾਰਮ ਦੇ ਉੱਤੇ ਡੱਟੇ ਹੋਏ ਹਨ। ਤੁਸੀਂ ਵੀ ਸਾਰੇ ਪਿਛਲੀਆਂ ਕੀਤੀਆਂ ਹੋਈਆਂ ਗਲਤੀਆਂ ਨੂੰ ਠੀਕ ਕਰਦੇ ਹੋਏ ਸਾਡੇ ਨਾਲ ਹੱਥ ਵਟਾਓ। ਅਸੀਂ ਅਮਨ, ਸ਼ਾਂਤੀ, ਡਿਵੈਲਪਮੈਂਟ ਲਿਆਉਣੀ ਚਾਹੁੰਦੇ ਹਾਂ। ਇਸ ਪਾਸੇ ਤੁਸੀਂ ਆਪਣੀ ਜ਼ਿੰਮੇਵਾਰੀ ਪੂਰੀ ਕਰੋ ਤਾਂਕਿ ਪੰਜਾਬ ਦੇ ਲੋਕ ਤੁਹਾਨੂੰ ਪਿਛਲੀਆਂ ਕੀਤੀਆਂ ਗਈਆਂ ਗਲਤੀਆਂ ਬਾਰੇ ਮੁਆਫ਼ ਕਰਨ ਬਾਰੇ ਸ਼ਾਇਦ ਸੋਚ ਸਕਣ। ਧੰਨਵਾਦ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਮਾਨਯੋਗ ਸਪੀਕਰ ਸਾਹਿਬ, ਜੋ ਪ੍ਰਸਤਾਵ ਅੱਜ ਸਾਡੀ ਪਾਰਟੀ ਵਲੋਂ ਆਇਆ ਹੈ, ਤੁਹਾਡਾ ਮੈਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਉਸ ਦੀ ਇੰਪਾਰਟੈਂਸ ਨੂੰ ਦੇਖ ਕੇ ਸਪੈਸ਼ਲ ਡਿਸਕਸ਼ਨ ਦੀ ਇਜਾਜ਼ਤ ਦਿੱਤੀ ਹੈ। ਮੈਨੂੰ ਅਫ਼ਸੋਸ ਹੈ ਕਿ ਜਿਹੜਾ ਇਸ ਡਿਸਕਸ਼ਨ ਦਾ ਅਸਲੀ ਮੁੱਦਾ ਸੀ ਉਸ ਉੱਤੇ ਡਿਸਕਸ਼ਨ ਨਹੀਂ ਹੋਈ ਤੇ ਅਸੀਂ ਦੂਜੇ ਪਾਸੇ ਪੈ ਗਏ ਜਿਸ ਦੀ ਕਿ ਅੱਜ ਲੋੜ ਨਹੀਂ ਸੀ। ਸਪੀਕਰ ਸਾਹਿਬ, ਸਵਾਲ ਕੀ ਹੈ। ਸਵਾਲ ਸੁਖਵਿੰਦਰ ਸੁੱਖੀ ਦਾ ਅਤੇ 300 ਉਸ ਤਰ੍ਹਾਂ ਦੇ ਲੋਕਾਂ ਦਾ ਹੈ, ਜਿਨ੍ਹਾਂ ਦਾ ਰਿਕਾਰਡ ਕੋਈ ਨਹੀਂ ਲੇਕਿਨ ਉਹ ਆਜ਼ਾਦ ਫਿਰਦੇ ਹਨ ਔਰ ਉਹ ਮਨਮਾਨੀਆਂ ਕਰਦੇ ਹਨ ਔਰ ਇਹ ਜੋ ਸ਼ੁਰੂਆਤ ਹੋਈ ਹੈ ਇਹ ਇਕ ਅਖਬਾਰ ਦੇ ਇੰਕਸ਼ਾਫ ਤੋਂ ਹੋਈ ਹੈ। ਸਪੀਕਰ ਸਾਹਿਬ, ਜੋ ਸੁੱਖੀ ਹੈ, ਉਹ ਖਾਲਿਸਤਾਨ ਲਿਬਰੇਸ਼ਨ ਫੋਰਸ ਦਾ ਕਮਾਂਡਰ ਹੈ ਅਤੇ ਉਸ ਦੀ ਗ੍ਰਿਫਤਾਰੀ ਮਿਤੀ 24 ਫਰਵਰੀ, 1992 ਨੂੰ ਲੁਧਿਆਣਾ ਤੋਂ ਹੋਈ ਸੀ। ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਸਾਡੀ ਡਿਸਕਸ਼ਨ ਦਾ ਮੁੱਦਾ ਇਹ ਸੀ ਕਿ ਪੰਜਾਬ ਪੁਲਿਸ ਜਾਂ ਪੰਜਾਬ ਪੁਲਿਸ ਦੇ ਅਫਸਰਾਂ ਨੇ ਜੋ ਕਾਨੂੰਨ ਜਾਂ ਕਾਂਸਟੀਚਿਊਸ਼ਨ ਦੀਆਂ ਧੱਜੀਆਂ ਉਡਾਈਆਂ, ਇਸਦੇ ਉੱਤੇ ਬਹਿਸ ਹੋਵੇ। ਇਹ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿ ਇਸ ਸੁੱਖੀ ਦੇ ਕੇਸ ਤੋਂ ਹੀ ਪਤਾ ਲਗਦਾ ਹੈ ਕਿ ਕਾਨੂੰਨ, ਵਿਧਾਨ ਦੇ ਨਾਮ ਦੀ ਕੋਈ ਚੀਜ਼ ਹੀ ਨਹੀਂ ਸੀ। ਇਹ ਤਾਂ ਪਹਿਲਾਂ ਇਕ ਡਰਾਮਾ ਕੀਤਾ ਗਿਆ ਕਿ ਇਕ ਟਰੱਕ ਅਸਲੇ ਦਾ ਸੁੱਖੀ ਲਿਆ ਰਿਹਾ ਸੀ, ਜਿਸ ਦੇ ਵਿਚ ਬੜੇ ਗਰੇਨੇਡ ਸਨ, ਬੜੀਆਂ ਮਸ਼ੀਨਗੰਨਾਂ ਸਨ ਅਤੇ ਬੜਾ ਬਾਰੂਦ ਸੀ, ਬੜੇ ਬੰਬ ਸਨ ਅਤੇ ਉਸਨੂੰ ਜਿੱਥੇ ਪੁਲਿਸ ਦਾ ਨਾਕਾ ਲੱਗਿਆ ਹੋਇਆ ਸੀ ਉੱਥੇ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ। ਸਪੀਕਰ ਸਾਹਿਬ, ਫਿਰ ਉਸੇ ਦਿਨ ਹੀ ਉਸ ਨੂੰ ਹੋਰ ਅਸਲਾ ਬਰਾਮਦ ਕਰਨ ਲਈ ਫਿਲੌਰ ਵੱਲ ਲਿਆਂਦਾ ਗਿਆ ਅਤੇ ਅੱਗੇ ਕੁਝ ਮਿਲੀਟੈਂਟਸ ਨੇ ਫਾਇਰਿੰਗ ਕੀਤੀ ਅਤੇ ਜਿਸ ਰੌਲੇ ਗੌਲੇ ਦੇ ਵਿਚ ਇਹ ਸੁੱਖੀ ਫਰਾਰ ਹੋ ਗਿਆ। ਸਪੀਕਰ ਸਾਹਿਬ, ਫਿਰ ਉਸ ਨੂੰ ਜੁਲਾਈ, 1992 ਦੇ ਵਿਚ ਪ੍ਰੋਕਲੇਮਡ ਅਫੈਂਡਰ ਬਣਾ ਦਿੱਤਾ। ਉਸ ਤੋਂ ਕੁਝ ਮਹੀਨੇ ਬਾਅਦ ਡਿਕਲੇਅਰ

[ ਸਰਦਾਰ ਪ੍ਰਕਾਸ਼ ਸਿੰਘ ਬਾਦਲ ]

ਕਰ ਦਿੱਤਾ ਕਿ ਉਸਦੀ ਡੈਥ ਹੋ ਗਈ ਹੈ। ਇਸ ਤੋਂ ਬਾਅਦ ਜਿੰਨੇ ਵੀ ਕੇਸ ਉਸ ਦੇ ਖਿਲਾਫ਼ ਸਨ, ਜਿਹੜੇ ਵੀ ਥਾਣਿਆਂ ਵਿਚ ਦਰਜ ਸਨ, ਉਨ੍ਹਾਂ ਸਾਰਿਆਂ ਨੂੰ ਅਨਟਰੇਸਡ ਕਰਾਰ ਦੇ ਕੇ ਉਸ ਨੂੰ ਇਕ ਕਿਸਮ ਦਾ ਡੈਥ ਡਿਕਲੇਅਰ ਕਰ ਦਿੱਤਾ ਔਰ ਉਸ ਦੀ ਡੈਥ ਦਾ ਸਰਟੀਫਿਕੇਟ ਕੋਰਟ ਅੱਗੇ ਨਹੀਂ ਦਿੱਤਾ ਬਲਕਿ ਰਿਕਾਰਡ ਵਿਚ ਦੇਖੋ ਤਾਂ ਲਿਖਿਆ ਹੈ ਕਿ ਇਸ ਦੇ ਕੁਝ ਰਿਸ਼ਤੇਦਾਰਾਂ ਨੇ ਆਖਿਆ ਕਿ ਉਹ ਮਰ ਗਿਆ ਹੈ। ਇਸ ਦਾ ਅਸਲੀ ਮਤਲਬ ਕੀ ਸੀ ਕਿ ਫੇਕ ਨਾਂ ਦੇ ਕੇ ਉਸ ਨੂੰ ਰੱਖਣਾ ਹੈ ਅਤੇ ਆਪਣੇ ਵਾਸਤੇ ਇਸ ਨੂੰ ਵਰਤਣਾ ਹੈ। ਸਪੀਕਰ ਸਾਹਿਬ, ਜਦੋਂ ਮੁਰਲੀ ਮਨੋਹਰ ਜੋਸ਼ੀ ਏਕਤਾ ਦਾ ਮਾਰਚ ਲੈ ਕੇ ਆਏ ਸੀ, ਜੋ ਕਿ ਅਮਨ ਸ਼ਾਂਤੀ ਵਾਸਤੇ ਸੀ ਉਸ ਤੇ ਇਨ੍ਹਾਂ ਨੇ ਹਮਲਾ ਕੀਤਾ। ਉਸ ਨੂੰ ਇਕ ਹੋਰ ਨਾਂ "ਕਾਹਲੋਂ" ਦਾ ਦੇ ਕੇ ਸਟੇਟ ਗੈਸਟ ਹਾਊਸਾਂ ਵਿਚ ਰੱਖਿਆ, ਅਸਲਾ ਦਿੱਤਾ। ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ। ਇਸ ਗੱਲ ਤੇ ਕੋਈ ਮੈਨੂੰ ਇਤਰਾਜ ਨਹੀਂ, ਮੈਂ ਉਸ ਦਿਨ ਵੀ ਕਿਹਾ ਸੀ ਇਨ੍ਹਾਂ ਲੋਕਾਂ ਨੂੰ ਬੇਸ਼ੱਕ ਤੁਸੀਂ ਰੀਹੈਬਲੀਟੇਟ ਕਰੋ, ਕਰਨਾ ਚਾਹੀਦਾ ਹੈ ਲੇਕਿਨ ਰੀਹੈਬਲੀਟੇਟ ਉਨ੍ਹਾਂ ਨੂੰ ਕਰਨਾ ਚਾਹੀਦਾ ਹੈ ਜਿਹੜੇ ਢੰਗ ਤਰੀਕੇ ਨਾਲ, ਅਮਨ ਸ਼ਾਂਤੀ ਨਾਲ ਰਹਿਣ, ਆਪਣੀ ਮਿਹਨਤ ਨਾਲ ਰੋਜੀ ਕਮਾਉਣ ਜੇ ਉਨ੍ਹਾਂ ਨੂੰ ਰੀਹੈਬਲੀਟੇਟ ਕੀਤਾ ਤੇ ਕੰਮ ਫੇਰ ਉਹੀ ਕਰ ਰਹੇ ਹਨ ਤਾਂ ਫੇਰ ਇਸ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ। ਫੇਰ ਉਨ੍ਹਾਂ ਤੇ ਐਕਸ਼ਨ ਲੈਣਾ ਚਾਹੀਦਾ ਹੈ। ਮੈਂ ਜਿਹੜੀ ਪਹਿਲਾਂ ਗੱਲ ਕੀਤੀ ਉਹ ਦੁਹਰਾਉਣਾ ਨਹੀਂ ਚਾਹੁੰਦਾ। ਇਹ ਆਰਡੀਨਰੀ ਬੰਦਾ ਨਹੀਂ ਰਹਿ ਗਿਆ। ਆਮ ਇਨਸਾਨ ਨਹੀਂ ਰਹਿ ਗਿਆ। ਜਲੰਧਰ ਵਿਚ ਇਸ ਕੋਲ ਇੰਨੀ ਸ਼ਕਤੀ ਹੈ ਕਿ ਹੈਨਰੀ ਸਾਹਿਬ ਕੋਲ ਇੰਨੀ ਸ਼ਕਤੀ ਨਹੀਂ ਹੋਣੀ। (ਹਾਸਾ)। ਕਦੇ ਸੁਣਿਆ ਹੈਨਰੀ ਸਾਹਿਬ ਦੀ ਤਾਕਤ ਬਾਰੇ ਕਿ ਉਹ ਸਾਰੇ ਥਾਣੇ ਦੇ ਸਟਾਫ ਨੂੰ ਬਦਲ ਦੇਣ। ਤੁਹਾਨੂੰ ਪਤਾ ਹੈ ਜਲੰਧਰ ਵਿਚ ਡਵੀਜ਼ਨ ਨੰ: 7 ਦਾ ਸਬ ਇੰਸਪੈਕਟਰ ਤੇ ਏ.ਐਸ.ਆਈ. ਇਸੇ ਕਰਕੇ ਬਦਲ ਦਿੱਤੇ ਗਏ ਕਿ ਸੁੱਖੀ ਉਨ੍ਹਾਂ ਤੇ ਸਖ਼ਤ ਨਰਾਜ਼ ਹੈ ਅਤੇ ਇਹ ਵੀ ਨਹੀਂ ਕਿ ਕਿਸੇ ਨੇੜੇ ਵਾਲੇ ਥਾਣੇ ਵਿਚ ਲਾ ਦਿਓ, ਜਲੰਧਰ ਰੇਂਜ ਤੋਂ ਬਦਲ ਕੇ ਫਿਰੋਜ਼ਪੁਰ ਰੇਂਜ਼ ਵਿਚ ਲਾ ਦਿੱਤਾ ਹੈ। ਗੱਲ ਕੀ ਸੀ ਕਿ ਛੋਟਾ ਜਿਹਾ ਐਕਸੀਡੈਂਟ ਹੋਇਆ, ਮਾਮੂਲੀ ਜਿਹਾ ਐਕਸੀਡੈਂਟ ਸੀ, ਕਾਰ ਤੇ ਸਕੂਟਰ ਦਾ ਤੇ ਗਲਤੀ ਸਕੂਟਰ ਵਾਲੇ ਦੀ ਸੀ। ਸਕੂਟਰ ਵਾਲੇ ਦਾ ਸੁੱਖੀ ਦੋਸਤ ਸੀ। ਜਦੋਂ ਸੁੱਖੀ ਨੂੰ ਪਤਾ ਲੱਗਿਆ ਕਿ ਥਾਣੇਦਾਰ ਨੇ ਦੋਹਾਂ ਕਾਰ ਤੇ ਸਕੂਟਰ ਵਾਲੇ ਨੂੰ ਬੁਲਾਇਆ ਹੈ ਤਾਂ ਸੁੱਖੀ ਉੱਥੇ ਪਹੁੰਚ ਗਿਆ। ਸੁੱਖੀ ਕਹਿੰਦਾ ਕਿ ਤੁਸੀਂ ਇਸ ਬਾਰੇ ਕੋਈ ਗੱਲ ਨਹੀਂ ਕਰਨੀ। ਥਾਣੇਦਾਰ ਕਹਿਣ ਲੱਗਾ ਅਸੀਂ ਛੱਡ ਦਿੰਦੇ ਹਾਂ ਬਸ ਇੰਨਾ ਕਹਿ ਦਿਓ ਕਿ ਗਲਤੀ ਹੋ ਗਈ, ਮਾਫ਼ੀ ਮੰਗਦੇ ਹਾਂ। ਸੁੱਖੀ ਥਾਣੇਦਾਰ ਨੂੰ ਕਹਿਣ ਲੱਗਾ ਤੈਨੂੰ ਇਸ ਦਾ ਨਤੀਜਾ ਭੁਗਤਣਾ ਪਵੇਗਾ ਤੇ ਥਾਣੇ ਵਿਚ ਉਸ ਨੂੰ ਮੰਦਾ ਚੰਗਾ ਬੋਲਿਆ। ਇਸ ਤੋਂ ਇਹ ਸ਼ੋਅ ਕੀਤਾ ਗਿਆ ਕਿ ਸੁੱਖੀ ਹੀ ਇਕ ਤਾਕਤ ਹੈ ਤੇ ਜੋ ਉਸ ਦਾ ਕਹਿਣਾ ਹੈ ਉਸ ਦੇ ਬਰਖਿਲਾਫ਼ ਕੋਈ ਐਸ.ਐਚ.ਓ. ਜਾਂ ਐਸ.ਪੀ. ਕੁਝ ਨਹੀਂ ਕਰ ਸਕਦਾ। ਉਸ ਨੂੰ ਲਾਇਸੰਸ ਮਿਲ ਗਿਆ, ਬਾਡੀਗਾਰਡ ਮਿਲ ਗਏ, ਸਾਰੇ ਉਸ ਦਾ ਕਹਿਣਾ ਮੰਨਦੇ ਸੀ ਤੇ

ਉਹ ਹੈਡ ਕੁਆਰਟਰ ਤੇ ਕੰਮ ਕਰਾਉਣ ਵਾਸਤੇ ਆਉਂਦਾ ਜਾਂਦਾ ਸੀ। ਪਰ ਇਸ ਦਾ ਮਤਲਬ ਇਹ ਨਹੀਂ ਕਿ ਐਕਸਟਾਰਸ਼ਨ ਕਰੀ ਜਾਓ। ਅਜਿਹਾ ਆਦਮੀ ਜਿਹੜਾ ਰੀਹੈਬਲੀਟੇਟ ਕੀਤਾ ਗਿਆ ਹੋਵੇ ਤੇ ਉਹ ਐਕਸਟਾਰਸ਼ਨ ਕਰਦਾ ਹੈ ਇਹ ਬਹੁਤ ਹੀ ਗੈਰ ਕਾਨੂੰਨੀ ਗੱਲ ਹੈ। ਇਸ ਦੀ ਮੈਂ ਤੁਹਾਨੂੰ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਕਪੂਰਥਲੇ ਵਿਚ ਇਕ ਪਿੰਡ ਜੱਲੋਵਾਲ ਹੈ ਜਿਸ ਦਾ ਸਰਪੰਚ ਹੈ ਤੇਜਪਾਲ ਸਿੰਘ। ਉਹ ਮੇਰੇ ਕੋਲ ਆਪ ਆਇਆ ਤੇ ਉਸ ਨੇ ਮੈਨੂੰ ਸਾਰੀ ਗੱਲ ਸੁਣਾਈ। ਉਸ ਦੀ ਗੱਲ ਸੁਣ ਕੇ ਮੈਂ ਹੈਰਾਨ ਰਹਿ ਗਿਆ ਕਿ ਕਿਸ ਤਰ੍ਹਾਂ ਅੱਜ ਦੇ ਸਮੇਂ ਵਿਚ ਹੋ ਰਿਹਾ ਹੈ। ਉਸ ਨੇ ਜੋ ਦੱਸਿਆ ਕਿ ਇਕ ਸਵਰਨ ਸਿੰਘ, ਐਨ.ਆਰ.ਆਈ. ਹੈ ਉਹ ਆਪਣੇ ਪਰਿਵਾਰ ਨਾਲ ਬਾਹਰ ਰਹਿੰਦਾ ਸੀ। ਉਸ ਦੇ ਜਿਹੜੇ ਮੁੰਡੇ ਸਨ ਉਹ ਉਸ ਨਾਲ ਮਿਸਬਿਹੇਵ ਕਰਨ ਲੱਗੇ ਤਾਂ ਉਹ ਤੰਗ ਆ ਕੇ ਬਾਹਰੋਂ ਆ ਕੇ ਪਿੰਡ ਜੱਲੋਵਾਲ ਰਹਿਣ ਲੱਗ ਪਿਆ। ਬਦਕਿਸਮਤੀ ਨਾਲ ਸਰਪੰਚ ਨਾਲ ਰਲ ਕੇ ਉਸ ਨੇ ਫਾਈਨਾਂਸ ਦਾ ਕੰਮ ਸ਼ੁਰੂ ਕਰ ਲਿਆ। 3-4 ਸਾਲ ਕੰਮ ਚਲਦਾ ਰਿਹਾ। ਫੇਰ ਸਵਰਨ ਸਿੰਘ ਦਾ ਮੁੰਡਾ ਮਿਹਰ ਸਿੰਘ ਉੱਥੇ ਆ ਗਿਆ ਤੇ ਕੁਝ ਦਿਨ ਪਹਿਲਾਂ ਆਪਣੇ ਬਾਪ ਨੂੰ ਲੈ ਕੇ ਤੇਜਪਾਲ ਸਿੰਘ ਨੂੰ ਕਹਿੰਦਾ ਕਿ ਇਕ ਕਰੋੜ 70 ਲੱਖ ਰੁਪਿਆ ਦੇਹ ਨਹੀਂ ਤਾਂ ਤੇਰੀ ਜਾਨ ਬਖਸ਼ੀ ਨਹੀਂ ਜਾਵੇਗੀ। ਅੱਗੋਂ ਉਹ ਕਹਿੰਦਾ ਕਿ ਕਿਥੋਂ ਦੇ ਦਿਆਂ ਪੈਸੇ, ਸਵਰਨ ਸਿੰਘ ਨੂੰ ਕਹੋ ਕਿ ਮੇਰੇ ਨਾਲ ਆ ਕੇ ਹਿਸਾਬ ਕਿਤਾਬ ਕਰ ਲਵੇ। ਹੋਇਆ ਕੀ ਜਦੋਂ ਉਹ ਗੱਲ ਨਾ ਮੰਨਿਆ ਤਾਂ ਉਸ ਨੂੰ ਕਪੂਰਥਲੇ ਜ਼ੇਲ੍ਹ ਵਿਚ ਦੇ ਦਿੱਤਾ। ਤੁਸੀਂ ਵੇਖੋ ਮੈਨੂੰ ਹੈਰਾਨੀ ਹੋਈ ਕੀ ਇਹ ਗੱਲ ਕਾਨੂੰਨ ਤੇ ਆਉਂਦੀ ਹੈ। ਬਾਕੀ ਗੱਲਾਂ ਪਰ੍ਹੇ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ, ਉਹ ਕਹਿੰਦਾ ਕਿ ਮੈਨੂੰ ਕਪੂਰਥਲੇ ਜ਼ੇਲ੍ਹ ਵਿਚੋਂ 5-4 ਦਿਨਾਂ ਬਾਅਦ ਲੈ ਆਉਂਦੇ ਹਨ, ਡਰਾਉਂਦੇ ਧਮਕਾਉਂਦੇ ਹਨ। ਬਿਮਾਰੀ ਦੇ ਬਹਾਨੇ ਹਸਪਤਾਲ ਲੈ ਆਉਂਦੇ ਹਨ ਤੇ ਮਜਬੂਰ ਕਰਦੇ ਹਨ ਕਿ ਪੈਸੇ ਦੇਹ। ਉਹ ਵਿਚਾਰਾ ਅੜਿਆ ਰਿਹਾ ਫਿਰ ਸੁੱਖੀ ਕੀ ਕੰਮ ਕਰਦਾ ਹੈ। ਪੰਜਾਬ ਪੁਲਿਸ ਵਿਚ ਸਭ ਨਾਲੋਂ ਬਦਨਾਮ ਪੁਲਿਸ ਅਫਸਰ ਗੁਰਮੀਤ ਸਿੰਘ ਪਿੰਕੀ ਹੈ ਜੋ ਅੱਜ ਕਲ੍ਹ ਫਤਹਿਗੜ੍ਹ ਸਾਹਿਬ ਲੱਗਾ ਹੋਇਆ ਹੈ ਉਸ ਨੂੰ ਮਿਲਦਾ ਹੈ ਤਾਂਕਿ ਪੈਸੇ ਲਏ ਜਾ ਸਕਣ। ਉਸ ਰਾਹੀਂ ਫਤਹਿਗੜ੍ਹ ਸਾਹਿਬ ਵਿਚ ਕੇਸ ਰਜਿਸਟਰਡ ਕੀਤਾ ਗਿਆ ਅਤੇ ਬੰਦਿਆਂ ਨੂੰ ਕਪੂਰਥਲਾ ਤੋਂ ਫਤਹਿਗੜ੍ਹ ਸਾਹਿਬ ਰਜਿਸਟਰਡ ਕੇਸ ਵਿਚ ਲਿਆਂਦਾ ਗਿਆ ਅਤੇ ਫਤਹਿਗੜ੍ਹ ਸਾਹਿਬ ਦੇ ਥਾਣੇ ਵਿਚ ਉਨ੍ਹਾਂ ਤੇ ਪੁਲਿਸ ਵਲੋਂ ਤਸ਼ਦਦ ਕੀਤਾ ਗਿਆ, ਬਿਜਲੀ ਦੇ ਕਰੰਟ ਲਗਾਏ ਗਏ, ਜਿਸ ਵਕਤ ਉਹ ਮਰਨ ਦੇ ਨੇੜ੍ਹੇ ਪਹੁੰਚ ਗਿਆ ਤਾਂ ਉਹ ਉਸ ਨੂੰ ਕਹਿਣ ਲਗੇ ਕਿ ਤੂੰ ਮਰ ਜਾਵੇਂਗਾ, ਤੇਰੇ 3-4 ਭਰਾ ਨਿਊਜੀਲੈਂਡ ਵਿਚ ਰਹਿੰਦੇ ਹਨ ਉਨ੍ਹਾਂ ਨਾਲ ਤੂੰ ਟੈਲੀਫੂਨ ਤੇ ਗੱਲ ਕਰਕੇ ਪੈਸੇ ਮੰਗਵਾ ਲੈ, ਫੇਰ ਅਸੀਂ ਤੈਨੂੰ ਛੱਡ ਦੇਵਾਂਗੇ। ਇਹ ਸਾਰਾ ਖੇਲ ਪਿੰਕੀ ਪੁਲਿਸ ਅਫਸਰ ਨੇ ਕੀਤਾ ਅਤੇ ਉਸ ਦੀ ਨਿਊਜੀਲੈਂਡ ਵਿਚ ਰਹਿ ਰਹੇ ਭਰਾਵਾਂ ਨਾਲ ਗੱਲ ਕਰਵਾਈ ਗਈ ਅਤੇ ਉਸ ਨੇ ਆਪਣੇ ਭਰਾਵਾਂ ਨੂੰ ਦਸਿਆ ਕਿ ਇਹ ਮੈਨੂੰ ਮਾਰ ਦੇਣਗੇ ਜੇਕਰ ਇਨ੍ਹਾਂ ਨੂੰ ਅਸੀਂ ਪੈਸੇ ਨਾ ਦਿੱਤੇ। ਉਨ੍ਹਾਂ

[ ਸਰਦਾਰ ਪ੍ਰਕਾਸ਼ ਸਿੰਘ ਬਾਦਲ ]

ਭਰਾਵਾਂ ਨੇ ਆਪਣੇ ਭਰਾ, ਜਿਸ ਨੂੰ ਪੁਲਿਸ ਨੇ ਆਪਣੇ ਸ਼ਿਕੰਜੇ ਵਿਚ ਲਿਆ ਹੋਇਆ ਸੀ, ਬਚਾਉਣ ਲਈ ਪੈਸੇ ਦਾ ਇੰਤਜਾਮ ਕੀਤਾ ਅਤੇ ਉਨ੍ਹਾਂ ਨੇ ਪਹਿਲਾਂ 80 ਲੱਖ ਰੁਪਿਆ ਉਨ੍ਹਾਂ ਨੂੰ ਬੈਂਕ ਵਿਚੋਂ ਕੱਢਵਾ ਕੇ ਦਿੱਤਾ, ਜਿਸ ਦਾ ਬੈਂਕ ਵਿਚ ਰਿਕਾਰਡ ਹੈ। (ਸ਼ੇਮ, ਸ਼ੇਮ) ਇਸ ਤੋਂ ਬਾਅਦ ਫੇਰ 10 ਲੱਖ ਰੁਪਿਆ ਹੋਰ ਦਿੱਤਾ ਗਿਆ ਇਹ ਪੈਸਾ ਸੁੱਖੀ ਨੇ ਆਪ ਲਿਆ। ਇਹ ਪੈਸੇ ਪਹਿਲੇ 6 ਲੱਖ ਰੁਪਏ ਅਤੇ ਬਾਅਦ ਵਿਚ 4 ਲੱਖ ਰੁਪਏ ਬੈਂਕ ਵਿਚੋਂ ਕਢਵਾ ਕੇ ਸੁੱਖੀ ਨੂੰ ਉਨ੍ਹਾਂ ਨੇ ਦਿੱਤੇ। ਇਹ ਸਾਰਾ ਕੁਝ ਬੈਂਕ ਦੇ ਰਿਕਾਰਡ ਵਿਚ ਹੈ। ਇਸ ਤੋਂ ਬਾਅਦ ਫੇਰ ਉਨ੍ਹਾਂ ਨੇ 30 ਲੱਖ ਰੁਪਏ ਹੋਰ ਦੀ ਮੰਗ ਕਰ ਦਿੱਤੀ ਜੇਕਰ ਨਹੀਂ ਦਿਓਗੇ ਤਾਂ ਮਾਰ ਦੇਵਾਂਗੇ।

ਮਾਨਯੋਗ ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਸ ਵਿਅਕਤੀ ਨੇ ਪੰਜਾਬ ਵਿਚ ਸਾਰੇ ਕਾਨੂੰਨ ਦੀਆਂ ਧੱਜੀਆਂ ਉਡਾਈਆਂ ਹੋਣ, ਉਸ ਆਦਮੀ ਨੂੰ ਸਰਕਾਰ ਨੇ ਕਿਸ ਤਰ੍ਹਾਂ ਫੇਰ ਰੀਹੈਬਲੀਟੇਸ਼ਨ ਵਿਚ ਲਿਆ ਹੈ। ਰੀਹੈਬਲੀਟੇਸ਼ਨ ਵਿਚ ਪੁਲਿਸ ਦੇ ਨਾਲ ਮਿਲ ਕੇ ਤਸ਼ੱਦਦ ਕਰਦਾ ਹੈ ਅਤੇ ਪੁਲਿਸ ਦਾ ਵਿਚ ਹੱਥ ਹੁੰਦਾ ਹੈ। ਮੈਂ ਇਸ ਪੁਆਇੰਟ ਵਿਚ ਬਹੁਤੀ ਬਹਿਸ ਨਹੀਂ ਕਰਨਾ ਚਾਹੁੰਦਾ। ਬਹਿਸ ਦਾ ਜਵਾਬ ਦਿੰਦੇ ਹੋਏ ਚੀਫ ਮਨਿਸਟਰ ਸਾਹਿਬ ਬੜੀ ਲੱਛੇਦਾਰ ਤਕਰੀਰਾਂ ਕਰਨਗੇ ਅਤੇ ਪੰਜਾਬ ਦੇ ਲੋਕਾਂ ਦਾ ਮੌਜੂ ਬਨਾਉਣਗੇ। ਖੁਦ ਡੀ.ਜੀ.ਪੀ. ਨੇ ਆਪਣੀ ਪ੍ਰੈਸ ਕਾਨਫਰੈਂਸ ਵਿਚ ਐਡਮਿਟ ਕੀਤਾ ਹੈ ਕਿ ਸੁੱਖੀ ਵਰਗੇ 300 ਹੋਰ ਬੰਦੇ ਐਸੇ ਹਨ ਜਿਹੜੇ ਪੰਜਾਬ ਵਿਚ ਖੁੱਲੇ ਛੱਡੇ ਗਏ ਹਨ। ਹੁਣ ਤਾਂ ਪੰਜਾਬ ਵਿਚ ਅੱਤਵਾਦ ਨਹੀਂ ਹੈ ਫੇਰ ਕਿਉਂ ਇਨ੍ਹਾਂ ਲੋਕਾਂ ਨੂੰ ਛੱਡਿਆ ਗਿਆ ਹੈ। ਸਾਨੂੰ ਇਹ 300 ਬੰਦਿਆਂ ਦੀ ਲਿਸਟ ਹਾਊਸ ਵਿਚ ਦੇਣ ਤਾਕਿ ਲੋਕਾਂ ਨੂੰ ਉਨ੍ਹਾਂ ਦੇ ਨਾਵਾਂ ਦਾ ਪਤਾ ਲੱਗ ਸਕੇ। ਮੌਜੂਦਾ ਸਰਕਾਰ ਇਨ੍ਹਾਂ 300 ਅੱਤਵਾਦੀਆਂ ਨੂੰ ਆਪਣੇ ਮੌਕੇ ਮੁਤਾਬਿਕ ਵਰਤੇਗੀ ਅਤੇ ਉਸ ਮੌਕੇ ਦੀ ਤਲਾਸ਼ ਵਿਚ ਇਹ ਹਮੇਸ਼ਾ ਰਹਿੰਦੇ ਹਨ। ਮੇਰੇ ਖਿਆਲ ਵਿਚ ਇਹ ਇਨ੍ਹਾਂ ਲੋਕਾਂ ਨੂੰ ਆਉਣ ਵਾਲੀਆਂ ਇਲੈਕਸ਼ਨਾਂ ਦੇ ਦੌਰਾਨ ਯੂਜ਼ ਕਰਨਗੇ। ਇਥੇ ਚੀਫ ਮਨਿਸਟਰ ਇਸ ਗੱਲ ਨੂੰ ਦੱਸਣ ਲਈ ਕਾਫੀ ਸਾਰੀਆਂ ਫਾਈਲਾਂ ਹਾਊਸ ਵਿਚ ਲਿਆਏ ਹਨ ਤਾਂਕਿ ਬਹਿਸ ਦਾ ਜਵਾਬ ਦੇ ਸਕਣ। ਇਹ ਫਾਈਲਾਂ ਬਹੁਤ ਸਾਰੀਆਂ ਦਿਖਾ ਕੇ ਸਾਡੇ ਤੇ ਰੋਅਬ ਪਾਉਣਾ ਚਾਹੁੰਦੇ ਹਨ ਜਾਂ ਫੇਰ ਇਹ ਪ੍ਰੈਸ ਵਾਲਿਆਂ ਨੂੰ ਇਹ ਸਾਬਿਤ ਕਰਨਾ ਚਾਹੁੰਦੇ ਹਨ ਅਤੇ ਰੋਅਬ ਪਾਕੇ ਆਪਣੀ ਗੱਲ ਨੂੰ ਜਾਇਜ਼ ਕਰਨ ਦੀ ਕੋਸ਼ਿਸ਼ ਕਰਨਗੇ। ਇਸ ਗੱਲ ਦਾ ਇਨ੍ਹਾਂ ਫਾਈਲਾਂ ਨਾਲ ਕੀ ਤਾਅਲੁੱਕ ਹੋ ਸਕਦਾ ਹੈ। ਗੱਲ ਬਿਲਕੁਲ ਸਾਫ ਹੈ ਪੰਜਾਬ ਦੇ ਲੋਕ ਜਾਣਦੇ ਹਨ। ਮੈਂ ਇਨ੍ਹਾਂ ਫਾਈਲਾਂ ਉੱਤੇ ਕੋਈ ਸਵਾਲ ਨਹੀਂ ਕਰਨਾ। ਗੱਲ ਸਿਰਫ ਇਤਨੀ ਹੈ ਕਿ ਇਹ ਜਿਹੜੇ 300 ਬੰਦਿਆਂ ਨੂੰ ਸਰਕਾਰ ਨੇ ਜਿਨ੍ਹਾਂ ਦਾ ਮਿਲੀਟੈਂਸੀ ਵਿਚ ਹੱਥ ਸੀ, ਨੂੰ ਖੁੱਲ੍ਹੇ ਛੱਡਿਆ ਹੋਇਆ ਹੈ, ਉਨ੍ਹਾਂ ਨੂੰ ਕਿਹੜੇ ਕਾਇਦੇ ਕਾਨੂੰਨ ਅਧੀਨ ਰੀਹੈਬਲੀਟੇਟ ਕੀਤਾ ਗਿਆ। ਇਸੇ ਤਰ੍ਹਾਂ ਡਾਕਟਰ ਜਗਜੀਤ ਸਿੰਘ ਚੌਹਾਨ, ਜਫਰਵਾਲ ਸਾਹਿਬ, ਡਾਕਟਰ ਸੋਹਣ ਸਿੰਘ ਆ ਗਏ ਹਨ, ਜਿਨ੍ਹਾਂ ਨੇ

ਪਹਿਲੇ ਪੰਜਾਬ ਵਿਚ ਅੱਗ ਲਗਾਈ ਸੀ ਅਤੇ ਦੇਸ਼ ਵਿਰੁੱਧ ਵਾਰ (War) ਕੀਤੀ ਸੀ। ਮੈਂ ਇਸ ਬਹਿਸ ਵਿਚ ਨਹੀਂ ਪੈਣਾ ਚਾਹੁੰਦਾ। ਡਾਕਟਰ ਜਗਜੀਤ ਸਿੰਘ ਚੌਹਾਨ, ਡਾਕਟਰ ਸੋਹਣ ਸਿੰਘ ਨੇ ਪੰਜਾਬ ਵਿਚ ਮਾਹੌਲ ਖਰਾਬ ਕਰਨ ਵਾਸਤੇ ਪਹਿਲੇ ਕੰਮ ਕੀਤਾ ਸੀ ਅਤੇ ਇਹ ਮੂਵਮੈਂਟ ਮਿਲੀਟੈਂਸੀ ਦੀ ਇਨ੍ਹਾਂ ਲੋਕਾਂ ਨੇ ਹੀ ਸ਼ੁਰੂ ਕੀਤੀ ਸੀ। ਅਸੀਂ ਇਹ ਮੂਵਮੈਂਟ ਸ਼ੁਰੂ ਨਹੀਂ ਕੀਤੀ ਸੀ। ਮੈਂ ਕਹਿੰਦਾ ਹਾਂ ਕਿ ਕਿਹੜੇ ਕਾਇਦੇ ਕਾਨੂੰਨ ਅਧੀਨ ਇਨ੍ਹਾਂ ਲੋਕਾਂ ਨੂੰ ਕਿਸ ਰੂਲ ਆਫ ਲਾਅ ਅੰਡਰ ਰੀਹੈਬਲੀਟੇਸ਼ਨ ਵਿਚ ਲਿਆਂਦਾ ਗਿਆ। ਸਰਕਾਰ ਰੂਲ ਆਫ ਲਾਅ ਤੋਂ ਬਾਹਰ ਕਦੇ ਨਹੀਂ ਜਾ ਸਕਦੀ। ਭਾਵੇਂ ਗੌਰਮਿੰਟ ਹੈ, ਭਾਵੇਂ ਕਚਹਿਰੀਆਂ ਹਨ, ਭਾਵੇਂ ਲੈਜਿਸਲੇਚਰ ਹੈ, ਜਿਹੜੀਆਂ ਇਹ ਇਸਟੈਬਲਿਸ਼ ਹੋਈਆਂ ਹਨ ਜਾਂ ਗਵਰਨ ਕਰ ਰਹੀਆਂ ਹਨ, ਉਹ within the wall of act or law ਦੇ ਕੰਮ ਕਰ ਰਹੀਆਂ ਹਨ ਤੇ ਪੁਲਿਸ ਵੀ ਇਸੇ ਦਾਇਰੇ ਵਿਚ ਆਉਂਦੀ ਹੈ। ਉਸਨੂੰ ਵੀ ਇਸੇ ਦਾਇਰੇ ਵਿਚ ਕੰਮ ਕਰਨ ਦੀ ਲੋੜ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਨੂੰ ਚਾਹੀਦਾ ਸੀ ਕਿ ਇਹੋ ਜਿਹੇ ਅਫਸਰਾਂ ਦੀ ਇਨਕੁਆਇਰੀ ਕੀਤੀ ਜਾਂਦੀ, ਉਨ੍ਹਾਂ ਤੇ ਐਕਸ਼ਨ ਲਿਆ ਜਾਂਦਾ। ਉਲਟਾ ਅੱਜ ਜਿਵੇਂ ਤੁਹਾਡੇ ਪ੍ਰਧਾਨ ਸਾਹਿਬ ਨੇ ਵੀ ਕਹਿ ਦਿੱਤਾ ਹੈ, ਜਿਹੜੇ ਪੰਜਾਬ ਕਾਂਗਰਸ ਦੇ ਪ੍ਰੈਜ਼ੀਡੈਂਟ ਹਨ, ਕਿ ਜੋ ਕੁਝ ਇਹ ਪੁਲਿਸ ਨੇ ਕੀਤਾ, ਇਹ ਬਹੁਤ ਮਾੜਾ ਕੰਮ ਕੀਤਾ ਹੈ। ਅਸੀਂ ਕਹਿੰਦੇ ਹਾਂ ਕਿ ਜਿਨ੍ਹਾਂ ਨੇ ਇਨ੍ਹਾਂ 300 ਬੰਦਿਆਂ ਨੂੰ ਰੀਹੈਬਲੀਟੇਟ ਕੀਤਾ ਹੈ, ਜਿਨ੍ਹਾਂ ਨੇ ਇਹੋ ਜਿਹੇ ਗੁਨਾਹ ਕੀਤੇ ਹਨ, ਉਨ੍ਹਾਂ ਤੇ ਮੁਕੱਦਮਾ ਚਲਾਓ, ਉਨ੍ਹਾਂ ਨੂੰ ਸਜ਼ਾ ਦਿਓ। ਇਹ ਨਹੀਂ ਕਿ ਪਹਿਲਾਂ ਬੱਚੇ ਮਾਰ ਦਿਓ, ਲੋਕਾਂ ਦਾ ਕਤਲ ਕਰ ਦਿਓ ਤੇ ਬਾਅਦ ਵਿਚ ਰੀਹੈਬਲੀਟੇਟ ਹੋ ਜਾਓ। ਦੂਲੋਂ ਸਾਹਿਬ ਤਾਂ ਸਾਡੇ ਤੋਂ ਵੀ ਅੱਗੇ ਟੱਪ ਗਏ। ਜੋ ਦੂਲੋਂ ਸਾਹਿਬ ਨੇ ਆਖਿਆ ਹੈ, ਉਹ ਪੰਜਾਬ ਦੀ ਅਮਨ ਅਤੇ ਸ਼ਾਂਤੀ ਦਾ ਸਵਾਲ ਹੈ। ਇਹ ਸਾਰੀ ਚੀਜ਼ ਇੱਥੇ ਹੀ ਨਹੀਂ ਮੁੱਕ ਜਾਣੀ। ਮੈਂ ਤਾਂ ਕਹਿੰਦਾ ਹਾਂ ਕਿ ਇਸ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਕਰਾਈ ਜਾਵੇ। ਜਿਹੜੇ ਅਫਸਰ ਇਸ ਕੰਮ ਵਿਚ ਭਾਈਵਾਲ ਹਨ, ਜਿਨ੍ਹਾਂ ਨੇ ਇਹ ਸਾਰਾ ਕੁਝ ਕੀਤਾ ਹੈ ਭਾਵੇਂ ਮੁਜਰਮ ਜਿਹੜੇ ਹਨ, ਕੋਰਟਾਂ ਵਿਚ ਗਲਤ ਬਿਆਨੀ ਕੀਤੀ ਹੋਣ ਕਰਕੇ ਉਨ੍ਹਾਂ ਅਫਸਰਾਂ ਦੇ ਖਿਲਾਫ ਵੀ ਕਾਰਵਾਈ ਹੋਵੇ। ਹੁਣ ਤੁਸੀਂ ਦੇਖਦੇ ਜਾਣਾ, ਇਸ ਤਰ੍ਹਾਂ ਦੇ ਇੰਨਸਾਫ ਰੋਜ਼ ਹੀ ਹੋਣਗੇ। ਮਹੀਨੇ ਵਿਚ ਹੀ ਕਈ ਕੁਝ ਸਾਹਮਣੇ ਆ ਜਾਣਾ ਹੈ। ਅੱਜ ਕੁਝ ਗੱਲਾਂ ਅੱਗੇ ਆਈਆਂ ਹਨ। ਇਹ ਵੀ ਆਖੋਗੇ ਕਿ ਇਹੋ ਜਿਹੇ ਲੋਕ ਭਰਤੀ ਹੋਏ ਜਿਹੜੇ ਮਿਲੀਟੈਂਟਸ ਸਨ। ਅਸੀਂ ਪੁੱਛਦੇ ਹਾਂ ਕਿ ਉਨ੍ਹਾਂ ਨੂੰ ਭਰਤੀ ਕਿਉਂ ਕੀਤਾ ਗਿਆ ਸੀ? ਕਿਸ ਦੇ ਕਹਿਣ ਤੇ ਕੀਤਾ ਗਿਆ? ਉਹ ਵੀ ਸਾਰੇ ਸੁੱਖੀ ਦੇ ਬੰਦੇ ਹੋਣਗੇ। ਸਾਡਾ ਤਾਂ ਇਕ ਬੰਦਾ ਵੀ 4 ਸਾਲਾਂ ਵਿਚ ਭਰਤੀ ਨਹੀਂ ਹੋਇਆ ਹੋਣਾ। ਸੁੱਖੀ 3 ਬੰਦੇ ਭਰਤੀ ਕਰਾ ਆਇਆ ਜਿਹੜੇ ਕਿ ਬੜੇ ਨੋਨ ਸਨ। ਇਕੱਲਾ ਇਹੀ ਨਹੀਂ, ਉਸਨੇ ਹੋਰ ਵੀ ਕਈ ਵੱਡੇ ਵੱਡੇ ਕੰਮ ਕੀਤੇ।

ਇਸ ਲਈ ਮੇਰਾ ਜਿਹੜਾ ਅੱਜ ਦੀ ਸਾਰੀ ਬਹਿਸ ਦਾ ਮੰਤਵ ਹੈ, ਉਸ ਵਿਚ ਮੈਂ ਕੋਈ ਮਿਲੀਟੈਂਸੀ ਦੀਆਂ ਪੁਰਾਣੀਆਂ ਗੱਲਾਂ ਨਹੀਂ ਕਰਨੀਆਂ ਚਾਹੁੰਦਾ, ਮੈਂ ਕਹਿੰਦਾ ਹਾਂ ਕਿ

[ ਸਰਦਾਰ ਪ੍ਰਕਾਸ਼ ਸਿੰਘ ਬਾਦਲ ]

ਜਿਹੜੇ ਮਾੜੇ ਅਫਸਰ ਹਨ, ਉਨ੍ਹਾਂ ਨੂੰ ਬਖਸ਼ੋ ਨਾ ਅਤੇ ਜਿਹੜੇ ਚੰਗਾ ਕੰਮ ਕਰਦੇ ਹਨ, ਉਨ੍ਹਾਂ ਨੂੰ ਸ਼ਾਬਾਸ਼ ਦਿਓ। ਮੈਂ ਤੁਹਾਡੇ ਸਾਰਿਆਂ ਦੇ ਸਾਹਮਣੇ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਵੀ ਸਰਕਾਰਾਂ ਬਣਾਈਆਂ ਅਤੇ ਅਸੀਂ ਵੀ ਸਰਕਾਰਾਂ ਬਣਾਈਆਂ ਤੇ ਚਲਾਈਆਂ। ਪਰ ਅਫਸਰਸ਼ਾਹੀ ਇਕ ਇਹੋ ਜਿਹੀ ਹੈ ਕਿ ਇਸ ਦੀ ਕਿਸੇ ਪ੍ਰਤੀ ਕੋਈ ਸੰਸੈਰਟੀ ਨਹੀਂ ਹੁੰਦੀ। ਇਹ ਐਵੇਂ ਹੀ ਗੱਲਾਂ ਗੱਲਾਂ ਵਿਚ ਸੰਸੈਰਿਟੀ ਹੁੰਦੀ ਹੈ। ** ਸਾਡੇ ਸਭ ਤੋਂ ਨੇੜ੍ਹੇ ਦੇ ਬੰਦੇ ਸਨ, ਉਦੋਂ ਸਾਡੇ ਪੁਲੀਟੀਕਲ ਸੈਕ੍ਰੇਟਰੀ ਹੁੰਦੇ ਸੀ, ਤੇ ਦੂਜੇ ** ਵਰਗੇ ਜਿਹੜੇ ਸਾਡੀ ਮੁੱਛ ਦਾ ਵਾਲ ਸਨ। ਪਰ ਉਹ ਸਭ ਤੋਂ ਪਹਿਲਾਂ ਮੋਤੀ ਮਹਿਲ ਵਿਚ ਅਮਰਿੰਦਰ ਸਿੰਘ ਕੋਲ ਪਹੁੰਚੇ ਤੇ ਜਿਹੜਾ ਮੇਰਾ ਸਿਕਿਉਰਟੀ ਅਫਸਰ ਸੀ, ਉਸਨੇ ਸਭ ਤੋਂ ਪਹਿਲਾਂ ਜਾ ਕੇ ਦੱਸਿਆ ਕਿ ਸੱਟ ਦੀ ਵਜ੍ਹਾ ਨਾਲ ਬਾਦਲ ਸਾਹਿਬ ਦੀ ਤਾਂ ਤਿੰਨ ਥਾਂ ਤੋਂ ਲੱਤ ਟੁੱਟ ਗਈ ਹੈ ਤੇ ਹੁਣ ਤੁਹਾਡੀ ਗੱਲ ਬਣ ਜਾਣੀ ਹੈ। ਅਸੀਂ ਇਨ੍ਹਾਂ ਦੇ ਐਵੇਂ ਹੀ ਮਗਰ ਲੱਗ ਜਾਂਦੇ ਹਾਂ ਤੇ ਪ੍ਰੈਸਟਿਜ ਇਸ਼ੂ ਬਣਾ ਲੈਂਦੇ ਹਾਂ ਇਹ ਵਿਰਕ ਸਾਹਿਬ ਵੀ ਸਾਡੇ ਇਕ ਨਜਦੀਕੀ ਘਰਾਣੇ ਵਿਚ ਵਿਆਹਿਆ ਹੋਇਆ ਹੈ। ਇਸ ਦੇ ਬੀਬੀ ਜੀ ਬੜੇ ਮੁਦਈ ਬਣ ਰਹੇ ਸਨ। ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਕੀ ਇਹ ਤੁਹਾਡੇ ਰਾਜ ਵਿਚ ਸ਼ਰਦ ਪਵਾਰ ਨੂੰ ਤੁਹਾਡੇ ਕੋਲ ਮਿਲਣ ਲਈ ਨਹੀਂ ਸੀ ਲੈ ਕੇ ਆਇਆ। ਉਦੋਂ ਕੋਈ ਇਨ੍ਹਾਂ ਦੇ ਭੋਗ ਦਾ ਪਾਠ ਸੀ। ਇਹੀ ਗੱਲ ਲੈਕੇ ਆਇਆ ਹੋਣਾ ਹੈ ਕਿ ਅੱਡ ਪਾਰਟੀ ਬਣਾ ਲਈਏ। ਬਾਕੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਸ਼ਖਸ ਦੀ ਜਿੰਨੀ ਮੈਂ ਮੱਦਦ ਕੀਤੀ ਹੈ, ਤੁਸੀਂ ਨਹੀਂ ਕਰਨੀ। ਕਿੰਨੀਆਂ ਕੁ ਮੈਂ ਸਿਫਾਰਸ਼ਾਂ ਕੀਤੀਆਂ ਹੋਈਆਂ ਹਨ, ਤੁਸੀਂ ਫਾਈਲਾਂ ਮੰਗਵਾ ਕੇ ਦੇਖ ਲਓ। ਜਿਹੜਾ ਮੇਰੇ ਨਾਲ ਨਹੀਂ ਰਿਹਾ, ਉਹ ਤੁਹਾਡਾ ਕਿਥੇ ਰਹੇਗਾ। ਸਾਡੀ ਸਰਕਾਰ ਆਏਗੀ (ਵਿਘਨ) ਤੁਹਾਡੀ ਹੁਣ ਬਣਨੀ ਨਹੀਂ, ਇਹ ਤਾਂ ਦੀਵਾਰ ਤੇ ਲਿਖਿਆ ਹੈ ਕਿ ਤੁਹਾਡੀ ਸਰਕਾਰ ਨਹੀਂ ਬਣਨੀ। ਤੇ ਜਿਸ ਦਿਨ ਮੈਨੂੰ ਪਤਾ ਹੈ.....

ਰਿਜਲਟ ਨਿਕਲ ਰਹੇ ਸਨ ਤਾਂ ** ਮੇਰੇ ਕੋਲ ਬੈਠੇ ਸਨ.....

**ਮਾਨਯੋਗ ਸਪੀਕਰ** : ਕੀ ਇਹ ਵੀ ਡਿਸਕਸ਼ਨ ਦਾ ਹਿੱਸਾ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਅਫਸਰਾਂ ਦਾ ਜੋ ਰੋਲ ਹੈ, ਇਹ ਵੀ ਡਿਸਕਸ਼ਨ ਦਾ ਹਿੱਸਾ ਹੈ।

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਬੰਦਾ ਹਾਊਸ ਵਿਚ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ, ਉਸ ਦਾ ਇਥੇ ਨਾ ਨਹੀਂ ਲੈਣਾ ਚਾਹੀਦਾ। This is not a right thing.

**Mr. Speaker** : I agree, ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

---

** Expunged as ordered by the Chair.

**Deputy Chief Minister :** On a point of personal explanation, Sir. ਸਪੀਕਰ ਸਾਹਿਬ, ਜੋ ਬਾਦਲ ਸਾਹਿਬ ਨੇ ਮੇਰੇ ਅਤੇ ਸ਼ਰਦ ਪਵਾਰ ਬਾਰੇ ਕਿਹਾ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਉਹ ਸਾਡੀ ਪਾਰਟੀ ਦੇ ਲੀਡਰ ਹਨ ਅਤੇ ਉਹ ਅੱਜ ਵੀ ਸਾਡੇ ਨਾਲ ਹਨ। ਵਿਰਕ ਸਾਹਿਬ ਨੇ ਮੈਨੂੰ ਉਨ੍ਹਾਂ ਨਾਲ ਕੀ ਮਿਲਾਉਣਾ ਸੀ, ਉਨ੍ਹਾਂ ਨੂੰ ਤਾਂ ਮੈਂ ਆਪ ਵੀ ਮਿਲ ਸਕਦੀ ਸੀ। ਉਨ੍ਹਾਂ ਨੂੰ ਮਿਲਣ ਵਾਸਤੇ ਮੈਨੂੰ ਇਨ੍ਹਾਂ ਦੀ ਕੀ ਲੋੜ ਸੀ। ਹਾਂ, ਇਨ੍ਹਾਂ ਨੇ ਜ਼ਰੂਰ ਉਨ੍ਹਾਂ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਹੋਵੇਗੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਬੀਬੀ ਜੀ, ਮੈਂ ਤੁਹਾਡਾ ਸਤਿਕਾਰ ਕਰਦਾ ਹਾਂ ਲੇਕਿਨ ਅਸਲੀਅਤ ਸਾਨੂੰ ਸਭ ਨੂੰ ਪਤਾ ਹੈ। ਤੁਸੀਂ ਆਪਣੀ ਆਤਮਾ ਨੂੰ ਪੁੱਛ ਲਓ ਕਿ ਜਿਹੜੀ ਗੱਲ ਮੈਂ ਕਹੀ ਹੈ, ਉਹ ਠੀਕ ਹੈ ਜਾਂ ਨਹੀਂ।

ਜੇ ਕਿਸੇ ਅਫਸਰ ਨੇ ਮਾੜਾ ਕੰਮ ਕੀਤਾ ਹੈ ਤਾਂ ਉਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਹ ਬੜਾ ਵੱਡਾ ਮੁੱਦਾ ਹੈ। ਇਸ ਕਰਕੇ ਇਸ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਕਰਾਓ। ਜੇ ਅੱਜ ਵੀ ਉਹੀ ਕੰਮ ਹੋਈ ਜਾਂਦੇ ਹਨ ਤਾਂ ਇਹ ਕੋਈ ਚੰਗੀ ਗੱਲ ਨਹੀਂ। ਅਸੀਂ ਜਾਨਣਾ ਚਾਹੁੰਦੇ ਹਾਂ ਕਿ ਪੁਲਿਸ ਵੱਲੋਂ ਮੁੜ ਵਸਾਏ ਗਏ ਖਾੜਕੂ ਕਿਹੜੇ ਕਿਹੜੇ ਹਨ ਅਤੇ ਕਿੱਥੇ ਕਿੱਥੇ ਹਨ। ਤੁਹਾਡੇ ਡੀ.ਜੀ.ਪੀ. ਨੇ ਆਖਿਆ ਹੈ ਕਿ ਇਹ 300 ਹਨ ਲੇਕਿਨ ਹੋ ਸਕਦਾ ਹੈ ਕਿ ਇਹ ਹਜਾਰਾਂ ਵਿਚ ਹੋਣ। ਇਸ ਦੇ ਨਾਲ ਅਮਨ ਨੂੰ ਖਤਰਾ ਹੋ ਸਕਦਾ ਹੈ। ਇਸ ਤੋਂ ਇਲਾਵਾ ਅਸੀਂ ਇਹ ਵੀ ਜਾਨਣਾ ਚਾਹੁੰਦੇ ਹਾਂ ਕਿ ਇਨ੍ਹਾਂ ਦੀ ਥਾਂ ਤੇ ਜਿਹੜੇ ਨਿਰਦੋਸ਼ ਲੋਕ ਮਾਰੇ ਗਏ, ਉਹ ਕੌਣ ਕੌਣ ਸਨ। ਇਨ੍ਹਾਂ ਦੀ ਥਾਂ ਤੇ ਮਰੇ ਬੰਦੇ ਤਾਂ ਵਿਖਾਏ ਹੀ ਹੋਣਗੇ। ਉਨ੍ਹਾਂ ਦੇ ਨਾਂ ਵੀ ਪੁਲਿਸ ਨੇ ਲਏ ਹੋਣਗੇ। ਇਹ ਸਾਰੀਆਂ ਗੱਲਾਂ ਦੱਸੋ। ਡੀ.ਜੀ.ਪੀ. ਵੱਲੋਂ ਇਹ ਸਾਰਾ ਕੁਝ ਕਿਸੇ ਨੀਤੀ ਤਹਿਤ ਹੀ ਕੀਤਾ ਗਿਆ ਹੋਵੇਗਾ। ਜੇ ਕਿਸੇ ਨੀਤੀ ਤਹਿਤ ਕੀਤਾ ਗਿਆ ਹੈ ਤਾਂ ਫਿਰ ਸਰਕਾਰ ਦੇ ਕੋਲ ਇਸ ਦਾ ਸਾਰਾ ਰਿਕਾਰਡ ਵੀ ਹੋਣਾ ਚਾਹੀਦਾ ਹੈ। ਇਸ ਦੇ ਨਾਲ ਹੀ ਇਹ ਵੀ ਦੱਸਿਆ ਜਾਵੇ ਕਿ ਇਹ ਜਿਹੜੇ ਬੰਦੇ ਮੁੜ ਵਸਾਏ ਗਏ ਹਨ, ਇਨ੍ਹਾਂ ਦਾ ਕੀ ਕੰਮਕਾਰ ਹੈ। ਪੰਜਾਬ ਦੇ ਲੋਕ ਇਹ ਸਾਰਾ ਕੁਝ ਜਾਨਣਾ ਚਾਹੁੰਦੇ ਹਨ। ਇਨ੍ਹਾਂ ਦੇ ਖਿਲਾਫ ਜਿਹੜੇ ਵੱਖ ਵੱਖ ਕੇਸ ਬਣੇ ਸਨ, ਉਨ੍ਹਾਂ ਕੇਸਾਂ ਦਾ ਕੀ ਬਣਿਆ? ਜੇ ਸੁੱਖੀ ਦੇ ਮਾੜੇ ਪਿਛੋਕੜ ਨੂੰ ਵੇਖੀਏ ਜੋ ਕੁਝ ਉਹ ਕਰ ਰਿਹਾ ਸੀ ਤਾਂ ਇਹ ਬਹੁਤ ਚਿੰਤਾ ਦਾ ਵਿਸ਼ਾ ਹੈ। ਇਹ ਸਾਰਾ ਮਾਮਲਾ ਇਕ ਬਹੁਤ ਅਹਿਮ ਮਸਲਾ ਹੈ। ਇਸ ਨੂੰ ਲੱਛੇਦਾਰ ਤਕਰੀਰਾਂ ਕਰਕੇ ਹੀ ਨਹੀਂ ਸਾਰ ਦੇਣਾ ਚਾਹੀਦਾ। ਮਿਲੀਟੈਂਸੀ ਨਾਲ ਸਭ ਦਾ ਨੁਕਸਾਨ ਹੋਇਆ ਹੈ। ਸਮੁੱਚੇ ਪੰਜਾਬ ਦਾ ਅਤੇ ਸਾਰੀਆਂ ਪਾਰਟੀਆਂ ਦਾ ਬਹੁਤ ਨੁਕਸਾਨ ਹੋਇਆ ਹੈ ਲੇਕਿਨ ਇਹ ਵੀ ਇਕ ਹਕੀਕਤ ਹੈ ਕਿ ਜਿਆਦਾ ਕਰਕੇ ਮਿਲੀਟੈਂਟ ਉਹ ਬਣੇ ਹਨ, ਜਿਨ੍ਹਾਂ ਤੇ ਪੁਲਿਸ ਨੇ ਬਹੁਤ ਤਸ਼ੱਦਦ ਕੀਤਾ ਸੀ, ਜਬਰ ਕੀਤਾ ਸੀ। ਮਿਲੀਟੈਂਸੀ ਦਾ ਇਹ ਇਕ ਵੱਡਾ ਕਾਰਨ ਹੈ। ਮੈਂ ਤਾਂ ਇਹ ਗੱਲ ਕਰਨੀ ਹੀ ਨਹੀਂ ਚਾਹੁੰਦਾ ਸੀ ਲੇਕਿਨ ਗੱਲ ਛਿੜ ਪਈ ਹੈ, ਇਸ ਕਰਕੇ ਮੈਨੂੰ ਵੀ ਕਰਨੀ

[ ਸਰਦਾਰ ਪ੍ਰਕਾਸ਼ ਸਿੰਘ ਬਾਦਲ ]

ਪਈ। ਇਸ ਗੱਲ ਨੂੰ ਦੁਬਾਰਾ ਨਹੀਂ ਛੇੜਨਾ ਚਾਹੀਦਾ। ਸੋ, ਇਸ ਸਾਰੇ ਮਸਲੇ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਕਰਾਓ। ਮੈਨੂੰ ਇਹ ਵੀ ਪਤਾ ਹੈ ਕਿ ਤੁਸੀਂ ਤਾਂ ਇਹ ਇਨਕੁਆਇਰੀ ਕਰਾਉਣੀ ਨਹੀਂ ਲੇਕਿਨ ਕੋਰਟਾਂ ਨੇ ਜਰੂਰ ਕਰਾ ਲੈਣੀ ਹੈ। ਜੇ ਤੁਸੀਂ ਆਪ ਹੀ ਇਨਕੁਆਇਰੀ ਕਰਾ ਲਓਗੇ ਤਾਂ ਤੁਹਾਡੀ ਇਜ਼ਤ ਬਣ ਜਾਵੇਗੀ। ਜਿਹੜਾ ਤੁਹਾਡਾ ਸਭ ਦਾ ਚਹੇਤਾ ਅਫਸਰ ਹੈ, ਉਸ ਦੀ ਤੁਸੀਂ ਇਨਕੁਆਇਰੀ ਕਰਾ ਸਕਦੇ ਹੋ। ਉਸ ਨੂੰ ਤੁਸੀਂ ਡੀ.ਜੀ.ਪੀ. ਕਿਉਂ ਲਾਇਆ। ਇਸ ਕਰਕੇ ਲਾਇਆ ਕਿਉਂਕਿ ਉਸ ਨੇ ਤੁਹਾਡੇ ਨਾਲ ਪ੍ਰਾਮਿਸ ਕੀਤਾ ਸੀ ਅਗਲੀਆਂ ਇਲੈਕਸ਼ਨਾਂ ਵਿਚ ਫਿਰ ਤੁਹਾਡੀ ਸਰਕਾਰ ਬਣਾ ਦਿਆਂਗਾ ਲੇਕਿਨ ਪੁਲਿਸ ਦੇ ਆਖੇ, ਡੀ.ਜੀ.ਪੀ. ਦੇ ਆਖੇ ਤਾਂ ਕੋਈ ਸਰਕਾਰ ਬਣਨੀ ਨਹੀਂ। ਅੱਧੇ ਕੁ ਪੁਲਿਸ ਵਾਲੇ ਅਫਸਰ ਹੁਣੇ ਹੀ ਤੁਹਾਡੇ ਤੋਂ ਅੱਖਾਂ ਫੇਰ ਗਏ ਹਨ। 2-3 ਮਹੀਨੇ ਠਹਿਰ ਜਾਓ, ਬਾਕੀਆਂ ਨੇ ਵੀ ਅੱਖਾਂ ਫੇਰ ਲੈਣੀਆਂ ਹਨ। ਜੇ ਗਲਤ ਗੱਲ ਹੋਵੇ ਤਾਂ ਬੇਸ਼ੱਕ ਮੈਨੂੰ ਫੜ ਲੈਣਾ। ਇਨ੍ਹਾਂ ਦੀ ਸੀ.ਆਈ.ਡੀ. ਨੇ ਸਰਵੇ ਕਰਕੇ ਕਿਹਾ ਕਿ ਤੁਹਾਨੂੰ 90 ਸੀਟਾਂ ਫਿਰ ਮਿਲ ਜਾਣਗੀਆਂ। ਲੇਕਿਨ ਸੀ.ਆਈ.ਡੀ. ਵਾਲੇ ਦਿਨ ਨੂੰ ਇਨ੍ਹਾਂ ਨੂੰ ਅਤੇ ਰਾਤ ਨੂੰ ਮੈਨੂੰ ਵੀ ਰਿਪੋਰਟ ਫੜਾ ਜਾਂਦੇ ਹਨ। ਉਹ ਕਹਿੰਦੇ ਹਨ ਕਿ ਇਨ੍ਹਾਂ ਨੂੰ 20 ਸੀਟਾਂ ਤੋਂ ਵੱਧ ਸੀਟਾਂ ਨਹੀਂ ਆਉਣੀਆਂ।

ਭਾਵੇਂ ਤੁਸੀਂ ਜੋ ਮਰਜੀ ਕਰ ਲਓ ਲੇਕਿਨ ਸਰਕਾਰ ਤੁਹਾਡੀ ਨਹੀਂ ਬਣਨੀ। ਭਾਵੇਂ ਕੁਝ ਤੁਸੀਂ ਲੋਕਾਂ ਨੂੰ ਦੇਈ ਜਾਓ। ਤੁਹਾਡੇ ਤੇ ਲੋਕਾਂ ਨੂੰ ਇਤਬਾਰ ਨਹੀਂ ਰਿਹਾ। ਤੁਸੀਂ ਸਾਰੇ ਵਾਅਦਿਆਂ ਤੋਂ ਮੁੱਕਰ ਗਏ ਹੋ। ਜਨਰਲ ਡਿਸਕਸ਼ਨ ਤੇ ਮੈਂ ਇਹ ਸਾਰਾ ਕੁਝ ਦੱਸਾਂਗਾ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਤੁਸੀਂ ਹੁਣ ਕਨਕਲੂਡ ਕਰੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਲੇ ਬਥੇਰਾ ਟਾਈਮ ਪਿਆ ਹੈ। ਮੇਰਾ ਮਤਲਬ ਹੈ ਤੁਸੀਂ ਦੋ ਤਜਰਬੇ ਕਰ ਲਏ ਹਨ। ਇਕ ਵਾਰ ਤਾਂ ਲੋਕ ਟ੍ਰਾਈ ਕਰਦੇ ਹਨ, ਲੋਕਾਂ ਤੇ ਉਸਦਾ ਅਸਰ ਹੁੰਦਾ ਹੈ। ਪਿਛਲੀ ਵਾਰ ਤਾਂ ਟੀ.ਵੀ. ਵਾਲਿਆਂ ਨੇ ਤੁਹਾਡਾ ਕੰਮ ਸਾਰ ਦਿੱਤਾ ਜਿਹੜਾ ਉਨ੍ਹਾਂ ਨੇ ਕਿਹਾ ਸੀ ਕਿ 90 ਇਨ੍ਹਾਂ ਦੀਆਂ ਅਤੇ 20 ਸਾਡੀਆਂ ਸੀਟਾਂ ਆਉਣੀਆਂ ਹਨ। ਹੁਣ ਲੋਕ ਇਹ ਸਾਰਾ ਕੁਝ ਸਮਝ ਗਏ ਹਨ ਅਤੇ ਲੋਕ ਉਹ ਸਾਰਾ ਕੁਝ ਪੜ੍ਹਨ ਤੋਂ ਵੀ ਹਟ ਗਏ ਹਨ। ਇਹ ਰੋਜ ਟਿਪਣੀ ਲਿਖਦੇ ਸੀ, ਲੋਕ ਉਹ ਪੜ੍ਹਨ ਤੋਂ ਹਟ ਗਏ ਹਨ। ਅਖਬਾਰ ਵਿਚ ਆਇਆ ਹੈ ਕਿ ਕਾਂਗਰਸ ਦਾ ਮੁੱਖ ਮੰਤਰੀ ਪੋਸਟਮੈਨ ਹੈ। ਤੁਸੀਂ ਲੋਕਾਂ ਦੇ ਕਰੋੜਾਂ ਅਰਬਾਂ ਰੁਪਏ ਬਰਬਾਦ ਕਰ ਦਿੱਤੇ ਬਜਾਏ ਕਿ ਲੋਕਾਂ ਨੂੰ ਪੈਨਸ਼ਨਾਂ ਦੇਣ ਦੇ, ਸ਼ਗਨ ਸਕੀਮ ਦੇਣ ਦੇ, ਬੇਘਰੇ ਹਰੀਜਨਾਂ ਨੂੰ ਘਰ ਬਣਾ ਕੇ ਦੇਣ ਦੇ, ਤੁਸੀਂ ਲੋਕਾਂ ਦਾ ਪੈਸਾ ਹੀ ਬਰਬਾਦ ਨਹੀਂ ਕਰ ਰਹੇ ਬਲਕਿ ਤੁਸੀਂ ਇਸ ਪਾਸੇ ਕੋਈ ਧਿਆਨ ਹੀ ਨਹੀਂ ਦੇ ਰਹੇ। ਤੁਹਾਨੂੰ ਸੀ.ਬੀ.ਆਈ. ਦੀ ਇਨਕੁਆਰੀ ਕਰਾਉਣੀ ਚਾਹੀਦੀ ਹੈ। ਇਹ ਸਾਰੀ ਜਾਂਚ ਕਰਾਓ। ਮੈਂ ਕਿਸੇ ਅਫਸਰ ਦੇ ਖਿਲਾਫ ਨਹੀਂ ਹਾਂ। ਜਿਨ੍ਹਾਂ ਨੇ ਗੁੰਮਰਾਹ ਕੀਤਾ, ਕਚਹਿਰੀਆਂ

ਨੂੰ ਗੁੰਮਰਾਹ ਕੀਤਾ ਜਿਨ੍ਹਾਂ ਨੇ ਰਿਕਾਰਡ ਸਾੜਿਆ। ਇਕ ਦਿਨ ਅਖਬਾਰਾਂ ਵਾਲਿਆਂ ਨੇ ਐਸ.ਐਸ.ਪੀ. ਜਲੰਧਰ ਨੂੰ ਪੁੱਛਿਆ ਕਿ ਸੁੱਖੀ ਹੈ, ਤੁਸੀਂ ਉਸ ਨੂੰ ਫੜੋ। ਹੋਇਆ ਕੀ, ਕਿ ਬਜਾਏ ਉਸ ਨੂੰ ਫੜਣ ਦੇ, ਉਸ ਦੇ ਖਿਲਾਫ ਕੇਸ ਵਾਪਸ ਲੈ ਲਿਆ। ਉੱਥੇ ਬਹੁਜਨ ਸਮਾਜ ਪਾਰਟੀ ਦੀ ਰੈਲੀ ਹੋਈ, ਮੇਨ ਕਲਪ੍ਰਿਟ ਉੱਥੇ ਸੁੱਖੀ ਸੀ ਔਰ ਉਸਦੇ ਨਾਲ ਇਕ ਹੋਰ ਸੀ ਬੀਰਾ। ਉਹ ਤਾਂ ਹੁਣ ਅਮਰੀਕਾ ਚਲਿਆ ਗਿਆ। ਸਰਕਾਰ ਹੁਣ ਬੀਰੇ ਨੂੰ ਵਾਪਸ ਲਿਆਉਣ ਲਈ ਤਾਂ ਕੋਸ਼ਿਸ਼ ਕਰ ਰਹੀ ਹੈ ਲੇਕਿਨ ਸੁੱਖੀ ਦੇ ਬਰਖਿਲਾਫ ਕਾਨੂੰਨੀ ਐਕਸ਼ਨ ਲੈਣ ਨੂੰ ਤਿਆਰ ਨਹੀਂ। ਪਹਿਲਾਂ ਕਹਿ ਦਿੱਤਾ ਐਸ.ਐਸ.ਪੀ. ਨੇ ਕਿ ਜੀ ਇਸ ਦਾ ਪਤਾ ਨਹੀਂ ਲਗਦਾ। ਇਕ ਐਸ.ਐਸ.ਪੀ. ਨੇ ਕਿਹਾ ਕਿ ਫਾਇਲ ਹੀ ਗੁੰਮ ਹੋ ਗਈ ਹੈ। ਫਿਰ ਦੁਬਾਰਾ ਪੁੱਛਿਆ ਤਾਂ ਉਹ ਕਹਿੰਦਾ ਕਿ ਹੁਣ ਫਾਇਲ ਆ ਗਈ ਹੈ। ਸੁੱਖੀ ਦੇ ਖਿਲਾਫ ਨੂਰਮਹਿਲ ਦੇ ਕਾਂਡ ਵਿਚ ਬੀ.ਐਸ.ਪੀ. ਦੇ 9 ਬੰਦੇ ਮਾਰੇ ਗਏ 6 ਜਖਮੀ ਹੋ ਗਏ। ਉਹ ਕੇਸ ਵੀ ਸੁੱਖੀ ਦੇ ਖਿਲਾਫ ਹੈ। ਸੁੱਖੀ ਕਿਹੜਾ ਤੁਹਾਡੇ ਤਾਏ ਦਾ ਪੁੱਤ ਲਗਦਾ ਹੈ ਜਿਸ ਨੂੰ ਤੁਸੀਂ ਜਰੂਰ ਬਚਾਉਣਾ ਚਾਹੁੰਦੇ ਹੋ। ਸੋ, ਪਹਿਲੀ ਗੱਲ ਤਾਂ ਤੁਹਾਨੂੰ ਮੈਂ ਇਹ ਦੱਸਣ ਲੱਗਾ ਹਾਂ ਕਿ ਅਫਸਰ ਤਾਂ ਇਹ ਚਾਹੁੰਦੇ ਹਨ ਕਿ ਅਸੀਂ ਇਕ ਦੂਜੇ ਦੇ ਨਾਲ ਲੜੀ ਜਾਈਏ, ਕਿ ਇਹ ਲੁੱਟ ਕੇ ਲੈ ਗਿਆ, ਓਹ ਲੁੱਟ ਕੇ ਲੈ ਗਿਆ, ਉਹ ਬੇਈਮਾਨੀ ਕਰ ਗਿਆ। ਤੁਸੀਂ ਚਾਰ ਸਾਲ ਮੇਰੇ ਤੇ ਹੀ ਲਾ ਦਿੱਤੇ। ਤੁਸੀਂ ਪਹਿਲਾਂ ਮੇਰੇ ਖਿਲਾਫ 3500 ਕਰੋੜ ਰੁਪਏ ਦੀ ਗੱਲ ਕਰਦੇ ਰਹੇ, ਲੇਕਿਨ ਚਲਾਨ ਦਿੱਤਾ 80 ਕਰੋੜ ਰੁਪਏ ਦਾ। ਤੁਸੀਂ ਆਪ ਹੀ ਮੰਨ ਗਏ ਕਿ ਅਸੀਂ ਝੂਠੇ ਹਾਂ। ਮੈਂ ਤਾਂ ਵਾਰ ਵਾਰ ਕਹਿੰਦਾ ਹਾਂ ਕਿ ਅਫਸਰ ਲੋਕ ਸਾਡੀ ਲੜਾਈ ਵਿਚੋਂ ਫਾਇਦਾ ਉਠਾਉਂਦੇ ਹਨ। ਇਹ ਆਪ ਲੁੱਟੀ ਜਾਂਦੇ ਹਨ ਔਰ ਆਪਣਾ ਫਾਇਦਾ ਲੈ ਰਹੇ ਹਨ। ਤੁਸੀਂ ਕਿਹਾ ਕਿ ਮੈਂ ਇਹਨੂੰ ਅਤੇ ਇਹਦੇ ਮੁੰਡੇ ਨੂੰ ਅੰਦਰ ਦੇ ਦੇਵਾਂਗਾ। ਮੈਂ ਕਹਿੰਦਾ ਹਾਂ ਕਿ ਬਈ ਦੇ ਲਓ। ਮੈਂ ਤਾਂ ਜੇਲ੍ਹ ਦੇ ਅੰਦਰ ਜਾ ਕੇ ਬੈਠ ਜਾਵਾਂਗਾ ਲੇਕਿਨ ਪੰਜਾਬ ਦਾ ਭਲਾ ਤਾਂ ਕਰ ਦਿਓ। ਲੋਕ ਤੁਹਾਨੂੰ ਦੇਖਦੇ ਹਨ। ਹੁਣ ਜੇ ਤੁਹਾਡੇ ਵਿਚ ਜੁਅਰੱਤ ਹੈ ਤਾਂ ਤੁਸੀਂ ਇਸ ਦੀ ਇਨਕੁਆਰੀ ਸੀ.ਬੀ.ਆਈ. ਤੋਂ ਕਰਵਾ ਲਓ। ਜੇਕਰ ਇਹ ਗੱਲ ਗਲਤ ਹੈ ਤਾਂ ਤੁਹਾਨੂੰ ਮੰਨ ਲੈਣੀ ਚਾਹੀਦੀ ਹੈ। ਸੀ.ਬੀ.ਆਈ. ਦੀ ਇਨਕੁਆਰੀ ਹੋਵੇ ਇਹ ਬੜੀ ਆਈ ਓਪਨਰ ਹੈ। ਇਸ ਵਾਸਤੇ ਸੀ.ਬੀ.ਆਈ. ਦੀ ਇਨਕੁਆਰੀ ਜਰੂਰ ਕਰਵਾਉਣੀ ਚਾਹੀਦੀ ਹੈ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਅਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਬਾਦਲ ਸਾਹਿਬ ਜਿੰਨੀ ਦੇਰ ਬੋਲੇ ਹਨ ਸਿਰਫ ਇਕ ਗੱਲ ਤੇ ਖਤਮ ਕੀਤਾ ਹੈ। ਸਾਰੀ ਰੈਪੀਟੀਸ਼ਨ ਕੀਤੀ ਹੈ। ਜੋ ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਸਵਾਲ ਕੀਤੇ ਹਨ ਉਨ੍ਹਾਂ ਵਿਚੋਂ ਕਿਸੇ ਇਕ ਦਾ ਵੀ ਇਨ੍ਹਾਂ ਨੇ ਜਵਾਬ ਨਹੀਂ ਦਿੱਤਾ। ਕੀ ਕਾਰਨ ਹੈ ਕਿ ਇਹ ਆਪਣੀਆਂ ਸਾਰੀਆਂ ਗੱਲਾਂ ਢੱਕਣਾ ਚਾਹੁੰਦੇ ਹਨ।

(ਇਸ ਵੇਲੇ ਮਾਨਯੋਗ ਮੁੱਖ ਮੰਤਰੀ ਜੀ ਬੋਲਣ ਲਈ ਖੜ੍ਹੇ ਹੋਏ)

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਪਲੀਜ਼ ਬੈਠੋ। 2 ਮਿੰਟ ਬੀ.ਜੇ.ਪੀ. ਲਈ ਵੀ ਹਨ। ਸੀ.ਐਮ. ਸਾਹਿਬ ਇਨ੍ਹਾਂ ਨੂੰ ਵੀ ਸੁਣ ਲਈਏ। ਬੀ.ਜੇ.ਪੀ. ਪਾਰਟੀ ਰਹਿੰਦੀ ਹੈ। ਹੁਣ ਤਿਕਸ਼ਨ ਸੂਦ ਜੀ ਦੋ ਮਿੰਟ ਲਈ ਬੋਲਣਗੇ।

**ਸ਼੍ਰੀ ਤਿਕਸ਼ਨ ਸੂਦ** : (ਹੁਸ਼ਿਆਰਪੁਰ) : ਮਾਨਯੋਗ ਸਪੀਕਰ ਸਾਹਿਬ, ਦੋ ਮਿੰਟ ਵਿਚ ਤਾਂ ਪਾਰਟੀ ਦਾ ਵਿਊ ਪੁਆਇੰਟ ਨਹੀਂ ਆਉਣਾ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਡੀ.ਜੀ.ਪੀ. ਸਾਹਿਬ ਨੇ ਆਪਣੀ ਜਮੀਰ ਦੀ ਅਵਾਜ ਤੇ ਇਨਸਾਨੀਅਤ ਦੇ ਤੌਰ ਤੇ ਕਿਹਾ ਹੈ। ਪੁਲਿਸ ਮੁੱਖੀ ਨੇ ਖੁਦ ਮੰਨਿਆ ਹੈ। ਅਸੀਂ ਰੂਲ ਆਫ ਲਾਅ ਵਿਚ ਰਹਿੰਦੇ ਹਾਂ, ਅਨਾਰਕੀ ਵਿਚ ਨਹੀਂ ਰਹਿੰਦੇ। ਜਿਨ੍ਹਾਂ ਨੇ ਫੌਰਜਰੀਆਂ ਕੀਤੀਆਂ, ਬੰਦੇ ਕਤਲ ਕੀਤੇ ਅਤੇ ਕਰਵਾਏ, ਅਜਿਹੇ ਵਿਅਕਤੀਆਂ ਦੇ ਖਿਲਾਫ ਪੁਲਿਸ ਵੱਲੋਂ ਬਹੁਤ ਸਾਰੇ ਕੇਸ ਅੱਜ ਤੱਕ ਦਰਜ ਹੋ ਜਾਣੇ ਚਾਹੀਦੇ ਸਨ। ਸਪੀਕਰ ਸਾਹਿਬ, ਮੇਰਾ ਇਨ੍ਹਾਂ ਨੂੰ ਪ੍ਰਸ਼ਨ ਹੈ ਕਿ ਇਹ ਇਕ ਬਹੁਤ ਵੱਡਾ ਘਪਲਾ ਹੋਇਆ ਹੈ ਲਾਅ ਆਫ ਰੂਲ ਵਿਚ। ਸਰਕਾਰ ਅੱਜ ਵੀ ਸੁੱਤੀ ਹੋਈ ਹੈ ਅਤੇ ਕੁਝ ਵੀ ਕਰਨ ਨੂੰ ਤਿਆਰ ਨਹੀਂ ਹੈ ਅਤੇ ਫੇਅਰ ਇਨਕੁਆਰੀ ਕਰਾਉਣ ਤੋਂ ਭੱਜ ਰਹੀ ਹੈ। ਦੂਸਰਾ, ਸੰਸਾਰ ਦੀ ਸਭ ਤੋਂ ਵੱਡੀ ਡੈਮੋਕਰੇਸੀ ਸਾਡੇ ਦੇਸ਼ ਵਿਚ ਹੈ। ਇਸ ਵਿਚ ਕਈ ਵਾਰੀ ਕਲੰਕ ਲੱਗਾ ਹੈ। ਪਹਿਲੀ ਵਾਰੀ ਕਲੰਕ ਉਦੋਂ ਲੱਗਾ ਸੀ ਜਦੋਂ ਐਮਰਜੈਂਸੀ ਲਗਾਈ ਗਈ ਸੀ। ਦੂਸਰਾ 1984 ਦੀ ਨਸਲਕੁਸ਼ੀ ਵੇਲੇ ਕਲੰਕ ਲੱਗਾ। ਹੁਣ ਇਕ ਕਲੰਕ ਲੱਗਾ ਹੈ ਜਿਹੜਾ ਕਿ ਰੂਲ ਆਫ ਲਾਅ ਦਾ ਸਾਡੇ ਸਾਹਮਣੇ ਸਕੈਂਡਲ ਆਇਆ ਹੈ। ਸਪੀਕਰ ਸਾਹਿਬ, ਮੈਂ ਸਰਕਾਰੀ ਬੈਂਚਾਂ ਦੀ ਇਸ ਗੱਲ ਨਾਲ ਤਾਂ ਸਹਿਮਤ ਹਾਂ ਕਿ ਇਸ ਇਸ਼ੂ ਨੂੰ ਪੋਲੀਟੀਕਲਾਈਜ਼ ਨਹੀਂ ਕੀਤਾ ਜਾਣਾ ਚਾਹੀਦਾ, ਪਰ ਮੇਰਾ ਇਕ ਸਵਾਲ ਹੈ। 4-5 ਮਹੀਨੇ ਪਹਿਲਾਂ ਤੁਸੀਂ ਆਪ ਹੀ ਬਹਿਸ ਦਾ ਮੁੱਦਾ ਹਾਊਸ ਵਿਚ ਲਿਆਂਦਾ ਸੀ ਕਿ ਅੱਤਵਾਦ ਦੇ ਕੀ ਕਾਰਨ ਸਨ। ਜਿਹੜਾ ਹੁਣ ਮਸਲਾ ਉਠਿਆ ਹੈ ਇਹ ਅਖਬਾਰਾਂ ਵੱਲੋਂ ਉਠਿਆ ਹੈ, ਡੀ.ਜੀ.ਪੀ. ਦੇ ਬਿਆਨ ਨਾਲ ਉਠਿਆ ਹੈ। ਸਪੀਕਰ ਸਾਹਿਬ, ਅੱਜ ਜਿਹੜੀ ਕਾਂਗਰਸ ਪਾਰਟੀ ਹੈ ਉਸ ਦਾ ਚਿਹਰਾ ਬਿਲਕੁਲ ਨੰਗਾ ਹੋ ਗਿਆ ਹੈ। (ਘੰਟੀ) ਸਪੀਕਰ ਸਾਹਿਬ, ਅਜੇ ਮੇਰਾ ਸਮਾਂ ਰਹਿੰਦਾ ਹੈ। ਕਾਂਗਰਸ ਹੀ ਅੱਤਵਾਦ ਨੂੰ ਪਾਲਦੀ ਰਹੀ ਹੈ, ਕਾਂਗਰਸ ਹੀ ਇਸ ਨੂੰ ਸਰੱਖਸ਼ਣ ਦਿੰਦੀ ਰਹੀ ਹੈ, ਇਹ ਸਾਬਤ ਹੋ ਗਿਆ ਹੈ। ਅੱਤਵਾਦ ਕਾਂਗਰਸ ਨੇ ਹੀ ਫੈਲਾਇਆ ਹੈ। ਹੁਣ ਕਾਂਗਰਸ ਵੱਲੋਂ ਹੀ ਦੁਬਾਰਾ ਅੱਤਵਾਦ ਲਿਆਂਦਾ ਜਾ ਰਿਹਾ ਹੈ।.....

**ਮਾਨਯੋਗ ਸਪੀਕਰ** : ਹੁਣ ਬੈਠੋ, ਤੁਹਾਡਾ ਸਮਾਂ ਹੋ ਗਿਆ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਤੇ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਮੈਂ ਵੀ ਬੀ.ਜੇ.ਪੀ. ਅਤੇ ਜਨਸੰਘ ਪਾਰਟੀ ਵਿਚ ਰਿਹਾ ਹਾਂ। ਪਹਿਲਾਂ ਤਾਂ ਇਹ ਕਿਹਾ ਕਰਦੇ ਸਨ ਕਿ ਇਹ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਲੋਕਾਂ ਦੇ ਜਜ਼ਬਾਤ ਭੜਕਾਉਂਦੇ ਹਨ ਅਤੇ ਮੋਰਚੇ ਲਗਾਉਂਦੇ ਹਨ। ਅੱਜ

ਇਹ ਕਾਂਗਰਸ ਨੂੰ ਕਹਿ ਰਹੇ ਹਨ ਕਿ ਇਸ ਨੇ ਅੱਤਵਾਦ ਪੈਦਾ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੱਚ ਤਾਂ ਬੋਲਣ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ। ਹੁਣ ਸੀ.ਐਮ. ਸਾਹਿਬ ਬੋਲਣਗੇ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਦੱਸਦਾ ਹਾਂ ਕਿ ਬੀ.ਜੇ.ਪੀ. ਦਾ ਲੀਡਰ ਹੁਣੇ ਹੀ ਬੋਲਿਆ ਹੈ। ਮੈਂ ਜਰਾ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਆਪਣੇ ਹੈਡ ਕੁਆਰਟਰ ਦੀ ਆਰਗੇਨਾਈਜੇਸ਼ਨ ਨਾਲ ਕੁਆਰਡੀਨੇਸ਼ਨ ਕਰ ਲੈਣੀ ਚਾਹੀਦੀ ਹੈ। ਅਜੇ ਦੋ-ਤਿੰਨ ਦਿਨ ਪਹਿਲਾਂ ਹੀ ਇਨ੍ਹਾਂ ਦੀ ਪਾਰਟੀ ਦੇ ਇਕ ਲੀਡਰ ਦਾ ਬਿਆਨ ਛਪਿਆ ਹੈ। This is signed by Balramji Dass Tandon. This press note says - "The people of Punjab bow their heads to the Security Forces who have brought peace and regular life to the State once again. Business and industry is working and marriage parties in the night are taking place without utmost splendour. People are travelling in the State of Punjab without any fear. Persons who visit places of worship are passing through the State of Punjab and are doing the same without any fear. I would challenge these people to have an opinion poll of the people of Punjab as to whether they like those days of terrorism or they would like to protect human rights of all those peace loving Punjabis who are at present free to work and live in the State at any time during the 24 hours. ਇਸ ਦੀ ਕਟਿੰਗ ਮੈਂ ਇਨ੍ਹਾਂ ਨੂੰ ਭੇਜ ਦਿੰਦਾ ਹਾਂ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਆਪਣੀ ਪਾਰਟੀ ਦਾ ਵਿਊ-ਪੁਆਇੰਟ ਰੱਖਿਆ ਹੈ। ਮੈਨੂੰ ਨਹੀਂ ਪਤਾ ਕਿਸ ਲੀਡਰ ਨੇ ਬਿਆਨ ਦਿੱਤਾ ਹੈ ਅਤੇ ਕੀ ਬਿਆਨ ਦਿੱਤਾ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਕਿਰਪਾ ਕਰਕੇ ਆਪਣੀ ਸੀਟ ਤੇ ਬੈਠੋ। No interruption please.

(ਇਸ ਸਮੇਂ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜਰ ਮੈਂਬਰਜ਼ ** ** ਬੋਲ ਰਹੇ ਸਨ)

ਜੋ ਕੁਝ ਮੇਰੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।

** Not recorded as ordered by the Chair.

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਡਿਸਕਸ਼ਨ ਕਰਦੇ ਹਨ। ਲੇਕਿਨ ਪਤਾ ਨਹੀਂ ਇਹ ਲੀਡਰ ਆਫ ਦੀ ਆਪੋਜ਼ੀਸ਼ਨ ਅੱਧਾ ਘੰਟਾ ਕਿ ਇਕ ਘੰਟਾ ਬੋਲੇ ਹਨ, ਇਹ ਇਕੋ ਗੱਲ ਕਹਿੰਦੇ ਰਹੇ ਹਨ ਕਿ ਸੀ.ਬੀ.ਆਈ. ਨੂੰ ਇਨਕੁਆਰੀ ਦੇ ਦਿਓ, ਸੁੱਖੀ ਦਾ ਇਹ ਹੋ ਗਿਆ, ਉਹ ਹੋ ਗਿਆ। ਇਹ ਪਤਾ ਨਹੀਂ ਕਿੱਥੋਂ ਇਨਕੁਆਰੀ ਕਰਕੇ ਲੈ ਆਉਂਦੇ ਹਨ, ਇਨ੍ਹਾਂ ਨੂੰ ਤਾਂ ਕਿਸੇ ਥਾਣੇ ਵਿਚ ਲਗਾ ਦੇਣਾ ਚਾਹੀਦਾ ਹੈ, ਜਿਸ ਤਰ੍ਹਾਂ ਮੁਨਸ਼ੀ ਲਿਖਦਾ ਰਹਿੰਦਾ ਹੈ, ਲਿਖੀ ਜਾਣ। ਸਪੀਕਰ ਸਾਹਿਬ, ਜਦੋਂ ਇਹ ਪੰਜ ਸਾਲ ਖੁਦ ਮੁੱਖ ਮੰਤਰੀ ਸਨ, ਕੀ ਇਨ੍ਹਾਂ ਨੂੰ ਪਤਾ ਨਹੀਂ ਸੀ ਕਿ ਰਾਜ ਵਿਚ ਕੀ ਹੋ ਰਿਹਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਪੁਆਇੰਟ ਆਫ ਆਰਡਰ, ਮਾਨਯੋਗ ਸਪੀਕਰ ਸਾਹਿਬ। ਸਾਨੂੰ ਤਾਂ ਪੰਜ ਸਾਲ ਵਿਚ ਪਤਾ ਨਹੀਂ ਲੱਗਾ ਪਰ ਮੁੱਖ ਮੰਤਰੀ ਜੀ ਨੂੰ ਪਤਾ ਹੈ ਕਿ ਸੁੱਖੀ ਕਿਸ ਤਰ੍ਹਾਂ ਰਹਿ ਰਿਹਾ ਹੈ? ਇਨ੍ਹਾਂ ਨੂੰ ਪਤਾ ਹੈ।

**ਮੁੱਖ ਮੰਤਰੀ** : ਹਾਂ, ਮੈਨੂੰ ਤਾਂ ਸਭ ਕੁਝ ਪਤਾ ਹੈ। ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਦੇਸ਼ ਵਿਚ ਅੱਜ ਜੰਮੂ ਕਸ਼ਮੀਰ ਵਿਚ ਲੋਕਾਂ ਨੇ ਸਰੰਡਰ ਕੀਤਾ, ਨਾਰਥ ਈਸਟ ਵਿਚ, ਨਾਗਾਲੈਂਡ ਵਿਚ, ਤ੍ਰਿਪੁਰਾ ਵਿਚ ਅਤੇ ਨੈਕਸਲਾਇਲਟਸ ਨੇ ਆਂਧਰਾ ਪ੍ਰਦੇਸ਼ ਵਿਚ ਸਰੰਡਰ ਕੀਤਾ, ਉਨ੍ਹਾਂ ਨੂੰ ਮੇਨਸਟਰੀਮ ਵਿਚ ਲਿਆਂਦਾ ਗਿਆ ਹੈ। ਇਨ੍ਹਾਂ ਦੇ ਵੇਲੇ ਵੀ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੇ ਸਮੇਂ 1066 ਲੋਕਾਂ ਨੂੰ ਮੇਨਸਟਰੀਮ ਵਿਚ ਲਿਆਂਦਾ ਗਿਆ ਅਤੇ ਉਦੋਂ ਕੈਪਟਨ ਕੰਵਲਜੀਤ ਸਿੰਘ, ਹੋਮ ਮਨਿਸਟਰ ਸਨ। ਉਸ ਤੋਂ ਬਾਅਦ ਗਵਰਨਰ ਸ਼੍ਰੀ ਐਸ.ਐਸ.ਰਾਏ, ਨਿਰਮਲ ਮੁਕਰਜੀ, ਜਨਰਲ ਮਲਹੋਤਰਾ ਅਤੇ ਸੁਰਿੰਦਰ ਨਾਥ ਦੇ ਸਮੇਂ 67 ਬੰਦਿਆਂ ਨੂੰ ਮੇਨਸਟਰੀਮ ਵਿਚ ਲਿਆਂਦਾ ਗਿਆ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**Hon'ble Speaker :** No Point of Order. Please take your seat. I am standing. Please take your seat. Please be seated.

(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।

**ਮਾਨਯੋਗ ਸਪੀਕਰ** : ਹਾਂ ਜੀ ਕੈਪਟਨ ਕੰਵਲਜੀਤ ਸਿੰਘ ਜੀ, ਤੁਸੀਂ ਦੱਸੋ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਆਖਿਆ ਹੈ ਕਿ ਬਰਨਾਲਾ ਗੌਰਮਿੰਟ ਵੇਲੇ 1066 ਬੰਦੇ ਰਿਲੀਜ਼ ਕੀਤੇ। ਅਸੀਂ ਉਹ ਥਰੂ

ਡਿਊ ਪ੍ਰੋਸੈੱਸ ਆਫ ਲਾਅ ਕੀਤੇ ਸੀ। ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਜਸਟਿਸ ਦੀ ਸਰਕਰਦਗੀ ਥੱਲੇ ਇਕ ਕਮੇਟੀ ਬਣਾਈ ਗਈ ਸੀ ਅਤੇ ਉਸਨੇ ਕੇਸ ਟੂ ਕੇਸ ਰਿਵਿਊ ਕੀਤਾ ਅਤੇ ਜਿਨ੍ਹਾਂ ਨੂੰ ਠੀਕ ਸਮਝਿਆ ਉਨ੍ਹਾਂ ਨੂੰ ਰਿਲੀਜ਼ ਕੀਤਾ ਸੀ।

**ਮੁੱਖ ਮੰਤਰੀ** : ਮੈਂ ਕਿਹਾ ਸੀ ਕਿ 1066 ਬੰਦੇ ਉਨ੍ਹਾਂ ਨੇ ਰਿਲੀਜ਼ ਕੀਤੇ, ਮੈਂ ਡੀਟੇਲ ਨਹੀਂ ਦਿੱਤੀ ਸੀ। 1003 ਬੰਦੇ ਜਸਟਿਸ ਬੈਂਸ ਕਮੇਟੀ ਦੇ ਰਾਹੀਂ ਅਤੇ 38 ਬੰਦੇ ਬਾਦਲ ਸਾਹਿਬ ਨੇ ਖ਼ੁਦ ਰਿਲੀਜ਼ ਕੀਤੇ ਸਨ। 67 ਬੰਦੇ ਚਾਰ ਗਵਰਨਰ ਸਾਹਿਬਾਨ ਨੇ ਰਿਲੀਜ਼ ਕੀਤੇ ਸਨ। 986 ਬੰਦੇ ਬਰਨਾਲਾ ਸਾਹਿਬ ਨੇ ਕੀਤੇ। ਕੁਲ 2160 ਬੰਦੇ ਹਨ। ਮਾਨਯੋਗ ਸਪੀਕਰ ਸਾਹਿਬ, ਪਤਾ ਨਹੀਂ ਇਹ 16-17 ਸਾਲ ਦੇ ਮੁੰਡੇ ਸੁੱਖੀ ਨੂੰ ਕਿੱਥੇ ਚੁੱਕ ਲਿਆਏ। ਇਹ ਕੀ ਚਾਹੁੰਦੇ ਹਨ ਕਿ ਅਸੀਂ ਉਸਨੂੰ ਗੋਲੀ ਮਾਰ ਦਈਏ। There has to be some system. There are people who have come in the mainstream. ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਜਿਹੜਾ ਹਾਰਡ-ਕੋਰ ਸੀ, ਅਮਰਜੀਤ ਸਿੰਘ ਚਾਵਲਾ, ਉਹ ਕੌਣ ਹੈ ਜਿਸ ਨੂੰ ਇਨ੍ਹਾਂ ਨੇ ਪੀ.ਪੀ.ਐਸ.ਸੀ. ਦਾ ਮੈਂਬਰ ਲਗਾਇਆ? ਵੱਸਣ ਸਿੰਘ ਜੱਫਰਵਾਲ ਕੌਣ ਹੈ? ਵੱਸਣ ਸਿੰਘ ਜੱਫਰਵਾਲ ਦੀ ਚਿੱਠੀ ਮੇਰੇ ਕੋਲ ਪਈ ਹੈ ਜਿਹੜੀ ਉਸ ਨੇ ਪਾਕਿਸਤਾਨ ਤੋਂ ਭੇਜੀ ਹੈ। ਜੇ ਚਾਹੁੰਦੇ ਹੋ ਤਾਂ ਮੈਂ ਕਾਪੀ ਤੁਹਾਨੂੰ ਦੇ ਦਿਆਂਗਾ। ਇਸ ਨਾਲ ਲਿਸਟ ਲੱਗੀ ਹੋਈ ਹੈ ਔਰ ਉਸ ਵਿੱਚ ਲਿਖਿਆ ਹੈ ਕਿ ਪਹਿਲੇ ਨੰਬਰ ਤੇ ਕੈਪਟਨ ਅਮਰਿੰਦਰ ਸਿੰਘ ਨੂੰ ਸੋਧ ਦਿਓ, ਰਵੀਇੰਦਰ ਸਿੰਘ ਨੂੰ ਸੋਧ ਦਿਓ। ਬਰਨਾਲਾ ਸਾਹਿਬ ਨੂੰ ਸੋਧ ਦਿਓ, ਬਲਵੰਤ ਸਿੰਘ ਰਾਮੂਵਾਲੀਆ ਨੂੰ ਸੋਧ ਦਿਓ। ਮਨਜੀਤ ਸਿੰਘ ਕਲਕੱਤਾ ਨੂੰ ਸੋਧ ਦਿਓ, ਤੋਤਾ ਸਿੰਘ ਨੂੰ ਸੋਧ ਦਿਓ ਔਰ ਅੰਤ ਵਿਚ ਲਿਖਿਆ ਹੈ ਕਿ ਹਰ ਕਾਂਗਰਸੀ ਜਿਹੜਾ ਅਸਤੀਫਾ ਨਹੀਂ ਦਿੰਦਾ, ਉਸ ਨੂੰ ਮਾਰ ਦਿਓ। ਇਸ ਦੇ ਬਾਵਜੂਦ ਅਗਰ ਤੁਸੀਂ ਭੱਜਦੇ ਹੋ ਤਾਂ ਮੈਨੂੰ ਕੋਈ ਇਤਰਾਜ਼ ਨਹੀਂ। ਮੈਂ ਚਾਹੁੰਦਾ ਹਾਂ ਕਿ ਇਹ ਗੱਲ ਮੁੱਕੇ ਪਰ ਇਹ ਨਹੀਂ ਚਾਹੁੰਦੇ। ਮੈਨੂੰ ਹੈਰਾਨੀ ਹੈ ਕਿ ਇਹ ਉਦੋਂ ਚੀਫ ਮਨਿਸਟਰ ਸੀ ਤੇ "ਏ ਕਲਾਸ" ਟੈਰੋਰਿਸਟ ਇੱਥੇ ਆਇਆ ਔਰ ਪੰਜਾਬ ਦਾ ਮੁੱਖ ਮੰਤਰੀ ਉਸ ਵਕਤ ਕਹਿ ਰਿਹਾ ਹੈ ਕਿ ਮੈਨੂੰ ਪਤਾ ਨਹੀਂ ਕਿ ਕੀ ਹੋ ਰਿਹਾ ਹੈ। Here is Zafarwal in Punjab at Akali's behest, says an aide. There is a statement: Punjab Chief Minister Parkash Singh Badal on Wednesday denied any knowledge of any arrangement being made to surrender Mr. Zaffarwal whose alleged presence in Chandigarh had caused considerable concern. In informal chat with Newsmen, Mr. Badal said he had no knowledge about what is happening.

ਉਹ ਚੰਡੀਗੜ੍ਹ ਵਿਚ ਘੁੰਮ ਰਿਹਾ ਹੈ। ਮਨਿਸਟਰਾਂ ਦੀਆਂ ਗੱਡੀਆਂ ਵਿੱਚ ਰਹਿ ਰਿਹਾ ਹੈ। ਉਨ੍ਹਾਂ ਦੇ ਘਰਾਂ ਵਿੱਚ ਰਹਿ ਰਿਹਾ ਹੈ। ਪੰਜਾਬ ਵਿੱਚ ਕੀ ਹੋ ਰਿਹਾ ਸੀ ਇਨ੍ਹਾਂ ਨੂੰ

[ ਮੁੱਖ ਮੰਤਰੀ ]

ਪਤਾ ਨਹੀਂ ਸੀ। ਦੂਸਰੀ, ਇਕ ਹੋਰ ਆਈਟਮ ਹੈ। This item says: Punjab Chief Minister on Wednesday denied that he had met Mr. Zaffarwal and that there was a nexus between the Government and the militants. I have not met Zaffarwal, nor has any one contacted me on his behalf. ਚੀਫ ਮਨਿਸਟਰ ਮੰਨ ਰਿਹਾ ਹੈ ਕਿ ਟੈਰੋਰਿਸਟ ਪੰਜਾਬ ਵਿਚ ਸਰੰਡਰ ਕਰ ਰਿਹਾ ਹੈ। ਇਹ ਸੱਚ ਹੈ। ਜੋ ਤੁਸੀਂ ਪੰਜਾਬ ਵਿਚ ਕੀਤਾ ਹੈ, ਉਹ ਕੀ ਹੈ? ਜਦੋਂ ਤੁਸੀਂ ਮੁੱਖ ਮੰਤਰੀ ਸੀ, ਤੁਹਾਨੂੰ ਪਤਾ ਨਹੀਂ ਜਾਂ ਤੁਸੀਂ ਸੱਚ ਨਹੀਂ ਬੋਲ ਰਹੇ। ਇਹ ਹੀ ਦੋ ਗੱਲਾਂ ਹੋ ਸਕਦੀਆਂ ਹਨ। ਪਤਾ ਨਹੀਂ ਕਿਹੋ ਜਿਹੇ ਬੰਦੇ ਹਨ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਮੁੱਖ ਮੰਤਰੀ ਨੂੰ ਪਤਾ ਨਹੀਂ ਕਿ ਪੰਜਾਬ ਵਿਚ ਟੈਰੋਰਿਸਟ ਆ ਰਹੇ ਹਨ ਤੇ ਵੱਸ ਰਹੇ ਹਨ। ਤੁਸੀਂ ਜਗਜੀਤ ਸਿੰਘ ਚੌਹਾਨ ਬਾਰੇ ਕਿਹਾ। ਉਹ ਕੀ ਕਰ ਸਕਦਾ ਹੈ। 90 ਸਾਲ ਦਾ ਹੋ ਗਿਆ ਹੈ। ਕਿੱਧਰ ਜਾ ਰਿਹਾ ਹੈ, ਕੋਈ ਉਸ ਦੀਆਂ ਮੀਟਿੰਗਾਂ ਵਿਚ ਜਾਂਦਾ ਨਹੀਂ। ਮੈਂ ਕਹਿੰਦਾ ਹਾਂ ਕਿ ਤੁਸੀਂ ਕਦੇ ਤਾਂ ਸੱਚ ਬੋਲਿਆ ਕਰੋ। ਅੱਜ ਅਫਸੋਸ ਇਸ ਗੱਲ ਦਾ ਹੈ ਕਿ ਜੇ ਅੱਜ ਕੈਮਰੇ ਹੁੰਦੇ ਤੇ ਪੰਜਾਬ ਦੇ ਲੋਕ ਇਹ ਡਿਬੇਟ ਦੇਖਦੇ। ਇਹ ਕਿਹੋ ਜਿਹੇ ਲੀਡਰ ਹਨ। ਵੱਸਣ ਸਿੰਘ ਜੱਫਰਵਾਲ, ਰਾਜਿੰਦਰ ਸਿੰਘ ਮਹਿਤਾ ਕੌਣ ਹਨ। ਪੰਜਾਬ ਦੇ ਏ ਕਲਾਸ ਟੈਰੋਰਿਸਟ ਰਹੇ ਹਨ। ਰਾਜਿੰਦਰ ਸਿੰਘ ਮਹਿਤਾ ਨੂੰ ਐਸ.ਜੀ.ਪੀ.ਸੀ. ਦਾ ਐਗਜ਼ੈਕਟਿਵ ਮੈਂਬਰ ਬਣਾਇਆ। ਵਿਰਸਾ ਸਿੰਘ ਵਲਟੋਹਾ ਏ ਕਲਾਸ ਟੈਰੋਰਿਸਟ, ਉਸ ਨੂੰ ਐਸ.ਐਸ.ਐਸ. ਬੋਰਡ ਦਾ ਮੈਂਬਰ ਬਣਾਇਆ। ਸਤਾਰਾਂ ਵਿਚੋਂ ਚਾਰ ਮੈਂ ਦੱਸ ਦਿੱਤੇ ਹਨ, ਬਾਕੀ ਤੇਰ੍ਹਾਂ ਬਾਰੇ ਇਹ ਜਾਣਦੇ ਹਨ। ਇਹ ਦੱਸ ਦੇਣ। ਪੁਆਇੰਟ ਇਹ ਹੈ ਕਿ ਅਸੀਂ ਇਨ੍ਹਾਂ ਗਲਤੀਆਂ ਕਰ ਚੁੱਕੇ ਬੰਦਿਆਂ ਨੂੰ ਵਸਾਉਣਾ ਹੈ। ਮੈਂ ਇਹ ਸਿਆਪਾ ਮੁਕਾਉਣਾ ਚਾਹੁੰਦਾ ਹਾਂ। ਅੱਜ ਪੰਜਾਬ ਵਿਚ ਸ਼ਾਂਤੀ ਆਈ ਹੈ, ਅੱਜ ਪੰਜਾਬ ਤੇਜ਼ੀ ਨਾਲ ਅੱਗੇ ਵਧ ਰਿਹਾ ਹੈ। ਮੈਂ ਤਾਂ ਇਹ ਵੀ ਚਾਹੁੰਦਾ ਹਾਂ ਕਿ ਨਾਭਾ ਜੇਲ੍ਹ ਵਿਚ ਜਿਹੜੇ ਬੰਦ ਹਨ, ਉਨ੍ਹਾਂ ਨੂੰ ਮੇਨ ਸਟਰੀਮ ਵਿਚ ਲਿਆਈਏ। 500 ਪੁਲਿਸ ਵਾਲੇ ਵੀ ਟਰਾਇਲ ਫੇਸ ਕਰ ਰਹੇ ਹਨ, ਉਨ੍ਹਾਂ ਬਾਰੇ ਵੀ ਕੁਝ ਸੋਚੀਏ ਤਾਂ ਕਿ ਪੰਜਾਬ ਅੱਗੇ ਵਧੇ (ਥੰਪਿੰਗ) ਟੈਰੋਰਿਜ਼ਮ ਤੇ ਡਿਬੇਟ ਸਾਰੇ ਪੰਜਾਬ ਨੇ ਦੇਖੀ ਹੈ। ਤੁਸੀਂ ਵੀ ਕਿਹਾ ਸੀ ਕਿ ਸਾਡਾ ਵੀ ਬਹੁਤ ਨੁਕਸਾਨ ਹੋਇਆ ਹੈ। ਪੁਆਇੰਟ ਇਹ ਹੈ ਕਿ ਕਿਉਂ ਨੁਕਸਾਨ ਹੋਵੇ। ਆਪਾਂ ਠੀਕ ਕਰ ਸਕਦੇ ਹਾਂ। ਇਹ ਕੋਈ ਆਫੀਸ਼ੀਅਲ ਰਿਪੋਰਟਸ ਨਹੀਂ ਬਲਕਿ ਜਿਹੜੇ ਉਪਰ ਲਿਖ ਰਹੇ ਹਨ (ਪ੍ਰੈਸ ਗੈਲਰੀ ਵੱਲ ਇਸ਼ਾਰਾ), ਉਨ੍ਹਾਂ ਦੀਆਂ ਕਟਿੰਗਜ਼ ਹਨ। ਤੁਹਾਡੇ ਸਾਥੀਆਂ ਨੇ ਬਿਆਨ ਦਿੱਤੇ ਹਨ ਕਿ ਇਹ ਨੌਜਵਾਨਾਂ ਨੂੰ ਪ੍ਰੋਵੋਕ ਕਰਦੇ ਸੀ। ਮੈਂ ਤਾਂ ਇੱਥੇ ਤੱਕ ਸੁਣਿਆ ਹੈ ਕਿ ਮੁੰਡਿਓ, ਤੁਸੀਂ ਅੱਗੇ ਲੱਗੋ, ਅਸੀਂ ਤੁਹਾਡੇ ਮਗਰ ਹਾਂ। (ਆਪੋਜ਼ੀਸ਼ਨ ਬੈਂਚਾਂ ਵੱਲੋਂ ਹਾਸਾ) ਤੁਸੀਂ ਹੱਸੋ ਜੋ ਮਰਜ਼ੀ ਕਰੋ : ਪਹਿਲਾਂ ਵੀ ਤੁਸੀਂ ਟੈਰੋਰਿਜ਼ਮ ਡਿਬੇਟ ਤੇ ਹੱਸਦੇ ਰਹੇ ਸੀ। ਸਾਰਾ ਪੰਜਾਬ ਤੁਹਾਨੂੰ ਹੱਸਦਿਆਂ ਨੂੰ ਦੇਖ ਰਿਹਾ ਸੀ। ਇਹ ਗੱਲਾਂ ਜਿਹੜੀਆਂ ਹਨ, ਇਹ ਤੁਹਾਨੂੰ ਮੰਨਣੀਆਂ ਪੈਣਗੀਆਂ। ਅਫ਼ਸਰਾਂ ਨੂੰ ਤੁਸੀਂ ਕਿਉਂ ਕਹਿੰਦੇ ਹੋ, ਇਹ ਚੀਫ ਮਨਿਸਟਰ ਦੀ ਜ਼ਿੰਮੇਂਵਾਰੀ ਹੈ। ਅਗਰ ਕੋਈ ਉਂਗਲ ਉਠਾਉਂਦਾ ਹੈ, ਚੀਫ ਮਨਿਸਟਰ ਦੀ ਜ਼ਿੰਮੇਂਵਾਰੀ ਹੈ।

ਪਹਿਲਾਂ ਜਿਹੜੇ ਚੀਫ ਮਨਿਸਟਰ ਰਹੇ, ਗਵਰਨਰ ਰਹੇ, ਉਨ੍ਹਾਂ ਦੀ ਜ਼ੁੰਮੇਵਾਰੀ ਹੈ, ਰਿਸਪਾਂਸੀਬਿਲਟੀ ਹੈ। ਮੈਨੂੰ ਪਤਾ ਹੈ, ਕਿਹੜਾ ਕਿਹੜਾ ਬੰਦਾ ਕਿੱਥੇ ਕਿੱਥੇ ਰਹਿ ਰਿਹਾ ਹੈ। ਕੋਈ ਗੱਲ ਨਹੀਂ ਹੋ ਸਕਦੀ ਜਦ ਤੱਕ ਚੀਫ ਮਨਿਸਟਰ ਅਪਰੂਵ ਨਾ ਕਰੇ। ਔਰ ਇਹ ਕਿਸ ਤੇ ਦੋਸ਼ ਲਗਾਉਂਦੇ ਹਨ, ਕਦੇ ਇਕ ਅਫਸਰ ਤੇ ਲਗਾਉਂਦੇ ਹਨ, ਕਦੇ ਦੂਜੇ ਤੇ ਅਤੇ ਕਦੇ ਤੀਜੇ ਤੇ। ਇਸ ਦਾ ਕੀ ਮਤਲਬ ਬਣਦਾ ਹੈ। ਇਹ ਸੀਰੀਅਸ ਮੈਟਰ ਹੈ। ਸਪੀਕਰ ਸਾਹਿਬ, ਸਾਡੇ ਕੋਲ ਅਨਫਾਰਚੂਨੇਟਿਲੀ ਵਿਟਨੈਸ ਨੂੰ ਪ੍ਰੋਟੈਕਸ਼ਨ ਦੇਣ ਦਾ ਮਕੈਨਿਜ਼ਮ ਨਹੀਂ ਹੈ। ਕਾਨੂੰਨ ਵਿਚ ਇਹ ਲਿਖਿਆ ਨਹੀਂ ਗਿਆ। ਕਿਉਂਕਿ ਉਸ ਸਮੇਂ ਇਹ ਨਹੀਂ ਸੋਚਿਆ ਗਿਆ ਕਿ ਕਦੇ ਟੈਰੋਰਿਜ਼ਮ ਵੀ ਇਸ ਦੇਸ਼ ਵਿਚ ਆਉਣਾ ਹੈ। ਤੁਸੀਂ ਅਖਬਾਰ ਪੜ੍ਹ ਲਓ। ਉਸ ਵਿਚ ਕੇ.ਪੀ.ਐਸ. ਗਿੱਲ ਦਾ ਬਿਆਨ ਆਇਆ ਹੈ। ਉਨ੍ਹਾਂ ਨੇ ਇਹ ਮੈਨੂੰ ਵੀ ਚਿੱਠੀ ਲਿਖੀ ਸੀ। It is serious matter. He says that there is no accepted doctrine available to guide forces in the country today. Recently the then Chief Justice R.C. Lahoti made a statement that terrorism constituted an urgent and extreme threat to the nation and that existing legal structure was inadequate to deal with the threat. In a recent seminar former Chief Justice V.N. Khare agreed with me that the Constitution does not envisage a solution to the widespread terrorism.

ਜਦੋਂ ਕਾਂਸਟੀਚਿਊਸ਼ਨ ਬਣਾਇਆ ਸੀ, ਸੰਵਿਧਾਨ ਬਣਾਇਆ ਸੀ ਤਾਂ ਕਿਸੇ ਨੇ ਨਹੀਂ ਸੋਚਿਆ ਸੀ ਕਿ ਕਿਸੇ ਨਾ ਕਿਸੇ ਦਿਨ ਇਹ ਗੱਲ ਆਉਣੀ ਹੈ। ਇਹ ਗੱਲ ਇਕ ਦਮ ਨਹੀਂ ਹੋਈ। ਜਦੋਂ ਟੈਰੋਰਿਜ਼ਮ ਇੰਵਾਲਵ ਹੋਇਆ ਤਾਂ ਉਸ ਦੇ ਨਾਲ ਇਸ ਤਰ੍ਹਾਂ ਦੇ ਟੈਕਟਿਕਸ ਇੰਵਾਲਵ ਹੁੰਦੇ ਰਹੇ। ਜੋ ਟੈਕਟਿਕਸ ਪੰਜਾਬ ਦੇ ਵਿਚ ਵਰਤੇ, ਅੱਜ ਉਹ ਕਸ਼ਮੀਰ ਵਿਚ ਵਰਤੇ ਜਾ ਰਹੇ ਹਨ, ਨਾਰਥ-ਈਸਟ ਵਿਚ ਵਰਤੇ ਜਾ ਰਹੇ ਹਨ ਅਤੇ ਹੋਰ ਵੱਖ-ਵੱਖ ਜਗ੍ਹਾ ਤੇ ਵਰਤੇ ਜਾ ਰਹੇ ਹਨ। ਜਿਹੜਾ ਬੰਦਾ ਗਲਤੀ ਨਾਲ ਇਸ ਵਿਚ ਆ ਗਿਆ, ਉਨ੍ਹਾਂ ਦੇ ਬੱਚੇ ਹਨ, ਟੱਬਰ ਹਨ, ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਕੱਢ ਕੇ ਮੇਨ ਸਟਰੀਮ ਵਿਚ ਲੈ ਆਏ ਹਨ ਤਾਂ ਇਸ ਵਿਚ ਕਿਸੇ ਨੂੰ ਕੀ ਤਕਲੀਫ ਹੋ ਰਹੀ ਹੈ। ਅੱਜ 2000 ਬੱਚੇ ਵਸਾਏ ਗਏ ਹਨ। ਇਹ ਇੱਥੇ ਸੁੱਖੀ, ਸੁੱਖੀ, ਸੁੱਖੀ ਕਰਦੇ ਹਨ। 2160 ਸੁੱਖੀ ਹਨ। ਇਹ ਇਨ੍ਹਾਂ ਦੇ ਬੰਦੇ ਹਨ ਜੋ ਅੱਜ ਵਸਾਏ ਹਨ। ਸੁੱਖੀ ਦਾ ਮਸਲਾ ਕੀ ਸੀ। ਕੈਪਟਨ ਕੰਵਲਜੀਤ ਸਿੰਘ ਨੇ ਪੁੱਛਿਆ ਸੀ ਕਿ ਉਹ ਕੌਣ ਸੀ, ਜਿਸ ਦੀ ਲਾਸ਼ ਪਈ ਸੀ। ਮੈਂ ਦੱਸਦਾ ਹਾਂ। ਇਕ ਸਾਡੇ ਮੈਂਬਰ ਪਾਰਲੀਮੈਂਟ ਦਾ ਜਵਾਈ ਟੈਰੋਰਿਸਟ ਗਰੁੱਪ ਨੇ ਚੁੱਕ ਲਿਆ। ਉਨ੍ਹਾਂ ਨੇ ਡਿਮਾਂਡ ਕੀਤੀ ਕਿ ਅਸੀਂ ਤਾਂ ਛੱਡਾਂਗੇ ਜਦੋਂ ਤੁਸੀਂ ਸੁੱਖੀ ਨੂੰ ਛੱਡੋਗੇ। ਉਸ ਨੂੰ ਰਿਲੀਜ਼ ਕਰਵਾਉਣਾ ਸੀ ਅਤੇ ਸੁੱਖੀ ਦੀ ਜਾਨ ਵੀ ਬਚਾਉਣੀ ਸੀ। ਫਿਰ ਸੁੱਖੀ ਦੇ ਟਮਾਟੋ ਸੂਪ ਲਾ ਕੇ ਤਸਵੀਰ ਖਿੱਚੀ ਅਤੇ ਉਨ੍ਹਾਂ ਨੂੰ ਭੇਜ ਦਿੱਤੀ ਔਰ ਉਨ੍ਹਾਂ ਨੂੰ ਇਨਫਾਰਮ ਕਰ ਦਿੱਤਾ ਕਿ ਸੁੱਖੀ ਇਨਕਾਊਂਟਰ ਵਿਚ ਮਰ ਗਿਆ ਹੈ। ਉਹ ਤਸਵੀਰ ਵੀ ਭੇਜ ਦਿੱਤੀ

[ ਮੁੱਖ ਮੰਤਰੀ ]

ਗਈ ਔਰ ਉਨ੍ਹਾਂ ਨੇ ਉਸ ਬੰਦੇ ਨੂੰ ਛੱਡ ਦਿੱਤਾ। ਇਸ ਤਰ੍ਹਾਂ ਉਸ ਦੀ ਵੀ ਜਾਨ ਬਚ ਗਈ ਅਤੇ ਸੁੱਖੀ ਵੀ ਬਚ ਗਿਆ। ਟੈਕਨੀਕਲੀ ਉਹ ਮਰ ਚੁੱਕਿਆ ਸੀ, ਇਸ ਲਈ ਫਿਰ ਉਸ ਨੂੰ ਕਿਹਾ ਕਿ ਤੂੰ ਕਿਤੇ ਜਾ ਕੇ ਵਸ ਜਾ ਅਤੇ ਜਾ ਕੇ ਆਪਣਾ ਕੰਮ ਕਰ। ਕਿਉਂਕਿ ਉਹ ਸੁੱਖੀ ਨਾਮ ਥੱਲੇ ਰਹਿ ਨਹੀਂ ਸੀ ਸਕਦਾ ਇਸ ਲਈ ਉਸ ਨੇ ਨਾਮ ਬਦਲ ਲਿਆ। ਪਿੱਛੇ ਬੜਾ ਕਿਹਾ ਗਿਆ ਸੁੱਖੀ, ਸੁੱਖੀ, ਸੁੱਖੀ। ਮੈਂ ਤਾਂ ਸੁੱਖੀ, ਸੁੱਖੀ ਸੁਣ ਕੇ ਤੰਗ ਆ ਗਿਆ ਹਾਂ। ਇਸ ਵਿਚ ਜਾਨ ਬਚਾਉਣ ਦੀ ਗੱਲ ਸੀ, ਇਸ ਵਿਚ ਇਹ ਟੈਕਟਿਕ ਇਵਾਲਵ ਹੋਇਆ। ਇਹੀ ਟੈਕਟਿਕਸ ਹੁਣ ਕਸ਼ਮੀਰ ਵਿਚ ਵਰਤੇ ਜਾ ਰਹੇ ਹਨ। ਉਥੇ ਰੋਜ਼ ਹਥਿਆਰ ਰੱਖੇ ਜਾ ਰਹੇ ਹਨ। ਮੁੰਡਿਆਂ ਨੂੰ ਛੱਡਿਆ ਜਾ ਰਿਹਾ ਹੈ। ਉੱਥੋਂ ਦੇ ਯਾਸੀਨ ਮਲਿਕ ਦਾ ਪਰਸੋਂ ਰਾਤੀਂ ਆਪ ਕੀ ਅਦਾਲਤ ਵਿਚ ਬਿਆਨ ਆਇਆ ਹੈ "I was the killer. Six times I went to Pakistan. Now he is back in the mainstream." ਜਿਹੜੇ 2160 ਹਨ, ਕੀ ਉਨ੍ਹਾਂ ਦਾ ਨਾਮ ਲਵਾਂ ਲੇਕਿਨ ਉਨ੍ਹਾਂ ਦੇ ਨਾਮ ਨਾਲ ਕੀ ਹੋਏਗਾ। ਜਿਹੜੇ ਬੰਦੇ ਵੱਸ ਗਏ ਹਨ, ਚੁੱਪ ਕਰਕੇ ਉਨ੍ਹਾਂ ਦੀਆਂ ਜ਼ਿੰਦਗੀਆਂ ਵੱਸਣ ਦਿਓ। ਉਨ੍ਹਾਂ ਦੇ ਬੱਚੇ ਹੋਣਗੇ, ਟੱਬਰ ਹੋਣਗੇ। ਉਨ੍ਹਾਂ ਨੂੰ ਵੱਸਣ ਦਿਓ। ਪਿਛਲੇ ਸਮੇਂ ਵਿਚ ਜਿੰਨਾ ਨੁਕਸਾਨ ਕਾਂਗਰਸ ਪਾਰਟੀ ਦਾ ਹੋਇਆ ਹੈ, ਸਾਰਿਆਂ ਨੂੰ ਪਤਾ ਹੈ। ਸਪੀਕਰ ਸਾਹਿਬ, ਤੁਸੀਂ ਬੈਠੇ ਹੋ। ਤੁਹਾਡੇ ਤੇ ਵਾਹਿਗੁਰੂ ਦੀ ਕਿਰਪਾ ਹੋਈ ਹੈ ਕਿ ਅੱਜ ਤੁਸੀਂ ਸਾਡੇ ਵਿਚ ਹੋ। ਸਾਡੇ ਭਾਟੀਆ ਸਾਹਿਬ ਕੇਰਲਾ ਦੇ ਗਵਰਨਰ ਹਨ, ਉਨ੍ਹਾਂ ਤੇ ਗੋਲੀਆਂ ਚੱਲੀਆਂ ਹਨ। ਗੁਰਕੰਵਲ ਕੌਰ ਦੇ ਫਾਦਰ ਗੋਲੀਆਂ ਦੇ ਸ਼ਿਕਾਰ ਹੋਏ ਹਨ। ਤਰਲੋਚਨ ਸਿੰਘ ਦੇ ਫਾਦਰ ਹੋਏ ਹਨ। ਕੇ.ਪੀ. ਦੇ ਫਾਦਰ ਹੋਏ ਹਨ। ਬਾਜਵਾ ਸਾਹਿਬ ਦੇ ਫਾਦਰ ਹੋਏ ਹਨ। ਪਾਂਡੇ ਸਾਹਿਬ ਦੇ ਫਾਦਰ ਹੋਏ ਹਨ। ਸਾਰੇ ਇਸ ਅੱਤਵਾਦ ਦਾ ਸ਼ਿਕਾਰ ਹੋਏ ਹਨ। ਸਾਨੂੰ ਹੁਣ ਕੈਰੀ ਆਨ ਕਰਨਾ ਚਾਹੀਦਾ ਹੈ, ਪਿੱਛੇ ਨਹੀਂ ਦੇਖਣਾ ਚਾਹੀਦਾ। ਤਾਂ ਹੀ ਮੈਂ ਵਾਰ ਵਾਰ ਕਿਹਾ ਹੈ ਕਿ ਨਾਭੇ ਦੀ ਜੇਲ੍ਹ ਵਿਚੋਂ ਬੰਦੇ ਰਿਲੀਜ਼ ਕਰਨੇ ਚਾਹੀਦੇ ਹਨ ਅਤੇ ਜਿਹੜੇ ਪੁਲਿਸ ਅਫਸਰ ਫਸੇ ਹੋਏ ਹਨ, ਉਨ੍ਹਾਂ ਸਾਰਿਆਂ ਦੇ ਕੇਸ ਖਤਮ ਕਰਕੇ let them start with a new slate.

ਆਪਾਂ ਇਕ ਲਕੀਰ ਖਿੱਚ ਕੇ ਅੱਗੇ ਵਧੀਏ। ਅੱਜ ਇਸ ਦੀ ਕੋਈ ਲੋੜ ਨਹੀਂ ਸੀ। ਟੈਰੋਰਿਜ਼ਮ ਦੀ ਡਿਬੇਟ ਪਹਿਲਾਂ ਹੋ ਚੁੱਕੀ ਹੈ। ਮੇਰੇ ਕੋਲ ਪ੍ਰਕਾਸ਼ ਸਿੰਘ ਬਾਦਲ ਦੀ ਨੈਸ਼ਨਲ ਏਜੰਸੀ ਵੱਲੋਂ ਤਿਆਰ ਕੀਤੀ ਪੂਰੀ ਲਾਈਫ ਹਿਸਟਰੀ ਪਈ ਹੈ, ਜਿਸ ਤਰੀਕੇ ਨਾਲ ਇਨ੍ਹਾਂ ਨੇ ਟੈਰੋਰਿਜ਼ਮ ਵਿਚ ਵਾਧਾ ਕੀਤਾ। Why should I play it. I would not speak about it. ਇਹ ਪਾਲੇਟਿਕਸ ਹੈ। ਤੁਸੀਂ ਆਪਣੀ ਪਾਰਟੀ ਦੀ ਪਾਲੇਟਿਕਸ ਖੇਡੋ। ਅੱਜ ਵਾਹਿਗੁਰੂ ਦੀ ਕਿਰਪਾ ਹੈ ਕਿ ਪੰਜਾਬ ਵਿਚ ਮਾਹੌਲ ਚੰਗਾ ਹੈ ਅਤੇ ਜਿਸ ਤਰ੍ਹਾਂ ਟੰਡਨ ਸਾਹਿਬ ਨੇ ਕਿਹਾ ਹੈ ਕਿ ਅੱਜ ਸ਼ਾਂਤ ਸੂਬਾ ਹੈ। ਇਹ ਪਹਿਲੀ ਵਾਰ ਹੈ ਕਿ ਇਸ ਸੂਬੇ ਦੇ ਵਿਚ 53000 ਕਰੋੜ ਰੁਪਏ ਦੀ ਇਨਵੈਸਟਮੈਂਟ ਲੋਕਾਂ ਵੱਲੋਂ ਕੀਤੀ ਜਾ ਰਹੀ ਹੈ ਅਤੇ ਉਹ ਲੋਕ ਇੱਥੋਂ ਭੱਜ ਨਹੀਂ ਜਾਣਗੇ। ਮੈਂ ਚਾਹੁੰਦਾ ਹਾਂ ਕਿ ਇਹ ਇਨਵੈਸਟਮੈਂਟ ਦਸੰਬਰ ਤੱਕ

ਇਕ ਲੱਖ ਕਰੋੜ ਤੱਕ ਹੋ ਜਾਵੇ ਤਾਂ ਕਿ ਸਾਡੇ ਸੂਬੇ ਦੀ ਆਰਥਿਕਤਾ ਮਜ਼ਬੂਤ ਹੋਵੇ ਅਤੇ ਸਾਡੇ ਬੱਚਿਆਂ ਨੂੰ ਨੌਕਰੀਆਂ ਮਿਲਣ, that is what I want. ਕਿਸੇ ਅਫਸਰ ਦੇ ਨਾਂ ਪਾ ਦਿਓ ਇਹ ਚੰਗਾ ਬਿਹੇਵੀਅਰ ਨਹੀਂ ਹੈ। ਕਿਸੇ ਵੀ ਕੈਲੀਬਰ ਦਾ ਕੋਈ ਵੀ ਲੀਡਰ ਜਿਹੜਾ ਸੂਬੇ ਦਾ ਮੁਖੀ ਹੋਏਗਾ ਉਹ ਜ਼ਰੂਰ ਕਹੇਗਾ ਕਿ ਜੋ ਸੂਬੇ ਦੇ ਵਿਚ ਹੋਇਆ ਉਹ ਮੇਰੀ ਜ਼ਿੰਮੇਂਵਾਰੀ ਹੈ। I take full responsibility till now and hope now he will take responsibility for his five years. (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਮੈਂ ਸਟੇਟਮੈਂਟ ਤਾਂ ਬਹੁਤ ਰੱਖੇ ਸਨ ਇਹ ਤਾਂ ਇਨ੍ਹਾਂ ਦੇ ਸਟੇਟਮੈਂਟ ਹੀ ਹਨ ਅਤੇ ਫਾਈਲਾਂ ਇਥੇ ਪਈਆਂ ਹਨ। ਲੇਕਿਨ ਇਨ੍ਹਾਂ ਨੇ ਆਪ ਕਿਹਾ, ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਜੀ ਹੱਸ ਰਹੇ ਹਨ, ਕਿ ਸਿੱਖ ਨੌਜਵਾਨਾਂ ਨੂੰ ਭਰੋਸੇ ਵਿਚ ਲਏ ਬਿਨਾਂ ਪੰਜਾਬ ਵਿਚ ਸ਼ਾਂਤੀ ਆਉਣੀ ਅਸੰਭਵ ਹੈ, ਇਹ ਤੁਹਾਡਾ 25.5.86 ਦਾ ਬਿਆਨ ਹੈ। ਮੇਰਾ ਪੁਆਇੰਟ ਹੈ ਕਿ ਇਹ ਇਸ਼ੂਜ਼ ਹਨ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ :** ਇਹ ਕੋਈ ਗਲਤ ਗੱਲ ਨਹੀਂ ਕੀਤੀ, ਤੁਸੀਂ ਆਪ ਕਿਹਾ ਕਿ ਉਨ੍ਹਾਂ ਨਾਲ ਗਲਬਾਤ ਕਰਕੇ ਅੰਦਰ ਲਿਆਓ। ਇਸ ਵਿਚ ਕੀ ਗਲਤੀ ਕੀਤੀ ਹੈ। ਇਸ ਤੋਂ ਵਧ ਚੜ੍ਹ ਕੇ ਮੈਂ ਇਹ ਵੀ ਕਹਿ ਦਿੰਦਾ ਹਾਂ ਕਿ ਸਾਡੇ ਗਵਰਨਰ ਵਰਿੰਦਰ ਵਰਮਾ ਜੀ ਨੇ ਕਿਹਾ ਕਿ ਜੋ ਭਟਕੇ ਹੋਏ ਸਿੱਖ ਨੌਜਵਾਨ ਸੰਵਿਧਾਨ ਦੀ ਧਾਰਾ ਵਿਚ ਰਹਿ ਰਹੇ ਹਨ, ਉਨ੍ਹਾਂ ਨੌਜਵਾਨ ਜੁਝਾਰੂਆਂ ਨੂੰ ਸਰਕਾਰ ਆਮ ਮੁਆਫੀ ਦੇਣ ਲਈ ਤਿਆਰ ਹੈ। ਇਸ ਤੋਂ ਇਲਾਵਾ ਇਥੇ ਮੇਰੇ ਕੋਲ ਸ਼੍ਰੀ ਚੰਦਰ ਸ਼ੇਖਰ ਜੀ ਦਾ ਵੀ ਬਿਆਨ ਹੈ ਜਿਹੜਾ ਕਿ ਉਨ੍ਹਾਂ ਨੇ ਪ੍ਰਾਈਮ ਮਨਿਸਟਰ ਵੇਲੇ ਦਿੱਤਾ ਸੀ। ਉਨ੍ਹਾਂ ਦਾ ਬਿਆਨ ਹੈ ਅਤੇ ਇਹ ਮਿਤੀ 22.1.91 ਨੂੰ ਕਿਹਾ ਕਿ ਮੇਰੀ ਪੰਜਾਬ ਦੇ ਅੱਤਵਾਦੀਆਂ ਨੂੰ ਮੁੱਖ ਧਾਰਾ ਵਿਚ ਲਿਆਉਣ ਲਈ ਗੱਲਬਾਤ ਚਲ ਰਹੀ ਹੈ। ਇਸ ਦੇ ਵਿਚ ਕੀ ਗਲਤ ਹੈ, ਜਦੋਂ ਤੁਸੀਂ ਮੁੱਖ ਧਾਰਾ ਵਿਚ ਲਿਆਉਣ ਦੀ ਗੱਲ ਕਰਦੇ ਹੋ ਅਤੇ ਮੁੰਡਿਆਂ ਨੂੰ ਕਹਿੰਦੇ ਹੋ ਕਿ ਤੁਸੀਂ ਸਾਡੇ ਵਿਚ ਸ਼ਾਮਲ ਹੋ ਜਾਓ ਤਾਂ ਫਿਰ ਤੁਹਾਡੀ ਜ਼ਿੰਮੇਂਵਾਰੀ ਨਹੀਂ ਬਣਦੀ ਕਿ ਤੁਸੀਂ ਉਨ੍ਹਾਂ ਨੂੰ ਵਸਾਉਣਾ ਹੈ। ਜਦੋਂ ਇਕ ਵਾਰ ਕਿਸੇ ਨੂੰ ਵਸਾ ਦਿੱਤਾ ਤੇ ਫਿਰ ਉਸ ਦੇ ਅੱਗੇ ਬੱਚੇ ਵੀ ਹੋਣਗੇ, ਫਿਰ ਉਸ ਨੇ ਆਪਣਾ ਕੰਮ ਕਾਰ ਚਲਾਉਣਾ ਹੈ, ਆਪਣਾ ਪਰਿਵਾਰ ਪਾਲਣਾ ਹੈ ਅਤੇ ਫਿਰ ਤੁਸੀਂ ਇਕ ਦਮ ਹੀ ਪੁੱਟ ਕੇ ਬਾਹਰ ਸੁੱਟ ਦਿਓ। ਅੱਜ ਇਸ਼ੂ ਕੀ ਹੈ, ਇਸ਼ੂ ਇਹ ਹੈ ਕਿ ਰਿਸਪੈਕਟਿਵ ਗਵਰਨੈਂਸ ਦੇ ਤੌਰ ਤੇ ਜ਼ਿੰਮੇਂਵਾਰੀ ਸਾਡੀ ਹੈ ਕਿ ਜਿਹੜੇ ਬੰਦੇ ਨੇ ਸਟੇਟ ਦੇ ਵਿਚ ਇਕ ਵਾਰ ਮੱਦਦ ਕੀਤੀ ਹੈ, ਸ਼ਾਂਤੀ ਲਿਆਉਣ ਦੇ ਵਿਚ ਮੱਦਦ ਕੀਤੀ ਹੈ, ਉਨ੍ਹਾਂ ਨੂੰ ਆਪਣਾ ਕੰਮ ਕਰਨ ਦਿਓ, ਵੱਸਣ ਦਿਓ, ਇਹ ਇਸ ਵਾਸਤੇ ਨਹੀਂ ਕਿ ਮੈਂ ਡੀ.ਜੀ.ਪੀ. ਨੂੰ ਕਹਾਂਗਾ ਕਿ ਸਾਡੀ

** Expunged as ordered by the Chair.

[ ਮੁੱਖ ਮੰਤਰੀ ]

ਇਲੈਕਸ਼ਨ ਜਿਤਾਓ, ਨਾ ਕੋਈ ਅਫਸਰ, ਨਾ ਕੋਈ ਡੀ.ਜੀ.ਪੀ. ਅਤੇ ਨਾ ਹੀ ਇਹ ਕੋਈ ਮੁੰਡੇ ਕੋਈ ਇਲੈਕਸ਼ਨ ਜਿਤਾ ਸਕਦੇ ਹਨ। ਇਹ ਇਲੈਕਸ਼ਨਾਂ ਪੰਜਾਬ ਦੇ ਲੋਕ ਜਿਤਾਉਣਗੇ ਅਤੇ ਤੁਹਾਨੂੰ ਆਪੇ ਹੀ 8 ਮਹੀਨਿਆਂ ਤੱਕ ਪਤਾ ਲੱਗ ਜਾਣਾ ਹੈ। ਇਹ ਸਾਹਮਣੇ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਬੈਠੇ ਬਾਹਲਾ ਹੀ ਬੁੜ੍ਹਕਦੇ ਹਨ। ਤੁਹਾਨੂੰ 8 ਮਹੀਨਿਆਂ ਤੱਕ ਪਤਾ ਲੱਗ ਜਾਵੇਗਾ। ਮੈਂ ਆਸ ਕਰਦਾ ਹਾਂ ਕਿ ਆਪੋਜ਼ੀਸ਼ਨ ਆਪਣਾ ਰਿਸਪਾਂਸੀਬਲ ਰੋਲ ਅਦਾ ਕਰੇਗੀ ਔਰ ਸਾਨੂੰ ਪਿਛੋਕੜ ਵਿੱਚ ਨਹੀਂ ਝਾਕਣਾ ਚਾਹੀਦਾ, ਪਿਛੇ ਨਹੀਂ ਦੇਖਣਾ ਚਾਹੀਦਾ, ਅੱਗੇ ਹੀ ਪੰਜਾਬ ਨੂੰ ਲੈ ਕੇ ਜਾਣਾ ਹੈ। ਜੇਕਰ ਇਹ ਇਸ ਦੇ ਵਿਚ ਸਾਡਾ ਸਾਥ ਦੇਣਗੇ ਤਾਂ ਸਾਨੂੰ ਬਹੁਤ ਖੁਸ਼ੀ ਹੋਵੇਗੀ ਅਦਰਵਾਈਜ਼ ਕਾਂਗਰਸ ਪਾਰਟੀ ਪੰਜਾਬ ਨੂੰ ਅੱਗੇ ਲਿਜਾਉਣ ਵਾਸਤੇ ਬਿਲਕੁਲ ਤਿਆਰ ਬੈਠੀ ਹੈ ਅਤੇ ਅਸੀਂ ਇਸ ਨੂੰ ਉਪਰ ਲੈ ਕੇ ਹੀ ਜਾਵਾਂਗੇ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਇਕ ਕਾਲ ਅਟੈਨਸ਼ਨ ਨੋਟਿਸ ਕੈਪਟਨ ਕੰਵਲਜੀਤ ਸਿੰਘ ਜੀ ਦੀ ਸੀ, ਤੁਸੀਂ ਕਹਿਣਾ ਚਾਹੋਗੇ?

**ਕੈਪਟਨ ਕੰਵਲਜੀਤ ਸਿੰਘ** : ਹਾਂ ਜੀ, ਸਪੀਕਰ ਸਾਹਿਬ, ਮੈਂ ਸਰਕਾਰ....

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ?

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਕਾਲ ਅਟੈਨਸ਼ਨ ਦਿੱਤੀ ਸੀ ਜਿਹੜੀ ਖਰੜ ਤਹਿਸੀਲ ਦੇ ਤੱਕੀਪੁਰ ਪਿੰਡ ਦੇ ਨਾਲ ਸਬੰਧਤ ਹੈ ਜਿਹੜੀ ਕਿ ਤੁਸੀਂ ਰਿਜੈਕਟ ਕਰ ਦਿੱਤੀ ਜਿਹੜੀ ਕਿ ਨਹੀਂ ਹੋਣੀ ਚਾਹੀਦੀ। ਉੱਥੇ ਤਾਂ ਸਿਰਫ ਅਸੀਂ ਇਹੀ ਮੰਗ ਕੀਤੀ ਸੀ ਕਿ ਕੀ ਪੁਜ਼ੀਸ਼ਨ ਹੈ, ਇਹ ਹਾਦਸਾ ਕਿਸ ਤਰ੍ਹਾਂ ਹੋਇਆ। ਇਹ ਹਾਊਸ ਨੂੰ ਦੱਸਣ ਦੀ ਲੋੜ ਹੈ ਕਿ ਉੱਥੇ ਤਿੰਨ ਬੰਦੇ ਇਕੱਠੇ ਮਾਰੇ ਗਏ ਹਨ। ਉੱਥੇ ਹਾਹਾਕਾਰ ਮਚੀ ਹੋਈ ਹੈ।

**ਮਾਨਯੋਗ ਸਪੀਕਰ** : ਤੁਸੀਂ ਡਿਬੇਟ ਤੇ ਬੋਲ ਲੈਣਾ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਸਾਰੀਆਂ ਗੱਲਾਂ ਨੂੰ ਡਿਬੇਟ ਵੇਲੇ ਨਹੀਂ ਕਿਹਾ ਜਾ ਸਕਦਾ।

**ਮਾਨਯੋਗ ਸਪੀਕਰ** : ਤੁਸੀਂ ਡਿਬੇਟ ਤੇ ਬੋਲ ਸਕਦੇ ਹੋ। ਕਾਲ ਅਟੈਨਸ਼ਨ, ਕੈਪਟਨ ਕੰਵਲਜੀਤ ਸਿੰਘ ਜੀ।

———

# CALL ATTENTION NOTICE UNDER RULE 66

(ਕ੍ਰਮ ਨੰ: 15)

**ਕੈਪਟਨ ਕੰਵਲਜੀਤ ਸਿੰਘ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਰਾਜ ਵਿਚ ਫਲੂ ਫੈਲਣ ਨਾਲ ਚੰਡੀਗੜ੍ਹ ਦੇ ਨਾਲ ਲੱਗਦੇ ਹਲਕਾ ਬਨੂੜ ਵਿਚ ਪੋਲਟਰੀ ਫਾਰਮਿੰਗ ਦਾ ਕੰਮ ਕਰਨ ਵਾਲੇ ਲੋਕਾਂ ਦਾ ਭਾਰੀ ਨੁਕਸਾਨ ਹੋ ਰਿਹਾ ਹੈ। ਅੰਡੇ ਤੇ ਮੁਰਗੀਆਂ ਦੇ ਭਾਅ ਵਿਚ ਇਕ ਦਮ ਭਾਰੀ ਗਿਰਾਵਟ ਆ ਗਈ ਹੈ। ਸਰਕਾਰ ਨੇ ਬਰਡ ਫਲੂ ਨੂੰ ਰੋਕਣ ਲਈ ਕੋਈ ਪ੍ਰੀਵੈਂਟਿਵ ਕਦਮ ਨਹੀਂ ਚੁੱਕੇ। ਪੋਲਟਰੀ ਫਾਰਮਿੰਗ ਕਰਨ ਵਾਲੇ ਲੋਕ, ਜਿਨ੍ਹਾਂ ਨੇ ਬੈਂਕਾਂ ਤੋਂ ਕਰਜ਼ੇ ਲਏ ਹੋਏ ਹਨ ਉਹ ਕਰਜ਼ੇ ਦੀਆਂ ਕਿਸ਼ਤਾਂ ਮੋੜਨ ਤੋਂ ਅਸਮਰੱਥ ਹੋ ਗਏ ਹਨ। ਸਰਕਾਰ ਨੂੰ ਰਾਜ ਦੀ ਪੋਲਟਰੀ ਫ਼ਾਰਮਿੰਗ ਦੀ ਤੁਰੰਤ ਮਦਦ ਤੇ ਆਉਣਾ ਚਾਹੀਦਾ ਹੈ ਤੇ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਮੁਆਵਜ਼ਾ ਦੇ ਕੇ ਫਿਰ ਪੈਰਾਂ ਤੇ ਖੜ੍ਹਾ ਕਰਨਾ ਚਾਹੀਦਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਸੈਰ-ਸਪਾਟਾ ਮੰਤਰੀ, (ਸਰਦਾਰ ਜਗਮੋਹਨ ਸਿੰਘ ਕੰਗ) :** ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੱਕ ਪੰਜਾਬ, ਚੰਡੀਗੜ੍ਹ ਅਤੇ ਇਸ ਨਾਲ ਲੱਗਦੇ ਇਲਾਕੇ ਅਤੇ ਗਵਾਂਢੀ ਰਾਜਾਂ ਵਿਚ ਬਰਡ ਫਲੂ ਦਾ ਕੋਈ ਵੀ ਕੇਸ ਨਹੀਂ ਪਾਇਆ ਗਿਆ। ਅੰਡੇ ਅਤੇ ਮੁਰਗੀਆਂ ਦੇ ਭਾਅ ਵਿਚ ਗਿਰਾਵਟ ਜ਼ਰੂਰ ਆਈ ਹੈ, ਪਰੰਤੂ ਉਹ ਮਹਾਂਰਾਸ਼ਟਰ ਰਾਜ ਵਿਚ ਬਰਡ ਫਲੂ ਦੀ ਬਿਮਾਰੀ ਫੈਲਣ ਨਾਲ ਪੈਦਾ ਹੋਏ ਡਰ ਕਾਰਣ ਆਈ ਹੈ ਜਿਸ ਦੇ ਸਿੱਟੇ ਵਜੋਂ ਖਪਤਕਾਰ ਚਿਕਨ ਜਾਂ ਅੰਡੇ ਖਾਣ ਤੋਂ ਗੁਰੇਜ਼ ਕਰਦੇ ਹਨ। ਜਿੱਥੋਂ ਤੱਕ ਪੰਜਾਬ ਸਰਕਾਰ ਵੱਲੋਂ ਬਰਡ ਫਲੂ ਦੀ ਰੋਕਥਾਮ ਦਾ ਸਬੰਧ ਹੈ, ਸਰਕਾਰ ਵੱਲੋਂ ਸਾਰੇ ਨਿਮਨ ਇਹਤਿਆਤੀ ਪ੍ਰਬੰਧ ਕਰ ਲਏ ਗਏ ਹਨ ਜਿਵੇਂ ਕਿ :-

1. **ਪੋਲਟਰੀ ਅਤੇ ਪੋਲਟਰੀ ਪ੍ਰੋਡਕਟਸ ਦੀ ਅਯਾਤ ਤੇ ਰੋਕ :**

ਪੰਜਾਬ ਸਰਕਾਰ ਵੱਲੋਂ ਨੋਟੀਫਿਕੇਸ਼ਨ ਜਾਰੀ ਕਰਕੇ ਮਹਾਰਾਸ਼ਟਰ ਰਾਜ ਤੋਂ ਕੋਈ ਪੋਲਟਰੀ ਜਾਂ ਪੋਲਟਰੀ ਪ੍ਰੋਡਕਟ, ਪੋਰਕ ਜਾਂ ਚਿਕਨ ਸੌਸੇਜਜ਼ ਦੀ ਰਾਜ ਵਿਚ ਅਯਾਤ ਤੇ ਪਾਬੰਦੀ ਲਗਾਈ ਗਈ ਹੈ।

2. **ਰੈਪਿਡ ਰਿਸਪੋਂਸ ਟੀਮਾਂ :**

ਜ਼ਿਲ੍ਹਾ ਅਤੇ ਤਹਿਸੀਲ ਪੱਧਰ ਤੇ ਵੈਟਨਰੀ ਡਾਕਟਰਾਂ, ਪੋਲਟਰੀ ਇਨਸਪੈਕਟਰਾਂ

[ ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਸੈਰ-ਸਪਾਟਾ ਮੰਤਰੀ ]

ਅਤੇ ਫਾਰਮਾਸਿਸਟਾਂ ਦੀਆਂ 'ਰੈਪਿਡ ਰੈਸਪੌਂਸ ਟੀਮਾਂ' ਪਹਿਲਾਂ ਤੋਂ ਹੀ ਕੰਮ ਕਰ ਰਹੀਆਂ ਹਨ। ਕੁੱਲ 91 ਅਜਿਹੀਆਂ ਟੀਮਾਂ ਕੰਮ ਕਰ ਰਹੀਆਂ ਹਨ।

3. **ਕੰਟਰੋਲ ਰੂਮ :**

ਸਾਰੀਆਂ ਗਤੀਵਿਧੀਆਂ ਦੀ ਮੋਨੀਟਰਿੰਗ ਲਈ ਚੰਡੀਗੜ੍ਹ ਵਿਖੇ ਰਾਜ ਪੱਧਰ ਦਾ ਕੰਟਰੋਲ ਰੂਮ ਡਾਇਰੈਕਟਰ, ਪਸ਼ੂ ਪਾਲਣ ਵਿਭਾਗ, ਪੰਜਾਬ ਦੇ ਦਫ਼ਤਰ ਵਿਚ ਬਣਾਇਆ ਗਿਆ ਹੈ ਜਿਸ ਦੇ ਟੈਲੀਫੋਨ ਨੰਬਰ 0172-2701324 ਅਤੇ 0172-2701556 ਹਨ।

4. **ਕੋਰ ਗਰੁੱਪਾਂ ਦੀ ਸਥਾਪਨਾ**

ਵੱਖ-ਵੱਖ ਵਿਭਾਗਾਂ ਵਿਚ ਤਾਲਮੇਲ ਰੱਖਣ ਲਈ ਰਾਜ ਪੱਧਰ ਤੇ ਸਕੱਤਰ, ਸਿਹਤ ਤੇ ਪਰਿਵਾਰ ਭਲਾਈ ਵਿਭਾਗ ਦੀ ਪ੍ਰਧਾਨਗੀ ਹੇਠ ਸਕੱਤਰ, ਪਸ਼ੂ ਪਾਲਣ, ਸਕੱਤਰ, ਵਣ ਅਤੇ ਵਾਈਲਡ ਲਾਈਫ ਅਤੇ ਸਕੱਤਰ, ਮੈਡੀਕਲ ਸਿੱਖਿਆ ਤੇ ਰਿਸਰਚ ਦਾ 'ਕੋਰ ਗਰੁੱਪ' ਬਣਾਇਆ ਗਿਆ ਹੈ।

5. ਇਸੇ ਤਰ੍ਹਾਂ ਜ਼ਿਲ੍ਹਾ ਅਤੇ ਤਹਿਸੀਲ ਪੱਧਰ ਤੇ ਡਿਪਟੀ ਕਮਿਸ਼ਨਰ ਅਤੇ ਐਸ.ਡੀ.ਐਮ. ਦੀ ਪ੍ਰਧਾਨਗੀ ਹੇਠ ਉਪਰੋਕਤ ਵਿਭਾਗਾਂ ਦੇ ਜ਼ਿਲ੍ਹਾ ਅਤੇ ਤਹਿਸੀਲ ਪੱਧਰ ਦੇ ਅਧਿਕਾਰੀਆਂ ਦੇ 'ਕੋਰ ਗਰੁੱਪ' ਬਣਾਏ ਗਏ ਹਨ।

6. **ਜਾਗਰੂਕਤਾ ਮੁਹਿੰਮ**

ਵਿਭਾਗ ਵੱਲੋਂ ਮੀਡੀਆ, ਇਸ਼ਤਿਹਾਰਾਂ ਅਤੇ ਜਾਗਰੂਕਤਾ ਕੈਂਪਾਂ ਅਤੇ ਸੈਮੀਨਾਰਾਂ ਰਾਹੀਂ ਲੋਕਾਂ ਨੂੰ ਜਾਗਰੂਕ ਕੀਤਾ ਜਾ ਰਿਹਾ ਹੈ।

ਮੁਰਗੀ ਪਾਲਕਾਂ ਨੂੰ ਮੁਆਵਜ਼ਾ ਦੇਣ ਬਾਰੇ ਦੱਸਿਆ ਜਾਂਦਾ ਹੈ ਕਿ ਕਿਉਂਕਿ ਇਸ ਵੇਲੇ ਪੰਜਾਬ ਵਿਚ ਬਰਡ ਫਲੂ ਦੀ ਕੋਈ ਬਿਮਾਰੀ ਨਹੀਂ ਹੋਈ, ਇਸ ਲਈ ਫਿਲਹਾਲ ਮੁਆਵਜ਼ਾ ਦੇਣ ਲਈ ਸਰਕਾਰ ਦੀ ਕੋਈ ਤਜ਼ਵੀਜ਼ ਨਹੀਂ ਹੈ।

ਅੰਡੇ ਅਤੇ ਮੁਰਗੀਆਂ ਦੇ ਭਾਅ ਵਿਚ ਜੋ ਗਿਰਾਵਟ ਆਈ ਹੈ, ਇਹ ਇਕ ਆਰਜ਼ੀ ਦੌਰ ਹੈ।

ਮੈਂ ਸਦਨ ਦੀ ਜਾਣਕਾਰੀ ਲਈ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਕਾਏ ਗਏ ਚਿਕਨ ਅਤੇ ਅੰਡੇ ਖਾਣ ਨਾਲ ਇਹ ਬਿਮਾਰੀ ਨਹੀਂ ਫੈਲਦੀ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਬਰਡ ਫਲੂ ਦੀ ਇਤਨੀ ਦਹਿਸ਼ਤ ਹੋ ਗਈ ਹੈ ਕਿ ਪਹਿਲਾਂ ਤਾਂ ਜੰਮੂ-ਕਸ਼ਮੀਰ ਨੂੰ ਜਾਣਾ ਬੰਦ ਹੋ ਗਿਆ, ਆਰਮੀ ਵਾਲਿਆਂ ਨੇ ਖਰੀਦਣਾ ਬੰਦ ਕਰ ਦਿੱਤਾ ਤੇ ਆਮ ਜਨਤਾ ਦੇ ਅੰਦਰ ਇੰਨੀ

ਦਹਿਸ਼ਤ ਹੋ ਗਈ ਕਿ ਅੱਜ ਪੰਜਾਬ ਦੇ ਅੰਦਰ ਪੋਲਟਰੀ ਦੀ ਪਰਚੇਜ਼ ਨਹੀਂ ਹੈ। 150 ਕਰੋੜ ਰੁਪਏ ਡੇਅਲੀ ਦਾ ਨੁਕਸਾਨ ਇਸ ਇੰਡਸਟਰੀ ਦਾ ਪੰਜਾਬ ਵਿਚ ਹੈ ਅਤੇ ਇਹ ਕਹਿਣਾ ਕਿ ਇਹ ਆਰਜ਼ੀ ਤੌਰ ਤੇ ਹੈ ਆਖਿਰਕਾਰ ਕਿੰਨੀ ਕੈਪੇਸਿਟੀ ਵਿਚ ਪੋਲਟਰੀ ਫਾਰਮਾਂ ਨੂੰ.....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਕੈਪਟਨ ਕੰਵਲਜੀਤ ਸਿੰਘ** : ਇਸ ਕਰਾਈਸਿਜ਼ ਅਤੇ ਸਿਚੂਏਸ਼ਨ ਨੂੰ ਮੀਟ ਕਰਨ ਵਾਸਤੇ ਪੰਜਾਬ ਦੀ ਸਰਕਾਰ ਨੂੰ ਸਾਮ੍ਹਣੇ ਆਉਣਾ ਚਾਹੀਦਾ ਹੈ ਤੇ ਉਨ੍ਹਾਂ ਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ। ਆਫਟਰ ਆਲ ਇਹ ਇਕ ਨੈਚੁਰਲ ਕਲੈਮਿਟੀ ਹੈ। ਨੈਚੁਰਲ ਕਲੈਮਿਟੀ ਰਿਲੀਫ ਫੰਡ ਸਰਕਾਰ ਕੋਲ ਹੁੰਦਾ ਹੈ ਤੇ ਉਸ ਵਿਚੋਂ ਰਿਲੀਫ ਦੇਣਾ ਚਾਹੀਦਾ ਹੈ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਸੈਰ ਸਪਾਟਾ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਰਕਾਰ ਇਸ ਬਿਮਾਰੀ ਨੂੰ ਬੜੀ ਗੰਭੀਰਤਾ ਨਾਲ ਲੈ ਰਹੀ ਹੈ ਅਤੇ ਜ਼ਾਤੀ ਤੌਰ ਤੇ ਇਸ ਵੱਲ ਧਿਆਨ ਦਿੱਤਾ ਜਾ ਰਿਹਾ ਹੈ। ਇਸ ਸਬੰਧੀ ਸਾਡੇ ਚੀਫ ਮਨਿਸਟਰ ਸਾਹਿਬ ਨੇ ਵੱਖ-ਵੱਖ ਮੀਟਿੰਗਾਂ ਕਰਕੇ ਹੁਕਮ ਜਾਰੀ ਕੀਤੇ ਹਨ। ਇਸ ਤੋਂ ਇਲਾਵਾ ਸਰਕਾਰ ਨੇ ਪੋਲਟਰੀ ਫਾਰਮਾਂ ਦੇ ਮਾਲਿਕਾਂ ਨਾਲ ਮੀਟਿੰਗਾਂ ਕੀਤੀਆਂ ਹਨ ਅਤੇ ਉਨ੍ਹਾਂ ਦੇ ਸੁਝਾਅ ਮੁਤਾਬਿਕ ਹੀ ਸਰਕਾਰ ਵੱਲੋਂ ਫੌਰੀ ਤੌਰ ਤੇ ਪ੍ਰੈਸ ਕਾਨਫਰੰਸ ਕਰਕੇ ਲੋਕਾਂ ਵਿਚ ਇਹ ਜਾਣਕਾਰੀ ਦਿੱਤੀ ਗਈ ਹੈ ਕਿ ਮੀਟ ਖਾਣ ਦੇ ਨਾਲ ਲੋਕਾਂ ਨੂੰ ਦਹਿਸ਼ਤ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ ਹੈ ਅਤੇ ਇਸ ਦਾ ਪੰਜਾਬ ਵਿਚ ਕੋਈ ਅਸਰ ਨਹੀਂ ਹੈ। ਸਰਕਾਰੀ ਬੁਲਾਰੇ ਰਾਹੀਂ ਲੋਕਾਂ ਵਿਚ ਇਹ ਜਾਣਕਾਰੀ ਦਿੱਤੀ ਜਾ ਰਹੀ ਹੈ ਅਤੇ ਮੀਟਿੰਗਾਂ ਕੀਤੀਆਂ ਜਾ ਰਹੀਆਂ ਹਨ ਤਾਂਕਿ ਲੋਕਾਂ ਨੂੰ ਦੱਸਿਆ ਜਾ ਸਕੇ ਕਿ ਇਸ ਦਾ ਕੋਈ ਨੁਕਸਾਨ ਨਹੀਂ ਅਤੇ ਪੋਲਟਰੀ ਫਾਰਮਾਂ ਦੀ ਸੇਲ ਵਿਚ ਕੋਈ ਫਰਕ ਨਾ ਪਵੇ ਇਹ ਅਸੀਂ ਉਨ੍ਹਾਂ ਦੇ ਸੁਝਾਅ ਮੁਤਾਬਿਕ ਹੀ ਕੀਤਾ ਹੈ ਤਾਂਕਿ ਉਨ੍ਹਾਂ ਨੂੰ ਫਾਇਦਾ ਹੋ ਸਕੇ। ਇਸ ਤੋਂ ਇਲਾਵਾ, ਅਸੀਂ ਸੈਂਟਰਲ ਗੌਰਮਿੰਟ ਦੇ ਨਾਲ ਇਸ ਮੈਟਰ ਨੂੰ ਟੇਕ-ਅਪ ਕੀਤਾ ਹੋਇਆ ਹੈ ਤਾਂਕਿ ਜਿਨ੍ਹਾਂ ਪੋਲਟਰੀ ਫਾਰਮਾਂ ਦੇ ਮਾਲਿਕਾਂ ਨੇ ਸਰਕਾਰ ਤੋਂ ਲੋਨਜ਼ ਲਿਆ ਹੋਇਆ ਹੈ, ਉਨ੍ਹਾਂ ਦਾ ਲੋਨਜ਼ ਡੈਫਰ ਕੀਤਾ ਜਾ ਸਕੇ।

———

## RESUMPTION OF DISCUSSION ON GOVERNOR'S ADDRESS

**ਸਰਦਾਰ ਮਲਕੀਅਤ ਸਿੰਘ ਦਾਖਾ (ਦਾਖਾ-ਐਸ.ਸੀ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅੱਜ ਇਸ ਪਵਿੱਤਰ ਹਾਊਸ ਵਿਚ ਰਾਜਪਾਲ ਜੀ ਦੇ ਭਾਸ਼ਣ ਉਤੇ ਬੋਲਣ ਲਈ ਸਮਾਂ ਦਿੱਤਾ ਹੈ।

**ਮਾਨਯੋਗ ਸਪੀਕਰ** : ਜੇਕਰ ਮੈਂਬਰ ਸਾਹਿਬਾਨ ਥੋੜ੍ਹਾ-ਥੋੜ੍ਹਾ ਸਮਾਂ ਲੈਣ ਤਾਂ

[ ਮਾਨਯੋਗ ਸਪੀਕਰ ]

ਜਿਆਦਾ ਮੈਂਬਰ ਸਾਹਿਬਾਨ ਨੂੰ ਬੋਲਣ ਦਾ ਮੌਕਾ ਮਿਲ ਜਾਵੇਗਾ। ਇਸ ਲਈ ਸਮੇਂ ਵੱਲ ਜਿਆਦਾ ਧਿਆਨ ਦਿੱਤਾ ਜਾਵੇ।

**ਸਰਦਾਰ ਮਲਕੀਅਤ ਸਿੰਘ ਦਾਖਾ** : ਮਾਨਯੋਗ ਸਪੀਕਰ ਸਾਹਿਬ, ਮੇਰੇ ਪਰਮ ਮਿੱਤਰ ਸ਼੍ਰੀ ਸੁਨੀਲ ਜਾਖੜ ਜੀ ਨੇ ਇਸ ਪਵਿੱਤਰ ਸਦਨ ਵਿਚ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਦੇ ਮਤੇ ਨੂੰ ਰਖਿਆ ਹੈ ਅਤੇ ਇਸ ਮਤੇ ਨੂੰ ਸੈਕਿੰਡ ਸ਼੍ਰੀ ਜਸਬੀਰ ਸਿੰਘ ਗਿੱਲ ਨੇ ਕੀਤਾ ਹੈ। ਮੈਂ ਵੀ ਇਸ ਧੰਨਵਾਦ ਦੇ ਮਤੇ ਦੀ ਪ੍ਰੋੜਤਾ ਲਈ ਖੜ੍ਹਾ ਹੋਇਆ ਹਾਂ।

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)
*12.47 ਵਜੇ ਬਾਅਦ ਦੁਪਹਿਰ

ਇਹ ਰਾਜਪਾਲ ਦਾ ਭਾਸ਼ਣ ਸਰਕਾਰ ਦਾ ਇਕ ਇਤਿਹਾਸਿਕ ਦਸਤਾਵੇਜ ਹੁੰਦਾ ਹੈ। ਇਸ ਦਸਤਾਵੇਜ ਵਿਚ ਪੰਜਾਬ ਸਰਕਾਰ ਦੀ ਸਹੀ ਤਸਵੀਰ ਹੁੰਦੀ ਹੈ। ਇਸ ਭਾਸ਼ਣ ਵਿਚ ਸਟੇਟ ਦੀ ਆਰਥਿਕ ਤੌਰ ਤੇ, ਸਾਮਾਜਿਕ ਤੌਰ ਤੇ, ਰਾਜਨੀਤਿਕ ਤੌਰ ਤੇ ਅਤੇ ਧਾਰਮਿਕ ਮਾਮਲਿਆਂ ਸਬੰਧੀ ਤਸਵੀਰ ਦਿੱਤੀ ਹੁੰਦੀ ਹੈ। ਇਨ੍ਹਾਂ ਚੀਜਾਂ ਦੀ ਬੜੀ ਗੰਭੀਰਤਾ ਨਾਲ ਸਰਕਾਰ ਵਲੋਂ ਇਕ ਸਹੀ ਤਸਵੀਰ ਖਿੱਚੀ ਜਾਂਦੀ ਹੈ। ਜਿਸ ਦਾ ਜ਼ਿਕਰ ਸਰਕਾਰ ਨੇ ਕਾਫੀ ਵਿਸਥਾਰ ਪੂਰਵਕ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਪਿਛਲੇ ਕਈ ਦਿਨਾਂ ਤੋਂ ਇਸ ਪਵਿੱਤਰ ਸਦਨ ਵਿਚ ਪੰਜਾਬ ਵਿਚ ਭੱਖਦੇ ਮਸਲਿਆਂ ਤੇ ਬੜੀ ਗੰਭੀਰਤਾ ਨਾਲ ਬਹਿਸ ਕੀਤੀ ਜਾ ਰਹੀ ਹੈ। ਪਿਛੇ 22 ਤਾਰੀਖ ਨੂੰ ਇਸ ਸਦਨ ਵਿਚ ਸ਼੍ਰੀ ਸੁਨੀਲ ਜਾਖੜ ਨੇ ਧੰਨਵਾਦ ਦਾ ਮਤਾ ਹਾਊਸ ਵਿਚ ਰਖਿਆ ਹੈ, ਇਸ ਤੇ ਬਹਿਸ ਵਿਚ ਹਿੱਸਾ ਲੈਂਦੇ ਹੋਏ ਖੇਤੀਬਾੜੀ, ਸਨਅੱਤ, (ਇੰਡਸਟਰੀਜ਼) ਸਿੱਖਿਆ ਅਤੇ ਸੋਸ਼ਲ ਸਿਕਿਊਰਟੀ ਸਬੰਧੀ ਮਾਮਲਿਆਂ ਉਤੇ ਪੰਜਾਬ ਸਰਕਾਰ ਦੀਆਂ ਪਿਛਲੇ 4 ਸਾਲਾਂ ਵਿਚ ਜੋ ਪ੍ਰਾਪਤੀਆਂ ਸਨ, ਦਾ ਜਿਕਰ ਕੀਤਾ ਗਿਆ ਹੈ। ਇਸ ਧੰਨਵਾਦ ਦੇ ਮਤੇ ਨੂੰ ਸੈਕਿੰਡ ਕਰਦੇ ਹੋਏ ਸਰਦਾਰ ਜਸਬੀਰ ਸਿੰਘ ਗਿੱਲ ਨੇ ਵੀ ਇਸ ਮਤੇ ਦੀ ਪ੍ਰੋੜਤਾ ਕਰਦੇ ਹੋਏ ਸਰਕਾਰ ਦੀਆਂ ਪ੍ਰਾਪਤੀਆਂ ਦਾ ਜਿਕਰ ਕੀਤਾ ਹੈ ਅਤੇ ਵਿਰੋਧੀ ਧਿਰ ਵਲੋਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਇਸ ਮਤੇ ਦਾ ਵਿਰੋਧ ਕਰਦੇ ਹੋਏ ਸਰਕਾਰ ਦੀਆਂ ਕਮੀਆਂ ਬਾਰੇ ਜ਼ਿਕਰ ਕੀਤਾ ਹੈ। ਇਸ ਬਹਿਸ ਦੇ ਦੌਰਾਨ ਕਾਫੀ ਚੀਜਾਂ ਦਾ ਜਿਕਰ ਹਾਊਸ ਵਿਚ ਕੀਤਾ ਗਿਆ ਹੈ। ਪਿਛਲੇ 4 ਸਾਲਾਂ ਤੋਂ ਸਰਕਾਰ ਦੀ ਜੋ ਤਸਵੀਰ ਹੈ ਉਸ ਨੂੰ ਸਦਨ ਵਿਚ ਰੱਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਬਾਰੇ ਮੈਂ ਵੀ ਜਿਕਰ ਕਰਨਾ ਚਾਹੁੰਦਾ ਹਾਂ। ਜਦੋਂ ਕੈਪਟਨ ਸਾਹਿਬ ਦੀ ਸਰਕਾਰ ਨੇ ਪੰਜਾਬ ਵਿਚ ਵਾਗਡੋਰ ਸੰਭਾਲੀ ਤਾਂ 2002 ਵਿਚ ਪੰਜਾਬ ਦੀ ਆਰਥਿਕ ਹਾਲਤ ਬੜੀ ਖਸਤਾ ਸੀ। ਇਸ ਸਮੇਂ ਦੌਰਾਨ ਕਾਂਗਰਸ ਪਾਰਟੀ ਨੇ ਕਾਫੀ ਆਰਥਿਕ ਮੁਸ਼ਕਿਲਾਂ ਦਾ ਸਾਹਮਣਾ ਕੀਤਾ। ਫਾਈਨੈਂਸ਼ੀਅਲ ਪੁਜੀਸ਼ਨ ਪੰਜਾਬ ਸਰਕਾਰ ਦੀ ਇਤਨੀ ਪਤਲੀ ਸੀ ਕਿ ਸਰਕਾਰ ਨੂੰ ਚਲਾਉਣਾ ਬੜਾ ਮੁਸ਼ਕਿਲ ਸੀ। ਇਤਨੀ ਤਰਸਯੋਗ ਹਾਲਾਤ ਵਿਚ ਗੁਜ਼ਰਨਾ ਪਿਆ

ਅਤੇ ਕਾਂਗਰਸ ਪਾਰਟੀ ਦਾ ਜਿਹੜਾ ਮੈਨੀਫੈਸਟੋ ਸੀ, ਉਸ ਨੂੰ ਅਮਲੀ ਜਾਮਾ ਦੇਣਾ ਵੀ ਮੁਸ਼ਕਲ ਹੋ ਗਿਆ ਸੀ। ਜਿਹੜੇ ਇਲੈਕਸ਼ਨ ਵਿਚ ਵਾਅਦੇ ਕਰਕੇ ਅਸੀਂ ਇਥੇ ਆਏ ਸੀ। ਪੰਜਾਬ ਵਿਚ ਵਿਕਾਸ ਦੀ ਗੱਲ ਕੀ ਸਰਕਾਰ ਚਲਾਉਣ ਲਈ ਪੈਸੇ ਨਹੀਂ ਸਨ ਪਰ ਫਿਰ ਵੀ ਸਰਕਾਰ ਨੇ ਹਿੰਮਤ ਕਰਕੇ ਸਰਕਾਰ ਦਾ ਕੰਮ ਕੀਤਾ ਅਤੇ ਵਿਕਾਸ ਲਈ ਕੰਮ ਕੀਤੇ ਅਤੇ ਲੋਕਾਂ ਨਾਲ ਕੀਤੇ ਵਾਅਦੇ ਨੂੰ ਪੂਰਾ ਕਰਨ ਲਈ ਪੂਰਾ ਯੋਗਦਾਨ ਪਾਇਆ। ਲੋਕਾਂ ਨੂੰ ਸਹੂਲਤਾਂ ਦਾ ਵਾਅਦਾ ਪੂਰਾ ਕੀਤਾ। ਇਸ ਤੋਂ ਪਹਿਲੇ ਜਿਹੜੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਸੂਬੇ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਵੱਲ ਧਿਆਨ ਨਹੀਂ ਦਿੱਤਾ ਅਤੇ ਕਾਂਗਰਸ ਪਾਰਟੀ ਨੂੰ ਸਟੇਜਾਂ ਤੇ ਖੜ੍ਹੇ ਹੋ ਕੇ ਗਾਲਾਂ ਕੱਢਦੇ ਰਹੇ ਅਤੇ ਕਾਂਗਰਸ ਪਾਰਟੀ ਨੂੰ ਬੁਰਾ ਭਲਾ ਕਹਿੰਦੇ ਰਹੇ। ਇਸ ਤਰਸਯੋਗ ਆਰਥਿਕ ਹਾਲਾਤ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਜ਼ਿੰਮੇਵਾਰ ਸਨ। ਜਿਸ ਦਾ ਜ਼ਿਕਰ ਸਰਕਾਰ ਦੇ ਪਹਿਲੇ ਰਾਜਪਾਲ ਦੇ ਭਾਸ਼ਣ ਵਿਚ ਆ ਚੁੱਕਾ ਹੈ।

ਅਸੀਂ ਜੋ ਕੁਝ ਕੀਤਾ ਹੈ, ਜੋ ਕੁਝ ਕਰਨਾ ਚਾਹੁੰਦੇ ਹਾਂ, ਉਸਦਾ ਵਿਸਥਾਰ ਨਾਲ, ਸਾਡੇ ਮਾਨਯੋਗ ਮੈਂਬਰਾਂ ਨੇ ਜ਼ਿਕਰ ਕੀਤਾ ਹੈ। ਕੱਲ੍ਹ ਵੀ ਇਥੇ ਡਾਕਟਰ ਰਮੇਸ਼ ਦੱਤ ਜੀ ਨੇ ਇਕ ਮਤਾ ਰਖਿਆ ਸੀ, ਬੜੀ ਭਾਰੀ ਗੰਭੀਰਤਾ ਦੇ ਨਾਲ ਉਸਦੇ ਵਿਚ ਜਿਹੜੀ ਸਾਡੀ ਬਿਊਰੋਕਰੇਸੀ ਹੈ, ਜੋ ਸਾਡੇ ਰਾਜਨੀਤਕ ਲੀਡਰ ਹਨ, ਭਾਵੇਂ ਕਿਸੇ ਪਾਰਟੀ ਨਾਲ ਤਾਅਲੁੱਕ ਰੱਖਦੇ ਹਨ, ਕਿਸ ਤਰ੍ਹਾਂ ਦਾ ਵਿਵਹਾਰ ਤੇ ਕਿਸ ਤਰ੍ਹਾਂ ਦੀਆਂ ਗੱਲਾਂ ਸਾਨੂੰ ਅੱਜ ਕਰਨੀਆਂ ਚਾਹੀਦੀਆਂ ਹਨ, ਉਨ੍ਹਾਂ ਦਾ ਖੁੱਲ੍ਹ ਕੇ ਖੁਲਾਸਾ ਕੀਤਾ ਗਿਆ ਲੇਕਿਨ ਬੜੇ ਅਫਸੋਸ ਦੀ ਗੱਲ ਹੈ ਕਿ ਉਹ ਰੈਜ਼ੋਲਿਊਸ਼ਨ, ਜਿਹੜਾ ਸਰਬ-ਸੰਮਤੀ ਨਾਲ ਪਾਸ ਹੋਣਾ ਚਾਹੀਦਾ ਸੀ, ਉਹ ਕਿਸੇ ਵਜ੍ਹਾ ਨਾਲ ਪਾਸ ਨਹੀਂ ਹੋ ਸਕਿਆ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਾਡੇ ਖਜ਼ਾਨਾ ਮੰਤਰੀ, ਸ਼੍ਰੀ ਸੁਰਿੰਦਰ ਸਿੰਗਲਾ ਜੀ ਆਪਣੀ ਦੂਰ-ਅੰਦੇਸ਼ੀ ਸਦਕਾ ਤੇ ਕੇਂਦਰ ਸਰਕਾਰ ਨਾਲ ਉਨ੍ਹਾਂ ਦੇ ਮੇਲਜੋਲ ਕਾਰਨ ਇਹ ਦੇਖਦੇ ਰਹਿੰਦੇ ਹਨ ਕਿ ਅਸੀਂ ਕੇਂਦਰ ਸਰਕਾਰ ਤੋਂ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਪੈਸਾ ਕਿਸ ਤਰ੍ਹਾਂ ਲਿਆ ਸਕਦੇ ਹਾਂ। ਕਿਹੜੇ ਪ੍ਰਾਜੈਕਟਾਂ ਵਾਸਤੇ ਅਸੀਂ ਸੈਂਟਰ ਤੋਂ ਪੈਸਾ ਲੈ ਸਕਦੇ ਹਾਂ ਤੇ ਅਸੀਂ ਕਿਸ ਤਰ੍ਹਾਂ ਪੰਜਾਬ ਦੀ ਤਰੱਕੀ ਕਰਵਾ ਸਕਦੇ ਹਾਂ। ਅੱਜ ਹੀ ਸਰਦਾਰ ਗੁਰਜੰਟ ਸਿੰਘ ਜੀ ਨੇ ਇਕ ਸਵਾਲ ਕੀਤਾ ਸੀ ਤੇ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਉਸ ਸਵਾਲ ਦਾ ਜਵਾਬ ਦਿੱਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਬਠਿੰਡਾ ਵਿਚ ਗੁਰੂ ਗੋਬਿੰਦ ਸਿੰਘ ਮਾਰਗ ਦਾ ਹਿੱਸਾ ਕਦੋਂ ਤੱਕ ਚੌੜਾ ਕਰ ਦਿੱਤਾ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੀ ਸਰਕਾਰ ਨੇ ਜਿਹੜਾ 1972 ਵਿਚ, ਜਦੋਂ ਸਾਡੇ ਮਾਨਯੋਗ ਗਿਆਨੀ ਜ਼ੈਲ ਸਿੰਘ ਜੀ ਕਾਂਗਰਸ ਪਾਰਟੀ ਦੀ ਸਰਕਾਰ ਦੇ ਮੁੱਖ ਮੰਤਰੀ ਸਨ, ਉਸ ਵੇਲੇ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ, ਅਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋ ਦਮਦਮਾ ਸਾਹਿਬ ਤੱਕ ਜਿਹੜੀ 10 ਫੁੱਟ ਚੌੜੀ ਸੜਕ ਬਣਾਈ ਸੀ, ਅੱਜ ਪੰਜਾਬ ਦੀ ਕਾਂਗਰਸ

[ ਸਰਦਾਰ ਮਲਕੀਅਤ ਸਿੰਘ ਦਾਖਾ ]

ਪਾਰਟੀ ਦੀ ਸਰਕਾਰ ਵਲੋਂ ਉਸ ਸੜਕ ਨੂੰ 10 ਫੁੱਟ ਤੋਂ 14 ਫੁੱਟ ਤੱਕ ਚੌੜਾ ਕਰਕੇ ਬਣਾਇਆ ਜਾ ਰਿਹਾ ਹੈ। ਇਹ ਕਾਂਗਰਸ ਪਾਰਟੀ ਦੀ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। ਇੱਥੇ ਜਿੰਨੀਆਂ ਵੀ ਲਿੰਕ ਰੋਡਜ਼ ਹਨ, ਉਨ੍ਹਾਂ ਦੀ ਮੁਰੰਮਤ 95% ਤੱਕ ਕੀਤੀ ਗਈ ਹੈ। ਬਾਦਲ ਸਾਹਿਬ ਤਾਂ ਬਹੁਤ ਸਫਰ ਕਰਦੇ ਹਨ। ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਹੋਣਾ ਚਾਹੀਦਾ ਹੈ। ਜਦੋਂ ਇਨ੍ਹਾਂ ਦਾ ਇੱਥੇ ਰਾਜਭਾਗ ਸੀ, ਇਨ੍ਹਾਂ ਨੇ ਕਿਸੇ ਵੀ ਸੜਕ ਤੇ 5 ਕਿਲੋ ਲੁੱਕ ਪਾ ਕੇ ਪੈਚ ਵਰਕ ਤੱਕ ਕਰਵਾਉਣ ਦੀ ਵੀ ਖੇਚਲ ਨਹੀਂ ਕੀਤੀ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਧਾਰਮਿਕ ਤੌਰ ਤੇ ਵੀ ਬਹੁਤ ਸਾਰੀਆਂ ਗੱਲਾਂ ਹਨ। ਜਿਹੜਾ ਇੱਥੇ ਕਾਂਗਰਸ ਪਾਰਟੀ ਦੀ ਸਰਕਾਰ ਦਾ ਸਮੇਂ ਸਮੇਂ ਰਾਜਭਾਗ ਆਇਆ, ਭਾਵੇਂ ਗਿਆਨੀ ਜ਼ੈਲ ਸਿੰਘ ਦਾ ਆਇਆ... (ਵਿਘਨ)

**(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਇਕ ਦੂਜੇ ਦੀਆਂ ਸੀਟਾਂ ਤੇ ਬੈਠੇ ਗੱਲਾਂ ਕਰ ਰਹੇ ਸਨ।)**

**ਮਾਨਯੋਗ ਡਿਪਟੀ ਸਪੀਕਰ** : ਮੈਂਬਰ ਸਾਹਿਬਾਨ, ਪਲੀਜ਼, ਆਪਣੀਆਂ ਆਪਣੀਆਂ ਸੀਟਾਂ ਤੇ ਜਾਓ। Dakha ji to continue.

**ਸਰਦਾਰ ਮਲਕੀਅਤ ਸਿੰਘ ਦਾਖਾ** : ਡਿਪਟੀ ਸਪੀਕਰ ਸਾਹਿਬ, ਜਦੋਂ ਸਮੇਂ ਸਮੇਂ ਤੇ ਇਸ ਪਿਆਰੇ ਪੰਜਾਬ ਦੀ ਧਰਤੀ ਤੇ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਬਣੀਆਂ, ਉਨ੍ਹਾਂ ਨੇ ਸਾਡੇ ਮਹਾਨ ਗੁਰੂਆਂ ਦੇ ਦਰਸਾਏ ਹੋਏ ਮਾਰਗ ਤੇ ਚਲਦੇ ਹੋਏ ਜਿਹੜੇ ਧਾਰਮਿਕ ਤੌਰ ਤੇ ਸਾਨੂੰ ਸ਼ਰਧਾ ਤੇ ਸਤਿਕਾਰ ਨਾਲ ਕੰਮ ਕਰਨੇ ਚਾਹੀਦੇ ਸੀ, ਉਹ ਅਸੀਂ ਕੀਤੇ ਕਿਉਂਕਿ ਕਾਂਗਰਸ ਪਾਰਟੀ ਇਕ ਸੈਕੂਲਰ ਪਾਰਟੀ ਹੈ। ਇਹ ਸਾਰੇ ਧਰਮਾਂ ਤੇ ਮਜ਼ਹਬਾਂ ਦਾ ਆਦਰ ਸਤਿਕਾਰ ਕਰਦੀ ਹੈ। ਇਸ ਤਰ੍ਹਾਂ ਮੈਂ ਜ਼ਿਕਰ ਕੀਤਾ ਹੈ, ਗਿਆਨੀ ਜ਼ੈਲ ਸਿੰਘ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਵਾਇਆ ਸ਼ੀ ਔਰ ਰਾਮ ਤੀਰਥ ਆਸ਼ਰਮ, ਜਿਹੜਾ ਬਹੁਤ ਹੀ ਪਵਿੱਤਰ ਸਥਾਨ ਹੈ, ਉਸਦੀ ਡਿਵੈਲਪਮੈਂਟ ਵਾਸਤੇ ਵੀ ਕੰਮ ਕੀਤਾ ਸੀ। ਡਿਪਟੀ ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਦੇ ਸਮੇਂ ਵਿਚ ਸਭ ਤੋਂ ਪਹਿਲਾਂ ਇਸੇ ਪਵਿੱਤਰ ਸਦਨ ਵਿਚ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਉਣ ਦਾ ਇਤਿਹਾਸਕ ਫੈਸਲਾ ਉਨ੍ਹਾਂ ਨੇ ਕੀਤਾ ਸੀ ਤੇ ਜ਼ਿਲ੍ਹਾ ਬਣਾ ਕੇ ਉੱਥੇ ਬਹੁਤ ਵੱਡਾ ਕੰਪਲੈਕਸ ਬਣਾਇਆ ਜਿੱਥੇ ਅੱਜ ਸਾਰੇ ਅਫ਼ਸਰ ਸਾਹਿਬਾਨ ਬੈਠ ਕੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਸ਼ਰਧਾ ਸਤਿਕਾਰ ਭੇਟ ਕਰਦੇ ਹਨ। ਇਸ ਤਰ੍ਹਾਂ ਉੱਥੇ ਪਿਆਰ ਤੇ ਸਤਿਕਾਰ ਨਾਲ ਕੰਮ ਚਲ ਰਿਹਾ ਹੈ। 3-4 ਸਾਲ ਪਹਿਲਾਂ ਜਦੋਂ ਫਤਹਿਗੜ੍ਹ ਸਾਹਿਬ ਦੀ ਪਵਿੱਤਰ ਧਰਤੀ ਤੇ ਕਾਂਗਰਸ ਪਾਰਟੀ ਵਲੋਂ ਇਕ ਸਾਲਾਨਾ ਜੋੜ ਮੇਲੇ ਤੇ ਇਤਿਹਾਸਕ ਕਾਨਫਰੰਸ ਕੀਤੀ ਗਈ ਉਸ ਵੇਲੇ ਸ਼੍ਰੀ ਹਰਬੰਸ ਲਾਲ ਜੀ, ਉੱਥੋਂ ਦੇ ਜਿਹੜੇ ਐਮ.ਐਲ.ਏ. ਹਨ, ਉਨ੍ਹਾਂ ਨੇ ਕਾਨਫਰੰਸ ਦੇ ਵਿਚ ਇਕ ਮਤਾ ਰਖਿਆ ਕਿ ਇੱਥੇ 4 ਗੇਟ ਮਹਾਨ ਸ਼ਹੀਦਾਂ ਦੀ ਯਾਦ ਵਿਚ ਬਣਨੇ

ਚਾਹੀਦੇ ਹਨ। ਜਦੋਂ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਜਾ ਰਿਹਾ ਸੀ ਤਾਂ ਉਸ ਵੇਲੇ ਕਿਸ ਨੇ ਹਾਅ ਦਾ ਨਾਹਰਾ ਮਾਰਿਆ ਸੀ, ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਨੇ। ਦੀਵਾਨ ਟੋਡਰ ਮੱਲ ਜੀ ਜਿਸ ਨੇ ਸੋਨੇ ਦੀਆਂ ਅਸ਼ਰਫੀਆਂ ਖੜ੍ਹੀਆਂ ਕਰਕੇ ਜਗ੍ਹਾ ਖਰੀਦੀ ਸੀ ਅਤੇ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਦਾ ਸੰਸਕਾਰ ਕੀਤਾ ਸੀ। ਜਦੋਂ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਕੈਦ ਕੀਤਾ ਗਿਆ ਸੀ ਤਾਂ ਉਸ ਵੇਲੇ ਭਾਈ ਮੋਤੀ ਮਹਿਰਾ ਨੇ ਉਨ੍ਹਾਂ ਨੂੰ ਗਰਮਾ ਗਰਮ ਦੁੱਧ ਛਕਾਇਆ ਸੀ। ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਹਨ, ਜਿਨ੍ਹਾਂ ਨੇ ਸਰਹੰਦ ਦੀ ਇੱਟ ਨਾਲ ਇੱਟ ਖੜਕਾਈ ਸੀ। ਕੈਪਟਨ ਅਮਰਿੰਦਰ ਸਿੰਘ ਨੇ ਸਹੀ ਮਾਅਨਿਆਂ ਵਿਚ ਇਨ੍ਹਾਂ ਸਾਰੇ ਸ਼ਹੀਦਾਂ/ ਮਹਾਂਪੁਰਸ਼ਾਂ ਨੂੰ ਸ਼ਰਧਾ ਤੇ ਸਤਿਕਾਰ ਭੇਂਟ ਕਰਨ ਵਾਸਤੇ 4 ਗੇਟ ਬਣਵਾਏ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਆਪਣੇ ਆਪ ਨੂੰ ਪੰਥ ਦੇ ਮੁਦਈ ਕਹਾਉਂਦੇ ਹਨ ਲੇਕਿਨ ਇਨ੍ਹਾਂ ਨੇ ਪੰਥ ਦੇ ਭਲੇ ਵਾਸਤੇ, ਉਸ ਦੀ ਬਿਹਤਰੀ ਵਾਸਤੇ ਕਦੇ ਕੋਈ ਕੰਮ ਨਹੀਂ ਕੀਤਾ। ਮੁਕਤਸਰ ਦੀ ਪਵਿੱਤਰ ਧਰਤੀ ਤੇ ਸਾਡੀ ਕਾਂਗਰਸ ਪਾਰਟੀ ਨੇ 40 ਮੁਕਤਿਆਂ ਦਾ ਯਾਦ ਵਿਚ 60 ਫੁੱਟਾ ਖੰਡਾ ਅਤੇ 40 ਚੱਕਰ ਬਣਾਏ ਹਨ। ਇਹ ਸਾਡੀ ਪਾਰਟੀ ਦਾ ਹੀ ਕੰਮ ਹੈ। ਮੈਂ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਬੜੇ ਅਦਬ ਸਤਿਕਾਰ ਅਤੇ ਨਿਮਰਤਾ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਉਨ੍ਹਾਂ ਦੀ ਸਰਕਾਰ ਬਣਦੀ ਹੈ ਤਾਂ ਉਨ੍ਹਾਂ ਦਾ ਧਿਆਨ ਕਿਸ ਪਾਸੇ ਵੱਲ ਚਲਾ ਜਾਂਦਾ ਹੈ? ਬਾਬਾ ਖੜਕ ਸਿੰਘ, ਪੰਥ ਰਤਨ ਮਾਸਟਰ ਤਾਰਾ ਸਿੰਘ, ਸੰਤ ਫਤਹਿ ਸਿੰਘ ਅਤੇ ਸੰਤ ਲੌਂਗੋਂਵਾਲ, ਇਨ੍ਹਾਂ ਮਹਾਂਪੁਰਸ਼ਾਂ ਦੀ ਕੋਈ ਵੀ ਢੁਕਵੀਂ ਯਾਦਗਾਰ ਨਾ ਅੱਜ ਤੱਕ ਸ਼੍ਰੋਮਣੀ ਅਕਾਲੀ ਦਲ ਨੇ ਅਤੇ ਨਾ ਹੀ ਐਸ.ਜੀ.ਪੀ.ਸੀ. ਨੇ ਬਣਾਈ ਹੈ। ਚੌਧਰੀ ਦੇਵੀ ਲਾਲ ਜੀ ਅੱਜ ਇਸ ਦੁਨੀਆਂ ਵਿਚ ਨਹੀਂ ਰਹੇ। ਉਨ੍ਹਾਂ ਦੀ ਯਾਦ ਵਿਚ ਉਨ੍ਹਾਂ ਦੇ ਸਪੁੱਤਰ ਨੇ ਹਰਿਆਣਾ ਵਿਚ ਬਹੁਤ ਸਾਰੀਆਂ ਯਾਦਗਾਰਾਂ ਬਣਾ ਦਿੱਤੀਆਂ। ਬਣਾਉਣੀਆਂ ਵੀ ਚਾਹੀਦੀਆਂ ਸਨ ਲੇਕਿਨ ਅਫਸੋਸ ਦੀ ਗੱਲ ਹੈ ਕਿ ਪੰਜਾਬ ਦੀ ਧਰਤੀ ਤੇ ਬਾਦਲ ਸਾਹਿਬ ਨੇ ਪਤਾ ਨਹੀਂ ਕਿਉਂ ਉਨ੍ਹਾਂ ਦੀ ਯਾਦਗਾਰ ਬਣਾ ਦਿੱਤੀ। ਇਸ ਦੀ ਬਜਾਏ ਉਨ੍ਹਾਂ ਸ਼ਹੀਦਾਂ ਅਤੇ ਮਹਾਂਪੁਰਸ਼ਾਂ ਦੀ ਯਾਦਗਾਰ ਬਣਾਓ ਜਿਨ੍ਹਾਂ ਦਾ ਮੈਂ ਨਾਂ ਲਿਆ ਹੈ। ਉਨ੍ਹਾਂ ਲੀਡਰਾਂ ਦੀਆਂ ਯਾਦਗਾਰਾਂ ਬਣਾਓ ਜਿਨ੍ਹਾਂ ਨੇ ਬਹੁਤ ਕੁਰਬਾਨੀਆਂ ਕੀਤੀਆਂ ਹਨ ਜਿਵੇਂ ਗਿਆਨੀ ਜ਼ੈਲ ਸਿੰਘ ਹਨ, ਸਰਦਾਰ ਬੇਅੰਤ ਸਿੰਘ ਹਨ ਅਤੇ ਸੰਤ ਹਰਚੰਦ ਸਿੰਘ ਲੌਂਗੋਂਵਾਲ ਹਨ ਲੇਕਿਨ ਇਨ੍ਹਾਂ ਨੇ ਕਦੀ ਉਨ੍ਹਾਂ ਨੂੰ ਪੁੱਛਿਆ ਹੀ ਨਹੀਂ। ਇਨ੍ਹਾਂ ਸਾਰੀਆਂ ਗੱਲਾਂ ਤੋਂ ਸਾਬਤ ਹੁੰਦਾ ਹੈ ਕਿ ਕਾਂਗਰਸ ਪਾਰਟੀ ਦੀ ਜਿਹੜੀ ਸਰਕਾਰ ਹੈ, ਉਸ ਨੇ ਸਾਰੇ ਮਸਲਿਆਂ ਨੂੰ ਬੜੀ ਗੰਭੀਰਤਾ ਨਾਲ ਲੈ ਕੇ ਸਾਰੇ ਪੰਜਾਬ ਦੇ ਲੋਕਾਂ ਦੇ ਹਿੱਤਾਂ ਵਾਸਤੇ ਕੰਮ ਕੀਤਾ ਹੈ। ਅੱਜ ਵੀ ਇੱਥੇ ਬੜਾ ਅਹਿਮ ਮਸਲਾ ਵਿਚਾਰਿਆ ਗਿਆ ਲੇਕਿਨ ਆਪੋਜ਼ੀਸ਼ਨ ਪਾਰਟੀ ਵੱਲੋਂ ਇੱਥੇ ਕੋਈ ਠੋਸ ਗੱਲਾਂ ਨਹੀਂ ਕੀਤੀਆਂ ਗਈਆਂ। ਅੱਤਵਾਦ ਕਿਵੇਂ ਫੈਲਿਆ, ਮੈਨੂੰ ਇਸ ਬਾਰੇ ਚੰਗੀ ਤਰ੍ਹਾਂ ਪਤਾ ਹੈ ਕਿਉਂਕਿ ਮੈਂ ਬਹੁਤ ਹੀ ਸਤਿਕਾਰਯੋਗ ਮਰਹੂਮ ਮੁੱਖ ਮੰਤਰੀ ਸਰਦਾਰ ਬੇਅੰਤ

[ ਸਰਦਾਰ ਮਲਕੀਅਤ ਸਿੰਘ ਦਾਖਾ ]

ਸਿੰਘ ਦਾ ਨਜ਼ਦੀਕੀ ਰਿਹਾ ਹਾਂ ਜਦੋਂ ਉਹ ਪੰਜਾਬ ਪ੍ਰਦੇਸ਼ ਕਾਂਗਰਸ ਪਾਰਟੀ ਦੇ ਪ੍ਰਧਾਨ ਹੁੰਦੇ ਸਨ। ਕਿਸੇ ਵੀ ਸਿਆਸੀ ਪਾਰਟੀ ਦਾ ਲੀਡਰ ਮਾਰਿਆ ਗਿਆ ਹੋਵੇ, ਕਿਸੇ ਸੰਸਥਾ ਦਾ ਮੁੱਖੀ ਮਾਰਿਆ ਗਿਆ ਹੋਵੇ, ਪੰਜਾਬ ਦਾ ਕੋਈ ਸਾਧਾਰਣ ਵਿਅਕਤੀ ਮਾਰਿਆ ਗਿਆ ਹੋਵੇ ਅਤੇ ਭਾਵੇਂ ਕੋਈ ਏ.ਡੀ.ਜੀ.ਪੀ. ਮਾਰਿਆ ਗਿਆ ਹੋਵੇ, ਸਰਦਾਰ ਬੇਅੰਤ ਸਿੰਘ ਦੇ ਨਾਲ ਮੈਨੂੰ ਉਨ੍ਹਾਂ ਦੇ ਅਫਸੋਸ ਵਾਸਤੇ ਜਾਣ ਵਾਸਤੇ ਮੌਕਾ ਮਿਲਿਆ। ਮੈਨੂੰ ਯਾਦ ਹੈ ਜਦੋਂ ਅਬੋਹਰ ਸ਼ਹਿਰ ਦੇ ਅੰਦਰ 27 ਸਿਵੇ ਇਕੱਠੇ ਬਲ ਰਹੇ ਸਨ। ਉੱਥੇ ਸਰਦਾਰ ਬੇਅੰਤ ਸਿੰਘ ਗਏ ਸਨ। ਸ੍ਰੀ ਬਲਰਾਮ ਜੀ ਦਾਸ ਟੰਡਨ ਵੀ ਉੱਥੇ ਗਏ ਸਨ। ਉਸ ਵੇਲੇ ਉਹ ਸਿਵਿਆਂ ਦੀ ਕੰਧ ਤੇ ਖੜ੍ਹੇ ਹੋ ਕੇ ਬੋਲੇ ਸਨ। ਬੜੇ ਅਫਸੋਸ ਦੀ ਗੱਲ ਹੈ ਜਦੋਂ ਮੁਕਤਸਰ ਦੀ ਧਰਤੀ ਤੇ ਭਾਈ ਸ਼ਮਿੰਦਰ ਸਿੰਘ ਮਾਰਿਆ ਗਿਆ ਸੀ। ਸਰਦਾਰ ਬੇਅੰਤ ਸਿੰਘ ਉਨ੍ਹਾਂ ਦੇ ਭੋਗ ਤੇ ਗਏ ਸਨ। ਉਨ੍ਹਾਂ ਨੇ ਉਸ ਵੇਲੇ ਸਵਾਲ ਕੀਤਾ ਸੀ ਕਿ ਬਾਦਲ ਸਾਹਿਬ, ਅੱਜ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ..... ਜਿਸ ਦਿਨ ਭਾਈ ਸ਼ਮਿੰਦਰ ਸਿੰਘ ਦਾ ਕਾਤਲ ਮਾਰਿਆ ਗਿਆ ਤੁਸੀਂ ਉਸ ਨੂੰ ਵੀ "ਭਾਈ" ਕਿਹਾ ਤੇ "ਭਾਈ" ਸ਼ਮਿੰਦਰ ਸਿੰਘ ਨੂੰ ਵੀ "ਭਾਈ" ਕਿਹਾ। ਇਨ੍ਹਾਂ ਨੇ ਕਦੇ ਇਸ ਗੱਲ ਦਾ ਜਵਾਬ ਨਹੀਂ ਦਿੱਤਾ। ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਸ਼ਹੀਦ ਕਿਹਾ ਔਰ ਜਿਨ੍ਹਾਂ ਨੇ ਸੰਤ ਜੀ ਨੂੰ ਮਾਰਿਆ ਉਨ੍ਹਾਂ ਨੂੰ ਵੀ ਸ਼ਹੀਦ ਕਹਿ ਦਿੱਤਾ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਉਸ ਦਿਨ ਕਾਂਗਰਸ ਪਾਰਟੀ ਨੂੰ ਕਾਫਰ ਕਿਹਾ ਅਤੇ ਅਤਵਾਦ ਦੀ ਮਾਂ ਵੀ ਕਿਹਾ ਔਰ ਇਨ੍ਹਾਂ ਨੇ ਇਹ ਵੀ ਕਿਹਾ ਕਿ ਪੰਜਾਬ ਦੇ ਵਿਚ ਕੋਈ ਡਿਵੈਲਪਮੈਂਟ ਨਹੀਂ ਹੋ ਰਹੀ, ਪੰਜਾਬ ਦੇ ਵਿਚ ਗਰੀਬਾਂ ਨੂੰ ਕੋਈ ਪੈਨਸ਼ਨ ਨਹੀਂ ਮਿਲਦੀ, ਪੰਜਾਬ ਦੇ ਵਿਚ ਵਿਦਿਆਰਥੀਆਂ ਨੂੰ ਵਜ਼ੀਫੇ ਨਹੀਂ ਮਿਲਦੇ, ਪੰਜਾਬ ਵਿਚ ਕੋਈ ਬਿਜਲੀ ਨਹੀਂ ਆ ਰਹੀ। ਡਿਪਟੀ ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਕਿਵੇਂ ਹੋ ਸਕਦੀਆਂ ਹਨ, ਕੀ ਕਦੇ ਇਹ ਗੱਲਾਂ ਹੋ ਸਕਦੀਆਂ ਹਨ ਜਦੋਂ ਕਿਸੇ ਵੀ ਸਰਕਾਰ ਕੋਲ ਕੋਈ ਪੈਸਾ ਹੋਵੇ ਇਹ ਸਾਰੀਆਂ ਗੱਲਾਂ ਕੇਵਲ ਉਦੋਂ ਹੀ ਹੋ ਸਕਦੀਆਂ ਹਨ। ਇਹ ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਨਾ ਕੋਈ ਟੈਕਸ ਲ਼ਾਇਆ ਫਿਰ ਵੀ ਰੈਵੀਨਿਊ ਵਿਚ ਵਾਧਾ ਕੀਤਾ ਔਰ ਟੈਕਸਾਂ ਦੀ ਚੋਰੀ ਰੋਕੀ। ਸਟੇਟ ਦੇ ਖਰਚੇ ਘਟਾਏ ਔਰ ਪੰਜਾਬ ਨੂੰ ਆਰਥਿਕ ਤੌਰ ਤੇ ਆਪਣੇ ਪੈਰਾਂ ਤੇ ਖੜ੍ਹਾ ਕੀਤਾ। ਅੱਜ ਪੰਜਾਬ ਵਿਚ ਜੰਗੀ ਪੱਧਰ ਤੇ ਡਿਵੈਲਪਮੈਂਟ ਹੋ ਰਹੀ ਹੈ। ਸੜਕਾਂ ਬਣ ਰਹੀਆਂ ਹਨ, ਪਿੰਡਾਂ ਦੇ ਵਿਚ ਡਿਵੈਲਪਮੈਂਟ ਦੇ ਕੰਮ ਚੱਲ ਰਹੇ ਹਨ। ਕਰੋੜਾਂ ਰੁਪਏ ਅੱਜ ਪੰਜਾਬ ਦੀ ਸਰਕਾਰ ਲੋਕਾਂ ਦੀ ਬਿਹਤਰੀ ਵਾਸਤੇ ਖਰਚ ਕਰ ਰਹੀ ਹੈ ਔਰ ਇਹ ਸਾਰਾ ਪੈਸਾ ਪਲਾਨਿੰਗ ਬੋਰਡਾਂ ਦੇ ਥਰੂ ਖਰਚ ਕੀਤਾ ਜਾ ਰਿਹਾ ਹੈ। ਜਦੋਂ ਬਾਦਲ ਸਾਹਿਬ ਦਾ ਰਾਜ ਸੀ ਇਨ੍ਹਾਂ ਨੇ ਵੀ ਅਖੀਰਲੇ ਸਾਲ ਵਿਚ ਸੰਗਤ ਦਰਸ਼ਨ ਵਿਚ ਪੈਸਾ ਦਿੱਤਾ। ਮੈਂ ਸਮਝਦਾ ਹਾਂ ਕਿ ਇਹ ਚੰਗੀ ਗੱਲ ਕੀਤੀ ਸੀ ਲੇਕਿਨ ਡਿਪਟੀ ਸਪੀਕਰ ਸਾਹਿਬ, ਇਸ ਦਾ ਕੋਈ ਹਿਸਾਬ ਕਿਤਾਬ ਨਹੀਂ ਰੱਖਿਆ ਗਿਆ ਸੀ। ਜਿਹੜਾ ਇਹ ਪੈਸਾ ਹੈ, ਇਹ ਸਰਕਾਰ ਦਾ ਪੈਸਾ ਹੈ, ਪਬਲਿਕ ਦਾ ਪੈਸਾ ਹੈ, ਇਹ ਲੋਕਾਂ ਦਾ ਪੈਸਾ ਕਿੱਥੇ ਖਰਚ ਕਰਨਾ ਹੈ, ਕਿਵੇਂ ਖਰਚ ਕਰਨਾ ਹੈ, ਉਸ ਦਾ ਸਾਰਾ ਹਿਸਾਬ ਕਿਤਾਬ ਸਾਨੂੰ ਪੰਜਾਬ ਦੇ ਲੋਕਾਂ ਨੂੰ ਦੇਣਾ ਪੈਂਦਾ

ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਬਣੀ ਸੀ ਤਾਂ ਸਾਡੀਆਂ ਬੁੱਢੀਆਂ ਮਾਵਾਂ, ਸਾਡੇ ਬਜ਼ੁਰਗ ਜਿਹੜੇ ਆਪਣੀਆਂ ਪੈਨਸ਼ਨਾਂ ਵਾਸਤੇ ਉਡੀਕ ਰਹੇ ਸਨ ਕਿ ਸਾਨੂੰ ਪੈਨਸ਼ਨ ਕਦੋਂ ਮਿਲੇਗੀ, ਜਿਹੜੀ ਸ਼ਗਨ ਸਕੀਮ ਬਾਦਲ ਸਾਹਿਬ ਨੇ ਸ਼ੁਰੂ ਕੀਤੀ ਸੀ, ਇਹ ਵੀ ਚੰਗਾ ਕੰਮ ਸੀ, ਚੰਗੀ ਸਕੀਮ ਸੀ। ਸਾਡੀ ਸਰਕਾਰ ਨੇ ਉਸ ਨੂੰ ਆਸ਼ੀਰਵਾਦ ਸ਼ਗਨ ਸਕੀਮ ਦਾ ਨਾਂ ਦੇ ਕੇ, ਇਸ ਵਿਚ 6100/- ਰੁਪਏ ਤੱਕ ਵਾਧਾ ਕਰ ਦਿੱਤਾ ਹੈ। ਸਾਡੇ ਕੋਲ ਲੋਕ ਆਉਂਦੇ ਸਨ ਕਿ ਸਾਨੂੰ ਆਸ਼ੀਰਵਾਦ ਸ਼ਗਨ ਸਕੀਮ ਦੇ ਪੈਸੇ ਕਦੋਂ ਮਿਲਣਗੇ। ਲੇਕਿਨ ਉਦੋਂ ਸਾਡੇ ਕੋਲ ਪੈਸੇ ਨਹੀਂ ਸਨ ਤਾਂ ਸੁਣਨ ਨੂੰ ਬੜਾ ਅਜੀਬ ਲਗਦਾ ਸੀ ਪਰੰਤੂ ਅੱਜ ਸਾਡੇ ਕੋਲ ਪੈਸੇ ਆ ਗਏ ਹਨ ਔਰ ਇਹ ਦੱਸਣ ਵਿਚ ਖੁਸ਼ੀ ਹੁੰਦੀ ਹੈ ਕਿ 450 ਕਰੋੜ ਰੁਪਿਆ ਡੈਡੀਕੇਟਿਡ ਫੰਡ ਪੰਜਾਬ ਦੀ ਸਰਕਾਰ ਨੇ ਵੱਖਰਾ ਕੱਢ ਕੇ ਰੱਖ ਦਿੱਤਾ ਹੈ। ਸਾਰੀਆਂ ਪੈਨਸ਼ਨਾਂ, ਸਾਰੇ ਵਜ਼ੀਫੇ, ਸ਼ਗਨ ਸਕੀਮ ਦੇ ਪੈਸੇ ਦਿੱਤੇ ਜਾ ਰਹੇ ਹਨ। ਜਿਹੜਾ ਬੈਕਲਾਗ ਹੈ, ਉਹ ਵੀ ਅੱਜ ਸਾਡੇ ਮਾਨਯੋਗ ਭੈਣ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਉਹ ਵੀ ਅਸੀਂ ਪੂਰਾ ਕਰਨਾ ਹੈ ਔਰ ਇੱਥੇ ਗਰੀਬਾਂ ਤੇ ਕਈ ਸ਼ਰਤਾਂ ਲਾਈਆਂ ਜਾਂਦੀਆਂ ਸਨ। ਕਿਹਾ ਜਾਂਦਾ ਸੀ ਕਿ ਜੇਕਰ ਕਿਸੇ ਗਰੀਬ ਨੇ ਪੈਸਾ ਲੈਣਾ ਹੈ ਤਾਂ ਪਹਿਲਾਂ ਇਨਕਮ ਸਰਟੀਫਿਕੇਟ ਦਿਓ। ਅਸੀਂ ਸੀ.ਐਮ. ਸਾਹਿਬ ਦੇ ਕੋਲ ਗਏ, ਹਾਈ ਪਾਵਰਡ ਕਮੇਟੀ ਦੀ ਮੀਟਿੰਗ ਹੋਈ ਉਸ ਵਿਚ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਅਗਰ ਕਿਸੇ ਗਰੀਬ ਆਦਮੀ ਨੂੰ ਸਹੂਲਤ ਦੇਣੀ ਹੈ ਤਾਂ ਉਸਤੇ ਇਸ ਤਰ੍ਹਾਂ ਦੀ ਕੋਈ ਸ਼ਰਤ ਨਹੀਂ ਹੋਣੀ ਚਾਹੀਦੀ। ਜਦੋਂ ਬਾਦਲ ਸਾਹਿਬ ਨੇ ਸ਼ਗਨ ਸਕੀਮ ਸ਼ੁਰੂ ਕੀਤੀ ਸੀ ਤਾਂ ਚਾਰ ਸ਼ਰਤਾਂ ਲਾਈਆਂ ਸਨ, ਜਿਸ ਦੇ ਵਾਸਤੇ ਇਕ ਮਹੀਨਾ ਪਹਿਲਾਂ ਕਾਰਡ ਛਪਵਾ ਕੇ ਦੇਣਾ ਪੈਂਦਾ ਸੀ, ਐਸ.ਸੀ. ਹੋਣ ਦਾ ਸਰਟੀਫਿਕੇਟ ਲਾਉਣਾ ਪੈਂਦਾ ਸੀ, ਸਕੂਲ ਦਾ ਸਰਟੀਫਿਕੇਟ ਲਾਉਣਾ ਪੈਂਦਾ ਸੀ, ਸਰਪੰਚ ਤੋਂ ਅਟੈਸਟ ਕਰਵਾ ਕੇ ਐਸ.ਡੀ.ਐਮ. ਕੋਲ ਅਪਲਾਈ ਕਰਨਾ ਪੈਂਦਾ ਸੀ, ਫਿਰ ਜਾ ਕੇ ਪੈਸੇ ਮਿਲਣ ਦੀ ਉਮੀਦ ਬਝਦੀ ਸੀ। ਡਿਪਟੀ ਸਪੀਕਰ ਸਾਹਿਬ, ਗਰੀਬ ਆਦਮੀ ਕਾਰਡ ਨਹੀਂ ਛਪਵਾਉਂਦੇ ਸੀ, ਨਾ ਉਸ ਕੋਲ ਕੋਈ ਵਕਤ ਸੀ ਕਿ ਇਕ ਮਹੀਨਾ ਪਹਿਲਾਂ ਉਹ ਇਸ ਤਰ੍ਹਾਂ ਦੀ ਕੋਈ ਕਾਰਵਾਈ ਕਰ ਸਕੇ ਅਤੇ ਸਰਕਾਰ ਵਲੋਂ ਲਾਈਆਂ ਹੋਈਆਂ ਇਸ ਤਰ੍ਹਾਂ ਦੀਆਂ ਸ਼ਰਤਾਂ ਪੂਰੀਆਂ ਕਰ ਸਕੇ। ਅੱਜ ਪੰਜਾਬ ਦੀ ਸਰਕਾਰ ਨੇ ਇਹ ਸਾਰੀਆਂ ਸ਼ਰਤਾਂ ਹਟਾ ਕੇ ਗਰੀਬ ਲੋਕਾਂ ਨੂੰ ਇਹ ਪੈਸਾ ਦੇਣਾ ਸ਼ੁਰੂ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਅੱਜ ਇੱਥੇ ਦੰਗਾ ਪੀੜਤ ਜਿਹੜੇ ਭਰਾ ਹਨ ਉਨ੍ਹਾਂ ਦੀ ਗੱਲ ਵੀ ਕੈਪਟਨ ਕੰਵਲਜੀਤ ਸਿੰਘ ਜੀ ਕਰ ਰਹੇ ਸਨ ਔਰ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਜਾ ਕੇ ਪ੍ਰੈਸ ਵਿਚ ਇਹ ਇੰਨੀਆਂ ਵੱਡੀਆਂ ਫੋਟੋਆਂ ਛਪਾਉਂਦੇ ਹਨ। ਇਹ ਦੰਗਾ ਪੀੜਤਾਂ ਨੂੰ ਭੜਕਾਉਂਦੇ ਹਨ ਜਾਂ ਉਨ੍ਹਾਂ ਨੂੰ ਇਹ ਵਸਾਉਣ ਦਾ ਕੰਮ ਕਰਦੇ ਹਨ? ਬਹੁਤ ਸਾਰੇ ਦੰਗਾ ਪੀੜਤ ਅਜਿਹੇ ਹਨ ਜਿਨ੍ਹਾਂ ਨੂੰ ਮਕਾਨ ਨਹੀਂ ਮਿਲੇ। ਮੈਂ ਵੀ ਸਿਫ਼ਾਰਸ਼ ਕਰਦਾ ਹਾਂ ਕਿ ਉਨ੍ਹਾਂ ਨੂੰ ਜਿਹੜੇ ਅਸਲ ਵਿਚ ਦੰਗਾ ਪੀੜ੍ਹਤ ਹਨ, ਮਕਾਨ ਮਿਲਣੇ ਚਾਹੀਦੇ ਹਨ। ਉਹ ਵਿਚਾਰੇ ਸੜਕਾਂ ਤੇ ਰੁਲ ਰਹੇ ਹਨ। ਅਣਅਧਿਕਾਰਿਤ ਲੋਕਾਂ ਨੇ

[ ਸਰਦਾਰ ਮਲਕੀਅਤ ਸਿੰਘ ਦਾਖਾ ]

ਨਜਾਇਜ਼ ਕਬਜ਼ੇ ਕੀਤੇ ਹੋਏ ਹਨ। ਕਈ ਅਜਿਹੇ ਹਨ ਜਿਹੜੇ ਉੱਥੇ ਦੰਗਾ ਪੀੜਤ ਨਹੀਂ ਹਨ। ਸਾਡੀ ਸਰਕਾਰ ਇਨ੍ਹਾਂ ਦੰਗਾ ਪੀੜਤਾਂ ਨੂੰ ਵੀ ਮਕਾਨ ਦੇਣਾ ਚਾਹੁੰਦੀ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਪੰਜਾਬ ਵਿਚ ਅੱਤਵਾਦ ਤੋਂ ਪੀੜਤ ਲੋਕ ਹਨ, ਉਨ੍ਹਾਂ ਨੂੰ ਨੌਕਰੀਆਂ ਨਹੀਂ ਮਿਲੀਆਂ, ਕੋਈ ਮਕਾਨ ਨਹੀਂ ਮਿਲੇ, ਪਲਾਟ ਨਹੀਂ ਮਿਲੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸਤਿਕਾਰਯੋਗ ਪ੍ਰਧਾਨ ਮੰਤਰੀ, ਡਾਕਟਰ ਮਨਮੋਹਨ ਸਿੰਘ ਜੀ ਨੇ 1984 ਦੇ ਦੰਗਿਆਂ ਲਈ ਸਮੁੱਚੇ ਰਾਸ਼ਟਰ ਕੋਲੋਂ ਮੁਆਫੀ ਮੰਗੀ ਹੈ ਅਤੇ ਉਨ੍ਹਾਂ ਨੂੰ ਕੰਪਨਸੇਟ ਕਰਨ ਵਾਸਤੇ ਬਹੁਤ ਸਾਰਾ ਪੈਸਾ ਆਪਣੇ ਖਜ਼ਾਨੇ ਵਿਚੋਂ ਦਿੱਤਾ ਹੈ। ਇਸੇ ਤਰ੍ਹਾਂ ਜਿਹੜੇ ਲੋਕ ਅੱਤਵਾਦ ਤੋਂ ਪ੍ਰਭਾਵਿਤ ਹਨ, ਜਿਹੜੇ ਕਿ ਕਰੀਬ 25000 ਲੋਕ ਮਾਰੇ ਗਏ ਸਨ, ਉਨ੍ਹਾਂ ਦੇ ਪਰਿਵਾਰਾਂ ਨੂੰ ਨੌਕਰੀ ਨਹੀਂ ਮਿਲੀ। ਉਨ੍ਹਾਂ ਨੂੰ ਨੌਕਰੀ ਦਿੱਤੀ ਜਾਣੀ ਚਾਹੀਦੀ ਹੈ, ਪਲਾਟ ਦੇਣੇ ਚਾਹੀਦੇ ਹਨ, ਉਨ੍ਹਾਂ ਨੂੰ ਘਰ ਬਣਾ ਕੇ ਦੇਣੇ ਚਾਹੀਦੇ ਹਨ ਤਾਂ ਜੋ ਜਿਹੜੇ ਲੋਕ ਬਰਬਾਦ ਹੋਏ ਹਨ, ਉਨ੍ਹਾਂ ਨੂੰ ਮੁੜ ਵਸਾਇਆ ਜਾ ਸਕੇ। ਡਿਪਟੀ ਸਪੀਕਰ ਸਾਹਿਬ, ਅੱਜ ਇੱਥੇ ਵਪਾਰ ਆ ਰਿਹਾ ਹੈ। ਬੜੀਆਂ ਵੱਡੀਆਂ ਮਲਟੀਨੈਸ਼ਨਲ ਕੰਪਨੀਆਂ ਆ ਰਹੀਆਂ ਹਨ। ਕਰੋੜਾਂ-ਅਰਬਾਂ ਰੁਪਏ ਦੀ ਪੂੰਜੀ ਅੱਜ ਇੱਥੇ ਨਿਵੇਸ਼ ਕੀਤੀ ਜਾ ਰਹੀ ਹੈ। 1992 ਤੋਂ ਪਹਿਲਾਂ ਪੂਰੇ ਪੰਜਾਬ ਦੀ ਧਰਤੀ ਅੱਤਵਾਦ ਦੀ ਲਪੇਟ ਵਿਚ ਸੀ। ਜਿਹੜੇ ਸਾਡੇ ਪੰਜਾਬ ਦੇ ਭਰਾ, ਬਾਹਰਲੇ ਦੇਸ਼ਾਂ ਵਿਚ ਰਹਿੰਦੇ ਹਨ, ਉਹ ਆਪਣੇ ਮਾਪਿਆਂ, ਭੈਣਾਂ-ਭਰਾਵਾਂ ਨੂੰ ਮਿਲਣ ਵਾਸਤੇ ਤਰਸਦੇ ਹੁੰਦੇ ਸਨ। ਪ੍ਰੰਤੂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ, ਕਾਂਗਰਸ ਪਾਰਟੀ ਨੇ ਅਤੇ ਹੋਰ ਦੂਸਰੀਆਂ ਪਾਰਟੀਆਂ ਦੇ ਲੋਕਾਂ ਨੇ ਇਸ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਵਾਸਤੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਅਤੇ ਇਸ ਪੂਰੇ ਪੰਜਾਬ ਦੀ ਧਰਤੀ ਉੱਤੇ ਅਮਨ ਅਤੇ ਸ਼ਾਂਤੀ ਬਹਾਲ ਕੀਤੀ ਅਤੇ ਇਸ ਪੰਜਾਬ ਨੂੰ ਤਰੱਕੀ ਤੇ ਖੁਸ਼ਹਾਲੀ ਦੇ ਰਾਹ ਉੱਤੇ ਚਲਾਇਆ। ਉਸ ਤੋਂ ਪਹਿਲਾਂ ਚੰਡੀਗੜ੍ਹ ਤੋਂ ਅੰਬਾਲੇ ਨੂੰ ਅਤੇ ਦਿੱਲੀ ਨੂੰ ਜਾਂਦੇ ਸਮੇਂ, ਡਿਪਟੀ ਸਪੀਕਰ ਸਾਹਿਬ ਤੁਸੀਂ ਵੀ ਵੇਖਿਆ ਹੋਵੇਗਾ, ਰਸਤੇ ਵਿਚ ਬਿਲਕੁਲ ਬੀਆਬਾਨ ਹੁੰਦਾ ਸੀ। ਹੁਣ ਉੱਥੇ ਫੈਕਟਰੀਆਂ ਲੱਗੀਆਂ ਹਨ, ਪੰਜਾਬ ਦੇ ਨੌਜਵਾਨਾਂ ਨੂੰ ਰੁਜ਼ਗਾਰ ਮਿਲਿਆ ਹੈ। ਅੱਜ ਵੀ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਹੈ। ਇਸ ਕਰਕੇ ਜਿਹੜੇ ਬਾਹਰਲੇ ਲੋਕ ਹਨ, ਸਾਡੇ ਐਨ.ਆਰ.ਆਈ. ਭਰਾ ਹਨ, ਵੱਡੇ ਵੱਡੇ ਭਰਾ ਜਿਵੇਂ ਅੰਬਾਨੀ, ਰਤਨ ਟਾਟਾ ਜੀ, ਭਾਰਤੀ ਟੈਲੀਕਾਮ ਇੰਡਸਟਰੀਲਿਸਟ ਹਨ ਉਹ ਪੰਜਾਬ ਵਿਚ ਕਿਉਂ ਆਉਣਾ ਚਾਹੁੰਦੇ ਹਨ। ਉਨ੍ਹਾਂ ਨੂੰ ਪਤਾ ਹੈ ਕਿ ਸਾਡਾ ਲਗਾਇਆ ਹੋਇਆ ਪੈਸਾ ਮਹਿਫੂਜ਼ ਹੈ ਅਤੇ ਪੰਜਾਬ ਵਿਚ ਆਉਣ ਵਾਲਾ ਭਵਿੱਖ ਉਜਲਾ ਹੈ। ਧੁੰਦਲਾ ਭਵਿੱਖ ਖਤਮ ਹੋ ਚੁੱਕਾ ਹੈ। ਇਸ ਕਰਕੇ ਕਰੋੜਾਂ ਰੁਪਏ ਇੱਥੇ ਲਗ ਰਹੇ ਹਨ। ਜ਼ਮੀਨਾਂ ਦੇ ਭਾਅ ਵੀ ਮਹਿੰਗੇ ਹੋ ਗਏ ਹਨ। ਸਾਡੇ ਜਿਸ ਕਿਸਾਨ ਭਰਾ ਨੇ ਪਹਿਲਾਂ ਆਪਣੀ ਜ਼ਿੰਦਗੀ ਵਿਚ ਇਕ ਲੱਖ ਰੁਪਿਆ ਵੀ ਨਹੀਂ ਸੀ ਵੇਖਿਆ, ਜਿਸ ਤਰ੍ਹਾਂ 1992 ਵਿਚ ਜ਼ਮੀਨਾਂ ਦੇ ਭਾਅ ਵਧੇ ਸਨ,

ਉਸੇ ਤਰ੍ਹਾਂ ਹੁਣ ਵੀ ਜ਼ਮੀਨਾਂ ਦੇ ਭਾਅ ਖਾਸ ਕਰਕੇ ਲੁਧਿਆਣਾ ਅਤੇ ਮੁਹਾਲੀ ਵਿਚ ਚੰਗੇ ਵਧੇ ਹਨ। ਇੱਥੇ ਕੱਲ੍ਹ ਸਰਦਾਰ ਬੀਰ ਦਵਿੰਦਰ ਸਿੰਘ ਜੀ ਕਹਿ ਰਹੇ ਸਨ ਕਿ ਅਸੀਂ ਕਿਸਾਨਾਂ ਦੇ ਹਿਤੈਸ਼ੀ ਹਾਂ, ਮਜ਼ਦੂਰਾਂ ਦੇ ਹਿਤੈਸ਼ੀ ਹਾਂ। ਜਿਹੜੀਆਂ ਜ਼ਮੀਨਾਂ ਹਨ, ਭਾਵੇਂ ਉਹ ਪੁੱਡਾ ਐਕਵਾਇਰ ਕਰੇ ਜਾਂ ਸਰਕਾਰ ਕਰੇ ਜਾਂ ਪੀ.ਐਸ.ਆਈ.ਡੀ.ਸੀ. ਕਰੇ, ਉਨ੍ਹਾਂ ਕਿਸਾਨਾਂ ਨੂੰ ਨਿਰਧਾਰਿਤ ਮਾਰਕੀਟ ਰੇਟ ਮਿਲਣਾ ਚਾਹੀਦਾ ਹੈ। ਆਮ ਕਰਕੇ ਕੀ ਹੁੰਦਾ ਹੈ ਪਿਛਲੇ 2 ਸਾਲਾਂ ਦਾ ਐਵਰੇਜ ਰੇਟ ਜਿਹੜਾ ਡੀ.ਸੀ. ਵੱਲੋਂ ਨਿਰਧਾਰਿਤ ਕੀਤਾ ਜਾਂਦਾ ਹੈ, ਉਹੀ ਮਿਲਦਾ ਹੈ। ਡਿਪਟੀ ਸਪੀਕਰ ਸਾਹਿਬ, ਅਗਰ ਅਸੀਂ ਕਿਸਾਨਾਂ ਨੂੰ ਮਾਰਕੀਟ ਰੇਟ ਦੇਵਾਂਗੇ ਤਾਂ ਕਿਸਾਨ ਖੁਸ਼ ਹੋਵੇਗਾ, ਪੰਜਾਬ ਦੀ ਤਰੱਕੀ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੀ ਚੰਗੀ ਤਰ੍ਹਾਂ ਯਾਦ ਹੈ ਕਿ ਖੇਤੀਬਾੜੀ ਅਤੇ ਇੰਡਸਟਰੀ ਤਰੱਕੀ ਦਾ ਧੁਰਾ ਹਨ ਅਤੇ ਪੰਜਾਬ ਇਕ ਖੇਤੀਬਾੜੀ ਪ੍ਰਧਾਨ ਸੂਬਾ ਹੈ। ਇੱਥੇ ਪੰਜਾਬ ਦੇ ਕਿਸਾਨਾਂ ਅਤੇ ਮਜ਼ਦੂਰਾਂ ਨੇ ਰਲ ਕੇ ਪਹਿਲਾਂ ਹਰਾ ਇਨਕਲਾਬ ਲਿਆਂਦਾ, ਫਿਰ ਚਿੱਟਾ ਇਨਕਲਾਬ ਲਿਆਂਦਾ, ਫਿਰ ਨੀਲਾ ਇਨਕਲਾਬ ਲਿਆਂਦਾ। ਹੁਣ ਅਸੀਂ ਮਿੱਠਾ ਇਨਕਲਾਬ ਲਿਆ ਰਹੇ ਹਾਂ, ਆਈ.ਟੀ. ਦਾ ਇਨਕਲਾਬ ਲਿਆ ਰਹੇ ਹਾਂ, ਸਨਅੱਤ ਦਾ ਇਨਕਲਾਬ ਲਿਆ ਰਹੇ ਹਾਂ।

**ਸਰਦਾਰ ਤੋਤਾ ਸਿੰਘ** : ** **

**ਮਾਨਯੋਗ ਡਿਪਟੀ ਸਪੀਕਰ** : ਕਿਰਪਾ ਕਰਕੇ ਬੈਠ ਜਾਓ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਮਲਕੀਅਤ ਸਿੰਘ ਦਾਖਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ, ਠੀਕ ਹੈ ਇਨ੍ਹਾਂ ਨੇ ਗੰਨੇ ਦੀ ਗੱਲ ਕੀਤੀ ਹੈ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਜਿੱਥੇ ਸਰਕਾਰ ਕਰੋੜਾਂ ਰੁਪਏ ਡਿਵੈਲਪਮੈਂਟ ਦੇ ਕੰਮਾਂ ਤੇ ਖਰਚ ਕਰ ਰਹੀ ਹੈ, ਉਥੇ ਕਿਸਾਨਾਂ ਦਾ ਮੁਆਵਜ਼ਾ ਵੀ ਸਾਡੀ ਸਰਕਾਰ ਨੂੰ ਦੇਣਾ ਚਾਹੀਦਾ ਹੈ। ਮੈਂ ਇਸ ਗੱਲ ਦੀ ਵੀ ਹਾਊਸ ਵਿਚ ਸਿਫ਼ਾਰਸ਼ ਕਰਦਾ ਹਾਂ। ਮੈਂ ਕੋਈ ਮੁਨਕਰ ਨਹੀਂ। ਅਸੀਂ ਕਿਸਾਨਾਂ ਦੇ ਹਿਤੈਸ਼ੀ ਹਾਂ। ਇਹ ਪੇਮੈਂਟ ਅੱਜ ਦੀ ਨਹੀਂ ਖੜ੍ਹੀ ਇਨ੍ਹਾਂ ਦੇ ਵੇਲੇ ਦੀ ਖੜ੍ਹੀ ਹੈ। ਜਥੇਦਾਰ ਤੋਤਾ ਸਿੰਘ ਚੰਗੀ ਤਰ੍ਹਾਂ ਜਾਣਦੇ ਹਨ। ਇਹ ਜਿਹੜੀਆਂ ਸਹਿਕਾਰਤਾਂ ਦੀਆਂ ਮਿਲਾਂ ਲੱਗੀਆਂ ਹੋਈਆਂ ਹਨ, ਭਾਵੇਂ ਉਹ ਕਾਟਨ ਦੀਆਂ ਮਿਲਾਂ ਹਨ, ਸ਼ੂਗਰ ਮਿਲਾਂ ਹਨ, ਭਾਵੇਂ ਦੂਸਰੀਆਂ ਮਿਲਾਂ ਹਨ ਉਹ ਵੀ ਜਿਵੇਂ ਕੱਲ੍ਹ ਸਰਦਾਰ ਬੀਰ ਦਵਿੰਦਰ ਸਿੰਘ ਜੀ ਗੱਲ ਕਰ ਰਹੇ ਸਨ, ਜਿਹੜੇ ਸਾਡੇ ਬੋਰਡ ਅਤੇ ਕਾਰਪੋਰੇਸ਼ਨ ਹਨ, ਜਿਵੇਂ ਸ਼ੂਗਰਫੈਡ ਹੈ, ਮਿਲਕਫੈਡ ਹੈ, ਜਿਹੜੇ ਘਾਟੇ ਵਿਚ ਚਲ ਰਹੇ ਹਨ, ਉਨ੍ਹਾਂ ਦੇ ਜਿਹੜੇ ਅਫ਼ਸਰ ਐਮ.ਡੀ. ਰਹੇ ਹਨ, ਉਨ੍ਹਾਂ ਦੀ ਵੀ ਜ਼ਿੰਮੇਵਾਰੀ ਫਿਕਸ ਹੋਣੀ ਚਾਹੀਦੀ ਹੈ ਕਿ ਉਹ ਕਿਉਂ ਘਾਟੇ ਵਿਚ ਗਏ ਹਨ ਕਿਉਂਕਿ ਘਾਟੇ ਵਾਸਤੇ ਕਿਸੇ ਨੂੰ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ। ਡਿਪਟੀ ਸਪੀਕਰ

** Expunged as ordered by the Chair.

[ ਸਰਦਾਰ ਮਲਕੀਅਤ ਸਿੰਘ ਦਾਖਾ ]

ਸਾਹਿਬ, ਮੈਂ ਗੱਲ ਜਿਹੜੀ ਕਹਿਣੀ ਚਾਹੁੰਦਾ ਸੀ, ਉਹ ਇਹ ਹੈ ਕਿ ਜਦੋਂ ਵੀ ਕਾਂਗਰਸ ਪਾਰਟੀ ਪੰਜਾਬ ਦੀ ਡਿਵੈਲਪਮੈਂਟ ਲਈ ਕੋਈ ਕੰਮ ਕਰਦੀ ਹੈ ਤਾਂ ਇਹ ਬਾਦਲ ਅਕਾਲੀ ਪਾਰਟੀ ਵਾਲੇ ਕੋਈ ਨਾ ਕੋਈ ਰੁਕਾਵਟ ਪਾ ਦਿੰਦੇ ਹਨ। ਜਦ ਦੌਰਾਹਾ ਵਿਖੇ ਤੇਲ ਸੋਧਕ ਕਾਰਖਾਨਾ ਲਗਣਾ ਸੀ, ਤਾਂ ਮੰਜੀ ਸਾਹਿਬ ਗੁਰਦੁਆਰਾ ਸਾਹਿਬ ਵਿਖੇ ਜਾ ਕੇ ਇਨ੍ਹਾਂ ਨੇ ਉਜਾੜਾ ਰੋਕੂ ਕਮੇਟੀ ਬਣਾ ਕੇ ਲੋਕਾਂ ਨੂੰ ਭੜਕਾਇਆ ਕਿ ਇੱਥੇ ਕਾਰਖਾਨਾ ਨਹੀਂ ਲੱਗਣਾ ਚਾਹੀਦਾ। ਡਿਪਟੀ ਸਪੀਕਰ ਸਾਹਿਬ ਜੇ ਕਾਰਖਾਨਾ ਨਹੀਂ ਲੱਗੇਗਾ ਤਾਂ ਸਾਡੇ ਨੌਜਵਾਨਾਂ ਨੂੰ ਰੋਜ਼ਗਾਰ ਕਿੱਥੋਂ ਮਿਲੇਗਾ, ਰੈਵੇਨਿਊ ਕਿਸ ਤਰ੍ਹਾਂ ਆਵੇਗਾ, ਪ੍ਰੋਡੱਕਸ਼ਨ ਕਿਵੇਂ ਹੋਵੇਗੀ? ਉਹ ਜਿਹੜਾ ਕਾਰਖਾਨਾ ਸੀ, ਉਹ ਉਥੇ ਨਹੀਂ ਲੱਗਿਆ ਅਤੇ ਜਿਸ ਕਾਰਨ ਸਾਡੇ ਪਾਇਲ ਅਤੇ ਜ਼ਿਲ੍ਹਾ ਲੁਧਿਆਣਾ ਦੇ ਇਲਾਕੇ ਦਾ ਨੁਕਸਾਨ ਹੋਇਆ। ਹੁਣ ਉਹ ਕਾਰਖਾਨਾ ਫੁਲੋਖਾਰੀ ਵਿਖੇ ਚਲਾ ਗਿਆ ਅਤੇ ਜਿਸ ਦਾ ਲਾਇਸੈਂਸ ਵੀ ਅਸੀਂ, ਕਾਂਗਰਸ ਪਾਰਟੀ ਦੇ ਸਮੇਂ ਲੈ ਕੇ ਆਏ ਸੀ ਅਤੇ ਸਿੰਗਲਾ ਸਾਹਿਬ ਜਾਣਦੇ ਹਨ। ਡਿਪਟੀ ਸਪੀਕਰ ਸਾਹਿਬ, ਉਹ ਕਾਰਖਾਨਾ ਉਥੇ ਵੀ ਕਾਫੀ ਦੇਰ ਨਹੀਂ ਲੱਗਿਆ ਅਤੇ ਕਈ ਕੰਪਨੀਆਂ ਬਦਲਦੀਆਂ ਰਹੀਆਂ ਅਤੇ ਸਾਡੇ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਜੀ ਸਖ਼ਤੀ ਨਾਲ ਡਟੇ ਰਹੇ। ਕੰਪਨੀ ਜਿਹੜੀ ਸੀ ਉਹ ਕਹਿੰਦੀ ਸੀ ਕਿ ਸਾਨੂੰ ਟੈਕਸ ਮੁਆਫ ਕੀਤਾ ਜਾਵੇ ਅਤੇ ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਕਿ ਅਸੀਂ ਟੈਕਸ ਮੁਆਫ ਨਹੀਂ ਕਰ ਸਕਦੇ। ਉਹ ਕਾਰਖਾਨਾ ਹੁਣ ਦੁਬਾਰਾ ਸ਼ੁਰੂ ਹੋਇਆ ਹੈ ਅਤੇ ਇਸਦੇ ਨਾਲ ਕਰੋੜਾਂ ਰੁਪਏ ਦਾ ਪੰਜਾਬ ਨੂੰ ਰੈਵੇਨਿਊ ਮਿਲੇਗਾ ਅਤੇ ਸਾਡੇ ਨੌਜਵਾਨਾਂ ਨੂੰ ਰੋਜ਼ਗਾਰ ਮਿਲੇਗਾ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਡਾਕਟਰ ਮਨਮੋਹਨ ਸਿੰਘ ਜੀ ਦੀ ਕਿਰਪਾ ਨਾਲ ਕਿਉਂਕਿ ਉਹ ਬਹੁਤ ਵੱਡੇ ਅਰਥ ਸ਼ਾਸਤਰੀ ਹਨ, ਉਨ੍ਹਾਂ ਨੂੰ ਪਤਾ ਹੈ ਕਿ ਸੰਸਾਰ ਵਿਚ ਕਿਸ ਤਰ੍ਹਾਂ ਹੋਂਦ ਬਣਾਉਣੀ ਹੈ ਅਤੇ ਅਮਰੀਕਾ, ਕਨੈਡਾ, ਇਜ਼ਰਾਈਲ ਅਤੇ ਕਈ ਹੋਰ ਦੇਸ਼ਾਂ ਵਾਂਗ ਖੇਤੀਬਾੜੀ ਦੇ ਖੇਤਰ ਵਿਚ ਅਤੇ ਕਿਸਾਨੀ ਦੇ ਖੇਤਰ ਵਿਚ ਮੁਕਾਬਲਾ ਕਰਨ ਲਈ ਉਨ੍ਹਾਂ ਨੇ ਸਪੈਸ਼ਲ ਇਕਨਾਮਿਕ ਜੋਨ ਬਣਾਉਣ ਦਾ ਫੈਸਲਾ ਕੀਤਾ ਕਿਉਂਕਿ ਜਿਹੜਾ ਵਪਾਰੀ ਅਤੇ ਇੰਡਸਟਰੀਲਿਸਟ ਹੁੰਦਾ ਹੈ ਉਹ ਸਾਰੀਆਂ ਸਹੂਲਤਾਂ ਦੇਖਦਾ ਹੈ ਕਿ ਕੀ ਰਾਅ ਮੈਟੀਰੀਅਲ ਹੈ, ਪਾਵਰ ਹੈ, ਸਸਤੀ ਲੇਬਰ ਹੈ, ਮਾਲ ਦੇ ਸੇਲ ਪਰਚੇਜ਼ ਦੀ ਪ੍ਰਾਬਲਮ ਤਾਂ ਨਹੀਂ, ਉਹ ਸਾਰੀਆਂ ਚੀਜ਼ਾਂ ਦੇਖ ਕੇ ਕਾਰਖਾਨਾ ਲਗਾਉਂਦਾ ਹੈ। ਸਪੈਸ਼ਲ ਇਕਨਾਮਿਕ ਜ਼ੋਨ ਅੰਮ੍ਰਿਤਸਰ ਅਤੇ ਮੁਹਾਲੀ ਵਿਖੇ ਬਣਾਏ ਗਏ ਹਨ ਇਸੇ ਕਰਕੇ ਉਥੇ ਇੰਡਸਟਰੀ ਦਾ ਫਲੱਡ ਆਉਣਾ ਸ਼ੁਰੂ ਹੋਇਆ ਹੈ। ਉਨ੍ਹਾਂ ਨੇ ਇਕ ਵਾਇਦਾ ਕੀਤਾ ਕਿ ਲੁਧਿਆਣਾ ਅਤੇ ਜਲੰਧਰ ਦੇ ਅੰਦਰ ਜਿਥੇ ਵੀ ਮਹਿਸੂਸ ਕਰਾਂਗੇ, ਨਵਾਂ ਜੋਨ ਬਣਾਵਾਂਗੇ। ਇਸ ਦੇ ਨਾਲ ਸੂਬੇ ਨੂੰ ਫਾਇਦਾ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਇਥੇ ਬਹੁਤ ਸਾਰੀਆਂ ਗੱਲਾਂ ਦਾ ਜ਼ਿਕਰ ਆਇਆ ਹੈ। ਕਿਸਾਨਾਂ ਦੀ ਬਿਜਲੀ ਵੀ ਅਸੀਂ ਮੁਆਫ ਕੀਤੀ ਹੈ ਅਤੇ ਦਲਿਤਾਂ ਨੂੰ ਵੀ 300 ਯੂਨਿਟ ਬਿਜਲੀ ਮੁਆਫ ਕਰਨ ਦਾ ਫੈਸਲਾ ਪੰਜਾਬ

ਸਰਕਾਰ ਨੇ ਕੀਤਾ ਹੈ। ਅੱਜ ਸਰਦਾਰ ਲਾਲ ਸਿੰਘ ਜੀ ਜਵਾਬ ਦੇ ਰਹੇ ਸਨ ਕਿ ਕਈ ਬਹੁਤ ਸਾਰੀਆਂ ਟੈਕਨੀਕਲ ਗੱਲਾਂ ਹੁੰਦੀਆਂ ਹਨ, 300 ਵਾਟ ਤੋਂ 500 ਵਾਟ ਦਾ ਕੈਪ ਹਟਾਇਆ ਹੈ। ਲੇਕਿਨ ਇਹ ਜਿਹੜੀਆਂ ਟੈਕਨੀਕਲ ਗੱਲਾਂ ਹਨ, ਪੰਜਾਬ ਸਰਕਾਰ ਦੇ ਜਿਹੜੇ ਅਫਸਰ ਹਨ, ਸਕੱਤਰ ਹਨ, ਉਨ੍ਹਾਂ ਨੂੰ ਉਸ ਸਮੇਂ ਸੁਝਾਅ ਦੇਣੇ ਚਾਹੀਦੇ ਸਨ ਕਿ ਇਹ ਚੀਜ਼ ਅਮਲ ਵਿਚ ਲਿਆਉਣ ਲਈ ਇਹ ਪ੍ਰਾਬਲਮ ਆਵੇਗੀ। ਜਦੋਂ ਐਲਾਨ ਕਰਕੇ ਆਉਂਦੇ ਹਾਂ ਤਾਂ ਲੋਕ ਇਹ ਸਮਝਣ ਲਗ ਪੈਂਦੇ ਹਨ ਕਿ ਸਾਨੂੰ ਇਹ ਸਹੂਲਤ ਮਿਲਣੀ ਸ਼ੁਰੂ ਹੋ ਗਈ ਹੈ। ਅਗਰ ਅਸੀਂ ਇਸ ਨੂੰ ਲਮਕਾਉਂਦੇ ਹਾਂ ਤਾਂ ਇਸ ਤੇ ਕਿੰਤੂ ਪਰੰਤੂ ਹੁੰਦੇ ਹਨ। ਸਾਡੇ ਆਪੋਜ਼ੀਸ਼ਨ ਦੇ ਭਰਾ ਇਹ ਗੱਲ ਕਹਿੰਦੇ ਹਨ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਨੀਅਤ ਬਦਨੀਅਤ ਨਹੀਂ ਹੈ ਬਲਕਿ ਸਾਫ ਹੈ। ਸਰਦਾਰ ਲਾਲ ਸਿੰਘ ਜੀ ਨੇ ਕਿਹਾ ਹੈ ਕਿ ਪਿਛਲੀ ਡੇਟ ਤੋਂ ਜਦੋਂ ਤੋਂ ਇਹ ਫੈਸਲਾ ਕੀਤਾ ਹੈ, ਉਦੋਂ ਤੋਂ ਇਹ ਸਕੀਮ ਲਾਗੂ ਕਰਾਂਗੇ। ਇਹ ਜਿਹੜੀਆਂ ਸ਼ਰਤਾਂ ਨਾਲ, ਕੰਡੀਸ਼ਨਾਂ ਹਨ, ਇਨ੍ਹਾਂ ਨੂੰ ਲੋਕ ਮੰਨਣ ਲਈ ਤਿਆਰ ਨਹੀਂ ਹੁੰਦੇ। ਡਿਪਟੀ ਸਪੀਕਰ ਸਾਹਿਬ, ਇੱਥੇ 85ਵੀਂ ਅਮੈਂਡਮੈਂਟ ਦੀ ਗੱਲ ਆਈ ਹੈ। ਕੋਈ ਸਮਾਂ ਸੀ, ਜਦੋਂ ਸਾਰੇ ਰਲ ਕੇ ਕੰਮ ਕਰਦੇ ਸਨ। ਅੱਜ ਐਸ.ਸੀ. ਮੁਲਾਜ਼ਮ ਜਾਂ ਜਨਰਲ ਕੈਟਾਗਰੀ ਦੇ ਮੁਲਾਜ਼ਮ ਆਪਣੇ ਹਕ-ਹਕੂਕਾਂ ਲਈ ਹਾਈ ਕੋਰਟ ਜਾਂ ਸੁਪਰੀਮ ਕੋਰਟਾਂ ਵਿਚ ਜਾਂਦੇ ਹਨ। ਹਰ ਇਨਸਾਨ ਦੇ ਆਪਣੇ ਫੰਡਾਮੈਂਟਲ ਰਾਈਟਸ ਹਨ। ਅਗਰ ਸਾਰਿਆਂ ਨੂੰ ਆਪਣੇ ਰਾਈਟਸ ਸਿੱਧੇ ਤਰੀਕੇ ਨਾਲ ਮਿਲਦੇ ਰਹਿਣ ਤਾਂ ਫਿਰ ਸੰਘਰਸ਼ ਨਹੀਂ ਕਰਨਾ ਪੈਂਦਾ। ਅੱਜ ਮੁਲਾਜ਼ਮ ਜਥੇਬੰਦੀਆਂ ਕੰਮ ਨਹੀਂ ਕਰਦੀਆਂ। ਸਾਰੇ ਦਫਤਰ ਛੱਡ ਕੇ ਮਟਕਾ ਚੌਕ ਤੇ ਭਾਵੇਂ ਬਾਦਲ ਸਾਹਿਬ ਦਾ ਰਾਜ ਰਿਹਾ, ਭਾਵੇਂ ਅੱਜ ਸਾਡਾ ਰਾਜ ਹੈ, ਉਥੇ ਧਰਨੇ ਲਗਾਉਂਦੇ ਹਨ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਬੰਦ ਕਰਨੀਆਂ ਪੈਣਗੀਆਂ। ਜਿਹੜੇ ਉਨ੍ਹਾਂ ਦੇ ਹੱਕ-ਹਕੂਕ ਹਨ, ਉਹ ਉਨ੍ਹਾਂ ਨੂੰ ਦੇਣੇ ਪੈਣਗੇ। 85ਵੀਂ ਸੋਧ ਜਿਹੜੀ ਹੈ, ਉਸ ਦੀ ਨੋਟੀਫਿਕੇਸ਼ਨ ਹੋ ਚੁੱਕੀ ਹੈ ਲੇਕਿਨ ਹਾਲੇ ਤੱਕ ਲਾਗੂ ਨਹੀਂ ਕੀਤੀ ਗਈ। ਕਈ ਡਿਪਾਰਟਮੈਂਟਾਂ ਵਿਚ ਰਿਜ਼ਰਵ ਕੈਟਾਗਰੀ ਦੇ ਜਿਹੜੇ ਬੰਦੇ ਹਨ, ਉਨ੍ਹਾਂ ਦੀ ਡੀ.ਪੀ.ਸੀ. ਨਹੀਂ ਹੋਈ। ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਔਰ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਨੋਟੀਫਿਕੇਸ਼ਨ ਨੂੰ ਤੁਰੰਤ ਲਾਗੂ ਕਰਵਾਓ ਤਾਂ ਕਿ ਜਿਹੜੀਆਂ ਇਹ ਦੋਵੇਂ ਜਥੇਬੰਦੀਆਂ ਆਪਸ ਵਿਚ ਲੜਦੀਆਂ ਹਨ, ਇਨ੍ਹਾਂ ਨੂੰ ਆਪਣਾ-ਆਪਣਾ ਹੱਕ ਸਹੀ ਮਾਅਨਿਆਂ ਵਿਚ ਮਿਲ ਸਕੇ। ਡਿਪਟੀ ਸਪੀਕਰ ਸਾਹਿਬ, ਅੱਜ ਭਾਵੇਂ ਖੇਤ ਮਜ਼ਦੂਰ ਹੈ, ਭਾਵੇਂ ਕਾਰਖਾਨੇ ਦਾ ਮਜ਼ਦੂਰ ਹੈ, ਉਸ ਦੀ ਉਜਰਤ ਵਿਚ ਕੋਈ ਵਾਧਾ ਨਹੀਂ ਹੁੰਦਾ। ਜਿਹੜੇ ਸਾਡੇ ਮੁਲਾਜ਼ਮ ਭਰਾ ਹਨ, ਉਹ ਆਪਣੇ ਫੰਡਾਮੈਂਟਲ ਰਾਈਟਸ ਵਾਸਤੇ ਸੰਘਰਸ਼ ਕਰਦੇ ਹਨ ਲੇਕਿਨ ਜਿਹੜੇ ਖੇਤ ਮਜ਼ਦੂਰ ਹਨ, ਕਾਰਖਾਨੇ ਦੇ ਮਜ਼ਦੂਰ ਹਨ, ਉਹ ਵਿਚਾਰੇ ਰੋਜ਼ੀ ਰੋਟੀ ਕਮਾਉਂਦੇ ਰਹਿ ਜਾਂਦੇ ਹਨ। ਉਨ੍ਹਾਂ ਕੋਲ ਨਾ ਹੜਤਾਲ ਦਾ ਸਮਾਂ ਹੈ, ਨਾ ਸੰਘਰਸ਼ ਦਾ ਸਮਾਂ ਹੈ ਔਰ

[ ਸਰਦਾਰ ਮਲਕੀਅਤ ਸਿੰਘ ਦਾਖਾ ]

ਨਾ ਹੀ ਉਹ ਸਰਕਾਰ ਤੇ ਆਪਣਾ ਦਬਾਅ ਪਾ ਸਕਦੇ ਹਨ। ਅਸੀਂ ਉਨ੍ਹਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। ਇਸ ਕਰਕੇ ਉਨ੍ਹਾਂ ਦੀ ਗੱਲ ਇੱਥੇ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਤੇ ਖਾਸ ਕਰਕੇ ਮੁੱਖ ਮੰਤਰੀ ਸਾਹਿਬ ਨੂੰ ਬੜੇ ਅਦਬ ਤੇ ਸਤਿਕਾਰ ਨਾਲ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਜਿਹੜੇ ਖੇਤ ਮਜ਼ਦੂਰ ਹਨ, ਉਨ੍ਹਾਂ ਦੇ ਮਿਨੀਮਮ ਵੇਜਿਜ਼ ਵਧਾਏ ਜਾਣ। ਕਾਰਖਾਨੇ ਦੇ ਮਜ਼ਦੂਰਾਂ ਦੇ ਮਿਨੀਮਮ ਵੇਜਿਜ਼ ਵਧਾਏ ਜਾਣ ਤਾਂ ਕਿ ਉਹ ਚੰਗਾ ਜੀਵਨ ਬਤੀਤ ਕਰ ਸਕਣ। ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਦਾ ਇੱਥੇ ਜ਼ਿਕਰ ਆਇਆ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਅੰਮ੍ਰਿਤਸਰ ਨਾਲ ਸਬੰਧ ਰੱਖਦੇ ਹੋ, ਮੈਂ ਲੁਧਿਆਣੇ ਨਾਲ ਸਬੰਧ ਰੱਖਦਾ ਹਾਂ। ਮੇਰੇ ਹਲਕੇ ਵਿਚ ਕਾਫੀ ਪਿੰਡ ਹਨ ਤੇ ਸ਼ਹਿਰ ਦੇ ਗਿਆਰਾਂ ਵਾਰਡ ਵੀ ਹਨ। ਡਿਪਟੀ ਸਪੀਕਰ ਸਾਹਿਬ, ਕੁਝ ਐਸਾ ਸੱਲਮ ਏਰੀਆ ਹੈ, ਆਊਟਰ ਏਰੀਆ ਹੈ, ਜਿਥੇ ਡਿਵੈਲਪਮੈਂਟ ਨਹੀਂ ਹੋ ਸਕੀ। ਅਸੀਂ ਕਿਹਾ ਸੀ ਕਿ ਸੀਵਰੇਜ, ਵਾਟਰ ਸਪਲਾਈ 200 ਗਜ਼ ਤੇ 150 ਗਜ਼ ਦੇ ਮਕਾਨਾਂ ਵਾਲਿਆਂ ਨੂੰ ਮੁਆਫ ਕੀਤਾ ਜਾਵੇਗਾ। ਇਹ ਸਹੂਲਤ ਉਨ੍ਹਾਂ ਲੋਕਾਂ ਨੂੰ ਮਿਲ ਸਕਦੀ ਹੈ ਜਿਹੜੇ 150 ਗਜ਼ ਜਾਂ 200 ਗਜ਼ ਦੇ ਮਕਾਨਾਂ ਵਿਚ ਰਹਿੰਦੇ ਹਨ। ਮੈਂ ਤੁਹਾਡੇ ਰਾਹੀਂ ਸਿਫ਼ਾਰਸ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਲੋਕ ਜਿਨ੍ਹਾਂ ਦਾ ਏਰੀਆ ਡਿਕਲੇਅਰ ਨਹੀਂ ਕੀਤਾ ਗਿਆ, ਜਿੱਥੇ ਨਾ ਵਾਟਰ ਸਪਲਾਈ ਹੈ, ਨਾ ਸੀਵਰੇਜ ਹੈ, ਨਾ ਕੋਈ ਸਟਰੀਟ ਲਾਈਟ ਹੈ, ਨਾ ਪੱਕੀ ਸੜਕ ਹੈ, ਨਾ ਪੱਕਾ ਸਕੂਲ ਹੈ, ਉਨ੍ਹਾਂ ਦਾ ਜੀਵਨ ਪੱਧਰ ਉੱਚਾ ਕਰਨ ਵਾਸਤੇ ਉਨ੍ਹਾਂ ਨੂੰ ਸਮਾਜ ਵਿਚ ਬਰਾਬਰ ਲਿਆਉਣ ਵਾਸਤੇ, ਉਨ੍ਹਾਂ ਲੋਕਾਂ ਨੂੰ ਸਹੂਲਤ ਦੇਣੀ ਚਾਹੀਦੀ ਹੈ ਔਰ ਸਰਕਾਰ ਨੂੰ ਤੁਰੰਤ ਫੈਸਲਾ ਕਰਨਾ ਚਾਹੀਦਾ ਹੈ। ਜਿਹੜਾ ਏਰੀਆ ਮਿਊਂਸਿਪਲ ਲਿਮਟ ਵਿਚ ਆਉਂਦਾ ਹੈ, ਉਥੇ ਇਹ ਸਾਰਾ ਏਰੀਆ ਡਿਕਲੇਅਰ ਕਰਕੇ ਉਨ੍ਹਾਂ ਲੋਕਾਂ ਨੂੰ ਸਹੂਲਤ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਸਮਾਲ ਸਕੇਲ ਇੰਡਸਟਰੀ ਬਾਰੇ ਵੀ ਸਾਨੂੰ ਸੋਚਣਾ ਚਾਹੀਦਾ ਹੈ। ਸਾਡੇ ਜਿਹੜੇ ਗਵਾਂਢੀ ਸੂਬੇ ਹਨ, ਚਾਹੇ ਹਿਮਾਚਲ ਹੈ, ਚਾਹੇ ਹਰਿਆਣਾ ਹੈ ਤੇ ਚਾਹੇ ਜੰਮੂ ਕਸ਼ਮੀਰ ਹੈ, ਉਥੇ ਪਹਿਲਾਂ ਸਬਸਿਡੀ ਮਿਲਦੀ ਸੀ ਤੇ ਸਾਰੀ ਪੰਜਾਬ ਦੀ ਇੰਡਸਟਰੀ ਬਾਹਰ ਚਲੀ ਗਈ। ਸਾਡੇ ਫਾਇਨਾਂਸ ਮਨਿਸਟਰ ਸਾਹਿਬ, ਸ਼੍ਰੀ ਸੁਰਿੰਦਰ ਸਿੰਗਲਾ ਜੀ ਕਾਫੀ ਗੱਲਾਂ ਗੰਭੀਰਤਾ ਨਾਲ ਲੈਂਦੇ ਹਨ। ਇਨ੍ਹਾਂ ਨੇ ਦਬਕਾ ਮਾਰਿਆ, ਸਟੇਟਮੈਂਟ ਦਿੱਤੀ ਕਿ ਜਿਹੜੇ ਬਾਹਰਲੇ ਸੂਬੇ ਹਨ, ਉਨ੍ਹਾਂ ਦਾ ਮਾਲ ਅਗਰ ਪੰਜਾਬ ਵਿਚ ਵਿਕੇਗਾ ਤਾਂ ਐਂਟਰੀ ਟੈਕਸ ਲੱਗੇਗਾ। ਐਂਟਰੀ ਫੀਸ ਲਗਾਈ ਨਹੀਂ, ਸਿਰਫ ਦਬਕਾ ਮਾਰਿਆ ਔਰ ਇੰਡਸਟਰੀ ਜਿਹੜੀ ਬਾਹਰ ਜਾ ਰਹੀ ਸੀ, ਉਹ ਰੁਕ ਗਈ। ਇਨ੍ਹਾਂ ਨੂੰ ਪਤਾ ਲੱਗ ਗਿਆ ਕਿ ਅਸੀਂ ਹਿਮਾਚਲ ਵਿਚ ਇੰਡਸਟਰੀ ਲਗਾਵਾਂਗੇ ਤਾਂ ਪੰਜਾਬ ਵਿਚ ਐਂਟਰੀ ਫੀਸ ਸਮਾਨ ਵੇਚਣ ਵਾਸਤੇ ਦੇਣੀ ਪਵੇਗੀ। ਇਨ੍ਹਾਂ ਚੀਜ਼ਾਂ ਨੂੰ ਦੇਖਣ ਦੀ ਜ਼ਰੂਰਤ ਹੈ। ਲੁਧਿਆਣਾ ਵਿਚ ਹੌਜ਼ਰੀ ਦੀ ਸਮਾਲ ਸਕੇਲ ਇੰਡਸਟਰੀ ਹੈ, ਉਸ ਨੂੰ ਦੇਖਣ ਦੀ ਜ਼ਰੂਰਤ ਹੈ। ਸਾਈਕਲ ਪਾਰਟਸ ਦੀ ਇੰਡਸਟਰੀ ਨੂੰ ਦੇਖਣ ਦੀ ਲੋੜ

ਹੈ। ਸਪੇਅਰ ਪਾਰਟਸ ਇੰਡਸਟਰੀ ਨੂੰ ਦੇਖਣ ਦੀ ਲੋੜ ਹੈ। ਜੇਕਰ ਅਸੀਂ ਸਮਾਲ ਸਕੇਲ ਇੰਡਸਟਰੀ ਨੂੰ ਅੱਖੋਂ ਪਰੋਖੇ ਕਰਾਂਗੇ ਤਾਂ ਇਹ ਸਾਡੇ ਲਈ ਠੀਕ ਨਹੀਂ ਹੋਏਗਾ। ਅੱਜ ਬਾਦਲ ਸਾਹਿਬ ਕਦੇ ਵਪਾਰੀਆਂ ਦੀ ਗੱਲ ਕਰਦੇ ਹਨ, ਕਦੇ ਦਲਿਤਾਂ ਦੀ ਗੱਲ ਕਰਦੇ ਹਨ, ਕਦੇ ਇੰਡਸਟਰੀਲਿਸਟਾਂ ਦੀ ਗੱਲ ਕਰਦੇ ਹਨ। ਪਿਛਲੇ ਸਮੇਂ ਵਿਚ ਜੋ ਇਨ੍ਹਾਂ ਦੇ ਇੰਡਸਟਰੀ ਮੰਤਰੀ ਸਨ, ਅੱਜ ਉਹ ਸਦਨ ਵਿਚ ਮੈਂਬਰ ਨਹੀਂ ਹਨ, ਸਰਦਾਰ ਸੁੱਚਾ ਸਿੰਘ ਲੰਗਾਹ। ਮੈਂ ਉਦੋਂ ਲੁਧਿਆਣੇ ਸੀ। ਯੂਨਾਈਟਿਡ ਸਾਈਕਲ ਪਾਰਟਸ ਐਸੋਸੀਏਸ਼ਨ ਵਾਲੇ ਮੇਰੇ ਦੋਸਤ ਹਨ। ਮੈਂ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਕਿਥੇ ਜਾ ਰਹੇ ਹੋ। ਉਹ ਕਹਿੰਦੇ ਕਿ ਬੈਰਨ ਹੋਟਲ ਵਿਚ ਜਾ ਰਹੇ ਹਾਂ। ਉਥੇ ਜਥੇਦਾਰ ਸੁੱਚਾ ਸਿੰਘ ਲੰਗਾਹ, ਇੰਡਸਟਰੀ ਮਨਿਸਟਰ ਨਾਲ ਮੀਟਿੰਗ ਕਰਨ ਵਾਸਤੇ ਜਾ ਰਹੇ ਹਾਂ। ਜਦੋਂ ਉਹ ਉਥੇ ਗਏ ਤਾਂ ਅੱਗੋਂ ਮੰਤਰੀ ਜੀ ਕਹਿੰਦੇ ਕਿ ਮੈਂ ਤੁਹਾਡੇ ਨਾਲ ਕੋਈ ਮੀਟਿੰਗ ਕਰਨ ਨੂੰ ਤਿਆਰ ਨਹੀਂ ਹਾਂ। ਅਸੀਂ ਤਾਂ ਪਿੰਡਾਂ ਦੇ ਲੋਕਾਂ ਵਾਸਤੇ ਸਹੂਲਤਾਂ ਦੇਣੀਆਂ ਚਾਹੁੰਦੇ ਹਾਂ। ਤੁਸੀਂ ਤਾਂ ਪਹਿਲਾਂ ਹੀ ਬੜੇ ਪੈਸੇ ਵਾਲੇ ਹੋ। ਤੁਹਾਡੇ ਕਾਰਖਾਨੇ ਲੱਗੇ ਹੋਏ ਹਨ। ਉਹ ਨਿੰਮੋਝੂਣੇ ਜਿਹੇ ਹੋ ਕੇ ਵਾਪਸ ਆ ਗਏ। ਅੱਜ ਬਾਦਲ ਸਾਹਿਬ ਉਨ੍ਹਾਂ ਇੰਡਸਟਰੀਲਿਸਟਾਂ ਨੂੰ, ਵਪਾਰੀਆਂ ਨੂੰ, ਦਲਿਤਾਂ ਨੂੰ ਦਿਖਾਉਣਾ ਚਾਹੁੰਦੇ ਹਨ ਕਿ ਅਸੀਂ ਤੁਹਾਡੇ ਨਾਲ ਹਾਂ ਲੇਕਿਨ ਦਲਿਤ ਲੋਕ, ਵਪਾਰੀ ਲੋਕ ਸਭ ਜਾਣਦੇ ਹਨ। ਜਦੋਂ ਬਾਦਲ ਸਾਹਿਬ ਤਿੰਨ ਵਾਰੀ ਮੁੱਖ ਮੰਤਰੀ ਰਹੇ ਤਾਂ ਕਿਸੇ ਵਪਾਰੀ ਨੂੰ, ਕਿਸੇ ਇੰਡਸਟਰੀ ਨੂੰ ਕੋਈ ਰਾਹਤ ਦੇਣ ਦਾ ਕਦੇ ਉਪਰਾਲਾ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕ ਜਾਣਦੇ ਹਨ। ਅਗਰ ਅਸੀਂ ਵੀ ਝੂਠਾ ਵਾਅਦਾ ਜਾਂ ਲਾਰਾ ਲਾਵਾਂਗੇ ਤਾਂ ਉਸ ਬਾਰੇ ਵੀ ਉਨ੍ਹਾਂ ਨੂੰ ਪਤਾ ਹੈ ਕਿ ਇਹ ਅਖਬਾਰੀ ਬਿਆਨ ਹਨ, ਇਨ੍ਹਾਂ ਨੇ ਕੁਝ ਨਹੀਂ ਕਰਨਾ। ਲੋਕ ਲਾਰਿਆਂ ਅਤੇ ਵਾਅਦਿਆਂ ਦੀ ਸਿਆਸਤ ਨੂੰ ਦੇਖ ਚੁੱਕੇ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ। ਮੈਂ ਬਾਦਲ ਸਾਹਿਬ ਅਤੇ ਇਨ੍ਹਾਂ ਦੇ ਦੂਸਰੇ ਸਾਥੀਆਂ ਦਾ ਬੜਾ ਅਦਬ ਅਤੇ ਸਤਿਕਾਰ ਕਰਦਾ ਹਾਂ। ਮੈਂ ਇਨ੍ਹਾਂ ਕੋਲੋਂ ਬਹੁਤ ਕੁਝ ਸਿੱਖਣ ਦਾ ਯਤਨ ਕਰਦਾ ਹਾਂ ਪਰ ਅੱਜ ਅਸੀਂ ਰਾਜਨੀਤੀ ਵਿਚ ਐਸੇ ਅਖਬਾਰੀ ਬਿਆਨ ਦਿੰਦੇ ਹਾਂ, ਅਪਮਾਨਜਨਕ ਸ਼ਬਦਾਵਲੀ ਵਰਤਦੇ ਹਾਂ, ਉਨ੍ਹਾਂ ਤੋਂ ਸਾਨੂੰ ਗੁਰੇਜ਼ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਕਿਸੇ ਅਖਬਾਰ ਵਿਚ ਬਿਆਨ ਛਪਿਆ ਹੈ। ਬਾਦਲ ਸਾਹਿਬ ਦੇ ਹੋਣਹਾਰ ਸਪੁੱਤਰ, ਮੈਂ ਨਾਮ ਨਹੀਂ ਲੈਂਦਾ, ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਕਾਨਫਰੰਸ ਐਡਰੈਸ ਕਰਦੇ ਹੋਏ ਕਿਹਾ ਹੈ ਕਿ ਤੁਸੀਂ ਜਿਹੜਾ ਰਾਜਾ "ਬੱਬਰ ਸ਼ੇਰ" ਹੈ, ਉਸ ਨੂੰ ਚੂਹਾ ਬਣਾ ਦਿਓ ਅਤੇ ਪੈਰ ਦੀ ਜੁੱਤੀ ਥੱਲੇ ਮੈਂ ਲਿਤਾੜ ਦਿਆਂਗਾ। ਸਾਨੂੰ ਇਸ ਤਰ੍ਹਾਂ ਦੇ ਸ਼ਬਦ ਨਹੀਂ ਵਰਤਣੇ ਚਾਹੀਦੇ। ਅਗਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਸਪੁੱਤਰ ਪੰਜਾਬ ਦੇ ਮੁੱਖ ਮੰਤਰੀ ਬਣਨਾ ਚਾਹੁੰਦੇ ਹਨ, ਤਾਂ ਉਹ ਇਸ ਤਰ੍ਹਾਂ ਦੇ ਬਿਆਨ ਦੇ ਕੇ ਨਹੀਂ ਬਣ ਸਕਦੇ। ਉਹ ਪੰਜਾਬ ਦੇ ਲੋਕਾਂ ਦੀਆਂ ਵੋਟਾਂ ਨਾਲ ਤਾਂ ਬਣ ਸਕਦੇ ਹਨ।

**ਸਰਦਾਰ ਸੋਹਨ ਸਿੰਘ ਠੰਡਲ** : ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਦਾਖਾ ਜੀ, ਤੁਸੀਂ ਹੋਰ ਕਿੰਨਾ ਟਾਈਮ ਲਵੋਗੇ?

**ਸਰਦਾਰ ਮਲਕੀਅਤ ਸਿੰਘ ਦਾਖਾ** : ਜਿੰਨਾ ਤੁਸੀਂ ਮੁਨਾਸਿਬ ਸਮਝੋ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ। ਬਾਕੀ ਮੈਂਬਰਾਂ ਨੇ ਵੀ ਪਾਰਟੀਸੀਪੇਟ ਕਰਨਾ ਹੈ।

**ਸਰਦਾਰ ਮਲਕੀਅਤ ਸਿੰਘ ਦਾਖਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਠੰਡਲ ਸਾਹਿਬ ਦੇ ਪੁਆਇੰਟ ਆਫ ਆਰਡਰ ਤੋਂ ਪਹਿਲਾਂ ਮੈਂ ਆਪਣੀ ਜ਼ੁਬਾਨ ਨਾਲ ਇਹ ਗੱਲ ਕਹਿ ਚੁੱਕਿਆ ਹਾਂ ਕਿ ਸਾਨੂੰ ਅਪਮਾਨਜਨਕ ਸ਼ਬਦ ਨਹੀਂ ਵਰਤਣਾ ਚਾਹੀਦਾ। ਭਾਵੇਂ ਇਹ ਕੈਪਟਨ ਸਾਹਿਬ ਵਰਤਦੇ ਹਨ ਜਾਂ ਮੈਂ ਵਰਤਦਾ ਹਾਂ। ਇਹ ਗੱਲ ਸਾਰਿਆਂ ਤੇ ਲਾਗੂ ਹੁੰਦੀ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਆਪਾਂ ਇਸ ਤਰ੍ਹਾਂ ਦੀ ਰਾਜਨੀਤੀ ਨਾ ਕਰੀਏ। ਅਸੀਂ ਸਟੇਜਾਂ ਤੋਂ ਕਿਸੇ ਨੂੰ ਗਾਲਾਂ ਕੱਢਦੇ ਹਾਂ, ਕਿਸੇ ਦੀ ਨਿੰਦਾ ਕਰਦੇ ਹਾਂ, ਉਸ ਨਾਲ ਇਕ ਵੋਟ ਨਹੀਂ ਵਧਦੀ ਸਗੋਂ 100 ਵੋਟਾਂ ਟੁੱਟਦੀਆਂ ਹਨ। ਇਸ ਕਰਕੇ ਮੈਂ ਚਾਹੁੰਦਾ ਹਾਂ ਕਿ ਪੰਜਾਬ ਦੇ ਸਾਫ-ਸੁਥਰੇ ਮਾਹੌਲ ਵਿਚ ਅੱਛੀ ਰਾਜਨੀਤੀ ਕਰਨੀ ਚਾਹੀਦੀ ਹੈ। ਪੰਜਾਬ ਦੇ ਲੋਕ ਇਹ ਨਹੀਂ ਦੇਖਦੇ ਕਿ ਕੌਣ ਕਿੰਨਾਂ ਸਮਾਂ ਰਾਜ ਕਰ ਗਿਆ ਬਲਕਿ ਪੰਜਾਬ ਦੇ ਲੋਕ ਇਹ ਦੇਖਦੇ ਹਨ ਕਿ ਕੌਣ ਸਾਡੇ ਲਈ ਕੀ ਕਰ ਗਿਆ। ਇਸ ਕਰਕੇ ਸਾਨੂੰ ਇਸ ਤਰ੍ਹਾਂ ਦੀਆਂ ਪਿਰਤਾਂ ਤੇ ਰਵਾਇਤਾਂ ਪਾਉਣੀਆਂ ਪੈਣਗੀਆਂ, ਜਿਨ੍ਹਾਂ ਨੂੰ ਲੋਕ ਯਾਦ ਰੱਖਣ। ਸਾਡੇ ਆਪਸ ਵਿਚ ਕੋਈ 307 ਜਾਂ 302 ਦੇ ਮੁਕਦਮੇ ਨਹੀਂ ਚਲ ਰਹੇ। ਇਹ ਤਾਂ ਵਿਚਾਰਧਾਰਾ ਦੀ ਲੜਾਈ ਹੈ। ਅਸੀਂ ਕਿਸੇ ਨੂੰ ਕੀ ਕਿਹਾ, ਇਹ ਪੰਜਾਬ ਦੇ ਲੋਕ ਜਾਣਦੇ ਹਨ। ਜੇਕਰ ਅਸੀਂ ਕਿਸੇ ਨੂੰ ਚੋਰ ਕਹਾਂਗੇ ਤਾਂ ਪੰਜਾਬ ਦੇ ਲੋਕ ਜਾਣਦੇ ਹਨ ਕਿ ਕੌਣ ਸਾਧ ਹੈ ਅਤੇ ਕੌਣ ਚੋਰ ਹੈ। ਇਸ ਦਾ ਉਨ੍ਹਾਂ ਨੇ ਨਿਤਾਰਾ ਕਰਨਾ ਹੈ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਆਪਣੇ ਮਿੱਤਰ ਸ਼੍ਰੀ ਸੁਨੀਲ ਕੁਮਾਰ ਜਾਖੜ ਜੀ ਨੇ ਜਿਹੜਾ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਰੱਖਿਆ ਹੈ, ਉਸ ਦੀ ਪੁਰਜ਼ੋਰ ਸ਼ਬਦਾਂ ਦੇ ਵਿਚ ਪ੍ਰੋੜਤਾ ਕਰਦਾ ਹਾਂ। ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਹੁਣ ਸ਼੍ਰੀ ਅਸ਼ਵਨੀ ਸੇਖੜੀ ਜੀ ਤੁਸੀਂ ਬੋਲੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਕੀ ਹੁਣ ਸਾਡੀ ਵਾਰੀ ਨਹੀਂ ਹੈ, ਕਿਉਂਕਿ ਟਾਈਮ ਵੀ ਬਹੁਤ ਘੱਟ ਰਹਿ ਗਿਆ ਹੈ..।

**ਮਾਨਯੋਗ ਡਿਪਟੀ ਸਪੀਕਰ** : ਤੁਹਾਡੀ ਵਾਰੀ ਇਨ੍ਹਾਂ ਤੋਂ ਬਾਅਦ ਹੈ ਅਤੇ ਹਾਲੇ

** Expunged as ordered by the Chair.

ਟਾਈਮ ਕਾਫ਼ੀ ਪਿਆ ਹੈ। ਹਾਂ ਜੀ ਅਸ਼ਵਨੀ ਜੀ।

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ (ਸ਼੍ਰੀ ਅਸ਼ਵਨੀ ਸੇਖੜੀ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਉਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਾਲ 2002 ਦੇ ਵਿਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਬਣੀ ਸੀ ਤਾਂ ਉਦੋਂ ਪੰਜਾਬ ਦੇ ਲੋਕਾਂ ਨੇ ਇਹ ਦੇਖਿਆ ਕਿ ਇਹ ਕਾਂਗਰਸ ਦੀ ਸਰਕਾਰ ਵਿਜ਼ਨਰੀ ਬਣੀ ਹੈ ਅਤੇ ਜਿਹੜੀਆਂ ਗੱਲਾਂ ਸਟੇਜਾਂ ਦੇ ਉੱਤੇ ਹੋਈਆਂ ਅਤੇ ਉਸ ਤੋਂ ਬਾਅਦ ਜਿਹੜੀਆਂ ਗੱਲਾਂ ਵਿਧਾਨ ਸਭਾ ਦੇ ਵਿੱਚ ਹੋਈਆਂ ਅਤੇ ਬਹੁਤ ਦੇਰ ਬਾਅਦ ਇਹ ਗੌਰਮਿੰਟ ਵਿਜ਼ਨਰੀ ਬਣੀ ਹੈ। ਇਸ ਸਰਕਾਰ ਨੇ ਆਉਂਦਿਆਂ ਹੀ ਇੱਕ ਵਾਈਟ ਪੇਪਰ ਪੰਜਾਬ ਦੀ ਇਕਾਨਮੀ ਉਤੇ ਜਾਰੀ ਕੀਤਾ। ਮੈਂ ਉਸ ਨੂੰ ਸਟੱਡੀ ਕੀਤਾ ਹੈ। ਜੇਕਰ ਉਸ ਨੂੰ ਪੜ੍ਹ ਕੇ ਦੇਖੀਏ ਤਾਂ ਇਹ ਪਤਾ ਚਲਦਾ ਹੈ ਕਿ ਉਸ ਵੇਲੇ ਸਾਲ 2002 ਦੇ ਵਿਚ ਪੰਜਾਬ ਦੀ ਆਰਥਿਕ ਹਾਲਤ ਬਹੁਤ ਜ਼ਿਆਦਾ ਵਿਗੜੀ ਹੋਈ ਸੀ, ਐਕਿਊਟ ਸ਼ਾਰਟੇਜ਼ ਆਫ਼ ਮਨੀ ਸੀ ਅਤੇ ਪੰਜਾਬ ਦੀ ਜਿਹੜੀ ਸਰਕਾਰ ਸੀ ਉਹ ਬੈਂਕਰੱਪਟਸੀ ਦੇ ਵਿਚ ਪਹੁੰਚ ਗਈ ਸੀ ਅਤੇ ਉਸ ਵੇਲੇ ਦੇ ਹਾਲਾਤ ਦੇ ਵਿਚ ਡਿਵੈਲਮੈਂਟ ਕਰਨਾ, ਲੋਕਾਂ ਨੂੰ ਨੌਕਰੀਆਂ ਦੇਣਾ ਜਾਂ ਪੰਜਾਬ ਨੂੰ ਅੱਗੇ ਲੈ ਕੇ ਜਾਣਾ ਬਹੁਤ ਹੀ ਡਿਫੀਕਲਟ ਸੀ। ਸਭ ਤੋਂ ਵੱਡਾ ਕੰਮ ਉਸ ਵੇਲੇ ਸਰਕਾਰ ਕੋਲ ਇਹ ਸੀ ਕਿ ਕਿਸ ਤਰ੍ਹਾਂ ਪੰਜਾਬ ਦੀ ਜਿਹੜੀ ਆਰਥਿਕਤਾ ਵਿਗੜੀ ਹੋਈ ਹੈ, ਉਸ ਨੂੰ ਸੁਧਾਰ ਕੇ ਪੰਜਾਬ ਗੌਰਮਿੰਟ ਨੂੰ ਬੈਕ-ਟੂ-ਰੇਲ ਲੈ ਕੇ ਆਈਏ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਡਾਟਾ ਤੁਹਾਡੀ ਨਜ਼ਰ ਕਰਨਾ ਚਾਹਾਂਗਾ ਕਿ ਜਿਸ ਤੋਂ ਇਹ ਪਤਾ ਚਲਦਾ ਹੈ ਕਿ ਸਾਲ 2002 ਦੇ ਵਿਚ ਪੰਜਾਬ ਦੇ ਕੀ ਹਾਲਾਤ ਸਨ ਅਤੇ ਸਾਲ 2005-06 ਦੇ ਵਿਚ ਕੀ ਪੁਜ਼ੀਸ਼ਨ ਹੈ। ਸਾਲ 2002 ਦੇ ਵਿਚ ਪੰਜਾਬ ਗੌਰਮਿੰਟ ਦਾ ਰੈਵੇਨਿਊ ਰਿਸੀਟ ਸੀ 7928.62 ਕਰੋੜ ਰੁਪਿਆ। ਜੇਕਰ ਇਸ ਨੂੰ ਅੱਜ ਕੰਪੇਅਰ ਕਰੀਏ ਤਾਂ ਇਹ ਵੱਧ ਕੇ 17238.13 ਕਰੋੜ ਰੁਪਏ ਹੋ ਗਿਆ ਹੈ। ਇਸੇ ਤਰ੍ਹਾਂ ਉਸ ਵੇਲੇ ਦਾ ਰੈਵੇਨਿਊ ਐਕਸਪੈਂਡੀਚਰ 12709.81 ਕਰੋੜ ਸੀ ਅਤੇ ਜਿਹੜਾ ਵਧ ਕੇ 19356.59 ਕਰੋੜ ਰੁਪਏ ਹੋ ਗਿਆ ਹੈ। ਜੇਕਰ ਇਸ ਦੇ ਫਾਈਨਾਂਸ਼ੀਅਲ ਇੰਡੀਕੇਟਰ ਵੇਖੀਏ ਤਾਂ ਜਿਹੜਾ ਰੈਵੇਨਿਊ ਡੈਫੀਸਿਟ ਸੀ, ਉਹ ਮਾਈਨਸ 3781.19 ਕਰੋੜ ਸੀ ਜਿਹੜਾ ਕਿ ਅੱਜ ਘੱਟ ਕੇ ਮਾਈਨਸ 211.46 ਕਰੋੜ ਰਹਿ ਗਿਆ ਹੈ। ਇਸੇ ਤਰ੍ਹਾਂ ਜਿਹੜਾ ਫਿਸਕਲ ਡੈਫੀਸਿਟ ਸੀ ਉਹ ਮਾਈਨਸ 4958.97 ਕਰੋੜ ਰੁਪਏ ਸੀ ਅਤੇ ਜਿਹੜਾ ਕਿ ਹੁਣ ਘੱਟ ਕੇ 4449.26 ਕਰੋੜ ਰੁਪਏ ਰਹਿ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਅਸੀਂ ਸਿਰਫ਼ ਨੋਟੇਬਲ ਫਾਈਨਾਂਸ਼ੀਅਲ ਇੰਡੀਕੇਟਰ ਦੇਖੀਏ ਤਾਂ ਜਿਹੜਾ ਪ੍ਰਾਇਮਰੀ ਡੈਫੀਸਿਟ ਸੀ ਉਹ ਮਾਈਨਸ 1780.92 ਕਰੋੜ ਰੁਪਏ ਸੀ ਅਤੇ ਜਿਹੜਾ ਕਿ ਘੱਟ ਕੇ ਰੇਅਰ 376 ਕਰੋੜ ਰੁਪਏ ਰਹਿ ਗਿਆ। ਓਵਰਡਰਾਫਟ ਉਸ ਵੇਲੇ ਗੌਰਮਿੰਟ ਨੂੰ ਵਾਰ ਵਾਰ ਰਿਜ਼ਰਵ ਬੈਂਕ ਜਾਂ ਹੋਰ ਬੈਂਕ ਤੋਂ ਲੈਣਾ ਪਿਆ ਸੀ ਉਹ ਸਾਲ

[ ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਰਤਾ ਸੰਗਰਾਮੀ ]

2001-02 ਦੇ ਵਿਚ 119 ਵਾਰੀ ਓਵਰਡਰਾਫਟ ਕਰਨਾ ਪਿਆ ਜਿਹੜਾ ਕਿ ਅੱਜ, ਸਾਲ 2005-06 ਦੇ ਵਿਚ ਇਕ ਵਾਰ ਵੀ ਸਰਕਾਰ ਨੂੰ ਓਵਰਡਰਾਫਟ ਪੈਸਾ ਨਹੀਂ ਲੈਣਾ ਪਿਆ। ਡਿਪਟੀ ਸਪੀਕਰ ਸਾਹਿਬ, ਇਹ ਚੀਜ਼ਾਂ ਦਰਸਾਉਂਦੀਆਂ ਹਨ ਕਿ ਪੰਜਾਬ ਦੀ ਇਕਾਨਮੀ ਬੈਕ-ਟੂ-ਰੇਲ ਤੇ ਆ ਗਈ ਹੈ। ਜਿਹੜੇ ਪੰਜਾਬ ਦੇ ਬੁਰੇ ਆਰਥਿਕ ਹਾਲਾਤ ਸਨ ਉਸ ਨੂੰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ, ਉਨ੍ਹਾਂ ਦੇ ਫਾਈਨਾਂਸ ਮਨਿਸਟਰ ਅਤੇ ਦੂਸਰੇ ਮਨਿਸਟਰਜ਼ ਨੇ ਦਿਨ ਰਾਤ ਮਿਹਨਤ ਕਰਕੇ ਗੌਰਮਿੰਟ ਆਫ਼ ਪੰਜਾਬ ਨੂੰ ਬੈਕ-ਟੂ-ਇਕਾਨਮੀ ਲੈ ਕੇ ਆਏ ਹਨ। ਇਸ ਤੋਂ ਇਲਾਵਾ ਇਸ ਸਰਕਾਰ ਨੇ ਟੈਕਸ ਰਿਫਾਰਮ ਕੀਤੇ ਹਨ ਉਹ ਵੀ ਬੜੇ ਨੋਟੇਬਲ ਹਨ ਅਤੇ ਇਨ੍ਹਾਂ ਨੂੰ ਟਰੇਡਰਜ਼ ਅਤੇ ਇੰਡਸਟਰੀ ਵਾਲਿਆਂ ਨੇ ਵੈਲਕਮ ਕੀਤਾ ਹੈ। ਅੱਜ ਪੰਜਾਬ ਦੇ ਵਿਚ ਜੋ ਵੈਟ ਲਾਗੂ ਕੀਤਾ ਹੈ, ਉਸ ਦੇ ਨਾਲ ਰੈਵੇਨਿਊ ਦੇ ਵਿਚ ਇਨਕਰੀਜ਼ ਹੋਈ ਹੈ ਔਰ ਇਹ 5323 ਕਰੋੜ ਰੁਪਏ ਤੋਂ ਵੱਧ ਕੇ 6637 ਕਰੋੜ ਰੁਪਏ ਹੋਈ ਹੈ। ਜੇਕਰ ਰੈਵੇਨਿਊ ਇਨਕਰੀਜ਼ ਹੋਵੇਗੀ ਤਾਂ ਨੈਚੂਅਰਲੀ ਸਰਕਾਰ ਵੈਲਫੇਅਰ ਦੇ ਕੰਮਾਂ, ਡਿਵੈਲਪਮੈਂਟ ਦੀਆਂ ਸਕੀਮਾਂ, ਸਕੂਲਾਂ ਲਈ, ਹਸਪਤਾਲਾਂ ਲਈ, ਗਲੀਆਂ ਨਾਲੀਆਂ ਲਈ ਵਧੇਰੇ ਪੈਸੇ ਦੇਵੇਗੀ। ਇਸ ਤੋਂ ਇਲਾਵਾ ਪੰਜਾਬ ਸਰਕਾਰ ਕਿਸਾਨਾਂ ਲਈ ਨਵੀਆਂ ਨਵੀਆਂ ਸਕੀਮਾਂ ਲੈ ਕੇ ਆਈ ਹੈ ਤਾਂ ਕਿ ਅਸੀਂ ਫਾਰਮਰਜ਼ ਲਈ ਕੰਮ ਕਰ ਸਕੀਏ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੇ ਬਹੁਤ ਦੇਰ ਬਾਅਦ ਕੈਪਟਨ ਅਮਰਿੰਦਰ ਸਿੰਘ ਦੇ ਰੂਪ ਵਿਚ ਇਕ ਅਜਿਹਾ ਚੀਫ਼ ਮਨਿਸਟਰ ਪਾਇਆ ਹੈ ਜਿਸ ਦਾ ਰੀਜ਼ਨ ਇਹ ਹੈ ਕਿ ਉਹ ਪੰਜਾਬ ਨੂੰ ਨਾ ਕੇਵਲ ਹਿੰਦੁਸਤਾਨ ਵਿਚ ਬਲਕਿ ਦੁਨੀਆਂ ਵਿਚ ਇਕ ਐਸਾ ਸੂਬਾ ਬਣਾਉਣਾ ਚਾਹੁੰਦੇ ਹਨ, ਜਿਸ ਦਾ ਕੰਪੈਰੀਜ਼ਨ ਦੁਨੀਆਂ ਦੇ ਕਿਸੇ ਵੀ ਸੂਬੇ ਨਾਲ ਕੀਤਾ ਜਾ ਸਕੇ। ਸਾਡੀ ਕਾਂਗਰਸ ਸਰਕਾਰ ਨੇ ਗਰੰਟੀ ਦਿੱਤੀ ਸੀ ਕਿ ਕਿਸਾਨ ਨੂੰ, ਫਾਰਮਰ ਨੂੰ ਟਾਪ ਪ੍ਰਾਇਰਟੀ ਤੇ ਰੱਖਣਾ ਹੈ। ਇਹ ਇਕ ਐਸੇ ਪਹਿਲੇ ਚੀਫ਼ ਮਨਿਸਟਰ ਹਨ ਜਿਨ੍ਹਾਂ ਨੇ ਕਿਸਾਨਾਂ ਦੇ ਹੱਕਾਂ ਲਈ ਧਰਨਾ ਦਿੱਤਾ। ਅਸੀਂ ਵੀ ਦਿੱਲੀ ਨਾਲ ਗਏ ਸੀ। ਵਾਜਪਾਈ ਜੀ ਉਸ ਵੇਲੇ ਪ੍ਰਧਾਨ ਮੰਤਰੀ ਸਨ ਉਨ੍ਹਾਂ ਦੇ ਘਰ ਦੇ ਬਾਹਰ ਜਾ ਕੇ ਅਸੀਂ ਧਰਨਾ ਦਿੱਤਾ ਤੇ ਕਿਸਾਨ ਦੇ ਹੱਕਾਂ ਲਈ ਲੜੇ। As a Chief Minister he was the first and only Chief Minister ਜਿਸ ਨੇ ਕਿਸਾਨਾਂ ਦੇ ਹੱਕਾਂ ਲਈ ਧਰਨਾ ਦਿੱਤਾ। ਇਸ ਤੋਂ ਬਾਅਦ ਕਿਸਾਨ ਦੀ ਬਿਹਤਰੀ ਲਈ ਡਾਕਟਰ ਐਸ.ਐਸ. ਜੌਹਲ ਕਮੇਟੀ ਬਣਾਈ ਜਿਸ ਨੇ ਕਰਾਪ ਡਾਈਵਰਸੀਫਿਕੇਸ਼ਨ ਵਾਸਤੇ ਪ੍ਰੋਗਰਾਮ ਦਿੱਤਾ, ਕਰਾਪ ਐਡਜਸਟਮੈਂਟ ਪ੍ਰੋਗਰਾਮ ਬਣਾਇਆ ਗਿਆ। ਵ੍ਹੀਟ ਅਤੇ ਪੈਡੀ ਰੋਟੇਸ਼ਨ ਨੂੰ ਇੰਪਰੂਵ ਕਰਨ ਲਈ, ਕਿਸਾਨ ਦੀ ਆਰਥਿਕ ਦਸ਼ਾ ਨੂੰ ਠੀਕ ਕਰਨ ਲਈ ਕਰਾਪ ਡਾਈਵਰਸੀਫਿਕੇਸ਼ਨ ਦਾ ਪ੍ਰੋਗਰਾਮ ਸਟੱਡੀ ਕਰਕੇ ਬਣਾਇਆ ਗਿਆ ਤਾਂ ਕਿ ਕਿਸਾਨ ਕੋਲ ਹੋਰ ਬਹੁਤ ਸਾਰੀਆਂ ਆਪਸ਼ਨਜ਼ ਹੋਣ। ਇਸ ਨਾਲ ਨੈਚੂਰਲੀ ਹੀ ਉਸ ਦੀ ਆਰਥਿਕ ਦਸ਼ਾ ਸੁਧਰੇਗੀ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਲਈ, ਇਸ ਸਰਕਾਰ ਨੇ ਪੰਜਾਬ ਸਟੇਟ ਫਾਰਮਰਜ਼ ਕਮਿਸ਼ਨ ਬਣਾਇਆ ਹੈ ਜਿਸ ਦੇ ਚੇਅਰਮੈਨ ਡਾਕਟਰ

ਜੀ.ਐਸ. ਕਲਕਟ ਹਨ ਜੋ ਕਿ ਐਮੀਨੈਂਟ ਐਗਰੀਕਲਚਰਿਸਟ ਅਤੇ ਸਾਇੰਟਿਸਟ ਹਨ। ਉਹ ਇਸ ਉਪਰ ਕੰਮ ਕਰ ਰਹੇ ਹਨ, ਜਿਸ ਨਾਲ ਕਿਸਾਨ ਨੂੰ ਬੈਨੀਫਿਟ ਹੋਵੇਗਾ ਅਤੇ ਫਾਇਦਿਆਂ ਦਾ ਪੰਜਾਬ ਦੇ ਕਿਸਾਨਾਂ ਨੂੰ ਪਤਾ ਚੱਲੇਗਾ। ਪੰਜਾਬ ਸਰਕਾਰ ਨੇ ਜਿਹੜਾ ਕਾਂਟ੍ਰੈਕਟ ਫਾਰਮਿੰਗ ਦਾ ਪ੍ਰੋਗਰਾਮ ਦਿੱਤਾ ਹੈ ਇਹ ਇਕ ਅੱਛਾ ਪ੍ਰੋਗਰਾਮ ਹੈ ਜਿਸ ਰਾਹੀਂ ਕਿਸਾਨ ਆਪਣੀਆਂ ਟ੍ਰੈਡੀਸ਼ਨਲ ਫਸਲਾਂ ਨੂੰ ਛੱਡ ਕੇ ਵਾਧੂ ਉਪਜ ਦੇਣ ਵਾਲੀਆਂ ਫਸਲਾਂ ਨੂੰ ਲਿਆਏਗਾ, ਇਹ ਇਸ ਤਰ੍ਹਾਂ ਦਾ ਪ੍ਰੋਗਰਾਮ ਆਇਆ ਹੈ। ਸਾਲ 2005-06 ਵਿਚ ਇਸ ਕਰਾਪ ਡਾਈਵਰਸੀਫਿਕੇਸ਼ਨ ਨਾਲ ਕਾਂਟ੍ਰੈਕਟ ਫਾਰਮਿੰਗ ਵਿਚ 3 ਲੱਖ 43 ਹਜ਼ਾਰ ਹੈਕਟੇਅਰ ਜ਼ਮੀਨ ਇਸ ਥੱਲੇ ਆ ਗਈ ਹੈ। ਪੰਜਾਬ ਸਰਕਾਰ ਨੇ, ਕੈਪਟਨ ਅਮਰਿੰਦਰ ਸਿੰਘ ਜੀ ਨੇ ਕੇਂਦਰ ਸਰਕਾਰ ਨਾਲ ਮੈਟਰ ਟੇਕ-ਅੱਪ ਕੀਤਾ ਹੈ ਕਿ ਮਿਨੀਮਮ ਸਪੋਰਟ ਪ੍ਰਾਈਸ ਦੀ ਪਾਲਿਸੀ ਨੂੰ ਕਾਂਟੀਨਿਊ ਕਰਨਾ ਹੈ। ਇਹ ਸਾਡੀ ਵਿੱਲ, ਸਾਡੀ ਇੰਟੈਂਸ਼ਨ ਹੈ ਕਿ ਫਾਰਮਰ ਦੀ ਦਸ਼ਾ ਸੁਧਾਰ ਕੇ ਰੱਖਣੀ ਹੈ। ਇਹ ਇਥੋਂ ਨਜ਼ਰ ਆਉਂਦੀ ਹੈ।

**ਸਰਦਾਰ ਤੋਤਾ ਸਿੰਘ** : ਪੁਆਇੰਟ ਆਫ਼ ਆਰਡਰ, ਮਾਨਯੋਗ ਡਿਪਟੀ ਸਪੀਕਰ ਸਾਹਿਬ। ਇਨ੍ਹਾਂ ਨੂੰ ਦੱਸ ਦੇਵਾਂ, ਸਿਆਣੇ ਬੰਦੇ ਹਨ। ਮੈਂ ਦੋ ਸਵਾਲ ਤੁਹਾਡੀ ਜਾਣਕਾਰੀ ਵਿਚ ਲਿਆਉਣਾ ਚਾਹੁੰਦਾ ਹਾਂ। ਇਕ ਤਾਂ ਜਿਹੜਾ ਕਾਂਟ੍ਰੈਕਟ ਫਾਰਮਿੰਗ ਬਾਰੇ ਕਿਹਾ ਗਿਆ ਹੈ ਉਹ ਤਾਂ ਬੁਰੀ ਤਰ੍ਹਾਂ ਫੇਲ੍ਹ ਹੋ ਗਈ ਹੈ ਅਤੇ ਇਹ ਅੰਕੜੇ ਗਲਤ ਦੇ ਰਹੇ ਹਨ। ਦੂਜੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸੇਖੜੀ ਜੀ ਗਰੀਬ ਕਦੋਂ ਸੀ ਜਿਸ ਨੂੰ ਸਿੱਕ ਇੰਡਸਟਰੀ ਲਈ 7 ਕਰੋੜ 37 ਲੱਖ ਰੁਪਏ ਛੱਡ ਦਿੱਤੇ ਹਨ।

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ** : ਇਸ ਦਾ ਹਿਸਾਬ ਕਿਤਾਬ ਵੀ ਦੇ ਦੇਵਾਂਗਾ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ੍ਰੀ ਸੁਰਿੰਦਰ ਸਿੰਗਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਘੱਟੋ ਘੱਟ ਆਨਰੇਬਲ ਮੈਂਬਰਜ਼ ਨੂੰ ਐਲੀਗੇਸ਼ਨ ਲਾਉਣ ਤੋਂ ਪਹਿਲਾਂ ਸਮਝ ਲੈਣਾ ਚਾਹੀਦਾ ਹੈ ਕਿ ਇਹ ਗੱਲ ਠੀਕ ਨਹੀਂ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕ ਵੰਨ ਟਾਈਮ ਸੈਟਲਮੈਂਟ ਪਾਲਿਸੀ ਆਰ.ਬੀ.ਆਈ. ਦੀ ਗਾਈਡ ਲਾਈਨਜ਼ ਥੱਲੇ ਆਈ ਸੀ ਅਤੇ ਉਸ ਥੱਲੇ ਫੈਸਿਲਟੀ ਇਨ੍ਹਾਂ ਨੂੰ ਹੀ ਨਹੀਂ ਸਾਰੀ ਸਿੱਕ ਇੰਡਸਟਰੀ ਨੂੰ ਮਿਲੀ ਹੈ। ਇਸ ਵਾਸਤੇ ਮੈਂ ਇਨ੍ਹਾਂ ਨੂੰ ਕੁਰੈਕਟ ਕਰ ਰਿਹਾ ਹਾਂ ਕਿ ਐਸੇ ਐਲੀਗੇਸ਼ਨ ਲਾਉਣ ਤੋਂ ਪਹਿਲਾਂ ਤੁਹਾਨੂੰ ਸੋਚਣਾ ਚਾਹੀਦਾ ਹੈ। ਜੇ ਤੁਸੀਂ ਕਿਸੇ ਮੈਂਬਰ ਤੇ ਪਰਸਨਲ ਐਲੀਗੇਸ਼ਨ ਲਾਉਣਾ ਹੈ ਤਾਂ ਉਹ ਸੋਚ ਸਮਝ ਕੇ ਲਾਉਣਾ ਚਾਹੀਦਾ ਹੈ ਕਿ ਉਹ ਆਪਣਾ ਕੁਲੀਗ ਹੈ। ਪਰ ਇਸ ਦਾ ਵੀ ਇਕ ਪ੍ਰੋਸੀਜਰ ਹੈ। ਉਹ ਪ੍ਰੋਸੀਜਰ ਇਹ ਹੈ ਕਿ ਮਾਨਯੋਗ ਸਪੀਕਰ ਨੂੰ ਚਿੱਠੀ ਲਿਖ ਕੇ ਦਿਓ ਕਿ ਮੈਂ ਪਰਸਨਲ ਐਲੀਗੇਸ਼ਨ ਕਿਸੇ ਤੇ ਲਾਉਣ ਵਾਲਾ ਹਾਂ।

**Mr. Deputy Speaker :** Jathedar Ji, are you satisfied now?

**ਸਰਦਾਰ ਤੋਤਾ ਸਿੰਘ :** ਇਨ੍ਹਾਂ ਨੂੰ ਪਹਿਲਾਂ ਆਪਣੀ ਸੀਟ ਤੇ ਜਾਣਾ ਚਾਹੀਦਾ ਹੈ। ਇਹ ਆਪਣੀ ਸੀਟ ਤੇ ਨਹੀਂ ਹਨ।

**ਸਰਦਾਰ ਗੁਰਦੇਵ ਸਿੰਘ ਬਾਦਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਸਰ, ਸਾਹਮਣੇ ਸੀਟਾਂ ਖਾਲੀ ਪਈਆਂ ਹਨ ਰਾਜਪਾਲ ਦੇ ਭਾਸ਼ਣ ਤੇ ਬਹਿਸ ਹੋ ਰਹੀ ਹੈ।

**ਮਾਨਯੋਗ ਡਿਪਟੀ ਸਪੀਕਰ :** ਜਥੇਦਾਰ ਜੀ, ਮੈਂ ਤੁਹਾਨੂੰ ਹਾਲੇ ਪੁਆਇੰਟ ਆਫ ਆਰਡਰ ਦੀ ਪਰਮਿਸ਼ਨ ਨਹੀਂ ਦਿੱਤੀ ਹੈ ਤੁਸੀਂ ਬੋਲਣਾ ਸ਼ੁਰੂ ਕਰ ਦਿੱਤਾ ਹੈ। ਚੇਅਰ ਦੀ ਪਰਮਿਸ਼ਨ ਤੋਂ ਬਾਦ ਹੀ ਬੋਲਣਾ ਚਾਹੀਦਾ ਹੈ। ਹਾਂ ਹੁਣ ਦਸੋ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ?

**ਸਰਦਾਰ ਗੁਰਦੇਵ ਸਿੰਘ ਬਾਦਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਪਣਾ ਪੁਆਇੰਟ ਰੱਖਣ ਲਈ ਮੌਕਾ ਦਿੱਤਾ ਹੈ। ਸਾਹਮਣੇ ਸੀਟਾਂ ਕਿਉਂ ਖਾਲੀ ਪਈਆਂ ਹਨ। ਸਾਡੇ ਮੈਂਬਰ ਸਾਹਿਬ ਰਾਜਪਾਲ ਦੇ ਭਾਸ਼ਣ ਵਿਚ ਹਿੱਸਾ ਲੈਣ ਲਈ ਅਤੇ ਸੁਨਣ ਲਈ ਬੈਠੇ ਹਨ, ਪਰ ਰੂਲਿੰਗ ਪਾਰਟੀ ਵਲੋਂ ਗਵਰਨਰ ਸਾਹਿਬ ਦੇ ਭਾਸ਼ਣ ਦੇ ਦੌਰਾਨ ਡੇਢ ਬੰਦੇ ਬੈਠੇ ਹਨ। ਇਲੈਕਸ਼ਨ ਤੋਂ ਬਾਅਦ ਇਨ੍ਹਾਂ ਦੇ ਹਾਲਾਤ ਇਸ ਤਰ੍ਹਾਂ ਦੇ ਹੋ ਜਾਣੇ ਹਨ ਇਹ ਹੁਣੇ ਬਾਹਰ ਚਲੇ ਗਏ ਹਨ।

**ਮਾਨਯੋਗ ਡਿਪਟੀ ਸਪੀਕਰ :** ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ, ਤੁਸੀਂ ਆਪਣੇ ਮੈਂਬਰਜ਼ ਨੂੰ ਬੁਲਾਓ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਸਾਡੇ 10 ਬੰਦਿਆਂ ਨੂੰ ਇਹ ਡੇਢ ਕਹਿ ਰਹੇ ਹਨ। ਇਨ੍ਹਾਂ ਨੂੰ ਗਿਣਤੀ ਨਹੀਂ ਆਉਂਦੀ। (ਵਿਘਨ)

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਨੂੰ ਆਪਣੀ ਪੰਜਾਬ ਸਰਕਾਰ ਉਤੇ ਫਖਰ ਹੈ ਕਿ ਸਰਕਾਰ ਨੇ ਕਿਸਾਨਾਂ ਦਾ ਇਕ ਇਕ ਦਾਣਾ ਚੁਕਿਆ ਹੈ ਰੁਲਨ ਨਹੀਂ ਦਿੱਤਾ ਅਤੇ ਪੇਮੈਂਟ ਕੀਤੀ ਗਈ ਹੈ। ਮੈਂ ਬਟਾਲਾ ਇਲਾਕੇ ਨਾਲ ਸਬੰਧ ਰੱਖਦਾ ਹਾਂ ਅਤੇ ਇਹ ਬਾਰਡਰ ਦਾ ਇਲਾਕਾ ਹੈ। ਕਿਸ ਤਰ੍ਹਾਂ ਪਿਛਲੀ ਸਰਕਾਰ ਵੇਲੇ ਕਿਸਾਨਾਂ ਦੇ ਆਨਾਜ ਦੀ ਬੇਕਦਰੀ ਹੁੰਦੀ ਰਹੀ ਸੀ। ਜਿੰਨਾ ਵੀ ਅਨਾਜ ਬਟਾਲਾ ਦੀਆ ਮੰਡੀਆਂ ਵਿਚ ਹੁਣ ਤੱਕ ਆਇਆ ਹੈ, ਉਸ ਨੂੰ ਸਰਕਾਰ ਨੇ ਪੇਮੈਂਟ ਕਰਕੇ ਚੁੱਕ ਲਿਆ ਹੈ। ਇਸ ਗੱਲ ਉਤੇ ਸਾਨੂੰ ਫ਼ਖ਼ਰ ਹੋਣਾ ਚਾਹੀਦਾ ਹੈ। ਇਸ ਦੇ ਨਾਲ ਕਿਸਾਨਾਂ ਨੂੰ ਕੋਈ ਤਕਲੀਫ ਨਹੀਂ ਹੋ ਰਹੀ ਅਤੇ ਇਹ ਇਕ ਸਰਕਾਰ ਵਲੋਂ ਰੈਵੋਲਿਊਸ਼ਨਰੀ ਕਦਮ ਹੈ। ਇਸ ਦੇ ਨਾਲ ਪੰਜਾਬ ਦੇ ਕਿਸਾਨ ਦੀ ਆਰਥਿਕ

ਹਾਲਤ ਵਿਚ ਸੁਧਾਰ ਹੋਵੇਗਾ। ਪੰਜਾਬ ਦਾ ਕਿਸਾਨ ਖੁਸ਼ਹਾਲ ਹੋਵੇਗਾ ਅਤੇ ਜ਼ਿਆਦਾ ਖੇਤੀਬਾੜੀ ਕਰੇਗਾ। ਪੰਜਾਬ ਵਿਚ ਸਟੇਬਲ ਸਰਕਾਰ ਹੋਣ ਕਰਕੇ ਪੰਜਾਬ ਦੇ ਕਿਸਾਨਾਂ ਨੂੰ ਫਾਇਦਾ ਹੋਇਆ ਹੈ। ਪੰਜਾਬ ਵਿਚ ਕਿਸਾਨਾਂ ਦੀਆਂ ਜ਼ਮੀਨਾਂ ਦੇ ਭਾਅ ਕਾਫੀ ਵੱਧ ਗਏ ਹਨ। ਉਹ ਇਕ ਕਿੱਲਾ ਵੇਚ ਕੇ 10 ਕਿੱਲੇ ਦੂਜੀ ਜਗ੍ਹਾ ਖਰੀਦ ਰਹੇ ਹਨ। ਪੰਜਾਬ ਦਾ ਕਿਸਾਨ ਖੁਸ਼ਹਾਲ ਹੋ ਰਿਹਾ ਹੈ।

**ਸਰਦਾਰ ਹਰਬੰਤ ਸਿੰਘ ਦਾਤੇਵਾਸ** : ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ।

**ਸਰਦਾਰ ਰਣਦੀਪ ਸਿੰਘ ਨਾਭਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਦਨ ਵਿਚ ਕੰਪਲੀਟ ਡੈਕੋਰਮ ਰੱਖਣਾ ਚਾਹੀਦਾ ਹੈ ਤਾਂਕਿ ਸਦਨ ਦਾ ਟਾਈਮ ਫਜ਼ੂਲ ਦੀਆਂ ਗੱਲਾਂ ਵਿਚ ਵੇਸਟ ਨਾ ਹੋਵੇ। ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਸਾਹਿਬਾਨ ਨੂੰ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਹਾਊਸ ਡੈਕੋਰਮ ਰੱਖਣਾ ਚਾਹੀਦਾ ਹੈ ਤਾਂਕਿ ਕਿਸੇ ਮੈਂਬਰ ਨੂੰ ਬੋਲਣ ਵਿਚ ਅੜਚਨ ਨਾ ਆਏ ਅਤੇ ਹਾਊਸ ਦੇ ਵਿਚ ਦੋਨੇ ਧਿਰਾਂ ਆਪਣੀ ਆਪਣੀ ਗੱਲ ਕਹਿ ਸਕਣ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਵਿਚ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਕਿਸੇ ਮੈਂਬਰ ਨੂੰ ਬੋਲਦੇ ਹੋਏ ਇੰਟਰੱਪਟ ਨਾ ਕਰੇ। ਹਰ ਇਕ ਮੈਂਬਰ ਹਾਊਸ ਵਿਚ ਤਿਆਰੀ ਕਰਕੇ ਆਇਆ ਹੁੰਦਾ ਹੈ। ਉਸ ਨੂੰ ਆਪਣੀ ਗੱਲ ਕਹਿਣ ਦਾ ਪੂਰਾ ਮੌਕਾ ਮਿਲਣਾ ਚਾਹੀਦਾ ਹੈ ਅਤੇ ਹਰ ਇਕ ਪਾਰਟੀ ਦੇ ਮੈਂਬਰ ਸਾਹਿਬਾਨ ਦੇ ਆਪਣੇ ਆਪਣੇ ਪਾਰਟੀ ਦੇ ਜਜ਼ਬਾਤ ਹੁੰਦੇ ਹਨ ਉਨ੍ਹਾਂ ਨੂੰ ਸਤਿਕਾਰਪੂਰਨ ਸੁਣਨਾ ਚਾਹੀਦਾ ਹੈ ਅਤੇ ਉਸ ਨੂੰ ਆਪਣੀ ਗੱਲ ਰੱਖਣ ਦਾ ਪੂਰਾ ਮੌਕਾ ਮਿਲਣਾ ਚਾਹੀਦਾ ਹੈ। ਇਸ ਕਰਕੇ ਮੈਂ ਆਪਣੀ ਪਾਰਟੀ ਦੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਉਹ ਕਿਸੇ ਨੂੰ ਬੋਲਦੇ ਹੋਏ ਇੰਟਰੱਪਟ ਨਾ ਕਰਨ।

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕਿਸਾਨਾਂ ਨੂੰ ਫਰੀ ਪਾਵਰ ਦੇਣ ਦਾ ਆਪਣਾ ਵਾਅਦਾ ਪੂਰਾ ਕੀਤਾ ਤਾਂਕਿ ਕਿਸਾਨਾਂ ਨੂੰ ਫਾਇਦਾ ਹੋ ਸਕੇ। ਇਸੇ ਤਰ੍ਹਾਂ ਸਰਕਾਰ ਨੇ ਵਾਟਰ ਟਰਮੀਨੇਸ਼ਨ ਐਕਟ, 2004 ਵਿਚ ਪਾਸ ਕੀਤਾ ਅਤੇ ਪਾਣੀ ਸਬੰਧੀ ਸਾਰੇ ਐਕਟ ਨੂੰ ਖਤਮ ਕਰਕੇ ਇਤਿਹਾਸਕ ਸਟੈਪ ਲਿਆ ਜਿਸ ਦੇ ਨਾਲ ਪੰਜਾਬ ਦੇ ਕਿਸਾਨਾਂ ਨੂੰ ਨਵੀਂ ਲਾਈਫ ਦਿੱਤੀ। ਇਸ ਦੇ ਨਾਲ ਕਿਸਾਨਾਂ ਦੇ ਹਾਲਾਤ ਵਿਚ ਸੁਧਾਰ ਆਵੇਗਾ। ਪੰਜਾਬ ਵਿਚ ਮੇਨ ਇਸ਼ੂ ਡਿਵੈਲਪਮੈਂਟ ਦਾ ਹੈ। ਇਹ ਪੰਜਾਬ ਦੀ ਧਰਤੀ ਇਤਿਹਾਸਕ ਹੈ ਇਥੇ

** Expunged as ordered by the Chair.

[ ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ ]

ਟੂਰਿਜ਼ਮ ਦਾ ਕਾਫੀ ਵਿਕਾਸ ਕੀਤਾ ਜਾ ਸਕਦਾ ਹੈ ਅਤੇ ਹੈਰੀਟੇਜ ਨੂੰ ਕਾਫੀ ਪਰਮੋਟ ਕੀਤਾ ਜਾ ਸਕਦਾ ਹੈ। ਇਸ ਸਬੰਧੀ ਪੰਜਾਬ ਸਰਕਾਰ ਵਲੋਂ ਕਾਫੀ ਸਟੈਪਸ ਲਏ ਵੀ ਗਏ ਹਨ ਅਤੇ ਇਹ ਇਕ ਸ਼ਲਾਘਾਯੋਗ ਕੰਮ ਸਰਕਾਰ ਨੇ ਕੀਤਾ ਹੈ। ਪੁਰਾਣੇ ਹੈਰੀਟੇਜ ਨੂੰ ਮੇਨਟੇਨ ਕਰਨ ਦਾ ਕੰਮ ਕੀਤਾ ਹੈ। ਇਸ ਮਹਿਕਮੇ ਨਾਲ ਮੇਰਾ ਸਬੰਧ ਰਿਹਾ ਹੈ। ਪੰਜਾਬ ਵਿਚ ਇਕ ਨਵੀਂ ਲਹਿਰ ਆਈ ਹੈ ਪਹਿਲੇ ਅਸੀਂ ਟੈਲੀਵਿਜ਼ਨ ਤੇ "ਸਾਡਾ ਪੰਜਾਬ" ਪ੍ਰੋਗਰਾਮ ਅਤੇ ਖੇਤੀਬਾੜੀ ਵਿਕਾਸ ਸਬੰਧੀ ਪ੍ਰੋਗਰਾਮ ਵੇਖਿਆ ਕਰਦੇ ਸੀ ਅਤੇ ਪੰਜਾਬ ਦੇ ਸਭਿਆਚਾਰਕ ਪ੍ਰੋਗਰਾਮ ਨੂੰ ਟੈਲੀਵਿਜ਼ਨ ਉਤੇ ਟੈਲੀਕਾਸਟ ਕੀਤਾ ਜਾਂਦਾ ਹੈ ਤਾਂਕਿ ਲੋਕਾਂ ਨੂੰ ਸਾਡੇ ਸਭਿਆਚਾਰ ਬਾਰੇ ਪਤਾ ਲਗ ਸਕੇ। ਇਕ ਅਨਡਿਕਲੇਅਰ ਵਾਰ ਨੂੰ ਅਸੀਂ ਖਤਮ ਕੀਤਾ ਹੈ। ਉਸ ਤੋਂ ਨੌਜਵਾਨਾਂ ਨੂੰ ਦੂਰ ਕਰਨ ਲਈ ਅਸੀਂ ਪੰਜਾਬ ਸਰਕਾਰ ਵਲੋਂ ਇਕ ਪ੍ਰੋਗਰਾਮ ਦਿੱਤਾ ਸੀ, ਸੁਰ ਤਾਲ ਦਾ, ਜਿਸ ਦੇ ਵਿਚ ਪੰਜਾਬ ਦੇ 35000 ਨੌਜਵਾਨਾਂ ਨੇ ਡਾਇਰੈਕਟਲੀ ਔਰ ਇਨ-ਡਾਇਰੈਕਟਲੀ ਪਾਰਟੀਸੀਪੇਟ ਕੀਤਾ। ਅੱਜ ਜਿਵੇਂ ਤੁਸੀਂ ਵੀ ਡਿਪਟੀ ਸਪੀਕਰ ਸਾਹਿਬ, ਵਿਆਹਾਂ ਸ਼ਾਦੀਆਂ ਵਿਚ ਜਾਂਦੇ ਹੋ। ਜੇ 2002 ਤੋਂ ਪਹਿਲਾਂ ਦਾ ਟਾਈਮ ਯਾਦ ਕਰੀਏ ਤਾਂ ਜੋ ਨਾਚ ਗਾਣੇ ਸਟੇਜਾਂ ਤੇ ਹੁੰਦੇ ਸਨ, ਅੱਜ ਉਹੀ ਸਟੇਜਾਂ ਤੇ ਗਿੱਧੇ ਤੇ ਭੰਗੜੇ ਪੈਂਦੇ ਹਨ। ਇਸ ਤਰ੍ਹਾਂ ਨਾਲ ਪੰਜਾਬ ਸਰਕਾਰ ਨੇ ਪੰਜਾਬ ਦੇ ਸਭਿਆਚਾਰ ਦੀ ਪ੍ਰੋਟੈਕਸ਼ਨ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਗੱਲ ਲਈ ਖਾਸ ਤੌਰ ਤੇ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਹੈਰੀਟੇਜ ਫੈਸਟੀਵਲ ਦਾ ਪ੍ਰੋਗਰਾਮ ਦਿੱਤਾ। ਇਹ ਪ੍ਰੋਗਰਾਮ ਹੁਣ ਪਟਿਆਲਾ, ਅੰਮ੍ਰਿਤਸਰ, ਬਠਿੰਡਾ ਤੇ ਕਪੂਰਥਲਾ ਚਲ ਰਹੇ ਹਨ ਤਾਂਕਿ ਆਪਣੇ ਨੌਜਵਾਨਾਂ ਨੂੰ ਪੰਜਾਬੀਅਤ ਦੇ ਨਾਲ, ਸਭਿਆਚਾਰ ਦੇ ਨਾਲ ਜੋੜਿਆ ਜਾਵੇ। ਇਹ ਸਰਕਾਰ ਦੀ ਐਫਰਟ ਬਹੁਤ ਜ਼ਿਆਦਾ ਚੰਗੀ ਅਤੇ ਸ਼ਲਾਘਾਯੋਗ ਹੈ ਜਿਸ ਨਾਲ ਨੌਜਵਾਨਾਂ ਨੂੰ ਪੰਜਾਬੀਅਤ ਦਾ ਪਤਾ ਰਹੇਗਾ।

ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਆਫ ਪੰਜਾਬ ਦੀ ਇਕ ਹੋਰ ਐਫਰਟ ਹੈ ਤੇ ਉਹ ਵੀ ਬਹੁਤ ਇੰਪਾਰਟੈਂਟ ਹੈ ਜਿਹੜੀ ਆਉਣ ਵਾਲੇ ਸਾਲਾਂ ਵਿਚ, ਗੌਰਮਿੰਟ ਕੋਈ ਵੀ ਰਹੇ, ਇਸ ਗੱਲ ਦਾ ਕੋਈ ਫਰਕ ਨਹੀਂ ਪੈਂਦਾ, ਅੱਜ ਅਸ਼ਵਨੀ ਸੇਖੜੀ ਇਥੇ ਹੈ, ਕੱਲ੍ਹ ਨਾ ਰਹੇ, ਇਸ ਨਾਲ ਕੋਈ ਫਰਕ ਨਹੀਂ ਪੈਂਦਾ ਪਰ ਪੰਜਾਬੀਅਤ ਨੂੰ ਕਾਇਮ ਰੱਖਣਾ ਜ਼ਿਆਦਾ ਜ਼ਰੂਰੀ ਹੈ। ਅੱਜ ਪਾਕਿਸਤਾਨ ਦੇ ਪੰਜਾਬ ਦੇ ਨਾਲ ਆਪਣੇ ਪੰਜਾਬ ਦੀ ਕੋਆਪਰੇਸ਼ਨ ਸ਼ੁਰੂ ਕੀਤੀ ਗਈ ਹੈ ਤੇ ਇਕ ਦੂਜੇ ਨਾਲ ਹੈਂਡਸ਼ੇਕ ਕੀਤਾ ਗਿਆ ਹੈ। ਇਸ ਗੱਲ ਦੀ ਬਹੁਤ ਵੱਡੀ ਸ਼ਲਾਘਾ ਹੋਈ ਹੈ। ਪਾਕਿਸਤਾਨ ਦੇ ਪੰਜਾਬ ਵਿਚ ਤੇ ਕਾਫੀ ਹੋਰ ਮੁਲਕਾਂ ਵਿਚ ਵੱਸਦੇ ਸਾਰੇ ਹੀ ਪੰਜਾਬੀ ਪੰਜਾਬ ਸਰਕਾਰ ਦੀ ਇਸ ਐਫਰਟ ਦੀ ਬਹੁਤ ਸ਼ਲਾਘਾ ਕਰ ਰਹੇ ਹਨ ਤੇ ਇਸ ਨੂੰ ਸਪੋਰਟ ਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਪਾਕਿਸਤਾਨ ਗਏ ਸੀ ਤੇ ਮੈਂ ਵੀ ਉਦੋਂ ਨਾਲ ਹੀ ਗਿਆ ਸੀ। ਜਿਹੜੀ ਪਿਆਰ ਮੁਹੱਬਤ ਉਥੋਂ ਦੇ ਪੰਜਾਬੀਆਂ ਨੇ ਦਿੱਤੀ ਤੇ ਜਦੋਂ ਉਹ ਇਧਰ ਆਉਂਦੇ ਹਨ, ਜਿਹੜੀ ਪਿਆਰ ਮੁਹੱਬਤ ਅਸੀਂ

ਉਨ੍ਹਾਂ ਨੂੰ ਦਿੰਦੇ ਹਾਂ, ਇਸ ਨਾਲ ਪੁਰਾਣੀਆਂ ਪੰਜਾਬੀ ਸਭਿਆਚਾਰਕ ਪਰੰਪਰਾਵਾਂ ਕਾਇਮ ਹੁੰਦੀਆਂ ਹਨ। ਇਸ ਉਪਰੰਤ 2004 ਵਿਚ ਇੰਡੋ ਪਾਕਿ ਪੰਜਾਬ ਗੇਮਜ਼ ਹੋਈਆਂ। ਡਿਪਟੀ ਸਪੀਕਰ ਸਾਹਿਬ, ਇਸ ਦਾ ਸਾਨੂੰ ਕਮਰਸ਼ੀਅਲ ਬੈਨੀਫਿਟ ਵੀ ਹੋਣਾ ਹੈ ਕਿਉਂਕਿ ਮੈਂ ਵੀ ਥੋੜ੍ਹੀ ਜਿਹੀ ਟਰੇਡ ਤੇ ਇੰਡਸਟਰੀ ਨੂੰ ਸਮਝਦਾ ਹਾਂ। ਇਹ ਜਿਹੜੇ ਹੈਂਡਸ਼ੇਕ ਹੋ ਰਹੇ ਹਨ, ਇਸ ਨਾਲ ਪੰਜਾਬੀਆਂ ਦਾ, ਪੰਜਾਬ ਦੇ ਲੋਕਾਂ ਦਾ ਬਹੁਤ ਵੱਡਾ ਬੈਨੀਫਿਟ ਹੋਣ ਵਾਲਾ ਹੈ। ਕੋਈ ਵੀ ਆਈਟਮ ਚਾਹੇ ਬਟਾਲਾ ਵਿਚ ਬਣੇ, ਲੁਧਿਆਣਾ, ਮੰਡੀ ਗੋਬਿੰਦਗੜ੍ਹ ਜਾਂ ਖੰਨਾ ਵਿਚ ਬਣੇ, ਉਹ ਅਸੀਂ ਪਾਕਿਸਤਾਨ ਵਿਚ ਵਾਇਆ ਦੁਬਈ ਭੇਜਦੇ ਹਾਂ। ਜੇ ਇਹ ਰਸਤੇ ਖੁੱਲ੍ਹ ਜਾਂਦੇ ਹਨ, ਹਾਲੇ ਕੇਂਦਰ ਸਰਕਾਰ ਨੇ ਜਿਵੇਂ 724 ਆਈਟਮਾਂ ਖੋਲੀਆਂ ਹਨ, ਜੇ ਪੂਰੀਆਂ ਆਈਟਮਾਂ ਖੁੱਲ੍ਹ ਗਈਆਂ, ਤਾਂ ਪੰਜਾਬ ਦਾ ਮਾਲ ਪਾਕਿਸਤਾਨ ਹੀ ਨਹੀਂ, ਮਿਡਲ ਈਸਟ ਤੇ ਯੂਰਪ ਤੱਕ ਜਾਏਗਾ। ਇਹ ਰਸਤਾ ਖੁੱਲਣ ਨਾਲ ਟਰੇਡ ਤੇ ਇੰਡਸਟਰੀ ਵਿਚ ਪੰਜਾਬੀਆਂ ਨੂੰ ਜਿਹੜਾ ਬੈਨੀਫਿਟ ਹੋਣਾ ਹੈ, ਉਸਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਲੋਕ ਬੰਬਈ ਤੇ ਕਲਕੱਤਾ ਛੱਡ ਕੇ ਅੰਮ੍ਰਿਤਸਰ, ਪੰਜਾਬ ਆ ਕੇ ਵੱਸਣਗੇ ਜਿਹੜੀ ਕਿ ਸਾਡੀ ਟਰੈਡੀਸ਼ਨਲ ਸੈਂਟਰਲ ਏਸ਼ੀਆ ਦੀ ਮੰਡੀ ਹੋਇਆ ਕਰਦੀ ਸੀ। 1947 ਤੋਂ ਬਾਅਦ ਟਰੇਡ ਅਤੇ ਇੰਡਸਟਰੀ ਵਿਚ ਅੰਮ੍ਰਿਤਸਰ ਦੀ ਗਰਿਮਾ ਘਟੀ ਹੈ ਕਿਉਂਕਿ ਸਾਰਾ ਟਰੇਡ towards the ports ਸ਼ਿਫਟ ਹੋ ਗਿਆ। ਪੋਰਟਸ ਤੋਂ ਸਾਰਾ ਸਾਮਾਨ ਬਾਹਰ ਜਾਂਦਾ ਹੈ। ਜਦੋਂ ਇਹ ਲੈਂਡ ਰੂਟ ਖੁੱਲ੍ਹੇਗਾ ਤਾਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ ਜਿਨ੍ਹਾਂ ਨੇ ਐਫਰਟ ਕਰਕੇ ਉਧਰਲੇ ਪੰਜਾਬ ਨਾਲ ਪਿਆਰ ਮੁਹੱਬਤ ਪਾਈ। ਇਸ ਵਿਚ ਮੈਂ ਕੇਂਦਰ ਸਰਕਾਰ ਦੇ ਰੋਲ ਦੀ ਵੀ ਸ਼ਲਾਘਾ ਕਰਦਾ ਹਾਂ ਜਿਹੜੇ ਇਸ ਐਫਰਟ ਨੂੰ ਫੁੱਲ ਸਪੋਰਟ ਦੇ ਰਹੇ ਹਨ।

**ਮਾਨਯੋਗ ਡਿਪਟੀ ਸਪੀਕਰ** : ਸੇਖੜੀ ਸਾਹਿਬ, ਤੁਸੀਂ ਹੋਰ ਕਿੰਨਾ ਟਾਈਮ ਲਉਗੇ?

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ** : 10-15 ਮਿੰਟ ਹੋਰ ਲਵਾਂਗਾ ਜੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਾਂ ਤਾਂ ਸਾਰਾ ਟਾਈਮ ਇਨ੍ਹਾਂ ਨੂੰ ਦੇ ਦਿਓ। ਸਾਡਾ ਅੱਗੇ ਲੈ ਜਾਓ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਜਲਦੀ ਖਤਮ ਕਰ ਲਓ।

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ** : ਠੀਕ ਹੈ ਜੀ, ਮੈਂ ਜਲਦੀ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੇ ਖੇਤਰ ਵਿਚ ਵੀ ਸਰਬ ਸਿੱਖਿਆ ਅਭਿਆਨ ਅਧੀਨ 200 ਕਰੋੜ ਰੁਪਏ ਆਲਰੇਡੀ ਰਿਲੀਜ਼ ਕਰ ਦਿੱਤੇ ਗਏ ਹਨ ਤੇ ਹਾਇਰ ਐਜੂਕੇਸ਼ਨ ਵਿਚ ਕਈ ਨਵੇਂ ਕੋਰਸਿਜ਼ ਸ਼ੁਰੂ ਕੀਤੇ ਹਨ। ਇਨਫਰਮੇਸ਼ਨ ਅਤੇ ਟੈਕਨਾਲੋਜੀ ਦੇ ਖੇਤਰ ਵਿਚ ਕਈ ਨਵੇਂ ਪ੍ਰੋਗਰਾਮ ਉਲੀਕੇ ਗਏ ਹਨ ਤੇ ਇਸੇ ਤਰ੍ਹਾਂ

[ ਸੰਸਦੀ ਸੱਕਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ ]

ਐਜੂਸੈਟ ਰਾਹੀਂ ਸਟੂਡੈਂਟਸ ਅਤੇ ਟੀਚਰਜ਼ ਦਾ ਡਾਇਰੈਕਟ ਇੰਟਰਐਕਸ਼ਨ ਕਾਇਮ ਹੋਵੇਗਾ। ਇਸ ਪ੍ਰੋਗਰਾਮ ਨੂੰ ਇਹ ਇਸਰੋ ਦੇ ਥਰੂ ਲਾਂਚ ਕਰਨ ਜਾ ਰਹੇ ਹਨ। ਇਹ ਸਰਕਾਰ ਦਾ ਬਹੁਤ ਅੱਛਾ ਅਤੇ ਅਗਾਂਹਵਧੂ ਉਪਰਾਲਾ ਹੈ।

ਟਰਾਂਸਪੋਰਟ ਦੇ ਖੇਤਰ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਨਵੀਆਂ ਬੱਸਾਂ 10 ਸਾਲ ਪਹਿਲਾਂ 1997-98 ਵਿਚ ਪਾਈਆਂ ਗਈਆਂ ਸਨ। ਹੁਣ 10 ਸਾਲ ਤੋਂ ਬਾਅਦ ਟਰਾਂਸਪੋਰਟ ਦੇ ਮਹਿਕਮੇ ਨੇ ਸਾਡੇ ਮੁੱਖ ਮੰਤਰੀ ਸਾਹਿਬ ਤੇ ਕੇ.ਪੀ. ਸਾਹਿਬ ਦੇ ਯਤਨਾਂ ਸਦਕਾ 360 ਨਵੀਆਂ ਬੱਸਾਂ 2005 ਵਿਚ ਪਾਈਆਂ ਹਨ ਤੇ 300 ਹੋਰ ਨਵੀਆਂ ਬੱਸਾਂ ਇਸ ਸਾਲ ਵਿਚ ਪਾਉਣ ਜਾ ਰਹੇ ਹਨ। ਇਸ ਤਰ੍ਹਾਂ ਪੰਜਾਬ ਦੀਆਂ ਸੜਕਾਂ ਤੇ 660 ਨਵੀਆਂ ਬੱਸਾਂ ਚੱਲਣਗੀਆਂ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਲਾਹੌਰ ਬੱਸ ਸੇਵਾ ਤੁਹਾਡੀ ਸਰਪ੍ਰਸਤੀ ਹੇਠ ਸ਼ੁਰੂ ਹੋਈ ਹੈ ਜਿਸ ਦਾ ਪੰਜਾਬੀਆਂ ਵਲੋਂ ਵੈਲਕਮ ਕੀਤਾ ਜਾ ਰਿਹਾ ਹੈ ਤੇ ਇਹ ਇਕ ਇਤਿਹਾਸਕ ਵੈਲਕਮ ਹੈ। ਹੁਣ ਕੈਪਟਨ ਅਮਰਿੰਦਰ ਸਿੰਘ ਜੀ ਦੇ ਯਤਨਾਂ ਸਦਕਾ ਅੰਮ੍ਰਿਤਸਰ ਨਨਕਾਣਾ ਸਾਹਿਬ ਬੱਸ ਸੇਵਾ ਚਲਣ ਜਾ ਰਹੀ ਹੈ ਤੇ ਇਸ ਦਾ ਵੀ ਬਹੁਤ ਵੱਡਾ ਬੈਨੀਫਿਟ ਪੰਜਾਬੀਆਂ ਨੂੰ ਹੋਣ ਵਾਲਾ ਹੈ। ਮੈਂ ਆਪਣੀ ਗੱਲ ਨੂੰ ਸ਼ਾਰਟ ਕਰਦਾ ਹੋਇਆ ਨੌਜਵਾਨਾਂ ਦੇ ਜਿਹੜੇ ਕੁਝ ਮੁੱਦੇ ਹਨ, ਉਨ੍ਹਾਂ ਨੂੰ ਜ਼ਰੂਰ ਟੱਚ ਕਰਾਂਗਾ। ਅੱਜ ਨਾ ਕੇਵਲ ਮਾਝੇ ਵਿਚ ਬਲਕਿ ਸਾਰੇ ਪੰਜਾਬ ਵਿਚ ਇਨ੍ਹਾਂ ਮੁੱਦਿਆਂ ਨੂੰ ਗੰਭੀਰਤਾ ਨਾਲ ਵਿਚਾਰਣ ਦੀ ਲੋੜ ਹੈ। ਮੈਂ ਕਿਉਂਕਿ ਮਾਝੇ ਨੂੰ ਰਿਪ੍ਰੇਜ਼ੈਂਟ ਕਰਦਾ ਹਾਂ, ਇਸ ਕਰਕੇ ਮਾਝੇ ਦੀ ਗੱਲ ਜ਼ਰੂਰ ਕਰਾਂਗਾ। ਇਹ ਜਿਹੜੇ ਮੁੱਦੇ ਹਨ, ਇਨ੍ਹਾਂ ਤੇ ਵਿਚਾਰ ਕਰਨ ਲਈ ਅਸੀਂ ਇਕ ਮੰਚ ਬਣਾਇਆ ਸੀ ਅਤੇ ਉਸ ਦੇ ਵਿਚ ਅਸੀਂ 34-35 ਬੰਦਿਆਂ ਨੇ ਆਪਸ ਵਿਚ ਇੰਟਰੈਕਟ ਕੀਤਾ ਸੀ। ਭਾਵੇਂ ਮੈਂ ਫਾਰਮਲੀ ਤਾਂ ਇੰਟਰੈਕਟ ਨਹੀਂ ਕਰ ਸਕਿਆ ਲੇਕਿਨ ਇਨਫਾਰਮਲੀ ਜ਼ਰੂਰ ਇੰਟਰੈਕਟ ਕੀਤਾ ਸੀ ਇਸ ਚੀਜ਼ ਨੂੰ ਆਈਡੈਂਟੀਫਾਈ ਕਰਨ ਵਾਸਤੇ ਕਿ ਉਹ ਕਿਹੜੇ ਮੁੱਦੇ ਹਨ, ਜਿਨ੍ਹਾਂ ਤੇ ਸਾਰੀਆਂ ਪਾਰਟੀਆਂ ਇਕੱਠੀਆਂ ਹੋ ਕੇ ਅੱਗੇ ਆਉਣ ਅਤੇ ਉਨ੍ਹਾਂ ਮੁੱਦਿਆਂ ਦਾ ਸਮਾਧਾਨ ਕਰਨ। ਬਹੁਤ ਸਾਰੇ ਲੀਡਰਾਂ ਨੇ ਅਤੇ ਸਟੂਡੈਂਟਸ ਨੇ ਵੀ ਇੰਟਰੈਕਟ ਕੀਤਾ ਅਤੇ ਅਸੀਂ ਇਸ ਨਤੀਜੇ ਤੇ ਪਹੁੰਚੇ ਕਿ 5 ਐਸੇ ਮੁੱਦੇ ਹਨ ਜਿਨ੍ਹਾਂ ਤੇ ਸਾਡੀਆਂ ਸਾਰੀਆਂ ਪੁਲੀਟੀਕਲ ਪਾਰਟੀਆਂ ਦੇ ਲੀਡਰਾਂ ਨੂੰ ਇਕੱਠੇ ਹੋ ਕੇ ਕੰਮ ਕਰਨਾ ਚਾਹੀਦਾ ਹੈ ਅਤੇ ਕੋਈ ਠੋਸ ਪਾਲਿਸੀ ਬਣਾਉਣੀ ਚਾਹੀਦੀ ਹੈ। ਸਾਡੀ ਸੋਚ ਸੀ ਕਿ ਅਗਰ ਹਿੰਦੁਸਤਾਨ ਦੀਆਂ ਸਾਰੀਆਂ ਪੁਲੀਟੀਕਲ ਪਾਰਟੀਆਂ ਦੀ ਫਾਰੇਨ ਪਾਲਿਸੀ ਤੇ ਇਕੋ ਰਾਏ ਹੋ ਸਕਦੀ ਹੈ, ਡਿਫੈਂਸ ਪਾਲਿਸੀ ਤੇ ਇਕੋ ਰਾਏ ਹੋ ਸਕਦੀ ਹੈ ਅਤੇ ਇਕਨਾਮਿਕ ਪਾਲਿਸੀ ਤੇ ਇਕੋ ਰਾਏ ਹੋ ਸਕਦੀ ਹੈ ਤਾਂ ਅਸੀਂ ਵੀ ਪੰਜਾਬ ਦੇ ਇਨ੍ਹਾਂ ਮੁੱਦਿਆਂ ਤੇ ਸਾਰੇ ਇਕੱਠੇ ਹੋ ਕੇ ਪੰਜਾਬ ਨੂੰ ਅੱਗੇ ਲਿਜਾ ਸਕਦੇ ਹਾਂ। ਇਹ ਜਿਹੜੀਆਂ ਬੇਨਤੀਆਂ ਮੈਂ ਕਰਨ ਲੱਗਾ ਹਾਂ, ਇਹ ਸਾਡੇ ਨੌਜਵਾਨਾਂ ਦੀਆਂ ਬੇਨਤੀਆਂ ਹਨ। ਸਭ ਤੋਂ ਪਹਿਲਾ ਮੁੱਦਾ ਭਰੂਣ ਹੱਤਿਆ ਦਾ ਹੈ। ਅੱਜ ਇਹ ਸਭ ਤੋਂ ਵੱਡਾ ਮੁੱਦਾ ਸਾਡੇ ਸਾਹਮਣੇ

ਹੈ। ਅੱਜ ਇਹ ਬੜੀ ਅਲਾਰਮਿੰਗ ਸਟੇਜ ਤੇ ਹੈ। ਮੈਂ ਯੂਨੈਸਕੋ ਦੀ ਰਿਪੋਰਟ ਪੜ੍ਹ ਰਿਹਾ ਸੀ ਕਿ ਪਿਛਲੇ 10 ਸਾਲਾਂ ਵਿਚ, ਸਾਲ 1992 ਤੋਂ 2002-03 ਤੱਕ, ਪੰਜਾਬ ਵਿਚ ਸੈਕਸ ਰੇਸ਼ੋ 840 ਤੋਂ ਘਟ ਕੇ 745 ਰਹਿ ਗਈ ਹੈ। ਇਹ ਜਿਹੜਾ ਸੈਕਸ ਰੇਸ਼ੋ ਵਿਚ ਡਿਫਰੈਂਸ ਆ ਗਿਆ ਹੈ, ਸਾਡੇ ਪੰਜਾਬੀਆਂ ਵਾਸਤੇ ਅੱਜ ਇਹ ਸਭ ਤੋਂ ਵੱਡਾ ਖਤਰਾ ਹੈ। ਅਗਰ ਅੱਜ ਪੰਜਾਬੀਅਤ ਜ਼ਿੰਦਾ ਹੈ ਤਾਂ ਸਿਰਫ ਪੰਜਾਬੀ ਮਾਂ ਕਰਕੇ ਜ਼ਿੰਦਾ ਹੈ। ਪੰਜਾਬੀ ਮਾਂ ਕਰਕੇ ਸਾਡੇ ਪੰਜਾਬੀ ਗਭਰੂ ਹਨ ਅਤੇ ਪੰਜਾਬੀ ਮਾਂ ਕਰਕੇ ਸਾਡੀਆਂ ਪੰਜਾਬੀ ਮੁਟਿਆਰਾਂ ਹਨ। ਅਗਰ ਸਾਡੀ ਪੰਜਾਬੀ ਮਾਂ ਖਤਮ ਹੋ ਗਈ ਤਾਂ ਸਾਡੀ ਪੰਜਾਬੀਅਤ ਕਿਵੇਂ ਬਚ ਸਕੇਗੀ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅਪ ਕਰੋ।

**ਸੰਸਦੀ ਸਕੱਤਰ ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ** : ਬੱਸ ਜੀ, ਮੈਂ ਹੁਣ ਖਤਮ ਹੀ ਕਰਨ ਲੱਗਾ ਹਾਂ। ਮੈਂ ਕਹਿ ਰਿਹਾ ਸੀ ਕਿ ਜੇ ਇਸੇ ਤਰੀਕੇ ਨਾਲ ਸੈਕਸ ਰੇਸ਼ੋ ਵਿਚ ਫਰਕ ਆਉਂਦਾ ਗਿਆ ਤਾਂ ਸਾਨੂੰ ਮਦਰਾਸ ਤੋਂ, ਯੂ.ਪੀ. ਤੋਂ, ਬਿਹਾਰ ਤੋਂ ਅਤੇ ਹੋਰ ਦੂਸਰੇ ਸੂਬਿਆਂ ਤੋਂ ਮਾਵਾਂ ਲੈ ਕੇ ਆਉਣੀਆਂ ਪੈਣਗੀਆਂ। ਜੇਕਰ ਅਜਿਹਾ ਹੁੰਦਾ ਹੈ ਤਾਂ ਫਿਰ ਸਾਡੀ ਪਿਓਰ ਪੰਜਾਬੀ ਮਾਂ ਖਤਮ ਹੋ ਜਾਵੇਗੀ। ਇਸ ਲਈ ਜੇ ਪੰਜਾਬੀਅਤ ਨੂੰ ਬਚਾਉਣਾ ਹੈ ਤਾਂ ਸਾਨੂੰ ਇਸ ਦੇ ਵਾਸਤੇ ਕੋਈ ਕੰਕਰੀਟ ਪਾਲਿਸੀ ਬਣਾਉਣੀ ਪਵੇਗੀ।

ਮੈਂ ਬਾਰਡਰ ਦਾ ਰਹਿਣ ਵਾਲਾ ਹਾਂ। ਮੇਰੇ ਸਾਥੀ ਅਕਾਲੀ ਦਲ ਵਾਲੇ ਵੀ ਹਨ। ਸਾਡੀ ਆਪਸ ਵਿਚ ਅਗਲੇ ਜਿਸ ਅਹਿਮ ਮੁੱਦੇ ਬਾਰੇ ਡਿਸਕਸ਼ਨ ਹੁੰਦੀ ਰਹਿੰਦੀ ਹੈ, ਉਹ ਹੈ ਡਰੱਗਜ਼ ਦਾ ਮੁੱਦਾ। ਇਹ ਦੂਸਰਾ ਅਹਿਮ ਮੁੱਦਾ ਹੈ। ਅੱਜ ਸਾਡੇ ਪੰਜਾਬੀ ਨੌਜਵਾਨਾਂ ਨੂੰ ਇਹ ਇਕ ਬੜੀ ਭਿਆਨਕ ਬਿਮਾਰੀ ਲੱਗ ਗਈ ਹੈ। ਇਸ ਤੋਂ ਬਚਾਅ ਕਰਨ ਵਾਸਤੇ ਵੀ ਸਾਨੂੰ ਕੋਈ ਕੰਕਰੀਟ ਪਾਲਿਸੀ ਬਣਾਉਣ ਦੀ ਲੋੜ ਹੈ।

ਤੀਸਰਾ ਮੁੱਦਾ ਕਰਾਪ ਡਾਈਵਰਸੀਫਿਕੇਸ਼ਨ ਦਾ ਹੈ। ਇਸ ਦੇ ਵਾਸਤੇ ਪੰਜਾਬ ਸਰਕਾਰ ਦੀ ਬਕਾਇਦਾ ਪਾਲਿਸੀ ਹੈ। ਇਸ ਨੂੰ ਅੱਗੇ ਵਧਾਉਣ ਦੀ ਜ਼ਰੂਰਤ ਹੈ।

ਚੌਥਾ ਜਿਹੜਾ ਨੌਜਵਾਨਾਂ ਲਈ ਬੜਾ ਗੰਭੀਰ ਮੁੱਦਾ ਹੈ, ਉਹ ਹੈ ਅਨਇੰਪਲਾਇਮੈਂਟ ਦਾ। ਇਸ ਪ੍ਰਾਬਲਮ ਨੂੰ ਦੂਰ ਕਰਨ ਵਾਸਤੇ ਕੋਈ ਕੰਕਰੀਟ ਸਟੈੱਪਸ ਨਹੀਂ ਲੈ ਸਕੇ। ਜਿਹੜੇ ਸਾਡੇ ਸੂਬੇ ਵਿਚ ਮੈਗਾ ਪ੍ਰਾਜੈਕਟ ਆਏ ਹਨ ਜਾਂ ਆ ਰਹੇ ਹਨ, ਉਨ੍ਹਾਂ ਵਿਚ 53000 ਕਰੋੜ ਰੁਪਏ ਦੀ ਇਨਵੈਸਟਮੈਂਟ ਹੋਣ ਜਾ ਰਹੀ ਹੈ ਜਿਸ ਨਾਲ ਕੋਈ 10 ਲੱਖ ਲੋਕਾਂ ਨੂੰ ਰੋਜ਼ਗਾਰ ਮਿਲੇਗਾ ਲੇਕਿਨ ਅੱਜ ਪੰਜਾਬ ਵਿਚ ਘੱਟੋ ਘੱਟ 25-30 ਲੱਖ ਲੋਕ ਬੇਰੋਜ਼ਗਾਰ ਹਨ। ਐਜੂਕੇਟਿਡ ਲੋਕਾਂ ਲਈ ਤਾਂ ਇਨ੍ਹਾਂ ਮੈਗਾ ਪ੍ਰਾਜੈਕਟਾਂ ਵਿਚ ਇੰਪਲਾਇਮੈਂਟ ਦਾ ਚਾਂਸ ਹੈ ਲੇਕਿਨ ਜਿਹੜੇ ਸਾਡੇ ਬੱਚੇ ਘੱਟ ਪੜ੍ਹੇ ਲਿਖੇ ਹਨ, ਉਨ੍ਹਾਂ ਵਾਸਤੇ ਵੀ ਕੋਈ ਕੰਕਰੀਟ ਪਾਲਿਸੀ ਬਣਾਈ ਜਾਣੀ ਚਾਹੀਦੀ ਹੈ।

[ ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ ]

ਸਾਡਾ ਸਭਿਆਚਾਰ, ਇਹ ਪੰਜਵਾਂ ਅਹਿਮ ਮੁੱਦਾ ਹੈ। ਇਸ ਦੇ ਲਈ ਵੀ ਕੋਈ ਠੋਸ ਪਾਲਿਸੀ ਬਣਾਈ ਜਾਣੀ ਚਾਹੀਦੀ ਹੈ ਜਿਸ ਨਾਲ ਸਾਡੇ ਪੰਜਾਬੀ ਸਭਿਆਚਾਰ ਨੂੰ ਬਚਾਇਆ ਜਾ ਸਕੇ।

ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹ ਬੇਨਤੀ ਕਰਾਂਗਾ ਕਿ ਪੰਜਾਬ ਦੀ ਸਰਕਾਰ ਨੇ ਪਿਛਲੇ 4 ਸਾਲਾਂ ਵਿਚ ਅਣਥੱਕ ਮਿਹਨਤ ਕਰਕੇ ਪੰਜਾਬ ਦੀ ਇਕਾਨਮੀ ਨੂੰ ਬੈਕ-ਆਨ-ਰੇਲਜ਼ ਲਿਆਂਦਾ ਹੈ। ਅੱਜ ਨਾ ਕੇਵਲ ਹਿੰਦੁਸਤਾਨ, ਬਲਕਿ ਬਾਹਰਲੇ ਮੁਲਕਾਂ ਦੇ ਕਾਰੋਬਾਰੀ ਲੋਕਾਂ ਲਈ ਵੀ ਪੰਜਾਬ ਇਕ ਮੋਸਟ ਫੇਵਰਡ ਇੰਡਸਟਰੀਅਲ ਡੈਸਟੀਨੇਸ਼ਨ ਬਣ ਗਿਆ ਹੈ। ਅੱਜ ਉਹ ਪੰਜਾਬ ਵਿਚ ਕਾਰੋਬਾਰ ਕਰਨਾ ਚਾਹੁੰਦੇ ਹਨ ਅਤੇ ਇਥੋਂ ਦੇ ਲੋਕਾਂ ਨੂੰ ਅੱਗੇ ਲੈ ਕੇ ਜਾਣਾ ਚਾਹੁੰਦੇ ਹਨ। ਰਿਲਾਇੰਸ ਵਰਗੇ ਵੱਡੇ ਵੱਡੇ ਗਰੁੱਪ ਵੀ ਅੱਜ ਪੰਜਾਬ ਵਿਚ ਕੰਮ ਕਰਨਾ ਚਾਹੁੰਦੇ ਹਨ ਅਤੇ ਇਥੇ ਆਪਣੀ ਇੰਡਸਟਰੀ ਲਾਉਣਾ ਚਾਹੁੰਦੇ ਹਨ। ਪਹਿਲਾਂ ਕਦੇ ਇਹ ਸੋਚਿਆ ਨਹੀਂ ਜਾ ਸਕਦਾ ਸੀ ਕਿਉਂਕਿ ਲੋਕ ਪਹਿਲਾਂ ਗੁਜਰਾਤ ਔਰ ਮਹਾਂਰਾਸ਼ਟਰਾ ਦੇ ਵਿਚ ਹੀ ਜ਼ਿਆਦਾ ਇੰਡਸਟਰੀ ਲਗਾਉਂਦੇ ਸੀ। ਅੱਜ ਪੰਜਾਬ ਮੋਸਟ ਫੇਵਰਡ ਜ਼ੋਨ ਬਣ ਗਿਆ ਹੈ। ਇਹ ਪੰਜਾਬ ਸਰਕਾਰ ਦੀਆਂ ਪਾਲਿਸੀਜ਼ ਦੇ ਬਹੁਤ ਵੱਡੇ ਰੋਲ ਕਰਕੇ ਹੀ ਸੰਭਵ ਹੋ ਸਕਿਆ ਹੈ। ਸੋ, ਅੰਤ ਵਿਚ ਮੈਂ ਇਸ ਪਵਿੱਤਰ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਗਵਰਨਰ ਐਡਰੈਸ ਤੇ ਸਾਡੇ ਸਾਥੀ ਸ਼੍ਰੀ ਸੁਨੀਲ ਜਾਖੜ ਜੀ ਨੇ ਜਿਹੜਾ ਇਹ ਧੰਨਵਾਦ ਦਾ ਮਤਾ ਲਿਆਂਦਾ ਹੈ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਮਾਨਯੋਗ ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਸ਼੍ਰੀ ਸੁਨੀਲ ਜਾਖੜ ਜੀ ਨੇ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦਾ ਜੋ ਮਤਾ ਲਿਆਂਦਾ ਹੈ, ਸ਼੍ਰੋਮਣੀ ਅਕਾਲੀ ਦੱਲ ਵੱਲੋਂ ਮੈਂ ਇਸ ਦਾ ਵਿਰੋਧ ਕਰਨ ਲਈ ਖੜ੍ਹਾ ਹੋਇਆ ਹਾਂ। ਗਵਰਨਰ ਐਡਰੈਸ ਦਾ ਵਿਰੋਧ ਮੈਂ ਕੋਈ ਰਸਮੀ ਤੌਰ ਤੇ ਨਹੀਂ ਕਰ ਰਿਹਾ, ਇਸ ਦੇ ਕੁਝ ਕਾਰਨ ਹਨ। ਡਿਪਟੀ ਸਪੀਕਰ ਸਾਹਿਬ, ਜੋ ਸਾਡੀ ਪੰਜਾਬ ਦੀ ਰੀੜ ਦੀ ਹੱਡੀ ਹੈ, ਉਹ ਅੱਜ ਵੀ ਐਗਰੀਕਲਚਰ ਹੈ। ਐਗਰੀਕਲਚਰ ਦੇ ਨਾਲ ਪੈਦਾਵਾਰ ਹੈ, ਪੈਦਾਵਾਰ ਲਈ ਜੋ ਵਾਟਰ ਹੈ, ਰਿਵਰ ਵਾਟਰ ਹੈ ਅਤੇ ਅੰਡਰ ਗਰਾਊਂਡ ਵਾਟਰ ਹੈ ਇਹ ਤਿੰਨੇ ਚੀਜ਼ਾਂ ਸਾਡੀਆਂ ਜੇਕਰ ਸੇਫ ਹਨ ਫਿਰ ਤਾਂ ਪੁਰਾਣਾ ਪੰਜਾਬ ਸੇਫ ਹੈ ਨਹੀਂ ਤਾਂ ਸਾਡਾ ਇਹ ਪੰਜਾਬ ਸੇਫ ਨਹੀਂ ਹੈ। ਇਹ ਪੰਜਾਬ ਖਤਮ ਹੋ ਰਿਹਾ ਹੈ। ਜੇਕਰ ਇਸ ਸਰਕਾਰ ਦਾ ਗਵਰਨਰ ਸਾਹਿਬ ਦਾ ਪਹਿਲਾ ਐਡਰੈਸ ਲੈ ਲਈਏ ਤੇ ਅੱਜ ਦਾ ਐਡਰੈਸ ਲੈ ਲਈਏ ਅਤੇ ਇਨ੍ਹਾਂ ਸਾਰਿਆਂ ਨੂੰ ਵੇਖੀਏ ਤਾਂ ਸਰਕਾਰ ਦਾ ਸਟਰੈਸ ਕਿਸ ਚੀਜ਼ ਤੇ ਹੈ। ਤੁਸੀਂ ਬੱਲੇ ਬੱਲੇ ਕਹਿੰਦੇ ਹੋ ਕਿ 12 ਕਰੋੜ ਰੁਪਿਆ ਸਰਕਾਰ ਨੇ ਡਾਈਵਰਸੀਫਿਕੇਸ਼ਨ ਤੇ ਖਰਚ ਕੀਤਾ ਹੈ। ਸਭ ਤੋਂ ਪਹਿਲਾ ਮੁੱਦਾ ਇਹ ਸੀ। ਇਸ ਵਾਸਤੇ ਐਗਰੀਕਲਚਰਲ ਦੇ ਸੰਕਟ ਨੂੰ

ਦੂਰ ਕਰਨ ਲਈ ਜੌਹਲ ਕਮੇਟੀ ਬਣਾਈ ਸੀ। ਉਸ ਕਮੇਟੀ ਨੇ ਪ੍ਰਾਈਸ ਬਾਰੇ ਵੀ ਅਤੇ ਡਾਈਵਰਸੀਫਿਕੇਸ਼ਨ ਵਾਸਤੇ ਦਿੱਲੀ ਤੋਂ ਫਾਇਨਾਂਸ ਵੀ ਰੇਜ਼ ਕੀਤੇ ਸੀ। ਇਨ੍ਹਾਂ ਸਾਰੀਆਂ ਗੱਲਾਂ ਤੇ ਚਰਚਾ ਹੁੰਦੀ ਰਹੀ ਪਰੰਤੂ ਇਸ ਐਡਰੈਸ ਦੇ ਵਿੱਚ ਇਸ ਡਾਈਵਰਸੀਫਿਕੇਸ਼ਨ ਵਾਲਾ ਪੁਆਇੰਟ ਕੇਵਲ ਚਾਰ ਪੰਜ ਲਾਈਨਾਂ ਵਿਚ ਹੀ ਹੈ ਅਤੇ ਉਸ ਵਿਚ ਇਨ੍ਹਾਂ ਵੱਲੋਂ ਦਿੱਤੇ ਹੋਏ ਅੰਕੜਿਆਂ ਅਨੁਸਾਰ 3.40 ਲੱਖ ਹੈਕਟੇਅਰ ਜ਼ਮੀਨ ਡਾਈਵਰਸੀਫਿਕੇਸ਼ਨ ਤਹਿਤ ਲਿਆਂਦੀ ਗਈ ਹੈ। ਦੂਸਰੇ ਪਾਸੇ ਜ਼ਮੀਨ ਬਾਰੇ ਹੁਣ ਨਾਅਰਾ ਨਵਾਂ ਕੀ ਆ ਗਿਆ, ਕਿ ਜੀ, ਜ਼ਮੀਨਾਂ ਬਹੁਤ ਮਹਿੰਗੀਆਂ ਹੋ ਗਈਆਂ ਹਨ, ਹੁਣ ਜ਼ਮੀਨਾਂ ਵੇਚਣ ਦਾ ਨਾਅਰਾ ਆ ਗਿਆ ਹੈ। ਅੱਗੇ ਕਣਕ, ਝੋਨਾ, ਗੰਨਾ, ਕਪਾਹ ਦੇ ਭਾਅ ਵਧਵਾਉਣ ਵਾਸਤੇ ਪਹਿਲੇ ਇਹ ਦਿੱਲੀ ਜਾਂਦੇ ਸੀ। ਇਹ ਉਥੇ ਜਾ ਕੇ ਪ੍ਰਧਾਨ ਮੰਤਰੀ ਜੀ ਨੂੰ ਨਹੀਂ ਮਿਲਦੇ ਸੀ, ਇਹ ਉਥੇ ਧਰਨੇ ਮਾਰਨ ਜਾਂਦੇ ਸੀ। ਮੈਂ ਇਨ੍ਹਾਂ ਨੂੰ ਇਹ ਪੁੱਛਦਾ ਹਾਂ ਕਿ ਕੀ ਕਦੀ ਹੁਣ ਇਹ ਦਿੱਲੀ ਗਏ ਹਨ? ਇਸ ਕੰਮ ਲਈ ਨਹੀਂ ਗਏ। ਫਿਰ ਅੱਗੇ ਪੈਦਾਵਾਰੀ ਕੀਮਤ ਲੈ ਲਓ। ਇਹ ਦਿਨ-ਬ-ਦਿਨ ਘੱਟ ਰਹੀ ਹੈ। ਮਹਿੰਗਾਈ ਇੰਨੀ ਅੱਗ ਦੀ ਲਾਟ ਵਾਂਗੂੰ ਵੱਧ ਰਹੀ ਹੈ। ਜੇਕਰ ਮੈਂ ਕਿਤੇ ਹੋਰ ਲਫਜ਼ ਵਰਤ ਲਵਾਂ ਕਿਤੇ ਕੌੜਾ ਹੀ ਨਾ ਲੱਗੇ ਕਿ ਇਹ ਪਟਿਆਲੇ ਦੇ ਵਿਚ ਕੈਸ਼ਪ ਨੂੰ ਜਿਵੇਂ ਅੱਗ ਦੀਆਂ ਲਾਟਾਂ ਚਿੰਬੜੀਆਂ ਸਨ, ਉਸ ਹਿਸਾਬ ਨਾਲ ਅੱਜ ਪੰਜਾਬ ਦੇ ਲੋਕਾਂ ਨੂੰ ਇਹ ਲਾਟਾਂ ਚਿੰਬੜ ਰਹੀਆਂ ਹਨ। ਇਕੱਲੇ ਕੈਸ਼ਪ ਨੂੰ ਛੱਡ ਦਿਓ।

ਡਿਪਟੀ ਸਪੀਕਰ ਸਾਹਿਬ, ਚਾਰ ਸਾਲ ਮਾਨਯੋਗ ਮੁੱਖ ਮੰਤਰੀ ਜੀ ਅਤੇ ਕਾਬਲ ਮਨਿਸਟਰ, ਫਾਇਨਾਂਸ ਬਿਜਲੀ ਬਾਰੇ ਬੜਾ ਕੁਝ ਕਹਿੰਦੇ ਰਹੇ। ਇਹ ਕਹਿੰਦੇ ਰਹੇ ਹਨ ਕਿ ਬਿਜਲੀ ਦੀ ਪੈਦਾਵਾਰ ਨਹੀਂ ਕਰਾਂਗੇ, ਬਿਜਲੀ ਪ੍ਰਾਈਵੇਟ ਮੁੱਲ ਲੈ ਲਿਆ ਕਰਾਂਗੇ। ਹੁਣ ਜਦੋਂ ਅੱਜ ਆ ਕੇ 2,000 ਮੈਗਾਵਾਟ ਦਾ ਕਸਾਰਾ ਪੈ ਗਿਆ ਹੈ ਤਾਂ ਹੁਣ ਇਨ੍ਹਾਂ ਨੂੰ ਭਾਜੜ ਪੈ ਗਈ ਹੈ। ਹੁਣ ਇਹ ਕਹਿੰਦੇ ਹਨ ਕਿ ਅਸੀਂ ਪ੍ਰੋਡਕਸ਼ਨ ਸ਼ੁਰੂ ਕਰਨ ਲੱਗੇ ਹਾਂ। ਚਾਰ ਸਾਲ ਇਹ ਸਾਨੂੰ ਬਦਨਾਮ ਕਰਦੇ ਰਹੇ।

ਹੁਣ ਦਰਿਆਈ ਪਾਣੀਆਂ ਦੀ ਗੱਲ ਲੈ ਲਓ। 30 ਸਾਲ ਲਗਾਤਾਰ ਅਸੀਂ ਕਹਿੰਦੇ ਆ ਰਹੇ ਹਾਂ ਕਿ ਪਾਣੀ ਬਾਹਰ ਨਹੀਂ ਜਾਣ ਦਿੱਤਾ ਜਾਵੇਗਾ। ਲੇਕਿਨ ਇਹ ਕਹਿੰਦੇ ਰਹੇ ਹਨ ਕਿ ਕੋਈ ਗੱਲ ਨਹੀਂ, ਉਹ ਵੀ ਸਾਡੇ ਭਰਾ ਹਨ। ਲੇਕਿਨ ਅੱਜ ਕਹਿੰਦੇ ਹਨ ਕਿ ਜੇਕਰ ਪਾਣੀ ਚਲਿਆ ਗਿਆ ਤਾਂ ਸਾਡੀ ਜ਼ਮੀਨ ਬੰਜਰ ਹੋ ਜਾਵੇਗੀ। ਕੀ ਇਸ ਪਾਰਟੀ ਦੀਆਂ ਪਾਲਿਸੀਜ਼ ਦੇ ਵਿਚ ਕੰਫਿਊਜ਼ਨ ਨਹੀਂ ਹੈ। ਹੁਣ ਇਹ ਮਤੇ ਲਿਆਉਂਦੇ ਫਿਰਦੇ ਹਨ।

ਸ਼ਗਨ ਸਕੀਮ ਬਾਰੇ ਇਹ ਕਹਿੰਦੇ ਰਹੇ ਕਿ ਜੀ ਬਾਦਲ ਸਾਹਿਬ ਨੇ ਖਜ਼ਾਨਾ ਲੁੱਟਾ ਦਿੱਤਾ। ਬੁਢਾਪਾ ਪੈਨਸ਼ਨ ਸਬੰਧੀ ਕਹਿੰਦੇ ਸਨ ਕਿ ਬੱਚਿਆਂ ਨੂੰ ਬੁੱਢੇ ਬਣਾ ਦਿੱਤਾ। ਇਹ ਸਾਡੀਆਂ ਪਾਲਿਸੀਜ਼ ਨੂੰ ਕ੍ਰਿਟੇਸਾਈਜ਼ ਕਰਦੇ ਸਨ ਔਰ ਹੁਣ ਇਹ ਸਾਡੀਆਂ ਪਾਲਿਸੀਜ਼ ਲਾਗੂ ਕਰ ਰਹੇ ਹਨ। ਇਹ ਕਹਿੰਦੇ ਰਹੇ ਕਿ ਬਾਦਲ ਨੇ ਕਿਸੇ ਨੂੰ ਕੋਈ

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਨੌਕਰੀਆਂ ਨਹੀਂ ਦਿੱਤੀਆਂ ਅਤੇ ਹੁਣ ਅਸੀਂ ਨੌਕਰੀਆਂ ਦੇ ਭੰਡਾਰ ਖੋਲ੍ਹ ਦਿੱਤੇ ਹਨ। ਇਹ ਵਾਰ ਵਾਰ ਚਾਰ ਸਾਲ ਇਨ੍ਹਾਂ ਗੱਲਾਂ ਤੇ ਹੀ ਜ਼ੋਰ ਦਿੰਦੇ ਰਹੇ ਹਨ ਔਰ ਅੱਜ ਦੇ ਇਸ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਕੋਈ ਚੀਜ਼ ਸਪਸ਼ਟ ਨਹੀਂ ਹੈ ਕਿ ਇਸ ਸਮੇਂ ਦੇ ਵਿਚ ਕਿੰਨੀ ਪ੍ਰਾਗਰੈਸ ਹੋਈ ਹੈ। ਮੈਂ ਨਹੀਂ ਕਹਿੰਦਾ ਇਹ ਤਾਂ ਤੁਹਾਡੇ ਮਾਨਯੋਗ ਮੈਂਬਰ ਸਾਹਿਬਾਨ ਵੀ ਇਕ ਢੰਗ ਦੇ ਨਾਲ ਇਹ ਸਾਰੀਆਂ ਗੱਲਾਂ ਕਹਿ ਗਏ ਹਨ ਕਿ ਇਸ ਐਡਰੈਸ ਦੇ ਵਿਚ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਕਮੀ ਹੈ।

ਡਾਈਵਰਸੀਫਿਕੇਸ਼ਨ ਤੇ ਜ਼ੋਰ ਦਿੱਤਾ ਹੈ ਅਤੇ ਹੁਣ ਸਿਰਫ 5 ਲਾਈਨਾਂ ਲਿਖ ਕੇ 3.40 ਲੱਖ ਏਕੜ ਰਕਬੇ ਵਿਚ ਕਨਟਰੈਕਟ ਫਾਰਮਿੰਗ ਕੀਤੀ ਹੈ। ਉਸ ਵਿਚ ਵੀ ਕੋਈ ਸੇਫ ਗਾਰਡ ਨਹੀਂ ਹੈ। ਬੀਜ ਕੰਪਨੀ ਦੀ ਮਰਜ਼ੀ ਨਾਲ ਪੈਣਾ ਹੈ, ਮੁੱਲ ਕੰਪਨੀ ਨੇ ਆਪਣੀ ਮਰਜ਼ੀ ਨਾਲ ਲਾਉਣਾ ਹੈ।

ਖਰੀਦਣ ਵੇਲੇ ਉਸ ਦੀ ਮਰਜ਼ੀ ਹੈ ਭਾਵੇਂ ਖਰੀਦ ਲੈਣ ਜਾਂ ਨਾ ਖਰੀਦਣ। ਰੇਟ ਭਾਵੇਂ ਠੀਕ ਹੋਵੇ ਭਾਵੇਂ ਨਾ ਹੋਵੇ। 3.40 ਲੱਖ ਏਕੜ ਦਾ ਰਕਬਾ ਕੋਈ ਬਹੁਤੀ ਵੱਡੀ ਗੱਲ ਨਹੀਂ ਹੈ। ਇਹ ਤੁਹਾਡੀ 5 ਸਾਲਾਂ ਦੀ ਫਿਗਰ ਹੈ। ਤੁਸੀਂ 10 ਲੱਖ ਏਕੜ ਰਕਬਾ ਡਾਈਵਰਸੀਫਿਕੇਸ਼ਨ ਥੱਲੇ ਲਿਆਉਣ ਦਾ ਵਾਅਦਾ ਸਾਲ 2002 ਵਿਚ ਕੀਤਾ ਸੀ। ਪਰ ਹੁਣ ਤੁਸੀਂ ਫਿਰ ਝੋਨੇ ਅਤੇ ਕਣਕ ਦੀ ਗੱਲ ਕਰ ਰਹੇ ਹੋ। ਇਥੇ ਦੱਸਿਆ ਜਾ ਰਿਹਾ ਹੈ ਕਿ ਪੈਡੀ ਜਿਹੜੀ ਪਹਿਲਾਂ 132 ਲੱਖ ਮੀਟਰਿਕ ਟਨ ਸੀ ਹੁਣ ਵਧ ਕੇ 152 ਲੱਖ ਮੀਟਰਿਕ ਟਨ ਹੋ ਗਈ ਹੈ। ਇਸੇ ਤਰ੍ਹਾਂ ਕਣਕ 141 ਲੱਖ ਮੀਟਰਿਕ ਟਨ ਤੋਂ ਵਧ ਕੇ 146 ਲੱਖ ਮੀਟਰਿਕ ਟਨ ਹੋ ਗਈ ਹੈ। ਅੱਜ ਤੁਸੀਂ ਫਿਰ ਪੈਡੀ ਅਤੇ ਕਣਕ ਦੀ ਹੀ ਗੱਲ ਕਰਨ ਲਗ ਪਏ ਹੋ ਜਦਕਿ ਤੁਹਾਨੂੰ ਜਿਆਦਾ ਧਿਆਨ ਡਾਈਵਰਸੀਫਿਕੇਸ਼ਨ ਵੱਲ ਦੇਣਾ ਚਾਹੀਦਾ ਸੀ। ਇਸ ਤਰ੍ਹਾਂ ਤੁਸੀਂ ਇਕ ਕਿਸਮ ਦੇ ਆਪਣੀ ਪਾਲਿਸੀ ਵਿਚ ਆਪ ਹੀ ਕਨਫਿਊਜ਼ ਹੋ ਰਹੇ ਹੋ। ਹੁਣ ਇਹ ਨਾਅਰਾ ਲਗਾਇਆ ਜਾ ਰਿਹਾ ਹੈ ਕਿ ਜ਼ਮੀਨਾਂ ਬੜੀਆਂ ਵਧੇ ਹੋਏ ਰੇਟਾਂ ਤੇ ਵਿਕ ਰਹੀਆਂ ਹਨ ਅਤੇ ਕਿਸਾਨਾਂ ਵਿਚ ਖੁਸ਼ਹਾਲੀ ਆ ਰਹੀ ਹੈ। ਮੈਂ ਸਮਝਦਾ ਹਾਂ ਕਿ ਜ਼ਮੀਨਾਂ ਵਿਕਣੀਆਂ ਖੁਸ਼ਹਾਲੀ ਦੀ ਨਹੀਂ ਬਲਕਿ ਕੰਗਾਲੀ ਦੀ ਨਿਸ਼ਾਨੀ ਹੈ। ਕਿਸਾਨ ਵਾਸਤੇ ਜ਼ਮੀਨ ਵੇਚਣਾ ਆਪਣੀ ਮਾਂ ਵੇਚਣ ਦੇ ਬਰਾਬਰ ਹੁੰਦਾ ਹੈ। ਕਿਸਾਨ ਉਦੋਂ ਜ਼ਮੀਨ ਵੇਚਦਾ ਹੈ ਜਦੋਂ ਉਹ ਉੱਕਾ ਹੀ ਲਾਚਾਰ ਹੋ ਜਾਵੇ ਜਾਂ ਡੁੱਬ ਜਾਵੇ। ਖੁਸ਼ਹਾਲੀ ਤਾਂ ਆਉਣੀ ਸੀ ਜੇਕਰ ਇਥੇ ਕੋਈ ਵੱਡੀਆਂ ਇੰਡਸਟਰੀਆਂ ਆਉਂਦੀਆਂ, ਫੈਕਟਰੀਆਂ ਲਗਦੀਆਂ, ਲੋਕਾਂ ਨੂੰ ਇੰਪਲਾਇਮੈਂਟ ਮਿਲਦੀ। ਅਜਿਹੀ ਤਾਂ ਕੋਈ ਗੱਲ ਹੋਈ ਨਹੀਂ। ਕੇਵਲ ਬਿਲਡਰ ਆ ਰਹੇ ਹਨ ਅਤੇ ਉਹ ਆਪਣੇ ਕੋਲੋਂ ਕੋਈ ਵੀ ਪੈਸਾ ਨਹੀਂ ਲਗਾ ਰਹੇ। ਪੈਸਾ ਕੇਵਲ ਕਾਗਜ਼ਾਂ ਵਿਚ ਹੀ ਲਗ ਰਿਹਾ ਹੈ। ਇਥੋਂ ਹੀ ਪੈਸਾ ਇਕੱਠਾ ਕਰਕੇ ਲਗਾ ਰਹੇ ਹਨ। ਲੋਕਾਂ ਨੂੰ ਜ਼ਮੀਨਾਂ ਦਾ ਕੋਈ ਪੈਸਾ ਨਹੀਂ ਦਿੱਤਾ ਜਾ ਰਿਹਾ। ਕੇਵਲ ਬਿਆਨੇ ਹੀ ਕੀਤੇ ਜਾ ਰਹੇ ਹਨ ਅਤੇ ਅੱਗੋਂ ਦੀ ਅੱਗੋਂ ਕੇਵਲ ਬਿਆਨਿਆਂ ਵਿਚ ਹੀ ਭਾਅ ਵਧ ਰਹੇ

ਹਨ। ਹਾਂ, ਕੁਝ ਮਾਹੌਲ ਜ਼ਰੂਰ ਚੇਂਜ ਹੋਇਆ ਹੈ। ਭਾਵੇਂ ਤੁਸੀਂ ਮਾਹਿਰ ਹੋ ਅਤੇ ਇਕਨਾਮਿਸਟ ਹੋ, ਸਾਡੇ ਐਫ.ਐਮ. ਸਾਹਿਬ ਇਕਨਾਮਿਸਟ ਹਨ ਪਰ ਮੈਂ ਇਕਨਾਮਿਸਟ ਨਹੀਂ ਹਾਂ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਗਜ਼ਾਂ ਵਿਚ ਕੁਝ ਹੋਰ ਹੈ ਅਤੇ ਅਸਲੀਅਤ ਵਿਚ ਕੁਝ ਹੋਰ ਹੀ ਹੈ। ਅੱਜ ਡਾਈਵਰਸੀਫਿਕੇਸ਼ਨ ਵਾਸਤੇ ਐਡਰੈਸ ਵਿਚ ਕੇਵਲ 5-6 ਲਾਈਨਾਂ ਹੀ ਹਨ। ਪਹਿਲਾਂ ਇਨ੍ਹਾਂ ਨੇ ਕਿਹਾ ਕਿ ਹਿਓਲਾ, ਸਪਰਿੰਗ ਸੀਡਜ਼, ਮੇਜ਼, ਬਾਸਮਤੀ, ਬਾਰਲੇ, ਪਲਸਜ਼ ਨਾਲ ਡਾਈਵਰਸੀਫਿਕੇਸ਼ਨ ਕਰਾਂਗੇ। ਪਰ ਮੈਂ ਕਹਿੰਦਾ ਹਾਂ ਕਿ ਤਿੰਨ ਚੀਜ਼ਾਂ ਨੈਚੂਰਲ ਡਾਈਵਰਸੀਫਿਕੇਸ਼ਨ ਦੀਆਂ ਹਨ : ਗੰਨਾ, ਨਰਮਾ ਅਤੇ ਡੇਅਰੀ ਫਾਰਮਿੰਗ। ਚਾਹੀਦਾ ਤਾਂ ਇਹ ਸੀ ਇਨ੍ਹਾਂ ਵਾਸਤੇ ਕੁਝ ਨਾ ਕੁਝ ਕੀਤਾ ਜਾਂਦਾ। ਅੱਜ ਗੰਨਾਂ ਮਿੱਲਾਂ ਸਾਰੀਆਂ ਵਿਕ ਰਹੀਆਂ ਹਨ, ਸਪਿਨਿੰਗ ਮਿੱਲਾਂ ਸਾਰੀਆਂ ਵਿਕ ਰਹੀਆਂ ਹਨ। ਮੈਂ ਦੱਸਦਾ ਹਾਂ ਕਿ 1990 ਵਿਚ ਨਰਮੇ ਦਾ ਭਾਅ 2200 ਰੁਪਏ ਪ੍ਰਤੀ ਕੁਇੰਟਲ ਸੀ ਅਤੇ ਅੱਜ 2006 ਵਿਚ ਸੈਂਟਰ ਦੀ ਸਰਕਾਰ ਨੇ ਨਰਮੇ ਦਾ ਭਾਅ 1835 ਰੁਪਏ ਪ੍ਰਤੀ ਕਇੰਟਲ ਮਿਥਿਆ ਹੈ ਅਤੇ ਕਿਸਾਨਾਂ ਨੂੰ ਕੇਵਲ 1700 ਰੁਪਏ ਹੀ ਮਿਲਿਆ ਹੈ। ਇਸ ਨੈਚੂਰਲ ਡਾਈਵਰਸੀਫਿਕੇਸ਼ਨ ਵਿਚ ਨਰਮੇ ਦਾ ਜਿਹੜਾ ਭਾਅ ਅੱਜ ਤੋਂ 10-15 ਸਾਲ ਪਹਿਲਾਂ 2200 ਰੁਪਏ ਪ੍ਰਤੀ ਕੁਇੰਟਲ ਸੀ ਜੇਕਰ ਉਹੀ ਭਾਅ ਅੱਜ ਕਿਸਾਨ ਨੂੰ ਮਿਲ ਜਾਂਦਾ ਤਾਂ ਵੀ ਉਹ ਖੁਸ਼ ਹੋ ਕੇ ਵਧੇਰੇ ਰਕਬੇ ਵਿਚ ਨਰਮਾ ਬੀਜ ਲੈਂਦਾ। ਪ੍ਰੰਤੂ ਸੈਂਟਰ ਦੀ ਸਰਕਾਰ ਨੇ ਭਾਅ ਵਧਾਉਣ ਦੀ ਬਜਾਏ ਘਟਾਇਆ ਹੈ। ਇਹ ਸਭ ਡਬਲਯੂ.ਟੀ.ਓ. ਦੀ ਮਿਹਰਬਾਨੀ ਹੋਈ ਹੈ। ਅੱਜ ਅਮਰੀਕਾ ਆਪਣੇ ਕਿਸਾਨ ਨੂੰ 53% ਨਰਮੇ ਉਤੇ ਸਬਸਿਡੀ ਦੇ ਰਿਹਾ ਹੈ ਤਾਂ ਜੋ ਸਾਰੇ ਸੰਸਾਰ ਵਿਚ ਉਹ ਨਰਮੇ ਦੀ ਮੰਡੀ ਉਤੇ ਕਬਜਾ ਕਰ ਸਕੇ। ਸਾਡੇ ਇਥੇ -72% ਸਬਸਿਡੀ ਨਰਮੇ ਤੇ ਹੈ। ਡਬਲਯੂ.ਟੀ.ਓ. ਦੇ ਸਦਕਾ ਹੀ ਕਿਸਾਨ ਨੂੰ ਨਰਮੇ ਦੀ ਕੰਪਨੀ ਮਨਸੈਂਟੋ ਦਾ ਬੀਜ ਖਰੀਦਣਾ ਪਿਆ ਜਿਹੜਾ ਕਿ ਉਸ ਨੂੰ 3500 ਰੁਪਏ ਕਿੱਲੋ ਖਰੀਦਣਾ ਪਿਆ। ਅੱਜ ਯੂਰਪੀਨ ਕੰਪਨੀਆਂ ਸਾਡੀਆਂ ਮੰਡੀਆਂ ਤੇ ਕਬਜਾ ਕਰਨਾ ਚਾਹੁੰਦੀਆਂ ਹਨ। ਅੱਜ ਚਾਹੀਦਾ ਤਾਂ ਇਹ ਸੀ ਕਿ ਮਨਸੈਂਟੋ ਕੰਪਨੀ ਦੇ 3500 ਰੁਪਏ ਕਿੱਲੋ ਵਾਲੇ ਨਰਮੇ ਦੇ ਬੀਜ ਦੀ ਥਾਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦਾ ਬੀਜ ਵਿਕਦਾ ਅਤੇ ਉਸ ਦਾ ਝਾੜ ਵੱਧ ਨਿਕਲਦਾ। ਅੱਜ ਤੁਸੀਂ ਕਹਿੰਦੇ ਹੋ ਕਿ ਨਰਮੇ ਦਾ ਝਾੜ ਵੱਧ ਨਿਕਲਿਆ ਹੈ। ਮੈਂ ਕਹਿੰਦਾ ਹਾਂ ਕਿ ਕੋਈ ਝਾੜ ਨਹੀਂ ਵਧਿਆ। ਕੇਵਲ ਥੋੜ੍ਹਾ-ਬਹੁਤ ਕਲਾਈਮੇਟ ਦਾ ਫਰਕ ਜ਼ਰੂਰ ਪਿਆ ਹੈ ਕਿਉਂਜੋ ਉਸ ਇਲਾਕੇ ਵਿਚ ਪਾਣੀ ਦਾ ਲੈਵਲ ਕੁਝ ਠੀਕ ਹੋਇਆ ਹੈ। ਇਕ ਕਿਸਾਨ 3500 ਰੁਪਏ ਕਿਲੋ ਦਾ ਬੀਜ ਲੈ ਕੇ ਇਕ ਏਕੜ ਵਿਚ ਦੋ ਕਿੱਲੋ ਬੀਜ ਬੀਜਦਾ ਹੈ। ਜੇਕਰ ਇਕ-ਦੋ ਮੀਂਹ ਪੈ ਜਾਣ ਤਾਂ 7000 ਰੁਪਏ ਦਾ ਤਾਂ ਉਸ ਦਾ ਸਿੱਧਾ ਹੀ ਨੁਕਸਾਨ ਹੋ ਜਾਂਦਾ ਹੈ। ਫਿਰ 10-12000 ਰੁਪਏ ਏਕੜ ਦਾ ਖਰਚਾ ਪੈਂਦਾ ਹੈ ਅਤੇ ਉਸ ਦੀ ਆਪਣੀ ਲੇਬਰ ਇਸ ਵਿਚ ਸ਼ਾਮਲ ਨਹੀਂ ਹੈ। ਇਸ ਤਰ੍ਹਾਂ ਉਹ ਕਿਸਾਨ ਵਿਚਾਰਾ ਕਿੱਥੇ ਖੜੇਗਾ।

ਗੰਨਾ ਆਪਣੇ ਆਪ ਵਿਚ ਇਕ ਡਾਈਵਰਸੀਫਿਕੇਸ਼ਨ ਹੈ। ਅੱਜ ਪ੍ਰਾਈਵੇਟ

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਮਿੱਲਾਂ ਵੱਲੋਂ ਕਿਸਾਨਾਂ ਨੂੰ ਘੜੀਸਿਆ ਜਾ ਰਿਹਾ ਹੈ। ਕਿਉਂਕਿ ਕਿਸਾਨ ਜਦੋਂ ਗੰਨਾ, ਮਿੱਲਾਂ ਕੋਲ ਲੈ ਕੇ ਜਾਂਦੇ ਹਨ, ਟਰਾਲੀ ਲੈ ਕੇ ਜਾਂਦੇ ਹਨ ਤਾਂ ਮਿੱਲਾਂ ਵਾਲੇ 100 ਕੁਇੰਟਲ ਨੂੰ 90 ਕੁਇੰਟਲ ਹੀ ਕਹਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਸ਼ੂਗਰ ਮਿੱਲਾਂ ਘਾਟੇ ਵਿਚ ਜਾ ਰਹੀਆਂ ਹਨ। ਅੱਜ ਡਿਪਟੀ ਸਪੀਕਰ ਸਾਹਿਬ, ਲੋੜ ਇਸ ਚੀਜ਼ ਦੀ ਹੈ ਕਿ ਡੇਅਰੀ ਪ੍ਰੋਡੱਕਸ਼ਨ ਵੱਲ ਅਸੀਂ ਜਾਈਏ ਤਾਂ ਕਿ ਜ਼ਿਮੀਂਦਾਰ ਨੂੰ ਚੰਗਾ ਰੇਟ ਮਿਲੇ ਅਤੇ ਜ਼ਿਮੀਂਦਾਰ ਫਿਰ ਆਪਣੇ ਆਪ ਹੀ ਡਾਈਵਰਸੀਫਿਕੇਸ਼ਨ ਵਿਚ ਆ ਜਾਵੇਗਾ ਪਰ ਇਹ ਇਨ੍ਹਾਂ ਗੱਲਾਂ ਨੂੰ ਛੱਡ ਬੈਠੇ ਹਨ ਅਤੇ ਇਹ ਕਹਿੰਦੇ ਹਨ ਕਿ ਇੱਥੇ ਦੁਬਾਈ ਤੋਂ ਕੰਪਨੀ ਆ ਗਈ ਹੈ, ਅਮਰੀਕਾ ਤੋਂ ਕੰਪਨੀ ਆ ਗਈ ਹੈ, ਰਿਲਾਇੰਸ ਵਾਲੇ ਆ ਗਏ ਹਨ, ਮਨਸੈਂਟੋ ਵਾਲੇ ਆ ਗਏ ਹਨ, ਟਾਟਾ ਵਾਲੇ ਆ ਗਏ ਹਨ, ਇਨ੍ਹਾਂ ਦਾ ਮਤਲਬ ਕੀ ਹੈ ਕਿ ਅਸੀਂ ਮਜ਼ਦੂਰ ਬਣ ਗਏ ਅਤੇ ਉਹ ਮਾਲਕ ਬਣ ਗਏ। ਇਹ ਕਹਿੰਦੇ ਕਿ ਸਾਡੀਆਂ ਜ਼ਮੀਨਾਂ ਮਹਿੰਗੀਆਂ ਹੋ ਗਈਆਂ ਹਨ, ਅੱਜ ਲਾਂਡਰਾ ਵਾਲਾ ਆਪਣੀ ਜ਼ਮੀਨ ਵੇਚ ਕੇ ਸੰਗਰੂਰ ਵਿਖੇ ਲੈਂਦਾ ਹੈ ਪਰ ਅੱਗੇ ਉਹ ਜ਼ਮੀਨ ਵੇਚਕੇ ਕਿੱਥੇ ਜਾਵੇਗਾ। 5 ਲੱਖ ਰੁਪਏ ਕਿੱਲੇ ਦੇ ਹਿਸਾਬ ਨਾਲ ਜ਼ਮੀਨ ਵੇਚਕੇ ਅੱਗੇ ਕਿੱਥੇ ਜਾਵੇਗਾ। ਮੈਂ ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਅੱਜ 52% ਕਿਸਾਨ ਐਸੇ ਹਨ ਜਿਨ੍ਹਾਂ ਕੋਲ 3 ਏਕੜ ਤੋਂ ਵੀ ਘੱਟ ਜ਼ਮੀਨ ਹੈ ਅਤੇ 37% ਐਸੇ ਹਨ ਜਿਨ੍ਹਾਂ ਕੋਲ 7 ਏਕੜ ਤੋਂ ਥੱਲੇ ਹੈ ਅਤੇ ਇਸ ਦਾ ਮਤਲਬ ਇਹ ਹੈ ਕਿ ਕੁੱਲ 89% ਲੋਕ ਐਸੇ ਹਨ ਜਿਨ੍ਹਾਂ ਕੋਲ 7 ਏਕੜ ਤੋਂ ਜ਼ਮੀਨ ਘੱਟ ਹੈ ਅਤੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੀ ਰਿਪੋਰਟ ਕਹਿੰਦੀ ਹੈ ਕਿ 7 ਏਕੜ ਤੋਂ ਥੱਲੇ ਵਾਲਾ ਜਿਹੜਾ ਕਿਸਾਨ ਹੈ ਉਸਦੀ ਆਮਦਨ 12,000/- ਰੁਪਏ ਸਲਾਨਾ ਹੈ ਯਾਨੀ ਕਿ ਇਕ ਹਜ਼ਾਰ ਰੁਪਏ ਪ੍ਰਤੀ ਮਹੀਨਾ। ਇਹ ਪੂਰੀ ਫੈਮਲੀ ਦੀ ਇਨਕਮ ਹੈ ਅਤੇ ਇਹ 30/- ਰੁਪਏ ਦਿਹਾੜੀ ਬਣਦੀ ਹੈ ਜਦਕਿ ਮੀਨੀਮਮ ਵੇਜਿਜ਼ ਜੋ ਲੇਬਰ ਲਈ ਫਿਕਸ ਕੀਤਾ ਹੈ, ਉਹ 90/- ਰੁਪਏ ਪ੍ਰਤੀ ਦਿਹਾੜੀ ਫਿਕਸ ਕੀਤਾ ਹੈ ਅਤੇ ਇਸ ਤਰ੍ਹਾਂ 2700/- ਰੁਪਏ ਪ੍ਰਤੀ ਮਹੀਨਾ ਆਮਦਨ ਬਣਦੀ ਹੈ। ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਜਿਹੜਾ ਚੌਥੇ ਦਰਜੇ ਦਾ ਮੁਲਾਜ਼ਮ ਹੈ ਉਸਦੀ ਮੁਢਲੀ ਤਨਖਾਹ 6000/- ਰੁਪਏ ਤੋਂ ਸ਼ੁਰੂ ਹੁੰਦੀ ਹੈ, ਭਾਵ 72000/- ਰੁਪਏ ਸਲਾਨਾ ਆਮਦਨ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਚਪੜਾਸੀ ਦੀ ਤਨਖਾਹ 72000/- ਰੁਪਏ ਅਤੇ ਮਜ਼ਦੂਰ ਦੀ 32,400/- ਅਤੇ ਕਿਸਾਨ ਦੀ ਕੇਵਲ 12000/- ਸਾਲ ਦੀ ਆਮਦਨ ਹੈ। ਇਸੇ ਕਰਕੇ ਅੱਜ ਜ਼ਿਮੀਂਦਾਰਾਂ ਦੇ ਮੁੰਡੇ ਚਪੜਾਸੀ ਦੀ ਨੌਕਰੀ ਲਈ ਅਪਲਾਈ ਕਰਨ ਲੱਗ ਪਏ ਹਨ। ਆਹ ਮਾਨਸਾ ਵਿਖੇ ਇਕ ਪੋਸਟ ਲਈ ਤਿੰਨ ਹਜ਼ਾਰ ਤੋਂ ਵੱਧ ਦਰਖਾਸਤਾਂ ਪੁੱਜ ਗਈਆਂ ਅਤੇ ਉਨ੍ਹਾਂ ਨੂੰ ਇੰਟਰਵਿਊ ਪੋਸਟਪੋਨ ਕਰਨੀ ਪਈ। ਡਿਪਟੀ ਸਪੀਕਰ ਸਾਹਿਬ, ਅੱਜ ਇਸੇ ਕਰਕੇ ਕਿਸਾਨ ਖੁਦਕੁਸ਼ੀਆਂ ਕਰ ਰਿਹਾ ਹੈ। ਸਰਕਾਰ ਨੇ ਦੱਸਿਆ ਹੈ ਕਿ 4160 ਖੁਦਕੁਸ਼ੀਆਂ ਪਿਛਲੇ 4 ਸਾਲਾਂ ਵਿਚ ਹੋਈਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਕਿਸਾਨ ਕਿਉਂ ਖੁਦਕਸ਼ੀ ਦੇ ਰਾਹ ਤੇ ਪਏ ਹਨ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਦੋਸਤ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਹਾਊਸ ਨੂੰ ਮਿਸ-ਇਨਫਾਰਮ ਨਾ ਕਰਨ। ਸਰਕਾਰ ਨੇ ਕਦੇ ਵੀ ਸਦਨ ਵਿਚ ਇਹ ਬਿਆਨ ਨਹੀਂ ਦਿੱਤਾ ਕਿ ਇੰਨੀਆਂ ਖੁਦਕੁਸ਼ੀਆਂ ਕਿਸਾਨਾਂ ਨੇ ਕੀਤੀਆਂ ਹਨ ਅਤੇ ਨਾ ਹੀ ਕਿਸੇ ਮੈਂਬਰ ਨੇ ਆਪਣੀ ਸਪੀਚ ਵਿਚ ਮੈਂਸ਼ਨ ਕੀਤਾ ਹੈ ਅਤੇ ਨਾ ਹੀ ਸਦਨ ਦੀ ਟੇਬਲ ਤੇ ਕੋਈ ਐਸੀ ਰਿਪੋਰਟ ਰੱਖੀ ਗਈ ਹੈ। ਇਹ ਸਦਨ ਨੂੰ ਗਲਤ ਇਨਫਰਮੇਸ਼ਨ ਨਾ ਦੇਣ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਇਹ ਜਿਹੜੀ ਰਿਪੋਰਟ ਹੈ ਇਹ ਜੇਜੀ ਸਾਹਿਬ ਦੀ ਹੈ, ਜਿਹੜੇ ਕਿ ਸੀ.ਐਮ. ਸਾਹਿਬ ਦੇ ਰਿਸ਼ਤੇਦਾਰ ਵੀ ਹਨ ਉਨ੍ਹਾਂ ਨੇ ਕਿਹਾ ਕਿ ਰਿਪੋਰਟ ਤੇ ਕਮਿਸ਼ਨ ਬਣਾਇਆ ਜਾਵੇ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਅਗਰ ਕੋਈ ਅਥੈਂਟਿਕ ਰਿਪੋਰਟ ਹੈ ਤਾਂ ਦੱਸਣ। ਹੁਣ ਇਹ ਕਹਿੰਦੇ ਹਨ ਕਿ ਜੇਜੀ ਸਾਹਿਬ ਦੀ ਰਿਪੋਰਟ ਹੈ ਅਤੇ ਉਹ ਤਾਂ ਤੁਹਾਡੇ ਵੀ ਰਿਸ਼ਤੇਦਾਰ ਹੋਣਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅੱਜ ਇਸ ਪਾਸੇ ਕਮਿਸ਼ਨ ਬਣਾਉਣ ਦੀ ਲੋੜ ਹੈ। ਇਕ ਤਾਂ ਕਿਸਾਨਾਂ ਤੇ ਕਰਜ਼ੇ ਦਾ ਭਾਰ ਬਹੁਤ ਵੱਧ ਗਿਆ ਹੈ, ਇਸ ਦੇ ਲਈ ਸਬਸਿਡੀ ਮਿਲਣੀ ਚਾਹੀਦੀ ਹੈ। ਦੂਜਾ ਜੋ ਫਸਲਾਂ ਦੀਆਂ ਕੀਮਤਾਂ ਹਨ, 1967 ਵਿਚ ਕੀਮਤਾਂ ਦਾ ਕਿੰਨਾ ਫਰਕ ਪਿਆ, 1967 ਵਿਚ ਕਣਕ ਦਾ ਜੋ ਰੇਟ ਸੀ ਅਤੇ ਉਸ ਵੇਲੇ ਜੋ ਡੀਜ਼ਲ ਦਾ ਰੇਟ ਸੀ, ਮੈਂ ਕੋਟ ਕਰਕੇ ਅੱਜ ਆਪ ਜੀ ਨੂੰ ਰੇਟ ਦੱਸਣੇ ਚਾਹੁੰਦੇ ਹਾਂ। 1962 ਵਿਚ ਡੀਜ਼ਲ 86 ਪੈਸੇ ਪਰ ਲੀਟਰ ਸੀ ਅਤੇ ਕਣਕ ਸੀ 70/- ਰੁਪਏ ਪਰ ਕੁਇੰਟਲ, ਟਰੈਕਟਰ ਸੀ 25,000/- ਰੁਪਏ 35 ਹਾਰਸ ਪਾਵਰ, ਯੂਰੀਆ ਸੀ 34.40 ਰੁਪਏ ਦਾ ਬੈਗ, ਸੁਪਰ ਫਾਸਫੇਟ ਸੀ 40 ਕਿਲੋ, ਵੀਹ ਰੁਪਏ ਦਾ ਬੈਗ। ਅੱਜ ਕੀ ਹੈ, 640/- ਰੁਪਏ ਕਣਕ, ਸਾਢੇ ਅੱਠ ਗੁਣਾਂ ਵਾਧਾ, ਡੀਜ਼ਲ ਵਿਚ 40 ਗੁਣਾ ਵਾਧਾ, 31/- ਰੁਪਏ ਰੇਟ ਔਰ ਟਰੈਕਟਰ ਦਾ ਭਾਅ ਹੈ, 3 ਲੱਖ 25 ਹਜ਼ਾਰ ਰੁਪਏ, 22 ਗੁਣਾਂ ਵਾਧਾ। ਫਰਟੇਲਾਈਜ਼ਰ ਵਿਚ 31 ਗੁਣਾਂ ਦਾ ਵਾਧਾ, ਲੇਬਰ ਦਾ ਰੇਟ ਵੀਹ ਗੁਣਾਂ ਵੱਧ ਗਿਆ ਹੈ। ਕਿੰਨਾ ਹੀ ਅੱਜ ਪ੍ਰਾਈਸ ਡਿਫਰੈਂਸ ਹੋ ਗਿਆ ਹੈ। ਇਸ ਕਰਕੇ ਪੰਜਾਬ ਦਾ ਕਿਸਾਨ ਕਰਜ਼ਾਈ ਹੋ ਗਿਆ ਹੈ। ਅੱਜ ਪੰਜਾਬ ਦਾ ਕਿਸਾਨ, ਮੈਂ ਨਹੀਂ ਕਹਿੰਦਾ, ਇਹ ਰਿਪੋਰਟ ਪੜ੍ਹ ਲੈਣ, ਰਿਪੋਰਟ ਦੱਸ ਦੇਵੇਗੀ। ਚੰਡੀਗੜ੍ਹ ਵਿਚ ਮੀਟਿੰਗ ਹੋਈ 16 ਦਸੰਬਰ ਨੂੰ, ਬੈਂਕਰਜ਼ ਕਮੇਟੀ ਦੀ ਮੀਟਿੰਗ ਹੋਈ। ਪੰਜਾਬ ਦੇ ਐਫ.ਸੀ.ਆਰ. ਵੀ ਮੌਜੂਦ ਸਨ। ਉਸ ਰਿਪੋਰਟ ਵਿਚ ਆਇਆ ਕਿ ਪੰਜਾਬ ਦੇ ਕਿਸਾਨ ਸਿਰ 25 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਚੜ੍ਹ ਚੁੱਕਾ ਹੈ ਔਰ ਇਸ ਦੇ ਉਲਟ ਪੰਜਾਬ ਦੀਆਂ ਫਸਲਾਂ ਕਣਕ, ਝੋਨਾ

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਤੇ ਨਰਮਾ, ਇਹ ਤਿੰਨੇ 19 ਹਜ਼ਾਰ ਕਰੋੜ ਤੋਂ ਵੱਧ ਨਹੀਂ ਟੱਪਦੀਆਂ। ਇਹ ਬੈਂਕਰਜ਼ ਦੀ ਰਿਪੋਰਟ ਹੈ। ਫਸਲ ਘੱਟ ਹੈ ਤੇ ਕਰਜ਼ਾ ਵੱਧ ਹੈ। ਫਿਰ ਕਿਸਾਨ ਖੁਦਕੁਸ਼ੀ ਨਹੀਂ ਕਰੇਗਾ ਤੇ ਫਿਰ ਕੀ ਕਰੇਗਾ। ਦੂਜਾ ਕਾਰਨ ਕੀ ਹੈ। 1 ਲੱਖ 30 ਹਜ਼ਾਰ ਇੰਡਸਟਰੀਆਂ ਦੇ ਬੈਂਕਾਂ ਵਿਚ ਐਨ.ਪੀ.ਏ. ਬਣੇ ਹੋਏ ਹਨ ਅਤੇ ਐਨ.ਪੀ.ਏ. ਬਾਰੇ ਸਰਕਾਰ ਕੁਝ ਨਹੀਂ ਕਰਦੀ। ਐਨ.ਪੀ.ਏ. ਵਾਲਿਆਂ ਨੂੰ ਪਦਮਸ਼੍ਰੀ ਦਾ ਖਿਤਾਬ ਦਿੱਤਾ ਜਾਂਦਾ ਹੈ ਪਰ ਜੱਟ ਵਾਸਤੇ ਕੁਝ ਨਹੀਂ ਕੀਤਾ ਜਾਂਦਾ। ਜੇ ਚਾਰ ਸਾਲ ਦਾ ਕਰਜ਼ਾ ਚੜ੍ਹਿਆ ਹੈ ਤੇ ਨਰਮਾ ਸੁੰਡੀ ਨੇ ਖਾ ਲਿਆ ਤੇ ਫਿਰ ਉਹ ਕਿੱਥੇ ਜਾਵੇਗਾ। ਫਿਰ ਇਹ ਹੱਥਕੜੀ ਚੁੱਕਦੇ ਹਨ ਤੇ ਉਹ ਹੱਥਕੜੀ ਤੋਂ ਡਰਦਾ ਖੁਦਕੁਸ਼ੀ ਕਰ ਲੈਂਦਾ ਹੈ। ਜੱਟ ਵਾਸਤੇ ਕਾਨੂੰਨ ਹਨ ਪਰ ਦੂਜਿਆਂ ਵਾਸਤੇ ਕੁਝ ਨਹੀਂ। ਇਹੋ ਜਿਹਾ ਸਿਸਟਮ ਹੋ ਗਿਆ ਹੈ। ਇਸ ਕਰਕੇ ਪਿੰਡ ਦੇ ਲੋਕ ਖੁਦਕੁਸ਼ੀਆਂ ਕਰਦੇ ਹਨ। ਇਹ ਕਾਰਨ ਹਨ। ਇਸ ਕਰਕੇ ਮੈਂ ਕਹਿਣਾ ਚਾਹਾਂਗਾ ਕਿ ਤੁਸੀਂ ਯਤਨ ਕਰੋ। ਤੁਸੀਂ ਦਿੱਲੀ ਜਾਓ। ਦਿੱਲੀ ਜਾ ਕੇ ਕਹੋ ਕਿ ਜੱਟ ਵਾਸਤੇ ਵੀ ਕੁਝ ਕੀਤਾ ਜਾਵੇ, ਸਿਰਫ ਐਨ.ਪੀ.ਏ. ਵਾਲਿਆਂ ਵਾਸਤੇ ਨਾ ਕੁਝ ਕੀਤਾ ਜਾਵੇ। ਮੈਨੂੰ ਵੀ ਪਤਾ ਹੈ ਕਿ ਆਰ.ਬੀ.ਆਈ. ਦੀਆਂ ਗਾਈਡ ਲਾਈਨਜ਼ ਥੱਲੇ ਰਿਆਇਤ ਦਿੱਤੀ ਗਈ ਇੰਡਸਟਰੀ ਵਾਲਿਆਂ ਨੂੰ, ਪਰ ਪੰਜਾਬ ਵਿਚ ਪੰਜ ਜਾਂ ਸੱਤ ਬੰਦੇ ਹੋਣਗੇ, 40 ਕਰੋੜ ਰੁਪਏ ਦੀ ਰਿਆਇਤ ਹੋਵੇਗੀ। ਹਿੰਦੁਸਤਾਨ ਵਿਚ ਤਾਂ ਇੰਡਸਟਰੀ ਕਾਫੀ ਮਿਲਦੀ ਹੈ ਪਰ ਜੱਟ ਵਾਸਤੇ ਆਰ.ਬੀ.ਆਈ. ਕਿੱਧਰ ਚਲੀ ਗਈ। ਪੰਜਾਬ ਦੇ ਜੱਟ ਵਾਸਤੇ ਵੀ ਆਰ.ਬੀ.ਆਈ. ਕੋਲ ਜਾਓ, ਪ੍ਰਾਈਮ-ਮਨਿਸਟਰ ਕੋਲ ਜਾਓ ਤੇ ਕਹੋ ਕਿ ਪ੍ਰਾਈਮ-ਮਨਿਸਟਰ ਸਾਹਿਬ, ਪੰਜਾਬ ਬਰਬਾਦ ਹੋ ਚੁੱਕਿਆ ਹੈ, ਮਰ ਗਿਆ ਹੈ, ਲੁੱਟਿਆ-ਪੱਟਿਆ ਗਿਆ ਹੈ। ਇਹੋ ਜਿਹੇ ਹਾਲਾਤ ਹਨ ਪੰਜਾਬ ਦੇ।

**ਸਹਿਕਾਰਤਾ ਅਤੇ ਬਾਗਬਾਨੀ ਮੰਤਰੀ (ਸਰਦਾਰ ਜਸਜੀਤ ਸਿੰਘ ਰੰਧਾਵਾ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਲਈ ਕੁਝ ਨਹੀਂ ਕੀਤਾ ਗਿਆ, ਇਹ ਕਹਿ ਰਹੇ ਹਨ। ਕਿਸਾਨ ਲਈ ਸਭ ਤੋਂ ਵੱਡਾ ਸਹਿਕਾਰੀ ਕਰਜ਼ਾ ਹੁੰਦਾ ਹੈ। ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਤੋਂ ਪਹਿਲਾਂ ਤੁਹਾਡੀ ਸਰਕਾਰ ਵੇਲੇ ਇਹ ਰੇਟ ਆਫ ਇੰਟਰਸਟ ਸੀ 14%, ਜਦ ਕਿ ਹੁਣ ਕੈਪਟਨ ਅਮਰਿੰਦਰ ਸਿੰਘ ਜੀ ਨੇ 10 ਪਰਸੈਂਟ ਕਰ ਦਿੱਤਾ ਹੈ। ਚਾਰ ਪਰਸੈਂਟ ਘਟਾਇਆ ਹੈ। (ਥੰਪਿੰਗ)

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਡਿਪਟੀ ਸਪੀਕਰ ਸਾਹਿਬ, ਮੈਂ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਵਿਰੋਧੀ ਧਿਰ ਦੇ ਸਾਥੀ ਹੱਥਕੜੀਆਂ ਦੀ ਗੱਲ ਕਰ ਰਹੇ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ 1967 ਵਿਚ ਐਕਟ ਪਾਸ ਕੀਤਾ ਸੀ, ਉਹ ਕਿਸ ਦੀ ਸਰਕਾਰ ਨੇ ਪਾਸ ਕੀਤਾ ਸੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਰੰਧਾਵਾ ਸਾਹਿਬ ਨੇ ਫਿਗਰ ਦਿੱਤੀ ਹੈ ਕਿ 10 ਪਰਸੈਂਟ ਰੇਟ ਆਫ

ਇੰਟਰਸਟ ਕੀਤਾ ਹੈ। ਅਸੀਂ ਵੀ ਤਿੰਨ ਪਰਸੈਂਟ ਘਟਾਇਆ ਸੀ। ਜਿੰਨਾ ਕੁ ਆਰ.ਬੀ.ਆਈ. ਨੇ ਘਟਾਇਆ, ਉਨਾ ਕੁ ਤੁਸੀਂ ਘਟਾ ਦਿੱਤਾ। ਮੈਂ ਰੰਧਾਵਾ ਸਾਹਿਬ ਨੂੰ ਇਸ ਦੇ ਉਲਟ ਦੱਸਣਾ ਚਾਹੁੰਦਾ ਹਾਂ ਕਿ ਨੁਕਤਾਚੀਨੀ ਵਾਲੀ ਗੱਲ ਨਹੀਂ। ਇੱਕ-ਦੂਜੇ ਨੂੰ ਕਹਿਣ ਦੀ ਬਜਾਏ ਅਸੀਂ ਪੰਜਾਬ ਨੂੰ ਬਚਾਉਣ ਵਾਸਤੇ ਕੁਝ ਕਰੀਏ। ਅੱਜ ਕਾਰ ਸਾਢੇ ਤਿੰਨ ਪਰਸੈਂਟ ਵਿਆਜ ਤੇ ਮਿਲਦੀ ਹੈ ਜਦ ਕਿ ਟਰੈਕਟਰ ਦਸ ਪਰਸੈਂਟ ਤੇ ਦੂਜਾ ਉਸ ਤੇ ਕੰਪਾਊਂਡ ਇੰਟਰਸਟ ਜਿਸ ਨੂੰ ਪੰਜਾਬੀ ਵਿਚ ਮਿਸ਼ਰਤ ਵਿਆਜ ਕਿਹਾ ਜਾਂਦਾ ਹੈ। ਇਹ ਤਾਂ ਆਰ.ਬੀ.ਆਈ. ਨੇ ਇੰਟਰਸਟ ਘਟਾਇਆ ਤਾਂ ਤੁਸੀਂ ਘਟਾ ਦਿੱਤਾ। ਅਸੀਂ ਵੀ ਤਿੰਨ ਪਰਸੈਂਟ ਘਟਾਇਆ ਸੀ।

**ਸਹਿਕਾਰਤਾ ਅਤੇ ਬਾਗਬਾਨੀ ਮੰਤਰੀ (ਸਰਦਾਰ ਜਸਜੀਤ ਸਿੰਘ ਰੰਧਾਵਾ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਟਿਵ ਬੈਂਕਾਂ ਵਿਚ ਕੰਪਾਊਂਡ ਇੰਟਰਸਟ ਦੀ ਜਗ੍ਹਾ ਸਿੰਪਲ ਇੰਟਰਸਟ ਤੇ ਲੋਨ ਦਿੱਤਾ ਜਾਂਦਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਟਿਵ ਬੈਂਕਾਂ ਤੋਂ ਸਿਰਫ 22% ਕਰਜ਼ਾ ਲਿਆ ਜਾਂਦਾ ਹੈ। ਤਕਰੀਬਨ 70-80 ਪ੍ਰਤੀਸ਼ਤ ਕਰਜ਼ਾ ਤਾਂ ਕਮਰਸ਼ੀਅਲ ਬੈਂਕ ਦਿੰਦੇ ਹਨ। ਕਮਰਸ਼ੀਅਲ ਵਾਲਿਆਂ ਦਾ ਕੰਪਾਊਂਡ ਇੰਟਰਸਟ 14-15 ਪ੍ਰਤੀਸ਼ਤ ਹੈ। ਜੇਕਰ ਸਾਰਾ ਤੁਸੀਂ ਮੀਟ ਕਰਦੇ ਹੋ ਤਾਂ ਦੱਸੋ। ਸਾਰਾ ਮੀਟ ਤੁਸੀਂ ਨਹੀਂ ਕਰਦੇ। ਇਸ ਕਰਕੇ ਤੁਸੀਂ ਮੈਨੂੰ ਡਿਸਟਰਬ ਨਾ ਕਰੋ। ਮੈਂ ਇਹੀ ਦੱਸਣਾ ਚਾਹੁੰਦਾ ਹਾਂ ਕਿ ਅੱਜ ਕਾਰਨ ਕੀ ਹਨ। ਮੇਰੇ ਮਾਨਯੋਗ ਮੈਂਬਰਾਂ ਨੇ ਕਿਹਾ ਹੈ ਕਿ ਤੁਸੀਂ ਕੁਝ ਨਹੀਂ ਕੀਤਾ। ਤੁਸੀਂ ਦੱਸੋ ਅੱਜ ਬਾਹਰੋਂ ਕਣਕ ਆ ਰਹੀ ਹੈ। ਤੁਸੀਂ ਇਹ ਕਣਕ ਨਾ ਮੰਗਾਓ। ਅੱਜ ਇਹ 900 ਰੁਪਏ ਕੁਇੰਟਲ ਪੈ ਰਹੀ ਹੈ। ਪਿਛਲੇ ਸਮੇਂ ਦੀਆਂ ਫਿਗਰਾਂ ਦੇ ਮੁਤਾਬਿਕ ਸਾਡੇ ਕੋਲ ਅੱਜ ਵੀ ਕਣਕ ਪਈ ਹੈ। ਇਥੇ ਕਣਕ ਦਾ ਕਾਲ ਨਹੀਂ ਪੈ ਗਿਆ ਲੇਕਿਨ ਬਾਹਰੋਂ ਲਿਆ ਕੇ ਪੰਜਾਬ ਦੇ ਜ਼ਿਮੀਂਦਾਰ ਨੂੰ ਮਾਰਨਾ ਹੈ। ਇਥੇ ਅੱਜ ਵੀ 640 ਰੁਪਏ ਦੇ ਹਿਸਾਬ ਨਾਲ ਖਰੀਦੀ ਜਾ ਰਹੀ ਹੈ। ਅੱਜ ਆਟਾ 14 ਰੁਪਏ ਕਿੱਲੋ ਹੈ ਅਤੇ ਜਿਹੜੀ ਕਣਕ ਬਾਹਰੋਂ ਆ ਰਹੀ ਹੈ, ਉਹ 900 ਰੁਪਏ ਕੁਇੰਟਲ ਹੈ ਅਤੇ ਸਾਡੇ ਵਾਲੇ ਜ਼ਿਮੀਂਦਾਰ ਨੂੰ 640 ਰੁਪਏ ਦੇਣ ਨੂੰ ਤਿਆਰ ਹਨ। ਇਸ ਤਰ੍ਹਾਂ ਕੀ ਹੋਏਗਾ। ਕਣਕ ਦਾ ਰੇਟ ਵਧ ਨਹੀਂ ਰਿਹਾ। ਡਾਈਵਰਸੀਫਿਕੇਸ਼ਨ ਵਿਚ ਕੋਈ ਨਵੀਂ ਫਸਲ ਲਿਆ ਨਹੀਂ ਰਹੇ। ਜ਼ਿਮੀਂਦਾਰ ਜਾਵੇਗਾ ਤਾਂ ਕਿਥੇ ਜਾਵੇਗਾ। ਜ਼ਮੀਨਾਂ ਦੇ ਰੇਟ ਵਧ ਗਏ ਹਨ ਪਰ ਖੁਸ਼ਹਾਲੀ ਹੈ ਨਹੀਂ। ਅੱਜ ਜ਼ਮੀਨ ਬਹੁਤ ਮਹਿੰਗੀ ਹੋ ਗਈ। ਤੁਸੀਂ ਜ਼ਮੀਨ ਦੀ ਗੱਲ ਕਰ ਰਹੇ ਹੋ। ਜ਼ਮੀਨ ਵੇਚਣ ਤੋਂ ਬਾਅਦ ਉਹ ਕਿਹੜੀ ਥਾਂ ਤੇ ਲਵੇਗਾ। ਕੀ ਅੱਜ ਕੋਈ ਜ਼ਮੀਨ ਵੇਚੇ ਬਗੈਰ ਹੋਰ ਜ਼ਮੀਨ ਲੈ ਸਕਦਾ ਹੈ। ਲਾਂਡਰਾਂ ਦਾ ਜ਼ਿਮੀਂਦਾਰ ਲੈ ਲਵੇਗਾ। ਕੀ ਕੋਈ ਜ਼ਮੀਨ ਦੀ ਪੈਦਾਵਾਰ ਵਿਚੋਂ ਇੱਕ ਕਨਾਲ ਜਾਂ ਚਾਰ ਏਕੜ ਲੈ ਸਕਦਾ ਹੈ। ਫਿਰ ਕਿਸ ਤਰ੍ਹਾਂ ਕਹਿ ਰਹੇ ਹਾਂ ਕਿ ਖੁਸ਼ਹਾਲੀ ਆ ਰਹੀ ਹੈ। ਤੁਸੀਂ ਕਣਕ ਦਾ ਭਾਅ 780 ਰੁਪਏ ਮੰਗਿਆ ਹੈ, ਹਰਿਆਣੇ ਨੇ 800 ਰੁਪਏ

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਮੰਗਿਆ ਹੈ ਪਰ ਉਹ 640 ਤੋਂ ਤੁਹਾਨੂੰ ਵਧ ਦੇਣ ਨੂੰ ਤਿਆਰ ਨਹੀਂ ਹਨ। ਸ਼ਰਦ ਪਵਾਰ ਨੇ ਡਬਲਿਯੂ.ਟੀ.ਓ. ਵਾਸਤੇ ਇੱਕ ਰਿਪੋਰਟ ਭੇਜੀ ਹੈ। ਉਸ ਵਿਚ ਹਿੰਦੁਸਤਾਨ ਦੀ ਸਰਕਾਰ ਨੇ ਮੰਨਿਆ ਹੈ ਕਿ 72 ਪ੍ਰਤੀਸ਼ਤ ਪੈਸਾ ਸਬਸਿਡੀ ਵਿਚ ਜਾ ਰਿਹਾ ਹੈ ਅਤੇ ਸਬਸਿਡੀ ਘਟਾ ਨਹੀਂ ਸਕਦੇ। ਕੀਮਤਾਂ ਕਿੰਨੀਆਂ ਕੁ ਥੱਲੇ ਲੈ ਆਈਏ। ਇਹ ਸ਼ਰਦ ਪਵਾਰ ਦੀ ਰਿਪੋਰਟ ਹੈ, ਜਿਹੜੀ ਡਬਲਿਯੂ.ਟੀ.ਓ. ਨੂੰ ਗਈ ਹੈ ਅਤੇ ਤੁਸੀਂ ਡਬਲਿਯੂ.ਟੀ.ਓ. ਦੀ ਪ੍ਰੋੜਤਾ ਕਰਦੇ ਹੋ। ਸੀ.ਐਮ. ਸਾਹਿਬ ਵਾਰ ਵਾਰ ਕਹਿੰਦੇ ਹਨ ਲੇਕਿਨ ਅਸੀਂ 15 ਸਾਲ ਤੋਂ ਡਬਲਿਯੂ.ਟੀ.ਓ. ਬਾਰੇ ਕਹਿ ਰਹੇ ਹਾਂ ਕਿ ਟੇਡੇ ਢੰਗ ਨਾਲ ਕਬਜ਼ਾ ਕਰ ਰਿਹਾ ਹੈ। ਇਸ ਕਰਜ਼ੇ ਤੋਂ ਜ਼ਿਮੀਂਦਾਰ ਨੂੰ ਮੁਕਤ ਕਰੋ ਜਾਂ ਇਸ ਨੂੰ ਨੱਥ ਪਾਓ। ਜੇਕਰ ਨੱਥ ਨਹੀਂ ਪੈਂਦੀ ਤਾਂ ਨਿਕਲ ਆਵੋ। ਇਹ ਅਸੀਂ ਨਹੀਂ ਕਹਿੰਦੇ। ਬੜੀਆਂ ਬੜੀਆਂ ਵੱਡੀਆਂ ਯੂਨੀਵਰਸਿਟੀਆਂ ਦੇ ਆਥਰ ਇਹ ਕਹਿੰਦੇ ਹਨ ਇਹ ਅਣਡਿਵੈਲਪਡ ਕੰਟਰੀਜ਼ ਲਈ ਤਬਾਹੀ ਹੈ। ਮੇਰੇ ਕੋਲ ਇੱਕ ਰਿਪੋਰਟ ਹੈ। ਹਾਰਵਰਡ ਯੂਨੀਵਰਸਿਟੀ ਦੇ ਪ੍ਰੋਫੈਸਰ ਡੋਨੀ ਰੋਡਰਿਗਜ਼ ਅਤੇ ਲੰਡਨ ਸਕੂਲ ਆਫ ਇਕਨਾਮਿਕਸ ਦੇ ਇੱਕ ਪ੍ਰੋਫੈਸਰ ਨੇ ਡਬਲਿਯੂ.ਟੀ.ਓ. ਬਾਰੇ ਕਿਹਾ ਹੈ ਕਿ ਇਸ ਡਬਲਿਯੂ.ਟੀ.ਓ. ਦੇ ਚੱਕਰ ਨਾਲ ਜਿਹੜਾ ਫਿਲਪਾਈਨ ਕਿਸੇ ਵੇਲੇ ਐਕਸਪੋਰਟਰ ਹੁੰਦਾ ਸੀ, ਹੁਣ ਉਹ ਇੰਪੋਰਟਰ ਹੋ ਗਿਆ ਹੈ। ਇਸ ਨਾਲ 40,000 ਨੌਕਰੀਆਂ ਖਤਮ ਹੋ ਗਈਆਂ ਹਨ। 40,000 ਬੰਦੇ ਵਿਹਲੇ ਹੋ ਗਏ ਹਨ। ਅੱਜ ਫਿਲਪਾਈਨ ਦਾ ਇਹ ਹਾਲ ਹੈ। ਸਾਡਾ ਕੀ ਬਣੇਗਾ। ਸਾਡਾ ਤਾਂ ਇਸ ਤੋਂ ਵੀ ਬੁਰਾ ਹਾਲ ਹੋਣਾ ਹੈ। ਅਸੀਂ ਇਸ ਨਾਲ ਮਾਰੇ ਜਾਵਾਂਗੇ। ਅਸੀਂ ਅੱਜ ਵੀ ਕਹਿੰਦੇ ਹਾਂ ਕਿ ਪੰਜਾਬ ਦੇ ਕਿਸਾਨ ਨੂੰ, ਹਿੰਦੁਸਤਾਨ ਦੇ ਕਿਸਾਨ ਨੂੰ ਬਚਾਉਣ ਵਾਸਤੇ, ਪੰਜਾਬ ਨੂੰ ਬਚਾਉਣ ਵਾਸਤੇ ਇਸ ਤੋਂ ਬਾਹਰ ਨਿਕਲੋ। ਅੱਜ ਬਹੁਤ ਵੱਡੀ ਅਨਇੰਪਲਾਇਮੈਂਟ ਪੈਦਾ ਹੋ ਰਹੀ ਹੈ। ਪਹਿਲਾਂ ਇਹ ਕਹਿੰਦੇ ਸੀ ਕਿ ਕਵਾਰਕ ਅਤੇ ਡੈਲ ਕੰਪਨੀਆਂ ਆ ਗਈਆਂ ਹਨ। ਸਾਡੇ ਸੀ.ਐਮ. ਸਾਹਿਬ ਨੇ ਤਿੰਨ ਸਾਲ ਪਹਿਲਾਂ ਕਿਹਾ ਸੀ ਕਵਾਰਕ ਸਵਾ ਲੱਖ ਬੰਦਿਆਂ ਨੂੰ ਰੁਜ਼ਗਾਰ ਦੇਵੇਗਾ। ਅੱਜ ਚਾਰ ਸੌ ਤੋਂ ਵੱਧ ਦਿਖਾ ਦਿਓ। ਤਿੰਨ ਸੌ ਉਨ੍ਹਾਂ ਨੇ ਕੱਢ ਕੇ ਮਾਰੇ। ਸਾਰੀਆਂ ਕੰਪਨੀਆਂ ਨੇ ਰਲਾ ਕੇ 1200 ਬੰਦਾ ਰੱਖਿਆ ਹੈ। ਪਹਿਲਾਂ ਕਹਿੰਦੇ ਸੀ ਸਵਾ ਲੱਖ ਬੰਦਾ ਰੱਖਣਗੇ। ਹਾਂ, ਅੱਜ ਫਾਈਨਾਂਸ ਮਨਿਸਟਰ ਸਾਹਿਬ ਕਵਾਰਕ ਦੇ 20,000 ਬੰਦੇ ਹੀ ਦਿਖਾ ਦੇਣ ਤਾਂ ਅਸੀਂ ਮੰਨ ਲਵਾਂਗੇ। ਅਸੀਂ ਯੈਸ ਕਰ ਦੇਵਾਂਗੇ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਬੋਲਣ ਤੋਂ ਪਹਿਲਾਂ ਇਹ ਆਪਣੇ ਫੈਕਟਸ ਐਂਡ ਫਿਗਰਜ਼ ਚੈਕ ਕਰ ਲੈਣ। ਮੈਂ ਤੁਹਾਨੂੰ ਦੱਸ ਦਿੰਦਾ ਹਾਂ ਕਿ ਅੱਜ ਜਿੰਨੀ ਵੀ ਆਈ.ਟੀ. ਇੰਡਸਟਰੀ ਹੈ, ਚਾਹੇ ਕਵਾਰਕ ਹੈ, ਚਾਹੇ ਡੈਲ ਹੈ, ਚਾਹੇ ਹੋਰ ਕੰਪਨੀਆਂ ਹਨ, ਉਨ੍ਹਾਂ ਵਿਚ 7780 ਨੌਕਰੀਆਂ ਆਲਰੈਡੀ ਕਰੀਏਟਿਡ ਹਨ। ਇਹ ਕਹਿ ਰਹੇ ਹਨ ਕਿ 400 ਵੀ ਨਹੀਂ ਹਨ। ਮੇਰਾ ਕਹਿਣ ਦਾ ਮਤਲਬ ਹੈ ਕਿ ਇਹ ਬੋਲਣ ਤੋਂ

ਪਹਿਲਾਂ ਸੋਚ ਲਿਆ ਕਰਨ ਅਤੇ ਆਪਣੇ ਫੈਕਟਸ ਲਿਆ ਕੇ ਬੋਲਣ। ਆਹ, ਬਾਦਲ ਸਾਹਿਬ ਨੇ ਕਿਹਾ ਕਿ ਸਾਨੂੰ ਬੜੇ ਅਫ਼ਸਰਾਂ ਵਲੋਂ ਖਬਰਾਂ ਆਉਂਦੀਆਂ ਹਨ ਜੇਕਰ ਉਹ ਖਬਰਾਂ ਹਨ ਤਾਂ ਇਹ ਦੱਸਣ। ਮੇਰੇ ਕਹਿਣ ਦਾ ਮਤਲਬ ਹੈ ਕਿ ਬੋਲਣ ਤੋਂ ਪਹਿਲਾਂ ਸਹੀ ਇਨਫਰਮੇਸ਼ਨ ਲੈ ਕੇ ਆਉਣ। ਮੈਂ ਇਹ ਚੈਲੰਜ ਕਰਦਾ ਹਾਂ ਕਿ ਸਾਰੀਆਂ ਆਈ.ਟੀਜ਼ ਵਿਚ 400 ਨੌਕਰੀਆਂ ਦੇ ਬਾਰੇ ਇਹ ਸਾਬਤ ਕਰ ਦੇਣ।

**ਮਾਨਯੋਗ ਡਿਪਟੀ ਸਪੀਕਰ** : ਸਿੰਗਲਾ ਜੀ, ਤੁਸੀਂ ਬੈਠੋ, ਹਾਂ ਜੀ ਭੂੰਦੜ ਸਾਹਿਬ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਸਾਰੀਆਂ ਕੰਪਨੀਆਂ ਦੀ ਨੌਕਰੀਆਂ ਦੀ ਗਿਣਤੀ 7700 ਐਫ.ਐਮ. ਸਾਹਿਬ ਨੇ ਆਪ ਮੰਨੀ ਹੈ। ਫਿਰ ਤੁਹਾਡੀ ਕੁਆਰਕ ਸਵਾ ਲੱਖ ਨੌਕਰੀਆਂ ਵਾਲੀ ਕਿਧਰ ਗਈ, ਕਿਥੇ ਗਈ ਕੁਆਰਕ ਦੱਸੋ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇੰਟਰਪਟ ਨਹੀਂ ਕਰਦਾ, ਇਹ ਮੈਨੂੰ ਵਿਚ ਇੰਟਰਪਟ ਨਾ ਕਰਨ। ਮੈਂ ਕਹਿ ਰਿਹਾ ਹਾਂ ਕਿ ਆਉਣ ਵਾਲੇ ਸਮੇਂ ਦੇ ਵਿਚ ਕਿੰਨੀਆਂ ਕੁ ਨੌਕਰੀਆਂ ਹੋਣ ਬਾਰੇ ਪ੍ਰਾਜੈਕਟਿਡ ਹੈ, ਇਹ ਸਾਰਾ ਕੁਝ ਹੋਣ ਵਾਲਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਮੈਂ ਦੱਸ ਦਿਆਂ ਕਿ ਇੰਫੋਸਿਸ ਕੰਪਨੀ ਆਈ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਨੇ ਉਸ ਨੂੰ ਲੈਂਡ ਦਿੱਤੀ ਪਰ ਬਾਅਦ ਵਿਚ ਉਹ ਭੱਜ ਗਿਆ। ਉਹ ਆਪਣਾ ਸਾਰਾ ਸਮਾਨ ਚੁੱਕ ਕੇ ਚੰਡੀਗੜ੍ਹ ਭੱਜ ਆਇਆ ਅਤੇ ਚੰਡੀਗੜ੍ਹ ਆ ਕੇ ਉਸ ਨੇ ਆਲਰੇਡੀ ਤਿੰਨ ਹਜ਼ਾਰ ਨੌਕਰੀਆਂ ਦਿੱਤੀਆਂ, ਉਹ ਕਿਸ ਨੇ ਭਜਾਇਆ। ਇਸ ਕਰਕੇ ਜੇਕਰ ਕਿਤੇ ਪਹਿਲਾਂ ਇਹ ਕੰਮ ਕੀਤਾ ਹੋਇਆ ਹੁੰਦਾ ਤਾਂ 40 ਹਜ਼ਾਰ ਨੌਕਰੀਆਂ ਪੈਦਾ ਹੋਣੀਆਂ ਸਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਠੀਕ ਹੈ, ਜੇਕਰ ਤੁਸੀਂ ਕਰ ਦਿਉਗੇ। ਮੈਂ ਕਹਿੰਦਾ ਹਾਂ ਕਿ ਸਰਕਾਰ ਇਹੀ ਕਹਿੰਦੀ ਆ ਰਹੀ ਹੈ ਕਿ ਕਰ ਦਿਆਂਗੇ, ਕਰ ਰਹੀ ਹੈ, ਆਹ ਕਰ ਦਿਆਂਗੇ ਪਰ ਕੀਤਾ ਕੁਝ ਵੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਟਾਈਮ ਦੀ ਘਾਟ ਕਰਕੇ ਮੈਂ ਐਗਰੀਕਲਚਰਲ ਅਤੇ ਪਾਵਰ ਤੇ ਹੀ ਬੋਲਣਾ ਚਾਹਾਂਗਾ। ਜ਼ਮੀਨਾਂ ਵੇਚਣ ਨੂੰ ਖੁਸ਼ਹਾਲੀ ਦਾ ਚਿੰਨ੍ਹ ਨਹੀਂ ਬਲਕਿ ਕੰਗਾਲੀ ਦਾ ਚਿੰਨ੍ਹ ਕਹਿੰਦੇ ਹਨ, ਜ਼ਿਮੀਂਦਾਰ ਕਦੇ ਵੀ ਜ਼ਮੀਨ ਨਹੀਂ ਵੇਚਦਾ। ਅੱਜ ਦੂਜੇ ਸੂਬਿਆਂ ਦੇ ਵਿਚ ਪਾਬੰਦੀ ਹੈ ਜੇਕਰ ਅੱਜ ਕਿਸਾਨਾਂ ਨੂੰ ਖੁਸ਼ਹਾਲ ਬਣਾਉਣਾ ਹੈ ਤਾਂ ਦੂਜਿਆਂ ਸੂਬਿਆਂ ਦੇ ਵਿਚ ਜ਼ਮੀਨ ਖਰੀਦਣ ਬਾਰੇ ਪਾਬੰਦੀ ਨੂੰ ਹਟਵਾਓ ਅਤੇ ਉਤਨਾ ਚਿਰ ਉਨ੍ਹਾਂ ਕੰਪਨੀਆ ਨੂੰ ਜ਼ਮੀਨ ਨਾ ਵੇਚਣ ਦਿਉ ਜਾਂ ਫਿਰ ਬਿਲਡਰ ਨਾ ਲਿਆਉ, ਬਿਲਡਿੰਗਾਂ ਕਿਥੇ ਨੌਕਰੀਆਂ ਦੇਣਗੀਆਂ। ਹਾਂ ਤੁਸੀਂ ਕਾਰਖਾਨੇ ਲੈ ਕੇ ਆਓ ਜਿਵੇਂ ਹੀਰੋ ਸਾਈਕਲ ਅਤੇ ਹੀਰੋ ਹਾਂਡਾ ਵਾਲੇ ਗੁੜਗਾਉਂ ਵਿਖੇ ਚਲੇ ਗਏ

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਹਨ ਜਾਂ ਕਾਰਾਂ ਦੀਆਂ ਫੈਕਟਰੀਆਂ ਜਿਨ੍ਹਾਂ ਦੇ ਵਿਚ ਵੀਹ ਜਾਂ ਤੀਹ ਹਜ਼ਾਰ ਬੰਦੇ ਨੌਕਰੀਆਂ ਕਰ ਸਕਦੇ ਹਨ, ਇਸ ਤਰ੍ਹਾਂ ਦੀਆਂ ਲੈ ਕੇ ਆਵੋ ਅਤੇ ਜਿਵੇਂ ਟਾਟਾ ਦੀ ਹੈ ਉਹ ਪੰਜਾਬ ਦੇ ਵਿਚ ਲੈ ਕੇ ਆਓ ਜਿਹੜੀ ਦਸ ਹਜ਼ਾਰ ਬੰਦਿਆਂ ਨੂੰ ਨੌਕਰੀਆਂ ਦੇਵੇ ਤਾਂ ਮੈਨੂੰ ਇਸ ਗੱਲ ਦੀ ਖੁਸ਼ੀ ਹੈ, ਇਸ ਦੇ ਉਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ ਲੇਕਿਨ ਬਿਲਡਿਰ ਦੁਬਈ ਦਾ ਆ ਰਿਹਾ ਹੈ ਅਤੇ ਜਿਸ ਦੇ ਕੋਲ ਪੈਸਾ ਕੱਖ ਵੀ ਨਹੀਂ ਹੈ ਔਰ ਜ਼ਮੀਨਾਂ ਲਈ ਜਾ ਰਿਹਾ ਹੈ ਪਰ ਉਸ ਦੇ ਕੋਲ ਕੋਈ ਅਥਾਰਿਟੀ ਨਹੀਂ ਹੈ। ਮੈਂ ਐਫ.ਐਮ. ਸਾਹਿਬ ਤੁਹਾਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਤੁਸੀਂ ਇਕਨਾਮਿਸਟ ਹੋ। ਜੇਕਰ ਤੁਸੀਂ ਅੱਜ ਜ਼ਿਮੀਂਦਾਰ ਨੂੰ ਬਚਾਉਣਾ ਹੈ ਤਾਂ ਫੂਡ ਬੈਂਕ ਕਾਇਮ ਕਰੋ ਅਤੇ ਪ੍ਰਾਸੈਸਿੰਗ ਇੰਡਸਟਰੀ ਲੈ ਕੇ ਆਓ। ਇੱਥੇ ਪ੍ਰਾਸੈਸਿੰਗ ਇੰਡਸਟਰੀ ਕਿੰਨੀ ਕੁ ਆਈ ਹੈ, ਮੈਂ ਮੰਨਾਂਗਾ ਕਿ ਜੇਕਰ ਕੋਈ ਆਈ ਹੋਵੇ। ਫਿਰ ਤੁਸੀਂ ਡੈਬਿਟ ਰਿਲੀਫ਼ ਦਿਵਾਉ ਜਿਸ ਤਰ੍ਹਾਂ ਕਿਸਾਨੀ ਤੇ ਇੱਕ ਵਾਰੀ ਛੋਟੂ ਰਾਮ ਨੇ ਲਕੀਰ ਮਰਵਾਈ ਸੀ। ਫਿਰ ਕਿਸਾਨ ਦੀ ਜ਼ਮੀਨ ਨੂੰ ਕਿਸਾਨ ਹੀ ਖਰੀਦ ਸਕੇ, ਇਸ ਦੇ ਲਈ ਕਾਨੂੰਨ ਲਿਆਓ ਨਹੀਂ ਤਾਂ ਪੰਜਾਬ ਦਾ ਕਿਸਾਨ ਮਾਰਿਆ ਜਾਵੇਗਾ। ਪੰਜਾਬ ਦੇ ਕਿਸਾਨ ਦੇ ਪਾਣੀ ਦੀ ਸੰਭਾਲ ਕਰੋ ਔਰ ਸੈਂਟਰ ਦੇ ਕੋਲ ਸਪਰਿੰਕਲਰ ਤੇ ਇਰੀਗੇਸ਼ਨ ਸਿਸਟਮ ਵਾਸਤੇ ਜਾ ਕੇ ਗੱਲ ਕਰੋ ਨਹੀਂ ਤਾਂ ਪੰਜਾਬ ਹੀ ਨਹੀਂ ਬਲਕਿ ਸਾਰਾ ਹਿੰਦੁਸਤਾਨ ਹੀ ਮਾਰਿਆ ਜਾਵੇਗਾ। ਜਿਹੜੀ ਜੌਹਲ ਕਮੇਟੀ ਦੀ ਰਿਪੋਰਟ ਸੀ ਅਤੇ ਤੁਸੀਂ ਪਹਿਲਾਂ ਦਾ ਜਿਣਸਾਂ ਦੇ ਭਾਅ ਵਧਾਉਣ ਬਾਰੇ ਧਰਨੇ ਲਗਾਉਂਦੇ ਸੀ ਅਤੇ ਸਾਲ 2003 ਦੇ ਵਿਚ ਜਦੋਂ ਪੀ.ਐਮ. ਨਹੀਂ ਮਿਲਿਆ ਤਾਂ ਇਨ੍ਹਾਂ ਨੇ ਉਥੇ ਜਾ ਕੇ ਧਰਨਾ ਲਾਇਆ ਅਤੇ ਹੁਣ ਚਾਰ ਸਾਲ ਦੇ ਵਿਚ ਭਾਅ ਵਧਾਉਣ ਵਾਸਤੇ ਨਹੀਂ ਗਏ। ਸਾਡੇ ਵੇਲੇ 45 ਰੁਪਏ ਐਵਰੇਜ ਵਾਧਾ ਹੋਇਆ ਸੀ ਪਰੰਤੂ ਤੁਹਾਡੇ ਚਾਰ ਸਾਲਾਂ ਦੇ ਵਿਚ 40 ਰੁਪਏ ਵੀ ਵਾਧਾ ਨਹੀਂ ਹੋਇਆ ਜਦ ਕਿ ਡੀਜ਼ਲ 17 ਰੁਪਏ ਪ੍ਰਤੀ ਲਿਟਰ ਤੋਂ ਵੱਧ ਕੇ 31 ਰੁਪਏ ਪ੍ਰਤੀ ਲਿਟਰ ਤੱਕ ਪਹੁੰਚ ਗਿਆ ਹੈ। ਤੁਸੀਂ ਸੈਂਟਰ ਦੀ ਸਰਕਾਰ ਦੇ ਕੋਲ ਡਾਈਵਰਸੀਫਿਕੇਸ਼ਨ ਫੰਡ ਦੇ ਵਾਸਤੇ ਕਿਉਂ ਨਹੀਂ ਜਾਂਦੇ, ਜਿਹੜੀ ਜੌਹਲ ਕਮੇਟੀ ਦੀ ਰਿਪੋਰਟ ਹੈ। ਮੈਂ ਭੱਠਲ ਜੀ ਦਾ ਬਿਆਨ ਪੜ੍ਹਿਆ ਹੈ ਉਨ੍ਹਾਂ ਨੇ ਕਿਹਾ ਕਿ ਸਾਨੂੰ ਪੀ.ਐਮ. ਨਹੀਂ ਮਿਲਿਆ ਤਾਂ ਅਸੀਂ ਉਸ ਦੀ ਨਿੰਦਿਆ ਕਰਦੇ ਹਾਂ। ਫਿਰ ਤੁਸੀਂ ਅੱਜ ਪੀ.ਐਮ. ਦੀ ਨਿੰਦਿਆ ਕਿਉਂ ਨਹੀਂ ਕਰਦੇ। ਮੈਂ ਡਾਈਵਰਸੀਫਿਕੇਸ਼ਨ ਫੰਡ ਵਾਸਤੇ ਵੀ ਨਹੀਂ ਕਹਿੰਦਾ ਕਿਉਂਕਿ ਇਹ ਖਿਆਲੀ ਪਿਲਾਓ ਹਨ। ਮੈਂ ਕਹਿੰਦਾ ਹਾਂ ਕਿ ਕਈ ਵਾਰੀ ਕਣਕ ਅਤੇ ਝੋਨੇ ਦੇ ਉਤੇ ਬੋਨਸ ਮੰਗ ਲੈਂਦੇ ਹਾਂ। ਤੁਸੀਂ ਗੰਨੇ ਦੀਆਂ ਕੀਮਤਾਂ ਉਤੇ, ਕਣਕ ਦੀਆਂ ਕੀਮਤਾਂ ਉਤੇ, ਝੋਨੇ ਦੀਆਂ ਕੀਮਤਾਂ ਦੇ ਉਤੇ ਅਤੇ ਦੁੱਧ ਡੇਅਰੀ ਦੀਆਂ ਕੀਮਤਾਂ ਦੇ ਉਤੇ ਬੋਨਸ ਹੀ ਮੰਗੋ ਤਾਂ ਕਿ ਅਸੀਂ ਡਾਈਵਰਸੀਫਾਈ ਕਰ ਸਕੀਏ। ਇਸੇ ਤਰ੍ਹਾਂ ਜਿਹੜਾ ਹਾਰਟੀਕਲਚਰ ਹੈ ਉਸ ਦੇ ਉਤੇ ਜਿਹੜਾ ਲੋਨ ਮਿਲਦਾ ਹੈ, ਉਸ ਦੇ ਉਤੇ ਸਬਸਿਡੀ ਦੀ ਮੰਗ ਕਰੋ ਅਤੇ ਉਸ ਦੇ ਵਾਸਤੇ ਪ੍ਰਾਸੈਸਿੰਗ ਪਲਾਂਟ ਲਗਾਉ, ਵੈਜੀਟੇਬਲ ਵਾਸਤੇ ਕੂਲ ਫੂਡ ਚੇਨ ਕਾਇਮ ਕਰੋ ਅਤੇ ਇਸ ਦੇ ਲਈ ਸਬਸਿਡੀਆਂ ਦਿਉ। ਇਸ ਤੋਂ ਇਲਾਵਾ ਜਿਹੜੀ ਵੀਟ ਦੀ ਸਟੋਰੇਜ ਹੈ ਉਪ

ਫਾਰਮਰ ਦੇ ਫੀਲਡ ਵਿਚ ਹੀ ਕਰੋ ਕਿਉਂਕਿ ਸੈਂਟਰ ਵਾਲਿਆਂ ਨੂੰ ਇਸ ਦੀ ਸਟੋਰੇਜ ਬਾਰੇ ਸਮਝ ਨਹੀਂ ਹੈ। ਅੱਜ ਸੈਂਟਰ 640 ਰੁਪਏ ਪ੍ਰਤੀ ਕੁਇੰਟਲ ਦੀ ਕੀਮਤ ਉਤੇ ਕਣਕ ਚੁੱਕਦਾ ਹੈ ਅਤੇ ਉਸ ਦਾ ਜਾਂਦੇ ਜਾਂਦੇ 900 ਰੁਪਏ ਪ੍ਰਤੀ ਕੁਇੰਟਲ ਭਾਅ ਹੋ ਜਾਂਦਾ ਹੈ ਅਤੇ ਫਿਰ 1200 ਰੁਪਏ ਪ੍ਰਤੀ ਕੁਇੰਟਲ ਤੱਕ ਪਹੁੰਚ ਜਾਂਦਾ ਹੈ।

ਤੁਸੀਂ ਜ਼ਿਮੀਂਦਾਰ ਨੂੰ ਹੀ 10 ਰੁਪਏ ਮਹੀਨਾ ਦੇਣ ਲੱਗ ਜਾਓ ਉਸ ਨੂੰ ਸਟੋਰੇਜ਼ ਫਰੀ ਕਰ ਦਿਓ ਕਿ 25 ਪੈਸੇ ਤੂੰ ਪਾ 75 ਪੈਸੇ ਅਸੀਂ ਦਿਆਂਗੇ। ਤੂੰ 500-1000 ਕੁਇੰਟਲ ਦਾ ਸਟੋਰ ਬਣਾ। ਇਸ ਤਰ੍ਹਾਂ ਦੀ ਮੱਤ ਸੈਂਟਰ ਨੂੰ ਦੇ ਦਿਓ। ਜੇ ਤੁਸੀਂ ਜ਼ਿਮੀਂਦਾਰ ਨੂੰ, ਐਗਰੀਕਲਚਰ ਨੂੰ ਬਚਾਉਣਾ ਹੈ। ਨਹੀਂ ਤਾਂ ਐਗਰੀਕਲਚਰ ਖਿਆਲੀ ਪਲਾਓ ਹਨ, ਇਹ ਸ਼ੇਖ ਚਿੱਲੀ ਦੀ ਦੁਨੀਆਂ ਵਿਚ ਨਾ ਰਹੋ। ਅੱਜ ਪੰਜਾਬ ਬਰਬਾਦ ਹੋ ਗਿਆ ਹੈ, ਪੰਜਾਬ ਦਾ ਜੱਟ ਬਰਬਾਦ ਹੋ ਰਿਹਾ ਹੈ। ਅੱਜ ਐਮ.ਏ. ਪਾਸ ਚਪੜਾਸੀ ਲਈ ਅਰਜ਼ੀਆਂ ਦੇ ਰਹੇ ਹਨ, ਪੰਜਾਬ ਦੀ ਬਰਬਾਦੀ ਪੰਜਾਬ ਦੇ ਹਾਲਾਤ ਦੁਬਾਰਾ ਵਿਗੜਨ ਦੇ ਚਾਂਸ ਬਣ ਰਹੇ ਹਨ। ਇਹ ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ। ਇਹ ਤੁਸੀਂ ਦੇਖੋ ਕਿ ਅੱਗੇ ਕੀ ਕਰਨਾ ਹੈ। ਬਿਜਲੀ ਤੇ ਪਾਣੀ ਦਾ ਹਾਲ ਅਜਿਹਾ ਹੈ ਕਿ ਪਾਵਰ ਬਾਰੇ ਚਾਰ ਸਾਲ ਪਹਿਲਾਂ ਇਹ ਕਹਿੰਦੇ ਰਹੇ ਕਿ ਬਿਜਲੀ ਬਾਹਰੋਂ ਲੈ ਲਵਾਂਗੇ। ਫਿਕਰ ਨਾ ਕਰੋ, ਅਸੀਂ ਥਰਮਲ ਪਲਾਂਟ ਲਾ ਲਵਾਂਗੇ। ਪਹਿਲਾਂ ਸੁੱਤੇ ਰਹੇ ਤੇ ਹੁਣ ਇਨ੍ਹਾਂ ਨੂੰ ਜਾਗ ਆ ਗਈ ਹੈ। ਅਸੀਂ 1997 ਤੋਂ 2000 ਤੱਕ ਨਹਿਰਾਂ ਵਿਚ ਫਸਟ ਸਟੇਜ ਅਤੇ ਥੀਨ ਡੈਮ ਮੁਕੰਮਲ ਕਰਕੇ 1100 ਮੈਗਾਵਾਟ ਬਿਜਲੀ ਪੈਦਾ ਕੀਤੀ ਹੈ। ਤੁਸੀਂ ਚਾਰ ਸਾਲ ਬਾਅਦ ਨੀਂਹ ਪੱਥਰ ਹੁਣ ਰੱਖਿਆ ਹੈ। ਜਿਹੜੀ ਸਟੇਜ ਉਸ ਵੇਲੇ ਸ਼ੁਰੂ ਹੋਣੀ ਸੀ। ਸ਼ਾਹਪੁਰ ਕੰਢੀ ਵਿਖੇ ਤਿੰਨ ਕਰੋੜ ਰੁਪਿਆ ਲੱਗ ਚੁੱਕਿਆ ਹੈ, ਤਿੰਨ ਸਾਲ ਮੁੜ ਕੇ ਉਥੇ ਚੁਆਨੀ ਨਹੀਂ ਦਿੱਤੀ, ਉਹ ਉਥੇ ਹੀ ਠੱਪ ਹੋਇਆ ਪਿਆ ਹੈ। ਹੁਣ ਕਹਿੰਦੇ ਹਨ ਕਿ ਅਸੀਂ ਸ਼ਾਹਪੁਰ ਕੰਢੀ ਬਾਰੇ ਵੀ ਕੁਝ ਕਰਨਾ ਹੈ। ਹੁਣ ਸੁਪਨੇ ਲੈਂਦੇ ਹਨ ਗੋਇੰਦਵਾਲ ਦੇ, ਗੈਸ ਪਲਾਂਟ ਦੇ ਵੀ ਚਾਰ ਸਾਲ ਲੈਂਦੇ ਰਹੇ ਹੋ, ਛੱਤੀਸਗੜ੍ਹ ਪਲਾਂਟ ਦਾ ਐਮ.ਓ.ਯੂ. ਸਾਈਨ ਕਰ ਦਿੱਤਾ। ਐਮ.ਓ.ਯੂ. ਅੱਜ ਸਾਈਨ ਹੋ ਰਹੇ ਹਨ। ਬੁੜ੍ਹਾ ਮਰ ਗਿਆ ਰੋਟੀ ਵੱਲੋਂ ਤੇ ਮਗਰੋਂ ਮਰੇ ਪਏ ਤੇ ਘਿਓ। ਪੰਜਾਬ ਡੁੱਬ ਰਿਹਾ ਹੈ ਤੇ ਹੁਣ ਕਹਿੰਦੇ ਇੰਡਸਟਰੀ ਉਜੜ ਰਹੀ ਹੈ, ਟਿਊਬਵੈਲਾਂ ਨੂੰ ਬਿਜਲੀ ਨਹੀਂ ਮਿਲ ਰਹੀ। 14-14 ਘੰਟੇ ਘਰਾਂ ਵਿਚ ਕੱਟ ਲੱਗ ਰਹੇ ਹਨ। ਇਵੇਂ ਕਰ ਭਰਾ ਮੇਰੇ ਨਾਲ ਚੱਲ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਚੱਲੋ, ਫਾਈਨਾਂਸ ਮਨਿਸਟਰ ਵੀ ਚੱਲਣ ਭੂੰਦੜ ਪਿੰਡ ਵਿਚ। ਰਾਤ ਕੱਟ ਲਓ ਜੇਕਰ ਬਿਜਲੀ ਆ ਗਈ, ਖ਼ਬਰਾਂ ਸੁਣ ਲਈਆਂ ਟੀ.ਵੀ. ਦੀਆਂ, ਤਾਂ ਮੈਂ ਇਨਾਮ ਦੇ ਦੇਵਾਂਗਾ। ਜਿਥੇ ਆਖੋ ਅੰਗੂਠਾ ਲਾ ਦਿਆਂਗੇ ਨਹੀਂ ਤਾਂ ਤੁਸੀਂ ਸਾਡੇ ਵਾਂਗ ਕਹਿਣਾ ਕਿ ਪੰਜਾਬ ਚਾਰ ਸਾਲਾਂ ਵਿਚ ਬਰਬਾਦ ਹੋ ਗਿਆ। ਚਲੋ ਮੇਰੇ ਨਾਲ ਮੇਰੇ ਘਰ ਚੱਲੋ, ਕਿਸੇ ਹੋਰ ਦੇ ਨਹੀਂ ਲਿਜਾਂਦਾ, ਜਿਹੜਾ 40 ਸਾਲ ਤੋਂ ਐਮ.ਐਲ.ਏ. ਹੈ। ਡਿਪਟੀ ਸਪੀਕਰ ਸਾਹਿਬ, ਇਹ ਹਾਲ ਪੰਜਾਬ ਦਾ ਹੈ। ਅਸੀਂ ਘਰੇਲੂ ਬਿਜਲੀ ਟੈਰਿਫ ਦੀ 2.33 ਦੀ ਐਵਰੇਜ ਛੱਡ ਕੇ ਗਏ ਸੀ ਤੇ ਅੱਜ 3.26 ਹੈ ਤੇ 18% ਦੀ ਇਨਕ੍ਰੀਜ਼ ਭੇਜ ਦਿੱਤੀ ਹੈ ਜਿਹੜੀ ਸੈਸ਼ਨ ਤੋਂ ਬਾਅਦ

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਹੋਣੀ ਹੈ ਤੇ ਵਪਾਰ ਦੀ ਸੀ, 3.50 ਤੇ ਹੁਣ 4.23 ਕਰ ਦਿੱਤੀ ਹੈ ਉਸ ਦੀ ਵੀ 18% ਦੀ ਇਨਕ੍ਰੀਜ਼ ਭੇਜ ਦਿੱਤੀ ਹੈ। ਛੋਟੇ ਉਦਯੋਗ ਦੀ 2.50 ਸੀ ਹੁਣ 3.37 ਕਰ ਦਿੱਤੀ ਹੈ ਉਸ ਦੀ ਵੀ 18% ਦੀ ਇਨਕ੍ਰੀਜ਼ ਭੇਜ ਦਿੱਤੀ ਹੈ। ਮੀਡੀਆ ਦੀ 3.75 ਸੀ ਹੁਣ 3.72 ਕਰ ਦਿੱਤੀ ਹੈ ਉਸ ਦੀ ਵੀ 18% ਦੀ ਇਨਕ੍ਰੀਜ਼ ਭੇਜ ਦਿੱਤੀ ਹੈ। ਰੇਟ ਇੰਨੇ ਵਧਾ ਦਿੱਤੇ ਤੇ ਟੈਰਿਫ ਕਿੱਥੇ ਚਲਿਆ ਗਿਆ 5,000 ਕਰੋੜ ਤੋਂ 7,000 ਕਰੋੜ ਚਲਿਆ ਗਿਆ। ਲੇਕਿਨ ਨਵਾਂ ਪ੍ਰਾਜੈਕਟ ਇਕ ਵੀ ਨਹੀਂ ਲਿਆਏ। ਨੌਕਰੀਆਂ 87000 ਤੋਂ 78000 ਰਹਿ ਗਈਆਂ ਹਨ। ਨੌਕਰੀਆਂ ਘੱਟ ਗਈਆਂ ਹਨ। ਏ.ਏ.ਐਮ. ਦੋ ਜ਼ਰੂਰ ਲੱਗੇ ਹੋਏ ਹਨ। ਪਤਾ ਨਹੀਂ ਉਹ ਦੋ ਕੀ ਕਰਨਗੇ। ਬਿਜਲੀ ਹੈ ਕੋਈ ਨਹੀਂ, ਨੌਕਰੀ ਦੇਣੀ ਕੋਈ ਨਹੀਂ, ਉਹ ਦੋ ਕੀ ਕਰਨਗੇ। ਟਰਾਂਸਮਿਸ਼ਨ ਦੀ, ਡਿਸਟ੍ਰਿਬਿਊਸ਼ਨ ਦੀ ਕੋਈ ਲਾਈਨ ਨਹੀਂ ਖਿੱਚੀ। ਇਸੇ ਕਰਕੇ ਜਦੋਂ ਜੀਅ ਕਰਦਾ ਹੈ ਕੱਟ ਲਾ ਜਾਂਦੇ ਹਨ। ਇਹ ਬਿਜਲੀ ਦਾ ਹਾਲ ਹੈ। ਜਿਹੜੇ ਪ੍ਰਾਜੈਕਟਾਂ ਦਾ ਨਾਂ ਇਹ ਲੈ ਰਹੇ ਹਨ, ਉਨ੍ਹਾਂ ਪ੍ਰਾਜੈਕਟਾਂ ਬਾਰੇ ਇਹ ਕੀ ਕਹਿੰਦੇ ਹਨ ਕਿ ਕਰ ਰਹੇ ਹਾਂ, ਕਰਾਂਗੇ। ਨੀਂਹ ਪੱਥਰ ਰੱਖਾਂਗੇ। ਅੱਜ ਲਾਲ ਸਿੰਘ ਆਪ ਹੀ ਕਹਿ ਗਏ ਕਿ ਇਸ ਤੇ ਚਾਰ ਸਾਲ ਲੱਗਣਗੇ। ਪਹਿਲਾਂ ਚਾਰ ਸਾਲ ਸੁੱਤੇ ਰਹੇ ਤੇ ਅੱਜ ਕਹਿੰਦੇ ਚਾਰ ਸਾਲ ਲੱਗਣਗੇ। ਪਤਾ ਨਹੀਂ ਉਦੋਂ ਰੱਬ ਕੀ ਕਰੇਗਾ। ਦੂਸਰਾ, ਪਾਣੀ ਦੀ ਗੱਲ ਮੈਂ ਜ਼ਰੂਰ ਕਰਨੀ ਚਾਹਾਂਗਾ। ਮਿੰਟ ਥੋੜ੍ਹੇ ਰਹਿ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ 1949 ਤੋਂ ਲੈ ਕੇ 2003 ਤੱਕ ਤਾਂ ਪੰਜਾਬ ਨਾਲ ਧੋਖਾ ਹੀ ਧੋਖਾ ਹੋਇਆ ਹੈ। 1949 ਵਿਚ ਪਹਿਲਾਂ ਹੀ ਜਦੋਂ ਹਰੀਕੇ ਹੈਡ ਵਰਕਸ ਬਣਨ ਲੱਗਿਆ, ਪਾਣੀ ਦੀ ਵੰਡ ਤਾਂ 1955 ਵਿਚ ਹੋਈ ਪਰ ਹਰੀਕੇ ਹੈਡ ਵਰਕਸ ਤੇ ਰਾਜਸਥਾਨ ਫੀਡਰ ਦਾ ਗੇਟ ਰੱਖ ਦਿੱਤਾ। ਪਹਿਲਾਂ ਹੀ 8 ਮਿਲੀਅਨ ਏਕੜ ਫੁੱਟ ਦਾ ਰੱਖ ਦਿੱਤਾ। ਫੇਰ 1955 ਵਿਚ ਜਾ ਕੇ ਵੰਡ ਕੀਤੀ ਉਹ 8 ਮਿਲੀਅਨ ਏਕੜ ਫੁੱਟ ਉਨ੍ਹਾਂ ਨੂੰ ਦੇ ਦਿੱਤਾ। 3.35 ਪੰਜਾਬ ਹਰਿਆਣੇ ਨੂੰ ਦੇ ਦਿੱਤਾ। ਫੇਰ ਥਰਡ ਟਾਈਮ 24 ਮਾਰਚ, 1976 ਵਿਚ ਵੰਡ ਹੋਈ। ਦਿੱਲੀ ਵਿਚ ਉਸ ਵੇਲੇ ਕਾਂਗਰਸ ਦਾ ਰਾਜ ਸੀ ਤੇ ਸੂਬੇ ਵਿਚ ਵੀ ਕਾਂਗਰਸ ਦਾ ਰਾਜ ਸੀ। ਉਸ ਵੰਡ ਵਿਚ 4.2 ਆਪਾਂ ਨੂੰ ਕਰ ਦਿੱਤਾ, ਪਾਣੀ ਹੈ ਨਹੀਂ ਇਵੇਂ ਹੀ ਸੁੱਕਾ ਹੀ ਵੰਡ ਦਿੱਤਾ ਤੇ 3.5 ਹਰਿਆਣੇ ਨੂੰ ਦੇ ਦਿੱਤਾ। ਫੇਰ ਐਮਰਜੈਂਸੀ ਵੇਲੇ ਕੇਸ ਖੋਲ੍ਹਿਆ। ਬਾਦਲ ਸਾਹਿਬ ਨੇ ਪਹਿਲਾਂ ਪੀ.ਐਮ. ਕੋਲ ਤੇ ਫਿਰ ਸੁਪਰੀਮ ਕੋਰਟ ਚਲੇ ਗਏ। ਫਿਰ 1981 ਵਿਚ ਜਨਵਰੀ ਵਿਚ ਉਦੋਂ ਦੇ ਸੀ.ਐਮ. ਜਿਹੜੇ ਸੀ ਉਹ ਅੱਜ ਹੈ ਨਹੀਂ ਵਿਚਾਰੇ, ਉਨ੍ਹਾਂ ਨੇ ਪ੍ਰੈਸ਼ਰ ਪਾਇਆ ਕਿ ਜਾਂ ਤਾਂ ਅਸਤੀਫ਼ਾ ਦਿਓ ਜਾਂ ਕੇਸ ਵਾਪਸ ਲਓ। ਉਨ੍ਹਾਂ ਨੇ ਪਹਿਲਾਂ ਕੇਸ ਮਾਰਚ ਵਿਚ ਵਾਪਸ ਲਿਆ ਤੇ ਅਪ੍ਰੈਲ, 1982 ਵਿਚ ਸੋਨੇ ਦੀ ਕਹੀ ਨਾਲ ਪ੍ਰਧਾਨ ਮੰਤਰੀ, ਇੰਡੀਆ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਟੱਕ ਲਾਇਆ। ਸਾਰੀ ਕਾਂਗਰਸ ਉਦੋਂ ਬਰਾਬਰ ਖੜ੍ਹੀ ਸੀ। ਅੱਜ ਕਹਿੰਦੇ ਹਨ ਕਿ ਪਾਣੀ ਬਚਾਉਣ ਲੱਗੇ ਹਾਂ। ਪਾਣੀ ਬਚਾਇਆ ਪੰਜਾਬ ਦੇ ਜਵਾਨ ਪੁੱਤਾਂ ਨੇ, 10 ਲੱਖ ਲੋਕਾਂ ਨੇ ਜੇਲਾਂ ਕੱਟੀਆਂ, 20 ਸਾਲ ਕਸ਼ਟ ਝੱਲੇ। ਅੱਜ ਜਿਹੜਾ ਬਿੱਲ ਇਥੇ ਲਿਆਂਦਾ ਗਿਆ ਹੈ ਇਹ ਪਾਣੀਆਂ ਦਾ ਬਿੱਲ, ਇਸ ਬਿੱਲ ਨਾਲ ਪਾਣੀ ਨਹੀਂ

ਬਚਿਆ ਇਹ ਬਿੱਲ ਤਾਂ ਹਾਲੇ ਸੁਪਰੀਮ ਕੋਰਟ ਵਿਚ ਖੜ੍ਹਾ ਹੈ, ਜਦੋਂ ਜੀਅ ਕੀਤਾ ਉਹ ਤੋੜ ਦੇਣਗੇ। ਇਸ ਦੇ ਉਲਟ ਹੋਰ ਕੀ ਕੀਤਾ, ਦਿੱਲੀ ਨਾਲ ਰਾਏ ਕਰਕੇ ਧੋਖਾ ਕਰ ਦਿੱਤਾ, ਕਲਾਜ਼-5 ਪਾ ਕੇ ਪਾਣੀ ਰਿਜ਼ਰਵ ਕਰ ਦਿੱਤਾ ਜੋ ਪਾਣੀ ਉਨ੍ਹਾਂ ਨੂੰ ਜਾ ਰਿਹਾ ਸੀ। ਰਾਜਸਥਾਨ ਫੀਡਰ ਦੀ ਨਹਿਰ ਅਤੇ ਹਰਿਆਣਾ ਫੀਡਰ ਦੀ ਨਹਿਰ ਇਸ ਵਕਤ ਪਾਣੀ ਨਾਲ ਫੁੱਲ ਪਈਆਂ ਹਨ ਜਦ ਕਿ ਪੰਜਾਬ ਦੇ ਇਲਾਕੇ ਦੀਆਂ ਨਹਿਰਾਂ ਖਾਲੀ ਪਈਆਂ ਹਨ। ਵਾਟਰ ਟਰਮੀਨੇਸ਼ਨ ਐਕਟ 2004 ਵਿਚ ਜਿਹੜੀ ਧਾਰਾ 5 ਪਾਈ ਗਈ ਉਸ ਰਾਹੀਂ ਸਾਡੀ ਸਰਕਾਰ ਨੇ ਆਪਣਾ ਰਾਈਟ ਹੀ ਖੋਹ ਦਿੱਤਾ ਹੈ ਅਤੇ ਇਨ੍ਹਾਂ ਹਰਿਆਣਾ ਅਤੇ ਰਾਜਸਥਾਨ ਸਰਕਾਰਾਂ ਨੂੰ ਦੇ ਦਿੱਤਾ ਹੈ। ਮੈਂ ਕਹਿੰਦਾ ਹੁਣ ਵੀ ਕੰਨ ਫੜ੍ਹ ਲਓ, ਇਸ ਵਿਚ ਐਮਡਮੈਂਟ ਕਰ ਲਵੋ ਨਹੀਂ ਤਾਂ ਪੰਜਾਬ ਦਾ ਨੁਕਸਾਨ ਬਹੁਤ ਜ਼ਿਆਦਾ ਹੋ ਜਾਣਾ ਹੈ। ਇਸ ਸਬੰਧੀ ਅਸੀਂ ਹਾਊਸ ਦੇ ਵਿਚ ਪਿਛੇ ਵੀ ਮਤਾ ਲਿਆਏ ਸੀ ਅਤੇ ਹੁਣ ਫੇਰ ਅਮੈਂਡਮੈਂਟ ਇਨ ਸੈਕਸ਼ਨ 5 ਆਫ ਵਾਟਰ ਟਰਮੀਨੇਸ਼ਨ ਐਕਟ ਵਿਚ ਲਿਆਉਣ ਲਈ ਮਤਾ ਲਿਆਂਵਾਗੇ ਅਤੇ ਇਸ ਦੇ ਨਾਲ ਜਿਹੜੀ ਸੈਕਸ਼ਨ 78 ਪਹਿਲੇ ਐਕਟ ਦੀ ਹੈ ਉਸ ਨੂੰ ਸੁਪਰੀਮ ਕੋਰਟ ਵਿਚ ਚੈਲੰਜ ਨਾ ਕਰਕੇ, ਫੇਰ ਤੁਸੀਂ ਗਲਤੀ ਕਰ ਰਹੇ ਹੋ। ਅਸੀਂ ਪਿਛਲੇ 20 ਸਾਲਾਂ ਤੋਂ ਪੰਜਾਬ ਦਾ ਨੁਕਸਾਨ ਕਰੀ ਜਾ ਰਹੇ ਹਾਂ ਇਹ ਕਹਿ ਕੇ ਅਸੀਂ ਆਪਣੇ ਭਰਾਵਾਂ ਨੂੰ ਪਾਣੀ ਦੇ ਰਹੇ ਹਾਂ। ਕਾਂਗਰਸ ਪਾਰਟੀ ਨੂੰ ਹੁਣ ਪਿਛੇ ਸੂਰਤ ਆਈ ਸੀ ਅਤੇ ਐਕਟ ਪਾਸ ਕੀਤਾ ਸੀ। ਜਿਸ ਵਕਤ ਪੰਜਾਬ ਵਿਚ ਨਹਿਰ ਕੱਢਣੀ ਸੀ ਉਸ ਵਕਤ ਤਾਂ ਸਾਰੇ ਐਮ.ਐਲ.ਏ. ਇਕੱਠੇ ਹੋ ਕੇ ਇੰਦਰਾ ਗਾਂਧੀ ਤੋਂ ਉਦਘਾਟਨ ਕਰਵਾ ਰਹੇ ਸਨ ਅਤੇ ਪੰਜਾਬ ਦੀ ਧਰਤੀ ਨੂੰ ਬੰਜਰ ਬਣਾ ਰਹੇ ਸਨ। ਇਹ ਸਾਰਾ ਕੁਝ ਫਾਈਲਾਂ ਵਿਚ ਦਰਜ ਹੈ। ਹੁਣ ਵੀ ਤੁਸੀਂ ਆਪਣੇ ਮਨ ਵਿਚ ਤਬਦੀਲੀ ਲਿਆਓ ਅਤੇ ਸੈਕਸ਼ਨ 78 ਨੂੰ ਸੁਪਰੀਮ ਕੋਰਟ ਵਿਚ ਚੈਲੰਜ ਕਰੋ ਤਦ ਹੀ ਪੰਜਾਬ ਦਾ ਭਲਾ ਹੋ ਸਕਦਾ ਹੈ ਨਹੀਂ ਤਾਂ ਪੰਜਾਬ ਨੂੰ ਇਨਸਾਫ ਨਹੀਂ ਮਿਲਣਾ। ਖਾਲੀ ਲਿਫਾਫੇਬਾਜ਼ੀ ਨਾਲ ਕੰਮ ਨਹੀਂ ਚਲਣਾ। ਵਾਟਰ ਟਰਮੀਨੇਸ਼ਨ ਐਕਟ ਦੀ ਧਾਰਾ 5 ਵਿਚ ਅਮੈਂਡਮੈਂਟ ਕੀਤੀ ਜਾਵੇ ਅਤੇ ਇਸ ਧਾਰਾ ਨੂੰ ਖਤਮ ਕੀਤਾ ਜਾਵੇ। ਮੈਂ ਡਿਪਟੀ ਸਪੀਕਰ ਸਾਹਿਬ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਪਣੇ ਵਿਚਾਰ ਇਸ ਹਾਊਸ ਵਿਚ ਰੱਖਣ ਦਾ ਮੌਕਾ ਦਿੱਤਾ। ਇਹ ਠੀਕ ਹੈ ਕਿ ਸਰਕਾਰ ਨੇ ਇਥੇ ਕਾਫੀ ਫਿਗਰਜ਼ ਪੇਸ਼ ਕੀਤੀਆਂ ਹਨ ਜਿਹੜੀਆਂ ਕਾਗਜ਼ਾਂ ਵਿਚ ਹਨ। ਹੋ ਸਕਦਾ ਹੈ ਇਹ ਸਰਕਾਰ ਦੇ ਬੰਦੇ ਫਾਈਨੈਂਸ ਵਿਚ ਮਾਹਿਰ ਹੋਣ ਪਰ ਜਿਹੜੀ ਤਸਵੀਰ ਖੇਤੀਬਾੜੀ ਸਬੰਧੀ ਆ ਰਹੀ ਹੈ ਉਹ ਬਹੁਤ ਹੀ ਮਾੜੀ ਹੈ। ਜਿਸ ਤਰ੍ਹਾਂ ਕੋਈ ਡਾਕਟਰ ਡਿਗਰੀ ਕਰਕੇ ਜਦ ਤੱਕ ਆਪਣੀ ਪ੍ਰੈਕਟਿਸ ਨਹੀਂ ਕਰਦਾ ਉਤਨੀ ਦੇਰ ਤੱਕ ਕਾਮਯਾਬ ਨਹੀਂ ਹੋ ਸਕਦਾ। ਇਸੇ ਤਰ੍ਹਾਂ ਕੋਈ ਵਕੀਲ ਡਿਗਰੀ ਲੈਣ ਤੋਂ ਬਾਅਦ ਪ੍ਰੈਕਟਿਸ ਕਰਨ ਦੇ ਬਾਅਦ ਹੀ ਆਪਣੇ ਖੇਤਰ ਵਿਚ ਮਾਹਿਰ ਹੁੰਦਾ ਹੈ ਉਸੇ ਤਰ੍ਹਾਂ ਖੇਤੀਬਾੜੀ ਦੇ ਖੇਤਰ ਵਿਚ ਜਦ ਤੱਕ ਕਿਸਾਨ ਖੁਸ਼ਹਾਲ ਨਹੀਂ ਹੁੰਦਾ ਉਤਨੀ ਦੇਰ ਤੱਕ ਸੂਬਾ ਤਰੱਕੀ ਨਹੀਂ ਕਰ ਸਕਦਾ ਹੈ। ਇਨ੍ਹਾਂ ਫਿਗਰਜ਼ ਨਾਲ ਕਿਸਾਨ ਤਰੱਕੀ ਨਹੀਂ ਕਰ ਸਕਦਾ। ਪੰਜਾਬ ਦੇ ਕਿਸਾਨ ਦੀ ਹਾਲਤ ਇਤਨੀ ਮਾੜੀ ਹੈ,

[ ਸਰਦਾਰ ਬਲਵਿੰਦਰ ਸਿੰਘ ਭੂੰਦੜ ]

ਲੋਨਜ਼ ਵਿਚ ਦੱਬਿਆ ਜਾ ਰਿਹਾ ਹੈ, ਜ਼ਮੀਨਾਂ ਵਿਕ ਰਹੀਆਂ ਹਨ, ਕਰਜ਼ੇ ਹੇਠਾਂ ਆਉਣ ਕਰਕੇ ਕਰਜ਼ੇ ਉਤਰ ਨਹੀਂ ਰਹੇ ਅਤੇ ਉਹ ਖੁਦਕਸ਼ੀਆਂ ਕਰ ਰਹੇ ਹਨ। ਕਿੰਨੀ ਪੰਜਾਬ ਦੇ ਲਈ ਇਹ ਮਾੜੀ ਗੱਲ ਹੈ ਫਿਰ ਇਹ ਖੁਸ਼ਹਾਲ ਕਹੀ ਜਾ ਰਹੇ ਹਨ। ਬੀਬੀ ਭੱਠਲ ਦੇ ਇਲਾਕਾ ਲਹਿਰਾਗਾਗਾ ਵਿਚ ਪਿਛਲੇ 4 ਸਾਲਾਂ ਦੇ ਵਿਚ ਸਭ ਨਾਲੋਂ ਜ਼ਿਆਦਾ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ। ਸੰਗਰੂਰ ਜ਼ਿਲ੍ਹੇ ਦੇ ਵਿਚ ਜ਼ਿਆਦਾ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ। ਇਸ ਦਾ ਕਾਰਣ ਕਿਸਾਨ ਹੋਰ ਗਰੀਬ ਹੁੰਦਾ ਜਾ ਰਿਹਾ ਹੈ, ਕਰਜ਼ੇ ਵਾਪਸ ਨਹੀਂ ਹੋ ਰਹੇ ਅਤੇ ਖੇਤੀਬਾੜੀ ਉਤੇ ਖਰਚਾ ਪੂਰਾ ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਪੰਜਾਬ ਦੇ ਕਿਸਾਨ ਦੀ ਆਰਥਿਕ ਹਾਲਤ ਬਹੁਤ ਹੀ ਮਾੜੀ ਹੁੰਦੀ ਜਾ ਰਹੀ ਹੈ, ਪੰਜਾਬ ਦਾ ਮਜ਼ਦੂਰ ਇਸ ਸਰਕਾਰ ਤੋਂ ਦੁਖੀ ਹੈ, ਬੇਰੁਜ਼ਗਾਰ ਨੌਜ਼ਵਾਨ ਨੌਕਰੀ ਕਰਕੇ ਦੁੱਖੀ ਹਨ ਅਤੇ ਡਰਗਜ਼ ਦਾ ਸ਼ਿਕਾਰ ਹੁੰਦੇ ਜਾ ਰਹੇ ਹਨ। ਪੰਜਾਬ ਦਾ ਨੌਜ਼ਵਾਨ ਬੇਕਾਰ ਹੋਣ ਕਰਕੇ ਡਰਗਜ਼ ਵਿਚ ਪੈ ਗਿਆ ਹੈ। ਮੈਂ ਵੀ ਇਸ ਦੇ ਖਿਲਾਫ ਹਾਂ। ਸਰਕਾਰ ਨੂੰ ਇਨ੍ਹਾਂ ਨੌਜ਼ਵਾਨਾਂ ਨੂੰ ਨੌਕਰੀਆਂ ਦੇਣ ਲਈ ਸਟੈਪਸ ਲੈਣੇ ਚਾਹੀਦੇ ਹਨ। ਪੰਜਾਬ ਦਾ ਹਰ ਆਮ ਆਦਮੀ ਇਸ ਸਰਕਾਰ ਤੋਂ ਦੁੱਖੀ ਹੈ ਅਤੇ ਬੇਵੱਸ ਹੋ ਗਿਆ ਹੈ। ਅੱਜ ਦੇ ਨੌਜ਼ਵਾਨ ਕੋਲ ਨਾ ਨੌਕਰੀ ਹੈ ਨਾ ਖੇਤੀ ਲਈ ਜ਼ਮੀਨ ਹੈ ਨਾ ਕੋਈ ਦੁਕਾਨਦਾਰੀ ਹੈ ਨਾ ਕੋਈ ਰੁਜ਼ਗਾਰ ਦੇ ਸਾਧਨ ਹਨ। ਹਰ ਖੇਤਰ ਵਿਚ ਇਹ ਸਰਕਾਰ ਬੁਰੀ ਤਰ੍ਹਾਂ ਨਾਲ ਫੇਲ੍ਹ ਹੋਈ ਹੈ ਚੂੰਕਿ ਮੇਰਾ ਇਲਾਕਾ ਪੰਜਾਬ ਹਰਿਆਣਾ ਬਾਰਡਰ ਉਤੇ ਹੈ। ਮੈਨੂੰ ਇਕ ਨਾਕੇ ਤੇ ਪੁਲਿਸ ਅਫਸਰ ਮਿਲਿਆ ਤਾਂ ਕਹਿਣ ਲਗਾ ਕਿ ਮੈਂ ਰਿਟਾਇਰ ਹੋਣ ਵਾਲਾ ਹਾਂ ਤੁਸੀਂ ਮੇਰੇ ਮੁੰਡੇ ਨੂੰ ਜਿਹੜਾ 10ਵੀਂ ਪਾਸ ਹੈ, ਉਸ ਨੂੰ ਸਰਕਾਰੀ ਨੌਕਰੀ ਦਿਲਵਾ ਦਿਓ। ਮੈਂ ਕਿਹਾ ਅੱਜ ਕੱਲ੍ਹ ਨੌਕਰੀ ਕਿਥੇ ਮਿਲਦੀ ਹੈ ਤਾਂ ਉਹ ਕਹਿਣ ਲਗਾ ਕਿ ਤੁਸੀਂ ਉਸ ਨੂੰ ਕਿਤੇ ਰਸੋਈਆ ਹੀ ਫਿੱਟ ਕਰਵਾ ਦਿਓ। ਇਹ ਸਰਕਾਰ ਨਾ ਖੇਤੀਬਾੜੀ ਵਿਚ, ਨਾ ਪਾਵਰ ਸੈਕਟਰ ਵਿਚ ਤੇ ਨਾ ਪ੍ਰੋਸੈਸਿੰਗ ਸਿਸਟਮ ਵਿਚ ਸਫਲ ਹੋ ਸਕੇਗੀ। ਇਹ ਸਿਰਫ ਇਥੇ ਫਿਗਰਜ਼ ਕੋਟ ਕਰਕੇ ਲਿਫਾਫੇਬਾਜ਼ੀ ਕਰਕੇ ਲੋਕਾਂ ਨੂੰ ਗੁਮਰਾਹ ਕਰ ਰਹੀ ਹੈ ਕਿ ਸਰਕਾਰ ਨੇ ਇਹ ਕੁਝ ਕਰ ਦਿੱਤਾ। ਪੰਜਾਬ ਸਰਕਾਰ ਨੇ ਪੰਜਾਬ ਕੰਗਾਲ ਬਣਾ ਦਿੱਤਾ ਹੈ। ਇੰਪਰੂਵਮੈਂਟ ਫਿਗਰਜ਼ ਨਾਲ ਨਹੀਂ ਬਲਕਿ ਕੰਮਾਂ ਨਾਲ ਹੁੰਦੀ ਹੈ। ਕਾਗਜ਼ੀ ਫਿਗਰਜ਼ ਨਾਲ ਪੰਜਾਬ ਖੁਸ਼ਹਾਲ ਨਹੀਂ ਹੋ ਸਕਦਾ ਅਤੇ ਨਾ ਹੀ ਪੰਜਾਬ ਦੇ ਲੋਕਾਂ ਦਾ ਭਲਾ ਹੋ ਸਕਦਾ ਹੈ।

**Mr. Deputy Speaker :** The House stands adjourned till 2.00 P.M. on Monday, the 27th February, 2006.

*2.30 pm (The Sabha then adjourned till 2.00 P.M. on Monday, the 27th February, 2006).

# PUNJAB VIDHAN SABHA

## DEBATES

*Monday, the 27th February, 2006*

**Vol. XI - No. 5**

OFFICIAL REPORT



CONTENTS



**Punjab Vidhan Sabha Secretariat, Chandigarh.**

**Price : Rs.** ~~112~~ 0

# PUNJAB VIDHAN SABHA

*Monday, the 27th February, 2006*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Doctor Kewal Krishan) in the Chair.*

---

STARRED QUESTIONS AND ANSWERS

**ਮਾਨਯੋਗ ਸਪੀਕਰ** : ਕੁਐਸਚਨਜ਼। ਸਰਦਾਰ ਸੁਰਜੀਤ ਸਿੰਘ ਧੀਮਾਨ। ਨਹੀਂ ਆਏ।

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1581**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

**ਮਾਨਯੋਗ ਸਪੀਕਰ** : ਅਗਲਾ ਸਵਾਲ। ਸਰਦਾਰ ਗੋਬਿੰਦ ਸਿੰਘ ਲੌਂਗੋਵਾਲ।

---

**ਵਿਦਿਆਰਥੀਆਂ ਅਤੇ ਅਧਿਆਪਕਾਂ ਦੀ ਗਿਣਤੀ**

*1645. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੱਤੀ ਜੈਟ, ਪਿੰਡ ਲੌਂਗੋਵਾਲ, ਜ਼ਿਲ੍ਹਾ ਸੰਗਰੂਰ ਦੇ ਐਲੀਮੈਂਟਰੀ ਸਕੂਲ ਵਿੱਚ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਸਕੂਲ ਵਿਚ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਸਕੂਲ ਲਈ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ?

**ਸ਼੍ਰੀ ਹਰਨਾਮ ਦਾਸ ਜੌਹਰ** : ਸੂਚਨਾ ਹੇਠ ਲਿਖੇ ਅਨੁਸਾਰ ਦਿੱਤੀ ਜਾਂਦੀ ਹੈ :—

| ਵਿਦਿਆਰਥੀਆਂ ਦੀ ਗਿਣਤੀ | ਅਧਿਆਪਕਾਂ ਦੀ ਗਿਣਤੀ | ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ |
|---|---|---|
| 291 | 3 | 6 |

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੂਲ ਵਿਚ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ, ਕਿਉਂਕਿ ਮੇਰਾ ਘਰ ਇਸ ਸਕੂਲ ਦੇ ਨੇੜੇ ਹੀ ਹੈ ਇਸ ਲਈ ਮੈਨੂੰ ਪਤਾ ਹੈ ਕਿ ਉਥੇ ਇਕੋ ਅਧਿਆਪਕ ਹੈ। ਇਸ ਸਕੂਲ ਵਿਚ 291 ਵਿਦਿਆਰਥੀ ਹਨ ਤੇ ਇਕੋ ਅਧਿਆਪਕ ਉਨ੍ਹਾਂ ਨੂੰ ਪੜ੍ਹਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਤਿੰਨ ਅਧਿਆਪਕਾਂ ਦੀ ਗਿਣਤੀ ਦੱਸ ਰਹੇ ਹਨ, ਉਹ ਕਿਹੜੇ-ਕਿਹੜੇ ਸਬਜੈਕਟਸ ਦੇ ਉਥੇ ਲੱਗੇ ਹੋਏ ਹਨ?

**ਮੰਤਰੀ** : ਸਪੀਕਰ ਸਾਹਿਬ, ਉਥੇ ਦੋ ਐਲੀਮੈਂਟਰੀ ਟੀਚਰਜ਼ ਹਨ ਤੇ ਇਕ ਟੀਚਰ ਮਿਡਲ ਕਲਾਸਿਜ਼ ਲਈ ਹੈ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਇਸ ਸਕੂਲ ਵਿਚ ਇਕੋ ਅਧਿਆਪਕ ਹੈ। ਇਨ੍ਹਾਂ ਨੇ ਇਸ ਸਕੂਲ ਲਈ ਛੇ ਮਨਜ਼ੂਰਸ਼ੁਦਾ ਆਸਾਮੀਆਂ ਦੱਸੀਆਂ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬਾਕੀ ਅਧਿਆਪਕਾਂ ਦੀ ਨਿਯੁਕਤੀ ਕਦੋਂ ਤੱਕ ਕਰਨਗੇ ?

**ਮੰਤਰੀ** : ਅਧਿਆਪਕਾਂ ਦੀ ਭਰਤੀ ਕਰਨ ਦੀ ਤਾਰੀਖ 31 ਮਾਰਚ ਹੈ।

---

## 20 ਨੁਕਾਤੀ ਪ੍ਰੋਗਰਾਮ ਨੂੰ ਲਾਗੂ ਕਰਨਾ

*1671. **ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਵਿੱਤ ਅਤੇ ਯੋਜਨਾਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਵਰਗਵਾਸੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੁਆਰਾ ਬਣਾਇਆ ਗਿਆ 20 ਨੁਕਾਤੀ ਪ੍ਰੋਗਰਾਮ ਰਾਜ ਵਿਚ ਅਜੇ ਵੀ ਹੋਂਦ ਵਿਚ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਲਾਗੂ ਕਰਨ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦੇ ਵੇਰਵੇ ਕੀ ਹਨ ?

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਹਾਂ, ਸ਼੍ਰੀਮਾਨ ਜੀ, ਰਾਜ ਅੰਦਰ 20 ਨੁਕਾਤੀ ਪ੍ਰੋਗਰਾਮ ਲਾਗੂ ਕੀਤਾ ਜਾ ਰਿਹਾ ਹੈ। ਪ੍ਰੋਗਰਾਮ ਲਾਗੂ ਕਰਨ ਵਿਭਾਗ ਵੱਖ-ਵੱਖ ਵਿਭਾਗਾਂ ਵੱਲੋਂ ਲਾਗੂ ਕੀਤੀਆਂ ਜਾ ਰਹੀਆਂ ਇਨ੍ਹਾਂ ਸਕੀਮਾਂ ਦੀ ਮੋਨੀਟਰਿੰਗ ਕਰਦਾ ਹੈ। ਇਸ ਪ੍ਰੋਗਰਾਮ ਅਧੀਨ ਹੋਈ ਪ੍ਰਗਤੀ ਰਿਪੋਰਟ ਜੋ ਕਿ ਵੱਖ-ਵੱਖ ਵਿਭਾਗਾਂ ਵੱਲੋਂ ਕੀਤੀਆਂ ਗਈਆਂ ਪ੍ਰਾਪਤੀਆਂ ਦੇ ਆਧਾਰ ਤੇ ਹੁੰਦੀ ਹੈ, ਮਨਿਸਟਰੀ ਆਫ ਸਟੈਟਿਸਟਿਕਸ ਅਤੇ ਪ੍ਰੋਗਰਾਮ ਲਾਗੂ ਕਰਨ ਵਿਭਾਗ ਭਾਰਤ ਸਰਕਾਰ ਨੂੰ ਬਕਾਇਦਾ ਤੌਰ ਤੇ ਭੇਜੀ ਜਾਂਦੀ ਹੈ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਇਹ ਉਸ ਪ੍ਰਗਤੀ ਰਿਪੋਰਟ ਦੀ ਕਾਪੀ ਸਾਨੂੰ ਵੀ ਦੇ ਦੇਣ ਤਾਂ ਬਿਹਤਰ ਹੋਵੇਗਾ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਇਹ ਰਿਪੋਰਟ ਦੀ ਕਾਪੀ ਮੰਗਦੇ ਹਨ, ਮੈਂ ਇਨ੍ਹਾਂ ਨੂੰ ਭਿਜਵਾ ਦੇਵਾਂਗੀ।

---

## ਦਰਖਤਾਂ ਦੀ ਕਟਾਈ

*1558. **ਸ਼੍ਰੀ ਤਿਕਸ਼ਨ ਸੂਦ** : ਕੀ ਜੰਗਲਾਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਸ ਏਜੰਸੀ ਦਾ ਨਾਂ ਕੀ ਹੈ ਜਿਹੜੀ ਹੁਸ਼ਿਆਰਪੁਰ-ਬਲਾਚੌਰ ਸੜਕ ਦੇ ਕਿਨਾਰਿਆਂ ਤੋਂ ਦਰਖਤਾਂ ਦੀ ਕਟਾਈ ਕਰਵਾ ਰਹੀ ਹੈ ਅਤੇ ਇਸ ਲਈ ਸ਼ਰਤਾਂ ਕੀ ਹਨ ਅਤੇ ਦਰਖਤਾਂ ਦਾ ਮੁਕੰਮਲ ਵੇਰਵਾ ਅਤੇ ਇਨ੍ਹਾਂ ਦੀ ਕੀਮਤ ਕਿੰਨੀ ਹੈ ?

**ਸ਼੍ਰੀ ਹੰਸ ਰਾਜ ਜੋਸਨ** : ਪੰਜਾਬ ਰਾਜ ਵਣ ਵਿਕਾਸ ਨਿਗਮ, ਜੋ ਕਿ ਪੰਜਾਬ ਸਰਕਾਰ ਦਾ ਅਦਾਰਾ ਹੈ, ਵੱਲੋਂ ਹੁਸ਼ਿਆਰਪੁਰ-ਬਲਾਚੌਰ ਸੜਕ ਦੇ ਕਿਨਾਰਿਆਂ ਤੋਂ ਦਰਖਤ ਕੱਟੇ ਜਾ ਰਹੇ ਹਨ।

ਆਮ ਸ਼ਰਤਾਂ ਹੇਠ ਲਿਖੇ ਅਨੁਸਾਰ ਹਨ :—

1. ਪੰਜਾਬ ਵਣ ਵਿਭਾਗ ਕੱਟਣ ਵਾਲੇ ਰੁੱਖਾਂ ਤੇ ਨੰਬਰ ਲਗਾ ਕੇ ਪੰਜਾਬ ਰਾਜ ਵਣ ਵਿਕਾਸ ਨਿਗਮ ਨੂੰ ਕੱਟਣ ਲਈ ਦਿੰਦਾ ਹੈ।

2. ਪੰਜਾਬ ਰਾਜ ਵਣ ਵਿਕਾਸ ਨਿਗਮ, ਪੰਜਾਬ ਸਰਕਾਰ ਤੋਂ ਪ੍ਰਵਾਨਿਤ ਰੇਟਾਂ ਅਨੁਸਾਰ ਇਹਨਾਂ ਰੁੱਖਾਂ ਦੀ ਰਾਇਲਟੀ ਰਾਜ ਸਰਕਾਰ ਨੂੰ ਦਿੰਦੀ ਹੈ।

ਰੁੱਖਾਂ ਦਾ ਪੂਰਾ ਵੇਰਵਾ, ਕੀਮਤ ਸਮੇਤ ਹੇਠ ਅਨੁਸਾਰ ਹੈ :—

| ਕਿਸਮ | ਰੁੱਖਾਂ ਦੀ ਗਿਣਤੀ | ਘਣਤਾ (ਕਿਉਬਿਕ ਮੀਟਰ) | ਰਾਇਲਟੀ ਦੀ ਰਕਮ (ਰੁਪਏ) |
|---|---|---|---|
| ਟਾਹਲੀ | 1,453 | 2,311.30 | 25,65,543 |
| ਸਫੈਦਾ | 7,029 | 7,879.05 | 74;85,097 |
| ਫੁਟਕਲ | 8,190 | 6,078.05 | 27,95,903 |
| ਤੂਤ | 149 | 10.95 | 5,037 |
| ਕਿੱਕਰ | 378 | 483.25 | 2,60,955 |
| ਖੈਰ | 1 | 0.05 | 493 |
| ਸਾਗਵਾਨ | 43 | 5.00 | 11,100 |
| ਜੋੜ | 17,243 | 16,767.65 | 1,31,24,128 |

ਕੱਟਣ ਵਾਲੇ ਦਰਖਤਾਂ ਦੀ ਕੁੱਲ ਗਿਣਤੀ 17,243 (ਸਤਾਰਾਂ ਹਜ਼ਾਰ ਦੋ ਸੌ ਤਰਤਾਲੀ) ਹੈ।

ਕੁੱਲ ਮੁੱਲ (ਰਾਇਲਟੀ ਰੇਟ ਦੇ ਹਿਸਾਬ ਨਾਲ) 1,31,24,128 (ਇਕ ਕਰੋੜ, ਇਕੱਤੀ ਲੱਖ, ਚੌਵੀ ਹਜ਼ਾਰ, ਇਕ ਸੌ ਅੱਠਾਈ) ਰੁਪਏ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਤੁਸੀਂ ਵੀ ਵੇਖਿਆ ਹੋਣਾ ਹੈ ਕਿ ਦਰਖਤ ਕੱਟਣ ਵਾਲੇ ਇਕੋ ਸਾਈਜ਼ ਦੇ ਹੀ ਮੋਛੇ ਪਾਈ ਜਾਂਦੇ ਹਨ, ਇਹ ਵੇਖੇ ਬਗੈਰ ਕਿ ਇਸ ਦੀ ਯੂਟਿਲਟੀ ਵੀ ਹੈ ਜਾਂ ਨਹੀਂ। ਅਜਿਹਾ ਕਰਨ ਨਾਲ ਸਰਕਾਰ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਮੈਂ ਮੰਤਰੀ ਜੀ ਤੋਂ ਇਕ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦਰਖਤ ਕੱਟਣ ਦੀ ਰਾਇਲਟੀ ਕਿਸ ਤਰ੍ਹਾਂ ਫਿਕਸ ਕਰਦੇ ਹੋ ਅਤੇ ਦੂਸਰਾ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕੋ ਸਾਈਜ਼ ਦੇ ਮੋਛੇ ਪਾਉਣ ਨਾਲ ਸਰਕਾਰ ਦਾ ਜੋ ਬਹੁਤ ਨੁਕਸਾਨ ਹੁੰਦਾ ਹੈ, ਉਸ ਨੂੰ ਰੋਕਣ ਵਾਸਤੇ ਹੀ ਇਹ ਸਾਰੇ ਸਿਸਟਮ ਤੇ ਦੁਬਾਰਾ ਵਿਚਾਰ ਕਰੋਗੇ ? ਪ੍ਰਾਪਰ ਸਾਈਜ਼ ਦੇ ਮੋਛੇ ਬਣਾਉਣ ਨਾਲ ਸਰਕਾਰ ਨੂੰ ਦੁੱਗਣੀ ਆਮਦਨ ਹੋ ਸਕਦੀ ਹੈ। ਇਸ ਲਈ ਕੀ ਇਹ ਇਸ ਸਿਸਟਮ ਨੂੰ ਰਿਵਾਈਜ਼ ਕਰਨ ਵਾਸਤੇ ਗੌਰ ਕਰਨਗੇ ?

**ਰਾਜ ਮੰਤਰੀ** : ਅਸੀਂ ਇਸ ਤੇ ਵਿਚਾਰ ਕਰ ਰਹੇ ਹਾਂ ਜੀ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਸੜਕਾਂ ਤੇ ਬਹੁਤ ਵੱਡੀ ਗਿਣਤੀ ਵਿਚ ਸੁੱਕੇ ਦਰਖਤ ਖੜ੍ਹੇ ਹਨ। ਮੈਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਦਰਖਤਾਂ ਨੂੰ ਖੁਲ੍ਹੀ ਬੋਲੀ ਰਾਹੀਂ ਵੇਚ ਕੇ ਉਨ੍ਹਾਂ ਦੀ ਜਗ੍ਹਾ ਹਰੇ ਭਰੇ ਦਰਖਤ ਲਾਉਣ ਤੇ ਵਿਚਾਰ ਕਰਨਗੇ ? ਅਜਿਹਾ ਕਰਨ ਨਾਲ ਇਕ ਤਾਂ ਐਕਸੀਡੈਂਟ ਵੀ ਨਹੀਂ ਹੋਣਗੇ ਅਤੇ ਦੂਸਰਾ ਵਾਤਾਵਰਣ ਵੀ ਹਰਿਆ ਭਰਿਆ ਹੋਵੇਗਾ।

**ਰਾਜ ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਸਾਡੀ ਜੰਗਲਾਤ ਕਾਰਪੋਰੇਸ਼ਨ ਦਰਖਤਾਂ ਦੀ ਫੈਲਿੰਗ ਕਰਦੀ ਹੈ ਲੇਕਿਨ ਬੀ.ਓ.ਟੀ. ਸਕੀਮ ਅਧੀਨ ਕੁਝ ਸੜਕਾਂ ਚੌੜੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਇਨ੍ਹਾਂ ਸੜਕਾਂ ਨੂੰ ਚੌੜਿਆਂ ਕਰਨ ਵਾਸਤੇ ਜਿਹੜੀ ਨਾਲ ਲਗਦੀ ਜ਼ਮੀਨ ਹੈ, ਉਸ ਜ਼ਮੀਨ ਵਿਚ ਜਿਹੜੇ ਦਰਖਤ ਖੜ੍ਹੇ ਹਨ, ਨਿਰਧਾਰਤ ਰੇਟਾਂ ਤੇ ਉਹ ਦਰਖਤ ਪ੍ਰਾਈਵੇਟ ਠੇਕੇਦਾਰਾਂ ਤੋਂ ਕਟਵਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਕਈ ਥਾਵਾਂ ਤੇ ਜਿਥੇ ਸੜਕ ਚੌੜੀ ਨਹੀਂ ਵੀ ਹੋਣੀ, ਉਥੋਂ ਵੀ ਛਾਂਦਾਰ ਦਰਖਤ ਵੱਢ ਲਏ ਗਏ ਹਨ। ਇਸ ਤਰ੍ਹਾਂ ਨਾਲ ਇਨਵਾਇਰਮੈਂਟ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਕੀ ਮੰਤਰੀ ਜੀ ਇਸ ਦੀ ਇਨਕੁਆਇਰੀ ਕਰਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੇ ਕੋਈ ਅਜਿਹੀ ਗੱਲ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਇਹ ਮੈਨੂੰ ਦੱਸ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਬਹੁਤ ਸਾਰੀਆਂ ਥਾਵਾਂ ਤੇ ਸੁੱਕੇ ਦਰਖਤ ਖੜ੍ਹੇ ਹਨ। ਵੈਸੇ ਤਾਂ ਉਨ੍ਹਾਂ ਦੇ ਮੁੱਢ ਹੀ ਖੜ੍ਹੇ ਹਨ, ਟਾਹਣੇ ਲੋਕ ਵੱਢ ਕੇ ਲੈ ਗਏ ਹੋਏ ਹਨ। ਜੇ ਉਨ੍ਹਾਂ ਨੂੰ ਨਿਰਧਾਰਤ ਕੀਮਤ ਦੀ ਬਜਾਏ ਖੁਲ੍ਹੀ ਬੋਲੀ ਰਾਹੀਂ ਵੇਚਿਆ ਜਾਵੇ ਤਾਂ ਉਨ੍ਹਾਂ ਦੇ ਵੱਧ ਪੈਸੇ ਵੱਟੇ ਜਾਣਗੇ। ਕੀ ਮੰਤਰੀ ਜੀ ਅਜਿਹਾ ਕਰਨ ਨੂੰ ਤਿਆਰ ਹਨ ?

**ਰਾਜ ਮੰਤਰੀ** : ਖੁਲ੍ਹੀ ਬੋਲੀ ਰਾਹੀਂ ਦਰਖਤ ਵੇਚੇ ਜਾਣ, ਇਹ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਤੇ ਅਸੀਂ ਜਲਦੀ ਹੀ ਕੋਈ ਫੈਸਲਾ ਲੈ ਲਵਾਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਕਈ ਵਾਰੀ ਮੀਂਹ ਹਨੇਰੀ ਨਾਲ ਸੜਕਾਂ ਤੇ ਦਰਖਤ ਡਿੱਗ ਪੈਂਦੇ ਹਨ ਅਤੇ ਉਹ ਕਾਫੀ ਦੇਰ ਉਥੇ ਹੀ ਪਏ ਰਹਿੰਦੇ ਹਨ, ਹਟਾਏ ਨਹੀਂ ਜਾਂਦੇ ਜਿਸ ਕਰਕੇ ਉਹ ਐਕਸੀਡੈਂਟ ਅਤੇ ਮੌਤਾਂ ਦਾ ਕਾਰਣ ਬਣਦੇ ਹਨ। ਉਨ੍ਹਾਂ ਨੂੰ ਤੁਰੰਤ ਉਥੋਂ ਹਟਾਉਣ ਵਾਸਤੇ ਕੀ ਸਰਕਾਰ ਦੀ ਕੋਈ ਪਾਲਿਸੀ ਹੈ ? ਇਹ ਸਾਡੀ ਮੰਗ ਹੈ ਕਿ ਉਨ੍ਹਾਂ ਨੂੰ ਤੁਰੰਤ ਉਥੋਂ ਹਟਾ ਦੇਣਾ ਚਾਹੀਦਾ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਸ ਵੇਲੇ ਕੋਈ ਤੂਫਾਨ ਹਨੇਰੀ ਆਉਂਦੀ ਹੈ, ਅਸੀਂ ਫੌਰੀ ਤੌਰ ਤੇ ਐਕਸ਼ਨ ਲੈਂਦੇ ਹਾਂ। ਕੁਝ ਘੰਟਿਆਂ ਦੇ ਅੰਦਰ ਹੀ ਦਰਖਤਾਂ ਨੂੰ ਸੰਭਾਲ ਲਈਦਾ ਹੈ ਅਤੇ ਟ੍ਰੈਫਿਕ ਚਾਲੂ ਕਰ ਦੇਈਦਾ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1580

(ਸਦਨ ਵਿਚ ਸਬੰਧਤ ਮੈਂਬਰ ਦੇ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

## ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਲਈ ਮਕਾਨ

***1639. ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਪਰਿਵਾਰਾਂ ਲਈ ਮਕਾਨ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : ਹਾਂ ਜੀ। ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਲੋਕਾਂ ਲਈ ਮਕਾਨ ਉਸਾਰੀ ਕਰਨ ਦੀ ਸਕੀਮ ਹੈ। ਮਕਾਨ ਉਸਾਰੀ ਵਿਭਾਗ, ਪੰਜਾਬ ਵਲੋਂ ਸਾਲ 2005-06 ਦੌਰਾਨ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਲੋਕਾਂ ਲਈ ਮਕਾਨਾਂ ਦੀ ਉਸਾਰੀ ਕਰਨ ਦਾ ਹੇਠ ਲਿਖੇ ਅਨੁਸਾਰ ਟੀਚਾ ਨਿਰਧਾਰਤ ਕੀਤਾ ਗਿਆ ਹੈ :—

| | | | |
|---|---|---|---|
| (i) | ਈ.ਡਬਲਿਊ.ਐਸ. ਹਾਊਸਿਜ਼ ਐਟ ਸੁਜਾਨਪੁਰ, ਜ਼ਿਲ੍ਹਾ ਗੁਰਦਾਸਪੁਰ | .. | 171 |
| (ii) | ਈ.ਡਬਲਿਊ.ਐਸ. ਹਾਊਸਿਜ਼ ਐਟ ਸੈਕਟਰ 57, ਐਸ.ਏ.ਐਸ. ਨਗਰ, ਮੋਹਾਲੀ | .. | 360 |
| | ਕੁੱਲ : | | 531 |

ਪੰਜਾਬ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਟੀ ਲਈ ਪੰਜਾਬ ਰਾਜ ਦੇ ਸਾਲ 2005-06 ਦੇ ਬਜਟ ਵਿੱਚ ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਲੋਕਾਂ ਲਈ ਮਕਾਨਾਂ ਦੀ ਉਸਾਰੀ ਕਰਨ ਲਈ 474.36 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਸਕੀਮ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ 360 ਅਤੇ ਜ਼ਿਲ੍ਹਾ ਗੁਰਦਾਸਪੁਰ ਵਿਖੇ 171 ਆਰਥਿਕ ਤੌਰ ਤੇ ਕਮਜ਼ੋਰ ਵਰਗ ਲਈ ਮਕਾਨਾਂ ਦੀ ਉਸਾਰੀ ਕਰਨ ਦੀ ਸਕੀਮ ਵਿਚਾਰ ਅਧੀਨ ਹੈ। ਯੋਜਨਾ ਵਿਭਾਗ ਵਲੋਂ ਸਾਲ 2005-06 ਦੀ ਸਲਾਨਾ ਪਲਾਨ ਵਿੱਚ 1.00 ਕਰੋੜ ਰੁਪਏ ਰੱਖੇ ਗਏ ਹਨ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਸਰਕਾਰ ਦਾ ਉਪਰਾਲਾ ਬਹੁਤ ਚੰਗਾ ਹੈ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਅੰਮ੍ਰਿਤਸਰ ਦੇ ਵਾਸਤੇ ਕਿੰਨਾ ਪੈਸਾ ਰੱਖਿਆ ਗਿਆ ਹੈ ?

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ। ਸ਼ਹਿਰ ਵਾਸਤੇ ਵੀ ਕੋਈ ਪੈਸਾ ਰੱਖਿਆ ਹੈ ?

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਸਰ, ਮੈਂ ਅੰਮ੍ਰਿਤਸਰ ਜ਼ਿਲ੍ਹੇ ਦੀ ਗੱਲ ਕਰ ਰਿਹਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਜਿੱਥੇ ਤੱਕ ਨਵੇਂ ਮਕਾਨ ਬਣਾਉਣ ਦਾ ਸਵਾਲ ਹੈ। ਤਿੰਨ ਮਹਿਕਮੇ ਇਸ ਕੰਮ ਦੇ ਵਿੱਚ ਇਨਵਾਲਵ ਹਨ। ਇਕ ਹੈ, ਪੁੱਡਾ ਜਿਸ ਦਾ ਮੈਂ ਜ਼ਿਕਰ ਕੀਤਾ ਹੈ। ਦੂਜਾ ਹੈ ਰੂਰਲ ਡਿਵੈਲਪਮੈਂਟ ਅਤੇ ਪੰਚਾਇਤ ਵਿਭਾਗ ਅਤੇ ਤੀਸਰਾ ਸਮਾਜ ਭਲਾਈ ਵਿਭਾਗ। ਇਹ 3 ਏਜੰਸੀਆਂ ਹਨ। ਸ਼ਹਿਰ ਵਿੱਚ ਜਿਹੜੇ ਮਕਾਨ ਬਣਦੇ ਹਨ ਇਹ ਭਲਾਈ ਵਿਭਾਗ ਬਣਾਉਂਦਾ ਹੈ। ਗਰੀਬ ਅਤੇ ਕਮਜ਼ੋਰ ਵਰਗ ਦੇ ਲੋਕਾਂ ਵਾਸਤੇ ਸਕੀਮ ਵੱਖਰੀ ਹੈ। ਜਿੱਥੋਂ ਤੱਕ ਅੰਮ੍ਰਿਤਸਰ ਜ਼ਿਲ੍ਹੇ ਦੀ ਗੱਲ ਹੈ, ਮੇਰੇ ਕੋਲ ਕੋਈ ਅਜਿਹੀ ਤਜਵੀਜ਼ ਨਹੀਂ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਫੁਰਮਾਇਆ ਹੈ ਕਿ ਗਰੀਬ ਵਰਗ ਦੇ ਲੋਕਾਂ ਵਾਸਤੇ ਸਮਾਜ ਭਲਾਈ ਵਿਭਾਗ ਮਕਾਨ ਬਣਾਉਂਦਾ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਚਾਰ ਸਾਲਾਂ ਦੇ ਵਿੱਚ ਇਸ ਸਕੀਮ ਦੇ ਵਿੱਚ ਮਕਾਨ ਬਣਾਉਣ ਵਾਸਤੇ ਕਿੰਨੇ ਫੰਡਜ਼ ਦਿੱਤੇ ਗਏ ਹਨ ?

**ਮਾਨਯੋਗ ਸਪੀਕਰ** : ਹਾਂ ਜੀ, ਇਹ ਇਨਫਰਮੇਸ਼ਨ ਤੁਹਾਡੇ ਕੋਲ ਹੈ ?

**ਮੰਤਰੀ** : ਸਪੀਕਰ ਸਾਹਿਬ, ਇੰਦਰਾ ਗਾਂਧੀ ਆਵਾਸ ਯੋਜਨਾ ਜਿਸ ਨੂੰ ਰੂਰਲ ਡਿਵੈਲਪਮੈਂਟ ਵਿਭਾਗ ਦੇਖਦਾ ਹੈ, ਪਿਛਲੇ ਸਾਲ ਮਕਾਨਾਂ ਦਾ ਟੀਚਾ 18489 ਦਾ ਸੀ, ਲੋਕਾਂ ਦੀ ਗਿਣਤੀ 10695 ਸੀ ਔਰ ਜਿਹੜੇ ਫੰਡ ਖਰਚ ਹੋਏ, ਉਹ ਹਨ 21.84 ਲੱਖ ਰੁਪਏ। ਜਿਹੜੀ ਹੈ ਪ੍ਰਧਾਨ ਮੰਤਰੀ ਗ੍ਰਾਮ ਵਿਕਾਸ ਸਕੀਮ, ਇਹ ਹੁਣ ਬੰਦ ਹੋ ਗਈ ਹੈ ਔਰ ਪਿਛਲੇ ਸਮੇਂ ਵਿੱਚ 2004-05 ਅਤੇ 2005-06 ਵਿੱਚ ਕੁੱਲ 740 ਲੱਖ ਰੁਪਏ ਦਾ ਉਪਬੰਧ ਸੀ, ਉਸ ਵਿੱਚ 78.10 ਲੱਖ ਰੁਪਏ ਖਰਚ ਹੋਏ। 2131 ਮਕਾਨਾਂ ਦਾ ਟੀਚਾ ਸੀ ਅਤੇ 686 ਮਕਾਨ ਬਣਾਏ ਗਏ। ਜਿੱਥੋਂ ਤੱਕ ਸਮਾਜ ਭਲਾਈ ਵਿਭਾਗ ਵਾਲੀ ਸਕੀਮ ਦਾ ਤਾਅਲੁੱਕ ਹੈ, ਉਸ ਵਿੱਚ ਇਸ ਸਮੇਂ ਦੌਰਾਨ ਕੋਈ ਮਕਾਨ ਨਹੀਂ ਬਣਾਇਆ ਗਿਆ ਜਿਸ ਸਮੇਂ ਦਾ ਬਾਦਲ ਸਾਹਿਬ ਨੇ ਕਿਹਾ ਹੈ। ਹੁਣ ਅਸੀਂ ਇਸ ਸਾਲ ਵਾਸਤੇ 50 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਸੋਸ਼ਲ ਵੈਲਫੇਅਰ ਵਿਭਾਗ ਦੀ ਇਹ ਸਭ ਤੋਂ ਅਹਿਮ ਸਕੀਮ ਹੈ। ਪਿਛਲੇ ਚਾਰ ਸਾਲਾਂ ਵਿੱਚ ਸ਼ਡਿਊਲਡ ਕਾਸਟਸ ਦੀ ਭਲਾਈ ਲਈ ਸਕੀਮ ਤਹਿਤ ਇਕ ਰੁਪਿਆ ਵੀ ਨਹੀਂ ਦਿੱਤਾ ਗਿਆ, ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਕਾਰਨ ਤਾਂ ਸਾਰਿਆਂ ਨੂੰ ਪਤਾ ਹੀ ਹੈ। ਪਿਛਲੇ ਤਿੰਨ ਸਾਲ ਸਾਡੀ ਵਿੱਤੀ ਹਾਲਤ ਮਾੜੀ ਸੀ, ਇਸ ਬਾਰੇ ਇਨ੍ਹਾਂ ਨੂੰ ਵੀ ਪਤਾ ਹੈ। ਇਹ ਮਾੜੀ ਹਾਲਤ ਕਰਕੇ ਚਲੇ ਗਏ ਸਨ। ਹੁਣ ਹਾਲਤ ਸੁਧਰੀ ਹੈ ਅਤੇ ਅਸੀਂ ਇਸ ਸਕੀਮ ਵਾਸਤੇ 50 ਕਰੋੜ ਰੁਪਿਆ ਰੱਖਿਆ ਹੈ।

---

## ਪੀ.ਪੀ.ਐਸ. ਅਫ਼ਸਰਾਂ ਦੀ ਆਈ.ਪੀ.ਐਸ. ਕਾਡਰ ਵਿਚ ਤਰੱਕੀ

*1542. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਈ.ਪੀ.ਐਸ. ਕਾਡਰ ਵਿਚ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਆਈ.ਪੀ.ਐਸ. ਕਾਡਰ ਵਿਚ ਤਰੱਕੀ ਦਿੱਤੇ ਜਾਣ ਵਾਲੇ ਯੋਗ ਪੀ.ਪੀ.ਐਸ. ਅਫ਼ਸਰਾਂ ਦੇ ਨਾਂ ਕੀ-ਕੀ ਹਨ ਅਤੇ ਇਨ੍ਹਾਂ ਆਸਾਮੀਆਂ ਨੂੰ ਨਾ ਭਰੇ ਜਾਣ ਦੇ ਕਾਰਣ ਕੀ ਹਨ ?

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਵੇਰਵਾ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

### ਅਨੁਲੱਗ

ਪੰਜਾਬ ਰਾਜ ਵਿੱਚ ਆਈ.ਪੀ.ਐਸ. ਅਧਿਕਾਰੀਆਂ ਦੀ ਕੁੱਲ ਮਨਜ਼ੂਰ ਸੰਖਿਆ 144 ਹੈ। ਇਸ ਸਮੇਂ 118 ਆਈ.ਪੀ.ਐਸ. ਅਧਿਕਾਰੀ ਤੈਨਾਤ ਹਨ। ਇਸ ਸਮੇਂ ਆਈ.ਪੀ.ਐਸ. ਦੀਆਂ 26 ਆਸਾਮੀਆਂ ਖਾਲੀ ਹਨ। ਇਨ੍ਹਾਂ 26 ਖਾਲੀ ਆਸਾਮੀਆਂ ਵਿੱਚੋਂ, 11 ਆਸਾਮੀਆਂ ਤਰੱਕੀ ਕੋਟੇ ਦੀਆਂ ਹਨ ਜਿਨ੍ਹਾਂ ਤੇ ਪੀ.ਪੀ.ਐਸ. ਅਧਿਕਾਰੀਆਂ ਨੂੰ ਆਈ.ਪੀ.ਐਸ. ਵਿੱਚ ਤਰੱਕੀ ਜਾਬ ਕੀਤਾ ਜਾਣਾ ਹੈ। ਦੂਸਰੀਆਂ 15 ਖਾਲੀ ਆਸਾਮੀਆਂ ਸਿੱਧੀ ਭਰਤੀ ਦੀਆਂ ਖਾਲੀ ਹਨ।

ਸਾਲ 2002 ਤੋਂ ਬਹੁਤ ਸਾਰੇ ਕੋਰਟ ਕੇਸ ਜੋ ਤਰੱਕੀ ਰਾਹੀਂ ਬਣੇ ਡੀ.ਐਸ.ਪੀਜ਼./ਸਿੱਧੀ ਭਰਤੀ ਰਾਹੀਂ ਬਣੇ ਡੀ.ਐਸ.ਪੀਜ਼. ਵੱਲੋਂ ਤਰੱਕੀ/ਸਿੱਧੀ ਭਰਤੀ ਰਾਹੀਂ ਬਣੇ ਡੀ.ਐਸ.ਪੀਜ਼ ਵਿਰੁੱਧ ਸੀਨੀਆਰਤਾ ਸੂਚੀ ਸਬੰਧੀ ਕੋਰਟ ਕੇਸ ਦਾਇਰ ਕੀਤੇ ਗਏ ਹਨ। ਫਿਰ ਵੀ ਪੰਜਾਬ ਸਰਕਾਰ ਵੱਲੋਂ ਤਿਆਰ ਕੀਤੀ ਗਈ ਸੀਨੀਆਰਤਾ ਸੂਚੀ ਦੇ ਮੁਤਾਬਿਕ, ਕੋਰਟ ਵਿੱਚ ਚੈਲੰਜ ਕੀਤੀ ਗਈ ਹੈ ਦੇ ਅਨੁਸਾਰ ਹੇਠ ਲਿਖੇ ਪੀ.ਪੀ.ਐਸ. ਅਧਿਕਾਰੀ ਆਈ.ਪੀ.ਐਸ. ਵਿੱਚ ਤਰੱਕੀ ਲਈ ਸਾਲ 2002, 2003 ਅਤੇ 2004 ਦੇ ਤਰੱਕੀ ਕੋਟੇ ਦੇ ਵਿਰੁੱਧ ਯੋਗ ਸਮਝੇ ਜਾ ਸਕਦੇ ਹਨ :—

| ਲੜੀ ਨੰ: | ਅਧਿਕਾਰੀ ਦਾ ਨਾਮ | ਮੌਜੂਦਾ ਤੈਨਾਤੀ |
|---|---|---|
| | **ਸਰਵਸ਼੍ਰੀ—** | |
| 1 | ਰਾਜਿੰਦਰ ਸਿੰਘ | ਐਸ.ਪੀ./ਸਥਾਨਿਕ, ਗੁਰਦਾਸਪੁਰ |
| 2 | ਸੋਹਿੰਦਰਪਾਲ ਸਿੰਘ ਬਾਵਾ | ਸਹਾਇਕ ਕਮਾਂਡੈਂਟ 13 ਬਟਾ: ਪੀ.ਏ.ਪੀ. ਅਤੇ ਐਸ.ਪੀ. (ਡੀ), ਜਗਰਾਉਂ (ਵਾਧੂ ਚਾਰਜ) |
| 3 | ਇਕਬਾਲ ਸਿੰਘ | ਐਸ.ਪੀ. ਮਨੁੱਖੀ ਅਧਿਕਾਰ ਕਮਿਸ਼ਨ, ਪੰਜਾਬ, ਚੰਡੀਗੜ੍ਹ |
| 4 | ਹਰਿੰਦਰ ਪਾਲ ਸਿੰਘ | ਐਸ.ਪੀ., ਕਾਊਂਟਰ ਇੰਟੈਲੀਜੈਂਸ, ਅੰਮ੍ਰਿਤਸਰ |
| 5 | ਬਲਕਾਰ ਸਿੰਘ | ਕਮਾਂਡੈਂਟ/ਪੰਜਵੀ ਕਮਾਂਡੋ, ਬਹਾਦਰਗੜ੍ਹ |

[ਉਪ ਮੁੱਖ ਮੰਤਰੀ]

| ਲੜੀ ਨੰ: | ਅਧਿਕਾਰੀ ਦਾ ਨਾਮ | ਮੌਜੂਦਾ ਤੈਨਾਤੀ |
|---|---|---|
| 6 | ਹਰਤੇਜ ਸਿੰਘ | ਸਹਾਇਕ ਕਮਾਂਡੈਂਟ, ਦੂਸਰੀ ਕਮਾਂਡੋ, ਬਹਾਦਰਗੜ੍ਹ |
| 7 | ਆਰ. ਕੇ. ਸਾਰਦਾ | ਜ਼ੋਨਲ ਐਸ.ਪੀ./ਕਰਾਇਮ, ਜਲੰਧਰ |
| 8 | ਗੁਰਿੰਦਰ ਸਿੰਘ ਢਿੱਲੋਂ | ਐਸ.ਪੀ., ਚੌਕਸੀ, ਲੁਧਿਆਣਾ |
| 9 | ਮੋਹਨੀਸ਼ ਚਾਵਲਾ | ਸਹਾਇਕ ਕਮਾਂਡੈਂਟ, ਪਹਿਲੀ ਆਈ.ਆਰ.ਬੀ., ਪਟਿਆਲਾ |
| 10 | ਪਵਨ ਕੁਮਾਰ ਉੱਪਲ | ਐਸ.ਪੀ., ਆਰ.ਟੀ.ਸੀ., ਪੀ.ਏ.ਪੀ., ਜਲੰਧਰ |
| 11 | ਸੁਰਿੰਦਰ ਪਾਲ ਸਿੰਘ ਪਰਮਾਰ | ਐਸ.ਪੀ., ਸਥਾਨਿਕ, ਬਰਨਾਲਾ |
| 12 | ਇੰਦਰਜੀਤ ਸਿੰਘ ਰੰਧਾਵਾ | ਐਸ.ਪੀ., ਚੌਕਸੀ, ਫਿਰੋਜ਼ਪੁਰ |
| 13 | ਅਮਰ ਸਿੰਘ ਚਾਹਲ | ਏ.ਆਈ.ਜੀ., ਪੀ.ਏ.ਪੀ., ਜਲੰਧਰ |
| 14 | ਜਤਿੰਦਰ ਸਿੰਘ ਔਲਖ | ਕਮਾਂਡੈਂਟ 13 ਬਟਾ:, ਪੀ.ਏ.ਪੀ., ਚੰਡੀਗੜ੍ਹ |
| 15 | ਮੁਖਵਿੰਦਰ ਸਿੰਘ ਛੀਨਾ | ਐਸ.ਪੀ., ਚੌਕਸੀ, ਪੰਜਾਬ, ਚੰਡੀਗੜ੍ਹ |
| 16 | ਇਕਬਾਲ ਸਿੰਘ | ਜ਼ੋਨਲ ਐਸ.ਪੀ., ਐਸ.ਬੀ., ਜਲੰਧਰ |
| 17 | ਪਰਮਦੀਪ ਸਿੰਘ ਸੰਧੂ | ਐਸ.ਪੀ., ਪੀ.ਪੀ.ਸੀ.ਆਰ. ਅਤੇ ਐਸ.ਪੀ. ਸਪੈਸ਼ਲ ਵਿੰਗ, ਕਰਾਇਮ (ਵਾਧੂ ਚਾਰਜ) |
| 18 | ਜਸਕਰਨ ਸਿੰਘ | ਤਿੰਨ ਸਾਲ ਦੀ ਵਿਸ਼ੇਸ਼ ਛੁੱਟੀ |
| 19 | ਲਖਵਿੰਦਰ ਸਿੰਘ | ਐਸ.ਪੀ., ਸਥਾਨਿਕ, ਮਾਨਸਾ |
| 20 | ਕਮਲ ਕੁਮਾਰ | ਡਿਪਟੀ ਡਾਇਰੈਕਟਰ, ਪ੍ਰਬੰਧ ਐਮ.ਆਰ.ਐਸ. ਪੀ.ਏ.ਪੀ., ਜਲੰਧਰ |
| 21 | ਜਸਪਾਲ ਸਿੰਘ | ਐਸ.ਪੀ., ਸਥਾਨਿਕ, ਰੋਪੜ |

ਪੀ.ਪੀ.ਐਸ. ਅਧਿਕਾਰੀਆਂ ਨੂੰ ਆਈ.ਪੀ.ਐਸ. ਤਰੱਕੀ ਨਾ ਦੇਣ ਦਾ ਕਾਰਨ ਮਾਨਯੋਗ ਕੋਰਟਾਂ ਵੱਲੋਂ ਹੇਠ ਲਿਖੇ ਕੇਸਾਂ ਵਿੱਚ ਦਿੱਤੀ ਗਈ ਸਟੇਅ ਹੈ :—

(ੳ) ਸਿਵਲ ਰਿੱਟ ਪਟੀਸ਼ਨ ਨੰ: 17397 ਆਫ 1999 ਜੋ ਸ੍ਰੀ ਜਤਿੰਦਰ ਸਿੰਘ ਔਲਖ, ਪੀ.ਪੀ.ਐਸ. ਹੁਣ ਕਮਾਂਡੈਂਟ 13 ਬਟਾਲੀਅਨ ਪੀ.ਏ.ਪੀ.,

ਚੰਡੀਗੜ੍ਹ ਅਤੇ ਹੋਰਨਾਂ ਵੱਲੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਦਾਇਰ ਕੀਤੀ ਗਈ ਹੈ। ਮਾਨਯੋਗ ਕੋਰਟ ਵੱਲੋਂ ਮਿਤੀ 24 ਅਕਤੂਬਰ, 2002 ਨੂੰ ਸਟੇਅ ਦਿੱਤੀ ਗਈ ਸੀ। ਪ੍ਰੰਤੂ, ਸੀ.ਐਮ. ਨੰ: 37896 ਆਫ 2002, 7464 ਆਫ 2002, 7591 ਆਫ 2003 ਅਤੇ 7471 ਆਫ 2002 ਵਿੱਚ ਮਾਨਯੋਗ ਕੋਰਟ ਵੱਲੋਂ ਇਸ ਰਿੱਟ ਪਟੀਸ਼ਨ ਵਿੱਚ ਦਿੱਤੀ ਗਈ ਸਟੇਅ ਮਿਤੀ 25 ਅਪ੍ਰੈਲ, 2003 ਨੂੰ ਖਾਰਜ ਕਰ ਦਿੱਤੀ ਗਈ ਸੀ।

(ਅ) ਸਿਵਲ ਰਿੱਟ ਪਟੀਸ਼ਨ ਨੰ: 15145 ਆਫ 2001 ਜੋ ਸ਼੍ਰੀ ਪਰਮਬੀਰ ਸਿੰਘ ਪਰਮਾਰ, ਪੀ.ਪੀ.ਐਸ., ਡੀ.ਐਸ.ਪੀ. ਅਤੇ ਹੋਰਨਾਂ ਵੱਲੋਂ ਪੰਜਾਬ ਅਤੇ ਹਰਿਆਣਾ ਕੋਰਟ ਵਿੱਚ ਦਾਇਰ ਕੀਤੀ ਹੈ, ਹੁਕਮ ਮਿਤੀ 24 ਅਕਤੂਬਰ, 2002 ਵਿੱਚ ਸਟੇਅ ਦਿੱਤੀ ਗਈ ਹੈ।

(ੲ) ਸਿਵਲ ਰਿੱਟ ਪਟੀਸ਼ਨ ਨੰ: 14332 ਆਫ 2001-ਸ਼੍ਰੀ ਸੁਖਵਿੰਦਰ ਸਿੰਘ ਮਾਨ, ਪੀ.ਪੀ.ਐਸ., ਡੀ.ਐਸ.ਪੀ. ਅਤੇ ਹੋਰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਮਿਤੀ 24 ਅਕਤੂਬਰ, 2002 ਦੇ ਹੁਕਮਾਂ ਦੁਆਰਾ ਸਟੇਅ ਦਿੱਤੀ ਗਈ।

(ਸ) ਸਿਵਲ ਰਿੱਟ ਪਟੀਸ਼ਨ ਨੰ: 13224 ਆਫ 2001-ਸ਼੍ਰੀ ਗੁਰਮੀਤ ਸਿੰਘ ਚੌਹਾਨ, ਪੀ.ਪੀ.ਐਸ., ਡੀ.ਐਸ.ਪੀ. ਅਤੇ ਹੋਰ ਵਿੱਚ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਮਿਤੀ 24 ਅਕਤੂਬਰ, 2002 ਦੁਆਰਾ ਸਟੇਅ ਹੁਕਮ।

(ਹ) ਸਿਵਲ ਰਿੱਟ ਪਟੀਸ਼ਨ ਨੰ: 8475 ਆਫ 2000-ਸ਼੍ਰੀ ਅਮਰ ਸਿੰਘ ਚਾਹਲ, ਪੀ.ਪੀ.ਐਸ. ਹੁਣ ਏ.ਆਈ.ਜੀ., ਪੀ.ਏ.ਪੀ. ਜਲੰਧਰ ਅਤੇ ਹੋਰ ਦੇ ਕੇਸ ਵਿੱਚ ਪੰਜਾਬ ਅਤੇ ਹਰਿਆਣਾ ਕੋਰਟ ਦੇ ਹੁਕਮ ਮਿਤੀ 2 ਦਸੰਬਰ, 2003 ਦੁਆਰਾ ਸਟੇਅ। ਪ੍ਰੰਤੂ ਸੀ.ਐਮ. ਨੰ: 2106 ਆਫ 2004 ਵਿੱਚ ਇਸ ਸਿਵਲ ਰਿੱਟ ਪਟੀਸ਼ਨ ਵਿਚ ਦਿੱਤੀ ਗਈ ਸਟੇਅ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਦਿੱਤੀ ਗਈ ਸਟੇਅ ਮਿਤੀ 10 ਫਰਵਰੀ, 2004 ਨੂੰ ਖਾਰਜ ਕਰ ਦਿੱਤੀ ਗਈ ਸੀ।

(ਕ) ਸਿਵਲ ਰਿੱਟ ਪਟੀਸ਼ਨ ਨੰ: 12206 ਆਫ 2005-ਸ਼੍ਰੀ ਗੁਰਪ੍ਰੀਤ ਸਿੰਘ ਭੁੱਲਰ, ਪੀ.ਪੀ.ਐਸ., ਐਸ.ਪੀ., ਵਿਜੀਲੈਂਸ ਬਿਓਰੋ, ਪਟਿਆਲਾ ਅਤੇ ਸਿਵਲ ਰਿੱਟ ਪਟੀਸ਼ਨ ਨੰ: 12208-ਸ਼੍ਰੀ ਹਰਬਾਜ ਸਿੰਘ, ਪੀ.ਪੀ.ਐਸ., ਐਸ.ਪੀ. (ਡੀ), ਰੋਪੜ ਵਿੱਚ ਮਿਤੀ 8 ਅਗਸਤ, 2005 ਨੂੰ ਸਟੇਅ ਦਿੱਤੀ ਗਈ ਜੋ ਅਜੇ ਤੱਕ ਖਾਰਜ ਨਹੀਂ ਕੀਤੀ ਗਈ ਹੈ।

[ਉਪ ਮੁੱਖ ਮੰਤਰੀ]

ਇਸ ਸਮੇਂ ਪੰਜਾਬ ਰਾਜ ਵਿੱਚ ਕਾਡਰ, ਐਕਸ ਕਾਡਰ/ਨਾਨ-ਕਾਡਰ ਆਸਾਮੀਆਂ ਤੇ ਤੈਨਾਤ ਆਈ.ਪੀ.ਐਸ. ਅਧਿਕਾਰੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਰੈਂਕ | ਕਾਡਰ | ਐਕਸ-ਕਾਡਰ | ਨਾਨ—ਕਾਡਰ | ਟਿੱਪਣੀ |
|---|---|---|---|---|
| ਡੀ.ਜੀ.ਪੀ. | 1 | 02 | 03 | |
| ਏ.ਡੀ.ਜੀ.ਪੀ | 6 | 02 | 02 | |
| ਆਈ.ਜੀ.ਪੀ. | 12 | 02 | 03 | |
| ਡੀ.ਆਈ.ਜੀ. | 19 | 02 | 01 | ਸਮੇਤ 14 ਆਈ.ਪੀ.ਐਸ. ਅਧਿਕਾਰੀ ਜੋ ਇਸ ਸਮੇਂ ਡੀ.ਆਈ.ਜੀ. ਦੇ ਕਰੰਟ ਡਿਊਟੀ ਚਾਰਜ ਤੇ ਕੰਮ ਕਰ ਰਹੇ ਹਨ। |
| ਐਸ.ਪੀ. | 40 | 03 | 10 | |
| ਏ.ਐਸ.ਪੀ. | | 03 | | |
| ਕੁੱਲ : | 78 | 14 | 19 | (ਕੁੱਲ 111) |

ਪੀ.ਪੀ.ਐਸ. ਅਧਿਕਾਰੀ (ਆਫੀਸ਼ੀਏਟਿੰਗ ਐਸ.ਪੀਜ਼.) ਜੋ ਐਕਸ-ਕਾਡਰ ਪੋਸਟਾਂ (ਪੁਲਿਸ ਵਿਭਾਗ ਵਿੱਚ) ਅਤੇ ਨਾਨ-ਕਾਡਰ ਪੋਸਟਾਂ ਤੇ (ਪੁਲਿਸ ਵਿਭਾਗ ਤੋਂ ਬਾਹਰ) ਤੈਨਾਤ ਹਨ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਨੰ: ਆਫ ਆਫੀਸ਼ੀਏਟਿੰਗ ਐਸ.ਪੀਜ਼. (ਐਕਸ ਕਾਡਰ ਪੋਸਟਾਂ ਵਿਰੁੱਧ) | ਨੰ: ਆਫ ਆਫੀਸ਼ੀਏਟਿੰਗ ਐਸ.ਪੀਜ਼ (ਨਾਨ-ਕਾਡਰ ਪੋਸਟਾਂ ਵਿਰੁੱਧ) | ਕੁੱਲ |
|---|---|---|
| 107 | 12 | 119 |

ਨੋਟ :—ਇਨ੍ਹਾਂ ਤੋਂ ਇਲਾਵਾ ਦੋ ਆਫੀਸ਼ੀਏਟਿੰਗ ਐਸ.ਪੀ. ਲੰਬੀ ਛੁੱਟੀ ਤੇ ਹਨ ਅਤੇ ਤਿੰਨ ਆਫੀਸ਼ੀਏਟਿੰਗ ਐਸ.ਪੀ. ਤਿੰਨ ਸਾਲ ਦੀ ਵਿਸ਼ੇਸ਼ ਛੁੱਟੀ ਤੇ ਹਨ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਜੋ ਵੇਰਵਾ ਇਨ੍ਹਾਂ ਨੇ ਦਿੱਤਾ ਹੈ ਉਸਦੇ ਮੁਤਾਬਿਕ 2002 ਤੋਂ ਲੈ ਕੇ ਤਕਰੀਬਨ 26 ਵਕੈਂਸੀਆਂ ਵਿੱਚੋਂ 11 ਪਰਮੋਸ਼ਨ ਕੋਟੇ ਦੀਆਂ ਅਸਾਮੀਆਂ ਵਿੱਚੋਂ ਪੀ.ਪੀ.ਐਸ. ਅਫ਼ਸਰਾਂ ਨੇ ਆਈ.ਪੀ.ਐਸ. ਵਿੱਚ ਪਰਮੋਟ ਹੋਣਾ ਸੀ। ਮੈਂ ਡਿਪਟੀ ਚੀਫ ਮਨਿਸਟਰ ਸਾਹਿਬਾ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ

2002 ਤੋਂ 26 ਵਕੈਂਸੀਆਂ ਹਨ ਅਤੇ ਜਿਹੜੇ ਇਲੀਜੀਬਲ ਬੰਦਿਆਂ ਦੀ ਲਿਸਟ ਦਿੱਤੀ ਹੈ ਉਹ ਵੀ ਤਕਰੀਬਨ ਲਿਸਟ ਤੋਂ ਜ਼ਿਆਦਾ ਹਨ ਫਿਰ ਇਹ ਪਰਮੋਸ਼ਨਾਂ ਕਿਉਂ ਨਹੀਂ ਕੀਤੀਆਂ ਗਈਆਂ ? 2002 ਤੋਂ ਹੁਣ ਤੱਕ ਇਹ ਵਕੈਂਸੀਆਂ ਕਿਉਂ ਖਾਲੀ ਪਈਆਂ ਹਨ ?

**ਮਾਨਯੋਗ ਸਪੀਕਰ** : ਇਲੀਜੀਬਲ 21 ਹਨ।

**ਸਰਦਾਰ ਬੀਰ ਦਵਿੰਦਰ ਸਿੰਘ** : ਨਹੀਂ ਜੀ, ਇਲੀਜੀਬਲ ਨੂੰ ਪਰਮੋਸ਼ਨਾਂ ਕਿਉਂ ਨਹੀਂ ਦਿੱਤੀਆਂ ਗਈਆਂ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਕੁੱਲ ਪੋਸਟਾਂ 144 ਦੇ ਮੁਤਾਬਿਕ 26 ਖਾਲੀ ਹਨ। ਇਨ੍ਹਾਂ ਨੂੰ ਨਾ ਪੂਰਾ ਕਰਨ ਦੇ ਕੁਝ ਕਾਰਨ ਸਨ। ਕੁਝ ਪਰਮੋਟੀ ਜਾਂ ਡਾਇਰੈਕਟ ਵਾਲੇ ਸਨ, ਉਹ ਕੋਰਟ ਦੇ ਵਿੱਚ ਚਲੇ ਗਏ ਜਿਸ ਕਾਰਨ ਕੇਸ ਪੈਂਡਿੰਗ ਪਿਆ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਕੇਸ ਕੋਰਟ ਵਿੱਚ ਹਨ ਔਰ ਕਿਹੜੇ-ਕਿਹੜੇ ਕੇਸ ਵਿੱਚ ਸਟੇਅ ਵਕੇਟ ਕਰ ਦਿੱਤੀ ਗਈ ਹੈ ? ਉਸ ਸਟੇਅ ਦੀ ਵਕੇਸ਼ਨ ਤੋਂ ਬਾਅਦ ਜਿਹੜਾ ਪਰਮੋਸ਼ਨਾਂ ਦਾ ਪਰਾਸੈਸ ਹੈ ਉਹ ਕਿਉਂ ਨਹੀਂ ਸ਼ੁਰੂ ਕੀਤਾ ਗਿਆ ?

**ਮਾਨਯੋਗ ਸਪੀਕਰ** : ਕੋਰਟ ਵਿਚ ਕਿੰਨੇ ਸਟੇਅ ਹੋਏ ?

**ਉਪ ਮੁੱਖ ਮੰਤਰੀ** : ਸਾਡੇ ਕੋਲ ਤਕਰੀਬਨ ਇਸ ਵੇਲੇ ਪੀ.ਪੀ.ਐਸ. ਤੋਂ ਆਈ.ਪੀ.ਐਸ. ਤਰੱਕੀ ਨਾ ਦੇਣ ਕਾਰਨ ਮਾਨਯੋਗ ਕੋਰਟਾਂ ਵੱਲੋਂ ਹੇਠ ਲਿਖੇ ਕੇਸਾਂ ਵਿਚ ਸਟੇਅ ਦਿੱਤੀ ਗਈ ਹੈ :

(ੳ) ਸਿਵਲ ਰਿੱਟ ਪਟੀਸ਼ਨ ਨੰ: 17397 ਆਫ 1999 ਜੋ ਸ਼੍ਰੀ ਜਤਿੰਦਰ ਸਿੰਘ ਔਲਖ, ਪੀ.ਪੀ.ਐਸ. ਹੁਣ ਕਮਾਂਡੈਂਟ 13 ਬਟਾਲੀਅਨ ਪੀ.ਏ.ਪੀ., ਚੰਡੀਗੜ੍ਹ ਅਤੇ ਹੋਰਨਾਂ ਵੱਲੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਦਾਇਰ ਕੀਤੀ ਗਈ ਹੈ। ਮਾਨਯੋਗ ਕੋਰਟ ਵੱਲੋਂ ਮਿਤੀ 24 ਅਕਤੂਬਰ, 2002 ਨੂੰ ਸਟੇਅ ਦਿੱਤੀ ਗਈ ਸੀ। ਪ੍ਰੰਤੂ, ਸੀ.ਐਮ. ਨੰ: 37896 ਆਫ 2002, 7464 ਆਫ 2002, 7591 ਆਫ 2003 ਅਤੇ 7471 ਆਫ 2002 ਵਿੱਚ ਮਾਨਯੋਗ ਕੋਰਟ ਵੱਲੋਂ ਇਸ ਰਿੱਟ ਪਟੀਸ਼ਨ ਵਿੱਚ ਦਿੱਤੀ ਗਈ ਸਟੇਅ ਮਿਤੀ 25 ਅਪ੍ਰੈਲ, 2003 ਨੂੰ ਖਾਰਜ ਕਰ ਦਿੱਤੀ ਗਈ ਸੀ।

(ਅ) ਸਿਵਲ ਰਿੱਟ ਪਟੀਸ਼ਨ ਨੰ: 15145 ਆਫ 2001 ਜੋ ਸ਼੍ਰੀ ਪਰਮਬੀਰ ਸਿੰਘ ਪਰਮਾਰ, ਪੀ.ਪੀ.ਐਸ., ਡੀ.ਐਸ.ਪੀ. ਅਤੇ ਹੋਰਨਾਂ ਵੱਲੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਦਾਇਰ ਕੀਤੀ ਹੈ। ਹੁਕਮ ਮਿਤੀ 24 ਅਕਤੂਬਰ, 2002 ਵਿੱਚ ਸਟੇਅ ਦਿੱਤੀ ਗਈ ਹੈ।

(ੲ) ਸਿਵਲ ਰਿੱਟ ਪਟੀਸ਼ਨ ਨੰ: 14332 ਆਫ 2001-ਸ਼੍ਰੀ ਸੁਖਵਿੰਦਰ ਸਿੰਘ ਮਾਨ, ਪੀ.ਪੀ.ਐਸ., ਡੀ.ਐਸ.ਪੀ. ਅਤੇ ਹੋਰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਮਿਤੀ 24 ਅਕਤੂਬਰ, 2002 ਦੇ ਹੁਕਮਾਂ ਦੁਆਰਾ ਸਟੇਅ ਦਿੱਤੀ ਗਈ।

[ਉਪ ਮੁੱਖ ਮੰਤਰੀ]

(ਸ) ਸਿਵਲ ਰਿੱਟ ਪਟੀਸ਼ਨ ਨੰ: 8475 ਆਫ 2000-ਸ਼੍ਰੀ ਅਮਰ ਸਿੰਘ ਚਾਹਲ, ਪੀ.ਪੀ.ਐਸ. ਹੁਣ ਏ.ਆਈ.ਜੀ./ਪੀ.ਏ.ਪੀ., ਜਲੰਧਰ ਅਤੇ ਹੋਰ ਦੇ ਕੇਸ ਵਿੱਚ ਪੰਜਾਬ ਅਤੇ ਹਰਿਆਣਾ ਕੋਰਟ ਦੇ ਹੁਕਮ ਮਿਤੀ 2 ਦਸੰਬਰ, 2003 ਦੁਆਰਾ ਸਟੇਅ। ਪ੍ਰੰਤੂ ਸੀ.ਐਮ. ਨੰ: 2106 ਆਫ 2004 ਵਿਚ ਇਸ ਸਿਵਲ ਰਿੱਟ ਪਟੀਸ਼ਨ ਵਿਚ ਦਿੱਤੀ ਗਈ ਸਟੇਅ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਮਿਤੀ 10 ਫਰਵਰੀ, 2004 ਨੂੰ ਖਾਰਜ ਕਰ ਦਿੱਤੀ ਗਈ ਸੀ।

(ਕ) ਸਿਵਲ ਰਿੱਟ ਪਟੀਸ਼ਨ ਨੰ: 12206 ਆਫ 2005—ਸ਼੍ਰੀ ਗੁਰਪ੍ਰੀਤ ਸਿੰਘ ਭੁੱਲਰ, ਪੀ.ਪੀ.ਐਸ., ਐਸ.ਪੀ./ਵਿਜੀਲੈਂਸ ਬਿਓਰੋ, ਪਟਿਆਲਾ ਅਤੇ ਸਿਵਲ ਰਿੱਟ ਪਟੀਸ਼ਨ ਨੰ: 12208—ਸ਼੍ਰੀ ਹਰਬਾਜ ਸਿੰਘ, ਪੀ.ਪੀ.ਐਸ., ਐਸ.ਪੀ. (ਡੀ), ਰੋਪੜ ਵਿੱਚ ਮਿਤੀ 8 ਅਗਸਤ, 2005 ਨੂੰ ਸਟੇਅ ਦਿੱਤੀ ਗਈ ਜੋ ਅਜੇ ਤੱਕ ਖਾਰਜ ਨਹੀਂ ਕੀਤੀ ਗਈ ਹੈ। ਇਨ੍ਹਾਂ ਸਟੇਆਂ ਦੇ ਕਾਰਨ ਸਾਡਾ ਕੰਮ ਰੁਕਿਆ ਹੋਇਆ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਬੜੀ ਡਿਟੇਲ ਦੱਸੀ ਗਈ ਹੈ। ਜਿਹੜੀਆਂ ਰਿੱਟ ਪਟੀਸ਼ਨਾਂ ਕੀਤੀਆਂ ਗਈਆਂ ਸਨ, ਉਨ੍ਹਾਂ ਵਿਚ ਦਿੱਤੀ ਗਈ ਸਟੇਅ ਮਿਤੀ 25 ਅਪ੍ਰੈਲ, 2003 ਨੂੰ ਖਾਰਜ ਕਰ ਦਿੱਤੀਆਂ ਗਈਆਂ। ਦੂਜੀ ਰਿੱਟ ਪਟੀਸ਼ਨ ਦੀ ਸਟੇਅ ਮਿਤੀ 10 ਫਰਵਰੀ, 2004 ਨੂੰ ਖਾਰਜ ਕਰ ਦਿੱਤੀ ਗਈ। ਇਸ ਰਿੱਟ ਪਟੀਸ਼ਨਾਂ ਖਾਰਜ ਕਰਨ ਤੋਂ ਬਾਅਦ ਪ੍ਰਮੋਸ਼ਨ ਦਾ ਪ੍ਰੋਸੈਸ ਸ਼ੁਰੂ ਕਿਉਂ ਨਹੀਂ ਕੀਤਾ ਗਿਆ। ਜਦੋਂ ਰਿੱਟ ਪਟੀਸ਼ਨਾਂ ਖਾਰਜ ਹੋ ਗਈਆਂ ਤਾਂ ਇਮੀਜੇਟਲੀ ਪ੍ਰਮੋਸ਼ਨ ਪ੍ਰੋਸੈਸ ਸ਼ੁਰੂ ਕਿਉਂ ਨਹੀਂ ਕੀਤਾ ਗਿਆ because there has been already inordinate delay and they have been denied their right for promotion. ਪ੍ਰੋਸੈਸ ਸ਼ੁਰੂ ਕਰਨ ਵਿਚ ਦੇਰੀ ਕਿਉਂ ਹੋਈ ?

**ਉਪ ਮੁੱਖ ਮੰਤਰੀ** : ਸਿੱਧੀ ਭਰਤੀ ਜਾਂ ਪ੍ਰੋਮੋਸ਼ਨ ਦੀ ਭਰਤੀ ਬਾਰੇ ਜਿਹੜੇ ਕਾਰਨ ਕੋਰਟ ਦੇ ਸਟੇਅ ਬਾਰੇ ਦੱਸੇ ਗਏ ਹਨ ਉਨ੍ਹਾਂ ਵਿਚੋਂ ਕੁਝ ਦੀ ਸਟੇਅ ਖਾਰਜ ਹੋ ਗਈ ਸੀ ਅਤੇ ਕੁਝ ਕੁ ਕੇਸ ਦੁਬਾਰਾ ਅੱਗੇ ਚਲੇ ਗਏ। ਪੀ.ਪੀ.ਐਸ. ਅਧਿਕਾਰੀਆਂ ਤੋਂ ਆਈ.ਪੀ.ਐਸ. ਤਰੱਕੀ ਵਾਸਤੇ ਸਾਲ 2002, 2003 ਤੇ 2004 ਦੀ ਸਿਲੈਕਸ਼ਨ ਲਿਸਟ ਤਿਆਰ ਕਰਨ ਵਾਸਤੇ ਮੀਟਿੰਗ ਨਹੀਂ ਹੋ ਸਕੀ ਸੀ। ਇਹ ਇਸ ਕਰਕੇ ਨਹੀਂ ਹੋ ਸਕਿਆ। ਰਾਜ ਸਰਕਾਰ ਵੱਲੋਂ 2004 ਦੀ ਸੀਨੀਆਰਤਾ ਸੂਚੀ ਸਰਕੂਲੇਟ ਕਰਕੇ ਕੰਮ ਚਲਾਇਆ ਜਾ ਰਿਹਾ ਹੈ। ਹੁਣ 8 ਫਰਵਰੀ, 2005 ਨੂੰ ਨਵੀਂ ਸੀਨੀਆਰਤਾ ਸੂਚੀ ਜਾਰੀ ਕੀਤੀ ਗਈ ਸੀ। ਸਾਲ 2005-06 ਦੇ ਤਰੱਕੀ ਕੋਟੇ ਵਿਚ ਕੋਈ ਵੀ ਨਾਂ ਨਹੀਂ ਸੀ ਪ੍ਰੰਤੂ 11 ਦੀ ਸਿਲੈਕਸ਼ਨ ਡਿਫਰੈਂਟ ਕੈਟੇਗਰੀ ਵਿਚ ਆਉਂਦੀ ਹੈ। ਇਸ ਦੇ ਨਾਲ ਕਿਉਂਕਿ ਮਾਨਯੋਗ ਕੋਰਟ ਵੱਲੋਂ ਸਟੇਅ ਦਿੱਤੀ ਗਈ ਸੀ ਇਸ ਲਈ ਇਹ ਕੇਸ ਪੈਂਡਿੰਗ ਚਲ ਰਿਹਾ ਸੀ। ਹੁਣ ਅਸੀਂ ਕੋਸ਼ਿਸ਼ ਕਰਕੇ, ਕੋਰਟ ਵਿਚ ਵੀ ਪੂਰੀ ਕੋਸ਼ਿਸ਼ ਕਰਾਂਗੇ ਕਿ ਉਥੇ ਵੀ ਕੇਸ ਸੁਲਝ ਜਾਵੇ ਅਤੇ ਗੌਰਮਿੰਟ ਆਪਣੇ ਤੌਰ ਤੇ ਵੀ ਕਰੇਗੀ। ਇਹ ਕੇਸ ਇਕੱਠਾ ਹੀ ਕਰਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਬੇ-ਇਨਸਾਫੀ ਪੀ.ਪੀ.ਐਸ. ਅਫ਼ਸਰਾਂ ਨਾਲ ਹੋਈ ਹੈ, ਇਨ-ਆਰਡੀਨੇਟ ਡੀਲੇਅ ਹੋਈ ਹੈ, ਹੁਣ ਪ੍ਰਮੋਸ਼ਨਜ਼ ਲਈ ਕੀ ਟਾਈਮ-ਫਰੇਮ ਕੀਤਾ ਹੈ ਅਤੇ ਇਸਦੇ ਲਈ ਕੀ ਕਰਾਈਟੇਰੀਆ ਰੱਖਿਆ ਗਿਆ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੜੀ ਸਪੱਸ਼ਟ ਗੱਲ ਕਹੀ ਹੈ ਕਿ ਸਾਡੇ ਵੱਲੋਂ ਤਾਂ ਕੋਈ ਡਿਲੇਅ ਨਹੀਂ। ਅਸੀਂ ਤਾਂ ਡਾਇਰੈਕਟ ਜਾਂ ਇਨ-ਡਾਇਰੈਕਟ ਕੋਰਟਾਂ ਦੇ ਫੈਸਲੇ ਚਾਹੁੰਦੇ ਸੀ ਅਤੇ ਅਸੀਂ ਸਾਰਾ ਇਕੱਠੇ ਕਰਕੇ ਹੀ ਪ੍ਰੋਮੋਸ਼ਨਾਂ ਕਰਨੀਆਂ ਚਾਹੁੰਦੇ ਸੀ। ਸਾਡੇ ਵੱਲੋਂ ਕੋਈ ਡਿਲੇਅ ਨਹੀਂ। ਅਸੀਂ ਜਿੰਨੀ ਛੇਤੀ ਹੋ ਸਕਿਆ ਪ੍ਰੋਮੋਸ਼ਨਾਂ ਕਰ ਦਿਆਂਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਉਪ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵੱਲੋਂ ਜੋ ਪ੍ਰੋਮੋਸ਼ਨਾਂ ਕੀਤੀਆਂ ਜਾਣੀਆਂ ਹਨ, ਉਨ੍ਹਾਂ ਲਈ ਕੀ ਕਰਾਈਟੇਰੀਆ ਰੱਖਿਆ ਗਿਆ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਕਰਾਈਟੇਰੀਆ ਤਾਂ ਸਾਰੀਆਂ ਥਾਵਾਂ ਤੇ ਇੱਕੋ ਹੀ ਹੁੰਦਾ ਹੈ। ਸੀਨੀਆਰਤਾ ਵੇਖੀ ਜਾਂਦੀ ਹੈ ਅਤੇ ਸਾਰਾ ਰਿਕਾਰਡ ਵੇਖਿਆ ਜਾਂਦਾ ਹੈ। ਉਹੀ ਕਰਾਈਟੇਰੀਆ ਰੱਖਿਆ ਜਾਵੇਗਾ ਅਤੇ ਸਾਰਾ ਕੁਝ ਦੇਖਿਆ ਜਾਵੇਗਾ।

---

## ਰਾਜ ਵਿਚ ਐਗਰੀਕਲੀਨਿਕ/ਐਗਰੀਬਿਜ਼ਨਸ ਕੇਂਦਰ

*1544. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਰਾਜ ਵਿਚ ਐਗਰੀਕਲੀਨਿਕ ਅਤੇ ਐਗਰੀਬਿਜ਼ਨਸ ਕੇਂਦਰ ਸਥਾਪਿਤ ਕੀਤੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ?

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਹਾਂ ਜੀ। ਰਾਜ ਸਰਕਾਰ ਵੱਲੋਂ ਭਾਰਤ ਸਰਕਾਰ ਦੀ ਸਕੀਮ ਦੇ ਅਧੀਨ ਐਗਰੀਕਲੀਨਿਕ/ਐਗਰੀ ਬਿਜ਼ਨਸ ਸੈਂਟਰ ਸਥਾਪਤ ਕੀਤੇ ਗਏ ਹਨ। ਇਨ੍ਹਾਂ ਦੀ ਜ਼ਿਲ੍ਹਾ-ਵਾਰ ਡਿਟੇਲ (ਅਨੁਲੱਗ) ਨੱਥੀ ਹੈ।

### ਅਨੁਲੱਗ

ਰਾਜ ਵਿੱਚ ਚਲ ਰਹੇ ਐਗਰੀ ਕਲੀਨਿਕ/ਐਗਰੀ ਬਿਜ਼ਨਸ ਸੈਂਟਰ ਦਾ ਵੇਰਵਾ

| | |
|---|---|
| ਅੰਮ੍ਰਿਤਸਰ | 1 |
| ਫਤਹਿਗੜ੍ਹ ਸਾਹਿਬ | 1 |
| ਫਿਰੋਜ਼ਪੁਰ | 1 |
| ਗੁਰਦਾਸਪੁਰ | 2 |
| ਹੁਸ਼ਿਆਰਪੁਰ | 6 |
| ਜਲੰਧਰ | 1 |
| ਕਪੂਰਥਲਾ | 1 |
| ਲੁਧਿਆਣਾ | 5 |
| ਨਵਾਂ ਸ਼ਹਿਰ | 2 |
| ਬਠਿੰਡਾ | 1 |
| ਸੰਗਰੂਰ | 1 |

**ਸਰਦਾਰ ਬੀਰ ਦਵਿੰਦਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਐਗਰੀ ਕਲੀਨਿਕ/ਐਗਰੀ ਬਿਜ਼ਨਸ ਸੈਂਟਰ ਸਥਾਪਤ ਕੀਤੇ ਗਏ ਹਨ, ਉਨ੍ਹਾਂ ਦਾ ਆਬਜੈਕਟ ਕੀ ਸੀ ਅਤੇ ਸਰਕਾਰ ਵੱਲੋਂ ਉਸਦੇ ਟਾਰਗੈਟ ਕੀ ਫਿਕਸ ਕੀਤੇ ਹਨ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਕੀਮ ਦਾ ਮੇਨ ਆਬਜੈਕਟ ਇਹ ਸੀ ਕਿ ਜਿਹੜੇ ਸਾਡੇ ਐਗਰੀਕਲਚਰ ਵਿੱਚ ਗਰੈਜੂਏਟ ਸਟੂਡੈਂਟਸ ਹਨ, ਉਨ੍ਹਾਂ ਨੂੰ ਰੁਜ਼ਗਾਰ ਮਿਲ ਸਕੇ। ਉਹ ਕੰਮ ਤੇ ਲਗ ਸਕਣ ਅਤੇ ਲੋਕ ਉਨ੍ਹਾਂ ਦੀ ਪੜ੍ਹਾਈ ਦਾ ਫਾਇਦਾ ਉਠਾ ਸਕਣ। ਉਹ ਕਿਸਾਨਾਂ ਨੂੰ ਜਿਹੜੇ-ਜਿਹੜੇ ਫੀਲਡ ਵਿੱਚ ਵੀ ਸਾਡੇ ਸਟੂਡੈਂਟ ਨੇ ਐਜੂਕੇਸ਼ਨ ਪ੍ਰਾਪਤ ਕੀਤੀ ਹੈ, ਉਸ ਬਾਰੇ ਜਾਣਕਾਰੀ ਦੇ ਸਕਣ। ਇਹ ਭਾਰਤ ਸਰਕਾਰ ਦੀ ਸਕੀਮ ਹੈ ਅਤੇ ਉਸਦੇ ਮੁਤਾਬਿਕ ਪੰਜਾਬ ਸਰਕਾਰ ਵੱਲੋਂ ਚਲਾਈ ਜਾ ਰਹੀ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਐਗਰੀ-ਕਲੀਨਿਕ ਅਤੇ ਐਗਰੀ ਬਿਜ਼ਨਸ ਸੈਂਟਰ ਜ਼ਿਲ੍ਹਾ-ਵਾਰ ਸਥਾਪਤ ਕਰਨ ਦਾ ਟਾਰਗੈਟ ਪੰਜਾਬ ਸਰਕਾਰ ਵਲੋਂ ਕੀ ਤੈਅ ਹੋਇਆ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਭਾਰਤ ਸਰਕਾਰ ਦੀ ਸਕੀਮ ਸੀ, ਇਸਦੇ ਵਿੱਚ ਵਿਦਿਆਰਥੀਆਂ ਦਾ ਬਹੁਤਾ ਰੁਝਾਨ ਨਹੀਂ ਮਿਲਿਆ। ਇਸਦੇ ਬਾਵਜੂਦ ਵੀ ਜੋ ਐਗਰੋ ਕਲੀਨਿਕ ਅਤੇ ਐਗਰੀ ਬਿਜ਼ਨਸ ਸੈਂਟਰ ਸਥਾਪਤ ਕੀਤੇ ਹੋਏ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| (1) | ਅੰਮ੍ਰਿਤਸਰ | 1 |
| (2) | ਫਤਹਿਗੜ੍ਹ ਸਾਹਿਬ | 1 |
| (3) | ਫਿਰੋਜ਼ਪੁਰ | 1 |
| (4) | ਗੁਰਦਾਸਪੁਰ | 2 |
| (5) | ਹੁਸ਼ਿਆਰਪੁਰ | 6 |
| (6) | ਜਲੰਧਰ | 1 |
| (7) | ਕਪੂਰਥਲਾ | 1 |
| (8) | ਨਵਾਂ ਸ਼ਹਿਰ | 1 |
| (9) | ਲੁਧਿਆਣਾ | 5 |
| (10) | ਬਠਿੰਡਾ | 1 |
| (11) | ਸੰਗਰੂਰ | 1 |

**ਸਰਦਾਰ ਬੀਰ ਦਵਿੰਦਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਟਾਰਗੇਟ ਕੀ ਫਿਕਸ ਕੀਤਾ ਗਿਆ ਸੀ, ਭਾਵੇਂ ਇਹ ਸਕੀਮ ਭਾਰਤ ਸਰਕਾਰ ਦੀ ਸੀ, ਕਿੰਨੇ ਸੈਂਟਰ ਜ਼ਿਲ੍ਹੇਵਾਰ ਖੋਲ੍ਹਣੇ ਸਨ, ਕਿੰਨੇ ਖੋਲ੍ਹੇ ਹਨ, ਟਾਰਗੇਟ ਅਚੀਵ ਕੀਤਾ ਹੈ ਜਾਂ ਨਹੀਂ ਕੀਤਾ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਸੀ ਕਿ ਅਸੀਂ 22 ਸੈਂਟਰ ਖੋਲ੍ਹੇ ਹਨ। ਇਹ ਸਕੀਮ ਗੌਰਮਿੰਟ ਆਫ ਇੰਡੀਆ ਨੇ ਇੰਟਰੋਡਿਊਸ ਕੀਤੀ ਸੀ। ਐਗਰੀਕਲਚਰ ਗਰੈਜੂਏਟ ਸਟੂਡੈਂਟਸ ਦਾ ਉਨਾ ਰੁਝਾਨ ਨਹੀਂ ਪ੍ਰਾਪਤ ਕਰ ਸਕੇ ਜਿੰਨਾ ਚਾਹੀਦਾ ਸੀ। ਮਕਸਦ ਵੀ ਦੱਸ ਦਿੱਤਾ ਹੈ ਕਿ ਬੱਚਿਆਂ ਨੂੰ ਰੋਜ਼ਗਾਰ ਮਿਲ ਸਕੇ ਅਤੇ ਖੇਤੀਬਾੜੀ ਸਬੰਧੀ ਕਿਸਾਨਾਂ ਨੂੰ ਜਾਣਕਾਰੀ ਮਿਲ ਸਕੇ।

---

## ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ ਸਰਕਾਰੀ ਡਿਗਰੀ ਕਾਲਜ ਖੋਲ੍ਹਣਾ

*1643. **ਸ਼੍ਰੀ ਤਰਲੋਚਨ ਸਿੰਘ** : ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਕੋਈ ਸਰਕਾਰੀ ਡਿਗਰੀ ਕਾਲਜ ਨਹੀਂ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਇਸ ਜ਼ਿਲ੍ਹੇ ਵਿਚ ਸਰਕਾਰੀ ਡਿਗਰੀ ਕਾਲਜ ਖੋਲ੍ਹਣ ਜਾਂ ਸਰਕਾਰੀ ਸੈਕੰਡਰੀ ਸਕੂਲ, ਨੰਦਪੁਰ ਕਲੌੜ ਨੂੰ ਸਰਕਾਰੀ ਡਿਗਰੀ ਕਾਲਜ ਤਕ ਅਪਗ੍ਰੇਡ ਕਰਨ ਦਾ ਵਿਚਾਰ ਰੱਖਦੀ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਨਹੀਂ ਜੀ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਉਪ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਥਰੂ-ਆਊਟ ਪੰਜਾਬ ਵਿੱਚ ਕੋਈ ਵੀ ਡਿਗਰੀ ਕਾਲਜ ਖੋਲ੍ਹਣਾ ਨਹੀਂ ਚਾਹੁੰਦੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਫਤਹਿਗੜ੍ਹ ਸਾਹਿਬ ਬਾਰੇ ਪੁੱਛਿਆ ਸੀ, ਮੈਂ ਨਾਂਹ ਵਿੱਚ ਜਵਾਬ ਦੇ ਦਿੱਤਾ ਹੈ। ਪੰਜਾਬ ਵਿੱਚ ਹੁਣੇ ਹੀ ਅਸੀਂ ਪਿਛਲੇ ਸਾਲ 2005-06 ਵਿੱਚ ਤਿੰਨ ਡਿਪਟੀ ਕਾਲਜ ਖੋਲ੍ਹੇ ਹਨ। ਇਸ ਤੋਂ ਇਲਾਵਾ ਹੋਰ ਕੋਈ ਨਵਾਂ ਕਾਲਜ ਖੋਲ੍ਹਣ ਦੀ ਫਿਲਹਾਲ ਕੋਈ ਪ੍ਰੋਪੋਜ਼ਲ ਨਹੀਂ ਹੈ।

**ਸ਼੍ਰੀ ਤਰਲੋਚਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਉਪ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹਾਂਗਾ ਕਿ ਫਤਹਿਗੜ੍ਹ ਸਾਹਿਬ ਵਿੱਚ ਕੋਈ ਵੀ ਡਿਗਰੀ ਕਾਲਜ ਨਹੀਂ ਹੈ। ਕੀ ਕਾਰਨ ਹੈ ਕਿ ਉੱਥੇ ਕਿਉਂ ਡਿਗਰੀ ਕਾਲਜ ਨਹੀਂ ਖੋਲ੍ਹਿਆ ਜਾ ਰਿਹਾ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਫਤਹਿਗੜ੍ਹ ਸਾਹਿਬ ਵਿਖੇ ਆਲਰੇਡੀ ਇੱਕ ਸਰਕਾਰੀ ਡਿਗਰੀ ਕਾਲਜ, ਮੰਡੀ ਗੋਬਿੰਦਗੜ੍ਹ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਮਾਤਾ ਗੁਜਰੀ ਕਾਲਜ, ਫਤਹਿਗੜ੍ਹ ਸਾਹਿਬ ਵਿਖੇ ਚੱਲ ਰਹੇ ਹਨ। ਇਸੇ ਤਰ੍ਹਾਂ ਦੋ ਏਡਿਡ ਕਾਲਜ, ਇੱਕ ਪਬਲਿਕ ਕਾਲਜ, ਮੰਡੀ ਗੋਬਿੰਦਗੜ੍ਹ ਅਤੇ ਦੂਜਾ ਸ਼ਾਂਤੀ ਤਾਰਾ ਕਾਲਜ, ਅਕਬਰਪੁਰਾ, ਮੰਡੀ ਗੋਬਿੰਦਗੜ੍ਹ ਵਿਖੇ ਉਚੇਰੀ ਸਿੱਖਿਆ ਲਈ ਆਲਰੇਡੀ ਚੱਲ ਰਹੇ ਹਨ।

---

## ਛੇਹਰਟਾ ਰਜਵਾਹੇ ਵਿਚ ਗੰਦੇ ਪਾਣੀ ਦਾ ਨਿਕਾਸ

*1595. **ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਨਰਾਇਣਗੜ੍ਹ ਬਾਈ-ਪਾਸ ਦੇ ਨੇੜੇ ਛੇਹਰਟਾ ਰਜਵਾਹੇ ਵਿੱਚ ਅੰਮ੍ਰਿਤਸਰ ਸ਼ਹਿਰ ਦੇ ਗੰਦੇ ਪਾਣੀ ਦੇ ਨਿਕਾਸ ਨੂੰ ਰੋਕਣ ਲਈ ਸਰਕਾਰ ਦੁਆਰਾ ਕੀਤੇ ਜਾ ਰਹੇ ਯਤਨਾਂ ਦੇ ਵੇਰਵੇ ਕੀ ਹਨ ?

**ਚੌਧਰੀ ਜਗਜੀਤ ਸਿੰਘ** : "ਸ਼੍ਰੀ ਗੁਰੂ ਰਾਮ ਦਾਸ ਵਿਕਾਸ ਪ੍ਰੋਜੈਕਟ" ਨਾਂ ਦਾ ਵਿਸਤ੍ਰਿਤ ਪ੍ਰੋਜੈਕਟ 239.65 ਕਰੋੜ ਰੁਪਏ ਦੀ ਲਾਗਤ ਨਾਲ ਲਾਗੂ ਕਰਨ ਲਈ ਭਾਰਤ ਸਰਕਾਰ ਵੱਲੋਂ ਤਕਨੀਕੀ ਪ੍ਰਵਾਨਗੀ ਪ੍ਰਾਪਤ ਹੋਈ ਹੈ। ਇਹ ਪ੍ਰੋਜੈਕਟ ਅੰਮ੍ਰਿਤਸਰ ਸ਼ਹਿਰ ਦੇ ਨਵੇਂ ਵਿਕਸਤ ਕੀਤੇ ਸਾਰੇ ਇਲਾਕਿਆਂ/ਆਬਾਦੀਆਂ ਨੂੰ 100% ਪੀਣ ਵਾਲਾ ਪਾਣੀ, ਸੀਵਰੇਜ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਮੁਹੱਈਆ ਕਰਵਾਉਂਦਾ ਹੈ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਇਹ ਸ਼ਹਿਰਾਂ ਨਾਲ ਸਬੰਧਿਤ ਹੈ ਪਰ ਮੇਰਾ ਸਵਾਲ ਪਿੰਡਾਂ ਨਾਲ ਸਬੰਧਿਤ ਹੈ। ਉੱਥੇ ਕਾਰਪੋਰੇਸ਼ਨ ਦਾ ਗੰਦਾ ਪਾਣੀ ਸਾਡੇ ਤਕਰੀਬਨ 15-20 ਪਿੰਡਾਂ ਨੂੰ ਮਾਰ ਕਰ ਰਿਹਾ ਹੈ। ਇਹ ਸਾਰਾ ਗੰਦਾ ਪਾਣੀ ਸੂਏ ਵਿੱਚ ਪੈ ਰਿਹਾ ਹੈ ਜਿੱਥੋਂ ਪੀਣ ਵਾਲਾ ਸਾਫ ਪਾਣੀ ਲੰਘਦਾ ਹੈ। ਨਹਿਰ ਦਾ ਪਾਣੀ ਹੈ ਪਰ ਹੁਣ ਇਹ ਪਾਣੀ ਕਾਰਪੋਰੇਸ਼ਨ ਦਾ ਗੰਦਾ ਪਾਣੀ ਪੈਣ ਕਾਰਨ ਖਰਾਬ ਹੋ ਗਿਆ ਹੈ ਅਤੇ ਨਹਿਰ ਵੀ ਬੰਦ ਹੋ ਗਈ ਹੈ। ਮੈਂ ਇਸ ਲਈ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਸ ਗੰਦੇ ਪਾਣੀ ਨੂੰ ਕਿਸੇ ਹੋਰ ਨਾਲੇ ਵਿੱਚ ਪਾਉਣ ਦਾ ਵਿਸ਼ਵਾਸ ਦਿਵਾਉਣਗੇ ? ਕੀ ਇਹ ਹੋਰ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਪ੍ਰਾਜੈਕਟ ਥੱਲੇ ਛੇਹਰਟਾ ਵਿਖੇ ਇਕ ਸੀਵਰੇਜ ਟਰੀਟਮੈਂਟ ਪਲਾਂਟ ਲੱਗੇਗਾ। ਟਰੀਟ ਹੋਇਆ ਪਾਣੀ ਡਿਸਟਰੀਬਿਊਟਰੀ ਤੋਂ ਬੰਦ ਕਰਕੇ ਪਟਿਆਲਾ ਡਰੇਨ ਵਿਚ ਪਾਇਆ ਜਾਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਪ੍ਰਾਜੈਕਟ ਕਿੰਨੇ ਸਾਲ ਵਿੱਚ ਮੁਕੰਮਲ ਹੋਵੇਗਾ ?

**ਮੰਤਰੀ** : ਸਪੀਕਰ ਸਾਹਿਬ, ਬੈਂਕ ਆਫ ਜਾਪਾਨ ਨੂੰ ਕੇਸ ਭੇਜਿਆ ਗਿਆ ਹੈ, ਇਹ ਪ੍ਰਾਜੈਕਟ ਭੇਜਿਆ ਹੈ ਔਰ ਉਨ੍ਹਾਂ ਦੀ ਸਰਵੇ ਟੀਮ ਆਈ ਹੋਈ ਹੈ। ਉਹ ਸਰਵੇ ਕਰ ਰਹੀ ਹੈ। ਉਸ ਤੋਂ ਬਾਅਦ ਹੀ ਕੰਮ ਸ਼ੁਰੂ ਕੀਤਾ ਜਾਵੇਗਾ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਜਿਹੜੀ ਮੰਤਰੀ ਜੀ ਨੇ ਪਾਣੀ ਟਰੀਟ ਕਰਨ ਦੀ ਗੱਲ ਕੀਤੀ ਹੈ, ਸਾਫ ਕਰਨ ਦੀ ਗੱਲ ਕੀਤੀ ਹੈ, ਉਸ ਲਈ ਇਹ ਕੋਈ ਸਮਾਂ ਨਿਯਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਫੰਡ ਮਿਲ ਜਾਵੇਗਾ, ਟਰੀਟਮੈਂਟ ਪਲਾਂਟ ਲੱਗ ਜਾਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜਿਸ ਤਰ੍ਹਾਂ ਚੌਧਰੀ ਸਾਹਿਬ ਦੇ ਜਵਾਬ ਤੋਂ ਪਤਾ ਲੱਗਿਆ ਹੈ, ਸ਼ਾਇਦ ਜਿੰਨੇ ਇੱਥੇ ਬੈਠੇ ਹਨ, ਇਨ੍ਹਾਂ ਦੀ ਜ਼ਿੰਦਗੀ

ਵਿੱਚ ਤਾਂ ਇਹ ਕੰਮ ਨਾ ਹੋਵੇ। ਉਸ ਗੰਦੇ ਪਾਣੀ ਦਾ ਬਹੁਤ ਅਸਰ ਹੋ ਰਿਹਾ ਹੈ, ਪਿੰਡਾਂ ਵਿਚ ਪੋਲਿਊਸ਼ਨ ਫੈਲ ਰਿਹਾ ਹੈ ਅਤੇ ਪਿੰਡਾਂ ਵਿਚ ਬਿਮਾਰੀਆਂ ਵੱਧ ਰਹੀਆਂ ਹਨ। ਇਸ ਲਈ ਕੀ ਮੰਤਰੀ ਜੀ ਇਸ ਬਾਰੇ ਕੋਈ ਆਲਟਰਨੇਟਿਵ ਅਰੇਂਜਮੈਂਟ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਫੰਡਜ਼ ਆਉਣ ਤੇ ਟਰੀਟਮੈਂਟ ਪਲਾਂਟ ਲਗਾਇਆ ਜਾਵੇਗਾ ਔਰ ਗੰਦਾ ਪਾਣੀ ਦੂਜੀ ਡਰੇਨ ਵਿਚ ਪਾਇਆ ਜਾਵੇਗਾ, ਪਟਿਆਲਾ ਡਰੇਨ ਵਿਚ ਪਾਇਆ ਜਾਵੇਗਾ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਮੈਂ ਫਿਰ ਉਹੀ ਸਵਾਲ ਰਿਪੀਟ ਕਰ ਰਿਹਾ ਹਾਂ। ਪਿੰਡਾਂ ਵਿਚ ਹਾਹਾਕਾਰ ਮਚੀ ਹੋਈ ਹੈ। ਪਿੰਡਾਂ ਨੂੰ ਗੰਦਾ ਪਾਣੀ ਜਾ ਰਿਹਾ ਹੈ। ਡੰਗਰ ਵੀ ਗੰਦਾ ਪਾਣੀ ਪੀ ਰਹੇ ਹਨ। ਇਸ ਲਈ ਕੀ ਮੰਤਰੀ ਜੀ ਸਪੈਸ਼ਲ ਫੰਡਜ਼ ਮੁਹੱਈਆ ਕਰਵਾ ਕੇ ਜਲਦੀ ਤੋਂ ਜਲਦੀ ਇਸ ਦਾ ਪ੍ਰਬੰਧ ਕਰਨਗੇ ? ਦੂਜਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਟਰੀਟਮੈਂਟ ਪਲਾਂਟ ਲਗਾਉਣ ਦੀ ਤਜਵੀਜ਼ ਨੂੰ ਪ੍ਰਵਾਨਗੀ ਕਦੋਂ ਮਿਲੀ ਹੈ ? ਕਿਹੜੀ ਮਿਤੀ ਨੂੰ ਮਿਲੀ ਹੈ ? ਮੰਤਰੀ ਜੀ, ਇਸ ਲਈ ਇਨ੍ਹਾਂ ਦਾ ਜਵਾਬ ਦੇਣ ਕਿ ਇੱਕ ਤਾਂ ਪ੍ਰਵਾਨਗੀ ਕਦੋਂ ਮਿਲੀ ਹੈ ਅਤੇ ਦੂਜਾ ਇਸ ਨੂੰ ਜਲਦੀ ਤੋਂ ਜਲਦੀ ਠੀਕ ਕਰਨ ਲਈ ਕੋਈ ਵੱਖਰਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦੀ ਮਨਜ਼ੂਰੀ ਆ ਚੁੱਕੀ ਹੈ। ਸਰਵੇ ਟੀਮ ਆਈ ਹੋਈ ਹੈ। ਜਦੋਂ ਸਰਵੇ ਰਿਪੋਰਟ ਆ ਗਈ ਤੇ ਫੰਡਜ਼ ਤਾਂ ਉਪਲਬਧ ਹੋਏ ਹੋਏ ਹਨ, ਇਸ ਲਈ ਜਲਦੀ ਤੋਂ ਜਲਦੀ ਟਰੀਟਮੈਂਟ ਪਲਾਂਟ ਲਗਾਉਣਾ ਸ਼ੁਰੂ ਕਰ ਦੇਵਾਂਗੇ।

---

### ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੀ ਪਛਾਣ ਕਰਨ ਲਈ ਸਰਵੇ

*1551. (1) **ਡਾਕਟਰ ਰਮੇਸ਼ ਦੱਤ ਸ਼ਰਮਾ**
(2) **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਦਿਹਾਤੀ ਵਿਕਾਸ

ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ/ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੀ ਪਛਾਣ ਕਰਨ ਲਈ ਸਰਵੇ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਲਈ ਅਪਣਾਏ ਜਾਣ ਵਾਲੇ ਨਾਰਮਜ਼ ਕੀ ਹਨ/ਕਸੌਟੀ ਕੀ ਹੈ ;

(ਅ) ਕੀ ਇਹ ਠੀਕ ਹੈ ਕਿ ਸਾਲ 2003-2004 ਅਤੇ 2004-2005 ਦੇ ਸਮੇਂ ਦੌਰਾਨ ਬਲਾਕ ਖਰੜ ਦੇ ਕੁਝ ਪਿੰਡਾਂ ਵਿਚ ਅਜਿਹੀ ਪਛਾਣ ਲਈ ਕੋਈ ਸਰਵੇ ਨਹੀਂ ਸੀ ਕਰਵਾਇਆ ਗਿਆ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਦੇ ਕਾਰਣ ਕੀ ਹਨ ?

**ਸਰਦਾਰ ਲਾਲ ਸਿੰਘ** : (ੳ) ਹਾਂ ਜੀ, ਸਰਕਾਰ ਨੇ ਦਸਵੀਂ ਪੰਜ ਸਾਲਾ ਯੋਜਨਾ ਲਈ ਰਾਜ ਦੇ ਪੇਂਡੂ ਖੇਤਰਾਂ ਵਿੱਚ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਦੀ ਸ਼ਨਾਖਤ ਲਈ ਸਰਵੇ ਕੀਤਾ ਹੈ। ਇਸ ਸਰਵੇ ਦੇ ਵੇਰਵੇ/ਨਤੀਜੇ ਮਾਰਚ, 2006 ਅੰਤ ਤੱਕ ਉਪਲਬਧ ਹੋਣਗੇ। ਇਸ ਸਰਵੇ ਦੀ ਕਸੌਟੀ ਹਰ ਘਰ ਦੇ ਸਕੋਰ ਦੇ ਅਧਾਰ ਤੇ ਦਰਜ਼ਾਬੰਦੀ ਹੈ, ਜਿਹੜੀ ਕਿ ਦੋਹਾਂ ਆਰਥਿਕ ਅਤੇ ਸਮਾਜਿਕ ਸੂਚਕਾਂ ਤੇ ਉਨ੍ਹਾਂ ਦੇ ਜੀਵਨ ਸਤਰ ਨੂੰ ਦਰਸਾਉਂਦੀ ਹੈ।

(ਅ) ਨਹੀਂ ਜੀ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਬਿਲੋਅ ਪਾਵਰਟੀ ਲਾਈਨ ਸਰਵੇ ਹੈ, ਇਸ ਦੇ ਵਿੱਚ ਕਰਾਈਟੇਰੀਆ ਪੰਜਾਬ ਸਰਕਾਰ ਫਿਕਸ ਕਰਦੀ ਹੈ ਜਾਂ ਸੈਂਟਰ ਸਰਕਾਰ ਫਿਕਸ ਕਰਦੀ ਹੈ ?

**ਮੰਤਰੀ** : ਸੈਂਟਰ ਸਰਕਾਰ ਫਿਕਸ ਕਰਦੀ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਅਸੀਂ ਇਹੀ ਪੁੱਛਿਆ ਸੀ ਕਿ ਕਰਾਈਟੇਰੀਆ ਕੀ ਹੈ ਅਤੇ ਜਵਾਬ ਮਿਲਿਆ ਹੈ, ਸਮਾਜਿਕ ਅਤੇ ਇਕਨਾਮਿਕ। ਜਿਸ ਤਰੀਕੇ ਨਾਲ ਪਿਛਲਾ ਸਰਵੇ ਹੋਇਆ ਹੈ, ਚਾਹੇ 1998 ਵਿੱਚ ਹੋਇਆ ਹੈ, ਚਾਹੇ 2001 ਵਿੱਚ ਹੋਇਆ ਹੈ ਅਤੇ ਚਾਹੇ ਉਹ ਪਿਛਲੀ ਸਰਕਾਰ ਵਿੱਚ ਹੋਇਆ ਹੈ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਹੋਇਆ ਹੈ, ਉਹ ਬਹੁਤ ਗਲਤ ਤਰੀਕੇ ਨਾਲ ਹੋਇਆ ਹੈ। ਕੀ ਸਰਕਾਰ ਇਸ ਦੇ ਵਿੱਚ ਕੋਈ ਰਿਕੁਮੈਂਡੇਸ਼ਨ ਕਰ ਸਕਦੀ ਹੈ ਕਿ ਇਸ ਨੂੰ ਬਿਹਾਰ ਜਾਂ ਯੂ.ਪੀ. ਦੇ ਕਰੈਡਿਟ ਏਰੀਏ ਦੀ ਬਜਾਏ ਪੰਜਾਬ ਦੀ ਇਕਨਾਮਿਕ ਹਾਲਤ ਦੇ ਮੁਤਾਬਿਕ ਅਤੇ ਪੰਜਾਬ ਦੀ ਬਿਲੋਅ ਪਾਵਰਟੀ ਲਾਈਨ ਦੇ ਮੁਤਾਬਿਕ ਸਰਵੇ ਕੀਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਕਿਹਾ ਹੈ, ਇਹ ਬਿਲਕੁੱਲ ਵਾਜਬ ਹੈ। ਜੋ ਕਰਾਈਟੇਰੀਆ ਗੌਰਮਿੰਟ ਆਫ ਇੰਡੀਆ ਨੇ ਫਿਕਸ ਕੀਤਾ ਹੈ, ਪੰਜਾਬ ਨੂੰ ਉਸ ਤੋਂ ਬਹੁਤਾ ਫਾਇਦਾ ਨਹੀਂ ਹੁੰਦਾ ਪਰ ਜੋ ਸੈਂਟਰ ਸਪਾਂਸਰਡ ਸਕੀਮਾਂ ਹਨ, ਉਹ ਤਾਂ ਉਹ ਹੀ ਰਹਿਣਗੀਆਂ ਜੋ ਗੌਰਮਿੰਟ ਆਫ ਇੰਡੀਆ ਨੇ ਤਹਿ ਕੀਤੀਆਂ ਹਨ। ਸਟੇਟ ਗੌਰਮਿੰਟ ਚਾਹੇ ਤਾਂ ਉਸ ਵਿੱਚ ਹੋਰ ਵਾਧਾ ਕਰ ਸਕਦੀ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਜੋ ਬੀ.ਪੀ.ਐਲ. ਦਾ ਕਰਾਈਟੇਰੀਆ ਹੈ, ਕਿਉਂਕਿ ਪੰਜਾਬ ਨੂੰ ਉਸ ਦਾ ਬਹੁਤਾ ਲਾਭ ਨਹੀਂ ਹੋ ਰਿਹਾ, ਆਇਆ ਭਾਰਤ ਸਰਕਾਰ ਨਾਲ ਕਰਾਈਟੇਰੀਏ ਵਿਚ ਤਬਦੀਲੀਆਂ ਕਰਨ ਲਈ, ਆਪਣੇ ਬੈਨੀਫੀਸ਼ਰੀਜ਼ ਨੂੰ ਫਾਇਦਾ ਪਹੁੰਚਾਉਣ ਲਈ ਕੋਈ ਮਾਮਲਾ ਟੇਕਅੱਪ ਕੀਤਾ ਹੈ ?

**ਮੰਤਰੀ** : ਹਾਂ ਜੀ ਕੀਤਾ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਕੀਤਾ ਹੈ, ਉਸ ਦਾ ਜਵਾਬ ਬਾਅਦ ਵਿੱਚ ਮੰਗ ਲੈਂਦੇ ਹਾਂ ਪਰ ਮੈਂ ਇਨ੍ਹਾਂ ਕੋਲੋਂ ਇੱਕ ਆਸ਼ਵਾਸਨ ਚਾਹੁੰਦਾ ਹਾਂ ਜਾਂ ਇਹ ਇਨਫਰਮੇਸ਼ਨ ਦੇਣ ਕਿ ਜਿਹੜੇ ਸੈਂਟਰ ਦੇ ਪੈਸੇ ਆਉਂਦੇ ਹਨ, ਚਾਹੇ ਉਹ ਇੰਦਰਾ ਆਵਾਸ ਯੋਜਨਾ ਦੇ ਹੋਣ ਔਰ ਚਾਹੇ ਜੋ ਕਣਕ ਦੇ ਆਉਂਦੇ ਹਨ, ਜਿਹੜੇ ਡਿਜ਼ਰਵ ਕਰਦੇ ਹਨ, ਕੀ ਪੰਚਾਇਤਾਂ ਉਸ ਪੈਸੇ ਵਿੱਚੋਂ ਉਨ੍ਹਾਂ ਦੇ ਮਕਾਨ ਬਣਾਉਣ ਵਾਸਤੇ ਪੈਸੇ ਦੇ ਸਕਦੀਆਂ ਹਨ ਜਾਂ ਨਹੀਂ ?

**ਮੰਤਰੀ** : ਇਨ੍ਹਾਂ ਨੇ ਵਿੱਚ ਕਣਕ ਫ਼ਸਾ ਦਿਤੀ ਹੈ, ਇਹ ਗੱਲ ਕਲੀਅਰ ਕਰ ਦੇਣ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਜਿਹੜਾ ਜੇ.ਆਰ.ਵਾਈ. ਦਾ ਪੈਸਾ ਆਉਂਦਾ ਹੈ, ਉਸ ਦੇ ਨਾਲ ਮਜ਼ਦੂਰਾਂ ਵਾਸਤੇ ਕਣਕ ਦੇ ਪੈਸੇ ਵੀ ਆਉਂਦੇ ਹਨ, ਕੀ ਉਹ ਪੈਸਾ ਪੰਚਾਇਤਾਂ ਆਪਣੀ ਮਰਜ਼ੀ ਨਾਲ ਲਗਾ ਸਕਦੀਆਂ ਹਨ। ਉਸ ਦੇ ਵਿੱਚ ਦਿਹਾੜੀ ਵੀ ਦੇਣੀ ਹੁੰਦੀ ਹੈ। ਕੀ ਸਰਕਾਰ ਅਲਾਓ ਕਰੇਗੀ ਕਿ ਜਿਹੜੇ ਲੋਕ ਅਸਲੀ ਡਿਜ਼ਰਵ ਕਰਦੇ ਹਨ, ਕੀ ਪੰਚਾਇਤਾਂ ਉਸ ਪੈਸੇ ਵਿਚੋਂ ਉਨ੍ਹਾਂ ਦੇ ਮਕਾਨ ਬਣਾ ਸਕਦੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਤੋਂ ਜਿਸ ਮਕਸਦ ਵਾਸਤੇ ਪੈਸੇ ਆਉਂਦੇ ਹਨ, ਅਸੀਂ ਉਸ ਤੇ ਹੀ ਲਗਾ ਸਕਦੇ ਹਾਂ। ਤਕਰੀਬਨ 32 ਕਰੋੜ ਰੁਪਏ ਦੀ ਇਸ ਵਾਸਤੇ ਅਸੀਂ ਰਿਕੁਐਸਟ ਕੀਤੀ ਹੈ ਕਿ ਇਹ ਬਜਟ ਸਾਨੂੰ ਕੈਸ਼ ਦਿਓ ਕਿਉਂਕਿ ਸਾਨੂੰ ਕਣਕ ਦੀ ਘੱਟ ਪ੍ਰਾਬਲਮ ਹੈ। ਉਹ ਪੈਸਾ ਅਸੀਂ ਉਸ ਮਕਸਦ ਵਾਸਤੇ ਹੀ ਲਾ ਸਕਦੇ ਹਾਂ, ਜਿਸ ਮਕਸਦ ਵਾਸਤੇ ਆਉਂਦਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਬੀ.ਪੀ.ਐਲ. ਦੀ ਲਿਸਟ ਹੈ, ਉਸ ਨੂੰ ਕਿਸੇ ਤਰੀਕੇ ਨਾਲ ਕਰਾੱਸ-ਚੈਕ ਕੀਤਾ ਜਾਵੇ ਕਿਉਂਕਿ ਉਸ ਵਿੱਚ ਕਈ ਐਸੇ ਲੋਕ ਹਨ, ਜਿਹੜੇ ਹੱਕਦਾਰ ਨਹੀਂ ਹਨ। ਉਨ੍ਹਾਂ ਲੋਕਾਂ ਦੇ ਨਾਮ ਵੀ ਲਿਸਟ ਵਿੱਚ ਪਾਏ ਹੋਏ ਹਨ।

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਸਰਵੇ ਦਾ ਸਵਾਲ ਹੈ। ਉਹ ਸਰਵੇ ਸਾਰੇ ਪੰਜਾਬ ਦਾ ਹੋ ਚੁੱਕਿਆ ਹੈ। ਇਸ ਵਿੱਚ ਪੰਜਾਬ ਦੇ 2659497 ਪਰਿਵਾਰ ਹਨ। ਅਸੀਂ ਜੋ ਕਰਾਈਟੇਰੀਆ ਬਣਾਇਆ ਹੈ, ਉਨ੍ਹਾਂ ਨਾਰਮਜ਼ ਦੇ ਮੁਤਾਬਿਕ ਸਾਰਾ ਸਰਵੇ ਕਰਵਾ ਲਿਆ ਹੈ ਅਤੇ ਸਰਵੇ ਰਿਪੋਰਟ ਆ ਚੁੱਕੀ ਹੈ। ਜਿੱਥੋਂ ਤੱਕ ਕਰਾੱਸ-ਚੈਕਿੰਗ ਦਾ ਸਵਾਲ ਹੈ, ਉਸ ਦੇ ਬਾਰੇ ਜੇ ਕਿਸੇ ਨੂੰ ਕੋਈ ਪ੍ਰਾਬਲਮ ਹੈ ਤਾਂ ਐਸ.ਡੀ.ਐਮ. ਕੋਲ ਅਪੀਲ ਕਰ ਸਕਦੇ ਹਨ ਅਤੇ ਐਸ.ਡੀ.ਐਮ. ਤੋਂ ਬਾਅਦ ਡਿਪਟੀ ਕਮਿਸ਼ਨਰ ਕੋਲ ਕਰ ਸਕਦੇ ਹਨ। ਸਰਵੇ ਹੋ ਚੁੱਕਿਆ ਹੈ ਅਤੇ ਜੇਕਰ ਕਿਸੇ ਨੂੰ ਇਨਸਾਫ ਨਹੀਂ ਮਿਲਿਆ ਤਾਂ ਉਹ ਅਪੀਲ ਵਿੱਚ ਜਾ ਸਕਦਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਦੋ ਸਕੀਮਾਂ ਸਾਨੂੰ ਸੈਂਟਰ ਤੋਂ ਆ ਰਹੀਆਂ ਹਨ ਜੇ.ਆਰ.ਵਾਈ. ਅਤੇ ਐਸ.ਜੀ.ਆਰ.ਵਾਈ.। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ਼ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੋ ਪੰਜਾਬ ਨਿਰਮਾਣ ਯੋਜਨਾ ਦੇ ਤਹਿਤ ਗਰਾਂਟਾਂ ਦੇਣੀਆਂ ਹਨ, ਉਸ ਦੇ ਵਿੱਚ ਕੋਈ ਕਰਾਈਟੇਰੀਆ ਇਸ ਤੋਂ ਹਟ ਕੇ, ਬੀ.ਪੀ.ਐਲ. ਸਰਵੇ ਤੋਂ ਹਟ ਕੇ ਕੀਤਾ ਜਾਵੇਗਾ ਤਾਂ ਕਿ ਵੱਧ ਤੋਂ ਵੱਧ ਲੋਕਾਂ ਨੂੰ ਸਹੂਲਤਾਂ ਮਿਲ ਸਕਣ ?

**ਮੰਤਰੀ** : ਜਿਹੜੀ ਪੰਜਾਬ ਨਿਰਮਾਣ ਸਕੀਮ ਹੈ, ਉਹ ਸਟੇਟ ਗੌਰਮਿੰਟ ਦੀ ਸਕੀਮ ਹੈ। ਉਸ ਦੇ ਨਾਲ ਬੀ.ਪੀ.ਐਲ. ਦਾ ਕੋਈ ਤਾਅਲੁੱਕ ਨਹੀਂ ਹੈ।

---

## ਸਰਬ ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਲਈ ਵਿਸ਼ੇਸ਼ ਗ੍ਰਾਂਟਾਂ

*1646. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪਿਛਲੀਆਂ ਚੋਣਾਂ ਦੌਰਾਨ ਬਲਾਕ ਬਰਨਾਲਾ ਵਿਚ ਸਰਬ ਸੰਮਤੀ ਨਾਲ ਚੁਣੀਆਂ ਪੰਚਾਇਤਾਂ ਦੇ ਨਾਂ ਕੀ ਕੀ ਹਨ ਅਤੇ ਉਨ੍ਹਾਂ ਪੰਚਾਇਤਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ 2 ਲੱਖ ਰੁਪਏ ਦੀ ਵਿਸ਼ੇਸ਼ ਗ੍ਰਾਂਟ ਨਹੀਂ ਦਿੱਤੀ ਗਈ ਹੈ ਅਤੇ ਬਾਕੀ ਰਹਿੰਦੀਆਂ ਪੰਚਾਇਤਾਂ ਨੂੰ ਇਹ ਵਿਸ਼ੇਸ਼ ਗ੍ਰਾਂਟਾਂ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਸ਼੍ਰੀਮਾਨ ਜੀ, ਬਲਾਕ ਬਰਨਾਲਾ ਦੀਆਂ ਸਰਬ-ਸੰਮਤੀ ਨਾਲ ਚੁਣੀਆਂ ਹੇਠ ਲਿਖੀਆਂ 6 ਪੰਚਾਇਤਾਂ ਹਨ :—

1. ਹੰਡਿਆਇਆ ਰੂਰਲ
2. ਬਿਲਾਸਪੁਰ ਪਿੰਡੀ ਧੌਲਾ
3. ਕੋਠੇ ਸਰਾਂ
4. ਭੂਰੇ
5. ਕੋਠੇ ਅਕਾਲਗੜ੍ਹ
6. ਕੋਠੇ ਚੁੰਘਾਂ

ਹੰਡਿਆਇਆ ਰੂਰਲ ਅਤੇ ਬਿਲਾਸਪੁਰ ਪਿੰਡੀ ਧੌਲਾ ਨੂੰ ਗਰਾਂਟ ਦਿੱਤੀ ਜਾ ਚੁੱਕੀ ਹੈ। ਬਾਕੀ ਸਾਰੀਆਂ ਪੰਚਾਇਤਾਂ ਨੂੰ 2 ਲੱਖ ਰੁਪਏ ਦੀ ਗਰਾਂਟ ਜਲਦੀ ਹੀ ਜਾਰੀ ਕਰ ਦਿੱਤੀ ਜਾਵੇਗੀ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਚਾਰ ਸਾਲ ਬੀਤ ਗਏ ਹਨ ਅਤੇ ਇਸ ਦਾ ਕੀ ਕਾਰਨ ਹੈ ਕਿ ਜਿਹੜੀਆਂ ਇਹ ਚਾਰ ਪੰਜ ਪੰਚਾਇਤਾਂ ਹਨ ਉਨ੍ਹਾਂ ਨੂੰ ਹੁਣ ਤੱਕ ਗਰਾਂਟ ਕਿਉਂ ਨਹੀਂ ਦਿੱਤੀ ਗਈ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਕੁੱਲ 12443 ਪੰਚਾਇਤਾਂ ਹਨ, ਜਿਨ੍ਹਾਂ ਵਿਚੋਂ 2177 ਪੰਚਾਇਤਾਂ ਸਰਬ ਸੰਮਤੀ ਨਾਲ ਚੁਣੀਆਂ ਗਈਆਂ ਹਨ, 278 ਪੰਚਾਇਤਾਂ ਨੂੰ 140 ਬਲਾਕਾਂ ਵਿੱਚ ਗਰਾਂਟਾਂ ਦੇ ਦਿੱਤੀਆਂ ਗਈਆਂ ਹਨ ਅਤੇ ਜਿਹੜੀਆਂ ਬਾਕੀ ਦੀਆਂ 2177 ਰਹਿ ਗਈਆਂ ਹਨ ਉਨ੍ਹਾਂ ਨੂੰ 31 ਮਾਰਚ ਤੱਕ ਦੇ ਦਿੱਤੀਆਂ ਜਾਣਗੀਆਂ। ਪਹਿਲਾਂ ਪ੍ਰਾਬਲਮ ਇਹ ਸੀ ਕਿ ਪੰਜਾਬ ਦੀ ਮਾਲੀ ਹਾਲਤ ਠੀਕ ਨਹੀਂ ਸੀ। ਹੁਣ ਕੈਪਟਨ ਅਮਰਿੰਦਰ ਸਿੰਘ ਅਤੇ ਸਿੰਗਲਾ ਸਾਹਿਬ ਜੀ ਦੀ ਮਿਹਨਤ ਸਦਕਾ ਪੰਜਾਬ ਦੀ ਮਾਲੀ ਹਾਲਤ ਸੁਧਰ ਗਈ ਹੈ, ਹੁਣ ਤਾਂ ਪੈਸਿਆਂ ਦਾ ਹੜ੍ਹ ਆ ਗਿਆ ਹੈ, ਇਹ ਪ੍ਰਵਾਹ ਕਿਉਂ ਕਰਦੇ ਹਨ, ਅਸੀਂ ਦੇ ਦਿਆਂਗੇ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਪਿਛਲੇ ਸਾਲ ਵੀ ਮੈਂ ਸਵਾਲ ਕੀਤਾ ਸੀ ਔਰ ਸਾਰੇ ਪੰਜਾਬ ਦੇ ਬਾਰੇ ਕੀਤਾ ਸੀ ਹੁਣ ਤਾਂ ਸਿਰਫ਼ ਇੱਕ ਤਹਿਸੀਲ ਦੇ ਬਾਰੇ ਹੀ ਸਵਾਲ ਕੀਤਾ ਗਿਆ ਹੈ। ਉਦੋਂ ਵੀ ਇਨ੍ਹਾਂ ਨੇ ਇਹ ਹੀ ਭਰੋਸਾ ਦਿੱਤਾ ਸੀ ਕਿ ਗਰਾਂਟਾਂ ਦੇ ਦਿਆਂਗੇ। ਹੁਣ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿੱਚ ਐਸ.ਸੀ. ਸਰਪੰਚ ਚੁਣੇ ਗਏ ਕੀ ਉਨ੍ਹਾਂ ਸਾਰਿਆਂ ਨੂੰ ਪਹਿਲ ਦੇ ਆਧਾਰ ਤੇ ਗਰਾਂਟ ਜਾਰੀ ਕਰ ਦਿੱਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ 31 ਮਾਰਚ ਤੱਕ ਸਾਰਿਆਂ ਨੂੰ ਗਰਾਂਟ ਜਾਰੀ ਕਰ ਦਿੱਤੀ ਜਾਵੇਗੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਨੇ ਦੋ ਦਫ਼ਾ ਕਿਹਾ ਹੈ ਕਿ ਸਾਡੀ ਮਾਲੀ ਹਾਲਤ ਸੁਧਰ ਗਈ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦਾ ਕਾਰਨ ਇਹ ਤਾਂ ਨਹੀਂ ਹੈ, ਇਨ੍ਹਾਂ ਨੂੰ ਫਾਈਨਾਂਸ ਮਨਿਸਟਰ ਤੋਂ ਬਦਲ ਕੇ ਨਵਾਂ ਫਾਈਨਾਂਸ ਮਨਿਸਟਰ ਲਗਾ ਦਿੱਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਦਿੱਲੀ ਵਿੱਚ ਇਨ੍ਹਾਂ ਦੀ ਭਾਈਵਾਲ ਸਰਕਾਰ ਸੀ ਜਿਹੜੀ ਕਿ ਸਾਡੀ ਸੁਣਦੀ ਨਹੀਂ ਸੀ। ਹੁਣ ਉਥੇ ਵੀ ਸਾਡੀ ਸਰਕਾਰ ਹੈ। ਬਾਕੀ ਜੋ ਸਿੰਗਲਾ ਸਾਹਿਬ ਬਾਰੇ ਕਿਹਾ ਹੈ, ਠੀਕ ਹੈ। ਇਹ ਮੇਰੇ ਨਾਲੋਂ ਸਿਆਣੇ ਹਨ, ਜ਼ਿਆਦਾ ਪੜ੍ਹੇ ਲਿਖੇ ਹਨ ਅਤੇ ਇਕਨਾਮਿਸਟ ਹਨ। ਇਸ ਗੱਲ ਦਾ ਵੀ ਫਰਕ ਹੈ।

---

## ਅਨੰਦਪੁਰ ਸਾਹਿਬ-ਮਾਤਾ ਨੈਣਾ ਦੇਵੀ ਸੜਕ ਨੂੰ ਚਹੁੰ-ਮਾਰਗੀ ਬਣਾਉਣਾ

*1549. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਪੈਂਦੀ ਅਨੰਦਪੁਰ ਸਾਹਿਬ-ਮਾਤਾ ਨੈਣਾ ਦੇਵੀ ਸੜਕ ਨੂੰ ਮਜ਼ਬੂਤ ਕਰਨ ਅਤੇ ਚਹੁੰ-ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹਾਂ ਜੀ। ਸਰਕਾਰ ਵੱਲੋਂ ਅਨੰਦਪੁਰ ਸਾਹਿਬ ਤੋਂ ਮਾਤਾ ਨੈਣਾ ਦੇਵੀ ਤੱਕ ਦੀ ਸੜਕ ਨੂੰ ਨਾਬਾਰਡ-11 ਅਧੀਨ ਮਜਬੂਤ ਕਰਨ ਦੀ ਤਜਵੀਜ਼ ਹੈ ਜੋ ਕਿ ਮੰਜ਼ੂਰੀ ਦੀ ਪ੍ਰਕਿਰਿਆ ਅਧੀਨ ਹੈ। ਇਸ ਸੜਕ ਨੂੰ ਚਹੁੰ-ਮਾਰਗੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਕਿਉਂਕਿ ਇਸ ਸੜਕ ਦੀ ਆਵਾਜਾਈ ਇਸ ਮੰਤਵ ਲਈ ਕਾਫੀ ਨਹੀਂ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ ਮਨਜ਼ੂਰੀ ਵਾਲੀ ਪ੍ਰਕਿਰਿਆ ਹੈ ਇਹ ਕਿੰਨੀ ਤਰੀਕ ਤੱਕ ਮੁਕੰਮਲ ਹੋ ਜਾਵੇਗੀ ਅਤੇ ਕਦੋਂ ਤੋਂ ਬਨਣੀ ਸ਼ੁਰੂ ਹੋ ਜਾਵੇਗੀ ?

**ਮਾਨਯੋਗ ਸਪੀਕਰ** : ਸਟਰੈਂਥਨ ਕਰਨ ਦਾ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੋਸਟ ਪ੍ਰੋਬੈਬਲੀ ਮਨਜ਼ੂਰੀ ਮਿਲਣ ਦਾ ਕੰਮ ਮਾਰਚ ਵਿਚ ਹੋ ਜਾਵੇਗਾ ਅਤੇ ਅਪ੍ਰੈਲ ਦੇ ਵਿੱਚ ਸਟਰੈਂਥਨ ਕਰਨ ਦਾ ਕੰਮ ਸ਼ੁਰੂ ਹੋ ਜਾਵੇਗਾ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਇਹ ਚਾਰ ਮਾਰਗੀ ਸੜਕ ਦੀ ਗੱਲ ਹੈ ਅਤੇ ਜਿਹੜਾ ਅਨੰਦਪੁਰ ਸਾਹਿਬ ਤੋਂ ਨੈਣਾਂ ਦੇਵੀ ਤੱਕ ਰਸਤਾ ਜਾਂਦਾ ਹੈ ਇਹ ਸੱਤ ਕਿਲੋਮੀਟਰ ਹੈ। ਉਸ ਵਾਸਤੇ ਉਸ ਵੇਲੇ ਦੇ ਮੁੱਖ ਮੰਤਰੀ, ਸਵਰਗੀ ਸਰਦਾਰ ਬੇਅੰਤ ਸਿੰਘ ਵੱਲੋਂ ਅਤੇ ਫਿਰ ਉਸ ਤੋਂ ਬਾਅਦ ਜਦੋਂ ਖਾਲਸੇ ਦਾ ਤਿੰਨ ਸੌ ਸਾਲਾ ਦਿਵਸ ਮਨਾਇਆ ਗਿਆ ਸੀ ਉਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੋਰਾਂ ਅਤੇ ਇੱਕ ਵਾਰੀ ਬੀਬੀ ਰਾਜਿੰਦਰ ਕੌਰ ਭੱਠਲ ਜੀ ਨੇ ਜਦੋਂ ਉਹ ਨੈਣਾਂ ਦੇਵੀ ਮੱਥਾ ਟੇਕਣ ਗਏ ਸਨ ਤਾਂ ਇਸ ਸੜਕ ਨੂੰ ਚਾਰ ਮਾਰਗੀ ਬਣਾਉਣ ਵਾਸਤੇ ਅਨਾਊਂਸਮੈਂਟ ਕੀਤੀ ਗਈ ਸੀ।

**ਮਾਨਯੋਗ ਸਪੀਕਰ** : ਤੁਸੀਂ ਇਨਫਰਮੇਸ਼ਨ ਨਾ ਦਿਉ, ਸਵਾਲ ਕਰੋ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਜੋ ਮੰਤਰੀ ਜੀ ਨੇ ਕਿਹਾ ਹੈ ਕਿ ਉਥੇ ਆਵਾਜਾਈ ਵਾਸਤੇ ਲੋਕ ਨਹੀਂ ਜਾਂਦੇ। ਇਸ ਦੇ ਬਾਰੇ ਇਹ ਸਰਵੇ ਕਰਵਾਉਣਗੇ ਅਤੇ ਕੀ ਉਥੇ ਚਾਰ ਮਾਰਗੀ ਸੜਕ ਬਣਾਉਣਗੇ ਜਦ ਕਿ ਹਿਮਾਚਲ ਵਾਲੇ ਬਣਾ ਰਹੇ ਹਨ ?

**ਮੰਤਰੀ** : ਮੈਨੂੰ ਪੰਡਿਤ ਜੀ ਜੋ ਕਹਿਣਗੇ ਜ਼ਰੂਰ ਕਰਾਂਗਾ। ਮੈਨੂੰ ਹੈਰਾਨਗੀ ਹੋਈ ਹੈ ਕਿ ਇੰਨੇ ਮਹਾਨ ਲੀਡਰ ਵੱਲੋਂ ਅਨਾਊਂਸਮੈਂਟ ਹੋਈ ਹੈ ਉਹ ਕਿਉਂ ਸਿਰੇ ਨਹੀਂ ਚੜ੍ਹੀ ਇਹ ਜ਼ਰੂਰ ਚੜ੍ਹਨੀ ਚਾਹੀਦੀ ਸੀ। ਲੇਕਿਨ ਹੁਣ ਇਹ ਜਿਸ ਦਿਨ ਸੱਦਾ ਦੇਣਗੇ ਅਸੀਂ ਇਨ੍ਹਾਂ ਨੂੰ ਨਾਲ ਲੈ ਕੇ ਜਾਵਾਂਗੇ ਔਰ ਉਥੇ ਟਰੈਫਿਕ ਦੇ ਬਾਰੇ ਸਰਵੇ ਕਰਾਂਗੇ ਜੇਕਰ ਟਰੈਫਿਕ ਵੱਧ ਹੋਵੇਗੀ ਤਾਂ ਇਹ ਵੀ ਜ਼ਰੂਰ ਨਵੀਂ ਪਰਪੋਜ਼ਲ ਲਿਆਵਾਂਗੇ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ, ਅਨੰਦਪੁਰ ਸਾਹਿਬ ਤੋਂ ਗੜ੍ਹਸ਼ੰਕਰ ਤੱਕ ਦੀ ਜਿਹੜੀ ਸੜਕ ਹੈ, ਇਹ ਇਕ ਅਹਿਮ ਸੜਕ ਹੈ ਅਤੇ ਹੋਲੇ-ਮਹੱਲੇ ਦਾ ਤਿਉਹਾਰ ਵੀ ਨੇੜੇ ਆ ਗਿਆ ਹੈ ਕੀ ਕੋਈ ਪ੍ਰੋਪੋਜ਼ਲ ਹੈ . . . .

**ਮਾਨਯੋਗ ਸਪੀਕਰ** : ਨਹੀਂ ਜੀ, ਨੈਕਸਟ ਕੁਐਸਚਨ ਸਰਦਾਰ ਗੁਲਜ਼ਾਰ ਸਿੰਘ ਰਣੀਕੇ। ਇਹ ਜ਼ਰੂਰੀ ਨਹੀਂ ਹੈ। ਤੁਸੀਂ ਤਾਂ ਸਾਰੇ ਪੰਜਾਬ ਦੀਆਂ ਸੜਕਾਂ ਬਾਰੇ ਇਕ ਕੁਐਸਚਨ ਵਿਚ ਹੀ ਪੁੱਛਣ ਲੱਗ ਪਏ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਇਹ ਅਨੰਦਪੁਰ ਸਾਹਿਬ ਦੇ ਨਾਲ ਜੁੜਿਆ ਸਵਾਲ ਹੈ।

**Mr. Speaker :** Next question.

---

## ਅਟਾਰੀ-ਝਬਾਲ ਸੜਕ ਨੂੰ ਚੌੜਾ ਕਰਨਾ

*1591. **ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਟਾਰੀ-ਝਬਾਲ ਸੜਕ ਦੇ ਬਾਕੀ ਰਹਿੰਦੇ ਹਿੱਸੇ ਨੂੰ ਚੌੜਾ ਕਰਨ ਦੇ ਕੰਮ ਨੂੰ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਪੂਰੀ ਅਟਾਰੀ-ਝਬਾਲ ਸੜਕ ਨੂੰ 23 ਫੁੱਟ ਚੌੜਾ ਅਤੇ ਮਜ਼ਬੂਤ ਕਰਨ ਦੀ ਤਜਵੀਜ਼ ਵਰਲਡ ਬੈਂਕ ਸਕੀਮ ਫੇਸ-1 ਅਧੀਨ ਸਰਕਾਰ ਦੇ ਵਿਚਾਰ ਅਧੀਨ ਹੈ, ਜੋ ਕਿ ਅਕਤੂਬਰ 2006 ਵਿਚ ਸ਼ੁਰੂ ਕਰ ਲਏ ਜਾਣ ਦੀ ਸੰਭਾਵਨਾ ਅਤੇ ਅਕਤੂਬਰ 2007 ਵਿਚ ਪੂਰੀ ਕਰ ਲਏ ਜਾਣ ਦੀ ਸੰਭਾਵਨਾ ਹੈ। ਇਸ ਸਮੇਂ 26.90 ਕਿਲੋਮੀਟਰ ਦੀ ਕੁੱਲ ਲੰਬਾਈ ਵਿਚੋਂ 15.01 ਕਿਲੋਮੀਟਰ 18 ਫੁੱਟ ਚੌੜੀ ਅਤੇ 11.71 ਕਿਲੋਮੀਟਰ 12 ਫੁੱਟ ਚੌੜੀ ਹੈ ਅਤੇ 0.18 ਕਿਲੋਮੀਟਰ 33 ਫੁੱਟ ਚੌੜੀ ਹੈ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਹੈ ਇਹ ਤਕਰੀਬਨ 26 ਕਿਲੋਮੀਟਰ ਦੇ ਆਸਪਾਸ ਹੈ। ਇਸ ਦੀ ਅੱਧੀ ਸੜਕ ਬਾਦਲ ਸਾਹਿਬ ਦੀ ਸਰਕਾਰ ਵੇਲੇ ਬਣ ਚੁੱਕੀ ਹੈ। ਇਹ 18 ਫੁੱਟ ਚੌੜੀ ਹੋ ਗਈ ਸੀ। ਇਹ ਦੋ ਪੜਾਵਾਂ ਵਿਚ ਬਣਨੀ ਸੀ। ਅੱਧੀ ਬਣ ਗਈ ਹੈ ਅਤੇ ਅੱਧੀ ਅਗਲੇ ਸਾਲ ਵਿਚ ਬਣਨੀ ਸੀ। ਪਰ ਪੰਜ ਸਾਲ ਹੋ ਗਏ ਅਤੇ ਮੰਤਰੀ ਜੀ ਹਰ ਵਾਰ ਇਹੀ ਜਵਾਬ ਦੇ ਦਿੰਦੇ ਹਨ ਕਿ ਇਸ ਨੂੰ ਵਰਲਡ ਬੈਂਕ ਦੀ ਸਕੀਮ ਵਿਚ ਪਾ ਦਿੱਤਾ ਹੈ, ਜਲਦੀ ਕਰ ਦੇਵਾਂਗੇ। ਇਸ ਦਾ ਵਰਲਡ ਬੈਂਕ ਦੀ ਸਕੀਮ ਨਾਲ ਕੀ ਤਾਅਲੁਕ ਹੈ। ਜਿਹੜੀ ਪਹਿਲੀ ਸਕੀਮ ਬਣੀ ਸੀ ਉਸ ਸਕੀਮ ਅਧੀਨ ਇਸ ਸੜਕ ਨੂੰ ਪਹਿਲ ਦੇ ਆਧਾਰ ਤੇ ਬਣਾ ਦੇਣ। 15-20 ਪਿੰਡਾਂ ਦੀ ਆਵਾਜਾਈ ਇਸ ਸੜਕ ਕਾਰਨ ਠੱਪ ਪਈ ਹੈ। ਕਿਸੇ ਪਾਸੇ ਲੰਘਣ ਦਾ ਕੋਈ ਰਸਤਾ ਨਹੀਂ ਹੈ, ਖੱਡੇ ਪੈ ਗਏ ਹਨ। ਕੀ ਮੰਤਰੀ ਜੀ ਇਸ ਨੂੰ ਪਹਿਲ ਦੇ ਆਧਾਰ ਤੇ ਬਣਾਉਣਗੇ ?

**ਮੰਤਰੀ** : ਇਨ੍ਹਾਂ ਦਾ ਹੁਕਮ ਮੰਨਣਾ ਸਾਡਾ ਫਰਜ਼ ਹੈ, ਇਹ ਅਸੀਂ ਜ਼ਰੂਰ ਕਰਾਂਗੇ। ਪਰ ਜਦੋਂ ਅੱਧ ਤੱਕ ਪਹਿਲਾਂ ਬਣੀ ਸੀ ਇਹ ਉਦੋਂ ਹੀ ਪੂਰੀ ਹੋਣੀ ਚਾਹੀਦੀ ਸੀ। ਅਗਲੇ ਸਾਲ ਦੀ ਤਾਂ ਉਡੀਕ ਨਹੀਂ ਕਰਨੀ ਚਾਹੀਦੀ ਸੀ ਜਾਂ ਫੇਰ ਇਨ੍ਹਾਂ ਨੂੰ ਪਤਾ ਸੀ ਕਿ ਅਸੀਂ ਅਗਲੇ ਸਾਲ ਨਹੀਂ ਆਉਣਾ। ਇਹ ਲੋਪ ਸਾਈਡਿਡ ਪਾਲਿਸੀ ਸੀ। ਅਸੀਂ ਇਸ ਨੂੰ ਠੀਕ ਕਰ ਰਹੇ ਹਾਂ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਖੁਸ਼ਖਬਰੀ ਦੇਣਾ ਚਾਹਾਂਗਾ ਕਿ ਇਸ ਦੀ ਰਿਲੀਜ਼ੀਅਸ ਮਹੱਤਤਾ ਨੂੰ ਸਾਹਮਣੇ ਰੱਖਦੇ ਹੋਏ ਅਟਾਰੀ-ਤਰਨਤਾਰਨ-ਕਪੂਰਥਲਾ ਸੜਕ ਨੂੰ ਵਰਲਡ ਬੈਂਕ ਦੇ ਪ੍ਰਾਜੈਕਟ ਵਿਚ ਲੈ ਲਿਆ ਹੈ ਅਤੇ ਸਾਡੀ ਕੋਸ਼ਿਸ਼ ਹੈ ਕਿ ਮੋਸਟ ਪ੍ਰੋਬੇਬਲੀ 3-4 ਮਹੀਨਿਆਂ ਵਿਚ ਇਸ ਨੂੰ ਸ਼ੁਰੂ ਕਰਕੇ ਇਸ ਕੰਮ ਨੂੰ ਮੁਕੰਮਲ ਕਰਨਾ ਹੈ। (ਥੰਪਿੰਗ)

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਜਦੋਂ ਬੰਦਾ ਮੋਇਆ ਤਾਂ ਉਸ ਦੇ ਮੂੰਹ ਵਿਚ ਘਿਓ ਪਾਉਣ ਲੱਗ ਪਏ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਲ 2001 ਵਿਚ ਇਹ ਸੜਕ ਅੱਧੀ ਬਣ ਗਈ ਸੀ ਤੇ ਤੁਹਾਡੀ ਸਰਕਾਰ ਆ ਗਈ ਪਰ ਤੁਸੀਂ ਉਸ ਨੂੰ ਪੂਰਾ ਨਹੀਂ ਕਰ ਸਕੇ। ਇਹ ਸੜਕ ਦੋ ਪੜਾਵਾਂ ਵਿਚ ਬਣਨੀ ਸੀ। ਬਾਦਲ ਸਾਹਿਬ ਦੀ ਸਰਕਾਰ ਵਿਚ ਅੱਧੀ ਬਣ ਗਈ ਸੀ, ਦੂਸਰਾਂ ਅੱਧ ਅਗਲੇ ਸਾਲ ਬਣਨਾ ਸੀ। ਸਾਲ 2002 ਵਿਚ ਤੁਹਾਡੀ ਸਰਕਾਰ ਬਣ ਗਈ। ਇਸ ਲਈ ਇਹ ਕਿਰਪਾ ਕਰਕੇ ਦੱਸਣ। ਇਸ ਤਰ੍ਹਾਂ ਨਾ ਕਰਨ। ਇਕ ਦੂਜੇ ਤੇ ਇਲਜ਼ਾਮ ਲਾ ਕੇ ਆਪਾਂ ਟਾਈਮ ਪਾਸ ਨਾ ਕਰੀਏ ਕਿ ਗੱਲ ਕੁਝ ਵੀ ਨਾ ਬਣੇ। ਹੋਰ ਨਹੀਂ ਤਾਂ ਉਥੇ ਟਾਕੀਆਂ ਹੀ ਲਾ ਦਿਓ ਤਾਂ ਕਿ ਲੋਕਾਂ ਨੂੰ ਲੰਘਣ ਦਾ ਰਸਤਾ ਬਣੇ।

**ਮੰਤਰੀ** : ਤੁਸੀਂ ਫਿਕਰ ਨਾ ਕਰੋ। ਅਸੀਂ ਮੋਏ ਦੇ ਮੂੰਹ ਵਿਚ ਘਿਓ ਪਾਉਣ ਵਾਲੇ ਨਹੀਂ ਜਿਉਂਦਿਆਂ ਦੇ ਪਾਵਾਂਗੇ। ਫਿਕਰ ਕਰਨ ਦੀ ਕੋਈ ਲੋੜ ਨਹੀਂ। ਹਾਲੇ ਤਾਂ ਬਹੁਤ ਟਾਈਮ ਹੈ। ਇਹ ਹੁਣੇ ਹੀ ਆਪਣੇ ਆਪ ਨੂੰ ਮੋਇਆਂ ਵਿਚ ਕਬੂਲ ਕਰਨ ਲੱਗ ਪਏ ਅਸੀਂ ਇਨ੍ਹਾਂ ਨੂੰ ਜਿਉਂਦੇ ਜਾਗਦੇ ਸਮਝਦੇ ਹਾਂ। ਅਸੀਂ ਇਨ੍ਹਾਂ ਦਾ ਇੱਜ਼ਤ ਸਨਮਾਨ ਕਰਦੇ ਹਾਂ। ਇਨ੍ਹਾਂ ਦੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸੜਕ ਵਾਸਤੇ 24.47 ਲੱਖ ਰੁਪਿਆ ਪੈਚ ਵਰਕ ਵਾਸਤੇ ਰੱਖ ਰਹੇ ਹਾਂ ਅਤੇ ਆਉਂਦੇ ਦੋ ਮਹੀਨਿਆਂ ਤੱਕ ਇਸ ਕੰਮ ਨੂੰ ਮੁਕੰਮਲ ਕਰ ਲਵਾਂਗੇ। ਮੈਂ ਇਸ ਦਾ ਇਨ੍ਹਾਂ ਨੂੰ ਯਕੀਨ ਦੁਆਉਂਦਾ ਹਾਂ ਕਿ ਇਸ ਨੂੰ ਜਲਦੀ ਤੋਂ ਜਲਦੀ ਕਰ ਦੇਵਾਂਗੇ।

---

## ਗੰਨੇ ਦੀ ਫਸਲ ਦਾ ਕਾਸ਼ਤ ਅਧੀਨ ਰਕਬਾ

*1561. **ਸਰਦਾਰ ਤੋਤਾ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਾਲ 1997 ਤੋਂ ਲੈ ਕੇ 2005 ਦੇ ਦੌਰਾਨ ਗੰਨੇ ਦੀ ਫਸਲ ਦਾ ਕਾਸ਼ਤ ਅਧੀਨ ਸਾਲ-ਵਾਰ ਕੁੱਲ ਕਿੰਨਾ ਰਕਬਾ ਸੀ?

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਲੋੜੀਂਦਾ ਵੇਰਵਾ ਦਰਸਾਉਂਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸਟੇਟਮੈਂਟ

ਰਾਜ ਵਿੱਚ ਸਾਲ 1997 ਤੋਂ 2005 ਤੱਕ ਸਾਲਵਾਰ ਗੰਨੇ ਦੀ ਫਸਲ ਸਬੰਧੀ ਰਕਬੇ ਦਾ ਵੇਰਵਾ ਹੇਠ ਦਰਸਾਇਆ ਜਾਂਦਾ ਹੈ :—

| ਸਾਲ | ਗੰਨੇ ਦੀ ਫਸਲ ਅਧੀਨ ਰਕਬਾ (ਹੈਕਟੇਅਰ ਲੱਖਾਂ ਵਿੱਚ) |
|---|---|
| 1996-97 | 2.30 |
| 1997-98 | 1.50 |
| 1998-99 | 1.15 |
| 1999-2000 | 1.45 |
| 2000-2001 | 1.56 |
| 2001-2002 | 1.70 |
| 2002-2003 | 1.80 |
| 2003-2004 | 1.35 |
| 2004-2005 | 0.83 |

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਸਾਹਿਬਾ ਤੋਂ ਜਾਨਣਾ ਚਾਹੁੰਦਾ ਹਾਂ ਕਿ ਗੰਨੇ ਦੀ ਫਸਲ ਇਕ ਐਸੀ ਫਸਲ ਹੈ ਜੋ ਕਣਕ ਅਤੇ ਝੋਨੇ ਦੀ ਫਸਲ ਹੇਠ ਆਏ ਰਕਬੇ ਦੇ ਜ਼ੋਰ ਨੂੰ ਘਟਾਉਂਦੀ ਹੈ। ਪਰ ਜਿਹੜੀ ਇਹ ਗੰਨੇ ਦੀ ਫਸਲ ਹੈ ਇਸ ਦਾ ਏਰੀਆ ਘੱਟ ਗਿਆ ਹੈ। ਕੀ ਮੰਤਰੀ ਜੀ ਇਸ ਦੀ ਕੋਈ ਜ਼ਿੰਮੇਵਾਰੀ ਫਿਕਸ ਕਰਨਗੇ ਕਿਉਂਕਿ ਪਹਿਲਾਂ ਇਹ 1 ਲੱਖ 80 ਹਜ਼ਾਰ ਏਕੜ ਰਕਬਾ ਗੰਨੇ ਅਧੀਨ ਅਸੀਂ ਛੱਡ ਕੇ ਗਏ ਸੀ ਤੇ ਹੁਣ ਇਹ ਕੇਵਲ 83 ਹਜ਼ਾਰ ਏਕੜ ਰਹਿ ਗਿਆ ਹੈ ਭਾਵ 40% ਰਹਿ ਗਿਆ ਹੈ। ਸਰਕਾਰ ਦਾ ਅਰਬਾਂ-ਕਰੋੜਾਂ ਰੁਪਿਆ ਐਡਵਰਟਾਈਜ਼ਮੈਂਟ ਤੇ ਲੱਗ ਗਿਆ ਕੀ ਮੰਤਰੀ ਜੀ ਇਸ ਦੀ ਜ਼ਿੰਮੇਵਾਰੀ ਫਿਕਸ ਕਰਨਗੇ ?

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਤੋਤਾ ਸਿੰਘ** : ਮੈਂ ਸਵਾਲ ਕੀਤਾ ਹੈ ਕਿ ਇਹ ਜ਼ਿੰਮੇਵਾਰੀ ਕਿਸ ਤੇ ਫਿਕਸ ਕਰਨਗੇ ਕਿ ਗੰਨੇ ਹੇਠ 40% ਰਕਬਾ ਹੀ ਰਹਿ ਗਿਆ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪਹਿਲੇ ਪੁਰਾਣੇ ਕੇਸਿਜ ਵਿਚ ਜ਼ਿੰਮੇਵਾਰੀ ਫਿਕਸ ਕਰ ਲੈਣ ਫੇਰ ਅਸੀਂ ਵੀ ਜ਼ਿੰਮੇਵਾਰੀ ਫਿਕਸ ਕਰ ਲਵਾਂਗੇ। ਇਹ ਠੀਕ ਹੈ ਕਿ ਗੰਨੇ ਦੀ ਕਾਸ਼ਤ ਘੱਟ ਹੋਈ ਕਿਉਂਕਿ ਪੇਮੈਂਟਾਂ ਕਿਸਾਨਾਂ ਨੂੰ ਨਹੀਂ ਮਿਲ ਸਕੀਆਂ। ਬਾਕੀ ਸਰਕਾਰ ਨੇ ਡਾਈਵਰਸੀਫਿਕੇਸ਼ਨ ਵੱਲ ਧਿਆਨ ਦਿੱਤਾ ਹੈ ਅਤੇ ਸਰਕਾਰ ਵਲੋਂ ਕਾਫੀ ਐਫਰਟਸ ਕੀਤੇ ਜਾ ਰਹੇ ਹਨ ਤਾਂਕਿ ਕਿਸਾਨਾਂ ਨੂੰ ਫਾਇਦਾ ਹੋ ਸਕੇ। ਸਰਕਾਰ ਦੇ ਧਿਆਨ ਵਿਚ ਇਹ ਵੀ ਆਇਆ ਹੈ ਕਿ ਕੁਝ ਖੰਡ ਮਿਲਾਂ ਨੇ ਗੰਨਾ ਪੂਰਾ ਨਹੀਂ ਚੁਕਿਆ ਹੈ ਕਿਉਂਕਿ ਮਿਲਾਂ ਦੇ ਵਿਚ ਸਟਾਕ ਪਹਿਲੇ ਕਾਫੀ ਪਿਆ ਹੋਇਆ ਸੀ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਮਿਲਾਂ ਵਿਚੋਂ ਗੰਨਾ ਪੂਰਾ ਪਹੁੰਚੇ ਅਤੇ ਪੇਮੈਂਟ ਵੀ ਹੋਵੇ, ਹੋ ਸਕਦਾ ਹੈ ਕਿ ਪੇਮੈਂਟ ਕਰਕੇ ਵੀ ਲੋਕਾਂ ਨੇ ਗੰਨੇ ਦੀ ਘੱਟ ਕਾਸ਼ਤ ਕੀਤੀ ਹੋਵੇ। ਉਸ ਵੇਲੇ ਦੀ ਭਾਰਤ ਸਰਕਾਰ ਨੇ ਜਿਹੜੀ ਬੀ.ਜੇ.ਪੀ. ਦੀ ਸਰਕਾਰ ਸੀ ਨੇ ਦੂਜੀਆਂ ਸਟੇਟਾਂ ਦੇ ਵਿਚੋਂ ਖੰਡ ਚੁੱਕ ਲਈ। ਹਿਮਾਚਲ ਅਤੇ ਜੰਮੂ ਐਂਡ ਕਸ਼ਮੀਰ ਸਰਕਾਰ ਤੋਂ ਖੰਡ ਮੰਗਵਾਈ ਸੀ ਅਤੇ ਪਾਕਿਸਤਾਨ ਤੋਂ ਖੰਡ ਇੰਪੋਰਟ ਕਰਵਾਈ ਸੀ ਅਤੇ ਪੰਜਾਬ ਸਟੇਟ ਦੀ ਖੰਡ ਦੇ ਬਾਹਰ ਜਾਣ ਉਤੇ ਬੈਨ ਲਗਾ ਦਿੱਤਾ ਸੀ। ਸਾਡੀ ਸਰਕਾਰ ਦੇ ਮੁੱਖ ਮੰਤਰੀ ਨੇ ਕਿਹਾ ਸੀ ਕਿ ਅਸੀਂ ਆਪਣੀ ਸਟੇਟ ਦੇ ਵਿਚੋਂ ਖੰਡ ਦੇ ਟਰੱਕ ਨਿਕਲਣ ਨਹੀਂ ਦੇਵਾਂਗੇ ਅਗਰ ਭਾਰਤ ਸਰਕਾਰ ਨੇ ਪੰਜਾਬ ਸਟੇਟ ਉਤੇ ਖੰਡ ਬਾਹਰ ਭੇਜਣ ਦੀ ਬੈਨ ਨਾ ਉਠਾਈ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਇਹ ਹੁਣ ਪਿਛਲੇ 3 ਸਾਲਾਂ ਦੀ ਪੁਰਾਣੀ ਗੱਲ ਕਰੀ ਜਾ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਹਾਲਾਤ ਵਿਚ ਕੀ ਸਰਕਾਰ ਕਿਸਾਨਾਂ ਨੂੰ ਕੋਈ ਰੀਲੀਫ ਦੇਵੇਗੀ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਕਿਸਾਨਾਂ ਨੂੰ ਵੱਧ ਪੈਸਾ ਦਿੱਤਾ ਹੈ ਅਤੇ ਵੱਧ ਭਾਅ ਵੀ ਦਿੱਤਾ ਹੈ। ਪਹਿਲਾਂ ਗੰਨੇ ਦਾ ਰੇਟ 100 ਰੁਪਏ ਸੀ ਜੋ ਅਸੀਂ ਵਧਾ ਕੇ 115 ਰੁਪਏ ਪ੍ਰਤੀ ਕੁਵਿੰਟਲ ਕਰ ਦਿੱਤਾ। ਸਾਡੀ ਸਰਕਾਰ ਦੀ ਖੇਤੀਬਾੜੀ ਕਰਨ ਵਾਲੇ ਕਿਸਾਨਾਂ ਦੇ ਨਾਲ ਪੂਰੀ ਹਮਦਰਦੀ ਹੈ ਅਤੇ ਅਸੀਂ ਉਨ੍ਹਾਂ ਦੀ ਸਹਾਇਤਾ ਵੀ ਕਰ ਰਹੇ ਹਾਂ ਅਤੇ ਅਗੇ ਤੋਂ ਵੀ ਕਿਸਾਨਾਂ ਦਾ ਧਿਆਨ ਰਖਿਆ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜਿਹੜਾ ਕਿਸਾਨਾਂ ਦਾ 32 ਕਰੋੜ ਰੁਪਿਆ ਸਰਕਾਰ ਵੱਲ ਬਕਾਇਆ ਪਿਆ ਹੈ। ਕੀ ਸਰਕਾਰ ਇਸ ਨੂੰ ਟਾਈਮ ਬਾਊਂਡ ਕਰਕੇ ਕਿਸਾਨਾਂ ਨੂੰ ਬਕਾਇਆ ਵਾਪਸ ਕਰ ਦੇਵੇਗੀ ਅਤੇ ਕਦੋਂ ਤੱਕ ਇਹ ਬਕਾਇਆ ਵਾਪਸ ਕਰ ਦੇਵੇਗੀ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬਕਾਇਆ 36 ਕਰੋੜ 26 ਲੱਖ ਰੁਪਏ ਦਾ ਹੈ ਇਹ ਟੋਟਲ ਬਕਾਇਆ ਪਹਿਲੇ 39 ਕਰੋੜ 82 ਲੱਖ ਰੁਪਏ ਦਾ ਸੀ। ਅਸੀਂ ਪੂਰੀ ਕੋਸ਼ਿਸ ਕਰਕੇ ਕਿਸਾਨਾਂ ਦੀ ਮਦਦ ਕਰਾਂਗੇ। ਬਾਕੀ ਟਾਈਮ ਬਾਊਂਡ ਬਜਟ ਪਾਸ ਹੋਣ ਤੋਂ ਬਾਅਦ ਹੀ ਕਰ ਸਕਦੇ ਹਾਂ ਪਰ ਅਸੀਂ ਇਸ ਨੂੰ ਪਹਿਲ ਦੇ ਆਧਾਰ ਤੇ ਕਰਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਫਰਮਾਇਆ ਹੈ ਕਿ ਗੰਨੇ ਦੀ ਕਾਸ਼ਤ ਪੰਜਾਬ ਵਿਚ ਘੱਟ ਹੋਈ ਹੈ। ਕੀ ਇਸ ਦਾ ਰਿਜ਼ਨ ਇਕ ਇਹ ਵੀ ਹੋ ਸਕਦਾ ਹੈ ਕਿ ਸਾਡੇ ਗਵਾਂਢੀ ਰਾਜ ਹਰਿਆਣਾ ਵਿਚ, ਗੰਨੇ ਦਾ ਭਾਅ 135 ਰੁਪਏ ਪਰ ਕੁਵਿੰਟਲ ਹੈ ਅਤੇ ਪੰਜਾਬ ਵਿਚ ਗੰਨੇ ਦਾ ਭਾਅ 115 ਰੁਪਏ ਘੱਟ ਹੋਣ ਕਰਕੇ ਵੀ ਹੋ ਸਕਦਾ, ਦੂਜਾ ਪੇਮੈਂਟ ਟਾਈਮ ਸਿਰ ਨਾ ਮਿਲਣ ਕਰਕੇ ਵੀ ਹੋ ਸਕਦਾ ਹੈ? ਕੀ ਸਰਕਾਰ ਗੰਨੇ ਦੀ ਕਾਸ਼ਤ ਵਧਾਉਣ ਲਈ ਕਿਸਾਨਾਂ ਨੂੰ ਜਿਹੜਾ ਬਕਾਇਆ ਸਰਕਾਰ ਵਲੋਂ ਬਣਦਾ ਹੈ ਉਹ ਪੂਰਾ ਕਰਨ ਵਿਚ ਮਦਦ ਕਰੇਗੀ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਕਾਰ ਵਲੋਂ ਕਿਸਾਨਾਂ ਦੀ ਮਦਦ ਲਈ ਹਰ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਸਾਡੀ ਪੂਰੀ ਤਰ੍ਹਾਂ ਨਾਲ ਕੋਸ਼ਿਸ ਹੋਵੇਗੀ ਕਿ ਕਿਸਾਨਾਂ ਦੀ ਮਦਦ ਕੀਤੀ ਜਾਵੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਆਪ ਮੰਨਿਆ ਹੈ ਕਿ ਮਿਲਾਂ ਵਿਚ ਕਾਫੀ ਸਟਾਕ ਹੋਣ ਕਰਕੇ ਅਤੇ ਕਿਸਾਨਾਂ ਨੂੰ ਪੇਮੈਂਟ ਨਾ ਹੋਣ ਕਰਕੇ ਮਿਲਾਂ ਵਿਚ ਸਟਾਕ ਪਿਆ ਰਿਹਾ। ਕੀ ਇਹ ਗੱਲ ਸਹੀ ਹੈ ਕਿ ਜਿਹੜਾ ਸਟਾਕ ਗੁਦਾਮਾਂ ਵਿਚ ਪਿਆ ਹੁੰਦਾ ਹੈ, ਉਸ ਸਟਾਕ ਨੂੰ ਬੈਂਕਾਂ ਵਿਚ ਪਲੈਜ ਕੀਤਾ ਹੁੰਦਾ ਹੈ ਅਤੇ ਬੈਂਕਾਂ ਤੋਂ ਪੇਮੈਂਟ ਲੈ ਕੇ ਕਿਸਾਨਾਂ ਨੂੰ ਕੀਤੀ ਜਾ ਸਕਦੀ ਸੀ ਤਾਂਕਿ ਇਸ ਤਰ੍ਹਾਂ ਦੇ ਹਾਲਾਤ ਹੀ ਪੈਦਾ ਨਾ ਹੁੰਦੇ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ ਕਹਿੰਦੇ ਹਨ ਫੇਰ ਝਗੜੇ ਵਾਲੀ ਗੱਲ ਹੋ ਜਾਂਦੀ। ਇਹ ਇਕ ਸੈਪਰੇਟ ਸਵਾਲ ਹੈ। ਬਾਕੀ ਠੀਕ ਹੈ ਕਿ ਪਿਛਲੇ ਦੋ ਸਾਲ ਦਾ ਬਕਾਇਆ ਰਹਿੰਦਾ ਹੈ।

**Captain Kanwaljit Singh :** Sir I have not got my reply. The money has been received against the stock but instead of the payment to the farmer, that money has been used by the mill owners. Is this not the responsibility of the Government?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਖੰਡ ਮਿਲਾਂ ਨੇ ਪੂਰਾ ਸਟਾਕ ਨਹੀਂ ਚੁਕਿਆ ਉਨ੍ਹਾਂ ਦੇ ਖਿਲਾਫ ਕੇਸ ਚਲ ਰਹੇ ਹਨ। ਕੁਝ ਬਕਾਇਆ ਅਸੀਂ ਕਲੀਅਰ ਕੀਤਾ ਹੈ ਅਤੇ ਕੁਝ ਰਹਿੰਦਾ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ ਫਰਮਾਇਆ ਕਿ ਖੰਡ ਪਾਕਿਸਤਾਨ ਤੋਂ ਇੰਪੋਰਟ ਹੋ ਕੇ ਆ ਗਈ ਸੀ ਔਰ ਪੰਜਾਬ ਵਿਚ ਖੰਡ ਦੀ ਮੂਵਮੈਂਟ ਤੇ ਬੈਨ ਲੱਗਾ ਸੀ। ਦੂਜੀਆਂ ਸਟੇਟਸ ਦੇ ਵਿਚੋਂ ਖੰਡ ਦਾ ਸਟਾਕ ਚੁੱਕ ਲਿਆ ਗਿਆ ਸੀ। ਪੰਜਾਬ ਸਟੇਟ ਤੋਂ ਉਸ ਵਕਤ ਕਿੰਨੀ ਖੰਡ ਦੀ ਮੰਗ ਭਾਰਤ ਸਰਕਾਰ ਵਲੋਂ ਕੀਤੀ ਗਈ ਸੀ। ਜੇਕਰ ਮੰਗ ਕੀਤੀ ਗਈ ਸੀ ਤਾਂ ਉਸ ਦੀ ਕੁਆਇੰਟਟੀ ਦੱਸੀ ਜਾਵੇ ਅਤੇ ਇਹ ਵੀ ਦੱਸਿਆ ਜਾਵੇ ਕਿ ਬਾਹਰੋਂ ਕਿੰਨੀ ਖੰਡ ਇੰਪੋਰਟ ਕੀਤੀ ਗਈ ਸੀ?

**ਉਪ ਮੁੱਖ ਮੰਤਰੀ** : ਇਹ ਸਟੇਟ ਟੂ ਸਟੇਟ ਕੋਈ ਵੀ ਨਹੀਂ ਰਖਦਾ ਹੁੰਦਾ। ਭਾਰਤ ਇਕ ਡੈਮੋਕਰੇਟਿਕ ਮੁਲਕ ਹੈ ਅਤੇ ਇਸ ਦਾ ਇਕ ਸੈਟ-ਅਪ ਹੈ। ਹਰ ਚੀਜ਼ ਦੀ ਡਿਸਟ੍ਰੀਬਿਊਸ਼ਨ ਭਾਰਤ ਸਰਕਾਰ ਕਰਦੀ ਹੈ। ਉਹ ਅਸੀਂ ਨਹੀਂ ਕਰਨੀ ਹੁੰਦੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਮੁੱਖ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ, ਠੀਕ ਹੈ ਕਿ ਕਿਸੇ ਕਾਰਣ ਕਰਕੇ ਇਨ੍ਹਾਂ ਨੇ ਬਕਾਇਆ ਰਖਿਆ ਹੋਇਆ ਹੈ। ਇਹ ਕਿਸਾਨਾਂ ਦੇ ਹਮਦਰਦ ਹਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 39 ਕਰੋੜ ਰੁਪਏ ਦਾ 3 ਸਾਲਾਂ ਦਾ ਬਕਾਇਆ ਕਿਸਾਨਾਂ ਦਾ ਰਹਿੰਦਾ ਹੈ, ਕੀ ਉਹ ਬਕਾਇਆ ਇਹ ਕਿਸਾਨਾਂ ਨੂੰ ਵਿਆਜ ਸਮੇਤ ਮੋੜਨਗੇ ਜਿਹੜਾ ਕਿ ਕਿਸਾਨਾਂ ਦਾ ਹੱਕ ਬਣਦਾ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਮੈਂ ਕੋਈ ਕੁਮਿਟਮੈਂਟ ਨਹੀਂ ਕਰ ਸਕਦੀ। ਅਸੀਂ ਇਸ ਦਾ ਕਾਰਣ ਲੱਭ ਕੇ ਇਹ ਜ਼ਰੂਰ ਦੇਖਾਂਗੇ ਕਿ ਅੱਗੇ ਤੋਂ ਕਿਸਾਨਾਂ ਦਾ ਇਸ ਤਰ੍ਹਾਂ ਦਾ ਨੁਕਸਾਨ ਨਾ ਹੋਵੇ ਤੇ ਕਿਸਾਨਾਂ ਦੇ ਭਲੇ ਲਈ ਹਰ ਗੱਲ ਹਮਦਰਦੀ ਨਾਲ ਵਿਚਾਰਾਂਗੇ।

---

## ਨਸ਼ੀਲੇ ਪਦਾਰਥਾਂ ਦੀ ਵਰਤੋਂ ਤੇ ਰੋਕ

*1602. **ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਨੌਜਵਾਨਾਂ ਦੁਆਰਾ ਨਸ਼ੀਲੇ ਪਦਾਰਥਾਂ ਦੀ ਵਰਤੋਂ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਸਰਕਾਰ ਵੱਲੋਂ ਚੁੱਕੇ ਗਏ ਕਦਮਾਂ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

### ਵੇਰਵੇ

ਪੰਜਾਬ ਸਰਕਾਰ ਰਾਜ ਵਿੱਚ ਨਸ਼ਿਆਂ ਨੂੰ ਰੋਕਣ ਲਈ ਵਿਸ਼ੇਸ਼ ਯਤਨ ਕੀਤੇ ਗਏ ਹਨ, ਜਿਨ੍ਹਾਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

(1) ਰਾਜ ਸਰਕਾਰ ਵੱਲੋਂ ਨਸ਼ਿਆਂ ਤੇ ਕਾਬੂ ਪਾਉਣ ਲਈ ਗੰਭੀਰ ਕਦਮ ਚੁੱਕੇ ਗਏ ਹਨ ਅਤੇ ਤੇਜ਼ੀ ਨਾਲ ਨਸ਼ਾ ਕਰਨ ਵਾਲਿਆਂ ਅਤੇ ਨਸ਼ਾ ਵੇਚਣ ਵਾਲਿਆਂ ਵਿਰੁੱਧ ਕੇਸ ਦਰਜ ਕੀਤੇ ਹਨ। ਸਾਲ 2004 ਦੌਰਾਨ ਐਨ.ਡੀ.ਪੀ.ਐਸ. ਐਕਟ ਤਹਿਤ 3226 ਕੇਸ ਦਰਜ ਕੀਤੇ ਹਨ ਅਤੇ 3265 ਕੇਸ ਅਦਾਲਤਾਂ ਵਿਚ ਪੇਸ਼ ਕੀਤੇ ਹਨ (ਜੋ ਕਾਰਵਾਈ ਅਧੀਨ ਹਨ) ਅਤੇ 1142 ਕੇਸਾਂ ਵਿਚ ਦੋਸ਼ੀਆਂ ਨੂੰ ਸਜ਼ਾ ਹੋਈ ਹੈ। ਇਸੇ ਤਰ੍ਹਾਂ ਸਾਲ 2005 ਦੌਰਾਨ 4464 ਕੇਸ ਉਕਤ ਐਕਟ ਤਹਿਤ ਦਰਜ ਹੋਏ ਅਤੇ 3611 ਕੇਸ ਕੋਰਟਾਂ ਵਿਚ ਪੇਸ਼ ਕੀਤੇ ਗਏ (ਕਾਰਵਾਈ ਅਧੀਨ ਹਨ) ਅਤੇ 1282 ਕੇਸਾਂ ਵਿਚ ਦੋਸ਼ੀਆਂ ਨੂੰ ਸਜ਼ਾ ਹੋਈ।

[ਉਪ-ਮੁੱਖ ਮੰਤਰੀ]

(2) ਪੁਲਿਸ ਕਰਮਚਾਰੀਆਂ ਨੂੰ ਨਸ਼ਾ ਵਰਤਣ ਵਾਲਿਆਂ ਤੋਂ ਪੇਸ਼ ਆਉਂਦੀਆਂ ਸਮੱਸਿਆਵਾਂ ਤੇ ਕਾਬੂ ਪਾਉਣ ਲਈ ਵਿਸ਼ੇਸ਼ ਤੌਰ ਤੇ ਤਿਆਰ ਕੀਤਾ ਜਾਂਦਾ ਹੈ।

(3) ਨਸ਼ਾ ਵੇਚਣ ਤੋਂ ਰੋਕਣ ਲਈ ਖਾਸ ਥਾਵਾਂ ਤੇ ਪੁਲਿਸ ਦੀ ਰੈਗੂਲਰ ਤੌਰ ਤੇ ਗਸ਼ਤ ਕੀਤੀ ਜਾਂਦੀ ਹੈ।

(4) ਸ਼ਿਕਾਇਤਾਂ ਦਰਜ ਕਰਨ ਸਬੰਧੀ ਡਰੱਗ ਇੰਸਪੈਕਟਰਾਂ ਦੁਆਰਾ ਡਰੱਗ ਸੈਲ ਬਣਾਏ ਗਏ ਹਨ ਅਤੇ ਫੌਰੀ ਤੌਰ ਤੇ ਯੋਗ ਕਾਰਵਾਈ ਕੀਤੀ ਜਾਂਦੀ ਹੈ।

(5) ਸਿੱਖਿਆ ਸੰਸਥਾਵਾਂ ਦੁਆਲੇ ਨਸ਼ਿਆਂ ਦੀ ਵਿਕਰੀ ਨੂੰ ਰੋਕਣ ਲਈ ਵਿਸ਼ੇਸ਼ ਨਜ਼ਰ ਰੱਖੀ ਜਾਂਦੀ ਹੈ।

(6) ਦੂਜੇ ਰਾਜਾਂ ਵਿੱਚੋਂ ਡਰੱਗ ਦੀ ਸਮੱਗਲਿੰਗ ਨੂੰ ਰੋਕਣ ਲਈ ਸਮੇਂ-ਸਮੇਂ ਸਿਰ ਨਾਕੇਬੰਦੀ ਕਰਕੇ ਚੈਕਿੰਗ ਕੀਤੀ ਜਾਂਦੀ ਹੈ ਤਾਂ ਜੋ ਦੂਜੇ ਰਾਜਾਂ ਵਿੱਚੋਂ ਹੋ ਰਹੇ ਸਮੱਗਲਿੰਗ ਦੇ ਧੰਦੇ ਨੂੰ ਰੋਕਿਆ ਜਾ ਸਕੇ।

(7) ਬਾਰਡਰ ਤੋਂ ਪਾਰ ਸਮੱਗਲਰਾਂ ਦੁਆਰਾ ਨਸ਼ੀਲੇ ਪਦਾਰਥਾਂ ਦੀ ਅੱਗੇ ਪੂਰਤੀ/ਰੋਕਣ ਲਈ ਇੰਟੈਲੀਜੈਂਸ ਵਿਭਾਗ ਦੀ ਸੂਚਨਾ ਦੇ ਅਧਾਰ ਤੇ ਅਚਨਚੇਤ ਚੈਕਿੰਗ ਲਈ ਵੱਖ-ਵੱਖ ਪ੍ਰਣਾਲੀਆਂ ਬਣਾਈਆਂ ਗਈਆਂ ਜਿਸ ਵਜੋਂ ਪੰਜਾਬ ਵਿਚ ਸਾਲ 2005-06 (31 ਜਨਵਰੀ ਤੱਕ) ਦੌਰਾਨ 247 ਸਮੱਗਲਰ/ਕੋਰੀਅਰ, 82 ਕਿਲੋ 600 ਗ੍ਰਾਮ ਹੀਰੋਇਨ, 1 ਕੁਇੰਟਲ 54 ਕਿਲੋ 92 ਗ੍ਰਾਮ ਅਫੀਮ ਆਦਿ ਸਮੇਤ ਗ੍ਰਿਫਤਾਰ ਕੀਤੇ ਗਏ।

(8) ਪੰਜਾਬ ਦੇ ਵੱਖ-ਵੱਖ ਹਿੱਸਿਆਂ ਵਿਚ ਸਮੱਗਲਰਾਂ ਦੇ ਖਿਲਾਫ ਜਾਰੀ ਪ੍ਰਭਾਵਸ਼ਾਲੀ ਮੁਹਿੰਮ ਦੌਰਾਨ ਨਤੀਜੇ ਵਜੋਂ ਸਾਲ 2005-06 (31 ਜਨਵਰੀ ਤੱਕ) ਅਧੀਨ ਪਿੰਟ.ਐਨ.ਡੀ.ਪੀ.ਐਸ. ਐਕਟ ਅਧੀਨ 14 ਸਮੱਗਲਰ ਨਜ਼ਰਬੰਦ ਕੀਤੇ ਗਏ।

(9) ਨਸ਼ੀਲੇ ਪਦਾਰਥਾਂ/ਦਵਾਈਆਂ ਵਾਲੇ ਸਮੱਗਲਰਾਂ ਦੇ ਖਿਲਾਫ ਵਿਸ਼ੇਸ਼ ਮੁਹਿੰਮ ਚਲਾਉਣ ਲਈ ਹਮ-ਖਿਆਲੀ ਅਤੇ ਕੇਂਦਰੀ ਏਜੰਸੀਆਂ ਜਿਵੇਂ ਕਿ ਆਈ.ਬੀ., ਐਨ.ਸੀ.ਬੀ. ਨਾਲ ਤਾਲਮੇਲ ਕੀਤਾ ਜਾ ਰਿਹਾ ਹੈ। ਨਸ਼ੀਲੇ ਪਦਾਰਥਾਂ/ਦਵਾਈਆਂ ਵਾਲੇ ਸਮੱਗਲਰਾਂ ਦੇ ਖਿਲਾਫ ਸਪੈਸ਼ਲ ਮੁਹਿੰਮ ਚਲਾਉਣ ਲਈ ਅੰਮ੍ਰਿਤਸਰ ਵਿਖੇ ਸਪੈਸ਼ਲ ਨਾਰਕੋਟਿਕ ਸੈੱਲ ਸਥਾਪਿਤ ਕੀਤਾ ਗਿਆ।

(10) ਨਸ਼ੀਲੀਆਂ ਦਵਾਈਆਂ ਦੇ ਇਸਤੇਮਾਲ ਦੀ ਦੁਰਵਰਤੋਂ ਰੋਕਣ ਲਈ ਸਰਕਾਰ ਵੱਲੋਂ ਡਰੱਗ ਐਂਡ ਕਾਸਮੈਟਿਕਸ ਐਕਟ, 1940 ਦੇ ਉਪਬੰਧਾਂ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਹਿੱਤ ਯੋਗ ਕਦਮ ਚੁੱਕੇ ਜਾ ਰਹੇ ਹਨ।

ਸਾਲ 2005 ਵਿੱਚ ਡਰੱਗ ਇੰਸਪੈਕਟਰ, ਮੈਡੀਕਲ ਅਫਸਰਾਂ ਅੰਤੇ ਪੁਲਿਸ ਅਫਸਰਾਂ ਦੀ ਸਾਂਝੀ ਟੀਮ ਵੱਲੋਂ ਦਵਾਈਆਂ ਦੀਆਂ ਦੁਕਾਨਾਂ, ਨੀਮ ਹਕੀਮਾਂ ਅਤੇ ਦਵਾਈਆਂ ਦੀ ਫੇਰੀ ਲਾਉਣ ਵਿਰੁੱਧ

427 ਸਾਂਝੇ ਛਾਪੇ ਮਾਰੇ ਗਏ। ਇਹਨਾਂ ਛਾਪਿਆਂ ਦੌਰਾਨ 229 ਦਵਾਈਆਂ ਦੀਆਂ ਦੁਕਾਨਾਂ ਤੋਂ ਤਕਰੀਬਨ 20 ਲੱਖ ਰੁਪਏ ਦੀਆਂ ਨਸ਼ੇ ਵਜੋਂ ਵਰਤੀਆਂ ਜਾਣ ਵਾਲੀਆਂ ਦਵਾਈਆਂ ਪਕੜੀਆਂ ਗਈਆਂ। ਸਿੱਟੇ ਵਜੋਂ 263 ਦਵਾਈਆਂ ਦੀਆਂ ਦੁਕਾਨਾਂ ਦੇ ਲਾਇਸੈਂਸ ਮੁਅੱਤਲ ਕੀਤੇ ਗਏ ਅਤੇ 16 ਦਵਾਈਆਂ ਦੀਆਂ ਦੁਕਾਨਾਂ ਦੇ ਲਾਇਸੈਂਸ ਰੱਦ ਕੀਤੇ ਗਏ।

(11) ਰਾਜ ਦੇ ਸਮੂਹ ਸਿਵਲ ਸਰਜਨਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਉਹ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰ ਦੀ ਪਰਚੀ ਤੋਂ ਬਿਨਾਂ ਆਦਤ ਪਾਉਣ ਵਾਲੀਆਂ ਨਸ਼ੀਲੀਆਂ ਦਵਾਈਆਂ ਦੀ ਵਿਕਰੀ ਕਰਨ ਵਾਲੇ ਕੈਮਿਸਟਾਂ ਨੂੰ ਪਹਿਲ ਦੇ ਆਧਾਰ ਤੇ ਚੈਕ ਕਰਨ।

(12) ਕੈਮਿਸਟਾਂ ਦੀਆਂ ਜੱਥੇਬੰਦੀਆਂ ਨੂੰ ਸਲਾਹ ਦਿੱਤੀ ਗਈ ਹੈ ਕਿ ਉਹ ਆਪਣੇ ਮੈਂਬਰਾਂ ਨੂੰ ਆਤਮ ਅਨੁਸ਼ਾਸਨ ਵਰਤਣ ਦੀ ਹਦਾਇਤ ਦੇਣ ਤਾਂ ਕਿ ਉਹ ਕਿਸੇ ਵੀ ਡਾਕਟਰ ਦੀ ਪਰਚੀ ਤੋ ਬਿਨਾਂ ਨਸ਼ੇ ਵਜੋਂ ਦੁਰਵਰਤੋਂ ਹੋਣ ਵਾਲੀਆਂ ਦਵਾਈਆਂ ਨਾ ਵੇਚਣ ਅਤੇ ਅਜਿਹੀਆਂ ਦਵਾਈਆਂ ਦਾ ਖਰੀਦ ਅਤੇ ਵਿਕਰੀ ਰਿਕਾਰਡ ਨਿਯਮਾਂ ਤਹਿਤ ਰੱਖਣ।

(13) ਮੈਡੀਕਲ ਕਾਲਜਾਂ/ਸਿਵਲ ਹਸਪਤਾਲਾਂ ਵਿੱਚ ਪੰਜ ਨਸ਼ਾ ਛਡਾਉ ਕੇਂਦਰ ਅਤੇ 6 ਨਸ਼ਾ ਛਡਾਉ ਕੇਂਦਰ ਰੈਡ ਕਰਾਸ ਸੁਸਾਇਟੀ ਵੱਲੋਂ ਨਸ਼ਾ ਛਡਾਉਣ ਲਈ ਅਤੇ ਮੁੜ ਵਸੇਵਾ ਕਰਨ ਲਈ ਚਲਾਏ ਜਾ ਰਹੇ ਹਨ।

(14) ਨਸ਼ਿਆਂ ਵਿਰੁੱਧ ਜਨਤਾ ਨੂੰ ਜਾਗਰੂਕ ਕਰਨ ਲਈ ਮੁਹਿੰਮ ਚਲਾਈ ਜਾ ਰਹੀ ਹੈ ਜਿਸ ਲਈ ਸਰਕਾਰ ਵਲੋਂ ਇਕ ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਹੈ।

(15) ਰਾਜ ਵਿਚ ਇਸ ਸਮੇਂ 23 ਸਵੈ-ਇੱਛਕ ਸੰਸਥਾਵਾਂ ਕੰਮ ਕਰ ਰਹੀਆਂ ਹਨ ਜਿਹਨਾਂ ਦੀ ਸਹਾਇਤਾ ਲਈ ਭਾਰਤ ਸਰਕਾਰ ਵੱਲੋਂ 1,24,24,985 ਰੁਪਏ ਅਤੇ ਪੰਜਾਬ ਸਰਕਾਰ ਵੱਲੋਂ 15,56,750 ਰੁਪਏ ਦਿੱਤੇ ਗਏ ਹਨ।

(16) ਪੰਜਾਬ ਸਰਕਾਰ ਵੱਲੋਂ ਨਸ਼ਿਆਂ ਦੀ ਰੋਕਥਾਮ ਲਈ ਹੇਠ ਦਿੱਤੇ ਅਨੁਸਾਰ ਮਿਸ਼ਨ ਦੀ ਸਥਾਪਨਾ ਕੀਤੀ ਗਈ :—

1. ਸਕੱਤਰ, ਸਮਾਜਿਕ ਸੁਰੱਖਿਆ, ਪੰਜਾਬ .. ਚੇਅਰਮੈਨ
2. ਡਾਇਰੈਕਟਰ, ਸਿਹਤ ਸੇਵਾਵਾਂ, ਪੰਜਾਬ .. ਮੈਂਬਰ
3. ਡਾਇਰੈਕਟਰ, ਖੇਡਾਂ ਅਤੇ ਯੁਵਕ ਸੇਵਾਵਾਂ .. ਮੈਂਬਰ
4. ਇੰਸਪੈਕਟਰ ਜਨਰਲ ਆਫ ਪੁਲਿਸ, ਕਰਾਇਮ .. ਮੈਂਬਰ
5. ਡਾਇਰੈਕਟਰ, ਪਬਲਿਕ ਇੰਸਟਰਕਸ਼ਨਜ਼ ਸਕੂਲ .. ਮੈਂਬਰ

**ਸਰਦਾਰ ਜੀਤਮੋਹਿੰਦਰ ਸਿਘ ਸਿੱਧੂ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਡਿਪਟੀ ਮੁੱਖ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਨਸ਼ਿਆਂ ਦੀ ਗੱਲ ਹੋ ਰਹੀ ਹੈ, ਅੱਜ ਪੰਜਾਬ ਦੇ ਵਿਚ ਇਹ ਬਹੁਤ ਹੀ ਗੰਭੀਰ ਮਸਲਾ ਹੈ। ਸਪੀਕਰ ਸਾਹਿਬ, ਪੰਜਾਬ ਦਾ ਜਿਹੜਾ ਜਵਾਨ ਹੈ, ਪੰਜਾਬ ਦਾ ਜਿਹੜਾ ਭਵਿੱਖ ਹੈ, ਉਹ ਸਾਨੂੰ ਸਭ ਨੂੰ ਸਾਹਮਣੇ ਦਿਖ ਰਿਹਾ ਹੈ ਕਿ ਠੀਕ ਨਹੀਂ ਹੈ। ਅੱਜ ਨਸ਼ੇ ਪਿੰਡਾਂ ਵਿਚ ਵੀ ਫੈਲ ਗਏ ਹਨ। ਇਸ ਦੇ ਵਾਸਤੇ ਜਵਾਬ ਵਿਚ ਦੱਸਿਆ ਗਿਆ ਹੈ ਕਿ ਹਦਾਇਤਾਂ ਦੇ ਦਿੱਤੀਆਂ ਹਨ ਪਰ ਨਾਲ ਕੋਈ ਠੋਸ ਕਦਮ ਨਹੀਂ ਦੱਸੇ ਗਏ ਜਿਸ ਦੇ ਨਾਲ ਇਹ ਨਸ਼ੇ ਰੁੱਕ ਜਾਣ ਤੇ ਇਹ ਪਿੰਡਾਂ ਤੇ ਸ਼ਹਿਰਾਂ ਵਿਚ ਨਾ ਪਹੁੰਚਣ। ਇਸ ਗੱਲ ਦਾ ਕਿਤੇ ਜ਼ਿਕਰ ਨਹੀਂ ਕੀਤਾ ਗਿਆ। ਇਸ ਗੱਲ ਬਾਰੇ ਕੀ ਉਪ ਮੁੱਖ ਮੰਤਰੀ ਸਾਹਿਬਾ ਦੱਸਣਗੇ ?

**ਉਪ ਮੁੱਖ ਮੰਤਰੀ** : ਇਹ ਗੱਲ ਬਿਲਕੁਲ ਠੀਕ ਹੈ ਤੇ ਸਾਡੀ ਵੀ ਇਹ ਬਹੁਤ ਵੱਡੀ ਚਿੰਤਾ ਹੈ। ਪੰਜਾਬ ਦਾ ਭਵਿੱਖ ਸਾਡੇ ਬੱਚਿਆਂ, ਸਾਡੇ ਨੌਜਵਾਨਾਂ ਦੁਆਲੇ ਘੁੰਮਦਾ ਹੈ। ਇਨ੍ਹਾਂ ਬੱਚਿਆਂ ਨੇ ਸਾਡੀ ਕੱਲ੍ਹ ਦੀ ਨੇਸ਼ਨ ਬਣਨਾ ਹੈ। ਅਸੀਂ ਨਸ਼ਿਆਂ ਦੀ ਬਿਮਾਰੀ ਨੂੰ ਰੋਕਣ ਵਾਸਤੇ 16-17 ਤਰ੍ਹਾਂ ਦੇ ਸਟੈਪਸ ਚੁੱਕੇ ਹਨ, ਜੇ ਕਹਿੰਦੇ ਹੋ ਤਾਂ ਪੜ੍ਹ ਕੇ ਦੱਸ ਦਿੰਦੀ ਹਾਂ।

**ਮਾਨਯੋਗ ਸਪੀਕਰ** : ਇਨ੍ਹਾਂ ਨੇ ਪੜ੍ਹ ਲਏ ਹੋਣੇ ਹਨ।

**ਉਪ ਮੁੱਖ ਮੰਤਰੀ** : ਅਸੀਂ ਕਦਮ ਚੁੱਕੇ ਹਨ ਤਾਂਕਿ ਬੱਚਿਆਂ ਨੂੰ ਅਵੇਅਰਨੈਸ ਦਿੱਤੀ ਜਾ ਸਕੇ। ਮੈਂ ਮੋਟੇ ਤੌਰ ਤੇ ਕੁਝ ਦੱਸ ਦਿੰਦੀ ਹਾਂ। ਜਿਥੇ ਕਿਤੇ ਦਵਾਈਆਂ ਵਿਕਦੀਆਂ ਹਨ, ਉਥੇ ਖਾਸ ਤੌਰ ਤੇ ਚੈਕਿੰਗ ਕੀਤੀ ਜਾਂਦੀ ਹੈ। ਪੁਲਿਸ ਦੀ ਪੈਟਰੋਲਿੰਗ ਤੇਜ਼ ਕਰਕੇ ਉਨ੍ਹਾਂ ਲੋਕਾਂ ਨੂੰ ਜਿਵੇਂ ਸਮੱਗਲਰ ਹਨ, ਜਿਹੜੇ ਕੁਝ ਪੈਸੇ ਬਣਾਉਣ ਲਈ ਬੱਚਿਆਂ ਦੀ ਜ਼ਿੰਦਗੀ ਨਾਲ ਖਿਲਵਾੜ ਕਰਦੇ ਹਨ, ਉਨ੍ਹਾਂ ਤੇ ਇੰਟੈਲੀਜੈਂਸ ਰਾਹੀਂ ਵੀ ਨਜ਼ਰ ਰੱਖੀ ਜਾਂਦੀ ਹੈ। ਹਰ ਤਰੀਕੇ ਨਾਲ ਇਸ ਨੂੰ ਰੋਕਣ ਵਾਸਤੇ ਸਰਕਾਰ ਉਪਰਾਲੇ ਕਰ ਰਹੀ ਹੈ। ਅਸੀਂ 16-17 ਕਿਸਮ ਦੇ ਕਦਮ ਪੁੱਟੇ ਹਨ ਤੇ ਹੋਰ ਵੀ ਅਸੀਂ ਰਲਮਿਲ ਕੇ ਚਲੀਏ, ਸਮਾਜ ਤੇ ਸਰਕਾਰ ਅਗਰ ਇਕੱਠੇ ਹੋ ਕੇ ਚਲੇ ਤਾਂ ਹੀ ਇਸ ਬੁਰਾਈ ਤੇ ਕਾਬੂ ਪਾਇਆ ਜਾ ਸਕਦਾ ਹੈ। ਜਦੋਂ ਤੱਕ ਅਸੀਂ ਸਾਰੇ ਰਲ ਕੇ ਇਸ ਦੇ ਖਿਲਾਫ ਖੜ੍ਹੇ ਨਹੀਂ ਹੁੰਦੇ, ਇਸ ਨੂੰ ਪੂਰੀ ਤਰ੍ਹਾਂ ਨਹੀਂ ਪੁੱਟਿਆ ਜਾ ਸਕਦਾ।

**ਸਰਦਾਰ ਜੀਤਮੋਹਿੰਦਰ ਸਿਘ ਸਿੱਧੂ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਜਵਾਬ ਵਿਚ ਦੱਸਿਆ ਹੈ ਕਿ 23 ਐਨ.ਜੀ.ਓਜ਼. ਨੂੰ ਡੇਢ ਕਰੋੜ ਰੁਪਿਆ ਸਾਲ ਵਿਚ ਦਿੱਤਾ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਐਨ.ਜੀ.ਓਜ਼. ਨੇ ਸਾਲ ਵਿਚ ਕਿਥੇ ਕਿਥੇ ਡੀ-ਐਡਿਕਸ਼ਨ ਕੈਂਪ ਲਾਏ ਜਿਸ ਦੇ ਨਾਲ ਇਸ ਬਿਮਾਰੀ ਵਾਲੇ ਬੰਦਿਆਂ ਨੂੰ ਫਾਇਦਾ ਹੋਵੇਗਾ।

**ਮਾਨਯੋਗ ਸਪੀਕਰ** : ਡੀ-ਐਡਿਕਸ਼ਨ ਕੈਂਪਾਂ ਬਾਰੇ ਦੱਸੋ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਨਾਲ ਸਬੰਧਤ ਐਗਜੈਕਟ ਅੰਕੜੇ ਤਾਂ ਇਸ ਵੇਲੇ ਮੇਰੇ ਕੋਲ ਨਹੀਂ ਹੋਣੇ। 427 ਛਾਪੇ ਮਾਰੇ ਗਏ ਤੇ ਇਨ੍ਹਾਂ ਐਨ.ਜੀ.ਓਜ਼. ਰਾਹੀਂ ਅਵੇਅਰਨੈਸ ਕੈਂਪ ਲਾਏ ਗਏ। ਮੇਰੇ ਕੋਲ ਇਸ ਵੇਲੇ ਪੂਰੀ ਡਿਟੇਲ ਤਾਂ ਨਹੀਂ। ਬਾਕੀ ਇਹ

ਜਿਹੜੇ 23 ਐਨ.ਜੀ.ਓਜ਼. ਚਲਦੇ ਹਨ, ਇਨ੍ਹਾਂ ਨੂੰ ਭਾਰਤ ਸਰਕਾਰ ਦੀ ਸਹਾਇਤਾ ਵੀ ਮਿਲਦੀ ਹੈ, ਇਨ੍ਹਾਂ ਨੇ ਆਪਣੀਆਂ ਆਪਣੀਆਂ ਥਾਵਾਂ ਤੇ ਜੋ ਅਵੇਅਰਨੈਸ ਕੀਤੀ ਹੈ, ਉਸਦੀ ਜਾਣਕਾਰੀ ਭੇਜ ਦਿੱਤੀ ਜਾਵੇਗੀ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਨਸ਼ੀਲੇ ਪਦਾਰਥ ਵੇਚਦੇ ਫੜ੍ਹੇ ਜਾਂਦੇ ਹਨ, ਉਨ੍ਹਾਂ ਕੋਲੋਂ ਪ੍ਰਾਪਤ ਜਿਹੜੇ ਸੈਂਪਲ ਲੈਬਾਰਟਰੀਜ਼ ਵਿਚ ਜਾਂਦੇ ਹਨ, ਉਹ ਫੇਲ੍ਹ ਹੋਏ ਦੱਸੇ ਜਾਂਦੇ ਹਨ। ਕੀ ਉਪ ਮੁੱਖ ਮੰਤਰੀ ਸਾਹਿਬਾ ਜੀ ਦੱਸਣਗੇ ਕਿ ਜਿਥੇ ਲੈਬਾਰਟਰੀਜ਼ ਵਿਚ ਇਨ੍ਹਾਂ ਸੈਂਪਲਜ਼ ਦੀ ਚੈਕਿੰਗ ਕੀਤੀ ਜਾਂਦੀ ਹੈ, ਉਥੇ ਸਖਤੀ ਕੀਤੀ ਜਾਵੇਗੀ ਤਾਂਕਿ ਸੈਂਪਲ ਫੇਲ੍ਹ ਹੋਣ ਕਾਰਨ ਇਨ੍ਹਾਂ ਲੋਕਾਂ ਨੂੰ ਛੱਡਿਆ ਨਾ ਜਾ ਸਕੇ ?

**ਉਪ ਮੁੱਖ ਮੰਤਰੀ** : ਬਿਲਕੁਲ ਪੂਰੀ ਤਰ੍ਹਾਂ ਸਖਤੀ ਕਰਾਂਗੇ ਜੀ। ਜਿਥੇ ਕਿਤੇ ਵੀ ਇਸ ਤਰ੍ਹਾਂ ਦੀ ਗੱਲ ਸਾਡੇ ਧਿਆਨ ਵਿਚ ਆਵੇਗੀ, ਉਸਨੂੰ ਰੋਕਣ ਲਈ ਅਸੀਂ ਪੂਰੀ ਸਖਤੀ ਕਰਾਂਗੇ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਅਖਬਾਰਾਂ ਵਿਚ ਆਇਆ ਹੈ ਕਿ ਮਾਨਸਾ ਜ਼ਿਲ੍ਹੇ ਵਿਚ ਭੁੰਮਣ ਦੇ ਸਕੂਲ ਵਿਚ 7ਵੀਂ ਅਤੇ 8ਵੀਂ ਜਮਾਤ ਦੇ 42 ਬੱਚੇ ਸਮੈਕ ਪੀਂਦੇ ਹਨ। ਇਸ ਗੱਲ ਦਾ ਬੜਾ ਰੌਲਾ ਪਿਆ ਸੀ। ਕੀ ਬੀਬੀ ਜੀ ਦੱਸਣ ਦੀ ਖੇਚਲ ਕਰਨਗੇ ਕਿ ਇਸ ਚੀਜ਼ ਨੂੰ ਰੋਕਣ ਵਾਸਤੇ ਕੋਈ ਇੰਤਜ਼ਾਮ ਕੀਤਾ ਜਾਵੇਗਾ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਾਸਤੇ ਇਹ ਆਪਣਾ ਸਪੈਸੇਫਿਕ ਕੁਐਸਚਨ ਕਰ ਦੇਣ, ਉਸ ਦਾ ਜਵਾਬ ਦੇ ਦਿੱਤਾ ਜਾਵੇਗਾ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਚੀਫ ਮਨਿਸਟਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੀਆਂ ਕਿਹੜੀਆਂ ਏਜੰਸੀਆਂ ਹਨ ਜਿਹੜੀਆਂ ਇਸ ਤਰ੍ਹਾਂ ਦੇ ਨਸ਼ੀਲੇ ਪਦਾਰਥਾਂ ਨੂੰ ਛਾਪੇ ਮਾਰ ਕੇ ਫੜ੍ਹ ਸਕਦੀਆਂ ਹਨ ? ਇਸ ਕੰਮ ਦੇ ਲਈ ਗੌਰਮਿੰਟ ਦੀਆਂ ਕਿਹੜੀਆਂ ਕਿਹੜੀਆਂ ਏਜੰਸੀਆਂ ਆਥੋਰਾਈਜ਼ਡ ਹਨ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਕੰਮ ਦੇ ਵਾਸਤੇ ਹੈਲਥ ਡਿਪਾਰਟਮੈਂਟ ਦੇ ਡਰੱਗ ਇੰਸਪੈਕਟਰ ਅਤੇ ਮੈਡੀਕਲ ਅਫਸਰ ਹਨ। ਪੁਲਿਸ ਤਾਂ ਨਾਲ ਹੈ ਹੀ ਹੈ। ਇਸ ਤੋਂ ਇਲਾਵਾ ਐਨ.ਜੀ.ਓਜ਼. ਹਨ। ਇੰਟੈਲੀਜੈਂਸ ਵਿੰਗ ਤਾਂ ਪੁਲਿਸ ਵਿਭਾਗ ਦੇ ਵਿਚ ਹੀ ਆ ਜਾਂਦਾ ਹੈ। ਕੈਮਿਸਟਾਂ ਨੂੰ ਅਸੀਂ ਸਲਾਹ ਦਿੰਦੇ ਹਾਂ ਕਿ ਇਹ ਪਦਾਰਥ ਵੇਚਣ ਨਾਲ ਤੁਹਾਡਾ ਨੁਕਸਾਨ ਹੋਵੇਗਾ, ਇਸ ਕਰਕੇ ਇਹ ਪਦਾਰਥ ਵੇਚੇ ਨਾ ਜਾਣ। ਸਾਡੇ ਕੋਲ 16 ਤਰੀਕੇ ਹਨ ਜਿਹੜੇ ਅਸੀਂ ਇਸ ਕੰਮ ਲਈ ਵਰਤਦੇ ਹਾਂ। ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਪਦਾਰਥ ਨਾ ਵਿਕਣ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਇਹ ਇਕ ਬਹੁਤ ਅਹਿਮ ਸਵਾਲ ਹੈ। ਪੁਲਿਸ ਲੋਕਾਂ ਤੇ ਰੇਡ ਕਰਦੀ ਹੈ ਲੇਕਿਨ ਕੇਸ ਆਮ ਤੌਰ ਤੇ ਫੇਲ੍ਹ ਹੋ ਜਾਂਦੇ ਹਨ ਕਿਉਂਕਿ ਡਰੱਗ ਇੰਸਪੈਕਟਰ ਨਾਲ ਨਹੀਂ ਹੁੰਦੇ। ਦੋ ਦੋ ਜ਼ਿਲ੍ਹਿਆਂ ਵਿਚ ਇਕੋ ਡਰੱਗ ਇੰਸਪੈਕਟਰ ਲੱਗਾ ਹੋਇਆ ਹੈ। ਕੀ ਇਹ ਇਨ੍ਹਾਂ ਪੋਸਟਾਂ ਨੂੰ ਵਧਾਉਣਗੇ ?

ਦੂਸਰਾ, ਪੁਲਿਸ ਇਸ ਸਬੰਧ ਵਿਚ ਮਾੜੇ ਲੋਕਾਂ ਨੂੰ ਹੀ ਤੰਗ ਕਰਦੀ ਹੈ। ਰਾਤ ਦਾ ਇਕ ਟਰੱਕ ਫੜਿਆ ਹੋਇਆ ਹੈ। ਪ੍ਰੈਸ ਵਾਲੇ ਮਗਰ ਮਗਰ ਫਿਰਦੇ ਹਨ ਲੇਕਿਨ ਕੇਸ ਕਿਸੇ ਹੋਰ ਤੇ ਪਾਇਆ ਜਾ ਰਿਹਾ ਹੈ ਕਿਉਂਕਿ ਅਸਲ ਬੰਦਾ ਇਨ੍ਹਾਂ ਦੀ ਪਾਰਟੀ ਦਾ ਆਹੁਦੇਦਾਰ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਹੀ ਬੰਦੇ ਤੇ ਕੇਸ ਪਾਇਆ ਜਾਵੇਗਾ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਥੇ ਕਿਤੇ ਡਰੱਗ ਇੰਸਪੈਕਟਰ ਦੀ ਸ਼ਾਰਟੇਜ ਹੋਵੇਗੀ, ਉਸ ਦਾ ਅਸੀਂ ਧਿਆਨ ਰੱਖਾਂਗੇ ਅਤੇ ਕੋਈ ਸ਼ਾਰਟੇਜ ਨਹੀਂ ਰਹਿਣ ਦੇਵਾਂਗੇ। ਮੈਂਬਰ ਸਾਹਿਬ ਇਸ ਸਵਾਲ ਦੀਆਂ ਦੋ ਸਪਲੀਮੈਂਟਰੀਜ਼ ਯੂਜ਼ ਕਰ ਰਹੇ ਹਨ। ਖੈਰ, ਇਨ੍ਹਾਂ ਨੇ ਪ੍ਰੈਸ ਦਾ ਹਵਾਲਾ ਦਿੱਤਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਸਾਡੇ ਵਾਸਤੇ ਆਪਣਾ ਬਿਗਾਨਾ ਕੋਈ ਨਹੀਂ ਹੈ। ਕੋਈ ਵੀ ਦੋਸ਼ੀ ਹੋਵੇ, ਪੂਰਨ ਤੌਰ ਤੇ ਨਿਰਪੱਖ ਹੋ ਕੇ ਕਹਾਂਗੀ ਕਿ ਉਸ ਦੇ ਖਿਲਾਫ਼ ਕਾਰਵਾਈ ਕੀਤੀ ਜਾਵੇਗੀ।

---

## ਮਕਾਨਾਂ ਦੀ ਅਲਾਟਮੈਂਟ

*1557. **ਸ਼੍ਰੀ ਤਿਕਸ਼ਨ ਸੂਦ** : ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸ਼ਾਹਪੁਰ ਕੰਡੀ ਵਿਖੇ ਰਣਜੀਤ ਸਾਗਰ ਡੈਮ ਕਲੋਨੀ ਵਿਚ ਮਕਾਨਾਂ ਦੀ ਅਲਾਟਮੈਂਟ ਲਈ ਕਾਰਜ-ਵਿਧੀ ਕੀ ਹੈ ਅਤੇ ਅਪ੍ਰੈਲ, 2003 ਤੋਂ ਲੈ ਕੇ ਸਤੰਬਰ, 2003 ਤੱਕ ਅਲਾਟ ਕੀਤੇ ਗਏ ਮਕਾਨਾਂ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : ਰਣਜੀਤ ਸਾਗਰ ਡੈਮ ਕਲੋਨੀ ਵਿਚ ਮਕਾਨਾਂ ਦੀ ਅਲਾਟਮੈਂਟ ਰੂਲਾਂ ਅਨੁਸਾਰ ਕੀਤੀ ਜਾਂਦੀ ਹੈ ਜੋ ਕਿ ਮੁੱਖ ਇੰਜੀਨੀਅਰ ਰਣਜੀਤ ਸਾਗਰ ਡੈਮ ਵਲੋਂ ਮਨਜ਼ੂਰ ਕੀਤੇ ਗਏ ਹਨ। ਰੂਲਾਂ ਨੂੰ ਮੁੱਖ ਰੱਖਦੇ ਹੋਏ ਪੰਜ ਮੈਂਬਰੀ ਹਾਊਸ ਅਲਾਟਮੈਂਟ ਕਮੇਟੀ ਬਣਾਈ ਗਈ ਹੈ ਜਿਸ ਵਿਚ ਚੇਅਰਮੈਨ ਅਤੇ ਚਾਰ ਮੈਂਬਰ ਸ਼ਾਮਲ ਹਨ, ਜਿਸ ਵਲੋਂ ਸੀਨੀਆਰਤਾ ਦੇ ਆਧਾਰ ਤੇ ਅਲਾਟਮੈਂਟ ਕੀਤੀ ਜਾਂਦੀ ਹੈ। ਕਰਮਚਾਰੀਆਂ ਦੀਆਂ ਪ੍ਰਤੀ ਬੇਨਤੀਆਂ ਉਪਰ ਤਜਵੀਜ਼ ਤਿਆਰ ਕਰਕੇ ਅਲਾਟਮੈਂਟ ਕਮੇਟੀ ਦੀ ਮੀਟਿੰਗ ਵਿਚ ਪੇਸ਼ ਕੀਤੀ ਜਾਂਦੀ ਹੈ ਅਤੇ ਕਮੇਟੀ ਕੇਸ ਵਿਚਾਰਨ ਉਪਰੰਤ ਆਪਣੀ ਪ੍ਰਵਾਨਗੀ ਦਿੰਦੀ ਹੈ। ਸੀਨੀਆਰਤਾ ਤੋਂ ਪਹਿਲਾਂ ਮਕਾਨ ਅਲਾਟ ਕਰਨ ਲਈ ਮੁੱਖ ਇੰਜੀਨੀਅਰ ਵਲੋਂ ਮਨਜ਼ੂਰੀ ਜਾਰੀ ਕੀਤੀ ਜਾਂਦੀ ਹੈ। ਮਕਾਨ ਅਲਾਟਮੈਂਟ ਦੀ ਸਬੰਧਤ ਸੂਚੀ (ਅਨੁਲੱਗ-1) ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਅਨੁਲੱਗ-1

**LIST OF HOUSES ALLOTTED BY THE COMPETENT AUTHORITY DURING 1ST APRIL, 2003 TO 30TH JUNE, 2003**

| Sr. No. | Name and Designation | Quarter No. Allotted |
|---|---|---|
| | *S/Shri—* **T–5 Type** | |
| 1 | Prem Nath, S.D.O. | T–5/31 |
| 2 | S.K. Saluja, S.D.O. | T–5/20 |
| 3 | Gurcharan Singh Samewalia, S.D.O. | T–5/40 |
| 4 | Sohan Lal Sharma, Dy. Controller | T–5/01 |
| | **T–4 Type** | |
| 5 | Sardari Lal, Supdtt. | T–4/134 |
| 6 | Gurmeet Singh, J.E. | T–4/122 |
| 7 | Harbhajan Singh, A.E. | T–4/126 |
| 8 | Narinder Kumar Sharma, Asstt. Controller | T–4/22 |
| 9 | Uttam Chand, Sr. Asstt. | T–4/191 |
| 10 | Manjinder Singh, A.E. | T–4/22 |
| 11 | Narpati Nath, D/man | T–4/194 |
| 12 | Jaswant Singh, D/man | T–4/188 |
| 13 | Gulzar Singh Sandhu, A.E. | T–4/113 |
| 14 | Tirath Singh, A.E. | T–4/25 |
| | **T–3 Type** | |
| 15 | Balkar Singh, Ch/man | T–3/214 |
| 16 | Baldev Singh, Ch/man | T–3/220 |
| 17 | Amar Singh, Ch/man | T–3/316 |
| 18 | Joginder Pal, Ch/man | T–3/234 |
| 19 | Bahadur Singh, Ch/man | T–3/236 |
| 20 | Nobit Rai, Ch/man | T–3/520 |
| 21 | Karam Din, Ch/man | T–3/246 |

[ਸਿੰਜਾਈ ਮੰਤਰੀ]

| Sr. No. | Name and Designation | Quarter No. Allotted |
|---|---|---|
| *S/Shri—* | **T–3 Type** | |
| 22 | Hardev Singh, A.F.S. | T–3/302 |
| 23 | Jagir Singh, A.F.S. | T–3/314 |
| 24 | Roshan Lal, F/man | T–3/356 |
| 25 | Mohinder Singh, F/man | T–3/372 |
| 26 | Mulakh Raj, A.F.S. | T–3/374 |
| 27 | Kuldip Singh, A.F.S. | T–3/388 |
| 28 | Jaswant Singh, Ch/man | T–3/304 |
| 29 | Ranjit Singh, Ch/man | T–3/604 |
| 30 | Rattan Chand, Ch/man | T–3/334 |
| 31 | Varinder Kumar, Ch/man | T–3/448 |
| 32 | Ram Parkash, A.F.S. | T–3/394 |
| 33 | Balbir Singh, F/man | T–3/414 |
| 34 | Gurbhag Singh, F/man | T–3/462 |
| 35 | Pawan Kumar Sharma, F/man | T–3/470 |
| 36 | Kishore Kumar, Ch/man | T–3/516 |
| 37 | Manjit Singh, Ch/man | T–3/244 |
| 38 | Sangat Ram, Ch/man | T–3/558 |
| 39 | Vijay Kumar, Sr. Clerk | T–3/326 |
| 40 | Rakesh Kumar, Clerk | T–3/06 |
| 41 | Davinder Kumar, Clerk | T–3/56 |
| 42 | Davinder Singh, J.D.M. | T–3/76 |
| 43 | Sangat Ram, Ch/man | T–3/212 |
| 44 | Ajay Kumar, J.E. | T–3/471 |

| Sr. No. | Name and Designation | Quarter No. Allotted |
|---|---|---|
| *S/Shri—* | **T–3 Type** | |
| 45 | Ram Chand, Punjabi Teacher | T–3/617 |
| 46 | Jagir Singh, A.F.S. | T–3/222 |
| 47 | Anoop Singh, A.F.S. | T–3/635 |
| 48 | Kasturi Lal, Sr. Clerk | T–3/163 |
| 49 | Rajinder Kumar, Radio Grapher | T–3/403 |
| 50 | Saroop Chand, A.F.S. | T–3/516 |
| 51 | Naresh Kumar, A.F.S. | T–3/538 |
| 52 | Himmat Rai, Ch/man | T–3/388 |
| 53 | Maan Singh, Ch/man | T–3/508 |
| 54 | Parveen Singh, Ch/man | T–3/414 |
| 55 | Raghuvir Singh, Dumper Opt. | T–3/377 |
| 56 | I. C. Sood, J.E. | T–3/497 |
| 57 | Sukhjinder Singh, J.E. | T–3/293 |
| 58 | Balwinder Singh, Bhooler Clerk | T–3/97 |
| 59 | Rakesh Kumar, Clerk | T–3/355 |
| 60 | Kanta Devi, Jr. Asstt. | T–3/119 |
| 61 | Darshan Singh, Sr. Asstt. | T–3/13 |
| 62 | Avtar Singh, Driver | T–3/514 |
| 63 | Shiv Parkash, Jr. Asstt. | T–3/171 |
| 64 | Vijay Kumar, Shopkeeper | T–3/444 |
| | **T–2 Type** | |
| 65 | Darbari Lal, Supervisor | T–2/186 |
| 66 | Sanjeev Kheterpal, R.A. | T–2/481 |
| 67 | Swaran Singh, Electrician | T–2/771 |

[ਸਿੰਜਾਈ ਮੰਤਰੀ]

| Sr. No. | Name and Designation | Quarter No. Allotted |
|---|---|---|
| | ***S/Shri—*** **T–2 Type** | |
| 68 | Shashi Pal Fireman | T–2/768 |
| 69 | Balwinder Singh Mech. | T–2/540 |
| 70 | Sukhchain Singh Dumper Opt. | T–2/579 |
| 71 | Nirmal Singh, Chowkidar | T–2/459 |
| 72 | Narain Dass, S.B.A. | T–2/551 |
| 73 | Hardit Singh, Wireless Opt. | T–2/768 |
| 74 | Vijay Kumar, Turner | T–2/480 |
| 75 | Surinder Pal, Electrician | T–2/771 |
| 76 | Gurmukh Singh, W/Mistry | T–2/232 |
| 77 | Dharam Chand, Surveyor | T–2/628 |
| 78 | Rakesh Kumar Duggal, J.D.M | T–2/289 |
| 79 | Smt. Chanchal Dogra, Shopkeeper | T–2/314 |
| 80 | Gurbakhsh Singh, Pipe Fitter | T–2/249 |
| 81 | Tarsem Lal, Sweeper-cum-Chowkidar | T–2/722 |
| 82 | Sarwan Singh, Driver | T–2/768 |
| 83 | Vikram Singh, Dumper Opt. | T–2/20 |
| 84 | Ashok Kumar, Beldar | T–2/290 |
| 85 | Shish Kumar, Painter | T–2/390 |
| 86 | Darshsn Lal, Fireman | T–2/113 |
| 87 | Sanjeev Kumar, Supervisor | T–2/722 |
| 88 | Uma Shanker, Sr. Clerk | T–2/293 |
| 89 | Mohan Singh, Supervisor | T–2/298 |
| 90 | Paramjit Singh, Dumper Opt. | T–2/88 |
| 91 | Chhajju Ram, S.B.A. | T–2/423 |
| 92 | Sham Lal, Welder | T–2/104 |
| | **S–II Type** | |
| 93 | Daljit Singh, W/Mistry | S–II/90 |
| 94 | Satpal Singh, Carpenter | S–II/44 |
| 95 | Bakhtor Singh, Dumper Opt. | S–II/104 |

| Sr. No. | Name and Designation | Quarter No. Allotted |
|---|---|---|
| | *S/Shri*— **T–I Type** | |
| 96 | Ashim Kumar, Peon | T–1/497 |
| 97 | Duni Chand, Beldar | T–1/306 |
| 98 | Ram Kishore, S.S. Fitter | T–1/473 |
| 99 | Smt. Kaushalaya Devi, L/Beldar | T–1/687 |
| 100 | Rajiv Kumar, Time Clerk | T–1/02 |
| 101 | Amrik Singh, Plumber | T–1/129 |
| 102 | Santosh Kumari, L/Beldar | T–1/424 |
| 103 | Ramesh Kumar, Peon | T–1/66 |
| 104 | Asha Kumari, Sweeper | T–1/57 |
| 105 | Vishwa Nand, Beldar | T–1/88 |
| 106 | Kishan Chand, Beldar | T–1/467 |
| 107 | Harish Kumar, Beldar | T–1/635 |
| 108 | Santosh Kumar, Beldar | T–1/539 |
| 109 | Amarjit Singh, Beldar | T–1/689 |
| 110 | Ganga Nath, Beldar | T–1/218 |
| 111 | Nikka Ram, Beldar | T–1/680 |
| 112 | Gian Singh, Beldar | T–1/712 |
| 113 | Matafir, Beldar | T–1/688 |
| 114 | Ram Bahadur, T-Mate | T–1/712 |
| 115 | Smt. Dalbiro, Sweeper | T–1/687 |
| | **U–I Type** | |
| 116 | Om Parkash, Beldar | U–1/304 |
| 117 | Charan Singh, Dumper Opt. | U–1/208 |
| 118 | Ashok Kumar, W/Munshi | U–1/304 |
| 119 | Suwag Singh, Dumper Opt. | U–1/73 |
| 120 | Tarsem Lal, Beldar | U–1/306 |
| 121 | Smt. Krishna, Sweeper | U–1/331 |
| 122 | Devi Dyal, Electrician | U–1/149 |
| 123 | Joginder Pal, Beldar | U–1/207 |

[ਸਿੰਜਾਈ ਮੰਤਰੀ]

| Sr. No. | Name and Designation | Quarter No. Allotted |
|---|---|---|
| | **S.D.O.(H) Shelter** | |
| 124 | Sukhwant Singh, Dumper Opt. | SDO(H) 20 |
| 125 | Satnam Singh, Dumper Opt. | SDO(H) 22 |
| 126 | Ajit Singh, Dumper Opt. | SDO(H) 48 |
| 127 | Paramjit Singh, Dumper Opt. | SDO(H) 16 |
| 128 | Ranjit Singh, Ch/man | SDO(H) 50 |
| | **F–I (Shelter)** | |
| 129 | Harmesh Chand, Plant Opt. | F–1/12 |
| 130 | Rajesh Kumar, Bell Boy | F–1/10 |
| 131 | Joginder Singh, Supervisor | F–1/22 |
| | **R–I (Shelter)** | |
| 132 | Smt. Ashok Kumari, Sweeper | R–1/16 |
| 133 | Param Bir, Beldar | R–1/20 |
| 134 | Mulakh Raj, Supervisor | R–1/04 |
| | **T–O Type (Shelter)** | |
| 135 | Subhash Singh, Beldar | T–0/18 |
| 136 | Nar Singh, Beldar | T–0/57 |
| 137 | Subhash Chander, Beldar | T–0/88 |
| 138 | Sunil Kumar, Beldar | T–0/44 |
| 139 | Naresh Kumar, Sweeper | T–0/19 |
| 140 | Durga Bahadur, Beldar | T–0/30 |
| 141 | Ramesh Kumar, Beldar | T–0/29 |
| | **S–I (Shelter)** | |
| 142 | Mast Ram, Beldar | S–1/28 |
| 143 | Gurbari, Beldar | S–1/82 |
| 144 | Keshav Bahadur, Beldar | S–1/87 |
| 145 | Sansar Chand, Beldar | S–1/32 |
| 146 | Ram Nichabar Singh, Beldar | S–1/26 |
| | **S.O.(H) Type (Shelter)** | |
| 147 | Subhash Chander, Dumper Opt. | S.O.(H) 59 |

## LIST OF HOUSES ALLOTTED DURING 1ST JULY, 2003 TO 30TH SEPTEMBER, 2003

| Sr. No. | Name & Designation | House No. |
|---|---|---|
| | **T–5 Type Houses** | |
| 1 | P. S. Bhinder, S.D.O. | T–5/24 |
| 2 | Dr. Harydial, S.M.O. | T–5/23 |
| | **T–4 Type Houses** | |
| 3 | Gurnam Singh, Clerk | T–4/26 |
| 4 | Kulwant Rai, Sub. Insp. | T–4/223 |
| 5 | Bhupinder Singh, J.E. | T–4/103 |
| 6 | Gurpreet Kaur, Mistress | T–4/44 |
| 7 | Joginderpal Singh, J.E. | T–4/154 |
| 8 | Kishori Lal, J.D.M. | T–4/197 |
| 9 | Urmila Sanwal, J.S.T. Teacher | T–4/39 |
| 10 | Piara Lal, D.H.D | T–4/204 |
| 11 | Sushil Kumar, D/Man | T–4/77 |
| 12 | Naresh Kumar, Draftsman | T–4/104 |
| 13 | Banarsi Dass Saka, D/Man | T–4/194 |
| 14 | Sohan Lal, A.E. | T–4/174 |
| 15 | Avtar Singh Thakur, A.E. | T–4/59 |
| 16 | Jai Parkash, A.E. | T–4/13 |
| 17 | Davinder Singh, A.E. | T–4/30 |
| 18 | Pardeep Kumar, D.H.D. | T–4/69 |
| 19 | Bharat Bhushan, J.E. | T–4/14 |
| 20 | Gurpal Singh, J.E. | T–4/130 |
| 21 | Ashwani Kumar, J.E. | T–4/93 |

[ਸਿੰਜਾਈ ਮੰਤਰੀ]

| Sr. No. | Name & Designation [redacted] | House No. |
|---|---|---|
| | **T–4 Type Houses** | |
| 22 | Parveen Kumar, A.E. | T–4/21 |
| 23 | Mastan Singh, A.E. | T–4/82 |
| 24 | Manjinder Singh, A.E. | T–4/70 |
| 25 | Karamjit Singh, A.E. | T–4/62 |
| 26 | Madan Lal, A.E. | T–4/172 |
| 27 | Sat Pal, A.E. | T–4/160 |
| 28 | Charan Dass, A.E. | T–4/129 |
| 29 | Sukhwinder Singh, A.E. | T–4/06 |
| 30 | Amarjit Singh, D/Man | T–4/80 |
| 31 | Manjeet Singh, A.E. | T–4/64 |
| 32 | Parmodh Kumar, A.E. | T–4/05 |
| 33 | Hind Pal, J.E. | T–4/153 |
| 34 | Paras Ram, A.E. | T–4/53 |
| 35 | Surinder Pal Singh, A.E. | T–4/110 |
| 36 | Mehal Singh, A.E. | T–4/43 |
| 37 | Jaswant Singh, A.E. | T–4/98 |
| | **T–3 Type Houses** | |
| 38 | Kiran Lata, Sr. Clerk | T–3/91 |
| 39 | Narinder Singh, W/Mistry | T–3/238 |
| 40 | Satish Lal, D/Opt. | T–3/178 |
| 41 | Usha Devi, Clerk | T–3/531 |
| 42 | Ajinder Singh, S/No. 24 | T–3/211 |
| 43 | Gurnam Singh, Foreman Special | T–3/9 |
| 44 | Sukhwinder Singh, Fitter | T–3/632 |

| Sr. No. | Name & Designation | House No. |
|---|---|---|
| | **T–3 Type Houses** | |
| 45 | Balwinder Singh, Supervisor | T–3/242 |
| 46 | Rajinder Kumar, D.O. | T–3/502 |
| 47 | Pawan Kumar, Auto Mechanic | T–3/261 |
| 48 | Puran Chand, Supervisor | T–3/536 |
| 49 | Dilawar Singh, Driver | T–3/628 |
| 50 | Sawaran Singh, D/Man | T–3/269 |
| 51 | Sawinder Singh, W/Mistry | T–3/379 |
| 52 | Gurmit Singh, Mechanic | T–3/634 |
| 53 | Dalip Kumar, Dumper Opt. | T–3/42 |
| 54 | Surinder Kumar, Supervisor | T–3/180 |
| 55 | Tarsem Lal, Sr. Clerk | T–3/485 |
| 56 | Ashok Kumar, Supervisor | T–3/398 |
| 57 | Narinder Singh, Supervisor | T–3/621 |
| 58 | Tajinder Kumar, A.F.S. | T–3/251 |
| 59 | Gurval Singh, Driver | T–3/468 |
| 60 | Jagtar Singh, Work Mistry | T–3/10 |
| 61 | Om Parkash Verma, W/Mistry | T–3/305 |
| 62 | Baldev Singh, Sr. Clerk | T–3/431 |
| 63 | Mohan Singh, Supervisor | T–3/56 |
| 64 | Harbans Singh, Sr. Asstt. | T–3/419 |
| 65 | Suman Bala, Time Clerk | T–3/21 |
| 66 | Shamsher Singh, D/Opt. | T–3/575 |
| 67 | Surinder Singh, H.E. Mech. | T–3/304 |

[ਸਿੰਜਾਈ ਮੰਤਰੀ]

| Sr. No. | Name & Designation | House No. |
|---|---|---|
| | **T–3 Type Houses** | |
| 68 | Rashpal Singh, D.S. Opt. | T–3/76 |
| 69 | Madhu Sudan Sood, Jr. Asstt. | T–3/353 |
| 70 | Avtar Singh, Electrician | T–3/100 |
| 71 | Ashok Kumar, Jr. Asstt. | T–3/145 |
| 72 | Jagtar Singh, Auto Mech. | T–3/193 |
| 73 | Darshan Singh, Driver | T–3/619 |
| 74 | Jai Raghunadhan, Jr. Asstt. | T–3/22 |
| 75 | Mahavir Sharma, Supervisor | T–3/383 |
| 76 | Neena Sharma, Hindi Teacher | T–3/463 |
| 77 | Surinder Singh, Electrician | T–3/230 |
| 78 | Ashok Kumar, Medical Lab. | T–3/381 |
| 79 | Satish Pushap, Jr. Asstt. | T–3/461 |
| 80 | Charanjit Singh, D/Man | T–3/267 |
| 81 | Bakhtawar Singh, Supervisor | T–3/125 |
| 82 | Yadav Singh, D/Man | T–3/279 |
| 83 | Ashok Kumar, Work Mistry | T–3/180 |
| 84 | Ramesh Chander, Supervisor | T–3/564 |
| 85 | Gurmit Singh, A.F.S. | T–3/473 |
| 86 | Tarsem Singh, D/Opt. | T–3/230 |
| 87 | Mohan Singh, D/Opt. | T–3/468 |
| 88 | Kulwant Singh, Diesel Mech. | T–3/349 |
| 89 | Ashok Kumar, Supervisor | T–3/375 |
| 90 | Harbhajan Singh, Meter Reader | T–3/277 |

| Sr. No. | Name & Designation | House No. |
|---|---|---|
| | **T–3 Type Houses** | |
| 91 | Parveen Kumar, Clerk | T–3/63 |
| 92 | Onkar Singh, Supervisor | T–3/56 |
| 93 | Amrik Singh, D/Opt. | T–3/617 |
| 94 | Ramesh Pal, Electrician | T–3/44 |
| 95 | Mohinder Pal, Carpenter | T–3/168 |
| 96 | Rattan Chand, Clerk | T–3/357 |
| 97 | S.K. Raina, J.E. | T–3/495 |
| 98 | Vinod Thakur, J.E. | T–3/13 |
| 99 | Charanjit Singh, Driver | T–3/1 |
| 100 | Girish Kumar, Clerk | T–3/155 |
| 101 | Naresh Kumar, D/Opt. | T–3/620 |
| 102 | Jaswinder Singh, Fitter | T–3/233 |
| 103 | Bimal Kumar, Teacher | T–3/359 |
| 104 | Vipanjeet Singh, Dumper Opt. | T–3/467 |
| 105 | Lakhbir Singh, D/Opt. | S.D.O.(H) 50 |
| 106 | Surinder Singh, Electrician | T–3/39 |
| 107 | Ram Parkash, Lineman | SDO(H) 27 |
| 108 | Rajesh Kumar, Bell Boy | SDO(H) 11 |
| 109 | Jugal Kishore, Crane Opt. | SDO(H) 36 |
| | **T–2 S-2 Type Houses** | |
| 110 | Raghuwar Dutt, T/Phone | S2/99 |
| 111 | Narinder Pal, Tire Fitter | T–2/642 |
| 112 | Rajinder Pal, Peon | T–2/552 |

[ਸਿੰਜਾਈ ਮੰਤਰੀ]

| Sr. No. | Name & Designation | House No. |
|---|---|---|
| | **T–2 S-2 Type Houses** | |
| 113 | Narinder Kumar, Beldar | SII/26 |
| 114 | Durga Dass, Peon | T–2/71 |
| 115 | Bhag Singh, Driver | SII/78 |
| 116 | Balraj Kumar, Beldar | S.O.(H) 50 |
| 117 | Raj Devi, Lady Beldar | T–2/652 |
| 118 | Joginder Singh, Beldar | T–2/100 |
| 119 | Bhopinder Singh, Turner | T–2/72 |
| 120 | Suresh Kumar, E. Mech. | T–2/204 |
| 121 | Sham Lal, Welder | T–2/99 |
| 122 | Baldev Singh, Work Mistry | S.O.(H) 60 |
| 123 | Ram Kumar, Welder | T–2/64 |
| 124 | Arun Kumar, Welder | T–2/252 |
| 125 | Thakur Dass, Work Mistry | S2/38 |
| 126 | Vijay Kumar, Work Munshi | T–2/32 |
| 127 | Rupinderjeet Singh, Peon | T–2/274 |
| 128 | Sajan Singh, Fitter | T–2/326 |
| 129 | Meena, L/Beldar | T–2/149 |
| 130 | Manjeet Singh, Carpenter | T–2/269 |
| 131 | Avtar Singh, Beldar | T–2/152 |
| 132 | Ishwar Singh, D/Opt. | T–2/752 |
| 133 | Ashok Kumar, Cook | T–2/327 |
| 134 | Ashok Kumar, Sr. Clerk | T–2/457 |
| 135 | Nirmal Singh, Electrician | T–2/392 |
| 136 | Madan Lal, Beldar | T–2/360 |

| Sr. No. | Name & Designation | House No. |
|---|---|---|
| | **T–2 S-2 Type Houses** | |
| 137 | Smt. Leelo, Sweeper | T–2/192 |
| 138 | Sanjeev Kumar, Tele. Opt. | T–2/553 |
| 139 | Chanan Singh, Welder | SII/99 |
| 140 | Khajan Singh, T. Mate | S.O.(H) 70 |
| 141 | Avtar Singh, T. Mate | S2/112 |
| 142 | Dhruv Dev, Driver | T–2/26 |
| 143 | Pusphinder Singh, Electrician | T–2/22 |
| 144 | Nirmal Kumari, Time Clerk | T–2/237 |
| 145 | Kashmir Singh, Rigger | S–2/38 |
| 146 | Joginder Singh, Supervisor | T–2/616 |
| 147 | Subash Chander, Sweeper | SII/22 |
| 148 | Raj Rani, Sweeper | S2/189 |
| 149 | Smt. Santosh, Beldar | T–2/156 |
| 150 | Gurbax Singh, Rigger | S–2/18 |
| 151 | Ramesh Kumar, Welder | T–2/56 |
| 152 | Gurdial Singh, Dozer Opt. | T–2/287 |
| 153 | Baljit Singh, Beldar | SII/61 |
| 154 | Gurmit Singh, Work Mistry | T–2/131 |
| 155 | Balwinder Singh, Sr. Clerk | T–2/547 |
| 156 | Ranjit Singh, Dumper Opt. | T–2/16 |
| 157 | Nand Kishore, Peon | T–2/176 |
| 158 | Kewal Chand, Fitter | T–2/600 |
| 159 | Harjit Singh, Tire Fitter | S–2/24 |
| 160 | Arwinder Kumar, Supervisor | SII/61 |

[ਸਿੰਜਾਈ ਮੰਤਰੀ]

| Sr. No. | Name & Designation | House No. |
|---|---|---|
| | **T–2 S-2 Type Houses** | |
| 161 | Parshotam Lal, Beldar | T–2/791 |
| 162 | Sudam Singh, Auto Mech. | T–2/632 |
| 163 | Madan Singh, Fitter | T–2/647 |
| 164 | Pritam Singh, Slinger | T–2/602 |
| 165 | Surinder Singh, Driver | T–2/187 |
| 166 | Narinder Kaur, L/Beldar | T–2/85 |
| 167 | Bir Singh, H.E. Mech. | T–2/297 |
| 168 | Asha Rani, Ward Servant | T–2/434 |
| 169 | Raj Kumar, Work Mistry | SII/123 |
| 170 | Charanjit Singh, Dumper Opt. | T–2/382 |
| 171 | Yash Pal, Mech. | T–2/56 |
| 172 | Roop Lal, Masson | T–2/133 |
| 173 | Bakshish Singh, Driver | S2/129 |
| 174 | Mohinder Singh, Driver | T–2/631 |
| 175 | Ram Lubhaya, Auto Mech. | T–2/208 |
| 176 | Baldev Raj, Driver | T–2/410 |
| 177 | Raj Kumari, Ward Sarvant | T–2/532 |
| 178 | Vijay Kumar, Electrician | T–2/355 |
| 179 | Surjit Singh, Diesel Mech. | T–2/519 |
| 180 | Kamaljit, Fitter | T–2/402 |
| 181 | Raja Singh, Welder | SO(H) 36 |
| 182 | Harjinder Singh, Beldar | SII/130 |
| 183 | Harjinder Singh, Fitter | SII/32 |

| Sr. No. | Name & Designation | House No. |
|---|---|---|
| | **T–2 S-2 Type Houses** | |
| 184 | Balwant Singh, Beldar | T–2/769 |
| 185 | Najar Ram, Work Mistry | T–2/651 |
| 186 | Narinder Kumar, Mech. | T–2/98 |
| 187 | Vaishno Dass, H.E.M. | T–2/772 |
| 188 | Gurdial Singh, Welder | T–2/191 |
| 189 | Jaswant Singh, Work Mistry | T–2/648 |
| 190 | Davinder Kumar, Pipe Fitter | T–2/73 |
| 191 | Varinder Kumar, Gauge Reader | T–2/381 |
| 192 | Behari Lal, Welder | SII/116 |
| 193 | Balbir Singh, D/Opt. | T–2/228 |
| 194 | Varinder Kumar, Fitter | T–2/383 |
| 195 | Ram Murti, Supervisor | T–2/433 |
| 196 | Narinder Pal, Supervisor | T–2/245 |
| 197 | Narinder Singh, T. Mate | T–2/436 |
| | **T–1/U–1 Type Houses** | |
| 198 | Roop Lal, Beldar | T–1/654 |
| 199 | Balwant Singh, Beldar | U–1/346 |
| 200 | Raghunath Singh, T. Mate | T–1/403 |
| 201 | Saraswati Devi, L/Beldar | T–1/352 |
| 202 | Bhagwan Singh, ED/Stemp Vender | R–1/08 |
| 203 | Raj Kumar, Beldar | T–1/694 |
| 204 | Davinder Singh, Beldar | T–1/56 |
| 205 | Surinder Pal, Beldar | U–1/299 |

[ਸਿੰਜਾਈ ਮੰਤਰੀ]

| Sr. No. | Name & Designation | House No. |
|---|---|---|
| | **T–1/U–1 Type Houses** | |
| 206 | Vinod Kumari, L/Beldar | U–1/107 |
| 207 | Tom Bahadur, Beldar | U–1/358 |
| 208 | Jaspal Singh, Beldar | T–1/593 |
| 209 | Hem Raj, Beldar | T–1/310 |
| 210 | Bihari Lal, Beldar | T–1/714 |
| 211 | Prem, Sweeper | U–1/388 |
| 212 | Ram Naresh, T. Mate | U–1/284 |
| 213 | Som Raj, Beldar | U–1/292 |
| 214 | Santosh Kumar, L/Beldar | U–1/254 |
| 215 | Tilak Bahadhur, Beldar | T–1/413 |
| 216 | Ram Pal, Beldar | T–1/196 |
| 217 | Sham Lal, Beldar | T–1/365 |
| 218 | Bhag Singh, T-Mate | T–1/340 |
| 219 | Balbir Singh, Beldar | F–1/08 |
| 220 | Amrik Singh, Beldar | U–1/239 |
| 221 | Durga Bahadhur, Beldar | U–1/153 |
| 222 | Smt. Shanti Devi, L/Beldar | T–1/657 |
| 223 | Des Raj, T-Mate | U–1/38 |
| 224 | Ravi Kumar, Beldar | U–1/29 |
| 225 | Karbir Nath, Driller | U–1/177 |
| 226 | Sham Lal, Sewerman | T–1/166 |

| Sr. No. | Name & Designation | House No. |
|---|---|---|
| | **T–1/U–1 Type Houses** | |
| 227 | Dhanna Singh, Beldar | T–1/239 |
| 228 | Kewal Kumar, Beldar | U–1/359 |
| 229 | Jagroop Lal, Beldar | U–1/173 |
| 230 | Sohan Singh, Beldar | T–1/96 |
| 231 | Rattan Singh, Beldar | U–1/350 |
| 232 | Onkar Singh, Beldar | U–1/252 |
| 233 | Ravi Kumar, Beldar | U–1/292 |
| 234 | Jagdish Chand | U–1/307 |
| 235 | Nachhatter Pal, Beldar | U–1/373 |
| 236 | Daya Sharma, Dak Runner | U–1/119 |
| 237 | Om Parkash, Beldar | U–1/24 |
| 238 | Shingara Ram, Beldar | U–1/362 |
| 239 | Surinder Kumar, Beldar | U–1/348 |
| 240 | Varinder Singh, Beldar | U–1/289 |
| 241 | Sukhdev Singh, Beldar | T–1/500 |
| 242 | Krishna Parshad, T-Mate | T–1/12 |
| 243 | Hari Singh, Beldar | T–1/361 |
| 244 | Padam Parshad, Beldar | U–1/189 |
| 245 | Mukesh Kumar, Beldar | T–1/408 |
| 246 | Mangal Ram, Beldar | T–1/341 |

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਸ ਸਵਾਲ ਦਾ ਐਨਾ ਵੱਡਾ ਜਵਾਬ ਮੈਨੂੰ ਅੱਜ ਹੀ ਮਿਲਿਆ ਹੈ। ਜਵਾਬ ਕਾਫੀ ਲੰਮਾ ਚੌੜਾ ਹੈ। ਪੁੱਛਣ ਵਾਲੀਆਂ ਤਾਂ ਕਈ ਗੱਲਾਂ ਹਨ। ਪਹਿਲੀ ਗੱਲ ਮੈਂ ਮੰਤਰੀ ਜੀ ਤੋਂ ਇਹ ਪੁੱਛਣੀ ਚਾਹੁੰਦਾ ਹਾਂ ਕਿ ਮਾਰਚ, 2003 ਤੋਂ ਅਕਤੂਬਰ 2003 ਤੱਕ ਕਮੇਟੀ ਦੀਆਂ ਮੀਟਿੰਗਾਂ ਕਿਹੜੀ-ਕਿਹੜੀ ਤਰੀਕ ਨੂੰ ਹੋਈਆਂ ਸਨ ?

**ਮੰਤਰੀ** : ਸੌਰੀ। ਇਸ ਦਾ ਡਾਟਾ ਇਸ ਵੇਲੇ ਮੇਰੇ ਕੋਲ ਨਹੀਂ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਨੂੰ ਵੀ ਜਵਾਬ ਅੱਜ ਹੀ ਮਿਲਿਆ ਹੈ ਅਤੇ ਇਨ੍ਹਾਂ ਕੋਲ ਵੀ ਪੂਰਾ ਡਾਟਾ ਨਹੀਂ ਹੈ। ਇਸ ਕਰਕੇ ਇਸ ਪ੍ਰਸ਼ਨ ਨੂੰ ਪੋਸਟਪੋਨ ਕਰ ਦਿਓ। ਮੇਰੇ ਪਹਿਲੇ ਸਵਾਲ ਤੋਂ ਹੀ ਅੱਗੇ ਸਪਲੀਮੈਂਟਰੀਜ਼ ਚੱਲਣੀਆਂ ਹਨ।

**ਮਾਨਯੋਗ ਸਪੀਕਰ** : ਇਹ ਤੁਹਾਨੂੰ ਲਿਖ ਕੇ ਇਸ ਦਾ ਜਵਾਬ ਭੇਜ ਦੇਣਗੇ। ਇਸ ਤੋਂ ਅਗਲਾ ਸਵਾਲ ਪੁੱਛੋ।

**ਸ਼੍ਰੀ ਤਿਕਸ਼ਨ ਸੂਦ** : ਅਗਲਾ ਸਵਾਲ ਤਾਂ ਪਹਿਲੇ ਸਵਾਲ ਦੇ ਨਾਲ ਹੀ ਰਿਲੇਟਿਡ ਹੈ। ਚੀਫ਼ ਇੰਜ਼ੀਨੀਅਰ ਨੇ ਅਲਾਟਮੈਂਟ ਕਮੇਟੀ ਦੀ ਮੀਟਿੰਗ ਤੋਂ ਬਿਨਾਂ ਹੀ ਅਲਾਟਮੈਂਟਾਂ ਕਰ ਦਿੱਤੀਆਂ ਹਨ। ਮੇਰੀ ਬੇਨਤੀ ਹੈ ਕਿ ਇਸ ਸਵਾਲ ਨੂੰ ਪੋਸਟਪੋਨ ਕਰ ਦਿਓ।

**ਮੰਤਰੀ** : ਚੀਫ ਇੰਜੀਨੀਅਰ ਕੋਲ ਡਿਸਕਰੀਸ਼ਨਰੀ ਕੋਟਾ ਹੈ। ਉਹ ਆਪਣੇ ਆਪ ਅਲਾਟਮੈਂਟ ਕਰ ਸਕਦਾ ਹੈ।

**ਸ਼੍ਰੀ ਤਿਕਸ਼ਨ ਸੂਦ** : ਸਾਰੀਆਂ ਅਲਾਟਮੈਂਟਾਂ ਹੀ ਉਹ ਥੋੜ੍ਹੇ ਕਰ ਸਕਦਾ ਹੈ। ਅਲਾਟਮੈਂਟਾਂ ਤਾਂ 393 ਹੋਈਆਂ ਹਨ।

**ਮਾਨਯੋਗ ਸਪੀਕਰ** : ਲੋੜੀਂਦੀ ਇਨਫਰਮੇਸ਼ਨ ਇਹ ਤੁਹਾਨੂੰ ਭੇਜ ਦੇਣਗੇ।

**ਸ਼੍ਰੀ ਤਿਕਸ਼ਨ ਸੂਦ** : ਇਸ ਸਵਾਲ ਨੂੰ ਪੋਸਟਪੋਨ ਕਰ ਦਿਓ ਜੀ। 393 ਅਲਾਟਮੈਂਟਾਂ ਹੋਈਆਂ ਹਨ..........

**ਮਾਨਯੋਗ ਸਪੀਕਰ** : ਇਸ ਦਾ ਜਵਾਬ ਇਹ ਤੁਹਾਨੂੰ ਲਿਖ ਕੇ ਭੇਜ ਦੇਣਗੇ।

**Mr. Speaker** : Question Hour is over. The remaining Questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## 24 ਘੰਟੇ ਬਿਜਲੀ ਦੀ ਸਪਲਾਈ ਸਕੀਮ

*1601. **ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਲਵੰਡੀ ਸਾਬੋ ਵਿਧਾਨ ਸਭਾ ਚੋਣ ਹਲਕੇ ਦੇ ਕੁੱਲ ਕਿੰਨੇ ਪਿੰਡਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਸਕੀਮ ਅਧੀਨ ਲਿਆਂਦਾ ਗਿਆ ;

(ਅ) ਉਕਤ ਵਿਧਾਨ ਸਭਾ ਚੋਣ ਹਲਕੇ ਦੇ ਬਾਕੀ ਰਹਿੰਦੇ ਪਿੰਡਾਂ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੀਮ ਹੇਠ ਕਦੋਂ ਤਕ ਲਿਆਂਦੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : (ੳ) 54 ਪਿੰਡ।

(ਅ) ਬਾਕੀ ਰਹਿੰਦੇ 14 ਪਿੰਡ 30 ਜੂਨ, 2006 ਤੱਕ ਕਵਰ ਕਰ ਦਿੱਤੇ ਜਾਣਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1606*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ)

---

## ਪੱਕੀਆਂ ਫਿਰਨੀਆਂ ਦੀ ਉਸਾਰੀ

*1658. **ਸ਼੍ਰੀ ਤਰਲੋਚਨ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੱਕੀਆਂ ਫਿਰਨੀਆਂ ਦੀ ਉਸਾਰੀ ਕਰਨ ਲਈ ਸਮਰੱਥ ਏਜੰਸੀ ਦਾ ਨਾਂ ਕੀ ਹੈ;

(ਅ) ਕੀ ਸਰਕਾਰ ਗ੍ਰਾਮ ਪੰਚਾਇਤਾਂ ਨੂੰ ਆਪਣੇ ਪਿੰਡਾਂ ਵਿਚ ਫਿਰਨੀਆਂ ਦੀ ਉਸਾਰੀ ਉਨ੍ਹਾਂ ਦੁਆਰਾ ਹੀ ਕਰਨ ਲਈ ਆਗਿਆ ਦੇਣ ਤੇ ਵਿਚਾਰ ਕਰੇਗੀ ?

**ਕੈਪਟਨ ਅਮਰਿੰਦਰ ਸਿੰਘ** : (ੳ) ਫਿਰਨੀਆਂ ਜੋ ਕਿ ਲਿੰਕ ਸੜਕਾਂ ਦਾ ਹਿੱਸਾ ਹਨ, ਲੋਕ ਨਿਰਮਾਣ ਵਿਭਾਗ ਅਤੇ ਪੰਜਾਬ ਰਾਜ ਖੇਤੀਬਾੜੀ ਮੰਡੀਕਰਨ ਬੋਰਡ ਵੱਲੋਂ ਆਪਣੇ-ਆਪਣੇ ਅਧਿਕਾਰ ਖੇਤਰ ਵਿੱਚ ਬਣਾਈਆਂ ਜਾਂਦੀਆਂ ਹਨ। ਬਾਕੀ ਗਲੀਆਂ/ਰਸਤੇ ਸਬੰਧਤ ਪੰਚਾਇਤ ਵੱਲੋਂ ਪੱਕੇ ਕੀਤੇ ਜਾਂਦੇ ਹਨ।

(ਅ) ਕਿਉਂਕਿ ਪੱਕੀ ਫਿਰਨੀ ਬਣਾਉਣ ਦਾ ਕੰਮ ਤਕਨੀਕੀ ਵਿਸ਼ੇਸ਼ਤਾ ਵਾਲਾ ਹੈ, ਇਸ ਲਈ ਇਹ ਕੰਮ ਪੰਚਾਇਤਾਂ ਨੂੰ ਨਹੀਂ ਸੌਂਪਿਆ ਜਾ ਸਕਦਾ।

---

* For starred Question No. 1606 and reply thereto, please *see* PVS debates dated 17th March, 2006.

# MATTERS RAISED DURING ZERO HOUR

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਬੀਰ ਦਵਿੰਦਰ ਸਿੰਘ ਜੀ, ਤੁਹਾਡਾ ਮੇਰੇ ਕੋਲ ਪ੍ਰਿਵਿਲੇਜ ਮੋਸ਼ਨ ਦਾ ਨੋਟਿਸ ਹੈ, ਬੋਲੋ।

**ਸਰਦਾਰ ਬੀਰ ਦਵਿੰਦਰ ਸਿੰਘ** : ਸਰ, ਮੈਂ ਇਸੇ ਬਾਰੇ ਹੀ ਗੱਲ ਕਰਨਾ ਚਾਹੁੰਦਾ ਹਾਂ। ਅੱਜ ਹਿੰਦੁਸਤਾਨ ਟਾਈਮਜ਼ ਅਖਬਾਰ ਦੇ ਵਿੱਚ ਮਿਸਟਰ ਰਵੀਨ ਠੁਕਰਾਲ ਦਾ ਇਕ ਆਰਟੀਕਲ ਛਪਿਆ ਹੈ ਉਸ ਵਿੱਚ ਕਾਫੀ ਡੈਰੋਗੇਟਰੀ ਟਿਪਣੀ ਹਾਊਸ ਦੀਆਂ ਡਿਬੇਟਸ ਬਾਰੇ ਅਤੇ ਐਮ.ਐਲ.ਏਜ਼ ਬਾਰੇ ਕੀਤੀ ਗਈ ਹੈ। ਉਸ ਸਬੰਧੀ ਮੈਂ, ਸਪੀਕਰ ਸਾਹਿਬ, ਤੁਹਾਨੂੰ ਨੋਟਿਸ ਭੇਜਿਆ ਹੈ। ਮੈਂ ਤੁਹਾਡੀ ਇਜ਼ਾਜ਼ਤ ਨਾਲ ਉਹ ਪੜ੍ਹਨਾ ਚਾਹੁੰਦਾ ਹਾਂ। Speaker Sahib, in the Hindustan Times, dated February 27, 2006, a news item 'Bureaucracy comes under fire', its author Raveen Thukral has lowered the dignity of the House .....

**ਮਾਨਯੋਗ ਸਪੀਕਰ** : ਤੁਸੀਂ ਉਸ ਵਿੱਚੋਂ ਕੇਵਲ ਡੈਰੋਗੇਟਰੀ ਫਿਕਰੇ ਹੀ ਪੜ੍ਹ ਦਿਓ।

**ਸਰਦਾਰ ਬੀਰ ਦਵਿੰਦਰ ਸਿੰਘ** : ਹਾਂ ਜੀ, ਮੈਂ ਉਹੀ ਪੜ੍ਹਣਾ ਚਾਹੁੰਦਾ ਹਾਂ। ਕੇਵਲ ਦੋ ਮਿੰਟ ਹੀ ਲਵਾਂਗਾ। He has lowered the dignity of the House by using intemperate and derogatory words in making a lead of the article with the words that the discussion 'exposed the fundamental ignorance among M.L.As as to what exactly this institution stands for'. Copy of the news item is attached.

Since the above article has been written at a time when the House is in session and has very important topics ahead of its discussion, it has brought the whole House to disrepute and lowered the institution of M.L.As in the eyes of the public causing indignation due to sad commentary on its proceedings and ridiculing collective wisdom of the House emanating from its proceedings by using the words, "M.L.As seem to convey an impression that bureaucrats are directly answerable to them and need to be hauled up every time they refuse to succumb to their demands, often not fair and just. They rarely have anything to do with the larger interests of their constituencies As such." He has branded the whole debate as an attempt to converting the civil or police services to politically committed Congress Civil Service or the Akali Police Service based on spoils system.

The above article amounts to the breach of the Privilege of its Members and contempt of the House under Rule 252 of the Rules of Procedure and Conduct of Business.

It would be highly appreciable that keeping in mind the dignity of the House, an announcement about referring the matter to the Privilege Committee is made during the sitting of the House today.

**Mr. Speaker** : I will examine and take appropriate action.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਦੋ ਬੜੇ ਅਹਿਮ ਮਸਲੇ ਹਨ ਜੋ ਏਥੇ ਉਠਾਉਣਾ ਚਾਹੁੰਦਾ ਹਾਂ ਇਕ ਇਹ ਕਿ 1984 ਦੇ ਕਤਲੇਆਮ ਵਿੱਚ ਬਹੁਤ ਲੋਕ ਮਾਰੇ ਗਏ। ਉਨ੍ਹਾਂ ਵਿਚੋਂ ਤਕਰੀਬਨ 30,000 ਦੇ ਕਰੀਬ ਪੰਜਾਬ ਵਿੱਚ ਵਸੇ। ਪੰਜਾਬ ਦੇ ਲੋਕਾਂ ਨੇ ਬੜੀ ਹਮਦਰਦੀ ਦਿਖਾਈ ਔਰ ਉਨ੍ਹਾਂ ਨੂੰ ਰੀਹੈਬੀਲੀਟੇਟ ਕਰਨ ਵਾਸਤੇ ਬੜੇ ਯਤਨ ਕੀਤੇ। ਉਹ ਸ਼ਲਾਘਾਯੋਗ ਹਨ। ਉਨ੍ਹਾਂ ਦੀਆਂ ਪਰਾਬਲੱਮਜ਼ ਬਹੁਤ ਸਨ। ਚਾਹੀਦਾ ਤਾਂ ਇਹ ਸੀ ਕਿ ਉਨ੍ਹਾਂ ਨੂੰ ਰੀਹੈਬੀਲੀਟੇਟ ਕੀਤਾ ਜਾਂਦਾ ਅਤੇ ਉਨ੍ਹਾਂ ਨੂੰ ਕੋਈ ਮੁਸ਼ਕਲ ਹੀ ਪੇਸ਼ ਨਾ ਆਉਂਦੀ। ਵੈਸੇ ਤਾਂ ਉਨ੍ਹਾਂ ਦਾ ਜਿੰਨਾ ਨੁਕਸਾਨ ਹੋਇਆ ਹੈ, ਉਹ ਪੂਰਾ ਹੀ ਨਹੀਂ ਹੋ ਸਕਦਾ। ਲੇਕਿਨ ਉਸ ਸਿਲਸਿਲੇ ਵਿੱਚ ਜੋ ਪਿਛਲੀ ਸਰਕਾਰ ਵਿੱਚ ਕੈਬਨਿਟ ਦਾ ਡੀਸੀਜ਼ਨ ਸੀ ਕਿ ਇਨ੍ਹਾਂ ਨੂੰ ਛੋਟੇ ਜਿਹੇ ਫਲੈਟ, ਦੋ ਕਮਰਿਆਂ ਵਾਲੇ ਮਕਾਨ ਜਾਂ ਦੁਕਾਨਾਂ ਜੋ ਹਨ ਉਹ ਰੋਜ਼ਗਾਰ ਵਾਸਤੇ ਦਿੱਤੀਆਂ ਜਾਣ। ਲੇਕਿਨ ਹੁਣ ਗੌਰਮਿੰਟ ਨੇ ਜਿਹੜੀ ਨਵੀਂ ਗੌਰਮਿੰਟ ਹੈ, ਫੈਸਲਾ ਕੀਤਾ ਹੈ ਕਿ ਉਨ੍ਹਾਂ ਨੂੰ ਜਿਹੜੇ ਬਾਕੀ ਰਹਿ ਗਏ ਹਨ, ਮਕਾਨ ਅਲਾਟ ਨਹੀਂ ਕੀਤੇ ਜਾਣਗੇ, ਜਿਨ੍ਹਾਂ ਨੂੰ ਮਕਾਨ ਦਿੱਤੇ ਜਾਣੇ ਸਨ ਉਨ੍ਹਾਂ ਦੀ ਲਿਸਟ ਵੀ ਬਣ ਗਈ ਸੀ ਅਤੇ ਬਕਾਇਦਾ ਡਿਪਟੀ ਕਮਿਸ਼ਨਰ ਤੋਂ ਸਕਰੂਟਨਾਈਜ਼ ਕਰਵਾਈ ਗਈ ਸੀ। ਲੇਕਿਨ ਸਰਕਾਰ ਨੇ ਹੁਣ ਉਹ ਇਹ ਕਹਿ ਕੇ ਬੰਦ ਕਰ ਦਿੱਤਾ ਹੈ ਕਿ ਅਸੀਂ ਕੋਈ ਮਕਾਨ ਨਹੀਂ ਦੇਣਾ, ਨਾ ਦੁਕਾਨ ਦੇਣੀ ਹੈ। ਵੱਡੀ ਗੱਲ ਤਾਂ ਇਹ ਹੈ, ਮੈਂ ਸਮਝਦਾ ਹਾਂ, ਜਿਹੜਾ ਮੀਟਿੰਗ ਦਾ ਫੈਸਲਾ ਹੈ, ਉਸ ਵਿੱਚ ਲਿਖਿਆ ਹੈ ਕਿ It was observed in the meeting that following the recommendations of Justice Nanawati Commission, a comprehensive package has been announced by the Central Government and when there is no justification in distributing disproportionate relief to a microscopic minority. ਸਪੀਕਰ ਸਾਹਿਬ, ਦੇਖੋ ਮਾਈਕਰੋਸਕੋਪਿਕ ਲਫ਼ਜ਼ ਵਰਤਣਾ, ਠੀਕ ਨਹੀਂ ਹੈ। ਇਹ ਕੋਈ ਮਾਈਨਿਓਰਟੀ ਤਾਂ ਹੈ ਨਹੀਂ। ਮੇਰਾ ਖਿਆਲ ਹੈ ਕਿ ਤੁਹਾਨੂੰ ਸਰਕਾਰ ਦੇ ਫੈਸਲੇ ਦੀ ਨਾਲਿਜ ਹੈ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਹ ਲਫਜ਼ ਬਦਲਿਆ ਜਾਵੇ ਔਰ ਨਾਲ ਇਹ ਵੀ ਰੀਜ਼ਨ ਦਿਓ ਕਿ ਸਾਡੇ ਕੋਲ ਜੋ 70 ਮਕਾਨ ਹਨ, 70 ਵਿਅਕਤੀਆਂ ਨੂੰ ਦੇ ਦਿੱਤੇ ਹਨ। ਜੇ ਕੁੱਲ ਵਿਅਕਤੀ 100 ਹਨ ਤਾਂ ਬਾਕੀ ਦੇ 30-40 ਬੰਦਿਆਂ ਨੂੰ ਨਹੀਂ ਦਿੱਤੇ, ਉਨ੍ਹਾਂ ਨੂੰ ਵੀ ਮਕਾਨ ਦੇ ਦੇਣੇ ਚਾਹੀਦੇ ਹਨ। 1984 ਦੇ ਕਤਲੇਆਮ ਤੋਂ ਪ੍ਰਭਾਵਿਤ ਲੋਕਾਂ ਨੂੰ ਜਿਹੜੀ ਥੋੜ੍ਹੀ ਜਿਹੀ ਮਦਦ ਦਿੱਤੀ ਗਈ ਸੀ, ਉਹ ਇਸ ਸਰਕਾਰ ਵੱਲੋਂ ਵਿਦਡਰਾਅ ਕਰਨਾ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ ਹੈ। ਮੈਂ ਬੇਨਤੀ ਕਰਾਂਗਾ, ਸਪੀਕਰ ਸਾਹਿਬ, ਤੁਸੀਂ ਵੀ ਆਪਣੇ ਗੁੱਡ-ਆਫਿਸ ਵਰਤੋ ਅਤੇ ਸਰਕਾਰ ਨੂੰ ਮਜ਼ਬੂਰ ਕਰੋ ਕਿ ਉਹ ਇਸ ਨੂੰ ਰਿਵਿਊ ਕਰੇ।

**ਮਾਨਯੋਗ ਸਪੀਕਰ** : ਠੀਕ ਹੈ, Government to review it.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਜਦੋਂ ਬਹਿਸ ਹੋਈ ਸੀ ਤਾਂ ਤੁਸੀਂ ਇਕ ਗੱਲ ਉਤੇ ਰੂਲਿੰਗ ਦਿੱਤੀ ਸੀ ਕਿ ਜਿਥੋਂ ਤੱਕ ਟੈਲੀਵਿਜ਼ਨ ਤੇ ਟੈਲੀਕਾਸਟ ਕਰਨ ਦਾ ਸਵਾਲ ਹੈ ਰੂਲਿੰਗ ਪਾਰਟੀ ਅਤੇ ਆਪੋਜੀਸ਼ਨ ਪਾਰਟੀ ਨੂੰ ਬਰਾਬਰ ਦੀ ਅਪਰਚੂਨਿਟੀ ਮਿਲੇਗੀ। ਲੇਕਿਨ ਅਫਸੋਸ ਦੀ ਗੱਲ ਹੈ ਕਿ ਪਿਛਲੀ ਵਾਰੀ ਵੀ ਸਾਡੇ ਨਾਲ ਵਿਤਕਰਾ ਹੋਇਆ। ਸਾਡੇ ਬਾਦਲ ਸਾਹਿਬ ਦੀ ਸਪੀਚ ਬਿਲਕੁਲ ਵੀ ਟੈਲੀਕਾਸਟ ਨਹੀਂ ਹੋਈ। ਅੱਜ ਅਸੀਂ ਸਾਰੇ ਇਸ ਸਦਨ ਵਿਚ ਇਸ ਗੱਲ ਲਈ ਬੇਨਤੀ ਕਰਦੇ ਹਾਂ ਕਿ

[ਕੈਪਟਨ ਕੰਵਲਜੀਤ ਸਿੰਘ ]

ਕੱਲ੍ਹ ਨੂੰ ਗਵਰਨਰ ਐਡਰੈਸ ਤੇ ਬਹਿਸ ਹੋਣੀ ਹੈ, ਮੁੱਖ ਮੰਤਰੀ ਸਾਹਿਬ ਅਤੇ ਬਾਦਲ ਸਾਹਿਬ ਨੂੰ ਬਰਾਬਰ ਮੌਕਾ ਦਿੱਤਾ ਜਾਵੇ। ਇਸੇ ਤਰ੍ਹਾਂ ਬਜਟ ਦੀ ਪ੍ਰੈਜ਼ੈਂਟੇਸ਼ਨ ਤੇ ਤੁਹਾਡੇ ਵੱਲੋਂ ਵੀ ਅਤੇ ਸਾਡੇ ਵੱਲੋਂ ਵੀ ਜਿਹੜੀ ਸ਼ੁਰੂਆਤ ਹੋਣੀ ਹੈ, ਉਸ ਉੱਤੇ ਵੀ ਬਰਾਬਰ ਦਾ ਮੌਕਾ ਮਿਲਣਾ ਚਾਹੀਦਾ ਹੈ। ਇਸ ਉਤੇ ਅਸੀਂ ਤੁਹਾਡੀ ਰੂਲਿੰਗ ਚਾਹੁੰਦੇ ਹਾਂ।

**Mr. Speaker :** I am also of this opinion. I hope it will be done.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਤੁਸੀਂ ਰੂਲਿੰਗ ਦੇਣੀ ਹੈ, ਰੂਲਿੰਗ ਦਿਓ।

**Mr. Speaker :** I am agreeing with your opinion.

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਇਕ ਇੰਪਾਰਟੈਂਟ ਮਸਲਾ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਜਿਹੜਾ ਕਿ ਮੈਂਬਰ ਸਾਹਿਬਾਨ ਨਾਲ ਵੀ ਤਾਅਲੁੱਕ ਰੱਖਦਾ ਹੈ ਅਤੇ ਹਿਊਮਨ ਰਾਈਟਸ ਨਾਲ ਵੀ ਤਾਅਲੁੱਕ ਰੱਖਦਾ ਹੈ। ਸੈਸ਼ਨ ਦੇ ਦੌਰਾਨ ਜਦੋਂ, ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਇੱਥੇ ਆਉਂਦੇ ਹਨ ਤਾਂ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਗੰਨਮੈਨ ਅਤੇ ਡਰਾਈਵਰ ਵੀ ਹੁੰਦੇ ਹਨ। ਉਨ੍ਹਾਂ ਨੂੰ ਰਾਤ ਠਹਿਰਾਉਣ ਵਾਸਤੇ ਸਾਨੂੰ ਬੜੀ ਮੁਸ਼ਕਲ ਆਉਂਦੀ ਹੈ। ਉਨ੍ਹਾਂ ਨੂੰ ਬੇਸਿਕ ਫੈਸਿਲਟੀਜ਼ ਵੀ ਪ੍ਰੋਵਾਈਡ ਨਹੀਂ ਕਰਵਾਈ ਜਾਂਦੀ। ਐਮ.ਐਲ.ਏ. ਹੋਸਟਲ ਦੇ ਸਾਮਹਣੇ ਇਕ ਛੋਟਾ ਜਿਹਾ ਕਮਰਾ ਹੈ, ਜਿਥੇ ਬਿਸਤਰਿਆਂ ਦਾ ਕੋਈ ਪ੍ਰਬੰਧ ਨਹੀਂ ਹੈ, ਟਾਇਲਟ ਦਾ ਕੋਈ ਪ੍ਰਬੰਧ ਨਹੀਂ ਹੈ। ਉਨ੍ਹਾਂ ਨੂੰ ਮਿਨੀਮਮ ਸਿਵਕ ਫੈਸਿਲਟੀਜ਼ ਤਾਂ ਮਿਲਣੀਆਂ ਚਾਹੀਦੀਆਂ ਹਨ। ਮੈਂ ਰਿਕੁਐਸਟ ਕਰਦਾ ਹਾਂ ਕਿ ਪੰਜਾਬ ਭਵਨ, ਨਵੀਂ ਦਿੱਲੀ ਵਾਂਗ ਉਨ੍ਹਾਂ ਨੂੰ ਬੇਸਿਕ ਸਿਵਕ ਫੈਸਿਲਟੀਜ਼ ਪ੍ਰੋਵਾਈਡ ਕਰਵਾਈਆਂ ਜਾਣ।

---

## ANNOUNCEMENT BY THE SPEAKER *REG.* PRESENTATION OF THE REPORT OF THE RULES COMMITTEE

**Mr. Speaker :** I lay on the Table of the House a copy of the Report of the Rules Committee.

---

## CALL ATTENTION NOTICE UNDER RULE 66

(ਕ੍ਰਮ ਨੰ: 21)

**ਚੌਧਰੀ ਬਲਬੀਰ ਸਿੰਘ ਮਿਆਣੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਟਾਂਡਾ ਹਲਕੇ ਦੇ ਪਿੰਡਾਂ ਵਿੱਚ ਪੀਣ ਵਾਲੇ ਪਾਣੀ ਦੀ ਭਾਰੀ ਕਿੱਲਤ ਹੈ। ਖਾਸ ਕਰਕੇ ਪਿੰਡ ਡੱਲੇਵਾਲ ਵਿੱਚ ਭਾਵੇਂ ਵਾਟਰ ਸਪਲਾਈ ਵੀ ਹੈ ਪਰ ਟੂਟੀਆਂ ਵਿੱਚ ਪਾਣੀ ਨਹੀਂ ਆਉਂਦਾ। ਇਸ ਕਾਰਣ ਲੋਕਾਂ ਨੂੰ ਦੂਸ਼ਿਤ ਪਾਣੀ ਪੀਣ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ। ਦੂਸ਼ਿਤ ਪਾਣੀ ਪੀਣ ਨਾਲ ਬਹੁਤ ਸਾਰੇ ਲੋਕਾਂ ਨੂੰ ਪੀਲੀਏ ਵਰਗੀਆਂ ਬਿਮਾਰੀਆਂ ਲੱਗ ਰਹੀਆਂ ਹਨ।

ਕੁਝ ਤਾਂ ਮੌਤਾਂ ਵੀ ਹੋ ਗਈਆਂ ਹਨ। ਲੋਕਾਂ ਵਿੱਚ ਭਾਰੀ ਦਹਿਸ਼ਤ ਦਾ ਮਾਹੌਲ ਹੈ ਸਰਕਾਰੀ ਮਹਿਕਮਿਆਂ ਵੱਲੋਂ ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੋ ਰਹੀ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ)** : ਸ਼੍ਰੀਮਾਨ ਜੀ, ਟਾਂਡਾ ਵਿਧਾਨ ਸਭਾ ਹਲਕੇ ਦੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਕੋਈ ਕਿੱਲਤ ਨਹੀਂ ਹੈ। ਜਿਥੋਂ ਤੱਕ ਪਿੰਡ ਡੱਲੇਵਾਲ ਦਾ ਸਬੰਧ ਹੈ, ਇਹ ਪਿੰਡ ਜਲ ਸਪਲਾਈ ਸਕੀਮ, ਖੇਪੜ ਅਧੀਨ ਪੈਂਦਾ ਹੈ, ਇਸ ਸਕੀਮ ਵਿਚ 7 ਪਿੰਡ (ਖੇਪੜ, ਨੰਗਲ ਪਿੰਡ, ਨੀਲਾ ਨਲੋਆ, ਭਲਿਆਲਾ, ਬਸੀ ਬੀਜਦ, ਨੌਸ਼ਹਿਰਾ ਅਤੇ ਡੱਲੇਵਾਲ) ਪੈਂਦੇ ਹਨ। ਪਿੰਡ ਡੱਲੇਵਾਲ ਵਿਚ ਪਾਣੀ ਰੋਜ਼ਾਨਾ 8 ਘੰਟੇ ਚਲਦਾ ਹੈ। ਪਿੰਡ ਵਿਚ ਕੁਝ ਲੋਕਾਂ ਨੇ ਆਪਣੇ ਪ੍ਰਾਈਵੇਟ ਹੈਂਡ ਪੰਪ ਲਗਾਏ ਹਨ, ਜਿਨ੍ਹਾਂ ਦਾ ਪਾਣੀ ਦੂਸ਼ਿਤ ਹੋ ਸਕਦਾ ਹੈ, ਉਸ ਨਾਲ ਲੋਕਾਂ ਨੂੰ ਬਿਮਾਰੀਆਂ ਲਗ ਸਕਦੀਆਂ ਹਨ। ਇਸ ਤਰ੍ਹਾਂ ਇਸ ਪਿੰਡ ਵਿਚ ਮਹਿਕਮੇ ਦੀ ਜਲ ਸਪਲਾਈ ਦਾ ਪਾਣੀ ਪੀਣ ਨਾਲ ਨਾ ਹੀ ਕਦੇ ਕਿਸੇ ਬਿਮਾਰੀ ਦੀ ਅਤੇ ਨਾ ਹੀ ਕਿਸੇ ਮੌਤ ਬਾਰੇ ਕੋਈ ਸ਼ਿਕਾਇਤ ਹੋਈ ਹੈ।

**ਚੌਧਰੀ ਬਲਬੀਰ ਸਿੰਘ ਮਿਆਣੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡੱਲੇਵਾਲ ਵਿਖੇ ਪਿਛਲੇ 6 ਮਹੀਨਿਆਂ ਵਿੱਚ ਤਿੰਨ ਮੌਤਾਂ ਹੈਪੇਟਾਈਟਿਸ ਨਾਲ ਹੋਈਆਂ ਹਨ ਅਤੇ ਉਨ੍ਹਾਂ ਨੂੰ ਕੋਈ ਦਵਾਈ ਨਹੀਂ ਦਿੱਤੀ ਗਈ। ਪਰਸੋਂ ਹੀ ਸਿਵਲ ਹਸਪਤਾਲ ਦੇ ਮੁਲਾਜ਼ਮ ਕੁਨੀਨ ਦੀਆਂ ਗੋਲੀਆਂ ਦੇ ਕੇ ਆਏ ਹਨ।

**ਮਾਨਯੋਗ ਸਪੀਕਰ** : ਤਿੰਨੇ ਮੌਤਾਂ ਹੀ ਪੀਲੀਏ ਨਾਲ ਹੋਈਆਂ ਹਨ ?

**ਚੌਧਰੀ ਬਲਬੀਰ ਸਿੰਘ ਮਿਆਣੀ** : ਹਾਂ ਜੀ, ਤਿੰਨੇ ਮੌਤਾਂ ਹੀ ਪੀਲੀਏ ਨਾਲ ਹੋਈਆਂ ਹਨ। ਪਿੰਡ ਡੱਲੇਵਾਲ ਵਿਖੇ ਪਾਣੀ ਦੀਆਂ ਪਾਈਪਾਂ ਫਟੀਆਂ ਹੋਈਆਂ ਹਨ ਜੇਕਰ ਮੰਤਰੀ ਜੀ ਚਾਹੁਣ ਤਾਂ ਜਾ ਕੇ ਦੇਖ ਸਕਦੇ ਹਨ।

**ਮਾਨਯੋਗ ਸਪੀਕਰ** : ਠੀਕ ਹੈ, ਤੁਹਾਡੀ ਗੱਲ ਆ ਗਈ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਉੱਥੇ ਜਿਹੜਾ ਪਾਣੀ ਹੈ, ਉਹ ਪੋਲਿਊਟਿਡ ਹੈ। ਡੱਲੇਵਾਲ ਵਿਖੇ ਕਈ ਘਰਾਂ ਵਿੱਚ ਆਪਣੇ ਪੰਪ ਲੱਗੇ ਹੋਏ ਹਨ ਭਾਵ ਕੁਝ ਘਰਾਂ ਨੇ ਆਪਣੇ ਨਲਕੇ ਲਗਵਾਏ ਹੋਏ ਹਨ। ਪਿੰਡ ਵਿੱਚ 60-70 ਫੁੱਟ ਤੇ ਨਲਕੇ ਲੱਗੇ ਹੋਏ ਹਨ ਅਤੇ ਪਾਣੀ ਪੋਲਿਊਟਿਡ ਹੋਣ ਕਾਰਨ ਮੌਤਾਂ ਹੋਈਆਂ ਹਨ। 40 ਘਰਾਂ ਵਿੱਚ ਜਲ ਸਪਲਾਈ ਸਕੀਮ ਦੀਆਂ ਪਾਈਪਾਂ ਨਹੀਂ ਵਿਛ ਸਕੀਆਂ ਹਨ ਅਤੇ 1,000 ਫੁੱਟ ਪਾਈਪ ਲਗਣੀ ਹੈ, ਅਸੀਂ ਜਲਦੀ ਤੋਂ ਜਲਦੀ ਹੀ ਇਕ ਮਹੀਨੇ ਦੇ ਅੰਦਰ-ਅੰਦਰ 40 ਘਰ ਜਿਹੜੇ ਰਹਿੰਦੇ ਹਨ, ਉਥੇ ਵੀ ਪਾਈਪਾਂ ਵਿਛਾਕੇ ਪਾਣੀ ਦੀ ਸਪਲਾਈ ਸ਼ੁਰੂ ਕਰਵਾ ਦਿਆਂਗੇ। ਇਸ ਕੰਮ ਲਈ ਅਸੀਂ 1,25,000 ਰੁਪਏ (ਸਵਾ ਲੱਖ ਰੁਪਏ) ਦੇ ਦਿਤੇ ਹਨ।

---

## PAPERS LAID ON THE TABLE OF THE HOUSE

**Minister for Parliamentary Affairs, Local Government, Labour & Employment and Elections (Chaudhary Jagjit Singh)** : Sir, I beg to lay on the Table :—

1. The 37th Annual Report of the Punjab State Industrial Development Corporation Limited for the year 2002-2003, as required under Section 619-A of the Companies Act, 1956.

2. The Annual Report and Accounts of the Punjab Small Industries and Export Corporation Limited for the year 2001-2002, as required under Section 619-A of the Companies Act, 1956.

3. The Administrative Report of PEPSU Road Transport Corporation, Patiala for the year 2000-2001, as required under Section 35(3) of the Road Transport Corporation Act, 1950

4. The 27th Annual Report of the Punjab Information and Communication Technology Corporation Limited for the year 2002-2003, as required under Section 619-A of the Companies Act, 1956.

5. The 25th Annual Report and Accounts of the Punjab Tourism Development Corporation Limited for the year 2003-2004, as required under Section 619-A of the Companies Act, 1956.

6. The Statement showing the Reasons for delay in laying the Annual Accounts and Audit Report of the PEPSU Road Transport Corporation, Patiala for the year 2004-2005.

7. The Annual Report of the Punjab Agricultural University, Ludhiana for the year 2003-2004, as required under Section 39(3) of the Haryana and Punjab Agricultural Universities Act, 1970 alongwith comments thereon.

8. The Audit Observations on the Utilization of Grants received by Punjab Agricultural University, Ludhiana for the year 2002-2003, as required under Section 34(5) of the Haryana and Punjab Agricultural Universities Act, 1970 alongwith its critical note.

9. The details of Accounts of Punjab Legal Services Authority for the financial years from 1997-98 to 2002-03, as required under Section 18(6) of the legal Services Authorities Act, 1987.

## RESUMPTION OF DISCUSSION ON GOVERNOR'S ADDRESS

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਧੰਨਵਾਦ ਦਾ ਜਿਹੜਾ ਮਤਾ ਪੇਸ਼ ਹੋਇਆ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਸ ਗਵਰਨਰ ਐਡਰੈਸ ਦੇ ਵਿੱਚ ਜੋ ਸਰਕਾਰ ਨੇ ਕਰਨਾ ਹੈ, ਉਸਦੇ ਬਾਰੇ ਕੁਝ ਗੱਲਾਂ ਕੀਤੀਆਂ ਗਈਆਂ ਹਨ ਅਤੇ ਜੋ ਕਰਨਾ ਹੈ, ਉਸ ਦਾ ਵੀ ਵਰਨਣ ਕੀਤਾ ਗਿਆ ਹੈ। ਇਨ੍ਹਾਂ ਦੇ ਬਾਰੇ ਸਰਕਾਰ ਦੀਆਂ ਮੁੱਖ ਸਮੱਸਿਆਵਾਂ, ਬੇਸਿਕ ਪ੍ਰਾਬਲਮਜ਼ ਕੀ ਹਨ ਅਲੱਗ-ਅਲੱਗ ਵਿਸ਼ਿਆਂ ਦੀਆਂ, ਉਨ੍ਹਾਂ ਬਾਰੇ ਸਰਕਾਰ ਦਾ ਆਪਣਾ ਨਿਰਣਾ ਕੀ ਹੋਣਾ ਚਾਹੀਦਾ ਹੈ,

***3.13 ਵਜੇ ਬਾਅਦ ਦੁਪਹਿਰ** (ਇਸ ਸਮੇਂ* ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਉਹ ਕਲੀਅਰ ਨਹੀਂ ਹੈ, ਸਭ ਤੋਂ ਪਹਿਲਾਂ ਮੈਂ ਡਿਪਟੀ ਸਪੀਕਰ ਸਾਹਿਬ, ਪੈਰ੍ਹਾ ਨੰਬਰ: 19 ਦੇ ਵਿੱਚ ਖੇਤੀਬਾੜੀ ਦੇ ਨਾਲ ਜੋ ਸਬੰਧਤ ਹੈ ਉਸ ਬਾਰੇ ਜੋ ਲਿਖਿਆ ਹੈ ਉਸਦੇ ਬਾਰੇ ਕਹਿਣਾ ਚਾਹਾਂਗਾ ਕਿ ਖੇਤੀਬਾੜੀ ਵਿੱਚ ਪੰਜਾਬ ਨੂੰ ਹਿੰਦੁਸਤਾਨ ਦਾ ਇਕ ਅੰਨ-ਦਾਤਾ ਦੇ ਨਾਮ ਤੇ ਜਾਣਿਆ ਜਾਂਦਾ ਹੈ ਅਤੇ ਇਕ ਵੱਡੀ ਸਮੱਸਿਆ ਜੋ ਸਰਕਾਰ ਮਹਿਸੂਸ ਕਰਨ ਲੱਗ ਪਈ ਸੀ, ਉਹ ਡਿਪਟੀ ਸਪੀਕਰ ਸਾਹਿਬ, ਇਹ ਮਹਿਸੂਸ ਹੋਣਾ ਸ਼ੁਰੂ ਹੋਇਆ ਕਿ ਇਥੇ ਦਾ ਅਨਾਜ ਜਿਹੜਾ ਹੈ, ਬਹੁਤ ਜ਼ਿਆਦਾ ਹੋ ਗਿਆ ਹੈ ਅਤੇ ਕਣਕ ਅਤੇ ਝੋਨੇ ਦੇ ਚੱਕਰ ਵਿਚੋਂ ਕਿਸਾਨ ਨੂੰ ਕੱਢਣ ਦੀ ਲੋੜ ਹੈ। ਸਰਕਾਰ ਵੱਲੋਂ ਡਾਈਵਰਸੀਫਿਕੇਸ਼ਨ ਲਈ ਬੜੇ ਵੱਡੇ-ਵੱਡੇ ਐਲਾਨ ਕੀਤੇ ਗਏ ਅਤੇ ਕਾਫੀ ਖਰਚੇ ਵੀ ਹੋਏ। ਪਰ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਟੇਬਲ ਹੈ, ਜੇ ਇਹ ਦੇਖੀਏ ਤਾਂ ਅੱਜ ਵੀ ਇਨ੍ਹਾਂ ਦੋਵਾਂ ਦੇ ਟਾਰਗੇਟ ਵਿੱਚ ਵਾਧਾ ਹੋ ਰਿਹਾ ਹੈ। 1998-99 ਵਿੱਚ ਕਣਕ 144.66 ਮੀਟਰਿਕ ਟਨ ਅਤੇ ਝੋਨਾ 118.40 ਮੀਟਰਿਕ ਟਨ ਸੀ ਜੋ ਕਿ 2000-2001 ਵਿੱਚ ਵਧ ਕੇ 155.01 ਮੀਟਰਿਕ ਟਨ ਅਤੇ 136.63 ਮੀਟਰਿਕ ਟਨ ਹੋ ਗਿਆ ਹੈ। ਇਸ ਤਰ੍ਹਾਂ ਵੱਧਦੇ ਹੋਏ, ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਸਮਝ ਆਉਂਦੀ ਕਿ ਡਾਈਵਰਸੀਫਿਕੇਸ਼ਨ ਦਾ ਇਸ ਤੇ ਕੀ ਅਸਰ ਪਿਆ ਹੈ। ਡਾਈਵਰਸੀਫਿਕੇਸ਼ਨ ਅਸੀਂ ਇਸ ਲਈ ਚਾਹੁੰਦੇ ਹਾਂ ਕਿਉਂਕਿ ਜ਼ਮੀਨੀ ਪਾਣੀ ਦਾ ਸਤੱਰ ਕਾਫੀ ਗਿਰ ਰਿਹਾ ਹੈ ਔਰ ਸਾਡੇ ਕੋਲ ਬਿਜਲੀ ਇਨੀ ਨਹੀਂ ਹੋਣੀ ਕਿ ਅਸੀਂ ਟਿਊਬਵੈਲਾਂ ਨੂੰ ਦੇ ਸਕੀਏ। ਸੋ, ਜਿੱਥੋਂ ਤੱਕ ਸਰਕਾਰ ਦਾ ਨਜ਼ਰੀਆ ਇਸ ਮਾਮਲੇ ਵਿੱਚ ਆਇਆ ਹੈ, ਡਿਪਟੀ ਸਪੀਕਰ ਸਾਹਿਬ, ਇਸ ਵਿੱਚ ਮੈਂ ਬੜਾ ਹੈਰਾਨ ਹਾਂ ਕਿ ਹਾਰਟੀਕਲਚਰ ਲਈ ਔਰ ਅੰਡਰ ਗਰਾਉਂਡ ਵਾਟਰ ਪਾਈਪ ਲਾਈਨਾਂ ਪਾਉਣ ਲਈ ਜੋ ਪਹਿਲਾਂ ਸਬਸਿਡੀਆਂ ਹੁੰਦੀਆਂ ਸਨ, ਉਹ ਨਹੀਂ ਦਿੱਤੀਆਂ ਗਈਆਂ। ਇਸ ਤਰ੍ਹਾਂ ਦੇ ਮਹਿਕਮਿਆਂ ਰਾਹੀਂ ਖੇਤੀਬਾੜੀ ਨੂੰ ਸਹੂਲਤਾਂ ਮਿਲਦੀਆਂ ਸਨ, ਉਹ ਵੀ ਦੋਵੇਂ ਬਿਲਕੁਲ ਬੰਦ ਹਨ, ਇੱਕ ਪੈਸਾ ਵੀ ਨਹੀਂ ਮਿਲ ਰਿਹਾ। ਅਜਿਹਾ ਹੋਣ ਨਾਲ ਪਾਣੀ ਦੀ ਵੇਸਟੇਜ ਤੇ ਫਸਲੀ ਚੱਕਰ ਵਿਚੋਂ ਨਿਕਲਣ ਦਾ ਰਸਤਾ ਨਹੀਂ ਰਿਹਾ। ਦੂਸਰਾ, ਡਿਪਟੀ ਸਪੀਕਰ ਸਾਹਿਬ, ਕਈ ਵਾਰੀ ਸਦਨ ਵਿੱਚ ਅੱਗੇ ਵੀ ਗੱਲ ਹੋਈ ਹੈ ਕਿ ਐਗਰੋ ਫਾਰੈਸਟਰੀ ਸ਼ੁਰੂ ਹੋਈ ਸੀ। ਸਾਡੇ ਇਲਾਕੇ ਵਿੱਚ ਖੇਤੀ ਵਾਲੀਆਂ ਕਈ ਜ਼ਮੀਨਾਂ ਤੇ ਪਾਪੂਲਰ ਲੱਗਿਆ ਤੇ ਕਈ ਜਗ੍ਹਾ ਤੇ ਸਫੈਦਾ ਵੀ ਲੱਗਿਆ ਪਰ ਸਰਕਾਰ ਦੀ ਕੋਈ ਨੀਤੀ ਨਹੀਂ ਬਣ ਸਕੀ ਕਿ ਜਿਹੜੀਆਂ ਪਾਪੂਲਰ ਵਰਗੀਆਂ ਜਿਨਸਾਂ ਹਨ, ਉਨ੍ਹਾਂ ਦੀ ਖਰੀਦ ਤੇ ਕੰਟਰੋਲ ਹੋ ਸਕੇ। ਜਿੰਨਾ ਰਕਬਾ

[ਸ਼੍ਰੀ ਤਿਕਸ਼ਨ ਸੂਦ]

ਪਾਪੂਲਰ ਹੇਠ ਸੀ, ਸਫੈਦੇ ਹੇਠ ਸੀ, ਉਹ ਖਤਮ ਹੋ ਗਿਆ ਹੈ। ਮੇਰਾ ਸੁਝਾਓ ਹੈ ਸਰਕਾਰ ਕੋਲ ਜੇ ਅਸੀਂ ਇਸੀ ਤਰ੍ਹਾਂ ਹੀ ਗੱਲਾਂ ਕਰਨੀਆਂ ਹਨ ਤਾਂ ਇਸਦਾ ਕੋਈ ਫਾਇਦਾ ਨਹੀਂ। ਜਿਹੜੀਆਂ ਅਸਲੀ ਚੀਜ਼ਾਂ ਹਨ, ਡਾਈਵਰਸੀਫਿਕੇਸ਼ਨ ਕਰਵਾ ਸਕਦੀਆਂ ਹਨ, ਉਹ ਚੀਜ਼ਾਂ ਹੇਠਾਂ ਨਿਕਲਦੀਆਂ ਜਾ ਰਹੀਆਂ ਹਨ ਔਰ ਕਿਸਾਨ ਉਥੇ ਦਾ ਉਥੇ ਹੈ। ਡਿਪਟੀ ਸਪੀਕਰ ਸਾਹਿਬ, ਕਿਸਾਨ ਅੱਜ ਵੀ ਆਤਮ ਹੱਤਿਆ ਕਰਨ ਲਈ ਮਜ਼ਬੂਰ ਹੈ। ਬਹੁਤੀ ਦੂਰ ਦੀ ਗੱਲ ਨਹੀਂ। 27 ਫਰਵਰੀ ਦੀਆਂ ਹੀ ਖਬਰਾਂ ਪੜ੍ਹ ਲਓ। ਮੱਛੀਆਂ ਪਿੰਡ ਵਿੱਚ ਅਜਾਇਬ ਸਿੰਘ ਨਾਂ ਦੇ ਕਿਸਾਨ ਨੇ ਆਤਮ ਹੱਤਿਆ ਕੀਤੀ। ਜ਼ਮੀਨ ਦੀ ਨਿਲਾਮੀ ਦਾ ਉਸ ਨੂੰ ਡਰ ਸੀ, ਕਰਜ਼ਾ ਉਹ ਦੇ ਨਹੀਂ ਸਕਿਆ। ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਵਾਇਦਾ ਕੀਤਾ ਸੀ ਕਿ ਕਿਸਾਨਾਂ ਨੂੰ ਫਰੀ ਬਿਜਲੀ ਦੇਵਾਂਗੇ ਔਰ ਇਸ ਦੇ ਨਾਲ ਹੀ ਇਹ ਵੀ ਕਿਹਾ ਸੀ ਕਿ ਝੋਨੇ ਦੀਆਂ ਪਰਚੀਆਂ ਸਾਂਭ ਕੇ ਰੱਖੋ, 30-30 ਰੁਪਏ ਬੋਨਸ ਵੀ ਦੇਵਾਂਗੇ। ਕਈ ਕਿਸਾਨਾਂ ਨੂੰ ਤੀਹ-ਤੀਹ ਰੁਪਏ ਬੋਨਸ ਵਿਚੋਂ ਦਸ ਰੁਪਏ ਮਿਲੇ ਪਰ ਕਈਆਂ ਨੂੰ ਉਹ ਵੀ ਨਹੀਂ ਮਿਲੇ ਤੇ ਬਾਕੀ ਵੀਹ ਰੁਪਿਆਂ ਦਾ ਤਾਂ ਨਾਂ ਹੀ ਨਹੀਂ ਹੈ। ਗਵਰਨਰ ਐਡਰੈਸ ਵਿੱਚ ਵੀ ਇਸ ਬਾਰੇ ਕੁਝ ਨਹੀਂ ਕਿਹਾ ਗਿਆ। ਸਰਕਾਰ ਨੇ ਬਹੁਤ ਜ਼ਿਆਦਾ ਦਮਗਜ਼ੇ ਮਾਰੇ ਪਰ ਕੁਝ ਨਹੀਂ ਕੀਤਾ। ਕਿਸਾਨਾਂ ਨੇ ਪਰਚੀਆਂ ਸਾਂਭ-ਸਾਂਭ ਕੇ ਰੱਖੀਆਂ ਪਰ ਸਰਕਾਰ ਕਿਸਾਨਾਂ ਨੂੰ ਬੋਨਸ ਨਹੀਂ ਦੇ ਸਕੀ ਔਰ ਨਾ ਹੀ ਫਰੀ ਬਿਜਲੀ ਪਿਛਲੇ ਚਾਰ ਸਾਲਾਂ ਵਿਚ ਦੇ ਸਕੀ ਹੈ। ਕਿਸਾਨਾਂ ਦਾ ਇੰਨਾ ਮਾੜਾ ਹਾਲ ਹੋ ਗਿਆ ਹੈ ਕਿ, ਡਿਪਟੀ ਸਪੀਕਰ ਸਾਹਿਬ, ਅਸੀਂ ਸਮਝ ਰਹੇ ਹਾਂ ਕਿ ਸਰਕਾਰ ਕਿਸਾਨਾਂ ਨੂੰ ਕਿਸੀ ਵੀ ਤਰ੍ਹਾਂ ਪ੍ਰੋਟੈਕਟ ਕਰਨ ਵਿਚ ਬਿਲਕੁਲ ਕਾਮਯਾਬ ਨਹੀਂ ਹੋਈ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਪੈਰ੍ਹਾ ਨੰ: 46 ਵਿਚ ਕਰ ਤੇ ਆਬਕਾਰੀ ਵਿਭਾਗ ਦੀ ਕਾਰਗੁਜ਼ਾਰੀ ਬਾਰੇ ਗਵਰਨਰ ਐਡਰੈਸ ਵਿਚ ਦੱਸਿਆ ਗਿਆ ਹੈ। ਜੋ ਗਵਰਨਰ ਐਡਰੈਸ ਵਿਚ ਇਸ ਬਾਰੇ ਚਾਨਣਾ ਪਾਇਆ ਗਿਆ ਹੈ, ਉਸ ਬਾਰੇ ਮੈਂ ਦੋ ਗੱਲਾਂ ਕਹਿਣੀਆਂ ਚਾਹਵਾਂਗਾ। ਪਹਿਲੀ ਗੱਲ ਮੁੱਖ ਤੌਰ ਤੇ ਇਹ ਕਿ ਆਬਕਾਰੀ ਦੇ ਬਾਰੇ ਸਰਕਾਰ ਦੀ ਕੀ ਆਮਦਨ ਹੈ, ਸਰਕਾਰ ਦੀ ਕੀ ਪਾਲਿਸੀ ਹੈ। ਇਸ ਨੂੰ ਬਿਲਕੁਲ ਵੀ ਟੱਚ ਨਹੀਂ ਕੀਤਾ ਗਿਆ, ਇਹ ਵਿਸ਼ਾ ਛੇੜਿਆ ਹੀ ਨਹੀਂ ਗਿਆ। ਇਹ ਇਸ ਕਰਕੇ ਨਹੀਂ ਕੀਤਾ ਗਿਆ ਕਿਉਂਕਿ ਸਰਕਾਰ ਦੀ ਫਜ਼ੀਅਤ ਹੈ ਕਿ ਪਹਿਲਾਂ ਬੜਾ ਕੁਝ ਲਿਖ ਦਿੰਦੇ ਹਨ ਪਰ ਫਿਰ ਕੁਝ ਨਹੀਂ ਕਰਦੇ। ਸੁਪਰੀਮ ਕੋਰਟ ਨੇ ਵੀ ਸਰਕਾਰੀ ਬੋਲੀਆਂ ਨੂੰ ਨਜਾਇਜ਼ ਡਿਕਲੇਅਰ ਕਰ ਦਿੱਤਾ ਹੈ। ਦੁਬਾਰਾ ਬੋਲੀਆਂ ਹੋਈਆਂ ਹਨ। ਫਿਰ ਸਰਕਾਰ ਨੂੰ ਘਾਟਾ ਪਿਆ ਔਰ ਇਸ ਤਰ੍ਹਾਂ ਸਰਕਾਰ ਦਾ ਬੁਰਾ ਹਾਲ ਹੋ ਗਿਆ। ਸਰਕਾਰ ਨੂੰ ਨੁਕਸਾਨ ਉਠਾਉਣਾ ਪਿਆ ਔਰ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਸ ਤਰ੍ਹਾਂ ਆਪਣੀ ਫਜ਼ੀਅਤ ਕਰਵਾਈ। ਪਹਿਲੀ ਗੱਲ ਤਾਂ ਇਹ ਹੈ ਕਿ ਇਸ ਬਾਰੇ ਗਵਰਨਰ ਐਡਰੈਸ ਵਿਚ ਜ਼ਿਕਰ ਨਹੀਂ ਕੀਤਾ ਗਿਆ ਤੇ ਦੂਸਰਾ, ਡਿਪਟੀ ਸਪੀਕਰ ਸਾਹਿਬ, ਐਕਸਾਈਜ਼ ਪਾਲਿਸੀ ਸਰਕਾਰ ਨੇ ਕੀ ਬਣਾਉਣੀ ਹੈ, ਇਸ ਦਾ ਜਲਦੀ ਪਤਾ ਲੱਗੇ ਪਰ ਮੈਂ ਇਹ ਕਹਿੰਦਾ ਹਾਂ ਕਿ ਅੱਜਕਲ੍ਹ ਮਨਾਪਲੀ ਹੋ ਰਹੀ ਹੈ। ਜਿਨ੍ਹਾਂ ਦੇ ਹੱਥ ਵਿੱਚ ਮਨਾਪਲੀ ਹੈ, ਉਹ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਕੋਈ ਵੀ ਪਾਠ ਪੜ੍ਹਾ ਸਕਦੇ ਹਨ। ਗਵਾਂਢੀ ਸੂਬੇ ਹਰਿਆਣੇ ਤੇ ਯੂ.ਟੀ. ਵਿਚ ਇੱਕ-ਇੱਕ ਦੁਕਾਨ ਨਿਲਾਮ ਹੋਈ ਹੈ। ਐਪਲੀਕੇਸ਼ਨਾਂ ਲੈ ਕੇ ਉਨ੍ਹਾਂ ਲੋਕਾਂ ਨੂੰ ਦਿੱਤੀਆਂ ਗਈਆਂ ਔਰ ਜੇ ਅਸੀਂ ਆਪਣੀ ਇਸ ਪਾਲਿਸੀ ਨੂੰ ਬਦਲਦੇ ਨਹੀਂ, ਤਾਂ ਮੈਂ ਸਮਝਦਾ ਹਾਂ ਕਿ ਅਸੀਂ ਪੰਜਾਬ ਨਾਲ ਬਹੁਤ ਵੱਡਾ ਧਰੋਹ ਕਰਾਂਗੇ, ਘਾਟਾ ਹੋਏਗਾ ਅਤੇ ਅਸੀਂ ਗਵਾਂਢੀ ਸੂਬਿਆਂ ਨੂੰ ਕੰਪੀਟ ਨਹੀਂ ਕਰ ਸਕਾਂਗੇ। ਇਸ ਮਨਾਪਲੀ ਨੇ ਕੀ-ਕੀ ਰੰਗ ਦਿਖਾਏ ਹਨ, ਇਹ ਤਾਂ ਸਾਰਿਆਂ ਨੂੰ ਪਤਾ ਹੀ ਹੈ। ਜਿਥੋਂ ਤੱਕ ਵਪਾਰੀਆਂ ਦੀ ਗੱਲ ਹੈ। ਇੱਕ ਜਲੰਧਰ ਦੇ ਈ.ਟੀ.ਓ. ਨੇ ਬਿਨਾਂ

ਪਾਸ 997 ਪੇਟੀਆਂ ਵੇਚੀ ਗਈ ਸ਼ਰਾਬ ਤੇ ਛਾਪਾ ਮਾਰ ਕੇ ਸ਼ਰਾਬ ਦੇ ਮਨਾਪਲਿਸਟ ਠੇਕੇਦਾਰ ਦਾ ਰਿਕਾਰਡ ਜ਼ਬਤ ਕਰ ਲਿਆ। ਉਸ ਵਿਚੋਂ 280 ਕੇਸ ਬਿਨਾਂ ਪਾਸ ਤੋਂ ਬੰਗੇ ਚਲੇ ਗਏ ਸੀ ਤਾਂ ਕਿ ਆਪਣੀ ਡਿਸਟਿਲਰੀ ਦੇ ਰਿਕਾਰਡ ਵਿੱਚ ਨਾ ਦਰਜ ਕਰਨ ਅਤੇ ਸਟਾਕ ਪੂਰਾ ਕਰਨ ਲਈ ਕਦੇ ਡਿਸਟਿਲਰੀ ਵਿਚੋਂ ਲਿਆ ਕੇ ਉਸ ਵਿੱਚ ਰੱਖ ਸਕਦੇ ਹਨ। ਇਸ ਨਾਲ ਬਹੁਤ ਸਾਰੇ ਆਈਬਰੋਅ ਚੜ੍ਹੇ ਕਿ ਸਾਡੇ ਤੇ ਈ.ਟੀ.ਓ. ਨੇ ਕਿਵੇਂ ਛਾਪਾ ਮਾਰ ਲਿਆ। ਸਾਡਾ ਤਾਂ ਸਰਕਾਰ ਵਿੱਚ ਇਨਫਲੂਐਂਸ ਹੈ ਔਰ ਡਿਪਟੀ ਸਪੀਕਰ ਸਾਹਿਬ, ਬਜਾਏ ਕਿ ਉਸ ਈ.ਟੀ.ਓ. ਨੂੰ ਥਾਪੀ ਦਿੰਦੇ, ਜਿਸ ਨੇ ਹਿੰਮਤ ਦਿਖਾਈ, ਕਿਸੇ ਨੇ ਅੱਜ ਤੱਕ ਉਨ੍ਹਾਂ ਦਾ ਰਿਕਾਰਡ ਚੈਕ ਕਰਨ ਦੀ ਹਿੰਮਤ ਨਹੀਂ ਕੀਤੀ ਸੀ, ਉਸ ਈ.ਟੀ.ਓ. ਨੂੰ ਐਕਸਾਈਜ਼ ਤੋਂ ਹਟਾ ਕੇ ਸੇਲ ਟੈਕਸ ਵਿੱਚ ਭੇਜ ਦਿੱਤਾ। ਮੈਂ ਇਹ ਕਹਿਣਾ ਚਾਹਾਂਗਾ ਕਿ ਅਸੀਂ ਜੇ ਪੰਜਾਬ ਨੂੰ ਬਚਾਉਣਾ ਹੈ, ਐਕਸਾਈਜ਼ ਦੀ ਆਮਦਨ ਨੂੰ ਮਹਿਫੂਜ਼ ਰੱਖਣਾ ਹੈ ਤਾਂ ਸਾਡੀ ਸਭ ਦੀ ਮੰਗ ਹੈ ਕਿ ਇਸ ਮਹਿਕਮੇ ਨੂੰ ਇਨ੍ਹਾਂ ਮਨਾਪਲਿਸਟਾਂ ਦੇ ਸ਼ਿਕੰਜੇ ਵਿਚੋਂ ਛੁਡਵਾਇਆ ਜਾਵੇ ਤਾਂ ਕਿ ਵਧ ਤੋਂ ਵਧ ਲੋਕਾਂ ਨੂੰ ਇਹ ਕਾਰੋਬਾਰ ਮਿਲ ਸਕੇ। ਇਸ ਦੀ ਠੇਕੇਵਾਰ ਨਿਲਾਮੀ ਹੋਣੀ ਚਾਹੀਦੀ ਹੈ ਤਾਂ ਕਿ ਵਧ ਤੋਂ ਵਧ ਬੰਦੇ ਇਸ ਕੰਮ ਵਿੱਚ ਲੱਗ ਸਕਣ।

ਦੂਸਰਾ, ਇਨ੍ਹਾਂ ਨੇ ਵਿਭਾਗ ਦੀ ਕਾਰਗੁਜ਼ਾਰੀ ਵਿੱਚ ਵੈਟ ਦੇ ਬੜੇ ਸੋਹਲੇ ਗਾਏ ਹਨ। ਵੈਟ ਬਾਰੇ ਥੋੜ੍ਹੇ ਲਫਜ਼ਾਂ ਵਿੱਚ ਮੈਂ ਕਹਿਣਾ ਚਾਹਾਂਗਾ ਕਿ ਇਹ 100 ਪ੍ਰਤੀਸ਼ਤ ਯੂਰਪੀਅਨ ਪੈਟਰਨ ਦਾ ਸਿਸਟਮ ਸੀ। ਇਸ ਦਾ ਮਤਲਬ ਇਹ ਹੈ ਕਿ ਬਾਕੀ ਸਾਰੇ ਟੈਕਸ ਇੱਕ ਪਾਸੇ ਕਰਕੇ ਬਹੁਤ ਲਿਮਟਿਡ ਗਿਣਤੀ ਦੇ ਟੈਕਸ ਰਹਿ ਜਾਣ ਤਾਂ ਕਿ ਲੋਕਾਂ ਨੂੰ ਸਹੂਲਤ ਹੋਵੇ ਪਰ ਇਥੇ, ਡਿਪਟੀ ਸਪੀਕਰ ਸਾਹਿਬ, ਸਾਰਾ ਕੁਝ ਉਲਟ ਹੋ ਗਿਆ। ਫਾਈਨਾਂਸ ਮਨਿਸਟਰਾਂ ਦੀ ਇੰਪਾਵਰਡ ਕਮੇਟੀ ਦੀਆਂ ਗੱਲਾਂ ਇਥੇ ਆਈਆਂ। ਆਪਣੀ ਪਿਛਲੀ ਸਰਕਾਰ ਵੇਲੇ ਉਥੇ ਇੰਪਾਵਰਡ ਕਮੇਟੀ ਸੀ। ਸਾਡੇ ਫਾਈਨਾਂਸ ਮਨਿਸਟਰ ਸਾਹਿਬ ਉਥੇ ਜਾਂਦੇ ਸੀ। ਮੈਨੂੰ ਵੀ ਉਸ ਕਮੇਟੀ ਵਿੱਚ ਜਾਣ ਦਾ ਮੌਕਾ ਮਿਲਿਆ ਹੈ। ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ, ਬਤੌਰ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਵੀ ਜਾਂਦੇ ਰਹੇ ਹਨ। ਉਸ ਵੇਲੇ ਇੱਕ ਵਾਈਟ ਪੇਪਰ ਤਿਆਰ ਹੋਇਆ ਸੀ, ਜਿਸ ਵਿੱਚ ਇਹ ਤਹਿ ਹੋ ਗਿਆ ਸੀ ਕਿ ਵੈਟ ਦੀਆਂ ਜਿਹੜੀਆਂ ਪ੍ਰੋਵੀਜ਼ਨਜ਼ ਹੋਣਗੀਆਂ, ਉਹ ਸੇਲ ਟੈਕਸ ਨਾਲੋਂ ਨਰਮ ਹੋਣਗੀਆਂ, ਹਾਰਸ਼ ਨਹੀਂ ਹੋਣਗੀਆਂ। ਜਲਦੀ-ਜਲਦੀ ਵਿੱਚ ਇਸ ਹਾਊਸ ਵਿੱਚ ਬਿੱਲ ਪੇਸ਼ ਕਰਕੇ ਇਸ ਨੂੰ ਪਾਸ ਕਰ ਦਿੱਤਾ। ਇਥੇ ਬਿੱਲ ਪਾਸ ਹੋਣ ਦੇ ਦੌਰਾਨ ਹੀ ਅਮੈਂਡਮੈਂਟਸ ਆਉਣੀਆਂ ਸ਼ੁਰੂ ਹੋ ਗਈਆਂ। ਅੱਜ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਅਤੇ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸਾਹਿਬ ਨੂੰ ਵਾਰ-ਵਾਰ ਵਪਾਰੀਆਂ ਕੋਲ ਜਾਣਾ ਪੈਂਦਾ ਹੈ। ਪੰਜਾਬ ਦਾ ਵਪਾਰੀ ਅੱਜ ਬਹੁਤ ਦੁਖੀ ਹੈ। ਵੈਟ ਉਥੇ ਕਾਮਯਾਬ ਹੋ ਸਕਦਾ ਹੈ, ਜਿਥੇ ਟੈਕਸ ਨਾ ਹੋਣ।

**ਆਬਕਾਰੀ ਤੇ ਕਰ ਅਤੇ ਛਪਾਈ ਅਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਰਦੂਲ ਸਿੰਘ)** : ਡਿਪਟੀ ਸਪੀਕਰ ਸਾਹਿਬ, ਇਹ ਫੈਕਟਸ ਠੀਕ ਬਿਆਨ ਨਹੀਂ ਕਰ ਰਹੇ। ਜਿਥੋਂ ਤੱਕ ਈ.ਟੀ.ਓ. ਦਾ ਸਵਾਲ ਹੈ, ਉਸ ਨੂੰ ਕੋਈ ਬਦਲੀ ਦੀ ਭਾਵਨਾ ਨਾਲ ਨਹੀਂ ਬਦਲਿਆ। ਉਹ ਜਲੰਧਰ ਲੱਗਿਆ ਸੀ ਅਤੇ ਉਸ ਨੂੰ ਉਥੇ ਜਲੰਧਰ ਹੀ ਰੱਖਿਆ ਹੈ। ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਨੇ ਕਿਹਾ ਹੈ ਕਿ ਇਸ ਦੀ ਇਨਕੁਆਇਰੀ ਕਰੋ। ਅਗਰ ਇਹ ਠੀਕ ਹੋਇਆ ਤਾਂ ਜ਼ਰੂਰ ਐਕਸ਼ਨ ਲਵਾਂਗੇ। ਦੂਸਰੀ ਗੱਲ ਵੈਟ ਦੀ ਹੈ। ਵੈਟ ਨਾਲ ਪਹਿਲੀ ਵਾਰ ਵਪਾਰੀਆਂ ਨੂੰ ਇੰਨੀਆਂ ਸਹੂਲਤਾਂ ਦਿੱਤੀਆਂ ਹਨ। ਮੇਰਾ ਖਿਆਲ ਹੈ ਪਹਿਲਾਂ ਸੇਲਜ਼ ਟੈਕਸ ਵੇਲੇ ਇਹ ਸਹੂਲਤਾਂ ਨਹੀਂ ਸੀ ਦਿੱਤੀਆਂ। ਵੈਟ ਕੋਈ ਹਾਰਸ਼ ਨਹੀਂ ਹੈ। ਇਹ ਬੜਾ ਸਿੰਪਲ ਹੈ। ਜਿੰਨੀਆਂ ਵਪਾਰੀਆਂ ਨੂੰ ਸਾਡੀ ਸਰਕਾਰ ਨੇ ਸਹੂਲਤਾਂ ਦਿੱਤੀਆਂ ਹਨ, ਇੰਨੀਆਂ ਸਹੂਲਤਾਂ ਪਹਿਲਾਂ ਕਿਸੇ ਸਰਕਾਰ ਨੇ ਨਹੀਂ ਦਿੱਤੀਆਂ। ਤੁਸੀਂ ਸੂਦ ਸਾਹਿਬ, ਫੈਕਟਸ ਧਿਆਨ ਨਾਲ ਦੱਸੋ।

**ਸ੍ਰੀ ਤਿਕਸ਼ਨ ਸੂਦ** : ਮੈਂ ਸੋਚਦਾ ਸੀ ਕਿ ਆਪਣੀ ਗੱਲ ਕਹਿ ਦੇਈਏ ਅਤੇ ਕਨਕਲੂਡ ਹੋਣ ਵੇਲੇ ਮਨਿਸਟਰ ਸਾਹਿਬ ਆਪਣੀ ਗੱਲ ਕਹਿਣਗੇ, ਇਸ ਲਈ ਇਹ ਪੁਆਇੰਟ ਆਫ ਆਰਡਰ ਤਾਂ ਨਹੀਂ ਸੀ। ਮੈਂ, ਡਿਪਟੀ ਸਪੀਕਰ ਸਾਹਿਬ, ਦੱਸਣ ਜਾ ਰਿਹਾ ਸੀ ਕਿ ਵੈਟ ਉਥੇ ਕਾਮਯਾਬ ਹੁੰਦਾ ਹੈ ਜਿਥੇ ਹੋਰ ਟੈਕਸ ਨਾ ਹੋਣ ਪਰ ਏਥੇ ਤਾਂ ਟੈਕਸਾਂ ਦੀ ਲਿਸਟ ਵਧਦੀ ਜਾ ਰਹੀ ਹੈ। ਵੈਟ ਦੇ ਨਾਲ-ਨਾਲ ਹੋਰ ਬਹੁਤ ਸਾਰੇ ਟੈਕਸ ਵਪਾਰੀਆਂ ਨੂੰ ਫੇਸ ਕਰਨੇ ਪੈ ਰਹੇ ਹਨ। ਐਕਸਾਈਜ਼ ਟੈਕਸ ਹੈ, ਵੈਲਥ ਟੈਕਸ ਹੈ, ਇਨਕਮ ਟੈਕਸ ਹੈ, ਸੀ.ਐਸ.ਟੀ. ਹੈ, ਆਕਟਰਾਏ ਹਨ, ਸਰਵਿਸ ਟੈਕਸ ਹੈ, ਫਰਿੰਜ ਬੈਨੀਫਿਟ ਟੈਕਸ ਹੈ, ਸਿਕਿਓਰਟੀ ਟਰਾਂਜੈਕਸ਼ਨ ਟੈਕਸ ਹੈ, ਕੈਸ਼ ਟਰਾਂਜੈਕਸ਼ਨ ਟੈਕਸ ਹੈ। ਬਾਹਰਲੇ ਮੁਲਕਾਂ ਦੇ ਵਿੱਚ ਜੇ ਵੈਟ ਪ੍ਰਣਾਲੀ ਕਾਮਯਾਬ ਹੋਈ ਹੈ ਤਾਂ ਉਥੇ ਸ਼ਾਇਦ ਹੀ ਇੱਕ ਅੱਧਾ ਟੈਕਸ ਲੱਗਾ ਹੋਵੇ ਤਾਂ ਹੀ ਕਾਮਯਾਬ ਹੋਈ ਹੈ। ਸੀ.ਐਸ.ਟੀ. ਦੇ ਬਾਰੇ ਕਿਹਾ ਗਿਆ ਕਿ ਇਸ ਨੂੰ ਅਬਾਲਿਸ਼ ਕਰ ਦਿੱਤਾ ਜਾਵੇਗਾ ਪਰ ਉਹ ਨਹੀਂ ਕੀਤਾ ਗਿਆ ਇਸੇ ਤਰ੍ਹਾਂ ਚੁੰਗੀ ਦੇ ਬਾਰੇ ਵੀ ਘੋਸ਼ਣਾ ਪੱਤਰ ਵਿੱਚ ਕਿਹਾ ਗਿਆ ਸੀ ਕਿ ਇਸ ਨੂੰ ਅਬਾਲਿਸ਼ ਕਰ ਦਿੱਤਾ ਜਾਵੇਗਾ ਪਰ ਇਹ ਵੀ ਨਹੀਂ ਕੀਤਾ ਗਿਆ ਇਸ ਕਰਕੇ ਵੈਟ ਕਾਮਯਾਬ ਨਹੀਂ ਹੋਇਆ ਅਤੇ ਵਪਾਰੀ ਆਪਣੀ ਗੱਲ ਵਾਰ-ਵਾਰ ਰੱਖਦੇ ਹਨ ......

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ੍ਰੀ ਸੁਰਿੰਦਰ ਸਿੰਗਲਾ)** : ਡਿਪਟੀ ਸਪੀਕਰ ਸਾਹਿਬ, ਮੈਂ ਨਹੀਂ ਸੀ ਚਾਹੁੰਦਾ ਕਿ ਇਨ੍ਹਾਂ ਨੂੰ ਇੰਟਰੱਪਟ ਕਰਾਂ ਪਰ ਮਜ਼ਬੂਰੀ ਹੈ। ਸਭ ਤੋਂ ਪਹਿਲਾਂ ਤਾਂ ਗੱਲ ਇਹ ਹੈ ਕਿ ਇੰਪਾਵਰਡ ਕਮੇਟੀ ਬਣਾਉਣ ਵਾਲਾ ਕੌਣ ਸੀ, ਉਹ ਇਨ੍ਹਾਂ ਦੀ ਐਨ.ਡੀ.ਏ. ਦੀ ਸਰਕਾਰ ਸੀ ਅਤੇ ਸੇਲਜ਼ ਟੈਕਸ ਖਤਮ ਕਰਨ ਦਾ ਡਿਸੀਜ਼ਨ ਉਨ੍ਹਾਂ ਨੇ ਲਿਆ ਹੈ। ਕਈ ਕਾਰਨ ਹਨ ਪਰੰਤੂ ਪੁਲੀਟੀਕਲੀ ਕਾਰਨ ਨੰਬਰ ਇੱਕ ਸੀ ਕਿ ਵੈਟ ਨਹੀਂ ਲਗਾਉਣਾ। ਇਹ ਬੀ.ਜੇ.ਪੀ. ਦੇ ਮੈਂਬਰ ਹਨ ਤਾਂ ਹੀ ਇਨ੍ਹਾਂ ਨੂੰ ਇਨ੍ਹਾਂ ਦੀ ਨਾਲਿਜ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਇਕ ਵਾਰੀ ਇੰਪਾਵਰਡ ਕਮੇਟੀ ਦੀ ਫਾਈਨਾਂਸ ਮਨਿਸਟਰਜ਼ ਦੀ ਮੀਟਿੰਗ ਵਿੱਚ ਸਾਰੀਆਂ ਬੀ.ਜੇ.ਪੀ. ਵਾਲੀਆਂ ਸਟੇਟਾਂ ਨੇ ਵੈਟ ਨੂੰ ਜੁਆਇਨ ਕਰਨ ਦਾ ਵਾਇਦਾ ਕੀਤਾ। ਛਤੀਸਗੜ੍ਹ ਅਤੇ ਮੱਧ ਪ੍ਰਦੇਸ਼ ਦੋਨੋਂ ਸਟੇਟਾਂ ਦੇ ਫਾਈਨਾਂਸ ਮਨਿਸਟਰਜ਼ ਨੇ ਕਿਹਾ ਸੀ ਕਿ ਇਹ ਸਟੇਟ ਵੈਟ ਹੈ। ਜੋ ਇਹ ਟੈਕਮ ਦੀ ਗੱਲ ਕਰ ਰਹੇ ਹਨ ਇਹ ਜਦੋਂ ਸੈਂਟਰਲ ਵੈਟ ਹੋਵੇਗਾ ਹੁਣ ਤਾਂ ਸਟੇਟ ਵੈਟ ਹੈ ਇਸ ਕਰਕੇ ਇਹ ਕਨਫਿਊਜ਼ਨ ਕਰੀਏਟ ਕਰ ਰਹੇ ਹਨ। ਸਟੇਟ ਵੈਟ ਦੇ ਵਿੱਚ ਲੋਕਲ ਟੈਕਸ ਰਹਿ ਸਕਦੇ ਹਨ ਜੇਕਰ ਸੈਂਟਰਲ ਵੈਟ ਲਾਗੂ ਹੋਵੇਗਾ ਅਤੇ ਜਿਸ ਤੇ ਉਤੇ ਹਾਲੇ ਸਮਝੌਤਾ ਹੋਣਾ ਕਾਫ਼ੀ ਮੁਸ਼ਕਲ ਹੈ ਕਿਉਂਕਿ ਫਿਰ ਸਟੇਟ ਨੂੰ ਆਪਣੀਆਂ ਸਾਰੀਆਂ ਪਾਵਰਾਂ ਫੈਡਰਲ ਗੌਰਮਿੰਟ ਨੂੰ ਦੇਣੀਆਂ ਪੈਣੀਆਂ ਹਨ ਅਤੇ ਇਹ ਕਹਿੰਦੇ ਹਨ ਕਿ ਅਸੀਂ ਇਹ ਮੀਟਿੰਗ ਅਟੈਂਡ ਕਰਦੇ ਹਾਂ ਪਰ ਇਹ ਫਾਈਨਾਂਸ ਮਨਿਸਟਰਜ਼ ਦੀ ਇੰਪਾਵਰਡ ਕਮੇਟੀ ਸੀ, ਮੈਨੂੰ ਨਹੀਂ ਪਤਾ ਕਿ ਇਹ ਕਿਸ ਹੈਸੀਅਤ ਦੇ ਵਿਚ ਅਟੈਂਡ ਕਰਦੇ ਰਹੇ ਹਨ। ਮੇਰੇ ਕੋਲ ਸਾਰਾ ਰਿਕਾਰਡ ਹੈ, ਇਨ੍ਹਾਂ ਨੇ ਤਾਂ ਉਥੇ ਕਦੇ ਮੂੰਹ ਨਹੀਂ ਖੋਲ੍ਹਿਆ। ਮੇਰੇ ਕੋਲ ਸਾਰੇ ਤੱਥ ਮੌਜੂਦ ਹਨ ਜੇਕਰ ਚਾਹੋ ਤਾਂ ਮੈਂ ਹਾਊਸ ਨੂੰ ਦੱਸ ਸਕਦਾ ਹਾਂ। ਇਸ ਲਈ ਇਹ ਸੋਚ ਸਮਝ ਕੇ ਬੋਲਣ। ਇਹ ਇਸ ਤਰ੍ਹਾਂ ਹਾਊਸ ਨੂੰ ਗੁਮਰਾਹ ਕਰ ਰਹੇ ਹਨ। (ਵਿਘਨ) ਇਸ ਦੇ ਨਾਲ ਇਨ੍ਹਾਂ ਨੂੰ ਐਜੂਕੇਸ਼ਨ ਚੰਗੀ ਮਿਲੇਗੀ......

**ਮਾਨਯੋਗ ਡਿਪਟੀ ਸਪੀਕਰ** : ਸਿੰਗਲਾ ਜੀ ਤੁਸੀਂ ਬੈਠੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਦੋਂ ਮਨਿਸਟਰ ਸਾਹਿਬ ਆਪਣਾ ਜਵਾਬ ਦੇਣਗੇ ਤਾਂ ਸਾਰੀਆਂ ਗੱਲਾਂ ਉਸ ਵੇਲੇ ਕਹਿ ਲੈਣ। ਇਸ ਤਰ੍ਹਾਂ ਕਰਨ ਨਾਲ ਇਹ ਹਾਊਸ ਦਾ ਟਾਈਮ ਵੇਸਟ ਕਰਦੇ ਹਨ। ਨੰਬਰ ਦੋ, ਇਹ ਤਾਂ ਡਰਾਉਂਦੇ ਹਨ, ਡਿਪਟੀ ਸਪੀਕਰ ਸਾਹਿਬ, ਇਹ ਤਾਂ ਫੈਕਟਸ ਦੀ ਗੱਲ ਹੈ, ਸਾਰੇ ਹਾਊਸ ਨੂੰ ਡਰਾਉਂਦੇ ਕਿਉਂ ਹੋ। ਡਿਪਟੀ ਸਪੀਕਰ ਸਾਹਿਬ, ਇਸ ਨਵੇਂ ਰਿਵਾਜ਼ ਨੂੰ ਹਟਾਓ। ਇਹ ਮੇਰਾ ਪੁਆਇੰਟ ਆਫ਼ ਆਰਡਰ ਮਨਜ਼ੂਰ ਕਰੋ ਜੀ।

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ ਤੁਸੀਂ ਬੈਠੋ। ਸੂਦ ਸਾਹਿਬ ਤੁਹਾਡੀ ਪਾਰਟੀ ਦੇ ਨੌਂ ਮਿੰਟ ਸਨ ਅਤੇ ਤੁਸੀਂ ਪੰਦਰਾਂ ਮਿੰਟ ਲੈ ਲਏ ਹਨ......

**ਸ਼੍ਰੀ ਤਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਸਾਥੀਆਂ ਤੋਂ ਟਾਈਮ ਲੈ ਲਵਾਂਗਾ। ਇਸ ਕਰਕੇ ਮੈਨੂੰ ਅੱਜ ਪੂਰੀ ਤਰ੍ਹਾਂ ਬੋਲ ਲੈਣ ਦਿਉ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਠੀਕ ਹੈ ਜੀ। ਦੇ ਦਿਉ।

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ ਜੀ।

**ਸ਼੍ਰੀ ਤਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਅਫ਼ਸੋਸ ਹੈ ਕਿ ਸਿੰਗਲਾ ਜੀ, ਫਾਈਨਾਂਸ ਮਨਿਸਟਰ ਸਾਹਿਬ ਵੀ ਹਨ, ਪੁਰਾਣੇ ਪਾਲੀਟਿਸ਼ਨ ਵੀ ਹਨ ਅਤੇ ਸੀਨੀਅਰ ਮੈਂਬਰ ਵੀ ਹਨ ਪਰ ਇਹ ਪਤਾ ਨਹੀਂ ਕਿ ਇਹ ਉਥੇ ਕਿਹੜੀ ਭੰਗ ਭੁੰਨਦੇ ਰਹੇ। ਉਥੇ ਹਾਜ਼ਰੀ ਦੇ ਵਿੱਚ ਮੇਰੀ ਅਤੇ ਕੈਰੋਂ ਸਾਹਿਬ ਦੀਆਂ ਹਾਜ਼ਰੀਆਂ ਲਗੀਆਂ ਹੋਈਆਂ ਹਨ ਜਾਂ ਫਿਰ ਇਹ ਦੂਜੇ ਮਨਿਸਟਰਾਂ ਨੂੰ ਮੌਕਾ ਨਹੀਂ ਦੇਣਾ ਚਾਹੁੰਦੇ ਹੋਣਗੇ ਇਸ ਬਾਰੇ ਸਾਨੂੰ ਪਤਾ ਨਹੀਂ। ਡਿਪਟੀ ਸਪੀਕਰ ਸਾਹਿਬ, ਜਿਹੜਾ ਉਥੇ ਵਾਈਟ ਪੇਪਰ ਤਿਆਰ ਹੋਇਆ, ਉਸ ਵਿਚ ਡੈਫੀਨੇਟਲੀ ਲਿਖਿਆ ਹੋਇਆ ਸੀ ਕਿ ਇਸ ਦੀਆਂ ਜਿਹੜੀਆਂ ਪ੍ਰੋਵੀਜ਼ਨਾਂ ਹਨ, ਉਹ ਹਾਰਸ਼ ਨਹੀਂ ਹੋਣਗੀਆਂ ਅਤੇ ਸੇਲ ਟੈਕਸ ਤੋਂ ਲਿਬਰਲ ਹੋਣਗੀਆਂ। ਪਰ ਅੱਜ ਪੰਜਾਬ ਦੇ ਵਪਾਰੀ ਬੜੇ ਦੁਖੀ ਹਨ ਤੇ ਉਨ੍ਹਾਂ ਨੂੰ ਜਾ ਕੇ ਵਾਰ-ਵਾਰ ਬਹਿਣਾ ਪੈਂਦਾ ਹੈ। ਉਹ ਇਸ ਕਰਕੇ ਹੈ ਕਿ ਇਸ ਦੇ ਜਿਹੜੇ ਪ੍ਰੋਵੀਜ਼ਨ ਹਨ ਉਹ ਬੜੇ ਸਖਤ ਹਨ ਅਤੇ ਲੋਕੀ ਤੰਗੀ ਵਿਚ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਸ਼ਾਰਟ ਦੇ ਵਿੱਚ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਵੈਟ ਦੇ ਵਿੱਚ ਸਟਾਕ ਰਜਿਸਟਰ ਮੇਂਨਟੀਨੇਂਸ ਰੱਖ ਦਿੱਤਾ ਜਿਹੜਾ ਸੇਲਜ਼ ਟੈਕਸ ਵਿਚ ਨਹੀਂ ਸੀ। ਅੱਜ ਇੱਕ ਕਰਿਆਨੇ ਵਾਲਾ ਹੈ ਉਸ ਦੇ ਕੋਲੋਂ ਕੋਈ ਚੁਅੱਨੀ ਦੀ ਜਾਂ ਅੱਠ ਆਨੇ ਦੀ ਚੀਜ਼ ਲੈ ਜਾਂਦਾ ਹੈ ਉਸ ਨੂੰ ਇਹ ਸਾਰਾ ਕੁਝ ਲਿਖਣ ਦੇ ਵਿਚ ਜ਼ਿਆਦਾ ਸਮਾਂ ਲਗ ਜਾਂਦਾ ਹੈ ਜਿਸ ਕਰਕੇ ਉਹ ਕੰਮ ਨਹੀਂ ਕਰ ਸਕਦਾ। ਇਸ ਤਰ੍ਹਾਂ ਇਨ੍ਹਾਂ ਨੇ ਸੈਕਸ਼ਨ 24 ਬੀ ਅਤੇ ਸੀ ਪਾ ਦਿੱਤੀ ਕੈਂਸਲੇਸ਼ਨ ਆਫ ਲਾਇਸੈਂਸ ਦੀ। ਇਹ ਕੈਂਸਲੇਸ਼ਨ ਦੀ ਅਥਾਰਿਟੀ ਇਸ ਤਰ੍ਹਾਂ ਹੈ ਕਿ ਜਦੋਂ ਵੀ ਮਹਿਕਮਾ ਚਾਹੇ ਅਤੇ ਉਸ ਦੀ ਜੋ ਵੀ ਇੱਛਾ ਹੋਵੇ ਉਹ ਜਿਸ ਮਰਜ਼ੀ ਦਾ ਲਾਇਸੈਂਸ ਕੈਂਸਲ ਕਰ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਇਸ ਤਰ੍ਹਾਂ ਇਕੱਲੇ-ਇਕੱਲੇ ਜ਼ੁਰਮ ਲਈ

[ਸ਼੍ਰੀ ਤਿਕਸ਼ਨ ਸੂਦ]

ਅਲੱਗ-ਅਲੱਗ ਪੈਨਲਟੀਆਂ ਦੇ ਦਿੱਤੀਆਂ ਤਾਂ ਮੈਂ ਨਹੀਂ ਸਮਝਦਾ ਕਿ ਇਹ ਕੈਂਸਲੇਸ਼ਨ ਆਫ ਲਾਇਸੈਂਸ ਦੀ ਬਲੈਂਕਟ ਪਾਵਰ ਕਿਉਂ ਦਿੱਤੀ ਗਈ ਹੈ। ਉਸ ਬਾਰੇ ਕੀ ਇਹ ਵਿਚਾਰ ਕਰਨਗੇ ? ਜਦੋਂ ਇਨ੍ਹਾਂ ਦਾ ਕਨਕਲੂਡ ਕਰਨ ਦਾ ਟਾਈਮ ਆਵੇਗਾ ਤਾਂ ਕੀ ਇਹ ਦੱਸਣਗੇ ਕਿ ਇਹ ਇਸ ਬਾਰੇ ਕੀ ਕਰਨਗੇ ? ਤੀਸਰਾ ਇਨ੍ਹਾਂ ਨੇ ਸਟਾਕ ਸੀਜ਼ਰ ਦੀ ਪ੍ਰੋਵੀਜ਼ਨ ਪਾ ਦਿੱਤੀ ਜਿਹੜੀ ਕਿ ਸੇਲਜ਼ ਟੈਕਸ ਵਿਚ ਹੈ ਨਹੀਂ। ਜੇ ਸਟਾਕ ਸੀਜ਼ ਕਰ ਹੀ ਲਿਆ ਤਾਂ ਵਪਾਰੀ ਦਾ ਕਾਰੋਬਾਰ ਕਿਵੇਂ ਚੱਲੇਗਾ, ਉਹ ਆਪਣਾ ਘਰ ਕਿਵੇਂ ਚਲਾਏਗਾ ਤੇ ਟੈਕਸ ਕਿਵੇਂ ਦੇਵੇਗਾ ? ਇਕ ਆਡਿਟ ਕਰਨ ਬਾਰੇ ਕਹਿ ਦਿੱਤਾ ਹੈ। ਇਨਕਮ ਟੈਕਸ ਵਾਲੇ ਆਡਿਟ ਕਰਦੇ ਹਨ। ਵਕੀਲ ਤੋਂ ਅਗਲਾ ਬਣਵਾ ਲਵੇ ਕਿ ਆਡਿਟ ਬਣਾ ਲਿਆ ਪਰ ਆਡੀਟਰ ਦੋ ਪਾਸੇ ਰਿਪੋਰਟਾਂ ਲੈਣ ਲਈ ਜਾਵੇ ਇਸ ਦਾ ਕੋਈ ਮਾਇਨਾ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਕੋਈ ਰਿਟਰਨ ਫਾਈਲ ਨਹੀਂ ਹੁੰਦੀ ਤਾਂ 100 ਰੁਪਏ ਰੋਜ਼ਾਨਾ ਤੋਂ 10 ਹਜ਼ਾਰ ਰੁਪਏ ਤੱਕ ਦੀ ਪੈਨਲਟੀ ਲਗਾ ਦਿੱਤੀ। ਉਸ ਦਾ ਟੈਕਸ ਬਣਦਾ ਹੋਵੇ ਜਾਂ ਨਹੀਂ। ਸਭ ਤੋਂ ਜ਼ਿਆਦਾ ਹਾਰਸ਼ ਪ੍ਰੋਵੀਜ਼ਨ ਇਹ ਹੈ ਕਿ ਜਿਸ ਵੇਲੇ ਕੋਈ ਟੈਕਸ ਡਿਊ ਹੋਵੇ ਉਸ ਨੂੰ ਸੈਕਸ਼ਨ 38 ਥੱਲੇ ਮਹਿਕਮੇ ਦੀ ਕਲੀਅਰੈਂਸ ਲੈਣੀ ਪਵੇਗੀ। 2 ਕਰੋੜ ਦੀ ਪ੍ਰਾਪਰਟੀ ਹੋਵੇ ਤੇ 10 ਹਜ਼ਾਰ ਰੁਪਿਆ ਰਹਿੰਦਾ ਹੋਵੇ, ਨਾ ਪ੍ਰਾਪਰਟੀ ਵੇਚ ਸਕੇ ਤੇ ਨਾ ਕਲੀਅਰੈਂਸ ਹੋ ਸਕੇ। ਇਨ੍ਹਾਂ ਨੇ ਬੜੀਆਂ ਪਾਵਰਾਂ ਅਫ਼ਸਰਾਂ ਨੂੰ ਦੇ ਦਿੱਤੀਆਂ ਹਨ। ਜਿਸ ਕਰਕੇ ਅੱਜ ਪੰਜਾਬ ਦਾ ਵਪਾਰੀ ਬੜਾ ਦੁਖੀ ਹੈ ਤੇ ਇਨ੍ਹਾਂ ਨੂੰ ਦੌੜ-ਦੌੜ ਕੇ ਮੀਟਿੰਗਾਂ ਕਰਨ ਲਈ ਜਾਣਾ ਪੈਂਦਾ ਹੈ ਕਿ ਇਹ ਠੀਕ ਕਰ ਦਿਆਂਗੇ, ਉਹ ਠੀਕ ਕਰ ਦਿਆਂਗੇ। ਇਨ੍ਹਾਂ ਤੋਂ ਕੁਝ ਠੀਕ ਨਹੀਂ ਹੋਣਾ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਐਡਰੈਸ ਵਿਚ ਵੈਟ ਬਾਰੇ ਬੜਾ ਦੱਸਿਆ ਗਿਆ ਹੈ। ਨੋ ਡਾਊਟ ਆਮਦਨ ਵੱਧ ਗਈ ਹੈ ਪਰ ਚੀਜ਼ਾਂ ਦੇ ਰੇਟ ਵੀ ਵੱਧ ਗਏ ਹਨ। ਸਟੈਂਪ ਡਿਊਟੀ ਅਤੇ ਵੈਟ ਪਾ ਕੇ 3 ਹਜ਼ਾਰ ਕਰੋੜ ਵਧਾ ਲਿਆ ਜਦ ਕਿ ਉਹ ਇਕ ਹਜ਼ਾਰ ਕਰੋੜ ਹੈ। ਜੇ ਵਧਾ ਲਿਆ ਹੈ ਤਾਂ ਆਕਟਰਾਏ ਜਿਸ ਦਾ ਵਾਅਦਾ ਕਰਕੇ ਸਰਕਾਰ ਬਣਾਈ ਹੈ, 320 ਕਰੋੜ ਦੀ ਆਕਟਰਾਏ ਹੈ ਉਹ ਛੱਡ ਕਿਉਂ ਨਹੀਂ ਦਿੰਦੇ। ਇਹ ਤਾਂ ਕੀ ਛੱਡਣੀ, ਕਮੇਟੀ ਵਿਚ ਠੇਕੇ ਤੇ ਚੂੰਗੀਆਂ ਜਾ ਰਹੀਆਂ ਹਨ। ਜਿਸ ਕਮੇਟੀ ਦੀ ਆਮਦਨ ਛੋਟੀ ਹੈ ਉਸ ਨੂੰ ਠੇਕੇ ਤੇ ਦੇਣ ਵਾਸਤੇ ਇਸ਼ਤਿਹਾਰ ਛਪਾਣੇ ਪੈ ਰਹੇ ਹਨ। ਇਸ ਤੇ ਕੰਟਰੋਲ ਹੋਣਾ ਚਾਹੀਦਾ ਹੈ ਕਿਉਂਕਿ ਪਬਲਿਕ ਦਾ ਪੈਸਾ ਵੇਸਟ ਜਾ ਰਿਹਾ ਹੈ। ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਮੁਲਾਜ਼ਮਾਂ ਨੂੰ ਬਹੁਤ ਪ੍ਰਲੋਭਨ ਦਿੱਤੇ। ਬੇਰੁਜ਼ਗਾਰਾਂ ਨੂੰ ਕਿਹਾ ਕਿ ਲੱਖਾਂ ਦੀ ਗਿਣਤੀ ਵਿਚ ਰੋਜ਼ਗਾਰ ਦੇਵਾਂਗੇ। ਪਹਿਲੇ ਸਾਲ ਕਰੀਬ 50 ਹਜ਼ਾਰ ਮੁਲਾਜ਼ਮ ਨੌਕਰੀ ਤੋਂ ਬਾਹਰ ਕੀਤੇ। 4-9-14 ਦੀ ਸੇਵਾ ਪੂਰੀ ਕਰਨ ਤੇ ਪ੍ਰਮੋਸ਼ਨ ਸਕੇਲ ਲਾਗੂ ਕਰਨ ਬਾਰੇ ਕਿਹਾ ਸੀ, ਉਹ ਮਿਲਿਆ ਨਹੀਂ। ਮੈਡੀਕਲ ਭੱਤੇ ਨੂੰ ਵਧਾਉਣ ਦੀ ਮੰਗ ਮੁਲਾਜ਼ਮ ਕਰ ਰਹੇ ਹਨ ਕਿਉਂਕਿ ਦਵਾਈਆਂ ਤੇ ਬਹੁਤ ਖਰਚ ਕਰਨਾ ਪੈਂਦਾ ਹੈ। ਕੇਂਦਰੀ ਪੈਟਰਨ ਤੇ ਬੋਨਸ ਦੀ ਉਹ ਮੰਗ ਕਰ ਰਹੇ ਹਨ ਪਰ ਇਹ ਸਰਕਾਰ ਹਾਲੇ ਤੱਕ ਨੌਕਰੀਆਂ ਵਿਚ ਭਰਤੀ ਤੋਂ ਬੈਨ ਨਹੀਂ ਹਟਾ ਸਕੀ। ਇਸ ਸਰਕਾਰ ਵੇਲੇ ਤਰਸ ਦੇ ਆਧਾਰ ਤੇ ਨੌਕਰੀਆਂ ਬੰਦ ਕਰ ਦਿੱਤੀਆਂ ਗਈਆਂ। ਇਸ ਹਾਊਸ ਵਿਚ ਅਸੀਂ ਅਵਾਜ਼ ਚੁੱਕੀ ਤਾਂ 3% ਕਰ ਦਿੱਤੀਆਂ। ਡਿਪਟੀ ਸਪੀਕਰ ਸਾਹਿਬ, ਜਿੰਨਾ ਬੁਰਾ ਹਾਲ ਕਰਮਚਾਰੀਆਂ ਦਾ ਇਸ ਸਰਕਾਰ ਦੇ ਸਮੇਂ ਵਿਚ ਹੋਇਆ ਹੈ, ਮੈਂ ਸਮਝਦਾ ਹਾਂ ਕਿ ਕਦੀ ਨਹੀਂ ਹੋਇਆ।

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ ਤੇ ਮ) ਵਿਭਾਗ (ਸਰਦਾਰ ਸਾਧੂ ਸਿੰਘ ਧਰਮਸੋਤ)** : ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਕਹਿ ਰਹੇ ਹਨ ਕਿ ਤਰਸ ਦੇ ਆਧਾਰ ਤੇ ਸਰਕਾਰ ਨੇ ਨੌਕਰੀਆਂ ਬੰਦ ਕਰ ਦਿੱਤੀਆਂ। ਇਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਤਰਸ ਦੇ ਆਧਾਰ ਤੇ ਨੌਕਰੀਆਂ ਦੇਣੀਆਂ ਬੰਦ ਨਹੀਂ ਕੀਤੀਆਂ, ਇਹ ਰੈਗੂਲਰ ਚੱਲ ਰਹੀਆਂ ਹਨ।

**ਸ਼੍ਰੀ ਤਿਕਸ਼ਨ ਸੂਦ** : ਮੈਂਬਰ ਸਾਹਿਬ ਨੂੰ ਇਸ ਬਾਰੇ ਪੂਰਾ ਪਤਾ ਨਹੀਂ। ਇਹ 3% ਹੋਈ ਸੀ ਤੇ ਹੁਣ ਬੰਦ ਹੋ ਗਈਆਂ ਹਨ। ਤੁਸੀਂ ਇਸ ਬਾਰੇ ਰਿਕਾਰਡ ਦੇਖ ਲਓ। ਇਸ ਤੋਂ ਬਾਅਦ ਇਹ ਇੰਡਸਟਰੀ ਦੀ ਗੱਲ ਕਰਦੇ ਹਨ ਪਰ ਹਾਲੇ ਤੱਕ ਸਾਨੂੰ ਜ਼ਮੀਨ ਤੇ ਕੋਈ ਨਵੀਂ ਇੰਡਸਟਰੀ ਦਿਖਾਈ ਨਹੀਂ ਦਿੱਤੀ, ਇਨ੍ਹਾਂ ਦੇ ਕਾਗਜ਼ਾਂ ਵਿਚ ਹੋਵੇਗੀ ਉਹ ਮੈਂ ਕਹਿ ਨਹੀਂ ਸਕਦਾ। 600 ਕਰੋੜ ਦੀ ਸਬਸਿਡੀ ਦੀ ਗੱਲ ਸੀ, ਇਹ ਆਪ ਕਹਿੰਦੇ ਹੁੰਦੇ ਸੀ ਉਹ ਵੀ ਹਾਲੇ ਤੱਕ ਨਹੀਂ ਕੀਤੀ। ਸਭ ਤੋਂ ਵੱਡੀ ਮਾਰ ਪਈ ਹੈ ਸ਼ਹਿਰੀ ਅਬਾਦੀ ਨੂੰ, ਇਕ ਤਾਂ ਚੂੰਗੀ ਖ਼ਤਮ ਨਹੀਂ ਹੋਈ। ਦੂਸਰੀ ਮਾਰ ਕਿ ਸੀਵਰੇਜ਼ ਤੇ ਵਾਟਰ ਸਪਲਾਈ ਦੇ ਬਿੱਲਾਂ ਵਿਚ ਤਿੰਨ ਗੁਣਾਂ ਤੋਂ ਲੈ ਕੇ 5 ਗੁਣਾਂ ਵਾਧਾ ਕੀਤਾ। ਕੋਈ ਐਸੀ ਸਰਕਾਰ ਨਹੀਂ ਦੇਖੀ, ਤੁਸੀਂ ਹੈਰਾਨ ਹੋਵੋਗੇ ਕਿ ਇੰਨੀ ਇਮਾਨਦਾਰੀ ਨਾਲ ਇਹ ਪੰਜ ਗੁਣਾਂ ਵਾਧਾ ਲਾਗੂ ਕਰ ਰਹੇ ਹਨ ਕਿ ਸਾਲ 2003 ਤੱਕ ਦਾ ਚਾਰਟ ਬਣਾ ਕੇ ਕਮੇਟੀ ਨੂੰ ਭੇਜ ਦਿੱਤਾ। ਲੋਕਾਂ ਨੇ ਰੌਲਾ ਪਾਇਆ ਹੋਇਆ ਹੈ ਲੋਕ ਸੜਕਾਂ ਤੇ ਉਤਰ ਆਏ ਹਨ ਤਾਂ ਉਸ ਵਕਤ ਇਲੈਕਸ਼ਨਾਂ ਕਰਕੇ ਸਰਕਾਰ ਨੇ ਸਟੇਅ ਕਰ ਦਿੱਤਾ ਔਰ ਜਦ ਲੋਕ ਸਭਾ ਦੀਆਂ ਇਲੈਕਸ਼ਨਾਂ ਖਤਮ ਹੋ ਗਈਆਂ ਤਾਂ ਇਸ ਸਰਕਾਰ ਨੇ ਲੋਕਾਂ ਨੂੰ ਬੈਕਡੇਟਸ ਤੋਂ ਬਿਲ ਬਣਵਾ ਕੇ ਭੇਜ ਦਿੱਤੇ। ਜਿਹੜੇ ਲੋਕ ਕੋਰਟ ਵਿਚ ਚਲੇ ਗਏ ਉਨ੍ਹਾਂ ਨੂੰ ਸਟੇਅ ਆਰਡਰ ਮਿਲ ਗਏ ਅਤੇ ਬਾਕੀ ਲੋਕਾਂ ਤੋਂ ਇਨ੍ਹਾਂ ਨੇ ਬਿਲਾਂ ਰਾਹੀਂ ਵਸੂਲੀ ਕਰ ਲਈ। ਜੇਕਰ ਇਕ ਇਨਡਿਵਜਿਅਲ ਬੰਦੇ ਨੂੰ ਕੋਰਟ ਵਿਚੋਂ ਸਟੇਅ ਆਰਡਰ ਬਿਲਾਂ ਦੇ ਖਿਲਾਫ ਮਿਲ ਸਕਦੇ ਹਨ ਫੇਰ ਸਰਕਾਰ ਕਿਉਂ ਨਹੀਂ ਇਸ ਬਾਰੇ ਸੋਚਦੀ ਕਿ ਇਹ ਜਿਹੜਾ ਲੋਕਾਂ ਨੂੰ ਬਿਲਾਂ ਵਿਚ ਵਾਧਾ ਪਾਇਆ ਹੋਇਆ ਹੈ ਉਸ ਨੂੰ ਵਾਪਸ ਲਿਆ ਜਾਵੇ। ਸਰਕਾਰ ਨੂੰ ਯਕਮੁਸ਼ਤ ਫੈਸਲਾ ਕਰਨਾ ਚਾਹੀਦਾ ਹੈ। ਇਸ ਚੀਜ਼ ਦਾ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕੋਈ ਜ਼ਿਕਰ ਨਹੀਂ ਹੈ। ਇਸ ਤਰ੍ਹਾਂ ਬੱਸ ਅੱਡਿਆਂ ਦੀ ਸੁੰਦਰਤਾ ਲਈ ਪਿਛਲੀ ਸਰਕਾਰ ਨੇ ਕਾਫੀ ਯਤਨ ਕੀਤੇ ਸਨ ਅਤੇ ਕੰਮ ਕਾਫੀ ਸ਼ੁਰੂ ਹੋ ਚੁੱਕਾ ਸੀ ਪਰ ਇਸ ਸਰਕਾਰ ਨੇ ਆ ਕੇ ਬੱਸ ਅੱਡਿਆਂ ਦੇ ਵਿਕਾਸ ਅਤੇ ਸੁੰਦਰਤਾ ਦਾ ਸਾਰਾ ਕੰਮ ਬੰਦ ਕਰ ਦਿੱਤਾ। ਹੁਸ਼ਿਆਰਪੁਰ, ਨੰਗਲ, ਜਗਰਾਓਂ ਅਤੇ ਕਪੂਰਥਲਾ ਦੇ ਬੱਸ ਸਟੈਂਡਜ਼ ਬਾਰੇ ਇੱਥੇ ਯਕੀਨ ਦਿਵਾਇਆ ਗਿਆ ਸੀ ਕਿ 30 ਸਤੰਬਰ, 2005 ਤੱਕ ਸਾਰਾ ਕੰਮ ਕੰਪਲੀਟ ਕਰ ਲਿਆ ਜਾਵੇਗਾ ਪਰ ਅਸੀਂ ਵੇਖਿਆ ਹੈ ਕਿ ਬੱਸ ਅੱਡਿਆਂ ਉੱਤੇ ਸਰਕਾਰ ਵੱਲੋਂ ਕੋਈ ਕੰਮ ਨਹੀਂ ਕੀਤਾ ਜਾ ਰਿਹਾ ਔਰ ਬੱਸ ਅੱਡਿਆਂ ਦੀ ਹਾਲਤ ਬੜੀ ਖਸਤਾ ਹੈ। ਖਾਸ ਕਰਕੇ ਹੁਸ਼ਿਆਰਪੁਰ ਦੇ ਬੱਸ ਅੱਡੇ ਵਿਚ ਨਾ ਅੰਦਰ ਵੜਿਆ ਜਾ ਸਕਦਾ ਹੈ ਅਤੇ ਨਾ ਬਾਹਰ ਨਿਕਲਿਆ ਜਾ ਸਕਦਾ ਹੈ। ਇਹ ਸਰਕਾਰ ਹਰ ਪੱਖ ਤੋਂ ਫੇਲ੍ਹ ਹੋਈ ਹੈ। ਦਲਿਤਾਂ ਵਾਸਤੇ ਸਾਡੀ ਸਰਕਾਰ ਨੇ 95 ਕਰੋੜ ਰੁਪਏ ਸ਼ਗਨ ਸਕੀਮ ਵਾਸਤੇ ਰੱਖੇ ਸੀ ਪਰ ਇਨ੍ਹਾਂ ਦੀ ਸਰਕਾਰ ਨੇ ਪਿਛਲੇ 3 ਸਾਲਾਂ ਦੇ ਵਿਚ ਕੇਵਲ 3 ਕਰੋੜ ਰੁਪਏ ਹੀ ਦਿੱਤੇ ਹਨ। ਸ਼ਗਨ ਸਕੀਮ ਨੂੰ ਵੀ ਇਨ੍ਹਾਂ ਦੀ ਸਰਕਾਰ ਨੇ ਫੇਲ੍ਹ ਕਰ ਦਿੱਤਾ ਹੈ। ਪੰਜਾਬ ਵਿਚ ਜੰਗਲ ਦਾ ਰਾਜ ਹੈ ਹੁਣ ਤਾਂ ਸਰਕਾਰ ਜਿਹੜੀ ਧਾਰਮਿਕ ਡੇਰਿਆਂ ਦੀ ਜ਼ਮੀਨ ਸੀ ਉਨ੍ਹਾਂ ਉਤੇ ਵੀ ਹੱਥ ਪਾਉਣ ਲੱਗ ਗਈ ਹੈ। ਇਕ

[ਸ਼੍ਰੀ ਤਿਕਸ਼ਨ ਸੂਦ]

ਸ਼ਮਸ਼ੇਰ ਸਿੰਘ ਜੁਗਰਾ, ਪ੍ਰੈਜੀਡੈਂਟ, ਸੰਤ ਸਮਾਜ ਦਾ ਡੇਰਾ ਹੈ ਜਿਸ ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਚਲਾਉਂਦੇ ਸਨ। ਉਸ ਸੰਤ ਦੇ ਖਿਲਾਫ ਵੀ ਸਰਕਾਰ ਨੇ ਰੇਪ, ਸੁਪਾਰੀ, ਚੋਰੀ ਅਤੇ ਡਾਕੇ ਦੇ ਕੇਸਿਜ਼ ਦਰਜ਼ ਕਰ ਲਏ ਹਨ ਅਤੇ ਡੇਰੇ ਦੀਆਂ ਗੱਡੀਆਂ ਪੁਲਿਸ ਥਾਨਿਆਂ ਵਿਚ ਬੰਦ ਕੀਤੀਆਂ ਹੋਈਆਂ ਹਨ। ਹਾਈ ਕੋਰਟ ਦੇ ਵਿਚੋਂ 2 ਕੇਸਿਜ਼ ਵਿਚ ਉਨ੍ਹਾਂ ਡੇਰੇ ਵਾਲਿਆਂ ਨੂੰ ਡਿਸਚਾਰਜ ਕੀਤਾ ਗਿਆ ਹੈ। ਇਸੇ ਤਰ੍ਹਾਂ, ਸਰਕਾਰ ਵੱਲੋਂ ਇਹ ਕਿਹਾ ਗਿਆ ਸੀ ਕਿ 40 ਹਜ਼ਾਰ ਬਿਜਲੀ ਦੇ ਕੁਨੈਕਸ਼ਨ ਦਿੱਤੇ ਜਾਣਗੇ। ਪਰ ਉਹ ਵੀ ਇਹ ਸਰਕਾਰ ਨਾ ਦੇ ਸਕੀ। ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਹਰ ਪੱਖੋਂ ਫੇਲ੍ਹ ਹੋਈ ਹੈ। ਪਿਛਲੇ 4 ਸਾਲਾਂ ਦੀ ਕਾਰਗੁਜ਼ਾਰੀ ਦੇਖੋ ਤਾਂ ਇਹ ਸਰਕਾਰ ਬਿਲਕੁਲ ਫੇਲ੍ਹ ਹੋਈ ਹੈ। ਬਾਕੀ ਜਿਹੜਾ ਸਰਕਾਰ ਦਾ ਪੰਜਵਾਂ ਸਾਲ ਹੁੰਦਾ ਹੈ ਉਹ ਤਾਂ ਲੋਕਾਂ ਵਿਚ ਇਲੈਕਸ਼ਨ ਲਈ ਜ਼ਾਣ ਵਾਸਤੇ ਹੁੰਦਾ ਹੈ। ਜੋ ਸਰਕਾਰ ਪਿਛਲੇ 4 ਸਾਲਾਂ ਦੇ ਵਿਚ ਲੋਕਾਂ ਲਈ ਕੁਝ ਨਹੀਂ ਕਰ ਸਕੀ ਲੋਕ ਉਸ ਸਰਕਾਰ ਤੋਂ ਆਖੀਰਲੇ ਸਾਲ ਕੀ ਉਮੀਦ ਰੱਖ ਸਕਦੇ ਹਨ। ਇਨ੍ਹਾਂ ਨੇ ਪਹਿਲੇ ਕਿਹਾ ਸੀ ਕਿ ਪੰਜਾਬ ਦੇ ਹਰ ਐਮ.ਐਲ.ਏ. ਨੂੰ 5 ਕਰੋੜ ਰੁਪਿਆ ਦਿੱਤਾ ਜਾਵੇਗਾ। ਉਸ ਪੈਸੇ ਨਾਲ ਉਹ ਆਪਣੀ ਕਾਂਸਟੀਚਿਊਐਂਸੀ ਵਿਚ ਕੰਮ ਕਰਵਾ ਸਕਣਗੇ ਪਰ ਹੁਣ ਇਹ ਇਸ ਗੱਲ ਤੋਂ ਵੀ ਮੁਕਰ ਗਏ ਹਨ। ਹੁਣ ਕਿਹਾ ਜਾ ਰਿਹਾ ਹੈ ਕਿ ਜਿਹੜੇ ਕਾਂਗਰਸ ਪਾਰਟੀ ਦੇ ਐਮ.ਐਲ.ਏਜ਼ ਹੋਣਗੇ ਉਨ੍ਹਾਂ ਨੂੰ ਹੀ ਦਿੱਤਾ ਜਾਵੇਗਾ, ਜੋ ਕਿ ਗਲਤ ਹੈ। ਐਮ.ਐਲ.ਏ. ਚਾਹੇ ਕਿਸੇ ਪਾਰਟੀ ਦਾ ਹੋਵੇ ਉਹ ਪੰਜਾਬ ਦੇ ਲੋਕਾਂ ਨੂੰ ਰੀਪ੍ਰਜ਼ੈਂਟ ਕਰਦਾ ਹੈ, ਉਹ ਲੋਕਾਂ ਦਾ ਨੁਮਾਇੰਦਾ ਹੁੰਦਾ ਹੈ। ਉਹ ਕਿਸੇ ਪਾਰਟੀ ਜਾਂ ਸਰਕਾਰ ਦਾ ਨੁਮਾਇੰਦਾ ਨਹੀਂ ਹੁੰਦਾ ਹੈ। ਇਸ ਕਰਕੇ, ਇਹ ਸਦਨ ਇਕ ਪਵਿੱਤਰ ਹਾਊਸ ਹੈ, ਇਸ ਵਿਚ ਜਿਹੜਾ ਰਾਜਪਾਲ ਦਾ ਭਾਸ਼ਣ ਦਿੱਤਾ ਗਿਆ ਹੈ ਉਸ ਵਿਚ ਸਰਕਾਰ ਦੇ ਕੰਮਾਂ ਦੀ ਸਹੀ ਤਸਵੀਰ ਹੋਣੀ ਚਾਹੀਦੀ ਹੈ ਨਾ ਕਿ ਕਿਸੇ ਪਾਰਟੀ ਦੀ ਤਸਵੀਰ ਹੋਵੇ। ਇਹੀ ਕਾਰਨ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਨੇ ਜੁਆਇੰਟਲੀ ਰਾਜਪਾਲ ਜੀ ਦੇ ਭਾਸ਼ਣ ਨੂੰ ਬਾਈਕਾਟ ਕੀਤਾ। ਕਿਉਂਕਿ ਉਸ ਭਾਸ਼ਣ ਵਿਚ ਸੱਚਾਈ ਨਹੀਂ ਸੀ ਅਤੇ ਨਾ ਹੀ ਰਾਜਪਾਲ ਜੀ ਦੀ ਜਿਹੜੀ ਸੈਂਕਟਟੀ ਹੈ ਉਸ ਨੂੰ ਮੇਨਟੇਨ ਕੀਤਾ ਗਿਆ ਸੀ। ਰਾਜਪਾਲ ਦਾ ਇੱਕ ਅਲਗ ਇੰਸਟੀਚਿਊਸ਼ਨ ਹੁੰਦਾ ਹੈ। ਇਸ ਗਵਰਨਰ ਐਡਰੈਸ ਵਿਚ ਐਸੀ ਕੋਈ ਚੀਜ਼ ਨਹੀਂ ਹੈ ਜਿਸ ਦੇ ਪੱਖ ਵਿਚ ਅਸੀਂ ਕੁਝ ਕਹਿ ਸਕੀਏ। ਅੱਜ ਵੀ ਮਟਕਾ ਚੌਕ ਤੇ ਹਰ ਪਾਰਟੀ ਦੇ ਲੋਕ ਮੁਜ਼ਾਹਰਾ ਕਰ ਰਹੇ ਹਨ ਅਤੇ ਧਰਨੇ ਤੇ ਬੈਠੇ ਹਨ।

**ਮਾਨਯੋਗ ਡਿਪਟੀ ਸਪੀਕਰ** : ਸੂਦ ਸਾਹਿਬ ਤੁਸੀਂ ਵਾਈਂਡ ਅੱਪ ਕਰੋ, ਕਾਫੀ ਸਮਾਂ ਹੋ ਗਿਆ ਹੈ।

**ਸ਼੍ਰੀ ਤਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਖਤਮ ਕਰਨ ਵਾਲਾ ਹਾਂ। ਸਰਕਾਰ ਦੇ ਖਿਲਾਫ ਲੋਕਾਂ ਨੇ ਮਟਕਾ ਚੌਕ ਵਿਚ ਮੋਰਚੇ ਲਗਾਏ ਹੋਏ ਹਨ ਅਤੇ ਇਹ ਸਰਕਾਰ ਹਰ ਪੱਖੋਂ ਫੇਲ੍ਹ ਹੋਈ ਹੈ। ਗਵਰਨਰ ਸਾਹਿਬ ਦੇ ਭਾਸ਼ਣ ਉੱਤੇ ਜਿਹੜਾ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਹੈ, ਮੈਂ ਇਸ ਮਤੇ ਵਿਚ ਇਹ ਗੱਲ ਜੋੜਨਾ ਚਾਹੁੰਦਾ ਹਾਂ ਕਿ ਇਹ ਸਰਕਾਰ ਹਰ ਪੱਖੋਂ ਫੇਲ੍ਹ ਹੋਈ ਹੈ, ਇਸ ਲਈ ਮੈਂ ਇਸ ਦਾ ਵਿਰੋਧ ਕਰਦਾ ਹਾਂ।

**ਸਰਦਾਰ ਸੋਹਣ ਸਿੰਘ ਠੰਡਲ (ਮਾਹਿਲਪੁਰ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਧੰਨਵਾਦ ਦੇ ਮਤੇ ਉੱਤੇ ਬੋਲਣ ਲਈ ਮੌਕਾ ਦਿੱਤਾ ਹੈ। ਇਹ ਜਿਹੜਾ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਹੈ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ਅਤੇ ਬੜੇ ਅਫਸੋਸ ਨਾਲ ਕਹਿੰਦਾ ਹਾਂ ਕਿ ਇਹ

ਹਾਊਸ ਦੀ ਇਕ ਪਰੰਪਰਾ ਹੀ ਬਣ ਕੇ ਰਹਿ ਗਈ ਹੈ। ਹਾਊਸ ਦੇ ਵਿਚ ਜਦੋਂ ਸੈਸ਼ਨ ਸ਼ੁਰੂ ਹੁੰਦਾ ਹੈ, ਉਦੋਂ ਗਵਰਨਰ ਸਾਹਿਬ ਆ ਕੇ ਜੋ ਸਰਕਾਰ ਦੀ ਪਾਲਿਸੀ ਹੈ, ਉਸਨੂੰ ਪੜ੍ਹਦੇ ਹਨ। ਅਸੀਂ ਪਿਛਲੇ 4-5 ਸਾਲ ਤੋਂ ਮੌਜੂਦਾ ਸਰਕਾਰ ਦਾ ਜਦੋਂ ਬਜਟ ਸੈਸ਼ਨ ਆਉਂਦਾ ਹੈ, ਗਵਰਨਰ ਐਡਰੈਸ ਪੜ੍ਹਦੇ ਹਾਂ ਤਾਂ ਹਰ ਵਾਰ ਉਹੀ ਗੱਲ, ਉਹੀ ਵਾਇਦੇ ਤੇ ਉਹੀ ਅੰਕੜੇ ਹੁੰਦੇ ਹਨ। ਜੇ ਮੈਂ ਇਹ ਆਖ ਲਵਾਂ ਕਿ ਸ਼ਰਾਬ ਪੁਰਾਣੀ ਤੇ ਬੋਤਲ ਦਾ ਲੇਬਲ ਬਦਲ ਜਾਂਦਾ ਹੈ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੈਨੂੰ ਦੁੱਖ ਹੈ ਕਿ ਮੈਂ ਇਸ ਐਡਰੈਸ ਦੇ ਹੱਕ ਵਿਚ ਨਹੀਂ ਬਲਕਿ ਵਿਰੋਧ ਵਿਚ ਖੜ੍ਹਾ ਹੋਇਆ ਹਾਂ।

ਡਿਪਟੀ ਸਪੀਕਰ ਸਾਹਿਬ, ਸਾਡੇ ਲੋਕਤੰਤਰ ਦਾ ਜੋ ਢਾਂਚਾ ਹੈ, ਉਸਦੇ ਵਿਚ ਹਰ ਇਨਸਾਨ ਦੇ ਲਈ ਤਿੰਨ ਗੱਲਾਂ ਦੀ ਬਹੁਤ ਅਹਿਮੀਅਤ ਹੁੰਦੀ ਹੈ, ਕੁੱਲੀ, ਗੁੱਲੀ ਤੇ ਜੁੱਲੀ। ਇਹ ਰੋਟੀ, ਕਪੜਾ ਔਰ ਮਕਾਨ ਦੀ ਗੱਲ ਹੈ ਜੋ ਹਰ ਇਨਸਾਨ ਨੂੰ ਪਹਿਲ ਦੇ ਆਧਾਰ ਤੇ ਮਿਲਣੀ ਚਾਹੀਦੀ ਹੈ। ਪਰ ਜਦੋਂ ਅਸੀਂ ਅੱਜ ਦਾ ਵਾਤਾਵਰਣ ਦੇਖਦੇ ਹਾਂ, ਮੌਜੂਦਾ ਸਰਕਾਰ ਦੇ ਵੱਡੇ-ਵੱਡੇ ਇਸ਼ਤਿਹਾਰ ਦੇਖਦੇ ਹਾਂ ਤੇ ਹਾਊਸ ਦੇ ਵਿਚ ਸਰਕਾਰ ਜੋ ਵੱਡੀਆਂ-ਵੱਡੀਆਂ ਗੱਲਾਂ ਕਰਦੀ ਹੈ, ਉਹ ਗੱਲਾਂ ਸੁਣ ਕੇ ਮਨ ਨੂੰ ਬਹੁਤ ਦੁੱਖ ਹੁੰਦਾ ਹੈ। ਇਕ ਲਫਜ਼ ਕਿਹਾ ਜਾਂਦਾ ਹੈ, ਜਿਸ ਦੇ ਬੋਲਣ ਉਪਰ ਇਸ ਹਾਊਸ ਦੇ ਵਿਚ ਵੀ ਪਾਬੰਦੀ ਲਾਈ ਹੋਈ ਹੈ, ਉਹ ਲਫਜ਼ ਹੈ ਝੂਠ ਤੇ ਇਸਨੂੰ ਅਨਪਾਰਲੀਮੈਂਟਰੀ ਸ਼ਬਦ ਕਿਹਾ ਜਾਂਦਾ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੀ ਸਾਰੀ ਕਾਰਵਾਈ ਇਕ ਕੋਰਾ ਝੂਠ ਹੈ, ਇਸ ਤੋਂ ਸਿਵਾ ਹੋਰ ਕੁਝ ਨਹੀਂ। ਡਿਪਟੀ ਸਪੀਕਰ ਸਾਹਿਬ, ਜਿੰਨੇ ਵੀ ਸਵਾਲ ਅਸੀਂ ਸਾਰੇ ਮੈਂਬਰ ਸਾਹਿਬਾਨ ਕਰਦੇ ਹਾਂ ਤੇ ਹਰ ਮੈਂਬਰ ਪੂਰੀ ਮਿਹਨਤ ਕਰਕੇ ਆਪਣਾ ਸਵਾਲ ਕਰਦਾ ਹੈ, ਤੁਸੀਂ ਹੈਰਾਨ ਹੋਵੋਗੇ, ਡਿਪਟੀ ਸਪੀਕਰ ਸਾਹਿਬ, ਕਿ ਮੰਤਰੀ ਜੀ ਜਦੋਂ ਸਾਡੇ ਸਵਾਲਾਂ ਦੇ ਜਵਾਬ ਦਿੰਦੇ ਹਨ, ਉਹ ਸਵਾਲ ਕੁਝ ਹੋਰ ਹੁੰਦਾ ਹੈ ਤੇ ਜਵਾਬ ਕੁਝ ਹੋਰ ਦੇ ਦਿੱਤਾ ਜਾਂਦਾ ਹੈ। ਸਾਡੇ ਵੱਲੋਂ ਜਦੋਂ ਸਪਲੀਮੈਂਟਰੀ ਕੀਤੀ ਜਾਂਦੀ ਹੈ, ਉਹ ਵੀ ਬੰਦ ਕਰ ਦਿੱਤੀ ਜਾਂਦੀ ਹੈ। ਜਿਹੜੀ ਇਕ ਗੱਲ ਹਾਊਸ ਵਿਚ ਪੇਸ਼ ਕੀਤੀ ਜਾਂਦੀ ਹੈ, ਸਾਡੇ ਜਦੋਂ ਸਾਰੇ ਮੈਂਬਰ ਸਾਹਿਬਾਨ ਹਾਊਸ ਵਿਚ ਅਫ਼ਸਰਸ਼ਾਹੀ ਦੇ ਖਿਲਾਫ ਬੋਲੇ ਜਦੋਂ ਮਤਾ ਆਇਆ ਸੀ, ਉਸ ਵੇਲੇ ਪਤਾ ਲਗਦਾ ਹੈ ਕਿ ਇਹ ਮੈਂਬਰ ਸਾਹਿਬਾਨ ਦੀ ਹਾਲਤ ਵੀ ਅੰਦਰੋਂ ਕੀ ਹੈ ਤੇ ਉੱਪਰੋਂ ਕੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਸ ਸਦਨ ਨੂੰ ਪਵਿੱਤਰ ਸਦਨ ਆਖਦੇ ਹਾਂ ਜਿੱਥੇ ਅਸੀਂ 117 ਮੈਂਬਰ ਸਾਹਿਬਾਨ ਪੰਜਾਬ ਦੇ ਲੋਕਾਂ ਦੀ ਨੁਮਾਇੰਦਗੀ ਕਰਦੇ ਹਾਂ ਪਰ ਜੇ ਸਾਰਾ ਸਮਾਂ ਇਕ ਦੂਜੇ ਤੇ ਦੂਸ਼ਣ ਲਾ ਕੇ ਨਿਕਾਲ ਦੇਣਾ ਹੈ ਤਾਂ ਇਸ ਸਦਨ ਨੂੰ ਪਵਿੱਤਰ ਸਦਨ ਕਹਿਣਾ ਗੈਰ-ਕਾਨੂੰਨੀ ਹੋਵੇਗਾ। ਇਸ ਗੱਲ ਤੇ ਵੀ ਸੋਚ ਵਿਚਾਰ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਹੀਂ ਬੋਲਣਾ ਤੇ ਹੁਣ ਉਸ ਵਰਗ ਦੀ ਗੱਲ ਕਰਨੀ ਚਾਹੁੰਦਾ ਹਾਂ ਜਿਹੜਾ ਪਹਿਲਾਂ ਵੀ ਬਹੁਤ ਪਿੱਛੇ ਸੀ ਤੇ ਅੱਜ ਵੀ ਬਹੁਤ ਪਿੱਛੇ ਹੈ। ਇੱਥੇ ਸਰਕਾਰ ਵਲੋਂ ਬੜੀਆਂ ਵੱਡੀਆਂ-ਵੱਡੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਇਹ ਪੰਜਾਬ ਨੂੰ ਵੱਡੀਆਂ ਲੀਹਾਂ ਤੇ ਲੈ ਕੇ ਜਾ ਰਹੇ ਹਨ। ਇਥੇ ਵੱਡੀਆਂ-ਵੱਡੀਆਂ ਕੰਪਨੀਆਂ ਆ ਰਹੀਆਂ ਹਨ, ਵੱਡੇ-ਵੱਡੇ ਪ੍ਰਾਜੈਕਟ ਲਗ ਰਹੇ ਹਨ। ਜਿਹੜੀਆਂ ਕੰਪਨੀਆਂ ਮੁਹਾਲੀ, ਲੁਧਿਆਣਾ, ਪਟਿਆਲਾ ਅਤੇ ਅੰਮ੍ਰਿਤਸਰ ਵਿਖੇ ਪ੍ਰਾਜੈਕਟ ਲਾ ਰਹੀਆਂ ਹਨ, ਉਹ ਸਭ ਪੰਜਾਬ ਦੀ ਜ਼ਰਖੇਜ਼ ਜ਼ਮੀਨ ਨੂੰ ਖਰੀਦ ਰਹੀਆਂ ਹਨ। ਜਿਸ ਦੇ ਨਤੀਜੇ ਵਜੋਂ ਅੱਜ ਲੈਂਡ ਮਾਫੀਆ ਵੀ ਪੰਜਾਬ ਅੰਦਰ ਸਰਗਰਮ ਹੋ ਰਿਹਾ ਹੈ। ਇਸ ਦੇ ਕਾਰਣ

[ਸਰਦਾਰ ਸੋਹਣ ਸਿੰਘ ਠੰਡਲ]

ਇਮਾਰਤਾਂ ਬਣਨਗੀਆਂ, ਸ਼ਾਪਿੰਗ ਮਾਲ ਖੁੱਲ੍ਹਣਗੇ ਤੇ ਸੈਂਟਰ ਬਣਨਗੇ। ਪਰ ਇਸ ਸਾਰੀ ਕਾਰਵਾਈ ਦੇ ਅਧੀਨ ਇਕ ਵੀ ਗਰੀਬ ਨੂੰ ਰੋਜ਼ਗਾਰ ਨਹੀਂ ਮਿਲਣਾ ਤੇ ਗਰੀਬਾਂ ਨੂੰ ਕੋਈ ਫਾਇਦਾ ਨਹੀਂ ਹੋਣਾ। ਇਸ ਤਰ੍ਹਾਂ ਨਾਲ ਪੰਜਾਬ ਦੀ ਜ਼ਮੀਨ ਸਾਡੇ ਹੱਥੋਂ ਨਿਕਲ ਜਾਣੀ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਅੱਜ ਇਸ ਗੱਲ ਦੀ ਚਿੰਤਾ ਹੈ ਕਿ ਜੋ ਬਾਹਰਲੀਆਂ ਕੰਪਨੀਆਂ ਏਥੇ ਆ ਰਹੀਆਂ ਹਨ, ਇੰਗਲੈਂਡ, ਅਮਰੀਕਾ, ਕੈਨੇਡਾ ਦਾ ਧਨਾਢ ਆ ਕੇ ਅਗਰ ਆਖ ਦੇਵੇ ਕਿ ਉਹ ਪੰਜਾਬ ਵੇਚਣ ਤੇ ਹੀ ਇਥੇ ਆ ਕੇ ਕੰਮ ਕਰ ਸਕਦਾ ਹੈ ਤਾਂ ਮੈਨੂੰ ਪੂਰਣ ਆਸ ਹੈ ਕਿ ਪੈਸੇ ਦੇ ਲਾਲਚ ਵਿਚ ਇਹ ਹਾਂ ਕਹਿ ਦੇਣਗੇ। ਇਹ ਅੱਜ ਪੰਜਾਬ ਦੀ ਜ਼ਮੀਨ ਵੇਚਣ ਤੇ ਤੁਲ ਗਏ ਹਨ। ਇਸ ਗੱਲ ਦਾ ਅਸਰ ਕੀ ਹੋ ਰਿਹਾ ਹੈ ਕਿ ਸੜਕਾਂ ਦੇ ਉਪਰ 5-5 ਕਰੋੜ ਰੁਪਏ ਨੂੰ ਇਕ ਏਕੜ ਵਿਕ ਰਿਹਾ ਹੈ ਤੇ ਸ਼ਹਿਰਾਂ ਵਿਚ 2-2 ਕਰੋੜ ਰੁਪਏ ਨੂੰ ਇਕ-ਇਕ ਏਕੜ ਵਿਕ ਰਿਹਾ ਹੈ। ਅੱਜ ਸਾਡੇ ਹੁਸ਼ਿਆਰਪੁਰ ਦੇ ਇਲਾਕੇ ਵਿਚ, ਜਿਸਨੂੰ ਕੰਡੀ ਏਰੀਆ ਕਿਹਾ ਜਾਂਦਾ ਹੈ, ਉਥੇ ਵੀ 5-6 ਲੱਖ ਦਾ ਇਕ ਏਕੜ ਹੋ ਗਿਆ ਹੈ। ਤਕੜੇ ਬੰਦੇ ਜ਼ਮੀਨ ਖਰੀਦ ਰਹੇ ਹਨ ਤੇ ਗਰੀਬ ਵਾਂਝਾ ਹੋ ਰਿਹਾ ਹੈ। ਇਸ ਗੱਲ ਦਾ ਸਾਰਾ ਅਸਰ ਕਿੱਥੇ ਪੈ ਰਿਹਾ ਹੈ? ਜਿਹੜੇ ਗਰੀਬ ਲੋਕ ਹਨ, ਪਿੰਡਾਂ ਦੇ ਵਿਚ ਉਨ੍ਹਾਂ ਨੂੰ 25,000/- ਰੁਪਏ ਮਰਲਾ ਜ਼ਮੀਨ ਨਹੀਂ ਮਿਲ ਰਹੀ। ਜੇ ਉਸਨੇ 5 ਮਰਲੇ ਜਗ੍ਹਾ ਲੈਣੀ ਹੋਵੇ ਤਾਂ ਉਸ ਲਈ ਸਵਾ ਲੱਖ ਰੁਪਿਆ ਕੋਲ ਹੋਣਾ ਜ਼ਰੂਰੀ ਹੈ। ਪਰ ਏਨਾ ਪੈਸਾ ਵੀ ਉਹ ਕਿਥੋਂ ਲਿਆਵੇ? ਇਨਕਮ ਦਾ ਉਸ ਕੋਲ ਕੋਈ ਸਾਧਨ ਨਹੀਂ ਹੈ। ਸਰਕਾਰ ਨੇ ਕੋਈ ਨਾਰਮ ਫਿਕਸ ਨਹੀਂ ਕੀਤੇ ਤੇ ਕਿਸੇ ਗਰੀਬ ਦੇ ਬੱਚੇ ਨੂੰ ਨੌਕਰੀ ਦੇਣ ਦਾ ਪ੍ਰਬੰਧ ਨਹੀਂ ਕੀਤਾ। ਅੱਜ ਗਰੀਬ ਦੇ ਸਿਰ ਦੀ ਛੱਤ ਖਤਮ ਹੁੰਦੀ ਜਾ ਰਹੀ ਹੈ। ਗਰੀਬਾਂ ਦੀ ਗਿਣਤੀ ਜਿਹੜੀ ਹੈ, ਅੱਜ ਮੰਤਰੀ ਜੀ ਨੇ ਆਪਣੇ ਸਵਾਲ ਦੇ ਜਵਾਬ ਵਿਚ ਗੱਲ ਆਖੀ ਹੈ ਕਿ ਨਵਾਂ ਜੋ ਸਰਵੇ ਹੋਇਆ ਹੈ, ਬੀ.ਪੀ.ਐਲ. ਦਾ, ਉਸਦੇ ਅਨੁਸਾਰ 26 ਲੱਖ 59 ਹਜ਼ਾਰ 4 ਸੌ ਪਰਿਵਾਰਾਂ ਦੀ ਇਸ ਵਿਚ ਗਿਣਤੀ ਹੋ ਗਈ ਹੈ ਲੇਕਿਨ ਮੈਨੂੰ ਇਸ ਸਰਵੇ ਤੇ ਹਾਲੇ ਵੀ ਖਦਸ਼ਾ ਹੈ। ਹਾਲੇ ਵੀ ਇਸ ਵਿਚ ਕੁਝ ਅੰਕੜੇ ਰਹਿ ਗਏ ਹੋਣਗੇ। ਇਹ ਅੰਕੜੇ ਹਾਲੇ ਵੀ ਵੱਧ ਹੋ ਸਕਦੇ ਹਨ। ਗਰੀਬਾਂ ਦੀ ਗਿਣਤੀ ਤਾਂ ਐਨੀ ਜ਼ਿਆਦਾ ਹੋ ਗਈ ਹੈ ਲੇਕਿਨ ਸਰਕਾਰ ਇਨ੍ਹਾਂ ਦੇ ਵਾਸਤੇ ਕੀ ਕਰ ਰਹੀ ਹੈ। ਪਿਛਲੇ 4 ਸਾਲਾਂ ਵਿਚ ਇਕ ਵੀ ਮਕਾਨ ਗਰੀਬ ਆਦਮੀ ਨੂੰ ਬਣਾ ਕੇ ਨਹੀਂ ਦਿੱਤਾ ਗਿਆ ਹੈ। ਸਾਡੀ ਸਰਕਾਰ ਦੇ ਵੇਲੇ 20 ਹਜ਼ਾਰ ਅਤੇ 10 ਹਜ਼ਾਰ ਰੁਪਿਆ ਗਰੀਬ ਲੋਕਾਂ ਨੂੰ ਰਿਪੇਅਰ ਲਈ ਮਿਲਦਾ ਸੀ ਲੇਕਿਨ ਅੱਜ ਇਹ ਵੀ ਬੰਦ ਹੋ ਗਿਆ ਹੈ। ਮੌਜੂਦਾ ਸਰਕਾਰ ਨੇ ਆਪਣੇ ਮੈਨੀਫੈਸਟੋ ਵਿਚ ਜੋ ਜੋ ਵਾਇਦੇ ਕੀਤੇ ਸਨ, 100 ਫ਼ੀ-ਸਦੀ ਇਹ ਸਰਕਾਰ ਉਨ੍ਹਾਂ ਵਾਅਦਿਆਂ ਤੋਂ ਭੱਜ ਚੁੱਕੀ ਹੈ, ਮੁੱਕਰ ਚੁੱਕੀ ਹੈ- ਚਾਹੇ ਉਹ ਕਿਸਾਨ ਨਾਲ ਕੀਤਾ ਵਾਇਦਾ ਸੀ, ਚਾਹੇ ਗਰੀਬ ਆਦਮੀ ਨਾਲ ਕੀਤਾ ਵਾਇਦਾ ਸੀ ਅਤੇ ਚਾਹੇ ਮਜ਼ਦੂਰ ਨਾਲ ਕੀਤਾ ਵਾਇਦਾ ਸੀ। ਆਸ਼ੀਰਵਾਦ ਸਕੀਮ ਨੂੰ ਹੀ ਲੈ ਲਓ। ਸਾਡੇ ਵੇਲੇ ਸ਼ਗਨ ਸਕੀਮ ਦੇ ਵਿਚ ਗਰੀਬ ਲੜਕੀ ਨੂੰ 5,100/- ਰੁਪਿਆ ਮਿਲਦਾ ਹੁੰਦਾ ਸੀ। ਇਹ ਕਹਿੰਦੇ ਸੀ ਕਿ ਇਹ ਰੁਪਿਆ ਬਹੁਤ ਥੋੜ੍ਹਾ ਹੈ, ਅਸੀਂ 11 ਹਜ਼ਾਰ ਰੁਪਿਆ ਦੇਵਾਂਗੇ। ਇਨ੍ਹਾਂ ਨੇ ਉਸ ਸਕੀਮ ਦਾ ਨਾਂ ਬਦਲ ਕੇ ਆਸ਼ੀਰਵਾਦ ਸਕੀਮ ਰੱਖ ਦਿੱਤਾ ਪਰ ਇਸ ਦਾ ਪ੍ਰਾਸੈੱਸ ਇਹ ਕਰ ਦਿੱਤਾ ਕਿ ਜੋ ਕੋਈ ਬੀ.ਪੀ.ਐਲ. ਦੇ ਦਾਇਰੇ ਵਿਚ ਆਵੇਗਾ, ਉਸ ਨੂੰ ਹੀ ਇਹ ਲਾਭ ਮਿਲਣਾ ਹੈ। ਇਸ ਦਾ ਕਰਾਈਟੇਰੀਆ ਇਹ ਰੱਖਿਆ ਕਿ ਛੱਤ ਤੇ ਪੱਖਾ ਨਾ ਹੋਵੇ ਅਤੇ ਘਰ ਵਿਚ ਟੀ.ਵੀ. ਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਜਿਹੜੀ ਬਾਹਰਲੀ ਲੇਬਰ ਇਥੇ ਆ ਕੇ ਝੁੱਗੀਆਂ ਵਿਚ ਬੈਠੀ ਹੈ, ਉਸ ਨੇ ਵੀ ਝੁੱਗੀ ਤੇ ਐਨਟੀਨਾ ਲਗਾ ਕੇ ਟੀ.ਵੀ. ਲਗਾ ਲਿਆ ਹੈ। ਜੇ ਇਹੋ ਜਿਹਾ

ਕਰਾਈਟੇਰੀਆ ਹੋਵੇਗਾ ਤਾਂ ਫਿਰ ਕੌਣ ਇਸ ਸਕੀਮ ਦਾ ਫਾਇਦਾ ਲੈ ਸਕਦਾ ਹੈ। ਗਰੀਬਾਂ ਦੇ ਬੱਚਿਆਂ ਦੀ ਪੜ੍ਹਾਈ ਦੀ ਗੱਲ ਲੈ ਲਓ। ਪਿਛਲੇ 4 ਸਾਲਾਂ ਵਿਚ ਉਨ੍ਹਾਂ ਨੂੰ ਵਜ਼ੀਫਾ ਨਹੀਂ ਦਿੱਤਾ ਗਿਆ ਅਤੇ ਨਾ ਹੀ ਕਾਪੀਆਂ ਕਿਤਾਬਾਂ ਦਿੱਤੀਆਂ ਗਈਆਂ ਹਨ। 5-5 ਮਰਲੇ ਦੇ ਰਿਹਾਇਸ਼ੀ ਪਲਾਟ ਵੀ ਨਹੀਂ ਦਿੱਤੇ ਗਏ। ਇਸ ਸਰਕਾਰ ਨੇ ਸਾਰੀਆਂ ਸਕੀਮਾਂ ਬੰਦ ਕਰ ਦਿੱਤੀਆਂ ਹਨ। ਕਣਕ ਮਹਿੰਗੀ ਹੋ ਗਈ ਹੈ। ਕਣਕ ਦਾ ਆਟਾ 13/- ਰੁਪਏ ਕਿੱਲੋ ਵਿਕ ਰਿਹਾ ਹੈ। ਕਿਸਾਨ ਦੇ ਘਰ ਦਾਣੇ ਹੋਣ ਤਾਂ ਹੋਣ ਪਰ ਮਜ਼ਦੂਰ ਨੇ ਤਾਂ ਰੋਜ਼ ਆਟਾ ਦਾਲ ਖਰੀਦ ਕੇ ਰੋਟੀ ਖਾਣੀ ਹੈ। ਜਿਹੜਾ ਮਜ਼ਦੂਰ ਸ਼ਾਮ ਨੂੰ 100/- ਰੁਪਏ ਕਮਾਉਂਦਾ ਹੈ, ਉਸ ਨੇ ਵੇਖਣਾ ਹੈ ਕਿ ਉਹ ਖੰਡ ਕਿੰਨੀ ਲਵੇ ਅਤੇ ਆਟਾ ਕਿੰਨਾ ਲਵੇ। ਜੇ ਉਸਦੇ 5-7 ਬੱਚੇ ਹਨ ਤਾਂ ਉਸ ਦੇ ਵਾਸਤੇ 2 ਕਿਲੋ ਆਟਾ ਜ਼ਰੂਰੀ ਹੈ। ਦੋ ਕਿਲੋ ਆਟਾ ਹੀ 26/- ਰੁਪਏ ਦਾ ਆਵੇਗਾ। ਫਿਰ 25/-ਰੁਪਏ ਕਿਲੋ ਖੰਡ ਹੈ ਅਤੇ 35/- ਰੁਪਏ ਕਿਲੋ ਦਾਲ ਹੈ। ਇਸ ਤੋਂ ਇਲਾਵਾ ਘਿਓ ਅਤੇ ਮਿਰਚ ਮਸਾਲੇ ਦੀ ਗੱਲ ਕਰ ਲਈਏ ਤਾਂ 100/- ਰੁਪਏ ਨਾਲ ਉਹ ਪਰਿਵਾਰ ਇਕ ਡੰਗ ਦੀ ਰੋਟੀ ਨਹੀਂ ਖਾ ਸਕਦਾ। ਗਰੀਬ ਦੇ ਸਿਰ ਤੋਂ ਅੱਜ ਕੁੱਲੀ ਦੀ ਛੱਤ ਖਤਮ ਹੁੰਦੀ ਜਾਂਦੀ ਹੈ। ਮਹਿੰਗਾਈ ਬਹੁਤ ਵਧ ਗਈ ਹੈ। ਨਾ ਉਹ ਰੱਜਵੀਂ ਰੋਟੀ ਖਾ ਸਕਦਾ ਹੈ ਅਤੇ ਨਾ ਹੀ ਉਹ ਕੋਈ ਹੋਰ ਕੰਮ ਕਰ ਸਕਦਾ ਹੈ। ਅਮੀਰ ਦਾ ਬੱਚਾ ਤਾਂ ਟਾਈ ਲਾ ਕੇ ਵਧੀਆ ਪ੍ਰਾਈਵੇਟ ਸਕੂਲ ਵਿਚ ਜਾ ਸਕਦਾ ਹੈ ਪਰ ਗਰੀਬ ਦਾ ਬੱਚਾ ਤਾਂ ਸਰਕਾਰੀ ਸਕੂਲ ਵਿਚ ਵੀ ਸਿੱਖਿਆ ਪ੍ਰਾਪਤ ਨਹੀਂ ਕਰ ਸਕਦਾ। ਸਕੂਲ ਦੇ ਵਿਚ ਉਸ ਦੇ ਉਪਰ ਛੱਤ ਨਹੀਂ ਅਤੇ ਪੜ੍ਹਾਉਣ ਲਈ ਟੀਚਰ ਵੀ ਨਹੀਂ। ਜੇ ਕੋਈ ਹੈ ਤਾਂ ਉਹ ਵੀ ਕਿਸੇ ਮੰਤਰੀ ਦੀ ਸਿਫਾਰਸ਼ ਤੇ ਬਦਲ ਕੇ ਆ ਗਿਆ ਹੋਵੇਗਾ। ਅੱਜ ਵੀ ਬਹੁਤ ਸਾਰੇ ਸਕੂਲ ਟੀਚਰਾਂ ਤੋਂ ਖਾਲੀ ਹਨ। ਬੱਚੇ ਸਕੂਲਾਂ ਨੂੰ ਜਾਂਦੇ ਹਨ ਪਰੰਤੂ ਬਿਨਾ ਪੜ੍ਹਾਈ ਤੋਂ ਘਰ ਮੁੜ ਆਉਂਦੇ ਹਨ। ਜੇ ਗਰੀਬ ਦਾ ਬੱਚਾ ਪੜ੍ਹੇਗਾ ਹੀ ਨਹੀਂ ਤਾਂ ਉਹ ਨੌਕਰੀ ਕਿਵੇਂ ਲੱਗੇਗਾ ਅਤੇ ਰਿਜ਼ਰਵੇਸ਼ਨ ਦਾ ਫਾਇਦਾ ਕਿਵੇਂ ਲਵੇਗਾ ? ਇਹ ਸਾਰਾ ਕੁਝ ਇਕ ਸੋਚੀ ਸਮਝੀ ਸਕੀਮ ਦੇ ਤਹਿਤ ਕੀਤਾ ਜਾ ਰਿਹਾ ਹੈ ਕਿ ਗਰੀਬ ਨੂੰ ਪੜ੍ਹਨ ਹੀ ਨਾ ਦਿਓ, ਫਿਰ ਨੌਕਰੀ ਉਸ ਨੂੰ ਆਪੇ ਹੀ ਨਹੀਂ ਮਿਲੇਗੀ। ਬਿਨਾ ਪੜ੍ਹਾਈ ਤੋਂ ਕਿਹੜਾ ਗਰੀਬ ਆਈ.ਏ.ਐਸ./ਆਈ.ਪੀ.ਐਸ. ਬਣ ਜਾਵੇਗਾ। ਇਹ ਸਾਰੀ ਗਰੀਬਾਂ ਨੂੰ ਖਤਮ ਕਰਨ ਵਾਲੀ ਗੱਲ ਹੈ। ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਆਜ਼ਾਦੀ ਤੋਂ ਬਾਅਦ ਜਿਹੜੀਆਂ ਐਸ.ਸੀ./ਬੀ.ਸੀ. ਕੈਟਾਗਰੀਜ਼ ਹਨ, ਉਨ੍ਹਾਂ ਵਿਚ ਬਾਕੀ ਕਮਿਊਨਿਟੀਜ਼ ਦੇ ਲੋਕਾਂ ਨੂੰ ਧੜਾਧੜ ਐਡ ਕੀਤਾ ਜਾ ਰਿਹਾ ਹੈ। ਇਸ ਤਰ੍ਹਾਂ ਨਾਲ ਇਨ੍ਹਾਂ ਲੋਕਾਂ ਦੀ ਗਿਣਤੀ ਤਾਂ 25% ਤੋਂ 65% ਹੋ ਗਈ ਹੈ ਲੇਕਿਨ ਇਨ੍ਹਾਂ ਨੂੰ ਮਿਲਦੇ ਫਾਇਦਿਆਂ ਨੂੰ ਵਧਾਉਣ ਬਾਰੇ ਨਹੀਂ ਸੋਚਿਆ ਗਿਆ। ਇਸ ਦਾ ਸਾਰਾ ਅਸਰ ਗਰੀਬ ਆਦਮੀਆਂ ਤੇ ਪੈ ਰਿਹਾ ਹੈ। ਸਾਡੇ ਦੇਸ਼ ਦਾ ਗਰੀਬ ਆਦਮੀ ਚਾਹੇ ਉਹ ਆਦਿਵਾਸੀ ਹੈ, ਚਾਹੇ ਖੇਤ ਮਜ਼ਦੂਰ ਹੈ, ਚਾਹੇ ਕਾਰਖਾਨੇ ਵਿਚ ਕੰਮ ਕਰਨ ਵਾਲਾ ਮਜ਼ਦੂਰ ਹੈ, ਸਫਾਈ ਕਰਨ ਵਾਲਾ ਹੈ ਜਾਂ ਅਮੀਰ ਲੋਕਾਂ ਦੇ ਘਰ ਕੰਮ ਕਰਨ ਵਾਲਾ ਹੈ, ਉਹ ਅੱਜ ਆਪਣੇ ਦੇਸ਼ ਵਿਚ ਰੋਟੀ ਅਤੇ ਛੱਤ ਤੋਂ ਵਾਂਝਾ ਹੋਈ ਜਾ ਰਿਹਾ ਹੈ। ਮੈਂ ਇਥੇ ਇਕੋ ਹੀ ਬੇਨਤੀ ਕਰਨੀ ਚਾਹੁੰਦਾ ਹਾਂ। ਅੱਜ ਸਰਕਾਰ ਨੇ ਪਹਿਲੀ ਵਾਰ ਆਖਿਆ ਹੈ ਕਿ 650 ਸਿਪਾਹੀ ਭਰਤੀ ਕਰਨੇ ਹਨ ਲੇਕਿਨ ਇਸ ਦੇ ਵਾਸਤੇ ਛੇ ਲੱਖ ਤੋਂ ਵੱਧ ਐਪਲੀਕੇਸ਼ਨਾਂ ਆ ਚੁੱਕੀਆਂ ਹਨ। 6 ਲੱਖ ਐਪਲੀਕੇਸ਼ਨਾਂ ਵਿੱਚੋਂ ਕਿਸ ਤਰ੍ਹਾਂ ਸਰਕਾਰ ਫੈਸਲਾ ਕਰੇਗੀ ਕਿ ਨੌਕਰੀ ਕਿਸ ਨੂੰ ਦੇਣੀ ਹੈ। ਇਸ ਗੱਲ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਪੰਜਾਬ ਦੇ ਹਾਲਾਤ ਅੱਜ ਕੀ ਹਨ ਅਤੇ ਪੰਜਾਬ ਕਿੱਥੇ ਖੜ੍ਹਾ ਹੈ, ਕਿੰਨੇ ਬੰਦੇ ਬੇਰੋਜ਼ਗਾਰ ਹਨ।

[ਸਰਦਾਰ ਸੋਹਣ ਸਿੰਘ ਠੰਡਲ]

ਡਿਪਟੀ ਸਪੀਕਰ ਸਾਹਿਬ, ਨਸ਼ਿਆਂ ਦੀ ਗੱਲ ਹੋਈ ਹੈ। ਨੌਜਵਾਨਾਂ ਦੀ ਅੱਜ ਹਾਲਤ ਬਹੁਤ ਮਾੜੀ ਹੁੰਦੀ ਜਾ ਰਹੀ ਹੈ। ਉਸ ਦੇ ਬਜ਼ੁਰਗ ਮਾਂ ਬਾਪ ਨੇ ਆਪਣੇ ਬੱਚੇ ਨੂੰ ਬਹੁਤ ਮਿਹਨਤ ਕਰਕੇ, ਮਜ਼ਦੂਰੀ ਕਰਕੇ, ਆਪਣੀ ਜਾਨ ਨੂੰ ਭੁੱਖੇ ਰੱਖ ਕੇ ਆਪਣੇ ਬੱਚੇ ਨੂੰ ਪੜ੍ਹਾਇਆ ਲਿਖਾਇਆ ਹੈ ਪਰ ਉਨ੍ਹਾਂ ਨੂੰ ਅੱਜ ਕੋਈ ਨੌਕਰੀ ਨਹੀਂ ਮਿਲ ਰਹੀ। ਉਨ੍ਹਾਂ ਦੇ ਮਾਂ ਬਾਪ ਦਾ ਸੁਪਨਾ ਸੀ ਕਿ ਮੇਰਾ ਬੱਚਾ ਪੜ੍ਹ ਕੇ ਕੋਈ ਕੰਮ ਕਰ ਲਵੇਗਾ, ਮੇਰੇ ਘਰ ਦੀ ਆਰਥਿਕਤਾ ਚੰਗੀ ਹੋ ਜਾਵੇਗੀ, ਮੇਰਾ ਘਰ ਤਰੱਕੀ ਕਰੇਗਾ ਪਰੰਤੂ ਅੱਜ ਹੋ ਕੀ ਰਿਹਾ ਹੈ ਕਿ ਉਨ੍ਹਾਂ ਗਰੀਬਾਂ ਦੇ ਬੱਚਿਆਂ ਵਾਸਤੇ ਕੋਈ ਨੌਕਰੀ ਨਹੀਂ ਹੈ। ਉਨ੍ਹਾਂ ਨੌਜਵਾਨਾਂ ਦੀ ਉਮਰ ਓਵਰਏਜ ਹੋ ਗਈ ਹੈ। ਘਰ ਵਿੱਚ ਬੈਠਾ ਬਾਪ ਆਪਣੇ ਪੁੱਤ ਨੂੰ ਕਹਿੰਦਾ ਹੈ ਕਿ ਮੈਂ ਤੈਨੂੰ ਪੜ੍ਹਾ ਲਿਖਾ ਦਿੱਤਾ ਹੈ, ਤੂੰ ਕੋਈ ਕੰਮ ਕਾਰ ਕਰ। ਬੁੱਢਾ ਬਾਪ ਚਾਹੁੰਦਾ ਹੈ ਕਿ ਜੇ ਉਹ ਨੌਕਰੀ ਕਰੇਗਾ ਤਾਂ ਕੱਲ੍ਹ ਨੂੰ ਉਸ ਦਾ ਵਿਆਹ ਵੀ ਹੋ ਸਕੇਗਾ, ਉਸਦੀ ਧੀ ਦਾ ਵਿਆਹ ਹੋ ਸਕੇਗਾ, ਉਸ ਨਾਲ ਉਸਦਾ ਪਰਿਵਾਰ ਵਧੇਗਾ, ਫੁਲੇਗਾ, ਉਸਦੇ ਪੁੱਤ ਲਈ ਰਿਸ਼ਤਾ ਆਵੇਗਾ, ਉਸਦਾ ਪੁੱਤ ਵਿਆਹਿਆ ਜਾਵੇਗਾ ਪਰ ਜੋ ਅੱਜ ਹਾਲਾਤ ਚੱਲ ਰਹੇ ਹਨ ਉਸ ਮੁਤਾਬਿਕ ਉਸ ਨੂੰ ਨਾ ਕੋਈ ਨੌਕਰੀ ਮਿਲਦੀ ਹੈ ਅਤੇ ਨਾ ਹੀ ਲੜਕੀ ਮਿਲਦੀ ਹੈ ਜਿਸ ਕਾਰਨ ਉਹ ਵਿਆਹ ਤੋਂ ਵੀ ਵਾਂਝੇ ਹੋ ਗਏ ਹਨ ਅਤੇ ਨਸ਼ਿਆਂ ਵੱਲ ਨੂੰ ਤੁਰ ਪਏ ਹਨ। ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਜੇ ਕੋਈ ਨੌਜਵਾਨ ਨਸ਼ੇ ਖਾਏਗਾ ਤਾਂ ਉਹ ਕਿੱਧਰ ਨੂੰ ਜਾਏਗਾ। ਸਮਾਜ ਦਾ ਸਾਰਾ ਤਾਣਾ-ਬਾਣਾ ਉਲਝਦਾ ਜਾ ਰਿਹਾ ਹੈ। ਅਸੀਂ ਇੱਥੇ ਇਕ ਦੂਜੇ ਨੂੰ ਤਾਹਨੇ ਮੇਹਣੇ ਮਾਰਦੇ ਰਹਿੰਦੇ ਹਾਂ। ਅਸੀਂ ਸਮਝਦੇ ਹਾਂ ਕਿ ਅੱਜ ਇਸ ਸਰਕਾਰ ਨੂੰ ਏਥੇ ਚਾਰ ਸਾਲ ਹੋ ਗਏ ਹਨ ਪਰ ਗਰੀਬਾਂ ਵਾਸਤੇ ਕੁਝ ਨਹੀਂ ਹੋ ਰਿਹਾ। ਇਹ ਸਾਨੂੰ ਕਹਿ ਦਿੰਦੇ ਹਨ ਕਿ ਪਿਛਲੀ ਸਰਕਾਰ ਖਜ਼ਾਨਾ ਖਾਲੀ ਛੱਡ ਕੇ ਚਲੀ ਗਈ। ਅੱਜ ਦੇ ਐਫ.ਐਮ. ਸਾਹਿਬ ਬਹੁਤ ਉੱਚੀਆਂ-ਉੱਚੀਆਂ ਗੱਲਾਂ ਕਰਦੇ ਹਨ ਲੇਕਿਨ ਅਸਲ ਵਿਚ ਗਰੀਬਾਂ ਦੀ ਭਲਾਈ ਵਾਸਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਗਰੀਬਾਂ ਦੀਆਂ ਜੋ ਜੀਵਨ ਦੀਆਂ ਮੁਸ਼ਕਲਾਂ ਹਨ ਉਨ੍ਹਾਂ ਦਾ ਕੋਈ ਹੱਲ ਇਸ ਸਰਕਾਰ ਨੇ ਨਹੀਂ ਕੀਤਾ। ਉਨ੍ਹਾਂ ਦਾ ਜੀਵਨ ਬਹੁਤ ਦੁੱਖੀ ਹੈ। ਲੋਕਾਂ ਦੇ ਨਾਲ ਜੋ ਇਹ ਵਾਅਦੇ ਕਰਕੇ ਆਏ ਸਨ ਉਹ ਇਨ੍ਹਾਂ ਨੇ ਪੂਰੇ ਨਹੀਂ ਕੀਤੇ, ਮੈਂ ਸਮਝਦਾ ਹਾਂ ਕਿ ਸਾਰੇ ਸਾਡੇ ਬਿਆਨ ਜੋ ਹਨ ਉਹ ਸਾਰੇ ਕੋਰੇ ਝੂਠ ਹਨ। ਮੈਂ ਏਥੇ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਈ ਵਾਰ ਅਸੀਂ ਪਿੰਡਾਂ ਦੇ ਵਿਚ ਸੱਥਾਂ ਵਿੱਚ ਜਦੋਂ ਬੈਠ ਕੇ ਗੱਲਾਂ ਕਰਦੇ ਹਾਂ ਤਾਂ ਸੱਥ ਵਿੱਚ ਸਾਨੂੰ ਸਿਆਣੀ ਉਮਰ ਦੇ ਬਜ਼ੁਰਗ ਕਹਿੰਦੇ ਹਨ ਕਿ ਐਮ.ਐਲ.ਏ. ਸਾਹਿਬ ਤੁਸੀਂ ਕੈਪਟਨ ਸਾਹਿਬ ਨੂੰ ਜਾ ਕੇ ਪੁੱਛੋ ਕਿ ਤੁਸੀਂ ਚੋਣਾਂ ਤੋਂ ਪਹਿਲਾਂ ਤਾਂ ਵੱਡੀਆਂ-ਵੱਡੀਆਂ ਗੱਲਾਂ ਕਰਦੇ ਹੁੰਦੇ ਸੀ, ਉਹ ਗੱਲਾਂ ਹੁਣ ਕਿੱਥੇ ਗਈਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਨੂੰ ਇੱਕ ਗੱਲ ਯਾਦ ਆ ਗਈ ਹੈ, ਉਹ ਮੈਂ ਏਥੇ ਹਾਊਸ ਵਿੱਚ ਸੁਣਾਉਣਾ ਚਾਹੁੰਦਾ ਹਾਂ ਕਿ ਇਕ ਵਾਰੀ ਇਕ ਗਰੀਬ ਦਾ ਝੋਟਾ ਗਵਾਚ ਗਿਆ ਅਤੇ ਉਹ ਆਪਣਾ ਝੋਟਾ ਲੱਭਣ ਲਈ ਤੁਰ ਪਿਆ, ਉਸ ਦੇ ਨਾਲ ਪਿੰਡ ਦਾ ਇਕ ਬੰਦਾ ਹੋਰ ਸੀ। ਜਦੋਂ ਉਹ ਘਰੋਂ ਤੁਰ ਪਿਆ ਤਾਂ ਰਸਤੇ ਵਿੱਚ ਜਦੋਂ ਉਹ ਗੁਰਦੁਆਰੇ ਦੇ ਕੋਲ ਦੀ ਲੰਘਣ ਲੱਗਾ ਤਾਂ ਉਸ ਨੇ ਉਥੇ 100/- ਰੁਪਏ ਦਾ ਪ੍ਰਸ਼ਾਦ ਸੁੱਖ ਲਿਆ ਅਤੇ ਕਿਹਾ ਕਿ ਹੇ ਵਾਹਿਗੁਰੂ ਮੇਰਾ ਝੋਟਾ ਲੱਭ ਜਾਏ ਤਾਂ ਮੈਂ 100/- ਰੁਪਏ ਦਾ ਪ੍ਰਸ਼ਾਦ ਚੜ੍ਹਾਉਂਗਾ। ਇਸ ਤਰ੍ਹਾਂ ਉਹ ਤੁਰਦਾ-ਤੁਰਦਾ ਅੱਗੇ ਜਦੋਂ ਮੰਦਰ ਦੇ ਕੋਲ ਦੀ ਲੰਘਣ ਲੱਗਾ ਤਾਂ ਉਹ ਮੰਦਰ ਦੇ ਅੱਗੇ ਖੜ੍ਹ ਕੇ ਕਹਿਣ ਲੱਗਾ ਕਿ ਹੇ ਪ੍ਰਭੂ ਮੇਰਾ ਝੋਟਾ ਮਿਲ ਜਾਵੇ ਮੈਂ 100/- ਰੁਪਏ ਦਾ ਪ੍ਰਸ਼ਾਦ ਕਰਾਉਂਗਾ। ਇਸ ਤਰ੍ਹਾਂ ਉਹ ਚਾਰ ਪੰਜ ਥਾਵਾਂ ਤੇ 100/- ਰੁਪਏ ਦਾ ਪ੍ਰਸ਼ਾਦ ਸੁਖਦਾ ਚਲਿਆ ਗਿਆ। ਫਿਰ ਜਿਹੜਾ ਉਸਦੇ ਨਾਲ ਸਰਦਾਰ ਗੁਰਦੇਵ ਸਿੰਘ ਬਾਦਲ ਵਰਗਾ ਸਿਆਣਾ ਬੰਦਾ ਸੀ ਉਸ ਨੇ ਕਿਹਾ ਕਿ ਭਲਿਆ ਮਾਣਸਾ 200/- ਰੁਪਏ ਦਾ ਤੇਰਾ ਝੋਟਾ

ਹੈ ਤੇ ਤੂੰ 500/- ਰੁਪਏ ਦਾ ਥਾਂ-ਥਾਂ ਤੇ ਪ੍ਰਸ਼ਾਦ ਸੁੱਖੀ ਬੈਠਾ ਹੈ, ਇਹ ਕੀ ਗੱਲ ਬਣੀ। ਇਸ ਤੋਂ ਜਿਸ ਗਰੀਬ ਦਾ ਝੋਟਾ ਗਵਾਚਿਆ ਸੀ ਉਹ ਕਹਿੰਦਾ ਕਿ ਇਕ ਵਾਰੀ ਮੈਨੂੰ ਮੇਰਾ ਝੋਟਾ ਮਿਲ ਲਵੇ, ਉਸਦੇ ਸਿੰਗਾਂ ਨੂੰ ਹੱਥ ਤਾਂ ਪੈ ਜਾਵੇ ਫਿਰ ਕਿਸ ਨੇ ਪ੍ਰਸ਼ਾਦ ਚੜ੍ਹਾਉਣਾ ਹੈ। ਉਹ ਗੱਲ ਇਨ੍ਹਾਂ ਨੇ ਕੀਤੀ ਹੈ ਕਿ ਇਕ ਵਾਰੀ ਇਨ੍ਹਾਂ ਦੀ ਸਰਕਾਰ ਬਣ ਜਾਵੇ ਫਿਰ ਕਿਹੜੇ ਗਰੀਬ ਅਤੇ ਕਿਹੜੀਆਂ ਸਰਕਾਰ ਦੀਆਂ ਗਰੀਬਾਂ ਵਾਸਤੇ ਭਲਾਈ ਸਕੀਮਾਂ। ਇਹੀ ਗੱਲਾਂ ਇਹ ਕਰਦੇ ਹਨ, ਲੋਕਾਂ ਨਾਲ ਵੱਡੇ-ਵੱਡੇ ਵਾਅਦੇ ਕਰ ਦਿੱਤੇ, ਵੱਡੇ-ਵੱਡੇ ਐਲਾਨ ਕਰ ਦਿੱਤੇ ਜਦੋਂ ਸਰਕਾਰ ਬਣ ਗਈ ਫਿਰ ਸਾਰੀਆਂ ਗੱਲਾਂ ਖੂੰਡੇ ਲਾ ਦਿੱਤੀਆਂ। ਨਾ ਕੋਈ ਸ਼ਗਨ ਸਕੀਮ, ਨਾ ਕੋਈ ਪੈਨਸ਼ਨ ਸਕੀਮ, ਨਾ ਕੋਈ ਹੋਰ ਸਕੀਮ। ਪਿਛਲੇ ਚਾਰ ਸਾਲ ਪੈਨਸ਼ਨਾਂ ਬਿਲਕੁਲ ਬੰਦ ਰਹੀਆਂ, ਹੁਣ ਇਹ ਪੈਨਸ਼ਨਾਂ ਦੇਣ ਦੀ ਗੱਲ ਸ਼ੁਰੂ ਕੀਤੀ ਹੈ। ਸਾਰੀਆਂ ਭਲਾਈ ਸਕੀਮਾਂ ਬੰਦ ਕਰ ਦਿੱਤੀਆਂ। ਅੱਜ ਲੋਕ ਹਾਹਾਕਾਰ ਮਚਾ ਰਹੇ ਹਨ ਕਿ ਸਰਕਾਰ ਨੇ ਕਿਹੜੇ ਭਲਾਈ ਦੇ ਕੰਮ ਕੀਤੇ ਹਨ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੇ ਆਪਣੀ ਸਾਰੀ ਐਨਰਜੀ ਆਪਣੇ ਅਫ਼ਸਰਾਂ ਨੂੰ ਖੁਸ਼ ਕਰਨ ਲਈ ਜਾਂ ਫਿਰ ਅਖਬਾਰਾਂ ਵਾਲਿਆਂ ਨੂੰ ਇਸ਼ਤਿਹਾਰ ਦੇਣ ਵਿੱਚ ਹੀ ਲਗਾ ਦਿੱਤੀ। ਅੱਜ ਤੁਸੀਂ ਦੇਖੋ ਕਿ ਅਖਬਾਰਾਂ ਦੇ ਵਿੱਚ ਰੋਜ਼ ਹੇਠਾਂ ਐਡ ਦਿੱਤੀ ਜਾ ਰਹੀ ਹੈ ਜਦ ਕਿ ਪਿੰਡਾਂ ਦੇ ਵਿੱਚ ਲੋਕ ਸਾਨੂੰ ਪੁੱਛਦੇ ਹਨ ਕਿ ਪਿੰਡਾਂ ਦੀ ਤਰੱਕੀ ਵਾਸਤੇ ਤਾਂ ਸਰਕਾਰ ਕੋਲ ਲਾਉਣ ਵਾਸਤੇ ਪੰਜ ਰੁਪਏ ਵੀ ਨਹੀਂ ਹਨ ਅਤੇ ਅਖਬਾਰਾਂ ਦੇ ਵਿੱਚ ਐਡਾਂ ਕਰਨ ਤੇ ਲੱਖਾਂ ਰੁਪਏ ਖਰਚ ਕੀਤੇ ਜਾ ਰਹੇ ਹਨ। ਸਾਡੇ ਆਪੋਜੀਸ਼ਨ ਦੇ ਐਮ.ਐਲ.ਏਜ਼. ਦੇ ਹਲਕਿਆਂ ਦੇ ਵਿੱਚ ਇਸ ਵਿਕਾਸ ਵਾਸਤੇ ਸਰਕਾਰ ਵੱਲੋਂ ਕੋਈ ਪੈਸਾ ਖਰਚ ਨਹੀਂ ਕੀਤਾ ਜਾ ਰਿਹਾ। ਮੈਂ ਇਹ ਗੱਲ ਦਾਅਵੇ ਨਾਲ ਕਹਿੰਦਾ ਹਾਂ ਕਿ ਇਸ ਵਿਧਾਨ ਸਭਾ ਦੀ ਕੋਈ ਕਮੇਟੀ ਮਾਹਿਲਪੁਰ ਜਾ ਕੇ ਦੇਖ ਲਵੇ ਕਿ ਉਥੇ ਸਰਕਾਰ ਨੇ ਕਿੰਨਾ ਕੰਮ ਕੀਤਾ ਹੈ, ਕਿੰਨੇ ਕਿਲੋਮੀਟਰ ਲੰਮੀਆਂ ਸੜਕਾਂ ਨਵੀਆਂ ਬਣਾਈਆਂ ਹਨ ਜਾਂ ਕਿੰਨੀਆਂ ਸੜਕਾਂ ਰਿਪੇਅਰ ਕੀਤੀਆਂ ਹਨ। ਕਿੰਨੇ ਪਿੰਡਾਂ ਨੂੰ ਕਿੰਨੀ ਗਰਾਂਟ ਮਿਲੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਉਦਾਹਰਣ ਦੇਣੀ ਚਾਹੁੰਦਾ ਹਾਂ, ਗੱਲ ਬੇਸ਼ੱਕ ਕੋਰਟ ਦੀ ਹੈ। ਮੇਰੇ ਤੇ ਜ਼ੁਰਮ ਹੋਇਆ, ਬਹੁਤ ਵੱਡਾ ਜ਼ੁਰਮ ਹੋਇਆ। ਕਿਸ ਗੱਲ ਦਾ ਜ਼ੁਰਮ, ਤੁਸੀਂ ਦੇਖ ਲਓ ਕਿ ਜਿਹੜੀ ਤਨਖਾਹ ਅਸੀਂ ਲੈਂਦੇ ਹਾਂ, ਚਾਹੇ ਉਹ ਟੀ.ਏ./ਡੀ.ਏ. ਹੈ ਜਾਂ ਹੋਰ ਪੈਸੇ ਮਿਲਦੇ ਹਨ। ਮੇਰਾ ਏਥੇ ਬੈਂਕ ਅਕਾਊਂਟ ਹੈ, ਨੰਬਰ ਹੈ 97/52125, ਕੋਈ ਵੀ ਮੈਂਬਰ ਵੇਖ ਸਕਦਾ ਹੈ। ਇਕ ਵੀ ਪੈਸਾ ਪਿਛਲੇ ਤਿੰਨ ਸਾਲਾਂ ਵਿੱਚ ਇਸ ਅਕਾਊਂਟ ਵਿੱਚ ਬਾਹਰੋਂ ਕਿਤੋਂ ਜਮ੍ਹਾਂ ਨਹੀਂ ਹੋਇਆ। ਚਾਹੇ ਮੇਰੀ ਤਨਖਾਹ ਹੈ, ਚਾਹੇ ਮੇਰਾ ਟੀ.ਏ., ਡੀ.ਏ. ਹੈ। ਉਸੇ ਅਕਾਊਂਟ ਵਿੱਚ ਮੇਰੇ ਪੈਸੇ ਹਨ। ਲੇਕਿਨ ਮੇਰੇ ਤੇ ਕੇਸ ਬਣਿਆ ਔਰ ਪਿਛਲੇ ਤਿੰਨ ਸਾਲਾਂ ਤੋਂ ਮੇਰਾ ਅਕਾਊਂਟ ਬੰਦ ਰੱਖਿਆ ਹੋਇਆ ਹੈ। ਸਰਕਾਰ ਦੀ ਇਹ ਨੀਤੀ ਹੈ ਤਾਂ ਕਿ ਅਸੀਂ ਕਿਸੇ ਤਰੀਕੇ ਦੇ ਨਾਲ ਵਿਰੋਧੀਆਂ ਨੂੰ ਡਾਊਨ ਕਰਕੇ ਰਖੀਏ। ਲੋਕ ਸਭ ਜਾਣਦੇ ਹਨ ਕਿ ਕਿਹੜਾ ਬੰਦਾ ਕਿੰਨੇ ਪਾਣੀ ਵਿਚ ਹੈ, ਇਹ ਸਭ ਗੱਲਾਂ ਹੁਣ ਸਾਹਮਣੇ ਆ ਰਹੀਆਂ ਹਨ। ਅੱਜ ਜਦੋਂ ਅਸੀਂ ਕਿਸਾਨਾਂ ਦੀ ਗੱਲ ਕਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਪੰਜਾਬ ਦੇ ਕਿਸਾਨਾਂ ਦੀ ਇਕ ਜਥੇਬੰਦੀ ਨਹੀਂ ਬਲਕਿ ਸਾਰੀਆਂ ਹੀ ਜਥੇਬੰਦੀਆਂ ਸੜਕਾਂ ਉਤੇ ਧਰਨੇ ਲਾ ਕੇ ਬੈਠੀਆਂ ਹਨ। ਪੰਜਾਬ ਦੇ ਮੁਲਾਜ਼ਮਾਂ ਦੀ ਗੱਲ ਕਰ ਲਵੋ, ਉਹ ਵੀ ਚਿੰਤਾ ਵਿਚ ਹਨ। ਇਹ ਕੋਈ ਇਕ ਗੱਲ ਤਾਂ ਦੱਸ ਦੇਣ ਕਿ ਅਸੀਂ ਕਿਸਾਨ ਨੂੰ ਖੁਸ਼ ਕੀਤਾ ਹੈ, ਅਸੀਂ ਮੁਲਾਜ਼ਮ ਨੂੰ ਖੁਸ਼ ਕੀਤਾ ਹੈ, ਅਸੀਂ ਗਰੀਬ ਨੂੰ ਖੁਸ਼ ਕੀਤਾ ਹੈ ਜਾਂ ਹੋਰ ਕਿਸੇ ਨੂੰ ਖੁਸ਼

[ਸਰਦਾਰ ਸੋਹਣ ਸਿੰਘ ਠੰਡਲ]

ਕੀਤਾ ਹੈ। ਆਂਗਨਵਾੜੀ ਵਾਲੀਆਂ ਮੇਰੀਆਂ ਭੈਣਾਂ ਰੋਜ਼ ਚੰਡੀਗੜ੍ਹ ਵਿਚ ਆ ਕੇ ਸਰਕਾਰ ਦੇ ਖਿਲਾਫ ਨਾਹਰੇ ਲਗਾਉਂਦੀਆਂ ਹਨ, ਸਰਕਾਰ ਦਾ ਸਿਆਪਾ ਕਰਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਇਕ ਹੋਰ ਵੱਡਾ ਮਾਅਰਕਾ ਮਾਰਿਆ। ਪਟਿਆਲੇ ਵਿਚ ਸਭ ਮੁਲਾਜ਼ਮ ਜਥੇਬੰਦੀਆਂ ਨੇ ਇਕ ਰੈਲੀ ਪਟਿਆਲੇ ਰੱਖ ਲਈ, ਬਹੁਤ ਵੱਡਾ ਇਕੱਠ ਰੱਖ ਲਿਆ। ਜਦੋਂ ਸਾਰੀਆਂ ਜਥੇਬੰਦੀਆਂ ਦੇ ਮੁਲਾਜ਼ਮ ਉਥੇ ਜਾ ਕੇ ਇਕੱਠੇ ਹੋਏ ਤਾਂ ਉਥੇ ਚਾਰ-ਪੰਜ ਘੰਟੇ ਲੈਕਚਰਬਾਜੀਆਂ ਹੁੰਦੀਆਂ ਰਹੀਆਂ। ਮੁਲਾਜ਼ਮਾਂ ਨੂੰ ਬੜੀ ਆਸ ਸੀ ਕਿ ਉਨ੍ਹਾਂ ਦੀਆਂ ਮੰਗਾਂ ਮੰਨਣ ਦਾ ਐਲਾਨ ਕੀਤਾ ਜਾਵੇਗਾ। ਪ੍ਰੰਤੂ ਉਥੇ ਕੋਈ ਵੀ ਅਨਾਉਂਸਮੈਂਟ ਨਾ ਹੋਈ। ਜਿਸ ਦੇ ਰੋਸ ਵਜੋਂ ਮੰਤਰੀ ਜੀ ਅਜੇ ਸਟੇਜ ਉਤੇ ਹੀ ਸਨ ਕਿ ਸਰਕਾਰ ਮੁਰਦਾਬਾਦ ਦੇ ਨਾਹਰੇ ਲੱਗਣ ਲਗ ਪਏ। ਪੁਲਿਸ ਨੇ ਲਾਠੀਚਾਰਜ ਕੀਤਾ ਅਤੇ ਹੋਰ ਵੀ ਕਈ ਗੱਲਾਂ ਹੋਈਆਂ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਹ ਮਹਿਸੂਸ ਹੋਣਾ ਚਾਹੀਦਾ ਹੈ ਕਿ ਸਾਡੇ ਫੋਕੇ ਨਾਹਰਿਆਂ ਨਾਲ ਕੋਈ ਗੱਲ ਨਹੀਂ ਬਣਨੀ। ਕੁਝ ਕਰਨ ਦੀ ਲੋੜ ਹੈ। ਅੱਜ ਮੰਤਰੀ ਜੀ ਕਹਿੰਦੇ ਹਨ ਕਿ ਸਾਡੇ ਕੋਲ ਪੈਸੇ ਦਾ ਹੜ੍ਹ ਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਜੇਕਰ ਪਾਣੀ ਨਹਿਰ ਜਾਂ ਸੂਏ ਵਿਚ ਬੰਨ੍ਹ ਕੇ ਰਖਿਆ ਜਾਂਦਾ ਹੈ ਤਦ ਤਾਂ ਉਸ ਨਾਲ ਸਿੰਚਾਈ ਕੀਤੀ ਜਾ ਸਕਦੀ ਹੈ ਹੋਰ ਕੰਮ ਕੀਤੇ ਜਾ ਸਕਦੇ ਹਨ। ਪ੍ਰੰਤੂ ਜਦੋਂ ਹੜ੍ਹ ਆਉਂਦਾ ਹੈ ਤਾਂ ਫਿਰ ਕੋਈ ਵੀ ਕੰਮ ਨਹੀਂ ਹੁੰਦਾ। ਉਹ ਤਾਂ ਸਭ ਕੁਝ ਰੋੜ ਕੇ ਲੈ ਜਾਂਦਾ ਹੈ। ਨਾ ਕੋਈ ਮਕਾਨ ਰਹਿੰਦਾ ਹੈ, ਨਾ ਜ਼ਮੀਨ ਰਹਿੰਦੀ ਹੈ, ਕੁਝ ਵੀ ਨਹੀਂ ਬਚਦਾ। ਇਸ ਸਰਕਾਰ ਦੇ ਪੈਸੇ ਦੇ ਹੜ੍ਹ ਨੇ ਸਾਰੇ ਪੰਜਾਬ ਨੂੰ ਬਰਬਾਦ ਕਰਕੇ ਰੱਖ ਦੇਣਾ ਹੈ। ਇਹ ਪੰਜਾਬ ਦੀ ਸ਼ਾਂਤੀ ਨੂੰ ਵੀ ਰੋੜ ਕੇ ਲੈ ਜਾਵੇਗਾ। ਇਥੇ ਹੈਲਥ ਮਨਿਸਟਰ ਸਾਹਿਬ ਬੈਠੇ ਹਨ। ਇਹ ਦੱਸ ਦੇਣ ਕਿ ਮੇਰੇ ਹਲਕੇ ਮਾਹਿਲਪੁਰ ਵਿਚ ਕਿੰਨੀਆਂ ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ, ਕਈ ਪੁਰਾਣੀਆਂ ਡਿਸਪੈਂਸਰੀਆਂ ਵਿਚੋਂ ਵੀ ਡਾਕਟਰ ਦਸੂਹੇ ਤਾਂ ਚਲੇ ਗਏ ਪ੍ਰੰਤੂ ਮੇਰੇ ਹਲਕੇ ਵਿਚ ਪੁਰਾਣੀਆਂ ਡਿਸਪੈਂਸਰੀਆਂ ਵਿਚ ਕੋਈ ਵੀ ਨਵਾਂ ਡਾਕਟਰ ਨਹੀਂ ਭੇਜਿਆ। ਜੇਕਰ ਗਰੀਬ ਨੂੰ ਅਤੇ ਗਰੀਬ ਦੇ ਬੱਚੇ ਨੂੰ ਦਵਾਈ ਹੀ ਨਹੀਂ ਮਿਲੇਗੀ ਤਾਂ ਉਹ ਵਿਚਾਰਾ ਕਿੱਥੇ ਜਾਵੇਗਾ ? ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਨਸਾਨ ਦੀ ਜ਼ਿੰਦਗੀ ਦੇ ਤਿੰਨ ਹਿੱਸੇ ਹੁੰਦੇ ਹਨ। ਬਚਪਨ, ਜਵਾਨੀ ਅਤੇ ਬੁਢਾਪਾ। ਬਚਪਨ ਵਿਚ ਤਾਂ ਉਸ ਨੂੰ ਜ਼ਿਆਦਾ ਸਮਝ ਨਹੀਂ ਹੁੰਦੀ। ਜਵਾਨੀ ਵਿਚ ਉਹ ਪ੍ਰਵਾਹ ਨਹੀਂ ਕਰਦਾ, ਸੋਚਦਾ ਹੈ ਕਿ ਬਥੇਰਾ ਸਮਾਂ ਹੈ, ਕਰ ਲਵਾਂਗੇ। ਪਰ ਜਦੋਂ ਬੁਢਾਪਾ ਆਉਂਦਾ ਹੈ ਤਾਂ ਉਸ ਨੂੰ ਫਿਕਰ ਪੈ ਜਾਂਦਾ ਹੈ ਕਿ ਜਵਾਨੀ ਵਿਚ ਵੀ ਕੋਈ ਕੰਮ ਨਹੀਂ ਕੀਤਾ। ਨਾ ਉਸ ਨੇ ਕੋਈ ਘਰ ਬਣਾਇਆ ਹੈ, ਨਾ ਹੀ ਪੈਸਾ ਕਮਾਇਆ ਹੈ, ਨਾ ਹੀ ਉਹ ਰੱਬ ਦਾ ਨਾਂ ਲੈ ਸਕਦਾ ਹੈ। ਉਸੇ ਤਰ੍ਹਾਂ ਇਹ ਸਰਕਾਰ ਹੁਣ ਬੁਢਾਪੇ ਵੱਲ ਜਾ ਰਹੀ ਹੈ। ਹੁਣ ਸੋਚ ਰਹੀ ਹੈ ਕਿ ਅਸੀਂ ਪੰਜਾਬ ਲਈ ਕੀ ਕਰ ਸਕਦੇ ਹਾਂ। ਗਰੀਬ ਲਈ ਕੀ ਕਰ ਸਕਦੇ ਹਾਂ, ਮਜ਼ਦੂਰ ਲਈ ਕੀ ਕਰ ਸਕਦੇ ਹਾਂ, ਕਿਸਾਨ ਲਈ ਕੀ ਕਰ ਸਕਦੇ ਹਾਂ ਅਤੇ ਮੁਲਾਜ਼ਮ ਲਈ ਕੀ ਕਰ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਸੇ ਸਮੇਂ ਭਾਰਤ ਵਿਚ ਇਕੋ ਇਕ ਬਾਹਰਲੀ ਕੰਪਨੀ ਈਸਟ ਇੰਡੀਆ ਕੰਪਨੀ ਆਈ ਸੀ ਅਤੇ ਉਸ ਨੇ ਸਾਰੇ ਭਾਰਤ ਤੇ ਕਬਜ਼ਾ ਕਰ ਲਿਆ ਸੀ। ਹੁਣ ਵੀ ਇਹ ਬਾਹਰਲੀਆਂ ਕੰਪਨੀਆਂ ਨੂੰ ਜ਼ਮੀਨਾਂ ਦੇ ਰਹੇ ਹਨ ਤਾਂ ਜੋ ਉਹ ਸਾਡੀਆਂ ਜ਼ਮੀਨਾਂ ਦੇ ਮਾਲਕ ਬਣ ਬੈਠਣ ਅਤੇ ਰਾਜ ਕਰਨ। ਇਹ ਬੜੀ ਵਿਚਾਰਨ ਵਾਲੀ ਗੱਲ ਹੈ। ਪੈਸਾ ਲਗਾਉਣਾ ਹੈ ਤਾਂ ਸਾਡੇ ਇੰਡੀਅਨ ਲੋਕ ਵੀ ਹਨ, ਸਾਡੇ ਐਨ.ਆਰ.ਆਈ. ਭਰਾ ਹਨ, ਉਨ੍ਹਾਂ ਕੋਲੋਂ ਪੈਸਾ ਲਵਾਇਆ ਜਾਵੇ। ਸਾਡੇ ਦੁਆਬੇ ਦੇ ਇਲਾਕੇ ਵਿਚੋਂ ਸਭ ਤੋਂ ਜਿਆਦਾ ਲੋਕ ਬਾਹਰਲੇ ਮੁਲਕਾਂ ਵਿਚ ਗਏ ਹੋਏ ਹਨ। ਉਹ

ਜਦੋਂ ਇਥੇ ਆਪਣੇ ਘਰਾਂ ਵਿਚ ਪਰਤਦੇ ਹਨ ਤਾਂ ਕੀ ਵੇਖਦੇ ਹਨ ਕਿ ਰਾਤ ਨੂੰ ਤਾਂ ਬਿਜਲੀ ਹੀ ਨਹੀਂ ਆਉਂਦੀ, ਬੱਚਿਆਂ ਨੂੰ ਬਾਥਰੂਮ ਜਾਣ ਲਈ ਮੁਸ਼ਕਲ ਆਉਂਦੀ ਹੈ, ਗਰਮੀ ਵਿਚ ਬੈਠਣਾ ਪੈਂਦਾ ਹੈ, ਸੜਕਾਂ ਦੀ ਕੋਈ ਅੱਛੀ ਹਾਲਤ ਨਹੀਂ। ਫਿਰ ਉਹ ਸੋਚਦੇ ਹਨ ਕਿ ਅਖਬਾਰਾਂ ਵਿਚ ਪੜ੍ਹਿਆ ਸੀ ਕਿ ਪੰਜਾਬ ਬੜਾ ਖੁਸ਼ਹਾਲ ਹੋ ਗਿਆ ਹੈ ਪ੍ਰੰਤੂ ਇਥੇ ਖੁਸ਼ਹਾਲੀ ਵਾਲੀ ਤਾਂ ਕੋਈ ਵੀ ਗੱਲ ਨਜ਼ਰ ਨਹੀਂ ਆਉਂਦੀ ਅਤੇ ਉਹ ਫਿਰ ਵਾਪਸ ਜਾਣਾ ਹੀ ਬਿਹਤਰ ਸਮਝਦੇ ਹਨ। ਮੈਂ ਇਕ ਉਦਾਹਰਣ ਦੇਣੀ ਚਾਹੁੰਦਾ ਹਾਂ। ਮੇਰਾ ਇਕ ਦੋਸਤ ਬਾਹਰੋਂ ਆਇਆ ਉਹ ਲੱਖਾਂ ਰੁਪਏ ਇੱਥੇ ਲਗਾਉਣੇ ਚਾਹੁੰਦਾ ਸੀ। ਉਹ ਦਫ਼ਤਰਾਂ ਵਿੱਚ ਕਾਫੀ ਘੁੰਮਿਆ ਕਿ ਕੋਈ ਪ੍ਰੋਜੈਕਟ ਮਿਲ ਜਾਵੇ। ਦੋ ਸਾਲ ਘੁੰਮ ਕੇ ਉਹ ਵਾਪਸ ਬਾਹਰ ਚਲਿਆ ਗਿਆ ਅਤੇ ਕਹਿੰਦਾ ਕਿ ਮੈਂ ਕੀ ਪ੍ਰੋਜੈਕਟ ਲਗਾਵਾਂ ਇੱਥੇ ਤਾਂ ਬਿਜਲੀ ਪਹਿਲਾਂ ਹੀ ਨਹੀਂ ਮਿਲਦੀ। ਡਿਪਟੀ ਸਪੀਕਰ ਸਾਹਿਬ, ਇਹ ਦੱਸ ਦੇਣ ਕਿ ਚਾਰ ਸਾਲ ਵਿੱਚ ਇਥੇ ਜੇ ਇਕ ਵੀ ਯੂਨਿਟ ਨਵਾਂ ਬਿਜਲੀ ਦਾ ਪੈਦਾ ਹੋਇਆ ਹੋਵੇ, ਉਹ ਕਹਿਣ ਲਗਾ ਕਿ ਪ੍ਰੋਜੈਕਟ ਕਾਹਦਾ ਲਗਾਵਾਂ ਪਾਵਰ ਤੋਂ ਬਿਨਾਂ ਕੋਈ ਕੰਮ ਨਹੀਂ ਚਲਦਾ ਅਤੇ ਪਾਵਰ ਇੱਥੇ ਹੈ ਨਹੀਂ। ਡਿਪਟੀ ਸਪੀਕਰ ਸਾਹਿਬ, ਮੈਂ ਚਾਰ ਸਾਲ ਪਹਿਲਾਂ ਦੀ ਅਤੇ ਹੁਣ ਦੀ ਮਹਿੰਗਾਈ ਬਾਰੇ ਦੱਸਣ ਲੱਗਿਆ ਹਾਂ। ਪਹਿਲਾਂ 1,200 ਰੁਪਏ ਦੀ ਇਕ ਹਜ਼ਾਰ ਇੱਟ ਮਿਲਦੀ ਸੀ ਅਤੇ 1,400 ਰੁਪਏ ਕੁਇੰਟਲ ਲੋਹੇ ਦਾ ਭਾਅ ਸੀ ਅਤੇ 120/- ਰੁਪਏ ਦਾ ਸੀਮਿੰਟ ਦਾ ਥੈਲਾ ਮਿਲਦਾ ਸੀ। ਹੁਣ ਇਕ ਹਜ਼ਾਰ ਇੱਟ ਦਾ ਭਾਅ 2,200 ਰੁਪਏ ਹੋ ਗਿਆ ਅਤੇ ਇਕ ਕੁਇੰਟਲ ਲੋਹੇ ਦਾ ਭਾਅ 2,400 ਰੁਪਏ ਹੋ ਗਿਆ ਹੈ ਅਤੇ ਸੀਮਿੰਟ ਦਾ ਥੈਲਾ 205 ਰੁਪਏ ਦਾ ਹੋ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਸ ਦਾ ਕਾਰਨ ਹੈ ਕਿ ਸਰਕਾਰ ਨੇ ਅੰਡਰ-ਲੋਡ ਵੇਟ ਲਾਗੂ ਕਰ ਦਿਤਾ ਹੈ ਅਤੇ 9 ਟਨ ਲੋਡ ਫਿਕਸ ਕਰ ਦਿਤਾ ਹੈ ਅਤੇ ਜਦੋਂ ਟਰੱਕਾਂ ਵਾਲੇ ਦੂਜੀਆਂ ਤਿੰਨ ਸਟੇਟਾਂ ਕਰਾਸ ਕਰਕੇ 9 ਟਨ ਸੀਮਿੰਟ ਲੈ ਕੇ ਆਉਂਦੇ ਹਨ ਤਾਂ ਉਨ੍ਹਾਂ ਗੱਡੀਆਂ ਦੇ ਟਾਇਰ ਫਟ ਜਾਂਦੇ ਹਨ ਅਤੇ ਉਸਦਾ ਕਰਾਇਆ ਵੀ ਪੂਰਾ ਨਹੀਂ ਹੁੰਦਾ। ਇਸੇ ਕਰਕੇ ਗੱਡੀਆਂ ਵਾਲਿਆਂ ਨੇ ਆਪਣਾ ਗੱਡੀਆਂ ਦਾ ਕੰਮ ਬੰਦ ਕਰ ਦਿਤਾ ਹੈ। ਬਾਹਰੋਂ ਸੀਮਿੰਟ ਦੀ ਸਪਲਾਈ ਨਹੀਂ ਆ ਰਹੀ ਅਤੇ ਸੀਮਿੰਟ ਨਾ ਮਿਲਣ ਕਰਕੇ ਸਾਰੇ ਪ੍ਰੋਜੈਕਟ ਬੰਦ ਪਏ ਹਨ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਹੁਣੇ ਹੀ ਇਕ ਵੱਡਾ ਮਾਅਰਕਾ ਮਾਰਿਆ ਹੈ। ਪੀ.ਐਸ.ਆਈ.ਡੀ.ਸੀ. ਦੇ ਤਹਿਤ ਆਪਣੇ ਚਹੇਤਿਆਂ ਨੂੰ 60 ਕਰੋੜ ਰੁਪਿਆਂ ਦੀ ਤਾਂ ਪਹਿਲਾਂ ਸਬਸਿਡੀ ਦੇ ਦਿਤੀ ਹੈ ਅਤੇ 40 ਕਰੋੜ ਰੁਪਏ ਪੀ.ਐਸ.ਆਈ.ਡੀ.ਸੀ. ਦੇ ਤਹਿਤ ਗਿਣਤੀ ਦੇ ਚਾਰ ਪੰਜ ਬੰਦਿਆਂ ਨੂੰ ਜਿਨ੍ਹਾਂ ਕੋਲ ਆਪਣੇ ਪਲਾਟ ਸਨ, ਇੰਡਸਟਰੀ ਵਾਸਤੇ ਦਿਤੇ ਗਏ ਹਨ। ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, 100 ਕਰੋੜ ਰੁਪਏ ਪੰਜਾਬ ਦੇ ਗਿਣਤੀ ਦੇ ਪੰਜ-ਸੱਤ ਬੰਦਿਆਂ ਨੂੰ ਮੁਆਫ ਕਰ ਦਿਤੇ ਗਏ ਹਨ ਅਤੇ ਪੰਜਾਬ ਵਿੱਚ ਕੁਰਲਾਹਟ ਮੱਚੀ ਪਈ ਹੈ ਕਿ ਗਰੀਬਾਂ ਨੂੰ ਇਕ ਪੈਸਾ ਨਹੀਂ ਮਿਲਿਆ ਅਤੇ 100 ਕਰੋੜ ਰੁਪਏ ਆਪਣੇ ਚਹੇਤਿਆਂ ਨੂੰ ਦੇ ਦਿਤੇ।

**ਮਾਨਯੋਗ ਡਿਪਟੀ ਸਪੀਕਰ** : ਠੰਡਲ ਸਾਹਿਬ, ਹੁਣ ਤੁਸੀਂ ਵਾਈਂਡ-ਅੱਪ ਕਰੋ।

**ਸਰਦਾਰ ਸੋਹਣ ਸਿੰਘ ਠੰਡਲ** : ਸਰ, ਮੈਂ ਇਕ-ਦੋ ਮਿੰਟ ਵਿਚ ਹੀ ਦੋ-ਚਾਰ ਗੱਲਾਂ ਕਹਿਕੇ ਖਤਮ ਕਰ ਦਿੰਦਾ ਹਾਂ ਜੀ। ਅਖੀਰ ਵਿੱਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਸਰਕਾਰ ਨੇ ਸਹੀ ਮਾਅਨਿਆਂ ਵਿੱਚ ਲੋਕਰਾਜ ਦੀ ਮਰਿਆਦਾ ਰੱਖਣੀ ਹੈ ਕਿਉਂਕਿ ਲੋਕ ਰਾਜ ਦੀ ਪਰਿਭਾਸ਼ਾ ਆਪਾਂ ਸਾਰਿਆਂ ਨੂੰ ਪਤਾ ਹੈ ਕਿ ਇਹ ਲੋਕਾਂ ਦੀ, ਲੋਕਾਂ ਦੁਆਰਾ ਅਤੇ ਲੋਕਾਂ ਲਈ ਚੁਣੀ ਗਈ ਸਰਕਾਰ ਹੁੰਦੀ ਹੈ ਅਤੇ ਜੇ ਇਹ ਸਰਕਾਰ ਲੋਕਾਂ ਲਈ ਕੰਮ

[ਸਰਦਾਰ ਸੋਹਣ ਸਿੰਘ ਠੰਡਲ]

ਨਾ ਕਰੇ ਤਾਂ ਉਹ ਡੈਮੋਕਰੇਸੀ ਦੀ ਜਿਹੜੀ ਪਰਿਭਾਸ਼ਾ ਹੈ, ਉਸ ਤੇ ਪੂਰੀ ਨਹੀਂ ਉਤਰਦੀ। ਕੀ ਕਾਰਨ ਹੈ ਕਿ ਇਥੇ ਹਾਊਸ ਵਿੱਚ ਇਹ ਮਤਾ ਲਿਆਉਣਾ ਪਿਆ ਹੈ ਕਿ ਲੋਕਾਂ ਦੇ ਪ੍ਰਤੀਨਿਧੀਆਂ ਪ੍ਰਤੀ ਅਤੇ ਸਰਕਾਰ ਦੇ ਮੰਤਰੀਆਂ ਪ੍ਰਤੀ ਅਫ਼ਸਰਾਂ ਦੇ ਮਨਾਂ ਵਿੱਚ ਸਤਿਕਾਰ ਕਿਉਂ ਘੱਟ ਗਿਆ ਹੈ। ਇਸ ਦਾ ਕਾਰਨ ਹੈ ਕਿਉਂਕਿ ਸਰਕਾਰ ਕਹਿੰਦੀ ਹੈ ਕਿ ਫੜ ਲਓ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ, ਫੜ ਲਓ ਸੋਹਣ ਸਿੰਘ ਠੰਡਲ ਨੂੰ ਅਤੇ ਫੜ ਲਓ ਸਰਦਾਰ ਗੁਰਦੇਵ ਸਿੰਘ ਬਾਦਲ ਨੂੰ। ਡਿਪਟੀ ਸਪੀਕਰ ਸਾਹਿਬ, ਨੌਂ ਵੇਰ ਸਰਦਾਰ ਗੁਰਦੇਵ ਸਿੰਘ ਬਾਦਲ ਇਸ ਹਾਊਸ ਦੇ ਮੈਂਬਰ ਰਹੇ ਹਨ ਪਰ ਉਨ੍ਹਾਂ ਨੂੰ ਪੰਜਾਬ ਸਰਕਾਰ ਦਾ ਸਿਪਾਹੀ ਸਰਕਾਰ ਦੇ ਕਹੇ ਤੇ ਕੋਰਟਾਂ ਵਿੱਚ ਧੂਹੀ ਫਿਰੇ ਤਾਂ ਫਿਰ ਉਨ੍ਹਾਂ ਦੇ ਮਨਾਂ ਵਿੱਚ ਐਮ.ਐਲ.ਏਜ਼. ਅਤੇ ਸਰਕਾਰ ਪ੍ਰਤੀ ਸਤਿਕਾਰ ਕਿਸ ਤਰ੍ਹਾਂ ਰਹਿ ਸਕਦਾ ਹੈ। ਹੁਣ ਤਾਂ ਹਾਲਤ ਇਹ ਹੈ ਕਿ ਜਦੋਂ ਐਮ.ਐਲ.ਏ. ਸਾਹਿਬ ਥਾਣੇ ਵਿੱਚ ਜਾਂਦੇ ਹਨ ਤਾਂ ਅੱਗੇ ਥਾਣੇਦਾਰ ਲੱਤ ਤੇ ਲੱਤ ਰੱਖੀ ਬੈਠਾ ਹੁੰਦਾ ਹੈ ਅਤੇ ਅਟੈਂਡ ਵੀ ਨਹੀਂ ਕਰਦਾ। ਹੁਣ ਜਦੋਂ ਕੋਈ ਵੀ ਐਮ.ਐਲ.ਏ. ਕਿਸੇ ਅਫ਼ਸਰ ਨੂੰ ਕਿਸੇ ਕੰਮ ਲਈ ਟੈਲੀਫ਼ੂਨ ਕਰਦਾ ਹੈ ਤਾਂ ਅੱਗੋਂ ਜਵਾਬ ਮਿਲਦਾ ਹੈ ਕਿ ਸਾਹਿਬ ਬਾਥਰੂਮ ਗਏ ਹਨ। ਮੈਨੂੰ ਹੈਰਾਨੀ ਹੈ ਕਿ ਚਾਰ-ਚਾਰ ਘੰਟੇ ਉਹ ਬਾਥਰੂਮ ਵਿੱਚ ਰਹਿੰਦੇ ਹਨ ਅਤੇ ਅੱਗੇ ਜਦੋਂ ਕਦੇ ਟੈਲੀਫ਼ੂਨ ਕਰਦੇ ਸੀ ਤਾਂ ਪੰਜ-ਸੱਤ ਮਿੰਟ ਬਾਅਦ ਹੀ ਸਬੰਧਤ ਅਫ਼ਸਰ ਦਾ ਟੈਲੀਫ਼ੂਨ ਆ ਜਾਂਦਾ ਸੀ ਕਿ ਹਾਂ ਜੀ ਦੱਸੋ ਕੀ ਕੰਮ ਹੈ। ਪਰ ਹੁਣ ਤਾਂ ਬਾਥਰੂਮ ਗਏ ਰਹਿੰਦੇ ਹਨ ਅਤੇ ਕੋਈ ਜਵਾਬ ਦੇਣ ਲਈ ਤਿਆਰ ਨਹੀਂ। ਇਹ ਇਸੇ ਕਰਕੇ ਹੋ ਰਿਹਾ ਹੈ ਕਿਉਂਕਿ ਸਰਕਾਰ ਉਨ੍ਹਾਂ ਨੂੰ ਕਹਿੰਦੀ ਹੈ ਕਿ ਤੁਸੀਂ ਵਿਰੋਧੀਆਂ ਨੂੰ ਦਬਾਓ। ਜੇ ਸਰਕਾਰ ਉਨ੍ਹਾਂ ਨੂੰ ਕਹੇ ਕਿ ਤੁਸੀਂ ਸਰਕਾਰ ਦੀ ਪਾਲਿਸੀ ਦੇ ਮੁਤਾਬਿਕ ਕੰਮ ਕਰਦੇ ਰਹੋ ਤਾਂ ਕਿਉਂ ਇਹ ਮਾੜਾ ਹਾਲ ਜਿਹੜਾ ਪਿਛਲੇ ਚਾਰ ਸਾਲਾਂ ਵਿੱਚ ਹੋਇਆ ਹੈ, ਹੁੰਦਾ। ਇਸ ਸਰਕਾਰ ਨੇ ਆਪਣੇ ਨੁਮਾਇੰਦਿਆਂ ਦਾ ਵੀ ਮਾੜਾ ਹਾਲ ਕੀਤਾ। ਉਨ੍ਹਾਂ ਦੀ ਇਜ਼ਤ ਦਾ ਵੀ ਬੜਾ ਨੁਕਸਾਨ ਹੋਇਆ ਹੈ। ਇਸ ਕਰਕੇ ਅੱਜ ਇਨ੍ਹਾਂ ਦੀ ਵੀ ਇਜ਼ਤ ਨਹੀਂ ਹੁੰਦੀ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਰਮੇਸ਼ ਚੰਦਰ ਡੋਗਰਾ)** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਇਹ ਕਹਿ ਰਹੇ ਹਨ ਕਿ ਨੁਮਾਇੰਦਿਆਂ ਦਾ ਬੜਾ ਨੁਕਸਾਨ ਹੋਇਆ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਟਾਈਮ ਕੀ ਹੋਇਆ ਸੀ। ਇਹ ਇੱਕੋ ਗੱਲ ਦੁਹਰਾਈ ਜਾਂਦੇ ਹਨ। (ਵਿਘਨ)

**Mr. Deputy Speaker :** Take your seat please.

**ਸਰਦਾਰ ਸੋਹਣ ਸਿੰਘ ਠੰਡਲ** : ਡਿਪਟੀ ਸਪੀਕਰ ਸਾਹਿਬ, ਮੈਂ ਸਮਾਪਤੀ ਤੇ ਆ ਗਿਆ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਕੋਲ ਬਹੁਤ ਵੱਡੇ ਸਬੂਤ ਹਨ। ਅਸੀਂ ਜਦੋਂ ਸਰਕਾਰ ਸੰਭਾਲੀ ਸੀ, ਸਾਡੇ ਕੋਲ ਵੀ ਸਬੂਤ ਸਨ ਔਰ ਅੱਜ ਵੀ ਸਾਡੇ ਕੋਲ ਸਬੂਤ ਹਨ। ਅੱਜ ਜੋ ਹੋ ਰਿਹਾ ਹੈ, ਸਬੂਤਾਂ ਦੀ ਤਾਂ ਕੋਈ ਐਸੀ ਗੱਲ ਹੀ ਨਹੀਂ। ਬੀਰ ਦਵਿੰਦਰ ਜੀ ਨੇ ਕਿੰਨੇ ਹੀ ਪੇਜ਼ਾਂ ਦਾ ਪੁਲੰਦਾ ਲਿਖਿਆ ਹੈ। ਇਕੱਲੇ ਇਲਜ਼ਾਮ ਨਹੀਂ ਲਗਾਏ ਸਗੋਂ ਉਨ੍ਹਾਂ ਨੇ ਲਿਖ ਕੇ ਦਿੱਤਾ ਹੈ। ਇਹ ਕਹਿੰਦੇ ਹਨ ਕਿ ਠੰਡਲ ਨੇ ਸਰੋਤਾਂ ਤੋਂ ਵੱਧ ਇਨਕਮ ਬਣਾਈ ਪਰ ਉਨ੍ਹਾਂ ਨੇ ਤਾਂ ਲਿਖ ਕੇ ਦਿੱਤਾ ਹੈ। ਸੈਂਕੜੇ ਸਫਿਆਂ ਦਾ ਲਿਖ ਕੇ ਦਿੱਤਾ ਹੈ। ਇਸ ਪਾਰਟੀ ਦੇ ਰਾਜ ਦੌਰਾਨ ਪਤਾ ਨਹੀਂ ਕਿੰਨੇ ਕਾਂਡ ਹੋਏ। ਤਹਿਲਕਾ ਕਾਂਡ, ਬੋਫੋਰਜ਼ ਕਾਂਡ। ਜੇ ਮੈਂ ਨਾਂ ਲੈਣ ਲੱਗਾਂ ਤਾਂ ਸਾਰਾ ਦਿਨ ਲੱਗ ਜਾਵੇਗਾ

ਤੇ ਗੱਲ ਨਹੀਂ ਮੁੱਕਣੀ। ਸਾਡੇ ਕੋਲ ਸਬੂਤ ਹਨ ਪਰ ਮੈਂ ਨਹੀਂ ਚਾਹੁੰਦਾ ਕਿ ਸਰਕਾਰ ਇਸ ਤਰ੍ਹਾਂ ਕਰੇ। ਸਾਡਾ ਅਸਲ ਨਿਸ਼ਾਨਾ ਕੀ ਹੈ? ਅਸਲ ਨਿਸ਼ਾਨਾ ਹੈ ਕਿ ਅਸੀਂ ਜਿਸ ਕੰਮ ਲਈ ਚੁਣ ਕੇ ਆਉਂਦੇ ਹਾਂ, ਉਸ ਪ੍ਰਤੀ ਸਾਡੀ ਜ਼ੁੰਮੇਵਾਰੀ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਆਪਣੇ ਸੂਬੇ ਦੇ ਲੋਕਾਂ ਲਈ ਕੋਈ ਕੰਮ ਕਰੀਏ। ਅਸੀਂ ਗਰੀਬੀ ਕਿਵੇਂ ਦੂਰ ਕਰਨੀ ਹੈ। ਅਸੀਂ ਵਿਚਾਰ ਕਰੀਏ ਕਿ ਲੋਕਾਂ ਨੂੰ ਸਹੀ ਸਹੂਲਤਾਂ ਕਿਵੇਂ ਦੇਣੀਆਂ ਹਨ। ਅਸੀਂ ਵਿਚਾਰ ਕਰੀਏ ਕਿ ਉਨ੍ਹਾਂ ਨੂੰ ਰੋਟੀ ਕਿਵੇਂ ਦੇਣੀ ਹੈ। ਇਹ ਸਾਡੀ ਸੋਚ ਹੋਣੀ ਚਾਹੀਦੀ ਹੈ। ਜੇ ਅਸੀਂ ਇਨ੍ਹਾਂ ਪੱਖਾਂ ਤੇ ਵਿਚਾਰ ਨਾ ਕੀਤੀ ਤਾਂ ਲੋਕਾਂ ਦਾ ਇਸ ਪਵਿੱਤਰ ਸਦਨ ਤੋਂ ਵਿਸ਼ਵਾਸ ਉੱਠ ਜਾਣਾ ਹੈ, ਇਹ ਦਿਨ ਦੂਰ ਨਹੀਂ। ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਵੋਟਾਂ ਹੁੰਦੀਆਂ ਹਨ ਤਾਂ ਲੋਕੀਂ ਸਿਰਫ 65 ਪਰਸੈਂਟ ਹੀ ਵੋਟ ਪਾਉਣ ਜਾਂਦੇ ਹਨ। 100% ਪੋਲਿੰਗ ਨਹੀਂ ਹੁੰਦੀ। 65% ਵਿੱਚੋਂ ਜਿਹੜੀ ਰੂਲਿੰਗ ਪਾਰਟੀ ਬੈਠਦੀ ਹੈ, ਉਸ ਨੂੰ 30% ਵੋਟਾਂ ਮਿਲਦੀਆਂ ਹਨ। ਇਸ ਤਰ੍ਹਾਂ 30% ਵੋਟਾਂ ਲੈ ਕੇ ਆਉਣ ਵਾਲੀ ਪਾਰਟੀ ਪੰਜਾਬ ਦੇ ਲੋਕਾਂ ਦਾ ਫੈਸਲਾ ਕਰਦੀ ਹੈ। ਹੌਲੀ-ਹੌਲੀ ਇਹ ਐਵਰੇਜ ਘਟਦੀ ਜਾ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਚਿੰਤਾ ਇਸ ਗੱਲ ਦੀ ਹੈ ਕਿ ਲੋਕ ਜਾਗਰੂਕ ਹੋ ਰਹੇ ਹਨ, ਸਿਆਣੇ ਹੋ ਰਹੇ ਹਨ ਤੇ ਉਹ ਸਮਝਦੇ ਹਨ ਕਿ ਇਨ੍ਹਾਂ ਨੇ ਤਾਂ ਆਪਸ ਵਿੱਚ ਲੜਨਾ ਹੈ। ਮੈਂ ਆਪਣੀ ਰੋਟੀ-ਰੋਜ਼ੀ ਕਮਾਵਾਂ। ਡਿਪਟੀ ਸਪੀਕਰ ਸਾਹਿਬ, ਅੰਤ ਵਿੱਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਹਾਊਸ ਵਿੱਚ ਬੋਲਣ ਦਾ ਸਮਾਂ ਦਿਤਾ ਹੈ। ਔਰ ਜਿਹੜਾ ਇਹ ਮਤਾ ਹਾਊਸ ਵਿਚ ਗਵਰਨਰ ਸਾਹਿਬ ਦੇ ਐਡਰੈਸ ਦੇ ਸਬੰਧ ਵਿੱਚ ਪੇਸ਼ ਕੀਤਾ ਗਿਆ ਹੈ, ਮੈਂ ਇਸ ਦਾ ਵਿਰੋਧ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ।

**ਸਰਦਾਰ ਜੋਗਿੰਦਰ ਸਿੰਘ ਮਾਨ (ਫਗਵਾੜਾ)** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਇਸ ਪਵਿੱਤਰ ਸਦਨ ਵਿੱਚ ਜਿਹੜਾ ਮਤਾ ਜਾਖੜ ਸਾਹਿਬ ਵੱਲੋਂ ਪੇਸ਼ ਕੀਤਾ ਗਿਆ ਹੈ, ਉਸ ਤੇ ਆਪਣੀ ਪਾਰਟੀ ਵੱਲੋਂ ਬੋਲਣ ਦਾ ਮੌਕਾ ਦਿੱਤਾ ਹੈ। ਠੰਡਲ ਸਾਹਿਬ ਜਦੋਂ ਬੋਲ ਰਹੇ ਸਨ ਤਾਂ ਹੈਲਥ ਮਨਿਸਟਰ ਸਾਹਿਬ ਟੋਕਾ-ਟਾਕੀ ਕਰ ਰਹੇ ਸਨ। ਸਮੇਂ ਦੀ ਗੱਲ ਹੋ ਰਹੀ ਸੀ। ਮੈਂ ਬੜਾ ਸਿੰਸੀਅਰ ਹੋ ਕੇ ਬੋਲਾਂਗਾ ਔਰ ਕੋਈ ਲੂਜ਼ ਗੱਲ ਨਹੀਂ ਕਰਨੀ। ਸਮੇਂ ਦੀ ਗੱਲ ਹੋ ਰਹੀ ਹੈ। ਬੀਰ ਦਵਿੰਦਰ ਜੀ ਵੀ ਆ ਗਏ ਹਨ। ਇਹ ਅੱਛੀ ਗੱਲ ਹੈ। ਇਨ੍ਹਾਂ ਗੱਲਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਲਿਖਿਆ ਹੈ, ਆਪ ਵੀ ਜਾਣਦੇ ਹੋ :

ਦੇਹੁਰਾ ਮਸੀਤ ਸੋਈ ਪੂਜਾ ਓ ਨਿਵਾਜ ਓਈ
ਮਾਨਸ ਸਭੈ ਏਕ ਪੈ ਏੇਕ ਕੋ ਭਰਮਾਉ ਹੈ॥

ਉਥੇ ਕਿਸੇ ਨਾਲ ਟੋਕਾ-ਟਾਕੀ ਦੀ ਗੱਲ ਨਹੀਂ ਲਿਖੀ। ਆਪ ਲੋਕ ਤਾਂ ਬਹੁਤ ਹੀ ਵੱਡੀ ਧਾਰਮਿਕ ਸੰਸਥਾ ਨਾਲ ਸਬੰਧ ਰੱਖਦੇ ਹੋ। ਜਿੱਥੇ ਮਨੁੱਖਤਾ ਦੀ, ਰੂਹਾਂ ਦੀ ਗੱਲ ਹੁੰਦੀ ਹੈ ਔਰ ਜਿੱਥੇ ਵੈਰ-ਵਿਰੋਧ ਦੀ ਗੱਲ ਨਹੀਂ ਹੈ।

ਮਾਨਸੁ ਕੀ ਜਾਤ ਸਭੈ ਏਕੈ ਪਹਿਚਾਨਬੋ।

ਜਦੋਂ ਅਸੀਂ ਇਸ ਪਵਿੱਤਰ ਸਦਨ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਾਂ ਤੇ ਫਿਰ ਦੂਈ ਦਵੈਦ ਮਨ ਵਿਚ ਉਤਪੰਨ ਹੁੰਦਾ ਹੈ। ਸਾਡੇ ਦੇਸ਼ ਵਿਚ ਲੋਕਰਾਜ ਹੈ। ਪਾਕਿਸਤਾਨ ਵਿਚ ਡਿਕਟੇਟਰਸ਼ਿਪ ਦਾ ਰਾਜ ਹੈ। ਉਥੇ ਇੱਕ ਦਾ ਹੁਕਮ ਸੌ ਤੇ ਲਾਗੂ ਕੀਤਾ ਜਾਂਦਾ ਹੈ।

[ਸਰਦਾਰ ਜੋਗਿੰਦਰ ਸਿੰਘ ਮਾਨ]

ਇੱਥੇ ਡੈਮੋਕਰੇਸੀ ਹੈ। ਚਾਹੇ 30% ਹੋਵੇ, ਚਾਹੇ 25% ਹੋਵੇ ਪਰ ਜਿਸ ਪਾਰਟੀ ਦੀ ਬਹੁਸੰਮਤੀ ਹੋਵੇ, ਉਹ ਰਾਜ ਕਰੇਗੀ ਲੇਕਿਨ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਜ਼ਿਕਰ ਕੀਤਾ ਸੀ, ਆਪ ਦਾ ਸਬੰਧ ਬਹੁਤ ਵੱਡੀ ਧਾਰਮਿਕ ਸੰਸਥਾ ਨਾਲ ਹੈ। ਆਪਣੇ ਗੁਣਾਂ ਕਰਕੇ ਇਹ ਸੰਸਥਾ ਸਾਰੀ ਦੁਨੀਆਂ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ। ਆਪ ਜ਼ਿਕਰ ਕਰ ਰਹੇ ਸੀ ਕਿ ਬਾਹਰੋਂ ਕੰਪਨੀਆਂ ਆ ਰਹੀਆਂ ਹਨ। ਉਹ ਸਾਡੇ ਤੇ ਕਬਜ਼ਾ ਕਰ ਲੈਣਗੀਆਂ। ਈਸਟ ਇੰਡੀਆ ਕੰਪਨੀ ਦੀ ਗੱਲ ਕਰ ਰਹੇ ਸੀ। ਮੈਂ ਸਮਝਦਾ ਹਾਂ ਕਿ ਅੱਜ ਇਨਫਰਮੇਸ਼ਨ ਟੈਕਨਾਲੋਜੀ ਦਾ ਜ਼ਮਾਨਾ ਹੈ। ਸਾਰਾ ਵਰਲਡ ਇੱਕ ਪਰਿਵਾਰ ਬਣ ਕੇ ਬੈਠਾ ਹੈ। ਅਸੀਂ ਉਸਦੇ ਨਾਲ ਚੱਲਣਾ ਹੈ। ਡਬਲਿਯੂ.ਟੀ.ਓ. ਲਾਗੂ ਹੋ ਚੁੱਕਾ ਹੈ। ਸਾਡੇ ਬਹੁਤ ਸਾਰੇ ਸਮਝੌਤੇ ਵਰਲਡ ਦੀਆਂ ਕੰਪਨੀਆਂ ਨਾਲ ਹੋ ਚੁੱਕੇ ਹਨ। ਅਸੀਂ ਆਪਣੇ ਸੂਬੇ ਨੂੰ ਹਿੰਦੁਸਤਾਨ ਦੇ ਦੂਸਰੇ ਸੂਬਿਆਂ ਤੋਂ ਪਿੱਛੇ ਨਹੀਂ ਰੱਖ ਸਕਦੇ। ਅੱਜ ਸਾਰਾ ਸੰਸਾਰ ਇੱਕ ਪਰਿਵਾਰ ਦੀ ਤਰ੍ਹਾਂ ਹੈ। ਜਦੋਂ ਅਸੀਂ ਇੱਕ ਪਰਿਵਾਰ ਦੀ ਤਰ੍ਹਾਂ ਵਿਚਰਾਂਗੇ ਤਾਂ ਫਿਰ ਸਾਨੂੰ ਆਪਣੇ ਸੂਬੇ ਦੀ ਸਮੁੱਚੀ ਡਿਵੈਲਪਮੈਂਟ ਬਾਰੇ ਸੋਚਣਾ ਪਵੇਗਾ। ਵੈਸੇ ਵੀ ਹਿੰਦੁਸਤਾਨ ਅੱਜ ਦੀ ਤਰੀਕ ਵਿੱਚ ਨਿਪੁੰਨ ਸੂਬਾ ਨਹੀਂ ਹੋਇਆ। ਡਿਪਟੀ ਸਪੀਕਰ ਸਾਹਿਬ, ਅਸੀਂ ਡਿਵੈਲਪ ਕਰ ਰਹੇ ਹਾਂ। ਲੇਕਿਨ ਅਸੀਂ ਉਨ੍ਹਾਂ ਬਾਹਰਲੇ ਦੇਸ਼ਾਂ ਦੀਆਂ ਗੱਲਾਂ ਕਰਦੇ ਹਾਂ ਜਿਹੜੇ ਡਿਵੈਲਪ ਹੋ ਚੁੱਕੇ ਹਨ। ਜੋ ਮੇਰੇ ਵੀਰ ਐਮ.ਐਲ.ਏ. ਨੇ ਗੱਲਾਂ ਕਹੀਆਂ ਹਨ, ਮੈਂ ਉਨ੍ਹਾਂ ਤੇ ਕੁਝ ਸ਼ਬਦ ਕਹਿਣੇ ਹਨ। ਉਸ ਤੋਂ ਬਾਅਦ ਮੈਂ ਇਸ ਹਾਊਸ ਵਿੱਚ ਇੱਕ ਬਹੁਤ ਮਹੱਤਵਪੂਰਣ ਮੁੱਦੇ ਤੇ ਆਪ ਜੀ ਨਾਲ ਗੱਲ ਕਰਨੀ ਹੈ ਕਿ ਅੱਜ ਅਸੀਂ ਪੰਜਾਬ ਦੇ ਵਿੱਚ ਬਹੁਤ ਮੁਸ਼ਕਲ ਸਮੇਂ ਵਿਚੋਂ ਗੁਜ਼ਰ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਇਥੇ ਰੋਜ਼ ਸਵਾਲ ਕਰਦੇ ਹਾਂ। ਅੱਜ ਵੀ ਸਵਾਲ ਆਇਆ ਸੀ ਅਤੇ ਹੈਨਰੀ ਸਾਹਿਬ ਉਸ ਪਾਣੀ ਦੀ ਸਮੱਸਿਆ ਦਾ ਜਵਾਬ ਦੇ ਰਹੇ ਸੀ। ਮੇਰੇ ਸਾਥੀ ਐਮ.ਐਲ.ਏ. ਸਾਹਿਬ ਨੇ ਹੁਣੇ ਹੀ ਪਿੰਡ ਦੇ ਪਾਣੀ ਦੀ ਸਮੱਸਿਆ ਦਾ ਜ਼ਿਕਰ ਕੀਤਾ ਹੈ। ਮੈਂ ਵੀ ਜ਼ਿਕਰ ਕਰਾਂਗਾ ਅਤੇ ਆਪ ਵੀ ਜਾਣਦੇ ਹੋ ਕਿਉਂਕਿ ਆਪ ਅੰਮ੍ਰਿਤਸਰ ਸ਼ਹਿਰ ਨਾਲ ਸਬੰਧ ਰੱਖਦੇ ਹੋ। ਆਸਾ ਦੀ ਵਾਰ ਦਾ ਇੱਕ ਸਲੋਕ ਹੈ-

ਜੇਤੇ ਦਾਣੇ ਅੰਨ ਕੇ ਜੀਆਂ ਬਾਝੁ ਨਾ ਕੋਇ
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭ ਕੋਇ।

ਇੱਕ ਹੋਰ ਸਲੋਕ ਹੈ—

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।

ਪਵਣੁ ਗੁਰੂ ਹੈ, ਪਾਣੀ ਪਿਤਾ ਹੈ ਧਰਤੀ ਮਾਤਾ ਹੈ। ਮੈਂ ਇਸ ਮੇਨ ਮੁੱਦੇ ਬਾਰੇ ਕੁਝ ਵਿਚਾਰ ਆਪ ਜੀ ਨਾਲ ਸਾਂਝੇ ਕਰਾਂਗਾ। ਇਹ ਨਿੰਦਿਆ ਕਿਸੇ ਦੀ ਨਹੀਂ ਹੈ ਔਰ ਨਾ ਕਿਸੇ ਦੀ ਪਰੇਜ਼ ਵਾਲੀ ਗੱਲ ਹੋਏਗੀ। ਮੈਂ ਸੋਚ ਰਿਹਾ ਹਾਂ ਕਿ ਆਉਣ ਵਾਲਾ ਸਮਾਂ ਸਾਡੇ ਲਈ ਕਿੰਨਾ ਖਤਰਨਾਕ ਹੋਏਗਾ। ਜਿਸ ਮਾਹੌਲ ਵਿੱਚ ਅੱਜ ਅਸੀਂ ਰਹਿ ਰਹੇ ਹਾਂ, ਉਸ ਵਿੱਚ ਕਿਸ ਤਰ੍ਹਾਂ ਮੁਸ਼ਕਲਾਂ ਆਉਣਗੀਆਂ। ਆਉਣ ਵਾਲਾ ਸਮਾਂ ਬੜਾ ਮਾੜਾ ਸਮਾਂ ਹੋਏਗਾ ਕਿਉਂਕਿ ਅਸੀਂ ਰਾਜ ਦੀ ਨੀਤੀ ਕਰਦੇ ਹਾਂ। ਖੇਤੀ ਦੀ ਨੀਤੀ ਕਿਸਾਨ ਕਰਦੇ ਹਨ, ਜਿਸ ਨੂੰ ਆਪਣਾ ਆਉਣ ਵਾਲਾ ਸਮਾਂ ਪਤਾ ਹੈ। ਉਹ ਜ਼ਮੀਨ ਤੇ ਖੇਤੀ ਕਰਦਾ ਹੈ। ਉਹ ਜਿਸ ਤਰ੍ਹਾਂ ਖੇਤੀ ਨੂੰ ਕਮਰਸ਼ੀਆਲਾਈਜ਼ ਕਰਦਾ ਹੈ, ਉਸ ਨੂੰ ਅਸੀਂ ਦੇਖਦੇ ਹਾਂ ਕਿ ਸਾਡਾ ਪਾਣੀ ਕਿਥੇ ਜਾ ਰਿਹਾ ਹੈ। ਕੁਝ ਅੰਕੜੇ ਉਸ ਦਿਨ ਭੂੰਦੜ ਸਾਹਿਬ ਬੋਲ ਰਹੇ ਸਨ। ਮੈਂ ਵੀ ਕੁਝ ਗੱਲਾਂ ਕਰਾਂਗਾ। ਸਾਨੂੰ ਪਾਣੀ ਬਾਰੇ ਕੋਈ ਮਜ਼ਬੂਤ ਨੀਤੀ ਬਣਾਉਣੀ

ਚਾਹੀਦੀ ਹੈ। ਅੱਜ ਕੋਈ ਨਹਿਰ, ਕੋਈ ਦਰਿਆ, ਸਤਲੁਜ ਲੈ ਲਓ, ਬਿਆਸ ਲੈ ਲਓ, ਕੋਈ ਬੇਈਂ ਲੈ ਲਓ, ਸਭ ਪੋਲਿਊਟ ਹੋ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਫਗਵਾੜੇ ਨੂੰ ਬਿਲੌਂਗ ਕਰਦਾ ਹਾਂ। ਸਮਰਾ ਸਾਹਿਬ ਵੀ ਆ ਗਏ ਹਨ। ਇੱਕ ਬੇਈਂ ਸਾਡੇ ਨਾਲ ਦੀ ਜਾਂਦੀ ਹੈ, ਅਸੀਂ ਉਸ ਬੇਈਂ ਨੂੰ ਕਾਲੀ ਬੇਈਂ ਕਹਿੰਦੇ ਹਾਂ। ਉਥੇ ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਵਾਲਿਆਂ ਦਾ ਪੂਰਾ ਜ਼ੋਰ ਲੱਗਿਆ ਹੋਇਆ ਹੈ ਪਰ ਕਿਸੇ ਸਿੱਟੇ ਤੇ ਗੱਲ ਨਹੀਂ ਪਹੁੰਚੀ। ਸੈਲਾ ਮਿੱਲ ਦਾ ਪਾਣੀ ਉਸ ਵਿੱਚ ਪੈਂਦਾ ਹੈ। ਤੁਸੀਂ ਵੀ ਇਸ ਬਾਰੇ ਜਾਣਦੇ ਹੋ ਕਿਉਂਕਿ ਤੁਸੀਂ ਵੀ ਬਹੁਤ ਵਾਰੀ ਕੋਸ਼ਿਸ਼ ਕੀਤੀ ਹੈ। ਅੱਜ ਕਿਸੇ ਪਿੰਡ ਵਿੱਚ ਛੱਪੜ ਨਹੀਂ ਹੈ। ਪਹਿਲਾਂ ਪਸ਼ੂ ਉਥੋਂ ਪਾਣੀ ਪੀ ਲੈਂਦੇ ਸਨ। ਤੁਸੀਂ ਸਾਰੇ ਆਪਣੇ ਦਿਮਾਗ ਤੇ ਬੋਝ ਪਾ ਲਓ ਅਤੇ ਦੇਖੋ ਕਿ ਅੱਗੇ ਪਸ਼ੂ ਛੱਪੜਾਂ ਵਿਚੋਂ ਪਾਣੀ ਪੀ ਲੈਂਦੇ ਸਨ। ਮੈਂ ਇਹ ਇਸ ਕਰਕੇ ਜ਼ਿਕਰ ਕਰ ਰਿਹਾ ਹਾਂ ਕਿਉਂਕਿ ਮੈਂ ਕੁਝ ਸ਼ਬਦ ਡਾਈਵਰਸੀਫਿਕੇਸ਼ਨ ਤੇ ਕਹਿਣੇ ਹਨ। ਕਿਉਂਕਿ ਸਾਨੂੰ ਡਾਈਵਰਸੀਫਿਕੇਸ਼ਨ ਦੀ ਲੋੜ ਹੈ। ਮੈਨੂੰ ਇਸ ਬਾਰੇ ਪਤਾ ਹੈ ਕਿਉਂਕਿ ਮੈਂ ਥੋੜ੍ਹਾ ਜਿਹਾ ਇਸ ਮਹਿਕਮੇ ਨਾਲ ਸਬੰਧ ਰੱਖਦਾ ਹਾਂ। ਇਹ ਬੜੀ ਚਰਚਾ ਦਾ ਵਿਸ਼ਾ ਰਿਹਾ ਹੈ। ਪਰ ਹੁਣ ਸਮਾਂ ਆ ਚੁੱਕਾ ਹੈ, ਜੇ ਅਸੀਂ ਇਸ ਬਾਰੇ ਨਹੀਂ ਸੋਚਾਂਗੇ, ਇਹ ਮੈਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਜੇ ਅਸੀਂ ਹੁਣ ਨਹੀਂ ਸੋਚਾਂਗੇ ਤਾਂ ਆਉਣ ਵਾਲਾ ਸਮਾਂ ਸਾਨੂੰ ਸਪੇਅਰ ਨਹੀਂ ਕਰੇਗਾ। ਤੁਸੀਂ ਗੱਲ ਕਰਦੇ ਹੋ ਕਿਸਾਨ ਦੀ। ਜੇ ਕਿਸਾਨ ਮਰੇਗਾ ਨਹੀਂ ਤਾਂ ਕੀ ਕਰੇਗਾ। ਜ਼ਮੀਨ ਰਬੜ ਤਾਂ ਹੈ ਨਹੀਂ ਕਿ ਇਹ ਵਧ ਜਾਵੇਗੀ। ਬੱਚੇ ਪੈਦਾ ਹੋ ਰਹੇ ਹਨ। ਫੈਮਿਲੀ ਪਲੈਨਿੰਗ ਲਾਗੂ ਨਹੀਂ ਹੋ ਰਹੀ। ਅੱਜ ਬਾਹਰ ਵਿਆਹ ਹੋ ਰਹੇ ਹਨ। ਲੋਕ ਕੀ ਕਰਨਗੇ। ਗਵਾਂਢੀ ਬਾਹਰ ਗਿਆ ਹੋਇਆ ਹੈ ਤਾਂ ਸਾਥੀ ਉਸ ਵੱਲ ਦੇਖਦਾ ਹੈ। ਅਸੀਂ ਦੁਆਬੇ ਵਿੱਚ ਦੇਖਦੇ ਹਾਂ। ਸਮਰਾ ਸਾਹਿਬ ਬੈਠੇ ਹਨ। ਅੱਜ ਐਨ.ਆਰ.ਆਈ. ਕਿਸ ਤਰ੍ਹਾਂ ਆ ਰਹੇ ਹਨ। ਅੱਜ ਦੇਖੋ ਐਨ.ਆਰ.ਆਈਜ਼. ਕਿਸ ਤਰ੍ਹਾਂ ਆ ਰਹੇ ਹਨ, ਮੈਂ ਕਿਸੇ ਨੂੰ ਮਾੜਾ ਨਹੀਂ ਕਹਿੰਦਾ। ਅੱਜ ਕੋਈ ਫਿਕਸ ਨਾਰਮ ਨਹੀਂ ਹਨ। ਅੱਜ ਇੱਕ ਅਮੀਰ ਵਿਅਕਤੀ ਬਹੁਤ ਜ਼ਿਆਦਾ ਪੈਸਾ ਲਗਾ ਕੇ ਵਿਆਹ ਕਰਦਾ ਹੈ ਅਤੇ ਇਕ ਤਰ੍ਹਾਂ ਨਾਲ ਅਮੀਰ ਆਦਮੀ, ਮਜ਼ਦੂਰ ਆਦਮੀ ਦਾ ਨੱਕ ਵੱਢਦਾ ਹੈ ਅਤੇ ਉਹ ਇਹ ਸੋਚਦਾ ਹੈ ਕਿ ਮੈਂ ਕਿਸ ਤਰ੍ਹਾਂ ਵਿਆਹ ਕਰਾਂ ਉਹ ਕਿਥੇ ਜਾਵੇਗਾ। ਅੱਜ ਸਾਰੇ ਅਸੀਂ ਖੇਤੀ ਕਰਦੇ ਹਾਂ ਅਤੇ ਖੇਤੀ ਨਾਲ ਸਬੰਧ ਰੱਖਦੇ ਹਾਂ ਪਰੰਤੂ ਅੱਜ ਦੇਖਣ ਵਾਲੀ ਗੱਲ ਇਹ ਹੈ ਕਿ ਇਹ ਜ਼ਮੀਨ ਕਿਥੇ ਜਾਵੇਗੀ, ਕਿਸ ਤਰ੍ਹਾਂ ਵੰਡੀ ਜਾਵੇਗੀ। ਕਿੰਨੇ ਪੁੱਤਰਾਂ ਵਿਚ ਵੰਡੀ ਜਾਵੇਗੀ, ਕਿੰਨੇ ਪੋਤਰਿਆਂ ਵਿਚ ਵੰਡੀ ਜਾਵੇਗੀ ਤਾਂ ਅਲਟੀਮੇਟਲੀ ਇਹ ਇੱਕ ਕਨਾਲ ਜਾਂ ਦੋ ਕਨਾਲ ਵਿਚ ਰਹਿ ਜਾਵੇਗੀ, ਇੱਕ ਤਾਂ ਇਹ ਕਾਰਨ ਹੈ। ਦੂਜਾ, ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੇ ਪੰਜ ਛੇ ਦਿਨਾਂ ਤੋਂ ਬੜੀ ਮਿਹਨਤ ਕਰਕੇ ਕੁਝ ਅੰਕੜੇ ਤਿਆਰ ਕੀਤੇ ਹਨ ਜਿਹੜੇ ਕਿ ਐਗਰੀਕਲਚਰਲ ਯੂਨੀਵਰਸਿਟੀ ਦੇ ਹਨ। ਇਹ ਅੰਕੜੇ ਮੈਂ ਇਸ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿ ਅੱਜ ਕਿਸ ਸਿਚੂਏਸ਼ਨ ਦੇ ਵਿਚੋਂ ਦੀ ਗੁਜ਼ਰ ਰਹੇ ਹਾਂ। ਅੱਜ ਮੈਂ ਦੁਆਬੇ ਦੀ ਗੱਲ ਕਰਾਂ। ਅੱਜ ਜ਼ਿਲ੍ਹਾ ਜਲੰਧਰ ਦੇ ਆਸਪਾਸ ਦੇ ਪਿੰਡਾਂ ਤੋਂ ਬਲਾਕ ਪੱਛਮੀ ਅਤੇ ਦੱਖਣੀ ਦੇ ਇਲਾਕੇ ਹਨ ਜਿਨ੍ਹਾਂ ਵਿਚੋਂ ਤਿੰਨ ਫੁੱਟ ਚੌੜੀਆਂ ਖੂਹੀਆਂ ਬਿਲਕੁਲ ਸੁੱਕ ਗਈਆਂ ਹਨ ਅਤੇ ਇਨ੍ਹਾਂ ਦੀ ਡੂੰਘਾਈ 55 ਫੁੱਟ ਤੱਕ ਹੈ। ਇਸ ਨੂੰ ਕੁਦਰਤੀ ਕਹਿਰ ਹੀ ਕਿਹਾ ਜਾ ਸਕਦਾ ਨਹੀਂ ਤਾਂ ਫਿਰ ਹੋਰ ਕੀ ਕਿਹਾ ਜਾ ਸਕਦਾ ਹੈ। ਸਰਕਾਰ ਵਲੋਂ ਜ਼ਮੀਨਦੋਜ਼ ਪਾਣੀ ਦੇ ਪ੍ਰਬੰਧ ਲਈ ਜਾਰੀ ਕੀਤੇ ਗਏ 204 (..ਵਿਘਨ..) ਜ਼ਿਲ੍ਹਾ ਜਲੰਧਰ ਦੇ ਵੱਖ-ਵੱਖ ਇਲਾਕਿਆਂ ਵਿੱਚ ਜਿਵੇਂ ਭੋਗਪੁਰ ਵਿਖੇ 9.51 ਮੀਟਰ ਪਾਣੀ ਹੇਠਾਂ ਗਿਆ, ਆਦਮਪੁਰ ਵਿਖੇ 11.52 ਮੀਟਰ, ਜਲੰਧਰ ਪੱਛਮੀ 9.75 ਮੀਟਰ, ਜਲੰਧਰ ਪੂਰਬੀ 13.73 ਮੀਟਰ,

[ਸਰਦਾਰ ਜੋਗਿੰਦਰ ਸਿੰਘ ਮਾਨ]

ਫਿਲੌਰ 16.27 ਮੀਟਰ, ਰੁੜਕਾਂ ਕਲਾਂ 15 ਮੀਟਰ, ਨੂਰਮਹਿਲ 20.38 ਮੀਟਰ, ਨਕੋਦਰ 36.52 ਮੀਟਰ, ਸ਼ਾਹਕੋਟ 26.85 ਮੀਟਰ ਅਤੇ ਲੋਹੀਆਂ ਬਲਾਕ ਵਿਖੇ 27.40 ਮੀਟਰ ਪਾਣੀ ਹੇਠਾਂ ਜਾ ਚੁੱਕਿਆ ਹੈ ਜੋ ਕਿ ਔਸਤਨ ਪਿਛਲੇ ਦਸ ਸਾਲਾਂ ਤੋਂ ਪੌਣਾ ਮੀਟਰ ਪਾਣੀ ਹੇਠਾਂ ਜਾ ਰਿਹਾ ਹੈ। ਇਸੇ ਤਰ੍ਹਾਂ ਕਪੂਰਥਲਾ ਦੇ ਵੱਖ-ਵੱਖ ਬਲਾਕਾਂ ਵਿਚ ਇਸ ਤਰ੍ਹਾਂ ਪਾਣੀ ਹੇਠਾਂ ਗਿਆ ਹੈ ਕਪੂਰਥਲਾ 15.11 ਮੀਟਰ, ਨਡਾਲਾ 8.75 ਮੀਟਰ, ਢਿਲਵਾਂ 5.85 ਮੀਟਰ, ਸੁਲਤਾਨਪੁਰ 14.16 ਮੀਟਰ ਅਤੇ ਫਗਵਾੜਾ ਬਲਾਕ 12.38 ਮੀਟਰ। ਹੁਸ਼ਿਆਰਪੁਰ ਦੇ ਵਿਚ ਦਸੂਹਾ ਵਿਖੇ 9.61 ਮੀਟਰ, ਟਾਂਡਾ 11.78 ਮੀਟਰ, ਮੁਕੇਰੀਆਂ 27.58 ਮੀਟਰ, ਤਲਵਾੜਾ 8 ਮੀਟਰ, ਮਾਹਿਲਪੁਰ ਗੜ੍ਹਸ਼ੰਕਰ ਤੇ ਹੁਸ਼ਿਆਰਪੁਰ ਵਿਖੇ ਦੋ ਮੀਟਰ ਅਤੇ ਭੂੰਗਾ ਵਿਖੇ ਔਸਤਨ ਪੰਜ ਮੀਟਰ ਪਾਣੀ ਜ਼ਮੀਨ ਹੇਠਾਂ ਜਾ ਚੁੱਕਿਆ ਹੈ। ਜੇਕਰ ਦੁਆਬੇ ਦੀ ਇਹ ਪੁਜ਼ੀਸ਼ਨ ਹੈ ਜਿਸ ਨੂੰ ਅਸੀਂ ਸਿਰਮੌਰ ਮੰਨਦੇ ਹਾਂ। ਇਸ ਤਰ੍ਹਾਂ ਭੂੰਦੜ ਸਾਹਿਬ ਤੁਹਾਡੇ ਇਲਾਕੇ ਮੋਗੇ ਵਾਲੀ ਸਾਈਡ ਦਾ ਵੀ ਮੈਂ ਜ਼ਿਕਰ ਕਰਾਂਗਾ। ਮੋਗਾ ਖੇਤਰ ਵਿੱਚ ਹਰ ਸਾਲ ਪਾਣੀ ਬੜੇ ਹੈਰਾਨੀਕੁੰਨ ਢੰਗ ਨਾਲ ਛੇ ਫੁੱਟ ਹੇਠਾਂ ਜਾ ਰਿਹਾ ਹੈ। ਉਥੇ ਪਾਣੀ ਦਾ ਪੱਧਰ 70 ਫੁੱਟ ਹੇਠਾਂ ਚਲਾ ਗਿਆ ਹੈ। ਸਾਲ 1975 ਤੋਂ ਲੈ ਕੇ 2005 ਤੱਕ ਦੀ ਸਾਰਣੀ ਮੁਤਾਬਿਕ ਸਾਲ 75 ਵਿਚ 17 ਫੁੱਟ ਪਾਣੀ ਦੀ ਡੂੰਘਾਈ, ਸਾਲ 1990 ਵਿੱਚ 26 ਫੁੱਟ ਪਾਣੀ ਦੀ ਡੂੰਘਾਈ, ਸਾਲ 1995 ਵਿਚ 37 ਫੁੱਟ ਪਾਣੀ ਦੀ ਡੂੰਘਾਈ, 1999 ਵਿਚ 41 ਫੁੱਟ ਪਾਣੀ ਦੀ ਡੂੰਘਾਈ, 2001 ਵਿੱਚ 44 ਫੁੱਟ ਦੀ ਡੂੰਘਾਈ ਅਤੇ 2005 ਵਿੱਚ 70 ਫੁੱਟ। ਸਾਲ 75 ਤੋਂ ਲੈ ਕੇ 01 ਤੱਕ 27 ਸਾਲਾਂ ਵਿੱਚ ਪਾਣੀ ਦਾ ਪੱਧਰ 26 ਫੁੱਟ ਹੇਠਾਂ ਗਿਆ ਹੈ ਅਤੇ ਸਾਲ 2001 ਤੋਂ 2005 ਤੱਕ ਚਾਰ ਸਾਲਾਂ ਵਿੱਚ 26 ਫੁੱਟ ਪਾਣੀ ਹੇਠਾਂ ਗਿਆ ਹੈ। ਇਹ ਖਤਰੇ ਦੀ ਘੰਟੀ ਨਹੀਂ ਤਾਂ ਹੋਰ ਕੀ ਹੈ ਅਤੇ ਉਸ ਇਲਾਕੇ ਵਿੱਚ ਪਾਣੀ ਦਾ ਪੱਧਰ ਹਰ ਸਾਲ 6.5 ਫੁੱਟ ਹੇਠਾਂ ਜਾ ਰਿਹਾ ਹੈ। ਇਸ ਕਰਕੇ ਕਿਸਾਨਾਂ ਨੂੰ ਉਥੇ ਮਜਬੂਰਨ 70-70 ਫੁੱਟ ਖੂਹੀਆਂ ਪੁਟਣੀਆਂ ਪੈ ਰਹੀਆਂ ਹਨ ਤਾਂਕਿ ਉਨ੍ਹਾਂ ਦੇ ਟਿਊਬਵੈਲ ਪਾਣੀ ਕੱਢ ਸਕਣ।

ਅੱਜ ਕਿਸਾਨ ਵਾਸਤੇ ਬਹੁਤ ਸਾਰੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਕਿਸਾਨ ਖੇਤੀਬਾੜੀ ਵਿਚ ਪਿੱਛੇ ਜਾ ਰਿਹਾ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਅਸੀਂ ਉਸ ਪਾਸੇ ਧਿਆਨ ਦੇਵਾਂਗੇ। ਡਿਪਟੀ ਸਪਕੀਰ ਸਾਹਿਬ, ਝੋਨੇ ਦੀ ਬਿਜਾਈ ਦਾ ਕੀ ਸਮਾਂ ਹੁੰਦਾ ਹੈ, ਜੇ ਕਿਸਾਨ ਸਰਕਾਰ ਦੀਆਂ ਹਦਾਇਤਾਂ ਤੋਂ ਪਹਿਲਾਂ ਬਿਜਾਈ ਕਰਦਾ ਹੈ ਤਾਂ ਇਕ ਮਈ ਤੋਂ 10 ਮਈ ਤੱਕ 70 ਸੈਂਟੀਮੀਟਰ ਪਾਣੀ ਜ਼ਮੀਨ ਵਿਚ ਚਲਾ ਜਾਂਦਾ ਹੈ। ਜੇ 11 ਮਈ ਤੋਂ 20 ਮਈ ਤੱਕ ਬਿਜਾਈ ਕਰਦਾ ਹੈ ਤਾਂ 60 ਸੈਂਟੀਮੀਟਰ, ਜੇ 21 ਮਈ ਤੋਂ 30 ਮਈ ਤੱਕ ਤਾਂ 50 ਸੈਂਟੀਮੀਟਰ, ਜੇ 1 ਜੂਨ ਤੋਂ 10 ਜੂਨ ਤੱਕ ਤਾਂ 28 ਸੈਂਟੀਮੀਟਰ ਪਾਣੀ, ਜੇ 11 ਜੂਨ ਤੋਂ 20 ਜੂਨ ਤੱਕ ਤਾਂ 10 ਸੈਂਟੀਮੀਟਰ ਪਾਣੀ ਜ਼ਮੀਨ ਵਿਚ ਚਲਾ ਜਾਂਦਾ ਹੈ। 21 ਜੂਨ ਤੋਂ 30 ਜੂਨ ਤੱਕ ਨਹੀਂ ਜਾਂਦਾ। ਜੇ ਜੁਲਾਈ ਵਿਚ ਬਿਜਾਈ ਕਰੇ ਤਾਂ +10 ਹੋ ਜਾਂਦਾ ਹੈ। ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਝੋਨੇ ਦੀ ਪਨੀਰੀ ਦੀ ਬਿਜਾਈ ਤੋਂ ਲੈ ਕੇ ਪਕਾਈ ਤੱਕ ਕੋਈ 6 ਮੀਟਰ ਪਾਣੀ ਉਸ ਉਤੇ ਲਗਦਾ ਹੈ। ਵੇਸਟ ਪਾਣੀ ਜਿਹੜਾ ਜ਼ਮੀਨ ਵਿਚ ਜਾ ਰਿਹਾ ਹੈ ਇਸ ਦੇ ਨਾਲ ਹੀ ਜ਼ਮੀਨ ਵਿਚ ਖਾਦਾਂ, ਦਵਾਈਆਂ, ਕੀੜੇ-ਮਾਰ ਦਵਾਈਆਂ ਜਾਂਦੀਆਂ ਹਨ ਜਿਨ੍ਹਾਂ ਦੇ ਨਾਲ ਅਸੀਂ ਆਪਣੇ ਮਿੱਤਰ ਕੀੜੇ ਵੀ ਮਾਰ ਦਿੰਦੇ ਹਾਂ, ਦੁਸ਼ਮਣ ਤਾਂ ਮਾਰਨੇ ਹੀ ਹਨ। ਪਾਣੀ ਦੀ ਗੱਲ ਹੋ ਰਹੀ ਹੈ। ਉਪਰਲਾ ਪਾਣੀ ਸਾਰੇ ਪੰਜਾਬ ਵਿਚ ਪੋਲਿਊਟ ਹੋ ਚੁੱਕਾ ਹੈ, ਉਹ ਪਾਣੀ ਪੀਣ ਦੇ ਬਿਲਕੁਲ ਯੋਗ ਨਹੀਂ। ਫਿਰੋਜ਼ਪੁਰ ਸਾਈਡ ਤੇ ਕੁਝ ਤਹਿਸੀਲਾਂ ਵਿਚ ਬਲੱਡ ਦੇ ਸੈਂਪਲ

ਲਏ ਗਏ। ਜਿਹੜੀਆਂ ਕੀੜੇ-ਮਾਰ ਦਵਾਈਆਂ ਜ਼ਮੀਨਾਂ ਵਿੱਚ ਪੈਂਦੀਆਂ ਹਨ ਉਹ ਸਾਡੇ ਖੂਨ ਵਿਚ ਆ ਗਈਆਂ ਹਨ। ਅਸੀਂ ਖੁਦ ਨੂੰ ਇੰਨਾ ਕਮਰਸ਼ੀਅਲਾਈਜ਼ ਕਰ ਲਿਆ ਹੈ ਕਿ ਸਾਨੂੰ ਕੁਝ ਨਹੀਂ ਦਿਸਦਾ। ਖਾਸ ਕਰਕੇ ਮੈਂ ਦੁਆਬੇ ਦੀ ਗੱਲ ਕਰਾਂਗਾ, ਸਮਰਾ ਸਾਹਿਬ ਇਥੇ ਬੈਠੇ ਹਨ, ਜ਼ਮੀਨਾਂ ਠੇਕੇ ਤੇ ਲੈ ਕੇ ਇਕ ਮਿੰਟ ਵੀ ਜ਼ਮੀਨ ਨੂੰ ਸਾਹ ਨਹੀਂ ਲੈਣ ਦਿੰਦੇ, ਕਦੀ ਇਹ ਨਹੀਂ ਦੇਖਦੇ ਕਿ ਇਸ ਵਿਚ ਵੀ ਜਾਨ ਹੈ, ਇਸ ਨੂੰ ਵੀ ਰੈਸਟ ਚਾਹੀਦੀ ਹੈ। ਅਸੀਂ ਵੱਧ ਤੋਂ ਵੱਧ ਉਸ ਤੇ ਫਸਲਾਂ ਬੀਜ ਕੇ ਉਪਜ ਲੈਣ ਦੀ ਕੋਸ਼ਿਸ਼ ਕਰਦੇ ਹਾਂ। ਇਹ ਅਸੀਂ ਕਦੀ ਨਹੀਂ ਸੋਚਿਆ ਕਿ ਇਹ ਕੁਦਰਤੀ ਸੋਮਾ ਹੈ, ਜ਼ਮੀਨ ਕੁਦਰਤੀ ਸੋਮਾ ਹੈ, ਪਾਣੀ ਕੁਦਰਤੀ ਸੋਮਾ ਹੈ। ਜੇ ਇਹੀ ਸਾਡੀ ਸਪੀਡ ਰਹੀ ਤਾਂ ਜਿਵੇਂ ਮੈਂ ਪਹਿਲਾਂ ਵੀ ਦੱਸਿਆ ਹੈ ਇਕੱਲਾ ਝੋਨਾ-ਪਾਲਣ ਲਈ ਤਿੰਨ ਹਜ਼ਾਰ ਲੀਟਰ ਪਾਣੀ ਚਾਹੀਦਾ ਹੈ। ਇਸ ਸਬੰਧੀ ਮੈਂ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੇ ਵੀ.ਸੀ. ਨਾਲ ਗੱਲ ਕੀਤੀ ਸੀ ਜੇ ਇਸ ਤਰ੍ਹਾਂ ਹੀ ਚਲਦਾ ਰਿਹਾ ਤਾਂ ਸਾਡਾ ਕੀ ਬਣੇਗਾ। ਇਕ ਬਹੁਤ ਵੱਡਾ ਖ਼ਤਰਾ ਹੈ ਜਿਹੜਾ ਮੈਂ ਤੁਹਾਡੀ ਨਜ਼ਰ ਕਰਾਂਗਾ ਉਹ ਇਹ ਹੈ ਕਿ ਕਿੰਨੀ ਝੋਨੇ ਦੀ ਪਰਾਲੀ, ਕਣਕ ਦੀ ਪਰਾਲੀ ਸਾੜ ਕੇ ਅਸੀਂ ਆਪਣੇ ਲਈ ਆਫ਼ਤ ਖੜ੍ਹੀ ਕਰ ਰਹੇ ਹਾਂ। ਉਸ ਤੋਂ ਪੈਦਾ ਹੋਏ ਧੂੰਏ ਨਾਲ ਕਾਰਬਨਡਾਈਆਕਸਾਈਡ, ਕਾਰਬਨ ਮੋਨੋਆਕਸਾਈਡ, ਨਾਈਟ੍ਰੋਜਨ ਆਕਸਾਈਡ ਜਿਹੀਆਂ ਖ਼ਤਰਨਾਕ ਗੈਸਾਂ ਨਿਕਲਦੀਆਂ ਹਨ ਜਿਹੜੀਆਂ ਪਰਾਲੀ ਸਾੜਨ ਦੇ ਰੁਝਾਨ ਦੌਰਾਨ 15-20 ਦਿਨਾਂ ਵਿਚ ਪਿਛਲੇ ਸਾਲ 233 ਲੱਖ ਟਨ ਕਾਰਬਨਡਾਈਆਕਸਾਈਡ ਵਾਤਾਵਰਣ ਵਿਚ ਮਿਲ ਗਈ ਸੀ। ਬਾਕੀ ਰਸਾਇਣ ਇਸ ਤੋਂ ਵੱਖ ਹਨ। ਪੰਜਾਬ ਵਿਚ ਵਢਾਈ ਕੰਬਾਈਨਾਂ ਨਾਲ ਹੁੰਦੀ ਹੈ। ਇਸ ਲਈ ਪਰਾਲੀ ਕਿਸੇ ਕੰਮ ਨਾ ਆਉਣ ਕਰਕੇ 80% ਪਰਾਲੀ ਰਹਿੰਦ-ਖੂੰਹਦ ਨੂੰ ਅੱਗ ਲਾ ਕੇ ਸਾੜ ਦਿੰਦੇ ਹਨ। ਪੀ.ਏ.ਯੂ. ਦੇ ਮਾਹਿਰਾਂ ਅਨੁਸਾਰ 163 ਲੱਖ ਟਨ ਪਰਾਲੀ ਨੂੰ ਅੱਗ ਲਾ ਕੇ ਸਾੜ ਦਿੱਤਾ ਜਾਂਦਾ ਹੈ ਜੋ ਕਿ 90 ਕਰੋੜ ਰੁਪਏ ਮੁੱਲ ਦੀ ਹੁੰਦੀ ਹੈ ਇਸ ਨਾਲ 1 ਲੱਖ ਟਨ ਨਾਈਟ੍ਰੋਜਨ ਵੀ ਸੜ ਕੇ ਸੁਆਹ ਹੋ ਜਾਂਦੀ ਹੈ। ਇਸ ਤਰ੍ਹਾਂ ਦੇ ਦਰਪੇਸ਼ ਖਤਰਿਆਂ ਦੀ ਅਸੀਂ ਜੇਕਰ ਕੋਈ ਪ੍ਰਵਾਹ ਨਾ ਕੀਤੀ ਅਤੇ ਕੁਝ ਪੈਸਿਆਂ ਦੀ ਬੱਚਤ ਲਈ ਅਸੀਂ ਖਤਰਨਾਕ ਰੁਝਾਨ ਵੱਲ ਜਾ ਰਹੇ ਹਾਂ। ਤੁਸੀਂ, ਡਿਪਟੀ ਸਪੀਕਰ ਸਾਹਿਬ, ਕਿਤੇ ਜਾ ਰਹੇ ਹੋ ਤੇ ਦੇਖੋ ਕਿ ਜੇਕਰ ਪਰਾਲੀ ਨੂੰ ਅੱਗ ਲੱਗੀ ਹੋਈ ਹੈ ਤਾਂ ਇਸ ਦੇ ਨਾਲ ਕੋਈ ਪੌਦਾ ਨਹੀਂ ਬਚਦਾ, ਕੋਈ ਦਰਖਤ ਨਹੀਂ ਬਚਦਾ, ਇਸ ਨਾਲ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ। ਇਸ ਉਤੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਸਾਰੀ ਜ਼ਿੰਮੇਵਾਰੀ ਸਰਕਾਰ ਨੂੰ ਆਪ ਲੈਣੀ ਚਾਹੀਦੀ ਹੈ ਅਤੇ ਕਿਸਾਨਾਂ ਦੇ ਭਲੇ ਵਾਸਤੇ ਉਚੇਚੇ ਸਟੈਪਸ ਲੈਣ ਦੀ ਲੋੜ ਹੈ। ਸਰਕਾਰ ਵੱਲੋਂ ਕਿਸਾਨਾਂ ਦੇ ਲਈ ਕਾਫੀ ਦਾਅਵੇ ਕੀਤੇ ਜਾਂਦੇ ਹਨ। ਕਿਸਾਨਾਂ ਨੂੰ ਪਾਣੀ ਦੇਣ ਬਾਰੇ, ਬੀਜ ਸਸਤਾ ਦੇਣ ਬਾਰੇ ਅਤੇ ਜਿਹੜਾ ਕਿਸਾਨਾਂ ਦੀਆਂ ਮੌਤਾਂ ਕਰਜ਼ੇ ਹੇਠਾਂ ਆਉਣ ਕਰਕੇ ਹੋ ਰਹੀਆਂ ਹਨ, ਬਾਰੇ ਕਾਫੀ ਜ਼ਿਕਰ ਇਥੇ ਕੀਤਾ ਗਿਆ ਹੈ ਪਰ ਅਸੀਂ ਇਥੇ ਕਦੇ ਨਹੀਂ ਸੋਚਿਆ ਕਿ ਇਨ੍ਹਾਂ ਚੀਜ਼ਾਂ ਪਿਛੇ ਕਾਰਣ ਕੀ ਹਨ ? ਨਾ ਹੀ ਅਸੀਂ ਕਦੇ ਇਹ ਸੋਚਿਆ ਹੈ ਕਿ ਜ਼ਿਮੀਂਦਾਰ ਦੇ ਨਾਲ ਖੇਤ ਮਜ਼ਦੂਰ ਦਾ ਵੀ ਨੁਕਸਾਨ ਹੁੰਦਾ ਹੈ। ਉਹ ਵੀ ਉਥੇ ਖੇਤਾਂ ਵਿਚ ਕੰਮ ਕਰਦਾ ਹੈ। ਜੇਕਰ ਕਿਸਾਨ ਆਰਥਿਕ ਤੌਰ ਤੇ ਕਮਜ਼ੋਰ ਹੋਵੇਗਾ ਤਾਂ ਜਿਹੜਾ ਉਥੇ ਖੇਤ ਮਜ਼ਦੂਰ ਕੰਮ ਕਰਦਾ ਹੈ ਉਸ ਤੇ ਵੀ ਆਰਥਿਕ ਤੌਰ ਤੇ ਅਸਰ ਹੋਵੇਗਾ। ਪਰ ਇਸ ਬਾਰੇ ਸਰਕਾਰ ਵਲੋਂ ਜਾਂ ਆਪੋਜ਼ੀਸ਼ਨ ਵਲੋਂ ਕਦੇ ਗੱਲ ਨਹੀਂ ਕੀਤੀ ਗਈ। ਇਸ ਦਾ ਸਰਕਾਰ ਵੱਲੋਂ ਗਵਰਨਰ ਐਡਰੈਸ ਵਿਚ ਜ਼ਿਕਰ ਕੀਤਾ ਗਿਆ ਹੈ। ਇਹ ਠੀਕ ਹੈ ਕਿ ਸਰਕਾਰ ਵਲੋਂ ਡਾਈਵਰਸੀਫੀਕੇਸ਼ਨ ਵੱਲ ਧਿਆਨ ਦਿੱਤਾ ਜਾ ਰਿਹਾ ਹੈ ਤਾਂਕਿ ਕਿਸਾਨਾਂ ਦਾ ਫਾਇਦਾ

[ਸਰਦਾਰ ਜੋਗਿੰਦਰ ਸਿੰਘ ਮਾਨ]

ਹੋ ਸਕੇ। ਐਗਰੀਕਲਚਰ ਸਬੰਧੀ ਡਾਈਵਰਸੀਫੀਕੇਸ਼ਨ ਵਾਸਤੇ ਜਿਹੜੀ ਜੌਹਲ ਕਮੇਟੀ ਸਰਕਾਰ ਵਲੋਂ ਬਣਾਈ ਗਈ ਸੀ, ਉਸ ਨੇ ਜਿਹੜੇ ਸਰਕਾਰ ਨੂੰ ਅੰਕੜੇ ਪੇਸ਼ ਕੀਤੇ ਸਨ ਉਨ੍ਹਾਂ ਅੰਕੜਿਆਂ ਤੇ ਸਰਕਾਰ ਨਹੀਂ ਪਹੁੰਚ ਸਕੀ, ਨਾ ਹੀ ਪ੍ਰਾਪਤੀਆਂ ਹੋਈਆਂ ਹਨ। ਇਸ ਦਾ ਕਾਰਣ ਹੈ ਕਿ ਕਿਸਾਨਾਂ ਵਿਚ ਅਵੇਅਰਨੈਸ ਦੀ ਕਮੀ ਹੈ, ਲੋੜੀਂਦੀ ਜਾਣਕਾਰੀ ਕਿਸਾਨਾਂ ਤੱਕ ਪਹੁੰਚਾਉਣ ਦੀ ਲੋੜ ਹੈ। ਫਾਇਦੇ ਨੁਕਸਾਨ ਬਾਰੇ ਪੂਰੀ ਜਾਣਕਾਰੀ ਐਗਜ਼ੀਬੀਸ਼ਨਾਂ ਰਾਹੀਂ ਅਤੇ ਟੀ.ਵੀ. ਪ੍ਰੋਗਰਾਮਾਂ ਰਾਹੀਂ ਕਰਨੀ ਚਾਹੀਦੀ ਸੀ। ਇਸ ਸਬੰਧੀ ਸਰਕਾਰ ਨੂੰ ਪਾਲਿਸੀ ਬਨਾਉਣੀ ਚਾਹੀਦੀ ਹੈ। ਸਰਕਾਰ ਨੂੰ ਕਿਸਾਨਾਂ ਨਾਲ ਗੱਲ ਕਰਨੀ ਚਾਹੀਦੀ ਹੈ। ਉਨ੍ਹਾਂ ਦੇ ਵਿਚਾਰ ਵੀ ਸੁਨਣੇ ਚਾਹੀਦੇ ਹਨ ਅਤੇ ਸਰਕਾਰ ਦੇ ਵਿਚਾਰ ਉਨ੍ਹਾਂ ਤੱਕ ਜਾਣੇ ਚਾਹੀਦੇ ਹਨ, ਸਰਕਾਰ ਨੇ ਕੁਝ ਫਸਲਾਂ ਦੀ ਡਾਈਵਰਸੀਫੀਕੇਸ਼ਨ ਵਾਸਤੇ ਰਿਕਮੈਂਡੇਸ਼ਨ ਕੀਤੀ ਹੈ। ਸਰਕਾਰ 3.41 ਲੱਖ ਹੈਕਟੇਅਰ ਰਕਬੇ ਵਿਚ ਠੇਕੇਦਾਰੀ ਢੰਗ ਨਾਲ ਵਿਸ਼ੇਸ਼ ਕਰਕੇ ਹਯੋਲਾ, ਬਾਸਮਤੀ, ਸਪਰਿੰਗ ਮੇਜ਼, ਦੁਰਮ-ਵ੍ਹੀਟ ਆਦਿ ਫਸਲਾਂ ਦੀ ਵੰਨ ਸੁਵੰਨਤਾ ਕਰਨ ਵਿਚ ਸਫਲ ਰਹੀ ਹੈ ਸਰਕਾਰ ਨੇ ਵਧੀਆ ਕਿਸਮ ਦਾ ਬੀਜ ਦੇਣ ਵਿਚ ਧਿਆਨ ਦਿੱਤਾ ਹੈ। ਕਿਸਾਨਾਂ ਦੇ ਵਿਚ ਜ਼ਿਆਦਾ ਪਾਣੀ ਲਗਾਉਣ ਦਾ ਰੁਝਾਨ ਹੈ ਉਸ ਨੂੰ ਘੱਟ ਕਰਨ ਵੱਲ ਵੀ ਧਿਆਨ ਦਿੱਤਾ ਹੈ। ਸਰਕਾਰ ਨੇ ਆਰਗੈਨਿਕ ਖਾਦਾਂ ਵੱਲ ਧਿਆਨ ਦਿੱਤਾ ਹੈ। ਫਸਲਾਂ ਉਤੇ ਜਿਹੜਾ ਕਿਸਾਨਾਂ ਵੱਲੋਂ ਕਾਫੀ ਸਪਰੇਅ ਕੀਤਾ ਜਾਂਦਾ ਹੈ ਉਸ ਦਾ ਜ਼ਿਆਦਾ ਅਸਰ ਸਾਡੇ ਖੂਨ ਵਿਚ ਹੁੰਦਾ ਹੈ। ਆਰਗੈਨਿਕ ਖੇਤੀ ਨੂੰ ਤਿਆਰ ਕਰਨ ਵਾਸਤੇ ਸਰਕਾਰ ਨੂੰ 3 ਸਾਲ ਲਗ ਜਾਂਦੇ ਹਨ। ਮੈਂ ਸਰਕਾਰ ਅੱਗੇ ਬੇਨਤੀ ਕਰਦਾ ਹਾਂ ਕਿ ਜਿਹੜਾ ਸਾਡੇ ਪਸ਼ੂਆਂ ਦਾ ਗੋਹਾ ਹੈ ਇਸ ਨੂੰ ਬਰਨ ਕਰਕੇ ਖੇਤੀ ਵਿਚ ਯੂਜ਼ ਕਰਨ ਨਾਲ ਫਸਲ ਦੀ ਪੈਦਾਵਾਰ ਵਧਾਈ ਜਾ ਸਕਦੀ ਹੈ। ਪਾਣੀ ਖੇਤੀ ਵਿਚ ਜ਼ਿਆਦਾ ਲਗਾਉਣ ਨਾਲ ਖੇਤੀ ਦਾ ਜ਼ਿਆਦਾ ਨੁਕਸਾਨ ਹੋ ਰਿਹਾ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਹੁਣ ਮੀਂਹ ਘੱਟ ਪੈ ਰਹੇ ਹਨ ਬਰਸਾਤ ਘੱਟ ਹੁੰਦੀ ਹੈ ਇਸ ਕਰਕੇ ਪਾਣੀ ਦੀ ਕਿੱਲਤ ਖੇਤੀ ਵਿਚ ਮਹਿਸੂਸ ਕੀਤੀ ਜਾ ਰਹੀ ਹੈ। ਬਾਰਸ਼ਾਂ ਘੱਟ ਹੋਣ ਦੇ ਕਈ ਕਾਰਣ ਹਨ ਜਿਸ ਵੱਲ ਸਰਕਾਰ ਵਲੋਂ ਹਾਲੇ ਧਿਆਨ ਨਹੀਂ ਦਿੱਤਾ ਜਾ ਰਿਹਾ ਅਤੇ ਸਾਡਾ ਜਿਹੜਾ ਵਾਤਾਵਰਣ ਹੈ ਉਹ ਵੀ ਸਾਫ ਨਹੀਂ ਰਿਹਾ। ਜਿਸ ਕਰਕੇ ਮੌਸਮਾਂ ਵਿੱਚ ਵੀ ਤਬਦੀਲੀ ਆ ਰਹੀ ਹੈ। ਓਜੋਨ ਲੇਅਰ ਦੀ ਮੈਂ ਗੱਲ ਕਰਦਾ ਹਾਂ। ਇਸ ਓਜੋਨ ਲੇਅਰ ਨੂੰ ਬਚਾਉਣ ਲਈ ਕੋਈ ਸਰਕਾਰ ਵਲੋਂ ਧਿਆਨ ਨਹੀਂ ਦਿੱਤਾ ਜਾ ਰਿਹਾ। ਗੰਦੇ ਵਾਤਾਵਰਣ ਕਾਰਨ ਅਤੇ ਗੰਦੇ ਵਾਯੂਮੰਡਲ ਕਰਕੇ ਓਜੋਨ ਲੇਅਰ ਪੈਂਚਰ ਹੋ ਸਕਦੀ ਹੈ। ਇਸ ਵੱਲ ਸਰਕਾਰ ਵੱਲੋਂ ਧਿਆਨ ਦੇਣ ਦੀ ਲੋੜ ਹੈ। ਇਸ ਦੇ ਖਰਾਬ ਹੋਣ ਨਾਲ ਸਾਡੀ ਸਿਹਤ ਤੇ ਅਸਰ ਪਵੇਗਾ। ਸ਼ੂਗਰ ਅਤੇ ਕੈਂਸਰ ਦੀਆਂ ਬਿਮਾਰੀਆਂ ਵਿਚ ਇਜ਼ਾਫ਼ਾ ਹੋਵੇਗਾ ਜਿਸ ਦਾ ਇਲਾਜ ਨਹੀਂ ਹੋਣਾ, ਇਨ੍ਹਾਂ ਬੇ-ਇਲਾਜ ਬਿਮਾਰੀਆਂ ਤੋਂ ਬਚਣ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਆਪੋਜ਼ੀਸ਼ਨ ਵਲੋਂ ਗਵਰਨਰ ਐਡਰੈਸ ਦੀ ਮੁਖਾਲਫ਼ਤ ਕਰਨ ਦੀ ਬਜਾਏ ਸਰਕਾਰ ਨੂੰ ਇਕ ਮਾਰਗ ਦਰਸ਼ਨ ਦੇਣਾ ਚਾਹੀਦਾ ਹੈ ਅਤੇ ਗੁਰੂ ਨਾਨਕ ਸਾਹਿਬ ਦੇ ਕਥਨ ਅਨੁਸਾਰ ਸਾਂਝੀਵਾਲਤਾ ਦਾ ਸੰਦੇਸ਼ ਦੇਣਾ ਚਾਹੀਦਾ ਹੈ। ਰੱਬ ਦੇ ਘਰ ਵਿਚ ਚੀਂਟੀ ਅਤੇ ਹਾਥੀ ਦੀ ਗਿਣਤੀ ਇਕੋ ਜਿਹੀ ਹੁੰਦੀ ਹੈ ਅਤੇ ਪਹਿਚਾਣ ਵੀ ਇਕ ਤਰ੍ਹਾਂ ਹੁੰਦੀ ਹੈ। ਡਾਕਟਰ ਮਨਮੋਹਨ ਸਿੰਘ, ਪ੍ਰਧਾਨ ਮੰਤਰੀ ਨੇ ਡਾਈਵਰਸੀਫੀਕੇਸ਼ਨ ਦੀ ਵਕਾਲਤ ਕੀਤੀ ਹੈ ਅਤੇ ਇਸ ਦੇ ਲਈ ਸਰਕਾਰ ਵਲੋਂ ਪੈਸੇ ਵੀ ਰੱਖੇ ਗਏ ਹਨ, ਸਾਡੇ ਮੁੱਖ ਮੰਤਰੀ ਸਾਹਿਬ ਨੇ ਵੀ

ਡਾਈਵਰਸੀਫੀਕੇਸ਼ਨ ਵਾਸਤੇ ਯਕੀਨ ਦਿਵਾਇਆ ਹੈ ਡਾਈਵਰਸੀਫੀਕੇਸ਼ਨ ਲਈ ਕੈਪਟਨ ਸਾਹਿਬ ਨੇ ਇਕ ਪਾਲਿਸੀ ਬਣਾਈ ਹੈ ਅਤੇ ਕਾਫੀ ਸਟੈਪਸ ਵੀ ਲਏ ਹਨ। ਸਰਕਾਰ ਨੂੰ ਜਿਹੜੇ ਕਿਸਾਨਾਂ ਦੀ ਮੌਤ ਖੁਦਕਸ਼ੀ ਕਰਕੇ ਹੋਈ ਹੈ ਅਤੇ ਕਰਜ਼ੇ ਦੇ ਕਾਰਣ ਹੋਈ ਹੈ ਜਾਂ ਕਿਸੇ ਹੋਰ ਕਾਰਣ ਹੋਈ ਹੈ। ਇਸ ਦੇ ਕਾਰਣਾਂ ਨੂੰ ਜਾਣਨ ਲਈ ਕਮੇਟੀ ਬਨਾਉਣੀ ਚਾਹੀਦੀ ਹੈ। ਟੋਟਲ 92 ਕਰੋੜ ਦਾ ਕਰਜ਼ਾ ਕਿਸਾਨਾਂ ਤੇ ਚੜ੍ਹਿਆ ਹੋਇਆ ਹੈ। 80% ਕਿਸਾਨਾਂ ਨੇ ਕਰਜ਼ਾ ਲਿਆ ਹੋਇਆ ਹੈ ਤੇ ਉਨ੍ਹਾਂ ਤੇ ਕਰਜ਼ੇ ਦਾ ਬਹੁਤ ਬੋਝ ਹੈ। ਇਸ ਸਟਰੈਸ ਵਿਚੋਂ ਨਿਕਲਣ ਲਈ ਅਸੀਂ ਕਿਸਾਨ ਨੂੰ, ਦਲਿਤ ਨੂੰ ਇਕ ਮਾਰਗ ਦਰਸ਼ਨ ਦੇਈਏ ਜਿਸ ਦੇ ਨਾਲ ਇਹ ਮੈਸੇਜ ਜਾਵੇ ਕਿ ਸਰਕਾਰ ਸਭ ਦੀ ਹੈ, ਸਰਕਾਰ ਸਭ ਦੀ ਸਾਂਝੀ ਹੈ ਤੇ ਜਿਹੜੇ ਇਸ ਦੌਰ ਵਿਚ ਅੱਗੇ ਨਿਕਲ ਗਏ, ਲੋਕ ਉਸਨੂੰ ਪਸੰਦ ਕਰਨਗੇ। ਮੈਂ, ਡਿਪਟੀ ਸਪਕੀਰ ਸਾਹਿਬ, ਤੁਹਾਡਾ ਧੰਨਵਾਦੀ ਹਾਂ, ਇਸ ਹਾਊਸ ਵਿਚ ਮੈਨੂੰ ਕੁਝ ਗੱਲਾਂ ਨਹੀਂ ਵੀ ਚੰਗੀਆਂ ਲਗਦੀਆਂ, ਮੇਰੇ ਮੈਂਬਰਾਂ ਨੂੰ ਵੀ ਬਹੁਤ ਸਾਰੀਆਂ ਗੱਲਾਂ ਪਸੰਦ ਨਹੀਂ ਤੇ ਇਥੇ ਕੁਝ ਲੋਕ ਐਸੀਆਂ ਗੱਲਾਂ ਪਸੰਦ ਕਰਦੇ ਹਨ, ਪਰ ਮੈਂ ਕਿਸੇ ਬਾਰੇ ਕੁਝ ਨਹੀਂ ਬੋਲਦਾ। ਮੈਂ ਇਹ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਸਾਨੂੰ ਉਹ ਗੱਲਾਂ ਕਹਿਣੀਆਂ ਚਾਹੀਦੀਆਂ ਹਨ, ਜਿਸ ਦੇ ਨਾਲ ਸਾਨੂੰ ਆਉਣ ਵਾਲੇ ਸਮੇਂ ਦਾ ਪਤਾ ਲਗੇ ਕਿ ਅਸੀਂ ਕਿਥੇ ਜਾਣਾ ਚਾਹੁੰਦੇ ਹਾਂ। ਇਨ੍ਹਾਂ ਸ਼ਬਦਾਂ ਦੇ ਨਾਲ, ਡਿਪਟੀ ਸਪਕੀਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਦੀ ਤਾਈਦ ਕਰਦਾ ਹਾਂ ਤੇ ਮੈਨੂੰ ਆਸ ਹੈ ਕਿ ਕੈਪਟਨ ਸਾਹਿਬ ਕਿਸਾਨਾਂ ਨੂੰ ਨਵਾਂ ਮਾਰਗ ਦੇਣਗੇ। ਅੱਜ ਡਾਈਵਰਸੀਫਿਕੇਸ਼ਨ ਬੇਸ਼ੱਕ ਬਹੁਤ ਸਾਰੇ ਕਿਸਾਨ ਨਹੀਂ ਸਮਝ ਸਕੇ ਲੇਕਿਨ ਆਉਣ ਵਾਲਾ ਸਮਾਂ ਚੰਗਾ ਹੋਵੇਗਾ। ਅੱਜ ਐਗਰੀਕਲਚਰ ਡਿਪਾਰਟਮੈਂਟ ਦੀ ਵੀ ਉਹ ਆਲੋਚਨਾ ਨਹੀਂ ਹੁੰਦੀ ਜਿਹੜੀ ਕਦੇ ਪਹਿਲਾਂ ਹੋਇਆ ਕਰਦੀ ਸੀ। ਇਨ੍ਹਾਂ ਸ਼ਬਦਾਂ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਦੀ ਤਾਈਦ ਕਰਦਾ ਹਾਂ। ਧੰਨਵਾਦ।

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ (ਅਜਨਾਲਾ)** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਅਜ਼ੀਮ ਸਦਨ ਵਿਚ ਗਵਰਨਰ ਸਾਹਿਬ ਦੇ ਐਡਰੈਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੇਰਾ ਵਿਧਾਨ ਸਭਾ ਵਿਚ ਇਹ ਪਹਿਲਾ ਤਜਰਬਾ ਹੈ ਔਰ ਮੈਂ ਯਤਨ ਕਰ ਰਿਹਾ ਹਾਂ ਕਿ ਪਾਰਲੀਮੈਂਟ ਦੇ ਵਿਚ ਜਿਸ ਤਰੀਕੇ ਨਾਲ ਇਕ ਲਫਜ਼ ਵਰਤਿਆ ਜਾਂਦਾ ਹੈ, ਪਾਰਲੀਮੈਂਟਰੀਅਨ, ਉਹੀ ਵਿਧਾਨ ਸਭਾ ਦੇ ਵਿਚ ਮੈਂ ਯਤਨ ਕਰ ਰਿਹਾ ਹਾਂ ਸਿੱਖਣ ਦੀ ਔਰ ਸਿੱਖਣਾ ਕਿਨ੍ਹਾਂ ਕੋਲੋਂ ਹੈ ? ਉਨ੍ਹਾਂ ਕੋਲੋਂ ਜਿਹੜੇ ਮੇਰੇ ਇਥੇ ਬਹੁਤ ਸਤਿਕਾਰਯੋਗ ਤੇ ਐਕਸਪੀਰੀਐਂਸਡ, ਚੌਥੀ ਵਾਰ ਤੇ ਤੀਜੀ ਵਾਰ ਜਿੱਤ ਜਿੱਤ ਕੇ ਇਸ ਸਦਨ ਵਿਚ ਮਾਨਯੋਗ ਮੈਂਬਰ ਸਾਹਿਬਾਨ ਬੈਠੇ ਹਨ। ਡਿਪਟੀ ਸਪੀਕਰ ਸਾਹਿਬ, ਕਈ ਗੱਲਾਂ ਦੁਖਦੀਆਂ ਵੀ ਹਨ। ਕਿਉਂ ? ਕਿਉਂਕਿ ਜਦੋਂ ਵੀ ਇਥੇ ਕੋਈ ਬੋਲਣ ਲਈ ਮੈਂਬਰ ਸਾਹਿਬ ਉਠਦਾ ਹੈ, ਮੈਂ ਸਮਝਦਾ ਹਾਂ ਕਿ ਉਸਦਾ ਇਕ ਫਰਜ਼ ਬਣਦਾ ਹੈ, ਕਿਉਂਕਿ ਉਹ ਆਪਣੇ ਹਲਕੇ ਨੂੰ ਨੁਮਾਇੰਦਗੀ ਦਿੰਦਾ ਹੈ ਤੇ ਇਥੇ ਆ ਕੇ ਉਸਨੇ ਆਪਣੇ ਹਲਕੇ ਦੀਆਂ ਮੁਸ਼ਕਲਾਂ, ਪੰਜਾਬ ਦੀਆਂ ਮੁਸ਼ਕਲਾਂ ਤੇ ਉਨ੍ਹਾਂ ਦੇ ਹਲ ਕਰਨ ਦਾ ਯਤਨ ਕਰਨਾ ਹੁੰਦਾ ਹੈ ਲੇਕਿਨ ਦੇਖਣ ਵਿਚ ਕੀ ਆਉਂਦਾ ਹੈ ਕਿ ਜਿਹੜਾ ਵੀ ਉੱਠਦਾ ਹੈ ਉਹ ਕਿਸੇ ਨਾ ਕਿਸੇ ਦੂਸਰੇ ਤੇ ਦੋਸ਼ ਲਾਉਂਦਾ ਹੈ ਜਾਂ ਦੂਸਰੇ ਨੂੰ ਨੀਚਾ ਦਿਖਾਉਣ ਦੀ ਕੋਸ਼ਿਸ਼ ਕਰਦਾ ਹੈ। ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਬਹੁਤ ਅੱਛਾ ਐਡਰੈਸ ਸਦਨ ਵਿਚ ਰੱਖਿਆ ਹੈ। ਕੈਪਟਨ ਅਮਰਿੰਦਰ ਸਿੰਘ ਹੋਰਾਂ ਦੀ ਸਰਕਾਰ ਜਦੋਂ ਦੀ ਆਈ ਹੈ, ਉਨ੍ਹਾਂ ਦਾ ਹਮੇਸ਼ਾ ਯਤਨ ਰਿਹਾ ਹੈ, ਇਕ ਕੋਸ਼ਿਸ਼

[ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ]

ਰਹੀ ਹੈ ਕਿ ਪੰਜਾਬ ਨੂੰ ਇਕ ਨਵੇਂ ਸਿਰੇ ਵੱਲ, ਇਕ ਨਵੀਂ ਦਿਸ਼ਾ ਵੱਲ ਲੈ ਕੇ ਜਾਈਏ। ਉਨ੍ਹਾਂ ਦੇ ਦਿਮਾਗ ਵਿਚ ਵਿਜ਼ਨ ਹੈ, ਇਕ ਜੋਸ਼ ਹੈ। ਉਨ੍ਹਾਂ ਨੇ ਵਾਇਦੇ ਕੀਤੇ ਸੀ, ਉਨ੍ਹਾਂ ਲੋਕਾਂ ਨਾਲ ਜਦੋਂ ਉਸ ਵੇਲੇ ਪੰਜਾਬ ਦੀ ਪੁਜ਼ੀਸ਼ਨ ਬੜੀ ਮਾੜੀ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਖੁਦ ਜ਼ਿਮੀਂਦਾਰ ਹਾਂ ਤੇ ਮੈਂ ਵੀ ਆਪਣੀ ਪੈਡੀ, ਝੋਨਾ ਤੇ ਜੀਰੀ ਜਿਸ ਨੂੰ ਤੁਸੀਂ ਮਾਲਵੇ ਵਿਚ ਕਹਿੰਦੇ ਹੋ, 120 ਰੁਪਏ ਕੁਇੰਟਲ ਘਾਟੇ ਤੇ ਮੈਂ ਵੀ ਮੰਡੀਆਂ ਵਿਚ ਵੇਚਿਆ ਹੈ। ਉਦੋਂ 120 ਰੁਪਏ ਕੁਇੰਟਲ ਸਸਤਾ ਝੋਨਾ ਚੁੱਕਦੇ ਸੀ ਤੇ ਉਦੋਂ ਹੀ ਮੋਗੇ ਦੀਆਂ ਮੰਡੀਆਂ ਵਿਚ ਪੂਰੇ ਭਾਅ ਤੇ ਵਿਕਦਾ ਰਿਹਾ ਹੈ। ਇਹ ਗੱਲਾਂ ਬਾਰੇ ਸਾਨੂੰ ਸਾਰਿਆਂ ਨੂੰ ਸਾਂਝੇ ਤੌਰ ਤੇ ਯਤਨ ਕਰਨਾ ਚਾਹੀਦਾ ਹੈ ਕਿ ਪੰਜਾਬ ਨੂੰ ਅੱਗੇ ਕਿਵੇਂ ਲੈ ਕੇ ਜਾਣਾ ਹੈ, ਕਿਵੇਂ ਅੱਗੇ ਲਿਜਾਣ ਦੀ ਕੋਸ਼ਿਸ਼ ਕਰਨੀ ਹੈ। ਜਦੋਂ ਸ਼ੁਰੂਆਤ ਹੋਈ, ਸਰਕਾਰ ਇਕ ਡੀਪ ਫਾਈਨਾਂਸੀਅਲ ਕ੍ਰਾਈਸਿਜ਼ ਵਿਚ ਸੀ। ਇਹ ਸਾਰਿਆਂ ਨੂੰ ਪਤਾ ਹੈ। ਉਸ ਵੇਲੇ ਮੇਰੇ ਕਿਸੇ ਅਕਾਲੀ ਵੀਰ ਨੇ ਇਹ ਗੱਲ ਆਖੀ ਸੀ ਕਿ ਅੱਵਲ ਤਾਂ ਅਸੀਂ ਸਰਕਾਰ ਵਿਚ ਆਵਾਂਗੇ ਲੇਕਿਨ ਜੇ ਸਾਡੀ ਸਰਕਾਰ ਨਾ ਵੀ ਬਣੀ ਤਾਂ ਜਿਹੜੀ ਸਰਕਾਰ ਆਵੇਗੀ, ਉਹ ਜਿਹੜਾ ਇਸ ਵੇਲੇ ਕਰਜ਼ੇ ਦਾ ਬੋਝ ਹੈ, ਉਸ ਥੱਲੇ ਆ ਕੇ ਆਪੇ ਟੁੱਟ ਜਾਵੇਗੀ। ਇਹ ਅਸੀਂ ਆਪਣੇ ਕੰਨੀਂ ਸੁਣਿਆ ਹੈ। ਉਸ ਫਾਈਨਾਂਸ਼ੀਅਲ ਕਰਾਈਸਿਜ਼ ਵਿਚੋਂ ਨਿਕਲਣ ਵਾਸਤੇ ਕੈਪਟਨ ਅਮਰਿੰਦਰ ਸਿੰਘ ਨੇ ਕੋਸ਼ਿਸ਼ ਕੀਤੀ ਅਤੇ ਇਸ ਦੇ ਵਾਸਤੇ ਉਨ੍ਹਾਂ ਨੇ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ ਐਕਟ 2002-03 ਪਾਸ ਕੀਤਾ। ਉਨ੍ਹਾਂ ਨੇ ਇਸ ਚੀਜ਼ ਨੂੰ ਮੈਨੇਜ ਕਰਨ ਵਾਸਤੇ ਇਕ ਸ਼ੁਰੂਆਤ ਕੀਤੀ। ਫਿਸਕਲ ਡੈਫੀਸਿਟ 2001-02 ਵਿਚ ਜੀ.ਐਸ.ਡੀ.ਪੀ. ਦਾ 7.05 ਸੀ ਜੋ ਸਾਲ 2004-05 ਵਿਚ ਘੱਟ ਕੇ 4.62 ਰਹਿ ਗਿਆ। ਇਹ ਹਾਲੇ ਇਕ ਸ਼ੁਰੂਆਤ ਸੀ। ਰੈਵੇਨਿਊ ਡੈਫੀਸਿਟ ਸਾਲ 2001-02 ਵਿਚ 5.38 ਸੀ ਜੋ ਸਾਲ 2004-05 ਵਿਚ ਘਟ ਕੇ 3.83 ਆਫ ਜੀ.ਐਸ.ਡੀ.ਪੀ. ਰਹਿ ਗਿਆ। ਇਹ ਅਜੇ ਇਕ ਸ਼ੁਰੂਆਤ ਸੀ। ਮੈਂ ਬੇਨਤੀ ਕਰਨ ਲੱਗਿਆ ਹਾਂ ਕਿ ਇਹ ਮੇਰੇ ਵੀਰ ਗਰੀਬਾਂ ਦੀ, ਕਿਸਾਨਾਂ ਦੀ ਗੱਲ ਕਰਦੇ ਹਨ। ਇਥੇ ਇਕ ਗੱਲ ਮਾਨ ਸਾਹਿਬ ਨੇ ਬਹੁਤ ਵਧੀਆ ਆਖੀ ਹੈ ਕਿ ਅਸੀਂ ਆਪਣੇ ਬਜਟ ਨੂੰ ਮੈਨੇਜ ਨਹੀਂ ਕਰਦੇ। ਜਿਸ ਵੇਲੇ ਅਸੀਂ ਵਿਆਹ ਸ਼ਾਦੀ ਕਰਦੇ ਹਾਂ ਤਾਂ ਕੱਥਾ ਸਿੰਘ ਕਹਿੰਦਾ ਹੈ ਕਿ ਮੈਂ ਐਨਾ ਕੁਝ ਕਰ ਦਿੱਤਾ ਹੈ ਅਤੇ ਜਦੋਂ ਨੱਥਾ ਸਿੰਘ ਦੀ ਵਾਰੀ ਆਉਂਦੀ ਹੈ ਤਾਂ ਉਹ ਕਹਿੰਦਾ ਹੈ ਕਿ ਮੈਂ ਇਸ ਤੋਂ ਵੱਧ ਕਰਨਾ ਹੈ। ਮੈਨੂੰ ਇਕ ਵਿਆਹ ਵਿਚ ਜਾਣ ਦਾ ਮੌਕਾ ਮਿਲਿਆ। ਮੈਂ ਕਿਹਾ ਕਿ ਸਰਪੰਚ ਜੀ, ਬੜੀ ਰੌਣਕ ਲੱਗੀ ਹੈ। ਸਰਪੰਚ ਨੇ ਬੜੇ ਮਾਣ ਨਾਲ ਕਿਹਾ ਕਿ ਇਕ ਹਜ਼ਾਰ ਕੁਰਸੀਆਂ ਲਗਵਾਈਆਂ ਸੀ ਲੇਕਿਨ ਬੰਦਾ ਇੱਕ ਹਜ਼ਾਰ ਤੋਂ ਵਧ ਗਿਆ ਹੈ। ਉਹ ਇਹ ਗੱਲ ਬੜੇ ਫਖਰ ਨਾਲ ਕਹਿ ਰਿਹਾ ਸੀ। ਮੈਂ ਕਿਹਾ ਸਰਪੰਚ ਜੀ, ਤੁਸੀਂ ਗਲਤ ਕਰ ਰਹੇ ਹੋ। ਤੁਸੀਂ ਸਾਡੇ ਰੀਤੀ ਰਿਵਾਜਾਂ ਨੂੰ ਗਲਤ ਪਾਸੇ ਲੈ ਕੇ ਜਾ ਰਹੇ ਹੋ। ਜੇ ਤੁਸੀਂ ਇਹੀ ਖਰਚਾ ਸੰਜਮ ਨਾਲ ਕੀਤਾ ਹੁੰਦਾ ਅਤੇ ਬਾਕੀ ਪੈਸਾ ਉਸ ਬੱਚੇ ਬੱਚੀ ਨੂੰ ਦੇ ਦਿੰਦੇ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੀ ਇਕ ਨਵੀਂ ਸ਼ੁਰੂਆਤ ਕਰਨੀ ਹੈ ਤਾਂ ਇਹ ਬਹੁਤ ਵਧੀਆ ਗੱਲ ਹੋਣੀ ਸੀ। ਇਹ ਇਕ ਲੀਡ ਲੈਣ ਵਾਲੀ ਗੱਲ ਹੈ। ਇਥੇ ਜਿਹੜੇ ਸਾਡੇ ਲੀਡਰ ਸਾਹਿਬਾਨ ਬੈਠੇ ਹਨ, ਉਨ੍ਹਾਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਇਨ੍ਹਾਂ ਗੱਲਾਂ ਨੂੰ ਉਭਾਰ ਕੇ ਪੰਜਾਬ ਨੂੰ ਇਕ ਨਵੀਂ ਦਿਸ਼ਾ ਦੇਣ।

ਹੁਣ ਮੈਂ ਇਥੇ ਐਗਰੀਕਲਚਰਲ ਪ੍ਰੋਡਕਸ਼ਨ ਦੀ ਗੱਲ ਕਰਨੀ ਚਾਹੁੰਦਾ ਹਾਂ। ਕੈਪਟਨ ਅਮਰਿੰਦਰ ਸਿੰਘ ਦਾ ਹਮੇਸ਼ਾ ਇਕ ਵਿਜ਼ਨ ਰਿਹਾ ਹੈ। ਮੈਂ ਉਨ੍ਹਾਂ ਨੂੰ ਬੜਾ ਲਾਗਿਓਂ ਵੇਖਿਆ ਹੈ। ਉਹ ਜੋ ਵੀ ਫੈਸਲਾ ਕਰਦੇ ਹਨ, ਬੜੀ ਦਲੇਰੀ ਅਤੇ ਬਹਾਦਰੀ

ਨਾਲ ਕਰਦੇ ਹਨ। ਉਹ ਹਮੇਸ਼ਾ ਆਉਣ ਵਾਲੇ ਪੰਜਾਬ ਬਾਰੇ ਸੋਚਦੇ ਹਨ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਜਦੋਂ ਸ਼੍ਰੀ ਨਰਸਿਮਹਾ ਰਾਓ ਨੇ ਕੇਂਦਰ ਸਰਕਾਰ ਦੀ ਵਾਗਡੋਰ ਸੰਭਾਲੀ ਤਾਂ ਉਨ੍ਹਾਂ ਨੇ ਆਪਣਾ ਫਾਈਨਾਂਸ ਮਨਿਸਟਰ ਸਰਦਾਰ ਮਨਮੋਹਨ ਸਿੰਘ ਨੂੰ ਚੁਣਿਆ ਸੀ। ਉਸ ਰੌਸ਼ਨ ਦਿਮਾਗ ਵਿਅਕਤੀ ਨੇ ਹਿੰਦੁਸਤਾਨ ਵਿਚ ਇਹੋ ਜਿਹੀਆਂ ਨਵੀਆਂ ਪਾਲਿਸੀਜ਼ ਲਿਆਂਦੀਆਂ ਜਿਨ੍ਹਾਂ ਸਦਕਾ ਅੱਜ ਹਿੰਦੁਸਤਾਨ ਦੁਨੀਆਂ ਦੀਆਂ ਪਹਿਲੀਆਂ 3-4 ਇਕਨਾਮਿਕ ਪਾਵਰਜ਼ ਵਿਚ ਆ ਖੜ੍ਹਾ ਹੋਇਆ ਹੈ। ਨਵੀਂ ਪਾਲਿਸੀ ਲਿਆਉਣ ਅਤੇ ਉਸ ਦੇ ਨਤੀਜੇ ਨਿਕਲਣ ਵਿਚ ਹਮੇਸ਼ਾ ਸਮਾਂ ਲੱਗਦਾ ਹੈ। ਕੈਪਟਨ ਅਮਰਿੰਦਰ ਸਿੰਘ ਜਿਹੜੀਆਂ ਚੀਜ਼ਾਂ ਇਥੇ ਕਰ ਰਹੇ ਹਨ, ਉਨ੍ਹਾਂ ਦੇ ਨਤੀਜੇ ਨਿਕਲਣ ਵਾਸਤੇ ਵੀ ਸਮਾਂ ਚਾਹੀਦਾ ਹੈ ਲੇਕਿਨ ਮੈਨੂੰ ਇੰਨਾ ਜ਼ਰੂਰ ਯਕੀਨ ਹੈ ਕਿ ਪੰਜਾਬ ਵਾਸਤੇ ਬਹੁਤ ਚੰਗੀਆਂ ਗੱਲਾਂ ਹੋ ਰਹੀਆਂ ਹਨ। ਸਾਰਿਆਂ ਤੋਂ ਵੱਡੀ ਗੱਲ ਜਿਸ ਨਾਲ ਅੰਮ੍ਰਿਤਸਰ ਵਾਲੇ ਖਾਸ ਤੌਰ ਤੇ ਪ੍ਰਭਾਵਤ ਹੋਏ ਹਨ, ਉਹ ਹੈ ਪੱਛਮੀ ਪੰਜਾਬ ਨਾਲ ਦੋਸਤਾਨਾ ਸਬੰਧ। ਉਸ ਮੁਲਕ ਨਾਲ ਇਕ ਨਵੀਂ ਫਰੈਂਡਸ਼ਿਪ ਸ਼ੁਰੂ ਕੀਤੀ ਗਈ ਹੈ। ਇਸ ਨਾਲ ਪੰਜਾਬ ਵਿਚ ਇਕ ਬਹੁਤ ਵਧੀਆ ਮਾਹੌਲ ਬਣ ਗਿਆ ਹੈ। ਇਸ ਦੀ ਬਦੌਲਤ ਅੱਜ ਹਰ ਇਨਸਾਨ ਸੋਚ ਰਿਹਾ ਹੈ ਕਿ ਮੈਂ ਪੰਜਾਬ ਵਿਚ ਇਨਵੈਸਟਮੈਂਟ ਕਰਾਂ। ਹਰ ਇੰਡਸਟਰੀਅਲਿਸਟ ਸੋਚ ਰਿਹਾ ਹੈ ਕਿ ਪੰਜਾਬ ਵਿਚ ਇੰਡਸਟਰੀ ਲਾਵਾਂ। ਇਥੇ ਐਨ.ਆਈ.ਆਰਜ਼. ਦੀ ਗੱਲ ਕੀਤੀ ਗਈ ਹੈ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵਿਚ ਪਹਿਲੀ ਵਾਰ ਐਨ.ਆਈ.ਆਰ. ਸੋਚ ਰਹੇ ਹਨ ਕਿ ਆਪਣੀ ਧਰਤੀ ਤੇ ਵਾਪਸ ਆ ਕੇ ਪੈਸਾ ਲਾਈਏ। ਪਹਿਲਾਂ ਇਸ ਤਰ੍ਹਾਂ ਕਦੇ ਨਹੀਂ ਸੀ ਹੋਇਆ। ਇਹ ਪਹਿਲੀ ਵਾਰ ਹੋਇਆ ਹੈ। ਮੈਨੂੰ ਸੋਨੇ ਦੀ ਪਾਲਕੀ ਸਾਹਿਬ ਨਾਲ ਪਾਕਿਸਤਾਨ ਜਾਣ ਦਾ ਮੌਕਾ ਮਿਲਿਆ। ਵਾਹਿਗੁਰੂ ਨੇ, ਪਰਮਾਤਮਾ ਨੇ ਮੇਰੇ ਤੇ ਕ੍ਰਿਪਾ ਕੀਤੀ ਅਤੇ ਮੈਨੂੰ ਵਿਧਾਨ ਸਭਾ ਵਿਚ ਭੇਜਿਆ। ਮੇਰੀ ਖਾਹਿਸ਼ ਸੀ ਕਿ ਮੈਂ ਉਸ ਧਰਤੀ ਤੇ ਜਾ ਕੇ ਮੱਥਾ ਟੇਕਾਂ। ਮੈਨੂੰ ਗੁਰੂ ਨਾਨਕ ਦੇਵ ਜੀ ਦੇ ਜਨਮ ਸਥਾਨ ਨਨਕਾਣਾ ਸਾਹਿਬ ਵਿਖੇ ਜਾ ਕੇ ਮੱਥਾ ਟੇਕਣ ਦਾ ਮੌਕਾ ਮਿਲਿਆ। ਮੈਂ ਜਾ ਕੇ ਦੇਖਿਆ ਕਿ ਕੈਪਟਨ ਅਮਰਿੰਦਰ ਸਿੰਘ ਹੋਰਾਂ ਦਾ ਜਿੰਨਾ ਮਾਣ ਉਸ ਪਾਕਿਸਤਾਨ ਦੇ ਵਿੱਚ ਉਸ ਪੰਜਾਬ ਨੇ ਕੀਤਾ ਮੈਂ ਅਜਿਹਾ ਕਦੇ ਨਹੀਂ ਵੇਖਿਆ। ਕੈਪਟਨ ਸਾਹਿਬ ਦੇ ਮਨ ਵਿੱਚ ਇਹ ਖਾਹਿਸ਼ ਸੀ ਕਿ ਅਸੀਂ ਉਸ ਪੰਜਾਬ ਨਾਲ ਦੋਸਤੀ ਕਰ ਲਈਏ, ਸਾਡਾ ਉਨ੍ਹਾਂ ਦੇ ਨਾਲ ਪਿਆਰ ਵਧੇ, ਮੇਲ ਮਿਲਾਪ ਵਧੇ ਔਰ ਹੋਇਆ ਕੀ ਕਿ ਉਸ ਨਾਲ ਪੰਜਾਬ ਵਿੱਚ ਅੱਜ ਬਹੁਤ ਵਧੀਆ ਮਾਹੌਲ ਬਣਦਾ ਜਾ ਰਿਹਾ ਹੈ। ਤੁਸੀਂ ਵੇਖੋ ਕੇ ਵਾਘਾ ਬਾਰਡਰ ਦੇ ਕੋਲ ਜਿਸ ਨੂੰ ਨਫ਼ਰਤ ਦੀ ਲਕੀਰ ਕਿਹਾ ਜਾਂਦਾ ਸੀ ਅੱਜ ਉਥੇ ਫਰੈਂਡਸ਼ਿਪ ਦੇ ਦਰਵਾਜ਼ੇ ਖੁੱਲ੍ਹ ਗਏ ਹਨ ਔਰ ਉਥੇ ਵਪਾਰ ਦੀ ਇਕ ਅੱਛੀ ਸ਼ੁਰੂਆਤ ਹੋਈ ਹੈ। ਮੈਂ ਆਪਣੀਆਂ ਅੱਖਾਂ ਦੇ ਨਾਲ ਦੇਖਿਆ ਹੈ ਕਿ ਪੰਜ ਟਰੱਕ ਉਥੇ ਟਮਾਟਰਾਂ ਦੇ ਖੜ੍ਹੇ ਸਨ ਜਿਹੜੇ ਕਿ ਪਾਕਿਸਤਾਨ ਦੇ ਵਿੱਚ ਦਾਖਲ ਹੋਣ ਲਈ ਤਿਆਰ ਸਨ। ਪਾਕਿਸਤਾਨ ਦੇ ਲੋਕਾਂ ਨੇ ਕਿਹਾ ਕਿ ਤੁਹਾਡਾ ਧੰਨਵਾਦ ਹੈ, ਸਾਡੇ ਤਾਂ ਏਥੇ ਟਮਾਟਰ ਸਾਨੂੰ 60/- ਰੁਪਏ ਕਿਲੋ ਲੈਣੇ ਪੈਂਦੇ ਸਨ। ਹੁਣ ਭਾਰਤੀ ਪੰਜਾਬ ਤੋਂ ਪਾਕਿਸਤਾਨ ਦੇ ਵਿੱਚ ਟਮਾਟਰ ਆਉਣ ਨਾਲ ਸਾਨੂੰ ਸਸਤੇ ਟਮਾਟਰ ਮਿਲਦੇ ਹਨ। ਇਸ ਤਰ੍ਹਾਂ ਜਿਹੜਾ ਟਮਾਟਰ ਏਥੋਂ ਗਿਆ ਹੈ ਉਸ ਨਾਲ ਸਾਡੇ ਜ਼ਿਮੀਂਦਾਰਾਂ ਨੂੰ ਵੀ ਫਾਇਦਾ ਹੋਇਆ ਹੋਏਗਾ। ਮੈਂ ਅੰਮ੍ਰਿਤਸਰ ਦਾ ਰਹਿਣ ਵਾਲਾ ਹਾਂ। ਵਪਾਰ ਦੇ ਵਧਣ ਦੇ ਨਾਲ ਮਾਹੌਲ ਏਨਾ ਚੰਗਾ ਬਣਿਆ ਹੋਇਆ ਹੈ ਕਿ ਇਸ ਵੇਲੇ ਹਰ ਇਨਸਾਨ ਵਿੱਚ ਇਕ ਪਾਜ਼ੇਟਿਵ ਫੀਲਿੰਗ ਪੈਦਾ ਹੋ ਗਈ ਹੈ ਔਰ ਲੋਕ ਉਥੇ ਇਨਵੈਸਟਮੈਂਟ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਇਸ ਵੇਲੇ ਉਥੇ ਚਾਹੇ ਜੀ.ਟੀ. ਰੋਡ ਲੈ ਲਓ, ਚਾਹੇ ਵਾਘਾ ਬਾਰਡਰ ਲੈ ਲਓ, ਲੋਕ ਆਪਣੀ ਜ਼ਮੀਨ ਦਾ

[ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ]

ਆਪਣੀ ਮਰਜ਼ੀ ਦਾ ਮੁੱਲ ਲੈਂਦੇ ਹਨ। ਕਦੇ ਕਿਸੇ ਨੇ ਨਹੀਂ ਸੀ ਸੋਚਿਆ ਕਿ ਜ਼ਿਮੀਂਦਾਰ ਨੂੰ ਕਿੱਲੇ ਦਾ ਦੋ ਕਰੋੜ ਰੁਪਿਆ ਮਿਲ ਸਕੇਗਾ ਲੇਕਿਨ ਇਸ ਵੇਲੇ ਉਸ ਨੂੰ ਇਹ ਮਿਲ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਉਹ ਵੀ ਸਮਾਂ ਦੇਖਿਆ ਹੈ ਜਦੋਂ ਲੋਕ ਸਭਾ ਦੀਆਂ ਇਲੈਕਸ਼ਨਾਂ ਹੋਣੀਆਂ ਸਨ ਔਰ ਬੀ.ਜੇ.ਪੀ. ਨੇ ਸਾਰੇ ਬਾਰਡਰ ਤੇ ਟੈਂਕ ਔਰ ਤੋਪਾਂ ਖੜ੍ਹੀਆਂ ਕਰ ਦਿੱਤੀਆਂ ਸਨ ਔਰ ਉਹ ਵੀ ਬਗੈਰ ਕਿਸੇ ਮਕਸਦ ਤੋਂ ਜਿਸ ਕਾਰਨ ਕੋਈ ਵੀ ਬੰਦਾ ਅੰਮ੍ਰਿਤਸਰ ਵੱਲ ਮੂੰਹ ਨਹੀਂ ਸੀ ਕਰਦਾ। ਸਾਨੂੰ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ ਜਿਨ੍ਹਾਂ ਦਾ ਇਹ ਵਿਜ਼ਨ ਸੀ ਕਿ ਪੰਜਾਬ ਨੂੰ ਤਰੱਕੀ ਦੀਆਂ ਲੀਹਾਂ ਤੇ ਲੈ ਕੇ ਜਾਵਾਂਗੇ। ਇਸੇ ਦਾ ਸਿੱਟਾ ਹੈ ਕਿ ਪੰਜਾਬ ਦੇ ਅੰਦਰ ਅੱਜ ਬਹੁਤ ਚੰਗਾ ਮਾਹੌਲ ਬਣਦਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਗੱਲਾਂ ਬਹੁਤ ਹੋਈਆਂ ਹਨ। ਜਿੰਨੀ ਦੇਰ ਚਾਹੇ ਆਪੋਜ਼ੀਸ਼ਨ ਦੇ ਮੈਂਬਰ ਹਨ, ਚਾਹੇ ਟਰੇਜ਼ਰੀ ਬੈਂਚਾਂ ਵਾਲੇ ਮੈਂਬਰ ਸਾਹਿਬਾਨ ਹਨ ਅਸੀਂ ਸਾਰੇ ਸਮੁੱਚੇ ਤੌਰ ਤੇ ਪੰਜਾਬ ਦੇ ਬਾਰੇ ਨਹੀਂ ਸੋਚਾਂਗੇ ਉਨੀ ਦੇਰ ਅਸੀਂ ਕਿਸੇ ਪਾਸੇ ਨਹੀਂ ਲੱਗ ਸਕਦੇ। ਜੇਕਰ ਗਰੀਬ ਲੋਕ ਦੁਖੀ ਹਨ ਤਾਂ ਇਸਦਾ ਦਰਦ ਹਰ ਇਕ ਨੂੰ ਹੈ। ਕਿਸਾਨ ਦਾ ਅੱਜ ਵੀ ਜੀਅ ਕਰਦਾ ਹੈ ਕਿ ਮੈਂ ਮਿਹਨਤ ਕਰਾਂ, ਮੇਰੀਆਂ ਬਾਹਾਂ ਦੇ ਵਿੱਚ ਤਾਕਤ ਹੈ ਅਤੇ ਮੈਂ ਉਸ ਤਾਕਤ ਦੇ ਬਲ ਤੇ ਆਪਣੇ ਆਪ ਨੂੰ ਅੱਗੇ ਲੈ ਕੇ ਜਾਵਾਂ, ਉਹ ਡੱਟ ਕੇ ਮਿਹਨਤ ਕਰਦਾ ਹੈ ਪਰ ਉਸਦੀ ਫਸਲ ਦੀ ਮਾਰਕੀਟਿੰਗ ਬਹੁਤ ਮਾੜੀ ਸੀ। ਇਹ ਪਹਿਲੀ ਵਾਰੀ ਹੋਇਆ, ਸਰਕਾਰ ਨੇ ਸਮਝਿਆ ਕਿ ਜੇਕਰ ਜ਼ਿਮੀਂਦਾਰ ਦੀ ਫਸਲ ਦੀ ਮਾਰਕੀਟਿੰਗ ਚੰਗੀ ਹੋ ਜਾਵੇਗੀ ਤਾਂ ਸਾਡੇ ਜ਼ਿਮੀਂਦਾਰ ਨੂੰ ਚੰਗੇ ਭਾਅ ਮਿਲਣਗੇ। ਇਸ ਲਈ ਮੁੱਖ ਮੰਤਰੀ ਸਾਹਿਬ ਨੇ ਵੱਖ-ਵੱਖ ਕੰਪਨੀਆਂ ਦੇ ਨਾਲ ਗੱਲ ਕੀਤੀ। ਇਸ ਤੇ Reliance ਵਾਲਿਆਂ ਨੇ initiative ਲਿਆ। ਉਨ੍ਹਾਂ ਨੇ ਕਿਹਾ ਕਿ ਅਸੀਂ ਹਰ ਜ਼ਿਲ੍ਹੇ ਵਿੱਚ ਪ੍ਰਚੇਜ਼ ਸੈਂਟਰ ਬਣਾਵਾਂਗੇ ਔਰ ਅੰਮ੍ਰਿਤਸਰ ਇੰਟਰ ਨੈਸ਼ਨਲ ਏਅਰ ਪੋਰਟ ਤੋਂ ਅਤੇ ਲੁਧਿਆਣਾ ਜਿਹੜਾ ਕਿ ਨਵਾਂ ਇੰਟਰ ਨੈਸ਼ਨਲ ਏਅਰ ਪੋਰਟ ਬਣੇਗਾ, ਤੋਂ ਮਾਲ ਭੇਜਣ ਦੀ ਕੋਸ਼ਿਸ਼ ਕਰਾਂਗੇ ਔਰ ਮੈਂ ਸਮਝਦਾ ਹਾਂ ਕਿ ਜਿਸ ਦਿਨ ਉਹ ਚੀਜ਼ਾਂ ਸ਼ੁਰੂ ਹੋ ਜਾਣਗੀਆਂ ਉਦੋਂ ਤੁਸੀਂ ਦੇਖਣਾ ਕਿ ਪੰਜਾਬ ਵਾਸੀਆਂ ਦੀ ਆਰਥਿਕ ਹਾਲਤ ਕਿੰਨੀ ਬਿਹਤਰ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਆਲੂ ਪਾਕਿਸਤਾਨ ਵਿੱਚ ਭੇਜਿਆ ਸੀ ਤਾਂ ਉਸ ਨਾਲ ਆਲੂਆਂ ਦਾ ਭਾਅ ਏਥੇ ਪੰਜਾਬ ਵਿੱਚ ਏਨਾ ਚੜ੍ਹਿਆ ਕਿ ਇਕ ਜ਼ਿਮੀਂਦਾਰ ਮੇਰੇ ਕੋਲ ਆ ਗਿਆ, ਮੈਂ ਉਸ ਨੂੰ ਜਾਣਦਾ ਸੀ, ਮੈਨੂੰ ਪਤਾ ਸੀ ਕਿ ਉਸ ਨੇ 10 ਕਿੱਲੇ ਆਲੂ ਦੇ ਲਗਾਏ ਹਨ। ਮੈਂ ਉਸਨੂੰ ਪੁੱਛਿਆ ਕਿ ਦੱਸ ਤੇਰੇ ਆਲੂਆਂ ਦਾ ਕੀ ਬਣਿਆ ਤਾਂ ਉਸ ਨੇ ਦੱਸਿਆ ਕਿ ਇਸ ਵਾਰੀ ਆਲੂਆਂ ਦੀ ਫਸਲ ਦਾ ਏਨਾ ਅੱਛਾ ਭਾਅ ਮਿਲਿਆ ਕਿ ਨਾਲੇ ਤਾਂ ਮੈਂ ਆਪਣੀ ਲੜਕੀ ਦੀ ਸ਼ਾਦੀ ਬਿਨਾਂ ਕਿਸੇ ਤੋਂ ਪੈਸੇ ਵਿਆਜ ਤੋਂ ਲਏ ਕਰ ਲਈ ਹੈ ਅਤੇ ਨਾਲ ਘਰ ਦੀਆਂ ਜ਼ਰੂਰਤਾਂ ਵਾਸਤੇ ਪੈਸੇ ਵੀ ਬਚਾਅ ਲਏ ਹਨ। ਮੈਂ ਬਹੁਤ ਖੁਸ਼ ਹਾਂ। (ਘੰਟੀ) ਮੇਰਾ ਦੱਸਣ ਦਾ ਮਤਲਬ ਇਹ ਹੈ ਕਿ ਜੇਕਰ ਪਾਕਿਸਤਾਨ ਦੇ ਨਾਲ ਟਰੇਡ ਵਧੇਗਾ ਤਾਂ ਇਸ ਨਾਲ ਜ਼ਿਮੀਂਦਾਰ ਦੀ ਆਰਥਿਕ ਹਾਲਤ ਵੀ ਜ਼ਰੂਰ ਬਿਹਤਰ ਹੋਵੇਗੀ। ਇਥੇ ਵੱਸਣ ਵਾਲਾ ਹਰ ਆਦਮੀ ਚਾਹੇ ਜ਼ਿਮੀਂਦਾਰ ਹੈ, ਚਾਹੇ ਦਲਿਤ ਹੈ ਉਸਦੀ ਦਸ਼ਾ ਇੰਪਰੂਵ ਹੋਵੇਗੀ। ਮੈਂ ਹੋਰ ਜ਼ਿਆਦਾ ਸਮਾਂ ਨਹੀਂ ਲੈਣਾ। ਮੇਰੇ ਤੋਂ ਪਹਿਲਾਂ ਬੋਲਦੇ ਹੋਏ ਸਾਰੇ ਸਾਥੀਆਂ ਨੇ ਆਪਣੇ ਫਿਗਰਜ਼ ਕੋਟ ਕੀਤੇ ਹਨ। ਮੈਨੂੰ ਕੁਝ ਹੋਰ ਜ਼ਿਆਦਾ ਕਹਿਣ ਦੀ ਲੋੜ ਨਹੀਂ ਹੈ। ਮੇਰੇ ਮਨ ਵਿੱਚ ਜਜ਼ਬਾ ਸੀ ਕਿਉਂਕਿ ਮੈਂ ਪਹਿਲੀ ਵਾਰੀ ਇਸ ਸਦਨ ਵਿੱਚ ਚੁਣ ਕੇ ਆਇਆ ਹਾਂ, ਇਸ ਲਈ ਮੇਰੇ ਮਨ ਦੀ ਖ਼ਾਹਿਸ਼ ਸੀ ਕਿ ਮੈਂ ਆਪਣੇ ਮਨ ਦੀ ਆਵਾਜ਼ ਜ਼ਰੂਰ ਇਸ ਸਦਨ ਵਿੱਚ ਰੱਖਾਂ। ਅੰਤ ਵਿੱਚ ਮੈਂ ਡਿਪਟੀ ਸਪੀਕਰ ਸਾਹਿਬ, ਇਸ ਗਵਰਨਰ ਸਾਹਿਬ ਦੇ ਐਡਰੈਸ ਨੂੰ ਸਪੋਰਟ ਕਰਦਾ ਹਾਂ ਔਰ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਹਾਊਸ ਦੇ ਵਿੱਚ ਬੋਲਣ ਲਈ ਸਮਾਂ ਦਿੱਤਾ ਹੈ।

**ਮਾਨਯੋਗ ਡਿਪਟੀ ਸਪੀਕਰ** : ਸਰਦਾਰ ਪ੍ਰਕਾਸ਼ ਸਿੰਘ ਭੱਟੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ਬੈਠੇ-ਬੈਠੇ) ਡਿਪਟੀ ਸਪੀਕਰ ਸਾਹਿਬ, ਸਾਡੇ ਗੁਰਦੇਵ ਸਿੰਘ ਬਾਦਲ ਜੀ ਦੀ ਵਾਰੀ ਨਹੀਂ ਆਈ। ਇਹ ਤਿੰਨ ਵਾਰੀ ਖੜ੍ਹੇ ਹੋਏ ਹਨ।

**ਮਾਨਯੋਗ ਡਿਪਟੀ ਸਪੀਕਰ** : ਪਹਿਲਾਂ ਦੋ ਮੈਂਬਰ ਤੁਹਾਡੇ ਵੱਲੋਂ ਬੋਲੇ ਹਨ। ਹੁਣ ਦੋ ਮੈਂਬਰ ਉਧਰੋਂ ਬੋਲ ਲੈਣ। ਫਿਰ ਇਨ੍ਹਾਂ ਦੀ ਵਾਰੀ ਆਵੇਗੀ। Nothing to worry, we have got enough time.

**ਸਰਦਾਰ ਪ੍ਰਕਾਸ਼ ਸਿੰਘ ਭੱਟੀ (ਬਲੂਆਣਾ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸ਼੍ਰੀ ਸੁਨੀਲ ਜਾਖੜ ਜੀ ਵੱਲੋਂ ਪੇਸ਼ ਕੀਤੇ ਗਏ ਗਵਰਨਰ ਸਾਹਿਬ ਦੇ ਧੰਨਵਾਦ ਦੇ ਮਤੇ ਉੱਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਇਸ ਮਤੇ ਦੀ ਹਮਾਇਤ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੇ ਮੇਰੇ ਸਤਿਕਾਰਯੋਗ ਸਾਥੀਆਂ ਨੇ ਇਸ ਪਵਿੱਤਰ ਸਦਨ ਵਿੱਚ ਆਪਣੇ-ਆਪਣੇ ਵਿਚਾਰ ਰੱਖੇ ਹਨ। ਇਕ ਗੱਲ ਜੋ ਸਾਂਝੇ ਤੌਰ ਤੇ ਸਾਹਮਣੇ ਆਈ ਹੈ ਉਹ ਹੈ ਸਾਰੇ ਸਾਥੀਆਂ ਵੱਲੋਂ ਕੀਤੀ ਗਈ ਪਾਣੀਆਂ ਦੀ ਗੱਲ। ਭਾਵੇਂ ਉਹ ਪੀਣ ਵਾਲੇ ਪਾਣੀ ਦੀ ਗੱਲ ਹੈ ਜਾਂ ਸਿੰਚਾਈ ਦਾ ਪਾਣੀ, ਇਸ ਗੱਲ ਉਤੇ ਆਪਣਾ ਜ਼ੋਰ ਦਿੱਤਾ ਹੈ ਕਿ ਜੋ ਵੀ ਕੋਈ ਸੁਧਾਰ ਹੋਣ ਵਾਲੇ ਹਨ, ਉਹ ਜ਼ਰੂਰ ਹੋਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਪਾਣੀ ਦਾ ਮਸਲਾ ਬੜਾ ਹੀ ਗੰਭੀਰ ਮਸਲਾ ਹੈ ਅਤੇ ਪਿਛਲੇ ਲੰਮੇ ਸਮੇਂ ਤੋਂ ਪੰਜਾਬ ਦੀਆਂ ਸਮੱਸਿਆਵਾਂ ਨਾਲ ਜੁੜਿਆ ਹੋਇਆ ਹੈ। ਜਦੋਂ ਤੋਂ ਪੰਜਾਬ ਅੰਦਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਆਈ ਹੈ, 13 ਜਨਵਰੀ, 2003 ਨੂੰ ਇਕ ਬਿੱਲ ਅੰਤਰਰਾਜੀ ਜਲ ਵਿਵਾਦ 1956 ਦੀ ਧਾਰਾ 3 ਅਧੀਨ ਭਾਰਤ ਦੇ ਜਲ ਸਰੋਤ ਮੰਤਰਾਲੇ ਕੋਲ ਐਸ.ਵਾਈ.ਐਲ. ਦਾ ਮੁੱਦਾ ਉਠਾਇਆ ਗਿਆ ਹੈ। ਇਹ ਐਸ.ਵਾਈ.ਐਲ. ਦਾ ਮੁੱਦਾ ਜੋ ਕਿ ਪੰਜਾਬ ਦੀ ਆਰਥਿਕਤਾ ਨੂੰ ਪ੍ਰਭਾਵਿਤ ਕਰਦਾ ਹੈ, ਉਸ ਨੂੰ ਸੁਲਝਾਉਣ ਲਈ ਸਮੇਂ ਦੀ ਬੜੀ ਵੱਡੀ ਲੋੜ ਪ੍ਰਤੀ ਆਪਣੀ ਜ਼ਿੰਮੇਵਾਰੀ ਨੂੰ ਸਮਝਦਿਆਂ ਹੋਇਆਂ ਸੁਪਰੀਮ ਕੋਰਟ ਵਿਚ ਵੀ ਇਸ ਕੇਸ ਨੂੰ ਲੈ ਕੇ ਗਈ। ਸਭ ਤੋਂ ਵੱਡਾ ਇਤਿਹਾਸਿਕ ਫੈਸਲਾ ਜਿਹੜਾ ਕਿ ਇਸ ਸਰਕਾਰ ਨੇ ਇਸ ਪਵਿੱਤਰ ਹਾਊਸ ਵਿਚ 12 ਜੁਲਾਈ, 2004 ਨੂੰ ਕੀਤਾ ਉਹ ਪੰਜਾਬ ਟਰਮੀਨੇਸ਼ਨ ਆਫ ਐਗਰੀਮੈਂਟ ਬਿੱਲ, 2004 ਲਿਆ ਕੇ ਕੀਤਾ। ਇਸ ਦੀ ਲੋੜ ਇਸ ਲਈ ਵੀ ਜ਼ਿਆਦਾ ਸੀ ਕਿਉਂਕਿ ਜਿੰਨਾ ਪਾਣੀ ਪੰਜਾਬ ਦੇ ਕਿਸਾਨ ਨੂੰ ਚਾਹੀਦਾ ਸੀ, ਜਿੰਨੀ ਉਸ ਦੀ ਲੋੜ ਸੀ, ਉਤਨਾ ਹੀ ਪਾਣੀ ਦਾ ਸਤਰ ਦਿਨ-ਬ-ਦਿਨ ਘਟਦਾ ਜਾ ਰਿਹਾ ਹੈ ਜਿਸ ਕਰਕੇ ਐਸ.ਵਾਈ.ਐਲ. ਦੇ ਸਮਝੌਤੇ ਤਹਿਤ ਜੇਕਰ ਇਹ ਪਾਣੀ ਦੂਜੇ ਸੂਬਿਆਂ ਨੂੰ ਚਲਾ ਜਾਂਦਾ ਹੈ ਤਾਂ ਇਸ ਪੰਜਾਬ ਦੇ ਕਿਸਾਨ ਉਤੇ ਬਹੁਤ ਹੀ ਮਾੜਾ ਪ੍ਰਭਾਵ ਪੈਣਾ ਸੀ। ਖਾਸ ਕਰਕੇ ਮਾਲਵੇ ਦੇ ਖੇਤਰ ਵਿਚਲੇ ਜ਼ਿਲ੍ਹੇ ਜਿਹੜੇ ਕਿ ਪਾਣੀ ਦੀਆਂ ਟੇਲਾਂ ਉੱਤੇ ਹਨ ਜਿਵੇਂ ਮੇਰਾ ਜ਼ਿਲ੍ਹਾ ਫਿਰੋਜ਼ਪੁਰ, ਮੁਕਤਸਰ, ਬਠਿੰਡਾ ਅਤੇ ਫਰੀਦਕੋਟ ਜ਼ਿਲ੍ਹਿਆਂ ਵਿਚ ਵੱਡੀ ਗਿਣਤੀ ਵਿਚ ਕਿਸਾਨਾਂ ਨੇ ਬਰਬਾਦ ਹੋ ਜਾਣਾ ਸੀ। ਇਹ ਸਮੇਂ ਦੀ ਲੋੜ ਸੀ ਅਤੇ ਪੰਜਾਬ ਸਰਕਾਰ ਨੇ ਸਮੇਂ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਬੜੀ ਹਿੰਮਤ ਅਤੇ ਦਲੇਰੀ ਨਾਲ ਇਹ ਕੰਮ ਕੀਤਾ। ਇਸ ਤੋਂ ਪਹਿਲਾਂ ਬਹੁਤ ਸਾਰੀਆਂ ਸਰਕਾਰਾਂ ਰਹੀਆਂ ਹਨ ਜਿਨ੍ਹਾਂ ਦੇ ਸਮੇਂ ਪਾਣੀ ਦਾ ਮਸਲਾ ਇਸ ਪਵਿੱਤਰ ਹਾਊਸ ਵਿਚ ਆਇਆ। ਪਰ ਕਿਸੇ ਵੀ ਸਰਕਾਰ ਨੇ ਇਤਨੀ ਵੱਡੀ ਹਿੰਮਤ ਅਤੇ ਦਲੇਰੀ ਨਾਲ ਗੱਲ ਨਹੀਂ ਕੀਤੀ ਕਿਉਂਕਿ ਪਿਛਲੇ ਸਮੇਂ ਵਿਚ ਸੈਂਟਰ ਦੀ ਸਰਕਾਰ ਦਾ ਵੀ ਦਖਲ ਹੁੰਦਾ ਰਿਹਾ

[ਸਰਦਾਰ ਪ੍ਰਕਾਸ਼ ਸਿੰਘ ਭੱਟੀ]

ਹੈ। ਕਿਉਂਕਿ ਸੈਂਟਰ ਨੇ ਹਮੇਸ਼ਾਂ ਸਾਰਿਆਂ ਸੂਬਿਆਂ ਦਾ ਧਿਆਨ ਰੱਖਣਾ ਹੁੰਦਾ ਹੈ। ਪਰ ਇਸ ਤੋਂ ਪਹਿਲਾਂ ਪੰਜਾਬ ਵਿਚ ਪਾਣੀ ਦੇ ਨਾਂ ਉੱਤੇ ਬੜਾ ਲੰਮਾ ਸਮਾਂ ਰਾਜਨੀਤੀ ਕੀਤੀ ਜਾਂਦੀ ਰਹੀ ਜਿਹੜੀ ਕਿ ਪੰਜਾਬ ਲਈ ਲਾਹੇਵੰਦ ਸਾਬਤ ਨਾ ਹੋਈ ਅਤੇ ਬੜਾ ਲੰਮਾ ਸਮਾਂ ਪਾਣੀ ਦੇ ਨਾਂ ਉਤੇ ਮੋਰਚੇ ਲਗਦੇ ਰਹੇ। ਇਨ੍ਹਾਂ ਮੋਰਚਿਆਂ ਦੇ ਅਖੀਰ ਵਿਚ ਕਪੂਰੀ ਦਾ ਮੋਰਚਾ ਲਗਾਇਆ ਗਿਆ ਜਿਸ ਨੇ ਪੰਜਾਬ ਦੇ ਨੌਜਵਾਨਾਂ ਨੂੰ ਅਜਿਹੇ ਰਸਤੇ ਉੱਤੇ ਪਾਇਆ ਕਿ ਬੜਾ ਲੰਮਾ ਸਮਾਂ ਪੰਜਾਬ ਦੀ ਆਰਥਿਕਤਾ ਉਸ ਮੋਰਚੇ ਤੋਂ ਪ੍ਰਭਾਵਿਤ ਰਹੀ ਅਤੇ ਸਾਡਾਂ ਪੰਜਾਬ ਤਰੱਕੀ ਦੀ ਰਾਹ ਤੋਂ ਬੜਾ ਪਿੱਛੇ ਰਹਿ ਗਿਆ। ਇਸ ਦੇ ਨਾਲ ਹੀ ਜਿਸ ਵੇਲੇ ਪੰਜਾਬ ਦੇ ਵਿੱਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਪੰਜਾਬ ਦੀ ਮਾਲੀ ਹਾਲਤ ਬੜੀ ਮਾੜੀ ਸੀ। ਮਾਲੀ ਪੁਜ਼ੀਸ਼ਨ ਇੱਥੋਂ ਤੱਕ ਸੀ ਕਿ ਕੋਈ ਵੀ ਏਜੰਸੀ ਪੰਜਾਬ ਸਰਕਾਰ ਨੂੰ ਉਧਾਰ ਲੋਨ ਦੇਣ ਲਈ ਰਾਜ਼ੀ ਨਹੀਂ ਸੀ। ਡਿਪਟੀ ਸਪੀਕਰ ਸਾਹਿਬ, ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਜੇ ਕੋਈ ਏਜੰਸੀ ਸਾਨੂੰ ਲੋਨ ਦੇਣ ਵਾਸਤੇ ਰਾਜ਼ੀ ਨਹੀਂ ਤਾਂ ਪੰਜਾਬ ਦੇ ਵਿਕਾਸ ਦੀਆਂ ਗੱਲਾਂ ਕਿਸ ਤਰ੍ਹਾਂ ਕੀਤੀਆਂ ਜਾ ਸਕਦੀਆਂ ਸਨ। ਇਸ ਗੱਲ ਤੇ ਵੀ ਅਸੀਂ ਕੈਪਟਨ ਅਮਰਿੰਦਰ ਸਿੰਘ ਜੀ ਦੇ ਬੜੇ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਆਪਣੀ ਸਿਆਣਪ ਅਤੇ ਸੂਝਬੂਝ ਦੇ ਨਾਲ ਪੰਜਾਬ ਨੂੰ ਇਸ ਸੰਕਟ ਵਿਚੋਂ ਕੱਢ ਕੇ ਤਰੱਕੀ ਦੇ ਰਸਤੇ ਤੇ ਪਾਇਆ। ਪੰਜਾਬ ਦੀ ਵਿੱਤੀ ਸਥਿਤੀ ਇਸ ਵੇਲੇ ਅੱਛੀ ਹੋਈ ਹੈ। 2001-02 ਦੌਰਾਨ ਜੀ.ਐਸ.ਡੀ.ਪੀ. 5.38 ਫੀ ਸਦੀ ਦਰ ਤੇ ਸੀ ਔਰ ਕੈਪਟਨ ਅਮਰਿੰਦਰ ਸਿੰਘ ਦੀ ਮਿਹਨਤ ਸਦਕਾ ਇਹ ਘਟ ਕੇ 2.20 ਫੀ ਸਦੀ ਤੇ ਲਿਆਂਦਾ ਗਿਆ ਹੈ। ਜਿਸ ਵੇਲੇ 2001-02 ਵਿੱਚ ਜਦੋਂ ਕਾਂਗਰਸ ਦੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਜੋ ਸਰਕਾਰ ਦੇ ਸਾਹਮਣੇ ਪੁਜ਼ੀਸ਼ਨ ਸੀ 118 ਰੁਪਏ ਜੋ ਸਾਡਾ ਖਰਚਾ ਹੁੰਦਾ ਸੀ ਔਰ ਆਮਦਨ 100 ਰੁਪਏ ਜੇ ਅਸੀਂ ਮਨ ਕੇ ਚਲਦੇ ਹਾਂ ਅਤੇ ਜੇਕਰ ਖਰਚਾ ਆਮਦਨ ਤੋਂ ਇੰਨਾ ਜ਼ਿਆਦਾ ਹੋਵੇ ਤਾਂ ਵਿਕਾਸ ਦੀ ਗੱਲ ਅਤੇ ਲੋਕਾਂ ਦੀ ਭਲੇ ਦੀ ਗੱਲ ਮੈਂ ਸਮਝਦਾ ਹਾਂ ਕਿ ਕਰਨੀ ਬਹੁਤ ਮੁਸ਼ਕਲ ਹੈ। ਸੋ ਇਸ ਨੂੰ ਵੀ ਘਟਾ ਕੇ 2004-05 ਦੌਰਾਨ 118% ਤੋਂ ਘਟਾ ਕੇ 80% ਤੇ ਪੰਜਾਬ ਸਰਕਾਰ ਨੇ ਲਿਆਂਦਾ ਹੈ ਤਾਂ ਕਿ ਅਸੀਂ ਪੰਜਾਬ ਦੇ ਵਿਕਾਸ ਅਤੇ ਤਰੱਕੀ ਦੀ ਗੱਲ ਕਰ ਸਕੀਏ। ਸੋ ਇਹ ਸਾਰੀਆਂ ਮੁਸ਼ਕਲਾਂ ਜਿਨ੍ਹਾਂ ਨੂੰ ਹੱਲ ਕੀਤਾ ਗਿਆ ਹੈ, ਇਹ ਇਕ ਚੰਗੀ ਸੋਚ ਅਤੇ ਅਗਾਂਹ ਵਧੂ ਮਿਹਨਤ ਸਦਕਾ ਸੰਭਵ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਖੇਤੀਬਾੜੀ ਦੀ ਗੱਲ ਵੀ ਸਾਡੇ ਬਹੁਤ ਸਾਰੇ ਸਤਿਕਾਰਯੋਗ ਸਾਥੀਆਂ ਨੇ ਇਸ ਪਵਿੱਤਰ ਸਦਨ ਵਿੱਚ ਰੱਖੀ ਹੈ। ਸਾਡਾ ਸੂਬਾ ਖੇਤੀ ਪ੍ਰਧਾਨ ਸੂਬਾ ਹੈ ਔਰ ਸਾਡੇ ਸਾਰਿਆਂ ਦੇ ਪਰਿਵਾਰ ਜੋ ਪੇਂਡੂ ਹਨ ਉਹ ਖੇਤੀਬਾੜੀ ਸਿਸਟਮ ਨਾਲ ਜੁੜੇ ਹੋਏ ਹਨ, ਸੋ ਇਸ ਸਿਸਟਮ ਵਿੱਚ ਵੀ ਸੁਧਾਰ ਲਿਆਉਣ ਦੀ ਲੋੜ ਹੈ ਤਾਂ ਕਿ ਖੇਤੀਬਾੜੀ ਦੇ ਉਤਪਾਦਨ ਵਿੱਚ ਵੀ ਵਾਧਾ ਕੀਤਾ ਜਾ ਸਕੇ ਕਿਉਂਕਿ ਆਬਾਦੀ ਦਿਨੋ ਦਿਨ ਵੱਧਦੀ ਜਾ ਰਹੀ ਹੈ ਔਰ ਜ਼ਮੀਨ ਦੀ ਪ੍ਰੋਡਕਟੀਵਿਟੀ ਘਟਦੀ ਜਾ ਰਹੀ ਹੈ। ਇਸ ਲਈ ਅੱਜ ਸੋਚਣ ਦੀ ਲੋੜ ਹੈ ਕਿ ਅਸੀਂ ਅਜਿਹਾ ਕੋਈ ਤਰੀਕਾ ਅਪਣਾਈਏ ਜਿਸ ਨਾਲ ਜ਼ਮੀਨ ਦੀ ਜੋ ਦਰ ਘਟਦੀ ਜਾ ਰਹੀ ਹੈ ਉਹ ਵਧਾਈ ਜਾਵੇ। ਸੋ ਅਜਿਹੀਆਂ ਫਸਲਾਂ ਜਾਂ ਬੀਜ਼ ਤਿਆਰ ਕੀਤੇ ਜਾਣ ਜਿਸ ਨਾਲ ਜ਼ਮੀਨ ਤੋਂ ਜ਼ਿਆਦਾ ਆਮਦਨ ਪੈਦਾ ਕਰ ਸਕੀਏ। ਸੋ, ਅਸੀਂ ਬੜੇ ਧੰਨਵਾਦੀ ਹਾਂ ਕੈਪਟਨ ਅਮਰਿੰਦਰ ਸਿੰਘ ਜੀ ਦੇ ਜਿਨ੍ਹਾਂ ਨੇ ਆਪਣੀ ਚੰਗੀ ਸੋਚ ਦੇ ਨਾਲ ਸਾਡੇ ਇਕ ਬਹੁਤ ਪ੍ਰਸਿੱਧ ਅਰਥ ਸ਼ਾਸਤਰੀ ਸਰਦਾਰ ਜੀ.ਐਸ. ਜੌਹਲ ਜੀ ਦੀ ਸਰਪ੍ਰਸਤੀ/ਚੇਅਰਮੈਨਸ਼ਿਪ ਹੇਠ ਇਕ ਕਮੇਟੀ ਸਥਾਪਿਤ ਕੀਤੀ ਜਿਸ ਨੇ ਫਸਲ ਤਬਦੀਲੀ ਨਾਂ ਦੀ ਇਕ ਸਕੀਮ ਬਣਾ ਕੇ

ਭਾਰਤ ਸਰਕਾਰ ਨੂੰ ਭੇਜੀ ਸੀ। ਸੋ ਕੇਂਦਰ ਦੀ ਸਰਕਾਰ ਦਾ ਵੀ ਧੰਨਵਾਦ ਹੈ ਕਿ ਉਸਨੇ 10 ਲੱਖ ਹੈਕਟੇਅਰ ਜ਼ਮੀਨ ਦੇ ਵਿੱਚ ਕਣਕ ਝੋਨੇ ਦੀ ਹੋਰ ਫਸਲ ਲਗਾਉਣ ਲਈ 1280 ਕਰੋੜ ਰੁਪਏ ਪੰਜਾਬ ਸਰਕਾਰ ਨੂੰ ਦੇਣ ਦਾ ਫੈਸਲਾ ਕੀਤਾ ਹੈ। ਇਹ ਕੈਪਟਨ ਅਮਰਿੰਦਰ ਸਿੰਘ ਦੀ ਦੂਰ ਅੰਦੇਸ਼ੀ ਦੇ ਨਾਲ ਹੋਇਆ ਹੈ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਬੜੀ ਖੁਸ਼ੀ ਹੋਵੇਗੀ ਜੇ 1280 ਕਰੋੜ ਰੁਪਏ ਕੇਂਦਰ ਸਰਕਾਰ ਦੇਵੇ ਪਰ ਅਜੇ ਤਾਂ ਕੁਝ ਦਿੱਤਾ ਹੀ ਨਹੀਂ, ਇਹ ਦੱਸਣ ਕਿ ਕਦੋਂ ਦਿੱਤਾ ਗਿਆ ਹੈ।

**Mr. Deputy Speaker :** Please take your seat. Yes Mr. Bhatti. You continue your speech.

**ਸਰਦਾਰ ਪ੍ਰਕਾਸ਼ ਸਿੰਘ ਭੱਟੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਕੈਪਟਨ ਅਮਰਿੰਦਰ ਸਿੰਘ ਜੀ ਨੇ ਬਾਗਬਾਨੀ ਨੂੰ ਵੀ ਉਤਸ਼ਾਹਿਤ ਕਰਨ ਲਈ ਕਦਮ ਉਠਾਏ ਹਨ। ਮੈਂ ਕਹਿੰਦਾ ਹਾਂ ਕਿ ਪੈਪਸੀ ਅਤੇ ਟਰੋਪੀਕਾਨਾ ਵਰਗੀਆਂ ਕੰਪਨੀਆਂ ਨੇ ਪੰਜਾਬ ਵਿੱਚ ਨਿੰਬੂ ਜਾਤ ਦੇ ਫਲਾਂ ਦਾ ਜੋ ਪ੍ਰੋਸੈਸ ਬਣਦਾ ਹੈ, ਉਸਦੇ ਲਈ ਉਤਸ਼ਾਹ ਦਿਖਾਇਆ ਹੈ ਅਤੇ ਆਪਣੇ ਯੂਨਿਟ ਲਗਾਉਣ ਵਿੱਚ ਪਹਿਲ ਕੀਤੀ ਹੈ। ਇਸ ਦੇ ਨਾਲ ਹੀ ਰਿਲਾਇੰਸ ਗਰੁੱਪ ਨੇ ਵੀ ਖੇਤੀਬਾੜੀ ਸੈਕਟਰ ਵਿਚ ਕਾਫੀ ਦਿਲਚਸਪੀ ਦਿਖਾਈ ਹੈ। ਸਾਡੇ ਸਾਥੀਆਂ ਨੇ ਇੱਥੇ ਮਾਰਕੀਟਿੰਗ ਦੀ ਗੱਲ ਕੀਤੀ ਹੈ। ਅੱਜਕਲ੍ਹ ਕਿਸਾਨ ਲਈ ਇਹ ਬੜੀ ਵੱਡੀ ਸਮੱਸਿਆ ਹੈ। ਕਿਸਾਨ ਫਸਲ ਦੀ ਪੈਦਾਵਾਰ ਕਰ ਲੈਂਦਾ ਹੈ, ਫਸਲਾਂ ਦੀ ਕਾਸ਼ਤ ਹੁੰਦੀ ਹੈ ਤੇ ਜਦੋਂ ਫਸਲ ਨੂੰ ਉਹ ਮਾਰਕੀਟ ਵਿੱਚ ਲਿਆਉਂਦਾ ਹੈ ਤਾਂ ਉਸਨੂੰ ਮੁਸ਼ਕਲ ਆਉਂਦੀ ਹੈ, ਮਾਰਕੀਟਿੰਗ ਦੀ। ਫਸਲ ਦੀ ਵਿਕਰੀ ਦੀ ਮੁਸ਼ਕਲ ਆਉਂਦੀ ਹੈ। ਇਸ ਲਈ ਰਿਲਾਇੰਸ ਗਰੁੱਪ ਨੇ ਮਾਰਕੀਟਿੰਗ ਲਈ ਵੱਖ-ਵੱਖ ਪਿੰਡਾਂ ਤੇ ਸ਼ਹਿਰਾਂ ਵਿੱਚ ਆਪਣੇ ਅੱਡੇ ਖੋਲ੍ਹੇ ਹਨ। ਸਾਡੇ ਕੋਲ ਨਰਮੇ ਦੀ ਫਸਲ ਦੀ ਬਹੁਤ ਜ਼ਿਆਦਾ ਕਾਸ਼ਤ ਹੁੰਦੀ ਹੈ। ਪਿਛਲੇ ਕਾਫੀ ਲੰਬੇ ਸਮੇਂ ਤੋਂ ਇਹ ਬੜੀ ਮਾੜੀ ਸਥਿਤੀ ਵਿਚ ਚਲੀ ਗਈ ਸੀ ਤੇ ਨਰਮੇ ਦੀ ਫਸਲ ਇੱਕ ਨਾਂ ਦੀ ਫਸਲ ਰਹਿ ਗਈ ਸੀ। ਇਸ ਦੀ ਉਪਜ ਬਹੁਤ ਘੱਟਦੀ ਜਾ ਰਹੀ ਸੀ। ਸੋ, ਇਹ ਵੀ ਇੱਕ ਸਮੇਂ ਦੀ ਲੋੜ ਸੀ ਕਿ ਇਸ ਵਿੱਚ ਤਬਦੀਲੀ ਕੀਤੀ ਜਾਂਦੀ। ਨਵੇਂ ਬੀਜਾਂ ਦਾ ਪ੍ਰਬੰਧ ਕਰਕੇ ਇਸ ਨੂੰ ਵਧਾਇਆ ਜਾਂਦਾ। ਸੋ, ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਬੀ.ਟੀ. ਕਾਟਨ ਸੀਡ ਮਾਰਕੀਟ ਵਿੱਚ ਲਿਆਂਦਾ ਔਰ ਇਸ ਫਸਲ ਨੂੰ ਬਚਾਉਣ ਲਈ ਬਹੁਤ ਵੱਡਾ ਉਪਰਾਲਾ ਕੀਤਾ ਗਿਆ। ਇਸ ਨਾਲ ਬਹੁਤ ਹੀ ਵਧੀਆ ਰਿਜ਼ਲਟ ਸਾਹਮਣੇ ਆਏ। ਬੀ.ਟੀ. ਕਾਟਨ ਸੀਡ ਨਾਲ ਇਸ ਦੀ ਉਪਜ 10.83 ਲੱਖ ਗੰਢਾਂ ਤੋਂ ਵੱਧ ਕੇ 22 ਲੱਖ ਗੰਢਾਂ ਤੱਕ ਪਹੁੰਚੀ ਹੈ। ਮੈਂ ਸਮਝਦਾ ਹਾਂ ਕਿ ਇਸ ਨਾਲ ਕਿਸਾਨ ਦਾ ਜੋ ਏਰੀਆ ਹੈ, ਉਸ ਵਿਚ ਉਤਪਾਦਨ ਵਧਿਆ ਹੈ ਤੇ ਉਸ ਦੇ ਪਰਿਵਾਰ ਵਿਚ ਬੜੀ ਖੁਸ਼ਹਾਲੀ ਆਈ ਹੈ। ਇਸ ਨਾਲ ਉਸ ਦਾ ਭਵਿੱਖ ਤੇ ਖਾਸ ਕਰਕੇ ਉਸ ਦੇ ਬੱਚਿਆਂ ਦਾ ਭਵਿੱਖ ਸੁਨਹਿਰਾ ਹੋਇਆ ਹੈ। ਇਸ ਦੇ ਨਾਲ ਹੀ ਫਸਲ ਤੇ ਜੋ ਕਰਜ਼ਾ ਦਿੱਤਾ ਜਾਂਦਾ ਸੀ, ਉਸਦੀ ਵਿਆਜ ਦਰ 14.5% ਤੋਂ ਘਟਾ ਕੇ 11 ਫੀਸਦੀ ਕੀਤੀ ਗਈ ਹੈ। ਮੈਂ ਸਮਝਦਾ ਹਾਂ ਕਿ ਹਾਲੇ ਵੀ ਹੋਰ ਲੋੜੀਂਦੇ ਕਦਮ ਪੁੱਟਣ ਦੀ ਲੋੜ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਪੰਜਾਬ ਐਗਰੋ ਫੂਡ ਕਾਰਪੋਰੇਸ਼ਨ ਲਿਮਟਿਡ ਦੇ ਜ਼ਰੀਏ ਇੱਕ ਬਹੁਤ ਹੀ ਮਹੱਤਵਪੂਰਨ ਸਕੀਮ ਕਾਂਟਰੈਕਟ ਫਾਰਮਿੰਗ ਦੇ ਨਾਂ ਤੇ ਸ਼ੁਰੂ ਕੀਤੀ ਹੈ। ਇਹ ਸਕੀਮ ਕਿਸਾਨ ਵੀਰਾਂ ਦੀ

[ਸਰਦਾਰ ਪ੍ਰਕਾਸ਼ ਸਿੰਘ ਭੱਟੀ]

ਸਹਾਇਤਾ ਨਾਲ ਸ਼ੁਰੂ ਕੀਤੀ ਹੈ ਤਾਂ ਜੋ ਖੇਤੀਬਾੜੀ ਸੈਕਟਰ ਵਿਚ ਵਾਧਾ ਕੀਤਾ ਜਾ ਸਕੇ। ਅੱਜ ਅੱਠ ਫਸਲਾਂ ਪੰਜਾਬ ਸਰਕਾਰ ਨੇ ਮੰਡੀਆਂ ਵਿੱਚੋਂ ਚੁੱਕੀਆਂ ਹਨ। ਮੈਂ ਪੰਜਾਬ ਸਰਕਾਰ ਦਾ ਬਹੁਤ ਧੰਨਵਾਦੀ ਹਾਂ ਕਿ ਇਨ੍ਹਾਂ ਅੱਠ ਫਸਲਾਂ ਦੇ ਸਬੰਧ ਵਿਚ ਕਿਸੇ ਇੱਕ ਕਿਸਾਨ ਨੂੰ ਵੀ ਮੰਡੀਆਂ ਵਿੱਚ ਰੁਲਣਾ ਨਹੀਂ ਪਿਆ ਔਰ ਇਨ੍ਹਾਂ ਫਸਲਾਂ ਦਾ ਲੋੜੀਂਦਾ ਭਾਅ ਜੋ ਸੀ, ਉਹ ਦੇ ਕੇ ਸਮੇਂ ਸਿਰ ਅਦਾਇਗੀ ਕੀਤੀ ਹੈ। ਇਸ ਤੋਂ ਪਹਿਲਾਂ ਵੀ ਹਾਲਾਤ ਦੇਖੇ ਹਨ ਜਦੋਂ ਜ਼ਿਮੀਂਦਾਰ ਮੰਡੀ ਵਿਚ ਆਪਣੀ ਫਸਲ ਲੈ ਕੇ ਜਾਂਦਾ ਸੀ ਤਾਂ ਉਹ ਆਪਣੇ ਨਾਲ ਬਿਸਤਰਾ ਲੈ ਕੇ ਜਾਂਦਾ ਸੀ ਕਿ ਉਥੇ ਪਤਾ ਨਹੀਂ ਜਦ ਤੱਕ ਫਸਲ ਨਹੀਂ ਵਿਕਦੀ, ਹਫਤਾ-ਦਸ ਦਿਨ ਰਹਿਣਾ ਪਵੇਗਾ। ਮੈਂ ਸਮਝਦਾ ਹਾਂ ਕਿ ਇਨ੍ਹਾਂ ਗੱਲਾਂ ਵਿਚ ਸੁਧਾਰ ਕਰਨ ਦੀ ਲੋੜ ਹੈ। ਫਸਲਾਂ ਦੇ ਭਾਅ ਦਾ ਜਿੱਥੋਂ ਤੱਕ ਸਬੰਧ ਹੈ, ਪੰਜਾਬ ਸਰਕਾਰ ਨੇ ਬਹੁਤ ਹੀ ਜ਼ੋਰ ਨਾਲ ਹਮਾਇਤ ਕੀਤੀ ਹੈ ਔਰ ਖਾਸ ਕਰਕੇ ਜੋ ਐਮ.ਐਸ.ਪੀ. ਦੀ ਗੱਲ ਹੈ, ਉਸ ਲਈ ਪੰਜਾਬ ਸਰਕਾਰ ਨੇ ਹਮੇਸ਼ਾਂ ਸੈਂਟਰ ਦੀ ਸਰਕਾਰ ਨਾਲ ਆਪਣੀ ਗੱਲਬਾਤ ਜਾਰੀ ਰੱਖੀ ਹੈ ਔਰ ਪੰਜਾਬ ਦੇ ਕਿਸਾਨ ਨੂੰ ਬਣਦਾ ਭਾਅ ਦਿਵਾਇਆ ਹੈ। ਇਹ ਵੀ ਇਤਿਹਾਸਿਕ ਗੱਲ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਨੇ ਪੰਜਾਬ ਦੇ ਕਿਸਾਨਾਂ ਦੇ ਐਮ.ਐਸ.ਪੀ. ਦੇ ਰੇਟ ਖਾਤਰ ਪ੍ਰਾਈਮ ਮਨਿਸਟਰ ਦੇ ਦਫਤਰ ਅੱਗੇ ਧਰਨਾ ਲਗਾਇਆ। ਇਹ ਹਿਸਟਰੀ ਵਿਚ ਪਹਿਲੀ ਵਾਰ ਹੋਇਆ ਹੈ ਕਿ ਕਿਸੇ ਮੁੱਖ ਮੰਤਰੀ ਨੇ ਕਿਸਾਨ ਦੀ ਖਾਤਰ ਅਜਿਹਾ ਫੈਸਲਾ ਲੈਣ ਦੀ ਜ਼ੁਰੱਅਤ ਕੀਤੀ ਹੋਵੇ।

ਪੈਸਟੀਸਾਈਡ ਦੀ ਗੱਲ ਕਰੀਏ ਤਾਂ ਬਹੁਤ ਖੁਸ਼ੀ ਹੁੰਦੀ ਹੈ। ਪੈਸਟੀਸਾਈਡ ਦੇ ਨਾਂ ਤੇ 20-25 ਸਪਰੇਆਂ ਕਰਕੇ ਵੀ ਕਿਸਾਨ ਦੇ ਪੱਲੇ ਕੁਝ ਨਹੀਂ ਪੈਂਦਾ ਸੀ। ਉਥੇ ਅੱਜ ਚਾਰ-ਪੰਜ ਸਪਰੇਆਂ ਨਾਲ ਹੀ ਕਿਸਾਨ ਦੀ ਤਸੱਲੀ ਹੁੰਦੀ ਹੈ ਕਿ ਉਸ ਨੇ ਸਪਰੇਅ ਕੀਤੀ ਹੈ। ਇਨ੍ਹਾਂ ਸਪਰੇਆਂ ਨਾਲ ਕਿਸਾਨ ਨੂੰ ਫਾਇਦਾ ਹੋਇਆ ਹੈ।

ਗੱਲ ਕਰੀਏ ਪਿਛਲੇ ਸਮੇਂ ਦੀ ਤਾਂ ਮਲੋਟ ਮੰਡੀ, ਜੋ ਬਿਲਕੁੱਲ ਸਾਡੇ ਗਵਾਂਢ ਵਿੱਚ ਲਗਦੀ ਹੈ, ਉਸ ਮੰਡੀ ਵਿੱਚ ਨਰਮੇ ਦੀ ਕਾਫੀ ਵੱਡੀ ਉਪਜ ਆਉਂਦੀ ਹੈ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਦੋਂ ਸਤਿਕਾਰਯੋਗ ਕੈਪਟਨ ਅਮਰਿੰਦਰ ਸਿੰਘ ਜੀ ਸੂਬਾ ਕਾਂਗਰਸ ਦੇ ਪ੍ਰਧਾਨ ਸਨ ਤਾਂ ਇਕ ਵਾਰ ਉਹ ਮਲੋਟ ਮੰਡੀ ਵਿੱਚ ਗਏ ਸਨ। ਉਥੇ ਮੰਡੀ ਦੇ ਵਿੱਚ ਕਾਫੀ ਕਿਸਾਨ ਇਕੱਠੇ ਹੋਏ ਸਨ। ਗੇਲਣ ਜਾਂ ਲੀਟਰ ਜੋ ਡੀਲਰ ਕੋਲੋਂ ਮਿਲਦਾ ਹੈ, ਉਸ ਵਿੱਚ ਕਿੰਨੀ ਮਾਤਰਾ ਵਿੱਚ ਪਾਣੀ ਪਾ ਕੇ ਛਿੜਕਾਓ ਕਰਨਾ ਹੈ, ਇਹ ਗੱਲ ਵੀ ਇਥੋਂ ਸਪੱਸ਼ਟ ਹੁੰਦੀ ਹੈ ਕਿ ਉਨ੍ਹਾਂ ਕਿਸਾਨਾਂ ਨੇ ਕੋਰੀ ਦਵਾਈ ਦੇ ਲੀਟਰ ਵਿੱਚ ਸੁੰਡੀ ਨੂੰ ਫੜ੍ਹ ਕੇ ਛੱਡ ਦਿੱਤਾ। ਸੁੰਡੀ ਪੰਜ-ਸੱਤ ਮਿੰਟ ਉਸ ਵਿੱਚ ਚੱਕਰ ਲਗਾਉਂਦੀ ਰਹੀ। ਅਖੀਰ ਉਸ ਨੂੰ ਕੱਢ ਕੇ ਜ਼ਮੀਨ ਤੇ ਰੱਖ ਦਿੱਤਾ ਔਰ ਉਹ ਉਥੇ ਉਸੇ ਤਰ੍ਹਾਂ ਚਲਦੀ ਫਿਰਦੀ ਸਾਰਿਆਂ ਨੂੰ ਦਿਸੀ। ਉਸ ਵਿੱਚ ਕਿਸਾਨਾਂ ਦਾ ਬੜਾ ਨੁਕਸਾਨ ਹੋਇਆ। ਜੇਕਰ ਕਿਸਾਨ ਇਸ ਤਰ੍ਹਾਂ ਦੀਆਂ ਦਵਾਈਆਂ ਲੈ ਕੇ ਆਪਣੀਆਂ ਫਸਲਾਂ ਤੇ ਛਿੜਕਾਓ ਕਰੇਗਾ ਤਾਂ ਉਸ ਦਾ ਕੀ ਭਵਿੱਖ ਹੋਏਗਾ। ਉਸ ਦੇ ਬੱਚਿਆਂ ਦਾ ਕੀ ਭਵਿੱਖ ਹੋਏਗਾ। ਉਹ ਕੀ ਉਮੀਦ ਕਰੇਗਾ। ਜੋ ਉਸ ਨੇ ਫਸਲ ਬੀਜੀ ਹੈ, ਉਸ ਤੇ ਜੇਕਰ ਕੁਦਰਤੀ ਆਫਤਾਂ ਅਤੇ ਇਸ ਤਰ੍ਹਾਂ ਦੀਆਂ ਆਫਤਾਂ ਆਉਂਦੀਆਂ ਹਨ ਤਾਂ ਉਸ ਦੇ ਪੱਲੇ ਕੀ ਪਵੇਗਾ। ਇਹ ਵੀ ਉਸ ਸਮੇਂ ਦੀਆਂ ਗੱਲਾਂ ਹਨ।

ਡਿਪਟੀ ਸਪੀਕਰ ਸਾਹਿਬ, ਸਨਅਤਾਂ ਦੀਆਂ ਗੱਲਾਂ ਇਸ ਪਵਿੱਤਰ ਹਾਊਸ ਵਿੱਚ ਕੀਤੀਆਂ ਗਈਆਂ ਸਨ। ਇਸ ਵੇਲੇ ਸਮੇਂ ਦੀ ਲੋੜ ਹੈ ਕਿ ਖੇਤੀਬਾੜੀ ਦੇ ਨਾਲ-

ਨਾਲ ਪੰਜਾਬ ਵਿੱਚ ਸਨਅਤਾਂ ਵਿੱਚ ਵੀ ਵਾਧਾ ਹੋਵੇ ਤਾਂ ਜੋ ਸਾਡੇ ਪੰਜਾਬ ਦੇ ਨੌਜਵਾਨ ਨੂੰ ਜ਼ਿਆਦਾ ਰੋਜ਼ਗਾਰ ਮਿਲ ਸਕੇ ਅਤੇ ਖੇਤੀਬਾੜੀ ਉੱਤੋਂ ਭਾਰ ਵੀ ਘਟਾਇਆ ਜਾ ਸਕੇ। ਇਸ ਦੇ ਲਈ ਕੈਪਟਨ ਅਮਰਿੰਦਰ ਸਿੰਘ ਅਧੀਨ ਹਾਈ ਪਾਵਰਡ ਕਮੇਟੀ ਵੱਲੋਂ 53,000 ਕਰੋੜ ਰੁਪਏ ਦਾ ਨਿਵੇਸ਼ ਅਤੇ 127 ਮੈਗਾ ਪ੍ਰੋਜੈਕਟਾਂ ਨੂੰ ਪ੍ਰਵਾਨਗੀ ਦਿੱਤੀ ਗਈ, ਜਿਸ ਨਾਲ ਦਸ ਲੱਖ ਲੋਕਾਂ ਨੂੰ ਪੰਜਾਬ ਵਿੱਚ ਰੁਜ਼ਗਾਰ ਮਿਲੇਗਾ। ਇਸ ਦੀ ਸਭ ਤੋਂ ਜ਼ਿਆਦਾ ਲੋੜ ਸੀ। ਬਾਹਰਲੀਆਂ ਕੰਪਨੀਆਂ ਤਾਂ ਹੀ ਸਨਅਤਾਂ ਲਾਉਣ ਲਈ ਰਾਜ਼ੀ ਹੋ ਸਕਦੀਆਂ ਹਨ ਜਾਂ ਕੋਈ ਬੰਦਾ ਫੈਕਟਰੀ ਦੂਸਰੇ ਸੂਬੇ ਵਿਚੋਂ ਆ ਕੇ ਲਾ ਸਕਦਾ ਹੈ, ਜੇਕਰ ਉਸ ਨੂੰ ਲੋੜੀਂਦਾ ਮਾਹੌਲ ਮਿਲ ਸਕਦਾ ਹੋਵੇ। ਸੋ, ਪੰਜਾਬ ਸਰਕਾਰ ਨੇ ਸੂਬੇ ਵਿੱਚ ਬਹੁਤ ਵਧੀਆ ਮਾਹੌਲ ਪੈਦਾ ਕਰਕੇ ਦਿੱਤਾ ਹੈ। ਸਰਕਾਰ ਨੇ ਸੂਬੇ ਅੰਦਰ ਸਨਅਤਾਂ ਨੂੰ ਵਿਕਸਤ ਕਰਨ ਲਈ ਬਹੁਤ ਵੱਡੇ ਉਪਰਾਲੇ ਕੀਤੇ ਹਨ। ਅੰਮ੍ਰਿਤਸਰ ਜੋ ਸਾਡਾ ਬਹੁਤ ਹੀ ਪਵਿੱਤਰ ਸ਼ਹਿਰ ਹੈ, ਉਥੇ ਇੱਕ ਵਿਸ਼ੇਸ਼ ਆਰਥਿਕ ਜੋਨ ਸਥਾਪਿਤ ਕਰਨ ਦੀ ਵੀ ਭਾਰਤ ਸਰਕਾਰ ਨੇ ਮਨਜ਼ੂਰੀ ਦਿੱਤੀ ਹੈ। ਮੁਹਾਲੀ, ਜਿਸ ਬਾਰੇ ਪੰਜਾਬ ਸਰਕਾਰ ਦੀ ਦਿਲੀ ਇੱਛਾ ਹੈ ਕਿ ਇਸ ਨੂੰ ਭਾਰਤ ਵਿੱਚ ਸੂਚਨਾ ਅਤੇ ਤਕਨਾਲੋਜੀ ਦੇ ਧੁਰੇ ਵਜੋਂ ਵਿਕਸਤ ਕੀਤਾ ਜਾਵੇ, ਇਸ ਦੇ ਲਈ 200 ਕਰੋੜ ਰੁਪਏ ਮੁਹਾਲੀ ਵਿੱਚ ਖਰਚ ਕਰਨ ਦਾ ਫੈਸਲਾ ਕੀਤਾ ਹੈ। ਲੁਧਿਆਣਾ ਜਿਹੜਾ ਕਿ ਪੰਜਾਬ ਦੀ ਸਨਅਤ ਦਾ ਬਹੁਤ ਵੱਡਾ ਸੈਂਟਰ ਹੈ, ਉਥੇ ਜੋ ਟੈਕਸਟਾਈਲ ਸਨਅਤ ਹੈ, ਉਹ ਪਹਿਲਾਂ ਵੀ ਕਾਫੀ ਡਿਵੈਲਪ ਹੋਈ ਸੀ ਔਰ ਉਸ ਨੂੰ ਹੋਰ ਅੱਗੇ ਲੈ ਕੇ ਜਾਣ ਲਈ ਭਾਰਤ ਸਰਕਾਰ ਨੇ ਸਨਅਤੀ ਸਹੂਲਤਾਂ ਵਿਕਾਸ ਸਕੀਮ ਦੇ ਤਹਿਤ ਇਸ ਨੂੰ ਵਿਕਸਤ ਕਰਨ ਦੀ ਪ੍ਰਵਾਨਗੀ ਦਿੱਤੀ ਹੈ। ਇਸੇ ਤਰ੍ਹਾਂ ਅੰਮ੍ਰਿਤਸਰ ਦੇ ਵਿੱਚ ਗਰਮ ਕਪੜੇ ਅਤੇ ਉਨ ਦਾ ਸਮਾਨ ਬਹੁਤ ਹੀ ਪੁਰਾਣੇ ਸਮੇਂ ਤੋਂ ਮਿਲਦਾ ਹੈ, ਇਸ ਨੂੰ ਹੋਰ ਵਿਕਸਤ ਕਰਨ ਲਈ ਵੀ ਭਾਰਤ ਸਰਕਾਰ ਨੇ ਆਪਣੀ ਇਸ ਸਕੀਮ ਦੇ ਤਹਿਤ ਇਸ ਨੂੰ ਪ੍ਰਵਾਨਗੀ ਦਿੱਤੀ ਹੈ। ਲੁਧਿਆਣਾ ਜੋ ਸਾਡਾ ਬੜਾ ਰਸ਼ ਵਾਲਾ ਸ਼ਹਿਰ ਹੈ ਅਤੇ ਸਨਅਤ ਲੱਗਣ ਦੇ ਨਾਲ ਉਥੇ ਬਾਹਰੋਂ ਵੀ ਬਹੁਤ ਇੰਡਸਟਰੀਲਿਸਟ ਆਉਂਦੇ ਹਨ। ਰਸ਼ ਨੂੰ ਦੇਖਦੇ ਹੋਏ ਉਥੇ ਲੁਧਿਆਣਾ ਸ਼ਹਿਰ ਵਿੱਚ 1,000 ਕਰੋੜ ਰੁਪਏ ਦੀ ਲਾਗਤ ਨਾਲ ਰਿੰਗ ਰੋਡ ਬਣਾਈ ਜਾਣੀ ਹੈ।

ਮੁੱਢਲੀਆਂ ਸਹੂਲਤਾਂ ਜੋ ਸੂਬੇ ਦੇ ਵਿਕਾਸ ਲਈ ਜਾਂ ਉਥੋਂ ਦੇ ਲੋਕਾਂ ਦੀ ਬਿਹਤਰੀ ਲਈ ਬਹੁਤ ਹੀ ਜ਼ਰੂਰੀ ਹੁੰਦੀਆਂ ਹਨ, ਉਸ ਦੇ ਲਈ ਵੀ ਪੰਜਾਬ ਸਰਕਾਰ ਨੇ ਕਾਫੀ ਵੱਡੇ ਉਪਰਾਲੇ ਕੀਤੇ ਹਨ। ਮੁੱਢਲੀਆਂ ਸਹੂਲਤਾਂ ਵਿਕਾਸ ਬੋਰਡ ਵਲੋਂ 500 ਕਰੋੜ ਰੁਪਏ ਦੇ ਨਾਲ 7 ਰੇਲਵੇ ਪੁਲਾਂ ਦੀ ਉਸਾਰੀ ਔਰ ਸਤਲੁਜ, ਬਿਆਸ ਰਾਵੀ ਉਪਰ 6 ਨਵੇਂ ਪੁਲਾਂ ਨੂੰ ਤਿਆਰ ਕਰਨਾ ਅਤੇ 355 ਕਿਲੋਮੀਟਰ ਲੰਬੀਆਂ ਸੜਕਾਂ ਨੂੰ ਵੀ ਮੁਕੰਮਲ ਕਰਨ ਦਾ ਕੰਮ ਵੱਖ-ਵੱਖ ਪੜਾਵਾਂ ਤੇ ਚਲ ਰਿਹਾ ਹੈ, ਇਸ ਦੇ ਨਾਲ ਹੀ........

**ਮਾਨਯੋਗ ਡਿਪਟੀ ਸਪੀਕਰ** : ਭੱਟੀ ਸਾਹਿਬ ਤੁਸੀਂ ਹੋਰ ਕਿੰਨਾ ਸਮਾਂ ਲਵੋਗੇ, ਕਿਉਂਕਿ ਬਾਕੀ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਭੱਟੀ** : ਜਿੰਨਾ ਤੁਸੀਂ ਦੇ ਦਿਓਗੇ। ਸਰਦਾਰ ਤੋਤਾ ਸਿੰਘ ਹੁਰਾਂ ਦੀ ਤਾਂ ਆਦਤ ਹੈ ਕਿ ਉਨ੍ਹਾਂ ਨੇ ਪੁਆਇੰਟ ਆਫ਼ ਆਰਡਰ ਹੋਵੇ ਜਾਂ ਸਪਲੀਮੈਂਟਰੀ ਹੋਵੇ ਉਨ੍ਹਾਂ ਨੇ ਇੱਕ ਜੰਪ ਲਾਉਣਾ ਹੀ ਹੁੰਦਾ ਹੈ।

**ਮਾਨਯੋਗ ਡਿਪਟੀ ਸਪੀਕਰ** : ਤੁਹਾਡੇ ਸਮੇਂ ਦੇ ਵਿੱਚ ਤਾਂ ਉਨ੍ਹਾਂ ਨੇ ਕੋਈ ਪੁਆਇੰਟ ਆਫ਼ ਆਰਡਰ ਦੀ ਮੰਗ ਨਹੀਂ ਕੀਤੀ।

**ਸਰਦਾਰ ਪ੍ਰਕਾਸ਼ ਸਿੰਘ ਭੱਟੀ** : ਡਿਪਟੀ ਸਪੀਕਰ ਸਾਹਿਬ, ਦਿਹਾਤੀ ਖੇਤਰ ਦੇ ਵਿਕਾਸ਼ ਲਈ ਸਤੰਬਰ, 2005 ਤੋਂ 700 ਕਰੋੜ ਰੁਪਏ ਦੀ ਲਾਗਤ ਲਾਲ 17,000 ਕਿਲੋਮੀਟਰ ਸੜਕਾਂ ਜਿਹੜੀਆਂ ਕਿ ਪਹਿਲਾਂ ਬਣੀਆਂ ਹੋਈਆਂ ਸਨ ਉਨ੍ਹਾਂ ਦੀ ਪੰਜਾਬ ਸਰਕਾਰ ਵਲੋਂ ਰਿਪੇਅਰ ਕੀਤੀ ਗਈ ਹੈ। ਸਾਲ 1998-99 ਤੱਕ ਜੋ 4,800 ਕਿਲੋਮੀਟਰ ਸੜਕਾਂ ਦੀ ਲੰਬਾਈ ਬਣਦੀ ਹੈ ਉਨ੍ਹਾਂ ਦੀ ਰਿਪੇਅਰ 30 ਜੂਨ, 2006 ਤੱਕ ਕੰਪਲੀਟ ਕਰ ਦਿੱਤੀ ਜਾਵੇਗੀ ਅਤੇ ਇਸ ਦੇ ਨਾਲ ਹੀ 30 ਜੂਨ, 2006 ਤੱਕ 150 ਕਰੋੜ ਰੁਪਏ ਦੀ ਲਾਗਤ ਨਾਲ 1,500 ਕਿਲੋਮੀਟਰ ਨਵੀਆਂ ਸੜਕਾਂ ਬਣਾਉਣੀਆਂ ਹਨ। ਇਸੇ ਤਰ੍ਹਾਂ ਨੈਸ਼ਨਲ ਹਾਈਵੇ ਅਥਾਰਿਟੀ ਆਫ਼ ਇੰਡੀਆ ਨੇ ਅੰਮ੍ਰਿਤਸਰ-ਜਲੰਧਰ, ਅੰਮ੍ਰਿਤਸਰ-ਚੰਡੀਗੜ੍ਹ, ਕੀਰਤਪੁਰ-ਚੰਡੀਗੜ੍ਹ ਅਤੇ ਅੰਬਾਲਾ-ਚੰਡੀਗੜ੍ਹ ਸੜਕਾਂ ਨੂੰ ਚੌੜੀਆਂ ਅਤੇ ਮਜ਼ਬੂਤ ਕਰਨ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ ਹੀ ਅੰਬਾਲਾ-ਜਲੰਧਰ ਅਤੇ ਲੁਧਿਆਣਾ-ਚੰਡੀਗੜ੍ਹ ਦੀਆਂ ਸੜਕਾਂ ਨੂੰ 6 ਮਾਰਗੀ ਸੜਕਾਂ ਬਣਾਉਣ ਦਾ ਟੀਚਾ ਸਰਕਾਰ ਨੇ ਰੱਖਿਆ ਹੈ। ਡਿਪਟੀ ਸਪੀਕਰ ਸਾਹਿਬ, ਹੋਰ ਵੀ ਬਹੁਤ ਸਾਰੀਆਂ ਸਹੂਲਤਾਂ ਐਸ.ਸੀ. ਭਾਈਚਾਰੇ ਨੂੰ ਇਹ ਸਰਕਾਰ ਦੇਣ ਜਾ ਰਹੀ ਹੈ। ਕਾਫ਼ੀ ਇਸ ਸਰਕਾਰ ਨੇ ਸੁਧਾਰ ਕੀਤਾ ਹੈ ਅਤੇ ਜਿਸ ਤਰ੍ਹਾਂ ਹੁਣ ਮਾਲੀ ਹਾਲਤ ਕਾਫ਼ੀ ਸੁਧਰਦੀ ਜਾ ਰਹੀ ਹੈ ਇਸ ਨਾਲ ਹੁਣ ਸਮਾਜ ਦੇ ਵੱਖ-ਵੱਖ ਵਰਗਾਂ ਨੂੰ ਸਹੂਲਤਾਂ ਦਿੱਤੀਆਂ ਜਾਣਗੀਆਂ। ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਪਿਛਲੀ ਸਰਕਾਰ ਇਥੇ ਚਲ ਕੇ ਗਈ ਸੀ ਉਸ ਦੇ ਬਾਰੇ ਮੈਨੂੰ ਇੱਕ ਗੱਲ ਯਾਦ ਆਉਂਦੀ ਹੈ ਜਿਸ ਦੇ ਬਾਰੇ ਮੈਂ ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇੱਕ ਵਾਰੀ ਇੱਕ ਰਾਜਾ ਸੀ ਉਸ ਨੇ ਆਪਣੇ ਅਹਿਲਕਾਰਾਂ ਨੂੰ ਹੁਕਮ ਕੀਤਾ ਕਿ ਉਸਦੇ ਮਰਨ ਤੋਂ ਬਾਅਦ ਉਸ ਦਾ ਰਾਜ ਭਾਗ ਉਸ ਵਿਅਕਤੀ ਨੂੰ ਦਿੱਤਾ ਜਾਵੇ ਜਿਸ ਤਰ੍ਹਾਂ ਪੁਰਾਣੇ ਜ਼ਮਾਨਿਆਂ ਦੇ ਵਿੱਚ ਸਿਸਟਮ ਹੁੰਦਾ ਸੀ ਕਿ ਮਹਿਲ ਦੇ ਕਈ-ਕਈ ਦਰਵਾਜ਼ੇ ਹੁੰਦੇ ਸਨ। ਉਸ ਰਾਜੇ ਦੇ ਮਹਿਲ ਦੇ ਚਾਰ ਦਰਵਾਜ਼ੇ ਸਨ ਉਸ ਨੇ ਕਿਹਾ ਕਿ ਜਿਹੜਾ ਵੀ ਵਿਅਕਤੀ ਸਭ ਤੋਂ ਪਹਿਲਾਂ ਦਰਵਾਜ਼ੇ ਦੇ ਅੰਦਰ ਐਂਟਰ ਕਰੇਗਾ ਉਸ ਨੂੰ ਰਾਜ ਭਾਗ ਦਿੱਤਾ ਜਾਵੇਗਾ। ਅਗਲੇ ਦਿਨ ਅਚਾਨਕ ਇੱਕ ਸਾਧੂ ਚਲਦਾ ਆ ਗਿਆ ਅਤੇ ਉਹ ਦਰਵਾਜ਼ੇ ਦੇ ਰਾਹੀਂ ਅੰਦਰ ਐਂਟਰ ਹੋ ਗਿਆ ਤਾਂ ਰਾਜੇ ਦੇ ਹੁਕਮਾਂ ਮੁਤਾਬਿਕ ਉਸ ਨੂੰ ਰਾਜ ਭਾਗ ਦੇ ਉਤੇ ਬਿਠਾ ਦਿੱਤਾ ਅਤੇ ਜਦੋਂ ਰਾਜ ਭਾਗ ਤੇ ਬਿਠਾਇਆ ਗਿਆ ਤਾਂ ਉਸ ਨੇ ਜਿੰਨਾ ਵੀ ਅੰਨ ਦਾ ਭੰਡਾਰ ਸੀ ਉਹ ਵੰਡਣਾ ਸ਼ੁਰੂ ਕਰਵਾ ਦਿੱਤਾ, ਅੰਤ ਵਿੱਚ ਉਹ ਅੰਨ ਦਾ ਭੰਡਾਰ ਮੁੱਕਣਾ ਸੀ ਤੇ ਜਦੋਂ ਐਮਰਜੈਂਸੀ ਵਾਂਗ ਥੋੜ੍ਹਾ ਜਿਹਾ ਅੰਨ ਦਾ ਭੰਡਾਰ ਰਹਿ ਗਿਆ ਤਾਂ ਵਜ਼ੀਰਾਂ ਨੇ ਕਿਹਾ ਕਿ ਹੁਣ ਕੀ ਕੀਤਾ ਜਾਵੇ ਤਾਂ ਉਸ ਨੇ ਕਿਹਾ ਕੋਈ ਗੱਲ ਨਹੀਂ। ਸੋ, ਇਨ੍ਹਾਂ ਹਾਲਾਤਾਂ ਨੂੰ ਵੇਖਦਿਆਂ ਹੋਇਆਂ ਜੋ ਗਵਾਂਢੀ ਰਾਜਾ ਸੀ ਉਸ ਨੇ ਹਮਲਾ ਕਰ ਦਿੱਤਾ। ਵਜ਼ੀਰਾਂ ਨੇ ਉਸ ਹਮਲੇ ਦੇ ਬਾਰੇ ਦੱਸ ਦਿੱਤਾ ਕਿ ਸਾਡੇ ਉਤੇ ਗਵਾਂਢੀ ਰਾਜੇ ਨੇ ਹਮਲਾ ਕਰ ਦਿੱਤਾ ਤਾਂ ਉਸ ਨੇ ਕਿਹਾ ਕਿ ਕੋਈ ਗੱਲ ਨਹੀਂ ਪਰ ਜਦੋਂ ਉਹ ਰਾਜਾ ਅੱਗੇ ਵੱਧਦਾ ਗਿਆ ਤਾਂ ਉਸ ਨੂੰ ਇਹ ਖਬਰ ਦਿੱਤੀ ਕਿ ਫੌਜਾਂ ਤਾਂ ਅੱਗੇ ਵੱਧਦੀਆਂ ਜਾ ਰਹੀਆਂ ਹਨ ਤੇ ਸਾਡੇ ਤੇ ਕਬਜ਼ਾ ਹੋਣ ਵਾਲਾ ਹੈ ਤਾਂ ਫਿਰ ਉਸ ਨੇ ਕਿਹਾ ਕਿ ਕੋਈ ਗੱਲ ਨਹੀਂ। ਜਦੋਂ ਗਵਾਂਢੀ ਰਾਜੇ ਦੇ ਫੌਜੀਆਂ ਵਲੋਂ ਕਬਜ਼ਾ ਕਰ ਲਿਆ ਗਿਆ ਤੇ ਉਸ ਨੂੰ ਖਬਰ ਦਿੱਤੀ ਕਿ ਸਾਡੇ ਉਤੇ ਤਾਂ ਹੁਣ ਕਬਜ਼ਾ ਹੋ ਗਿਆ ਹੈ ਤਾਂ ਉਸ ਨੇ ਕਿਹਾ ਕਿ ਜੇਕਰ ਸਾਡੇ ਉਤੇ ਕਬਜ਼ਾ ਹੀ ਹੋ ਗਿਆ ਹੈ ਤਾਂ ਆਪਾਂ ਇਥੇ ਕੀ ਕਰਨਾ ਹੈ, ਚੁੱਕੋ ਆਪਣੀ ਭੂਰੀ ਤੇ ਚਲੋ। (ਘੰਟੀ) ਸੋ, ਜੋ ਸਾਥੀ ਗਏ ਸਨ ਇਹ ਸਾਰੇ ਪੰਜਾਬ ਨੂੰ ਕਰਜ਼ੇ ਦੇ ਬੋਝ ਥੱਲੇ ਦੱਬ ਕੇ ਚਲੇ ਗਏ ਤੇ ਫੇਰ ਸਾਡੀ ਸਰਕਾਰ ਬਣੀ ਤੇ ਉਹ ਕਿਸ ਤਰ੍ਹਾਂ ਉਸ ਵਿਚੋਂ ਨਿਕਲੀ, ਕਿਸ ਤਰ੍ਹਾਂ ਦੂਰਅੰਦੇਸ਼ੀ

ਅਤੇ ਹੌਂਸਲੇ ਨਾਲ ਕੰਮ ਕੀਤਾ ਗਿਆ ਇਹ ਸਾਰੀਆਂ ਗੱਲਾਂ ਤੁਹਾਡੇ ਸਾਮ੍ਹਣੇ ਹੀ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਗਵਰਨਰ ਐਡਰੈਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। (ਥੰਪਿੰਗ)

**ਸ਼੍ਰੀ ਦੇਸ ਰਾਜ ਧੁੱਗਾ (ਗੜ੍ਹਦੀਵਾਲਾ, ਐਸ.ਸੀ.)** : ਡਿਪਟੀ ਸਪਕੀਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿਤਾ ਹੈ। ਮੈਂ ਬੜੇ ਦੁੱਖ ਅਤੇ ਅਫ਼ਸੋਸ ਨਾਲ ਇਹ ਗੱਲ ਕਹਿ ਰਿਹਾ ਹਾਂ ਕਿ ਮੈਂ ਇਸ ਮਤੇ ਦਾ ਪੁਰਜ਼ੋਰ ਵਿਰੋਧ ਕਰਦਾ ਹਾਂ ਕਿਉਂਕਿ ਇਹ ਮਤਾ, ਗਵਰਨਰ ਐਡਰੈਸ ਜਿਹੜਾ ਹੈ, ਮੈਂ ਇਸ ਦੀਆਂ ਕਦਰਾਂ ਕੀਮਤਾਂ ਦਾ ਲੋਕਤੰਤਰ ਦੇ ਤੌਰ ਤੇ ਬਹੁਤ ਇੱਜ਼ਤ ਮਾਣ ਕਰਦਾ ਹਾਂ ਪਰ ਇਹ ਜਿਹੜਾ ਭਾਸ਼ਣ ਹੈ ਇਹ ਸਾਰੇ ਦਾ ਸਾਰਾ ਝੂਠ ਦਾ ਪੁਲੰਦਾ ਹੈ। ਉਨ੍ਹਾਂ ਦੁਆਰਾ ਇਹ ਸਿਰਫ ਪੜ੍ਹਿਆ ਗਿਆ ਹੈ ਪਰ ਇਸ ਬਾਰੇ ਉਨ੍ਹਾਂ ਨੂੰ ਕੋਈ ਜਾਣਕਾਰੀ ਨਹੀਂ ਹੈ। ਮੇਰੇ ਤੋਂ ਪਹਿਲਾਂ ਐਮ.ਐਲ.ਏ. ਭੱਟੀ ਸਾਹਿਬ ਬੋਲ ਕੇ ਗਏ ਹਨ ਕਿ ਇਸ ਸਰਕਾਰ ਨੇ ਬਹੁਤ ਕੁਝ ਕੀਤਾ ਹੈ, ਸਾਡੀ ਸਰਕਾਰ ਨੇ ਆਹ ਕੀਤਾ, ਉਹ ਕੀਤਾ। ਜਿੰਨੇ ਵਾਅਦੇ ਇਸ ਸਰਕਾਰ ਨੇ ਸਰਕਾਰ ਆਉਣ ਤੋਂ ਪਹਿਲਾਂ ਲੋਕਾਂ ਨਾਲ ਕੀਤੇ ਉਨ੍ਹਾਂ ਵਿਚੋਂ ਇਕ ਵੀ ਵਾਅਦਾ ਇਨ੍ਹਾਂ ਨੇ ਪੂਰਾ ਨਹੀਂ ਕੀਤਾ ਅਤੇ ਲੋਕਾਂ ਨਾਲ ਵਿਸ਼ਵਾਸਘਾਤ ਕੀਤਾ। ਉਹ ਲੋਕ ਜਿਹੜੇ ਸੜਕਾਂ ਬਣਾਉਂਦੇ ਹਨ ਪਰ ਜਿਨ੍ਹਾਂ ਨੂੰ ਸੜਕ ਤੇ ਚੜ੍ਹ ਕੇ ਜਾਣ ਦਾ ਕੋਈ ਹੁਕਮ ਨਹੀਂ, ਵੱਡੀਆਂ-ਵੱਡੀਆਂ ਬਿਲਡਿੰਗਾਂ ਬਣਾਉਂਦੇ ਹਨ ਤੇ ਆਪ ਝੌਂਪੜੀਆਂ ਵਿਚ ਰਹਿੰਦੇ ਹਨ, ਉਹ ਲੋਕ ਜਿਹੜੇ ਵੱਡੀਆਂ ਕਾਰਾਂ ਬਣਾਉਂਦੇ ਹਨ, ਗੱਡੀਆਂ ਬਣਾਉਂਦੇ ਹਨ ਪਰ ਉਨ੍ਹਾਂ ਕੋਲ ਸਾਈਕਲ ਨਹੀਂ। ਉਨ੍ਹਾਂ ਲੋਕਾਂ ਨਾਲ ਵਿਸ਼ਵਾਸਘਾਤ ਕੀਤਾ ਗਿਆ ਹੈ ਕਿ ਅਸੀਂ ਤੁਹਾਡਾ ਜੀਵਨ ਪੱਧਰ ਉੱਚਾ ਚੁੱਕਾਂਗੇ ਪਰ ਸਰਕਾਰ ਵਲੋਂ ਉਨ੍ਹਾਂ ਵਾਸਤੇ ਕੁਝ ਨਹੀਂ ਕੀਤਾ ਜਾ ਰਿਹਾ। ਸ਼੍ਰੋਮਣੀ ਅਕਾਲੀ ਦਲ ਨੇ 5,100 ਰੁਪਿਆ ਸ਼ਗਨ ਸਕੀਮ ਵਿਚ ਦਿੱਤਾ ਸੀ, ਇਨ੍ਹਾਂ ਨੇ ਕਿਹਾ ਕਿ ਅਸੀਂ 6,100 ਰੁਪਿਆ ਦੇਵਾਂਗੇ ਫਿਰ ਉਸ ਤੋਂ ਵੱਧ ਕੇ 15,000 ਰੁਪਏ ਤੱਕ ਚਲਾ ਗਿਆ। ਮੇਰਾ ਕਹਿਣ ਦਾ ਭਾਵ ਹੈ ਕਿ ਜਿੰਨਾ ਵਿਸ਼ਵਾਸਘਾਤ, ਜਿੰਨੇ ਢੋਂਗ-ਫਰੇਬ ਇਸ ਸਰਕਾਰ ਨੇ ਕੀਤੇ, ਇਤਿਹਾਸ ਵਿਚ ਕਿਸੇ ਸਰਕਾਰ ਨੇ ਇੰਨੇ ਨਹੀਂ ਕੀਤੇ। ਪਿੱਛੇ ਜਿਹੇ ਕਰਤਾਰਪੁਰ ਵਿਚ ਇਕ ਦਲਿਤ ਚੇਤਨਾ ਰੈਲੀ ਹੋਈ। ਉਨ੍ਹਾਂ ਨੇ ਆਪਣਾ ਮਨ ਬਣਾ ਲਿਆ ਹੈ ਕਿਉਂਕਿ ਬਾਬਾ ਸਾਹਿਬ ਅੰਬੇਦਕਰ ਆਪਣੀ ਸਵੈ ਜੀਵਨੀ ਅੰਦਰ ਗੱਲ ਲਿਖ ਗਏ ਹਨ ਕਿ ਕਾਂਗਰਸ ਏਕ ਜਲਤਾ ਹੂਆ ਮਾਲ ਹੈ, ਜੋ ਇਸ ਮੇ ਜਾਏਗਾ ਰਾਖ ਹੋ ਜਾਏਗਾ। ਜਦ ਦਲਿਤਾਂ ਨੇ ਇਹ ਪੜ੍ਹੀ ਤਾਂ ਕਰੋੜਾਂ ਦੀ ਤਾਦਾਦ ਵਿਚ ਦਲਿਤ ਕਰਤਾਰਪੁਰ ਦੀ ਧਰਤੀ ਤੇ ਪਹੁੰਚੇ ਤੇ ਸਤਿਕਾਰਯੋਗ ਮੰਤਰੀ ਜੀ ਇਥੇ ਕਹਿ ਰਹੇ ਸਨ ਕਿ ਉਥੇ ਪੰਜ ਛੇ ਸੌ ਦਲਿਤ ਪਹੁੰਚੇ। ਮੈਨੂੰ ਇਕ ਗੱਲ ਸਮਝ ਨਹੀਂ ਆਈ...

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ)** : ਡਿਪਟੀ ਸਪਕੀਰ ਸਾਹਿਬ, ਇਹ ਠੀਕ ਹੈ ਕਿ ਉਥੇ ਨੀਲੀਆਂ ਪੱਗਾਂ ਵਾਲੇ ਵੱਡੀ ਗਿਣਤੀ ਵਿਚ ਗਏ ਸੀ ਪਰ ਹਲਕਾ ਦੁਆਬਾ ਦੇ ਲੋਕਾਂ ਨੇ ਉਸ ਦਾ ਬਿਲਕੁਲ ਬਾਈਕਾਟ ਕੀਤਾ ਹੈ ਜੋ ਕਿ ਮੈਂ ਠੀਕ ਕਿਹਾ ਹੈ।

**ਸ਼੍ਰੀ ਦੇਸ ਰਾਜ ਧੁੱਗਾ** : ਮੈਂ ਇਨ੍ਹਾਂ ਦੀ ਗੱਲ ਮੰਨਦਾ ਹਾਂ ਪਰ ਇਕ ਗੱਲ ਪੁੱਛਦਾ ਹਾਂ ਜਿਹੜੀ ਇਨ੍ਹਾਂ ਨੇ ਕਹੀ ਹੈ....

**ਸਰਦਾਰ ਹਰਬੰਤ ਸਿੰਘ ਦਾਤੇਵਾਸ** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸਮਝਾਓ ਕਿ ਪੱਗਾਂ ਨਹੀਂ ਪਰਖੀਦੀਆਂ।

**ਸ਼੍ਰੀ ਦੇਸ ਰਾਜ ਧੁੱਗਾ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਕ ਗੱਲ ਪੁੱਛਣੀ ਚਾਹੁੰਦਾ ਹਾਂ ਇਨ੍ਹਾਂ ਨੇ ਜੋ ਗੱਲ ਕਹੀ ਹੈ ਕਿ ਜਿਹੜੇ ਦੁਆਬੇ ਦੇ ਦਲਿਤ ਹਨ ਉਹ ਕਲੀਨ ਸ਼ੇਵ ਹਨ, ਘੋਨ-ਮੋਨ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਦਰਸ਼ਨ ਸਿੰਘ ਕੇ.ਪੀ. ਸਰਦਾਰ ਸੀ, ਜਗਤ ਰਾਮ ਸਰਦਾਰ ਸੀ, ਮਲਕੀਅਤ ਸਿੰਘ ਦਾਖਾ ਸਰਦਾਰ ਹੈ, ਮੈਂ ਰਿਜ਼ਰਵ ਸੀਟ ਤੋਂ ਜਿੱਤਿਆ ਹਾਂ। ਸਰਦਾਰ ਸੋਹਨ ਸਿੰਘ ਠੰਡਲ ਸਰਦਾਰ ਹਨ, ਗੁਲਜ਼ਾਰ ਸਿੰਘ ਰਣੀਕੇ ਸਰਦਾਰ ਹਨ ਇਨ੍ਹਾਂ ਵਿਚੋਂ ਕੋਈ ਕਲੀਨ ਸ਼ੇਵ ਨਹੀਂ ਹੈ। ਜੋ ਦਲਿਤ ਅਕਾਲੀ ਦਲ ਵਿਚ ਸ਼ਾਮਲ ਹੋ ਕੇ ਗਏ, ਨੀਲੀਆਂ ਪੱਗਾਂ ਬੰਨ੍ਹ ਕੇ ਗਏ ਤਾਂ ਇਨ੍ਹਾਂ ਨੂੰ ਇਤਰਾਜ਼ ਹੋ ਗਿਆ। ਦਲਿਤਾਂ ਨੂੰ ਅਧਿਕਾਰ ਹੈ ਕਿ ਉਹ ਜਿਸ ਤਰ੍ਹਾਂ ਮਰਜ਼ੀ ਦਾ ਪਹਿਰਾਵਾ ਪਾ ਕੇ ਜਾ ਸਕਦੇ ਹਨ। ਇਸ ਕਰਕੇ ਇਹ ਗੱਲ ਇਨ੍ਹਾਂ ਦੇ ਬਰਖਿਲਾਫ਼ ਜਾ ਸਕਦੀ ਹੈ।

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ** : ਇਨ੍ਹਾਂ ਦੀ ਪਾਰਟੀ ਮੇਰੇ ਨਾਲ ਇਲੈਕਸ਼ਨ ਲੜਦੀ ਰਹੀ ਹੈ, ਮੈਂ ਪੰਜ ਵਾਰੀ ਇਨ੍ਹਾਂ ਨੂੰ ਹਰਾਇਆ ਹੈ ਤੇ ਅੱਗੇ ਨੂੰ ਵੀ ਇਹ ਆ ਜਾਣ ਮੈਂ ਇਨ੍ਹਾਂ ਨੂੰ ਹਰਾਵਾਂਗਾ।

**ਸ਼੍ਰੀ ਦੇਸ ਰਾਜ ਧੁੱਗਾ** : ਡਿਪਟੀ ਸਪਕੀਰ ਸਾਹਿਬ, ਇਹ ਆਪਣਾ ਮਰਦਾਂ ਵਾਲਾ ਹਿਰਦਾ ਰੱਖਣ। ਕੀ ਦਲਿਤਾਂ ਦਾ ਠੇਕਾ ਇਨ੍ਹਾਂ ਦੇ ਪਰਿਵਾਰ ਨੇ ਹੀ ਲੈ ਲਿਆ ? ਇਨ੍ਹਾਂ ਨੂੰ ਤਕਲੀਫ਼ ਹੁੰਦੀ ਹੈ ਜੇ ਕੋਈ ਗੱਲ ਕਰੀਏ। ਇਹ ਝੂਠ ਬੋਲਦੇ ਹਨ, ਝੂਠ ਬੋਲਣ ਦਾ ਇਨ੍ਹਾਂ ਕੋਲ ਠੇਕਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਬੜੇ ਸਤਿਕਾਰਯੋਗ ਪੁਰਸ਼ ਹੋ। ਚੌਧਰੀ ਸਾਹਿਬ ਨੂੰ ਮੇਰੇ ਖਿਆਲ ਵਿਚ ਬੜਾ ਹੰਕਾਰ ਹੋ ਗਿਆ ਹੈ ਜਿਸ ਤਰ੍ਹਾਂ ਇਨ੍ਹਾਂ ਨੂੰ ਅੱਜ ਹਾਊਸ ਵਿਚ ਵੇਖਿਆ ਹੈ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਹੰਕਾਰੀ ਦਾ ਹੰਕਾਰ ਪਰਮਾਤਮਾ ਹਮੇਸ਼ਾ ਤੋੜਦਾ ਆਇਆ ਹੈ। ਚੌਧਰੀ ਜਗਜੀਤ ਸਿੰਘ ਨੇ ਹਮੇਸ਼ਾ ਦਲਿਤਾਂ ਦੇ ਨਾਲ ਧੋਖਾ ਕੀਤਾ ਹੈ। (ਵਿਘਨ) ਜਿਸ ਵਕਤ ਗੜ੍ਹਸ਼ੰਕਰ ਦੀ ਬਾਈ ਇਲੈਕਸ਼ਨ ਆਈ ਤਾਂ ਇਨ੍ਹਾਂ ਨੇ ਉਥੇ ਕਿਹਾ ਕਿ ਅਸੀਂ 85ਵੀਂ ਸੋਧ ਨੂੰ ਲਾਗੂ ਕਰਾਂਗੇ, ਫੇਰ ਕਪੂਰਥਲਾ ਦੀ ਇਲੈਕਸ਼ਨ ਵਿਚ ਇਨ੍ਹਾਂ ਨੇ ਇਹ ਹੀ 85ਵੀਂ ਸੋਧ ਨੂੰ ਲਾਗੂ ਕਰਨ ਦਾ ਐਲਾਨ ਕੀਤਾ ਅਤੇ ਬਾਅਦ ਵਿਚ ਅਜਨਾਲਾ ਦੀ ਬਾਈ-ਇਲੈਕਸ਼ਨ ਵਿਚ ਵੀ 85ਵੀਂ ਸੋਧ ਨੂੰ ਲਾਗੂ ਕਰਨ ਬਾਰੇ ਐਲਾਨ ਕੀਤਾ ਸੀ। ਇਹ ਅਮੈਂਡਮੈਂਟ 1995 ਵਿਚ ਹੋਈ। ਇਸ ਨੂੰ ਸਰਕਾਰ ਨੇ 2005 ਵਿਚ ਲਾਗੂ ਕੀਤਾ। ਇਸ ਨੂੰ ਲਾਗੂ ਕਰਨ ਦੇ ਨਾਲ ਕਿਸੇ ਦਲਿਤ ਅਫਸਰ ਨੂੰ ਕੋਈ ਫਾਇਦਾ ਨਹੀਂ ਹੋਇਆ ਬਲਕਿ ਇਸ ਦਾ ਉਲਟਾ ਅਸਰ ਦਲਿਤਾਂ ਉਤੇ ਹੋਇਆ ਹੈ। ਇਸ ਦੇ ਨਾਲ ਰਿਜ਼ਰਵ ਕੈਟੇਗਰੀ ਅਤੇ ਜਨਰਲ ਕੈਟੇਗਰੀ ਵਿਚ ਕਾਫੀ ਵੱਡਾ ਪਾੜਾ ਪਾਇਆ ਹੈ। ਜਨਰਲ ਕੈਟੇਗਰੀ ਵਾਲੇ ਕਹਿੰਦੇ ਹਨ ਕਿ ਸਰਕਾਰ ਨੇ ਸਾਰਾ ਕੁਝ ਦਲਿਤਾਂ ਨੂੰ ਦੇ ਦਿੱਤਾ ਹੈ ਜਦ ਕਿ ਇਸ ਦੇ ਨਾਲ ਦਲਿਤਾਂ ਨੂੰ ਕੋਈ ਫਾਇਦਾ ਨਹੀਂ ਹੋਇਆ ਹੈ। ਨਾ ਕਿਸੇ ਅਫਸਰ ਨੂੰ ਅਤੇ ਨਾ ਕਿਸੇ ਚਪੜਾਸੀ ਨੂੰ ਕੋਈ ਫਾਇਦਾ ਹੋਇਆ ਹੈ। ਫਿਰ ਕਹਾਵਤ ਇਸ ਤਰ੍ਹਾਂ ਹੋ ਗਈ ਹੈ ਜਿਸ ਤਰ੍ਹਾਂ ਇਕ ਕਿਸਾਨ ਦੋ ਝੋਟੇ ਤੇ ਇਕ ਬੰਦਰ ਨੂੰ ਖੇਤ ਵਿਚ ਲੈ ਜਾਂਦਾ ਸੀ ਉਹ ਕਿਸਾਨ ਛੜਾ ਸੀ ਅਤੇ ਸ਼ਾਮ ਨੂੰ ਆਪ ਰੋਟੀ ਬਣਾ ਕੇ ਖਾਂਦਾ ਸੀ। ਇਕ ਦਿਨ ਕਿਸਾਨ ਦੇ ਦਿਮਾਗ ਵਿਚ ਗੱਲ ਆਈ ਕਿ ਇਕ ਝੋਟੇ ਨੂੰ ਖੇਤੀ ਕਰਨ ਵਾਸਤੇ ਲੈ ਜਾਂਦਾ ਹਾਂ ਅਤੇ ਇਕ ਝੋਟੇ ਅਤੇ ਇਕ ਬੰਦਰ ਨੂੰ ਘਰ ਵਿਚ ਛੱਡ ਜਾਂਦਾ ਹਾਂ। ਕਿਸਾਨ ਨੇ ਰੋਟੀ ਅਤੇ ਦਾਲ ਬਣਾਈ ਅਤੇ ਉਸ ਨੂੰ ਛਿੱਕੇ ਵਿਚ ਰੱਖ ਗਿਆ ਜਦੋਂ ਸਵੇਰੇ ਕਿਸਾਨ ਇਕ ਝੋਟੇ ਨੂੰ ਖੇਤੀ ਕਰਨ ਵਾਸਤੇ ਲੈ ਗਿਆ ਤਾਂ 12-01 ਵਜੇ ਦਾ ਟਾਈਮ ਹੋਇਆ ਤਾਂ ਬੰਦਰ ਦੇ ਦਿਮਾਗ ਵਿਚ ਆਇਆ ਕਿ ਭੁੱਖ ਲਗ ਗਈ ਹੈ, ਕਿਸਾਨ ਨੇ ਹਾਲੇ ਸ਼ਾਮ ਨੂੰ ਆਉਣਾ ਹੈ। ਉਸ ਸ਼ਰਾਰਤੀ ਬੰਦਰ ਨੇ

ਆਪਣੀ ਸੰਗਲੀ ਖੋਲ੍ਹੀ ਤੇ ਛਿੱਕੇ ਵਿਚੋਂ ਰੋਟੀ ਤੇ ਦਾਲ ਕੱਢ ਕੇ ਖਾਣ ਲਗ ਗਿਆ। ਇਕ ਰੋਟੀ ਝੋਟੇ ਅਗੇ ਰੱਖ ਦਿੱਤੀ ਅਤੇ ਥੋੜ੍ਹੀ ਜਿਹੀ ਦਾਲ ਉਸ ਦੇ ਮੂੰਹ ਤੇ ਲਗਾ ਦਿੱਤੀ। ਜਿਸ ਵਕਤ ਕਿਸਾਨ ਸ਼ਾਮ ਨੂੰ ਘਰ ਮੁੜਨ ਲਗਾ ਤਾਂ ਉਸ ਨੂੰ ਖਿਆਲ ਆਇਆ ਕਿ ਅੱਜ ਤਾਂ ਘਰ ਜਾ ਕੇ ਰੋਟੀ ਵੀ ਨਹੀਂ ਬਣਾਉਣੀ ਪੈਣੀ। ਉਹ ਖੁਸ਼ੀ-ਖੁਸ਼ੀ ਝੋਟੇ ਨੂੰ ਨਾਲ ਲੈ ਕੇ ਘਰ ਵਾਪਸ ਆਇਆ ਤਾਂ ਉਹ ਕੀ ਵੇਖਦਾ ਹੈ ਕਿ ਛਿਕਾ ਰੋਟੀ ਵਾਲਾ ਖਾਲੀ ਹੈ ਅਤੇ ਦਾਲ ਝੋਟੇ ਦੇ ਮੂੰਹ ਤੇ ਲਗੀ ਹੋਈ ਹੈ। ਸ਼ਰਾਰਤੀ ਬੰਦਰ ਇਹ ਸਾਰਾ ਕੁਝ ਵੇਖ ਰਿਹਾ ਸੀ। ਕਿਸਾਨ ਨੂੰ ਕਾਫੀ ਗੁਸਾ ਝੋਟੇ ਤੇ ਆ ਰਿਹਾ ਸੀ ਔਰ ਝੋਟਾ ਛਾਲਾਂ ਮਾਰ ਰਿਹਾ ਸੀ ਔਰ ਦੂਸਰੀ ਔਰ ਬੰਦਰ ਡਕਾਰ ਮਾਰ ਰਿਹਾ ਸੀ। ਇਹੀ ਹਾਲ ਜਨਰਲ ਅਤੇ ਦਲਿਤਾਂ ਦਾ ਸਰਕਾਰ ਨੇ ਕੀਤਾ ਹੈ। ਜਨਰਲ ਕੈਟੇਗਰੀਜ਼ ਵਾਲੇ ਕਹਿੰਦੇ ਹਨ ਕਿ ਸਰਕਾਰ ਨੇ ਇਸ ਸੋਧ ਨੂੰ ਲਾਗੂ ਕਰਕੇ ਸਾਰਾ ਕੁਝ ਦਲਿਤਾਂ ਨੂੰ ਦੇ ਦਿੱਤਾ ਹੈ ਜਦ ਕਿ ਦੂਜੇ ਪਾਸੇ ਦਲਿਤਾਂ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੋਇਆ। ਇਹ ਮੈਨੂੰ ਦਸ ਦੇਣ ਇਸ ਸੋਧ ਨਾਲ ਕਿਹੜੇ ਦਲਿਤ ਅਫ਼ਸਰ ਦੀ ਪਰਮੋਸ਼ਨ ਹੋਈ ਹੈ। ਨਾ ਕਿਸੇ ਚਪੜਾਸੀ ਦੀ ਪਰਮੋਸ਼ਨ ਹੋਈ ਹੈ। ਇਹ ਪੰਜਾਬ ਦੀ ਪਹਿਲੀ ਸਰਕਾਰ ਹੈ ਜਿਸ ਨੇ ਨੌਕਰੀਆਂ ਦੇਣ ਦੀ ਬਜਾਏ ਖੋਹੀਆਂ ਹਨ। ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਮੇਰੇ ਦਲਿਤ ਪਿੰਡਾਂ ਬੋਹੜਾ, ਨੂਰਨ ਅਤੇ ਹੋਰ ਕਈ ਦਲਿਤਾਂ ਦੇ ਪਿੰਡਾਂ ਵਿਚ ਪਾਣੀ ਤੱਕ ਨਹੀਂ ਹੈ, ਪੀਣ ਲਈ ਪਾਣੀ ਮਿਲਦਾ ਨਹੀਂ ਹੈ। ਸੜਕ ਕੋਈ ਹੈ ਨਹੀਂ। 57 ਸਾਲ ਆਜ਼ਾਦੀ ਤੋਂ ਬਾਅਦ ਵੀ ਉਨ੍ਹਾਂ ਨੂੰ ਪਾਣੀ ਅਤੇ ਸੜਕ ਪ੍ਰੋਵਾਈਡ ਨਹੀਂ ਕੀਤੀ ਗਈ। ਇਥੇ ਮਲਕੀਅਤ ਸਿੰਘ ਦਾਖਾ ਨੇ ਗਵਰਨਰ ਐਡਰੈਸ ਉਤੇ ਬੋਲਦੇ ਹੋਏ ਕਿਹਾ ਸੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਲੜਕੇ ਨੇ ਕੈਪਟਨ ਅਮਰਿੰਦਰ ਸਿੰਘ ਬਾਰੇ ਕਾਫੀ ਮਾੜੇ ਸ਼ਬਦਾਂ ਦਾ ਇਸਤੇਮਾਲ ਕੀਤਾ ਸੀ। ਜੋ ਨਹੀਂ ਕਰਨਾ ਚਾਹੀਦਾ ਸੀ। ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਖੂਹ ਵਿਚ ਤੁਸੀਂ ਇੱਟ ਸਿਟੋਗੇ ਉਸੇ ਤਰ੍ਹਾਂ ਦੀ ਹੀ ਆਵਾਜ਼ ਆਵੇਗੀ। ਪਹਿਲੇ ਤੁਸੀਂ ਆਪਣੀ ਜ਼ਬਾਨ ਨੂੰ ਸੁਧਾਰ ਲਓ। ਇਥੇ ਹਾਊਸ ਦੇ ਵਿਚ ਇੱਜ਼ਤ ਕਰਨੀ ਤੇ ਇੱਜ਼ਤ ਕਰਵਾਉਣੀ ਸਿੱਖੋ। ਸਤਿਕਾਰ ਕਰੋ, ਸਤਿਕਾਰ ਕਰਵਾਓ। ਇਸ ਸਰਕਾਰ ਰਾਹੀਂ ਨਾ ਦਲਿਤਾਂ ਨੂੰ ਕੋਈ ਫਾਇਦਾ ਹੋਇਆ ਹੈ, ਨਾ ਮਜ਼ਦੂਰ ਨੂੰ ਨਾ ਵਪਾਰੀ ਨੂੰ, ਨਾ ਆਮ ਆਦਮੀ ਨੂੰ ਅਤੇ ਨਾ ਹੀ ਕਿਸੇ ਵਰਗ ਨੂੰ ਫਾਇਦਾ ਹੋਇਆ ਹੈ। ਅਸੀਂ ਰੋਜ਼ ਵੇਖਦੇ ਹਾਂ ਕਿ ਮਟਕਾ ਚੌਂਕ, ਚੰਡੀਗੜ੍ਹ ਵਿਚ ਲੋਕ ਮੁਜ਼ਾਹਰੇ ਕਰਦੇ ਹਨ, ਭੁੱਖ ਹੜਤਾਲ ਤੇ ਬੈਠਦੇ ਹਨ, ਧਰਨਾ ਦਿੰਦੇ ਹਨ ਤਿੰਨ-ਤਿੰਨ ਮਹੀਨੇ ਹੋ ਜਾਂਦੇ ਹਨ, ਪਰ ਸਰਕਾਰ ਵਲੋਂ ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੁੰਦੀ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀਆਂ ਡੀਂਗਾਂ ਕਾਂਗਰਸ ਪਾਰਟੀ ਵਲੋਂ ਵਿਕਾਸ ਦੀਆਂ ਮਾਰੀਆਂ ਜਾ ਰਹੀਆਂ ਹਨ ਇਹ ਸਾਡੇ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਇਸ ਸਰਕਾਰ ਨੇ ਇਕ ਕਿਲੋਮੀਟਰ ਵੀ ਸੜਕ ਨਵੀਂ ਨਹੀਂ ਬਣਾਈ ਹੈ ਅਤੇ ਨਾ ਹੀ ਕਿਸੇ ਨੂੰ ਕੋਈ ਨੌਕਰੀ ਦਿੱਤੀ ਹੈ। ਕੀ ਦਲਿਤ ਵਿਦਿਆਰਥੀਆਂ ਨੂੰ ਕੋਈ ਵਜ਼ੀਫੇ ਦਿੱਤੇ ਹਨ? ਕੀ ਜਿਥੇ ਦਲਿਤਾਂ ਦੇ ਬੱਚੇ ਪੜ੍ਹਦੇ ਹਨ, ਉਨ੍ਹਾਂ ਸਕੂਲਾਂ ਵਿਚ ਟਾਟ ਪੂਰੇ ਹਨ? ਕੀ ਜਿਥੇ ਦਲਿਤਾਂ ਦੇ ਬੱਚੇ ਪੜ੍ਹਦੇ ਹਨ, ਉਨ੍ਹਾਂ ਸਕੂਲਾਂ ਤੇ ਛੱਤਾਂ ਹਨ? ਕੀ ਜਿਨ੍ਹਾਂ ਸਕੂਲਾਂ ਵਿਚ ਦਲਿਤਾਂ ਦੇ ਬੱਚੇ ਪੜ੍ਹਦੇ ਹਨ, ਉਨ੍ਹਾਂ ਸਕੂਲਾਂ ਵਿਚ ਅਧਿਆਪਕ ਪੂਰੇ ਹਨ, ਉਨ੍ਹਾਂ ਸਕੂਲਾਂ ਵਿਚ ਸਟਾਫ ਹੈ? ਜਦੋਂ ਅਸੀਂ ਇਹ ਸਾਰਾ ਕੁਝ ਦੇਖਦੇ ਹਾਂ ਜਵਾਬ ਜ਼ੀਰੋ ਵਿਚ ਆਉਂਦਾ ਹੈ, ਨਿੱਲ ਵਿਚ ਆਉਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਲਿਆਂਦਾ ਹੈ, ਜਿਹੜਾ ਰਾਜਪਾਲ ਜੀ ਨੇ ਭਾਸ਼ਣ ਪੜ੍ਹਿਆ ਹੈ, ਇਹ ਸਰਕਾਰ ਦੇ ਆਖਰੀ ਸਾਲ ਦੀ ਅੰਤਮ ਅਰਦਾਸ ਹੈ। ਏਨਾ ਕਹਿੰਦਾ ਹੋਇਆ ਮੈਂ ਖਿਮਾ ਚਾਹੁੰਦਾ ਹਾਂ। ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ (ਅੰਮ੍ਰਿਤਸਰ ਉੱਤਰੀ)** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅੱਜ ਗਵਰਨਰ ਐਡਰੈਸ ਤੇ ਬੋਲਣ ਦੀ ਇਜਾਜ਼ਤ ਦਿੱਤੀ ਹੈ। ਇਹ ਮਤਾ ਜਿਹੜਾ ਸ਼੍ਰੀ ਸੁਨੀਲ ਜਾਖੜ ਜੀ ਨੇ ਪੇਸ਼ ਕੀਤਾ ਸੀ ਔਰ ਡਿੰਪਾ ਜੀ ਨੇ ਜਿਸਨੂੰ ਸੈਕਿੰਡ ਕੀਤਾ ਸੀ, ਮੈਂ ਉਸਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਅੱਜ ਇਸ ਸਦਨ ਦੇ ਵਿਚ ਮੈਂ ਕੁਝ ਐਸੀਆਂ ਗੱਲਾਂ ਕਰਨੀਆਂ ਚਾਹੁੰਦਾ ਹਾਂ ਜਿਹੜੀਆਂ ਹਕੀਕੀ ਤੌਰ ਤੇ ਹਨ। ਕਿਉਂਕਿ ਜਿਸ ਵੇਲੇ ਕਾਂਗਰਸ ਦੀ ਸਰਕਾਰ ਆਈ, ਪੰਜਾਬ ਦੇ ਵਿਚ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਬਣੇ, ਉਸ ਵੇਲੇ ਪੰਜਾਬ ਦੇ ਮਾਲੀ ਹਾਲਾਤ ਕੀ ਸਨ ? ਉਸ ਵੇਲੇ ਨਾ ਤਾਂ ਸਰਕਾਰੀ ਮੁਲਾਜ਼ਮਾਂ ਨੂੰ ਤਨਖਾਹ ਦੇਣ ਜੋਗੇ ਪੈਸੇ ਸਨ ਤੇ ਨਾ ਹੀ ਡਿਵੈਪਲਮੈਂਟ ਵਾਸਤੇ ਕੋਈ ਪੈਸਾ ਸੀ। ਫੇਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਬੜੀ ਮਿਹਨਤ ਕਰਕੇ ਪੰਜਾਬ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਔਰ ਹਾਲਾਤ ਐਸੇ ਪੈਦਾ ਕੀਤੇ ਕਿ ਅੱਜ ਅਸੀਂ ਕਹਿ ਸਕਦੇ ਹਾਂ ਕਿ ਡਿਵੈਲਪਮੈਂਟ ਕਰਨ ਜੋਗੇ ਸਾਡੇ ਕੋਲ ਪੈਸੇ ਹਨ। ਅਸੀਂ ਅੱਜ ਡਿਵੈਲਪਮੈਂਟ ਕਰ ਵੀ ਰਹੇ ਹਾਂ।

ਸਭ ਤੋਂ ਪਹਿਲਾਂ ਮੈਂ ਗੱਲ ਕਰਾਂਗਾ ਅੰਮ੍ਰਿਤਸਰ ਦੀ ਉਸ ਪਵਿੱਤਰ ਨਗਰੀ ਦੀ ਜਿਥੋਂ ਦਾ ਮੈਂ ਐਮ.ਐਲ.ਏ. ਹਾਂ। ਅੰਮ੍ਰਿਤਸਰ ਦੀ ਪਵਿੱਤਰ ਨਗਰੀ ਜਿਥੇ ਕਿ ਪਿਛਲੀ ਸਰਕਾਰ ਨੇ ਕੋਈ ਡਿਵੈਲਪਮੈਂਟ ਦਾ ਕੰਮ ਨਹੀਂ ਕੀਤਾ, ਅੱਜ ਅਸੀਂ ਉਥੇ ਕਰੋੜਾਂ ਰੁਪਏ ਲਾ ਕੇ ਜਿਥੇ ਨਵੇਂ ਟਿਊਬਵੈੱਲ ਲਗਾਏ ਹਨ, ਜਿਥੇ ਨਵੀਆਂ ਸੜਕਾਂ ਬਣਾਈਆਂ ਗਈਆਂ ਹਨ ਤੇ ਜੇ ਕਿਸੇ ਨੂੰ ਸ਼ੱਕ ਹੈ, ਜਿਵੇਂ ਹੁਣ ਮੇਰੇ ਬਹੁਤ ਹੀ ਮਾਨਯੋਗ ਤੇ ਸਤਿਕਾਰਯੋਗ ਐਮ.ਐਲ.ਏ. ਸਾਹਿਬ ਕਹਿ ਰਹੇ ਸੀ ਕਿ ਕਿਥੇ ਸੜਕਾਂ ਬਣਾਈਆਂ ਹਨ, ਇਹ ਮੇਰੇ ਨਾਲ ਅੰਮ੍ਰਿਤਸਰ ਚੱਲਣ, ਮੈਂ ਇਨ੍ਹਾਂ ਨੂੰ ਦਿਖਾ ਦਿੰਦਾ ਹਾਂ ਕਿ ਉਥੇ ਕਿੰਨੀਆਂ ਸੜਕਾਂ ਬਣੀਆਂ ਹਨ, ਕਿੰਨੇ ਟਿਊਬਵੈੱਲ ਲੱਗੇ ਹਨ ਔਰ ਕਿੰਨੇ ਹੀ ਸ਼ਹਿਰ ਦੇ ਵਿਚ ਡਿਵੈਲਪਮੈਂਟ ਦੇ ਕੰਮ ਹੋਏ ਹਨ। ਅੱਜ ਅਸੀਂ ਜੇ ਲਾਈਟ ਦੀ ਗੱਲ ਲਈਏ ਤਾਂ ਅੰਮ੍ਰਿਤਸਰ ਜਗਮਗਾ ਰਿਹਾ ਹੈ ਕਿਉਂਕਿ ਜੇ ਪੰਜਾਬ ਵਿਚ ਟੂਰਿਸਟ ਕਿਤੇ ਆਉਂਦਾ ਹੈ ਤਾਂ ਸਾਰੇ ਪੰਜਾਬ ਵਿਚ ਇਸੇ ਪਵਿੱਤਰ ਨਗਰੀ ਵਿਚ ਆਉਂਦਾ ਹੈ। ਜੋ ਅਕਸ ਕਿਸੇ ਨੇ ਅੰਮ੍ਰਿਤਸਰ ਦਾ ਲੈ ਕੇ ਜਾਣਾ ਹੈ, ਉਹੀ ਪੰਜਾਬ ਦਾ ਅਕਸ ਲੋਕਾਂ ਦੇ ਮਨ ਵਿਚ ਬਣਨਾ ਹੈ। ਅੱਜ ਸਾਡੇ ਮਾਨਯੋਗ ਲੋਕਲ ਬਾਡੀਜ਼ ਮਨਿਸਟਰ ਚੌਧਰੀ ਜਗਜੀਤ ਸਿੰਘ ਜੀ ਨੇ ਪੂਰੇ ਉਪਰਾਲੇ ਕੀਤੇ ਹਨ, ਪੂਰੇ ਫੰਡ ਵੀ ਲਿਆ ਕੇ ਦਿੱਤੇ ਹਨ ਔਰ ਅੱਜ ਅਸੀਂ ਇਹ ਕਹਿ ਸਕਦੇ ਹਾਂ ਕਿ ਅੰਮ੍ਰਿਤਸਰ ਦੀ ਜਿਹੜੀ ਰੂਪ ਰੇਖਾ ਹੈ, ਉਹ ਚੇਂਜ ਕੀਤੀ ਹੈ। ਉਸ ਗੁਰੂ ਮਹਾਰਾਜ ਦੀ ਪਵਿੱਤਰ ਨਗਰੀ ਦੇ ਵਿਚ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਥੇ ਗੁਰੂ ਤੇਗ ਬਹਾਦੁਰ ਨਗਰ ਵਿਚ ਵੀਕਰ ਸੈਕਸ਼ਨ ਵਾਸਤੇ ਪਲਾਟ ਵੀ ਬਣਾਉਣ ਜਾ ਰਹੇ ਹਾਂ। ਸਾਡੇ ਉਥੇ ਟਰੈਫਿਕ ਦੀ ਸਮੱਸਿਆ ਇਕ ਬਹੁਤ ਵੱਡੀ ਸਮੱਸਿਆ ਹੈ ਤੇ ਜਦੋਂ ਤੋਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਆਈ ਹੈ, ਤੁਸੀਂ ਦੇਖ ਸਕਦੇ ਹੋ ਕਿ ਉਥੇ ਟੂਰਿਸਟ ਵਧਿਆ ਹੈ, ਲੋਕ ਦੂਰੋਂ-ਦੂਰੋਂ ਦਰਸ਼ਨ ਕਰਨ ਵਾਸਤੇ ਆਉਂਦੇ ਹਨ। ਟਰੈਫਿਕ ਦੀ ਸਮੱਸਿਆ ਸਾਡੇ ਅੰਮ੍ਰਿਤਸਰ ਵਿਚ ਹੈ ਤੇ ਸਾਰਾਗੜ੍ਹੀ ਸਕੂਲ ਦੀ ਜਗ੍ਹਾ ਤੇ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਬਹੁਮੰਜ਼ਿਲਾ ਪੰਜ ਸਟੋਰੀ ਕਾਰ ਪਾਰਕਿੰਗ ਬਣਾਈ ਜਾਵੇਗੀ। ਐਜੂਕੇਸ਼ਨ ਡਿਪਾਰਟਮੈਂਟ ਨਾਲ ਗੱਲ ਹੋਈ ਹੈ। ਉਨ੍ਹਾਂ ਨੇ ਕਿਹਾ ਕਿ ਪਹਿਲਾਂ ਸਾਨੂੰ ਇਕ ਸਕੂਲ ਬਣਾ ਕੇ ਦਿਓ ਤਾਂ ਕਿ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋ ਸਕੇ। ਚੌਧਰੀ ਜਗਜੀਤ ਸਿੰਘ ਜੀ ਉਥੇ ਪਲੈਨਿੰਗ ਬੋਰਡ ਦੇ ਚੇਅਰਮੈਨ ਵੀ ਹਨ। ਉਨ੍ਹਾਂ ਨੇ ਉਪਰਾਲਾ ਕਰਕੇ ਉਹ ਫੰਡ ਵੀ ਲਿਆਂਦਾ ਜਿਹੜਾ ਗਲਿਆਰਾ ਸਕੀਮ ਦਾ ਸੀ। 5 ਕਰੋੜ ਰੁਪਏ ਨਾਲ ਉਹ ਇਕ ਆਧੁਨਿਕ ਸਕੂਲ ਬਣ ਰਿਹਾ ਹੈ। ਇਹ ਸਕੂਲ ਸਾਰੇ ਪੰਜਾਬ ਵਿਚ ਇਕ ਮਿਸਾਲ ਹੋਵੇਗੀ ਜਿਸ ਵਿਚ ਆਡੀਟੋਰੀਅਮ ਵਗੈਰਾ ਸਭ ਕੁਝ ਹੋਵੇਗਾ। ਇਹ ਜੂਨ ਵਿਚ ਬਣ ਕੇ ਤਿਆਰ ਹੋਵੇਗਾ। ਅਸੀਂ ਸਿਰਫ ਕਹਿੰਦੇ ਹੀ ਨਹੀਂ, ਕਰਦੇ ਵੀ ਹਾਂ......

**ਸਰਦਾਰ ਤੋਤਾ ਸਿੰਘ :** ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਮੈਂ ਹਕੀਕਤ ਦੀ ਗੱਲ ਕਰ ਰਿਹਾ ਹਾਂ। ਮੈਂ ਕੋਈ ਐਸੀ-ਵੈਸੀ ਗੱਲ ਨਹੀਂ ਕਰ ਰਿਹਾ। ਅਸੀਂ ਕੰਮ ਕਰਦੇ ਹਾਂ ਅਤੇ ਕੰਮ ਹੋ ਰਿਹਾ ਹੈ। ਜੂਨ ਵਿਚ ਇਸ ਸਕੂਲ ਵਿਚ ਬੱਚੇ ਪੜ੍ਹਾਈ ਕਰਨਗੇ। ਉਥੇ ਕਾਰ ਪਾਰਕਿੰਗ ਵੀ ਬਣੇਗੀ ਜਿਹੜੀ ਕਿ ਅੱਜ ਅੰਮ੍ਰਿਤਸਰ ਦੀ ਸਭ ਤੋਂ ਵੱਡੀ ਸਮੱਸਿਆ ਹੈ। ਜਿਹੜਾ ਯਾਤਰੂ ਬਾਹਰ ਤੋਂ ਆਉਂਦਾ ਹੈ, ਉਹ ਅੰਮ੍ਰਿਤਸਰ ਵਿਚ ਆਪਣੀ ਕਾਰ ਨਹੀਂ ਖਲ੍ਹਾਰ ਸਕਦਾ। ਜਦੋਂ ਕੋਈ ਯਾਤਰੂ ਦਰਸ਼ਨ ਕਰਨ ਵਾਸਤੇ ਜਾਂਦਾ ਹੈ ਤਾਂ ਉਸ ਦਾ ਅੱਧਾ ਧਿਆਨ ਦਰਸ਼ਨ ਕਰਨ ਵੱਲ ਹੁੰਦਾ ਹੈ ਅਤੇ ਅੱਧਾ ਧਿਆਨ ਆਪਣੀ ਕਾਰ ਵੱਲ ਹੁੰਦਾ ਹੈ। ਅੱਜ ਉਥੇ ਸੜਕਾਂ ਵੀ ਚੌੜੀਆਂ ਕੀਤੀਆਂ ਜਾ ਰਹੀਆਂ ਹਨ। 136 ਕਰੋੜ ਰੁਪਏ ਨਾਲ ਇਕ ਮੇਜਰ ਰੋਡ ਬਣਾਈ ਜਾ ਰਹੀ ਹੈ। ਅਸੀਂ ਖਾਲੀ ਗੱਲਾਂ ਹੀ ਨਹੀਂ ਕਰਦੇ, ਪ੍ਰੈਕਟੀਕਲੀ ਕਰਕੇ ਵੀ ਵਿਖਾਉਂਦੇ ਹਾਂ। ਇਸ ਦੇ ਨਾਲ ਹੀ......(ਵਿਘਨ) ਅਸਲ ਗੱਲ ਇਹ ਹੈ ਕਿ ਤੋਤਾ ਸਿੰਘ ਜੀ ਨੂੰ ਅਫਸੋਸ ਹੈ ਕਿ ਮੈਂ ਇਧਰ ਕਿਉਂ ਨਹੀਂ ਬੈਠਾ........

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਇਸ ਤੋਂ ਇਲਾਵਾ, ਅਸੀਂ ਸ੍ਰੀ ਦਰਬਾਰ ਸਾਹਿਬ ਵਾਸਤੇ 40 ਫੁੱਟ ਸੜਕ ਚੌੜੀ ਕਰਨ ਜਾ ਰਹੇ ਹਾਂ। ਉਥੇ ਲੋਕਾਂ ਦੇ ਪੰਜ ਕੇਸ ਚੱਲਦੇ ਸੀ। ਉਹ ਅਸੀਂ ਹੱਥ ਜੋੜ ਕੇ ਵਿਦਡਰਾਅ ਕਰਾਏ ਕਿ ਇਹ ਰਸਤਾ ਗੁਰੂ ਮਹਾਰਾਜ ਦੇ ਘਰ ਨੂੰ ਜਾਂਦਾ ਹੈ, ਇਸ ਕਰਕੇ ਇਹ ਰੋਡ ਬਣਨ ਦਿੱਤੀ ਜਾਵੇ। ਅਸੀਂ ਉਹ ਕੰਮ ਕੀਤੇ ਹਨ ਜਿਹੜੇ ਇਨ੍ਹਾਂ ਨੇ ਆਪਣੇ ਪੰਜਾਂ ਸਾਲਾਂ ਵਿਚ ਨਹੀਂ ਸਨ ਕੀਤੇ। ਤੁਸੀਂ ਦੱਸ ਦਿਓ ਕਿ ਤੁਸੀਂ ਕੀ ਕੀਤਾ ਸੀ। ਅਸੀਂ ਐਵੇਂ ਨਹੀਂ ਬੋਲਦੇ। ਜੋ ਕਹਿੰਦੇ ਹਾਂ, ਕਰਦੇ ਹਾਂ। ਬਾਕੀ ਦੇ ਅਗਲੇ ਮਹੀਨਿਆਂ ਵਿਚ ਵੀ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਅਸੀਂ ਕੀ-ਕੀ ਕੀਤਾ ਹੈ। ਉਹ ਅਸੀਂ ਢਾਈ ਕਰੋੜ ਰੁਪਿਆ ਖਰਚ ਕਰਕੇ 40 ਫੁੱਟ ਚੌੜੀ ਕਰ ਰਹੇ ਹਾਂ। ਦੁਰਗਿਆਨੇ ਮੰਦਰ ਦਾ ਸੁੰਦਰੀਕਰਨ ਵੀ ਕਰਨ ਜਾ ਰਹੇ ਹਾਂ। ਮੈਂ ਇਸ ਹਾਊਸ ਵਿਚ ਬਿਲਕੁਲ ਤੱਥਾਂ ਦੀ ਗੱਲ ਕਰਾਂਗਾ। ਮੇਰੀ ਇਹ ਕੋਈ ਭਾਸ਼ਣਬਾਜ਼ੀ ਨਹੀਂ ਹੈ। ਜੋ ਪ੍ਰੈਕਟੀਕਲ ਅਤੇ ਇਤਿਹਾਸਕ ਗੱਲ ਹੀ, ਉਹ ਤੁਹਾਨੂੰ ਦੱਸ ਰਿਹਾ ਹਾਂ। ਜਿਸ ਹਾਲਾਤ ਵਿਚ ਇਹ ਸਰਕਾਰ ਆਈ ਅਤੇ ਜਿਸ ਹਾਲਤ ਵਿਚ ਅੱਜ ਇਹ ਚੱਲ ਰਹੀ ਹੈ, ਇਸ ਨੂੰ ਤੁਹਾਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ। ਤੁਹਾਡਾ ਚੜ੍ਹਾਇਆ ਕਰਜ਼ਾ ਅਸੀਂ ਲਾਹਿਆ ਹੈ। ਸੰਗਤ ਦਰਸ਼ਨ ਵਿਚ ਗੁਆਇਆ ਪੈਸਾ ਅਸੀਂ ਮੁੜ ਜੋੜਿਆ ਹੈ। ਅੱਜ ਅਸੀਂ ਡਿਵੈਲਪਮੈਂਟ ਕਰ ਰਹੇ ਹਾਂ, ਖਾਲੀ ਗੱਲਾਂ ਹੀ ਨਹੀਂ ਕਰ ਰਹੇ। ਜਿਹੜੀਆਂ ਅਸੀਂ ਡਿਵੈਲਪਮੈਂਟ ਸਕੀਮਾਂ ਬਣਾਈਆਂ ਹਨ, ਉਨ੍ਹਾਂ ਦੇ ਵਾਸਤੇ ਅਸੀਂ ਪੈਸਾ ਦੇ ਰਹੇ ਹਾਂ। ਅੱਜ ਹਿੰਦੁਸਤਾਨ ਅਤੇ ਪਾਕਿਸਤਾਨ ਦੇ ਰਿਸ਼ਤੇ ਸੁਧਰੇ ਹਨ। ਇਸ ਦੇ ਵਾਸਤੇ ਅਸੀਂ ਧੰਨਵਾਦੀ ਹਾਂ ਆਪਣੇ ਪ੍ਰਧਾਨ ਮੰਤਰੀ ਜੀ ਦੇ ਅਤੇ ਅਸੀਂ ਧੰਨਵਾਦੀ ਹਾਂ ਆਪਣੇ ਮੁੱਖ ਮੰਤਰੀ ਜੀ ਦੇ। ਇਕ ਟਾਈਮ ਸ੍ਰੀ ਬਾਦਲ ਸਾਹਿਬ ਵੀ ਪਾਕਿਸਤਾਨ ਗਏ ਸਨ, ਉਹ ਉਥੋਂ ਕੀ ਲੈ ਕੇ ਆਏ, ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਆਪ ਦੱਸ ਦਿਓ। ਉਨ੍ਹਾਂ ਨੇ ਉਥੇ ਕੀ ਵਾਅਦੇ ਕੀਤੇ, ਉਹ ਤੁਸੀਂ ਆਪ ਦੱਸ ਦਿਓ। ਜਦੋਂ ਤੁਹਾਡੇ ਸੀ.ਐਮ. ਪੰਜਾਬ ਗਏ ਸਨ ਤਾਂ ਕੀ ਲੈ ਕੇ ਆਏ ਅਤੇ ਜਦੋਂ ਹੁਣ ਸਾਡੇ ਸੀ.ਐਮ. ਗਏ ਤਾਂ ਕੀ ਲੈ ਕੇ ਆਏ (ਵਿਰੋਧੀ ਧਿਰਾਂ ਵੱਲੋਂ ਆਵਾਜ਼ਾਂ.......ਘੋੜੇ)

**Mr. Deputy Speaker :** No interruption please. Let him speak.

---

**Expunged as ordered by the Chair.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਜਦੋਂ ਉਹ ਪਾਕਿਸਤਾਨ ਦੇ ਚੀਫ ਮਨਿਸਟਰ ਮਿਸਟਰ ਪਰਵੇਜ਼ ਇਲਾਹੀ ਨੂੰ ਮਿਲੇ ਤਾਂ ਉਨ੍ਹਾਂ ਨੇ ਸਾਡੇ ਸੀ.ਐਮ. ਤੋਂ ਪੁੱਛਿਆ ਕਿ ਤੁਸੀਂ ਏਥੇ ਆਏ ਹੋ, ਇੱਥੋਂ ਕੀ ਲੈ ਕੇ ਜਾਣਾ ਚਾਹੁੰਦੇ ਹੋ, ਤੁਸੀਂ ਦੱਸੋ। ਤਾਂ ਇਨ੍ਹਾਂ ਨੇ ਕਿਹਾ ਕਿ ਮੇਰੇ ਪੰਜਾਬ ਦੇ ਜਿਹੜੇ ਲੋਕ ਏਥੇ ਪਾਕਿਸਤਾਨ ਦੇ ਵਿੱਚ ਜੇਲ੍ਹਾਂ ਦੇ ਵਿੱਚ ਬੰਦ ਹਨ, ਤੁਸੀਂ ਮੈਨੂੰ ਉਹ ਦੇ ਦਿਓ ਤਾਂ ਕਿ ਮੈਂ ਉਨ੍ਹਾਂ ਨੂੰ ਆਪਣੇ ਨਾਲ ਲਿਜਾ ਕੇ ਆਪਣੇ ਵਤਨ ਦੇ ਲੋਕਾਂ ਨੂੰ ਦੱਸ ਸਕਾਂ ਕਿ ਮੈਂ ਪਾਕਿਸਤਾਨ ਤੋਂ ਆਪਣੇ ਨਾਲ ਕੀ ਲੈ ਕੇ ਆਇਆ ਹਾਂ।

**ਸਰਦਾਰ ਸੋਹਣ ਸਿੰਘ ਠੰਡਲ** : ** ** **

**Mr. Deputy Speaker :** This is no Point of Order. Sharma Ji, you continue please. (Interruption)

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਂ ਇਤਿਹਾਸਿਕ ਗੱਲ ਕਰ ਰਿਹਾ ਹਾਂ। ਮੈਂ ਤੱਥਾਂ ਤੇ ਆਧਾਰਤ ਗੱਲ ਕਰ ਰਿਹਾ ਹਾਂ। ਦੁਨੀਆਂ ਦੇ ਵਿੱਚ ਐਸਾ ਕੋਈ ਚੀਫ ਮਨਿਸਟਰ ਨਹੀਂ ਹੋਇਆ। ਸੈਂਟਰ ਸਰਕਾਰ ਦੀ ਦੂਸਰੇ ਦੇਸ਼ਾਂ ਦੇ ਨਾਲ ਗੱਲ ਹੁੰਦੀ ਹੈ, ਮਸਲੇ ਹੱਲ ਹੁੰਦੇ ਹਨ, ਕੈਦੀ ਛੱਡੇ ਜਾਂਦੇ ਹਨ ਪਰ ਕੈਪਟਨ ਅਮਰਿੰਦਰ ਸਿੰਘ ਹੀ ਇਕ ਐਸੀ ਸਖਸ਼ੀਅਤ ਸੀ ਜਿਸ ਨੇ 24 ਘੰਟੇ ਦੇ ਅੰਦਰ-ਅੰਦਰ ਕੈਦੀ ਛੁੜਵਾ ਕੇ ਆਪਣੇ ਨਾਲ ਏਥੇ ਵਾਪਸ ਆਪਣੇ ਦੇਸ਼ ਨਾਲ ਲਿਆਂਦੇ। ਉਹ ਸਾਰੇ ਅੰਮ੍ਰਿਤਸਰ ਸ਼ਹਿਰ ਆਏ ਔਰ ਇਨ੍ਹਾਂ ਨੇ ਆਪਣੇ ਸੀਨੀਅਰ ਅਫ਼ਸਰਾਂ ਦੀ ਡਿਊਟੀ ਲਗਾਈ ਕਿ ਜਿਨ੍ਹਾਂ ਦੇ ਘਰ ਪੰਜਾਬ ਵਿੱਚ ਹਨ ਉਨ੍ਹਾਂ ਨੂੰ ਉੱਥੇ ਛੱਡ ਕੇ ਆਓ ਔਰ ਯੂ.ਪੀ. ਜਾਂ ਦੂਸਰੀਆਂ ਸਟੇਟਾਂ ਦੇ ਜਿਹੜੇ ਵੀ ਆਦਮੀ ਸਨ ਉਨ੍ਹਾਂ ਦੇ ਨਾਲ ਸਾਡੇ ਪੰਜਾਬ ਦੇ ਸੀਨੀਅਰ ਅਫ਼ਸਰ ਭੇਜੇ ਗਏ, ਉਨ੍ਹਾਂ ਨੂੰ ਏਥੋਂ ਪੈਸੇ ਦਿੱਤੇ ਗਏ, ਟਿਕਟ ਖਰੀਦ ਕੇ ਦੇ ਦਿੱਤੇ ਗਏ ਔਰ ਫਸਟ ਕਲਾਸ ਦੇ ਵਿੱਚ ਬਿਠਾ ਕੇ ਉੱਥੇ ਉਨ੍ਹਾਂ ਨੂੰ ਛੱਡ ਕੇ ਆਏ। ਡਿਪਟੀ ਸਪੀਕਰ ਸਾਹਿਬ, ਇਕ ਆਦਮੀ 18 ਸਾਲਾਂ ਤੋਂ ਬਾਅਦ ਜਿਹੜਾ ਏਥੇ ਹਿੰਦੁਸਤਾਨ ਦੀ ਧਰਤੀ ਤੇ ਵਾਪਸ ਆਇਆ, ਉਹ ਕਹਿੰਦਾ ਕਿ ਤੁਸੀਂ ਮੇਰੇ ਘਰ ਵਾਲਿਆਂ ਨੂੰ ਪਹਿਲਾਂ ਨਾ ਦੱਸਣਾ। ਜਦੋਂ ਮੈਂ ਵਾਪਸ ਆਪਣੇ ਘਰ ਜਾਵਾਂਗਾ ਤਾਂ ਉਦੋਂ ਹੀ ਉਨ੍ਹਾਂ ਨੂੰ ਪਤਾ ਲੱਗੇ। ਜਦੋਂ ਉਹ ਏਥੋਂ ਗਿਆ ਸੀ ਉੱਥੇ ਕੈਦ ਹੋਇਆ ਸੀ ਤਾਂ ਉਹ ਉਸ ਵੇਲੇ ਬੱਚਾ ਸੀ ਅਤੇ ਜਦੋਂ ਉਹ ਹੁਣ ਵਾਪਸ ਆਇਆ ਹੈ ਤਾਂ ਉਹ ਨੌਜਵਾਨ ਹੋ ਗਿਆ ਸੀ। ਮੈਂ ਇਤਿਹਾਸ ਦੀ ਗੱਲ ਕਰ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ, ਇਕ ਹੋਰ ਫੈਸਲਾ ਪਾਕਿਸਤਾਨ ਦੀ ਸਰਕਾਰ ਕੋਲੋਂ ਕਰਵਾਇਆ। ਨਨਕਾਣਾ ਸਾਹਿਬ ਨੂੰ ਜ਼ਿਲ੍ਹੇ ਦਾ ਦਰਜਾ ਦਿਲਵਾਇਆ। ਇਹ ਨਹੀਂ ਹੋਇਆ ਕਿ ਕਹਿ ਦਿੱਤਾ। ਅੱਜ ਨਨਕਾਣਾ ਸਾਹਿਬ ਪਾਕਿਸਤਾਨ ਦਾ ਡਿਸਟ੍ਰਿਕਟ ਹੈ। ਰੋਡ ਬਣਵਾਈ ਗਈ ਜਿਹੜੀ ਕਿ ਵਾਘਾ ਬਾਰਡਰ ਤੋਂ ਲੈ ਕੇ ਸ੍ਰੀ ਨਨਕਾਣਾ ਸਾਹਿਬ ਤੱਕ ਜਾਏਗੀ। ਉਸ ਰੋਡ ਦਾ ਨਾਂ ਵੀ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਉੱਤੇ ਰੱਖਿਆ ਗਿਆ ਹੈ। ਇਹ ਫੈਸਲਾ ਕੀਤਾ ਗਿਆ ਹੈ। ਇਕ ਹੋਰ ਵੱਡੀ ਗੱਲ ਕੀਤੀ। ਅੰਮ੍ਰਿਤਸਰ ਵਿੱਚ ਇੰਡੋ-ਪਾਕ ਮੇਲਾ ਲਗਾਇਆ ਗਿਆ। ਪਹਿਲਾਂ ਇੰਡਸਟਰੀ ਦੇ ਮੇਲੇ ਹਮੇਸ਼ਾ ਦਿੱਲੀ ਦੇ ਵਿੱਚ ਲਗਦੇ ਸੀ ਲੇਕਿਨ ਹੁਣ ਪਹਿਲੀ ਵਾਰੀ ਹੋਇਆ ਕਿ ਪੰਜਾਬ ਦੀ ਧਰਤੀ ਤੇ, ਪਵਿੱਤਰ ਧਰਤੀ ਤੇ ਪਾਕਿਸਤਾਨ ਦੇ ਵਪਾਰੀ ਔਰ ਹਿੰਦੁਸਤਾਨ ਦੇ ਵਪਾਰੀ ਇਕੱਠੇ ਹੋਏ ਅਤੇ ਉਨ੍ਹਾਂ ਨੇ ਸਾਂਝਾ ਕਾਰੋਬਾਰ ਕੀਤਾ ਔਰ ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਟਾਲ ਲਗਾਏ ਗਏ ਸੀ, ਉਨ੍ਹਾਂ ਨੂੰ ਸਰਟੀਫਿਕੇਟ ਵੀ ਦਿੱਤੇ ਗਏ, ਮੈਂ ਉਹ ਡਿਸਟ੍ਰੀਬਿਊਟ ਕੀਤੇ ਕਿਉਂਕਿ ਮੇਰੀ ਇਸ ਕੰਮ ਲਈ ਡਿਊਟੀ ਲਗਾਈ ਗਈ ਸੀ। ਜਿਹੜੇ ਵਪਾਰੀ ਆਏ ਸਨ ਉਨ੍ਹਾਂ ਨੇ ਖੁਸ਼ ਹੋ ਕੇ ਕਿਹਾ ਕਿ ਜੇਕਰ ਪੰਜ ਸਾਲ

**Expunged as ordered by the Chair.

ਇਹੀ ਸਰਕਾਰ ਹੋਰ ਬਣ ਜਾਵੇ ਤਾਂ ਪੰਜਾਬ ਦੀਆਂ ਜੜ੍ਹਾਂ ਬਹੁਤ ਮਜ਼ਬੂਤ ਹੋ ਜਾਣਗੀਆਂ ਔਰ ਪੰਜਾਬ ਬਹੁਤ ਜ਼ਿਆਦਾ ਤਰੱਕੀ ਕਰੇਗਾ।

*5.33 ਵਜੇ ਸ਼ਾਮ (ਇਸ* ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ** ** **

**Mr. Speaker :** This is no Point of Order. You take your seat please.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਮੈਂ ਤੱਥਾਂ ਦੇ ਆਧਾਰ ਤੇ ਗੱਲ ਕਰ ਰਿਹਾ ਹਾਂ ਅਤੇ ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ। ਅੱਜ ਪਹਿਲੀ ਵਾਰ ਪੰਜਾਬ ਵਿਚ ਜਿਹੜਾ ਅੱਤਵਾਦ ਫੈਲਿਆ ਸੀ, ਉਸ ਉੱਤੇ ਸਾਡੇ ਮੁੱਖ ਮੰਤਰੀ ਜੀ ਨੇ ਬਹਿਸ ਕਰਵਾਈ ਹੈ। ਇਸ ਦੇ ਨਾਲ ਹੀ ਪਾਣੀ ਦੀ ਸਮੱਸਿਆ ਵਿਚ ਦਲੇਰੀ ਨਾਲ ਇੱਥੇ ਚੰਗੇ ਢੰਗ ਨਾਲ ਹਾਊਸ ਵਿਚ ਪੰਜਾਬ ਦਾ ਪੱਖ ਰੱਖਿਆ ਹੈ ਅਤੇ ਉਸ ਪੱਖ ਵਿਚ ਤੁਸੀਂ ਵੀ ਸ਼ਾਮਲ ਹੋਏ ਸੀ। ਕੀ ਪਹਿਲਾਂ ਦੀ ਸਰਕਾਰ ਨੇ ਪੰਜਾਬ ਦੇ ਪਾਣੀ ਦਾ ਪੱਖ ਇਸ ਢੰਗ ਨਾਲ ਕਦੀ ਰੱਖਿਆ ਹੈ ? ਨਹੀਂ ਰੱਖਿਆ। ਮੈਂ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਅੱਜ ਅਸੀਂ ਹਾਲਾਤ ਜੋ ਪੰਜਾਬ ਦੇ ਹਨ, ਉਹ ਹਨ ਕਿ ਇਸ ਦੀ ਪਾਪੂਲੇਸ਼ਨ ਦਿਨ-ਬ-ਦਿਨ ਵਧ ਰਹੀ ਹੈ ਜਿਹੜੀ ਕਿ ਬਹੁਤ ਸੋਚਣ ਵਾਲੀ ਗੱਲ ਹੈ। ਇਸ ਤੇ ਕੰਟਰੋਲ ਕਰਨਾ ਚਾਹੀਦਾ ਹੈ। ਇਸ ਵੱਲ ਆਪਣਾ ਕਿਸੇ ਦਾ ਵੀ ਧਿਆਨ ਨਹੀਂ ਹੈ। ਮੈਂ ਇਹ ਚਾਹਾਂਗਾ ਕਿ ਸਾਨੂੰ ਵੱਧ ਰਹੀ ਪਾਪੂਲੇਸ਼ਨ ਉੱਤੇ ਕੰਟਰੋਲ ਕਰਨਾ ਚਾਹੀਦਾ ਹੈ। ਇਸ ਵਾਸਤੇ ਕਾਨੂੰਨ ਵੀ ਬਣਾਉਣਾ ਚਾਹੀਦਾ ਹੈ। ਪੰਜਾਬ ਵਿਚ ਜਿੰਨੀ ਕੁ ਤਰੱਕੀ ਹੁੰਦੀ ਹੈ, ਉਸ ਨਾਲੋਂ ਵੱਧ ਪਾਪੂਲੇਸ਼ਨ ਵੱਧ ਜਾਂਦੀ ਹੈ। ਅੱਜ ਹਰੇਕ ਸਾਲ ਸਾਡੇ ਇੰਡੀਆ ਵਿਚ ਨਵਾਂ ਆਸਟਰੇਲੀਆ ਬਣ ਜਾਂਦਾ ਹੈ। ਕਿੰਨੀ ਕੁ ਅਸੀਂ ਤਰੱਕੀ ਕਰ ਲਵਾਂਗੇ ? ਅੱਜ 34 ਕਰੋੜ ਦੀ ਅਬਾਦੀ ਵਾਲੇ ਸਾਡੇ ਦੇਸ਼ ਦੀ ਅਬਾਦੀ 1.25 ਅਰਬ ਹੋਣ ਨੂੰ ਜਾ ਰਹੀ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਮਸਲੇ ਨੂੰ ਸਾਨੂੰ ਜ਼ਰੂਰ ਧਿਆਨ ਵਿਚ ਰੱਖ ਕੇ ਇਸ ਬਾਰੇ ਕੋਈ ਉਪਰਾਲੇ ਕਰਨੇ ਚਾਹੀਦੇ ਹਨ। (ਘੰਟੀ) ਇਸ ਬਾਰੇ ਵੀ ਮਤਾ ਪਹਿਲਾਂ ਲਿਆਂਦਾ ਸੀ ਪਰ ਉਹ ਪਾਸ ਨਹੀਂ ਸੀ ਹੋਇਆ। ਇਸ ਦੇ ਨਾਲ ਹੀ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਰੋਡ ਨੈਟਵਰਕ ਦੇ ਸੁਧਾਰ ਲਈ 78.90 ਕਰੋੜ ਰੁਪਏ ਖਰਚ ਕੀਤੇ ਜਾ ਰਹੇ ਹਨ। ਇਸ ਨਾਲ 5 ਫਲਾਈ ਓਵਰ ਬਣ ਰਹੇ ਹਨ ਅਤੇ 114 ਲਿੰਕ ਸੜਕਾਂ ਬਣ ਰਹੀਆਂ ਹਨ। ਇਹ ਰਿਕਾਰਡ ਦੀ ਗੱਲ ਹੈ। ਤੁਸੀਂ ਆਪ ਜਾ ਕੇ ਵੇਖ ਸਕਦੇ ਹੋ ਕਿ ਸੜਕਾਂ ਬਣ ਰਹੀਆਂ ਹਨ। ਇਹ ਕੋਈ ਕਾਗਜ਼ਾਂ ਵਿਚਲੀ ਗੱਲ ਨਹੀਂ ਹੈ। ਇਸ ਦੇ ਨਾਲ ਹੀ ਮੈਂ ਇੰਡਸਟਰੀ ਬਾਰੇ ਗੱਲ ਕਰਨਾ ਚਾਹੁੰਦਾ ਹਾਂ। 32 ਕਰੋੜ ਰੁਪਏ ਦੀ ਲਾਗਤ ਨਾਲ 70 ਮੈਗਾ ਇੰਡਸਟਰੀਅਲ ਪ੍ਰੋਜੈਕਟ ਕਲੀਅਰ ਕੀਤੇ ਹਨ। ਜਿੱਥੇ ਇਸ ਨਾਲ ਪੰਜਾਬ ਵਿਚ ਇੰਡਸਟਰੀ ਲੱਗੇਗੀ ਉੱਥੇ ਲੋਕਾਂ ਨੂੰ ਰੁਜ਼ਗਾਰ ਵੀ ਮਿਲੇਗਾ, ਲੋਕ ਆਪਣਾ ਰੁਜ਼ਗਾਰ ਵੀ ਚਲਾ ਸਕਣਗੇ। ਇਕਨਾਮੀਕਲ ਜ਼ੋਨ ਬਾਰੇ ਬੀ.ਜੇ.ਪੀ. ਵਾਲੇ ਮੇਰੇ ਭਰਾ ਬਹੁਤ ਰੌਲਾ ਪਾਉਂਦੇ ਹਨ ਕਿ ਇਹ ਇਕਨਾਮੀਕਲ ਜ਼ੋਨ ਕਿਉਂ ਨਹੀਂ ਬਣ ਰਿਹਾ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਕਨਾਮੀਕਲ ਜ਼ੋਨ ਪੰਜ ਸਾਲ ਪਹਿਲਾਂ ਵਾਲੀ ਸਰਕਾਰ, ਜਿਸ ਦੀ ਸੈਂਟਰ ਵਿਚ ਵੀ ਬੀ.ਜੇ.ਪੀ. ਤੇ ਅਕਾਲੀ ਦਲ ਦੀ ਸਰਕਾਰ ਅਤੇ ਸਟੇਟ ਵਿਚ ਵੀ ਸੀ ਉਸ ਵੇਲੇ ਇਸ ਨੂੰ ਇੰਟਰੋਡਿਊਸ ਕਿਉਂ ਨਾ ਕੀਤਾ ਗਿਆ ?...

**ਮਾਨਯੋਗ ਸਪੀਕਰ :** ਹੁਣ ਕਨਕਲੂਡ ਕਰੋ।

---

**Expunged as ordered by the Chair.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਇਸ ਕਰਕੇ, ਸਪੀਕਰ ਸਾਹਿਬ, ਇਹ ਦੇਣ ਕਾਂਗਰਸ ਦੀ ਹੀ ਹੈ। ਜਿਸ ਦੀ ਦੇਣ ਹੁੰਦੀ ਹੈ, ਉਸ ਦੀ ਆਪਣੇ ਆਪ ਹੀ ਜ਼ਿੰਮੇਵਾਰੀ ਵੀ ਹੁੰਦੀ ਹੈ। ਮੈਂ ਇਹ ਗੱਲ ਕਹਿ ਰਿਹਾ ਹਾਂ ਕਿ ਸਾਡੇ ਮਾਨਯੋਗ ਪ੍ਰਧਾਨ ਮੰਤਰੀ ਨੇ ਇਹ ਗੱਲ ਕਹੀ ਸੀ। ਉਹ ਇਕਨਾਮੀਕਲ ਜ਼ੋਨ ਹੁਣ ਸ਼ੁਰੂ ਹੋ ਗਿਆ ਹੈ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ, ਅਖੀਰ ਵਿਚ ਇਸ ਗਵਰਨਰ ਐਡਰੈਸ ਤੇ ਧੰਨਵਾਦ ਦੇ ਮਤੇ ਦੀ ਹਮਾਇਤ ਕਰਦਾ ਹਾਂ ਅਤੇ ਪੁਰਜ਼ੋਰ ਹਮਾਇਤ ਕਰਦਾ ਹਾਂ।

## PRESENTATION OF THE SECOND REPORT OF THE BUSINESS ADVISORY COMMITTEE

**Mr. Speaker :** I have to present to the House the Second Report of the Business Advisory Committee which reads as under :—

| | |
|---|---|
| Tuesday, the 28th February, 2006 (10.00 A.M.) | Resumption of Discussion on Governor's Address. (To be concluded) |
| Wednesday, the 1st March, 2006 (10.00 A.M.) | Non-official day |
| Thursday, the 2nd March, 2006<br>Friday, the 3rd March, 2006 | Off-days |
| Saturday, the 4th March, 2006<br>Sunday, the 5th March, 2006 | Holidays |
| Monday, the 6th March, 2006 (2.00 P.M.) | (i) Presentation of Supplementary Demands for Grants for the year 2005-06.<br>(ii) Appropriation Bill on Supplementary Demands for Grants for the year 2005-06. |
| Tuesday, the 7th March, 2006 (10.00 A.M.) | **11.00 A.M.**<br>Presentation of Budget Estimates year for the 2006-07. |
| Wednesday, the 8th March, 2006 | Off-day |
| Thursday, the 9th March, 2006' (2.00 P.M.) | Non-official day |
| Friday, the 10th March, 2006 (10.00 A.M.) | General Discussion on Budget Estimates for the year 2006-07. |
| Saturday, the 11th March, 2006<br>Sunday, the 12th March, 2006 | Holidays |

| | |
|---|---|
| Monday, the 13th March, 2006 (2.00 P.M.) | Discussion on Budget Estimates for the year 2006-07. |
| Tuesday, the 14th March, 2006 | Off-day |
| Wednesday, the 15th March, 2006 | Holiday |
| Thursday, the 16th March, 2006 (11.00 A.M.) | (i) Resumption of General Discussion on Budget Estimates for the year 2006-2007. (To be concluded) (ii) Discussion and voting on Demands for Grants for the year 2006-2007. (To be concluded) (iii) Appropriation Bill for the year 2006-2007. |
| Friday, the 17th March, 2006 (10.00 A.M.) | (i) Legislative Business. (ii) Motion under Rule 16 regarding adjournment of the House *sine-die*. |

The Committee also recommended that if any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent.

**Minister for Local Government, Parliamentary Affairs, Labour & Employment and Elections (Chaudhary Jagjit Singh) :** Sir, I beg to move —

That this House agrees with the recommendations contained in the Second Report of the Business Advisory Committee.

**Mr. Speaker :** Motion moved -

That this House agrees with the recommendations contained in the Second Report of the Business Advisory Committee.

**Mr. Speaker :** Question is -

That this House agrees with the recommendations contained in the Second Report of the Business Advisory Committee.

*The motion was carried unanimously.*

---

DISCUSSION ON GOVERNOR'S ADDRESS *(RESUMPTION)*

**ਡਾਕਟਰ ਉਪਿੰਦਰਜੀਤ ਕੌਰ (ਸੁਲਤਾਨਪੁਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਸ਼ਕੂਰ ਹਾਂ ਕਿ ਆਪ ਜੀ ਨੇ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਤੋਂ ਚਾਰ ਸਾਲ ਪਹਿਲਾਂ ਮੌਜੂਦਾ ਸਰਕਾਰ ਨੇ ਸੇਵਾ ਸੰਭਾਲੀ ਸੀ। ਜੋ ਸਰਕਾਰ ਵੱਲੋਂ ਆਪਣੀ ਪਾਲਿਸੀ ਦੀ ਸਟੇਟਮੈਂਟ ਦਿੱਤੀ ਗਈ ਸੀ, ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਗਵਰਨਰ ਸਾਹਿਬ ਨੇ ਉਸ ਨੂੰ ਤਸਦੀਕ ਕੀਤਾ। ਇਸ ਲਈ ਮੈਂ ਮਤੇ ਦਾ ਸਮਰਥਨ ਨਹੀਂ ਕਰਦੀ। ਮੈਂ ਮਤੇ ਦੇ ਵਿਰੋਧ ਤੇ ਆਪਣੀ ਹਾਜ਼ਰੀ ਲਵਾ ਰਹੀ ਹਾਂ। ਜਦੋਂ ਸਰਕਾਰ ਨੇ ਸੱਤਾ ਸੰਭਾਲੀ ਤਾਂ ਵੱਡੇ ਦਾਅਵੇ ਕੀਤੇ ਗਏ ਸਨ ਕਿ ਭ੍ਰਿਸ਼ਟਾਚਾਰ ਰਹਿਤ ਪ੍ਰਸ਼ਾਸਨ ਦੇਵਾਂਗੇ, ਪੰਜਾਬ ਨੂੰ ਉੱਨਤੀ ਦੇ ਰਾਹ ਤੇ ਤੋਰਾਂਗੇ ਔਰ ਅਜਿਹੀ ਸਰਕਾਰ ਹੋਵੇਗੀ ਜਿਹੜੀ ਕਿ ਆਮ ਆਦਮੀ ਦੀ ਪਹੁੰਚ ਵਿੱਚ ਹੋਵੇਗੀ ਪਰ ਬੜਾ ਅਫਸੋਸ ਹੈ ਕਿ ਜੋ ਵੀ ਐਲਾਨ ਕੀਤੇ ਗਏ, ਉਨ੍ਹਾਂ ਤੋਂ ਉਲਟ ਵਰਤਾਰਾ ਪੰਜਾਬ ਵਿਚ ਦੇਖਣ ਨੂੰ ਮਿਲ ਰਿਹਾ ਹੈ। ਕਿਸੇ ਵੀ ਦਫ਼ਤਰ ਵਿਚ ਜਾਓ ਭ੍ਰਿਸ਼ਟਾਚਾਰ ਪਨਪ ਰਿਹਾ ਹੈ। ਕੋਈ ਵੀ ਕਾਰਜ ਮੁੱਠੀ ਗਰਮ ਕੀਤੇ ਬਿਨਾਂ ਸੰਭਵ ਨਹੀਂ। ਇਹ ਬੜਾ ਦੁੱਖਦਾਈ ਮਾਮਲਾ ਹੈ। ਮੈਨੂੰ ਕਹਿਣ ਵਿਚ ਇਹ ਕੋਈ ਹਿਚਕਿਚਾਹਟ ਨਹੀਂ ਕਿ ਰੂਲਿੰਗ ਪਾਰਟੀ ਦੇ ਇੱਕ ਵਿਧਾਇਕ ਨੇ ਰੂਲਿੰਗ ਪਾਰਟੀ ਦੇ ਮੰਤਰੀ ਤੇ ਮਹਾਂ ਭ੍ਰਿਸ਼ਟਾਚਾਰੀ ਹੋਣ ਦਾ ਦੋਸ਼ ਲਗਾਇਆ ਤੇ ਕਾਂਗਰਸ ਹਾਈ ਕਮਾਂਡ ਨੇ ਸਰਕਾਰ ਦੇ ਮੁੱਖੀ ਤੋਂ ਅਜੇ ਤੱਕ ਇਸ ਗੱਲ ਬਾਰੇ ਕੋਈ ਨਿਤਾਰਾ ਨਹੀਂ ਕੀਤਾ ਤੇ ਚੁੱਪੀ ਵੱਟੀ ਹੋਈ ਹੈ। ਜਿੱਥੋਂ ਤੱਕ ਤਾਅਲੁੱਕ ਹੈ ਕਿ ਸਰਕਾਰ ਤੇ ਆਮ ਆਦਮੀ ਦੀ ਪਹੁੰਚ ਹੋਵੇਗੀ, ਇਹ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਇਸ ਸਰਕਾਰ ਦੇ ਰਾਜ ਸਮੇਂ ਆਮ ਆਦਮੀ ਬਹੁਤ ਬੇਬੱਸ, ਮਜਬੂਰ ਤੇ ਨਿਰਾਸ਼ ਮਹਿਸੂਸ ਕਰ ਰਿਹਾ ਹੈ। ਇਸਦਾ ਪ੍ਰਗਟਾਵਾ ਪੰਜਾਬ ਵਿੱਚ ਹੋ ਰਹੀਆਂ ਖੁਦਕੁਸ਼ੀਆਂ ਦੇ ਮਾਮਲੇ ਹਨ। ਪੰਜਾਬ ਦੇ ਲੋਕ ਕਰਜ਼ੇ ਦੀ ਮਾਰ ਨੂੰ ਨਾ ਝੱਲਦੇ ਹੋਏ ਗਰੀਬੀ ਦੀ ਮਾਰ ਨੂੰ ਨਾ ਝੱਲਦੇ ਹੋਏ ਖੁਦਕੁਸ਼ੀਆਂ ਕਰ ਰਹੇ ਹਨ। ਜਦੋਂ ਇਨਸਾਫ ਨਹੀਂ ਮਿਲਦਾ ਤਾਂ ਆਪਣੇ ਆਪ ਨੂੰ ਬੇਬੱਸ ਮਹਿਸੂਸ ਕਰਦੇ ਹੋਏ ਸ਼ਰੇਆਮ ਦਿਨ ਦਿਹਾੜੇ ਖੁਦਕੁਸ਼ੀਆਂ ਕਰ ਰਹੇ ਹਨ। ਨਡਾਲੇ ਵਿਚ ਜਦੋਂ ਇੱਕ ਕਿਸਾਨ ਦੀ ਫਸਲ ਨਹੀਂ ਵਿਕੀ, ਝੋਨਾ ਨਹੀਂ ਵਿਕਿਆ ਤਾਂ ਆਪਣੇ ਝੋਨੇ ਦੀ ਢੇਰੀ ਤੇ ਉਸ ਨੇ ਫਾਹਾ ਲੈ ਲਿਆ। ਪਟਿਆਲੇ ਦਾ ਕੇਸ ਹੋਇਆ। ਦਿਨ ਦਿਹਾੜੇ ਹੋਇਆ। ਗੋਪਾਲ ਕਿਸ਼ਨ ਨੇ ਨੋਟਿਸ ਦਿੱਤਾ। ਉਸ ਨੋਟਿਸ ਤੋਂ ਮੀਡੀਆ ਜਾਣੂੰ ਸੀ, ਸਰਕਾਰ ਜਾਣੂੰ ਸੀ ਔਰ ਉਸ ਨਿਸ਼ਚਿਤ ਸਮੇਂ ਉਤੇ ਪੁਲਿਸ ਮੁਲਾਜ਼ਮ ਵੀ ਹਾਜ਼ਰ ਸਨ। ਪ੍ਰਸ਼ਾਸ਼ਨਿਕ ਅਧਿਕਾਰੀ ਤੇ ਆਮ ਲੋਕੀਂ ਵੀ ਹਾਜ਼ਰ ਸਨ। ਮੈਨੂੰ ਤਾਂ ਲੱਗਦਾ ਹੈ ਕਿ ਵਿਅਕਤੀ ਦਾ ਅੰਦਰਲਾ ਮਨੁੱਖ ਜਿਹੜਾ ਹੈ, ਉਹ ਖਤਮ ਹੋ ਗਿਆ ਹੈ, ਲੋਕੀਂ ਇੰਨੇ ਕਠੋਰ ਹੋ ਗਏ ਹਨ ਕਿ ਇੱਕ ਵਿਅਕਤੀ ਆਪਣੇ ਤੇ ਪੈਟਰੋਲ ਪਾ ਰਿਹਾ ਹੈ, ਅੱਗ ਲਗਾ ਰਿਹਾ ਹੈ, ਪੁਲਿਸ ਮੁਲਾਜ਼ਮ ਉੱਥੇ ਹਨ, ਸਰਕਾਰ ਨੂੰ ਨੋਟਿਸ ਹੈ ਪਰ ਉਸ ਨੂੰ ਰੋਕ ਨਹੀਂ ਸਕੇ। ਉਹ ਸਾਰਿਆਂ ਦੇ ਸਾਹਮਣੇ ਜਿਊਂਦਾ ਇਨਸਾਨ ਖਤਮ ਹੋ ਗਿਆ। ਇਸ ਤੋਂ ਜ਼ਿਆਦਾ ਹੋਰ ਦੁੱਖਦਾਈ ਕਿਹੜੀ ਅਵਸਥਾ ਹੋ ਸਕਦੀ ਹੈ/ ਗਵਰਨਰ ਸਾਹਿਬ ਨੇ ਜੋ ਕੌੜੀਆਂ ਹਕੀਕਤਾਂ ਹਨ, ਉਨ੍ਹਾਂ ਨੂੰ ਕੱਖਾਂ ਥੱਲੇ ਰੋਕਣ ਦੀ ਕੋਸ਼ਿਸ਼ ਕੀਤੀ ਹੈ ਪਰ ਕੌੜੀਆਂ ਹਕੀਕਤਾਂ ਜੰਗਲ ਦੀ ਅੱਗ ਵਾਂਗ ਹੁੰਦੀਆਂ ਹਨ। ਭਾਂਬੜ ਲਟ ਲਟ ਮੱਚ ਰਿਰਾ ਹੈ। ਕੌੜੀਆਂ ਹਕੀਕਤਾਂ ਸਾਡੇ ਸਾਹਮਣੇ ਹਨ। ਵਿਕਾਸ ਬਾਰੇ ਜੋ ਦਾਅਵੇ ਕੀਤੇ ਹਨ, ਉਹ ਬਹੁਤ ਖੋਖਲੇ ਹਨ। ਇਸ ਅਜ਼ੀਮ ਸਦਨ ਵਿਚ ਅਸੀਂ ਸਾਰੇ ਦਾਅਵੇ ਕਰਦੇ ਹਾਂ ਕਿ ਭਾਰਤ ਮੁਲਕ, ਦੁਨੀਆਂ ਦਾ ਸਭ ਤੋਂ ਵੱਡਾ ਲੋਕਰਾਜੀ ਮੁਲਕ ਹੈ ਔਰ ਅੱਜ ਅਸੀਂ ਸਾਰੇ ਇਸ

ਅਜ਼ੀਮ ਸਦਨ ਵਿੱਚ ਹਾਜ਼ਰੀ ਲਵਾ ਰਹੇ ਹਾਂ, ਇਹ ਉਸੇ ਅਮਲ ਦਾ ਹੀ ਪ੍ਰਗਟਾਵਾ ਹੈ ਪਰ ਕਿੰਨੇ ਦੁੱਖ ਦੀ ਗੱਲ ਹੈ, ਅਫਸੋਸ ਦੀ ਗੱਲ ਹੈ ਕਿ 40 ਪ੍ਰਤੀਸ਼ਤ ਵਿਧਾਇਕਾਂ ਨੂੰ ਮੌਜੂਦਾ ਸਰਕਾਰ ਵੱਲੋਂ ਅਣਗੌਲਿਆ ਜਾ ਰਿਹਾ ਹੈ। ਉਨ੍ਹਾਂ ਦੇ ਹਲਕੇ ਦੇ ਵਿੱਚ ਵਿਕਾਸ ਪ੍ਰਕਿਰਿਆ ਮੁਕੰਮਲ ਰੂਪ ਦੇ ਵਿੱਚ ਬੰਦ ਪਈ ਹੈ। ਜੇ 40 ਪ੍ਰਤੀਸ਼ਤ ਪੰਜਾਬ ਵਿਕਾਸ ਦੇ ਰਾਹ ਤੋਂ ਪਾਸੇ ਕਰ ਦਿੱਤਾ ਗਿਆ ਤਾਂ ਸਰਕਾਰ ਫਿਰ ਕਿਸ ਤਰ੍ਹਾਂ ਦਾਅਵਾ ਕਰ ਸਕਦੀ ਹੈ ਕਿ ਅਸੀਂ ਪੰਜਾਬ ਨੂੰ ਵਿਕਾਸ ਦੇ ਰਸਤੇ ਤੇ ਤੇਜ਼ੀ ਨਾਲ ਤੋਰ ਦਿੱਤਾ ਹੈ। ਅੰਕੜੇ ਜੋ ਹਕੀਕਤ ਬਿਆਨ ਕਰਦੇ ਹਨ, ਉਹ ਬਿਲਕੁੱਲ ਇਸ ਤੋਂ ਉਲਟ ਹਨ। ਕਦੇ ਪੰਜਾਬ ਦਾ ਸੂਬਾ ਮੁਲਕ ਦੇ ਵਿੱਚ ਪ੍ਰਤੀ ਵਿਅਕਤੀ ਅਸਲ ਆਮਦਨ ਪੱਖੋਂ ਪਹਿਲਾ ਦਰਜ਼ਾ ਰਖਦਾ ਸੀ। ਅਸੀਂ ਸਾਰੇ ਮਾਣ ਕਰਦੇ ਸੀ। ਛੋਟਾ ਜਿਹਾ ਸੂਬਾ ਜੋ ਕਿ ਢਾਈ ਪ੍ਰਤੀਸ਼ਤ ਜਨਸੰਖਿਆ ਰਖਦਾ ਹੈ, ਜਿਸ ਦਾ ਰਕਬਾ 1.57 ਪ੍ਰਤੀਸ਼ਤ ਹੈ; ਇੱਥੋਂ ਦੇ ਕਿਸਾਨ ਨੇ, ਇੱਥੋਂ ਦੇ ਲੋਕਾਂ ਨੇ ਇੰਨੀ ਮਿਹਨਤ ਕੀਤੀ ਕਿ ਮੁਲਕ ਨੂੰ ਅਨਾਜ ਪਖੋਂ ਆਤਮਨਿਰਭਰ ਹੋਣ ਦੇ ਵਿੱਚ ਸਹਾਇਤਾ ਕੀਤੀ ਅਤੇ ਆਪਣੇ ਸੂਬੇ ਨੂੰ ਮੁਲਕ ਦਾ ਸਭ ਤੋਂ ਅਮੀਰ ਸੂਬਾ ਬਣਾ ਦਿੱਤਾ। ਪਰ ਅੱਜ ਉਹ ਅਵਸਥਾ ਨਹੀਂ ਹੈ। ਅੱਜ ਪੰਜਾਬ ਦਾ ਸੂਬਾ ਪਛੜ ਕੇ ਪੰਜਵੇਂ ਦਰਜੇ ਤੇ ਆ ਗਿਆ ਹੈ। ਪਹਿਲਾ ਨੰਬਰ ਚੰਡੀਗੜ੍ਹ ਦਾ ਹੈ। ਦੂਜਾ ਨੰਬਰ ਗੋਆ ਦਾ ਹੈ। ਤੀਜਾ ਨੰਬਰ ਦਿੱਲੀ ਦਾ ਹੈ। ਚੌਥਾ ਨੰਬਰ ਮਹਾਂਰਾਸ਼ਟਰ ਦਾ ਹੈ ਅਤੇ ਪੰਜਵਾਂ ਨੰਬਰ ਪੰਜਾਬ ਦਾ ਹੈ। ਇਹ ਪਾੜਾ ਦਿਨੋ ਦਿਨ ਵਧ ਰਿਹਾ ਹੈ। ਮੈਂ ਸੰਖੇਪ ਵਿੱਚ ਬੇਨਤੀ ਕਰਾਂਗੀ ਕਿ ਪ੍ਰਤੱਖ ਨੂੰ ਪ੍ਰਮਾਣ ਕੀ। ਇਹ ਸਰਕਾਰ ਹਰ ਮੁਹਾਜ਼ ਤੇ ਫੇਲ੍ਹ ਹੋਈ ਹੈ, ਨਾਕਾਮ ਰਹੀ ਹੈ। ਮੈਂ ਡਾਟਾ ਦੇ ਸਕਦੀ ਹਾਂ ਪਰ ਆਪ ਜੀ ਵੱਲੋਂ ਸਮੇਂ ਦੀ ਪਾਬੰਦੀ ਕੀਤੀ ਗਈ ਹੈ। ਮੈਂ ਅਜੇ ਥੋੜ੍ਹੇ ਸਮੇਂ ਦੇ ਵਿੱਚ ਆਪਣੇ ਹਲਕੇ ਦੀ ਵੀ ਗੱਲ ਕਰਨੀ ਹੈ। ਮੈਂ ਇਸ ਸਰਕਾਰ ਦੀ ਜੋ ਵਿਕਾਸ ਵਿਧੀ ਹੈ, ਉਸ ਵੱਲ ਵੀ ਰੋਸ਼ਨੀ ਪਾਉਣੀ ਹੈ। ਜ਼ਿਲ੍ਹਾ ਕਪੂਰਥਲਾ ਪੰਜਾਬ ਦੇ ਛੋਟੇ ਜਿਹੇ ਜ਼ਿਲ੍ਹਿਆਂ ਵਿਚੋਂ ਇੱਕ ਜ਼ਿਲ੍ਹਾ ਹੈ ਔਰ ਜਿਹੜੇ ਵੀ ਹਲਕੇ ਵਿਰੋਧੀ ਧਿਰ ਦੇ ਮੈਂਬਰਾਂ ਨਾਲ ਸਬੰਧਤ ਹਨ, ਉਨ੍ਹਾਂ ਵਿੱਚ ਵਿਕਾਸ ਬਿਲਕੁੱਲ ਨਹੀਂ ਹੋਇਆ। ਕੇਂਦਰ ਵੱਲੋਂ ਪ੍ਰਾਪਤ ਫੰਡਜ਼ ਅਤੇ ਪੰਜਾਬ ਸਰਕਾਰ ਵੱਲੋਂ ਪ੍ਰਾਪਤ ਫੰਡਜ਼ ਇਨ੍ਹਾਂ ਹਲਕਿਆਂ ਵਿੱਚ ਖਰਚ ਨਹੀਂ ਕੀਤੇ ਗਏ ਔਰ ਵਿਧਾਇਕਾਂ ਦੀ ਕੋਈ ਪੁੱਛ ਪ੍ਰਤੀਤ ਨਹੀਂ ਹੋਈ। ਇੰਨਾ ਹੀ ਨਹੀਂ, ਜੇ ਕਿਤੇ ਵਿਕਾਸ ਕਾਰਜ ਨੂੰ ਆਰੰਭਿਆ ਜਾਂਦਾ ਹੈ ਤਾਂ ਉਹ ਵੀ ਕੋਈ ਦਿਲ ਦੇ ਨਾਲ ਨਹੀਂ, ਵਿਖਾਵਾ ਕਰਨ ਦੇ ਲਈ ਹੁੰਦਾ ਹੈ ਤਾਂ ਜੋ ਇਹ ਸਰਕਾਰ ਦਾ ਵੱਡਾ ਪ੍ਰਚਾਰ ਦਾ ਸਾਧਨ ਬਣ ਸਕੇ। ਮੈਂ ਇੱਕ ਮਿਸਾਲ ਪੇਸ਼ ਕਰਦੀ ਹਾਂ। ਮੁਲਕ ਦੇ ਪੂਰਵ ਪ੍ਰਧਾਨ ਮੰਤਰੀ ਚੌਧਰੀ ਚਰਨ ਸਿੰਘ ਦੇ ਨਾਮ ਤੇ ਸੁਲਤਾਨਪੁਰ ਲੋਧੀ ਵਿਖੇ ਇੱਕ ਕਿਸਾਨ ਭਵਨ ਬਣਾਇਆ ਜਾ ਰਿਹਾ ਹੈ। ਉਸ ਦਾ ਨਾਮ ਚੌਧਰੀ ਚਰਨ ਸਿੰਘ ਚੌਪਾਲ ਹੈ। ਉਸ ਦਾ 12 ਜਨਵਰੀ ਨੂੰ ਨੀਂਹ ਪੱਥਰ ਰੱਖਿਆ ਗਿਆ ਹੈ। ਕੇਂਦਰ ਸਰਕਾਰ ਵੱਲੋਂ ਇੱਕ ਕਰੋੜ ਬੱਤੀ ਲੱਖ ਰੁਪਏ ਪ੍ਰਾਪਤ ਹੋਏ। ਜ਼ਿਲ੍ਹਾ ਐਡਮਨਿਸਟ੍ਰੇਸ਼ਨ ਵੱਲੋਂ ਮਾਰਕਫੈਡ ਕੰਸਟ੍ਰਕਸ਼ਨ ਏਜੰਸੀ ਦੀ ਚੋਣ ਕੀਤੀ ਗਈ ਔਰ ਉਨ੍ਹਾਂ ਨੂੰ ਹੁਕਮ ਕੀਤਾ ਗਿਆ ਕਿ ਉਹ ਨਿਰਮਾਣ ਕਾਰਜ ਸ਼ੁਰੂ ਕਰਨ। ਮਾਰਕਫੈਡ ਉਹ ਏਜੰਸੀ ਹੈ ਜਿਸ ਨੇ ਜ਼ਿਲ੍ਹਾ ਕਪੂਰਥਲਾ ਵਿੱਚ ਡਿਸਟ੍ਰਿਕਟ ਹੈਡਕਵਾਟਰ ਵਿਰਸਾ ਵਿਹਾਰ ਬਣਾਇਆ ਹੈ। ਮੁਲਕ ਦੇ ਪੂਰਵ ਪ੍ਰਧਾਨ ਮੰਤਰੀ ਸ਼੍ਰੀ ਇੰਦਰ ਕੁਮਾਰ ਗੁਜਰਾਲ ਦੀ ਪਹਿਲ ਕਦਮੀ ਤੇ ਉਨ੍ਹਾਂ ਵੱਲੋਂ ਫੰਡਜ਼ ਮੁਹੱਈਆ ਕੀਤੇ ਜਾਣ ਤੇ ਉਸ ਦੀ ਉਸਾਰੀ ਮੁਕੰਮਲ ਹੋਈ ਹੈ। ਮਾਰਕਫੈਡ ਨੇ ਜੋ ਕੰਮ ਕੀਤਾ ਹੈ, ਉਹ ਦੇਖਣ ਨੂੰ ਹੋਇਆ ਹੈ ਪਰ, ਮਾਨਯੋਗ ਸਪੀਕਰ ਸਾਹਿਬ, ਉਸ ਵਿਰਸਾ ਵਿਹਾਰ ਦੀਆਂ ਛੱਤਾਂ ਮੀਂਹ ਪੈਣ ਤੇ ਚੋਂਦੀਆਂ ਹਨ। ਟੈਂਕੀ ਦੇ ਪਾਣੀ ਦੇ ਨਾਲ ਉਹ ਸਿੰਮ ਜਾਂਦੀਆਂ ਹਨ ਅਤੇ ਅਜਿਹੀ ਏਜੰਸੀ ਜਿਸ ਨੇ ਨੁਕਸਦਾਰ ਕੰਮ ਕੀਤਾ ਹੈ, ਨੂੰ ਬਿਨਾਂ ਸੋਚੇ ਸਮਝੇ ਹੀ ਉਹ

[ਡਾਕਟਰ ਉਪਿੰਦਰਜੀਤ ਕੌਰ]

ਕੰਮ ਮੁੜ ਕੇ ਉਸੇ ਏਜੰਸੀ ਨੂੰ ਦੇ ਦਿੱਤਾ ਗਿਆ ਹੈ। ਕੇਵਲ ਇਤਨਾ ਹੀ ਨਹੀਂ ਜਿੱਥੇ ਨੀਂਹ ਪੱਥਰ ਰੱਖਿਆ ਗਿਆ ਸੀ ਉਸ ਜ਼ਮੀਨ ਤੇ ਅੱਜ ਪੰਜਾਬ ਟੂਰਿਜ਼ਮ ਕਾਰਪੋਰੇਸ਼ਨ ਦਾ ਕਬਜ਼ਾ ਹੈ ਲੇਕਿਨ ਪ੍ਰਚਾਰ ਹੋ ਗਿਆ ਕਿ ਕਿਸਾਨ ਭਵਨ ਬਣ ਰਿਹਾ ਹੈ ਔਰ ਕੇਂਦਰ ਸਰਕਾਰ ਤੋਂ ਏਨੀ ਰਕਮ ਮੁਹੱਈਆ ਹੋਈ ਹੈ ਤੇ ਕਿਸਾਨਾਂ ਲਈ ਇਹ ਕੀਤਾ ਹੈ ਪਰ ਮੈਂ ਕਹਿ ਸਕਦੀ ਹਾਂ ਕਿ ਇਸ ਦਾ ਨੀਂਹ ਪੱਥਰ ਰੱਖਣ ਤੋਂ ਬਾਅਦ ਇੱਕ ਇੱਟ ਵੀ ਨਹੀਂ ਲੱਗੀ। ਦੂਸਰਾ ਜ਼ਿਲ੍ਹਾ ਕਪੂਰਥਲਾ ਹੜ੍ਹਾਂ ਕੀ ਮਾਰ ਤੋਂ ਪ੍ਰਭਾਵਿਤ ਹੁੰਦਾ ਹੈ ਪਿਛਲੀ ਸਰਕਾਰ ਸਮੇਂ ਹੜ੍ਹਾਂ ਦੀ ਰੋਕਥਾਮ ਲਈ ਵੱਡੀ ਕਾਰਵਾਈ ਹੋਈ ਹੈ ਜਿੱਥੇ ਧੁੱਸੀ ਬੰਨ੍ਹ ਨੂੰ ਆਹਲੀ ਤੋਂ ਲੈ ਕੇ ਟਾਹਲੀ ਤੱਕ ਮਜ਼ਬੂਤ ਕੀਤਾ ਗਿਆ, 15 ਫੁੱਟ ਤੋਂ ਲੈ ਕੇ 20 ਫੁੱਟ ਤੱਕ ਚੌੜਾ ਕੀਤਾ ਗਿਆ, ਵੇਂਈਂ ਦੀ ਸਫ਼ਾਈ ਕੀਤੀ ਗਈ ਉੱਥੇ ਨਾਲ ਹੀ 22 ਕਿਲੋਮੀਟਰ ਲੰਮੇ ਅਡਵਾਂਸ ਬੰਨ੍ਹ ਬਣਾਏ ਗਏ। ਇਸ ਕਾਰਵਾਈ ਦਾ ਨਤੀਜਾ ਇਹ ਹੋਇਆ ਕਿ ਜ਼ਿਲ੍ਹੇ ਕਪੂਰਥਲੇ ਨੂੰ ਹੜ੍ਹਾਂ ਦੀ ਮਾਰ ਤੋਂ ਮੁਕੰਮਲ ਸੁਰੱਖਿਆ ਮਿਲ ਗਈ। ਲੋੜ ਇਹ ਸੀ ਕਿ ਧੁੱਸੀ ਬੰਨ੍ਹ ਨੂੰ ਅਡਵਾਂਸ ਧੁੱਸੀ ਬੰਨ੍ਹਾਂ ਨੂੰ ਬਕਾਇਦਾ ਮਜ਼ਬੂਤ ਕੀਤਾ ਜਾਂਦਾ ਜਿੱਥੇ ਵੀ ਦਰਿਆ ਬਿਆਸ ਢਾਹ ਲਗਾਉਂਦਾ ਹੈ ਉਥੇ ਸਪੱਰ ਅਤੇ ਸਟੱਡ ਲਗਾਏ ਜਾਂਦੇ, ਪਰ ਬੜੇ ਦੁਖ ਦੀ ਗੱਲ ਹੈ ਕਿ ਚਾਰ ਸਾਲ ਬੀਤ ਗਏ ਹਨ ਉਥੇ ਲਗਭਗ ਤਿੰਨ ਹਜ਼ਾਰ ਏਕੜ ਜ਼ਮੀਨ ਦਰਿਆ ਵਿੱਚ ਚਲੀ ਗਈ ਹੈ, ਦਰਿਆ ਰੋੜ੍ਹ ਕੇ ਲੈ ਗਿਆ ਹੈ, ਪਾਣੀ ਦੇ ਵਹਾਅ ਕਾਰਨ ਜਰਖੇਜ਼ ਜ਼ਮੀਨਾਂ ਖੁਰਦ ਹੋ ਗਈਆਂ ਪਰ ਸਪੱਰ ਅਤੇ ਸਟੱਡ ਨਹੀਂ ਲਗਾਏ ਗਏ। ਮਾਨਯੋਗ ਸਪੀਕਰ ਸਾਹਿਬ, ਮੈਂ ਹਰ ਸਾਲ ਇਸ ਅਜ਼ੀਮ ਸਦਨ ਦੇ ਵਿੱਚ ਕਾਲ ਅਟੈਂਨਸ਼ਨ ਨੋਟਿਸ ਦੇ ਰਾਹੀਂ ਇਹ ਮੰਗ ਉਠਾਉਂਦੀ ਰਹੀ ਹਾਂ ਕਿ ਜ਼ਿਲ੍ਹਾ ਕਪੂਰਥਲਾ ਨੂੰ ਬਚਾਇਆ ਜਾਵੇ, ਉੱਥੋਂ ਦੇ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕੀਤੀ ਜਾਵੇ ਪਰ ਉੱਥੇ ਅੱਜ ਤੱਕ ਕੋਈ ਵੀ ਸਪੱਰ ਜਾਂ ਸਟੱਡ ਨਹੀਂ ਲਗਾਇਆ ਗਿਆ। ਪਿੱਛੇ ਜਿਹੇ ਉੱਥੇ ਮਿੱਟੀ ਦੇ ਬੋਰੇ ਲਗਾਏ ਗਏ ਸਨ ਜਿਨ੍ਹਾਂ ਨੂੰ ਦਰਿਆ ਰੋੜ੍ਹ ਕੇ ਲੈ ਗਿਆ। ਫਿਰ ਸੁਲਤਾਨਪੁਰ ਲੋਧੀ ਇਕ ਪਵਿੱਤਰ ਅਤੇ ਪ੍ਰਾਚੀਨ ਅਸਥਾਨ ਹੈ ਅਤੇ ਸੰਸਕ੍ਰਿਤ ਦਾ ਕੇਂਦਰ ਹੈ ਅਤੇ ਭਾਰਤੀ ਸੱਭਿਅਤਾ ਦਾ ਕੇਂਦਰ ਵੀ ਰਿਹਾ ਹੈ ਅਤੇ ਜਿੱਥੇ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨਵ ਜਾਤੀ ਦੇ ਨਿਰਮਾਣ ਵਾਸਤੇ ਆਪਣਾ ਸੰਦੇਸ਼ ਦਿੱਤਾ, ਸਿੱਖ ਉਸ ਨੂੰ ਮੱਕੇ ਵਾਂਗ ਸਤਿਕਾਰਦੇ ਹਨ ਅਤੇ ਉਹ ਦੁਨੀਆਂ ਦਾ ਚਾਨਣ ਮੁਨਾਰੇ ਦਾ ਕੰਮ ਕਰਦਾ ਹੈ। ਉਸ ਪਵਿੱਤਰ ਸਥਾਨ ਦੀ ਇਤਨੀ ਬੇਕਦਰੀ ਕੀਤੀ ਕਿ ਇਸ ਸਰਕਾਰ ਨੇ ਆਪਣੇ ਸਮੇਂ ਦੌਰਾਨ ਕੋਈ ਵੀ ਵਿਕਾਸ ਕਾਰਜ ਨਹੀਂ ਕੀਤਾ। ਪਿਛਲੀ ਸਰਕਾਰ ਸਮੇਂ (ਘੰਟੀ) ਸਰਦਾਰ ਬਾਦਲ ਜੀ ਨੇ ਪੈਸਾ ਮੁਹੱਈਆ ਕਰਵਾਇਆ ਤੇ ਜਿੱਥੇ ਵਾਟਰ ਸਪਲਾਈ ਤੇ ਸੀਵਰ ਸਹੂਲਤਾਂ ਵਿਚ ਵਾਧਾ ਕੀਤਾ ਉੱਥੇ ਸੀਵਰੇਜ ਟਰੀਟਮੈਂਟ ਪਲਾਂਟ ਪ੍ਰਕਿਰਿਆ ਲਈ ਢਾਈ ਕਰੋੜ ਰੁਪਏ ਮੁਹੱਈਆ ਕੀਤੇ, ਸਿਸਟਮ ਚਾਲੂ ਹੋ ਗਿਆ ਪਰ ਅੱਜ ਉਥੇ ਕੀ ਅਵਸਥਾ ਹੈ ਕਿ ਸ਼ਹਿਰ ਦੇ ਸੀਵਰੇਜ ਟਰੀਟਮੈਂਟ ਪਲਾਂਟ ਦਾ ਕੰਮ ਮੁਕੰਮਲ ਰੂਪ ਵਿਚ ਬੰਦ ਹੈ ਦੂਜਾ ਉਥੇ ਲੋਕਾਂ ਨੂੰ......

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਵਾਈਂਡ ਅੱਪ ਕਰੋ।

**ਡਾਕਟਰ ਉਪਿੰਦਰਜੀਤ ਕੌਰ** : ਸਪੀਕਰ ਸਾਹਿਬ, ਮੈਨੂੰ ਬੋਲਣ ਲਈ ਪੰਜ ਮਿੰਟ ਹੋਰ ਦੇ ਦਿਉ।

**ਮਾਨਯੋਗ ਸਪੀਕਰ** : ਠੀਕ ਹੈ।

**ਡਾਕਟਰ ਉਪਿੰਦਰਜੀਤ ਕੌਰ** : ਤੁਹਾਡਾ ਬਹੁਤ-ਬਹੁਤ ਧੰਨਵਾਦ। ਅੱਗੇ, ਸਪੀਕਰ ਸਾਹਿਬ, ਉੱਥੇ ਸ਼ਹਿਰੀਆਂ ਨੂੰ ਚੰਗੇ ਮਕਾਨ ਦੀ ਸਹੂਲਤ ਦਿੱਤੀ ਜਾ ਸਕੇ। ਪਿਛਲੀ ਸਰਕਾਰ ਵੇਲੇ ਉੱਥੇ ਅਰਬਨ ਐਸਟੇਟ ਸਥਾਪਿਤ ਕਰਨ ਦਾ ਐਲਾਨ ਕੀਤਾ ਅਤੇ 69 ਏਕੜ ਜ਼ਮੀਨ ਉਸ ਮੰਤਵ ਲਈ ਹਾਸਿਲ ਕੀਤੀ ਗਈ ਪਰ ਫਿਰ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਸਰਕਾਰ ਦੇ ਸਾਰੇ ਸਮੇਂ ਦੇ ਦੌਰਾਨ ਉੱਥੇ ਅਰਬਨ ਐਸਟੇਟ ਦਾ ਨਿਰਮਾਣ ਮੁਕੰਮਲ ਰੂਪ ਵਿਚ ਬੰਦ ਹੈ ਅਤੇ ਉੱਥੇ ਕੀ ਪਣਪ ਰਿਹਾ ਹੈ, ਨਜਾਇਜ਼ ਤੌਰ ਤੇ ਕਬਜ਼ੇ ਕਰਨ ਵਾਲੇ ਚਾਂਦੀ ਬਣਾ ਰਹੇ ਹਨ ਜਦ ਲੋਕਾਂ ਨੂੰ ਉੱਥੇ ਸੋਹਣੀ ਸਹੂਲਤ ਪ੍ਰਦਾਨ ਕੀਤੀ ਜਾ ਸਕਦੀ ਹੈ ਪਰ ਮੈਨੂੰ ਨਹੀਂ ਪਤਾ.... ਕਿ ਜਦ ਜ਼ਮੀਨ ਐਕੁਆਇਰ ਕਰ ਲਈ, ਕਿਸਾਨਾਂ ਨੂੰ ਮੁਆਵਜ਼ਾ ਦੇ ਦਿੱਤਾ ਤੇ ਫੇਰ ਵੀ ਚਾਰੋਂ ਪਾਸੇ ਅਨਆਥੋਰਾਈਜ਼ਡ ਕਾਲੋਨੀਆਂ ਬਣ ਰਹੀਆਂ ਹਨ, ਨਾਲ ਦੇ ਨਾਲ ਅਰਬਨ ਐਸਟੇਟਾਂ ਦਾ ਨਿਰਮਾਣ ਕਿਉਂ ਨਹੀਂ ਕੀਤਾ ਗਿਆ ? ਸਾਲ 2001 ਵਿਚ ਵੇਈਂ ਉਤੇ ਪੁਲ ਬਣਾਇਆ ਗਿਆ ਪਰ ਉਹ ਪੁਲ ਅੱਜ ਤੱਕ ਅਧੂਰਾ ਖੜ੍ਹਾ ਹੈ। ਚਾਰ ਸਾਲ ਬੀਤ ਗਏ ਹਨ, ਉੱਥੇ ਅਪਰੋਚ ਰੋਡਜ਼ ਨਹੀਂ ਦਿੱਤੀਆਂ ਗਈਆਂ। ਇਹ ਬੜੀ ਦੁੱਖਦਾਈ ਗੱਲ ਹੈ। ਜ਼ਿਲ੍ਹਾ ਕਰਤਾਰਪੁਰ ਲਈ ਵੇਈਂ ਨਦੀ ਜੀਅ ਪ੍ਰਾਣ ਹੈ। ਅੱਜ ਵੇਈਂ ਸੁੱਕੀ ਪਈ ਹੈ, ਸ਼ਹਿਰਾਂ ਦੇ, ਪਿੰਡਾਂ ਦੇ ਗੰਦੇ ਪਾਣੀ ਨਾਲ ਦੂਸ਼ਿਤ ਹੋ ਰਹੀ ਹੈ। ਸਰਕਾਰ ਤੋਂ ਮੰਗ ਕੀਤੀ ਸੀ ਕਿ 200 ਕਿਊਸਕ ਸਵੱਛ ਪਾਣੀ ਇਸ ਵੇਈਂ ਵਿਚ ਛੱਡਿਆ ਜਾਵੇ ਤਾਂ ਜੋ ਇਹ ਇਲਾਕਾ ਦੂਸ਼ਿਤ ਪਾਣੀ ਦੀ ਸਮੱਸਿਆ ਤੋਂ ਮੁਕਤ ਹੋ ਸਕੇ ਅਤੇ ਧਰਤੀ ਹੇਠਲਾ ਪਾਣੀ ਉਤੇ ਆ ਸਕੇ ਪਰ ਅੱਜ ਤੱਕ ਸਰਕਾਰ ਨੇ ਮੰਨਿਆ ਐਲਾਨ ਨਹੀਂ ਕੀਤਾ ਪਰ ਅੱਜ ਤੱਕ ਇਸ ਸਬੰਧੀ ਕੋਈ ਵੀ ਕਾਰਜ ਨਹੀਂ ਹੋਇਆ। ਮਾਨਯੋਗ ਸਪੀਕਰ ਸਾਹਿਬ, ਵਿਕਾਸ ਦੇ ਸਾਰੇ ਦਾਅਵੇ ਤਾਂ ਖੋਖਲੇ ਹਨ, ਪ੍ਰਤੱਖ ਨੂੰ ਪ੍ਰਮਾਣ ਕੀ, ਮੈਂ ਤਾਂ ਛੋਟੀਆਂ ਜਿਹੀਆਂ ਮਿਸਾਲਾਂ ਦਿੱਤੀਆਂ ਹਨ। ਪਿਛਲੀ ਸਰਕਾਰ ਦੁਆਰਾ ਜੋ ਕਾਰਜ ਸ਼ੁਰੂ ਕੀਤੇ ਗਏ ਸੀ ਉਹ ਅੱਜ ਤੱਕ ਅਧੂਰੇ ਪਏ ਹਨ ਅਤੇ ਮੈਂ ਇਹ ਦਾਅਵੇ ਨਾਲ ਕਹਿੰਦੀ ਹਾਂ ਕਿ ਸੁਲਤਾਨਪੁਰ ਵਿਧਾਨ ਸਭਾ ਹਲਕੇ ਵਿਚ ਪਿਛਲੇ ਚਾਰ ਸਾਲਾਂ ਦੌਰਾਨ ਇਕ ਨਵੀਂ ਸੜਕ ਦਾ ਨਿਰਮਾਣ ਨਹੀਂ ਹੋਇਆ, ਇਕ ਕਿਲੋਮੀਟਰ ਨਵੀਂ ਸੜਕ ਦਾ ਨਿਰਮਾਣ ਨਹੀਂ ਹੋਇਆ, ਕੋਈ ਨਵਾਂ ਗਰਿੱਡ ਸਟੇਸ਼ਨ ਨਹੀਂ ਬਣਿਆ, ਕੋਈ ਨਵਾਂ ਪੁਲ ਨਹੀਂ ਬਣਿਆ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਵਡਿਆਈ ਹੈ ਕਿ ਉਨ੍ਹਾਂ ਨੇ ਆਪਣੇ ਕਾਰਜ ਕਾਲ ਦੌਰਾਨ ਜਿੱਥੇ ਵੱਡੇ ਬੰਨ੍ਹ ਦਿੱਤੇ ਉੱਥੇ ਨਾਲ ਹੀ ਵੇਈਂ ਦੀ ਸਫਾਈ ਲਈ ਫੰਡਜ਼ ਮੁਹੱਈਆ ਕੀਤੇ। 108 ਕਿਲੋਮੀਟਰ ਨਵੀਆਂ ਸੜਕਾਂ ਬਣੀਆਂ, ਵੇਈਂ ਉਤੇ ਨੌਂ ਵੱਡੇ ਪੁੱਲ ਬਣੇ। (ਆਪੋਜੀਸ਼ਨ ਪਾਰਟੀ ਵੱਲੋਂ ਥੰਪਿੰਗ) ਹਰ ਸੰਭਵ ਤਰੀਕੇ ਨਾਲ ਇਲਾਕੇ ਦੀ ਪ੍ਰਫੁਲਤਾ ਅਤੇ ਵਿਕਾਸ ਲਈ ਯਤਨ ਕੀਤੇ ਗਏ ਪਰ ਇਹ ਸਾਰੇ ਕਾਰਜ ਠੱਪ ਹੋ ਗਏ। ਦੇਸ਼ ਇਕੋ, ਜਿਸ ਸੇਵਾਦਾਰ ਵਿਚ ਲੋਕਾਂ ਨੇ ਭਰੋਸਾ ਕੀਤਾ ਹੈ ਅਤੇ ਦੂਜੀ ਵਾਰ ਵੀ ਪ੍ਰਗਟ ਕੀਤਾ ਹੈ ਉਹ ਸ਼੍ਰੋਮਣੀ ਅਕਾਲੀ ਦਲ, ਵਿਰੋਧੀ ਧਿਰ ਨਾਲ ਸਬੰਧ ਰੱਖਦਾ ਹੈ। ਜੇਕਰ ਇਹ ਨਿਰਣਾ ਆਧਾਰ ਹੈ ਤਾਂ ਫੇਰ ਉੱਤਮ ਭਵਿੱਖ ਦੀ ਕਿੱਥੇ ਆਸ ਰੱਖ ਸਕਦੇ ਹਾਂ। ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਸਾਨੂੰ ਰਲ ਕੇ ਗੰਭੀਰ ਚਿੰਤਨ ਦੀ ਲੋੜ ਹੈ। ਸਰਕਾਰਾਂ ਆਉਂਦੀਆਂ ਜਾਂਦੀਆਂ ਹਨ, ਪਾਰਟੀਆਂ ਦੀਆਂ ਸਰਕਾਰਾਂ ਬਦਲਦੀਆਂ ਹਨ ਪਰ ਅਸੀਂ ਸਾਰੇ ਪੰਜਾਬ ਦੇ ਉੱਜਲ ਭਵਿੱਖ ਲਈ ਜਾਮਨੀ ਭਰਨੀ ਹੈ, ਉਸ ਨੂੰ ਯਕੀਨੀ ਬਣਾਉਣਾ ਹੈ। ਸਾਨੂੰ ਪਾਰਟੀਆਂ ਦੇ ਵਖਰੇਵੇਂ ਤੋਂ ਉੱਪਰ ਉੱਠ ਕੇ ਵਿਸ਼ਾਲ ਪੰਜਾਬੀ ਏਕਤਾ ਬਣਾ ਕੇ ਰੱਖਣ ਦੀ ਲੋੜ ਹੈ। ਅਸੀਂ ਇਸ ਦਿਸ਼ਾ ਵਿਚ ਕਾਰਜ ਕਰੀਏ ਤਾਂ ਕਿ ਅਸੀਂ ਟਾਰਗੈਟ ਅਚੀਵ ਦਾ ਹੌਸਲਾ ਕਰ ਸਕੀਏ। ਜਿਸ ਤਰ੍ਹਾਂ ਬੇਰੁਜ਼ਗਾਰੀ ਵੱਧ ਰਹੀ ਹੈ, ਸਾਡੇ ਨੌਜਵਾਨ ਬੱਚੇ ਮਜ਼ਬੂਰ ਹੋ ਕੇ ਆਪਣੇ ਮਾਪਿਆਂ ਨੂੰ

**[ਡਾਕਟਰ ਉਪਿੰਦਰਜੀਤ ਕੌਰ]**

ਮਜ਼ਬੂਰ ਕਰਦੇ ਹਨ ਕਿ ਉਹ ਜ਼ਮੀਨਾਂ ਵੇਚਣ ਅਤੇ ਬਾਹਰ ਪਹੁੰਚ ਸਕਣ ਤੇ ਨਜਾਇਜ਼ ਢੰਗ ਨਾਲ ਕਈ ਵਾਰ ਰਸਤੇ ਵਿਚ ਹੀ ਮੁੱਕ ਜਾਂਦੇ ਹਨ। (ਘੰਟੀ) ਇਹ ਸਾਡਾ ਦੁਖਾਂਤ ਹੈ। ਸਾਡੇ ਸਕੂਲ ਅਧਿਆਪਕਾਂ ਤੋਂ ਬਗੈਰ ਖਾਲੀ ਪਏ ਹਨ, ਸਾਡੇ ਹਸਪਤਾਲਾਂ ਵਿੱਚ ਦਵਾਈਆਂ ਉਪਲਬਧ ਨਹੀਂ ਹਨ, ਡਾਕਟਰ ਨਹੀਂ ਹਨ। ਅਸੀਂ ਕਿਹੜੀ ਚੀਜ਼ ਉਤੇ ਮਾਣ ਕਰ ਰਹੇ ਹਾਂ ? ਜੇ ਅਸੀਂ ਕਹੀਏ ਕਿ ਅਸੀਂ ਅੱਜ ਪਾਕਿਸਤਾਨ ਨਾਲ ਸਬੰਧ ਸੁਧਾਰੇ ਹਨ ਇਹ ਬਹੁਤ ਹੀ ਵੈਲਕਮ ਸਟੈਪ ਹੈ ਲੇਕਿਨ ਬੜਾ ਕੁਝ ਹੋਣ ਵਾਲਾ ਹੈ। ਅਸੀਂ ਅੱਜ ਤੱਕ ਅੰਤਰਰਾਸ਼ਟਰੀ ਹਵਾਈ ਅੱਡਾ ਨਹੀਂ ਬਣਾਇਆ। (ਘੰਟੀ) ਚੰਗਾ ਜੀ। ਬਹੁਤ ਧੰਨਵਾਦ ਆਪ ਜੀ ਨੇ ਬੋਲਣ ਦਾ ਮੌਕਾ ਦਿੱਤਾ।

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ (ਸਰਦਾਰ ਸਾਧੂ ਸਿੰਘ ਧਰਮਸੋਤ)** : ਮਾਨਯੋਗ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਆਪ ਜੀ ਦਾ ਜਿਨ੍ਹਾਂ ਨੇ ਗਵਰਨਰ ਐਡਰੈਸ ਤੇ ਜੋ ਮੈਂਬਰ ਸਾਹਿਬ ਸ਼੍ਰੀ ਸੁਨੀਲ ਜਾਖੜ ਜੀ ਨੇ ਧੰਨਵਾਦ ਦਾ ਮਤਾ ਰੱਖਿਆ ਹੈ, ਉਸ ਤੇ ਬੋਲਣ ਦਾ ਟਾਈਮ ਦਿੱਤਾ ਹੈ। ਕਈ ਦਿਨਾਂ ਤੋਂ ਸਾਡੇ ਸਾਥੀਆਂ ਨੇ ਆਪੋ ਆਪਣੀਆਂ ਵਿਚਾਰਾਂ ਰੱਖੀਆਂ ਹਨ। ਇਹ ਪਵਿੱਤਰ ਹਾਊਸ ਹੈ ਅਤੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੀ ਇਥੇ ਆ ਸਕਦੇ ਹਨ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਜਿਸ ਵਕਤ ਇਥੇ ਸਰਕਾਰ ਬਣ ਜਾਂਦੀ ਹੈ ਤਾਂ ਰੂਲਿੰਗ ਪਾਰਟੀ ਦੇ ਮੈਂਬਰ ਸਰਕਾਰ ਦੀ ਪ੍ਰਸੰਸਾ ਕਰਦੇ ਹਨ ਪਰ ਜਿਹੜੇ ਮੈਂਬਰ ਆਪੋਜੀਸ਼ਨ ਵਿਚ ਹੁੰਦੇ ਹਨ ਉਹ ਰਵਾਇਤ ਦੇ ਮੁਤਾਬਿਕ ਸਰਕਾਰ ਦੀ ਨੁਕਤਾਚੀਨੀ ਕਰਦੇ ਹਨ। ਸ਼ਾਇਦ ਇਹ ਇਸ ਹਾਊਸ ਦੀ ਰਵਾਇਤ ਹੀ ਬਣ ਗਈ ਹੈ। ਜੇਕਰ ਸਰਕਾਰ ਕੋਈ ਅੱਛੇ ਕਦਮ ਚੁੱਕੇ ਤਾਂ ਆਪੋਜ਼ੀਸ਼ਨ ਵਾਲਿਆਂ ਨੂੰ ਉਸ ਦੀ ਤਾਰੀਫ ਕਰਨੀ ਚਾਹੀਦੀ ਹੈ। ਜਿਥੇ ਗਲਤ ਕੰਮ ਕੀਤਾ ਹੁੰਦਾ ਹੈ ਉਥੇ ਸਰਕਾਰ ਦੀ ਖੁੱਲ੍ਹ ਕੇ ਵਿਰੋਧਤਾ ਵੀ ਕਰਨੀ ਚਾਹੀਦੀ ਹੈ ਪਰ ਇਥੇ ਮੈਨੂੰ ਵੇਖਣ ਵਿਚ ਆਇਆ ਹੈ ਕਿ ਆਪੋਜ਼ੀਸ਼ਨ ਵੱਲੋਂ ਹਮੇਸ਼ਾਂ ਸਰਕਾਰ ਦੀ ਵਿਰੋਧਤਾ ਹੀ ਕੀਤੀ ਜਾਂਦੀ ਹੈ। ਉਹ ਗੱਲ ਨੂੰ ਨਾਪ ਤੋਲ ਕੇ ਨਹੀਂ ਕਹਿੰਦੇ। ਅਗਰ ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ ਕੁਝ ਦਿੱਤਾ ਵੀ ਹੋਵੇ ਤਾਂ ਵੀ ਇਹ ਆਪੋਜੀਸ਼ਨ ਵਾਲੇ 80 ਪੈਸੇ ਨੂੰ 40 ਪੈਸੇ ਕਰਕੇ ਵਿਖਾਉਣ ਦੀ ਕੋਸ਼ਿਸ਼ ਕਰਦੇ ਹਨ। ਨੁਕਤਾਚੀਨੀ ਹਰ ਵਕਤ ਕਰਦੇ ਹਨ, ਜੋ ਕਿ ਗਲਤ ਹੈ। ਇਨ੍ਹਾਂ ਨੂੰ ਆਪਣੇ ਦਿਲ ਉਤੇ ਹੱਥ ਰੱਖ ਕੇ ਬੋਲਣਾ ਚਾਹੀਦਾ ਹੈ ਅਤੇ ਸੁਣਨਾ ਚਾਹੀਦਾ ਹੈ, ਗਲਤ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਸਾਡਾ ਪੰਜਾਬ ਕਾਫੀ ਅਰਸੇ ਤੋਂ ਹਸਦਾ ਵਸਦਾ ਪੰਜਾਬ ਸੀ। ਇਸ ਪੰਜਾਬ ਨੂੰ ਸੋਨੇ ਦੀ ਚਿੜੀਆ ਕਿਹਾ ਜਾਂਦਾ ਸੀ ਅਤੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਸੂਬਾ ਕਿਹਾ ਜਾਂਦਾ ਸੀ। ਪਰ ਕੁਝ ਅਰਸਾ ਪਹਿਲੇ ਇਸ ਹਸਦੇ ਵਸਦੇ ਪੰਜਾਬ ਨੂੰ ਕਿਸੇ ਦੀ ਨਜ਼ਰ ਲਗ ਗਈ ਅਤੇ ਜਿਹੜਾ ਪੰਜਾਬ ਦੁਨੀਆਂ ਦੇ ਵਿਚ ਇੰਡੀਆ ਦਾ ਇਕ ਨੰਬਰ ਸੂਬਾ ਹੁੰਦਾ ਸੀ ਉਸ ਪੰਜਾਬ ਵਿਚ ਪਿਛੇ 12-14 ਸਾਲ ਅੱਤਵਾਦ ਦਾ ਦੌਰ ਰਿਹਾ ਹੈ। ਅੱਤਵਾਦ ਦੇ ਇਤਿਹਾਸ ਵਿਚ ਹਜ਼ਾਰਾਂ ਲੋਕਾਂ ਦੀਆਂ ਜਾਨਾਂ ਗਈਆਂ। ਕਈ ਬਜ਼ੁਰਗ ਬੇਸਹਾਰਾ ਹੋਏ, ਕਈ ਬੱਚੇ ਅਨਾਥ ਹੋਏ, ਕਈ ਔਰਤਾਂ ਵਿਧਵਾ ਹੋਈਆਂ, ਉਸ ਅੱਤਵਾਦ ਦੇ ਪੀਰੀਅਡ ਵਿਚ ਸੂਬੇ ਵਿਚ ਮਾਹੌਲ ਖਰਾਬ ਹੋਇਆ। ਇਹ ਇਕ ਨੰਬਰ ਤੇ ਰਹਿਣ ਵਾਲਾ ਸੂਬਾ 10ਵੇਂ-12ਵੇਂ ਨੰਬਰ ਤੇ ਪਹੁੰਚ ਗਿਆ। ਇਹ ਪੰਜਾਬ ਦੇ ਲੋਕਾਂ ਦੀ ਖੁਸ਼ਕਿਸਮਤੀ ਸੀ ਅਤੇ ਕਿਸੇ ਪੀਰ ਪੈਗੰਬਰ ਦੀ ਕ੍ਰਿਪਾ ਸੀ ਕਿ ਪੰਜਾਬ ਵਿਚ ਮੁੜ ਸ਼ਾਂਤੀ ਬਹਾਲ ਹੋਈ। ਚਾਹੇ ਸ਼ਾਂਤੀ ਬਹਾਲੀ ਲਈ 10% ਵੋਟਾਂ ਵਾਲੀ

ਸਰਕਾਰ ਬਣੀ ਹੋਵੇ ਜਾਂ 20% ਵੋਟਾਂ ਵਾਲੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਹੋਵੇ। ਸ਼ਹੀਦ ਸਰਦਾਰ ਬੇਅੰਤ ਸਿੰਘ ਪੰਜਾਬ ਵਿਚ ਸ਼ਾਂਤੀ ਬਹਾਲ ਕਰਨ ਵਾਸਤੇ ਅੱਗੇ ਆਏ ਅਤੇ ਹਸਦੇ ਵਸਦੇ ਪੰਜਾਬ ਨੂੰ ਮੁੜ ਤਰੱਕੀ ਦੀ ਰਾਹ ਤੇ ਲਿਆਉਣ ਲਈ ਅਤੇ ਅੱਤਵਾਦ ਨੂੰ ਖਤਮ ਕਰਨ ਲਈ ਅੱਗੇ ਵੱਧੇ। ਪੰਜਾਬ ਵਿਚ ਸ਼ਾਂਤੀ ਬਹਾਲੀ ਲਈ ਉਨ੍ਹਾਂ ਨੇ ਆਪਣੀ ਸ਼ਹਾਦਤ ਦਿੱਤੀ ਅਤੇ ** **ਬਣੇ। ਕਈ ਪੁਲੀਟੀਕਲ ਪਾਰਟੀਆਂ ਨੇ ਦੇਸ਼ ਦੀ ਆਨ ਤੇ ਸ਼ਾਨ ਨੂੰ ਬਚਾਉਣ ਲਈ ਸੀਨਾ ਤਾਨਣ ਦੀ ਬਜਾਏ ਮੂੰਹ ਮੋੜ ਲਏ ਸਨ। ਉਸ ਸਮੇਂ ਇਹ ਲੋਕ ਬਾਹਰਲੇ ਮੁਲਕਾਂ ਵਿਚ ਚਲੇ ਗਏ ਸਨ ਅਤੇ ਆਪਣੇ ਬੱਚਿਆਂ ਨੂੰ ਪੜ੍ਹਾਈ ਵਾਸਤੇ ਅਮਰੀਕਾ ਭੇਜ ਦਿੱਤਾ ਸੀ (ਵਿਘਨ)

**ਮਾਨਯੋਗ ਸਪੀਕਰ :** ** ** ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ :** ਪੰਜਾਬ ਵਿੱਚ ਅੱਤਵਾਦ ਕਰਕੇ ਹਾਲਾਤ ਬੜੇ ਖਰਾਬ ਹੋ ਗਏ ਸਨ। ਲੋਕੀ ਆਪਣੇ ਆਪ ਨੂੰ ਮਹਿਫੂਜ਼ ਨਹੀਂ ਸਮਝਦੇ ਸਨ ਪਰ ਸਰਦਾਰ ਬੇਅੰਤ ਸਿੰਘ ਨੇ ਲੋਕਾਂ ਦੀ ਚੁਣੀ ਹੋਈ ਸਰਕਾਰ ਬਣਾਈ। ਉਸ ਸਰਕਾਰ ਨੇ ਆਪਣੇ 5 ਸਾਲ ਦੇ ਪੀਰੀਅਡ ਵਿਚ ਅੱਤਵਾਦ ਨੂੰ ਬਿਲਕੁਲ ਖਤਮ ਕਰ ਦਿੱਤਾ। ਪੰਜਾਬ ਦੇ ਲੋਕਾਂ ਨੇ ਸੁੱਖ ਦਾ ਸਾਹ ਲਿਆ ਅਤੇ ਲੋਕਾਂ ਦਾ ਜਮਹੂਰੀਅਤ ਵਿਚ ਦੁਬਾਰਾ ਵਿਸ਼ਵਾਸ ਪੈਦਾ ਕੀਤਾ। ਪੰਚਾਇਤੀ ਰਾਜ ਅਤੇ ਮਿਊਂਸਿਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾ ਕੇ ਲੋਕਾਂ ਵਿਚ ਡਰ ਦਾ ਜਿਹੜਾ ਮਹੌਲ ਸੀ ਉਸ ਨੂੰ ਖਤਮ ਕੀਤਾ ਅਤੇ ਅੱਤਵਾਦ ਨੂੰ ਜੜ੍ਹ ਤੋਂ ਖਤਮ ਕੀਤਾ ਪਰ ਉਨ੍ਹਾਂ ਨੂੰ ਇਸ ਦੇ ਲਈ ਆਪਣੀ ਕੁਰਬਾਨੀ ਦੇਣੀ ਪਈ। ਬਦਕਿਸਮਤੀ ਦੀ ਗੱਲ ਹੈ ਕਿ ਉਨ੍ਹਾਂ ਦੀ ਸ਼ਹਾਦਤ ਤੋਂ ਬਾਅਦ ਪੰਜਾਬ ਵਿਚ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਪੰਜਾਬ ਵਿਚ ਬਣ ਗਈ। (ਵਿਘਨ)

**ਮਾਨਯੋਗ ਸਪੀਕਰ :** ਜੋ ਕੁਝ ਬੈਠੇ-ਬੈਠੇ ਮੈਂਬਰਾਂ ਵੱਲੋਂ ਕਿਹਾ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ। You address the Chair please.

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ :** ਸਪੀਕਰ ਸਾਹਿਬ, ਬਦਕਿਸਮਤੀ ਦੀ ਗੱਲ ਹੈ ਕਿ 1997 ਵਿਚ ਪੰਜਾਬ ਵਿਚ ਅਕਾਲੀ ਪਾਰਟੀ ਅਤੇ ਬੀ.ਜੇ.ਪੀ. ਦੀ ਸਰਕਾਰ ਬਣ ਗਈ। ਇਹ 4 ਸਾਲ ਲਗਾਤਾਰ ਇਹੀ ਢੰਡੋਰਾ ਪਿੱਟਦੇ ਰਹੇ ਕਿ ਖਜ਼ਾਨਾ ਖਾਲੀ ਹੈ, ਖਜ਼ਾਨਾ ਖਾਲੀ ਹੈ। ਉਸ ਤੋਂ ਬਾਅਦ ਇਕ ਸਾਲ ਛੇ ਮਹੀਨੇ ਗਰਾਂਟਾਂ ਇਉਂ ਵੰਡੀਆਂ ਜਿਵੇਂ ਕਹਿੰਦੇ ਹਨ ਕਿ ਅੰਨ੍ਹਾਂ ਵੰਡੇ ਰਿਉੜੀਆਂ, ਮੁੜ-ਮੁੜ ਆਪਣਿਆਂ ਨੂੰ ਦੇਵੇ। ਅੱਜ ਮੇਰੀ ਭੈਣ ਕਹਿ ਰਹੀ ਹੈ ਕਿ ਪੰਜਾਬ ਅੰਦਰ ਕੋਈ ਡਿਵੈਲਪਮੈਂਟ ਨਹੀਂ ਹੋਈ। ਸਾਡੀ ਅੱਜ ਦੀ ਸਰਕਾਰ ਡਿਵੈਲਪਮੈਂਟ ਕਰ ਰਹੀ ਹੈ ਤੇ ਮੈਂ ਕਹਿ ਸਕਦਾ ਹਾਂ ਕਿ ਪੰਜਾਬ ਅੰਦਰ ਅੱਜ ਕਿੰਨੀਆਂ ਸੜਕਾਂ ਬਣੀਆਂ ਹਨ, ਕਿੰਨੇ ਪ੍ਰਾਜੈਕਟ ਚਲ ਰਹੇ ਹਨ। (ਵਿਘਨ) ਮੈਂ ਕਹਿ ਸਕਦਾ ਹਾਂ ਕਿ ਪੁਰਾਣੇ ਪੱਥਰ ਲਾਏ ਗਿਣਨੇ ਸਾਡੀ ਰਵਾਇਤ ਨਹੀਂ। ਅਸੀਂ ਨਵੀਆਂ ਸੜਕਾਂ ਬਣਾ ਰਹੇ ਹਾਂ ਜਿਨ੍ਹਾਂ ਤੇ ਅਕਾਲੀ ਦਲ ਤੇ ਬੀ.ਜੇ.ਪੀ. ਦੀ ਸਰਕਾਰ ਦੇ ਤਹਿਤ ਲੱਕ-ਲੱਕ ਟੋਏ ਪਏ ਹੋਏ ਸੀ। ਲੇਕਿਨ ਜੇ ਹੁਣ ਮਈ, ਜੂਨ ਮਹੀਨੇ ਤੱਕ ਤੁਹਾਡੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਟਾਈਮ ਦੀ ਕੋਈ ਟੁੱਟੀ ਹੋਈ ਸੜਕ ਦੁਬਾਰਾ ਨਜ਼ਰ ਆ ਜਾਵੇ ਤਾਂ ਅਸੀਂ ਕਸੂਰਵਾਰ ਹਾਂ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬੋਲ ਰਹੇ ਸਨ।)

---

**Expunged as ordered by the Chair.

**ਮੰਤਰੀ, ਆਬਕਾਰੀ ਤੇ ਕਰ ਅਤੇ ਛਪਾਈ ਅਤੇ ਲਿਖਣ ਸਮੱਗਰੀ (ਸਰਦਾਰ ਸਰਦੂਲ ਸਿੰਘ)** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਹਾਂ ਜੀ, ਸਰਦੂਲ ਸਿੰਘ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਮੰਤਰੀ, ਆਬਕਾਰੀ ਤੇ ਕਰ ਅਤੇ ਛਪਾਈ ਅਤੇ ਲਿਖਣ ਸਮੱਗਰੀ** : ਸਾਡੀਆਂ 16 ਸੜਕਾਂ ਪੰਜਾਬ ਦੀਆਂ ਕਾਰੀਡੋਰ ਵਿਚ ਹਨ। ਉਸ ਵਿਚ ਇਕ ਮੇਰੇ ਵਾਲੀ ਸੜਕ ਵੀ ਹੈ। (ਵਿਘਨ) ਮੈਂ ਜਵਾਬ ਦੇ ਰਿਹਾ ਹਾਂ, ਜ਼ਰਾ ਸੁਣ ਲਓ। ਇਹ 400 ਸਾਲਾ ਪੰਜਵੀਂ ਪਾਤਸ਼ਾਹੀ ਦਾ ਜਨਮ ਦਿਹਾੜਾ ਆ ਰਿਹਾ ਹੈ, ਉਸ ਸੜਕ ਨੂੰ ਸ਼ੀਸ਼ੇ ਵਰਗੀ ਬਣਾ ਦਿਆਂਗੇ। ਚਿੰਤਾ ਨਾ ਕਰੋ।

(ਮੰਤਰੀ, ਆਬਕਾਰੀ ਤੇ ਕਰ ਅਤੇ ਛਪਾਈ ਅਤੇ ਲਿਖਣ ਸਮੱਗਰੀ ਆਪਣੀ ਸੀਟ ਤੇ ਨਹੀਂ ਬੈਠੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਆਪਣੀ ਸੀਟ ਤੇ ਬੈਠੋ, ਸਰਦੂਲ ਸਿੰਘ ਜੀ।

**ਮੰਤਰੀ, ਆਬਕਾਰੀ ਤੇ ਕਰ ਅਤੇ ਛਪਾਈ ਅਤੇ ਲਿਖਣ ਸਮੱਗਰੀ** : ਸੌਰੀ, ਸਰ।

**ਸ਼੍ਰੀ ਦੇਸ ਰਾਜ ਧੁੱਗਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਹਾਂ ਜੀ, ਧੁੱਗਾ ਜੀ।

**ਸ਼੍ਰੀ ਦੇਸ ਰਾਜ ਧੁੱਗਾ** : ** ** **

**Mr. Speaker :** This is no Point of Order.

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ (ਸਰਦਾਰ ਸਾਧੂ ਸਿੰਘ ਧਰਮਸੋਤ)** : ਅੱਜ ਪੰਜਾਬ ਦੇ ਕਿਸਾਨ ਦੀ ਅਸਲੀਅਤ ਇਹ ਹੈ ਕਿ ਪੰਜਾਬ ਦਾ ਕਿਸਾਨ ਜੋ ਗਰੀਬ ਸੀ ਔਰ ਲਤਾੜਿਆ ਗਿਆ ਸੀ, ਜਦੋਂ ਦੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਆਈ, ਅੱਜ ਜਿਹੜਾ ਕਿਸਾਨ ਪਹਿਲਾਂ ਲੱਖਪਤੀ ਸੀ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਉਹ ਕਰੋੜਪਤੀ ਬਣਿਆ ਹੈ। ਇਹ ਗੱਲ ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ। ਜਿਹੜਾ ਕਿਸਾਨ ਇਨ੍ਹਾਂ ਦੇ ਰਾਜ ਵਿਚ ਪੰਜ ਕਿੱਲੇ ਦਾ ਮਾਲਕ ਹੋ ਕੇ ਵੀ ਕਰਜ਼ਾਈ ਹੋ ਗਿਆ ਸੀ, ਉਸੇ ਪੰਜ ਕਿੱਲੇ ਦਾ ਰੇਟ ਅੱਜ ਕਰੋੜਾਂ ਰੁਪਏ ਤੋਂ ਉਪਰ ਹੈ। ਉਹ ਅੱਜ ਇਕ ਕਿੱਲਾ ਵੇਚ ਕੇ ਹੀ ਆਪਣੇ ਕਰੋੜਾਂ ਦੇ ਕਰਜ਼ੇ ਤੋਂ ਛੁਟਕਾਰਾ ਪਾ ਸਕਦਾ ਹੈ ਤੇ ਨਾਲ ਮਾਰੂਤੀ ਕਾਰ ਵੀ ਖਰੀਦ ਸਕਦਾ ਹੈ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਜਿਹੜੇ ਕਿਸਾਨਾਂ ਦੇ ਹਮਾਇਤੀ ਹਨ, ਉਹੀ ਜਿਵੇਂ ਭੂੰਦੜ ਸਾਹਿਬ ਕਹਿ ਰਹੇ ਸਨ ਕਿ ਜਿਹੜੀ ਜ਼ਿਮੀਂਦਾਰਾਂ ਦੀ ਜ਼ਮੀਨ ਮਹਿੰਗੀ ਹੋਈ ਹੈ, ਬਹੁਤ ਮਾੜਾ ਕੰਮ ਹੋ ਗਿਆ ਹੈ, ਮੈਂ ਕਹਿੰਦਾ ਹਾਂ ਕਿ ਇਹ ਬਹੁਤ ਚੰਗਾ ਕੰਮ ਹੋਇਆ ਹੈ ਤੇ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ, ਪੰਜਾਬ ਅੱਜ ਪੰਜਾਬ ਬਾਰੇ ਅੱਗੇ ਦੇ 50 ਸਾਲਾਂ ਦੀ ਗੱਲ ਸੋਚ ਰਹੇ ਹਨ, ਉਨ੍ਹਾਂ ਨੇ 50 ਸਾਲ ਅੱਗੇ ਵੱਲ ਦੇਖਿਆ ਹੈ। ਅੱਜ ਪੰਜਾਬ ਦਾ ਬੱਚਾ-ਬੱਚਾ ਤ੍ਰਾਹ-ਤ੍ਰਾਹ ਕਰ ਰਿਹਾ ਹੈ ਕਿ ਜੇ ਕਿਤੇ ਤੁਹਾਡੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਬਾਦਲ ਸਰਕਾਰ ਆ ਗਈ ਤਾਂ ਅਸੀਂ ਮਾਰੇ ਜਾਵਾਂਗੇ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

**Mr. Speaker :** Please address the Chair. ਤੁਸੀਂ ਹੁਣ ਕਨਕਲੂਡ ਕਰੋ।

**Expunged as ordered by the Chair.

**ਸੰਸਦੀ ਸਕੱਤਰ, ਗ੍ਰਿਹ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ :** ਅੱਜ ਪੰਜਾਬ ਦਾ ਕਿਸਾਨ ਮਜਬੂਰ ਹੈ ਤੇ ਕਹਿ ਰਿਹਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਤੇ ਕਾਂਗਰਸ ਪਾਰਟੀ ਨੂੰ ਅਗਲੇ ਪੰਜ ਸਾਲ ਮਿਲਣੇ ਚਾਹੀਦੇ ਹਨ। ਉਹ ਤਾਂ ਹੀ ਕਹਿ ਰਹੇ ਹਨ ਕਿ ਉਨ੍ਹਾਂ ਨੇ ਕਿਸਾਨ ਨੂੰ ਰੋਂਦੇ ਨੂੰ ਚੁੱਪ ਕਰਵਾਇਆ ਹੈ। ਕਿਸਾਨਾਂ ਦੇ ਹਮਾਇਤੀ ਕਹਿਣ ਵਾਲੇ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਵੇਲੇ ਉਨ੍ਹਾਂ ਦਾ ਝੋਨਾ ਡੇਢ ਮਹੀਨਾ ਰੁਲਦਾ ਰਿਹਾ ਹੈ ਅਤੇ 200 ਰੁਪਏ ਕੁਇੰਟਲ ਘੱਟ ਵਿਕਦਾ ਰਿਹਾ ਹੈ। ਫੇਰ ਉਹੀ ਕਿਸਾਨ ਦੀ ਘੱਟ ਭਾਅ ਤੇ ਖਰੀਦੀ ਹੋਈ ਜ਼ੀਰੀ ਆੜ੍ਹਤ ਵਿਚ ਸਰਕਾਰੀ ਮੁੱਲ ਤੇ ਲਗਦੀ ਰਹੀ। ਉਸ ਵਕਤ ਥੱਲੇ ਤੋਂ ਲੈ ਕੇ ਉਤੇ ਸਰਕਾਰ ਤੱਕ ਹੇਰਾਫੇਰੀ ਹੁੰਦੀ ਰਹੀ ਹੈ। ਅੱਜ ਕੈਪਟਨ ਅਮਰਿੰਦਰ ਸਿੰਘ ਦੇ ਰਾਜ ਵਿਚ ਇਕ ਬੰਦਾ ਕਹੇ ਕਿ ਮੰਡੀ ਵਿਚ ਝੋਨਾ ਖਰੀਦ ਕਰਨ ਵੇਲੇ ਇਕ ਰੁਪਿਆ ਵੀ ਕਿਸੇ ਨੂੰ ਰਿਸ਼ਵਤ ਦਿੱਤੀ ਹੋਵੇ। (ਵਿਘਨ)......... ਕਿਸੇ ਇੰਸਪੈਕਟਰ ਨੇ ਰਿਸ਼ਵਤ ਮੰਗੀ ਹੋਵੇ ਤਾਂ ਅਸੀਂ ਦੇਣਦਾਰ ਹਾਂ।

**ਸਰਦਾਰ ਵੀਰ ਸਿੰਘ ਲੋਪੋਕੇ :** ** ** **

**ਮਾਨਯੋਗ ਸਪੀਕਰ :** ਜੋ ਕੁਝ ਚੇਅਰ ਦੀ ਪਰਮਿਸ਼ਨ ਬਗੈਰ ਕਿਹਾ ਜਾ ਰਿਹਾ ਹੈ, ਰਿਕਾਰਡ ਨਹੀਂ ਕਰਨਾ (ਵਿਘਨ)......... ਬੈਠੇ-ਬੈਠੇ ਬੋਲਣ ਦੀ ਆਦਤ ਛੱਡ ਦਿਓ।

**ਸੰਸਦੀ ਸਕੱਤਰ, ਗ੍ਰਿਹ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ :** ਸਪੀਕਰ ਸਾਹਿਬ, ਇਨ੍ਹਾਂ ਦੇ ਕੋਲ ਕੇਵਲ ਗੱਲਾਂ ਹੀ ਹਨ। ਨਾ ਇਹ ਕੁਝ ਕਹਿੰਦੇ ਸਨ ਅਤੇ ਨਾ ਹੀ ਕੁਝ ਕਰ ਸਕਦੇ ਸਨ। ਇਨ੍ਹਾਂ ਦੇ ਕੋਲ ਰਾਜ ਭਾਗ ਆਉਂਦਾ ਹੈ ਤਾਂ ਇਨ੍ਹਾਂ ਨੂੰ ਆਪਣੀ ਰਿਸ਼ਤੇਦਾਰੀ ਯਾਦ ਆ ਜਾਂਦੀ ਹੈ, ਕੁਨਬਾ ਪਰਵਰੀ ਯਾਦ ਆ ਜਾਂਦੀ ਹੈ ਅਤੇ ਨਵੀਆਂ ਮਨਿਸਟਰੀਆਂ ਯਾਦ ਆ ਜਾਂਦੀਆਂ ਹਨ। ਪੰਜਾਬ ਲਈ ਕੋਈ ਚੀਜ਼ ਲੈਣੀ ਇਨ੍ਹਾਂ ਨੂੰ ਕਦੀ ਯਾਦ ਨਹੀਂ ਆਉਂਦੀ।

**ਮਾਨਯੋਗ ਸਪੀਕਰ :** ਤੁਸੀਂ ਪੰਜ ਮਿੰਟਾਂ ਵਿਚ ਕਨਕਲੂਡ ਕਰ ਦਿਓ।

**ਸੰਸਦੀ ਸਕੱਤਰ, ਗ੍ਰਿਹ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ :** ਠੀਕ ਹੈ ਜੀ। ਅੱਜ ਸਾਰੀਆਂ ਪਾਰਟੀਆਂ ਨੂੰ ਲੋਕਾਂ ਵਿਚ ਵਿਸ਼ਵਾਸ ਪੈਦਾ ਕਰਨ ਦੀ ਲੋੜ ਹੈ। ਇਨ੍ਹਾਂ ਤੋਂ ਅੱਕੇ ਹੋਏ ਲੋਕ ਅੱਜ ਕੈਪਟਨ ਅਮਰਿੰਦਰ ਸਿੰਘ ਦੀ ਵਾਹ ਵਾਹ ਕਰ ਰਹੇ ਹਨ........(ਵਿਘਨ).........(ਘੰਟੀ) ਅੱਜ ਹਰ ਹਲਕੇ ਵਿਚ ਡਿਵੈਲਪਮੈਂਟ ਦਾ ਕੰਮ ਚੱਲ ਰਿਹਾ ਹੈ। ਸੜਕਾਂ ਦਾ ਕੰਮ ਚੱਲ ਰਿਹਾ ਹੈ। ਉਨ੍ਹਾਂ ਦੀ ਮੁਰੰਮਤ ਦਾ ਕੰਮ ਚੱਲ ਰਿਹਾ ਹੈ। ਇਲੈਕਸ਼ਨ ਤੋਂ ਪਹਿਲਾਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਜੋ ਵਾਅਦੇ ਕੀਤੇ ਸਨ, ਸਾਡੀ ਸਰਕਾਰ ਉਹ ਵਾਅਦੇ ਜ਼ਰੂਰ ਪੂਰੇ ਕਰੇਗੀ। ਵਾਅਦੇ ਪੂਰੇ ਕਰਕੇ ਹੀ ਅਸੀਂ ਲੋਕਾਂ ਵਿਚ ਜਾਵਾਂਗੇ। ਬਹੁਤ ਸਾਰੇ ਵਾਅਦੇ ਅਸੀਂ ਪੂਰੇ ਕਰ ਦਿੱਤੇ ਹਨ ਅਤੇ ਬਾਕੀ ਪੂਰੇ ਕਰ ਦਿਆਂਗੇ। ਜਿਹੜੇ ਕੰਮ ਰਹਿ ਗਏ ਹਨ, ਉਹ ਮੁਕੰਮਲ ਹੋਣਗੇ। ਜਿਹੜੇ ਵਾਅਦੇ ਹਾਲੇ ਤੱਕ ਪੂਰੇ ਨਹੀਂ ਕੀਤੇ, ਉਹ ਪੂਰੇ ਹੋ ਰਹੇ ਹਨ। ਸਾਰੇ ਕੰਮ ਮੁਕੰਮਲ ਹੋ ਰਹੇ ਹਨ। .......... (ਵਿਘਨ) ਜਾਣਾ ਨਹੀਂ ਹੈ, ਇਥੇ ਹੀ ਰਹਿਣਾ ਹੈ।

**ਮਾਨਯੋਗ ਸਪੀਕਰ :** ਤੁਸੀਂ ਹੁਣ ਤਸ਼ਰੀਫ ਰੱਖੋ। ਕਨਕਲੂਡ ਕਰੋ। ਆਪਣੀ ਸੀਟ ਤੇ ਬੈਠ ਜਾਓ।

---

**Not recorded as ordered by the Chair.

**ਸੰਸਦੀ ਸਕੱਤਰ, ਗ੍ਰਹਿ-ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭ. ਤੇ ਮ.) ਵਿਭਾਗ** : ਇਥੇ ਕਿਸਾਨਾਂ ਦੀ ਗੱਲ ਕੀਤੀ ਗਈ ਹੈ। ਅੱਜ ਲੋੜ ਹੈ ਇਹ ਵੇਖਣ ਦੀ ਕਿ ਅਸਲ ਕਿਸਾਨ ਕੌਣ ਹਨ। ਅਸਲ ਕਿਸਾਨ ਪਛਾਨਣ ਦੀ ਲੋੜ ਹੈ। ਜਿਹੜੇ ਸੌ ਸੌ, ਦੋ ਦੋ ਸੌ ਕਿੱਲਿਆਂ ਦੇ ਮਾਲਕ ਟਾਈਆਂ ਲਾਈ ਫਿਰਦੇ ਹਨ, ਉਹ ਅਸਲ ਕਿਸਾਨ ਨਹੀਂ ਹਨ। ਜਿਹੜਾ ਕਿਸਾਨ ਖੇਤ ਵਿਚ ਕੰਮ ਕਰਦਾ ਹੈ, ਕਿਸਾਨੀ ਕਰਕੇ ਦਿੰਦਾ ਹੈ, ਅੱਜ ਉਸ ਦੇ ਬਾਰੇ ਸੋਚਣ ਦੀ ਲੋੜ ਹੈ। ਅੰਤ ਵਿੱਚ, ਮੈਂ ਇਸ ਮਤੇ ਦੀ ਜ਼ੋਰਦਾਰ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ** : ਹੁਣ ਤੁਸੀਂ ਆਪਣੀ ਸੀਟ ਤੇ ਬੈਠ ਜਾਓ। ਸਰਦਾਰ ਗੁਰਜੰਟ ਸਿੰਘ ਜੀ, ਤੁਸੀਂ 10 ਮਿੰਟਾਂ ਵਿਚ ਖਤਮ ਕਰ ਲੈਣਾ।

**ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ, ਇਸ ਦੇ ਵਾਸਤੇ ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਸਭ ਤੋਂ ਪਹਿਲਾਂ ਮੈਂ ਸਾਹਮਣੇ ਬੈਠੇ ਆਪਣੇ ਵੀਰਾਂ ਨੂੰ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਮੈਂ ਤੁਹਾਨੂੰ ਕਦੇ ਵੀ ਟੋਕਿਆ ਨਹੀਂ। ਇਸ ਕਰਕੇ ਤੁਸੀਂ ਵੀ ਕ੍ਰਿਪਾ ਕਰਕੇ ਮੈਨੂੰ ਟੋਕਣਾ ਨਾ। ਸਰਦਾਰ ਤੋਤਾ ਸਿੰਘ ਜੀ ਅਤੇ ਧੁੱਗਾ ਜੀ, ਤੁਹਾਨੂੰ ਖਾਸ ਤੌਰ ਤੇ ਮੈਂ ਬੇਨਤੀ ਕਰਦਾ ਹਾਂ। ਮੈਂ ਤੁਹਾਡੀ ਪ੍ਰਸੰਸਾ ਕਰਦਾ ਹਾਂ.......

**ਮਾਨਯੋਗ ਸਪੀਕਰ** : ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਗੁਰਜੰਟ ਸਿੰਘ** : ਸਪੀਕਰ ਸਾਹਿਬ, 51 ਸਫਿਆਂ ਵਿਚ ਗਵਰਨਰ ਸਾਹਿਬ ਆਪਣਾ ਭਾਸ਼ਣ ਪੜ੍ਹ ਕੇ ਗਏ ਹਨ। ਇਸ ਦੇ ਵਿਚ ਸਰਕਾਰ ਦੀਆਂ ਪਿਛਲੇ 4 ਸਾਲਾਂ ਦੀਆਂ ਪ੍ਰਾਪਤੀਆਂ ਦਾ ਜ਼ਿਕਰ ਕੀਤਾ ਗਿਆ ਹੈ। ਮੈਨੂੰ ਅੱਜ ਬੜੇ ਦੁੱਖ ਨਾਲ ਇਹ ਗੱਲ ਕਹਿਣੀ ਪੈ ਰਹੀ ਹੈ ਕਿ ਵਿਰੋਧੀ ਧਿਰ ਦੇ ਕਿਸੇ ਵੀ ਮੈਂਬਰ ਨੇ ਚੰਗੇ ਨੂੰ ਚੰਗਾ ਨਹੀਂ ਕਿਹਾ ਜਦੋਂ ਕਿ ਵਿਰੋਧੀ ਧਿਰ ਦਾ ਕੰਮ ਹੈ, ਮਾੜੇ ਨੂੰ ਮਾੜਾ ਕਹਿਣਾ ਅਤੇ ਚੰਗੇ ਨੂੰ ਚੰਗਾ ਕਹਿਣਾ। ਲੇਕਿਨ ਵਿਰੋਧੀ ਧਿਰ ਦੇ ਕਿਸੇ ਮੈਂਬਰ ਨੇ ਅਜਿਹਾ ਨਹੀਂ ਕਿਹਾ। ਅਸੀਂ ਜ਼ਰੂਰ ਕਹਿ ਦਿੰਦੇ ਹਾਂ। ਇਨ੍ਹਾਂ ਨੇ (ਅਕਾਲੀ ਪਾਰਟੀ ਵੱਲ ਇਸ਼ਾਰਾ) ਸੇਮ ਕੱਢੀ ਸੀ, ਇਹ ਚੰਗਾ ਕੰਮ ਕੀਤਾ ਸੀ ਅਤੇ ਕਾਂਗਰਸ ਵਾਲੇ ਵੀ ਇਸ ਦੀ ਹਮਾਇਤ ਕਰਦੇ ਸੀ। ਇਸ ਵਕਤ ਦੋ ਗੱਲਾਂ ਮੇਰੇ ਸਾਹਮਣੇ ਆਈਆਂ ਹਨ। ਇਕ ਤਾਂ ਮੇਨ ਇਹ ਵੀਰ ਇਹ ਕਹਿ ਰਹੇ ਹਨ ਕਿ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਨੂੰ ਅਣਡਿੱਠ ਕੀਤਾ ਗਿਆ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਤਿੰਨ ਵਾਰੀ ਪੰਜਾਬ ਦੇ ਮੁੱਖ ਮੰਤਰੀ ਰਹਿ ਗਏ ਹਨ। ਜਿਹੜੇ ਉਨ੍ਹਾਂ ਦੀ ਵਜ਼ਾਰਤ ਦੇ ਬੜੇ ਸੀਨੀਅਰ ਵਜ਼ੀਰ ਰਹਿ ਚੁੱਕੇ ਹਨ, ਉਹ ਸਾਡੇ ਵਿੱਚ ਬੈਠੇ ਹਨ। ਸਾਡੇ ਕਾਂਗਰਸ ਦੇ ਐਮ.ਐਲ.ਏ. ਉਦੋਂ ਵਿਰੋਧੀ ਧਿਰ ਵਿੱਚ ਸੀ। ਇਹ ਅੰਕੜੇ ਦੱਸ ਦੇਣ ਕਿ ਉਨ੍ਹਾਂ ਦੇ ਹਲਕਿਆਂ ਵਿੱਚ ਇਨ੍ਹਾਂ ਨੇ ਆਪਣੇ ਸਮੇਂ ਵਿੱਚ ਕੀ ਵਿਕਾਸ ਕੀਤਾ, ਕਿੰਨਾ ਵਿਕਾਸ ਕੀਤਾ ? ਨਾਲ ਦੀ ਨਾਲ, ਦੂਜੀ ਗੱਲ ਜਿਹੜੀ ਸਾਹਮਣੇ ਆਈ ਹੈ, ਉਹ ਵਿਰੋਧੀ ਧਿਰ ਦੇ ਸਾਰੇ ਐਮ.ਐਲ.ਏ. ਸਾਹਿਬਾਨ ਜਾਣਦੇ ਹਨ, ਉਹ ਇਹ ਹੋਇਆ ਕਿ ਅੱਜ ਮਟਕਾ ਚੌਂਕ ਦੇ ਵਿੱਚ ਧਰਨੇ ਦਿੱਤੇ ਜਾ ਰਹੇ ਹਨ। ਇਹ ਕਹਿੰਦੇ ਹਨ ਕਿ ਸਰਕਾਰ ਦੇ ਹੱਕ ਵਿੱਚ ਲੋਕ ਹੈ ਨਹੀਂ। ਮੈਂ ਇਕ ਗੱਲ ਉਹ ਵੀ ਇਨ੍ਹਾਂ ਨੂੰ ਯਾਦ ਕਰਵਾ ਦੇਣੀ ਚਾਹੁੰਦਾ ਹਾਂ ਜ਼ਿਲ੍ਹਾ ਬਠਿੰਡੇ ਦੀ ਗੱਲ ਕਰਦੇ ਸਮੇਂ ਇਕ ਜੇਠੂਕਾ ਕਾਂਡ ਹੋਇਆ। ਕਿਸਾਨਾਂ ਨੂੰ ਰਾਹਤ ਦੇਣ ਦੇ ਬਦਲੇ ਗੋਲੀਆਂ ਨਾਲ ਭੁੰਨ ਦਿੱਤਾ ਗਿਆ ਸੀ। ਕਾਂਗਰਸ ਪਾਰਟੀ ਨੇ ਉਨ੍ਹਾਂ ਦੇ ਮੱਲ੍ਹਮ ਲਾਈ। ਕਾਂਗਰਸ ਪਾਰਟੀ ਹੀ ਨਹੀਂ ਸੀ.ਪੀ.ਆਈ. ਨੇ, ਬੀ.ਜੇ.ਪੀ. ਨੇ,

ਆੜਤੀਆਂ ਨੇ ਅਤੇ ਮਜ਼ਦੂਰਾਂ ਨੇ ਜੇਠੂਕੇ ਜਾ ਕੇ ਉਨ੍ਹਾਂ ਨੂੰ ਹੌਸਲਾ ਦਿੱਤਾ। ਇਨ੍ਹਾਂ ਦੇ ਰਾਜ ਵਿੱਚ ਵੀ ਕਦੇ ਅਜਿਹਾ ਕੰਮ ਹੋਇਆ ਸੀ। ਦੂਜੇ ਪਾਸੇ ਮਾਈ ਸਰ ਖਾਨਾ ਕਾਂਡ ਹੋਇਆ ਸੀ। ਜਿਹੜਾ ਮੌੜ ਚੜ੍ਹਤ ਸਿੰਘ ਤੋਂ ਸ਼ੁਰੂ ਹੋਇਆ ਸੀ ਉਸ ਵਿੱਚ ਵੀ ਕਿਸਾਨਾਂ 'ਤੇ ਲਾਠੀਆਂ ਵਰ੍ਹਾਈਆਂ ਗਈਆਂ ਸਨ। ਮੱਝਾਂ ਤੇ ਲਾਠੀਆਂ ਮਾਰੀਆਂ ਗਈਆਂ, ਗਾਈਆਂ ਦੀਆਂ ਲੱਤਾਂ ਤੋੜ ਦਿੱਤੀਆਂ ਗਈਆਂ ਔਰ ਜਿਹੜੇ ਮੇਰੇ ਅੰਨ੍ਹੇ ਭਰਾ ਏਥੇ ਬੈਠੇ ਸਨ ਉਨ੍ਹਾਂ ਨੂੰ ਵੀ ਪੁਲਿਸ ਨੇ ਬਖਸ਼ਿਆ ਨਹੀਂ ਸੀ। ਇਹ ਸਾਰਾ ਮੇਰੇ ਇਨ੍ਹਾਂ ਭਰਾਵਾਂ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਦੇ ਰਾਜ ਵੇਲੇ ਹੋਇਆ। ਅੱਜ ਪੰਜਾਬ ਨੂੰ ਇਸ ਗੱਲ ਦੀ ਲੋੜ ਹੈ ਕਿ ਪੰਜਾਬ ਦੀ ਤਰੱਕੀ ਕਿਵੇਂ ਹੋ ਸਕਦੀ ਹੈ। ਸਰਕਾਰਾਂ ਬਣਦੀਆਂ ਹਨ, ਕੁਝ ਲੋਕਾਂ ਦੇ ਨਾਲ ਵਾਅਦੇ ਕੀਤੇ ਜਾਂਦੇ ਹਨ, ਉਨ੍ਹਾਂ ਵਾਅਦਿਆਂ ਵਿੱਚੋਂ ਕਿੰਨੇ ਪੂਰੇ ਹੁੰਦੇ ਹਨ ਅਤੇ ਕਿੰਨੇ ਰਹਿ ਜਾਂਦੇ ਹਨ, ਮੈਂ ਇਸ ਉਤੇ ਦੋ ਚਾਰ ਮਿੰਟ ਬੋਲਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾ ਵਾਅਦਾ ਕੀਤਾ ਗਿਆ ਸੀ ਕਿ ਜੇਕਰ ਸਾਡੀ ਸਰਕਾਰ ਬਣੇਗੀ ਤਾਂ ਪਾਣੀ ਦੇ ਮਸਲੇ ਦਾ ਹੱਲ ਕੀਤਾ ਜਾਵੇਗਾ, ਜਿਸ ਦੇ ਬਾਰੇ ਤੁਸੀਂ ਵੀ ਸਾਡਾ ਸਾਥ ਦਿੱਤਾ। ਕਾਂਗਰਸ ਦੇ ਮੁੱਖ ਮੰਤਰੀ ਨੇ ਬੜਾ ਦਲੇਰ ਫੈਸਲਾ ਲੈ ਕੇ ਪਾਣੀ ਜਾਣੋਂ ਬਚਾਇਆ, ਇਸ ਕਦਮ ਦੀ ਸਾਰਿਆਂ ਨੂੰ ਪ੍ਰਸੰਸਾ ਕਰਨੀ ਚਾਹੀਦੀ ਹੈ। ਦੂਸਰਾ ਚੰਗਾ ਕੰਮ ਕੀਤਾ ਸੀ ਫਸਲਾਂ ਦੀ ਖਰੀਦੋ ਫਰੋਖਤ ਦਾ। ਉਸ ਵਿੱਚ ਵੀ ਕਿਸਾਨਾਂ ਨੂੰ ਰਾਹਤ ਮਿਲੀ। ਚਾਰ ਸਾਲਾਂ ਵਿੱਚ ਕਿਸੇ ਕਿਸਾਨ ਨੂੰ ਖੱਜਲ ਖੁਆਰ ਨਹੀਂ ਹੋਣ ਦਿੱਤਾ ਗਿਆ ਅਤੇ ਰਾਤਾਂ ਉਨ੍ਹਾਂ ਨੂੰ ਬਾਹਰ ਮੰਡੀਆਂ ਦੇ ਵਿੱਚ ਨਹੀਂ ਕੱਟਣੀਆਂ ਪਈਆਂ, ਇਨ੍ਹਾਂ ਗੱਲਾਂ ਦੀ ਸਾਰਿਆਂ ਨੂੰ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਤੀਸਰਾ ਫੈਸਲਾ ਕਿਸਾਨਾਂ ਦੇ ਬਿਜਲੀ ਦੇ ਬਿਲ ਮੁਆਫ ਕਰਨ ਦਾ ਕੀਤਾ। ਜਿਹੜੇ ਸਾਡੇ ਸ਼ਡਿਊਲਡ ਕਾਸਟਸ ਭਰਾ ਹਨ, ਉਨ੍ਹਾਂ ਦੀ ਆਬਾਦੀ ਪੰਜਾਬ ਵਿੱਚ ਜ਼ਿਆਦਾ ਹੈ। ਉਨ੍ਹਾਂ ਦੇ ਵੀ ਬਿਲ ਮੁਆਫ ਕੀਤੇ ਹਨ ਜਿਹੜੇ ਪਹਿਲਾਂ ਹੋ ਜਾਣੇ ਚਾਹੀਦੇ ਸਨ ਪਰੰਤੂ ਹੁਣ ਵੀ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਬਿਜਲੀ ਬੋਰਡ ਨੂੰ ਚਿੱਠੀ ਲਿਖ ਦਿੱਤੀ ਹੈ ਕਿ ਅੱਗੇ ਤੋਂ ਬਿਲ ਉਨ੍ਹਾਂ ਨੂੰ ਨਹੀਂ ਭੇਜੇ ਜਾਣੇ ਚਾਹੀਦੇ ਅਤੇ ਜਿਨ੍ਹਾਂ ਨੇ ਨੌਂਵੇਂ ਮਹੀਨੇ ਤੱਕ ਦੇ ਬਿਲ ਭਰੇ ਹਨ ਉਸਨੂੰ ਮੁਆਫ ਕਰ ਦਿੱਤਾ ਜਾਵੇ। ਸਭ ਤੋਂ ਵੱਡਾ ਇਤਿਹਾਸਿਕ ਫੈਸਲਾ ਪੰਜਾਬ ਦੇ ਨਿਰਮਾਣ ਲਈ 400 ਕਰੋੜ ਰੁਪਿਆ ਸਰਕਾਰ ਨੇ ਬਜਟ ਵਿੱਚ ਰੱਖਿਆ ਹੈ, ਇਸ ਨਾਲ ਪਿੰਡਾਂ ਦੇ ਸਕੂਲ ਬਣਨਗੇ, ਗਲੀਆਂ ਨਾਲੀਆਂ ਪੱਕੀਆਂ ਹੋਣਗੀਆਂ, ਗੰਦੇ ਪਾਣੀ ਦਾ ਨਿਕਾਸ ਹੋਵੇਗਾ ਅਤੇ ਪਿੰਡਾਂ ਅਤੇ ਸ਼ਹਿਰਾਂ ਦਾ 60:40 ਦੀ ਰੇਸ਼ੋ ਨਾਲ ਵਿਕਾਸ ਕੀਤਾ ਜਾਵੇਗਾ ਜਿਹੜਾ ਕਿ ਬਹੁਤ ਸ਼ਲਾਘਾਯੋਗ ਕੰਮ ਹੈ। ਪਲਾਨਿੰਗ ਬੋਰਡਾਂ ਦੇ ਰਾਹੀਂ ਇਹ ਪੈਸੇ ਵੰਡੇ ਜਾ ਰਹੇ ਹਨ ਜਿਸ ਵਿੱਚ ਵਿਰੋਧੀ ਧਿਰ ਦੇ ਐਮ.ਐਲ.ਏ. ਹਿੱਸੇਦਾਰ ਹੁੰਦੇ ਹਨ ਅਤੇ ਨਾਲ ਦੀ ਨਾਲ ਕਾਂਗਰਸ ਪਾਰਟੀ ਦੇ ਐਮ.ਐਲ.ਏ. ਇਸ ਵਿੱਚ ਮੈਂਬਰ ਹੁੰਦੇ ਹਨ। ਤੀਸਰਾ ਸੀ ਕਿ ਸਾਡੇ ਸ਼ਡਿਊਲਡ ਕਾਸਟਸ ਭਰਾਵਾਂ ਲਈ 450 ਕਰੋੜ ਰੁਪਏ ਵੀਕਰ ਸੈਕਸ਼ਨ ਲਈ ਬਜਟ ਵਿੱਚ ਰੱਖੇ ਗਏ ਹਨ ਜਿਸ ਨਾਲ ਪੈਨਸ਼ਨਾਂ ਦੀ ਅਦਾਇਗੀ ਵਿੱਚ ਕੋਈ ਦਿੱਕਤ ਨਹੀਂ ਆਏਗੀ। ਹਰ ਮਹੀਨੇ ਪੰਚਾਇਤਾਂ ਨੂੰ ਸਿੱਧੇ ਪੈਸੇ ਭੇਜ ਦਿੱਤੇ ਜਾਣਗੇ ਅਤੇ ਗਰੀਬ ਭਰਾਵਾਂ ਨੂੰ ਬੈਂਕਾਂ ਵਿੱਚ ਖੱਜਲ ਖੁਆਰ ਨਹੀਂ ਹੋਣਾ ਪਵੇਗਾ। ਇਕ ਤਰੀਕ ਨੂੰ ਉਨ੍ਹਾਂ ਨੂੰ ਪੈਨਸ਼ਨ ਦਿੱਤੀ ਜਾਵੇਗੀ। ਸ਼ਗਨ ਸਕੀਮ ਜਿਸ ਤੇ ਵਾਰ-ਵਾਰ ਕਿੰਤੂ ਪਰੰਤੂ ਹੋ ਰਿਹਾ ਹੈ ਉਸ ਵਿੱਚ ਵੀ ਬੜੀਆਂ ਅੜਚਨਾਂ ਆ ਰਹੀਆਂ ਸਨ, ਉਸ ਵਿੱਚ ਇਹ ਸੀ ਕਿ ਬੀ.ਪੀ.ਐਲ. ਦਾ ਸਰਵੇ ਕਰਵਾਉਣ ਵਿੱਚ ਦੇਰ ਕਰ ਦਿੱਤੀ ਗਈ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਇਹ ਪੈਨਸ਼ਨ ਵਧਾ ਕੇ 5,000 ਰੁਪਏ ਕਰ ਦਿੱਤੀ ਗਈ ਹੈ ਜਿਹੜੀ ਕਿ ਹੋਣੀ ਹੀ ਚਾਹੀਦੀ ਸੀ। ਸ਼ਗਨ ਸਕੀਮ ਜਿਸ ਦਾ ਨਾਂ ਬਦਲ ਕੇ ਆਸ਼ੀਰਵਾਦ ਸਕੀਮ ਰੱਖਿਆ ਹੈ, ਉਹ ਵੀ

[ਸਰਦਾਰ ਗੁਰਜੰਟ ਸਿੰਘ]

ਪੰਜਾਬ ਸਰਕਾਰ ਦਾ ਇਕ ਇਤਿਹਾਸਿਕ ਫੈਸਲਾ ਸੀ ਜਿਹੜਾ ਕਿ ਸਾਡੇ ਵੀਕਰ ਸੈਕਸ਼ਨ ਦੇ ਭਰਾਵਾਂ ਲਈ ਬਹੁਤ ਜ਼ਰੂਰੀ ਸੀ। ਜ਼ਿਲ੍ਹਾ ਬਠਿੰਡਾ ਵਿਚ ਸਾਡੇ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਲਹਿਰਾ ਮੁਹੱਬਤ ਬਿਜਲੀ ਘਰ ਦਾ ਤੀਜਾ ਪ੍ਰੋਜੈਕਟ ਸ਼ੁਰੂ ਕੀਤਾ ਹੈ। ਪਹਿਲਾਂ ਦੋ ਯੂਨਿਟ ਚਲ ਰਹੇ ਹਨ, ਹੁਣ ਤੀਸਰਾ ਸ਼ੁਰੂ ਹੋਣਾ ਹੈ ਜਿਸ ਨਾਲ ਸਾਨੂੰ 500 ਮੈਗਾਵਾਟ ਬਿਜਲੀ ਹੋਰ ਪ੍ਰਾਪਤ ਹੋਵੇਗੀ। ਇਸ ਦੇ ਨਾਲ ਹੀ ਤੇਲ ਸੋਧਕ ਕਾਰਖਾਨਾ ਫੁੱਲੋਖਾਰੀ ਜਿਹੜਾ ਮੇਰੇ ਹਲਕੇ ਦੇ ਨਾਲ ਹੀ ਪੈਂਦਾ ਹੈ, ਉਸ ਦਾ ਵੀ ਉਦਘਾਟਨ ਹੋਇਆ ਹੈ। ਹੁਣ ਟੈਂਡਰ ਹੋ ਗਏ ਹਨ। ਹੁਣ ਉਥੇ ਕੀਮਤਾਂ ਇਤਨੀਆਂ ਜ਼ਿਆਦਾ ਹੋ ਗਈਆਂ ਹਨ, ਮੇਰਾ ਖਿਆਲ ਹੈ ਕਿ ਪੰਜਾਬ ਦੇ ਵਿਚ ਨੰਬਰ ਵੰਨ ਤੇ ਰਾਮਾ ਮੰਡੀ ਆਉਂਦੀ ਹੈ ਜਿਥੇ ਕਿ ਇਕ ਕਨਾਲ ਜ਼ਮੀਨ 25 ਲੱਖ ਰੁਪਏ ਵਿਚ ਵਿਕ ਰਹੀ ਹੈ। ਜਿਹੜੇ ਗਰੀਬ ਭਰਾ ਹਨ ਜਿਨ੍ਹਾਂ ਕੋਲ 2-2 ਜਾਂ 3-3 ਕਨਾਲ ਜ਼ਮੀਨ ਹੈ ਜਾਂ ਇਕ-ਦੋ ਏਕੜ ਜ਼ਮੀਨ ਹੈ, ਉਹ ਭਰਾ ਹੁਣ ਮਹਿੰਗੇ ਭਾਅ ਜ਼ਮੀਨਾਂ ਵੇਚ ਕੇ ਰਾਜਸਥਾਨ ਵਿਚ 10-10, 20-20 ਕਿੱਲੇ ਜ਼ਮੀਨ ਖਰੀਦ ਰਹੇ ਹਨ। ਉਨ੍ਹਾਂ ਦੀ ਕਾਂਗਰਸ ਦੇ ਨਾਲ ਸਹਿਮਤੀ ਹੈ। ਉਹ ਕਹਿੰਦੇ ਹਨ ਕਿ ਕਾਂਗਰਸ ਨੇ ਬੜਾ ਵਧੀਆ ਕੰਮ ਕੀਤਾ ਹੈ। ਨਾਲ ਦੀ ਨਾਲ ਜਿਥੇ ਕਾਂਗਰਸ ਸਰਕਾਰ ਨੇ ਹੋਰ ਵਧੀਆ ਕੰਮ ਕੀਤੇ ਹਨ, ਉਥੇ 85ਵੀਂ ਸੋਧ ਨੂੰ ਲਾਗੂ ਕਰਕੇ ਹੋਰ ਵੀ ਵਧੀਆ ਕੰਮ ਕੀਤਾ ਹੈ। ਇਹ ਸੋਧ ਪਹਿਲਾਂ ਪਾਰਲੀਮੈਂਟ ਵਿਚ ਪਾਸ ਹੋਈ ਸੀ, ਉਹ ਵੀ ਸਾਡੀ ਸਰਕਾਰ ਵੱਲੋਂ ਲਾਗੂ ਕੀਤੀ ਗਈ ਹੈ। ਭਾਵੇਂ ਕਿ ਇਹ ਲੇਟ ਸ਼ੁਰੂ ਕੀਤੀ ਗਈ ਹੈ। ਜੇਕਰ ਪਹਿਲਾਂ ਲਾਗੂ ਕੀਤੀ ਜਾਂਦੀ ਤਾਂ ਇਸ ਦਾ ਹੋਰ ਵੀ ਫਾਇਦਾ ਨਜ਼ਰ ਆਉਣਾ ਸੀ। (ਇਸ ਸਮੇਂ ਬੀਬੀ ਜਗੀਰ ਕੌਰ ਬੈਠੇ-ਬੈਠੇ ਕੁੱਝ ਬੋਲ ਰਹੇ ਸਨ ਜਿਹੜਾ ਕਿ ਸੁਣਾਈ ਨਹੀਂ ਦਿੱਤਾ) ਬੀਬੀ ਜੀ ਮੈਂ ਤੁਹਾਡੇ ਵੱਲੋਂ ਕਿਸੇ ਮੈਂਬਰ ਦੇ ਵੀ ਬੋਲਣ ਸਮੇਂ ਇੰਟਰਪਟ ਨਹੀਂ ਕੀਤਾ।......

**ਮਾਨਯੋਗ ਸਪੀਕਰ** : ਗੁਰਜੰਟ ਜੀ, ਕੈਰੀ ਆਨ ਰੱਖੋ।

**ਸਰਦਾਰ ਗੁਰਜੰਟ ਸਿੰਘ** : ਸਪੀਕਰ ਸਾਹਿਬ, ਖੇਤੀਬਾੜੀ ਵਿਚ ਡਾਈਵਰਸੀਫਿਕੇਸ਼ਨ ਹੋਈ ਹੈ। ਮੈਂ ਉਸ ਇਲਾਕੇ ਨਾਲ ਸਬੰਧ ਰੱਖਦਾ ਹਾਂ ਜਿਸ ਨੂੰ ਕਾਟਨ-ਬੈਲਟ ਕਿਹਾ ਜਾਂਦਾ ਹੈ ਜਿਥੇ ਨਰਮਾ ਅਤੇ ਕਪਾਹ ਜ਼ਿਆਦਾ ਹੁੰਦੀ ਹੈ। ਪਹਿਲਾਂ ਇਕ ਏਕੜ ਵਿਚ 5-7 ਮਣ ਨਰਮਾ ਜਾਂ ਕਪਾਹ ਹੁੰਦੀ ਸੀ ਜਿਹੜੀ ਕਿ ਐਵਰੇਜ ਨਾਲੋਂ ਵੀ ਥੋੜ੍ਹੀ ਹੁੰਦੀ ਸੀ। ਜਿਹੜੀਆਂ ਜ਼ਿਆਦਾਤਰ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ, ਉਹ ਮਾਲਵੇ ਦੀ ਬੈਲਟ ਦੇ ਕਿਸਾਨਾਂ ਨੇ ਹੀ ਕੀਤੀਆਂ ਹਨ। ਕਿਉਂਜੋ ਥੱਲੇ ਦਾ ਪਾਣੀ ਬੜਾ ਮਾੜਾ ਸੀ ਅਤੇ ਇਸ ਮਾੜੇ ਪਾਣੀ ਨਾਲ ਨਰਮਾ ਪੱਟੀ ਬੜੀ ਕਮਜ਼ੋਰ ਹੋ ਗਈ ਸੀ। ਇਸ ਤਰ੍ਹਾਂ ਜਦੋਂ ਕਿਸਾਨ ਕੋਲੋਂ ਕਰਜ਼ਾ ਨਹੀਂ ਸੀ ਉਤਰਦਾ ਤਾਂ ਫਿਰ ਖੁਦਕਸ਼ੀਆਂ ਤੋਂ ਇਲਾਵਾ ਉਸ ਕੋਲ ਕੋਈ ਰਾਹ ਹੀ ਨਹੀਂ ਸੀ ਰਹਿ ਜਾਂਦਾ। ਇਸ ਲਈ ਸਰਕਾਰ ਨੇ ਬੀਟੀ ਕਾਟਨ ਦਾ ਉਤਪਾਦਨ ਸ਼ੁਰੂ ਕਰਵਾਇਆ ਜਿਸ ਨਾਲ ਏਕੜ ਦੀ 22-25 ਮਣ ਕਪਾਹ ਜਾਂ ਨਰਮਾ ਨਿਕਲ ਆਉਂਦਾ ਹੈ। ਪਹਿਲਾਂ ਦੀਆਂ 10 ਲੱਖ

ਗੰਢਾਂ ਦੇ ਮੁਕਾਬਲੇ ਹੁਣ 24 ਲੱਖ ਗੰਢਾਂ ਕਪਾਹ ਪੈਦਾ ਹੋਈ ਹੈ। ਸਾਡੀ ਸਰਕਾਰ ਨੇ ਐਸੀਆਂ ਪ੍ਰਾਪਤੀਆਂ ਕੀਤੀਆਂ ਹਨ। ਮੈਂ ਸਾਰੇ ਵੀਰਾਂ ਨੂੰ ਅਪੀਲ ਕਰਦਾ ਹਾਂ ਅਤੇ ਹੱਥ ਜੋੜ ਕੇ ਕਹਿੰਦਾ ਹਾਂ ਕਿ ਕਾਂਗਰਸ ਨੇ ਜਿਹੜੇ ਵਧੀਆ ਕੰਮ ਕੀਤੇ ਹਨ, ਉਨ੍ਹਾਂ ਦੀ ਸਾਨੂੰ ਸਾਰਿਆਂ ਨੂੰ ਰਲ ਕੇ ਸ਼ਲਾਘਾ ਕਰਨੀ ਚਾਹੀਦੀ ਹੈ। ਜਿਹੜੇ ਮਾੜੇ ਕੀਤੇ ਹਨ, ਉਨ੍ਹਾਂ ਨੂੰ ਭਾਵੇਂ ਨਿੰਦੀ ਜਾਓ ਪਰ ਇਕ ਗੱਲ ਇਸ ਵਿਧਾਨ ਸਭਾ ਵਿਚ ਸਾਰੇ ਹੀ ਨੋਟ ਕਰ ਲੈਣ ਕਿ ਅਸੀਂ ਚੁਣੇ ਹੋਏ ਨੁਮਾਇੰਦੇ ਲੋਕਾਂ ਦੇ ਪ੍ਰਤੀਨਿਧ ਹੁੰਦੇ ਹਾਂ। ਉਨ੍ਹਾਂ ਵਿਚ ਲੋਕਾਂ ਦਾ ਵਿਸ਼ਵਾਸ ਹੁੰਦਾ ਹੈ। ਅੱਜ ਲੋਕਾਂ ਦੀਆਂ ਨਜ਼ਰਾਂ ਵਿਧਾਨ ਸਭਾ ਵੱਲ ਲੱਗੀਆਂ ਹੋਈਆਂ ਹਨ। ਉਹ ਸਭ ਨੋਟ ਕਰ ਰਹੇ ਹਨ ਕਿ ਵਿਰੋਧੀ ਧਿਰ ਵਾਲੇ ਕੀ ਕਰਦੇ ਹਨ ਅਤੇ ਰੂਲਿੰਗ ਪਾਰਟੀ ਵਾਲੇ ਕੀ ਕਰਦੇ ਹਨ। ਜਿਹੜਾ ਪਿੰਡਾਂ ਦਾ ਵਿਕਾਸ ਹੈ, ਜਿਹੜੀ ਪਿੰਡਾਂ ਦੀ ਤਰੱਕੀ ਹੈ, ਉਹ ਮਿਹਣੇ ਸੁਣਨ ਨਾਲ ਨਹੀਂ ਹੁੰਦੀ। ਕਾਂਗਰਸ ਵੱਲੋਂ ਵਿਰੋਧੀ ਧਿਰ ਨੂੰ ਮਿਹਣੇ ਅਤੇ ਵਿਰੋਧੀ ਧਿਰ ਵੱਲੋਂ ਕਾਂਗਰਸ ਨੂੰ ਮਿਹਣੇ ਮਾਰਨ ਨਾਲ ਸੂਬੇ ਦਾ ਕੁਝ ਨਹੀਂ ਸੰਵਰਨਾ। ਸਪੀਕਰ ਸਾਹਿਬ, ਅੱਜ ਮੈਂ ਕਾਂਗਰਸ ਪਾਰਟੀ ਨੂੰ ਅਤੇ ਮੁੱਖ ਮੰਤਰੀ ਜੀ ਨੂੰ ਇਸ ਗੱਲ ਲਈ ਵਧਾਈ ਦੇਣਾ ਚਾਹੁੰਦਾ ਹਾਂ ਕਿ ਭਾਰਤ ਦੇ ਪ੍ਰਧਾਨ ਮੰਤਰੀ ਨੇ ਬੀ.ਪੀ.ਐਲ. ਦਾ ਸਰਵੇ ਕਰਵਾਇਆ, ਮੀਟਿੰਗ ਰੱਖੀ, ਜੋ ਫੈਸਲਾ ਕੀਤਾ, ਉਹ ਲਾਗੂ ਕੀਤਾ। ਬਠਿੰਡਾ ਜ਼ਿਲ੍ਹੇ ਵਿਚ ਕੱਪੜਾ ਮਿੱਲ ਜਦੋਂ ਸ਼੍ਰੀਮਤੀ ਸੋਨੀਆ ਗਾਂਧੀ ਜੀ ਬਠਿੰਡੇ ਆਏ ਸਨ, ਉਸ ਵਕਤ ਐਲਾਨ ਕਰਕੇ ਗਏ ਸਨ, ਉਹ ਵੀ ਲੱਗ ਰਹੀ ਹੈ। ਅੱਜ ਮੈਂ ਪੰਜਾਬ ਦੇ ਮੁੱਖ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦੇਣਾ ਚਾਹੁੰਦਾ ਹਾਂ ਕਿ ਜਦੋਂ ਗੁਆਂਢੀ ਦੇਸ਼ ਸਾਡੇ ਦੇਸ਼ ਦੇ ਨਾਲ ਦੁਰਵਿਵਹਾਰ ਕਰ ਰਿਹਾ ਸੀ, ਬੜੀ ਨਫਰਤ ਫੈਲਾਈ ਜਾ ਰਹੀ ਸੀ, ਉਸ ਨੂੰ ਦੂਰ ਕਰਨ ਵਾਸਤੇ ਪਟਿਆਲਾ ਵਿਚ ਪਾਕਿਸਤਾਨ ਅਤੇ ਪੰਜਾਬ ਵਿਚ ਹਿੰਦੁਸਤਾਨ ਦੀਆਂ ਖੇਡਾਂ ਕਰਵਾਈਆਂ। ਉਥੇ ਉਨ੍ਹਾਂ ਦੇ ਨਾਲ ਆਪਸੀ ਪਿਆਰ ਦੀ ਭਾਵਨਾ ਮਜ਼ਬੂਤ ਹੋਈ।.....

**Mr. Speaker :** Gurjant Singh Ji, kindly take your seat.

The House stands adjourned till 10.00 A.M. on Tuesday, the 28th February, 2006.

| *6.30 P.M. | (The Sabha then* adjourned till 10.00 A.M. on Tuesday, the 28th February, 2006). |
|---|---|

---

7789 PVS—Govt. Press, U.T., Chd.

# PUNJAB VIDHAN SABHA

## DEBATES

*Tuesday, the 28th February, 2006*

**Vol. XI – No. 6**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.__________.

## PUNJAB VIDHAN SABHA

*Tuesday, the 28th February, 2006*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### SUPPLEMENTRIES TO STARRED QUESTION NO. 1540

**Mr. Speaker :** Supplementries to Starred Question No. 1540 listed for 22nd February, 2006.

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ)** : ਸਰ, ਮੈਂ ਉਸ ਦਿਨ ਪਹਿਲਾਂ ਵੀ ਦੱਸਿਆ ਸੀ ਕਿ ਇਹ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ : 1540 ਦਾ ਸਬੰਧ ਇੰਪਰੂਵਮੈਂਟ ਟਰਸਟ ਅੰਮ੍ਰਿਤਸਰ ਨੂੰ 32 ਏਕੜ ਜ਼ਮੀਨ ਛੱਡਣ ਨਾਲ ਹੈ। ਇਕ ਸਕੀਮ ਵਿਚ ਇਹ ਜ਼ਮੀਨ ਛੱਡੀ ਗਈ ਹੈ। ਇਸ ਸਕੀਮ ਦੀ ਸਿਰਫ ਨੋਟੀਫਿਕੇਸ਼ਨ ਹੋਈ ਹੈ। ਇਸਦੇ ਬਾਅਦ ਡਿਪਟੀ ਕਮਿਸ਼ਨਰ ਨੇ ਇਸ ਜ਼ਮੀਨ ਦੀ ਕੀਮਤ ਨਿਰਧਾਰਤ ਕਰਨੀ ਹੈ ਅਤੇ ਉਸਦੇ ਬਾਅਦ ਐਜੂਕੇਸ਼ਨ ਬੋਰਡ ਕੋਲ ਜਾਣੀ ਹੈ। ਅੱਜੇ ਇਹ ਜ਼ਮੀਨ ਐਕੁਆਇਰ ਨਹੀਂ ਹੋਈ। ਇਹ ਸਕੀਮ ਬੜੀ ਦੇਰ ਤੋਂ ਚਲ ਰਹੀ ਹੈ ਅਤੇ 2 ਵਾਰ ਲੈਪਸ ਹੋ ਚੁੱਕੀ ਹੈ। ਇਹ ਪ੍ਰੋਸੈਸ ਚਲ ਰਿਹਾ ਹੈ ਅਤੇ ਕਿਉਂਕਿ ਅਜੇ ਜ਼ਮੀਨ ਐਕੁਆਇਰ ਨਹੀਂ ਹੋਈ ਹੈ ਔਰ ਸੈਕਸ਼ਨ-56 ਦੇ ਥੱਲੇ ਇੰਪਰੂਵਮੈਂਟ ਟਰਸਟ ਨੂੰ ਇਕ ਅਰਜ਼ੀ ਆਈ ਸੀ ਅਤੇ ਪੰਜਾਬ ਸਰਕਾਰ ਨੂੰ ਵੀ ਇਕ ਅਰਜੀ ਆਈ ਸੀ ਅਤੇ ਉਸ ਤੇ ਰਾਏ ਪ੍ਰਾਪਤ ਕਰਨ ਲਈ ਇੰਪਰੂਵਮੈਂਟ ਟਰਸਟ ਨੂੰ ਭੇਜੀ ਸੀ। ਇੰਪਰੂਵਮੈਂਟ ਟਰਸਟ ਨੇ ਕਿਹਾ ਕਿ ਇਹ ਜ਼ਮੀਨ ਛੱਡ ਦਿਓ ਅਤੇ ਇੰਪਰੂਵਮੈਂਟ ਟਰਸਟ ਦੀ ਬੇਨਤੀ ਤੇ ਸੈਕਸ਼ਨ-56 ਥੱਲੇ ਇਹ ਜ਼ਮੀਨ ਛੱਡੀ ਗਈ ਹੈ ਕਿਉਂਕਿ ਇਸ ਤਰ੍ਹਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਹਨ। ਇਹ ਜ਼ਮੀਨ ਹੀ ਅਜੇ ਐਕੁਆਇਰ ਨਹੀਂ ਹੋਈ ਹਾਲੇ ਪ੍ਰੋਸੈਸ ਸ਼ੁਰੂ ਹੋਇਆ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਜ਼ਮੀਨ ਦਾ ਨੋਟੀਫਿਕੇਸ਼ਨ ਸੈਕਸ਼ਨ-42 ਦੇ ਥੱਲੇ ਹੋਇਆ ਹੈ, ਮੇਰਾ ਸਵਾਲ ਇਹ ਹੈ ਕਿ ਇਹ ਅਗਜੰਪਸ਼ਨਜ਼ ਦੇ ਵਾਸਤੇ ਪੈਰਾਮੀਟਰਜ਼ ਕੀ ਹਨ। ਜੋ ਤੁਸੀਂ ਐਗਜੰਪਸ਼ਨ ਕਰਦੇ ਹੋ, ਉਸਦੇ ਪੈਰਾਮੀਟਰਜ਼ ਕੀ ਹਨ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ, ਪੈਰਾਮੀਟਰਜ਼ ਕੋਈ ਨਿਰਧਾਰਤ ਨਹੀਂ ਸੈਕਸ਼ਨ-56 ਹੈ ਜਿਸਦੇ ਅਧੀਨ ਇੰਪਰੂਵਮੈਂਟ ਟਰਸਟ ਜਿਹੜੇ ਹਨ, ਇਹ ਬੇਨਤੀ ਕਰਦੇ ਹਨ ਜੇ ਜ਼ਮੀਨ ਛੁਡਾਉਣੀ ਚਾਹੁੰਦੇ ਹਨ ਅਤੇ ਸਰਕਾਰ ਨੂੰ ਜ਼ਮੀਨ ਛੱਡਣ ਦਾ ਅਧਿਕਾਰ ਹੈ। ਕੋਈ ਪੈਰਾਮੀਟਰਜ਼ ਨਹੀਂ, ਇਸਦੀ ਨੋਟੀਫਿਕੇਸ਼ਨ ਅਜੇ ਸੈਕਸ਼ਨ-42 ਦੇ ਅਧੀਨ ਹੋਈ ਹੈ ਅਤੇ ਅਜੇ ਇਹ ਜ਼ਮੀਨ ਐਕੁਆਇਰ ਹੋਣੀ ਹੈ। ਅਜੇ ਇਸਦੀ ਕੀਮਤ ਵੀ ਨਿਰਧਾਰਤ ਨਹੀਂ ਹੋਈ ਹੈ ਅਤੇ ਅਜੇ ਪ੍ਰੋਸੈਸ ਵਿਚ ਹੈ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਇਹ ਸਰਕਾਰ ਦਾ ਮੇਰੇ ਕੋਲ ਨੋਟੀਫਿਕੇਸ਼ਨ ਨੰਬਰ : 72 ਹੈ, ਨੋਟੀਫਿਕੇਸ਼ਨ ਨੰਬਰ : 5051-2-ਐਸ1-76/32537 ਮਿਤੀ : 8.9.1976 ਰਾਹੀਂ ਅਗਜ਼ੰਪਸ਼ਨ ਦੇ ਪੈਰਾਮੀਟਰਜ਼ ਸਰਕਾਰ ਨੇ ਨਿਰਧਾਰਤ ਕੀਤੇ ਹਨ, ਉਸਦੇ ਵਿਚ ਲਿਖਿਆ ਹੈ ਕਿ ਕੋਈ ਵੀ ਖਾਲੀ ਜਗ੍ਹਾ ਅਗਜੰਪਟ ਨਹੀਂ ਹੋਵੇਗੀ। ਦੂਜੇ ਨੰਬਰ ਤੇ ਲਿਖਿਆ ਕਿ ਬਿਲਟਅੱਪ ਪ੍ਰਾਪਰਟੀ ਦੀਆਂ ਹੇਠ ਲਿਖੀਆਂ ਸ਼ਰਤਾਂ ਅਨੁਸਾਰ ਅਗਜੰਪਸ਼ਨ ਕੀਤੀ ਜਾਵੇਗੀ :—

(1) ਪਹਿਲੀ ਸ਼ਰਤ ਇਹ ਹੈ ਕਿ ਬਿਲਡਿੰਗ ਸ਼ੁਰੂ ਦੀ ਨੋਟੀਫਿਕੇਸ਼ਨ ਤੋਂ ਪਹਿਲਾਂ ਦੀ ਬਣੀ ਹੋਵੇ।

(2) ਦੂਜਾ ਇਹ ਹੈ ਕਿ ਬਿਲਡਿੰਗ ਸਕੀਮ ਦੇ ਓਵਰ ਆਲ ਲੇਅ-ਆਊਟ ਵਿਚ ਐਗਜ਼ਿਸਟ ਹੁੰਦੀ ਹੋਵੇ।

(3) ਤੀਸਰਾ ਇਹ ਹੈ ਕਿ ਬਿਲਡਿੰਗ ਏ-ਕਲਾਸ ਹੋਵੇ।

ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਰਕਾਰ ਦੀ 1976 ਦੀ ਨੋਟੀਫਿਕੇਸ਼ਨ ਹੈ, ਇਹ ਪੈਰਾਮੀਟਰਜ਼ ਸਰਕਾਰ ਦੇ ਕਦੋਂ ਰੱਦ ਹੋਏ ਹਨ, ਜੇ ਰੱਦ ਨਹੀਂ ਹੋਏ ਹਨ ਤਾਂ ਇਹ ਵਾਇਓਲੇਟ ਕਿਉਂ ਹੋਏ ਹਨ?

**ਮੰਤਰੀ :** ਸਪੀਕਰ ਸਾਹਿਬ, ਇਹ ਬਿਲਡਿੰਗ ਵਾਲੀ ਤਾਂ ਗੱਲ ਨਹੀਂ, ਜਦੋਂ ਅਜੇ ਜ਼ਮੀਨ ਹੀ ਐਕੁਆਇਰ ਨਹੀਂ ਹੋਈ ਤਾਂ ਬਿਲਡਿੰਗ ਕਿੱਥੋਂ ਬਣ ਗਈ ਜੀ। ਇਹ ਤਾਂ ਜਿਹੜੀ ਜ਼ਮੀਨ ਛੱਡੀ ਹੈ, ਇੰਪਰੂਵਮੈਂਟ ਟਰਸਟ ਦੀਆਂ ਸ਼ਰਤਾਂ ਹਨ, ਜੋ ਉਨ੍ਹਾਂ ਨੇ ਨਿਰਧਾਰਤ ਕੀਤੀਆਂ ਹਨ। ਜੋ ਡਿਵੈਲਪਮੈਂਟ ਚਾਰਜਿਜ਼ ਹਨ ਉਨ੍ਹਾਂ ਨੂੰ ਦੇਣੇ ਪੈਣਗੇ ਅਤੇ ਜੋ ਲੇਅ-ਆਊਟ ਟਰਸਟ ਨੇ ਸਕੀਮ ਦੀ ਕੀਤੀ ਹੈ ਉਸਦੇ ਮੁਤਾਬਿਕ ਹੀ ਲੇਅ-ਆਊਟ ਕਰੇਗਾ ਅਤੇ ਸੜਕਾਂ ਬਣਾਕੇ ਦੇਵੇਗਾ। ਇਸਦੇ ਨਾਲ ਤਕਰੀਬਨ ਇੰਪਰੂਵਮੈਂਟ ਟਰਸਟ ਨੂੰ ਕੋਈ 6 ਕਰੋੜ ਰੁਪਏ ਦਾ ਫਾਇਦਾ ਹੁੰਦਾ ਹੈ ਨਹੀਂ ਤਾਂ ਇੰਪਰੂਵਮੈਂਟ ਟਰਸਟ ਨੂੰ ਇਹ ਖਰਚਾ ਕਰਨਾ ਪੈਣਾ ਸੀ, ਹੁਣ ਇਹ ਕਰ ਰਿਹਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਇਸਦੇ ਨੋਟੀਫਿਕੇਸ਼ਨ ਦੇ ਨੰਬਰ 1 ਤੇ ਲਿਖਿਆ ਹੈ ਕਿ ਕੋਈ ਵੀ ਖਾਲੀ ਜ਼ਮੀਨ ਅਗਜੰਪਟ ਨਹੀਂ ਹੋਵੇਗੀ। ਇਹ ਖਾਲੀ ਜ਼ਮੀਨ ਅਗਜੰਪਟ ਕੀਤੀ ਗਈ ਹੈ? 100 ਕਰੋੜ ਰੁਪਏ ਦੀ ਜ਼ਮੀਨ ਹੈ। 100 ਕਰੋੜ ਰੁਪਏ ਦਾ ਲਾਸ ਹੈ, ਇਹ ਸਿੱਧਾ ਜਵਾਬ ਦੇਣ ਕਿ ਇਹ 100 ਕਰੋੜ ਰੁਪਏ ਦਾ ਲਾਸ ਕਿਸ ਵਜ੍ਹਾ ਕਰਕੇ ਕੀਤਾ। ਪ੍ਰਾਈਮ ਲੈਂਡ ਹੈ ਜੀ.ਟੀ.ਰੋਡ ਤੇ 32 ਏਕੜ ਜ਼ਮੀਨ ਹੈ ਅਤੇ ਇਹ ਪੈਰਾਮੀਟਰਜ਼ ਵਾਇਉਲੇਟ ਕੀਤੇ ਹਨ, ਇਸਦੀ ਵਜ੍ਹਾ ਕੀ ਹੈ? ਇਹ ਸਰਕਾਰ ਦਾ ਨੋਟੀਫਿਕੇਸ਼ਨ ਕਦੋਂ ਰੱਦ ਹੋਇਆ? ਸਰ, ਇਹ ਪੈਰਾਮੀਟਰਜ਼ ਐਗਜ਼ਿਸਟ ਕਰਦੇ ਹਨ। ਇਹ ਮੈਂ ਨੋਟੀਫਿਕੇਸ਼ਨ ਦਾ ਨੰਬਰ ਕੋਟ ਕਰ ਰਿਹਾ ਹਾਂ?

**ਮਾਨਯੋਗ ਸਪੀਕਰ :** ਮੰਤਰੀ ਜੀ ਹਾਲੇ ਜ਼ਮੀਨ ਐਕੁਆਇਰ ਕੀਤੀ ਹੈ ਜਾਂ ਨਹੀਂ?

**ਮੰਤਰੀ** : ਸਪੀਕਰ ਸਾਹਿਬ, ਹਾਲੇ ਤਾਂ ਜ਼ਮੀਨ ਐਕੁਆਇਰ ਹੋਣੀ ਹੈ, ਹਾਲੇ ਤਾਂ ਨੋਟੀਫਿਕੇਸ਼ਨ ਹੋਇਆ ਹੈ। ਐਕੁਆਇਰ ਨਹੀਂ ਹੋਈ ਅਤੇ ਨਾ ਹੀ ਕੀਮਤ ਮੁਕਰਰ ਕੀਤੀ ਗਈ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਦੱਸਿਆ ਹੈ ਕਿ ਜ਼ਮੀਨ ਅਜੇ ਐਕੁਆਇਰ ਨਹੀਂ ਕੀਤੀ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਸੈਕਸ਼ਨ-42 ਦਾ ਨੋਟੀਫਿਕੇਸ਼ਨ ਹੋ ਗਿਆ ਹੈ ਅਤੇ ਉਸਤੋਂ ਬਾਅਦ ਦੋ ਵਾਰ ਬਲਕਿ 3 ਵਾਰ ਰੱਦ ਕੀਤਾ ਕਿ ਇਹ ਅਗਜੰਪਟ ਕੀਤੀ ਨਹੀਂ ਜਾ ਸਕਦੀ। ਔਰ ਪੈਰਾਮੀਟਰ ਵਾਇਉਲੇਟ ਹੋਏ ਹਨ, ਮੈਂ ਇਨ੍ਹਾਂ ਨੂੰ ਪੁੱਛ ਰਿਹਾ ਹਾਂ ਕਿ ਕੀ ਰੀਜ਼ਨਜ਼ ਹਨ ਕਿ ਇਹ ਪੈਰਾਮੀਟਰਜ਼ ਕਿਉਂ ਵਾਇਉਲੇਟ ਕੀਤੇ? ਜਦ ਕਿ ਸਰਕਾਰ ਦੀ ਨੋਟੀਫਿਕੇਸ਼ਨ ਐਗਜ਼ਿਸਟ ਕਰਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਇਸ ਦੀ ਨੋਟੀਫਿਕੇਸ਼ਨ ਹੋਈ ਤਾਂ ਇਸ ਨੋਟੀਫਿਕੇਸ਼ਨ ਤੋਂ ਪਹਿਲਾਂ ਕਾਲੋਨਾਈਜ਼ਰ ਨੇ ਪੁੱਡਾ ਕੋਲ ਲਾਇਸੰਸ ਵਾਸਤੇ ਅਪਲਾਈ ਕੀਤਾ ਔਰ ਪੁੱਡਾ ਨੇ ਇੰਪਰੂਵਮੈਂਟ ਟਰਸਟ ਨੂੰ ਲਿਖ ਕੇ ਭੇਜਿਆ ਸੀ, ਇਸ ਦੀ ਨੋਟੀਫਿਕੇਸ਼ਨ ਨਾ ਕੀਤੀ ਜਾਵੇ, ਪਰ ਇੰਪਰੂਵਮੈਂਟ ਟਰਸਟ ਨੇ ਨੋਟੀਫਿਕੇਸ਼ਨ ਕਰ ਦਿੱਤੀ। ਉਸ ਨੇ ਗੌਰਮਿੰਟ ਨੂੰ ਰੀਪ੍ਰੈਜ਼ੈਂਟ ਕੀਤਾ ਸੀ, ਇੰਪਰੂਵਮੈਂਟ ਟਰਸਟ ਨੂੰ ਰਿਪ੍ਰੈਜ਼ੈਂਟ ਕੀਤਾ ਸੀ ਔਰ ਇੰਪਰੂਵਮੈਂਟ ਟਰਸਟ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਪੁੱਡਾ ਕਿਸ ਤਰ੍ਹਾਂ ਕਿਸੇ ਕਾਲੋਨਾਈਜ਼ਰ ਦੀ ਐਪਲੀਕੇਸ਼ਨ ਤੇ ਅੱਗੇ ਲਿਖਕੇ ਦੇ ਸਕਦਾ ਹੈ ਕਿ ਜ਼ਮੀਨ ਨੋਟੀਫਾਈ ਨਾ ਕਰੋ। ਇਹ ਪੁੱਡਾ ਦੀ ਜੁਰਿਸਡਿਕਸ਼ਨ ਵਿਚ ਨਹੀਂ ਹੈ ਕਿ ਪੁੱਡਾ ਸਿੰਪਲ ਐਪਲੀਕੇਸ਼ਨ ਲਵੇ। ਫਿਰ ਉਹ ਐਪਲੀਕੇਸ਼ਨ ਡੀਲ ਕੀਤੀ ਗਈ। ਇੰਪਰੂਵਮੈਂਟ ਟਰਸਟ ਨੇ ਕਿਹਾ ਕਿ ਕਾਲੋਨਾਈਜ਼ਰ ਕੋਲ ਕੋਈ ਲਾਇਸੰਸ ਨਹੀਂ, ਇਸ ਕਰਕੇ ਜ਼ਮੀਨ ਐਗਜੈਂਪਟ ਨਹੀਂ ਕੀਤੀ ਜਾ ਸਕਦੀ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਦੀ ਕਮੇਟੀ ਬਣਾ ਕੇ ਇਨਕੁਆਰੀ ਕਰਵਾਈ ਜਾਵੇ ਕਿਉਂਕਿ 100 ਕਰੋੜ ਦਾ ਘਪਲਾ ਹੈ?

**ਮਾਨਯੋਗ ਸਪੀਕਰ** : ਚੌਧਰੀ ਸਾਹਿਬ ਆਪ ਇਨਕੁਆਰੀ ਕਰ ਲੈਣਗੇ। (ਵਿਘਨ)

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਹਾਊਸ ਦੀ ਕਮੇਟੀ ਬਣਨੀ ਚਾਹੀਦੀ ਹੈ ਤੇ ਉਹ ਇਨਕੁਆਰੀ ਕਰੇ।

**ਮੰਤਰੀ** : ਸਪੀਕਰ ਸਾਹਿਬ, ਇਨਕੁਆਰੀ ਦੀ ਕੋਈ ਅਜਿਹੀ ਗੱਲ ਨਹੀਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਚੌਧਰੀ ਸਾਹਿਬ ਤੁਸੀਂ ਆਪੇ ਹੀ ਇਨਕੁਆਰੀ ਕਰ ਲਓ।

**ਮੰਤਰੀ** : ਠੀਕ ਹੈ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਬਹੁਤ ਸਾਰੇ ਮੈਂਬਰ ਸਾਹਿਬਾਨ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਕਾਫੀ ਸਵਾਲ ਹੋ ਗਏ ਹਨ। Now we will take up the regular list of Starred Questions. (ਵਿਘਨ) ਕੈਪਟਨ ਸਾਹਿਬ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਬੜਾ ਗੰਭੀਰ ਮਸਲਾ ਹੈ। ਟਰੈਜ਼ਰੀ ਬੈਂਚਿਜ਼ ਤੋਂ ਆਪਣੀ ਹੀ ਸਰਕਾਰ ਦੇ ਬਰਖਿਲਾਫ 100 ਕਰੋੜ ਰੁਪਏ ਦੇ ਸਕੈਂਡਲ ਦਾ ਦੋਸ਼ ਲਗਾਇਆ ਗਿਆ ਹੈ। ਇਸ ਲਈ ਇਸ ਨੂੰ ਕਿਸ ਤਰ੍ਹਾਂ ਇਗਨੋਰ ਕੀਤਾ ਜਾ ਸਕਦਾ ਹੈ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਇਨਕੁਆਰੀ ਕਰਵਾ ਲਵਾਂਗੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਕਿਸ ਤਰ੍ਹਾਂ ਇਗਨੋਰ ਕੀਤਾ ਜਾ ਸਕਦਾ ਹੈ? ਸਪੀਕਰ ਸਾਹਿਬ, 100 ਕਰੋੜ ਰੁਪਏ ਦਾ ਐਲੀਗੇਸ਼ਨ ਲਗਾਇਆ ਗਿਆ ਹੈ, ਘਪਲਾ ਕੀਤਾ ਗਿਆ ਹੈ। ਇਸ ਨੂੰ ਕਿਵੇਂ ਇਗਨੋਰ ਕੀਤਾ ਜਾ ਸਕਦਾ ਹੈ? (ਵਿਘਨ)

**ਮਾਨਯੋਗ ਸਪੀਕਰ** : ਗੌਰਮਿੰਟ ਨੇ ਕਿਹਾ ਹੈ ਕਿ ਇਨਕੁਆਰੀ ਕਰਵਾ ਲਵਾਂਗੇ। ਚੌਧਰੀ ਸਾਹਿਬ ਨੇ ਕਿਹਾ ਹੈ ਕਿ ਇਨਕੁਆਰੀ ਹੋਵੇਗੀ। (ਵਿਘਨ)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਕੌਣ ਇਨਕੁਆਰੀ ਕਰੇਗਾ?

**ਮਾਨਯੋਗ ਸਪੀਕਰ** : ਗੌਰਮਿੰਟ ਇਨਕੁਆਰੀ ਕਰੇਗੀ। (ਵਿਘਨ) This is Question Hour. ਉਨ੍ਹਾਂ ਨੇ ਕਿਹਾ ਹੈ ਕਿ ਇਨਕੁਆਰੀ ਹੋ ਜਾਵੇਗੀ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਐਲੀਗੇਸ਼ਨ ਫਲੋਰ ਆਫ ਦਿ ਹਾਊਸ ਤੇ ਲੱਗੇ ਹਨ। ਇਸ ਕਰਕੇ ਹਾਊਸ ਦੀ ਕਮੇਟੀ ਬਣਨੀ ਚਾਹੀਦੀ ਹੈ ਤਾਂ ਹੀ ਅਸੀਂ ਸੈਟਿਸਫਾਈ ਹੋਵਾਂਗੇ। ਅਸੀਂ ਸੈਟਿਸਫਾਈ ਨਹੀਂ ਹਾਂ। ਸਰਕਾਰ ਦਬਾ ਰਹੀ ਹੈ।

(ਇਸ ਸਮੇਂ ਵਿੱਤ ਮੰਤਰੀ ਆਪਣੀ ਸੀਟ ਤੇ ਕੁੱਝ ਬੋਲਣ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ** : ਫਾਇਨਾਂਸ ਮਨਿਸਟਰ ਸਾਹਿਬ ਕੁੱਝ ਬੋਲਣ ਲਈ ਖੜ੍ਹੇ ਹਨ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਰੂਲਿੰਗ ਤੁਹਾਡੇ ਵੱਲੋਂ ਚਾਹੀਦੀ ਹੈ। (ਵਿਘਨ)

**ਮਾਨਯੋਗ ਸਪੀਕਰ** : ਕੋਈ ਜ਼ੋਰ ਵਾਲੀ ਗੱਲ ਨਹੀਂ। ਕੁਐਸਚਨ ਆਵਰ ਚੱਲ ਰਿਹਾ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਕਿਸੇ ਹਾਊਸ ਦੀ ਕਮੇਟੀ ਦੀ ਲੋੜ ਨਹੀਂ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਅਤੇ ਅਜ਼ਾਦ ਮੈਂਬਰ ਸਰਦਾਰ ਗੋਬਿੰਦ ਸਿੰਘ ਕਾਂਝਲਾ ਵੈਲ ਆਫ ਦਿ ਹਾਊਸ ਵਿਚ ਆ ਗਏ ਅਤੇ ਨਾਅਰੇ** ਲਗਾ ਰਹੇ ਸਨ।)

**ਮਾਨਯੋਗ ਸਪੀਕਰ :** ਆਪਣੀਆਂ ਸੀਟਾਂ ਤੇ ਜਾਓ। ਇਨਕੁਆਰੀ ਹੋਵੇਗੀ। ਇਹ ਜੋ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (ਵਿਘਨ) (ਸ਼ੋਰ) ਸੌਰੀ, ਆਪਣੀਆਂ ਸੀਟਾਂ ਤੇ ਜਾਓ। (ਸ਼ੋਰ) ਅਗਰ ਹਾਊਸ ਐਗਰੀ ਕਰੇਗਾ ਤਾਂ ਕਮੇਟੀ ਬਣਾ ਲਵਾਂਗੇ। (ਸ਼ੋਰ) (ਵਿਘਨ)

## SHORT ADJOURNMENT OF THE HOUSE

**MR. SPEAKER :** The House stands adjourned for one hour.

*10.00 A.M. (The Sabha then *adjourned till 11.10 A.M. today, the 28th February, 2006)

(The House reassembled at 11.10 A.M.)

---

## ANNOUNCEMENT BY THE SPEAKER

**Mr. Speaker :** During supplementaries on the Starred Question No. 1540, some Hon'ble Members of the Opposition Party have raised a demand that a Committee of the House should be constituted to investigate the issue involved. In this connection, I am to state that I will refer this matter to the Committee of the House. The Committee on Questions and References is already in existence and if it is the pleasure of the House, the matter may be referred to the said Committee to investigate the entire matter and report to the House within 15 days.

## STARRED QUESTIONS AND ANSWERS *(RESUMPTION)*

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਇਹ ਬਿਲਕੁੱਲ ਅਕਸੈਪਟੇਬਲ ਨਹੀਂ ਹੈ। ਇੱਕ ਸਪੈਸ਼ਲ ਐਲੀਗੇਸ਼ਨ ਲੱਗਿਆ ਹੈ ਔਰ ਫਲੋਰ ਆਫ ਦੀ ਹਾਊਸ ਲੱਗਿਆ ਹੈ। ਇੱਕ ਟਰੈਜ਼ਰੀ ਬੈਂਚਿਜ਼ ਦੇ ਮੈਂਬਰ ਨੇ ਆਪਣੀ ਸਰਕਾਰ ਦੇ ਬਰਖਿਲਾਫ ਲਗਾਇਆ ਹੈ।

---

** Not recorded as ordered by the Chair.

[ ਕੈਪਟਨ ਕੰਵਲਜੀਤ ਸਿੰਘ ]

ਅਸੀਂ ਉਦੋਂ ਤੱਕ ਸੈਟਸਫਾਈ ਨਹੀਂ, ਜਦੋਂ ਤੱਕ ਤੁਸੀਂ ਕਮੇਟੀ ਅੰਡਰ ਦੀ ਰੂਲਜ਼ ਆਫ ਦੀ ਹਾਊਸ ਇਨਕੁਆਇਰੀ ਕਰਨ ਵਾਸਤੇ ਨਹੀਂ ਬਣਾਉਂਦੇ, ਜਿਸ ਵਿਚ ਇਨ੍ਹਾਂ ਦੇ ਵੀ ਮੈਂਬਰ ਹੋਣ ਅਤੇ ਸਾਡੇ ਵੀ ਮੈਂਬਰ ਹੋਣ ਤਾਂ ਅਸੀਂ ਸੈਟਸਫਾਈ ਹੋਵਾਂਗੇ। ਇਹ ਤਾਂ, ਸਪੀਕਰ ਸਾਹਿਬ, ਇੱਕ ਕਵਰਅੱਪ ਹੈ ਕਿ ਫਲਾਣੀ ਕਮੇਟੀ ਨੂੰ ਦੇ ਦਿੱਤਾ ਹੈ। ਫਲਾਣੀ ਕਮੇਟੀ ਨਹੀਂ, ਇੱਕ ਸਪੈਸ਼ਲ ਕਮੇਟੀ ਬਣਾਓ ਔਰ ਇਹ ਰੂਲਜ਼ ਦੇ ਵਿਚ ਦਰਜ ਹੈ ਕਿ ਜੋ ਐਲੀਗੇਸ਼ਨ ਹਾਊਸ ਵਿਚ ਲੱਗਣ, ਉਸ ਦੇ ਵਿਚ ਸਪੀਕਰ ਸਾਹਿਬ ਕਮੇਟੀ ਕਾਂਸਟੀਚਿਊਟ ਕਰਦੇ ਹਨ। ਅਸੀਂ ਡਿਮਾਂਡ ਕਰਦੇ ਹਾਂ ਕਿ ਹਾਊਸ ਦੀ ਕਮੇਟੀ ਕਾਂਸਟੀਚਿਊਟ ਕੀਤੀ ਜਾਵੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਇਹ ਸਰਕਾਰ ਜਿਹੜੀ ਹੈ, ਇਸ ਨੇ ਸਭ ਤੋਂ ਵੱਡਾ ਮੁੱਦਾ ਕੁਰੱਪਸ਼ਨ ਰੱਖਿਆ ਸੀ। ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਕੋਈ ਵੀ ਮੇਰੇ ਖਿਲਾਫ ਜਾਂ ਕਿਸੇ ਦੇ ਖਿਲਾਫ ਐਲੀਗੇਸ਼ਨ ਲਗਾਵੇਗਾ ਤਾਂ ਮੈਂ ਉਹ ਕੇਸ ਸੀ.ਬੀ.ਆਈ. ਨੂੰ ਰੈਫਰ ਕਰ ਦੇਵਾਂਗਾ। ਅੱਜ ਟਰੈਜ਼ਰੀ ਬੈਂਚਿਜ਼ ਵੱਲੋਂ ਇੱਕ ਆਨਰੇਬਲ ਮੈਂਬਰ ਨੇ ਇੱਕ ਬੜਾ ਵੱਡਾ ਇੰਕਸ਼ਾਫ ਕੀਤਾ ਹੈ ਅਤੇ ਇਹ ਹੈ ਵੀ ਦਰੁੱਸਤ। ਉਸ ਦੇ ਸਾਹਮਣੇ ਜਿਸ ਤਰ੍ਹਾਂ 30 ਏਕੜ ਜ਼ਮੀਨ ਵੰਡੀ ਗਈ ਹੈ, ਜਿਸ ਤਰ੍ਹਾਂ ਉਥੇ ਸਾਰੇ ਚੇਅਰਮੈਨ ਵਗੈਰਾ ਦੀਆਂ ਬਦਲੀਆਂ ਕੀਤੀਆਂ ਹਨ। ਇਸ ਤੋਂ ਬੜਾ ਕਲੀਅਰ ਕੇਸ ਬਣਦਾ ਹੈ। ਇਸ ਲਈ ਕਿਤੇ ਤਾਂ ਕੋਈ ਨਿਆਂ ਕਰੋ। ਸਾਡੇ ਖਿਲਾਫ ਜਦੋਂ ਕੇਸ ਕੀਤੇ ਤਾਂ ਕੋਈ ਅਰਜ਼ੀ ਵੀ ਨਹੀਂ ਸੀ। ਐਸ.ਐਸ.ਪੀ., ਰੋਪੜ ਨੇ ਲਿਖਿਆ ਸੀ ਕਿ ਮੋਹਤਬਰ ਸੂਤਰਾਂ ਤੋਂ ਪਤਾ ਲੱਗਿਆ ਹੈ। ਮੋਹਤਬਰ ਸੂਤਰਾਂ ਤੋਂ ਪਤਾ ਲੈ ਕੇ ਸਾਰੇ ਅਕਾਲੀ ਦਲ ਦੇ ਮਨਿਸਟਰ, ਸਮੇਤ ਮੇਰੇ, ਸਾਨੂੰ ਸਾਰਿਆਂ ਨੂੰ ਅੰਦਰ ਦਿੱਤਾ ਹੈ। ਹੁਣ ਇੱਕ ਆਨਰੇਬਲ ਮੈਂਬਰ ਨੇ, ਜਿਹੜੇ ਕਦੇ ਇਸ ਕੁਰਸੀ ਤੇ ਵੀ ਬੈਠੇ ਹਨ, ਉਨ੍ਹਾਂ ਨੇ ਇਤਰਾਜ਼ ਲਗਾਇਆ ਹੈ ਔਰ ਅਸੀਂ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਔਰ ਇਹ ਇੱਕ ਟੈਸਟ ਹੋਣਾ ਚਾਹੀਦਾ ਹੈ। ਤੁਸੀਂ ਮਿਹਰਬਾਨੀ ਕਰਕੇ ਇੱਕ ਹਾਊਸ ਦੀ ਕਮੇਟੀ ਬਣਾ ਦਿਓ। ਚੇਅਰਮੈਨ ਭਾਵੇਂ ਕਾਂਗਰਸ ਦਾ ਲਗਾ ਦਿਓ, ਸਾਨੂੰ ਕੋਈ ਇਤਰਾਜ਼ ਨਹੀਂ। ਲੇਕਿਨ ਬਾਕੀ ਉਸ ਵਿਚ ਬਰਾਬਰ ਦੇ ਮੈਂਬਰ ਹੋਣ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਸੁਝਾਅ ਦਾ ਵੈਲਕਮ ਕਰਦਾ ਹਾਂ। ਆਲਰੈਡੀ ਇੱਕ ਹਾਊਸ ਦੀ ਐਗਜ਼ਿਸਟਿੰਗ ਕਮੇਟੀ ਹੈ....

(ਇਸ ਸਮੇਂ ਆਪੋਜ਼ੀਸ਼ਨ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ No, No ਦੀਆਂ ਆਵਾਜ਼ਾਂ ਲਗਾ ਰਹੇ ਸਨ।)

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਤੁਸੀਂ ਮੈਨੂੰ ਬੋਲਣ ਦਿਓ... (ਵਿਘਨ)...

**Mr. Speaker :** Let him speak... (Interruption)... Please take your seats.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਮੇਰਾ ਕੋਈ ਬੋਲਣ ਦਾ ਅਧਿਕਾਰ ਨਹੀਂ ਖੋਹ ਸਕਦਾ... (ਵਿਘਨ)...

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਤੁਸੀਂ ਰੂਲਿੰਗ ਦਿਓ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਮੈਂ ਸਪੀਕਰ ਸਾਹਿਬ ਦੀ ਰੂਲਿੰਗ ਬਾਰੇ ਹੀ ਕਹਿ ਰਿਹਾ ਹਾਂ।... (ਵਿਘਨ)...

(ਇਸ ਸਮੇਂ ਆਪੋਜ਼ੀਸ਼ਨ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ** **ਨਾਅਰੇ ਲਗਾ ਰਹੇ ਹਨ।)

**Mr. Speaker :** The Matter is under discussion. Please take your seats. Slogans are not be recorded.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੇਰਾ ਬੋਲਣ ਦਾ ਰਾਈਟ ਹੈ... (ਵਿਘਨ)...

**ਮਾਨਯੋਗ ਸਪੀਕਰ :** ਅਜੇ ਫੈਸਲਾ ਨਹੀਂ ਹੋਇਆ, ਤਾਂ ਵਿਚ ਇੰਟਰਪਟ ਨਾ ਕਰੋ।... (ਵਿਘਨ)... Let him say. This is not the way. ...(ਵਿਘਨ)... ਉਨ੍ਹਾਂ ਨੂੰ ਸੁਣੋ ਤਾਂ ਸਹੀ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸੁਣਨਾ ਪਵੇਗਾ। ਮੇਰਾ ਰਾਈਟ ਕੋਈ ਨਹੀਂ ਖੋਹ ਸਕਦਾ।... (ਵਿਘਨ)...

**Mr. Speaker :** You are not behaving rightly. Kindly take your seats. ...(Interruption)... I have not decided yet. Let us hear... (Interruption)... ਉਨ੍ਹਾਂ ਨੂੰ ਸੁਣ ਲੈਣ ਦਿਓ।... (ਵਿਘਨ)... ਜੋ ਕੁਝ ਬਿਨਾਂ ਆਗਿਆ ਕਿਹਾ ਜਾ ਰਿਹਾ ਹੈ, ਇਹ ਰਿਕਾਰਡ ਨਾ ਕੀਤਾ ਜਾਵੇ। I have to make another announcement. Please sit down. I have to make another statement. (...Interruption...). Please take your seats.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਤੁਸੀਂ ਮੇਰਾ ਰਾਈਟ ਪ੍ਰੋਟੈਕਟ ਕਰੋ। ਇਹ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਮੈਨੂੰ ਬੋਲਣ ਤੋਂ ਕਿਸ ਤਰ੍ਹਾਂ ਰੋਕ ਸਕਦੇ ਹਨ। ਸਪੀਕਰ ਸਾਹਿਬ, ਤੁਸੀਂ ਮੇਰੇ ਬੋਲਣ ਦਾ ਰਾਈਟ ਪ੍ਰੋਟੈਕਟ ਕਰੋ।

(ਇਸ ਵੇਲੇ ਸਦਨ ਵਿਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਅਤੇ ਬੀ.ਜੇ.ਪੀ. ਦੇ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਹਰਮੀਤ ਸਿੰਘ

** Not recorded as ordered by the Chair.

[ ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ ]

ਸੰਧੂ ਅਤੇ ਸਰਦਾਰ ਗੋਬਿੰਦ ਸਿੰਘ ਕਾਂਝਲਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਹਾਊਸ ਵਿਚ ਕਾਫੀ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਅਜੇ ਮੈਂ ਫੈਸਲਾ ਨਹੀਂ ਕੀਤਾ। ਹਾਂ ਜੀ, ਸਿੰਗਲਾ ਜੀ... (ਵਿਘਨ)...

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਜਿਵੇਂ ਮੈਂ ਕਹਿ ਰਿਹਾ ਸੀ ਕਿ ਹਾਊਸ ਦੀ ਇੱਕ ਆਲਰੇਡੀ ਐਗਜ਼ਿਸਟਿੰਗ ਕਮੇਟੀ ਹੈ ਜਿਹੜੀ ਕਿ ਕੁਐਸਚਨਜ਼ ਦੀ ਇਨਐਡੀਕੇਸੀ ਰਿਪਲਾਈ ਤੇ ਪੂਰੀ ਤਰ੍ਹਾਂ ਪਰੋਬ ਕਰ ਸਕਦੀ ਹੈ... (ਵਿਘਨ)... (ਸ਼ੋਰ)...

**Capt. Kanwaljit Singh :** Sir, it is not a matter of question. (...Interruptions...)

(ਇਸ ਵੇਲੇ ਸਦਨ ਵਿਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਹਰਮੀਤ ਸਿੰਘ ਸੰਧੂ ਅਤੇ ਸਰਦਾਰ ਗੋਬਿੰਦ ਸਿੰਘ ਕਾਂਝਲਾ ਵੈਲ-ਆਫ-ਦੀ ਹਾਊਸ ਵਿਚ ਆ ਗਏ ਅਤੇ **ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ :** ਜੋ ਕੁਝ ਇਹ ਬੋਲਿਆ ਜਾ ਰਿਹਾ ਹੈ, ਇਹ ਰਿਕਾਰਡ ਨਾ ਕੀਤਾ ਜਾਵੇ। ਤੁਸੀਂ ਮੋਸ਼ਨ ਲਿਆਓ। (ਵਿਘਨ)... ਤੁਸੀਂ ਹਾਊਸ ਦੀ ਕਮੇਟੀ ਬਣਾਉਣ ਵਾਸਤੇ ਮੋਸ਼ਨ ਲਿਆਓ ਕਿਉਂਕਿ ਹਾਊਸ ਦੀ ਮਰਜ਼ੀ ਤੋਂ ਬਗੈਰ ਕਮੇਟੀ ਨਹੀਂ ਬਣ ਸਕਦੀ। If you want, you may bring a motion in this regard. Go to your seats and bring a motion.

## ANNOUNCEMENT BY THE SPEAKER

**Mr. Speaker :** I am to inform that due to the fact that the Hon'ble Chief Minister is indisposed, it will not, therefore, be feasible for him to attend the Session and speak on the Motion of Thanks on the Governor's Address today. If the House agrees, the Hon'ble Chief Minister may give reply to the Discussion on the Motion of Thanks on the Governor's Address tomorrow, the 1st March, 2006. Immediately after the Question Hour, the Leader of the Opposition will be allowed to speak on the Motion of Thanks and thereafter the Hon'ble Chief Minister will give the concluding speech on the Motion of Thanks. Thereafter, the Non-Official Business slated for the day will be taken.

---

** Not recorded as ordered by the Chair.

**Mr Speaker :** Is it the pleasure of the House ?

(Voices : Yes, Yes)

**Mr. Speaker :** I agree.

**Mr. Speaker :** I adjourn the House till 10.00 A.M. on Wednesday, the 1st March, 2006.

*11.18 A.M.

(The Sabha then *adjourned till 10.00 A.M. on Wednesday, the 1st March, 2006)

---

# PUNJAB VIDHAN SABHA

## DEBATES

*Wednesday, the 1st March, 2006*

Vol. XI—No. 7

OFFICIAL REPORT




CONTENTS



Punjab Vidhan Sabha Secretariat, Chandigarh.

Price : Rs.__________

# PUNJAB VIDHAN SABHA

*Wednesday, the 1st March, 2006*

**The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Kewal Krishan) in the Chair.**

---

## STARRED QUESTIONS AND ANSWERS

### Supplementaries to Starred Question No. 1540*

**ਮਾਨਯੋਗ ਸਪੀਕਰ** : ਪਹਿਲਾਂ ਨਿਸ਼ਾਨ ਵਾਲੇ ਪ੍ਰਸ਼ਨ ਨੰ: 1540 ਤੇ ਸਪਲੀਮੈਂਟਰੀਜ਼ ਹੋਣਗੀਆਂ । ਹਾਂ ਜੀ, ਚੌਧਰੀ ਸਾਹਿਬ ।

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਦਾ ਬੜੇ ਵਿਸਥਾਰ ਨਾਲ ਜਵਾਬ ਪਹਿਲਾਂ ਦੇ ਚੁੱਕਾ ਹਾਂ । ਮੈਂ ਦੇਖਿਆ ਹੈ ਕਿ ਅਖ਼ਬਾਰਾਂ ਵਿਚ ਇਸ ਨੂੰ ਬੜਾ ਵਧਾ ਚੜ੍ਹਾ ਕੇ ਪੇਸ਼ ਕੀਤਾ ਗਿਆ ਹੈ ਅਤੇ ਇਸ ਵਿਚ ਬਹੁਤ ਸਾਰੇ ਚਾਰਜਿਜ਼ ਲਾਏ ਗਏ ਹਨ । ਮੈਂ ਸਮਝਦਾ ਹਾਂ ਕਿ ਇਹ ਜੋ ਕੁਝ ਕਿਹਾ ਗਿਆ ਹੈ, ਇਹ ਬਿਲਕੁਲ ਗਲਤ ਹੈ, ਬਿਲਕੁਲ ਝੂਠ ਦਾ ਪੁਲੰਦਾ ਹੈ । ਸਾਰੇ ਹਾਊਸ ਦੀ ਰਾਏ ਸੀ ਕਿ ਇਸ ਦੀ ਪੜਤਾਲ ਹੋਣੀ ਚਾਹੀਦੀ ਹੈ । ਮੈਂ ਤੁਹਾਡੀ ਮਾਰਫ਼ਤ ਕਹਿਣਾ ਚਾਹੁੰਦਾ ਹਾਂ ਕਿ ਠੀਕ ਹੈ, ਇਸ ਚੀਜ਼ ਦੀ ਪੜਤਾਲ ਕਰੋ । ਜਿਹੜੀ ਕਮੇਟੀ ਬਣਾਉਣੀ ਹੈ, ਉਹ ਜ਼ਰੂਰ ਬਣਾਓ । ਲੇਕਿਨ ਕੁਝ ਐਸੇ ਮੁੱਦੇ ਇਸ ਕਾਲੋਨੀ ਵਿਚ, ਇਸ ਸਕੀਮ ਨਾਲ ਸਬੰਧਤ ਹਨ ਜਿਹੜੇ ਅਕਾਲੀ ਦਲ ਦੀ ਸਰਕਾਰ ਵੇਲੇ ਵੀ ਕਢੇ ਗਏ, ਇਸ ਚੀਜ਼ ਦੀ ਵੀ ਨਾਲ ਹੀ ਪੜਤਾਲ ਕਰ ਲਈ ਜਾਵੇ । ਮੈਂ ਲੀਡਰ ਆਫ਼ ਦਿ ਹਾਊਸ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਦੀ ਪੜਤਾਲ ਕਰਾਉਣ ਅਤੇ ਜਿਹੜੀਆਂ ਪਹਿਲਾਂ ਚੀਜ਼ਾਂ ਛੱਡੀਆਂ ਗਈਆਂ ਹਨ, ਉਨ੍ਹਾਂ ਨੂੰ ਵੀ ਨਾਲ ਹੀ ਸ਼ਾਮਲ ਕਰ ਲੈਣ । ਬਾਕੀ ਜੋ ਗੱਲ ਕਹੀ ਗਈ ਹੈ, ਉਹ ਸਭ ਬਿਲਕੁਲ ਗਲਤ ਹੈ । (ਥੰਪਿੰਗ)

**ਕੈਪਟਨ ਕੰਵਲਜੀਤ ਸਿੰਘ** : ਸਪਲੀਮੈਂਟਰੀ, ਮਾਨਯੋਗ ਸਪੀਕਰ ਸਾਹਿਬ ।

**ਮਾਨਯੋਗ ਸਪੀਕਰ** : ਸੀ. ਐਮ. ਸਾਹਿਬ ਖੜ੍ਹੇ ਹਨ, ਉਨ੍ਹਾਂ ਨੇ ਜਵਾਬ ਦੇਣਾ ਹੈ ।

---

*For Starred Question No. 1540 and reply thereto, please see P.V.S. Debates dt. 22.2.2006.

ਕੈਪਟਨ ਕੰਵਲਜੀਤ ਸਿੰਘ : ਮਾਨਯੋਗ ਸਪੀਕਰ ਸਾਹਿਬ, ਮੇਰਾ ਹਾਲੇ ਸਵਾਲ ਨਹੀਂ ਆਇਆ ਹੈ।

ਮਾਨਯੋਗ ਸਪੀਕਰ : ਸੀ.ਐਮ. ਸਾਹਿਬ ਇਸ ਦਾ ਜਵਾਬ ਦੇਣਗੇ।

ਕੈਪਟਨ ਕੰਵਲਜੀਤ ਸਿੰਘ : ਮੇਰਾ ਹਾਲੇ ਸਵਾਲ ਹੀ ਨਹੀਂ ਆਇਆ, ਉਹ ਜਵਾਬ ਕੀ ਦੇਣਗੇ।

ਮਾਨਯੋਗ ਸਪੀਕਰ : ਤੁਹਾਡਾ ਸਵਾਲ ਆ ਗਿਆ ਹੈ।

ਕੈਪਟਨ ਕੰਵਲਜੀਤ ਸਿੰਘ : ਮੈਂ ਤਾਂ ਹਾਲੇ ਪੁੱਛਿਆ ਹੀ ਨਹੀਂ।

ਮਾਨਯੋਗ ਸਪੀਕਰ : ਠੀਕ ਹੈ। ਸੀ.ਐਮ. ਸਾਹਿਬ, ਪਹਿਲਾਂ ਕੈਪਟਨ ਕੰਵਲਜੀਤ ਸਿੰਘ ਨੂੰ ਸਵਾਲ ਪੁੱਛ ਲੈਣ ਦਿਓ।

ਕੈਪਟਨ ਕੰਵਲਜੀਤ ਸਿੰਘ : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਸਟੇਟਮੈਂਟ ਦਿੱਤੀ ਹੈ ਕਿ ਫਲਾਣੇ, ਫਲਾਣੇ, ਫਲਾਣੇ। ਇਕ ਬੜਾ ਸਪੈਸਿਫਿਕ ਕੁਐਸਚਨ ਹੈ, (ਸ਼ੋਰ) ਮੇਰੀ ਅਰਜ਼ ਸੁਣ ਲਓ। ਤੁਹਾਡੀ ਸੁਣੀ ਹੈ, ਹੁਣ ਸਾਡੀ ਵੀ ਸੁਣੋ। ਇਕ ਬੜਾ ਸਪੈਸਿਫਿਕ ਐਲੀਗੇਸ਼ਨ ਲਾਇਆ ਗਿਆ ਹੈ ਜਿਸ ਤੇ ਅੱਜ ਵਿਧਾਨ ਸਭਾ ਅਤੇ ਹਾਊਸ ਚਿੰਤਤ ਹਨ। ਇਸ ਵਿਚ 100 ਕਰੋੜ ਰੁਪਏ ਦਾ ਘਪਲਾ ਕਰਨ ਦਾ ਦੋਸ਼ ਲਾਇਆ ਗਿਆ ਹੈ।

ਮਾਨਯੋਗ ਸਪੀਕਰ : ਤੁਹਾਡਾ ਸਵਾਲ ਆ ਗਿਆ ਹੈ।

ਕੈਪਟਨ ਕੰਵਲਜੀਤ ਸਿੰਘ : ਸਵਾਲ ਹੈ ਜੀ ਕਿ ਉਸ ਘਪਲੇ ਵਿਚ ਅਕਾਲੀ ਦਲ ਅਤੇ ਬੀ.ਜੇ.ਪੀ. ਦੇ 5 ਸਾਲ ਦੀ ਸਰਕਾਰ ਦਾ ਕੀ ਤਾਅਲੁਕ ਹੈ ? Where is the question of Akali Dal ? It is the specific allegation raised in this House.

MR. SPEAKER : It is a Question Hour. Please ask question.

ਕੈਪਟਨ ਕੰਵਲਜੀਤ ਸਿੰਘ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਦਾ ਇਸ ਨਾਲ ਕੀ ਤਾਅਲੁਕ ਹੈ ਜਦ ਕਿ ਇਨ੍ਹਾਂ ਤੇ ਸਪੈਸਿਫਿਕ ਐਲੀਗੇਸ਼ਨ ਲਾਇਆ ਗਿਆ ਹੈ।

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਪ੍ਰਾਜੈਕਟ ਹੈ, ਇਹ ਬਹੁਤ ਪੁਰਾਣਾ ਪ੍ਰਾਜੈਕਟ ਹੈ। ਇਹ ਇੰਪਰੂਵਮੈਂਟ ਟਰੱਸਟ ਦਾ 275 ਏਕੜ ਦਾ ਪ੍ਰਾਜੈਕਟ ਸੀ। ਇਹ ਸਾਲ 1996 ਵਿਚ ਸ਼ੁਰੂ ਹੋਇਆ ਸੀ। ਇਸ ਤੋਂ ਬਾਅਦ ਇਹ ਲੈਪਸ ਕਰ ਗਿਆ ਸੀ ਕਿਉਂਕਿ ਗੌਰਮਿੰਟ ਨੇ, ਇੰਪਰੂਵਮੈਂਟ ਟਰੱਸਟ ਨੇ ਇਸ ਨੂੰ ਅੱਗੇ ਨਹੀਂ ਵਧਾਇਆ ਸੀ। ਉਸ ਤੋਂ ਬਾਅਦ ਸਾਲ 1998 ਵਿਚ ਜਿਹੜੀ ਹੁਣ ਆਪੋਜ਼ੀਸ਼ਨ ਹੈ,

ਇਨ੍ਹਾਂ ਦੀ ਸਰਕਾਰ ਨੇ ਇਸ ਨੂੰ ਰਿਵਾਈਵ ਕੀਤਾ । ਇਸ 275 ਏਕੜ ਵਿਚ ਅਮਰਜੀਤ ਐਨਕਲੇਵ, ਮੋਹਨ ਵਿਹਾਰ ਅਤੇ ਡਾਕਟਰਜ਼ ਕੋਆਪਰੇਟਿਵ ਸੁਸਾਇਟੀ, ਇਹ ਤਿੰਨ ਪ੍ਰਾਜੈਕਟ ਵੀ ਸ਼ਾਮਲ ਸਨ ਜਿਨਾਂ ਦਾ ਟੋਟਲ 62 ਏਕੜ, 5 ਕਨਾਲ ਅਤੇ 11 ਮਰਲੇ ਏਰੀਆ ਇਸ ਸਕੀਮ ਵਿਚੋਂ ਕੱਟ ਦਿੱਤਾ । ਜਿਸ ਪ੍ਰਾਜੈਕਟ ਦਾ ਇਹ ਇਲਜ਼ਾਮ ਲਗਾ ਰਹੇ ਹਨ ਉਹ ਵੀਰ ਐਨਕਲੇਵ 32 ਏਕੜ ਦਾ ਏਰੀਆ ਹੈ, ਉਸ ਬਾਰੇ ਲਗਾ ਰਹੇ ਹਨ । ਹਾਊਸ ਦੀ ਕਮੇਟੀ ਜ਼ਰੂਰ ਬਣਾਓ । (ਥੰਪਿੰਗ) ਪਰ ਉਸ ਵਿਚੋਂ ਜਿਹੜੇ ਤਿੰਨ ਪ੍ਰਾਜੈਕਟ ਹੋਰ ਕੱਟੇ ਗਏ ਹਨ, ਉਨ੍ਹਾਂ ਵਿਚ ਵੀਰ ਇਨਕਲੇਵ ਦੀ ਇਨਕੁਆਇਰੀ ਵੀ ਵਿਚ ਪਾ ਦਿਓ (ਥੰਪਿੰਗ) Let the whole world know.

**MR. SPEAKER :** A Committee of the House will be formed if House agrees.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਆਪਾਂ ਇਸ ਗੱਲ ਨੂੰ ਹੋਰ ਅੱਗੇ ਵਧਾਉਂਦੇ ਹਾਂ। ਇਸ ਸਰਕਾਰ ਵੇਲੇ ਵੀ ਜਿਹੜੀਆਂ ਅਜਿਹੀ ਗੱਲਾਂ ਹੋਈਆਂ ਹਨ, ਉਹ ਵੀ ਇਸ ਵਿਚ ਪਾਈਆਂ ਜਾਣ । (ਸ਼ੋਰ)

**ਮੁੱਖ ਮੰਤਰੀ :** ਇਸ ਸਰਕਾਰ ਵਿਚ, ਮਾਨਯੋਗ ਸਪੀਕਰ ਸਾਹਿਬ ਵੀਰ ਐਨਕਲੇਵ ਦਾ 32 ਏਕੜ ਦਾ ਏਰੀਆ ਅਤੇ ਇਨ੍ਹਾਂ ਦੀ ਸਰਕਾਰ ਵੇਲੇ ਦਾ ਤਿੰਨ ਪ੍ਰਾਜੈਕਟਾਂ ਦਾ 62 ਏਕੜ ਦਾ ਏਰੀਆ ਕੱਟਿਆ ਗਿਆ ਸੀ । ਜੇਕਰ ਇਹ ਚਾਹੁੰਦੇ ਹਨ ਕਿ ਇਸ ਸਰਕਾਰ ਦੇ ਵੇਲੇ ਦੇ ਜਿਹੜੇ ਇਸ਼ੂਜ਼ ਹਨ, ਉਹ ਵੀ ਇਸ ਕਮੇਟੀ ਵਿਚ ਦੇਣੇ ਚਾਹੀਦੇ ਹਨ ਤਾਂ ਇਹ ਮੈਨੂੰ ਦੇ ਦੇਣ, ਮੈਂ ਪਾਸ ਆਨ ਕਰ ਦਿੰਦਾ ਹਾਂ ।

**MR. SPEAKER :** Alright. Now regular list of Questions. I call upon Mr. Atwal.

---

### ਅੱਗ ਪੀੜ੍ਹਤਾਂ ਲਈ ਮੁਆਵਜ਼ਾ

*1696. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਕੀ ਰਾਹਤ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2006 ਦੇ ਦੌਰਾਨ ਜ਼ਿਲ੍ਹਾ ਲੁਧਿਆਣਾ ਵਿਚ ਕੂੰਮਕਲਾਂ ਦੇ ਨੇੜੇ ਪਿੰਡ ਕਰੌੜ ਵਿਚ ਭਿਆਨਕ ਅੱਗ ਦੁਰਘਟਨਾ ਵਿਚ ਇਕ ਗੁੱਜਰ ਪਰਿਵਾਰ ਦੇ ਮਾਰੇ ਗਏ ਸੱਤ ਮੈਂਬਰਾਂ ਨੂੰ ਸਰਕਾਰ ਦੁਆਰਾ ਮੁਆਵਜ਼ਾ ਦੇਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ :** ਡਿਪਟੀ ਕਮਿਸ਼ਨਰ, ਲੁਧਿਆਣਾ ਨੇ ਇਸ ਮਾਮਲੇ ਦੀ ਪੜਤਾਲ ਕੀਤੀ ਅਤੇ ਦੱਸਿਆ ਕਿ ਮਿਤੀ 21-1-2006 ਨੂੰ ਹੋਈ ਅੱਗ ਦੁਰਘਟਨਾ ਵਿਚ 8 ਵਿਅਕਤੀ ਮਾਰੇ ਗਏ । ਪਰ ਉਹਨਾਂ ਨੂੰ ਐਕਸ-ਗਰੇਸ਼ੀਆ ਨਹੀਂ ਦਿੱਤਾ ਜਾ ਸਕਿਆ ਕਿਉਂਕਿ ਮ੍ਰਿਤਕ ਟੱਪਰੀਵਾਸ ਸੀ ਅਤੇ ਉਸ ਦੇ ਦੋ ਵਿਆਹ ਹੋਏ ਹੋਏ ਸਨ ਪਰ ਉਸ

[ਮਾਲ ਤੇ ਮੁੜ ਵਸੇਬਾ, ਰਾਹਤ ਤੇ ਪੁਨਰਵਾਸ ਅਤੇ ਪ੍ਰਵਾਸੀ ਭਾਰਤੀ ਮਾਮਲੇ ਮੰਤਰੀ]

ਦੇ ਕਾਨੂੰਨੀ ਵਾਰਸਾਂ ਨਾਲ ਸੰਪਰਕ ਨਹੀਂ ਹੋ ਸਕਿਆ। ਸੰਪਰਕ ਕਰਨ ਲਈ ਕੋਸ਼ਿਸ਼ ਜਾਰੀ ਹੈ। ਜਿਵੇਂ ਹੀ ਉਹਨਾਂ ਨਾਲ ਸੰਪਰਕ ਹੋ ਗਿਆ ਜਾਂ ਉਹਨਾਂ ਨੇ ਡੀ. ਸੀ. ਲੁਧਿਆਣਾ ਨੂੰ ਪਹੁੰਚ ਕੀਤੀ, ਤਾਂ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਸਾਰੀਆਂ ਜ਼ਰੂਰੀ ਰਸਮੀ ਕਾਰਵਾਈਆਂ ਕਰਕੇ ਇਕ ਮਹੀਨੇ ਦੇ ਅੰਦਰ ਅੰਦਰ ਐਕਸ-ਗਰੇਸ਼ੀਆ ਦੇ ਦਿੱਤਾ ਜਾਵੇਗਾ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਮਾਨਯੋਗ ਸਪੀਕਰ ਸਾਹਿਬ, ਜਿਸ ਦਿਨ ਇਹ ਅੱਗ ਲਗਣ ਦਾ ਵਾਕਿਆ ਲੁਧਿਆਣਾ ਵਿਚ ਹੋਇਆ ਸੀ, ਉਸ ਦਿਨ ਉਸ ਥਾਂ ਤੇ ਡੀ.ਸੀ., ਐਸ.ਡੀ.ਐਮ. ਅਤੇ ਤਹਿਸੀਲਦਾਰ, ਲੁਧਿਆਣਾ, ਮੌਕੇ ਤੇ ਮੌਜੂਦ ਸਨ ਅਤੇ ਉਸ ਪਰਿਵਾਰ ਦਾ 80 ਸਾਲਾਂ ਦਾ ਬਜ਼ੁਰਗ ਵੀ ਉਥੇ ਹਾਜ਼ਰ ਸੀ ਅਤੇ ਉਸ ਪਰਿਵਾਰ ਦੇ ਹੋਰ ਮੈਂਬਰਜ਼ ਵੀ ਹਾਜ਼ਰ ਸਨ ਜਿਸ ਦਿਨ ਇਹ ਮੌਤਾਂ ਹੋਈਆਂ ਸਨ। ਉਸ ਪਰਿਵਾਰ ਨੂੰ ਉਥੇ ਰਹਿੰਦੇ ਨੂੰ 12 ਸਾਲ ਹੋ ਗਏ ਹਨ ਅਤੇ ਹੁਣ ਉਨ੍ਹਾਂ ਕੋਲ ਰਹਿਣ ਵਾਸਤੇ ਕੋਈ ਜਗ੍ਹਾ ਨਹੀਂ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਪਰਿਵਾਰ ਦਾ ਜਿਹੜਾ 80 ਸਾਲਾਂ ਦਾ ਬਜ਼ੁਰਗ ਬਾਪ ਹੈ, ਉਹ ਉਸ ਪਰਿਵਾਰ ਦਾ ਵਾਰਿਸ ਨਹੀਂ ਹੈ ਅਤੇ ਕੀ ਸਰਕਾਰ ਐਕਸ-ਗਰੇਸ਼ੀਆ ਗ੍ਰਾਂਟ ਉਸ ਬਜ਼ੁਰਗ ਬਾਪ ਨੂੰ ਦੇਣ ਲਈ ਤਿਆਰ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਐਕਸ-ਗਰੇਸ਼ੀਆ ਦੀ ਗ੍ਰਾਂਟ 4 ਲੱਖ ਰੁਪਏ ਬਣਦੀ ਹੈ ਜਿਹੜੀ ਉਨ੍ਹਾਂ ਦੇ ਪਰਿਵਾਰ ਨੂੰ ਦਿੱਤੀ ਜਾਵੇਗੀ ਪਰ ਇਹ ਡੀ.ਸੀ. ਦੀ ਰਿਪੋਰਟ ਇਕ ਮਹੀਨੇ ਦੇ ਅੰਦਰ ਅੰਦਰ ਆਉਣ ਤੋਂ ਬਾਅਦ ਹੀ ਦਿੱਤੀ ਜਾਵੇਗੀ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਮਾਨਯੋਗ ਸਪੀਕਰ ਸਾਹਿਬ, ਕੀ ਉਸ ਪਰਿਵਾਰ ਦਾ ਜਿਹੜਾ 80 ਸਾਲਾਂ ਦਾ ਬਜ਼ੁਰਗ ਬਾਪ ਹੈ, ਉਹ ਵਾਰਸ ਨਹੀਂ ਹੈ ? ਇਹ ਐਕਸ–ਗਰੇਸ਼ੀਆ ਦੀ ਰਕਮ ਉਸ ਪਰਿਵਾਰ ਦਾ ਜਿਹੜਾ ਬਾਪ ਹੈ, ਉਸ ਨੂੰ ਦੇ ਦੇਣੀ ਚਾਹੀਦੀ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਸ ਵਿਚ ਵਾਰਸ ਵਾਲੀ ਗੱਲ ਨਹੀਂ ਹੈ। ਉਸ ਵਿਅਕਤੀ ਦੇ 2 ਵਿਆਹ ਹੋਏ ਹੋਏ ਸਨ। ਉਸ ਦੀ ਇਕ ਪੁੱਤਰੀ ਚੰਡੀਗੜ੍ਹ ਰਹਿੰਦੀ ਹੈ ਜਿਸ ਦਾ ਪਤਾ ਲੱਗਾ ਹੈ ਅਤੇ ਜੋ ਆਪਣਾ ਕਲੇਮ ਕਰ ਰਹੀ ਹੈ। ਫਾਦਰ ਦੀ ਗੱਲ ਬਾਅਦ ਵਿਚ ਹੈ। ਸਾਡੇ ਕੋਲ ਡੀ. ਸੀ. ਲੁਧਿਆਣਾ ਦੀ ਰਿਪੋਰਟ ਆ ਜਾਵੇ, ਫੇਰ ਅਸੀਂ ਇਸ ਨੂੰ ਇਕ ਮਹੀਨੇ ਦੇ ਵਿਚ ਐਕਸ-ਗਰੇਸ਼ੀਆ ਗ੍ਰਾਂਟ ਦੇ ਦੇਵਾਂਗੇ।

**ਸ੍ਰੀ ਤਿਕਸ਼ਨ ਸੂਦ :** ਮਾਨਯੋਗ ਸਪੀਕਰ ਸਾਹਿਬ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਅੱਗ ਨਾਲ, ਜਾਂ ਕਿਸੇ ਹੋਰ ਕਾਰਣ ਨਾਲ ਕਿਸੇ ਦੀ ਮੌਤ ਹੋ ਜਾਂਦੀ ਹੈ, ਕੀ ਸਰਕਾਰ ਉਥੇ ਵੀ ਐਕਸ-ਗਰੇਸ਼ੀਆ ਗ੍ਰਾਂਟ ਦਿੰਦੀ ਹੈ ? ਜਿਵੇਂ ਝੌਂਪੜੀ ਨੂੰ ਅੱਗ ਲੱਗ ਜਾਂਦੀ ਹੈ ਜਾਂ ਮਕਾਨ ਗਿਰ ਜਾਂਦਾ ਹੈ ਜਾਂ ਕੋਈ ਹੋਰ ਇਨਸੀਡੈਂਟਸ ਹੋ ਜਾਂਦੇ ਹਨ, ਕੀ ਉਥੇ ਵੀ ਸਰਕਾਰ ਵੱਲੋਂ ਗ੍ਰਾਂਟ ਦਿੱਤੀ ਜਾਂਦੀ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੇਕਰ ਇਨ੍ਹਾਂ ਦੇ ਕੋਲ ਕੋਈ ਐਸਾ ਕੇਸ ਹੈ ਤਾਂ ਇਹ ਸਰਕਾਰ ਨੂੰ ਭੇਜ ਦੇਣ, ਅਸੀਂ ਘੋਖ ਕਰ ਲਵਾਂਗੇ ਅਤੇ ਇਨ੍ਹਾਂ ਨੂੰ ਦੱਸ ਦੇਵਾਂਗੇ ।

---

## ਕਪਾਹ ਦੀ ਖਰੀਦ

*1526. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2005 ਦੇ ਦੌਰਾਨ ਰਾਜ ਵਿਚ ਮਾਰਕਫੈੱਡ ਦੁਆਰਾ ਕਪਾਹ ਦੀ ਕੁੱਲ ਕਿੰਨੀ ਮਾਤਰਾ ਖਰੀਦੀ ਗਈ ਅਤੇ ਇਹ ਕਿਸ ਦਰ ਤੇ ਖਰੀਦੀ ਗਈ ਸੀ ?

**ਸਰਦਾਰ ਜਸਜੀਤ ਸਿੰਘ ਰੰਧਾਵਾ** : ਪੰਜਾਬ ਮਾਰਕਫੈੱਡ ਵੱਲੋਂ ਜੇ-34 ਕਿਸਮ ਦੀ ਕਪਾਹ 1,67,038 ਕੁਇੰਟਲ ਖਰੀਦੀ ਗਈ । ਜੇ-34 ਕਿਸਮ ਦੀ ਕਪਾਹ ਦਾ ਘੱਟੋ ਘੱਟ ਸਮਰਥਨ ਮੁੱਲ 1835/-ਰੁਪਏ ਪ੍ਰਤੀ ਕੁਇੰਟਲ ਭਾਰਤ ਸਰਕਾਰ ਦੁਆਰਾ ਨਿਸ਼ਚਿਤ ਕੀਤਾ ਗਿਆ ਅਤੇ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਦੁਆਰਾ ਨਿਰਧਾਰਤ ਮਾਪਦੰਡਾਂ ਅਨੁਸਾਰ ਕਪਾਹ ਉਤਪਾਦਕਾਂ ਨੂੰ ਯਕੀਨੀ ਬਣਾਇਆ ਗਿਆ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮਹਾਰਾਸ਼ਟਰਾ ਵਿਚ ਇਸ ਕੰਮ ਲਈ ਫੈਡਰੇਸ਼ਨ ਬਣੀ ਹੋਈ ਹੈ ਅਤੇ ਉਸ ਫੈਡਰੇਸ਼ਨ ਦੀ ਟੋਟਲ ਮਨਾਪਲੀ ਕਾਟਨ ਪਰਚੇਜ਼ ਤੇ ਹੈ ਪਰ ਉਸ ਦੇ ਬਦਲੇ ਪੰਜਾਬ ਵਿਚ too little too late ਪਰਚੇਜ਼ ਕੀਤੀ ਜਾਂਦੀ ਹੈ । ਪੰਜਾਬ ਵਿਚ ਸਰਕਾਰ ਦੀ ਪਰਚੇਜ ਬਹੁਤ ਥੋੜ੍ਹੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕਾਟਨ ਦੀ ਪ੍ਰਚੇਜ਼ ਲਈ ਕਿੰਨੇ ਸੈਂਟਰ ਹਨ ਅਤੇ ਕਿੰਨੀ ਕਾਟਨ ਉਨ੍ਹਾਂ ਦੁਆਰਾ ਖਰੀਦੀ ਗਈ ? ਐਮ. ਐਸ. ਪੀ. ਦਾ ਜਿਹੜਾ ਪ੍ਰਚੇਜਿੰਗ ਰੇਟ 1835/- ਰੁਪਏ ਹੈ, ਇਹ ਬਹੁਤ ਘੱਟ ਹੈ । ਪੰਜਾਬ ਵਿਚ ਇਸ ਦੀ ਪਰਚੇਜ਼ ਵਜੋਂ 2-4 ਦਰੂ ਹੀ ਖਰੀਦੇ ਜਾਂਦੇ ਹਨ, ਕਾਟਨ ਦੀ ਸਾਰੀ ਪਰਚੇਜ ਨਹੀਂ ਕੀਤੀ ਜਾਂਦੀ । ਇਸਦੇ ਕੀ ਕਾਰਣ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ 2-3 ਤਰ੍ਹਾਂ ਦੇ ਸਵਾਲ ਕੀਤੇ ਹਨ । ਇਕ ਤਾਂ ਇਨ੍ਹਾਂ ਨੇ ਗੱਲ ਕੀਤੀ ਪੰਜਾਬ ਵਿਚ ਕਾਟਨ ਪਰਚੇਜ਼ ਸਿਸਟਮ ਬਾਰੇ, ਮੈਂ ਤੁਹਾਨੂੰ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਇਹ ਜਿਹੜਾ ਸਿਸਟਮ ਪੰਜਾਬ ਵਿਚ ਹੈ, ਇਸਦੇ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਨੇ ਪੈਰਾਮੀਟਰਜ਼ ਫਿਕਸ ਕੀਤੇ ਹੋਏ ਹਨ ਅਤੇ ਉਸਦੇ ਮੁਤਾਬਿਕ ਹੀ ਕਾਟਨ ਦੀ ਖਰੀਦ ਕੀਤੀ ਜਾਂਦੀ ਹੈ । ਪੰਜਾਬ ਵਿਚ ਗੌਰਮਿੰਟ ਆਫ ਇੰਡੀਆ ਦੀ ਏਜੰਸੀ ਨੇਫੈੱਡ ਵੀ ਕਾਟਨ ਦੀ ਖਰੀਦ ਕਰਦੀ ਹੈ ਤੇ ਪੰਜਾਬ ਦੀ ਏਜੰਸੀ ਮਾਰਕਫੈੱਡ ਵੀ ਖਰੀਦ ਕਰਦੀ ਹੈ ਤਾਂ ਕਿ ਜਿਹੜਾ ਰੇਟ ਫਿਕਸ ਕੀਤਾ ਗਿਆ ਹੈ, ਐਮ. ਐਸ. ਪੀ. ਤੋਂ ਘੱਟ ਰੇਟ ਤੇ ਇਹ ਨਾ ਵਿੱਕ ਸਕੇ । ਜੋ ਪੈਰਾਮੀਟਰਜ਼ ਫਿਕਸ ਕੀਤੇ ਹੋਏ ਹਨ, ਉਨ੍ਹਾਂ ਦੇ ਅੰਡਰ ਪੰਜਾਬ ਦੀ ਜੇ-34 ਕਾਟਨ ਆਉਂਦੀ ਹੈ ਜਿਸ ਦਾ ਰੇਟ 1835/- ਰੁਪਏ ਫਿਕਸ ਕੀਤਾ ਹੋਇਆ ਹੈ । ਇਕ ਬੰਗਾਲ ਦੇਸੀ ਕੁਆਲਟੀ ਹੈ, ਜਿਸਦਾ ਰੇਟ ਪੈਰਾਮੀਟਰਜ਼ ਮੁਤਾਬਿਕ 1310/- ਰੁਪਏ ਫਿਕਸਡ ਹੈ । ਬਾਕੀ ਸ਼ੁਰੂ-ਸ਼ੁਰੂ ਵਿਚ ਬਾਰਸ਼ ਹੋ ਗਈ ਸੀ ਤਾਂ ਥੋੜ੍ਹੀ ਜਿਹੀ ਕੁਆਲਟੀ ਘਟਣ ਕਾਰਨ ਕੀਮਤ ਕੁਝ

[ਸਹਿਕਾਰਤਾ ਅਤੇ ਬਾਗਬਾਨੀ ਮੰਤਰੀ]

ਘਟ ਗਈ ਸੀ । ਅਸੀਂ 1.10.2005 ਤੋਂ ਕਾਟਨ ਦੀ ਖਰੀਦ ਸ਼ੁਰੂ ਕੀਤੀ ਸੀ ਤੇ ਉਦੋਂ ਬਾਰਸ਼ ਹੋਣ ਕਾਰਨ ਮਾਇਸਚਰ ਜ਼ਿਆਦਾ ਹੋ ਗਿਆ ਸੀ ਜਿਸ ਕਾਰਨ ਥੋੜ੍ਹੀ ਜਿਹੀ ਕੁਆਲਟੀ ਘੱਟ ਹੋਣ ਕਾਰਨ ਕੀਮਤ ਘਟੀ ਸੀ । ਬਾਕੀ ਸਾਰੀ ਐਮ.ਐਸ.ਪੀ. ਤੇ ਪਰਚੇਜ਼ ਕੀਤੀ ਹੈ । ਇਸ ਤੋਂ ਇਲਾਵਾ ਜਿਹੜੀ ਪ੍ਰਾਈਵੇਟ ਟਰੇਡਰਜ਼ ਨੇ ਖਰੀਦ ਕੀਤੀ ਹੈ, ਉਨ੍ਹਾਂ ਨੇ ਇਸ ਤੋਂ ਉਚੇ ਰੇਟ ਤੇ ਕਾਟਨ ਖਰੀਦੀ ਹੈ । ਅੱਜ ਵੀ ਜੋ ਮਾਰਕੀਟ ਵਿਚ ਪ੍ਰੀਵੇਲਿੰਗ ਪ੍ਰਾਈਸ ਹੈ, ਉਹ ਤਕਰੀਬਨ 2000/- ਰੁਪਏ ਤੋਂ ਉਪਰ ਉਪਰ ਚਲ ਰਹੀ ਹੈ ਜਦੋਂ ਕਿ 1835/- ਰੁਪਏ ਕੀਮਤ ਆਮ ਚਲਦੀ ਹੈ । ਅੱਜ ਵੀ ਕਪਾਹ 1980/- ਰੁਪਏ ਤੋਂ 2080/- ਰੁਪਏ ਤੱਕ ਮਾਰਕੀਟ ਵਿਚ ਵਿਕੀ ਹੈ । ਗੌਰਮਿੰਟ ਆਫ ਇੰਡੀਆ ਨੇ ਤਾਂ ਨੇਫੈੱਡ ਨੂੰ ਖਰੀਦ ਕਰਨ ਤੋਂ ਬੰਦ ਵੀ ਕਰ ਦਿੱਤਾ ਸੀ ਪਰ ਇਸ ਦੇ ਬਾਵਜੂਦ ਵੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਫਾਰਮਰਜ਼ ਦਾ ਸੋਸ਼ਲ ਅਤੇ ਆਰਥਿਕ ਪੱਧਰ ਉੱਚਾ ਚੁੱਕਣ ਲਈ ਕੁਮਿੱਟਿਡ ਹੈ । ਸੀ.ਐਮ. ਸਾਹਿਬ ਦੀਆਂ ਹਦਾਇਤਾਂ ਅਨੁਸਾਰ ਮਾਰਕਫੈੱਡ ਨੇ ਆਪਣੇ ਤੌਰ ਤੇ ਕਪਾਹ ਪਰਚੇਜ਼ ਕਰਕੇ ਦਿੱਤੀ ਹੈ, ਪ੍ਰਾਈਸ ਮੇਨਟੇਨ ਕਰਕੇ ਦਿੱਤੀ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਜਿਹੜੀ ਕਾਟਨ ਹੈ, ਉਸਨੂੰ 25 ਜਾਂ 26 ਐਮ.ਐਮ ਸਟੇਪਲ ਗਿਣਿਆ ਜਾਂਦਾ ਹੈ ਪਰ ਅਸਲੀਅਤ ਵਿਚ ਇਹ 28 ਐਮ.ਐਮ. ਸਟੇਪਲ ਹੈ । ਜੇ ਇਸ ਦਾ ਰੇਸ਼ਾ ਸੁਪਰ ਕੁਆਲਟੀ ਵਿਚ ਆਉਂਦਾ ਹੈ ਤੇ ਜੇ ਇਹ ਮੰਨਿਆ ਜਾਂਦਾ ਹੈ ਤਾਂ ਇਸ ਦੀ ਮਿਨੀਮਮ ਸਪੋਰਟ ਪ੍ਰਾਈਸ 300/- ਰੁਪਏ ਹੋਰ ਉੱਪਰ ਚਲੀ ਜਾਂਦੀ ਹੈ । ਕੀ ਇਹ ਇਸ ਦਾ ਰੇਟ ਇਸ ਮੁਤਾਬਿਕ ਫਿਕਸ ਕਰਾਉਣਗੇ ? ਮੇਰਾ ਦੂਸਰਾ ਸਵਾਲ ਹੈ......

**ਮਾਨਯੋਗ ਸਪੀਕਰ :** ਇਕ ਵੇਲੇ ਇਕ ਸਵਾਲ ਪੁੱਛੋ । ਹਾਂ ਜੀ, ਮੰਤਰੀ ਜੀ, ਇਸ ਦੀ ਹਾਇਰ ਕੀਮਤ ਕਿਉਂ ਨਹੀਂ ਦਿੱਤੀ ਜਾ ਰਹੀ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਦੇ ਕਾਟਨ ਐਡਵਾਈਜ਼ਰੀ ਬੋਰਡ ਵਿਚ ਪੰਜਾਬ ਦੇ ਕਿੰਨੇ ਮੈਂਬਰ ਹਨ ਤੇ ਕੌਣ ਮੈਂਬਰ ਹਨ ?......

**ਮਾਨਯੋਗ ਸਪੀਕਰ :** ਤੁਸੀਂ ਪਹਿਲਾਂ ਇਕ ਸਵਾਲ ਪੁੱਛ ਲਓ, ਫੇਰ ਦੂਸਰਾ ਪੁੱਛੋ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਨੇ ਕਹੀ ਹੈ ਕਿ ਪੰਜਾਬ ਦੀ ਕਾਟਨ 28 ਐਮ.ਐਮ. ਸਟੇਪਲ ਹੈ, ਇਹ ਇਨ੍ਹਾਂ ਦੀ ਗਲਤ-ਫਹਿਮੀ ਹੈ । ਜਿਹੜੀ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਹੈ, ਉਸ ਦੁਆਰਾ ਜੇ-34 ਕੁਆਲਟੀ ਦੀ ਕਪਾਹ ਪੰਜਾਬ ਵਿਚੋਂ ਖਰੀਦੀ ਜਾਂਦੀ ਹੈ ਜਿਹੜੀ ਕਿ 26.5 ਐਮ.ਐਮ. ਸਟੇਪਲ ਹੈ, 28 ਐਮ.ਐਮ. ਨਹੀਂ । ਜਿਹੜੀ ਮਹਾਰਾਸ਼ਟਰਾ ਵਿਚ ਐਲ.ਆਰ.ਏ. ਕੁਆਲਟੀ ਹੈ, ਉਹ 27 ਐਮ.ਐਮ ਹੈ ਤੇ ਉਸਦੀ ਕੀਮਤ ਵੀ 1835/- ਹੀ ਦਿੱਤੀ ਜਾ

ਰਹੀ ਹੈ । ਇਹ ਵੱਖਰੀਆਂ ਵੱਖਰੀਆਂ ਵੇਰਾਇਟੀਜ਼ ਹਨ । ਜਿਵੇਂ ਇਕ ਬੰਨੀ ਕੁਆਲਟੀ ਹੈ ਜਿਹੜੀ 31 ਐਮ.ਐਮ. ਹੈ ਤੇ ਉਸਦੀ ਕੀਮਤ 2010/- ਰੁਪਏ ਫਿਕਸਡ ਹੈ । ਇਸੇ ਤਰ੍ਹਾਂ ਮਹਾਰਾਸ਼ਟਰਾ ਵਿਚ ਐਮ.ਸੀ.ਯੂ.-5 ਕੁਆਲਟੀ ਹੈ, ਉਹ 33 ਐਮ. ਐਮ. ਸਟੈਪਲ ਹੈ ਤੇ ਉਸਦੀ ਕੀਮਤ 2055/- ਰੁਪਏ ਫਿਕਸਡ ਹੈ । ਗੁਜਰਾਤ ਦੀ ਕਪਾਹ ਦੀ ਇਕ ਕੁਆਲਟੀ ਸ਼ੰਕਰ-6 ਹੈ, ਜੋ ਕਿ 28 ਐਮ.ਐਮ. ਹੈ ਤੇ ਉਸਦੀ ਕੀਮਤ 1985/- ਰੁਪਏ ਫਿਕਸਡ ਹੈ । ਤਾਮਿਲਨਾਡੂ ਵਿਚ ਬੀ.ਸੀ.ਐਚ.-32 ਕੁਆਲਟੀ ਕਪਾਹ 35 ਐਮ.ਐਮ. ਹੈ ਜਿਸਦੀ ਕੀਮਤ 2200/- ਰੁਪਏ ਹੈ ਤੇ ਕਰਨਾਟਕਾ ਵਿਚ ਇਕ ਕੁਆਲਟੀ ਹੈ ਐਸ.ਯੂ.ਵੀ.ਆਈ.ਐਨ. ਜੋ ਕਿ 38 ਐਮ.ਐਮ. ਹੈ ਤੇ ਜਿਸਦੀ ਕੀਮਤ 3135/- ਰੁਪਏ ਫਿਕਸਡ ਹੈ । ਪੰਜਾਬ ਦੀ ਜਿਹੜੀ ਜੇ-34 ਕੁਆਲਟੀ ਦੀ ਕਪਾਹ ਹੈ, ਇਹ 26.5 ਐਮ.ਐਮ. ਹੈ ਤੇ ਇਸਦਾ ਇਹੀ ਰੇਟ ਫਿਕਸਡ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ-34 ਪੰਜਾਬ ਵਿਚ ਕੋਈ ਵੇਚਦਾ ਨਹੀਂ ਇਸ ਨੂੰ ਚੰਗੀ ਕੁਆਲਟੀ ਹੋਣ ਕਰਕੇ ਇੰਝ ਕਹਿ ਦਿੰਦੇ ਹਾਂ । ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਪਾਹ ਦਾ ਸਾਰਾ ਬੀਜ ਤਾਂ ਗੁਜਰਾਤ ਤੇ ਮਹਾਂਰਾਸ਼ਟਰਾ ਤੋਂ ਪੰਜਾਬ ਵਿਚ ਆਇਆ ਹੈ ਤੇ ਇਸ ਦਾ ਰੇਸ਼ਾ 28 ਐਮ.ਐਮ. ਸਟੈਪਲ ਹੈ । ਇਹ ਇਸ ਗੱਲ ਨੂੰ ਐਨਸ਼ਿਓਰ ਕਰ ਲੈਣ, ਤੇ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕਾਟਨ ਐਡਵਾਇਜ਼ਰੀ ਬੋਰਡ ਦੀ ਮੀਟਿੰਗ ਵਿਚ ਪੰਜਾਬ ਦਾ ਕੋਈ ਅਫਸਰ ਕਿਉਂ ਨਹੀਂ ਜਾਂਦਾ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ, ਕਪਾਹ ਦੀ ਲੈਂਥ ਨੂੰ ਅਸੀਂ ਲੈਬਾਰਟਰੀਜ਼ ਵਿਚ ਭੇਜ ਕੇ ਵੀ ਵੈਰੀਫਾਈ ਕਰਾਇਆ ਹੈ । ਸਾਡੇ ਕੋਲ ਕਾਰਪੋਰੇਸ਼ਨ ਦੀਆਂ ਕਈ ਲਿਬਾਰਟਰੀਜ਼ ਹਨ ਜਿਥੇ ਅਸੀਂ ਇਸ ਦੀ ਚੈਕਿੰਗ ਕਰਾਉਂਦੇ ਰਹਿੰਦੇ ਹਾਂ ਜਿਵੇਂ ਕਿ ਹਾਈ ਵਾਲਿਊਮ ਇਨਟੈਨਸਿਟੀ ਮਸ਼ੀਨ ਫਾਰ ਸਟੈਪਲ ਲੈਂਥ ਐਂਡ ਟੈਕਸਟਾਈਲ ਇੰਸਟੀਚਿਊਟ, ਭਿਵਾਨੀ । ਸਾਡੀ ਚੈਕਿੰਗ ਦੇ ਮੁਤਾਬਿਕ ਇਸ ਦੀ ਲੈਂਥ 26.55 ਐਮ.ਐਮ. ਹੈ । ਬਾਕੀ, ਜੇ ਕੋਈ ਸਪੈਸੇਫਿਕ ਢੇਰੀ ਸਾਡੇ ਨੋਟਿਸ ਵਿਚ ਲਿਆਂਦੀ ਜਾਵੇਗੀ ਤਾਂ ਅਸੀਂ ਉਸ ਦੀ ਚੈਕਿੰਗ ਕਰਵਾ ਲਵਾਂਗੇ । ਜਿਥੋਂ ਤੱਕ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਦਾ ਸਵਾਲ ਹੈ, ਜੇ ਇਸ ਤਰ੍ਹਾਂ ਦੀ ਕਿਸੇ ਮੀਟਿੰਗ ਦਾ ਕੋਈ ਨੋਟਿਸ ਸਾਨੂੰ ਆਵੇਗਾ ਤਾਂ ਅਸੀਂ ਜ਼ਰੂਰ ਉਸ ਵਿਚ ਆਪਣੇ ਅਫਸਰ ਭੇਜਾਂਗੇ । ਅਜੇ ਤੱਕ ਸਾਨੂੰ ਕੋਈ ਨੋਟਿਸ ਨਹੀਂ ਆਇਆ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਨੂੰ ਜਾਂ ਮਾਰਕਫੈੱਡ ਨੂੰ ਕਾਟਨ ਦੀ ਖਰੀਦ ਵਾਸਤੇ ਐਕਸਪੋਰਟ ਦਾ ਕੋਟਾ ਇਸ ਸਾਲ ਮਿਲਿਆ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕਰ ਚੁੱਕਾ ਹਾਂ ਕਿ ਸਾਡੀ ਕਾਟਨ ਐਮ.ਐਸ.ਪੀ. ਨਾਲੋਂ ਜ਼ਿਆਦਾ/ਉਚੇ ਭਾਅ ਤੇ ਟਰੇਡਰਜ਼ ਖਰੀਦ ਕਰ ਰਹੇ ਹਨ । 16738 ਗੰਢਾਂ ਖਰੀਦੀਆਂ ਜਾ ਚੁੱਕੀਆਂ ਹਨ । ਕਾਟਨ ਦੀ ਕੀਮਤ ਪਹਿਲਾਂ

[ਸਹਿਕਾਰਤਾ ਅਤੇ ਬਾਗਬਾਨੀ ਮੰਤਰੀ]

ਹੀ ਉਚੀ ਚੱਲ ਰਹੀ ਹੈ ਜਿਸ ਕਰਕੇ ਕਿਸਾਨਾਂ ਨੂੰ ਕਾਫੀ ਫਾਇਦਾ ਹੋ ਰਿਹਾ ਹੈ। ਜਿਥੋਂ ਤੱਕ ਐਕਸਪੋਰਟ ਆਰਡਰ ਦੀ ਗੱਲ ਹੈ, ਇਸ ਤਰ੍ਹਾਂ ਦਾ ਕੋਈ ਆਰਡਰ ਸਾਨੂੰ ਨਹੀਂ ਮਿਲਿਆ ਹੈ।

---

## ਗੰਨੇ ਦੇ ਬਕਾਇਆਂ ਦੀ ਅਦਾਇਗੀ

*1642. (1) ਸਰਦਾਰ ਸੀਤਲ ਸਿੰਘ
(2) ਸਰਦਾਰ ਭਾਗ ਸਿੰਘ ਮੱਲ੍ਹਾ } : ਕੀ ਸਹਿਕਾਰਤਾ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਿਸਾਨਾਂ ਦੁਆਰਾ ਖੰਡ ਮਿੱਲਾਂ ਨੂੰ ਸਪਲਾਈ ਕੀਤੇ ਗਏ ਗੰਨੇ ਲਈ ਦੇਣੇ ਬਣਦੇ ਬਕਾਇਆਂ ਦੀ ਅਦਾਇਗੀ ਸਰਕਾਰ ਦੁਆਰਾ ਕੀਤੀ ਜਾ ਰਹੀ ਹੈ: ਜੇਕਰ ਅਜਿਹਾ ਹੋਵੇ, ਤਾਂ ਬਕਾਇਆਂ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਸਜੀਤ ਸਿੰਘ ਰੰਧਾਵਾ :** ਹਾਂ ਜੀ। ਸਰਕਾਰ ਵੱਲੋਂ ਗੰਨੇ ਦੇ ਬਕਾਇਆਂ ਦੀ ਅਦਾਇਗੀ ਛੇਤੀ ਤੋਂ ਛੇਤੀ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਸੀਤਲ ਸਿੰਘ :** ਮਾਨਯੋਗ ਸਪੀਕਰ ਸਾਹਿਬ, ਸਦਨ ਵਿਚ ਬੜੀ ਦੇਰ ਤੋਂ ਇਹੀ ਜਵਾਬ ਆ ਰਿਹਾ ਹੈ ਕਿ ਇਹ ਬਕਾਏ ਛੇਤੀ ਦੇਣ ਦੀ ਕੋਸ਼ਿਸ਼ ਕਰ ਰਹੇ ਹਾਂ। ਕੀ ਮੰਤਰੀ ਜੀ ਇਸ ਨੂੰ ਸਮਾਂ-ਬੱਧ ਕਰਨਗੇ ਅਤੇ ਦੱਸਣਗੇ ਕਿ ਕਦੋਂ ਤੱਕ ਇਹ ਬਕਾਏ ਦੇ ਦਿੱਤੇ ਜਾਣਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੇ ਬਕਾਏ ਹਨ, ਪਿਛਲੇ ਸੀਜ਼ਨ ਵਿਚ/ਪਿਛਲੇ ਸਾਲ ਇਹ ਸਾਰੇ ਅਸੀਂ ਕਲੀਅਰ ਕਰ ਦਿੱਤੇ ਹਨ। ਹੁਣ ਸਿਰਫ ਇਕ ਕਰੋੜ 60 ਲੱਖ ਰੁਪਏ ਦਾ ਬਕਾਇਆ ਰਹਿੰਦਾ ਹੈ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਕਿਸਾਨਾਂ ਦੀ ਬਿਹਤਰੀ ਲਈ ਬਹੁਤ ਸਾਰੇ ਉਪਰਾਲੇ ਕਰ ਰਹੀ ਹੈ ਅਤੇ ਉਨ੍ਹਾਂ ਦਾ ਸਮਾਜਿਕ ਅਤੇ ਆਰਥਿਕ ਪੱਧਰ ਉੱਚਾ ਚੁੱਕਣ ਲਈ ਵਚਨਬਧ ਹੈ। ਇਸ ਲਈ ਅਸੀਂ ਕਮਿਟਿਡ ਹਾਂ ਅਤੇ ਜਲਦੀ ਤੋਂ ਜਲਦੀ ਬਕਾਏ ਦੀ ਪੇਮੈਂਟ ਕਰ ਦੇਵਾਂਗੇ।

**ਸਰਦਾਰ ਭਾਗ ਸਿੰਘ ਮੱਲ੍ਹਾ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਦਾ ਕਿੰਨਾ ਬਕਾਇਆ ਹੈ ਅਤੇ ਮੁਲਾਜ਼ਮਾਂ ਦਾ ਕਿੰਨਾ ਬਕਾਇਆ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੁਲਾਜ਼ਮਾਂ ਦੇ ਬਕਾਏ ਦਾ ਤਾਂ ਇਹ ਸਵਾਲ ਹੀ ਨਹੀਂ ਹੈ। ਇਸ ਦੇ ਵਾਸਤੇ ਇਹ ਵੱਖਰਾ ਸਵਾਲ ਕਰ ਲੈਣ ਤਾਂ ਚੰਗਾ ਹੈ ਕਿਉਂਕਿ ਇਸ ਵੇਲੇ ਇਸ ਸਵਾਲ ਦੇ ਫਿਗਰਜ਼ ਮੇਰੇ ਕੋਲ ਅਵੇਲੇਬਲ ਨਹੀਂ ਹਨ। ਇਸ ਵੇਲੇ 16 ਮਿੱਲਾਂ

ਹਨ । ਇਨ੍ਹਾਂ ਵਿਚੋਂ ਬੁਢਲਾਡੇ ਵਾਲੀ ਮਿੱਲ ਪੂਰਨ ਤੌਰ ਤੇ ਬੰਦ ਹੈ ਇਸ ਤੋਂ ਇਲਾਵਾ 3 ਹੋਰ ਮਿੱਲਾਂ ਡਿਸਇਨਵੈਸਟ ਹੋਣ ਜਾ ਰਹੀਆਂ ਹਨ । ਇਕ ਮਿੱਲ ਵਿਚ ਮੁਲਾਜ਼ਮਾਂ ਦੀ ਸੈਲਰੀ ਤਕਰੀਬਨ 20 ਲੱਖ ਰੁਪਏ ਹੁੰਦੀ ਹੈ । ਇਸ ਤਰ੍ਹਾਂ ਨਾਲ 3 ਮਿੱਲਾਂ ਦੀ ਸੈਲਰੀ 60 ਲੱਖ ਰੁਪਏ ਮਹੀਨਾ ਹੋ ਜਾਂਦੀ ਹੈ । ਉਨ੍ਹਾਂ ਦਾ ਪਿਛਲੇ ਇਕ ਸਾਲ ਦਾ ਬਕਾਇਆ ਰਹਿੰਦਾ ਹੈ । ਇਸ ਦੇ ਬਾਰੇ ਮੈਂ ਪਹਿਲਾਂ ਹੀ ਬੇਨਤੀ ਕਰ ਚੁੱਕਾ ਹਾਂ ਕਿ ਇਸ ਦੀ ਪੇਮੈਂਟ ਜਲਦੀ ਤੋਂ ਜਲਦੀ ਕਰ ਦੇਵਾਂਗੇ ।

**ਸਰਦਾਰ ਭਾਗ ਸਿੰਘ ਮੱਲ੍ਹਾ** : ਮਾਨਯੋਗ ਸਪੀਕਰ ਸਾਹਿਬ, ਜਗਰਾਓ ਮਿੱਲ ਬੰਦ ਹੋ ਚੁੱਕੀ ਹੈ । ਇਸ ਦੇ ਵਿਚ 215 ਮੁਲਾਜ਼ਮ ਪੱਕੇ ਅਤੇ 245 ਮੁਲਾਜ਼ਮ ਆਰਜ਼ੀ ਹਨ । ਮੰਤਰੀ ਜੀ ਦੱਸਣ ਦੀ ਖੇਚਲ ਕਰਨ ਕਿ ਉਨ੍ਹਾਂ ਦਾ ਜਿਹੜਾ ਬਕਾਇਆ ਰਹਿੰਦਾ ਹੈ, ਉਹ ਕਦੋਂ ਤੱਕ ਦੇ ਦਿੱਤਾ ਜਾਵੇਗਾ । ਇਸ ਦੇ ਨਾਲ ਹੀ ਇਹ ਵੀ ਦੱਸਿਆ ਜਾਵੇ ਕਿ ਉਨ੍ਹਾਂ ਦੀ ਐਡਜਸਟਮੈਂਟ ਕਿਸੇ ਹੋਰ ਮਹਿਕਮੇ ਵਿਚ ਕੀਤੀ ਜਾਵੇਗੀ ਜਾਂ ਨਹੀਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਵਾਲ ਤਾਂ ਗੰਨੇ ਦੇ ਬਕਾਏ ਦਾ ਸੀ ਪਰ ਗੱਲ ਇਹ ਮੁਲਾਜ਼ਮਾਂ ਦੀ ਕਰਦੇ ਹਨ । 3 ਮਿੱਲਾਂ ਡਿਸਇਨਵੈਸਟ ਕਰਨ ਲਈ ਲੀਕੁਊਡੇਟਰ ਲਗਾ ਦਿੱਤਾ ਹੈ ਉਸ ਦੀ ਰਿਪੋਰਟ ਆਉਣ ਤੇ ਅਸੀਂ ਇਨ੍ਹਾਂ ਨੂੰ ਲੀਕੁਊਡੇਟ ਕਰ ਦਿਆਂਗੇ । ਫਾਈਨਾਂਸ ਡਿਪਾਰਟਮੈਂਟ ਨੂੰ ਵੀ ਅਸੀਂ ਲਿਖ ਦਿੱਤਾ ਹੈ ਕਿ ਇਨ੍ਹਾਂ ਮੁਲਾਜ਼ਮਾਂ ਨੂੰ ਰਿਟਰੈਂਚ ਕਰ ਦਿੱਤਾ ਜਾਵੇ ਤਾਂ ਕਿ ਮਿੱਲਾਂ ਤੇ ਹੋਰ ਵਜ਼ਨ ਨਾ ਪੈ ਸਕੇ । ਇਹ ਮਿੱਲਾਂ ਚੱਲਣ ਤੋਂ ਅਸਮਰੱਥ ਹਨ । ਗੰਨਾ ਨਹੀਂ ਹੈ ਅਤੇ ਲੱਾਸਿਜ਼ ਜ਼ਿਆਦਾ ਹੋ ਰਹੇ ਹਨ । ਇਸ ਕਰਕੇ ਮੁਲਾਜ਼ਮਾਂ ਨੂੰ ਰਿਟਰੈਂਚ ਕਰਕੇ ਜਲਦੀ ਤੋਂ ਜਲਦੀ ਉਨ੍ਹਾਂ ਦੇ ਬਕਾਏ ਅਸੀਂ ਪੇਅ ਕਰ ਦਿਆਂਗੇ ।

**ਸਰਦਾਰ ਸੁਖਦਰਸ਼ਨ ਸਿੰਘ ਮਰਾੜ** : ਮੰਤਰੀ ਜੀ ਕਹਿੰਦੇ ਹਨ ਕਿ ਪਿਛਲੇ ਸਾਲਾਂ ਦਾ ਬਕਾਇਆ ਦੇ ਦਿੱਤਾ ਹੈ । ਜਿਹੜਾ ਬਕਾਇਆ ਰਹਿੰਦਾ ਹੈ, ਉਹ ਕਿਹੜੇ ਸਾਲ ਦਾ ਹੈ ਅਤੇ ਕਿੰਨਾ ਰਹਿੰਦਾ ਹੈ ?

**ਮੰਤਰੀ** : ਇਹ ਟੋਟਲ 36.25 ਕਰੋੜ ਰੁਪਿਆ ਰਹਿੰਦਾ ਹੈ, ਬਾਕੀ ਪੇਅ ਕਰ ਦਿੱਤਾ ਸੀ । 2001-02, 2002-03, 2003-04 ਅਤੇ 2004-05 ਦਾ ਪੇਅ ਕਰ ਦਿੱਤਾ ਹੈ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਇਨ੍ਹਾਂ ਨੇ ਕਿਹਾ ਹੈ ਕਿ ਗੰਨਾ ਹੋਣੋਂ ਹਟ ਗਿਆ ਹੈ, ਜਦੋਂ ਕਿ, ਮਾਨਯੋਗ ਸਪੀਕਰ ਸਾਹਿਬ, ਗੰਨਾ ਹੁੰਦਾ ਹੈ, ਕੀ ਉਹ ਗੰਨਾ ਹੋਰ ਮਿੱਲਾਂ ਨੂੰ ਅਲਾਟ ਹੋ ਗਿਆ ਹੈ ? ਜਿਹੜਾ ਗੰਨੇ ਦਾ ਏਰੀਆ ਡੀਫਾਈਨਡ ਹੁੰਦਾ ਹੈ, ਉਸ ਏਰੀਆ ਦੇ ਵਿੱਚੋਂ ਕੀ ਗੰਨਾ ਪ੍ਰਾਈਵੇਟ ਮਿੱਲਾਂ ਨੂੰ ਅਲਾਟ ਹੋ ਗਿਆ ਹੈ ਅਤੇ ਕੀ ਕੋਆਪ੍ਰੇਟਿਵ ਮਿੱਲਾਂ ਨੂੰ ਜਾਣ ਬੁੱਝ ਕੇ ਛੱਡਿਆ ਗਿਆ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਇਥੇ 16 ਕੋਆਪ੍ਰੇਟਿਵ ਮਿੱਲਾਂ ਹਨ ਅਤੇ 7 ਇਥੇ ਪ੍ਰਾਈਵੇਟ ਮਿੱਲਾਂ ਹਨ । ਜਿੰਨਾ ਗੰਨਾ ਪੰਜਾਬ ਵਿੱਚ ਚਾਹੀਦਾ ਹੈ, ਉਸ ਦਾ ਅਸੀਂ ਤਕਰੀਬਨ 88% ਗੰਨਾ ਮਿੱਲਾਂ ਨੂੰ ਚਲਾਉਣ ਲਈ ਲੈ ਕੇ

[ਸਹਿਕਾਰਤਾ ਅਤੇ ਬਾਗਬਾਨੀ ਮੰਤਰੀ]

ਚਲਦੇ ਹਾਂ ਅੱਜ ਪੰਜਾਬ ਦੇ ਵਿੱਚ 40% ਗੰਨਾ ਹੈ। ਕੋਆਪ੍ਰੇਟਿਵ ਮਿੱਲਾਂ ਨੂੰ 25% ਹੀ ਮਿਲ ਸਕਿਆ ਹੈ। ਇਸ ਕਰਕੇ ਕਈ ਮਿੱਲਾਂ ਘਾਟੇ ਵਿੱਚ ਜਾ ਰਹੀਆਂ ਹਨ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1633*

**ਮਾਨਯੋਗ ਸਪੀਕਰ :** ਅਗਲਾ ਸਵਾਲ ਨੰ: 1633 ਇਸ ਦੀ ਐਕਸਟੈਨਸ਼ਨ ਮੰਗ ਲਈ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮੰਤਰੀ ਜੀ ਤੋਂ ਇਸ ਦੇ ਬਾਰੇ ਆਸ਼ਵਾਸਨ ਮੰਗਾਂਗਾ ਕਿ 1633 ਨੰਬਰ ਸਵਾਲ ਬੜਾ ਅਹਿਮ ਸਵਾਲ ਹੈ, ਕੀ ਇਸ ਦਾ ਜਵਾਬ ਇਸ ਪਰੈਜ਼ੈਂਟ ਸੈਸ਼ਨ ਦੇ ਵਿੱਚ ਮਿਲ ਜਾਵੇਗਾ ?

**ਮਾਨਯੋਗ ਸਪੀਕਰ :** ਹਾਂ ਜੀ, ਇੰਨਾਂ ਆਸ਼ਵਾਸਨ ਹੈ ਕਿ ਇਸ ਸਦਨ ਦੇ ਵਿੱਚ ਜਵਾਬ ਆ ਜਾਵੇਗਾ।

---

ਆਨ-ਲਾਈਨ ਲਾਟਰੀਜ਼

*1636. **ਕੈਪਟਨ ਕੰਵਲਜੀਤ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਆਨ-ਲਾਈਨ ਲਾਟਰੀਜ਼ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਸੁਰਿੰਦਰ ਸਿੰਗਲਾ :** ਨਹੀਂ ਜੀ।

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਆਨ ਲਾਈਨ ਲਾਟਰੀ ਸਰਕਾਰ ਨੂੰ ਵਾਧੂ ਆਮਦਨ ਦਾ ਇਕ ਸਾਧਨ ਹੈ, ਜ਼ਰੀਆ ਹੈ। ਕੀ ਮੰਤਰੀ ਜੀ ਦੱਸਣਗੇ ਕਿ ਸਾਡੇ ਵੇਲੇ ਜੋ ਤਕਰੀਬਨ 900 ਕਰੋੜ ਰੁਪਏ ਦੀ ਬਿੱਡ ਆਈ ਸੀ, ਇਨ੍ਹਾਂ ਨੇ ਉਸ ਆਨ ਲਾਈਨ ਲਾਟਰੀ ਨੂੰ ਬੰਦ ਕਿਉਂ ਕਰ ਦਿੱਤਾ ਹੈ ?

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ ਕਿ ਲਾਟਰੀ ਨੂੰ ਕਿਉਂ ਬੰਦ ਕਰ ਦਿੱਤਾ ਗਿਆ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਵੇਲੇ ਦੋ ਵਾਰੀ ਬਿੱਡ ਇਨ੍ਹਾਂ ਨੇ ਐਂਟਰਟੇਨ ਕੀਤੀ ਔਰ ਦੋਨੋਂ ਵਾਰੀ ਇਨ੍ਹਾਂ ਨੇ ਆਪ ਰਿਜੈਕਟ ਕੀਤੀ। ਇਕ ਡੇਟ ਹੈ 15.2.1999 ਔਰ ਦੂਜੀ ਹੈ 2.11.2001. ਦੋਨੋਂ ਹੀ ਇਨ੍ਹਾਂ ਨੇ ਪੋਸਟਪੋਨ ਕੀਤੀਆਂ।

---

*For Starred Question No. 1633 and reply thereto, please see P.V.S. Debates dated 17.3.2006.

ਸਾਡੇ ਕੋਲ ਇਸ ਦਾ ਰਿਕਾਰਡ ਹੈ । ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛ ਲਓ, ਸਾਰਾ ਹਾਊਸ ਜਾਣਦਾ ਹੈ ਕਿ ਇਨ੍ਹਾਂ ਨੇ ਕਿਉਂ ਰਿਜੈਕਟ/ਪੋਸਟਪੋਨ ਕੀਤੀਆਂ ? ਮੈਂ ਕੋਈ ਇਸ ਗੱਲ ਤੇ needle of suspicion ਨਹੀਂ ਕਰਦਾ । ਇਹ ਆਪ ਹੀ ਦੱਸ ਦੇਣ ।

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਇਹ ਸਿੰਗਲਾ ਸਾਹਿਬ, ਇਧਰ ਆ ਜਾਣ (ਵਿਰੋਧੀ ਧਿਰਾਂ ਦੇ ਬੈਂਚਾਂ ਵੱਲ ਇਸ਼ਾਰਾ) ਮੈਂ ਉੱਧਰ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਆ ਕੇ ਇਸ ਗੱਲ ਦਾ ਜਵਾਬ ਦੇ ਦਿੰਦਾ ਹਾਂ ।

**ਮਾਨਯੋਗ ਸਪੀਕਰ :** ਸ੍ਰੀ ਰਾਮ ਲੁਭਾਇਆ ਜੀ, next question.

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਪ੍ਰਸ਼ਨ ਦਾ ਜਵਾਬ ਦਿੱਤਾ ਹੈ ਕਿ ਇਨ੍ਹਾਂ ਨੇ ਆਪ ਬਿੱਡ ਕੈਂਸਲ ਕੀਤੀਆਂ ਹਨ । ਦੋ ਬਿੱਡ ਇਨ੍ਹਾਂ ਨੇ ਇਨਵਾਈਟ ਕੀਤੀਆਂ ਸਨ । ਸਾਡੇ ਵੇਲੇ ਇਕ ਬਿੱਡ ਹੋਈ ਸੀ ਔਰ ਜਿਸ ਨੂੰ ਉਹ ਅਲਾਟ ਹੋਈ ਸੀ, ਉਸ ਨੇ ਆਪਣੀਆਂ ਬਿੱਡ ਦੀਆਂ ਟਰਮਜ਼ ਪੂਰੀਆਂ ਨਹੀਂ ਕੀਤੀਆਂ ਔਰ ਮੈਂ ਇਸ ਗੱਲ ਤੇ ਸਰਕਾਰ ਨੂੰ ਮੁਬਾਰਕਬਾਦ ਦਿਆਂਗਾ ਕਿ ਉਸ ਨੇ 2 ਕਰੋੜ ਰੁਪਿਆ ਉਨ੍ਹਾਂ ਦੀ ਬੈਂਕ ਗਰੰਟੀ ਕੈਸ਼ ਕਰਾਈ ਔਰ ਉਹ 2 ਕਰੋੜ ਰੁਪਿਆ ਵਾਪਸ ਆਇਆ ਹੈ । ਜੇਕਰ ਇਹ ਬਕਾਇਦਾ ਫਿਗਰਜ਼ ਜਾਣਨਾ ਚਾਹੁੰਦੇ ਹਨ ਤਾਂ ਇਹ ਉਹ ਵੀ ਪੁੱਛ ਲੈਣ ।

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਇਨ੍ਹਾਂ ਨੇ ਆਨ ਲਾਈਨ ਲਾਟਰੀ ਸ਼ੁਰੂ ਕਿਉਂ ਨਹੀਂ ਕੀਤੀ ? ਮੇਰੇ ਇਸ ਸਵਾਲ ਦਾ ਮੰਤਰੀ ਜੀ ਜਵਾਬ ਦੇ ਦੇਣ ।

**ਮਾਨਯੋਗ ਸਪੀਕਰ ਸਾਹਿਬ :** ਕਿਉਂਕਿ ਤੁਸੀਂ ਬਿੱਡ ਰਿਜੈਕਟ ਕਰ ਦਿੱਤੀ ਸੀ, ਇਸ ਕਰਕੇ ਇਨ੍ਹਾਂ ਨੇ ਨਹੀਂ ਕੀਤਾ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਹੁਣੇ ਹੀ recently ਯੂਨੀਅਨ ਹੋਮ ਮਿਨਿਸਟਰੀ ਨੇ ਇਕ ਮੀਟਿੰਗ ਬੁਲਾਈ ਸੀ ਅਤੇ ਪਾਰਲੀਮੈਂਟ ਦੇ ਵਿੱਚ ਵੀ ਇਸ ਸਬੰਧੀ ਇਕ ਬਿਲ ਪੈਂਡਿੰਗ ਪਿਆ ਹੈ ਕਿ ਸਾਰੀਆਂ ਹੀ ਲਾਟਰੀਆਂ ਬੰਦ ਕਰ ਦੇਣੀਆਂ ਚਾਹੀਦੀਆਂ ਹਨ । ਉਨ੍ਹਾਂ ਨੇ ਅਨਾਊਂਸਮੈਂਟ ਕੀਤੀ ਹੈ ਕਿ ਇਹ ਆਨ ਲਾਈਨ ਲਾਟਰੀ ਬਿਲਕੁਲ ਨਾ ਚਲਾਓ । ਇਸ ਨਾਲ ਬੜਾ ਨੁਕਸਾਨ ਹੁੰਦਾ ਹੈ । ਮੈਨੂੰ ਇਹ ਵੀ ਦੱਸਣ ਵਿੱਚ ਦੁੱਖ ਹੁੰਦਾ ਹੈ ਕਿ ਇਨ੍ਹਾਂ ਦੇ ਵੇਲੇ ਵੀ ਇਕ representative ਨੂੰ ਇਸ ਮੰਤਵ ਲਈ ਉਥੇ ਬੁਲਾਇਆ ਗਿਆ ਸੀ ਪਰ ਇਹ ਗਏ ਨਹੀਂ ਅਤੇ ਇਨ੍ਹਾਂ ਨੇ ਉਥੇ ਜਾ ਕੇ ਆਪਣੀ ਕੋਈ ਰਾਏ ਨਹੀਂ ਰੱਖੀ । ਇਸੇ ਕਰਕੇ 15 ਦਿਨਾਂ ਪਹਿਲਾਂ ਹੀ ਅਸੀਂ ਫੈਸਲਾ ਕੀਤਾ ਕਿ ਇਹ ਯੂਨੀਅਨ ਹੋਮ ਮਿਨਿਸਟਰ ਦੀ ਡਾਇਰੈਕਸ਼ਨ ਨਾਲ ਹੀ ਚਲਾਓ । ਉਨ੍ਹਾਂ ਨੇ ਕਿਹਾ ਹੈ ਕਿ ਇਸ ਨਾਲ ਘਪਲਾ ਹੁੰਦਾ ਹੈ ।......(ਵਿਘਨ)......

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਬੀਰ ਦਵਿੰਦਰ ਸਿੰਘ ਜੀ, ਤੁਸੀਂ ਬੋਲੋ

**ਸਰਦਾਰ ਬੀਰ ਦਵਿੰਦਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਰਿਕਾਰਡ ਤਾਂ......

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਸਵਾਲ ਮੇਰਾ ਹੁੰਦਾ ਹੈ ਪਰ ਤੁਸੀਂ ਆਪ ਪਾਰਸ਼ਲ ਸਵਾਲ ਕਰਵਾਉਂਦੇ ਹੋ ।

**ਮਾਨਯੋਗ ਸਪੀਕਰ :** ਨਹੀਂ ਜੀ, you take your seat please.

**ਸਰਦਾਰ ਬੀਰ ਦਵਿੰਦਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਆਨ ਰਿਕਾਰਡ ਆਫਰ ਕੀਤੀ ਸੀ ਕਿ ਮੈਂ ਇਧਰ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਆ ਜਾਂਦਾ ਹਾਂ । ਤੁਸੀਂ ਇਨ੍ਹਾਂ ਦੀ ਸੀਟ ਇਧਰ ਅਲਾਓ ਕਰੋ ਇਹ ਇਧਰ ਆਉਣਾ ਚਾਹੁੰਦੇ ਹਨ ।........

**ਮਾਨਯੋਗ ਸਪੀਕਰ :** ਨਹੀਂ ਜੀ । No supplementary. Not allowed. Next question.

---

**ਸ਼ਾਮ ਚੌਰਾਸੀ ਵਿਧਾਨ ਸਭਾ ਚੋਣ ਹਲਕੇ ਵਿਚ ਅਸ਼ੀਰਵਾਦ ਸਕੀਮ ਅਧੀਨ ਅਰਜ਼ੀਆਂ ਦੀ ਗਿਣਤੀ**

***1682 ਚੌਧਰੀ ਰਾਮ ਲੁਭਾਇਆ :** ਕੀ ਸਮਾਜਿਕ ਸੁਰੱਖਿਆ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸ਼ਾਮ ਚੌਰਾਸੀ ਵਿਧਾਨ ਸਭਾ ਚੋਣ ਹਲਕੇ ਤੋਂ ਅਸ਼ੀਰਵਾਦ ਸਕੀਮ ਅਧੀਨ ਸਰਕਾਰ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ ;

(ਅ) ਉਕਤ ਸਕੀਮ ਅਧੀਨ ਰਕਮ ਦੀ ਅਦਾਇਗੀ ਲਈ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਪਾਸ ਕੀਤੇ ਗਏ ਕੇਸਾਂ ਦੀ ਗਿਣਤੀ ਕਿੰਨੀ ਹੈ ਅਤੇ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਵਿਚਾਰ ਅਧੀਨ ਹਨ ;

(ੲ) ਲਾਭਪਾਤਰਾਂ ਨੂੰ ਆਰਥਿਕ ਸਹਾਇਤਾ ਮੁਹੱਈਆ ਕਰਨ ਲਈ ਉਨ੍ਹਾਂ ਦੀ ਆਮਦਨ ਦੀ ਤਸਦੀਕ ਕਰਨ ਲਈ ਕੀ ਕਸੌਟੀ ਅਪਣਾਈ ਗਈ ?

**ਸ਼੍ਰੀਮਤੀ ਗੁਰਕੰਵਲ ਕੌਰ :** (ੳ) ਸ਼ਾਮ ਚੌਰਾਸੀ ਵਿਧਾਨ ਸਭਾ ਹਲਕੇ ਤੋਂ ਅਸ਼ੀਰਵਾਦ ਸਕੀਮ ਅਧੀਨ ਮਿਤੀ 26-1-04 ਤੋਂ 24-2-2006 ਤੱਕ 203 (ਦੋ ਸੌ ਤਿੰਨ) ਅਰਜ਼ੀਆਂ ਪ੍ਰਾਪਤ ਹੋਈਆਂ ਹਨ ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ 203 ਅਰਜ਼ੀਆਂ (ਦੋ ਸੌ ਤਿੰਨ) ਵਿੱਚੋਂ 109 ਅਰਜ਼ੀਆਂ ਪ੍ਰਵਾਨ ਕੀਤੀਆਂ ਗਈਆਂ ਹਨ ਅਤੇ 94 ਅਰਜ਼ੀਆਂ ਵਿਚਾਰ ਅਧੀਨ ਹਨ ।

(ੲ) ਜਿਨ੍ਹਾਂ ਪੀਲੇ ਕਾਰਡ ਧਾਰਨੀ ਪਰਿਵਾਰ ਨਾਲ ਸਬੰਧਤ ਹੋਵੇ ਜਾਂ ਜਿਨ੍ਹਾਂ ਪਰਿਵਾਰਾਂ ਦੇ ਪੀਲੇ ਕਾਰਡ ਸਾਲ 2002 ਦੇ ਸਰਵੇ ਦੌਰਾਨ ਰੱਦ ਕਰ ਦਿੱਤੇ ਗਏ ਸਨ, ਉਨ੍ਹਾਂ ਪਰਿਵਾਰਾਂ ਨੂੰ ਵੀ ਇਸ ਸਕੀਮ ਦਾ ਲਾਭ ਦਿੱਤਾ ਜਾਂਦਾ ਹੈ, ਬਸ਼ਰਤੇ ਕਿ ਉਨ੍ਹਾਂ ਵੱਲੋਂ ਆਪਣਾ ਆਮਦਨ ਦਾ ਸਰਟੀਫਿਕੇਟ ਸਬੰਧਤ ਐਸ.ਡੀ.ਐਮ ਤੋਂ ਤਸਦੀਕ ਕਰਵਾਇਆ ਹੋਵੇ ।

**ਮਾਨਯੋਗ ਸਪੀਕਰ** : ਕੋਈ ਸਪਲੀਮੈਂਟਰੀ ਨਹੀਂ ? ਠੀਕ ਹੈ, ਅਗਲਾ ਸਵਾਲ ਸ੍ਰੀ ਦੇਸ ਰਾਜ ਜੀ ਧੁੱਗਾ ।

---

## ਦਲਿਤ ਧਰਮਸ਼ਾਲਾਵਾਂ ਦੀ ਮੁਰੰਮਤ

*1683. **ਸ੍ਰੀ ਦੇਸ ਰਾਜ ਧੁੱਗਾ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2004-05 ਅਤੇ 2005-06 ਦੇ ਸਮੇਂ ਦੇ ਦੌਰਾਨ ਦਲਿਤ ਧਰਮਸ਼ਾਲਾਵਾਂ ਦੇ ਨਵੀਨੀਕਰਨ ਲਈ ਮਖਸੂਸ ਕੀਤੇ ਗਏ ਫੰਡਾਂ ਦੀ ਰਕਮ ਕਿੰਨੀ ਹੈ ਅਤੇ ਅਸਲ ਵਿਚ ਇਸ ਵਿਚੋਂ ਕਿੰਨੀ ਰਕਮ ਦੇ ਫੰਡ ਜਾਰੀ ਕੀਤੇ ਗਏ ?

**ਸ੍ਰੀਮਤੀ ਗੁਰਕੰਵਲ ਕੌਰ** : ਅਨੁਸੂਚਿਤ ਜਾਤੀਆਂ ਲਈ ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਤੇ ਮੁਰੰਮਤ ਲਈ ਸਕੀਮ ਤਹਿਤ ਸਾਲ 2004-05 ਵਿੱਚ 100.00 ਲੱਖ ਰੁਪਏ ਦੇ ਫੰਡਜ਼ ਮਖਸੂਸ ਕੀਤੇ ਗਏ ਸੀ ਪਰ ਕੋਈ ਰਕਮ ਰਿਲੀਜ਼ ਨਹੀਂ ਕੀਤੀ ਗਈ । ਇਸੇ ਤਰ੍ਹਾਂ ਸਾਲ 2005-06 ਲਈ 100.00 ਲੱਖ ਰੁਪਏ ਮਖਸੂਸ ਕੀਤੇ ਗਏ ਹਨ, ਜਿਸ ਨਾਲ 25 ਨਵੀਂ ਧਰਮਸ਼ਾਲਾਵਾਂ ਦੀ ਉਸਾਰੀ ਅਤੇ 150 ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਕੀਤੇ ਜਾਣ ਦੀ ਤਜਵੀਜ਼ ਹੈ, ਪਰ ਅਜੇ ਤੱਕ ਕੋਈ ਰਕਮ ਰਿਲੀਜ਼ ਨਹੀਂ ਕੀਤੀ ਗਈ ।

ਮੈਂ ਦੱਸਣਾ ਚਾਹੁੰਦੀ ਹਾਂ ਕਿ ਪੰਜਾਬ ਨਿਰਮਾਣ ਸਕੀਮ ਅਧੀਨ ਸਾਡੀ ਸਰਕਾਰ ਇਸ ਵਾਸਤੇ ਪੈਸਾ ਦੇ ਰਹੀ ਹੈ । ਇਸ ਸਕੀਮ ਲਈ ਸਾਲ 2005-06 ਵਾਸਤੇ 12.67 ਕਰੋੜ ਰੁਪਏ ਮੰਗੇ ਗਏ ਹਨ, ਜਿਸ ਨਾਲ 67 ਨਵੀਆਂ ਧਰਮਸ਼ਾਲਾਵਾਂ ਬਣ ਸਕਣਗੀਆਂ ਅਤੇ 2200 ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਹੋ ਸਕੇਗੀ । ਜ਼ਿਲ੍ਹਾ ਵੈਲਫੇਅਰ ਅਫਸਰਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਉਹ ਜ਼ਿਲ੍ਹਾ ਪਲਾਨਿੰਗ ਬੋਰਡਾਂ ਨੂੰ ਅਪਰੋਚ ਕਰਨ ਅਤੇ ਸਬੰਧਤ ਜ਼ਿਲੇ ਦੇ ਡੀ.ਸੀ. ਸਾਹਿਬ ਵੱਲੋਂ ਸਾਲ 2005-06 ਲਈ ਪੈਸਾ ਦਿੱਤਾ ਜਾਵੇਗਾ ।

**ਸ੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿਚ ਵੀ ਇਹ ਸਵਾਲ ਕੀਤਾ ਸੀ ਕਿ ਦਲਿਤ ਧਰਮਸ਼ਾਲਾਵਾਂ ਵਾਸਤੇ ਕਿੰਨਾ ਪੈਸਾ ਰੱਖਿਆ ਗਿਆ ਹੈ । ਇਨ੍ਹਾਂ ਨੇ ਦੱਸਿਆ ਸੀ ਕਿ ਇਕ ਕਰੋੜ ਰੁਪਿਆ ਰੱਖਿਆ ਗਿਆ ਹੈ ਪ੍ਰੰਤੂ ਕੋਈ ਫੰਡ ਰਿਲੀਜ਼ ਨਹੀਂ ਹੋਇਆ ਇਸ ਕਰਕੇ ਖਰਚਾ ਨਹੀਂ ਹੋ ਸਕਿਆ । ਇਸ ਵਾਰੀ ਵੀ

[ਸ਼੍ਰੀ ਦੇਸ ਰਾਜ ਧੁੱਗਾ]

ਇਹੋ ਜਵਾਬ ਦਿੱਤਾ ਹੈ ਕਿ ਪੈਸਾ ਰੱਖਿਆ ਗਿਆ ਹੈ ਪ੍ਰੰਤੂ ਫੰਡ ਰਿਲੀਜ਼ ਨਹੀਂ ਹੋ ਰਹੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜ਼ਬਾਨੀ-ਕਲਾਮੀ ਜ਼ਿਲ੍ਹਾ ਅਫਸਰਾਂ ਨੂੰ ਕਹਿ ਰਹੇ ਹਨ ਕਿ ਪੈਸੇ ਲੈ ਲਓ ? ਜਦੋਂ ਕੋਈ ਫੰਡ ਹੀ ਰਿਲੀਜ਼ ਨਹੀਂ ਹੋ ਰਿਹਾ ਤਾਂ ਧਰਮਸ਼ਾਲਾਵਾਂ ਕਿਵੇਂ ਬਣਨਗੀਆਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਸਕੀਮਾਂ ਵਾਸਤੇ ਪੈਸਾ ਰਿਲੀਜ਼ ਕੀਤਾ ਜਾ ਰਿਹਾ ਹੈ ਤਾਂ ਫਿਰ ਦਲਿਤ ਭਰਾਵਾਂ ਵਾਸਤੇ ਪੈਸਾ ਕਿਉਂ ਰਿਲੀਜ਼ ਨਹੀਂ ਕੀਤਾ ਜਾ ਰਿਹਾ ?

**ਰਾਜ ਮੰਤਰੀ** : ਹੁਣ ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਇਹ ਪੈਸਾ ਰਿਲੀਜ਼ ਹੋਵੇਗਾ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਹਰ ਵਾਰ ਇਹੋ ਜਵਾਬ ਦਿੱਤਾ ਜਾਂਦਾ ਹੈ......

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਪੈਸਾ ਮਿਲੇਗਾ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਇਹ ਦੋ ਮਹੀਨਿਆਂ ਨੂੰ ਕੋਈ ਨਵੀਂ ਗ੍ਰਾਮ ਨਿਰਮਾਣ ਯੋਜਨਾ ਕਹਿ ਦੇਣਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਦਲਿਤਾਂ ਦੀਆਂ ਧਰਮਸ਼ਾਲਾਵਾਂ ਵਾਸਤੇ ਜਿਹੜਾ ਪੈਸਾ ਰੱਖਿਆ ਜਾਂਦਾ ਹੈ, ਉਹ ਰਿਲੀਜ਼ ਕਿਉਂ ਨਹੀਂ ਕੀਤਾ ਜਾਂਦਾ ? ਮੈਂ ਤਾਂ ਇਹ ਜਵਾਬ ਮੰਗਿਆ ਹੈ।

**ਰਾਜ ਮੰਤਰੀ** : ਤੁਸੀਂ ਕੋਈ ਪੈਸਾ ਛੱਡ ਕੇ ਨਹੀਂ ਸੀ ਗਏ। ਅਸੀਂ ਹੁਣ ਪੈਸਾ ਲਿਆਂਦਾ ਹੈ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਇਹ ਕੋਈ ਜਵਾਬ ਹੈ ?

**ਮਾਨਯੋਗ ਸਪੀਕਰ** : ਜਵਾਬ ਆ ਗਿਆ ਹੈ, ਪਹਿਲਾਂ ਪੈਸਾ ਨਹੀਂ ਸੀ, ਇਸ ਕਰਕੇ ਰਿਲੀਜ਼ ਨਹੀਂ ਹੋਇਆ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ 1997 ਵਿਚ ਗਏ ਸੀ ਤਾਂ ਕੀ ਇਹ ਸਾਡੇ ਵਾਸਤੇ ਐਫ.ਡੀ. ਛੱਡ ਕੇ ਗਏ ਸੀ ?

**MR. SPEAKER** : Not allowed.

**ਸਰਦਾਰ ਸੋਹਨ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਜਦੋਂ ਵੀ ਗਰੀਬਾਂ ਦੇ ਵਜ਼ੀਫਿਆਂ ਦੀ ਗੱਲ ਆਉਂਦੀ ਹੈ, ਜਾਂ ਮਕਾਨਾਂ ਦੀ ਗੱਲ ਆਉਂਦੀ ਹੈ ਜਾਂ ਪੈਨਸ਼ਨਾਂ ਦੀ ਗੱਲ ਆਉਂਦੀ ਹੈ ਜਾਂ ਧਰਮਸ਼ਾਲਾਵਾਂ ਦੀ ਗੱਲ ਆਉਂਦੀ ਹੈ, ਤਾਂ ਕੋਈ ਵੀ ਪੈਸਾ ਜਾਰੀ ਨਹੀਂ ਹੁੰਦਾ। ਇਥੇ ਮਾਨਯੋਗ ਮੁੱਖ ਮੰਤਰੀ ਜੀ ਬੈਠੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੇ ਦਲਿਤਾਂ ਲਈ ਸਾਰੀਆਂ ਪਾਲਿਸੀਆਂ ਹੀ ਖਤਮ ਕਰ

ਦਿੱਤੀਆਂ ਹਨ ? ਜੇ ਬੰਦ ਕਰ ਦਿੱਤੀਆਂ ਹਨ ਤਾਂ ਜਿਹੜੇ ਰੋਜ਼ ਅਖਬਾਰਾਂ ਵਿਚ ਵੱਡੇ ਵੱਡੇ ਇਸ਼ਤਿਹਾਰ ਦਿੱਤੇ ਜਾਂਦੇ ਹਨ, ਉਨ੍ਹਾਂ ਦਾ ਦਲਿਤਾਂ ਨੂੰ ਕੀ ਫਾਇਦਾ ਹੈ ।

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹੋ ਜਿਹੀ ਕੋਈ ਗੱਲ ਨਹੀਂ ਹੈ । ਪਾਲਿਸੀਆਂ ਬੰਦ ਨਹੀਂ ਕੀਤੀਆਂ ਹਨ । ਧਰਮਸ਼ਾਲਾਵਾਂ ਵਾਸਤੇ we will give one crore immediately. No problem.

---

**ਰਾਜ ਵਿਚ ਜੈਵਿਕ ਖੇਤੀ**

*1524. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੈਵਿਕ ਖੇਤੀ ਕਰਨ ਸਬੰਧੀ ਰਾਜ ਦੀ ਨੀਤੀ ਦੇ ਵੇਰਵੇ ਕੀ ਹਨ ?

**Captain Amarinder Singh** : The Department of Agriculture is propagating the concept of organic farming amongst the farmers of the State by organising farmers' training camps at village/block/district level. Further organic has also been taken up under the Contract Farming programme, which was launched by Punjab Agro Industries Corporation in 2004. An area of 8700 acres involving 1300 farmers has been brought under this programme. It takes three years to progress from chemical to organic farming before a crop can be certified as organic. The main crops undertaken are wheat, Basmati rice, pulses, Fodder, Amla, Hyola, Kinnow and Vegetables. The Punjab Agro Industries Corporation provides free consultancy to the farmers and assures buy back at premium of 5% for the first year, 10% for the second and 25% for the third and subsequent years. The certification from an internationally accredited agency is also arranged free of cost to the farmers. ਇਸ ਦੇ ਵਿੱਚ ਕੋਈ ਪਾਲਿਸੀ ਨਹੀਂ । Speaker Sahib, there is no State policy on Organic Farming. ਸਾਡੀ ਪੰਜਾਬ ਐਗਰੋ ਇੰਡਸਟਰੀ ਇਸਦੇ ਲਈ ਨੋਡਲ ਏਜੰਸੀ ਹੈ । ਇਸਦੇ ਵਿੱਚ ਅਸੀਂ ਇਹ ਚਾਹੁੰਦੇ ਹਾਂ ਕਿ ਆਰਗੈਨਿਕ ਫਾਰਮਿੰਗ ਸਕਸੈਸਫੁੱਲ ਹੋਵੇ ਤਾਂ ਕਿ ਟੌਕਸਿਕ ਈਫੈਕਟ ਜਿਹੜਾ ਹੈ ਪੈਸਟੀਸਾਈਡਜ਼ ਅਤੇ ਫਰਟੇਲਾਈਜ਼ਰ ਦਾ, ਉਹ ਘਟ ਜਾਵੇ । ਅੱਜ ਆਰਗੈਨਿਕ ਪ੍ਰੋਡਿਊਸ ਵਾਸਤੇ ਇੰਟਰਨੈਸ਼ਨਲ ਮਾਰਕੀਟ ਬਹੁਤ ਤੇਜ਼ ਹੋਈ ਹੈ । Unfortunately ਤਿੰਨ ਸਾਲ ਇਸਦੇ ਲਈ ਫਾਰਮਰਜ਼ ਨੂੰ ਕੰਪਨਸੇਟ ਕਰਨ ਲਈ ਲੱਗਦੇ ਹਨ । ਇਸੇ ਲਈ ਪਹਿਲੇ ਸਾਲ ਪੰਜਾਬ ਐਗਰੋ 5% ਦਿੰਦੀ ਹੈ, ਦੂਜੇ ਸਾਲ 10% ਅਤੇ ਤੀਜੇ ਸਾਲ 25% ਦਿੰਦੀ ਹੈ as a sort of additional price. ਅਤੇ ਤਿੰਨ ਸਾਲ ਬਾਅਦ ਇੰਟਰਨੈਸ਼ਨਲ ਸਰਟੀਫਿਕੇਸ਼ਨ ਮਿਲ ਸਕਦਾ ਹੈ ਇਸ ਤੋਂ ਪਹਿਲਾਂ ਨਹੀਂ, ਉਨ੍ਹਾਂ ਦੀ ਐਸਿਸਟੈਂਸ ਵਾਸਤੇ । This is what we are trying to do. ਇਸੇ ਲਈ ਹੀ ਸਾਡਾ ਮੇਨ ਏਮ ਅਤੇ ਅਬਜੈਕਟਿਵ ਆਰਗੈਨਿਕ ਫਾਰਮਿੰਗ ਨੂੰ ਇੰਪਲੀਮੈਂਟ ਕਰਨ ਦਾ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਜੇ ਹਿੰਦੁਸਤਾਨ ਦਾ 10 ਲੱਖ ਕਿਸਾਨ ਕਹਿੰਦਾ ਹੋਵੇ ਤਾਂ ਕੋਈ ਗੱਲ ਨਹੀਂ ਸੁਣਦਾ ਪਰ ਜੇ ਪੰਜਾਬ ਦਾ 100 ਕਿਸਾਨ ਵੀ ਗੱਲ ਕਹੇ ਤਾਂ ਸੁਣਨ ਲਈ ਤਿਆਰ ਹੁੰਦੇ ਹਨ ਕਿਉਂਕਿ Punjab is the leader. ਮਹਾਂਰਾਸ਼ਟਰ ਅਤੇ ਕਰਨਾਟਕਾ ਦੇ ਵਿੱਚ ਜੇ ਇਹ ਪਾਲਿਸੀ ਲਾਗੂ ਹੋ ਸਕਦੀ ਹੈ ਅਤੇ 2003 ਵਿੱਚ ਯੂਨੀਅਨ ਗੌਰਮਿੰਟ ਨੇ ਵੀ ਆਰਗੈਨਿਕ ਫਾਰਮਿੰਗ ਤੇ ਇਕ ਪਾਲਿਸੀ ਅਖਤਿਆਰ ਕੀਤੀ ਹੈ ਤਾਂ ਮੈਂ ਮੁੱਖ ਮੰਤਰੀ ਸਾਹਿਬ ਨੂੰ ਸਵਾਲ ਕਰਨਾ ਚਾਹੁੰਦਾ ਹਾਂ । ਕਿ is the Punjab State willing to adopt the Central Policy in toto ? It will be good for Punjab Kisan.

**ਮੁੱਖ ਮੰਤਰੀ** : ਮੈਨੂੰ ਪਤਾ ਹੈ ਪਰਸੋਂ 100 ਕਰੋੜ ਰੁਪਿਆ ਹੁਣੇ ਬਜਟ ਵਿੱਚ ਰਿਸਰਚ ਵਾਸਤੇ ਦਿੱਤਾ ਹੈ, This is one of the issues, ਜਿਸਦੇ ਵਿੱਚ ਅਸੀਂ ਥਰੱਸਟ ਏਰੀਆ ਕਰਨਾ ਚਾਹੁੰਦੇ ਹਾਂ । ਜਿੱਥੋਂ ਤੱਕ ਪਾਲਿਸੀ ਦਾ ਸਵਾਲ ਹੈ, there is no question of not having a policy. We do not have policy at the moment. ਇਹ ਜਿਹੜਾ ਕਹਿੰਦੇ ਹਨ, ਮੈਂ ਇਨ੍ਹਾਂ ਨੂੰ ਹੁਣੇ ਦੱਸਿਆ ਹੈ ਕਿ this is a thing of the future and certainly we will formulate a policy. Why should we follow Maharashtra and Karnataka. We will have and follow our own policy, ਜਿਹੜੀ ਪੰਜਾਬ ਦੇ ਫਾਰਮਰਜ਼ ਨੂੰ ਸੂਟ ਕਰਦੀ ਹੈ ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੂੰ ਮੈਂ ਆਰਗੈਨਿਕ ਫਾਰਮਿੰਗ ਬਾਰੇ ਪੁੱਛਣਾ ਚਾਹੁੰਦਾ ਹਾਂ ਜਿਹੜੀ ਖੇਤੀ ਹੈ, ਇਸਦੇ ਵਿੱਚ ਦੋ ਤਰ੍ਹਾਂ ਦਾ ਹਿੱਸਾ ਹੈ । ਇਕ ਤਾਂ ਇਸਦੇ ਵਿੱਚ ਪੈਸਟੀਸਾਈਡਜ਼ ਲਈ ਲੇਬਰ ਬਹੁਤ ਲੱਗਦੀ ਹੈ । ਪੈਸਟੀਸਾਈਡ ਅਤੇ ਗੋਡੀ ਕਰਨ ਲਈ ਲੇਬਰ ਬਹੁਤ ਲੱਗਦੀ ਹੈ । ਦੂਜਾ ਖੇਤੀ ਵਿਚੋਂ ਝਾੜ ਬਹੁਤ ਘੱਟ ਨਿਕਲਦਾ ਹੈ । ਜੇ ਸਾਧਾਰਣ ਖੇਤੀ ਨਾਲ ਕਣਕ 16 ਕੁਇੰਟਲ ਨਿਕਲਦੀ ਹੈ ਤਾਂ ਆਰਗੈਨਿਕ ਖੇਤੀ ਦੀ ਕਣਕ 8 ਕੁਇੰਟਲ ਨਿਕਲਦੀ ਹੈ । ਉਸਦੇ ਨਾਲ 8 ਕੁਇੰਟਲ ਭਾਵ 20 ਮਣ ਝਾੜ ਰਹਿ ਜਾਂਦਾ ਹੈ ਅਤੇ ਲੇਬਰ ਵੀ ਵੱਧ ਲੱਗਦੀ ਹੈ ਭਾਵੇਂ ਕਿ ਇਸ ਨਾਲ ਰੋਜ਼ਗਾਰ ਵੀ ਵਧੇਰੇ ਮਿਲਦਾ ਹੈ । ਤਕਰੀਬਨ 50% ਝਾੜ ਰਹਿ ਜਾਂਦਾ ਹੈ । ਕੀ ਇਸਦੇ ਲਈ ਇਹ ਕਿਸਾਨਾਂ ਨੂੰ ਹੌਂਸਲਾ ਦੇਣ ਲਈ ਸਬਸਿਡੀ ਦੇ ਸਕਦੇ ਹਨ ?

**ਮੁੱਖ ਮੰਤਰੀ** : This is not a question of Subsidy. ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ ਕਿ ਝਾੜ ਘੱਟ ਨਿਕਲਦਾ ਹੈ, ਘੱਟ ਕਿਉਂ ਹੁੰਦਾ ਹੈ, ਕਿਉਂਕਿ ਉਸਦੇ ਵਿੱਚ ਅਸੀਂ ਕੈਮੀਕਲ ਫਰਟੇਲਾਈਜ਼ਰ ਨਹੀਂ ਪਾਉਂਦੇ ਹਾਂ । ਆਰਗੈਨਿਕ ਫਾਰਮਿੰਗ ਚੰਗੀ ਹੈ । ਇਸ ਨਾਲ ਅਸੀਂ ਆਪਣੀ ਜ਼ਮੀਨ ਨੂੰ ਇੰਪਰੂਵ ਕਰਨ ਲਈ ਇਸ ਦੇ ਵਿੱਚ ਇਹ ਰੂੜੀ ਦੀ ਖਾਦ ਪਾ ਸਕਦੇ ਹਾਂ, ਗਰੀਨ ਮੈਨਿਉਰਿੰਗ ਕਰ ਸਕਦੇ ਹਾਂ । ਕੋਈ ਪੈਟਰਿੰਗ ਚੇਂਜ ਕਰਨੀ ਪਵੇਗੀ । Organic Farming is better. You can have some legumes, ਇਹ ਸਾਰੀਆਂ ਗੱਲਾਂ ਸੋਚਣੀਆਂ ਪੈਣਗੀਆਂ । It is true. ਮੈਂ ਕਹਿ ਰਿਹਾ ਹਾਂ ਕਿ ਕਿਸਾਨਾਂ ਨੂੰ ਕੰਪਨਸੇਟ ਕਰਨ ਲਈ ਪੰਜਾਬ ਐਗਰੋ in the first year gives 5% then 10% and then 25% additional and in some cases, the premium is up to 40% on organic farming. ਮੈਂ ਇਨ੍ਹਾਂ ਨੂੰ ਇਹ ਨਹੀਂ

ਕਹਿ ਰਿਹਾ ਕਿ ਕੋਈ ਮੈਂਬਰ ਸਾਹਿਬ ਜਾਂ ਸਾਰੇ ਕਿਸਾਨ ਆਰਗੈਨਿਕ ਫਾਰਮਿੰਗ ਕਰਨ ਲੱਗ ਜਾਣ । This is something for the future. Let it start. ਜਿਹੜੇ ਬਦਲਣਾ ਚਾਹੁੰਦੇ ਹਨ, ਬਦਲਣ । ਇਹ ਜ਼ਮੀਨ ਬਚਾਉਣ ਦਾ ਤਰੀਕਾ ਹੈ, ਇਸਦੇ ਨਾਲ ਪੰਜਾਬ ਦਾ ਭਲਾ ਹੋਵੇਗਾ । Micro nutrients level will go up Let them start that way and we will formulate a policy too.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਸਵਾਲ ਇਸੇ ਕਰਕੇ ਲਿਆਂਦਾ ਸੀ ਕਿ ਸਾਡੀ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਜੋ ਹੈ, ਉਹ ਵੀ ਅਤੇ ਪੰਜਾਬ ਐਗਰੀਕਲਚਰਲ ਮਹਿਕਮਾ ਵੀ ਰਜਿਸਟ ਕਰਦਾ ਹੈ ਆਰਗੈਨਿਕ ਫਾਰਮਿੰਗ ਨੂੰ ਕਿਉਂਕਿ ਬਾਇਓ ਫਰਟੇਲਾਈਜ਼ਰ ਜਿਹੜਾ ਹੈ, they are not allowing it into the State. ਸਰਟੀਫਿਕੇਸ਼ਨ ਜਾਂ ਹੋਰ, ਉਹ ਦੇ ਨਹੀਂ ਰਹੇ । ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਲਦੀ ਤੋਂ ਜਲਦੀ ਇਹ ਪਾਲਿਸੀ ਪੰਜਾਬ ਨੂੰ ਅਖਤਿਆਰ ਕਰਨੀ ਚਾਹੀਦੀ ਹੈ ?

**ਮੁੱਖ ਮੰਤਰੀ** : There is no question of not allowing. ਜਿਹੜੀ ਇਨ੍ਹਾਂ ਨੇ Bio Fertilizers ਦੀ ਗੱਲ ਕੀਤੀ ਹੈ, I have examined it myself personally and gone into this matter. ਇਸ ਵਿਚ ਆਬਜੈਕਸ਼ਨ ਇਹ ਸੀ ਕਿ they must be properly tested and tried and that I think it is absolutely right for the department ਕਿ ਟੈਸਟ ਕਰੋ, ਟਰਾਈ ਕਰੋ, see the ill effects and see the positive effects. ਇਕ ਵੇਰ ਉਨ੍ਹਾਂ ਦੀ ਤਸੱਲੀ ਹੋ ਜਾਵੇ, ਫਿਰ ਮੈਨੂੰ ਇਸ ਨੂੰ ਰਿਲੀਜ਼ ਕਰਨ ਵਿੱਚ ਕੋਈ ਆਬਜੈਕਸ਼ਨ ਨਹੀਂ ।

---

## ਬਾਇਓ-ਡੀਜ਼ਲ ਪਲਾਂਟ ਲਗਾਉਣਾ

*1532. **ਸ਼੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਬਾਇਓ-ਡੀਜ਼ਲ ਤਿਆਰ ਕਰਨ ਲਈ ਫਸਲਾਂ ਉਗਾਉਣ ਅਤੇ ਬਾਇਓ ਡੀਜ਼ਲ ਤਿਆਰ ਕਰਨ ਲਈ ਪਲਾਂਟ ਲਗਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਦੀ ਤਜਵੀਜ਼ ਹੈ ?

**Captain Amarinder Singh** : Government of Punjab is making efforts to popularise Jatropha (bio-diesel plant) cultivation, especially on the waste and uncultivated/uncultivable area in the State. The government has entrusted the Department of Forest for taking up and popularising the cultivation of this plant on a project basis. The State Government has also directed the PAU, Ludhiana for conducting research on Jatropha cultivation and preparing an appropriate package of practices for its cultivation. No bio-diesel extracting plant has yet been set up in the public sector.

**ਸ੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ ਛੱਤੀਸਗੜ੍ਹ ਬਹੁਤ ਅੱਗੇ ਚਲਾ ਗਿਆ ਹੈ, ਗੁਜ਼ਰਾਤ ਬਹੁਤ ਅੱਗੇ ਚਲਾ ਗਿਆ ਹੈ, ਅਤੇ ਝਾਰਖੰਡ ਵੀ ਅੱਗੇ ਵੱਧ ਗਿਆ ਹੈ । ਸਾਡੇ ਕੋਲ ਵੀ ਵੇਸਟਲੈਂਡ ਹੈ, ਕੰਡੀ ਏਰੀਏ ਵਿੱਚ । ਉਥੇ ਕਾਸ਼ਤ ਨਹੀਂ ਹੁੰਦੀ, ਵੈਜੀਟੇਸ਼ਨ ਦੀ ਬਹੁਤ ਲੋੜ ਹੈ । ਪੰਜਾਬ ਸਰਕਾਰ ਵੱਲੋਂ ਇਸ ਪ੍ਰਾਜੈਕਟ ਨੂੰ ਹਰਮਨ ਪਿਆਰਾ ਬਣਾਉਣ ਲਈ ਇਹ ਜੰਗਲਾਤ ਵਿਭਾਗ ਨੂੰ ਸੌਂਪਿਆ ਗਿਆ ਹੈ । ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪ੍ਰਾਜੈਕਟ ਜੰਗਲਾਤ ਵਿਭਾਗ ਨੂੰ ਦਿੱਤਾ ਹੈ, ਇਸ ਦੀਆਂ ਕੀ ਡਿਟੇਲਜ਼ ਹਨ, ਕਿੰਨੀ ਰਕਮ ਮਹਿਫੂਜ਼ ਕੀਤੀ ਹੈ ਔਰ ਇਹ ਕਿੰਨੀ ਰਕਮ ਹੈ ?

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਬੇਸੀਕਲੀ ਪਹਿਲਾਂ ਇਹ ਦੇਖ ਰਹੇ ਹਾਂ ਕਿ ਇਹ ਸਕੀਮ ਪੰਜਾਬ ਵਿੱਚ ਸਕਸੈਸਫੁੱਲ ਹੋਵੇਗੀ ਜਾਂ ਨਹੀਂ । ਅਗਰ ਸਕਸੈਸਫੁੱਲ ਹੋਵੇਗੀ, ਫਿਰ ਦੇਖਾਂਗੇ ਕਿ ਇਹ ਨਾਰਥ ਇੰਡੀਆ ਨੂੰ ਕਿੰਨੀ ਸੂਟ ਕਰਦੀ ਹੈ, ਸਾਊਥ ਨੂੰ ਕਿੰਨੀ ਸੂਟ ਕਰਦੀ ਹੈ । ਅਸੀਂ ਇਸ ਨੂੰ ਜੰਗਲਾਤ ਵਿਭਾਗ ਨੂੰ ਸੌਂਪ ਦਿੱਤਾ ਹੈ ਤਾਂ ਕਿ ਜਿਹੜੀਆਂ ਪਲਾਂਟੇਸ਼ਨ ਕਰਾਪਸ ਹਨ ਜਾਂ ਦਰੱਖਤ ਲਗਾਣੇ ਹਨ, ਉਹ ਦੇਖ ਸਕਣ । ਹੁਣ ਤਾਂ ਸਾਡੇ ਕੋਲ ਫੁੱਟ ਹਿਲ ਹੀ ਬਚਿਆ ਹੈ ਬਾਕੀ ਜ਼ਮੀਨ ਤਾਂ ਖੇਤੀਬਾੜੀ ਥੱਲੇ ਆ ਗਈ ਹੈ । ਅਸੀਂ ਦੇਖ ਰਹੇ ਹਾਂ ਕਿ ਇਹ ਸਕਸੈਸਫੁੱਲ ਹੋਵੇਗੀ ਜਾਂ ਨਹੀਂ । ਅਸੀਂ ਇਸ ਨੂੰ ਪ੍ਰਾਪੇਗੇਟ ਕਰਾਂਗੇ ।

**ਮਾਨਯੋਗ ਸਪੀਕਰ** : ਕਿੰਨਾ ਪੈਸਾ ਰੱਖਿਆ ਹੈ ?

**ਮੁੱਖ ਮੰਤਰੀ** : ਮੇਰੇ ਕੋਲ ਇਸ ਸਮੇਂ ਇਹ ਇਨਫਰਮੇਸ਼ਨ ਨਹੀਂ ਹੈ । ਬਾਅਦ ਵਿੱਚ ਮੈਂਬਰ ਸਾਹਿਬ ਨੂੰ ਦੱਸ ਦੇਵਾਂਗਾ ।

---

## ਅਨੰਦਪੁਰ ਸਾਹਿਬ ਲਈ ਸੀਵਰੇਜ ਅਤੇ ਜਲ ਸਪਲਾਈ ਸਕੀਮ

*1556. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਨੰਦਪੁਰ ਸਾਹਿਬ ਅਤੇ ਰੋਪੜ ਸ਼ਹਿਰਾਂ ਨੂੰ ਸੀਵਰੇਜ ਅਤੇ ਜਲ ਸਪਲਾਈ ਸਕੀਮਾਂ ਅਧੀਨ 100% ਤੱਕ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਚੌਧਰੀ ਜਗਜੀਤ ਸਿੰਘ** : ਰੋਪੜ ਸ਼ਹਿਰ ਵਿੱਚ 100% ਜਲ ਸਪਲਾਈ ਦੀ ਸਹੂਲਤ ਦੇਣ ਦਾ ਪ੍ਰਾਜੈਕਟ 790 ਲੱਖ ਰੁਪਏ ਦੀ ਲਾਗਤ ਤੇ ਮਿਉਂਸਪਲ ਡਿਵੈਲਪਮੈਂਟ ਫੰਡ ਦੇ ਫੇਜ਼ 1 ਅਧੀਨ ਕੀਤਾ ਜਾਣਾ ਹੈ । ਇਸ ਸ਼ਹਿਰ ਲਈ 100% ਸੀਵਰੇਜ ਦੀ ਸਹੂਲਤ ਦੇਣ ਦਾ ਪ੍ਰਾਜੈਕਟ ਫੇਜ਼ 2 ਵਿੱਚ ਕੀਤਾ ਜਾਵੇਗਾ ।

ਜਿਥੋਂ ਤੱਕ ਅਨੰਦਪੁਰ ਸਾਹਿਬ ਦਾ ਸਬੰਧ ਹੈ, ਇਹ ਕੰਮ ਵਾਟਰ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵਲੋਂ ਕੀਤਾ ਜਾਂਦਾ ਹੈ । ਉਸ ਵਿਭਾਗ ਨੇ ਸੂਚਿਤ ਕੀਤਾ ਹੈ ਕਿ ਅਨੰਦਪੁਰ ਸਾਹਿਬ ਅਤੇ ਇਸ ਦੀਆਂ ਨਵੀਆਂ ਆਬਾਦੀਆਂ ਵਿੱਚ ਸੀਵਰੇਜ ਸਿਸਟਮ

ਅਤੇ ਪਾਣੀ ਦੀ ਸਪਲਾਈ ਲਈ 955.97 ਲੱਖ ਰੁਪਏ ਦੀ ਲਾਗਤ ਦਾ ਤਖਮੀਨਾ ਪੰਜਾਬ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਨੂੰ ਫੰਡ ਮੁਹੱਈਆ ਕਰਵਾਉਣ ਲਈ ਭੇਜਿਆ ਗਿਆ ਹੈ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ, ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਫੇਜ਼-II ਕਦੋਂ ਸ਼ੁਰੂ ਹੋਣਾ ਹੈ ਔਰ ਦੂਜਾ ਇਨ੍ਹਾਂ ਸ਼ਹਿਰਾਂ ਨੂੰ ਪਹਿਲੇ ਫੇਜ ਵਿੱਚ ਨਹੀਂ ਲਿਆਂਦਾ ਗਿਆ, ਇਸ ਦੇ ਕੀ ਕਾਰਨ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਫੇਜ਼-II ਬਾਅਦ ਵਿਚ ਹੋਣਾ ਹੈ, ਪਹਿਲਾ ਫੇਜ਼-1 ਵਾਟਰ ਸਪਲਾਈ ਬਾਰੇ ਹੈ । ਇਸ ਨੂੰ ਸ਼ੁਰੂ ਕਰ ਰਹੇ ਹਾਂ, ਸਾਰੇ ਪੰਜਾਬ ਵਿੱਚ ਔਰ ਰੋਪੜ ਵੀ ਇਸ ਵਿੱਚ ਆਉਣਾ ਹੈ । ਅਗਲੇ ਮਹੀਨੇ ਇਸ ਦੇ ਟੈਂਡਰ ਹੋ ਰਹੇ ਹਨ ਵਾਟਰ ਸਪਲਾਈ ਬਾਰੇ, ਲੇਕਿਨ ਫੇਜ਼-II ਸੱਤ-ਅੱਠ ਮਹੀਨਿਆਂ ਤੱਕ ਸ਼ੁਰੂ ਕਰਾਂਗੇ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਦੂਜਾ ਸਵਾਲ ਮੇਰਾ ਅਨੰਦਪੁਰ ਸਾਹਿਬ ਬਾਰੇ ਹੈ । ਚੌਧਰੀ ਜਗਜੀਤ ਸਿੰਘ ਜੀ ਕੋਲ ਮਹਿਕਮਾ ਸੀ ਅਤੇ ਅਨੰਦਪੁਰ ਸਾਹਿਬ ਵਿਖੇ ਪਿਛਲੀ ਵਾਰ ਹੋਲੇ ਮਹੱਲੇ ਤੇ ਸੀ.ਐਮ. ਸਾਹਿਬ ਨੇ ਅਨਾਊਂਸਮੈਂਟ ਕੀਤੀ ਸੀ ਕਿ ਇੱਥੇ ਵਾਟਰ ਸਪਲਾਈ ਤੇ ਸੀਵਰੇਜ ਸਕੀਮ ਅਗਲੇ ਸਾਲ ਤੱਕ ਮੁਕੰਮਲ ਕਰ ਦਿੱਤੀ ਜਾਵੇਗੀ । ਮਹਿਕਮਾ ਤਾਂ ਪਬਲਿਕ ਹੈਲਥ ਦਾ ਹੈ, ਸੈਨੀਟੇਸ਼ਨ ਹੈ ਪਰ ਜਵਾਬ ਚੌਧਰੀ ਸਾਹਿਬ ਦਾ ਹੈ । ਪੈਸਾ ਪੀ.ਆਈ.ਡੀ.ਬੀ. ਤੋਂ ਲੈ ਲਿਆ ਹੈ ਪਰ ਉਸ ਵਿਚ ਇਹ ਸਾਫ ਨਹੀਂ ਕੀਤਾ ਕਿ ਉਸ ਨੂੰ ਸ਼ੁਰੂ ਕਦੋਂ ਤੱਕ ਕਰਨਗੇ ਕਿਉਂਕਿ ਅਨੰਦਪੁਰ ਸਾਹਿਬ ਵਿਖੇ ਲੱਖਾਂ ਦੀ ਤਾਦਾਦ ਵਿੱਚ ਲੋਕ ਆਉਂਦੇ ਹਨ । ਉਥੇ ਤਿੰਨ ਮੇਲੇ ਲੱਗਦੇ ਹਨ । ਨੈਣਾਂ ਦੇਵੀ ਮੇਲੇ ਸਮੇਤ ਛੇ ਲੱਗਦੇ ਹਨ । ਉਥੇ ਸੀਵਰੇਜ ਅਤੇ ਵਾਟਰ ਸਪਲਾਈ ਦੇ ਕੰਮ ਨੂੰ ਕਦ ਤੱਕ ਮੁਕੰਮਲ ਕਰਨਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪਬਲਿਕ ਹੈਲਥ ਵਿਭਾਗ ਨੂੰ ਪ੍ਰਸ਼ਨ ਕਰ ਲੈਣ. ਉਹ ਡਿਟੇਲ ਵਿੱਚ ਜਵਾਬ ਦੇ ਦੇਣਗੇ ਕਿਉਂਕਿ ਇਹ ਕੰਮ ਉਨ੍ਹਾਂ ਕੋਲ ਹੈ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਜੇਕਰ ਪਬਲਿਕ ਹੈਲਥ ਵਾਲਿਆਂ ਨੇ ਜਵਾਬ ਦੇਣਾ ਸੀ, ਫਿਰ ਇਨ੍ਹਾਂ ਨੇ ਜਵਾਬ ਕਿਉਂ ਦਿੱਤਾ ?

**ਮੰਤਰੀ** : ਕਿਉਂਕਿ ਇਸ ਵਿੱਚ ਰੈਫਰੈਂਸ ਸੀ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਜੇਕਰ ਇਹ ਪਬਲਿਕ ਹੈਲਥ ਮਹਿਕਮੇ ਦਾ ਜਵਾਬ ਹੈ ਤਾਂ ਇਹ ਜਵਾਬ ਇਨ੍ਹਾਂ ਨੇ ਕਿਉਂ ਦਿੱਤਾ ਜੀ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਵਾਬ ਆ ਗਿਆ ਹੈ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਜਵਾਬ ਕੀ ਆਇਆ ਜੀ ?

**ਮਾਨਯੋਗ ਸਪੀਕਰ** : ਉਹ ਬਾਅਦ ਵਿੱਚ ਦੂਜੇ ਮਹਿਕਮੇ ਤੋਂ ਜਵਾਬ ਲੈ ਕੇ ਦੇਣਗੇ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਅਵਤਾਰ ਹੈਨਰੀ ਜੀ ਇਥੇ ਤਿਆਰ ਬੈਠੇ ਹਨ । ਉਨ੍ਹਾ ਤੋਂ ਜਵਾਬ ਦਿਵਾ ਦਿਓ । ਬਾਅਦ ਵਿੱਚ ਜਵਾਬ ਕਿਸ ਤਰ੍ਹਾਂ ਲੈ ਸਕਦੇ ਹਾਂ । ਅੱਠ ਮਹੀਨਿਆਂ ਬਾਅਦ ਤਾਂ ਇਲੈਕਸ਼ਨ ਆ ਜਾਣਗੇ ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ)** : ਸਰ, ਮੈਂ ਤਿਆਰ ਤਾਂ ਹੈ ਨਹੀਂ । ਮੇਰੇ ਕੋਲ ਇਹ ਪ੍ਰਸ਼ਨ ਤਾਂ ਆਇਆ ਨਹੀਂ ਫਿਰ ਵੀ ਇਸ ਨੂੰ ਜਲਦੀ ਤੋਂ ਜਲਦੀ ਕਰਵਾ ਦੇਵਾਂਗਾ । ਮੈਂ ਹਾਊਸ ਨੂੰ ਐਸ਼ਿਓਰ ਕਰਦਾ ਹਾਂ ਕਿ ਇਹ ਮੇਰੇ ਧਿਆਨ ਵਿੱਚ ਲਿਆ ਦੇਣ, ਮੈਂ ਜਲਦੀ ਤੋਂ ਜਲਦੀ ਕਰਵਾ ਦਿਆਂਗਾ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਧੰਨਵਾਦ ਜੀ ।

---

**ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ-ਪਰਿਸ਼ਦਾਂ ਦੇ ਸੇਵਾ ਮੁਕਤ ਹੋਏ ਕਰਮਚਾਰੀਆਂ ਨੂੰ ਨਿਸ਼ਚਿਤ ਡਾਕਟਰੀ ਭੱਤੇ ਦੀ ਅਦਾਇਗੀ**

*1584. **ਸ਼੍ਰੀ ਤਿਕਸ਼ਨ ਸੂਦ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦਾਂ ਦੇ ਸੇਵਾ ਮੁਕਤ ਹੋਏ ਕਰਮਚਾਰੀਆਂ ਨੂੰ 250/- ਰੁਪਏ ਦੀ ਦਰ ਤੇ ਨਿਸ਼ਚਿਤ ਡਾਕਟਰੀ ਭੱਤਾ ਉਨ੍ਹਾਂ ਦੀਆਂ ਪੈਨਸ਼ਨਾਂ ਨਾਲ ਅਦਾ ਨਹੀਂ ਕੀਤਾ ਜਾ ਰਿਹਾ ਹੈ : ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ;

(ਅ) ਕੀ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਸੇਵਾ ਮੁਕਤ ਕਰਮਚਾਰੀਆਂ ਨੂੰ ਉਕਤ ਭੱਤਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਲਾਲ ਸਿੰਘ** : ਸ਼੍ਰੀ ਮਾਨ ਜੀ,

(ੳ) ਪੈਨਸ਼ਨਰਾਂ ਨੂੰ 250 ਰੁਪਏ ਪ੍ਰਤੀ ਮਹੀਨਾ ਫਿਕਸਡ ਮੈਡੀਕਲ ਅਲਾਊਂਸ ਨਹੀਂ ਦਿੱਤਾ ਜਾ ਰਿਹਾ । ਪੈਨਸ਼ਨਰਾਂ ਦੀਆਂ ਸਾਰੀਆਂ ਅਦਾਇਗੀਆਂ ਕੰਟਰੀਬਿਊਟਰੀ ਫੰਡ ਵਿਚੋਂ ਕੀਤੀਆਂ ਜਾਂਦੀਆਂ ਹਨ । ਫੰਡ ਦੀ ਘਾਟ ਕਾਰਨ ਖਰਚੇ ਵਿੱਚ ਹੋਰ ਵਾਧਾ ਕਰਨਾ ਸੰਭਵ ਨਹੀਂ ਹੈ ।

(ਅ) ਜੀ ਨਹੀਂ ।

**ਸ੍ਰੀ ਤ੍ਰਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ, "ਨਹੀ ਜੀ", ਇਨ੍ਹਾਂ ਨੂੰ ਮੈਡੀਕਲ ਭੱਤਾ ਨਹੀਂ ਦਿੱਤਾ ਜਾ ਸਕਦਾ । ਮਾਨਯੋਗ ਸਪੀਕਰ ਸਾਹਿਬ, ਇਹ ਕਰਮਚਾਰੀ ਵੀ ਦੂਜੇ ਕਰਮਚਾਰੀਆਂ ਵਾਂਗ ਸਰਕਾਰ ਦਾ ਕੰਮ ਕਰਦੇ ਹਨ । ਮੈਂ ਮਾਨਯੋਗ ਸੀ.ਐਮ. ਸਾਹਿਬ ਦੀ ਇਨਟਰਵੈਨਸ਼ਨ ਚਾਹਾਂਗਾ ਕਿ ਇਹ ਐਸ਼ਿਓਰ ਕਰਨ ਕਿ ਇਨ੍ਹਾਂ ਕਰਮਚਾਰੀਆਂ ਨੂੰ ਵੀ ਬਾਕੀ ਕਰਮਚਾਰੀਆਂ ਵਾਂਗ ਮੈਡੀਕਲ ਭੱਤਾ ਦਿੱਤਾ ਜਾਵੇਗਾ ।

**ਮਾਨਯੋਗ ਸਪੀਕਰ** : ਇਹ ਸਵਾਲ ਤਾਂ ਬਣਿਆ ਨਹੀਂ, ਸੁਜੇਸ਼ਨ ਹੈ । ਇਸ ਸੁਜੇਸ਼ਨ ਤੇ ਗੌਰ ਕਰ ਲਓ ਜੀ ।

**ਮੰਤਰੀ** : ਇਸ ਤੇ ਗੌਰ ਕਰਾਂਗੇ ਜੀ । ਇਹ ਜਿਹੜਾ ਕੰਟਰੀਬਿਊਟਰੀ ਫੰਡ ਹੈ, ਇਹ ਇੰਪਲਾਈਜ਼ ਤੋਂ ਹੁੰਦਾ ਹੈ । ਅੱਧਾ ਹਿੱਸਾ ਸਰਕਾਰ ਪਾਉਂਦੀ ਹੈ । 750 ਪੈਨਸ਼ਨਰ ਹਨ । ਸਾਲਾਨਾ ਖਰਚਾ 468 ਲੱਖ ਰੁਪਏ ਹੈ । ਕੰਟਰੀਬਿਊਟਰੀ ਫੰਡ ਵਿਚ ਪੰਜਾਬ ਸਰਕਾਰ ਦਾ ਜਿਹੜਾ ਹਿੱਸਾ ਹੈ, ਉਹ ਸਾਲ ਵਿੱਚ 240 ਲੱਖ ਰੁਪਏ ਬਣਦਾ ਹੈ । ਜਿਹੜਾ ਪੁਰਾਣਾ ਫੰਡ ਪਿਆ ਹੈ, ਉਹ 20 ਕਰੋੜ 81 ਲੱਖ ਰੁਪਏ ਹੈ । ਇੱਕ ਕਰੋੜ ਰੁਪਿਆ ਇਸ ਤੇ ਵਿਆਜ ਆਉਂਦਾ ਹੈ । 340 ਲੱਖ ਰੁਪਿਆ ਆਮਦਨ ਹੈ ਅਤੇ ਖਰਚਾ 468 ਲੱਖ ਰੁਪਿਆ ਹੈ । ਇਹ 128 ਲੱਖ ਰੁਪਏ ਦਾ ਘਾਟਾ ਪੈਂਦਾ ਹੈ । ਇਸ ਲਈ ਸਰਕਾਰ ਵੱਲੋਂ ਮੈਡੀਕਲ ਭੱਤਾ ਦੇਣਾ ਮੁਸ਼ਕਲ ਹੈ । ਇਸ ਦਾ ਹੱਲ ਅਸੀਂ ਸੋਚ ਰਹੇ ਹਾਂ ਕਿ ਪ੍ਰਾਈਵੇਟ ਕੰਪਨੀਆਂ ਜਿਹੜੀਆਂ ਹਨ, ਹੁਣ ਉਹ ਪੰਜਾਬ ਅਤੇ ਦੇਸ਼ ਅੰਦਰ ਦਾਖਲ ਹੋ ਰਹੀਆਂ ਹਨ । ਉਸ ਦੇ ਵਿੱਚ ਆਈ.ਸੀ.ਆਈ.ਸੀ.ਆਈ. ਪ੍ਰੂਡੈਂਸ਼ੀਅਲ ਪੈਨਸ਼ਨ ਫੰਡ ਕੰਪਨੀ, ਐਚ.ਡੀ.ਐਫ.ਸੀ. ਪੈਨਸ਼ਨਰ ਪਲਾਨ ਕੰਪਨੀ ਅਤੇ ਇੱਕ ਅਮਰੀਕਾ ਦੀ ਅਵੀਵਾ ਕੰਪਨੀ ਨਾਲ ਟਾਈ-ਅੱਪ ਕਰ ਰਹੇ ਹਾਂ । ਮੈਂ ਸਮਝਦਾ ਹਾਂ ਕਿ ਇਸ ਸਿਸਟਮ ਨਾਲ ਕਰਮਚਾਰੀਆਂ ਦਾ ਇਹ ਮਸਲਾ ਹੱਲ ਹੋ ਸਕੇਗਾ ।

**ਸ੍ਰੀ ਤ੍ਰਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਧੰਨਵਾਦ, ਇਨ੍ਹਾਂ ਨੇ ਗੌਰ ਕਰਾਂਗੇ ਤਾਂ ਕਹਿ ਦਿੱਤਾ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਸਰਕਾਰ ਕੋਲੋਂ ਕੋਈ ਫੰਡ ਦੀ ਮੰਗ ਕਰੋਗੇ ਤਾਂ ਕਿ ਜਿਹੜਾ ਘਾਟਾ ਪੈ ਰਿਹਾ ਹੈ, ਉਹ ਪੂਰਾ ਹੋ ਜਾਵੇ ਅਤੇ ਇਨ੍ਹਾਂ ਕਰਮਚਾਰੀਆਂ ਨੂੰ ਬਾਕੀ ਕਰਮਚਾਰੀਆਂ ਵਾਂਗ ਮੈਡੀਕਲ ਅਲਾਊਂਸ ਵੀ ਮਿਲ ਜਾਵੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਅਸੀਂ ਤਰੀਕਾ ਕੱਢ ਰਹੇ ਹਾਂ । ਪੁਰਾਣੇ ਸਿਸਟਮ ਦੇ ਮੁਤਾਬਿਕ ਇਹ ਦੇਣਾ ਬਹੁਤ ਮੁਸ਼ਕਲ ਹੈ । ਇਸ ਤਰੀਕੇ ਨਾਲ ਇਹ ਮਸਲਾ ਹੱਲ ਹੋ ਸਕਦਾ ਹੈ ।

---

**ਕੈਨਾਲ ਰੈਸਟ ਹਾਊਸ, ਜਵਾਹਰਕੇ ਦੀ ਖਸਤਾ ਇਮਾਰਤ**

*1610. **ਸਰਦਾਰ ਸ਼ੇਰ ਸਿੰਘ ਗਾਗੋਵਾਲ** : ਕੀ ਸਿੰਜਾਈ ਮੰਤਰੀ ਕਿਰਪਾ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੈਨਾਲ ਰੈਸਟ ਹਾਊਸ, ਜਵਾਹਰਕੇ ਦੀ ਇਮਾਰਤ, ਜਿਸ ਵਿਚ ਕਾਰਜਕਾਰੀ ਇੰਜੀਨੀਅਰ, ਸਿੰਜਾਈ, ਮਾਨਸਾ ਦਾ ਦਫਤਰ ਸਥਾਪਿਤ ਕੀਤਾ ਹੋਇਆ ਹੈ, ਦੀ ਹਾਲਤ ਬਹੁਤ ਖਸਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਕਾਰਜਕਾਰੀ ਇੰਜੀਨੀਅਰ, ਸਿੰਜਾਈ, ਮਾਨਸਾ ਦੇ ਦਫਤਰ ਨੂੰ ਕਿਸੇ ਹੋਰ ਸੁਰੱਖਿਅਤ ਇਮਾਰਤ ਵਿਚ ਤਬਦੀਲ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਲਾਲ ਸਿੰਘ** : ਕੈਨਾਲ ਰੈਸਟ ਹਾਊਸ ਜਵਾਹਰਕੇ ਦੀ ਇਮਾਰਤ ਜਿਸ ਵਿਚ ਕਾਰਜਕਾਰੀ ਇੰਜੀਨੀਅਰ, ਸਿੰਚਾਈ, ਮਾਨਸਾ ਦਾ ਦਫਤਰ ਸਥਾਪਿਤ ਸੀ ਸਾਲ 2001 ਦੌਰਾਨ ਢਹਿ ਗਈ ਸੀ । ਕਾਰਜਕਾਰੀ ਇੰਜੀਨੀਅਰ, ਸਿੰਚਾਈ, ਮਾਨਸਾ ਮੰਡਲ ਦਾ ਦਫਤਰ ਕੈਨਾਲ ਕਲੋਨੀ, ਜਵਾਹਰਕੇ ਵਿਖੇ ਸੁਰੱਖਿਅਤ ਜਗ੍ਹਾ ਵਿਚ ਤਬਦੀਲ ਕੀਤਾ ਹੋਇਆ ਹੈ ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਹ ਦਫਤਰ ਸੁਰੱਖਿਅਤ ਜਗ੍ਹਾ ਤੇ ਸਥਾਪਿਤ ਕੀਤਾ ਗਿਆ ਹੈ । ਸੁਰੱਖਿਅਤ ਦੇ ਕਈ ਮਤਲਬ ਨਿਕਲਦੇ ਹਨ । ਕੀ ਇਹ ਥੋੜ੍ਹੀ ਜਿਹੀ ਰੋਸ਼ਨੀ ਪਾਉਣਗੇ ਕਿ ਕਿਸ ਤਰ੍ਹਾਂ ਦੀ ਸੁਰੱਖਿਅਤ ਜਗ੍ਹਾ ਤੇ ਚਲਾ ਗਿਆ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਕੇਵਲ ਕਿਹਾ ਹੈ ਰੈਸਟ ਹਾਊਸ, ਰੈਸਟ ਹਾਊਸ ਢਹਿ ਗਿਆ ਹੈ ਅਤੇ ਉਸ ਨੂੰ ਕੈਨਾਲ ਕਾਲੋਨੀ ਦੇ ਵਿਚ ਸ਼ਿਫਟ ਕਰ ਦਿੱਤਾ ਹੈ । ਉਥੇ ਠੀਕ ਹੈ ਜੇਕਰ ਇਨ੍ਹਾਂ ਨੂੰ ਕੋਈ ਪ੍ਰਾਬਲਮ ਹੈ ਤਾਂ ਇਹ ਦੱਸ ਦੇਣ ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ

**ਮਾਨਯੋਗ ਸਪੀਕਰ** : ਤੁਹਾਡੇ ਸਵਾਲ ਦਾ ਜਵਾਬ ਆ ਗਿਆ ਹੈ ਕਿ ਉਸ ਨੂੰ ਦੂਸਰੀ ਜਗ੍ਹਾ ਤੇ ਸ਼ਿਫਟ ਕਰ ਦਿੱਤਾ ਗਿਆ ਹੈ...

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਜਵਾਬ ਤੋਂ ਸੰਤੁਸ਼ਟ ਨਹੀਂ ਹੋਇਆ ਹਾਂ । ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਦਫ਼ਤਰ ਹੈ ਕਿ ਇਹ ਤਕਰੀਬਨ 32-33 ਸਾਲ ਪਹਿਲਾਂ ਮਾਨਸਾ ਵਿਖੇ ਸ਼ਿਫ਼ਟ ਹੋਇਆ ਸੀ, ਨਾ ਕਿ ਜਵਾਹਰਕੇ ਵਿਖੇ । ਇਹ ਆਰਜ਼ੀ ਤੌਰ ਤੇ ਸ਼ਿਫ਼ਟ ਕੀਤਾ ਗਿਆ ਹੈ...

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਬਣਦਾ ਨਹੀਂ ਹੈ ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਜਿਹੜਾ 32-33 ਸਾਲ ਦਾ ਰੈਸਟ ਹਾਊਸ ਕਾਰਜਕਾਰੀ ਇੰਜੀਨੀਅਰ ਦਾ ਸੀ, ਉਹ ਵੀ ਢੱਠ ਗਿਆ ਹੈ ਅਤੇ ਉਸ ਨੂੰ ਡਰਾਇੰਗ

ਬਰਾਂਚ ਵਿਚ ਸ਼ਿਫਟ ਕੀਤਾ ਗਿਆ । ਡਰਾਇੰਗ ਬਰਾਂਚ ਵਾਲੇ ਜੇ.ਈ. ਦੇ ਕੁਆਰਟਰ ਵਿਚ ਚਲੇ ਗਏ । ਉਥੇ ਨਾ ਕੋਈ ਦਫ਼ਤਰ ਹੈ, ਨਾ ਕੋਈ ਸਟਾਫ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਮਾਨਸਾ ਵਿਖੇ ਕੋਈ ਦਫਤਰ ਤੇ ਕਾਲੋਨੀ ਬਣਾਉਣ ਦਾ ਵਿਚਾਰ ਕਰਨਗੇ ?

**ਮੰਤਰੀ** : ਹਾਂ ਜੀ । ਇਸ ਤੇ ਵਿਚਾਰ ਕਰ ਲਵਾਂਗੇ ।

---

## ਜੈਤੋਂਵਾਲ-ਪਾਸਲਾ ਸੜਕ ਦੀ ਮੁਰੰਮਤ

***1691.** (1) ਸਰਦਾਰ ਗੁਰਬਿੰਦਰ ਸਿੰਘ ਅਟਵਾਲ
(2) ਸ੍ਰੀ ਰਾਜ ਖੁਰਾਣਾ
: ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਰੁੜਕਾਂ ਕਲਾਂ ਵਿਚ ਪੈਂਦੀ ਜੈਤੋਂਵਾਲ-ਪਾਸਲਾ ਸੜਕ ਦੀ ਮੁਰੰਮਤ ਪਿਛਲੀ ਵਾਰ ਕਿਹੜੇ ਸਾਲ ਵਿਚ ਕੀਤੀ ਗਈ ਸੀ ਅਤੇ ਇਸ ਤੇ ਕਿੰਨਾ ਖਰਚ ਕੀਤਾ ਗਿਆ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਕੀ ਉਕਤ ਸੜਕ ਦੇ ਲਗਭਗ 100 ਮੀਟਰ ਦੇ ਟੋਟੇ ਦੀ ਮੁਰੰਮਤ ਨਹੀਂ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ?

ਕੈਪਟਨ ਅਮਰਿੰਦਰ ਸਿੰਘ (ਮੁੱਖ ਮੰਤਰੀ) : (ੳ) ਇਸ ਸੜਕ ਦੀ ਪਿਛਲੀ ਮੁਰੰਮਤ ਰੁਪਏ 10.78 ਲੱਖ ਦੇ ਖਰਚੇ ਨਾਲ ਮਈ, 2005 ਵਿਚ ਕੀਤੀ ਗਈ ਸੀ ।

(ਅ) ਲੱਗਭੱਗ 100 ਮੀਟਰ ਲੰਬਾਈ ਦੇ ਹਿੱਸੇ ਜਿਸ ਉਪਰ ਪਿੰਡ ਵਾਸੀਆਂ ਵੱਲੋਂ ਮਿੱਟੀ ਦੀ ਭਰਤੀ ਜ਼ਿਆਦਾ ਕਰ ਦਿੱਤੇ ਜਾਣ ਕਰਕੇ ਪ੍ਰੀਮਿਕਸ ਕਾਰਪੇਟ ਨਹੀਂ ਪਾਈ ਜਾ ਸਕੀ, ਨੂੰ ਛੱਡ ਕੇ ਬਾਕੀ ਸੜਕ ਦੀ ਤਾਜ਼ਾ ਹਾਲਤ ਠੀਕ ਹੈ ।

ਸ੍ਰੀ ਰਾਜ ਖੁਰਾਣਾ : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਜ਼ਾਣਨਾ ਚਾਹੁੰਦਾ ਹਾਂ ਕਿ ਉਥੇ ਜਿਹੜੀ ਸੁਪਰਵਾਈਜ਼ਰੀ ਨੈਗਲੀਜੈਂਸੀ ਹੋਈ ਹੈ, ਉਸ ਦੇ ਵਾਸਤੇ ਕੀ ਐਕਸ਼ਨ ਲਿਆ ਗਿਆ ਹੈ ?

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਕਿਸੇ ਨੇ ਜ਼ਿਆਦਾ ਮਿੱਟੀ ਪਾ ਦਿੱਤੀ ਹੈ । ਜਦੋਂ ਕੋਈ ਬਣਾਉਣਾ ਚਾਹੁੰਦੇ ਹਨ ਤਾਂ ਬੜੀ ਦਿਲਚਸਪੀ ਨਾਲ ਮਿੱਟੀ ਪਾ ਦਿੰਦੇ ਹਨ । ਇਸ ਤਰ੍ਹਾਂ ਜਿਹੜੀ ਜ਼ਿਆਦਾ ਮਿੱਟੀ ਪੈ ਗਈ ਹੈ, ਉਹ ਘੱਟ ਕਰ ਦਿਆਂਗੇ । ਇਸ ਵਿਚ ਐਕਸ਼ਨ ਲੈਣ ਵਾਲੀ ਕਿਹੜੀ ਗੱਲ ਹੈ । (ਹਾਸਾ)

---

## ਵਾਟਰ ਸਪਲਾਈ ਸਕੀਮ ਵਿਚ ਵਾਧਾ ਕਰਨਾ

*1574. ਸਰਦਾਰ ਬੀਰ ਦਵਿੰਦਰ ਸਿੰਘ : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੁੱਡਾ ਦੁਆਰਾ ਵਾਟਰ ਸਪਲਾਈ ਸਕੀਮ, ਚੰਡੀਗੜ੍ਹ ਵਿਚ ਵਾਧਾ ਕਰਨ ਲਈ ਕਜੌਲੀ ਦੇ ਫੇਸ-V ਅਤੇ VI ਨੂੰ ਫੰਡ ਮੁਹੱਈਆ ਕੀਤੇ ਜਾਣੇ ਹਨ, ਜੇਕਰ ਅਜਿਹਾ ਹੋਵੇ, ਤਾਂ ਹੁਣ ਤੱਕ ਕਿੰਨੇ ਫੰਡ ਜਾਰੀ ਕੀਤੇ ਗਏ ਹਨ ਅਤੇ ਹਰ ਪ੍ਰਾਜੈਕਟ ਦੀ ਲਾਗਤ ਕੀ ਹੈ ਅਤੇ ਏਜੰਸੀ ਦਾ ਨਾਂ ਕੀ ਹੈ, ਜਿਸ ਨੂੰ ਇਨ੍ਹਾਂ ਪ੍ਰਾਜੈਕਟਾਂ ਦੇ ਮੁਕੰਮਲ ਕਰਨ ਦਾ ਕੰਮ ਸੌਂਪਿਆ ਗਿਆ ਹੈ ?

ਸ੍ਰੀ ਰਘੁਨਾਥ ਸਹਾਏ ਪੁਰੀ : ਕਜੌਲੀ ਹੈੱਡ ਵਰਕਸ ਤੋਂ ਮੁਹਾਲੀ ਨੂੰ ਫੇਜ਼-5 ਦੇ ਅਧੀਨ ਇਕ ਪਾਇਪ ਲਾਈਨ 20 ਐਮ.ਜੀ.ਡੀ. ਸਮਰੱਥਾ ਦੀ ਵਿਛਾਉਣ ਲਈ ਪੁੱਡਾ ਵੱਲੋਂ ਸਕੀਮ ਤਿਆਰ ਕੀਤੀ ਗਈ ਹੈ ਜਿਸ ਦੀ ਅਨੁਮਾਨਤ ਲਾਗਤ 75.00 ਕਰੋੜ ਰੁਪਏ ਦੇ ਕਰੀਬ ਹੈ। ਇਸ ਕੰਮ ਲਈ ਪੁੱਡਾ ਵੱਲੋਂ ਵਿੱਤੀ ਸਾਲ 2006-07 ਵਿਚ 50.00 ਲੱਖ ਰੁਪਏ ਦੀ ਬਜਟ ਵਿਵਸਥਾ ਕੀਤੀ ਜਾ ਰਹੀ ਹੈ।

ਸਰਦਾਰ ਬੀਰ ਦਵਿੰਦਰ ਸਿੰਘ : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਪੰਜਵੇਂ ਫੇਜ਼ ਦੇ ਬਾਰੇ ਦੱਸਿਆ ਹੈ ਜਿਸ ਦੀ ਅਨੁਮਾਨਿਤ ਲਾਗਤ 75 ਕਰੋੜ ਰੁਪਏ ਹੈ ਪਰ ਇਸ ਕੰਮ ਲਈ ਪੁੱਡਾ ਵੱਲੋਂ 50 ਲੱਖ ਰੁਪਿਆ ਹੀ ਰੱਖਿਆ ਗਿਆ ਹੈ। It is a very meagre amount ਇਸ ਦਾ ਕੀ ਮਤਲਬ ਹੈ। ਇਹ ਕੰਮ ਕਦੋਂ ਸ਼ੁਰੂ ਹੋਵੇਗਾ ? ਹੁਣ ਤਾਂ ਮੁਹਾਲੀ ਦੇ ਵਿੱਚ ਬਹੁਤ ਐਕਸਪੈਨਸ਼ਨ ਹੋ ਚੁੱਕੀ ਹੈ ਅਤੇ ਪਾਣੀ ਦੀ ਬਹੁਤ ਸ਼ਾਰਟੇਜ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ ਬਜਟ ਦੇ ਵਿੱਚ ਇਹ ਰਕਮ ਕਿਉਂ ਨਹੀਂ ਰੱਖੀ ਗਈ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਪਰਪੋਜ਼ਲ ਹੈ, ਇਹ ਅਸੀਂ ਬਜ਼ਟ ਵਿਚ ਲਿਆ ਰਹੇ ਹਾਂ। ਅਸੀਂ ਇਹ ਰਕਮ ਵਧਾ ਕੇ ਜਿੰਨੀ ਜ਼ਰੂਰਤ ਹੋਵੇਗੀ, ਉਤਨੀ ਕਰ ਦਿਆਂਗੇ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਮੁਹਾਲੀ ਦੇ ਵਿੱਚ ਪਾਣੀ ਦੀ ਕੋਈ ਵੀ ਕਮੀ ਨਹੀਂ ਰਹਿਣ ਦਿੱਤੀ ਜਾਵੇਗੀ।

ਮਾਨਯੋਗ ਸਪੀਕਰ : ਹਾਂ ਜੀ, ਨੈਕਸਟ ਸਵਾਲ। ਸਰਦਾਰ ਬੀਰ ਦਵਿੰਦਰ ਸਿੰਘ ਜੀ।

ਸਰਦਾਰ ਬੀਰ ਦਵਿੰਦਰ ਸਿੰਘ : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਵੱਲੋਂ ਪਹਿਲੇ ਸਵਾਲ ਸਬੰਧੀ ਦਿੱਤੇ ਆਸ਼ਵਾਸਨ ਦਾ ਧੰਨਵਾਦ ਜੀ। ਅਗਲਾ ਸਵਾਲ ਨੰ: 1575 ਜੀ।

---

## ਹੈਬੀਟੈਟ ਸੈਂਟਰ ਦੀ ਉਸਾਰੀ

*1575. ਸਰਦਾਰ ਬੀਰ ਦਵਿੰਦਰ ਸਿੰਘ : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਐਸ.ਏ.ਐਸ. ਨਗਰ

(ਮੁਹਾਲੀ) ਜ਼ਿਲ੍ਹਾ ਰੋਪੜ ਵਿਖੇ ਹੈਬੀਟੇਟ ਸੈਂਟਰ ਬਣਾਉਣ ਦੀ ਤਜਵੀਜ਼ ਹੈ। ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਅਤੇ ਇਸ ਤੇ ਕੁੱਲ ਕਿੰਨਾ ਖਰਚ ਆਉਣ ਦੀ ਸੰਭਾਵਨਾ ਹੈ ?

**ਸ਼੍ਰੀ ਰਘੂਨਾਥ ਸਹਾਏ ਪੁਰੀ** : ਜੀ ਹਾਂ, ਮੁਹਾਲੀ ਵਿਖੇ ਸੈਕਟਰ 64 ਵਿਚ ਹੈਬੀਟੈਟ ਸੈਂਟਰ ਦੀ ਉਸਾਰੀ ਵਾਸਤੇ ਟੈਂਡਰ ਮੰਗ ਲਏ ਗਏ ਹਨ। ਇਹ ਕੰਮ ਲਗਭਗ 4.28 ਕਰੋੜ ਦੀ ਲਾਗਤ ਨਾਲ 1 ਸਾਲ ਦੇ ਸਮੇਂ ਵਿਚ ਪੂਰਾ ਹੋਣ ਦੀ ਉਮੀਦ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਦੇਰੀ ਦੇ ਕੀ ਕਾਰਨ ਹਨ ? ਲਗਭਗ ਡੇਢ ਸਾਲ ਪਹਿਲਾਂ ਮੰਤਰੀ ਜੀ ਨੇ ਨੀਂਹ-ਪੱਥਰ ਰੱਖਿਆ ਸੀ। ਇਸ ਦੀ ਦੇਰੀ ਦੇ ਕੀ ਕਾਰਨ ਹਨ ? What are the reasons for this inordinate delay ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੇਰੇ ਸਾਥੀ ਨੇ ਅਤੇ ਮੈਂ ਮਿਤੀ 9.2.2005 ਨੂੰ ਇਸ ਦਾ ਫਾਊਂਡੇਸ਼ਨ ਸਟੋਨ ਰੱਖਿਆ ਸੀ। ਉਸ ਵੇਲੇ ਇਸ ਦਾ ਦੋ ਕਰੋੜ ਰੁਪਏ ਦਾ ਐਸਟੀਮੇਟ ਸੀ ਲੇਕਿਨ ਕਿਉਂਕਿ ਸਕੋਪ ਵਰਕ ਵਧ ਗਿਆ, ਇਸ ਕਾਰਨ ਇਹ 4.28 ਕਰੋੜ ਰੁਪਏ ਹੋ ਗਿਆ। ਇਸ ਕਰਕੇ ਡਰਾਇੰਗਜ਼ ਚੇਂਜ਼ ਹੋਈਆਂ। ਫੇਰ ਵੀ ਜਿਹੜੀ ਡਿਲੇਅ ਹੋਈ ਹੈ, ਇਸ ਦਾ ਮੈਂ ਪਤਾ ਲਾਉਣ ਲਈ ਇਨਕੁਆਇਰੀ ਜ਼ਰੂਰ ਕਰਾਂਗਾ। ਜਿਸ ਦਾ ਫਾਲਟ ਹੋਵੇਗਾ, ਉਸ ਦੀ ਜ਼ਿੰਮੇਂਵਾਰੀ ਜ਼ਰੂਰ ਫਿਕਸ ਕਰਾਂਗੇ।

---

**ਮੁਢਲੇ ਸਿਹਤ ਕੇਂਦਰ ਮਿਆਂਵਿੰਡ ਵਿਚ ਡਾਕਟਰਾਂ ਦੀਆਂ ਆਸਾਮੀਆਂ**

*1690. **ਸਰਦਾਰ ਮਨਜੀਤ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁੱਢਲੇ ਸਿਹਤ ਕੇਂਦਰ, ਮਿਆਂਵਿੰਡ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਡਾਕਟਰਾਂ ਦੀਆਂ ਮੰਜੂਰਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਵਿਚ ਲਗਾਏ ਗਏ ਡਾਕਟਰਾਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਮੁੱਢਲੇ ਸਿਹਤ ਕੇਂਦਰ ਵਿਚ ਡਾਕਟਰਾਂ ਦੀਆਂ ਖਾਲੀ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**Shri Romesh Chander Dogra** : There are seven sanctioned posts of doctors. One Senior Medical Officer and 4 Medical Officers are posted there. Two vacant posts of doctors are likely to be filled shortly.

**ਸਰਦਾਰ ਮਨਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਚਾਰ ਮੈਡੀਕਲ ਅਫ਼ਸਰ ਪੋਸਟਡ ਹਨ ਜਦ ਕਿ ਇਨ੍ਹਾਂ ਵਿਚੋਂ ਉਥੇ ਸਿਰਫ ਦੋ ਡਾਕਟਰ ਹਨ ਅਤੇ ਉਨ੍ਹਾਂ ਵਿਚੋਂ ਵੀ ਇਕ ਡਾਕਟਰ ਦੀ ਬਦਲੀ ਕਰ ਦਿੱਤੀ ਗਈ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਉਸ ਡਾਕਟਰ ਦੀ ਬਦਲੀ ਰੋਕੀ ਜਾਵੇਗੀ ?

ਮੰਤਰੀ : ਜੇ ਬਦਲੀ ਹੋਈ ਹੈ ਤਾਂ ਉਹ ਰੋਕ ਦੇਵਾਂਗੇ । That is very small thing for us.

ਸਰਦਾਰ ਨਿਰਮਲ ਸਿੰਘ : ਮਾਨਯੋਗ ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿੰਡਾਂ ਵਿਚ ਪਹਿਲਾਂ ਹੀ ਕੋਈ ਡਾਕਟਰ ਨਹੀਂ ਅਤੇ ਇਹ ਡਾਕਟਰਾਂ ਦੀਆਂ ਬਦਲੀਆਂ ਕਰਕੇ ਸ਼ਹਿਰਾਂ ਵਿਚ ਲਿਜਾ ਰਹੇ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਪਿੰਡਾਂ ਦੇ ਲੋਕਾਂ ਨੂੰ ਕੋਈ ਸੁੱਖ ਸਹੂਲਤ ਨਹੀਂ ਦੇਣੀ ?

ਮਾਨਯੋਗ ਸਪੀਕਰ : ਇਹ ਸਵਾਲ ਇਸ ਨਾਲ ਕੋਈ ਤਾਅਲੁੱਕ ਨਹੀਂ ਰੱਖਦਾ । ਫੇਰ ਵੀ ਜਵਾਬ ਦੇ ਦਿਓ ।

ਮੰਤਰੀ : ਸਰ, ਜੋ ਡਾਕਟਰਜ਼ ਦੀਆਂ ਪੋਸਟਾਂ ਹਨ, there is an alternative Health Care Delivery System, ਸਿਸਟਮ ਸ਼ੁਰੂ ਹੋਣ ਲੱਗਾ ਹੈ ਜਿਸ ਵਿਚ ਰੈਗੂਲਰ ਡਾਕਟਰ posted in the Rural Areas will be withdrawan and they will be posted in the Community Health Centres and Hospitals. The Service Providers in the 1310 Subsidiary Health Centres, Dispenseries will be engaged at Zila Parishads on contract basis very shortly. There will be no problem at all.

---

## ਪਸ਼ੂ ਚਿਕਿਤਸਾ ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ

*1695. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ : ਕੀ ਪਸ਼ੂ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਦੇ ਮਾਛੀਵਾੜਾ, ਮਾਂਗਟ, ਲੁਧਿਆਣਾ-2 ਅਤੇ ਸਮਰਾਲਾ ਬਲਾਕਾਂ ਵਿਚ ਪਸ਼ੂ ਚਿਕਿਤਸਾ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਵਿਚ ਲਗਾਏ ਗਏ ਡਾਕਟਰਾਂ ਦੀ ਗਿਣਤੀ ਕਿੰਨੀ ਹੈ ?

ਸਰਦਾਰ ਜਗਮੋਹਨ ਸਿੰਘ ਕੰਗ : ਜ਼ਿਲ੍ਹਾ ਲੁਧਿਆਣਾ ਦੇ ਬਲਾਕ-ਮਾਛੀਵਾੜਾ, ਲੁਧਿਆਣਾ-2 (ਮਾਂਗਟ) ਅਤੇ ਸਮਰਾਲਾ ਦੇ ਪਸ਼ੂ ਹਸਪਤਾਲਾਂ, ਪਸ਼ੂ ਡਿਸਪੈਂਸਰੀਆਂ ਅਤੇ ਇਹਨਾਂ ਸੰਸਥਾਵਾਂ ਤੇ ਤੈਨਾਤ ਵੈਟਰਨਰੀ ਅਫਸਰਾਂ ਦੀ ਗਿਣਤੀ ਅਨੁਲੱਗ 'ੳ' ਤੇ ਦਰਜ ਹੈ ।

### ਅਨੁਲੱਗ 'ੳ'

ਜ਼ਿਲ੍ਹਾ ਲੁਧਿਆਣਾ ਦੇ ਬਲਾਕ-ਮਾਛੀਵਾੜਾ, ਲੁਧਿਆਣਾ-2 (ਮਾਂਗਟ) ਅਤੇ ਸਮਰਾਲਾ ਦੇ ਪਸ਼ੂ ਹਸਪਤਾਲਾਂ, ਪਸ਼ੂ ਡਿਸਪੈਂਸਰੀਆਂ ਅਤੇ ਇਹਨਾਂ ਸੰਸਥਾਵਾਂ ਤੇ ਤੈਨਾਤ ਵੈਟਨਰੀ ਅਫਸਰਾਂ ਦੀ ਗਿਣਤੀ :-

| ਬਲਾਕ | ਪਸ਼ੂ ਹਸਪਤਾਲਾਂ ਦੀ ਗਿਣਤੀ | ਪਸ਼ੂ ਡਿਸਪੈਂਸਰੀਆਂ ਦੀ ਗਿਣਤੀ | ਵੈਟਰਨਰੀ ਅਫਸਰਾਂ ਦੀ ਗਿਣਤੀ | ਵੈਟਰਨਰੀ ਫਾਰਮਾਸਿਸਟਾਂ ਦੀ ਗਿਣਤੀ |
|---|---|---|---|---|
| ਮਾਛੀਵਾੜਾ | 6 | 7 | 2 | 8 |
| ਲੁਧਿਆਣਾ-2 (ਮਾਂਗਟ) | 12 | 21 | 11 | 24 |
| ਸਮਰਾਲਾ | 6 | 14 | 5 | 18 |
| ਕੁੱਲ ਜੋੜ : | 24 | 42 | 18 | 50 |

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੁਆਰਾ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ 66 ਹਸਪਤਾਲਾਂ ਵਿਚ 68 ਪੋਸਟਾਂ ਵਿਚੋਂ ਕਿੰਨੀਆਂ ਪੋਸਟਾਂ ਕਿੰਨੇ ਸਮੇਂ ਤੋਂ ਖਾਲੀ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਭਰਨ ਦਾ ਇਹ ਆਸ਼ਵਾਸਨ ਦੇਣਗੇ ? ਐਤਕੀਂ ਵੀ ਇਹ ਵਿਸ਼ਵਾਸ ਹੀ ਦੇਣਗੇ ਜਾਂ ਕਰਨਗੇ ਵੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਇਨ੍ਹਾਂ ਨੇ ਸਵਾਲ ਕੀਤਾ ਹੈ, ਉਸ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਾਛੀਵਾੜਾ ਬਲਾਕ ਵਿਚ ਛੇ ਹਸਪਤਾਲ ਹਨ ਅਤੇ ਸੱਤ ਡਿਸਪੈਂਸਰੀਆਂ ਹਨ ਜਿਥੇ ਕਿ ਦੋ ਡਾਕਟਰ ਅਤੇ 8 ਫਾਰਮਾਸਿਸਟ ਕੰਮ ਕਰਦੇ ਹਨ । ਜਿਥੋਂ ਤੱਕ ਖਾਲੀ ਪੋਸਟਾਂ ਭਰਨ ਦਾ ਸਵਾਲ ਹੈ, ਜਲਦੀ ਹੀ ਇਸ ਤੇ ਕਾਰਵਾਈ ਹੋ ਰਹੀ ਹੈ ਅਤੇ ਕੈਬਨਿਟ ਵਿਚੋਂ ਅਪਰੂਵਲ ਹੋ ਗਈ ਹੈ । ਜਲਦੀ ਹੀ ਇਹ ਪੋਸਟਾਂ ਭਰੀਆਂ ਜਾਣਗੀਆਂ ।

**ਸ੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਇਹ ਇਕੱਲੇ ਲੁਧਿਆਣਾ–ਮਾਛੀਵਾੜਾ ਦੀ ਹੀ ਗੱਲ ਨਹੀਂ, ਸਾਰੇ ਪੰਜਾਬ ਵਿਚ ਇਸ ਵੇਲੇ ਮੁਸ਼ਕਿਲ ਆ ਰਹੀ ਹੈ । ਸਪੀਕਰ ਸਾਹਿਬ, ਹਸਪਤਾਲਾਂ ਵਿਚ ਨਾ ਫਾਰਮਾਸਿਸਟ ਹਨ, ਨਾ ਡਾਕਟਰ ਹਨ । ਜਿੰਨੇ ਨਾਰਮਜ਼ ਬਣੇ ਹੋਏ ਹਨ, ਉਸ ਮੁਤਾਬਿਕ ਕੈਟਲ ਹੈੱਡਜ਼ ਵਧ ਗਏ ਹਨ ਜਿਸ ਕਰਕੇ ਸਰਕਾਰੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੀ ਹੋਰ ਲੋੜ ਹੈ । ਡਾਕਟਰ ਪਹਿਲਾਂ ਹੀ ਨਹੀਂ ਹਨ ਅਤੇ ਸਭ ਤੋਂ ਅਨਅਟੈਂਡਡ ਜਿਹੜਾ ਸਬਜੈਕਟ ਸਰਕਾਰ ਕੋਲੋਂ ਰਹਿ ਗਿਆ ਹੈ ਉਹ ਇਹ ਹੈ । ਇਸ ਸਬੰਧੀ ਕਦੋਂ ਧਿਆਨ ਦਿੱਤਾ ਜਾਵੇਗਾ ?

**ਮਾਨਯੋਗ ਸਪੀਕਰ** : ਫਰ ਉਹੀ ਸਵਾਲ ਹੈ ।

**ਮੰਤਰੀ** : ਮੈਂ ਬੇਨਤੀ ਕਰ ਚੁੱਕਾ ਹਾਂ ਕਿ ਜਿਹੜੀਆਂ ਵੈਟਰਨਰੀ ਅਫ਼ਸਰਾਂ ਅਤੇ ਕਲਾਸ-4 ਦੀਆਂ ਪੋਸਟਾਂ ਪੰਜਾਬ ਵਿਚ ਖਾਲੀ ਪਈਆਂ ਹਨ, ਉਨ੍ਹਾਂ ਸਬੰਧੀ ਪ੍ਰਿਲਿਮਨਰੀ ਕਾਰਵਾਈ ਕਰ ਲਈ ਗਈ ਹੈ ਅਤੇ ਵਿਦਇਨ ਮੰਥ ਸਾਰਾ ਕੁਝ ਫ਼ਾਈਨਲ ਹੋ ਜਾਵੇਗਾ ।

**ਸਰਦਾਰ ਰੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, 2-2, 3-3 ਕਿਲੋਮੀਟਰ ਤੇ ਪਿੰਡਾਂ ਦੀ ਵਿੱਥ ਹੈ ਅਤੇ ਪਿੰਡਾਂ ਦੀਆਂ ਪੰਚਾਇਤਾਂ ਦੀ ਮੰਗ ਹੈ ਕਿ ਜਿਥੇ ਜਿਥੇ ਫਾਰਮਾ-ਸਿਸਟ ਘੱਟ ਹਨ ਉਨ੍ਹਾਂ ਨੂੰ ਉਥੇ ਇਕ ਪਿੰਡ ਵਿਚ ਸਵੇਰ ਨੂੰ ਤੇ ਦੂਜੇ ਪਿੰਡ ਵਿਚ ਸ਼ਾਮ ਨੂੰ ਡਿਊਟੀ ਲਗਾ ਦਿੱਤੀ ਜਾਵੇ ਕਿਉਂਕਿ ਡੰਗਰਾਂ ਨੂੰ ਇਕ ਪਿੰਡ ਤੋਂ ਦੂਜੇ ਪਿੰਡ ਲਿਜਾਣਾ ਔਖਾ ਹੈ । ਉਹ ਵਹੀਕਲਜ਼ ਤੋਂ ਡਰਦੇ ਹਨ, ਉਹ ਨਹੀਂ ਜਾ ਸਕਦੇ ਪਰ ਬੰਦਾ ਜਾ ਸਕਦਾ ਹੈ । ਇਸ ਤਰ੍ਹਾਂ ਕਰ ਦਿੱਤਾ ਜਾਵੇ ਕਿ ਉਹ ਅੱਧਾ ਟਾਈਮ ਇਕ ਪਿੰਡ ਵਿਚ ਅਤੇ ਅੱਧਾ ਟਾਈਮ ਦੂਜੇ ਪਿੰਡ ਵਿਚ ਜਾ ਸਕਣ ਜਿੰਨਾ ਚਿਰ ਤੱਕ ਇਨ੍ਹਾਂ ਦੀ ਭਰਤੀ ਨਹੀਂ ਹੁੰਦੀ । ਕੀ ਇਹ ਅਜਿਹਾ ਕਰ ਸਕਦੇ ਹਨ ?

**ਮਾਨਯੋਗ ਸਪੀਕਰ** : ਇਨ੍ਹਾਂ ਨੇ ਸੁਜੇਸ਼ਨ ਦਿੱਤੀ ਹੈ, ਇਹ ਕਰ ਲਵੋ । ਅੱਛੀ ਸੁਜੇਸ਼ਨ ਹੈ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਸਬੰਧੀ ਕੁਝ ਮੈਂਬਰ ਸਾਹਿਬਾਨ ਨੇ ਪਹਿਲੇ ਵੀ ਬੇਨਤੀ ਕੀਤੀ ਸੀ ਅਤੇ ਅਸੀਂ ਸਟਾਫ ਨੂੰ ਐਡਜਸਟ ਵੀ ਕੀਤਾ ਸੀ । ਹੁਣ ਜਿਸ ਤਰ੍ਹਾਂ ਇਨ੍ਹਾਂ ਦਾ ਸੁਝਾਅ ਆਇਆ ਹੈ. ਇਸ ਤਰ੍ਹਾਂ ਕਰ ਲਵਾਂਗੇ ।

———

**ਇੰਦਰਾ ਆਵਾਸ ਯੋਜਨਾ ਲਈ ਫੰਡਾਂ ਦੀ ਐਲੋਕੇਸ਼ਨ**

*1684. **ਸ੍ਰੀ ਦੇਸ ਰਾਜ ਧੁੱਗਾ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004-05 ਅਤੇ 2005-06 ਦੇ ਸਮੇਂ ਦੌਰਾਨ ਇੰਦਰਾ ਆਵਾਸ ਯੋਜਨਾ ਅਧੀਨ ਬੇਘਰੇ ਦਲਿਤ ਪਰਿਵਾਰਾਂ ਲਈ ਮਖਸੂਸ ਕੀਤੇ ਗਏ ਫੰਡਾਂ ਦੀ ਰਕਮ ਕਿੰਨੀ ਹੈ ਅਤੇ ਇਸ ਵਿਚੋਂ ਅਸਲ ਵਿਚ ਕਿੰਨੀ ਰਕਮ ਦੇ ਫੰਡ ਜਾਰੀ ਕੀਤੇ ਗਏ ?

**ਸਰਦਾਰ ਲਾਲ ਸਿੰਘ (ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ)** : ਸਾਲ 2004-05 ਅਤੇ 2005-06 ਦੌਰਾਨ, ਇੰਦਰਾ ਆਵਾਸ ਯੋਜਨਾ ਅਧੀਨ ਪਿੰਡਾਂ ਵਿਚ ਰਹਿ ਰਹੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ, ਬੰਧੂਆ ਮਜ਼ਦੂਰਾਂ ਅਤੇ ਹੋਰ ਗੈਰ-ਅਨੁਸੂਚਿਤ ਜਾਤੀ/ਕਬੀਲਿਆਂ ਜੋ ਕਿ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਹਨ, ਦੇ ਪਰਿਵਾਰਾਂ ਨੂੰ ਨਵੇਂ ਮਕਾਨ ਬਣਾਉਣ ਲਈ ਅਤੇ ਕੱਚੇ ਮਕਾਨਾਂ ਨੂੰ ਪੱਕਾ/ਸੈਮੀ ਪੱਕਾ ਕਰਨ ਲਈ ਰਾਖਵੇਂ ਰੱਖੇ ਗਏ ਫੰਡ ਤੇ ਅਸਲ ਵਿਚ ਰਿਲੀਜ਼ ਕੀਤੇ ਗਏ ਫੰਡਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| | ਸਾਲ 2004-05 | | | ਸਾਲ-2005-06 | | |
|---|---|---|---|---|---|---|
| | ਕੇਂਦਰ | ਰਾਜ | ਕੁੱਲ | ਕੇਂਦਰ | ਰਾਜ | ਕੁੱਲ |
| ਰਾਖਵੇਂ ਰੱਖੇ ਗਏ ਫੰਡ (ਰੁ. ਲੱਖਾਂ ਵਿਚ) | 1157.56 | 385.87 | 1543.43 | 2077.71 | 692.55 | 2770.26 |
| ਅਸਲ ਵਿੱਚ ਰਲੀਜ਼ ਕੀਤੇ ਗਏ ਫੰਡ (ਰੁ. ਲੱਖਾਂ ਵਿੱਚ) । | 878.86 | 00 | 878.86 | 1314.37 | 00 | 1314.37 |

**ਸ੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਸਾਲ 2004-05 ਵਿਚ ਆਪਣਾ ਸ਼ੇਅਰ 385.87 ਲੱਖ ਰੁਪਏ ਦਾ ਪਾਉਣਾ ਸੀ ਅਤੇ 2005-06 ਦੇ ਸਾਲ ਵਿਚ ਸਟੇਟ ਦਾ ਸ਼ੇਅਰ 692.55 ਲੱਖ ਰੁਪਏ ਪਾਉਣਾ ਬਣਦਾ ਸੀ ਜੋ ਪੰਜਾਬ ਸਰਕਾਰ ਨਹੀਂ ਪਾ ਸਕੀ । ਕੀ ਸਰਕਾਰ ਕੋਲ ਦਲਿਤਾਂ ਨੂੰ ਦੇਣ ਵਾਸਤੇ ਪੈਸੇ ਮੁੱਕ ਜਾਂਦੇ ਹਨ ? ਸਰਕਾਰ ਕਦੋਂ ਤੱਕ ਇਹ ਪੈਸੇ ਰਲੀਜ਼ ਕਰ ਦੇਵੇਗੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਠੀਕ ਹੈ ਕਿ ਪਹਿਲੇ ਅਸੀਂ ਇਸ ਸਕੀਮ ਰਾਹੀਂ ਪੈਸੇ ਨਹੀ ਪਾ ਸਕੇ ਸੀ ਪਰ ਹੁਣ ਪਲੈਨਿੰਗ ਡਿਪਾਰਟਮੈਂਟ ਨੇ ਇਸ ਫਰਵਰੀ ਮਹੀਨੇ ਦੀ 21 ਤਾਰੀਖ ਨੂੰ ਇਹ ਪੈਸੇ ਰਿਲੀਜ਼ ਕਰ ਦਿੱਤੇ ਹਨ ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਮਾਨਯੋਗ ਸਪੀਕਰ ਸਾਹਿਬ, ਪਿਛਲੇ 2 ਸਾਲਾਂ ਤੋਂ ਸੈਂਟਰ ਦੀ ਸਰਕਾਰ ਨੇ ਸਟੇਟ ਗੌਰਮਿੰਟ ਨੂੰ ਪੈਸੇ ਰਿਲੀਜ਼ ਕਰ ਦਿੱਤੇ ਹਨ ਪਰ ਪੰਜਾਬ ਸਰਕਾਰ ਨੇ ਆਪਣੇ ਹਿੱਸੇ ਦਾ ਸ਼ੇਅਰ ਨਹੀਂ ਪਾਇਆ ਹੈ । ਕੀ ਸਰਕਾਰ ਆਪਣਾ ਸ਼ੇਅਰ ਰਿਲੀਜ਼ ਕਰਨ ਲਈ ਹਾਊਸ ਦੇ ਵਿਚ ਕੁਮਿੱਟਮੈਂਟ ਕਰਨ ਲਈ ਤਿਆਰ ਹੈ ਤਾਂ ਕਿ ਪਿਛਲਾ ਅਤੇ ਇਸ ਸਾਲ ਦਾ ਸਟੇਟ ਗੌਰਮਿੰਟ ਆਪਣਾ ਸ਼ੇਅਰ ਪਾ ਸਕੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲੇ ਹੀ ਦੱਸਿਆ ਹੈ ਕਿ ਸਟੇਟ ਗੌਰਮਿੰਟ ਨੇ 21 ਫਰਵਰੀ, 2006 ਨੂੰ 279.36 ਲੱਖ ਰੁਪਿਆ ਰਿਲੀਜ਼ ਕਰ ਦਿੱਤਾ ਹੈ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਮਾਨਯੋਗ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ 2004-05 ਵਿਚ 1543.43 ਲੱਖ ਰੁਪਏ ਅਤੇ 2005-06 ਵਿਚ 2770.26 ਲੱਖ ਰੁਪਏ ਇਸ ਸਕੀਮ ਰਾਹੀਂ ਇਕੱਠੇ ਹੋਣੇ ਸਨ । ਇਸ ਦੇ ਵਿਚ ਸਟੇਟ

[ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ]

ਗੌਰਮਿੰਟ ਦਾ ਸ਼ੇਅਰ ਵੀ ਘੱਟ ਪਾਇਆ ਗਿਆ ਹੈ ਅਤੇ ਸੈਂਟਰ ਗੌਰਮਿੰਟ ਵੱਲੋਂ ਜਿਹੜਾ ਸ਼ੇਅਰ ਪਾਉਣਾ ਬਣਦਾ ਸੀ, ਉਹ ਵੀ ਘੱਟ ਹੈ। ਕੀ ਇਹ ਸੈਂਟਰਲ ਗੌਰਮਿੰਟ ਤੋਂ ਸ਼ੇਅਰ ਪੂਰਾ ਕਰਵਾਉਣ ਲਈ ਯਤਨ ਕਰਨਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਕਿ ਸੈਂਟਰ ਗੌਰਮਿੰਟ ਤੋਂ ਪੂਰਾ ਸ਼ੇਅਰ ਲਿਆ ਜਾਵੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1644**

(ਸਬੰਧਿਤ ਮਾਨਯੋਗ ਮੈਂਬਰ ਸਰਦਾਰ ਗੁਰਬਿੰਦਰ ਸਿੰਘ ਅਟਵਾਲ ਹਾਊਸ ਵਿਚ ਹਾਜ਼ਰ ਨਹੀਂ ਸਨ ਅਤੇ ਦੂਜੇ ਮਾਨਯੋਗ ਮੈਂਬਰ ਡਾਕਟਰ ਰਮੇਸ਼ ਦੱਤ ਸ਼ਰਮਾ ਨੇ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਜਿਸ ਕਰਕੇ ਇਹ ਪ੍ਰਸ਼ਨ ਸਦਨ ਵਿਚ ਵਿਚਾਰਿਆ ਨਹੀਂ ਗਿਆ।)

---

**ਟਿਊਬਵੈਲਾਂ ਲਈ ਮੁਫਤ ਬਿਜਲੀ**

*1554. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਰਾਜ ਵਿਚ ਸਿੰਜਾਈ ਦੇ ਮੰਤਵਾਂ ਲਈ ਟਿਊਬਵੈਲਾਂ ਨੂੰ ਬਿਜਲੀ ਸਪਲਾਈ ਕਰਨ ਲਈ ਬਿਜਲੀ ਦੇ ਬਿਲਾਂ ਦੀ ਅਦਾਇਗੀ ਤੋਂ ਛੋਟ ਦੇ ਦਿਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਲਈ ਕੀ ਕਸੌਟੀ ਅਪਣਾਈ ਗਈ ਹੈ ਅਤੇ ਇਸ ਸਬੰਧ ਵਿਚ ਪੰਜਾਬ ਰਾਜ ਬਿਜਲੀ ਬੋਰਡ ਪਾਸ ਸਰਕਾਰ ਦੁਆਰਾ ਸਾਲਾਨਾ ਜਮ੍ਹਾਂ ਕਰਵਾਈ ਜਾਣ ਵਾਲੀ ਕੁੱਲ ਰਕਮ ਕਿੰਨੀ ਹੈ ?

**ਸਰਦਾਰ ਲਾਲ ਸਿੰਘ** : ਹਾਂ ਜੀ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਾਰੇ ਕਿਸਾਨਾਂ ਨੂੰ ਜਿਨ੍ਹਾਂ ਕੋਲ ਟਿਊਬਵੈੱਲ ਕੁਨੈਕਸ਼ਨ ਹਨ, ਉਨ੍ਹਾਂ ਤੋਂ ਬਿਨਾ ਜਿਨ੍ਹਾਂ ਨੇ 31.8.2005 ਤੱਕ ਬਿਜਲੀ ਦੇ ਬਿਲ ਪੰਜਾਬ ਰਾਜ ਬਿਜਲੀ ਬੋਰਡ ਨੂੰ ਨਹੀਂ ਦਿੱਤੇ, ਮਿਤੀ 1.9.2005 ਤੋਂ ਮੁਫਤ ਬਿਜਲੀ ਕਰ ਦਿੱਤੀ ਜਾਵੇ। ਰਾਜ ਸਰਕਾਰ 1065 ਕਰੋੜ ਰੁਪਏ ਦੀ ਮੌਜੂਦਾ ਸਬਸਿਡੀ ਤੋਂ ਇਲਾਵਾ ਸਾਲ 2005-06 ਦੇ ਰਹਿੰਦੇ 7 ਮਹੀਨਿਆਂ ਲਈ 253 ਕਰੋੜ ਰੁਪਏ ਦੇਵੇਗੀ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਸਰਕਾਰ ਨੇ ਕਿਸਾਨਾਂ ਨੂੰ ਬਿਜਲੀ ਮੁਆਫ ਕੀਤੀ, ਕਮਿਟਮੈਂਟ ਪੂਰੀ ਕੀਤੀ, ਵਧਾਈ ਜੀ। ਮੇਰੀ ਸਪਲੀਮੈਂਟਰੀ ਹੈ ਕਿ ਛੋਟੇ ਤੋਂ ਲੈ ਕੇ ਵੱਡੇ ਕਿਸਾਨ ਤੱਕ ਇਨ੍ਹਾਂ ਨੇ ਬਿਜਲੀ ਮੁਆਫ ਕਰ ਦਿੱਤੀ, ਪਰ ਕੰਡੀ ਏਰੀਆ ਵਿਚ ਪੰਜਾਬ ਸਟੇਟ ਟਿਊਬਵੈੱਲ ਕਾਰਪੋਰੇਸ਼ਨ ਦੇ ਟਿਊਬਵੈੱਲ ਲੱਗਦੇ ਹਨ, ਉਨ੍ਹਾਂ ਕੋਲੋਂ ਇਹ ਰੁਪਿਆ ਯੂਨਿਟ ਦੇ ਹਿਸਾਬ ਨਾਲ ਚਾਰਜ ਕਰਦੇ ਹਨ। ਕੀ ਸਰਕਾਰ ਗੌਰ ਕਰੇਗੀ ਕਿ ਜਿਥੇ ਸਾਰੇ ਵੱਡੇ ਵੱਡੇ ਜ਼ਿਮੀਂਦਾਰਾਂ ਨੂੰ ਬਿਜਲੀ ਦੇ ਚਾਰਜਿਜ਼ ਮੁਆਫ਼ ਕੀਤੇ ਗਏ ਹਨ, ਉਥੇ ਕੰਡੀ ਏਰੀਆ ਦੇ ਗਰੀਬ ਲੋਕ ਜਿਹੜੇ ਕਿ ਟਿਊਬਵੈੱਲ ਕਾਰਪੋਰੇਸ਼ਨ ਕੋਲੋਂ ਪਾਣੀ ਲੈਣ ਲਈ ਬਿਜਲੀ ਫੂਕਦੇ ਹਨ, ਕੀ ਉਨ੍ਹਾਂ ਤੇ ਲੱਗਦੇ ਬਿਜਲੀ ਦੇ ਚਾਰਜਿਜ਼ ਨੂੰ ਵੀ ਮੁਆਫ ਕਰ ਦਿੱਤਾ ਜਾਵੇਗਾ ?

ਮੰਤਰੀ : ਗੌਰ ਕਰਾਂਗੇ ਜੀ

**MR. SPEAKER** : Question Hour is over. Now we will take up the next Agenda Item.

---

## MATTERS RAISED DURING ZERO HOUR AND STATEMENTS MADE THEREON

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਜ਼ੀਰੋ ਆਵਰ ਵਿਚ ਮੈਂ ਤੁਹਾਡੀ ਮਾਰਫਤ ਇਸ ਸਦਨ ਦੇ ਧਿਆਨ ਵਿਚ ਇਕ ਜ਼ਰੂਰੀ ਮਸਲਾ ਉਠਾਉਣਾ ਚਾਹੁੰਦਾ ਹਾਂ ਕਿ ਕੱਲ੍ਹ ਆਪਣੀ ਵਿਧਾਨ ਸਭਾ ਬੈਠਕ ਤੋਂ ਪਹਿਲਾਂ ਸੈਕ੍ਰੇਟਰੀ, ਵਿਧਾਨ ਸਭਾ ਸਾਡੇ ਦਫਤਰ ਵਿਚ ਆਏ ਅਤੇ ਮੈਨੂੰ ਕਹਿਣ ਲੱਗੇ ਕਿ ਮੈਨੂੰ ਮਾਨਯੋਗ ਸਪੀਕਰ ਸਾਹਿਬ ਨੇ ਭੇਜਿਆ ਹੈ ਤੇ ਮਾਨਯੋਗ ਸਪੀਕਰ ਸਾਹਿਬ ਨੇ ਹੁਕਮ ਕੀਤਾ ਹੈ ਕਿ ਸੀ.ਐਮ. ਸਾਹਿਬ ਇਨਡਿਸਪੋਜ਼ਡ ਹਨ, ਬੀਮਾਰ ਹਨ ਤੇ ਉਹ ਡਿਬੇਟ ਵਿਚ ਸ਼ਾਮਲ ਨਹੀਂ ਹੋ ਸਕਦੇ । ਕੀ ਅਸੀਂ ਗਵਰਨਰ ਸਾਹਿਬ ਦੀ ਡਿਬੇਟ ਕੱਲ੍ਹ ਤੇ ਪੋਸਟਪੋਨ ਕਰ ਸਕਦੇ ਹਾਂ ? ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਸੀ । ਫੇਰ ਤੁਸੀਂ ਹਾਊਸ ਦੀ ਚੇਅਰ ਤੋਂ ਵੀ ਇਹ ਕਿਹਾ ਕਿ Chief Minister is indisposed. He will not be able to participate in the debate. The debate will be held tomorrow. ਮਾਨਯੋਗ ਸਪੀਕਰ ਸਾਹਿਬ, ਅਖਬਾਰਾਂ ਵਿਚੋਂ ਬਾਅਦ ਵਿਚ ਪਤਾ ਚੱਲਿਆ ਕਿ ਸੀ.ਐਮ. ਸਾਹਿਬ ਬੰਦਿਆਂ ਨੂੰ ਵੀ ਮਿਲੇ ਤੇ ਉਨ੍ਹਾਂ ਨੇ ਹਾਈ ਪਾਵਰਡ ਕਮੇਟੀ ਦੀ ਬੈਠਕ ਵੀ ਅਟੈਂਡ ਕੀਤੀ । ਇਹ misleading the House ਹੈ which is a breach of privilege of the House.

**MR. SPEAKER** : I was also informed. I will enquire into it if the House has been misled.

**Chief Minister (Captain Amarinder Singh)** : Sorry. This is a complete slanderous accusation. I have developed a very bad allergy which is still visible on my back, arms and everywhere and these people are trying to make light of that problem. Yes, I felt better in the afternoon and I went to the Committee meeting and I do not want to give explanation to you about that.

**MR. SPEAKER** : Call Attention Notice now.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਤੇ ਖੜ੍ਹਾ ਸੀ ਜੀ ।

ਮਾਨਯੋਗ ਸਪੀਕਰ : ਜ਼ੀਰੋ ਆਵਰ ਦਾ ਮਤਲਬ ਇਹ ਨਹੀਂ ਕਿ ਤੁਸੀਂ ਕਾਂਟੀਨਿਉ-ਅਸਲੀ ਬੋਲੀ ਜਾਓ । ਮੈਂ ਕਾਲ ਅਟੈਨਸ਼ਨ ਕਹਿ ਦਿੱਤੀ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਡਿਫਰੈਂਟ ਹੈ ਜੀ।

**ਮਾਨਯੋਗ ਸਪੀਕਰ** : : ਭੂੰਦੜ ਸਾਹਿਬ ਕੋਈ ਗੱਲ ਕਹਿਣਾ ਚਾਹੁੰਦੇ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜ਼ੀਰੋ ਆਵਰ ਤੇ ਇਹ ਕਹਿਣਾ ਚਾਹੁੰਦਾ ਸੀ ਕਿ ਮੈਂ ਇਕ ਕਾਲ ਅਟੈਂਨਸ਼ਨ ਮੋਸ਼ਨ ਦਿੱਤੀ ਸੀ ਜਿਹੜੀ ਤੁਸੀਂ ਰਿਜੈਕਟ ਕਰ ਦਿੱਤੀ। ਕੱਲ੍ਹ ਮਾਨਸਾ ਵਿਚ ਸਾਰਾ ਮਾਨਸਾ ਬੰਦ ਸੀ। ਪਿਛਲੇ 4 ਸਾਲਾਂ ਵਿਚ 170 ਮੌਤਾਂ ਉਸ ਰੇਲਵੇ ਫਾਟਕ ਤੇ ਹੋ ਚੁੱਕੀਆਂ ਹਨ ਜਿਸ ਤੇ ਅੰਡਰ ਬ੍ਰਿਜ ਬਣਾਉਣ ਵਾਸਤੇ 50 ਲੱਖ ਰੁਪਿਆ 2001-2002 ਤੱਕ ਜਮ੍ਹਾਂ ਪਿਆ ਰਿਹਾ ਤੇ ਸਰਕਾਰ ਨੇ ਜਿਸਨੂੰ ਵਾਪਸ ਕਰਾ ਲਿਆ। ਸੀ.ਐਮ. ਸਾਹਿਬ ਨੇ 15 ਅਗਸਤ ਨੂੰ ਆਪ ਉਥੇ ਕਿਹਾ ਸੀ ਕਿ ਉਸ ਰੇਲਵੇ ਫਾਟਕ ਤੇ ਅੰਡਰ ਬ੍ਰਿਜ ਬਣਾਵਾਂਗੇ ਪਰ ਅੱਜ ਤੱਕ ਕੋਈ ਕੰਮ ਸ਼ੁਰੂ ਨਹੀਂ ਹੋਇਆ। ਹੁਣ ਉਥੇ ਭੁੱਖ ਹੜਤਾਲ ਚਲਦੀ ਪਈ ਹੈ ਤੇ ਸਾਰਾ ਸ਼ਹਿਰ ਬੰਦ ਹੈ। ਉਥੇ 23 ਸਾਲਾਂ ਦਾ ਇਕ ਵਕੀਲ ਦਾ ਇੰਜੀਨੀਅਰ ਬੇਟਾ ਸੀ ਜਿਸ ਦੀ ਮੌਤ ਹੋ ਗਈ ਤੇ ਉਸ ਦੇ ਗਮ ਵਿਚ ਉਸਦੀ ਮਾਂ ਛੱਤ ਤੋਂ ਛਾਲ ਮਾਰ ਕੇ ਮਰ ਗਈ। ਸ਼ਹਿਰ ਵਿਚ ਏਡਾ ਵੱਡਾ ਸ਼ੋਕ ਹੈ......

**Chief Minister (Captain Amarinder Singh)** : I want to make it clear. ਇਹ ਮੈਂ ਅਨਾਉਂਸਮੈਂਟ ਕੀਤੀ ਸੀ on the Republic Day when I went there last. I think it is surprising that a person who has been a former minister, should talk like this. He knows that any commitment I make will be, number one, carried out. Number two, it is not March. If I make an announcement on 26th January then it does not mean that it will be done on 27th, it has to come into the next years's budget. Whatever commitments are made, that go into the budget. All of them will be carried out and I have no doubt about that. Whatever the commitments the Chief Minister makes, would be honoured. What happened yesterday was a provocation by the Opposition just to try to make some political capital out of it but it has got nothing to do with the commitments that will be carried out.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ ** ** **

**MR. SPEAKER** : Alright. No discussion. ਭੂੰਦੜ ਸਾਹਿਬ, ਤੁਸੀਂ ਆਪਣੀ ਗੱਲ ਕਹਿ ਲਈ ਹੈ...(ਵਿਘਨ)...ਜੋ ਕੁਝ ਚੇਅਰ ਦੀ ਪਰਮਿਸ਼ਨ ਬਗੈਰ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। ਸੂਦ ਸਾਹਿਬ।

** Not recorded as ordered by the Chair.

**ਸ੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, 2-3 ਦਿਨ ਪਹਿਲਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਲਾਅ ਐਂਡ ਆਰਡਰ ਅਤੇ ਪੁਲਿਸ ਤੇ ਜੇਲ੍ਹਾਂ ਨਾਲ ਸਬੰਧਤ ਇਕ ਮਾਮਲੇ ਤੇ ਹਾਊਸ ਵਿਚ ਅਨਾਊਂਸਮੈਂਟ ਕੀਤੀ ਸੀ ਕਿ ਸਰਕਾਰ ਨੇ ਦੋਸ਼ੀਆਂ ਵਿਰੁੱਧ ਐਕਸ਼ਨ ਲਿਆ ਹੈ ਅਤੇ ਪੀੜਤ ਲੋਕਾਂ ਨੂੰ ਰਿਲੀਫ ਦਿੱਤਾ ਹੈ । ਇਸੇ ਤਰ੍ਹਾਂ ਇਕ ਹੋਰ ਬਹੁਤ ਹੀ ਸੈਨਸੇਸ਼ਨਲ ਵਾਕਿਆ ਹੋਇਆ ਹੈ ਜਿਸ ਵੱਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਕ ਦਰਸ਼ਨ ਸਿੰਘ ਨਾਂ ਦੇ ਐਸ.ਡੀ.ਓ. (ਬੀ.ਐਸ.ਐਨ.ਐਲ.) ਦੀ ਲੜਕੀ ਦੀ 2004 ਵਿਚ ਸਸਪੀਸ਼ੀਅਸ ਹਾਲਾਤ ਵਿਚ ਮੌਤ ਹੋ ਗਈ ਸੀ । ਮਿਤੀ 21.7.2005 ਨੂੰ ਉਸ ਦੀ ਘਰ ਵਾਲੀ ਨੂੰ ਹੀ ਪੁਲਿਸ ਥਾਣੇ ਲੈ ਗਈ ਅਤੇ ਉਥੇ ਉਸ ਨਾਲ ਬਲਾਤਕਾਰ ਕੀਤਾ । ਉਸ ਨੂੰ ਕਵਰ ਅੱਪ ਕਰਨ ਲਈ ਅਗਲੇ ਦਿਨ ਉਸ ਤੇ 30 ਹਜ਼ਾਰ ਰੁਪਏ ਦੀ ਰਿਸ਼ਵਤ ਦੇਣ ਦਾ ਕੇਸ ਪਾ ਦਿੱਤਾ । ਉਸ ਲੜਕੀ ਦੀ ਮਾਂ ਮਨਪ੍ਰੀਤ ਕੌਰ ਅਜੇ ਵੀ ਉਸ ਸਦਮੇ ਦਾ ਸ਼ਿਕਾਰ ਹੋਈ ਹਸਪਤਾਲ ਵਿਚ ਹੈ, ਜਿਥੇ ਉਹ ਜ਼ਿੰਦਗੀ ਮੌਤ ਨਾਲ ਜੂਝ ਰਹੀ ਹੈ । 23 ਅਤੇ 24 ਤਰੀਕ ਦੀਆਂ ਅਖਬਾਰਾਂ ਵਿਚ ਵੀ ਇਹ ਖਬਰ ਆਈ ਜੋ ਕਿ ਮੈਂ ਸਦਨ ਦੀ ਟੇਬਲ ਤੇ ਪਲੇਸ ਕਰ ਦਿੰਦਾ ਹਾਂ । ਮੇਰੀ ਬੇਨਤੀ ਹੈ ਕਿ ਇਸ ਮਾਮਲੇ ਵਿਚ ਮਾਨਯੋਗ ਮੁੱਖ ਮੰਤਰੀ ਜੀ ਜਲਦੀ ਐਕਸ਼ਨ ਲੈਣ ਤਾਂ ਕਿ ਦੋਸ਼ੀ ਪੁਲਿਸ ਵਾਲਿਆਂ ਨੂੰ ਸਜ਼ਾ ਮਿਲ ਸਕੇ । ਥਾਣੇ ਵਿਚ ਇਹ ਬਲਾਤਕਾਰ ਹੋਇਆ ਹੈ । ਮੁੱਖ ਮੰਤਰੀ ਜੀ ਇਸ ਮਾਮਲੇ ਵਿਚ ਜ਼ਰੂਰ ਐਕਸ਼ਨ ਲੈਣ । ਉਹ ਔਰਤ ਹੈ ਵੀ ਇਨ੍ਹਾਂ ਦੀ ਆਪਣੀ ਪਾਰਟੀ ਦੀ ਹੀ ਆਫਿਸ ਬੀਅਰਰ...

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ । ਹੁਣ ਤੁਸੀਂ ਬੈਠ ਜਾਓ । ਸਰਦਾਰ ਸ਼ੇਰ ਸਿੰਘ ਗਾਗੋਵਾਲ ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਮਾਨਯੋਗ ਸਪੀਕਰ ਸਾਹਿਬ, ਭੂੰਦੜ ਸਾਹਿਬ ਨੇ ਹੁਣੇ ਜਿਹੜਾ ਮਸਲਾ ਇਥੇ ਉਠਾਇਆ ਹੈ, ਮੈਂ ਵੀ ਉਸੇ ਸਬੰਧ ਵਿਚ ਆਪਣੀ ਗੱਲ ਕਰਨੀ ਚਾਹੁੰਦਾ ਹਾਂ । ਭੂੰਦੜ ਸਾਹਿਬ ਨੇ ਕਿਹਾ ਹੈ ਕਿ 50 ਲੱਖ ਰੁਪਿਆ ਵਾਪਸ ਹੋ ਗਿਆ । ਉਸ ਦਾ ਪ੍ਰਾਸੈੱਸ ਅਜੇ ਚੱਲਣਾ ਹੈ । ਉਸ ਅੰਡਰ ਬ੍ਰਿਜ ਦਾ ਪ੍ਰਾਸੈੱਸ ਅਜੇ ਚੱਲਿਆ ਨਹੀਂ ਹੈ । ਇਸ ਦੇ ਬਾਰੇ ਮਾਨਯੋਗ ਮੁੱਖ ਮੰਤਰੀ ਜੀ ਨੇ ਸਟੇਟਮੈਂਟ ਵੀ ਦਿੱਤੀ ਹੈ ਅਤੇ ਉਹ ਪੈਸੇ ਵੀ ਜਮ੍ਹਾਂ ਕਰਵਾ ਲਏ ਹਨ । ਇਹ ਮਸਲਾ ਬੜਾ ਜ਼ਰੂਰੀ ਮਸਲਾ ਹੈ । ਜਿਸ ਤਰ੍ਹਾਂ ਦੱਸਿਆ ਗਿਆ ਹੈ, ਉਥੇ ਬੇਅੰਤ ਬੇਗੁਨਾਹਾਂ ਦੀਆਂ ਜਾਨਾਂ ਚਲੀਆਂ ਗਈਆਂ ਹਨ । ਲੋਕ ਆਪੋ ਆਪਣੀਆਂ ਸਿਆਸੀ ਰੋਟੀਆਂ ਰਾੜ੍ਹ ਰਹੇ ਹਨ । ਬੀਬੀ ਪਰਮਜੀਤ ਕੌਰ ਨੇ ਪ੍ਰਾਮਿਸ ਕੀਤਾ ਸੀ ਕਿ ਜਿਸ ਵੇਲੇ ਮੈਂ ਜਿੱਤ ਕੇ ਆਈ, ਮੈਂ ਇਸ ਦਾ ਨੀਂਹ-ਪੱਥਰ ਰੱਖਾਂਗੀ ਲੇਕਿਨ ਇਹ ਗੱਲ ਵਿਚੇ ਹੀ ਰਹਿ ਗਈ ਹੈ । ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ...

**ਮਾਨਯੋਗ ਸਪੀਕਰ** : ਗਾਗੋਵਾਲ ਜੀ, ਬੈਠ ਜਾਓ, ਤੁਹਾਡੀ ਗੱਲ ਆ ਗਈ ਹੈ ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ** ** **

---

** Not recorded as ordered by the Chair.

ਮਾਨਯੋਗ ਸਪੀਕਰ : ਗਾਗੋਵਾਲ ਜੀ, ਬੈਠ ਜਾਓ। ਚੇਅਰ ਦੀ ਪਰਮਿਸ਼ਨ ਤੋਂ ਬਗੈਰ ਜੋ ਕੁਝ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਹੀਂ ਕਰਨਾ। ਕਾਲ ਅਟੈਨਸ਼ਨ ਨੋਟਿਸ। ਡਾਕਟਰ ਉਪਿੰਦਰਜੀਤ ਕੌਰ ਜੀ।

---

## CALL ATTENTION NOTICE UNDER RULE 66

(ਕ੍ਰਮ ਨੰ: 27)

**ਡਾਕਟਰ ਉਪਿੰਦਰਜੀਤ ਕੌਰ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਂਦੀ ਹਾਂ ਕਿ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਨਾਂ ਨਾਲ ਜੁੜੀ ਕਾਲੀ ਵੇਈਂ ਸ਼ਹਿਰਾਂ ਤੇ ਪਿੰਡਾਂ ਦੇ ਗੰਦੇ ਪਾਣੀ ਪੈਣ ਕਰਕੇ ਦੂਸ਼ਿਤ ਹੋ ਚੁੱਕੀ ਹੈ ਅਤੇ ਧਰਤੀ ਹੇਠਲਾ ਪਾਣੀ ਵੀ ਗੰਧਲਾ ਹੋਣ ਕਰਕੇ ਪੀਣਯੋਗ ਨਹੀਂ ਰਿਹਾ। ਪਿਛਲੇ ਕੁਝ ਸਮੇਂ ਤੋਂ ਕਾਲੀ ਵੇਈਂ ਵਿੱਚ ਨਿਰਮਲ ਪ੍ਰਵਾਹਿਤ ਪਾਣੀ ਦੀ ਵੱਡੀ ਕਮੀ ਹੋਣ ਕਰਕੇ ਪ੍ਰਦੂਸ਼ਿਤ ਪਾਣੀ ਦੀ ਸਮੱਸਿਆ ਕਪੂਰਥਲਾ ਜ਼ਿਲ੍ਹੇ ਵਿੱਚ ਅਤੇ ਵਿਸ਼ੇਸ਼ ਕਰਕੇ ਸੁਲਤਾਨਪੁਰ ਵਿਧਾਨ ਸਭਾ ਹਲਕੇ ਵਿੱਚ ਗੰਭੀਰ ਰੂਪ ਧਾਰਣ ਕਰ ਚੁੱਕੀ ਹੈ। ਪੰਜਾਬ ਸਰਕਾਰ ਵੱਲੋਂ ਇਸ ਮਾਮਲੇ ਦੇ ਅੰਸ਼ਿਕ ਹੱਲ ਲਈ ਮੁਕੇਰੀਆਂ ਹਾਈਡਲ ਚੈਨਲ ਤੋਂ ਕਾਲੀ ਵੇਈਂ ਵਿਚ ਨਿਰੰਤਰ ਛੱਡਿਆ ਜਾਣ ਵਾਲਾ 200 ਕਿਊਸਕ ਪਾਣੀ ਵੀ ਅਜੇ ਤੱਕ ਨਹੀਂ ਛੱਡਿਆ ਗਿਆ। ਸੁਲਤਾਨਪੁਰ ਲੋਧੀ ਦੀ ਪਵਿੱਤਰ ਨਗਰੀ ਵਿਖੇ ਢਾਈ ਕਰੋੜ ਰੁਪਏ ਦੀ ਲਾਗਤ ਨਾਲ ਸੀਵਰ ਟਰੀਟਮੈਂਟ ਲਈ ਬਣਾਈ ਪ੍ਰਣਾਲੀ ਵੀ ਲੰਮੇਂ ਸਮੇਂ ਤੋਂ ਬੰਦ ਪਈ ਹੈ। ਇਸ ਤਰ੍ਹਾਂ ਦੂਸ਼ਿਤ ਪਾਣੀ ਦੀ ਸਫ਼ਾਈ ਕਰਕੇ ਸਾਫ਼ ਪਾਣੀ ਖੇਤਾਂ ਨੂੰ ਉਪਲਬਧ ਕਰਨ ਸਬੰਧੀ ਸਰਕਾਰ ਵੱਲੋਂ ਕੋਈ ਵੀ ਅਜੇ ਤੱਕ ਕਾਰਵਾਈ ਨਹੀਂ ਕੀਤੀ ਗਈ। ਸ਼ਹਿਰ ਸੁਲਤਾਨਪੁਰ ਲੋਧੀ ਦਾ ਗੰਦੇ ਪਾਣੀ ਦਾ ਨਿਕਾਸ ਬੰਦ ਹੋਣ ਕਰਕੇ ਸ਼ਹਿਰ ਦਾ ਗੰਦਾ ਪਾਣੀ ਸ਼ਹਿਰ ਨਾਲ ਲੱਗਦੇ ਸੇਮ ਨਾਲੇ ਵਿੱਚ ਜਮ੍ਹਾਂ ਹੋ ਰਿਹਾ ਹੈ ਅਤੇ ਗੰਦਗੀ ਤੇ ਬਦਬੂ ਫੈਲਾਅ ਰਿਹਾ ਹੈ। ਪਵਿੱਤਰ ਵੇਈਂ ਦੀ ਕਾਰ-ਸੇਵਾ ਰਾਹੀਂ ਸਫ਼ਾਈ ਲਈ ਵੀ ਇਹ ਵੱਡਾ ਅੜਿਕਾ ਬਣਿਆ ਹੋਇਆ ਹੈ। ਸਿੱਟੇ ਰੂਪ ਸ਼ਹਿਰ ਵਾਸੀਆਂ ਅਤੇ ਇਲਾਕਾ ਨਿਵਾਸੀਆਂ ਵਿੱਚ ਭਾਰੀ ਬੇਚੈਨੀ ਅਤੇ ਡੂੰਘੀ ਚਿੰਤਾ ਪਾਈ ਜਾ ਰਹੀ ਹੈ।

ਮਾਮਲੇ ਦੀ ਪ੍ਰਬੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਇਸ਼ੂ ਹੈ, ਇਹ ਬਹੁਤ ਪੁਰਾਣਾ ਇਸ਼ੂ ਹੈ। ਜਦੋਂ ਇਹ ਸ਼ੁਰੂ ਹੋਇਆ ਸੀ, ਸੰਤ ਉਥੇ ਕਾਰ ਸੇਵਾ ਕਰ ਰਹੇ ਸੀ। ਉਦੋਂ ਇਹ ਪਾਣੀ ਦਾ ਮਸਲਾ ਉਠਿਆ ਸੀ। ਮੈਂ ਚੀਫ ਸੈਕਟਰੀ ਸਾਹਿਬ ਦੀ ਇਕ ਕਮੇਟੀ ਇਸ ਵਾਸਤੇ ਬਣਾਈ ਸੀ। ਉਦੋਂ ਸ੍ਰੀ ਰਾਜਨ ਕੌਸ਼ਿਪ ਚੀਫ ਸੈਕਟਰੀ ਸਾਹਿਬ ਸਨ। ਉਨ੍ਹਾਂ ਨੇ ਜਾ ਕੇ ਵੇਈਂ ਦੇ ਨਾਲ ਲੱਗਦੀਂਦੇ ਪ੍ਰਬੰਧ ਕਰ ਦਿੱਤੇ ਸਨ with engineers and all ਤਾਂ ਕਿ ਜੇ ਲੋਕ ਜਾ ਕੇ ਸਰੋਵਰ

ਦੇ ਵਿੱਚ ਚਾਹੁਣ ਤਾਂ ਇਸ਼ਨਾਨ ਕਰ ਸਕਣ ਅਤੇ ਤਾਜ਼ਾ ਪਾਣੀ ਆਵੇ । ਪੁੱਛਣ ਤੇ ਮੈਨੂੰ ਪਤਾ ਲੱਗਾ ਸੀ ਕਿ ਇਸ ਪਾਣੀ ਦੇ ਵਿੱਚ ਕੁਝ ਗੰਦ ਵੀ ਮਿਲਾਇਆ ਜਾਂਦਾ ਹੈ । ਉਸੇ ਦਿਨ ਹੀ ਮੈਂ ਆਪਣੇ ਡਿਪਟੀ ਕਮਿਸ਼ਨਰ ਨੂੰ ਕਿਹਾ ਕਿ this must stop immediately ਔਰ ਇਸ ਦੇ ਵਿੱਚ ਜੋ ਫੈਸਲਾ ਤਾਜਨ ਕੈਂਪ ਕਮੇਟੀ ਨੇ ਕੀਤਾ ਸੀ, ਉਹੀ ਪਾਣੀ ਉਥੇ ਜਾਵੇਗਾ ਔਰ ਮੇਰਾ ਖਿਆਲ ਹੈ ਕਿ ਇਹ ਕੋਈ ਮਹੀਨੇ ਦੀ ਗੱਲ ਹੋਏਗੀ, ਪਾਣੀ ਸਾਫ ਉਥੇ ਜਾਵੇਗਾ ਤਾਂ ਕਿ ਲੋਕ ਇਸ਼ਨਾਨ ਕਰ ਸਕਣ । When orders were strictly passed ਕਿ ਜੇਕਰ ਕੋਈ ਉਥੇ ਗੰਦਗੀ ਫੈਲਾਉਂਦਾ ਹੈ ਤਾਂ I will take action against those.

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਇਕ ਸਵਾਲ ਕਰ ਲਓ, ਜੇਕਰ ਕਰਨਾ ਹੈ ।

**ਡਾਕਟਰ ਉਪਿੰਦਰਜੀਤ ਕੌਰ** : ਮੈਂ ਚੀਫ਼ ਮਨਿਸਟਰ ਸਾਹਿਬ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਇਸ ਗੰਭੀਰ ਮਸਲੇ ਵੱਲ ਧਿਆਨ ਦਿੱਤਾ ਹੈ । ਪਰ ਮੈਂ ਇਨ੍ਹਾਂ ਦੇ ਧਿਆਨ ਗੋਚਰ ਕਰਨਾ ਚਾਹੁੰਦੀ ਹਾਂ ਕਿ ਇਸ ਸਮੇਂ ਸੁਲਤਾਨਪੁਰ ਲੋਧੀ ਵਿਖੇ ਸਥਾਪਿਤ ਸੀਵਰ ਟਰੀਟਮੈਂਟ ਪ੍ਰਣਾਲੀ ਬਿਲਕੁਲ ਬੰਦ ਪਈ ਹੈ ਔਰ ਗੰਦਾ ਪਾਣੀ ਵੇਈਂ ਵਿੱਚ ਛੱਡਿਆ ਜਾ ਰਿਹਾ ਹੈ । ਸੰਤ ਬਾਬਾ ਸੀਚੇਵਾਲ ਜੀ ਨੇ ਵੇਈਂ ਵਿੱਚ ਪਾਣੀ ਡੱਕ ਦਿੱਤਾ ਹੈ । ਇਸ ਮਸਲੇ ਦਾ ਹੱਲ ਹੋਵੇ । ਵੇਈਂ ਸੁੱਕੀ ਪਈ ਹੈ । ਸ਼ਹਿਰ ਅਤੇ ਪਿੰਡਾਂ ਦਾ ਗੰਦਾ ਪਾਣੀ ਉਸ ਨੂੰ ਦੂਸ਼ਤ ਕਰ ਰਿਹਾ ਹੈ । ਬਾਬਾ ਜੀ ਨੇ ਬੜਾ ਸ਼ਲਾਘਾਯੋਗ ਕੰਮ ਕੀਤਾ ਕਿ ਉਹ ਕਾਲੀ ਵੇਈਂ ਨੂੰ ਸਾਫ ਕਰ ਰਹੇ ਹਨ, ਉਸ ਨੂੰ ਡੂੰਘਾ ਅਤੇ ਚੌੜਾ ਕਰ ਰਹੇ ਹਨ । ਦੂਜਾ ਹੈ ਕਿ ਉਸ ਇਲਾਕੇ ਨੂੰ ਪਰਦੂਸ਼ਣ ਤੋਂ ਮੁਕਤ ਕੀਤਾ ਜਾਵੇ । ਸੋ, ਮੇਰੀ ਬੇਨਤੀ ਹੈ ਕਿ ਇਕ ਤਾਂ ਸੀਵਰ ਟਰੀਟਮੈਂਟ ਪ੍ਰਣਾਲੀ ਨੂੰ ਚਾਲੂ ਕੀਤਾ ਜਾਵੇ, ਦੂਜਾ ਇਹ ਹੈ ਕਿ ਉਥੇ ਸਾਫ ਪਾਣੀ ਹੋਵੇ ਅਤੇ ਪਾਈਪਾਂ ਰਾਹੀਂ ਖੇਤਾਂ ਤੱਕ ਪਹੁੰਚਾਇਆ ਜਾਵੇ ਅਤੇ ਕਿਉਂਕਿ ਵੇਈਂ ਸੁੱਕੀ ਪਈ ਹੈ, ਉਸਦੇ ਵਿੱਚ ਪਾਣੀ, ਨਿਰਮਲ ਪਾਣੀ ਮਿਲੇ । ਜੋ ਆਪ ਜੀ ਨੇ ਭਰੋਸਾ ਦਿੱਤਾ ਸੀ ਕਿ 200 ਕਿਊਸਿਕ ਪਾਣੀ ਵੇਈਂ ਵਿੱਚ ਛੱਡਿਆ ਜਾਵੇਗਾ, ਉਹ ਛੱਡਿਆ ਨਹੀਂ ਗਿਆ । ਕੀ ਕ੍ਰਿਪਾ ਕਰਕੇ ਦੱਸੋਗੇ ਕਿ ਇਹ ਪਾਣੀ ਕਦੋਂ ਤੱਕ ਛੱਡ ਦਿੱਤਾ ਜਾਵੇਗਾ ਅਤੇ ਜੋ ਸੀਵਰ ਟਰੀਟਮੈਂਟ ਪ੍ਰਣਾਲੀ ਬੰਦ ਪਈ ਹੈ, ਉਹ ਕਦੋਂ ਤੱਕ ਚਾਲੂ ਕਰ ਦਿੱਤੀ ਜਾਵੇਗੀ ? ਇਸ ਤੋਂ ਇਲਾਵਾ ਇਹ ਵੀ ਕਿ ਸਾਫ ਪਾਣੀ ਖੇਤਾਂ ਤੱਕ ਪਹੁੰਚਾਉਣ ਲਈ ਪੰਜਾਬ ਸਰਕਾਰ ਵੱਲੋਂ ਕੀ ਮਾਲੀ ਸਹਾਇਤਾ ਦਿੱਤੀ ਜਾਵੇਗੀ ਕਿਉਂਕਿ ਨਗਰ ਕੌਂਸਲ ਨੇ ਇਹ ਮਤਾ ਪਾਸ ਕਰ ਦਿੱਤਾ ਹੈ ਕਿ ਸਾਡੀ ਆਰਥਕ ਸਥਿੱਤੀ ਅਜਿਹੀ ਨਹੀਂ ਕਿ ਉਹ ਅਜਿਹਾ ਖਰਚ ਆਪ ਕਰ ਸਕੇ ਔਰ ਪੰਜਾਬ ਸਰਕਾਰ ਵੱਲੋਂ ਇਸ ਸਬੰਧੀ ਦਿੱਤੀ ਜਾਣ ਵਾਲੀ ਸਹਾਇਤਾ ਸਬੰਧੀ ਦੱਸ ਦਿਓ ।

**ਸਥਾਨਕ ਸਰਕਾਰਾਂ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ, (ਚੌਧਰੀ ਜਗਜੀਤ ਸਿੰਘ)** : ਮਾਨਯੋਗ ਸਪੀਕਰ ਸਾਹਿਬ, 100 ਕਿਊਸਿਕ ਪਾਣੀ ਇਸ ਵੇਈਂ ਵਿੱਚ ਛੱਡਿਆ ਜਾ ਰਿਹਾ ਹੈ

**ਡਾਕਟਰ ਉਪਿੰਦਰਜੀਤ ਕੌਰ (ਬੈਠੇ, ਬੈਠੇ)** : ਨਹੀਂ ਜੀ ।

**ਸਥਾਨਕ ਸਰਕਾਰਾਂ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ :** 200 ਕਿਊਸਿਕ ਪਾਣੀ ਛੱਡਣ ਵਾਸਤੇ ਪੰਜਾਬ ਸਰਕਾਰ ਨੇ 18.1.06 ਨੂੰ 35 ਲੱਖ ਰੁਪਏ ਦੇ ਫੰਡ ਜਾਰੀ ਕਰ ਦਿੱਤੇ ਹਨ । ਉਨ੍ਹਾਂ ਫੰਡਜ਼ ਤਹਿਤ 10 ਹੋਰ ਪਾਈਪਾਂ ਰਾਹੀਂ ਸਾਈਫਨ ਉਸਾਰੀ ਦਾ ਕੰਮ ਮੌਕੇ ਤੇ ਜਾਰੀ ਹੈ ਜੋ ਕਿ 31 ਮਾਰਚ, 06 ਤੱਕ ਮੁਕੰਮਲ ਹੋ ਜਾਵੇਗਾ ਔਰ 200 ਕਿਊਸਿਕ ਫੁਟ ਪਾਣੀ ਜਾਵੇਗਾ । ਦੂਸਰਾ, ਸੀਵਰ ਟਰੀਟਮੈਂਟ ਪਲਾਂਟ ਲਗਾਇਆ ਗਿਆ ਕਿਉਂਕਿ ਸੰਤਾਂ ਨੇ ਵੇਈਂ ਵਿੱਚ ਪਾਣੀ ਜਾਣੋਂ ਬੰਦ ਕੀਤਾ ਹੈ ਲੇਕਿਨ ਉਥੇ ਮਿਊਂਸਿਪਲ ਕਮੇਟੀ ਨੇ ਪੰਪਾਂ ਨਾਲ ਲਿਫਟ ਕਰਕੇ ਦੂਸਰੇ ਪਾਸੇ ਭੇਜਿਆ ਹੈ । ਇਸ ਪਾਣੀ ਨੂੰ ਦੂਸਰੇ ਪਾਸੇ ਕੱਢਣ ਵਾਸਤੇ ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਪੈਸੇ ਰੱਖੇ ਹਨ । ਥੋੜ੍ਹੇ ਅਰਸੇ ਵਿੱਚ ਹੀ ਟਰੀਟਡ ਪਾਣੀ ਦੀ ਪਾਈਪ ਲਾਈਨ ਪਾ ਕੇ ਖੇਤਾਂ ਨੂੰ ਪਾਣੀ ਦੇਣ ਵਾਸਤੇ ਪ੍ਰਬੰਧ ਕਰ ਰਹੇ ਹਾਂ । ਥੋੜ੍ਹੇ ਦਿਨਾਂ ਵਿੱਚ ਹੀ ਇਹ ਪ੍ਰਬੰਧ ਹੋ ਜਾਵੇਗਾ । ਜ਼ਿਮੀਂਦਾਰਾਂ ਨੇ ਸਾਨੂੰ ਥੋੜ੍ਹਾ ਭਰੋਸਾ ਦਿੱਤਾ ਹੈ ਕਿ ਸਾਡੇ ਖੇਤਾਂ ਵਿੱਚੋਂ ਪਾ ਦਿਓ । ਫਿਰ ਇਨ੍ਹਾਂ ਦੀ ਇਹ ਮੁਸ਼ਕਲ ਦੂਰ ਹੋ ਜਾਵੇਗੀ ।

---

## RESUMPTION OF DISCUSSION ON GOVERNOR'S ADDRESS AND VOTE ON THE MOTION OF THANKS

**MR. SPEAKER :** Now discussion on Governor's Address. Sardar Parkash Singh Badal.

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ) :** ਮਾਨਯੋਗ ਸਪੀਕਰ ਸਾਹਿਬ, His Excellency ਗਵਰਨਰ ਸਾਹਿਬ ਨੇ 20 ਤਰੀਕ ਨੂੰ ਇਸ ਪਵਿੱਤਰ ਸਦਨ ਦੇ ਸਾਹਮਣੇ ਸਰਕਾਰ ਦਾ ਲਿਖਿਆ ਹੋਇਆ ਐਡਰੈੱਸ ਪੜ੍ਹਿਆ । ਸਪੀਕਰ ਸਾਹਿਬ, ਟਰੇਜ਼ਰੀ ਬੈਂਚਾਂ ਵੱਲੋਂ ਉਸ ਤੇ ਧੰਨਵਾਦ ਦਾ ਮਤਾ ਆਇਆ ਹੈ ਅਤੇ ਮੈਂ ਉਸ ਮਤੇ ਦੀ ਮੁਖਾਲਫਤ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਜ਼ਾਤੀ ਤੌਰ ਤੇ ਅਸੀਂ ਗਵਰਨਰ ਸਾਹਿਬ ਅਤੇ ਉਨ੍ਹਾਂ ਦੇ ਅਹੁਦੇ ਦਾ ਬਹੁਤ ਸਤਿਕਾਰ ਕਰਦੇ ਹਾਂ । ਜਿਹੜੀਆਂ ਸੇਵਾਵਾਂ ਉਨ੍ਹਾਂ ਨੇ ਦੇਸ਼ ਪ੍ਰਤੀ ਕੀਤੀਆਂ, ਉਨ੍ਹਾਂ ਸੇਵਾਵਾਂ ਦੀ ਅਸੀਂ ਸਾਰੇ ਹਿੰਦੁਸਤਾਨੀ ਕਦਰ ਕਰਦੇ ਹਾਂ । ਜੋ ਗਵਰਨਰ ਸਾਹਿਬ ਦਾ ਐਡਰੈੱਸ ਹੁੰਦਾ ਹੈ, ਉਸ ਦੇ ਵਿਚ ਸਰਕਾਰ ਦੀਆਂ ਪਿਛਲੇ ਸਾਲਾਂ ਦੀਆਂ ਕਾਰਵਾਈਆਂ ਤੇ ਚਾਨਣ ਵੀ ਪਾਇਆ ਹੁੰਦਾ ਹੈ ਅਤੇ ਅਗਲੇ ਸਾਲ ਨੂੰ ਕੀ ਕਰਨਾ ਹੈ, ਉਹ ਵੀ ਵਜਾਹਤ ਵਿਚ ਲਿਖਿਆ ਹੁੰਦਾ ਹੈ । ਇਹ ਵੀ ਕਿ ਜੋ ਕੁਝ ਉਸ ਵਿਚ ਲਿਖਿਆ ਹੁੰਦਾ ਹੈ, ਸਰਕਾਰ ਨੂੰ ਉਸ ਉਤੇ ਪੂਰਾ ਪਹਿਰਾ ਦੇਣਾ ਪੈਂਦਾ ਹੈ ਅਤੇ ਪੂਰੀ ਵਚਨਬੱਧਤਾ ਨਾਲ ਸਾਰੇ ਕੰਮ ਸਿਰੇ ਚੜ੍ਹਾਉਣੇ ਪੈਂਦੇ ਹਨ । ਸਪੀਕਰ ਸਾਹਿਬ, ਗਵਰਨਰ ਐਡਰੈੱਸ ਤੇ ਪਿਛਲੇ 4 ਸਾਲਾਂ ਦਾ ਜੋ ਤਜਰਬਾ ਹੈ, ਉਹ ਬੜਾ ਮਾਯੂਸਕੁਨ ਹੈ ਕਿਉਂਕਿ ਜੋ ਕੁਝ ਲਿਖਿਆ ਜਾਂਦਾ ਹੈ, ਉਸ ਉਤੇ ਪਹਿਰਾ ਨਹੀਂ ਦਿੱਤਾ ਜਾਂਦਾ । ਐਤਕੀਂ ਸਾਡਾ ਖਿਆਲ ਸੀ ਕਿ ਇਹ ਸਰਕਾਰ ਦਾ ਅਖੀਰਲਾ ਸਾਲ ਹੈ ਤੇ ਸ਼ਾਇਦ ਇਨ੍ਹਾਂ ਨੂੰ ਇਹ ਲਿਖਣ ਦੀ ਨੌਬਤ ਹੀ ਨਾ ਆਏ । (ਸ਼ੋਰ...ਵਿਘਨ)

(ਇਕ ਅਵਾਜ਼ : ਪੂਰੀ ਆਏਗੀ)

**ਮਾਨਯੋਗ ਸਪੀਕਰ** : ਇੰਟਰੱਪਸ਼ਨ ਨਾ ਕਰੋ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਅਸੀਂ ਸਮਝਿਆ ਜਦੋਂ ਆਦਮੀ ਆਪਣੇ ਅਖੀਰਲੇ ਦਮਾਂ ਤੇ ਹੁੰਦਾ ਹੈ ਤਾਂ ਉਹ ਸੱਚ ਵੀ ਬੋਲ ਜਾਂਦਾ ਹੈ । ਇਹ ਇਨ੍ਹਾਂ ਦਾ ਅਖੀਰਲਾ ਸਾਲ ਹੈ ਅਤੇ ਸ਼ਾਇਦ ਇਸ ਐਡਰੈੱਸ ਵਿਚ ਇਹ ਸੱਚੀਆਂ ਗੱਲਾਂ ਕਰਨ ਜਾਂ ਪੰਜਾਬ ਨੂੰ ਕੋਈ ਨਵੀਂ ਰੋਸ਼ਨੀ ਦੀ ਕਿਰਨ ਨਜ਼ਰ ਆਵੇ ਪਰ ਇਹ ਐਡਰੈੱਸ ਤਾਂ ਨਵੀਂ ਬੋਤਲ ਵਿਚ ਪੁਰਾਣੀ ਸ਼ਰਾਬ ਪਾ ਦੇਣ ਵਾਲੀ ਗੱਲ ਹੈ । ਪੰਜਾਬ ਦੇ ਲੋਕ ਇਸ ਐਡਰੈੱਸ ਨੂੰ ਪੜ੍ਹ ਕੇ ਬਹੁਤ ਹੀ ਮਾਯੂਸ ਹੋਏ ਹਨ । ਸਪੀਕਰ ਸਾਹਿਬ, ਇਹ ਸਾਰਿਆਂ ਨੂੰ ਸੋਚਣਾ ਚਾਹੀਦਾ ਹੈ ਕਿ ਇਹ ਜਿਹੜੇ ਐਡਰੈੱਸ ਹਨ, ਇਕ ਫਾਰਮੈਲਟੀ ਜਾਂ ਰਿਚੂਅਲ ਬਣ ਕੇ ਰਹਿ ਗਏ ਹਨ । ਸਰਕਾਰ ਨੂੰ ਜਿਸ ਤਰ੍ਹਾਂ ਦਾ ਪਹਿਰਾ ਦੇਣਾ ਚਾਹੀਦਾ ਹੈ, ਉਸ ਤਰ੍ਹਾਂ ਦਾ ਪਹਿਰਾ ਨਹੀਂ ਦਿੱਤਾ ਗਿਆ । ਮੈਂ ਇਹ ਕਹਿ ਸਕਦਾ ਹਾਂ ਕਿ ਇਹ ਗਵਰਨਰ ਐਡਰੈੱਸ ਮੀਨਿੰਗਲੈਸ ਹੈ, ਦਿਸ਼ਾਹੀਣ ਹੈ ਅਤੇ ਸਚਾਈ ਤੋਂ ਕੋਹਾਂ ਦੂਰ ਹੈ । ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ...

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ** ** **

...(ਸ਼ੋਰ...ਵਿਘਨ)......

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । Please resume your seat. (...ਸ਼ੋਰ...ਵਿਘਨ) I request that there should be no interruption. ਬਾਦਲ ਸਾਹਿਬ ਬੋਲ ਰਹੇ ਹਨ ਅਤੇ ਸੀ.ਐਮ. ਸਾਹਿਬ ਨੇ ਬਾਅਦ ਵਿਚ ਬੋਲਣਾ ਹੈ ।..(ਸ਼ੋਰ...ਵਿਘਨ)...I request you, please no interruption. ਕੋਈ ਇੰਟਰੱਪਸ਼ਨ ਨਹੀਂ ਹੋਣੀ ਚਾਹੀਦੀ । ਬਾਦਲ ਸਾਹਿਬ ਨੂੰ ਬੋਲਣ ਦਿਓ। There will be no interruption.

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਬੜੀ ਗਲਤ ਪ੍ਰਥਾ ਹੈ । ਲੀਡਰ ਆਫ ਦੀ ਆਪੋਜ਼ੀਸ਼ਨ ਬੋਲ ਰਹੇ ਹਨ ਅਤੇ ਇਹ ਖੜ੍ਹੇ ਹੋ ਕੇ ਉਨ੍ਹਾਂ ਨੂੰ ਡਿਸਟਰਬ ਕਰ ਰਹੇ ਹਨ । ਜਿਨ੍ਹਾਂ ਨੇ ਜਵਾਬ ਦੇਣਾ ਹੁੰਦਾ ਹੈ, ਉਨ੍ਹਾਂ ਨੂੰ ਇੰਟਰੱਪਟ ਨਹੀਂ ਕਰਨਾ ਚਾਹੀਦਾ । They should not be permitted to disturb.

**MR. SPEAKER** : There should be no interruption please.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਇਕ ਸਟੇਟ ਦੀ ਜੋ ਗਵਰਨੈਂਸ ਹੈ, ਜੋ ਡਿਵੈਲਪਮੈਂਟ ਹੈ, ਜਾਂ ਇਕਨੌਮਿਕ ਡਿਵੈਲਪਮੈਂਟ ਹੈ, ਉਹ ਮਨੱਸਰ ਜੋ ਹੁੰਦੀ ਹੈ ਮੁੱਖ ਮੰਤਰੀ ਸਾਹਿਬ ਤੇ ਹੁੰਦੀ ਹੈ । ਕੋਈ ਸਟੇਟ ਦਾ ਮੁੱਖ ਮੰਤਰੀ ਹੋਵੇ, ਇਹ ਤਕਰੀਬਨ ਉਨ੍ਹਾਂ ਨੇ ਹੀ ਇਹ ਸਾਰੀ ਕਾਰਵਾਈ ਚਲਾਉਣੀ ਹੁੰਦੀ ਹੈ । ਉਹ ਟੀਮ

---

**Expunged as ordered by the Chair.

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਦਾ ਕੈਪਟਨ ਹੁੰਦਾ ਹੈ ਪਰ ਜੇ ਪਹਿਲਾਂ ਇਸ ਪਾਸੇ ਧਿਆਨ ਦਿੱਤਾ ਜਾਵੇ ਤਾਂ ਪਤਾ ਲੱਗੇਗਾ ਕਿ ਪਿਛਲੇ ਚਾਰ ਸਾਲਾਂ ਤੋਂ ਸਾਡੇ ਸੂਬੇ ਵਿੱਚ ਇਕ ਰਜਵਾੜਾਸ਼ਾਹੀ ਸਰਕਾਰ ਚਲ ਰਹੀ ਹੈ ਔਰ ਸਪੀਕਰ ਸਾਹਿਬ, ਸੂਬੇ ਦਾ ਇਕ ਟੈਸਟ ਹੁੰਦਾ ਹੈ ਅਕਸੈਸੀਬਿਲਟੀ। ਸਰਕਾਰ ਦਾ ਜੋ ਮੁਖੀ ਹੈ, ਕੀ ਪਬਲਿਕ ਨੂੰ ਉਸ ਦੀ ਅਕਸੈਸੀਬਿਲਟੀ ਹੈ ਜਾਂ ਨਹੀਂ। ਚਲੋ ਪਬਲਿਕ ਦੀ ਤਾਂ ਗੱਲ ਛੱਡੋ, ਅਸੈਂਬਲੀ ਦੇ ਮੈਂਬਰਾਂ ਨੂੰ ਉਨ੍ਹਾਂ ਦੀ ਅਕਸੈਸੀਬਿਲਟੀ ਹੈ ਜਾਂ ਨਹੀ। ਆਪੋਜ਼ੀਸ਼ਨ ਦੇ ਮੈਂਬਰਾਂ ਦੀ ਵੀ ਗੱਲ ਛੱਡੋ, ਕੀ ਉਨ੍ਹਾਂ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਉਨ੍ਹਾਂ ਦੀ ਅਕਸੈਸੀਬਿਲਟੀ ਹੈ ਜਾਂ ਨਹੀਂ ਅਤੇ ਜੇ ਉਨ੍ਹਾਂ ਦੀ ਪਾਰਟੀ ਦੇ ਮੈਂਬਰਾਂ ਦੀ ਹੀ ਉਨ੍ਹਾਂ ਨੂੰ ਸਪੋਰਟ ਨਾ ਹੋਵੇ ਤਾਂ ਸਰਕਾਰ ਚਲਦੀ ਨਹੀਂ। ਸਪੀਕਰ ਸਾਹਿਬ, ਮੈਂ ਪਹਿਲਾਂ ਤੁਹਾਡੇ ਰਾਹੀ ਅਕਸੈਸੀਬਿਲਟੀ ਦੀ ਗੱਲ ਕਰਨੀ ਚਾਹੁੰਦਾ ਹਾਂ। ਕੋਈ ਗਲਤ ਗੱਲ ਨਹੀਂ ਕਹਾਂਗਾ। ਇਨ੍ਹਾਂ ਦੇ ਟਾਈਮ ਵਿੱਚ ਕਾਂਗਰਸ ਪਾਰਲੀਮੈਂਟਰੀ ਬੋਰਡ ਦੀਆਂ ਕਿੰਨੀਆਂ ਮੀਟਿੰਗਾਂ ਹੋਈਆਂ ? ਇਹ ਜਿਹੜੀ ਮੀਟਿੰਗ ਹੁਣੇ ਹੋਈ ਹੈ, ਇਹ ਵੀ ਇਕ ਸਾਲ 9 ਮਹੀਨੇ ਪਿੱਛੋਂ ਹੋਈ ਹੈ। ਕੀ ਉਹ ਸਰਕਾਰ ਸਹੀ ਮਾਅਨਿਆਂ ਵਿੱਚ ਚਲ ਸਕਦੀ ਹੈ ਜਿਸਦੇ ਪਾਰਲੀਮੈਂਟਰੀ ਬੋਰਡ ਦੀ ਮੀਟਿੰਗ ਹੀ ਇਕ ਸਾਲ 9 ਮਹੀਨੇ ਪਿੱਛੋਂ ਹੋਈ ਹੋਵੇ, ਉਹ ਵੀ ਸੈਸ਼ਨ ਦੀ ਮਨਜ਼ੂਰੀ ਬਾਅਦ ਹੋਈ ਹੈ। ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਸ਼ੋਸਲ ਫੰਕਸ਼ਨ ਵੀ ਹੁੰਦੇ ਹਨ ਅਤੇ ਉਨ੍ਹਾਂ ਫੰਕਸ਼ਨਾਂ ਵਿੱਚ ਜਿਹੜੇ ਸਟੇਟ ਲੈਵਲ ਦੇ ਹੁੰਦੇ ਹਨ, ਸਤਿਕਾਰ ਵਜੋਂ ਮੁੱਖ ਮੰਤਰੀ ਸਾਹਿਬ ਨੂੰ ਜਾਣਾ ਚਾਹੀਦਾ ਹੈ, ਕੋਈ ਵੀ ਹੋਵੇ। ਚੌਧਰੀ ਸਾਹਿਬ ਬੈਠੇ ਹਨ, ਥੋੜ੍ਹੇ ਚਿਰ ਪਹਿਲਾਂ ਦੀ ਗੱਲ ਦੱਸਦਾ ਹਾਂ ਕਿ ਸ੍ਰੀ ਗੁਰੂ ਰਵੀਦਾਸ ਜੀ ਦਾ ਗੁਰਪੁਰਬ ਸੀ। ਮੈਂ ਵੀ ਕੁਦਰਤੀ ਉਥੇ ਜਾਣਾ ਸੀ. ਇਨ੍ਹਾਂ ਦਾ ਫੰਕਸ਼ਨ ਵੱਖਰਾ ਸੀ ਅਤੇ ਸਾਡਾ ਵੱਖਰਾ ਫੰਕਸ਼ਨ ਸੀ। ਉਥੇ ਬੜੀ ਉਡੀਕ ਹੋ ਰਹੀ ਸੀ ਕਿਉਂਕਿ ਉਹ ਫੰਕਸ਼ਨ ਸਰਕਾਰੀ ਪੱਧਰ ਤੇ ਮਨਾਇਆ ਜਾਣਾ ਸੀ ਅਤੇ ਉਥੇ ਕੱਲ੍ਹ ਵਾਂਗ ਖਬਰ ਆ ਗਈ ਕਿ ਮੁੱਖ ਮੰਤਰੀ ਸਾਹਿਬ ਦੀ ਤਬੀਅਤ ਖਰਾਬ ਹੈ ਅਤੇ ਉਹ ਆ ਨਹੀਂ ਸਕਦੇ।

## PERSONAL EXPLANATION BY THE CHIEF MINISTER

ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) : ਮਾਨਯੋਗ ਸਪੀਕਰ ਸਾਹਿਬ, ਮੈਂ ਪਰਸਨਲ਼ ਅਕਸਪਲੈਨੇਸ਼ਨ ਦੇਣੀ ਚਾਹੁੰਦਾ ਹਾਂ। ਇਹ ਕਹਿੰਦਾ ਹੈ ਕਿ ਝੂਠਾ ਮੈਸਿਜ ਗਿਆ ਕਿ ਬੀਮਾਰ ਹਨ। On that day the Prime Minister had called a meeting of all the CMs ਮੈਂ 5 ਤਰੀਕ ਨੂੰ ਫੰਕਸ਼ਨ ਤੇ ਨਹੀਂ ਜਾ ਸਕਿਆ ਅਤੇ 4 ਤਰੀਕ ਨੂੰ ਮੈਂ ਉਥੇ ਮਨਾਇਆ ਸੀ। He must get the facts verified. This man always has no facts.

———

## DISCUSSION ON GOVERNOR'S ADDRESS AND VOTE ON THE MOTION OF THANKS (*Resumption*)

(ਇਸ ਸਮੇਂ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ)।

**ਮਾਨਯੋਗ ਸਪੀਕਰ :** ਤੁਸੀਂ ਬੈਠ-ਜਾਓ । ਬਾਦਲ ਸਾਹਿਬ ਬੋਲਣ ਵਾਸਤੇ ਖੜ੍ਹੇ ਹਨ । ਉਨ੍ਹਾਂ ਦੀ ਇੱਜ਼ਤ ਕਰੋ । ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ । ਇੰਟਰੱਪਟ ਨਾ ਕਰੋ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਜਿਵੇਂ ਚੀਫ਼ ਮਨਿਸਟਰ ਬੋਲੇਗਾ, ਮੈਂ ਵੀ ਉਵੇਂ ਹੀ ਬੋਲਾਂਗਾ । ਅੱਗੇ ਤਾਂ ਮੈਂ ਚੀਫ ਮਨਿਸਟਰ ਸਾਹਿਬ ਆਖਦਾ ਸਾਂ ਪਰ ਹੁਣ 'ਦਿਸ ਮੈਨ' ਹੀ ਕਹਾਂਗਾ । ਇਹ 'ਦਿਸ ਮੈਨ' ਜੋ ਸਾਹਮਣੇ ਬੈਠਾ ਹੈ, (ਥੰਪਿੰਗ) ਇਸ ਨੂੰ ਰਿਸਪੈਕਟ ਨਹੀਂ ਕਿ ਆਪਣੇ ਐਲਡਰਲੀ ਸਿਆਸਤਦਾਨਾਂ ਨਾਲ ਕਿਵੇਂ ਪੇਸ਼ ਆਉਣਾ ਹੈ । ਕੀ ਇਹ ਆਪਣੇ ਐਲਡਰ ਸਿਆਸਦਾਨਾਂ ਜਿਵੇਂ ਗਿਆਨੀ ਜ਼ੈਲ ਸਿੰਘ ਜੀ ਤੇ ਸਰਦਾਰ ਬੇਅੰਤ ਸਿੰਘ ਦੀ ਸਮਾਧ ਤੇ ਕਦੇ ਗਏ ਹਨ ? (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਇਹ ਵੀ ਗੱਲ ਛੱਡੋ । ਇਨ੍ਹਾਂ ਨੇ ਸੈਕਟਰੀਏਟ ਵਿਚ ਦਫਤਰ ਬਣਾਇਆ, ਫਾਈਵ ਸਟਾਰ ਦਫਤਰ ਬਣਾਇਆ । ਤੁਸੀਂ ਤਾਂ ਸ਼ਾਇਦ ਵੇਖਿਆ ਹੋਵੇਗਾ । ਅਸੀਂ ਉਥੇ ਕੀ ਲੈਣ ਜਾਣਾ ਹੈ । ਮੈਨੂੰ ਇੱਕ ਦਿਨ ਮਨਪ੍ਰੀਤ ਮਿਲਿਆ । ਮੈਂ ਕਿਹਾ ਕਿ ਮਨਪ੍ਰੀਤ ਸੈਕਟਰੀਏਟ ਕਿਵੇਂ ਗਿਆ ? ਕਹਿਣ ਲੱਗਾ ਕਿ ਚੀਫ ਮਨਿਸਟਰ ਤਾਂ ਹੁੰਦੇ ਨਹੀਂ, ਮੈਂ ਕਿਹਾ ਚਲੋ ਆਫਿਸ ਹੀ ਦੇਖ ਆਈਏ । ਕਹਿਣ ਲੱਗਾ ਕਿ ਉਤੇ ਤਿੰਨ ਐਮ.ਐਲ.ਏ. ਕਾਂਗਰਸ ਦੇ ਮੈਨੂੰ ਮਿਲ ਗਏ । ਮੈਂ ਕਿਹਾ ਕਿ ਕਿਵੇਂ ਆਏ ਤੇ ਅੱਗੋਂ ਹੱਸ ਕੇ ਕਹਿਣ ਲੱਗੇ ਕਿ ਦਫਤਰ ਵੇਖਣ ਆਏ ਹਾਂ । ਦਫਤਰ ਬਣ ਗਿਆ । ਇਹ ਕਹਿੰਦੇ ਹਨ ਕਿ ਪੈਸਾ ਨਹੀਂ ਪਰ ਹੁਣ ਇਹ ਪੈਸਾ ਕਿੱਥੋਂ ਆਇਆ ਹੈ । ਸੈਵਨ ਸਟਾਰ ਆਫਿਸ ਬਣ ਗਿਆ ਹੈ ਤੇ ਉਦੋਂ ਬਣਾਇਆ ਜਦੋਂ ਕਹਿੰਦੇ ਸੀ ਕਿ ਪੈਸਾ ਨਹੀਂ । ਦਫਤਰ ਇਨ੍ਹਾਂ ਨੇ ਜਾਣਾ ਨਹੀਂ । ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰਦਾ ਹਾਂ । (ਵਿਘਨ)...(ਸ਼ੋਰ)

**MR. SPEAKER :** No interruption please.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਚਲੋ ਇਹ ਵੀ ਛੱਡੋ । ਮੁੱਖ ਮੰਤਰੀ ਦੀ ਡਿਊਟੀ ਹੁੰਦੀ ਹੈ ਕਿ ਡਿਸਟ੍ਰਿਕਟ ਪੁਲਿਸ ਅਫਸਰ ਅਤੇ ਡੀ.ਸੀ. ਦੀਆਂ ਮੀਟਿੰਗਾਂ ਬੁਲਾਵੇ ਤਾਂ ਕਿ ਲਾਅ ਐਂਡ ਆਰਡਰ ਤੇ ਡਿਵੈਲਪਮੈਂਟ ਕੰਮਾਂ ਨੂੰ ਰਿਵਿਊ ਕੀਤਾ ਜਾ ਸਕੇ ਪਰ ਇਹ ਤਾਂ ਉਹ ਵੀ ਨਹੀਂ ਬੁਲਾਉਂਦੇ । ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਹੋਰ ਬਹੁਤ ਸਾਰੇ ਕੇਸ ਹਨ । ਸਪੀਕਰ ਸਾਹਿਬ, ਹੁਣ ਮੈਂ ਚੀਫ਼ ਮਨਿਸਟਰ ਆਖਾਂਗਾ ਨਾ ਕਿ ਚੀਫ ਮਨਿਸਟਰ ਸਾਹਿਬ । He is sometimes never accessible even to his security. ਤੁਸੀਂ ਖਬਰ ਪੜ੍ਹੀ ਹੋਵੇਗੀ । ਇਹ ਸਿਕਿਉਰਟੀ ਛੱਡ ਕੇ ਬਿਨਾਂ ਹਿੰਦੁਸਤਾਨ ਦੀ ਸਰਕਾਰ ਨੂੰ ਦੱਸੇ, ਬਿਨਾਂ ਚੀਫ ਮਨਿਸਟਰ ਦਫਤਰ ਦੱਸੇ, ਬਿਨਾਂ ਇਨਫਾਰਮ ਕੀਤੇ, ਦੁੱਬਈ ਨੂੰ ਚੜ੍ਹ ਗਏ ।

**ਕੁਝ ਅਵਾਜ਼ਾਂ :** ਚੀਫ ਮਨਿਸਟਰ ਨਹੀਂ, ਪ੍ਰਾਈਮ ਮਨਿਸਟਰ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਚੀਫ ਮਨਿਸਟਰ ਦਫਤਰ ਨੂੰ ਦੱਸਣਾ ਪੈਂਦਾ ਹੈ ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਅਗਰ ਪਰਸਨਲ ਅਟੈਕ ਨਾ ਕਰੋ ਤਾਂ ਅੱਛੀ ਗੱਲ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਾਡਾ ਤਾਂ ਇਨ੍ਹਾਂ ਨੇ ਲਹੂ ਪੀ ਲਿਆ ਹੈ । ਸਾਨੂੰ ਜ਼ਲੀਲ ਕਰਦੇ ਹਨ । ਅਸੀਂ ਤਾਂ ਇੱਥੇ ਹੀ ਗੁੱਸਾ ਲਾਹੁਣਾ ਹੈ । ਸਪੀਕਰ ਸਾਹਿਬ, ਇਹ ਤਾਂ ਸੰਤ ਰਾਮ ਸਿੰਗਲਾ ਅਤੇ ਬਠਿੰਡੇ ਕਪੂਰ ਸਾਹਿਬ ਦੀ ਕ੍ਰੀਮੇਸ਼ਨ ਤੇ ਵੀ ਨਹੀਂ ਗਏ ਤੇ ਜੇ ਕਿਤੇ ਸ਼ਾਦੀ ਹੋਵੇ ਭਰਤਇੰਦਰ ਸਿੰਘ ਚਾਹਲ ਦੇ ਮੁੰਡੇ ਦੀ ਤੇ ਉਥੇ ਹਾਜ਼ਰੀ ਇਨ੍ਹਾਂ ਦੀ ਪੱਕੀ ਹੁੰਦੀ ਹੈ, ਦੋ-ਤਿੰਨ ਵਜੇ ਤੱਕ । ਸਪੀਕਰ ਸਾਹਿਬ, ਦੂਜਾ ਮੈਂ ਇਹ ਵੀ ਕਹਿੰਦਾ ਹਾਂ ਕਿ ਮੇਰੀ ਗੱਲ ਇਸੇ ਤਰ੍ਹਾਂ ਨਾ ਹੀ ਸਮਝਿਓ । ਸੀ.ਐਮ. ਦੀ ਡਿਊਟੀ ਹੁੰਦੀ ਹੈ ਕਿ ਉਹ 90% ਸਮਾਂ ਡਿਵੈਲਪਮੈਂਟ ਦੇ ਕੰਮਾਂ ਲਈ ਲਗਾਏ । ਆਪਾਂ ਗਵਰਨਰ ਐਡਰੈੱਸ ਡਿਸਕਸ ਕਰ ਰਹੇ ਹਾਂ । ਡਿਵੈਲਪਮੈਂਟ ਦੀ ਜ਼ੁੰਮੇਵਾਰੀ ਚੀਫ ਮਨਿਸਟਰ ਤੇ ਹੁੰਦੀ ਹੈ ਤੇ ਜੇ ਚੀਫ ਮਨਿਸਟਰ ਕਮਿਟਿਡ ਹੀ ਨਾ ਹੋਵੇ ਤਾਂ ਉਥੇ ਫਿਰ ਦਿਆਨਤਦਾਰੀ ਨਹੀਂ ਹੁੰਦੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਵੀ ਪੰਜ ਸਾਲ ਸਰਕਾਰ ਚਲਾਈ ਹੈ । ਪੰਜਾਬ ਸਰਕਾਰ ਚਾਹੇ ਤਾਂ ਇਹ ਆਪਣੇ ਬਲਬੂਤੇ ਨਹੀਂ ਚੱਲ ਸਕਦੀ ਸਗੋਂ ਇਸ ਨੂੰ ਸੈਂਟਰ ਤੋਂ ਪੈਸੇ ਲੈਣੇ ਪੈਂਦੇ ਹਨ । ਅਸੀਂ ਤਾਂ ਬੜਾ ਜ਼ੋਰ ਲਗਾਉਂਦੇ ਰਹੇ ਹਾਂ । ਫਾਇਨਾਂਸ਼ੀਅਲ ਅਟਾਨਮੀ ਵਾਸਤੇ ਵੀ ਜ਼ੋਰ ਲਗਾਇਆ । ਜਿਵੇਂ ਇਹ ਗੱਲਾਂ ਕਰਦੇ ਹਨ ਕਿ ਇਹ ਸੜਕਾਂ ਚਲੀਆਂ ਗਈਆਂ, ਉਥੇ ਸੜਕਾਂ ਦਾ ਕੁਝ ਨਹੀਂ, ਐਗਰੀਕਲਚਰ ਦਾ ਕੁਝ ਨਹੀਂ, ਇਹ ਫਜ਼ੂਲ ਗੱਲਾਂ ਹਨ ਲੇਕਿਨ ਅਸੀਂ ਪੰਜ ਸਾਲਾਂ ਵਿਚ ਸਟੇਟ ਵਾਸਤੇ ਬਹੁਤ ਕੁਝ ਲਿਆਂਦਾ ਜਿਹੜਾ ਕਿ ਰਿਕਾਰਡ ਵਿੱਚ ਹੈ । ਮੁੱਖ ਮੰਤਰੀ ਸਾਹਿਬ ਕਹਿੰਦੇ ਕਿ ਮੈਂ ਸ਼ਾਹੀ ਤਰੀਕੇ ਨਾਲ ਕੰਮ ਚਲਾਵਾਂਗਾ । ਨਹੀਂ ਜੀ, ਇਹ ਤਾਂ ਮਜ਼ਦੂਰ ਵਾਂਗ ਮਿਹਨਤ ਕਰਨੀ ਪੈਂਦੀ ਹੈ । ਸਭ ਤੋਂ ਪਹਿਲਾਂ ਤਾਂ ਮੈਂ ਥੋੜ੍ਹੀ ਜਿਹੀ ਗੱਲ ਕਰਾਂਗਾ ਕਿ ਆਦਤਾਂ ਜਿਹੜੀਆਂ ਹਨ, ਉਹ ਜਾਂਦੀਆਂ ਨਹੀਂ । ਜੇ ਮੈਂ ਕਹਿ ਦੇਵਾਂ ਕਿ ਮੈਂ ਕਿਹੜਾ ਹੁਣ ਆਦਤਾਂ ਬਦਲ ਦੇਣੀਆਂ ਹਨ ।

ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ ।

ਇਹ ਆਦਤਾਂ ਨਹੀਂ ਜਾਂਦੀਆਂ । ਹੁਣ ਪੰਜਾਬ ਦਾ ਬੇੜਾ ਗਰਕ ਹੋਇਆ ਹੈ ਅਤੇ ਅੱਗੇ ਵੀ ਹੋਏਗਾ । ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਸੀ ਤਾਂ ਕਿੱਡਾ ਵੱਡਾ ਕੰਮ ਕੀਤਾ ਸੀ ਤੁਸੀਂ ਕਿਸ਼ਤਾਂ ਦੇ ਪੈਸੇ ਭਰ ਆਏ ਸੀ । ਅੰਗੂਠਾ ਲਗਾ ਦਿੱਤਾ ਸੀ । ਜਿਹੜਾ ਕਰਜ਼ਾ ਹਿੰਦੁਸਤਾਨ ਦੀ ਸਰਕਾਰ ਨੇ ਲੈਣਾ ਸੀ, ਇਹ ਤਾਂ ਅਸੀਂ ਸੀ ਜਿਹੜਾ ਟਰਮ ਲੋਨ ਮੁਆਫ ਕਰਵਾ ਦਿੱਤਾ । ਸਪੀਕਰ ਸਾਹਿਬ, ਅਸੀਂ ਵੱਡੇ ਵੱਡੇ ਪ੍ਰੋਜੈਕਟ ਲਿਆਂਦੇ । ਗੁਰੂ ਗੋਬਿੰਦ ਸਿੰਘ ਰਿਫਾਈਨਰੀ ਬਠਿੰਡੇ ਵਿਖੇ ਲਿਆਂਦੀ । (ਰੂਲਿੰਗ ਪਾਰਟੀ ਵੱਲੋਂ ਵੈਰੀ ਗੁੱਡ, ਵੈਰੀ ਗੁੱਡ ਦੀਆਂ ਅਵਾਜ਼ਾਂ) ਵੈਰੀ ਗੁੱਡ, ਵੈਰੀ ਗੁੱਡ ਕੀ । ਹੁਣ ਤੁਸੀਂ ਇਹ ਵੀ ਆਖੋਗੇ ਕਿ ਇਹ ਵੀ ਅਸੀਂ ਲਿਆਂਦੀ ਹੈ ।

**MR. SPEAKER :** Please address the Chair.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਮਾਨਯੋਗ ਸਪੀਕਰ ਸਾਹਿਬ.........

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਜੇ ਇਕੱਲੇ ਇਸ ਨੂੰ ਰੋਕ ਦਿਓ ਤਾਂ ਸਾਰੇ ਸ਼ਾਂਤਮਈ ਤਰੀਕੇ ਨਾਲ ਸੁਣ ਲੈਣਗੇ । ਬਾਕੀ ਸਾਰੇ ਤਾਂ ਭਲੇਮਾਣਸ ਬੰਦੇ ਹਨ ਨਾਲੇ ਮੇਰੀਆਂ ਗੱਲਾਂ ਨੂੰ ਚੰਗਾ ਵੀ ਸਮਝਦੇ ਹਨ । ...(ਵਿਘਨ)......

**MR. SPEAKER** : Please adderess the Chair. No interruption please.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** ; ਅਸੀਂ ਆਪਣੇ ਕਿਸਾਨ ਨੂੰ ਰੈਮਿਊਨਰੇਟਿਵ ਪ੍ਰਾਈਸਿਜ਼ ਦਿੱਤੀਆਂ ਹਨ । ਅੰਮ੍ਰਿਤਸਰ ਵਿਖੇ ਇੰਟਰਨੈਸ਼ਨਲ ਏਅਰ ਪੋਰਟ ਲਿਆਂਦਾ । ਚੰਡੀਗੜ੍ਹ ਤੋਂ ਲੁਧਿਆਣਾ ਰੇਲਵੇ ਲਾਈਨ ਬਣਾਈ । ਫਾਜ਼ਿਲਕਾ ਤੋਂ ਸਿਰਸਾ ਰੇਲਵੇ ਲਾਈਨ ਬਣਾਈ । ਇਸੇ ਤਰ੍ਹਾਂ ਰਣਜੀਤ ਸਾਗਰ ਡੈਮ ਨੂੰ ਮੁਕੰਮਲ ਕੀਤਾ । ਲਹਿਰਾ ਮੁਹੱਬਤ ਥਰਮਲ ਪਲਾਂਟ ਨੂੰ ਮੁਕੰਮਲ ਕੀਤਾ । ਇਨ੍ਹਾਂ ਤੋਂ ਇਲਾਵਾ ਫੋਰ ਲੇਨ ਸੜਕਾਂ–ਜਲੰਧਰ ਤੋਂ ਪਠਾਨਕੋਟ, ਜਲੰਧਰ ਤੋਂ ਅੰਮ੍ਰਿਤਸਰ, ਜਲੰਧਰ ਤੋਂ ਚੰਡੀਗੜ੍ਹ ਬਣਾਈਆਂ । ਖੰਡੂਰੀ ਸਾਹਿਬ, ਜਿਹੜੇ ਉਸ ਵੇਲੇ ਕੇਂਦਰ ਵਿੱਚ ਪੀ.ਡਬਲਿਯੂ.ਡੀ. ਮਨਿਸਟਰ ਸਨ, ਉਹ ਭੂਮੀ ਪੂਜਨ ਕਰਕੇ ਗਏ ਸੀ । ਸਪੀਕਰ ਸਾਹਿਬ, ਮੇਰਾ ਖਿਆਲ ਹੈ ਇਨ੍ਹਾਂ ਤੋਂ ਅੱਜ ਕੋਈ ਉਮੀਦ ਨਹੀਂ ਹੈ । ਇਹ ਹੁਣ ਪਤਾ ਨਹੀਂ ਕਿਹੜੇ ਇਸ਼ਤਿਹਾਰ ਕੱਢੀ ਜਾਂਦੇ ਹਨ । ਇਨ੍ਹਾਂ ਨੇ 20 ਲੱਖ ਰੁਪਿਆ ਟ੍ਰਿਬਿਊਨ ਅਖਬਾਰ ਵਾਲਿਆਂ ਨੂੰ ਦਿੱਤਾ ਹੈ । ਇੱਕ ਪਾਸੇ ਕਹਿੰਦੇ ਹਨ ਕਿ ਸਾਡੇ ਕੋਲ ਪੈਸੇ ਹੈ ਨਹੀਂ ਅਤੇ ਦੂਜੇ ਪਾਸੇ 20 ਲੱਖ ਰੁਪਿਆ ਇਸ਼ਤਿਹਾਰਾਂ ਦਾ ਦੇਈ ਜਾਂਦੇ ਹਨ । He is a posterman. ਇਹ ਇਨ੍ਹਾਂ ਨੇ ਮੇਰੀ ਗੱਲ ਮੰਨਣੀ ਨਹੀਂ ਪਰ ਇਹ ਹੈ ਸਹੀ । ਆਹ ਜਿਹੜਾ ਇਨ੍ਹਾਂ ਦਾ ਮੈਨੀਫੈਸਟੋ ਹੈ, ਤੁਸੀਂ ਆਖੋ ਤਾਂ ਮੈਂ ਮੁੱਖ ਮੰਤਰੀ ਸਾਹਿਬ ਨੂੰ ਫੜਾ ਦਿੰਦਾ ਹਾਂ ।

**ਮੁੱਖ ਮੰਤਰੀ (ਬੈਠੇ ਬੈਠੇ)** : (ਲਹਿਰਾ ਕੇ ਦਿਖਾਉਂਦੇ ਹੋਏ) ਆਹ ਹੈ ਮੇਰੇ ਕੋਲ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹੈ ਤਾਂ ਠੀਕ ਹੈ । ਜਿਸ ਮੈਨੀਫੈਸਟੋ ਨਾਲ ਇਹ ਵੋਟਾਂ ਲੈ ਕੇ ਆਏ, ਲੋਕਾਂ ਨਾਲ ਕੁਮਿਟਮੈਂਟ ਕੀਤੀ, ਉਸ ਬਾਰੇ ਲੋਕਾਂ ਨੂੰ ਕਹਿੰਦੇ ਹਨ ਕਿ ਅਸੀਂ 65 ਵਿਚੋਂ 63 ਗੱਲਾਂ ਮੰਨ ਲਈਆਂ ਹਨ ਪਰ ਜੇਕਰ ਉਸ ਮੈਨੀਫੈਸਟੋ ਦੀ ਕੋਈ ਗੱਲ ਹੀ ਨਾ ਮੰਨੀ ਹੋਵੇ ਤਾਂ ਫਿਰ ਇਨ੍ਹਾਂ ਨੂੰ ਬੋਲਣ ਦਾ ਹੱਕ ਨਹੀਂ । ਮੇਰਾ ਖਿਆਲ ਹੈ ਇਹ ਜਵਾਬ ਹੀ ਨਾ ਦੇਣ । ਜੋ ਗੱਲਾਂ ਮੈਂ ਕਹਿਣੀਆਂ ਹਨ, ਉਸ ਤੋਂ ਬਾਅਦ ਸੀ.ਐਮ. ਸਾਹਿਬ ਬੋਲ ਨਹੀਂ ਸਕਦੇ ।

**ਮੁੱਖ ਮੰਤਰੀ (ਬੈਠੇ ਬੈਠੇ)** : ਮੈਂ ਤਾਂ ਦੱਬ ਕੇ ਬੋਲਾਂਗਾ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜਿਵੇਂ ਇਸ਼ਤਿਹਾਰ ਕੱਢੀ ਜਾਂਦੇ ਹਨ, ਉਵੇਂ ਬੋਲ ਦੇਣਗੇ । ਮੈਂ ਸਮਝਦਾ ਹਾਂ ਕਿ ਜਿਹੜਾ ਮੈਨੀਫੈਸਟੋ ਹੈ, ਉਸ ਤੇ ਪਹਿਰਾ ਦੇਣਾ ਚਾਹੀਦਾ ਹੈ ਸਪੀਕਰ ਸਾਹਿਬ, ਤੁਸੀਂ ਦੱਸੋ ਮੈਨੀਫੈਸਟੋ ਤੇ ਪਹਿਰਾ ਦੇਣਾ ਚਾਹੀਦਾ ਹੈ ਕਿ ਨਹੀਂ ?

**ਮਾਨਯੋਗ ਸਪੀਕਰ** : ਹਾਂ ਜੀ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਦੇਣਾ ਚਾਹੀਦਾ ਹੈ । ਮੈਨੀਫੈਸਟੋ ਵਿੱਚ ਲਿਖਿਆ ਹੈ ਕਿ ਕਾਂਗਰਸ ਦੇ ਮੁੱਖ ਮੰਤਰੀ ਅਤੇ ਇਸ ਦੇ ਮੰਤਰੀ ਰਾਜ ਸੰਭਾਲਣ ਤੋਂ ਪਹਿਲਾਂ ਪਹਿਲਾਂ ਆਪਣੀ ਜਾਇਦਾਦ ਦੇ ਵੇਰਵੇ ਦੇਣਗੇ । ਕੀ ਵੇਰਵਾ ਦਿੱਤਾ ਹੈ ਜੀ ? ਨਹੀਂ ਦਿੱਤਾ । ਕਿਸੇ ਨੇ ਨਹੀਂ ਦਿੱਤਾ ।

**ਮੁੱਖ ਮੰਤਰੀ (ਬੈਠੇ ਬੈਠੇ)** : ਪਾਰਟੀ ਨੂੰ ਦਿੱਤਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਕਿਸ ਨੇ ਪਾਰਟੀ ਨੂੰ ਦੇਣਾ ਹੈ । ਉਹ ਤਾਂ ਇਵੇਂ ਹੈ ਜਿਵੇਂ ਆਪ ਕਿਸੇ ਨੂੰ ਫੜਾਉਣਾ ਹੋਵੇ । ਸਾਡੇ ਖਿਲਾਫ ਵੀ ਜਿਹੜਾ ਵਾਅਦਾ ਕੀਤਾ ਸੀ, ਉਹ ਵੀ ਪੂਰਾ ਨਹੀਂ ਕੀਤਾ । ਇਸ ਵਿੱਚ ਲਿਖਿਆ ਹੈ ਕਿ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੇ ਪਰਿਵਾਰ ਅਤੇ ਉਨ੍ਹਾਂ ਦੇ ਹੋਰਨਾਂ ਮੰਤਰੀਆਂ ਵੱਲੋਂ ਭਾਰੀ ਮਾਤਰਾ ਵਿੱਚ ਨਿੱਜੀ ਸੰਪਤੀ ਇਕੱਤਰ ਕੀਤੇ ਜਾਣ ਸਬੰਧੀ ਜਾਂਚ ਕਰਵਾਉਣ ਲਈ ਹਾਈ ਕੋਰਟ ਦੇ ਕਿਸੇ ਮੌਜੂਦਾ ਜੱਜ ਤੋਂ ਇਨਕੁਆਇਰੀ ਕਰਵਾਉਣਗੇ । ਫਿਰ ਇਹ ਮੌਜੂਦਾ ਜੱਜ ਨੂੰ ਕਿਉਂ ਭੁੱਲ ਗਏ ।

**ਮੁੱਖ ਮੰਤਰੀ (ਬੈਠੇ-ਬੈਠੇ)** : ਜੱਜ ਨੇ ਹੀ ਤੁਹਾਨੂੰ ਭੇਜਿਆ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਅਮਰਿੰਦਰ ਸਿੰਘ ਜੀ, ਇਸ ਤਰ੍ਹਾਂ ਦੇ ਟੁੱਲੇ ਲਾਉਣ ਦਾ ਕੀ ਫਾਇਦਾ । ਇਸ ਵਿੱਚ ਲਿਖਿਆ ਹੈ ਕਿ ਹਾਈ ਕੋਰਟ ਦੇ ਮੌਜੂਦਾ ਜੱਜ ਤੋਂ ਇਨਕੁਆਇਰੀ ਕਰਵਾਉਣਗੇ । ਉਹ ਇਨਕੁਆਇਰੀ ਕਰਵਾਈ ਕਿ ਨਹੀਂ ? ਪਹਿਲਾਂ ਤੁਸੀਂ ਇੱਕ ਜੱਜ ਜਿਹਾ ਲਗਾ ਦਿੱਤਾ ਅਤੇ ਫਿਰ ਪਟਿਆਲਾ ਤੋਂ ਇੱਕ ਬੁੱਢਾ ਜਿਹਾ ਜੱਜ ਫੜ ਲਿਆਂਦਾ ।

**ਮੁੱਖ ਮੰਤਰੀ (ਬੈਠੇ-ਬੈਠੇ)** : ਉਹ ਟਰਾਇਲ ਕੋਰਟ ਸੀ...

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਉਸ ਦੇ ਬਾਰੇ ਵੀ ਮੈਂ ਦਸ ਦਿੰਦਾ ਹਾਂ । ਸਾਰੀਆਂ ਗੱਲਾਂ ਬਾਰੇ ਦੱਸਾਂਗਾ । ਸਪੀਕਰ ਸਾਹਿਬ, ਦੂਸਰਾ ਵੇਖ ਲਵੋ । 'ਸਿੱਖਿਆ ਅਤੇ ਸਿਹਤ ਸਹੂਲਤਾਂ ਤੇ ਕੰਮ ਕਰਨਗੇ ਅਤੇ ਕਾਂਗਰਸ 100 ਫੀਸਦੀ ਸਾਖਰਤਾ ਲਿਆਉਣ ਦੇ ਟੀਚੇ ਨਾਲ ਨਵੇਂ ਸਕੂਲ ਖੋਲ੍ਹੇਗੀ ਅਤੇ ਸਕੂਲਾਂ ਦੇ ਵਿੱਚ ਅਧਿਆਪਕਾਂ ਦੀ ਹਾਜ਼ਰੀ ਯਕੀਨੀ ਬਣਾਈ ਜਾਵੇਗੀ ਅਤੇ ਪਛੜੇ ਤੇ ਦਲਿਤਾਂ ਵੱਲ ਖਾਸ ਧਿਆਨ ਦਿੱਤਾ ਜਾਵੇਗਾ' । ਇਸ ਮੈਨੀਫੈਸਟੋ ਦੇ ਵਿੱਚ ਇਨ੍ਹਾਂ ਨੇ ਆਪਣੀ ਇਹ ਕੁਮਿੱਟਮੈਂਟ ਕੀਤੀ ਹੋਈ ਹੈ । ਹੁਣ ਤੁਸੀਂ ਦੱਸੋਂ ਕਿ ਪਿਛਲੇ ਚਾਰ ਸਾਲਾਂ ਦੇ ਵਿੱਚ ਕੋਈ ਸਕੂਲ ਖੋਲ੍ਹਿਆ ਹੈ, ਜੇਕਰ ਖੋਲ੍ਹਿਆ ਹੈ ਤਾਂ ਦੱਸ ਦਿਓ । ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਸਕੂਲ ਵਿਚ ਅਧਿਆਪਕਾਂ ਦੀ ਹਾਜ਼ਰੀ ਯਕੀਨੀ ਬਣਾਈ ਜਾਵੇਗੀ । ਇਸ ਦੇ ਬਾਰੇ ਜਦੋਂ ਮੈਂ ਐਜੂਕੇਸ਼ਨ ਤੇ ਬੋਲਾਂਗਾ ਤਾਂ ਉਦੋਂ ਦੱਸਾਂਗਾ ਕਿ ਕਿੰਨੀ ਹਾਜ਼ਰੀ ਯਕੀਨੀ ਬਣਾਈ ਹੈ ਅਤੇ ਕਿੰਨੀ ਡਰਾਪ ਆਊਟ ਹੋਈ ਹੈ, ਇਹ ਸਾਰੀਆਂ ਗੱਲਾਂ ਦਸਾਂਗਾ । ਅੱਗੇ, ਸਪੀਕਰ ਸਾਹਿਬ, ਸਿਹਤ ਸੇਵਾਵਾਂ ਦੀ ਗੱਲ ਲੈ ਲਵੋ । ਕੱਲ੍ਹ ਦੀ ਅਖਬਾਰ ਪੜ੍ਹ ਲਵੋ । ਉਸ ਦੇ ਵਿਚ ਲਿਖਿਆ ਹੈ ਕਿ ਡਬਲਯੂ.ਐਚ.ਓ. ਨੇ ਪੰਜਾਬ ਦੇ ਬਾਰੇ ਸਰਵੇ ਕੀਤਾ ਹੈ ਜਿਸ ਵਿਚ ਉਨ੍ਹਾਂ ਕਿਹਾ

ਹੈ ਕਿ ਪਿੰਡਾਂ ਵਿਚ 90 ਪ੍ਰਤੀਸ਼ਤ ਲੋਕ ਅਨੇਮਿਕ ਹਨ । ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਕਿਹਾ ਸੀ ਕਿ ਅਸੀਂ ਫਰੀ ਮੈਡੀਕਲ ਏਡ ਦਿਆਂਗੇ ਪਰ ਅੱਜ ਨਾ ਤਾਂ ਡਿਸਪੈਂਸਰੀਆਂ ਵਿਚ ਕੋਈ ਡਾਕਟਰ ਹੈ, ਨਾ ਦਵਾਈਆਂ ਹਨ । ਤਾਂ ਫਿਰ ਕਾਹਦੇ ਨਾਲ ਮੁਫਤ ਸਿਹਤ ਸਹੂਲਤਾਂ ਦੇਣਗੇ ।

ਇਸ ਤੋਂ ਅੱਗੇ ਮੈਂ, ਚੌਧਰੀ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਪਰ ਇਨ੍ਹਾਂ ਦੇ ਨਾਲ ਹੁਣ ਦਲਿਤ ਲੋਕ ਤਾਂ ਹੈ ਹੀ ਨਹੀਂ ਕਿਉਂਕਿ ਇਨ੍ਹਾਂ ਨੇ ਆਪਣੇ ਹਲਕੇ ਦੇ ਵਿਚ ਦੇਖ ਹੀ ਲਿਆ ਹੈ । (ਵਿਘਨ)... ਸਪੀਕਰ ਸਾਹਿਬ, ਜੇਕਰ ਦਲਿਤਾਂ ਨਾਲ ਕੀਤੇ ਵਾਅਦਿਆਂ ਵਿਚੋਂ ਇੱਕ ਵੀ ਵਾਅਦਾ ਪੂਰਾ ਨਾ ਕੀਤਾ ਹੋਵੇ ਤਾਂ ਫਿਰ ਇਨ੍ਹਾਂ ਨੂੰ ਕਾਂਗਰਸ ਵਿਚੋਂ ਕੱਢਣ ਵਾਲੀ ਗੱਲ ਹੈ । (ਹਾਸਾ) ਇਨ੍ਹਾਂ ਨੇ ਦਲਿਤਾਂ ਨਾਲ 13 ਵਾਅਦੇ ਕੀਤੇ ਸਨ, ਲਵੋ ਪਹਿਲਾ ਵਾਅਦਾ (ਵਿਘਨ) ਮੈਂ ਤਾਂ ਸਾਰਿਆਂ ਦੇ ਬਾਰੇ ਦੱਸ ਦਿਆਂਗਾ । ਮੈਂ ਤਾਂ ਏਨੀ ਵਾਰ ਪੜ੍ਹਦਾ ਹਾਂ ਕਿ ਸ਼ਾਇਦ ਤੁਸੀਂ ਕਿਸੇ ਨੇ ਪੜ੍ਹਿਆ ਹੀ ਨਾ ਹੋਵੇ । ਸਪੀਕਰ ਸਾਹਿਬ, ਇੱਕ ਮਰਾਸੀ ਦੇ ਘਰ ਚੋਰ ਜਾਂਦੇ ਰਹੇ ਅਤੇ ਜਦੋਂ ਚੋਰ ਘਰ ਜਾਂਦੇ ਰਹੇ ਤਾਂ ਮਰਾਸੀ ਡਰ ਦਾ ਮਾਰਿਆ ਸੁੱਤਾ ਪਿਆ ਰਿਹਾ । ਜਦੋਂ ਉਹ ਤੁਰਨ ਲੱਗੇ ਤਾਂ ਉਹ ਕਹਿਣ ਲੱਗਾ ਕਿ ਭਰਾਵਾ ਮੈਨੂੰ ਤਾਂ ਇਸ ਘਰ ਵਿੱਚ ਦਿਨ ਵਿਚ ਕੁਝ ਨਹੀਂ ਲੱਭਿਆ, ਤੁਸੀਂ ਰਾਤ ਨੂੰ ਕੀ ਭਾਲਦੇ ਪਏ ਹੋ । (ਹਾਸਾ) ਮੈਂ ਤਾਂ ਇਸ ਨੂੰ 50 ਵਾਰੀ ਪੜ੍ਹ ਲਿਆ ਹੈ ਕਿ ਇਸ ਵਿਚੋਂ ਕੁਝ ਨਿਕਲ ਪਵੇ । ਕਾਂਗਰਸ ਇੱਕ ਮਤਾ ਪਾਸ ਕਰਕੇ ਰਾਖਵੇਂਕਰਨ ਦੀ ਨੀਤੀ ਨੂੰ ਲਾਗੂ ਕਰੇਗੀ ਅਤੇ ਇਸ ਸਬੰਧੀ ਬੈਕਲਾਗ ਪੂਰਾ ਕਰੇਗੀ, ਦੇਖ ਲਵੋ ਕੀਤਾ ਹੀ ਨਹੀਂ । 'ਬੇਜ਼ਮੀਨੇ ਅਨੁਸੂਚਿਤ ਪਰਿਵਾਰਾਂ ਨੂੰ ਵਾਧੂ ਪਈ ਜ਼ਮੀਨ ਵੰਡਣ ਲਈ ਯੋਗ ਕਾਨੂੰਨੀ ਕਾਰਵਾਈ ਕਰੇਗੀ, ਤੇ ਦੂਜਾ ਹਰੇਕ ਅਨੁਸੂਚਿਤ ਜਾਤੀ ਦੇ, ਪਛੜੇ ਅਤੇ ਗਰੀਬੀ ਦੇ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਨੂੰ ਬਿਜਲੀ ਦੀਆਂ 150 ਯੂਨਿਟਾਂ ਮੁਫਤ ਦਿੱਤੀਆਂ ਜਾਣਗੀਆਂ'...

**ਮੁੱਖ ਮੰਤਰੀ (ਬੈਠੇ-ਬੈਠੇ)** : 200 ਦਿੱਤੀਆਂ ਹਨ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਤਾਂ ਹੁਣ ਦਿੱਤੀਆਂ ਹਨ । ਮੈਂ ਤਾਂ ਪਹਿਲੀ ਗੱਲ ਕਰਦਾ ਹਾਂ...

**ਮੁੱਖ ਮੰਤਰੀ (ਬੈਠੇ-ਬੈਠੇ)** : ਉਦੋਂ ਹਾਲਾਤ ਹੀ ਇਸ ਤਰ੍ਹਾਂ ਦੇ ਸਨ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਇਹ ਕਹਿ ਦਿੰਦੇ ਹਨ ਕਿ ਹਾਲਾਤ ਇਸ ਤਰ੍ਹਾਂ ਦੇ ਸਨ ਤੇ ਇਸ ਬਾਰੇ ਤੁਸੀਂ ਵੀ ਵਿਚ ਇਨ੍ਹਾਂ ਨੂੰ ਟੋਕਿਆ ਕਰੋ । ਜੇਕਰ ਅਸੀਂ ਆਪਣੇ ਸਮੇਂ ਵਿੱਚ ਰੱਜ ਕੇ ਡਿਵੈਲਪਮੈਂਟ ਕੀਤੀ ਹੈ । ਚਲੋ, ਹਾਲਾਤ ਤੁਹਾਡੇ ਵੇਲੇ ਇਸ ਤਰ੍ਹਾਂ ਦੇ ਸਨ ਪਰ ਦਿੱਤੇ ਤਾਂ ਨਹੀਂ । ਇਸ ਤੋਂ ਇਲਾਵਾ ਇਨ੍ਹਾਂ ਵੱਲੋਂ ਕਿਹਾ ਗਿਆ ਕਿ ਰਾਜ ਦੇ ਵਿੱਚ ਹਰ ਪਿੰਡ ਦੇ ਹਰ ਪਰਿਵਾਰ ਨੂੰ ਪੰਜ ਮਰਲੇ ਰਿਹਾਇਸ਼ੀ ਮਕਾਨ ਲਈ ਅਤੇ 2 ਮਰਲੇ ਰੂੜੀਆਂ ਲਈ ਦਿੱਤੇ ਜਾਣਗੇ, ਕੋਈ ਨਹੀਂ ਦਿੱਤਾ...

ਮੁੱਖ ਮੰਤਰੀ (ਬੈਠੇ ਬੈਠੇ) : 28000 ਦਿੱਤੇ ਹਨ ।

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਇੱਕ ਵੀ ਨਹੀਂ ਦਿੱਤਾ, ਇਹ ਤੁਸੀਂ ਅਗਾਂਹ ਦਿਉਗੇ ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜੋ ਬਾਦਲ ਸਾਹਿਬ ਦੀ ਡਿਬੇਟ ਹੈ, ਇਸ ਬਾਰੇ ਤੁਸੀਂ ਐਸ਼ੋਅਰ ਕੀਤਾ ਸੀ ਕਿ ਲਾਈਵ ਆਵੇਗੀ, ਇਹ ਰਿਕਾਰਡ ਹੋ ਰਹੀ ਹੈ । ਇਹ ਲਾਈਵ ਬਾਰੇ ਐਸ਼ੋਅਰ ਕਰੋ ਜੀ ।

ਮਾਨਯੋਗ ਸਪੀਕਰ : ਮੇਰੀ ਰਿਕੁਐਸਟ ਇਹ ਹੈ ਕਿ ਲਾਈਵ ਦੀ ਕੰਟੀਨਿਊਟੀ ਰਹਿਣੀ ਚਾਹੀਦੀ ਹੈ ..

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਤਸੱਲੀ ਕਰ ਲਵੋ ।

ਮਾਨਯੋਗ ਸਪੀਕਰ : ਠੀਕ ਹੈ, ਕੰਟੀਨਿਊਟੀ ਰਹਿਣੀ ਚਾਹੀਦੀ ਹੈ ।

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਕਦੇ ਆਵਾਜ਼ ਘੱਟ ਕਰ ਦਿੱਤੀ ਕਦੇ ਵੱਧ ਕਰ ਦਿੱਤੀ ਕਿਉਂਕਿ ਭਰਤਇੰਦਰ ਇਥੇ ਫਿਰਦਾ ਹੈ । ਇਹ ਕਦੇ ਉਥੇ ਜਾ ਵੜਦਾ ਹੈ ਤੇ ਕਦੇ ਕਿਤੇ ਜਾ ਵੜਦਾ ਹੈ । ।(ਹਾਸਾ) ਇਹ ਵੀ ਉਨ੍ਹਾਂ ਵਿਚੋਂ ਹੈ, ਜਦੋਂ ਸਾਡੀ ਸਰਕਾਰ ਬਣ ਗਈ ਸੀ ਤਾਂ ਇਹ ਕਹਿੰਦਾ ਸੀ ਕਿ ਮੈਂ ਤੁਹਾਡੇ ਨਾਲ ਪੁਲੀਟੀਕਲ ਤੌਰ ਤੇ ਲੱਗਣਾ ਹੈ ਅਤੇ ਉਦੋਂ ਮੈਂ ਨਾ ਬਚਾਉਂਦਾ ਤਾਂ ਅੱਜ ਇਹ ਜੇਲ੍ਹ ਵਿਚ ਹੁੰਦਾ । ਇਹ ਉਹ ਬੰਦਾ ਹੈ ਜਿਹੜਾ ਅੱਗੇ ਮੇਰੇ ਮਗਰ ਫਿਰਦਾ ਸੀ, ਚਾਹੇ ਉਸ ਤੋਂ ਪੁੱਛ ਲਵੋ । ਸੀ.ਐਮ. ਸਾਹਿਬ, ਤੁਸੀਂ ਮੈਨੂੰ ਆਖਿਆ ਸੀ, ਤੁਸੀਂ ਉਸ ਵੇਲੇ ਅਕਾਲੀ ਦਲ ਵਿਚ ਸੀ ਤੇ ਤੁਹਾਡਾ ਸੁਨੇਹਾ ਆਇਆ ਸੀ । ਰਵੀਇੰਦਰ ਸਿੰਘ ਨੇ ਤੇ ਤੁਸੀਂ ਭੇਜਿਆ ਸੀ ਤੇ ਇਸ ਨੇ ਕਿਹਾ ਸੀ ਕਿ ਰਾਜਾ ਅਮਰਿੰਦਰ ਸਿੰਘ ਹੁਰਾਂ ਨੇ ਭੇਜਿਆ ਹੈ ਤੇ ਮੈਨੂੰ ਬਚਾ ਲਵੋ । ਇਨ੍ਹਾਂ ਲੋਕਾਂ ਦੇ ਬਾਰੇ ਤੁਸੀਂ ਜਾਣ ਲਵੋ । ਜਿਸ ਦਿਨ ਤੁਸੀਂ ਹਟ ਗਏ , ਉਸ ਦਿਨ ਇਸ ਨੇ ਫਿਰ ਮੇਰੇ ਕੋਲ ਆਉਣਾ ਹੈ, ਇਹ ਬੜੇ ਸਿਆਣੇ ਹੋ ਗਏ ਹਨ

ਮਾਨਯੋਗ ਸਪੀਕਰ : Please adderess the Chair.

ਸਰਦਾਰ ਪ੍ਰਕਾਸ਼ ਸਿੰਘ ਬਾਦਲ ; ਬਾਕੀ 'ਵਿਸ਼ੇਸ਼ ਕੰਪੋਨੈਂਟਾਂ ਲਈ ਰੱਖੇ ਗਏ ਫੰਡਾਂ ਨੂੰ ਹੋਰ ਕਿਸੇ ਮੰਤਵ ਲਈ ਨਹੀਂ ਵਰਤਿਆ ਜਾਵੇਗਾ ਅਤੇ ਇਹ 22 ਪ੍ਰਤੀਸ਼ਤ ਵੰਡਣੇ ਹਨ.' ਇਹ ਵੀ ਇਨ੍ਹਾਂ ਨੇ ਵਾਅਦਾ ਪੂਰਾ ਨਹੀਂ ਕੀਤਾ । ਇਕ ਤਾਂ ਪੂਰਾ ਕੀਤਾ ਹੈ ਕਿ ਸਾਰੇ ਅਨੁਸੂਚਿਤ ਜਾਤੀ ਪਰਿਵਾਰਾਂ ਲਈ ਫਲੱਸ਼ ਲੈਟਰੀਨਾਂ ਜੰਗੀ ਪੱਧਰ ਤੇ ਮੁਹੱਈਆ ਕਰਵਾਈਆਂ ਜਾਣਗੀਆਂ ਭਾਵੇਂ ਕਿ ਇਹ ਜੰਗੀ ਪੱਧਰ ਤੇ ਨਹੀਂ ਹੋਈਆਂ । ਪੇਟ ਵਿਚ ਜਿਨ੍ਹਾਂ ਦੇ ਕੁਝ ਨਾ ਪਿਆ ਉਨ੍ਹਾਂ ਨੂੰ ਫੇਰ ਫਲੱਸ਼ ਲੈਟਰੀਨਾਂ ਦੀ ਕੋਈ ਲੋੜ ਹੀ ਨਹੀਂ ਪੈਣੀ । (ਹਾਸਾ)

ਮਾਨਯੋਗ ਸਪੀਕਰ : ਤੁਸੀਂ ਮਾਈਕ ਤੇ ਬੋਲੋ ਤਾਂ ਕਿ ਸੁਣਾਈ ਦੇਵੇ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : 'ਅਨੁਸੂਚਿਤ ਜਾਤੀ ਦੇ ਗਰੀਬੀ ਰੇਖਾ ਤੋਂ ਹੇਠਾਂ ਰਹਿੰਦੇ ਪਰਿਵਾਰਾਂ ਦੇ ਇਕ ਜੀਅ ਨੂੰ ਨੌਕਰੀ ਦਿੱਤੀ ਜਾਵੇਗੀ', ਇਹ ਜਵਾਬ ਦੇਣ ਜੇ ਇਕ ਨੂੰ ਵੀ ਨੌਕਰੀ ਦਿੱਤੀ ਹੋਵੇ। ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ। 'ਸ਼ਹਿਰਾਂ ਤੇ ਕਸਬਿਆਂ ਵਿਚ ਸਫਾਈ ਕਰਨ ਵਾਲਿਆਂ ਦਾ ਠੇਕੇਦਾਰੀ ਸਿਸਟਮ ਖਤਮ ਕਰ ਦਿੱਤਾ ਜਾਵੇਗਾ', ਇਹ ਅਜੇ ਵੀ ਚੱਲ ਰਿਹਾ ਹੈ। ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਪਤਾ ਹੈ। 'ਅਨੁਸੂਚਿਤ ਜਾਤੀਆਂ ਨੂੰ ਮਿਲਣ ਵਾਲੀਆਂ ਸਾਰੀਆਂ ਰਾਜ ਪੱਧਰੀ ਸਹੂਲਤਾਂ ਯੋਗ ਇਸਾਈ ਪਰਿਵਾਰਾਂ ਨੂੰ ਪ੍ਰਦਾਨ ਕੀਤੀਆਂ ਜਾਣਗੀਆਂ,' ਇਹ ਵੀ ਨਹੀਂ ਕੀਤਾ। ਹੋਰ ਤਾਂ ਹੋਰ ਧਾਰਮਿਕ ਗੱਲਾਂ ਜਿਹੜੀਆਂ ਹਨ, ਉਨ੍ਹਾਂ ਸਬੰਧੀ ਵੀ ਇਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ। ਕਹਿੰਦੇ ਸਨ ਕਿ ਭਗਵਾਨ ਬਾਲਮੀਕ, ਭਗਤ ਨਾਮਦੇਵ, ਗੁਰੂ ਰਵਿਦਾਸ, ਭਗਤ ਕਬੀਰ, ਡਾਕਟਰ ਅੰਬੇਦਕਰ ਦੇ ਨਾਮ ਤੇ ਨਾਮਵਰ ਯੂਨੀਵਰਸਿਟੀਆਂ ਵਿਚ ਚੇਅਰਾਂ ਸਥਾਪਤ ਕੀਤੀਆਂ ਜਾਣਗੀਆਂ। ਇਸ ਨੂੰ ਨੋਟ ਕਰੋ, ਇਹ ਰਿਕਾਰਡ ਦੱਸਦਾ ਹੈ ਕਿ ਭਗਵਾਨ ਬਾਲਮੀਕ ਦੀ ਚੇਅਰ 1996 ਵਿਚ ਸਥਾਪਤ ਕੀਤੀ ਗਈ ਸੀ। ਭਗਵਾਨ ਨਾਮਦੇਵ ਜੀ ਦੀ ਚੇਅਰ... (ਵਿਘਨ) ਇਹ ਤੁਹਾਡੇ ਦਫਤਰਾਂ ਵਿਚੋਂ ਹੀ ਪਤਾ ਕੀਤਾ, ਮੈਂ ਹੋਰ ਕਿਥੋਂ ਪਤਾ ਕਰਨਾ ਹੈ। ਭਗਵਾਨ ਨਾਮਦੇਵ ਜੀ ਦੀ ਚੇਅਰ ਮਿਤੀ 2.7.97 ਨੂੰ ਸਾਡੀ ਸਰਕਾਰ ਵੇਲੇ ਬਣੀ। ਗੁਰੂ ਰਵਿਦਾਸ ਜੀ ਦੀ ਮਿਤੀ 16.2.97 ਨੂੰ, ਭਗਤ ਕਬੀਰ ਜੀ ਦੀ ਮਿਤੀ 26.2.97 ਨੂੰ, ਡਾਕਟਰ ਅੰਬੇਦਕਰ ਦੀ ਮਿਤੀ 5.3.97 ਨੂੰ ਸਥਾਪਤ ਕੀਤੀ ਗਈ। ਇਹ ਚੇਅਰਾਂ ਪਹਿਲਾਂ ਸਥਾਪਤ ਹੋ ਚੁੱਕੀਆਂ ਸਨ।

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ)** : ਪੁਆਇੰਟ ਆਫ ਆਰਡਰ, ਮਾਨਯੋਗ ਸਪੀਕਰ ਸਾਹਿਬ। ਮੈਂ ਇਹ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਸਾਰੀਆਂ ਬੰਦ ਹੋ ਚੁੱਕੀਆਂ ਸਨ, ਇਨ੍ਹਾਂ ਨੂੰ ਸਾਡੀ ਸਰਕਾਰ ਵੇਲੇ ਮੁੜ ਰਿਵਾਈਵ ਕੀਤਾ ਗਿਆ ਹੈ।

**ਮਾਨਯੋਗ ਸਪੀਕਰ** : ਤੁਸੀਂ ਜਵਾਬ ਦੇਣ ਵੇਲੇ ਬੋਲ ਲੈਣਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਮੰਨ ਗਏ ਕਿ ਅਸੀਂ ਨਹੀਂ ਬਣਾਈਆਂ। ਬਾਕੀ ਇਹ ਵੀ ਰਿਕਾਰਡ ਵਿਚ ਪੁੱਛ ਲੈਣ ਕਿ ਅਸੀਂ 75 ਲੱਖ ਰੁਪਏ ਦਿੱਤੇ ਸੀ ਇਨ੍ਹਾਂ ਚੇਅਰਾਂ ਵਾਸਤੇ। 65.17 ਲੱਖ ਰੁਪਿਆ ਤੇ ਹੁਣ ਇਨ੍ਹਾਂ ਨੇ ਕੀ ਦਿੱਤਾ ਹੈ 5-4 ਲੱਖ ਰੁਪਿਆ। ਕਿਥੇ 65.17 ਲੱਖ ਰੁਪਿਆ ਅਤੇ ਕਿਥੇ 4-5 ਲੱਖ ਰੁਪਿਆ। ਕਿਹੜਾ ਚੰਗਾ ਹੁੰਦਾ ਹੈ? ਚਲੋ ਛਡੋ, ਕਰਿਆ ਕੁਝ ਨਹੀਂ। ਤੁਸੀਂ ਵੀ ਸਪੀਕਰ ਸਾਹਿਬ, ਡਿਸਅੇਪੁਆਇੰਟਡ ਹੋਵੋਗੇ। ਅਖਬਾਰਾਂ ਵਿਚ ਪੜ੍ਹਿਆ ਹੈ ਕਿ ਤੁਸੀਂ ਸਿਆਸਤ ਛੱਡ ਕੇ ਸੰਨਿਆਸ ਲੈ ਰਹੇ ਹੋ। ਇਸੇ ਕਾਰਨ ਹੀ ਲੈ ਰਹੇ ਹੋ।

**ਮਾਨਯੋਗ ਸਪੀਕਰ** : ਅਜੇ ਮੈਂ ਸਿਆਸਤ ਵਿਚ ਰਹਾਂਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤੁਸੀਂ ਮਾਯੂਸ ਹੋ ਕੇ ਸੰਨਿਆਸ ਲੈ ਰਹੇ ਹੋ। ਅੱਗੇ, ਸਪੀਕਰ ਸਾਹਿਬ, ਬਿਜਲੀ ਦੀ ਸਪਲਾਈ ਬਾਰੇ ਕਿਹਾ ਹੈ। ਇਕ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਫੈਦ ਝੂਠ ਹੁੰਦਾ ਹੈ ਤੇ ਇਕ ਹੋਰ ਹੁੰਦਾ ਹੈ । ਡਿਕਸ਼ਨਰੀ ਵਿਚ ਵਰਡ ਜਿਹੜਾ ਕਿ ਮੈਨੂੰ ਪਤਾ ਨਹੀਂ, ਕਹਿੰਦੇ ਕਿ ਪਾਵਰ ਜੈਨਰੇਸ਼ਨ ਦੇ ਮੌਜੂਦਾ ਪੜਾਅ ਨੂੰ ਅਗਲੇ ਪੰਜ ਸਾਲਾਂ ਵਿਚ ਪੂਰਾ ਕਰਾਂਗੇ । ਇਕ ਬਲਬ ਤੱਕ ਨਹੀਂ ਜਗਾਇਆ । ਬਿਜਲੀ ਕੋਈ ਪੈਦਾ ਨਹੀਂ ਕੀਤੀ । ਦੱਸੋ, ਕਦੋਂ ਪੈਦਾ ਕੀਤੀ ਹੈ । (ਵਿਘਨ)

ਮਾਨਯੋਗ ਸਪੀਕਰ : ਬਾਦਲ ਸਾਹਿਬ, ਜਵਾਬ ਬਾਅਦ ਵਿਚ ਲੈਣਾ । ਹੁਣੇ ਨਾ ਲਈ ਜਾਓ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਕਹਿੰਦੇ ਸਨ ਕਿ ਪੰਜਾਬ ਦੀ ਵਧ ਰਹੀ ਬਿਜਲੀ ਦੀ ਮੰਗ ਨੂੰ ਪੂਰਾ ਕਰਾਂਗੇ । ਵੱਡੇ ਬਿਜਲੀ ਪਲਾਂਟਾਂ ਦਾ ਨਿਰਮਾਣ ਕਰਾਂਗੇ । ਦਰਿਆਈ ਪਾਣੀ ਦੀ ਬਿਜਲੀ ਨਾਲ ਇਹ ਘਾਟ ਪੂਰੀ ਕਰਨ ਬਾਰੇ ਕਿਹਾ ਹੈ । ਸ਼ਾਹਪੁਰ ਕੰਡੀ ਪ੍ਰਾਜੈਕਟ ਦੀ ਅਸੀਂ ਮਨਜ਼ੂਰੀ ਲੈ ਕੇ ਦਿੱਤੀ ਸੀ, ਅਟੱਲ ਬਿਹਾਰੀ ਵਾਜਪਾਈ ਜੀ ਕਹਿ ਗਏ ਸੀ, ਪੈਸਾ ਉਸ ਦਾ ਪਾਸ ਹੋ ਗਿਆ ਸੀ, ਉਸ ਕੰਮ ਨੂੰ ਅਸੀਂ ਸ਼ੁਰੂ ਕੀਤਾ ਸੀ ਪਰ ਉਹ ਇਨ੍ਹਾਂ ਨੇ ਬੰਦ ਕਰ ਦਿੱਤਾ ।

ਖੇਤੀਬਾੜੀ ਦੀ ਸੁਣ ਲਓ । ਖੇਤੀ ਨੂੰ ਕੁਦਰਤੀ ਕਰੋਪਾਂ ਤੋਂ ਬਚਾਉਣ ਲਈ ਕਿਸਾਨਾਂ ਦੀਆਂ ਫਸਲਾਂ ਦਾ ਬੀਮਾ, ਕਿਸਾਨਾਂ ਲਈ ਪ੍ਰਾਈਵੇਟ ਫੰਡ ਆਦਿ ਸਕੀਮਾਂ ਕਿੱਥੇ ਹਨ, ਦੱਸੋ । 'ਮੁਫਤ ਬਿਜਲੀ ਤੇ ਪਾਣੀ ਮਿਲਣਾ ਜਾਰੀ ਰਹੇਗਾ' ਪਹਿਲਾ ਸਾਲ, ਦੂਜਾ ਸਾਲ, ਤੀਜਾ ਸਾਲ, ਚੌਥਾ ਸਾਲ ਲੰਘ ਗਿਆ । ਹੁਣ ਵੋਟਾਂ ਵਾਲਾ ਸਾਲ ਆ ਗਿਆ ਅਤੇ ਹੁਣ ਲੋਕ ਗਲ ਵਿਚ ਸਾਫਾ ਪਾਉਣਗੇ । ਹੁਣ ਵੀ ਪਾਣੀ ਮੁਫਤ ਨਹੀਂ ਦਿੱਤਾ । ਨਹਿਰਾਂ ਦੇ ਪਾਣੀ ਦਾ ਮਾਮਲਾ ਕਿਸੇ ਨੂੰ ਮੁਫਤ ਨਹੀਂ ਕੀਤਾ । ਸਾਡੀ ਸਰਕਾਰ ਨੇ ਕੀਤਾ ਸੀ । ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਨ੍ਹਾਂ ਨੇ ਕਿਹਾ ਸੀ ਕਿ ਜਿਹੜੇ ਕਿਸਾਨ ਡੀਜ਼ਲ ਦੀ ਵਰਤੋਂ ਖੇਤੀ ਵਿਚ ਕਰਦੇ ਹਨ, ਉਨ੍ਹਾਂ ਨੂੰ ਰਾਹਤ ਪਹੁੰਚਾਉਣ ਦੇ ਮੰਤਵ ਨਾਲ ਸਬਸਿਡੀ ਸਕੀਮ ਸ਼ੁਰੂ ਕੀਤੀ ਜਾਵੇਗੀ, ਕੋਈ ਸਬਸਿਡੀ ਨਹੀਂ ਦਿੱਤੀ । ਹੋਰ ਕਿੰਨਾਂ ਕੁ ਕਹਾਂ, ਇਨ੍ਹਾਂ ਕਿਹਾ ਸੀ ਕਿ ਸਨਅਤ ਅਤੇ ਵਪਾਰ ਸਬੰਧੀ ਸਾਡੀ ਵਚਨਬੱਧਤਾ ਹੈ ਅਤੇ ਚੁੰਗੀ ਸਮਾਪਤ ਕੀਤੀ ਜਾਵੇਗੀ । ਇਹ ਅੱਜ ਤੱਕ ਨਹੀਂ ਹੋਈ । ਸਪੀਕਰ ਸਾਹਿਬ, ਸਰਕਾਰ ਨੇ ਕਿਹਾ ਸੀ ਕਿ ਅਸੀਂ ਸੇਲਜ਼ ਟੈਕਸ ਦੇ ਬੈਰੀਅਰਜ਼ ਨੂੰ ਪੰਜਾਬ ਵਿਚੋਂ ਖਤਮ ਕਰ ਦੇਵਾਂਗੇ, ਪਰ ਇਹ ਹਾਲੇ ਤੱਕ ਕਾਇਮ ਹਨ । ਇਸੇ ਤਰ੍ਹਾਂ ਸਰਕਾਰ ਨੇ ਪੰਜਾਬ ਇਲੈਕਟ੍ਰੀਸਿਟੀ ਰੈਗੂਲੇਟਰੀ ਅਥਾਰਿਟੀ ਨੂੰ ਕਾਇਮ ਕੀਤਾ ਹੋਇਆ ਹੈ ਲੇਕਿਨ ਇਸ ਦੀਆਂ ਰਿਕੂਮੈਂਡੇਸ਼ਨਜ਼ ਨੂੰ ਸਰਕਾਰ ਨੇ ਅਮਲ ਵਿਚ ਨਹੀਂ ਲਿਆਂਦਾ । ਇਸ ਅਥਾਰਿਟੀ ਵਿਚ ਇੰਡਸਟਰੀ ਡਿਪਾਰਟਮੈਂਟ ਦਾ ਕੋਈ ਅਫਸਰ ਮੈਂਬਰ ਨਹੀਂ ਹੈ ਜੋ ਹੋਣਾ ਲਾਜ਼ਮੀ ਹੈ । ਸਰਕਾਰ ਇਸ ਵਿਚ ਇੰਡਸਟਰੀ ਦਾ ਮੈਂਬਰ ਨਹੀਂ ਪਾ ਸਕੀ । 'ਇਸ ਤਰ੍ਹਾਂ ਲਘੂ ਉਦਯੋਗ ਐਕਸਪੋਰਟ ਵਿਚ ਵਾਧਾ ਕਰੇਗੀ ਅਤੇ ਕੱਚੇ ਮਾਲ ਵਿਚ ਵਾਧਾ ਕੀਤਾ ਜਾਵੇਗਾ' ਇਹ ਹੁਣ ਤੁਸੀਂ ਦੇਖ ਲਓ ਕਿ ਇਸ ਵਿਚ ਸਰਕਾਰ ਵੱਲੋਂ ਕਿੰਨਾ ਵਾਧਾ ਕੀਤਾ ਗਿਆ ਹੈ । ਇਹ ਨਾਂਹ ਦੇ ਬਰਾਬਰ ਹੈ । ਇਹ ਸਰਕਾਰ ਮੁਲਾਜ਼ਮਾਂ ਦੇ ਪੱਖਾਂ ਪ੍ਰਤੀ ਫੇਲ੍ਹ ਹੋਈ ਹੈ, ਖੇਤ੍ਹ

ਮਜ਼ਦੂਰਾਂ ਪ੍ਰਤੀ ਅਤੇ ਸੱਨਅਤ ਪ੍ਰਤੀ ਵੀ ਫੇਲ੍ਹ ਸਾਬਿਤ ਹੋਈ ਹੈ । ਮੁਲਾਜ਼ਮਾਂ ਬਾਰੇ, ਇਸ ਪਾਰਟੀ ਦੀ ਸਰਕਾਰ ਨੇ ਇਲੈਕਸ਼ਨਾਂ ਦੇ ਵਿਚ ਵਾਅਦੇ ਕੀਤੇ ਸਨ ਕਿ ਅਸੀਂ 4-9-14 ਦੇ ਪੈਟਰਨ ਤੇ ਸਾਰੇ ਸਰਕਾਰੀ ਵਰਗਾਂ ਦੇ ਮੁਲਾਜ਼ਮਾਂ ਨੂੰ ਪਰਮੋਸ਼ਨਾਂ ਦੇਵਾਂਗੇ, ਵਾਧੂ ਤਰੱਕੀ ਦੇਵਾਂਗੇ, ਕੇਂਦਰੀ ਸਰਕਾਰ ਦੇ ਪੈਟਰਨ ਤੇ ਮੁਲਾਜ਼ਮਾਂ ਨੂੰ ਬੋਨਸ ਦਿੱਤਾ ਜਾਵੇਗਾ ਅਤੇ 5ਵੇਂ ਕੇਂਦਰੀ ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਪੂਰੀ ਤਰ੍ਹਾਂ ਨਾਲ ਲਾਗੂ ਕੀਤਾ ਜਾਵੇਗਾ । ਮੁਲਾਜ਼ਮਾਂ ਨਾਲ ਜਿਹੜੇ ਵਾਅਦੇ ਕੀਤੇ ਗਏ ਸਨ, ਉਨ੍ਹਾਂ ਨੂੰ ਪੂਰਾ ਨਹੀਂ ਕੀਤਾ ਗਿਆ ਬਲਕਿ ਉਸ ਦੇ ਉਲਟ ਪਹਿਲਾਂ ਸਰਕਾਰੀ ਮੁਲਾਜ਼ਮਾਂ ਨੂੰ ਜਿਹੜੀਆਂ ਰਿਆਇਤਾਂ ਦਿੱਤੀਆਂ ਜਾ ਰਹੀਆਂ ਸਨ, ਪੈਨਸ਼ਨਰਾਂ ਨੂੰ ਦਿੱਤੀਆਂ ਜਾ ਰਹੀਆਂ ਸਨ, ਉਹ ਵੀ ਬੰਦ ਕਰ ਦਿੱਤੀਆਂ । ਜਿਹੜੀ ਗਰੈਚੁਅਟੀ ਪੈਨਸ਼ਨਰਾਂ ਨੂੰ ਮਿਲਦੀ ਸੀ, ਉਸ ਵਿਚ ਵੀ ਸੋਧ ਨਹੀਂ ਕੀਤੀ । ਜਿਹੜਾ ਇਨ੍ਹਾਂ ਨੇ ਇਲੈਕਸ਼ਨਾਂ ਵਿਚ ਪੈਨਸਨਰਾਂ ਨਾਲ ਵਾਅਦਾ ਕੀਤਾ ਸੀ ਅਤੇ ਫਿਕਸਡ ਮੈਡੀਕਲ ਅਲਾਊਂਸ ਵਿੱਚ ਵਾਧਾ ਕਰਨ ਦਾ ਵਾਅਦਾ ਕੀਤਾ ਸੀ, ਉਸ ਨੂੰ ਵੀ ਇਹ ਪੂਰਾ ਨਹੀਂ ਕਰ ਸਕੇ । ਉਲਟ ਇਸ ਦੇ ਨਾਲ ਸਰਕਾਰ ਨੇ ਇਹ ਕੀਤਾ ਹੈ ਕਿ ਜਿਹੜਾ ਮੁਲਾਜ਼ਮ 1/2/04 ਨੂੰ ਭਰਤੀ ਹੋਵੇਗਾ, ਉਨ੍ਹਾਂ ਨੂੰ ਸਰਕਾਰ ਵੱਲੋਂ ਪੈਨਸ਼ਨ ਵੀ ਨਹੀਂ ਦਿੱਤੀ ਜਾਵੇਗੀ । ਜਿਹੜੇ ਮੁਲਾਜ਼ਮ ਰਿਟਾਇਰਮੈਂਟ ਤੇ ਆਪਣੀ ਪੈਨਸ਼ਨ 40% ਕਮਿਊਟ ਕਰਵਾ ਲੈਂਦੇ ਸਨ, ਉਸ ਫੈਸਿਲਟੀ ਨੂੰ ਵੀ ਇਨ੍ਹਾਂ ਨੇ ਬੰਦ ਕਰ ਦਿੱਤਾ ਜਿਹੜੀ ਮੁਲਾਜ਼ਮਾਂ ਨੂੰ ਪਹਿਲੇ ਮਿਲ ਰਹੀ ਸੀ । ਇਸ 40% ਦੇ ਕਮਿਊਟੇਸ਼ਨ ਫਾਰਮੂਲੇ ਨੂੰ ਵੀ ਸਰਕਾਰ ਨੇ ਬੰਦ ਕਰ ਦਿੱਤਾ । ਇਹ ਮੁਲਾਜ਼ਮ ਵਿਰੋਧੀ ਸਰਕਾਰ ਹੈ ਪਹਿਲੇ ਮੁਲਾਜ਼ਮਾਂ ਨੂੰ ਐਜੂਕੇਸ਼ਨ ਵਧਾਉਣ ਨਾਲ ਸਰਕਾਰ ਵੱਲੋਂ ਉਨ੍ਹਾਂ ਨੂੰ ਐਨਕਰਜ ਕਰਨ ਲਈ 1-2 ਇਨਕਰੀਮੈਂਟਾਂ ਟੀਚਰਜ਼ ਕੈਟੇਗਰੀ ਵਿਚ ਦਿੱਤੀਆਂ ਜਾਂਦੀਆਂ ਸਨ, ਇਸ ਨੂੰ ਵੀ ਇਸ ਸਰਕਾਰ ਨੇ ਆ ਕੇ ਬੰਦ ਕਰ ਦਿੱਤਾ ਜਿਵੇਂ ਕੋਈ ਬੀ. ਏ. ਤੋਂ ਬਾਅਦ ਐਮ. ਏ. ਕਰ ਲੈਂਦਾ ਸੀ ਅਤੇ ਐਜੂਕੇਸ਼ਨ ਵਿਚ ਅਪਗਰੇਡ ਹੋ ਜਾਂਦਾ ਸੀ । ਇਹ ਇਨਕਰੀਮੈਂਟਸ ਦੀ ਐਨਕਰਜਮੈਂਟ ਟੀਚਰਜ਼ ਨੂੰ ਦਿੱਤੀ ਜਾਂਦੀ ਸੀ ਅਤੇ ਤਕਰੀਬਨ 25 ਹਜ਼ਾਰ ਟੀਚਰਜ਼ ਨੂੰ ਦਿੱਤੀ ਹੋਈ ਇਸ ਫੈਸਿਲਟੀ ਨੂੰ ਸਰਕਾਰ ਨੇ ਵਿਦਡਰਾਅ ਕਰ ਲਿਆ ਅਤੇ ਇਹ 25 ਹਜ਼ਾਰ ਟੀਚਰਜ਼ ਨੂੰ ਨੁਕਸਾਨ ਹੋਇਆ । ਇਸ ਵਿਚ ਸਰਕਾਰ ਫੇਲ੍ਹ ਹੋਈ ਹੈ । ਇਸ ਤਰ੍ਹਾਂ ਦੇ ਆਰਡਰਜ਼ ਨੂੰ ਸਰਕਾਰ ਨੇ ਵਾਪਸ ਲਿਆ ਹੈ । ਇਸੇ ਤਰ੍ਹਾਂ ਜੇਕਰ ਕਿਸੇ ਮੁਲਾਜ਼ਮ ਦੀ ਨੌਕਰੀ ਦੇ ਦੌਰਾਨ ਮੌਤ ਹੋ ਜਾਂਦੀ ਸੀ ਤਾਂ ਉਸ ਦੇ ਪਰਿਵਾਰ ਨੂੰ ਚਲਾਉਣ ਵਾਸਤੇ ਉਸ ਦੇ ਘਰ ਵਿਚੋਂ ਕਿਸੇ ਇਕ ਬੱਚੇ ਨੂੰ ਕੰਪੈਸ਼ਨੇਟ ਤੌਰ ਤੇ ਸਰਕਾਰੀ ਨੌਕਰੀ ਵਿਚ ਸਰਕਾਰ ਵੱਲੋਂ ਅਡਜਸਟ ਕੀਤਾ ਜਾਂਦਾ ਸੀ ਤਾਂਕਿ ਉਸ ਪਰਿਵਾਰ ਦਾ ਗੁਜ਼ਾਰਾ ਹੁੰਦਾ ਰਹੇ ਪਰ ਇਸ ਆਰਡਰ ਨੂੰ ਵੀ ਇਸ ਸਰਕਾਰ ਨੇ ਬੰਦ ਕਰ ਦਿੱਤਾ ਅਤੇ ਉਨ੍ਹਾਂ ਪਰਿਵਾਰਾਂ ਦੀ ਗਰੈਚੁਅਟੀ ਨੂੰ ਵੀ ਖਤਮ ਕਰ ਦਿੱਤਾ । ਪੰਜਾਬ ਪਬਲਿਕ ਸਰਵਿਸ ਕਮਿਸ਼ਨ ਇਸ ਸਰਕਾਰ ਨੇ 7 ਮੈਂਬਰੀ ਕਾਇਮ ਕਰ ਦਿੱਤਾ ਅੱਤੇ ਪੰਜਾਬ ਸੁਬਾਰਡੀਨੇਟ ਸਰਵਿਸਜ ਸਿਲੈਕਸ਼ਨ ਬੋਰਡ 10 ਮੈਂਬਰੀ ਕਾਇਮ ਕਰ ਦਿੱਤਾ । ਇਨ੍ਹਾਂ ਕੋਲ ਕੋਈ ਕੰਮ ਨਹੀਂ ਅਤੇ ਨਾ ਹੀ ਇਨ੍ਹਾਂ ਨੇ ਕੋਈ ਸਿਲੈਕਸ਼ਨ ਕੀਤੀ ਹੈ ਅਤੇ ਨਾ ਕੋਈ ਨੌਕਰੀ ਪਾ ਸਕਿਆ ਹੈ । ਇਹ ਸਾਰੇ ਮੈਂਬਰ ਸਾਹਿਬਾਨ ਦਫਤਰਾਂ ਵਿਚ ਬੈਠੇ ਹਨ ਅਤੇ ਹਰ ਤਰ੍ਹਾਂ ਨਾਲ ਕਾਰਾਂ, ਕੋਠੀਆਂ ਅਤੇ ਟੈਲੀਫੂਨਾਂ ਦੀਆਂ ਸਹੂਲਤਾਂ ਮਾਣ ਰਹੇ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਹਨ ਪਰ ਇਹ ਸਿਲੈਕਸ਼ਨ ਕਿਸੇ ਦੀ ਨਹੀਂ ਕਰ ਸਕਦੇ ਅਤੇ ਨਾ ਕੀਤੀ ਹੈ, ਸਿਰਫ ਮੌਜਾਂ ਮਾਰ ਰਹੇ ਹਨ। ਇਹ ਮੈਨੂੰ ਦੱਸ ਦੇਣ ਜੇਕਰ ਕਿਸੇ ਬੰਦੇ ਨੂੰ ਇਨ੍ਹਾਂ ਦੋਵਾਂ ਬੋਰਡਾਂ ਨੇ ਨੌਕਰੀ ਦਿੱਤੀ ਹੋਵੇ। ਇਸੇ ਤਰ੍ਹਾਂ ਈ.ਟੀ.ਟੀ. ਟੀਚਰਜ਼ ਹਨ ਜਿਹੜੇ ਪਿਛਲੇ ਇਕ ਸਾਲ ਤੋਂ ਧਰਨੇ ਮਾਰ ਰਹੇ ਹਨ। ਉਨ੍ਹਾਂ ਨੂੰ ਸਰਕਾਰ ਡਾਂਗਾਂ ਮਾਰ ਰਹੀ ਹੈ ਅਤੇ ਬੁਰੀ ਤਰ੍ਹਾਂ ਕੁੱਟਦੀ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ)** : (ਬੈਠੇ ਬੈਠੇ) ਰੋਪੜ ਵਿਚ ਤੁਸੀਂ ਗੋਲੀ ਇਨ੍ਹਾਂ ਤੇ ਚਲਵਾਈ ਸੀ। (ਵਿਘਨ)

**MR. SPEAKER** : No interruption, please.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਇਸ ਸਰਕਾਰ ਨੇ ਖਿਡਾਰੀਆਂ ਦੇ ਨਾਲ ਵੀ ਧੋਖਾ ਕੀਤਾ ਹੈ। ਇਹ ਠੀਕ ਹੈ ਕਿ ਇਨ੍ਹਾਂ ਨੇ ਪੰਜਾਬ ਸਟੇਟ ਦਾ ਪਾਕਿਸਤਾਨੀ ਪੰਜਾਬ ਦੀ ਟੀਮ ਨਾਲ ਮੈਚ ਕਰਵਾਇਆ ਸੀ ਅਤੇ ਕਿਹਾ ਸੀ ਕਿ ਅਸੀਂ ਰੂਰਲ ਸਪੋਰਟਸ ਵਿਚ ਵਾਧਾ ਕਰਾਂਗੇ। ਇਹ ਠੀਕ ਹੈ ਕਿ ਕੁਝ ਰੂਰਲ ਸਪੋਰਟਸ ਕਰਵਾਈਆਂ ਵੀ ਗਈਆਂ ਹਨ ਪਰ ਸਪੋਰਟਸ ਦੇ ਲਈ ਸਰਕਾਰ ਵੱਲੋਂ ਕੋਈ ਪੈਸਾ ਨਹੀਂ ਦਿੱਤਾ ਗਿਆ। ਕੋਈ ਗ੍ਰਾਂਟ ਰਲੀਜ਼ ਨਹੀਂ ਕੀਤੀ ਗਈ (ਵਿਘਨ)। ਚੀਫ ਸੈਕਟਰੀ ਸਾਹਿਬ ਮੇਰੀਆਂ ਗੱਲਾਂ ਨੂੰ ਨੋਟ ਕਰ ਰਹੇ ਹਨ, ਤੁਹਾਨੂੰ ਜਵਾਬ ਬਣਾ ਕੇ ਭੇਜ ਦੇਣਗੇ। ਫੇਰ ਤੁਸੀਂ ਕਿਹਾ ਸੀ ਕਿ ਜਿਹੜਾ ਖਿਡਾਰੀ ਇੰਟਰਨੈਸ਼ਨਲ ਪੱਧਰ ਤੇ ਖੇਡ ਕੇ ਆਵੇਗਾ, ਉਸ ਨੂੰ ਅਸੀਂ ਨੌਕਰੀ ਦੇਵਾਂਗੇ। ਨੈਸ਼ਨਲ ਲੈਵਲ ਦੇ ਖਿਡਾਰੀ ਨੂੰ ਤਾਂ ਕੀ ਨੌਕਰੀ ਇਨ੍ਹਾਂ ਦੀ ਸਰਕਾਰ ਨੇ ਦੇਣੀ ਸੀ ਇਹ ਇੰਟਰਨੈਸ਼ਨਲ ਖਿਡਾਰੀ ਨੂੰ ਵੀ ਨੌਕਰੀ ਨਹੀਂ ਦੇ ਸਕੇ। ਇਹ ਠੀਕ ਹੈ ਕਿ ਇਨ੍ਹਾਂ ਨੇ ਕਿਹਾ ਸੀ ਕਿ ਸਟੇਟ ਵਿਚ ਸਵਿਮਿੰਗ ਪੂਲ ਬਣਾਏ ਜਾਣਗੇ ਪਰ ਇਹ ਸਟੇਟ ਵਿਚ ਤਾਂ ਨਹੀਂ ਬਣੇ ਬਲਕਿ ਮੋਤੀਬਾਗ ਵਿਚ ਜ਼ਰੂਰ ਬਣ ਗਏ ਹਨ। ...(ਵਿਘਨ)

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਹਾਊਸ ਦੀ ਪ੍ਰੋਸੀਡਿੰਗਜ਼ ਨੂੰ ਟੈਲੀਕਾਸਟ ਕਰਵਾ ਰਹੇ ਹਾਂ। ਇਸ ਗੱਲ ਦਾ ਧਿਆਨ ਰੱਖ ਲੈਣਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਹੁਣ ਮੈਂ ਲਾਅ ਐਂਡ ਆਰਡਰ ਬਾਰੇ ਜ਼ਿਕਰ ਕਰਾਂਗਾ। ਫਸਟ ਰਿਸਪਾਂਸੀਬਿਲਟੀ ਆਫ ਦੀ ਗੌਰਮਿੰਟ ਹੁੰਦੀ ਹੈ ਲਾਅ ਐਂਡ ਆਰਡਰ ਨੂੰ ਪੂਰੀ ਤਰ੍ਹਾਂ ਨਾਲ ਕਾਇਮ ਕਰਕੇ ਰੱਖਣਾ। ਸਟੇਟ ਦਾ ਸਾਰਾ ਕੁਝ ਲਾਅ ਐਂਡ ਆਰਡਰ ਤੇ ਡੀਪੈਂਡ ਕਰਦਾ ਹੈ। ਜੇਕਰ ਸਟੇਟ ਦਾ ਲਾਅ ਐਂਡ ਆਰਡਰ ਖਰਾਬ ਹੈ, ਫੇਰ ਸਟੇਟ ਦੀ ਡਿਵੈਲਪਮੈਂਟ ਵਾਸਤੇ ਲੋਕਾਂ ਨੂੰ ਲੋੜ ਨਹੀਂ ਹੁੰਦੀ ਅਤੇ ਨਾ ਹੀ ਡਿਵੈਲਪਮੈਂਟ ਵਿਚ ਸੰਤੁਸ਼ਟੀ ਹੁੰਦੀ ਹੈ। ਇਸ ਲਈ ਸਰਕਾਰ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਲਾਅ ਐਂਡ ਆਰਡਰ ਨੂੰ ਹਰ ਤਰੀਕੇ ਨਾਲ ਕਾਇਮ ਰਖਿਆ ਜਾਵੇ ਅਤੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਸਟੇਟ ਦੇ ਵਿਚ ਪੁਲਿਸ ਕਿਸ ਤਰੀਕੇ ਨਾਲ ਵਰਕ ਕਰੇ। ਕਾਂਗਰਸ ਪਾਰਟੀ ਦੀ ਸੈਂਟਰਲ ਗੌਰਮਿੰਟ ਦੇ ਵਿਚ ਸਰਦਾਰ ਪਟੇਲ ਇਕ ਮਹਾਨ ਹੋਮ ਮਨਿਸਟਰ ਰਹੇ ਹਨ। ਉਨ੍ਹਾਂ ਨੇ ਆਪਣੇ

ਹੋਮ ਮਨਿਸਟਰੀ ਦੇ ਵਕਤ ਆਈ.ਜੀਜ਼. ਦੀ ਇਕ ਕਾਨਫਰੰਸ ਕੀਤੀ ਸੀ ਅਤੇ ਉਸ ਕਾਨਫਰੰਸ ਵਿਚ ਜੋ ਉਨ੍ਹਾਂ ਨੇ ਮੇਨ ਗੱਲ ਕੀਤੀ ਸੀ, ਉਹ ਮੈਂ ਹਾਊਸ ਦੇ ਵਿਚ ਤੁਹਾਨੂੰ ਦੱਸਣਾ ਚਾਹੁੰਦਾ ਹਾਂ—

It should be remembered that they will be handling their own people, their own brethren and their duty must always be done with kindness and courtesy.

ਹੁਣ ਇਹ ਦੇਖ ਲਓ ਕਿ ਜਿਹੜੀ ਡਿਊਟੀ ਹੁੰਦੀ ਹੈ, ਉਹ ਕਾਈਂਡਨੈਸ ਐਂਡ ਕਰਟਸੀ ਨਾਲ ਹੁੰਦੀ ਹੈ ਜਾਂ ਡੰਡੇ ਨਾਲ ਹੁੰਦੀ ਹੈ ? ਏਥੇ ਕਿਹਾ ਗਿਆ ਕਿ ਅਕਾਲੀਆਂ ਦੀਆਂ ਲੱਤਾਂ ਭੰਨ ਦਿਆਂਗੇ, ਇਨ੍ਹਾਂ ਨੂੰ ਦੋ ਮਿੰਟ ਨਹੀਂ, ਇਕ ਮਿੰਟ ਵਿਚ ਸਿੱਧਾ ਕਰ ਦਿਆਂਗੇ। ਇਹ ਤੁਹਾਨੂੰ ਵਹਿਮ ਹੈ, ਸੀ.ਐਮ. ਸਾਹਿਬ, ਕਿਉਂਕਿ ਸਾਨੂੰ ਤਾਂ ਇੰਦਰਾ ਗਾਂਧੀ ਸਿੱਧਾ ਨਹੀਂ ਕਰ ਸਕੀ, ਮੁਗਲ ਸਿੱਧਾ ਨਹੀਂ ਕਰ ਸਕੇ, ਅੰਗਰੇਜ਼ ਸਿੱਧਾ ਨਹੀਂ ਕਰ ਸਕਿਆ ਤਾਂ ਤੁਸੀਂ ਕਿਸ ਬਾਗ ਦੀ ਮੂਲੀ ਹੋ ਜਿਹੜੇ ਸਾਨੂੰ ਸਿੱਧਾ ਕਰ ਸਕਦੇ ਹੋ। ਤੁਸੀਂ ਸਮਝਦੇ ਹੋ ਕਿ ਦੋ ਕੁ ਟੱਟਰੂ ਜਿਹੇ ਮੁਕੱਦਮੇ ਚਲਾ ਕੇ ਸਾਨੂੰ ਸਿੱਧਾ ਕਰ ਲਉਗੇ। ਮੈਂ ਅੱਜ ਇਥੇ ਕਹਿੰਦਾ ਹਾਂ ਕਿ ਮੈਂ ਤਾਂ ਕੈਦ ਨਹੀਂ ਹੋਣਾ, ਤੁਸੀਂ ਇਕ ਦਿਨ ਜ਼ਰੂਰ ਕੈਦ ਹੋਣਾ ਹੈ। ਇਕ ਬਹੁਤ ਵੱਡੀ ਕਾਂਸਟੀਚਿਊਸ਼ਨਲ ਅਥਾਰਿਟੀ ਯੂ.ਕੇ. ਵਿਚ ਹੋਏ ਹਨ, ਉਨ੍ਹਾਂ ਨੇ ਕਿਹਾ ਹੈ—I hold it to be the duty of the Commissioner of Police as it is of every Chief Constable to enforce the law of the land but in all the sense, he is not the servant of anyone, save of the law itself. ਇਹ ਜਿਹੜੇ ਕਮਿਸ਼ਨਰ ਜਾਂ ਕਾਂਸਟੇਬਲ ਹਨ, ਇਹ ਲਾਅ ਦੇ ਸਰਵੈਂਟ ਹਨ, ਹੋਰ ਕਿਸੇ ਦੇ ਸਰਵੈਂਟ ਨਹੀਂ। ਅਗਾਂਹ ਉਨ੍ਹਾਂ ਲਿਖਿਆ ਹੈ, ਮਨਿਸਟਰ ਸਾਹਿਬਾਨ, ਤੁਸੀਂ ਵੀ ਸੁਣ ਲਓ—No Minister of the Crown can tell him : keep observation of this place or that, he must or must not prosecute this man or that man nor can any Police authority tell him so. The responsibility of the law enforcement lies on him. He is answerable to the law and law alone. ਪੁਲਿਸ ਜਿਹੜੀ ਹੈ, ਉਸਦਾ ਫਰਜ਼ ਸਿਰਫ ਇਹ ਹੋਣਾ ਚਾਹੀਦਾ ਹੈ ਕਿ ਲਾਅ ਆਫ ਦਿ ਲੈਂਡ ਉਸਨੇ ਚਲਾਉਣਾ ਹੈ ਨਾ ਕਿ ਕਿਸੇ ਦੇ ਕਹਿਣ ਤੇ ਕੰਮ ਕਰਨਾ ਹੈ। ਸਭ ਤੋਂ ਵੱਡੀ ਸਾਡੀ ਸੁਪਰੀਮ ਕੋਰਟ ਹੈ। ਮੈਂ, ਸਪੀਕਰ ਸਾਹਿਬ, ਦੱਸ ਰਿਹਾ ਹਾਂ ਕਿ ਜੋ ਪੁਲਿਸ ਨੂੰ ਐਕਚੂਅਲੀ ਕਰਨਾ ਚਾਹੀਦਾ ਹੈ ਤੇ ਜੋ ਪੰਜਾਬ ਵਿਚ ਹੋ ਰਿਹਾ ਹੈ। ਸਾਡੀ ਸੁਪਰੀਮ ਕੋਰਟ ਨੇ ਆਪਣੀ ਇਕ ਜੱਜਮੈਂਟ ਵਿਚ ਲਿਖਿਆ ਹੈ that the investigation task of the Police should be placed beyond any kind of intervention of the executive or the non-executive. ਸੁਪਰੀਮ ਕੋਰਟ ਨੇ ਅੱਗੇ ਕਿਹਾ ਹੈ that be you ever so high, the law is above you. ਕਿੰਨਾ ਹੀ ਕੋਈ ਉੱਚਾ ਹੋਵੇ, ਕਿੰਨਾ ਸੀ.ਐਮ. ਹੋਵੇ, ਸੀ.ਐਮ. ਦੇ ਉਤੇ ਲਾਅ ਹੈ, ਨਾ ਕਿ ਲਾਅ ਦੇ ਉਤੇ ਸੀ.ਐਮ. ਹੈ। ਏਸੇ ਤਰ੍ਹਾਂ ਹੋਰ ਵੀ ਸਾਡੇ ਇਕ ਨੈਸ਼ਨਲ ਪੁਲਿਸ ਕਮਿਸ਼ਨਰ ਹੋਏ ਹਨ, ਉਨ੍ਹਾਂ ਨੇ ਵੀ ਪੁਲਿਸ ਪ੍ਰਸ਼ਾਸਨ ਬਾਰੇ ਕੋਈ ਚੰਗੀ ਗੱਲ ਨਹੀਂ ਲਿਖੀ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਤੇ ਫਿਕਰ ਪ੍ਰਗਟ ਕੀਤਾ ਹੈ ਕਿ ਹਿੰਦੁਸਤਾਨ ਪੁਲਿਸ ਨੂੰ ਪਾਲੀਟੀਸ਼ਨਾਂ ਨੇ ਕੀ ਕਰ ਦਿੱਤਾ ਹੈ। ਉਹ 1974 ਵਿਚ ਆਪ ਕਮਿਸ਼ਨਰ ਬਣੇ ਸੀ। ਉਨ੍ਹਾਂ ਨੇ ਲਿਖਿਆ ਹੈ ਪੁਲਿਸ ਨੂੰ ਜਿਸ ਤਰ੍ਹਾਂ ਦਾ ਬਣਾਇਆ ਹੋਇਆ ਹੈ When the Commission went around the country, they found that the police men were certainly not the servants of the people and observed that in Police Stations complaints were recorded not according to what a complainant reports but as the leaders or the big-wigs desire. Even the suspects names were changed and in a number of cases, there was no registration for fear or involvement of the local big-wigs. ਜਿਵੇਂ ਚੌਧਰੀ ਸਾਹਿਬ ਦੇ ਕਹੇ ਬਿਨਾਂ ਪੱਤਾ ਨਹੀਂ ਹਿੱਲ ਸਕਦਾ, ਜਦੋਂ ਤੱਕ ਇਹ ਬਿਗਵਿਗਜ਼ ਨਾ ਆਖਣ। The manner in which political control has been exercised over the Police in this country, has led to a great abuse, resulting in the erosion of the rule of law and a loss of Police credibility as a professional organization.

ਸਪੀਕਰ ਸਾਹਿਬ, ਹੁਣ ਮੈਂ ਬੇਨਤੀ ਕਰਦਾ ਹਾਂ ਕਿ ਜੋ ਕੁਝ ਕਰਨਾ ਹੈ, ਅੰਡਰ ਦਿ ਲਾਅ ਕਰੋ, ਲਾਅ ਨੂੰ ਸੁਪਰੀਮ ਕਰੋ, ਤਾਂ ਹੀ ਤੁਹਾਡੀ ਇਮੇਜ ਚੰਗੀ ਬਣੇਗੀ। ਸਾਡੀ ਤਾਂ ਇਸੇ ਤਰ੍ਹਾਂ ਚੱਲਣੀ ਹੈ। ਸਾਡੇ ਤੇ ਤਾਂ ਜਿਨ੍ਹਾਂ ਤੇ ਮੁਕੱਦਮੇ ਚਲਾਏ ਹੋਏ ਹਨ, ਤੋਤਾ ਸਿੰਘ ਤੇ ਮੁਕੱਦਮਾ ਹੈ, ਭੂੰਦੜ ਸਾਹਿਬ ਤੇ ਮੁਕੱਦਮਾ ਹੈ, ਕੈਪਟਨ ਸਾਹਿਬ ਤੇ ਤਾਂ ਨਹੀਂ, ਇਨ੍ਹਾਂ ਸਾਰਿਆਂ ਤੇ ਹਨ। ਇਕ ਲਾਅ ਹੈ ਸੁਪਰੀਮ ਕੋਰਟ ਦਾ ਕਿ ਜੇ ਕਿਸੇ ਕੋਲ ਡਿਸਪਰੋਪੋਰਸ਼ਨੇਟ ਅਸੈੱਟਸ ਹੋਣ ਯਾਨਿ ਨੋਨ ਸੋਰਸ ਆਫ ਇਨਕਮ ਤੋਂ ਵੱਧ ਅਸੈੱਟਸ ਹੋਣ ਤਾਂ ਦੋ ਚੀਜ਼ਾਂ ਜਰੂਰੀ ਹਨ। ਇਕ ਤਾਂ ਇਸ ਗੱਲ ਦੀ ਕੰਪਲੇਂਟ ਹੋਵੇ ਤੇ ਦੂਜਾ ਜ਼ਰੂਰੀ ਹੈ ਕਿ ਇਸ ਗੱਲ ਦੀ ਪ੍ਰੀਲਿਮਨਰੀ ਇਨਕੁਆਇਰੀ ਹੋਵੇ। ਪ੍ਰੀਲਿਮਨਰੀ ਇਨਕੁਆਇਰੀ ਜਾਂ ਕੰਪਲੇਂਟ ਤੋਂ ਬਿਨਾਂ ਕਿਸੇ ਤੇ ਮੁਕੱਦਮਾ ਨਹੀਂ ਚਲੇਗਾ। ਇਹ ਤਾਂ ਆਮ ਆਦਮੀ ਦੀ ਗੱਲ ਹੈ। ਤੁਸੀਂ ਵੀ ਜ਼ਿੰਮੇਵਾਰ ਆਦਮੀ ਹੋ, ਤੁਸੀਂ ਆਪ ਹੀ ਦੱਸੋ ਕਿ ਕੀ ਇਹ ਠੀਕ ਗੱਲ ਹੈ? ਸਾਡੇ ਤੇ ਇਕ ਐਸ.ਐਸ.ਪੀ. ਉਦੋਂ ਤੋਂ ਹੀ ਲਾ ਛੱਡਿਆ। ਸ਼ਿਕਾਇਤ ਵਿਚ ਕੀ ਕੀ ਲਿਖਿਆ......ਕਿ ਮੁਹਤਬਰ ਸੂਤਰਾਂ ਤੋਂ ਪਤਾ ਲੱਗਿਆ ਹੈ। ਇਨ੍ਹਾਂ ਨੂੰ ਪੰਜਾਬ ਵਿਚ ਸਾਡੇ ਖਿਲਾਫ ਕੋਈ ਸ਼ਿਕਾਇਤ ਕਰਨ ਵਾਲਾ ਬੰਦਾ ਹੀ ਨਹੀਂ ਮਿਲਿਆ। ਮੁਹਤਬਰ ਸੂਤਰਾਂ ਤੋਂ ਪਤਾ ਲੱਗਿਆ ਹੈ, ਇਹ ਲਿਖ ਕੇ ਮੇਰੇ ਅਤੇ ਮੇਰੇ ਪਰਿਵਾਰ ਦੇ ਖਿਲਾਫ ਕੇਸ ਰਜਿਸਟਰ ਕੀਤੇ ਗਏ। ਸਾਡੇ ਖਿਲਾਫ ਸ਼ਿਕਾਇਤ ਕਰਨ ਵਾਲਾ ਇਨ੍ਹਾਂ ਨੂੰ ਕੋਈ ਬੰਦਾ ਹੀ ਨਹੀਂ ਮਿਲਿਆ। ਫਿਰ ਇਕ ਬੀ.ਆਈ.ਐਸ. ਚਹਿਲ ਦਾ ਮੁਖਤਾਰੇ-ਆਮ ਹੈ। ਮਾਨਸਾ ਦੇ ਕੋਲ ਉਸ ਦਾ ਪਿੰਡ ਹੈ। ਉਸ ਤੋਂ ਸਾਡੇ ਖਿਲਾਫ ਅਰਜ਼ੀ ਲਈ ਗਈ। ਇਨ੍ਹਾਂ ਸੋਚਿਆ ਕਿ ਹੋਰ ਤਾਂ ਕਿਸੇ ਨੇ ਅਰਜ਼ੀ ਦੇਣੀ ਨਹੀਂ। ਇਸ ਕਰਕੇ ਉਸ ਕੋਲੋਂ ਇਨ੍ਹਾਂ ਨੇ ਅਰਜ਼ੀ ਲੈ ਲਈ। ਉਸ ਵਿਚਾਰੇ ਨੇ ਕਦੀ ਨਾਈਟ ਕਲੱਬ ਵੇਖਿਆ ਵੀ ਨਹੀਂ ਹੋਣਾ। ਮਨਹਟਨ ਦਾ ਕਦੀ ਮਲਟੀਪਲੈਕਸ ਵੇਖਿਆ ਵੀ ਨਹੀਂ ਹੋਣਾ। ਐਸ.ਐਸ.ਪੀ. ਨੇ ਲਿਖ ਦਿੱਤਾ ਅਤੇ ਬੀ. ਆਈ. ਐਸ. ਨੇ ਦਸਤਖਤ ਕਰਾ ਦਿੱਤੇ। ਚਲੋ, ਅਰਜ਼ੀ ਆ ਗਈ। ਫਿਰ ਚਾਹੀਦਾ ਤਾਂ ਇਹ ਸੀ ਕਿ ਪ੍ਰੀਲਿਮਨਰੀ ਇਨਕੁਆਇਰੀ ਕਰਦੇ। Is it not

the duty of the officer ? ਇਸ ਤਰ੍ਹਾਂ ਨਹੀਂ ਕੀਤਾ । ਅਰਜ਼ੀ ਆਈ ਅਤੇ ਪਹਿਲੇ ਦਿਨ ਹੀ ਕੇਸ ਰਜਿਸਟਰ ਕਰ ਦਿੱਤਾ । 17 ਥਾਵਾਂ ਤੇ ਤਲਾਸ਼ੀਆਂ ਕੀਤੀਆਂ ਗਈਆਂ । ਮੈਂ ਮੁੱਖ ਮੰਤਰੀ ਨੂੰ ਤਾਂ ਨਹੀਂ ਕਹਿੰਦਾ, ਇਨ੍ਹਾਂ ਦੇ ਐਮ.ਐਲ.ਏਜ਼. ਅਤੇ ਮਨਿਸਟਰਾਂ ਨੂੰ ਕਹਿੰਦਾ ਹਾਂ ਕਿ ਜੇ ਤੁਹਾਡੇ ਘਰਾਂ ਦੀਆਂ ਤਲਾਸ਼ੀਆਂ ਹੋਣ, ਤੁਹਾਡੀਆਂ ਔਰਤਾਂ ਦੀ ਬੇਇਜ਼ਤੀ ਕੀਤੀ ਜਾਵੇ ਅਤੇ ਤੁਹਾਡੇ ਤੇ ਮੁਕੱਦਮੇ ਚਲਾਏ ਜਾਣ ਤਾਂ ਕੀ ਇਹ ਠੀਕ ਗੱਲ ਹੈ ? Do you also expect such like things ? ਜੇ ਠੀਕ ਹੈ ਤਾਂ ਦੱਸੋ ....

**ਡਾਕਟਰ ਰਮੇਸ਼ ਦੱਤ ਸ਼ਰਮਾ** : ਪੁਆਇੰਟ ਆਫ ਆਰਡਰ, ਮਾਨਯੋਗ ਸਪੀਕਰ ਸਾਹਿਬ । ਬਾਦਲ ਸਾਹਿਬ ਆਪਣੇ ਝੂਠੇ ਮੁਕੱਦਮਿਆਂ ਦੀ ਗੱਲ ਕਰ ਰਹੇ ਹਨ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਰਾਜ ਵਿਚ ਖਟੜਾ ਨੇ ਮੇਰੇ ਅਤੇ ਮੇਰੇ ਮੁੰਡੇ ਦੇ ਖਿਲਾਫ ਝੂਠਾ ਕੇਸ ਦਰਜ ਕਰ ਦਿੱਤਾ ਅਤੇ ਘਰ ਦੀਆਂ ਤਲਾਸ਼ੀਆਂ ਲਈਆਂ ਗਈਆਂ । ਕੀ ਉਹ ਠੀਕ ਕੀਤਾ ਸੀ ? ਅਪਨੇ ਕਾ ਖ਼ੂਨ ਤੋ ਖ਼ੂਨ, ਦੂਸਰੋਂ ਕਾ ਖ਼ੂਨ ਪਾਨੀ । ਅਪਨੋਂ ਕਾ ਗ਼ਮ ਦਰਦ ਔਰ ਦੂਸਰੋਂ ਕਾ ਗ਼ਮ ਕਹਾਨੀ......(ਰੂਲਿੰਗ ਪਾਰਟੀ ਵੱਲੋਂ ਥੰਪਿੰਗ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਂ ਇਸ ਹੱਕ ਵਿਚ ਨਹੀਂ ਹਾਂ ਅਤੇ ਨਾ ਹੀ ਮੈਂ ਆਪਣੀ ਜ਼ਿੰਦਗੀ ਵਿਚ ਕਦੇ ਐਸਾ ਕੀਤਾ ਹੈ । ਕਿਸੇ ਨੇ ਆਪਣੇ ਤੌਰ ਤੇ ਇਹ ਗੱਲ ਕਰ ਲਈ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ । I am sorry for that. ਮੈਂ ਇਸ ਦੇ ਵਾਸਤੇ ਸਾਰੀ ਆਖ ਦਿੱਤਾ ਹੈ, ਇਨ੍ਹਾਂ ਤੇ ਤਾਂ ਸੌਰੀ ਵੀ ਨਹੀਂ ਆਖਣੀ । ਇਹ ਕਿਉਂ ਕੀਤਾ ਗਿਆ ? ਇਹ ਸਿਰਫ ਪੁਲੀਟੀਕਲ ਵੈਂਡੇਟਾ ਨਾਲ ਕੀਤਾ ਗਿਆ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਦੇ ਵੀ ਮੁੱਖ ਮੰਤਰੀ ਨੂੰ ਪੁਲੀਟੀਕਲ ਵੈਂਡੇਟਾ ਨਾਲ ਕੰਮ ਨਹੀਂ ਕਰਨਾ ਚਾਹੀਦਾ । ਇਲੈਕਸ਼ਨ ਇਕ ਰੁਟੀਨ ਮੈਟਰ ਹੈ । ਕੋਈ ਜਿੱਤ ਗਿਆ ਅਤੇ ਕੋਈ ਹਾਰ ਗਿਆ । ਇਨ੍ਹਾਂ (ਮੁੱਖ ਮੰਤਰੀ) ਦੇ ਦਿਲ ਵਿਚੋਂ ਇਹੋ ਗੱਲ ਨਹੀਂ ਜਾਂਦੀ ਕਿ ਅਸੀਂ ਇਨ੍ਹਾਂ ਨੂੰ ਟਿਕਟ ਨਹੀਂ ਦਿੱਤੀ ਸੀ ਲੇਕਿਨ ਟਿਕਟ ਦੇਣ ਵਾਸਤੇ ਸਾਡੇ ਕਰਾਈਟੇਰੀਆ ਵਿਚ ਅਤੇ ਕਾਂਗਰਸ ਦੇ ਕਰਾਈਟੇਰੀਏ ਵਿਚ ਫਰਕ ਹੈ । ਸਾਡਾ ਕਰਾਈਟੇਰੀਆ ਇਹ ਹੈ ਕਿ ਸਾਲ, ਦੋ ਸਾਲ ਕੈਦ ਕੱਟੀ ਹੋਵੇ, ਕਿਸੇ ਥਾਣੇ ਵਿਚ ਗਿਆ ਹੋਵੇ ਜਾਂ ਕਿਸੇ ਕਾਨਫਰੰਸ ਵਿਚ ਗਿਆ ਹੋਵੇ । ਇਹ ਦੱਸ ਦੇਣ ਜੇ ਇਨ੍ਹਾਂ ਨੇ ਕਦੀ ਕੈਦ ਕੱਟੀ ਹੋਵੇ । ਇਨ੍ਹਾਂ ਦਾ ਕਰਾਈਟੇਰੀਆ ਇਹ ਹੋ ਸਕਦਾ ਹੈ ਕਿ ਰਿਸ਼ਵਤ ਕਿੰਨੀ ਦਿੱਤੀ ਅਤੇ ਟਿਕਟ ਲੈਣ ਵਾਸਤੇ ਪੈਸੇ ਕਿੰਨੇ ਦਿੱਤੇ ਲੇਕਿਨ ਸਾਡਾ ਕਰਾਈਟੇਰੀਆ ਹੋਰ ਹੈ । ਸੋ, ਇਹ ਜਿਹੜਾ ਪੁਲੀਟੀਕਲ ਵੈਂਡੇਟਾ ਹੈ, ਇਹ ਬੜਾ ਮਾੜਾ ਹੈ । ਅਸੀਂ ਤਾਂ ਕਦੀ ਇਸ ਨੂੰ ਛੇੜਿਆ ਨਹੀਂ । ਭਾਵੇਂ ਮੇਰੇ ਸਾਥੀ ਮੇਰੇ ਨਾਲ ਨਰਾਜ਼ ਹੋ ਜਾਣਗੇ ਲੇਕਿਨ ਅੱਜ ਮੈਂ ਇਹ ਗੱਲ ਦੱਸਦਾ ਹਾਂ...ਚਲੋ, ਮੈਂ ਇਨ੍ਹਾਂ ਤੋਂ ਮੁਆਫੀ ਮੰਗ ਲਵਾਂਗਾ । ਸ. ਲਾਲ ਸਿੰਘ, ਸ. ਜਸਜੀਤ ਸਿੰਘ ਰੰਧਾਵਾ ਅਤੇ ਪੰਡਤ ਬਾਲ ਮੁਕੰਦ ਸ਼ਰਮਾ ਵਗੈਰਾ ਇਨ੍ਹਾਂ ਦੇ 5 ਬੰਦਿਆਂ ਦੇ ਖਿਲਾਫ ਲੋਕਪਾਲ ਨੇ ਵਰਡਿਕਟ ਦਿੱਤਾ ਸੀ ਕਿ ਕੇਸ ਰਜਿਸਟਰ ਕੀਤੇ ਜਾਣ । ਮੇਰੇ ਕੋਲ ਉਹ ਕੇਸ ਆਇਆ ਪਰ ਮੈਂ ਉਹ ਅੱਗੇ ਨਹੀਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਕੱਢਿਆ। (ਮੁੱਖ ਮੰਤਰੀ ਵੱਲ ਇਸ਼ਾਰਾ) ਤੁਸੀਂ ਤਾਂ ਆਪਣੇ ਸਾਥੀਆਂ ਨੂੰ ਵੀ ਨਹੀਂ ਛੱਡਿਆ। ਇਹ ਬੀਬੀ ਭੱਠਲ ਜੀ ਬੈਠੇ ਹਨ। ਇਹ ਚਾਰ ਚੁਫੇਰੇ ਵੇਖਣ ਤੋਂ ਬਾਦ ਹੀ ਤੁਹਾਡੇ ਨਾਲ ਲੱਗੀ ਹੈ। ਇਸ ਬੀਬੀ ਦਾ ਤੁਸੀਂ ਕੀ ਹਾਲ ਕੀਤਾ, ਇਹ ਮੈਨੂੰ ਚੰਗੀ ਤਰ੍ਹਾਂ ਪਤਾ ਹੈ। ਮੇਰੀ ਤਾਂ ਇਹ ਭੈਣ ਹੈ, ਮੈਂ ਇਨ੍ਹਾਂ ਨੂੰ ਆਪਣੀ ਸਕੀ ਭੈਣ ਵਾਂਗ ਸਮਝਦਾ ਹਾਂ। ਮੈਨੂੰ ਪਤਾ ਹੈ ਕਿ ਕਿਵੇਂ ਲੋਕ ਇਨ੍ਹਾਂ ਦੇ ਖਿਲਾਫ ਹਾਈ ਕੋਰਟ ਵਿਚ ਗਏ। ਸਰਦਾਰ ਬੇਅੰਤ ਸਿੰਘ, ਜਿਨ੍ਹਾਂ ਨੂੰ ਇਹ ਸ਼ਹੀਦ ਕਹਿੰਦੇ ਹਨ, ਦੇ ਪਰਿਵਾਰ ਨੂੰ ਵੀ ਇਨ੍ਹਾ ਨੇ ਨਹੀਂ ਬਖਸ਼ਿਆ। ਜਿਥੇ ਮੁਕੱਦਮਾ ਚਲਾਉਣਾ ਹੋਵੇ, ਉਥੇ ਐਵੀਡੈਂਸ ਵੀ ਲਿਆਉਣਾ ਚਾਹੀਦਾ ਹੈ। ਇਹ ਐਵੀਡੈਂਸ ਲੈਣਾ ਚਾਹੁੰਦੇ ਹਨ ਕਿਉਂਕਿ ਮੈਂ ਤੇ ਮੇਰੇ ਲੜਕੇ ਨੇ ਇਨ੍ਹਾਂ ਦੇ ਖਿਲਾਫ ਕ੍ਰਿਮੀਨਲ ਅਤੇ ਸਿਵਲ ਮੁਕੱਦਮੇ ਬਣਾਏ ਹਨ। ਪਹਿਲਾਂ ਹੀ ਇਹ ਸਮਝਦੇ ਸਨ ਕਿ ਉਹ ਸਿਵਲ ਮੁਕੱਦਮੇ ਵਿੱਚੋਂ ਹਾਰ ਜਾਣਗੇ ਜਦੋਂ ਇਹ ਮੇਰੇ ਤੇ 3500 ਕਰੋੜ ਰੁਪਏ ਦੀ ਗੱਲ ਕਰ ਰਹੇ ਸੀ। ਅਖਬਾਰਾਂ ਵਿੱਚ ਇਹ ਬਾਰ ਬਾਰ ਇਸ ਤਰ੍ਹਾਂ ਦੀਆਂ ਖਬਰਾਂ ਦਿੰਦੇ ਰਹੇ ਜਿਵੇਂ ਕਿ ਅੱਜ ਕੱਲ ਅਖਬਾਰਾਂ ਦੇ ਵਿੱਚ ਇਹ ਝੂਠਾ ਛਪਵਾਉਂਦੇ ਰਹਿੰਦੇ ਹਨ ਕਿ ਇਕ ਲੱਖ ਕਰੋੜ ਰੁਪਏ ਦੀ ਇਥੇ ਇਨਵੈਸਟਮੈਂਟ ਹੋ ਰਹੀ ਹੈ, ਉਸ ਨਾਲ 40 ਹਜ਼ਾਰ ਮੁਲਾਜ਼ਮ ਭਰਤੀ ਹੋ ਜਾਣਗੇ। ਉਦੋਂ ਇਹ 3500 ਕਰੋੜ ਰੁਪਏ ਦੀਆਂ ਖਬਰਾਂ ਛਾਪਦੇ ਸਨ। ਇਨ੍ਹਾਂ ਨੇ ਜੋ ਸਰਕਾਰ ਦਾ ਖਜ਼ਾਨਾ ਸੀ, ਉਹ ਸਾਰਾ ਇਨਕੁਆਇਰੀਆਂ ਤੇ ਹੀ ਲੁਟਾ ਦਿੱਤਾ। ਅਫਸਰਾਂ ਨੂੰ ਮੌਜ ਸੀ। ਉਨ੍ਹਾਂ ਨੇ ਮੇਰੇ ਬਾਰੇ ਪਤਾ ਲਗਾਉਣ ਦੇ ਬਹਾਨੇ ਕਦੇ ਕਹਿ ਦੇਣਾ ਕਿ ਜੀ ਨਿਊਯਾਰਕ ਤੋਂ ਪਤਾ ਲੱਗੂ, ਅਤੇ ਕਦੇ ਕਹਿ ਦੇਣਾ ਕਿ ਜੀ ਸਵਿਟਜ਼ਰਲੈਂਡ ਤੋਂ ਪਤਾ ਲੱਗੂ। ਇਨ੍ਹਾਂ ਨੂੰ ਕਹਿ ਦਿੰਦੇ ਸਨ ਕਿ ਇੱਥੋਂ ਪਤਾ ਲੱਗੂਗਾ, ਉਥੋਂ ਪਤਾ ਲੱਗੂਗਾ। ਇਸ ਤਰ੍ਹਾਂ ਉਹ ਵਿਦੇਸ਼ਾਂ ਦੇ ਵਿੱਚ ਸੈਰ ਕਰਦੇ ਰਹੇ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਕਹਾਣੀ ਸੁਣਾਉਂਦਾ ਹਾਂ। ਸਾਡੇ ਬਾਹਰੋਂ ਇਕ ਅਮਰੀਕਾ ਤੋਂ ਬੰਦਾ ਆਇਆ। ਉਸ ਦਾ ਹਾਲੇ ਵਿਆਹ ਨਹੀਂ ਸੀ ਹੋਇਆ। ਲੋਕਾਂ ਨੂੰ ਝੂਟੇ ਲੈਣ ਦਾ ਸ਼ੌਕ ਹੁੰਦਾ ਹੈ। ਝੂਟੇ ਲੈਣ ਦੀ ਖਾਤਰ ਕਿਸੇ ਨੇ ਉਸ ਨੂੰ ਕਹਿ ਦੇਣਾ ਕਿ ਬਈ ਫਲਾਣੇ ਪਿੰਡ ਦੇ ਵਿੱਚ ਬਹੁਤ ਸੋਹਣੀ ਕੁੜੀ ਹੈ, ਸਿਰਫ ਏਸੇ ਕਰਕੇ ਉਸ ਦੀ ਕਾਰ ਦੇ ਵਿੱਚ ਉਸ ਨੂੰ ਉਸ ਪਿੰਡ ਲੈ ਜਾਣਾ। ਫਿਰ ਕਿਸੇ ਹੋਰ ਬਾਜਵਾ ਸਾਹਿਬ ਵਰਗੇ ਨੇ ਕਹਿ ਦੇਣਾ ਕਿ ਬਈ ਫਲਾਣੇ ਪਿੰਡ ਦੇ ਵਿੱਚ ਬਹੁਤ ਖੂਬਸੂਰਤ ਕੁੜੀ ਹੈ, ਫਿਰ ਉਸ ਪਿੰਡ ਵਿੱਚ ਉਸ ਨੂੰ ਲਈ ਫਿਰਨਾ। (ਹਾਸਾ)......ਇਸ ਕਰਕੇ ਅਫਸਰਾਂ ਨੇ ਤਾਂ ਮੌਜਾਂ ਕਰ ਲਈਆਂ। ਉਨ੍ਹਾਂ ਨੇ ਤਾਂ ਸਾਰੀ ਦੁਨੀਆਂ ਦੀ ਸੈਰ ਕਰ ਲਈ। ਉਨ੍ਹਾਂ ਨੇ ਦੁਨੀਆਂ ਭਰ ਦਾ ਪੈਸਾ ਖਾ ਲਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਖਿਲਾਫ ਬਾਹਰਲੀਆਂ ਸਟੇਟਾਂ ਦੇ ਵਿੱਚ ਦੂਸ਼ਣ ਲਾਏ ਸੀ, ਕੀ ਉਨ੍ਹਾਂ ਵਿੱਚੋਂ ਇਕ ਵੀ ਪਰੂਵ ਹੋਇਆ ਜਿਹੜਾ ਇਨ੍ਹਾਂ ਨੇ (ਮੁੱਖ ਮੰਤਰੀ ਸਾਹਿਬ ਵੱਲ ਇਸ਼ਾਰਾ) ਸਾਡੇ ਤੇ ਕਿਹਾ ਸੀ।

(ਇਕ ਆਵਾਜ਼ : ਉਹ ਕਦੋ ਹੋ ਜਾਣੇ ਹਨ)

ਉਹ ਨਹੀਂ ਹੋਣੇ। ਮਾਨਯੋਗ ਸਪੀਕਰ ਸਾਹਿਬ, ਏਥੋਂ ਹੀ ਪਤਾ ਲੱਗ ਜਾਂਦਾ ਹੈ ਕਿ ਐਫ.ਆਈ.ਆਰ. ਤੋਂ ਪਹਿਲਾਂ ਹੀ ਇਨਕੁਆਇਰੀ ਸ਼ੁਰੂ ਕਰਵਾਉਂਦੇ ਰਹੇ। ਜਿਹੜਾ ਸਾਡੇ

ਤੇ ਕੇਸ ਰੱਖਿਆ ਹੈ, ਉਸ ਵਿੱਚੋਂ ਇਕ ਵੀ ਸਾਡੀ ਪਰਾਪਰਟੀ ਬਾਹਰ ਦੀ ਨਹੀਂ ਰੱਖੀ। ਜੇਕਰ ਪਤਾ ਲੱਗ ਜਾਂਦਾ ਤਾਂ ਪਤਾ ਨਹੀਂ ਇਹ ਕੀ ਕੁਝ ਕਰਦੇ । ਸਾਡੇ ਖਿਲਾਫ ਤਾਂ ਇਨ੍ਹਾਂ ਨੂੰ 3500 ਕਰੋੜ ਰੁਪਏ ਵਾਲੇ ਕੇਸ ਵਿੱਚੋਂ ਕੁਝ ਲੱਭਿਆ ਨਹੀਂ । ਇਹ ਹਿੰਦੁਸਤਾਨ ਦਾ ਪਹਿਲਾ ਮੁੱਖ ਮੰਤਰੀ ਹੈ ਜਿਹੜਾ ਤਿੰਨ ਮੁਕੱਦਮਿਆਂ ਵਿੱਚੋਂ ਜ਼ਮਾਨਤ ਤੇ ਰਿਹਾਅ ਹੈ, ਚਾਰਜਸ਼ੀਟ ਹੋਇਆ ਹੈ । ਜਿਹੜਾ ਬੰਦਾ ਇਕ ਮੁਕੱਦਮੇ ਵਿਚ ਚਾਰਜ-ਸ਼ੀਟ ਹੋ ਜਾਵੇ, ਇਹ ਤਾਂ ਤਿੰਨ ਵਿੱਚ ਹੋ ਚੁੱਕੇ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਚੀਫ ਮਨਿਸਟਰ ਦੀ ਕੁਰਸੀ ਤੇ ਰਹਿ ਸਕਦਾ ਹੈ ? ਇਹ ਜ਼ਮਾਨਤ ਕਰਵਾ ਕੇ ਆਏ ਹਨ । ਸ਼ਿਮਲੇ ਵੀ ਕਰਵਾ ਕੇ ਆਏ ਹਨ ।

ਮੁੱਖ ਮੰਤਰੀ (ਬੈਠੇ ਬੈਠੇ) : ਕ੍ਰਿਮੀਨਲ ਡੈਫਾਮੇਸ਼ਨਜ਼ ਤਾਂ ਤੁਹਾਡੇ ਖਿਲਾਫ ਵੀ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਰਦਾਰ ਲਾਲ ਸਿੰਘ, ਦੂਲੋ ਸਾਹਿਬ ਅਤੇ ਸ੍ਰੀ ਬਾਲ ਮੁਕੰਦ ਸ਼ਰਮਾ, ਅਸੀਂ ਤਾਂ ਤੁਹਾਨੂੰ ਹੱਥ ਲਾਉਣਾ ਨਹੀਂ ਸੀ ਲੇਕਿਨ ਇਹ ਤਹਾਨੂੰ ਫਸਾਉਣਗੇ । ਹੁਣ ਤਾਂ ਕੇਸ ਹਾਈ ਕੋਰਟ ਵਿੱਚ ਚਲਿਆ ਗਿਆ ਹੈ, ਸਾਡੀ ਤਾਂ ਆਦਤ ਹੀ ਨਹੀਂ ਸੀ ਕਿਸੇ ਨੂੰ ਫਸਾਉਣ ਦੀ, ਦੱਸੋ ਜੇ ਕਦੇ ਕਿਸੇ ਨੂੰ ਕੁਝ ਕਿਹਾ ਹੋਵੇ । ਸਾਡਾ ਤਾਂ ਜੀਅ ਹੀ ਨਹੀਂ ਕਰਦਾ, ਪਰ ਹੁਣ ਤਾਂ ਸਾਡਾ ਵੀ ਜੀਅ ਕਰ ਰਿਹਾ ਹੈ ।

ਹੁਣ ਮੈਂ ਜਨਰਲ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ । ਇਕ ਤਾਂ ਜਿਹੜਾ ਸਾਡਾ ਐਨ.ਡੀ.ਏ. ਹੈ, ਚੀਫ ਮਨਿਸਟਰ ਸਾਹਿਬ ਉਸ ਦਾ ਧੰਨਵਾਦ ਕਰਨ । ਹਰ ਰੋਜ਼ ਅਰਦਾਸ ਕਰਨ ਉਨ੍ਹਾਂ ਦੀ, ਜੇਕਰ ਉਹ ਪੰਜ ਸੱਤ ਦਿਨ ਹੋਰ ਐਂਟੀ ਡਿਫੈਕਸ਼ਨ ਵਾਲਾ ਬਿਲ ਨਾ ਬਣਾਉਂਦੇ ਤਾਂ ਬੀਬੀ ਨੇ ਇਨ੍ਹਾਂ ਨੂੰ ਢਾਹ ਲਿਆ ਸੀ । ਉਹ ਤਾਂ ਉਸ ਦਿਨ ਐਨ ਡੀ.ਏ. ਨੇ ਪੁਆੜਾ ਪਾ ਦਿੱਤਾ । ਅਸੀਂ ਕਿਹਾ ਸੀ ਕਿ 20 ਦਿਨ ਤੁਸੀਂ ਹੋਰ ਰਹਿਣ ਦਿਓ, ਉਹ ਕਹਿੰਦੇ ਕਿ ਨਹੀਂ ਇਹ ਅਸੂਲ ਦੀ ਗੱਲ ਹੈ । ਨਹੀਂ ਤਾਂ...

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ)** : ਮਾਨਯੋਗ ਸਪੀਕਰ ਸਾਹਿਬ, ਇਹ ਐਵੇਂ ਇਧਰਲੀਆਂ, ਉਧਰਲੀਆਂ ਗੱਲਾਂ ਮਾਰੀ ਜਾ ਰਹੇ ਹਨ । ਜੇਕਰ ਕੋਈ ਕੰਮ ਦੀ ਗੱਲ ਹੈ ਤਾਂ ਇਹ ਕਰਨ । ਮੈਂ ਤਾਂ ਪਿਛਲੇ 38 ਸਾਲਾਂ ਤੋਂ ਕਾਂਗਰਸ ਪਾਰਟੀ ਦੇ ਵਿੱਚ ਹਾਂ ਅਤੇ ਆਖਿਰੀ ਦਮ ਤੱਕ ਏਸੇ ਵਿੱਚ ਹੀ ਰਹਾਂਗੀ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਕੀ ਕੋਈ ਇਨ੍ਹਾਂ ਵਿੱਚੋਂ ਹੈ ਜਿਸ ਨੂੰ ਇਹ ਪਤਾ ਨਹੀਂ, ਕੋਈ ਇਕ ਬੰਦਾ ਦੱਸ ਦਿਓ ਕਿ ਕਾਂਗਰਸ ਬੈਂਚਾਂ ਵਿੱਚ ਕੀ ਇਹ ਗੱਲ ਨਹੀਂ ਸੀ ?

(ਇਸ ਵੇਲੇ ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ ਜੀ ਕੁਝ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ)

ਇਹ ਤਾਂ, ਮਾਨਯੋਗ ਸਪੀਕਰ ਸਾਹਿਬ, ਕਾਂਗਰਸ ਵਿੱਚ ਹੈ ਹੀ ਨਹੀਂ । ਇਹ ਤਾਂ ਇਨ੍ਹਾਂ ਨੇ ਪਤਾ ਨਹੀਂ ਕਿੱਥੋਂ ਫੜ ਲਿਆਂਦਾ ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ) :** ਆਨ ਏ ਪਰਸਨਲ ਪੁਆਇੰਟ ਆਫ ਕਲੈਰੀਫਿਕੇਸ਼ਨ, ਮਾਨਯੋਗ ਸਪੀਕਰ ਸਾਹਿਬ । ਮਾਨਯੋਗ ਸਪੀਕਰ ਸਾਹਿਬ, ਮੈਨੂੰ ਬਹੁਤ ਹੀ ਅਫਸੋਸ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਇੰਨਾਂ ਗੈਰ-ਜ਼ਿੰਮੇਵਾਰਾਨਾ ਬਿਆਨ ਕਰਦੇ ਹਨ, ਉਹ ਵੀ ਅਸੈਂਬਲੀ ਦੇ ਵਿੱਚ । ਮੈਂ ਕਾਂਗਰਸ ਵਿੱਚ ਬੈਠਾ ਹਾਂ ਅੰਰ ਕਾਂਗਰਸ ਵਿੱਚ ਹੀ ਰਹਾਂਗਾ ਅੰਰ ਪਰਟੀਕੁਲਰਲੀ ਮੈਂ ਤੁਹਾਨੂੰ (ਬਾਦਲ ਸਾਹਿਬ ਵੱਲ ਇਸ਼ਾਰਾ) ਦੱਸ ਦਿਆਂ ਕਿ ਅੱਜ ਮੈਨੂੰ ਕਾਂਗਰਸ ਵਿੱਚ ਕੰਮ ਕਰਦੇ ਨੂੰ 28 ਸਾਲ ਹੋ ਗਏ ਹਨ, ਉਸ ਵੇਲੇ ਤੋਂ ਜਦੋਂ ਸਰਦਾਰ ਦਰਬਾਰਾ ਸਿੰਘ ਦਾ ਰਾਜ ਸੀ । ਉਸ ਵੇਲੇ ਮੈਂ ਬਾਦਲ ਸਾਹਿਬ ਦਾ ਪੂਰਾ ਸਤਿਕਾਰ ਕਰਦਾ ਸੀ । ਇਹ ਮੈਨੂੰ ਕਹਿੰਦੇ ਹੁੰਦੇ ਸਨ ਕਿ ਤੂੰ ਬਹੁਤ ਵਧੀਆ ਕੰਮ ਕਰਦਾ ਹੈ : ਤੂੰ ਐਮ.ਐਲ.ਏ. ਬਣ ਐਮ.ਪੀ. ਬਣ । ਹੁਣ ਇਹ ਕਹਿੰਦੇ ਹਨ ਕਿ ਪਤਾ ਨਹੀਂ ਕਿਥੋਂ ਫੜ ਲਿਆਂਦਾ ਹੈ ।

**MR. SPEAKER :** Please take your seat.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹੁਣ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ । ਪੰਜਾਬ ਵਿਚ ਲਾਅ ਐਂਡ ਆਰਡਰ ਦਾ ਇਕ ਟੈਸਟ ਹੁੰਦਾ ਹੈ ਕਿ ਹਿਊਮਨ ਰਾਈਟਸ ਕਮਿਸ਼ਨ ਕੋਲ ਕਿੰਨੀਆਂ ਕੁ ਅਰਜ਼ੀਆਂ ਆਉਂਦੀਆਂ ਹਨ । ਜਦੋਂ ਲੋਕਾਂ ਨੂੰ ਪੁਲਿਸ ਕੋਲੋਂ ਇਨਸਾਫ ਨਹੀਂ ਮਿਲਦਾ ਹੈ. ਫਿਰ ਉਹ ਹਿਊਮਨ ਰਾਈਟਸ ਕਮਿਸ਼ਨ ਕੋਲ ਅਪਰੋਚ ਕਰਦੇ ਹਨ । ਹਿਊਮਨ ਰਾਈਟਸ ਕਮਿਸ਼ਨ ਵਾਲਿਆਂ ਕੋਲ ਪੁਲਿਸ ਦੇ ਖਿਲਾਫ ਸਾਲ 2004 ਵਿਚ ਜਿਹੜੀਆਂ ਅਰਜ਼ੀਆਂ ਆਈਆਂ, ਉਨ੍ਹਾਂ ਦੀ ਗਿਣਤੀ 9661 ਹੈ । ਇਸ ਤੋਂ ਤੁਸੀਂ ਪੁਲਿਸ ਦਾ ਅੰਦਾਜ਼ਾ ਲਗਾ ਸਕਦੇ ਹੋ ਕਿ ਇਕ ਸਾਲ ਇਤਨੀ ਵੱਡੀ ਗਿਣਤੀ ਵਿਚ 9661 ਅਰਜ਼ੀਆਂ ਪੁਲਿਸ ਦੇ ਖਿਲਾਫ ਪਹੁੰਚੀਆਂ । ਇਸੇ ਤਰ੍ਹਾਂ ਮਿਸ-ਲੇਨੀਅਸ ਕੰਪਲੇਟਾਂ 5261 ਹਨ । ਐਸ.ਸੀ., ਬੈਕਵਰਡ ਕਲਾਸਜ਼ ਤੇ ਓ.ਬੀ.ਸੀ. ਕਲਾਸਾਂ ਤੇ ਜਿਹੜੇ ਅੱਤਿਆਚਾਰ ਹੋ ਰਹੇ ਹਨ, ਉਨ੍ਹਾਂ ਕੰਪਲੇਟਾਂ ਦੀ ਗਿਣਤੀ 171 ਹੈ । ਲੈਂਡ ਮਾਫੀਆ ਕੰਪਲੇਟਾਂ ਦੀ ਗਿਣਤੀ ਪਿਛਲੇ 10 ਸਾਲਾਂ ਵਿਚ 30-32 ਸੀ ਜਿਨ੍ਹਾਂ ਵਿਚੋਂ 16 ਕੇਵਲ ਇਨ੍ਹਾਂ ਦੇ ਇਕ ਸਾਲ ਦੇ ਸਮੇਂ ਵਿਚ ਦੀਆਂ ਹਨ । ਮਾਨਯੋਗ ਸਪੀਕਰ ਸਾਹਿਬ, ਇਸ ਵੇਲੇ ਰਾਜ ਵਿਚ ਅੰਡਰ ਵਰਲਡ ਮਾਫੀਆ ਅਤੇ ਹੋਰ ਸਾਰੇ ਮੌਜਾਂ ਕਰ ਰਹੇ ਹਨ । ਦਲਿਤ ਭਰਾਵਾਂ ਉਤੇ ਤਸ਼ੱਦਦ ਹੋ ਰਿਹਾ ਹੈ । ਜਸਟਿਸ ਲੈਣਾ ਬਹੁਤ ਔਖਾ ਹੋ ਗਿਆ ਹੈ । ਚਲੋ, ਇਨ੍ਹਾਂ ਗੱਲਾਂ ਨੂੰ ਤਾਂ ਛੱਡੋ ਕਿ ਰਾਜ ਵਿਚ ਕਿੰਨੇ ਰੇਪ ਹੋਏ, ਕਿੰਨੀਆਂ ਡਕੈਤੀਆਂ ਪਈਆਂ, ਇਹ ਤਾਂ ਤੁਸੀਂ ਸਾਰੇ ਅਖਬਾਰਾਂ ਵਿਚ ਪੜ੍ਹਦੇ ਹੀ ਰਹਿੰਦੇ ਹੋ ਕਿ ਪੰਜਾਬ ਵਿਚ ਕੀ ਕੁਝ ਹੋ ਰਿਹਾ ਹੈ । ਪਰ ਇਕ ਜਿਹੜਾ ਸਭ ਤੋਂ ਵੱਡਾ ਬਦਨੁਮਾ ਦਾਗ ਪੁਲਿਸ ਉਤੇ ਲੱਗਿਆ ਹੈ. ਉਹ ਇਹ ਹੈ ਕਿ ਪੁਲਿਸ ਆਪ ਕ੍ਰਾਈਮ ਕਰਦੀ ਹੈ । ਪੁਲਿਸ ਕੀ ਕ੍ਰਾਈਮ ਕਰਦੀ ਹੈ, ਮੈਂ ਦੱਸਦਾ ਹਾਂ । ਸਭ ਤੋਂ ਪਹਿਲਾਂ ਇਹ ਕਿ ਇਕ ਪੁਲਿਸ ਵਾਲਾ ਕਿਸੇ ਔਰਤ ਦਾ ਰੇਪ ਕਰੇ ਅਤੇ ਫਿਰ ਉਸ ਨੂੰ ਜਾਨੋਂ ਮਾਰ ਦੇਵੇ, ਕੀ ਇਹ ਸਰਕਾਰ ਦੇ ਮੱਥੇ ਉਤੇ ਕਲੰਕ ਨਹੀਂ ਹੈ ?

ਮਾਨਯੋਗ ਸਪੀਕਰ ਸਾਹਿਬ, ਮਨਜੀਤ ਕੌਰ ਔਰਤ ਦਾ ਕ੍ਰਿਸ਼ਨ ਕੁਮਾਰ ਪੁਲਿਸ ਵਾਲੇ ਨੇ ਅੰਮ੍ਰਿਤਸਰ ਵਿਚ ਰੇਪ ਕੀਤਾ ਅਤੇ ਫਿਰ ਉਸ ਨੂੰ ਮਾਰ ਦਿੱਤਾ । ਇਸੇ ਤਰ੍ਹਾਂ ਇਕ ਔਰਤ ਬਲਵਿੰਦਰ ਕੌਰ, ਜਿਸ ਦਾ 2-4 ਸਾਲ ਦਾ ਬੱਚਾ ਸੀ, ਉਸ ਨੂੰ ਥਾਣੇ ਇਕ

ਵਾਰੀ ਨਹੀਂ ਕਈ ਵਾਰੀ ਸੱਦਿਆ ਗਿਆ। ਉਸ ਦਾ ਜੁਰਮ ਕੋਈ ਨਹੀਂ ਸੀ। ਉਸ ਦਾ ਜੁਰਮ ਸੀ ਕਿ ਉਹ ਦਾ ਘਰ ਵਾਲਾ ਮਰ ਚੁੱਕਾ ਸੀ। ਉਸ ਨੇ ਕਿਹਾ ਕਿ ਮੇਰਾ ਘਰ ਵਾਲਾ ਤਾਂ ਕਈ ਸਾਲਾਂ ਦਾ ਮਰ ਚੁੱਕਾ ਹੈ, ਮੈਨੂੰ ਤੁਸੀਂ ਥਾਣੇ ਕਿਉਂ ਬੁਲਾਉਂਦੇ ਹੋ। ਮਾਨਯੋਗ ਸਪੀਕਰ ਸਾਹਿਬ, ਉਸ ਦਾ ਬੱਚਾ ਠੰਢ ਨਾਲ ਥਾਣੇ ਵਿਚ ਹੀ ਮਰ ਗਿਆ, ਇਹ ਤਾਂ ਪੁਲਿਸ ਦਾ ਹਾਲ ਹੈ। ਇਸੇ ਤਰ੍ਹਾਂ ਬਟਾਲੇ ਵਿਚ ਇਕ ਹਰਜੀਤ ਸਿੰਘ, ਦਲਿਤ ਭਰਾ ਨੂੰ ਕੁੱਟ ਕੁੱਟ ਕੇ ਥਾਣੇ ਵਿਚ ਮਾਰ ਦਿੱਤਾ ਗਿਆ। ਬਾਜਵਾ ਸਾਹਿਬ (ਸਰਦਾਰ ਪ੍ਰਤਾਪ ਸਿੰਘ ਬਾਜਵਾ ਵੱਲ ਇਸ਼ਾਰਾ), ਤੁਸੀਂ ਤਾਂ ਜਾਣਦੇ ਹੋਵੋਗੇ। ਪੁਲਿਸ ਨੇ ਏਨਾ ਵੀ ਨਹੀਂ ਕੀਤਾ ਕਿ ਉਸ ਦਾ ਸਸਕਾਰ ਉਸ ਦੇ ਘਰ ਵਾਲਿਆਂ ਕੋਲੋਂ ਕਰਵਾ ਦਿੰਦੇ। ਉਨ੍ਹਾਂ ਨੇ ਘਰ ਦਿਆਂ ਨੂੰ ਬਿਨਾਂ ਦੱਸੇ ਹੀ ਉਸ ਦਾ ਸਸਕਾਰ ਵੀ ਕਰ ਦਿੱਤਾ। ਇਸੇ ਤਰ੍ਹਾਂ ਇਕ ਬਲਬੀਰ ਰਾਮ ਨਾਮ ਦੇ ਵਿਅਕਤੀ ਨੂੰ ਰਈਆ ਪੁਲਿਸ ਸਟੇਸ਼ਨ ਵਿਚ ਕੁਟਾਪਾ ਚਾੜ੍ਹ ਕੇ ਮਾਰ ਦਿੱਤਾ। ਉਸ ਤੇ ਇਲਜ਼ਾਮ ਲਗਾਇਆ ਕਿ ਉਸ ਨੇ ਸਾਈਕਲ ਚੋਰੀ ਕੀਤਾ ਹੈ। ਮਾਪਿਆਂ ਨੇ ਕਿਹਾ ਕਿ ਤੁਸੀਂ ਚਲਾਨ ਕਰ ਦਿਓ ਜਾਂ ਕੁਝ ਹੋਰ ਕਰ ਦਿਓ ਪਰ ਕਿਉਂਕਿ ਉਥੋਂ ਦਾ ਐਮ.ਐਲ.ਏ. ਉਸ ਦੇ ਖਿਲਾਫ ਸੀ, ਉਹ ਕਹਿੰਦਾ ਕਿ ਚਲਾਨ ਨਹੀਂ ਕੱਟਣਾ ਸਗੋਂ ਕੁਟਾਪਾ ਚਾੜ੍ਹਨਾ ਹੈ। ਉਸ ਨੂੰ ਕੁੱਟ ਕੁੱਟ ਕੇ ਇਕ ਨਿੱਕੀ ਜਿਹੀ ਸਾਈਕਲ ਦੀ ਚੋਰੀ ਦੇ ਮਾਮਲੇ ਵਿਚ ਥਾਣੇ ਵਿਚ ਹੀ ਮਾਰ ਕੇ ਸ਼ਹੀਦ ਕਰ ਦਿੱਤਾ। ਹੁਣ ਮੈਂ ਤੁਹਾਡੇ ਜ਼ਿਲ੍ਹੇ (ਵਿੱਤ ਮੰਤਰੀ ਵੱਲ ਇਸ਼ਾਰਾ) ਬਠਿੰਡੇ ਦੀ ਗੱਲ ਦੱਸਦਾ ਹਾਂ। ਉਥੇ ਇਕ ਅਜੈਪਾਲ ਸਿੰਘ ਨਾਂ ਦੇ ਐਸ.ਐਚ.ਓ. ਨੇ, ਮਾਨਯੋਗ ਸਪੀਕਰ ਸਾਹਿਬ, ਮੈਨੂੰ ਤਾਂ ਸ਼ਰਮ ਆਉਂਦੀ ਹੈ ਗੱਲ ਦੱਸਦਿਆਂ ਹੋਇਆਂ ਵੀ ਕਿਉਂਜੋ ਇਥੇ ਬੀਬੀਆਂ ਵੀ ਬੈਠੀਆਂ ਹੋਈਆਂ ਹਨ, ਉਸ ਨੇ ਇਕ ਔਰਤ ਦੀ ਨੰਗੀ ਤਸਵੀਰ ਤੇ ਇਕ ਮਰਦ ਦੀ ਨੰਗੀ ਤਸਵੀਰ ਲੈ ਲਈ ਅਤੇ ਕਿਹਾ ਕਿ 50,000/- ਰੁਪਏ ਦੇ, ਤਾਂ ਖਹਿੜਾ ਛੱਡਾਂਗਾ ਨਹੀਂ ਤਾਂ ਬਲੈਕ-ਮੇਲ ਕਰਾਂਗਾ। ਉਨ੍ਹਾਂ ਨੇ ਸ਼ਹਿਰ ਵਾਲਿਆਂ ਨਾਲ ਸਲਾਹ ਕੀਤੀ ਕਿ ਮੈਂ ਤਾਂ ਫਸ ਗਿਆ ਅਤੇ ਇਹ 50,000/- ਕਿੱਥੋਂ ਦੇਵਾਂ। ਉਨ੍ਹਾਂ ਨੇ 50,000/- ਰੁਪਏ ਦੇਣ ਦੇ ਬਹਾਨੇ ਥਾਣੇਦਾਰ ਨੂੰ ਸ਼ਹਿਰ ਤੋਂ ਪੰਜ-ਸੱਤ ਕਿਲੋਮੀਟਰ ਦੀ ਦੂਰੀ ਤੇ ਬੁਲਾ ਲਿਆ। ਉਹ ਉਥੇ ਪੁੱਜ ਗਿਆ, ਲੋਕਾਂ ਨੇ ਉਸ ਨੂੰ ਘੇਰ ਲਿਆ ਅਤੇ ਉਸ ਤੇ ਚੰਗਾ ਕੁਟਾਪਾ ਚਾੜ੍ਹਿਆ। ਥਾਣੇਦਾਰ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਅਤੇ ਉਹ ਵੀ ਬਠਿੰਡਾ ਜ਼ਿਲ੍ਹੇ ਦੇ ਵਿਚ ਜਿੱਥੋਂ ਦੇ ਕਿ ਸਾਡੇ ਵਿੱਤ ਮੰਤਰੀ ਸਾਹਿਬ ਹਨ। ਮਾਨਯੋਗ ਸਪੀਕਰ ਸਾਹਿਬ, ਇਸ ਤੋਂ ਮਾੜੀ ਗੱਲ ਹੋਰ ਕੀ ਹੋ ਸਕਦੀ ਹੈ। ਇਸ ਤਰ੍ਹਾਂ ਦੀਆਂ ਗੱਲਾਂ ਇਹ ਕਰਦੇ ਹਨ। ਇਸੇ ਤਰ੍ਹਾਂ ਬਠਿੰਡੇ ਦਾ ਥਾਣੇਦਾਰ ਚਾਰ ਮੁੰਡੇ ਫੜ੍ਹ ਲਿਆਇਆ ਅਤੇ ਉਸਨੇ 3 ਮੁੰਡੇ 6-6 ਹਜ਼ਾਰ ਰੁਪਏ ਲੈ ਕੇ ਛੱਡ ਦਿੱਤੇ। ਇਕ ਰਹਿ ਗਿਆ ਅਤੇ ਉਸਦਾ ਬਾਪ ਗਿਆ ਕਿ ਸਾਡੇ ਤੋਂ ਕੀ ਕਸੂਰ ਹੋ ਗਿਆ ਹੈ, ਮੇਰੇ ਮੁੰਡੇ ਨੂੰ ਵੀ ਛੱਡ ਦਿਓ ਤਾਂ ਅੱਗੋਂ ਉਹ ਥਾਣੇਦਾਰ ਕਹਿਣ ਲੱਗਾ ਕਿ ਤੂੰ ਵੀ 6 ਹਜ਼ਾਰ ਰੁਪਏ ਲਿਆ, ਇਸ ਨੂੰ ਵੀ ਛੱਡ ਦਿੰਦੇ ਹਾਂ ਤਾਂ ਅੱਗੋਂ ਉਹ ਕਹਿਣ ਲੱਗਾ ਕਿ ਮੇਰੇ ਕੋਲ ਤਾਂ 6000/- ਰੁਪਏ ਨਹੀਂ ਹਨ ਤਾਂ ਉਸਨੇ ਸੋਚਿਆ ਕਿ ਚਲੋ ਜਾਂਦੇ ਚੋਰ ਦੀ ਲੰਗੋਟੀ ਹੀ ਸਹੀ। ਉਹ ਥਾਣੇਦਾਰ ਕਹਿਣ ਲੱਗਾ ਕਿ ਪਰ ਤੂੰ ਇਕ ਵਿਸਕੀ ਦੀ ਪੇਟੀ ਲਿਆ ਦੇ, ਅਸੀਂ ਇਸ ਨੂੰ ਛੱਡ ਦਿੰਦੇ ਹਾਂ। ਉਸਨੂੰ ਵਿਸਕੀ ਦੇ ਨਾਮਾਂ ਦਾ ਕੀ ਪਤਾ ਸੀ, ਉਸਨੂੰ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਆਫੀਸਰਜ਼ ਚੁਆਇਸ ਵਧੀਆ ਨਾਮ ਲੱਗਿਆ, ਉਸ ਨੇ ਸੋਚਿਆ ਕਿ ਆਫੀਸਰਜ਼ ਦੀ ਚੁਆਇਸ ਹੈ। ਇਸ ਕਰਕੇ ਉਸਨੇ ਆਫੀਸਰਜ਼ ਚੁਆਇਸ ਵਿਸਕੀ ਲੈ ਲਈ (ਸਦਨ ਵਿੱਚ ਹਾਸਾ), ਹਸਣ ਦੀ ਗੱਲ ਨਹੀਂ, ਜੇ ਮੈਂ ਗਲਤ ਹੋਵਾਂ ਤਾਂ ਮੈਂ ਖੁਦ ਇਨ੍ਹਾਂ ਦੇ ਘਰ ਜਾ ਕੇ ਮੁਆਫੀ ਮੰਗ ਲਵਾਂਗਾ। ਜੇ ਠੀਕ ਹੋਵਾਂ ਤਾਂ ਇਨ੍ਹਾਂ ਨੂੰ ਮੇਰੇ ਕੋਲੋਂ ਮੁਆਫੀ ਮੰਗਣੀ ਪਵੇਗੀ। ਉਹ ਪੇਟੀ ਲੈ ਕੇ ਥਾਣੇਦਾਰ ਕੋਲ ਗਿਆ। ਅੱਗੋਂ ਥਾਣੇਦਾਰ ਕਹਿੰਦਾ ਕਿ ਕਿਹੜੇ ਜ਼ਮਾਨੇ ਵਿੱਚ ਫਿਰਦਾ ਹੈਂ, ਆਫੀਸਰਜ਼ ਚੁਆਇਸ ਕੌਣ ਪੀਂਦਾ ਹੈ, ਮੈਨੂੰ ਤਾਂ ਸੀ.ਐਮ. ਚੁਆਇਸ ਵਿਸਕੀ ਚਾਹੀਦੀ ਹੈ। ਉਹ ਗਰੀਬ ਐਸ.ਐਸ.ਪੀ. ਸਾਹਿਬ ਕੋਲ ਗਿਆ ਕਿ ਮੈਂ ਤਾਂ ਇਹ ਲੈ ਕੇ ਆਇਆ ਸੀ ਪਰ ਥਾਣੇਦਾਰ ਸੀ.ਐਮ. ਚੁਆਇਸ ਵਿਸਕੀ ਮੰਗਦਾ ਹੈ। ਮਾਨਯੋਗ ਸਪੀਕਰ ਸਾਹਿਬ, ਏਡੇ ਦਲੇਰ ਅਫਸਰ ਹਨ ਕਿਉਂਕਿ ਉਨ੍ਹਾਂ ਨੂੰ ਪੁੱਛਣ ਵਾਲਾ ਕੋਈ ਨਹੀਂ। ਉਸ ਥਾਣੇਦਾਰ ਨੇ ਉਸ ਮੁੰਡੇ ਨੂੰ ਫਿਰ ਫੜ ਲਿਆਂਦਾ ਅਤੇ ਉਸਦੇ ਨਹੁੰ ਖਿੱਚੇ ਅਤੇ ਉਸਦੇ ਇਲੈਕਟ੍ਰਿਕ ਕਰੰਟ ਲਗਾਏ। ਐਸ.ਐਸ.ਪੀ. ਨੂੰ ਵੀ ਪਤਾ ਹੋਵੇ, ਤਾਂ ਵੀ ਇਹੋ ਜਿਹੀਆਂ ਗੱਲਾਂ ਹੋ ਰਹੀਆਂ ਹਨ। ਇਸ ਤਰ੍ਹਾਂ ਭੀਖੀ ਥਾਣੇ ਵਿਖੇ ਇਕ ਮਲਕੀਅਤ ਸਿੰਘ ਏ.ਐਸ.ਆਈ. ਹੈ।

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਹ ਗਵਰਨਰ ਐਡਰੈੱਸ ਤੇ ਗੱਲ ਕਰਨ। ਇਹ ਕਦੇ ਥਾਣੇਦਾਰ ਅਤੇ ਕਦੇ ਮੁਨਸ਼ੀ ਬਾਰੇ ਗੱਲਾਂ ਕਰ ਰਹੇ ਹਨ, ਆਪਣੀ ਡਿਸਕਸ਼ਨ ਦਾ ਲੈਵਲ ਇਨ੍ਹਾਂ ਨੂੰ ਉੱਚਾ ਕਰਨਾ ਚਾਹੀਦਾ ਹੈ।

ਮਾਨਯੋਗ ਸਪੀਕਰ : ਬਾਦਲ ਸਾਹਿਬ, ਜਿਹੜਾ ਬੰਦਾ ਇਸ ਹਾਊਸ ਦਾ ਮੈਂਬਰ ਨਹੀਂ ਅਤੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ, ਤੁਸੀਂ ਉਸਦਾ ਨਾਮ ਨਾ ਲਓ।

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਮਾਨਯੋਗ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਤੇ ਬੋਲ ਰਿਹਾ ਹਾਂ। ਜੇ ਮੈਂ ਕੋਈ ਗੱਲ ਗਲਤ ਆਖੀ ਹੋਵੇ, ਤੁਸੀਂ ਪ੍ਰੋਸੀਡਿੰਗਜ਼ ਦੇਖ ਲੈਣਾ ਅਤੇ ਮੈਨੂੰ ਸੱਦ ਲੈਣਾ ਕਿ ਇਹ ਗੱਲਾਂ ਗਲਤ ਹਨ, ਮੈਂ ਖੁਦ ਤੁਹਾਡੇ ਕੋਲੋਂ ਮੁਆਫੀ ਮੰਗ ਲਵਾਂਗਾ।

ਮਾਨਯੋਗ ਸਪੀਕਰ : ਜਿਹੜਾ ਬੰਦਾ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ, ਉਸਦਾ ਨਾਮ ਨਾ ਲਿਆ ਜਾਵੇ।

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਮਾਨਯੋਗ ਸਪੀਕਰ ਸਾਹਿਬ, ਇਕ ਭੀਖੀ ਥਾਣੇ ਦਾ ਏ.ਐਸ.ਆਈ. ਹੈ, ਉਸਦੇ ਇਕ ਮੇਡ ਸਰਵੈਂਟ ਨਾਲ ਤਾਅਲੁੱਕ ਹੋ ਗਏ ਅਤੇ ਉਸਦੀ ਵਾਈਫ ਨੂੰ ਪਤਾ ਲੱਗ ਗਿਆ। ਉਹ ਉਸਦੇ ਨਾਲ ਲੜੀ ਅਤੇ ਉਸ ਮੇਡ ਸਰਵੈਂਟ ਨੇ ਸੁਈਸਾਈਡ ਕਰ ਲਿਆ। ਅੱਜ ਉਹ ਏ.ਐਸ.ਆਈ. ਅਤੇ ਉਸਦੀ ਵਾਈਫ ਵਿਰੁੱਧ ਅਬੇਟਮੈਂਟ ਆਫ ਸੁਈਸਾਈਡ ਕੇਸ ਚਲ ਰਿਹਾ ਹੈ। ਮਹਿੰਦਰ ਸਿੰਘ ਕੇ.ਪੀ. ਸਾਹਿਬ ਗਲਤ ਨਹੀਂ ਬੋਲਦੇ। ਸੁਖਵਿੰਦਰ ਸਿੰਘ ਇਨ੍ਹਾਂ ਦਾ ਰਾਈਟ-ਹੈਂਡ ਹੈ ਅਤੇ ਜ਼ਿਲ੍ਹਾ ਪ੍ਰੀਸ਼ਦ ਦਾ ਮੈਂਬਰ ਹੈ। ਚੌਧਰੀ ਮਹਿੰਦਰ ਸਿੰਘ ਕੇ.ਪੀ. ਜੀ, ਉਸਦੇ ਨਾਲ ਖੁਦ ਥਾਣੇ ਗਏ ਪਰ ਥਾਣੇਦਾਰ ਨੇ ਉਸ ਨੂੰ ਉਹ ਖੜਕਾਇਆ, ਉਹ ਖੜਕਾਇਆ ਕਿ ਉਸਦੀ ਪਿੱਠ ਨੀਲੀ

ਕਰ ਦਿੱਤੀ । ਇਹ ਲਾਅ ਐਂਡ ਆਰਡਰ ਕੀ ਹੋਇਆ । ਇਨ੍ਹਾਂ ਨੇ ਤਾਂ ਆਪਣੇ ਦੋਸਤਾਂ ਨੂੰ ਵੀ ਨਹੀਂ ਬਖਸ਼ਿਆ । ਉਥੇ ਤੱਕੀਪੁਰ ਪਿੰਡ ਹੈ । ਸਿਰਫ ਦਸ ਮਿੰਟ ਵਾਸਤੇ ਤੱਕੀਪੁਰ ਪਿੰਡ ਚਲੇ ਜਾਣਾ । ਨੇੜੇ ਦੇ ਦਸ ਪਿੰਡਾਂ ਦੇ ਲੋਕ ਵੀ ਲੈ ਲੈਣਾ । ਉਥੇ ਤਿੰਨ ਸਕੇ ਭਰਾ ਸਨ । ਦੋ ਬਿਨਾਂ ਵਿਆਹੇ ਹੋਏ ਤੇ ਇੱਕ ਵਿਆਹਿਆ ਹੋਇਆ । ਇਹ ਤਿੰਨ ਨੌਜਵਾਨ ਔਰ ਇੱਕ ਉਥੇ ਜੀਤੀ ਬਦਮਾਸ਼ ਹੈ ਜਿਸ ਨੂੰ ਬੜੀ ਵੱਡੀ ਸਪੋਰਟ ਹੈ । ਮੇਰਾ ਖਿਆਲ ਹੈ ਕਿ ਕੰਗ ਸਾਹਿਬ ਉਸ ਨੂੰ ਜਾਣਦੇ ਹਨ, ਇਨ੍ਹਾਂ ਦਾ ਹਲਕਾ ਹੈ ।

**ਮੁੱਖ ਮੰਤਰੀ (ਬੈਠੇ ਬੈਠੇ)** : ਮੈਨੂੰ ਨਹੀਂ ਪਤਾ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤੁਹਾਨੂੰ ਕੀ ਪਤਾ ਹੋਣਾ ਹੈ । ਤੁਸੀਂ ਤਾਂ ਉਤੇ ਉਤੇ ਰਹਿੰਦੇ ਹੋ । ਹੇਠਲੀਆਂ ਗੱਲਾਂ ਦਾ ਤੁਹਾਨੂੰ ਕੀ ਪਤਾ । ਤਿੰਨ ਬੰਦੇ ਉਥੇ ਮਾਰੇ ਗਏ । ਤੁਹਾਨੂੰ ਤਾਂ ਸੁੱਖੀ ਦਾ ਪਤਾ ਹੈ । ਕੀ ਜੀਤੀ ਦਾ ਨਹੀਂ ਪਤਾ ? ਅੱਜ ਚੀਫ ਮਨਿਸਟਰ ਦਾ ਫਰਜ਼ ਬਣਦਾ ਹੈ ਕਿ ਅਗਰ ਲੀਡਰ ਆਫ ਦਿ ਆਪੋਜ਼ੀਸ਼ਨ ਆਖੇ ਤਾਂ ਕੇਵਲ ਦਸ-ਮਿੰਟ ਜਾਂ ਪੰਦਰਾਂ ਮਿੰਟ ਦਾ ਸਫਰ ਹੈ, ਉਹ ਉਥੇ ਜਾਣ । ਤਿੰਨ ਬੱਚਿਆਂ ਦੀਆਂ ਮਾਵਾਂ ਚੀਕਾਂ ਮਾਰਦੀਆਂ ਹਨ ਤੇ ਉਹ ਜੀਤੀ ਰਾਈਫਲ ਨਾਲ ਆਖਦਾ ਹੈ ਕਿ ਜਿਸ ਨੇ ਮੇਰੇ ਖਿਲਾਫ ਗਵਾਹੀ ਦਿੱਤੀ, ਉਸ ਦਾ ਵੀ ਇਹੀ ਹਸ਼ਰ ਹੋਵੇਗਾ । ਇਹ ਲਾਅ ਐਂਡ ਆਰਡਰ ਹੈ । ਮਾਨਯੋਗ ਸਪੀਕਰ ਸਾਹਿਬ, ਚਲੋ ਹੁਣ ਹੋਰ ਮਸਲੇ ਵੱਲ ਆਉਂਦੇ ਹਾਂ । ਅਸਲ ਗੱਲ ਕੀ ਹੈ ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਹਾਡਾ ਇੱਕ ਘੰਟਾ ਟਾਈਮ ਹੋ ਗਿਆ ਹੈ । ਹੋਰ ਕਿੰਨਾ ਸਮਾਂ ਲਓਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇੱਕ ਘੰਟਾ ਹੋਰ ਲਵਾਂਗਾ । ਹਾਊਸ ਭਾਂਵੇਂ ਜਿੰਨੀ ਦੇਰ ਮਰਜ਼ੀ ਐਕਸਟੈਂਡ ਕਰ ਲਓ । ਪੁਲਿਸ ਜਿਹੜੀ ਹੈ, ਉਹ ਪੀਪਲ ਫਰੈਂਡਲੀ ਹੋਣੀ ਚਾਹੀਦੀ ਹੈ, ਰਿਸਪਾਂਸੀਬਲ ਹੋਣੀ ਚਾਹੀਦੀ ਹੈ which is yet to emerge. In Punjab the average citizens view the Police Officers as oppressive, inaccessible, politicised and non- responsive. ਕੀ ਇਹੋ ਜਿਹੀ ਪੁਲਿਸ ਹੁੰਦੀ ਹੈ ? ਮਾਨਯੋਗ ਸਪੀਕਰ ਸਾਹਿਬ, ਕੀ ਅਸੀਂ ਇਸ ਪੁਲਿਸ ਤੇ ਇਤਬਾਰ ਕਰ ਸਕਦੇ ਹਾਂ ? ਪੁਲਿਸ ਦਾ ਕਿਹੜਾ ਕੰਮ ਠੀਕ ਹੈ ?

ਮਾਨਯੋਗ ਸਪੀਕਰ ਸਾਹਿਬ, ਹੁਣ ਮੈਂ ਇਕਨਾਮਿਕ ਐਂਗਲ ਤੇ ਆਉਂਦਾ ਹਾਂ । ਪਹਿਲਾਂ ਤਾਂ ਜੋ ਵਾਅਦੇ ਕੀਤੇ ਸਨ, ਉਹ ਪੂਰੇ ਨਹੀਂ ਕੀਤੇ ।

**ਮਾਨਯੋਗ ਸਪੀਕਰ** : ਤੁਸੀਂ ਅੱਧਾ ਘੰਟਾ ਹੋਰ ਲੈ ਲਓ ।

**ਮੁੱਖ ਮੰਤਰੀ (ਬੈਠੇ ਬੈਠੇ)** : ਸਾਰਿਆਂ ਤੇ ਮਿਹਰ ਕਰੋ । ਸਾਰਿਆਂ ਨੂੰ ਨੀਂਦ ਆ ਰਹੀ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੀ ਇਕਨਾਮਿਕ ਸਥਿਤੀ ਬਹੁਤ ਖਰਾਬ ਹੋ ਗਈ ਹੈ । ਅੱਜ ਪੰਜਾਬ ਸਟੇਟ ਪਿੱਛੇ ਰਹਿ ਗਈ ਹੈ ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇੰਡਸਟਰੀਅਲ ਸੈਕਟਰ ਵਿਚ ਸਾਡੀ ਗਰੋਥ ਰੇਟ ਚਾਰ ਪਰਸੈਂਟ ਹੈ ਜਦ ਕਿ ਇੰਡੀਆ ਲੈਵਲ ਤੇ ਅੱਠ ਪਰਸੈਂਟ ਹੈ। ਇਹ ਜਨਰਲ ਇਕਾਨਮੀ ਦੀ ਗੱਲ ਮੈਂ ਕੀਤੀ ਹੈ। ਪਰ ਕੈਪਿਟਾ ਇਨਕਮ ਵਿਚ ਅਸੀਂ ਇੱਕ ਨੰਬਰ ਤੇ ਸੀ ਜਦ ਕਿ ਹੁਣ ਪੰਜਵੇਂ ਨੰਬਰ ਤੇ ਹਾਂ। ਹਰਿਆਣਾ ਸਾਡਾ ਛੋਟਾ ਭਰਾ ਹੈ, ਉਹ ਵੀ ਸਾਡੇ ਤੋਂ ਅੱਗੇ ਨਿਕਲ ਗਿਆ ਹੈ। ਐਗਰੀਕਲਚਰ ਗਰੋਥ 1.8 ਪਰਸੈਂਟ ਹੈ। ਚਾਲੀ ਲੱਖ ਲੋਕ, ਸਾਡੇ ਬੱਚੇ ਅਨ-ਇੰਪਲਾਇਡ ਹਨ। ਪੰਜਾਬ ਦਾ ਫਾਰਮਰ ਸਾਰੇ ਹੀ ਹਿੰਦੁਸਤਾਨ ਵਿੱਚ ਸਭ ਤੋਂ ਵੱਧ ਇਨਡੈਬਟਡ ਹੈ। ਇਹ ਆਮ ਕਿਹਾ ਜਾਂਦਾ ਸੀ 'ਜਿਸ ਦੇ ਘਰ ਦਾਣੇ, ਉਸਦੇ ਕਮਲੇ ਵੀ ਸਿਆਣੇ' ਪਰ ਅੱਜ ਪਿੰਡਾਂ ਦੇ ਘਰਾਂ ਵਿਚ ਦਾਣੇ ਹੀ ਖਤਮ ਹੋ ਗਏ ਹਨ। ਤਰੱਕੀ ਦੇ ਸਾਰੇ ਕੰਮ ਢਿੱਲੇ ਪਏ ਹੋਏ ਹਨ। ਐਗਰੀਕਲਚਰ ਸੈਕਟਰ ਜਿਸਦੀ ਮਹਾਨਤਾ ਤੁਸੀਂ ਸਾਰੇ ਜਾਣਦੇ ਹੋ ਕਿ 39% ਜੀ.ਡੀ.ਪੀ. ਵਿਚ ਪੰਜਾਬ ਹਿੱਸਾ ਪਾਉਂਦਾ ਹੈ। 2/3 ਹਿੱਸਾ ਪਾਪੂਲੇਸ਼ਨ ਦਾ ਇਸ ਕਿੱਤੇ ਨਾਲ ਸੰਬੰਧਿਤ ਹੈ ਔਰ ਪੰਜਾਬ ਦੀ ਖੇਤੀਬਾੜੀ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਖਤਮ ਹੋ ਗਈ ਹੈ। ਇਨ੍ਹਾਂ ਨੇ ਕਿਵੇਂ ਧੋਖਾ ਕੀਤਾ ਹੈ ? ਜੇ ਇੱਕ ਵੀ ਲਫਜ਼ ਗਲਤ ਹੋਵੇ ਤਾਂ ਮੈਂ ਜਵਾਬਦੇਹ ਹਾਂ। ਪਹਿਲਾਂ ਬਜਟ ਦਾ ਚਾਰ ਪਰਸੈਂਟ ਖੇਤੀ ਤੇ ਲਗਾਇਆ ਜਾਂਦਾ ਸੀ। ਮਾਨਯੋਗ ਸਪੀਕਰ ਸਾਹਿਬ, ਤੁਸੀਂ ਤਾਂ ਬੈਠੇ ਰਹੋ।

ਮਾਨਯੋਗ ਸਪੀਕਰ : ਪੰਜ ਮਿੰਟ ਜਾਣਾ ਵੀ ਪੈਂਦਾ ਹੈ।

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਚਲੋ ਤੁਸੀਂ ਚਾਹ ਪੀ ਲਓ। ਫਿਰ ਆ ਜਾਣਾ। ਜੇ ਨਹੀਂ ਤਾਂ ਆਪਾਂ ਸਾਰੇ ਹੀ ਚਾਹ ਪੀ ਲੈਂਦੇ ਹਾਂ। ਫਿਰ ਕੰਟੀਨਿਊ ਕਰ ਦੇਵਾਂਗੇ।

ਮਾਨਯੋਗ ਸਪੀਕਰ : ਤੁਸੀਂ ਕੰਟੀਨਿਊ ਕਰੋ। ਤੁਸੀਂ ਬੋਲੋ।

*12.19 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੁੱਖ ਮੰਤਰੀ (ਬੈਠੇ ਬੈਠੇ) : ਬੋਰਿੰਗ ਸਪੀਚ।

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਬੋਰਿੰਗ ਤਾਂ ਲੱਗੂਗੀ। ਮਿਰਚਾਂ ਲੱਗਦੀਆਂ ਹਨ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਚਾਰ ਤਰ੍ਹਾਂ ਦੀਆਂ ਸਕੀਮਾਂ ਹਨ। ਇੱਕ ਹੈ ਪਲਾਨਡ ਸਕੀਮ, ਦੂਜੀ ਗੌਰਮਿੰਟ ਸ਼ੇਅਰਿੰਗ ਸਕੀਮ, ਤੀਜਾ ਸੈਂਟਰ ਗੌਰਮਿੰਟ ਸੌ ਫੀਸਦੀ ਏਡਿਡ ਸਕੀਮ ਤੇ ਚੌਥਾ ਟਰੈਡੀਸ਼ਨਲੀ ਸੈਂਟਰਲ ਸਕੀਮ। ਇਨ੍ਹਾਂ ਦੇ ਚਾਰ ਸਾਲਾਂ ਵਿਚ ਜਿਹੜੀ ਏਡ ਆਈ ਸੀ, ਇਨ੍ਹਾਂ ਦੇ ਚਾਰ ਸਾਲਾਂ ਵਿੱਚ 563 ਕਰੋੜ ਅਤੇ 76 ਲੱਖ ਰੁਪਏ ਦਾ ਆਊਟ ਲੇਅ ਸੀ ਅਤੇ ਖਰਚ ਹੋਇਆ ਕੇਵਲ 25 ਕਰੋੜ 56 ਲੱਖ ਰੁਪਿਆ। ਪਹਿਲਾਂ ਤਾਂ ਬਜਟ ਦਾ ਕੇਵਲ 4.5 ਪ੍ਰਤੀਸ਼ਤ ਹਿੱਸਾ ਖਰਚ ਹੋਇਆ ਮਤਲਬ ਹਰ ਸਾਲ 6 ਕਰੋੜ ਰੁਪਿਆ ਖਰਚ ਹੋਇਆ ਹੈ। ਐਗਰੀਕਲਚਰ ਦਾ ਐਡਾ ਵੱਡਾ ਮਹਿਕਮਾ ਹੈ।

ਇਹ ਸ਼ਰਾਬ ਦੇ ਠੇਕੇਦਾਰਾਂ ਨੂੰ 30–30 ਕਰੋੜ ਰੁਪਿਆ ਸਬਸਿਡੀ ਦਿੰਦੇ ਹਨ । ਜੇ ਇਹ 30–30 ਕਰੋੜ ਰੁਪਏ ਦੀ ਸਬਸਿਡੀ ਨਾ ਦਿੱਤੀ ਹੁੰਦੀ ਅਤੇ ਇਹ ਪੈਸਾ ਦਲਿਤਾਂ ਨੂੰ, ਕਿਸਾਨਾਂ ਨੂੰ ਦੇ ਦਿੰਦੇ ਤਾਂ ਉਹ ਤਾਂ ਤੁਹਾਡੇ ਤੇ ਖੁਸ਼ ਹੁੰਦੇ । ਇਹ ਹਾਲ ਹੈ ਇਨ੍ਹਾਂ ਦਾ ਇੱਕ ਤਾਂ ਪੈਸਾ ਕੋਈ ਖਰਚ ਨਹੀਂ ਹੋਇਆ, ਫਿਰ ਤਿੰਨ ਸਾਲ ਕਿਸਾਨਾਂ ਨੂੰ ਕੋਈ ਭਾਅ ਹੀ ਨਹੀਂ ਦਿੱਤਾ । ਤਿੰਨ ਸਾਲਾਂ ਵਿੱਚ 10 ਰੁਪਏ ਰੇਟ ਵਧਿਆ ਹੈ ਅਤੇ ਸਾਡੀ ਵਾਰੀ ਕਣਕ ਦਾ ਰੇਟ 46 ਰੁਪਏ ਵਧਦਾ ਹੁੰਦਾ ਸੀ ।

ਮੁੱਖ ਮੰਤਰੀ (ਬੈਠੇ ਬੈਠੇ) : ਬਿਲਕੁੱਲ ਨਹੀਂ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੇ ਮੇਰੀ ਗੱਲ ਗਲਤ ਹੋਵੇ ਤਾਂ I can discuss with you properly.

ਮੁੱਖ ਮੰਤਰੀ (ਬੈਠੇ ਬੈਠੇ) : ਸਿਰਫ ਇੱਕ ਵਾਰੀ 46 ਰੁਪਏ ਵਧਿਆ ਹੈ । ਬਾਕੀ ਸਮੇਂ ਸੱਤ ਰੁਪਏ ਹੀ ਵਧਦਾ ਰਿਹਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਰੇਟ ਵਧਾਉਣ ਦੀ ਸਾਡੀ ਔਸਤ 46 ਰੁਪਏ ਹੈ। ਕਈ ਵਾਰ ਇਸ ਤੋਂ ਵੱਧ ਵੀ ਰੇਟ ਵਧਿਆ ਹੈ । ਪੈਡੀ ਦੀ ਔਸਤ 33 ਰੁਪਏ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੇ 10 ਰੁਪਏ ਰੇਟ ਦੇਣਾ ਹੈ ਤਾਂ ਇਨਫਲੇਸ਼ਨ 18 ਰੁਪਏ ਵਧ ਗਈ । ਫਿਰ ਕਿਸਾਨਾਂ ਦੇ ਪੱਲੇ ਕੀ ਪਿਆ । ਸਰਕਾਰ ਨੇ ਕੀ ਕਰਨਾ ਹੈ ਜੇ ਆਪਾਂ ਲੋਕਾਂ ਦੀ ਮਿਹਨਤ ਦਾ ਮੁੱਲ ਨਾ ਦੇਈਏ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਸੀ ਕਿ ਨਰਮਾ ਬਹੁਤ ਹੋ ਗਿਆ । ਨਰਮਾ ਬੜਾ ਹੋ ਗਿਆ । ਉਹ ਕਿਉਂ ਹੋ ਗਿਆ ਕਿ ਜਿਹੜੀ ਸੇਮ ਸੀ, ਉਹ ਆਪਣੇ ਸਮੇਂ ਅਸੀਂ ਕੱਢ ਦਿੱਤੀ । ਨਰਮਾ ਹੋਣ ਲੱਗ ਪਿਆ । ਗੱਲ ਤਾਂ ਇਹ ਹੈ । ਇਹ ਗੌਰਮਿੰਟ ਦੀ ਵਜ੍ਹਾ ਨਾਲ ਨਹੀਂ, ਸਾਡੀ ਵਜ੍ਹਾ ਨਾਲ ਪ੍ਰੋਡਕਸ਼ਨ ਵਧੀ ਹੈ । ਵੇਖਣਾ ਇਹ ਹੈ ਕਿ ਤੁਸੀਂ ਖੇਤੀਬਾੜੀ ਲਈ ਕੀ ਕੀਤਾ । ਨਾ ਤੁਸੀਂ ਕੀਮਤਾਂ ਦਿੱਤੀਆਂ । ਨਾ ਇਨਪੁਟਸ ਦਿੱਤੇ । ਇਹ ਦੋਵੇਂ ਚੀਜ਼ਾਂ ਸਰਕਾਰ ਨੇ ਕਿਸਾਨ ਨੂੰ ਦੇਣੀਆਂ ਹੁੰਦੀਆਂ ਹਨ । ਸਸਤੇ ਇਨਪੁਟਸ ਨਹੀਂ ਦੇਣੇ ਤਾਂ ਕੀਮਤਾਂ ਵਧਾ ਦਿਓ । ਅੱਜ ਇਸ ਸਭ ਦਾ ਨਤੀਜਾ ਕੀ ਨਿਕਲਿਆ । ਅੱਜ 24000 ਕਰੋੜ ਰੁਪਏ ਦਾ ਕਿਸਾਨਾਂ ਦੇ ਸਿਰ ਤੇ ਕਰਜ਼ਾ ਹੈ । ਇੱਕ ਇਨ੍ਹਾਂ ਦੀ ਸ਼ੇਖੀਆ ਸਕੀਮ ਹੈ ਕੰਟਰੈਕਟ ਫਾਰਮਿੰਗ । ਉਸ ਨੂੰ ਡਾਈਵਰਸੀਫਿਕੇਸ਼ਨ ਵੀ ਆਖ ਦਿੰਦੇ ਹਨ । ਕੰਟਰੈਕਟ ਫਾਰਮਿੰਗ ਦਾ ਮਤਲਬ ਹੈ, ਜ਼ਮੀਨ ਕਣਕ-ਝੋਨੇ ਹੇਠੋਂ ਘਟਾਈ ਜਾਵੇ । 24 ਲੱਖ ਏਕੜ ਇਸ ਦੇ ਹੇਠ ਲਿਆਉਣੇ ਸਨ ਕਿ 24 ਲੱਖ ਏਕੜ ਅਸੀਂ ਝੋਨੇ ਤੋਂ ਘਟਾਵਾਂਗੇ ਲੇਕਿਨ ਉਲਟਾ ਚਾਰ ਲੱਖ ਏਕੜ ਰਕਬਾ ਹੋਰ ਵਧ ਗਿਆ । ਇਹ ਦੇਖ ਲਓ । ਉਸ ਦਾ ਨਤੀਜਾ ਕੀ ਹੈ । ਸੱਤ ਕਰੋੜ ਰੁਪਿਆ ਤਾਂ ਇਨ੍ਹਾਂ ਨੇ ਦੇ ਦਿੱਤਾ ਉਨ੍ਹਾਂ ਕੰਪਨੀਆਂ ਨੂੰ ਜਿਹੜੀਆਂ ਕਿਸਾਨਾਂ ਨੂੰ ਐਕਸਟੈਨਸ਼ਨ ਵਰਕ ਸਿਖਾਉਣਗੀਆਂ । ਉਹ ਪਿੰਡਾਂ ਦੇ ਬੰਦਿਆਂ ਨੂੰ ਸਿਖਾਉਣਗੀਆਂ ਕਿ ਝੋਨਾ ਅਤੇ ਕਣਕ ਕਿਵੇਂ ਲਗਾਈਦੀ ਹੈ । ਇਨ੍ਹਾਂ ਨੇ ਸੱਤ ਕਰੋੜ ਰੁਪਿਆ ਦੇ ਦਿੱਤਾ ਪਰ ਉਨ੍ਹਾਂ ਨੇ ਕੋਈ ਐਕਸਟੈਨਸ਼ਨ ਵਰਕ ਨਹੀਂ ਸਿਖਾਇਆ । ਇੱਕ ਸੱਤ ਕਰੋੜ ਰੁਪਿਆ ਹੋਰ ਟੀ.ਵੀ. ਵਾਲਿਆਂ ਨੂੰ ਦੇ ਦਿੱਤਾ ਕਿ ਪਰਾਪੇਗੰਡਾ ਕਰੋ । ਇਸ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਲਈ ਇਨ੍ਹਾਂ ਦੇ ਰਾਜ ਵਿੱਚ ਕਿਸਾਨ ਤੇ ਵਧੇਰੇ ਬੋਝ ਪਿਆ ਹੈ। ਕਿਸਾਨਾਂ ਤੇ 3408 ਕਰੋੜ ਰੁਪਏ ਦਾ ਬੋਝ ਪਿਆ ਹੈ, ਜਿਹੜੇ ਡੀਜ਼ਲ ਦੇ ਭਾਅ ਵਧੇ ਹਨ, ਬਿਜਲੀ ਦੇ ਰੇਟ ਵਧੇ ਹਨ ਜਾਂ ਇਰੀਗੇਸ਼ਨ ਦੇ ਵਧੇ ਹਨ। ਅੱਜ ਲੋਕਾਂ ਦਾ ਇਹ ਹਾਲ ਹੈ। ਫਿਰ ਇਹ ਇਸ਼ਤਿਹਾਰ ਲਿਖ ਦਿੰਦੇ ਹਨ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਕਦੇ ਇਹ ਇਸ਼ਤਿਹਾਰ ਨਹੀਂ ਪੜ੍ਹਦਾ। ਪੰਜਾਬ ਦੇ ਲੋਕ ਵੀ ਇਸ਼ਤਿਹਾਰ ਨਹੀਂ ਪੜ੍ਹਦੇ। ਪਰ ਇੱਕ ਦਿਨ ਮੈਂ ਨੀਚੇ ਪੜ੍ਹ ਲਿਆ, ਉਸ ਵਿੱਚ ਲਿਖਿਆ ਸੀ–

ਬੱਲੇ ਬੱਲੇ ਅਮਰਿੰਦਰ ਦੀਏ ਸਰਕਾਰੇ, ਅਮੀਰ ਬਣਾ ਦਿੱਤੇ ਕਿਸਾਨ ਸਾਰੇ।

ਖੇਤਾਂ ਵਿੱਚ ਹਰਿਆਲੀ ਅਤੇ ਚਿਹਰੇ ਤੇ ਛਾਈ ਲਾਲੀ।

ਅਗਾਂਹ ਟ੍ਰਿਬਿਊਨ ਅਖਬਾਰ ਵਿੱਚ ਕਿਸੇ ਨੇ ਆਰਟੀਕਲ ਲਿਖਿਆ। ਮੈਂ ਉਸ ਦਾ ਨਾਮ ਨਹੀਂ ਜਾਣਦਾ ਪਰ ਉਸ ਵਿੱਚ ਉਸ ਨੇ ਲਿਖਿਆ ਹੈ—

ਮੂੰਹ ਵਿੱਚ ਸੋਨੇ ਦਾ ਚਮਚਾ ਲੈ ਕੇ ਪੈਦਾ ਹੋਏ, ਵਿਰਾਸਤੀ ਸ਼ਾਹੀ ਮਹਿਲਾਂ ਵਿੱਚ ਰਹਿਣ ਵਾਲੇ, ਪਵਨ ਹੰਸ ਦੇ ਪਰਾਂ ਤੇ ਉਡਣ ਵਾਲੇ ਵਿਅੱਕਤੀ ਦੇ ਹਰੇ ਚਸ਼ਮੇ ਵਿਚੋਂ ਦਿਸਦੀ ਹੈ ਹਰਿਆਲੀ ਤੇ ਲਾਲੀ। ਵੈਸੇ ਕਿਸਾਨ, ਮਜ਼ਦੂਰ, ਮੁਲਾਜ਼ਮ ਦੀ ਹੈ ਬਦਹਾਲੀ।

ਇਹ ਪਰਸੋਂ ਦੇ ਟ੍ਰਿਬਿਊਨ ਵਿੱਚ ਹੈ। ਜੇ ਕਹੋ ਤਾਂ ਮੈਂ ਕਟਿੰਗ ਭੇਜ ਦਿੰਦਾ ਹਾਂ ਪਰ ਤੁਹਾਡੇ ਚਹਿਲ ਸਾਹਿਬ ਕਾਫੀ ਸਿਆਣੇ ਹਨ। ਉਹ ਇਹੋ ਜਿਹੀ ਖਬਰ ਤੁਹਾਨੂੰ ਨਹੀਂ ਦਿੰਦੇ ਨਹੀਂ ਤਾਂ ਤੁਸੀਂ ਕਹੋਗੇ ਕਿ ਤੂੰ ਇੰਤਜ਼ਾਮ ਨਹੀਂ ਕੀਤਾ। ਤੂੰ ਰੋਕਿਆ ਨਹੀਂ। ਇਹ ਆਰਟੀਕਲ ਕਿਵੇਂ ਆ ਗਿਆ? ਉਹ ਇਹੋ ਜਿਹੀ ਗੱਲ ਤੁਹਾਨੂੰ ਨਹੀਂ ਦੱਸਦੇ। ਐਗਰੀਕਲਚਰ ਦਾ ਮਸਲਾ ਹੋ ਗਿਆ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਹੁਣ ਇੰਡਸਟਰੀ ਲੈ ਲਵੋ, ਕੋਈ ਵੀ ਮੁਲਕ ਜਾਂ ਸੂਬਾ ਤਰੱਕੀ ਨਹੀਂ ਕਰ ਸਕਦਾ ਜਦੋਂ ਤੱਕ ਉਸ ਦੇ ਵਿੱਚ ਇੰਡਸਟਰੀ ਦੇ ਵਿੱਚ ਵਾਧਾ ਨਾ ਹੋਵੇ। 23 ਪ੍ਰਤੀਸ਼ਤ ਇਨਕਮ ਸਾਨੂੰ ਇੰਡਸਟਰੀ ਤੋਂ ਆਉਂਦੀ ਹੈ ਲੇਕਿਨ ਸਾਡੀ ਇੰਡਸਟਰੀ ਵਿਚ ਵੀ ਗਰੋਥ ਬੜੀ ਘੱਟ ਹੈ। ਕੋਈ ਵੀ ਸਿਗਨੀਫੀਕੈਂਟ ਇੰਡਸਟਰੀ, ਜਿਸਨੂੰ ਮੈਨੂਫੈਕਚਰਿੰਗ ਇੰਡਸਟਰੀ ਕਹਿੰਦੇ ਹਨ, ਉਹ ਪੰਜਾਬ ਦੇ ਵਿੱਚ ਇਕ ਵੀ ਨਹੀਂ ਲੱਗੀ। ਇਹ ਤਾਂ ਜਿਹੜੀਆਂ ਪੁਰਾਣੀਆਂ ਇੰਡਸਟਰੀਆਂ ਵਾਲਿਆਂ ਨੇ ਆਪਣੀ ਐਕਸ-ਪੈਨਸ਼ਨ ਕਰ ਲਈ ਪਰ ਸਵਾਦ ਤਾਂ ਫਿਰ ਆਉਂਦਾ ਜੇਕਰ ਇਹ ਕੋਈ ਮੈਨੂਫੈਕਚਰਿੰਗ ਇੰਡਸਟਰੀ ਲੈ ਕੇ ਆਉਂਦੇ। ਕੋਈ ਮੈਨੂਫੈਕਚਰਿੰਗ ਇੰਡਸਟਰੀ ਨਹੀਂ ਆਈ ਸਿਰਫ ਐਕਸਪੈਨਸ਼ਨ ਹੋਈ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਅੰਕੜੇ ਦੇ ਦਿੰਦਾ ਹਾਂ ਔਰ ਐਫ.ਐਮ. ਸਾਹਿਬ ਤੁਸੀਂ ਨੋਟ ਕਰ ਲੈਣਾ। ਇਨ੍ਹਾਂ ਦੇ ਵੇਲੇ 2370 ਕਰੋੜ ਰੁਪਏ ਦੀ ਇੰਡਸਟਰੀ ਮੈਟੀਰੀਅਲਾਈਜ਼ ਹੋਈ ਹੈ ਜਦ ਕਿ ਸਾਡੇ ਵੇਲੇ 9097.59 ਕਰੋੜ ਰੁਪਏ

ਦੀ ਮੈਨੂਫੈਕਚਰਿੰਗ ਇੰਡਸਟਰੀ ਆਈ ਹੈ । ਪਰ ਤੁਸੀਂ ਤਾਂ ਇੰਡਸਟਰੀ ਦੇ ਬਾਰੇ ਕਹਿੰਦੇ ਹੋ ਕਿ ਛਬਿਬਰੀ ਲਗਾ ਦਿੱਤੀ ਹੈ ਅਤੇ ਅੱਜ ਦੇ ਅਖਬਾਰ ਵਿਚ ਇਸ ਬਾਰੇ ਆਇਆ ਵੀ ਹੈ । ਮੇਰਾ ਖਿਆਲ ਹੈ ਕਿ ਤੁਸੀਂ ਕਿਸੇ ਅਫ਼ਸਰ ਨੂੰ ਆਖ ਦਿੱਤਾ ਹੋਵੇਗਾ ਕਿ ਜਿੰਨੇ ਵੀ ਇੰਡਸਟਰੀਲਿਸਟ ਹਨ, ਉਨ੍ਹਾਂ ਦੇ ਡਾਇਰੈਕਟਰੀ ਦੇ ਵਿਚੋਂ ਨਾਮ ਲੈ ਲਵੋ ਅਤੇ ਉਨ੍ਹਾਂ ਦਾ ਨਾਮ ਲਿਖ ਕੇ ਇਸ਼ਤਿਹਾਰ ਕਰ ਦਿਉ, 50 ਕਰੋੜ, 40 ਕਰੋੜ ਜਾਂ 30 ਕਰੋੜ ਰੁਪਏ । ਇਨ੍ਹਾਂ ਦੀ ਇਹ ਗੱਲ ਠੀਕ ਹੈ ਕਿ ਇਨ੍ਹਾਂ ਨੇ ਰੈਜ਼ੀਡੈਂਸਲ ਪ੍ਰਾਜੈਕਟਸ, ਮਲਟੀਪਲੈਕਸ, ਸਮਾਲ ਹੋਟਲਜ਼ ਜ਼ਰੂਰ ਸੈਂਕਸ਼ਨ ਕੀਤੇ ਹਨ । ਹੁਣ ਅੱਜ ਕਲ੍ਹ ਜਿਹੜਾ ਜ਼ਿਆਦਾ ਸ਼ੌਕ ਹੈ, ਜਿਹੜੀ ਹਾਈ ਪਾਵਰਡ ਕਮੇਟੀ ਦੀ ਮੀਟਿੰਗ ਹੈ, ਉਹ ਦੂਜੇ ਤੀਜੇ ਦਿਨ ਜ਼ਰੂਰ ਕਰ ਲੈਂਦੇ ਹਨ ਕਿਉਂਕਿ ਉਸਦੇ ਵਿਚੋਂ ਗੱਫਾ ਮਿਲਦਾ ਹੈ । ਇਹ ਤਾਂ ਰੋਜ਼ ਸੈਂਕਸ਼ਨ ਕਰਦੇ ਹਨ ਤੇ ਕਾਗਜ਼ੀ ਕਾਰਵਾਈ ਕਰ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਇੱਕ ਲੱਖ ਕਰੋੜ ਰੁਪਏ ਦੇ ਪ੍ਰਾਜੈਕਟ ਲਗਾ ਦਿੱਤੇ ਹਨ, ਮੈਂ ਤਾਂ ਕਿਤੇ ਵੇਖੇ ਨਹੀਂ, ਕਿਉਂਕਿ ਮੈਂ ਹਰ ਰੋਜ਼ ਬਾਹਰ ਫਿਰਦਾ ਰਹਿੰਦਾ ਹਾਂ । ਵੈਰੀ ਕਨਸੈਪਟ ਆਫ ਦੀ ਇੰਡਸਟਰੀ ਇਨ੍ਹਾਂ ਨੇ ਗਵਾ ਦਿੱਤੀ ਹੈ, ਇੰਡਸਟਰੀ ਹੋਰ ਚੀਜ਼ ਹੁੰਦੀ ਹੈ । ਫਿਰ ਇਹ ਕਹਿੰਦੇ ਸਨ ਕਿ 52 ਹਜ਼ਾਰ ਕਰੋੜ ਰੁਪਏ ਦੇ ਨਾਲ ਇੰਡਸਟਰੀ ਲਗਾ ਕੇ ਲੱਖਾਂ ਲੋਕਾਂ ਨੂੰ ਇੰਪਲਾਇਮੈਂਟ ਦੇ ਦਿਆਂਗੇ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਚਾਰ ਸਾਲਾਂ ਦੇ ਵਿੱਚ ਇਨ੍ਹਾਂ ਦੇ ਕੋਲੋਂ ਇੱਕ ਬੰਦਾ ਵੀ ਨਹੀਂ ਰੱਖਿਆ ਗਿਆ, ਹੁਣ ਇਹ ਅੱਠ ਮਹੀਨਿਆਂ ਲੱਖਾਂ ਬੰਦਿਆਂ ਨੂੰ ਕਿਸ ਤਰ੍ਹਾਂ ਲਗਾ ਦੇਣਗੇ । ਇਹ ਇੱਕ ਆਈ-ਵਾਸ਼ ਹੈ । ਇਨ੍ਹਾਂ ਦੇ ਨਾਲ ਤੁਹਾਨੂੰ ਕਿਸੇ ਨੇ ਵੋਟ ਨਹੀਂ ਦੇਣੀ, ਇਹ ਤਜਵੀਜ਼ਾਂ ਐਵੇਂ ਤੁਹਾਡੇ ਮਨ ਵਿਚ ਹਨ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਕਾਰਸਪੌਂਡੈਂਟ ਅਮਰ ਸੰਧੂ, ਹਿੰਦੁਸਤਾਨ ਟਾਈਮਜ਼, ਵੱਲੋਂ ਲਿਖਿਆ ਗਿਆ ਹੈ, the vast majority will see the Government as nothing but the biggest land speculator of all. ਇਹ ਕਹਿੰਦੇ ਹਨ ਕਿ ਅਸੀਂ ਜ਼ਮੀਨਾਂ ਦੇ ਭਾਅ ਵਧਾ ਦਿੱਤੇ ਹਨ ਜਦ ਕਿ ਅਸੀਂ ਵਧਾਏ ਸਨ ਅਤੇ ਕਾਨੂੰਨ ਦੇ ਮੁਤਾਬਿਕ ਵਧਾਏ ਸਨ । ਇਨ੍ਹਾਂ ਦੇ ਵੇਲੇ ਤਿੰਨ ਸਾਲ ਦੀਆਂ ਰਜਿਸਟਰੀਆਂ ਵੇਖ ਲਈਆਂ ਜਾਂਦੀਆਂ ਸਨ ਅਤੇ ਰਜਿਸਟਰੀਆਂ ਕਿਸਾਨ ਵਿਚਾਰੇ ਕਰਵਾਉਂਦੇ ਨਹੀਂ ਸਨ । ਦੋ ਤਿੰਨ ਦੀ ਔਸਤ ਲੈ ਕੇ ਉਨ੍ਹਾਂ ਨੂੰ 20-50 ਹਜ਼ਾਰ ਰੁਪਿਆ ਦੇ ਦਿੱਤਾ । ਲੇਕਿਨ ਸਾਡੇ ਵੇਲੇ ਸਰਕਾਰ ਨੇ ਫੈਸਲਾ ਕੀਤਾ ਕਿ ਕਿਸੇ ਕਿਸਾਨ ਦੀ ਜਾਇਦਾਦ ਲੈਣੀ ਹੈ, ਐਕੁਆਇਰ ਕਰਨੀ ਹੈ ਤਾਂ ਉਸ ਦੇ ਲਈ ਇੱਕ ਕਮੇਟੀ ਬਣਾਈ ਜਾਵੇਗੀ ਜਿਸ ਦੇ ਵਿਚ ਸਰਪੰਚ ਮੈਂਬਰ ਐਮ.ਐਲ.ਏ. ਮੈਂਬਰ ਅਤੇ ਡੀ.ਸੀ. ਉਸ ਦਾ ਮੈਂਬਰ ਹੋਵੇਗਾ ਅਤੇ ਜੋ ਮਾਰਕੀਟ ਵੈਲਿਯੂ ਹੋਵੇਗੀ, ਉਸ ਦੇ ਮੁਤਾਬਿਕ ਪੈਸੇ ਦਿੱਤੇ ਜਾਣਗੇ ਤੇ ਇਸੇ ਤਰ੍ਹਾਂ ਅਸੀਂ ਦਿੱਤੇ ਸਨ । ਤੁਸੀਂ ਰਿਫਾਈਨਰੀ ਵਾਲੀ ਜਗ੍ਹਾ ਜਾ ਕੇ ਪੁੱਛ ਲਵੋ ਕਿ ਅਸੀਂ ਉਦੋਂ 8-8 ਜਾਂ 9-9 ਲੱਖ ਰੁਪਿਆ ਲੋਕਾਂ ਨੂੰ ਦਿੱਤਾ ਹੈ ਜਦ ਕਿ ਉਸ ਵੇਲੇ ਉਥੇ ਦੋ ਤਿੰਨ ਲੱਖ ਰੁਪਏ ਰੇਟ ਸੀ । ਇਨ੍ਹਾਂ ਦੇ ਵੇਲੇ ਸੈਂਟਰਲ ਪ੍ਰਾਜੈਕਟ ਕੋਈ ਵੀ ਨਹੀਂ ਆਇਆ । ਮੈਨੂੰ ਦੱਸ ਦਿਉ ਕਿ ਇੱਕ ਵੀ ਆਇਆ ਹੋਵੇ ਜਿਵੇਂ ਅਸੀਂ 16 ਹਜ਼ਾਰ ਕਰੋੜ ਰੁਪਏ ਦੀ ਰਿਫਾਈਨਰੀ ਲੈ ਕੇ ਆਏ ਸੀ । ਇਨ੍ਹਾਂ ਦੇ ਵੇਲੇ ਇੱਕ ਵੀ ਨਹੀਂ ਆਈ । ਜਿਹੜੀ ਇਹ ਰਿਫਾਈਨਰੀ ਸੀ, ਉਸ ਦੇ ਵਿੱਚ ਵਿਚੋਲੇ ਬਾਰੇ ਮੈਨੂੰ ਪਤਾ ਹੈ ਕਿ ਕੌਣ ਸੀ ਅਤੇ ਉਸ ਦੇ ਕਹਿਣ ਦੇ ਉਤੇ ਉਥੇ ਚਾਰ ਸਾਲਾਂ ਦੇ ਵਿੱਚ ਕੋਈ ਵੀ ਕੰਮ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਨਹੀਂ ਕਰਵਾਇਆ ਗਿਆ ਜਿਸ ਦੇ ਨਾਲ ਪੰਜਾਬ ਦਾ ਕਿੰਨਾ ਨੁਕਸਾਨ ਹੋਇਆ ਹੈ ਅਤੇ ਚੀਜ਼ਾਂ ਦੀਆਂ ਕੀਮਤਾਂ ਕਿੰਨੀਆਂ ਵਧ ਗਈਆਂ ਹਨ। ਇਸ ਦੇ ਨਾਲ ਹੀ ਉਥੇ ਹੋਰ ਪੈਟਰੋਕੈਮੀਕਲਜ਼ ਵੀ ਲੱਗਣੇ ਸਨ ਜਿਹੜੇ ਕਿ ਚੰਡੀਗੜ੍ਹ ਵਿਖੇ ਇੰਡੀਅਨ ਆਇਲ ਕੰਪਨੀ ਨੇ ਲਗਾ ਲਏ ਹਨ, ਉਸ ਤੋਂ ਵੀ ਅਸੀਂ ਗਏ। ਇਸ ਤੋਂ ਇਲਾਵਾ ਸਭ ਤੋਂ ਵੱਡੀ ਗੱਲ ਇਹ ਸੀ ਕਿ ਉਥੇ 500 ਮੈਗਾਵਾਟ ਬਿਜਲੀ ਪੈਦਾ ਹੋਣੀ ਸੀ, ਇਹ ਤੁਸੀਂ ਬਿਲਕੁਲ ਕੱਟ ਕਰ ਦਿੱਤੀ ਹੈ। ਇਸ ਦੇ ਬਾਰੇ ਤੁਸੀਂ ਪ੍ਰਾਜੈਕਟ ਰਿਪੋਰਟ ਪੜ੍ਹ ਲੈਣਾ। ਜੇਕਰ ਉਥੋਂ 509 ਮੈਗਾਵਾਟ ਬਿਜਲੀ ਮਿਲ ਜਾਂਦੀ ਤਾਂ ਇਸ ਦੇ ਨਾਲ ਕਿੰਨਾ ਫਾਇਦਾ ਹੋਣਾ ਸੀ। ਫੇਰ ਫਾਰੇਨ ਡਾਇਰੈਕਟ ਇਨਵੈਸਟਮੈਂਟ ਸਾਰੇ ਹਿੰਦੁਸਤਾਨ ਵਿਚ 5 ਮਿਲੀਅਨ ਡਾਲਰ ਦੇ ਕਰੀਬ ਆਈ ਜਿਸ ਵਿਚੋਂ 75% 16 ਸਟੇਟਾਂ ਵਿਚ ਗਈ ਹੈ। ਫਾਰੇਨ ਡਾਇਰੈਕਟ ਇਨਵੈਸਟਮੈਂਟ ਵਾਸਤੇ ਟੂਰ ਤਾਂ ਬਹੁਤ ਹੋ ਗਏ ਪਰ ਇਥੇ ਆਇਆ ਕੁਝ ਨਹੀਂ। ਇੰਡਸਟਰੀ ਵਾਲਿਆਂ ਨਾਲ ਵਾਅਦੇ ਕੀਤੇ ਸੀ ਪਰ ਵਾਅਦਿਆਂ ਨੂੰ ਤਾਂ ਇਹ ਕੁਝ ਸਮਝਦੇ ਨਹੀਂ। ਭਾਵੇਂ ਵਾਅਦਾ ਮੈਨੀਫੈਸਟੋ ਵਿਚ ਹੋਵੇ ਅਤੇ ਭਾਵੇਂ ਗਵਰਨਰ ਐਡਰੈੱਸ ਵਿਚ ਹੋਵੇ। ਇਨ੍ਹਾਂ ਨੇ ਇਹ ਵੀ ਵਾਅਦਾ ਕੀਤਾ ਸੀ ਕਿ ਕੈਪੀਟਲ ਸਬਸਿਡੀ ਦੇਵਾਂਗੇ। ਲੇਕਿਨ ਇਕ ਪੈਸਾ ਵੀ ਨਹੀਂ ਦਿੱਤਾ। ਫਰੇਟ ਐਕਸਪੋਰਟ ਸਬਸਿਡੀ ਵੀ ਨਹੀਂ ਦਿੱਤੀ। ਇਕ ਗੱਲ ਮੰਨਦਾ ਹਾਂ ਕਿ ਇਨ੍ਹਾਂ ਨੂੰ ਦੋ ਚੀਜ਼ਾਂ ਨਾਲ ਪਿਆਰ ਹੈ—ਇਕ ਤਾਂ ਸ਼ਰਾਬ ਨਾਲ ਤੇ ਇਕ ਆਪਣੇ ਬੰਦਿਆਂ ਨਾਲ। ਤੇ ਜਿਹੜੀ ਸਬਸਿਡੀ ਹੈ, ਇਹ ਇਨ੍ਹਾਂ ਨੇ ਚਾਰ ਬੰਦਿਆਂ ਨੂੰ ਹੀ ਦਿੱਤੀ ਹੈ ਤੇ ਉਹ ਵੀ ਡਿਸਟਿਲਰੀਆਂ ਵਾਸਤੇ ਦਿੱਤੀ ਹੈ। Distillery is not a Public sector industry. ਹਿੰਦੁਸਤਾਨ ਦੀ ਕਿਸੇ ਵੀ ਸਰਕਾਰ ਨੇ ਡਿਸਟਿਲਰੀਆਂ ਨੂੰ ਇਸ ਤਰ੍ਹਾਂ ਦੀਆਂ ਰਿਆਇਤਾਂ ਨਹੀਂ ਦਿੱਤੀਆਂ। ਅਸੀਂ ਇਥੇ ਸ਼ਰਾਬ ਦੇ ਦਰਿਆ ਤਾਂ ਨਹੀਂ ਵਹਾਉਣੇ। ਇਕ ਪੌਂਟੀ ਚੱਢਾ ਨੂੰ, ਇਕ ਰਾਣਾ ਗੁਰਜੀਤ ਸਿੰਘ ਨੂੰ, ਇਕ ਸੂਰਜ ਗੁਪਤਾ ਨੂੰ ਤੇ ਇਕ ਵਿਨੋਦ ਸ਼ਰਮਾ ਨੂੰ ਸਬਸਿਡੀ ਇਨ੍ਹਾਂ ਨੇ ਦਿੱਤੀ ਹੈ। ਕਿਸੇ ਨੂੰ 90 ਕਰੋੜ ਤੇ ਬਾਕੀਆਂ ਨੂੰ 30-30 ਕਰੋੜ, ਇਸ ਤਰ੍ਹਾਂ 400 ਕਰੋੜ ਰੁਪਏ ਦੀ ਐਕਸਾਈਜ਼ ਸਬਸਿਡੀ ਇਨ੍ਹਾਂ ਨੇ ਉਨ੍ਹਾਂ ਨੂੰ ਦਿੱਤੀ ਹੈ। 400 ਕਰੋੜ ਰੁਪਿਆ ਬੜੀ ਵੱਡੀ ਚੀਜ਼ ਹੁੰਦੀ ਹੈ। ਇਹ ਉਨ੍ਹਾਂ ਚਾਰ ਬੰਦਿਆ ਨੂੰ ਦਿੱਤੀ ਗਈ ਹੈ ਜਿਹੜੇ ਕਿ ਅਮੀਰ ਹਨ। ਇਨ੍ਹਾਂ ਨੇ ਸਬਸਿਡੀ ਕੀ ਕਰਨੀ ਸੀ। ਹੋਰ ਇਨ੍ਹਾ ਨੂੰ ਕਿੰਨਾ ਅਮੀਰ ਬਣਾਉਣਾ ਹੈ ? ਕਿੰਨਾ ਹਿੱਸਾਪੱਤੀ ਪਾਉਣੀ ਹੈ ? ਇਹ ਹੀ ਨਹੀਂ, ਜਿਨ੍ਹਾਂ ਦੀ ਚੰਗੀ ਇੰਡਸਟਰੀ ਚਲਦੀ ਸੀ, ਉਨ੍ਹਾਂ ਨੂੰ ਵੀ ਵਨ ਟਾਈਮ ਸੈਟਲਮੈਂਟ ਕਰ ਦਿੱਤੀ। ਕਾਰਪੋਰੇਸ਼ਨ ਦੇ ਪੈਸੇ, ਗੌਰਮਿੰਟ ਦੇ ਪੈਸੇ ਦੇਣੇ ਸੀ, ਉਹ ਚੰਗੀਆਂ ਕੰਪਨੀਆਂ ਚਲਾਉਣ ਵਾਲਿਆਂ ਨੂੰ ਦੇ ਦਿਤੇ 300 ਕਰੋੜ ਰੁਪਏ। ਅੰਨ੍ਹਾ ਵੰਡੇ ਸੀਰਨੀਆਂ, ਮੁੜ ਮੁੜ ਘਰਦਿਆਂ ਨੂੰ ਦੇ। ਉਹ 8-7 ਬੰਦੇ ਜੋ ਇਸ ਸਰਕਾਰ ਨੂੰ ਆਪਣੇ ਦਿੱਸਦੇ ਸੀ, ਉਨ੍ਹਾਂ ਨੂੰ ਇਹ ਪੰਜੇ ਦੇ ਦਿੱਤੇ।

ਪਿੰਡਾਂ ਵਿਚ ਅਸੀਂ ਜੋ ਫੋਕਲ ਪੁਆਇੰਟ ਲਾਏ ਸਨ ਉਹ ਸਾਰੇ ਇਨ੍ਹਾਂ ਨੇ ਭੰਗ ਕਰ ਦਿੱਤੇ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਲੰਧਰ ਤੋਂ ਮੈਨੂੰ ਇਕ ਟੈਲੀਫੋਨ ਆਇਆ ਇੰਡਸਟ੍ਰੀਲਿਸਟਾਂ ਦਾ, ਮੈਂ ਕਿਹਾ ਦੱਸੋ, ਕਹਿੰਦੇ ਤੁਹਾਡਾ ਧੰਨਵਾਦ ਕਰਨਾ ਹੈ। ਮੈਂ ਕਿਹਾ ਮੇਰਾ ਧੰਨਵਾਦ ? ਮੈਂ ਸਮਝ ਨਾ ਸਕਿਆ। ਮੈਨੂੰ ਕਹਿੰਦੇ ਕਿ ਜਦੋਂ

ਤੁਸੀਂ ਗਦਾਈਪੁਰ ਗਏ ਸੀ... ਇਕ ਇੰਡਸਟ੍ਰੀਅਲ ਸੈਂਟਰ ਹੈ ਤੇ ਫੋਕਲ ਪੁਆਇੰਟ ਹੈ ਗਦਾਈਪੁਰ । ਮੈਂ ਉਥੇ ਗਿਆ ਸੀ ਤੇ ਮੈਨੂੰ ਉਨ੍ਹਾਂ ਨੇ ਆਪਣੀ ਤਕਲੀਫ ਦੱਸੀ ਕਿ ਜੋ ਇਹ ਸਾਡਾ ਇੰਡਸਟ੍ਰੀਅਲ ਸੈਂਟਰ ਹੈ, ਇਸ ਦੀਆਂ ਕੀਮਤਾਂ ਵਧਾਈ ਜਾਂਦੇ ਹਨ, ਇਨਹਾਂਸ ਕਰੀ ਜਾਂਦੇ ਹਨ । ਮੈਂ ਕਿਹਾ ਕਿ ਮੇਰੇ ਕੀ ਵੱਸ ਹੈ ? ਤੁਹਾਨੂੰ ਕੀ ਲੱਗਦਾ ਹੈ ਕਿ ਮੇਰੇ ਆਖੇ ਤੇ ਠੀਕ ਹੋ ਜਾਵੇਗਾ । ਇਕ ਹੋਰ ਉਥੇ ਗਦਾਈਪੁਰ ਵਿਚ ਉਨ੍ਹਾਂ ਨੂੰ ਨੋਟਿਸ ਆ ਗਿਆ ਸੀ ਕਿ ਤੁਹਾਨੂੰ ਉਜਾੜਿਆ ਜਾਵੇਗਾ ਜਦੋਂ ਪਤਾ ਲੱਗਾ ਕਿ ਮੈਂ ਉਥੇ ਉਨ੍ਹਾਂ ਨਾਲ ਗੱਲ ਕਰ ਆਇਆ ਹਾਂ ਤਾਂ ਥੋੜ੍ਹੇ ਦਿਨ ਬਾਅਦ ਉਥੇ ਸਰਕਾਰ ਪਹੁੰਚ ਗਈ । ਕਹਿੰਦੇ ਨਾ ਤੁਹਾਡੇ ਕੋਲੋਂ ਇਨਹਾਂਸਮੈਂਟ ਲਵਾਂਗੇ ਤੇ ਗਦਾਈਪੁਰ ਵਿਚ ਜਿਥੇ ਬੁਲਡੋਜ਼ਰ ਖੜ੍ਹਾ ਸੀ, ਉਥੇ ਕਹਿੰਦੇ ਕਿ ਤੁਹਾਨੂੰ ਕੋਈ ਤਕਲੀਫ਼ ਨਹੀਂ ਦੇਵਾਂਗੇ । ਤੁਹਾਨੂੰ ਪਤਾ ਹੀ ਹੈ ਇਹ ਕਿਵੇਂ ਹੋਇਆ ਹੈ, ਤੁਹਾਡੇ ਧੰਨਵਾਦੀ ਹਾਂ । ਬਠਿੰਡੇ ਵਿਚ ਵਪਾਰੀਆਂ ਨਾਲ ਗੱਲ ਕੀਤੀ ਤਾਂ ਅਗਲੇ ਦਿਨ ਇੰਸਟ੍ਰਕਸ਼ਨਜ਼ ਹੋ ਗਈਆਂ ਕਿ ਵੈਟ ਵਾਪਸ ਕਰੋ । ਦਲਿਤ ਭਰਾਵਾਂ ਦੀ ਰੈਲੀ ਕੀਤੀ ਤਾਂ ਕਹਿੰਦੇ ਕਿ 300 ਦੀ ਥਾਂ 500 ਯੂਨਿਟ ਬਿਜਲੀ ਮੁਫ਼ਤ ਕਰ ਦਿਉ ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਵਪਾਰੀਆਂ ਨੂੰ ਵੈਟ ਬਹੁਤ ਤੰਗ ਕਰਦਾ ਹੈ । ਤੁਸੀਂ ਉਨ੍ਹਾਂ ਨੂੰ ਜਾ ਕੇ ਪੁੱਛੋ । ਅਫਸਰਾਂ ਦੀਆਂ ਰਿਪੋਰਟਾਂ ਨਾ ਲਓ । ਮੀਟਿੰਗਾਂ ਕਰੋ ਤਾਂ ਪਤਾ ਲੱਗੇਗਾ ਕਿ ਵੈਟ ਉਨ੍ਹਾਂ ਨੂੰ ਤੰਗ ਕਰ ਰਿਹਾ ਹੈ । ਕੁਝ ਗੱਲਾਂ ਅਜਿਹੀਆਂ ਹਨ ਜਿਹੜੀਆਂ ਸੈਂਟਰ ਤੋਂ ਕਰਵਾਉਣ ਵਾਲੀਆਂ ਹਨ । ਸਾਰੇ ਹਿੰਦੁਸਤਾਨ ਵਿਚ ਵੈਟ ਬਰਾਬਰ ਹੋਣਾ ਚਾਹੀਦਾ ਹੈ । ਇਹ ਕਰਨਾ ਸੈਂਟਰ ਨੇ ਹੈ, ਆਪਾਂ ਇਸ ਵਿਚ ਕੁਝ ਨਹੀਂ ਕਰ ਸਕਦੇ । ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਸੈਂਟਰ ਦੀ ਸਰਕਾਰ ਤੋਂ ਇਹ ਕਰਵਾ ਕੇ ਦੇਣ । ਇਕ ਇਹ ਕਹਿੰਦੇ ਸੀ ਕਿ ਵੈਟ ਜਦੋਂ ਲਾਗੂ ਕਰਾਂਗੇ ਤਾਂ ਉਸ ਨਾਲ ਟੈਕਸ ਖਤਮ ਹੋ ਜਾਣਗੇ, ਸੀ.ਐਸ.ਟੀ. ਨੂੰ ਵੀ ਫੇਸ ਆਊਟ ਕਰਨ ਦਾ ਯਤਨ ਕਰੋ । ਇਕ 'ਸੀ' ਫਾਰਮ ਤਿੰਨ ਮਹੀਨੇ ਬਾਅਦ ਲੈਂਦੇ ਸਨ, ਪਹਿਲਾਂ ਤਿੰਨ ਮਹੀਨੇ ਬਾਅਦ ਹੁੰਦਾ ਸੀ, ਹੁਣ ਸਾਲ ਕਰ ਦਿੱਤਾ ਹੈ । ਇਹ ਤਿੰਨ ਚੀਜ਼ਾਂ ਹਨ ਜਿਹੜੀਆਂ ਸੈਂਟਰ ਤੋਂ ਕਰਵਾਉਣ ਵਾਲੀਆਂ ਹਨ । ਮੈਂ ਤੁਹਾਡੇ ਥਰੂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਸੈਂਟਰ ਤੋਂ ਕਰਾ ਲੈਣ । ਇਹ ਆਪ ਕਰਨ ਵਾਲੀਆਂ ਨਹੀਂ ਹਨ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਂਗੇ ਕਿ ਇਕ ਰੂਲ ਬਣਾ ਦਿੱਤਾ ਕਿ ਜਦੋਂ ਤੱਕ ਕੋਈ ਬੰਦਾ ਨੋ ਆਬਜੈਕਸ਼ਨ ਸਰਟੀਫਿਕੇਟ ਸੇਲਜ਼ ਟੈਕਸ ਦਾ ਨਹੀਂ ਲਵੇਗਾ, ਉਦੋਂ ਤੱਕ ਉਹ ਆਪਣੀ ਪ੍ਰਾਪਰਟੀ ਨਹੀਂ ਵੇਚ ਸਕਦਾ । ਕੋਈ ਵੀ ਪ੍ਰਾਪਰਟੀ ਹੈ, ਸਭ ਤੋਂ ਪਹਿਲਾਂ ਉਨ੍ਹਾਂ ਨੂੰ ਸੇਲਜ਼ ਟੈਕਸ ਤੋਂ ਨੋ ਆਬਜੈਕਸ਼ਨ ਸਰਟੀਫਿਕੇਟ ਲੈਣਾ ਪਵੇਗਾ । ਇਹ ਬੜੀ ਗਲਤ ਚੀਜ਼ ਹੈ । ਰਜਿਸਟਰ ਜੋ ਮੇਨਟੇਨ ਕਰਦੇ ਹਨ, ਉਹ ਵੀ ਕੰਪਲੀਕੇਟਿਡ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜੇ ਛੋਟੇ ਕਰਿਆਨੇ ਵਾਲੇ ਦੁਕਾਨਦਾਰ ਹਨ, ਉਹ ਕਿਸ ਤਰ੍ਹਾਂ ਰਜਿਸਟਰ ਮੇਨਟੇਨ ਕਰ ਸਕਦੇ ਹਨ । ਜੇਕਰ ਕਿਧਰੇ ਕਿਸੇ ਨਾਲ ਈ.ਟੀ.ਓ. ਨਾਰਾਜ਼ ਹੋ ਜਾਵੇ ਤਾਂ ਉਹ ਈ.ਟੀ.ਓ. ਕਿਸੇ ਵੀ ਦੁਕਾਨ ਦਾ ਸਟਾਕ ਸੀਲ ਕਰ ਸਕਦਾ ਹੈ ਅਤੇ ਦੁਕਾਨ ਨੂੰ ਬੰਦ ਕਰ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਕਦਾ ਹੈ । ਇਤਨੀਆਂ ਉਸ ਕੋਲ ਪਾਵਰਜ਼ ਹਨ । ਦੂਜਾ ਸਰਕਾਰ ਨੇ ਦੁਕਾਨਦਾਰਾਂ ਉਤੇ ਡਬਲ ਆਡਿਟ ਸਿਸਟਮ ਨੂੰ ਲਾਗੂ ਕੀਤਾ ਹੋਇਆ ਹੈ । ਪਹਿਲੇ ਉਹ ਇਕ ਚਾਰਟਡ ਅਕਾਊਂਟੈਂਟ ਤੋਂ ਆਪਣੇ ਅਕਾਊਂਟਸ ਨੂੰ ਚੈੱਕ ਕਰਵਾਉਂਦੇ ਸਨ ਅਤੇ ਆਡਿਟ ਕਰਵਾ ਕੇ ਮਹਿਕਮੇ ਨੂੰ ਦਿੰਦੇ ਸਨ ਪਰ ਹੁਣ ਇਨ੍ਹਾਂ ਨੂੰ ਡਬਲ ਆਡਿਟ ਸੀ, ਏਜ਼ ਤੋਂ ਕਰਵਾਉਣ ਲਈ ਆਰਡਰ ਕੀਤੇ ਹੋਏ ਹਨ । ਇਸ ਤਰ੍ਹਾਂ ਦੁਕਾਨਦਾਰਾਂ ਨੂੰ 13 ਰਿਟਰਨਾਂ ਭਰਨੀਆਂ ਪੈਂਦੀਆਂ ਹਨ । ਇਸ ਦੇ ਨਾਲ ਅਫਸਰਾਂ ਵੱਲੋਂ ਹਾਰਸ਼ ਪੈਨੈਲਟੀਆਂ ਲਗਾਈਆਂ ਜਾਂਦੀਆਂ ਹਨ । ਇਸ ਤਰ੍ਹਾਂ ਬਿਜ਼ਨੇਸਮੈਨ ਨੂੰ ਬਹੁਤ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਇਸ ਪਾਰਟੀ ਦੀ ਸਰਕਾਰ ਨੇ ਲੋਕਾਂ ਵਿਚ ਵਾਅਦਾ ਕੀਤਾ ਸੀ ਕਿ ਅਸੀਂ ਸੇਲਜ਼ ਟੈਕਸ ਬੈਰੀਅਰਜ਼ ਨੂੰ ਖਤਮ ਕਰ ਦੇਵਾਂਗੇ ਪਰ ਉਹ ਵੀ ਹਾਲੇ ਤੱਕ ਚਲ ਰਹੇ ਹਨ, ਬੈਰੀਅਰਜ਼ ਨੂੰ ਇਹ ਬੰਦ ਨਹੀਂ ਕਰ ਸਕੇ । ਇਨ੍ਹਾਂ ਸੇਲਜ਼ ਟੈਕਸ ਬੈਰੀਅਰਜ਼ ਕਰਕੇ ਬਿਜ਼ਨੇਸਮੈਨ ਨੂੰ ਬਹੁਤ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਕਾਫੀ ਹੈਵੀ ਪੈਨੈਲਟੀਜ਼ ਵੀ ਦੇਣੀਆਂ ਪੈਂਦੀਆਂ ਹਨ । ਇੱਕ ਪੈਨੈਲਿਟੀ ਦੇ ਕੇਸਿਜ਼ ਵਿਚ ਛੇਤੀ ਸੁਣਵਾਈ ਕਰਕੇ ਅਫਸਰਾਂ ਨੂੰ ਫੈਸਲਾ ਕਰਨਾ ਚਾਹੀਦਾ ਹੈ, ਕੇਸਿਜ਼ ਨੂੰ ਲਟਕਾਉਣਾ ਨਹੀਂ ਚਾਹੀਦਾ ।

ਇਸੇ ਤਰ੍ਹਾਂ ਸਰਕਾਰ ਨੂੰ ਚਾਹੀਦਾ ਹੈ ਕਿ ਅਗਰ ਕੋਈ ਲਾਅ ਬਣਾਉਣਾ ਹੁੰਦਾ ਹੈ ਤਾਂ ਸਬੰਧਤ ਮੁਲਾਜ਼ਮਾਂ ਨੂੰ ਜਾਂ ਸਬੰਧਤ ਵਪਾਰੀਆਂ ਨੂੰ ਬੁਲਾ ਕੇ ਪਹਿਲੇ ਸੁਣ ਜ਼ਰੂਰ ਲੈਣਾ ਚਾਹੀਦਾ ਹੈ । ਉਨ੍ਹਾਂ ਲੋਕਾਂ ਦੀਆਂ ਜਿਹੜੀਆਂ ਪ੍ਰਾਬਲਮਜ਼ ਹਨ, ਉਨ੍ਹਾਂ ਨੂੰ ਸਾਹਮਣੇ ਰੱਖ ਕੇ ਬਿਲ ਤਿਆਰ ਕੀਤਾ ਜਾਣਾ ਚਾਹੀਦਾ ਹੈ । ਜੇਕਰ ਬਿਲ ਖੇਤੀਬਾੜੀ ਵਾਲਿਆਂ ਦੇ ਨਾਲ ਸਬੰਧ ਰੱਖਦਾ ਹੈ ਤਾਂ ਕਿਸਾਨਾਂ ਨੂੰ ਬੁਲਾ ਕੇ ਸੁਣ ਲੈਣਾ ਚਾਹੀਦਾ ਹੈ । ਉਸ ਉਤੇ ਸਰਕਾਰ ਨੂੰ ਸੁਝਾਅ ਲੈ ਕੇ ਵਿਚਾਰ ਵੀ ਕਰਨਾ ਚਾਹੀਦਾ ਹੈ, ਫੇਰ ਕੋਈ ਫੈਸਲਾ ਕਰਨਾ ਚਾਹੀਦਾ ਹੈ ।

ਸਟੇਟ ਵਿਚ ਬਿਜਲੀ ਦੀ ਬੜੀ ਕਮੀ ਹੈ, ਇਸ ਨੂੰ ਪੂਰਾ ਕਰਨ ਵਾਸਤੇ ਸਰਕਾਰ ਵੱਲੋਂ ਕੋਈ ਯਤਨ ਨਹੀਂ ਕੀਤੇ ਗਏ ਹਨ ਅਤੇ ਨਾ ਹੀ ਸਰਕਾਰ ਵੱਲੋਂ ਇਸ ਨੂੰ ਪਰਾਇਰਟੀ ਉਤੇ ਲਿਆ ਗਿਆ ਹੈ । ਨਾ ਹੀ ਕੋਈ ਇਸ ਦੇ ਲਈ ਪੈਸਾ ਸਰਕਾਰ ਵੱਲੋਂ ਦਿੱਤਾ ਗਿਆ ਹੈ । ਅਸੀਂ ਆਪਣੇ ਸਮੇਂ ਵਿਚ 1020 ਮੈਗਾਵਾਟ ਬਿਜਲੀ ਪੈਦਾ ਕਰ ਦਿੱਤੀ ਸੀ । ਇਨ੍ਹਾਂ ਕੋਲ ਤਾਂ 10 ਮੈਗਾਵਾਟ ਬਿਜਲੀ ਪੈਦਾ ਕਰਨ ਵਾਸਤੇ ਵੀ ਪੈਸੇ ਨਹੀਂ ਹਨ । ਰਣਜੀਤ ਸਾਗਰ ਡੈਮ ਜੋ ਕਾਫੀ ਲੰਬੇ ਸਮੇਂ ਤੋਂ ਨਹੀਂ ਚੱਲ ਰਿਹਾ ਸੀ, ਉਹ ਨੂੰ ਅਸੀਂ ਆਪਣੇ ਪਹਿਲੇ 4 ਸਾਲਾਂ ਦੇ ਵਿਚ ਚਾਲੂ ਕੀਤਾ ਸੀ ਅਤੇ ਸ੍ਰੀ ਅਟਲ ਬਿਹਾਰੀ ਵਾਜਪਈ, ਉਸ ਵਕਤ ਦੇ ਪ੍ਰਾਈਮ ਮਨਿਸਟਰ ਨੂੰ ਬੁਲਾ ਕੇ ਇਸ ਡੈਮ ਵਿਚ ਬਿਜਲੀ ਪੈਦਾ ਕਰਨ ਵਾਸਤੇ ਓਪਨਿੰਗ ਕੀਤੀ ਸੀ । ਸ਼ਾਹਪੁਰ ਕੰਡੀ ਦੇ ਕੰਮ ਨੂੰ ਵੀ ਅਸੀਂ ਚਾਲੂ ਕਰਵਾਇਆ ਸੀ ਅਤੇ ਉਥੋਂ ਦੇ ਮੁਲਾਜ਼ਮਾਂ ਤੋਂ ਕੰਮ ਲਿਆ ਸੀ ਪਰ ਹੁਣ ਦੀ ਸਰਕਾਰ ਵੱਡੀਆਂ ਵੱਡੀਆਂ ਪ੍ਰਾਈਵੇਟ ਕੰਪਨੀਜ਼ ਨੂੰ ਬੁਲਾ ਕੇ ਬਿਜਲੀ ਪੈਦਾ ਕਰਨ ਦੀਆਂ ਗੱਲਾਂ ਕਰਦੀ ਹੈ ਤਾਂ ਕਿ ਇਹ ਵੱਡੀਆਂ ਕੰਪਨੀਜ਼ ਤੋਂ ਗੱਫੇ ਲੈ ਸਕਣ । ਜਿਹੜੇ ਸਾਡੇ ਮੁਲਾਜ਼ਮ ਰਣਜੀਤ ਸਾਗਰ ਡੈਮ ਬਣਾ ਸਕਦੇ ਹਨ, ਬਿਜਲੀ ਪੈਦਾ ਕਰ ਸਕਦੇ ਹਨ, ਭਾਖੜਾ ਡੈਮ ਬਣਾ ਸਕਦੇ ਸਨ, ਉਥੇ ਬਿਜਲੀ ਪੈਦਾ ਕਰ ਸਕਦੇ ਹਨ, ਉਨ੍ਹਾਂ ਨੂੰ ਸਰਕਾਰ

ਵੱਲੋਂ ਕੰਮ ਦਿੱਤਾ ਜਾਣਾ ਚਾਹੀਦਾ ਹੈ ਨਾ ਕਿ ਪ੍ਰਾਈਵੇਟ ਵੱਡੀਆਂ ਕੰਪਨੀਜ਼ ਨਾਲ ਐਗਰੀਮੈਂਟਸ ਕਰਨੇ ਚਾਹੀਦੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਲਹਿਰਾ ਮੁਹੱਬਤ ਦੇ 2 ਯੂਨਿਟਸ ਨੂੰ ਚਾਲੂ ਕਰਕੇ ਬਿਜਲੀ ਪੈਦਾ ਕਰੇਗੀ। ਸਰਕਾਰ ਕਹਿੰਦੀ ਹੈ ਕਿ ਪੈਸੈ ਦੇ ਕੇ ਇਥੇ ਕੰਮ ਚਾਲੂ ਕੀਤਾ ਜਾਵੇਗਾ। ਇਸ ਦੇ ਲਈ ਸੈਂਟਰਲ ਪਾਵਰ ਕਾਰਪੋਰੇਸ਼ਨ ਨੇ ਸਰਕਾਰ ਨੂੰ ਸਾਰੇ ਪੈਸੇ ਦੇ ਦਿੱਤੇ ਸਨ ਇਨ੍ਹਾਂ 2 ਯੂਨਿਟਸ ਨੂੰ ਚਾਲੂ ਕਰਨ ਵਾਸਤੇ ਪਰ ਇਸ ਸਰਕਾਰ ਨੇ ਪਹਿਲੇ 2 ਸਾਲ ਐਵੇਂ ਨਿਕਾਲ ਦਿੱਤੇ। ਫੇਰ ਤੁਸੀਂ ਅਗਰ ਬਿਜਲੀ ਪੈਦਾ ਕਰਨੀ ਹੈ ਤਾਂ ਤੁਹਾਨੂੰ ਆਪਣੇ ਮੁਲਾਜ਼ਮਾਂ ਤੋਂ ਕੰਮ ਲੈਣਾ ਚਾਹੀਦਾ ਹੈ ਨਾ ਕਿ ਤੁਸੀਂ ਪ੍ਰਾਈਵੇਟ ਕੰਪਨੀਜ਼ ਨਾਲ ਮਿਲ ਕੇ ਅਤੇ ਐਗਰੀਮੈਂਟ ਕਰਕੇ ਗੱਫੇ ਲੈਣ ਦੀ ਖਾਤਰ ਕੰਮ ਕਰੋ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਦੋਂ ਕਿਸੇ ਸਰਕਾਰ ਦਾ ਦੀਵਾ ਬੁਝਣ ਵਾਲਾ ਹੁੰਦਾ ਹੈ ਤਾਂ ਉਹ ਜ਼ਿਆਦਾ ਰੋਸ਼ਨੀ ਦਿੰਦਾ ਹੈ। ਉਹ ਇਸ ਸਰਕਾਰ ਦਾ ਹਾਲ ਹੈ। ਇਨ੍ਹਾਂ ਦਾ ਦੀਵਾ ਬੁਝਣ ਵਾਲਾ ਹੈ. ਇਨ੍ਹਾਂ ਨੂੰ ਵੀ ਨਜ਼ਰ ਆਉਣਾ ਸ਼ੁਰੂ ਹੋ ਗਿਆ ਹੈ। ਹੁਣ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਗੋਇੰਦਵਾਲ ਸਾਹਿਬ ਦੇ ਥਰਮਲ ਪਲਾਂਟ ਨੂੰ ਚਾਲੂ ਕਰਾਂਗੇ। ਮੇਰੀ ਸਰਕਾਰ ਨੇ ਇਸ ਪਲਾਂਟ ਨੂੰ ਚਾਲੂ ਕਰਨ ਵਾਸਤੇ ਰੇਟਸ ਵੀ ਫਿਕਸ ਕਰ ਦਿੱਤੇ ਸਨ ਅਤੇ ਇਸ ਥਰਮਲ ਪਲਾਂਟ ਲਈ ਸਰਕਾਰ ਨੇ ਜ਼ਮੀਨ ਵੀ ਦੇ ਦਿੱਤੀ ਸੀ ਪਰ ਜਦੋਂ ਇਨ੍ਹਾਂ ਦੀ ਸਰਕਾਰ ਪੰਜਾਬ ਵਿਚ ਆ ਗਈ ਤਾਂ ਇਨ੍ਹਾਂ ਨੇ ਇਹ ਸਾਰਾ ਕੰਮ ਬੰਦ ਕਰ ਦਿੱਤਾ ਅਤੇ ਉਥੇ ਜਿਨ੍ਹਾਂ ਨੇ ਕੰਮ ਸ਼ੁਰੂ ਕਰਨਾ ਸੀ, ਉਨ੍ਹਾਂ ਨੂੰ ਉਥੋਂ ਭਜਾ ਦਿੱਤਾ। ਜਿਨ੍ਹਾਂ ਲੋਕਾਂ ਨੂੰ ਇਨ੍ਹਾਂ ਨੇ ਪਹਿਲੇ ਭਜਾ ਦਿੱਤਾ ਸੀ, ਹੁਣ ਫੇਰ ਇਹ ਉਨ੍ਹਾਂ ਨੂੰ ਬੁਲਾ ਕੇ ਕੰਮ ਕਰਨ ਵਾਸਤੇ ਇਨਵਾਈਟ ਕਰ ਰਹੇ ਹਨ ਤਾਂ ਕਿ ਜਿਹੜਾ ਥਰਮਲ ਪਲਾਂਟ ਕਾਫੀ ਸਮੇਂ ਤੋਂ ਬੰਦ ਪਿਆ ਹੈ, ਉਸ ਨੂੰ ਚਾਲੂ ਕੀਤਾ ਜਾ ਸਕੇ। ਇਸ ਥਰਮਲ ਪਲਾਂਟ ਨੂੰ ਚਾਲੂ ਕਰਵਾਉਣ ਲਈ ਉਨ੍ਹਾਂ ਨੂੰ ਬੁਲਾ ਕੇ ਇਨ੍ਹਾਂ ਨੇ ਮੀਡੀਆ ਵਿਚ ਆਪਣੀ ਫੋਟੋ ਖਿਚਵਾ ਲਈ ਹੈ ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਸਰਕਾਰ ਕਿਸਾਨਾਂ ਨੂੰ ਫਰੀ ਪਾਵਰ ਦੇਵੇਗੀ ਪਰ ਕਿਸਾਨਾਂ ਨੂੰ ਬਿਲ ਹਾਲੇ ਤੱਕ ਜਾ ਰਹੇ ਹਨ। ਕੀ ਪਾਵਰ ਮੰਤਰੀ ਦਸਣਗੇ ਕਿ ਇਸ ਸਬੰਧੀ ਕੋਈ ਚਿੱਠੀ ਜਾਰੀ ਹੋ ਗਈ ਹੈ? ਇਨ੍ਹਾਂ ਦਾ ਮਤਲਬ ਹੈ ਕਿ ਜੇਕਰ ਸਰਕਾਰ ਬਣੀ ਰਹੀ ਤਾਂ ਕਿਸਾਨਾਂ ਤੋਂ ਡਾਂਗਾਂ ਰਾਹੀਂ ਪਾਵਰ ਦੇ ਬਿਲ ਵਸੂਲ ਲਵਾਂਗੇ। ਸ਼ੈਡਿਊਲਡ ਕਾਸਟ ਨੂੰ ਕੁਝ ਰਿਆਇਤਾਂ ਦੇਣ ਦਾ ਸਰਕਾਰ ਨੇ ਫੈਸਲਾ ਕੀਤਾ ਸੀ ਪਰ ਉਹ ਲਾਗੂ ਨਹੀਂ ਕੀਤਾ ਗਿਆ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਦੋ ਮਹਿਕਮਿਆਂ ਦੀ ਹੋਰ ਗੱਲ ਕਰਨੀ ਚਾਹੁੰਦਾ ਹਾਂ ਜਿਹੜੇ ਕਿ ਬਹੁਤ ਅਹਿਮ ਮਹਿਕਮੇ ਹਨ। ਇਕ ਮਹਿਕਮਾ ਐਜੂਕੇਸ਼ਨ ਹੈ। ਅੱਜ ਜ਼ਮਾਨਾ ਹੈ ਕਿ ਸਾਰੀ ਦੁਨੀਆ ਇਕ ਹੋ ਗਈ ਹੈ ਤੇ ਸਾਡੇ ਬੱਚਿਆਂ ਨੇ ਹਿੰਦੁਸਤਾਨ ਦੇ ਤੇ ਦੁਨੀਆਂ ਦੇ ਬੱਚਿਆਂ ਨਾਲ ਮੁਕਾਬਲਾ ਕਰਨਾ ਹੈ। ਇਸ ਲਈ ਸਾਨੂੰ ਪੜ੍ਹਾਈ ਇਸ ਤਰ੍ਹਾਂ ਦੀ ਕਰਾਉਣੀ ਚਾਹੀਦੀ ਹੈ। ਪਹਿਲੀ ਗੱਲ ਤਾਂ ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ 4 ਸਾਲਾਂ ਵਿਚ ਕੋਈ ਸਕੂਲ ਇਨ੍ਹਾਂ ਨੇ ਅਪਗ੍ਰੇਡ ਕੀਤਾ ਹੈ? ਨਾ ਪ੍ਰਾਇਮਰੀ ਤੋਂ ਮਿਡਲ ਤੇ ਨਾ ਕੋਈ ਸਕੂਲ ਮਿਡਲ ਤੋਂ ਹਾਈ ਕੀਤਾ ਹੈ। ਬਾਕੀ ਕੋਈ ਇੱਕੋ ਜਿਹੇ ਜਿਹੜੇ ਪਿੰਡਾਂ ਦੇ ਸਕੂਲ ਅਪਗ੍ਰੇਡ ਕੀਤੇ ਹਨ, ਉਨ੍ਹਾਂ ਵਿੱਚ ਜਾਂ ਤਾਂ ਗਰੀਬ ਕਿਸਾਨਾਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਦੇ ਬੱਚੇ ਪੜ੍ਹਦੇ ਹਨ ਤੇ ਜਾਂ ਦਲਿਤਾਂ ਦੇ ਬੱਚੇ ਪੜ੍ਹਦੇ ਹਨ । ਪੈਸੇ ਵਾਲਾ ਜੱਟ ਵੀ ਆਪਣੇ ਬੱਚਿਆਂ ਨੂੰ ਅੱਜ ਪਬਲਿਕ ਸਕੂਲਾਂ ਵਿਚ ਪੜ੍ਹਾਉਂਦਾ ਹੈ । ਜਿਹੜੇ ਅਪਗ੍ਰੇਡ ਕੀਤੇ ਹਨ, ਉਨ੍ਹਾਂ ਵਿਚ ਕਿਹਾ ਗਿਆ ਕਿ ਮਾਸਟਰ ਐਪੁਆਇੰਟ ਕਰਨੇ ਹਨ ਤੇ ਕਰ ਵੀ ਦਿੱਤੇ, ਪਰ ਕੀਤਾ ਕੀ ਕਿ ਉਨ੍ਹਾਂ ਮਾਸਟਰਾਂ ਦੀ ਤਨਖਾਹ ਬੱਚੇ ਦੇਣਗੇ ਜਿਹੜੇ ਉਥੇ ਪੜ੍ਹਦੇ ਹਨ। ਕੀ ਇਹ ਜ਼ੁਲਮ ਨਹੀਂ ?

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਅਤੇ ਸਿੰਜਾਈ ਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ) :** ਨਹੀਂ ਨਹੀਂ । ਇਹ ਗਲਤ ਗੱਲ ਕਰ ਰਹੇ ਹਨ ।

**Sardar Parkash Singh Badal :** You are not Education Minister ਉਸਨੂੰ ਪੁੱਛੋ, ਉਹ ਚੁੱਪ ਬੈਠਾ ਹੈ । ਉਹ ਸੱਚਾ ਹੈ ।

**ਸਿੱਖਿਆ ਮੰਤਰੀ (ਸ੍ਰੀ ਹਰਨਾਮ ਦਾਸ ਜੌਹਰ) :** ਪੁਆਇੰਟ ਆਫ਼ ਆਰਡਰ, ਸਰ ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਐਜੂਕੇਸ਼ਨ ਮਨਿਸਟਰ ਸਾਹਿਬ ।

**ਸਿੱਖਿਆ ਮੰਤਰੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਜਦੋਂ ਜਾਣ ਲੱਗੀ ਸੀ, 502 ਸਕੂਲ ਪ੍ਰਾਇਮਰੀ ਤੋਂ ਮਿਡਲ, 538 ਸਕੂਲ ਮਿਡਲ ਤੋਂ ਹਾਈ ਤੇ 540 ਸਕੂਲ ਹਾਈ ਤੋਂ ਸੀਨੀਅਰ ਸੈਕੰਡਰੀ ਇਨ੍ਹਾਂ ਨੇ ਕੀਤੇ ਸਨ । ਇਨ੍ਹਾਂ ਲਈ ਪੋਸਟ ਦਿੱਤੀ ਸਕੂਲਵਾਈਜ਼ ਕਿਤੇ ਇਕ -ਇਕ ਤੇ ਕਿਤੇ ਦੋ - ਦੋ ਉਹ ਵੀ ਇਕ ਸਾਲ ਲਈ, ਬਾਕੀ ਕੋਈ ਪੋਸਟ ਹੀ ਨਹੀਂ ਦਿੱਤੀ । ਇਸ ਤਰ੍ਹਾਂ ਦੇ ਸਕੂਲ ਅਪਗ੍ਰੇਡ ਕਰਨ ਦਾ ਵਾਇਦਾ ਕੀ ਹੋਇਆ ?

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਬਾਦਲ ਸਾਹਿਬ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦਾ ਬੜਾ ਧੰਨਵਾਦੀ ਹਾਂ ਕਿਉਂਕਿ ਸ਼ਾਇਦ ਮੈਂ ਇਹ ਫਿਗਰਜ਼ ਨਾ ਦੱਸ ਸਕਦਾ। ਅਸੀ, 1500 ਸਕੂਲ ਅਪਗ੍ਰੇਡ ਕਰ ਦਿੱਤੇ, ਇਕ ਸਾਲ ਦੀ ਤਨਖਾਹ ਵੀ ਦੇ ਗਏ ਪਰ ਅਗਲੇ ਸਾਲ ਦੀ ਤਨਖਾਹ ਤਾਂ ਅਸੀਂ ਨਹੀਂ ਦੇਣੀ ਸੀ । (ਹਾਸਾ) ਹੁਣ ਇਹ ਹਾਲਾਤ ਹਨ ਕਿ ਪੰਜਾਬ ਵਿਚ 1000 ਪ੍ਰਾਇਮਰੀ ਸਕੂਲ ਇਹੋ-ਜਿਹੇ ਹਨ, ਜਿਨ੍ਹਾਂ ਵਿਚ ਕੋਈ ਟੀਚਰ ਨਹੀਂ । 3000 ਪ੍ਰਾਇਮਰੀ ਸਕੂਲ ਐਸੇ ਹਨ, ਜਿਨ੍ਹਾਂ ਵਿਚ ਸਿੰਗਲ ਟੀਚਰ ਹੈ ਤੇ 500 ਬੱਚੇ ਪੜ੍ਹਦੇ ਹਨ ਤੇ 2 ਟੀਚਰ ਵਾਲੇ 3500 ਸਕੂਲ ਹਨ ਜਿਨ੍ਹਾਂ ਵਿਚ 400-400 ਬੱਚੇ ਪੜ੍ਹਦੇ ਹਨ । ਇਕ ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜੇ ਇਨ੍ਹਾਂ ਨੇ ਕੰਪਿਊਟਰ ਸਕੂਲ ਖੋਲ੍ਹੇ ਹਨ, ਬੜੀ ਚੰਗੀ ਗੱਲ ਹੈ, ਕੰਪਿਊਟਰ ਦੇ ਦਿੱਤੇ ਕਿ ਬੱਚਿਆਂ ਨੂੰ ਕੰਪਿਊਟਰ ਵੀ ਸਿੱਖਣਾ ਚਾਹੀਦਾ ਹੈ । ਸਕੂਲਾਂ ਵਿਚ ਕੰਪਿਊਟਰ ਟੀਚਰ ਵੀ ਰੱਖ ਦਿੱਤੇ ਪਰ ਉਨ੍ਹਾਂ ਨੂੰ ਤਨਖਾਹ ਪਿੰਡਾਂ ਵਾਲੇ ਦੇਣ । ਐਫ.ਐਮ. ਸਾਹਿਬ, ਤੁਸੀਂ ਤਾਂ ਨਹੀਂ ਦਿੰਦੇ ਤਨਖਾਹ ਕੰਪਿਊਟਰ ਵਾਲਿਆਂ ਨੂੰ, ਜਿਥੇ ਪਿੰਡਾਂ ਦੇ ਸਕੂਲਾਂ ਵਿਚ ਗਰੀਬ ਤੇ ਦਲਿਤਾਂ ਦੇ ਬੱਚੇ ਪੜ੍ਹਦੇ ਹੋਣ, ਉਥੇ ਕੰਪਿਊਟਰ ਵਾਲਿਆਂ ਨੂੰ ਤਨਖਾਹ ਬੱਚੇ ਦੇਣ । ਕੀ ਉਹ ਦਿਹਾੜੀ ਕਰਕੇ ਦੇਣ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ੍ਰੀ ਸੁਰਿੰਦਰ ਸਿੰਗਲਾ)** : ਪੁਆਇੰਟ ਆਫ ਆਰਡਰ, ਮਾਨਯੋਗ ਡਿਪਟੀ ਸਪੀਕਰ ਸਾਹਿਬ । ਫਿਰ ਇਹ ਕਹਿਣਗੇ ਕਿ ਇੰਟਰੱਪਟ ਨਹੀਂ ਕਰਨਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕੰਪਿਊਟਰ ਟੀਚਰ ਨੂੰ ਪੈਸੇ ਸਰਕਾਰ ਆਪ ਦਿੰਦੀ ਹੈ, ਕੋਈ ਪਿੰਡ ਵਾਲੇ ਨਹੀਂ ਦਿੰਦੇ । ਤੁਸੀਂ (ਲੀਡਰ ਆਫ ਦਿ ਆਪੋਜ਼ੀਸ਼ਨ ਵੱਲ ਇਸ਼ਾਰਾ) ਇਸ ਗੱਲ ਨੂੰ ਸਾਬਤ ਕਰ ਦਿਓ, ਨਹੀਂ ਤਾਂ ਇਸ ਝੂਠੀ ਗੱਲ ਦੇ ਜ਼ਿੰਮੇਂਵਾਰ ਤੁਸੀਂ ਹੋਵੋਗੇ......(ਵਿਘਨ) (ਸ਼ੋਰ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਪੜਤਾਲ ਕਰਾ ਲਓ ਤੇ ਅਗਲੇ ਸੈਸ਼ਨ ਵਿਚ ਦਸ ਦੇਣਾ । ਅਸਲੀਅਤ ਜਾਣ ਕੇ ਤੁਸੀਂ ਵੀ ਸ਼ਰਮਸਾਰ ਹੋਵੋਗੇ ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਤੁਸੀਂ (ਲੀਡਰ ਆਫ ਦਿ ਆਪੋਜ਼ੀਸਨ ਵੱਲ ਇਸ਼ਾਰਾ) ਸਾਰੀ ਹੀ ਗੱਲ ਫੈਕਟਸ ਤੋਂ ਦੂਰ ਕਰ ਰਹੇ ਹੋ । (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਹੁਣ ਕੁਰਪਸ਼ਨ ਦੀ ਗੱਲ ਕਰਨੀ ਹੈ । (ਵਿਘਨ) ਹੁਣ ਅਖੀਰਲੀ ਗੱਲ ਕੁਰਪਸ਼ਨ ਦੀ ਕਰਨੀ ਹੈ (ਵਿਘਨ)

**ਸਿੱਖਿਆ ਮੰਤਰੀ (ਸ੍ਰੀ ਹਰਨਾਮ ਦਾਸ ਜੌਹਰ)** : ਪੁਆਇੰਟ ਆਫ ਆਰਡਰ ਮਾਨਯੋਗ ਡਿਪਟੀ ਸਪੀਕਰ ਸਾਹਿਬ ।

**MR. DEPUTY SPEAKER** : What is your Point of Order ?

**ਸਿੱਖਿਆ ਮੰਤਰੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਕੰਪਿਊਟਰ ਟੀਚਰਜ਼ ਨੂੰ ਤਨਖਾਹ ਪੰਜਾਬ ਸਰਕਾਰ ਦਿੰਦੀ ਹੈ ।

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਬਾਦਲ ਸਾਹਿਬ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** ; ਜਿਹੜੀਆਂ ਫਾਈਲਾਂ ਤੁਹਾਡੇ ਕੋਲ ਹਨ...... (ਵਿਘਨ)

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ੍ਰੀ ਸੁਰਿੰਦਰ ਸਿੰਗਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਕ ਤਾਂ ਗੱਲ ਕਲੀਅਰ ਹੋ ਗਈ...... (ਵਿਘਨ) ਪਿਛਲੀ ਵਾਰ ਇਹ ਬੜੀਆਂ ਡੀਂਗਾਂ ਮਾਰ ਰਹੇ ਸਨ ਕਿ ਅਫਸਰ ਇਨ੍ਹਾਂ ਨੂੰ ਮਿਲਦੇ ਹਨ । ਜੇ ਅਫਸਰ ਇਨ੍ਹਾਂ ਨੂੰ ਮਿਲਦੇ ਹੁੰਦੇ ਤਾਂ ਇਨ੍ਹਾਂ ਕੋਲ ਕੁਰੈਕਟ ਇਨਫਰਮੇਸ਼ਨ ਹੁੰਦੀ । ਇਨ੍ਹਾਂ ਨੂੰ ਕੋਈ ਅਫਸਰ ਨਹੀਂ ਮਿਲਦੇ । ਇਨ੍ਹਾਂ ਨੇ ਠੀਕ ਕਿਹਾ ਹੈ ਕਿ ਰੂਲ ਆਫ ਲਾਅ ਹੋਣਾ ਚਾਹੀਦਾ ਹੈ ਅਤੇ ਰੂਲ ਆਫ ਲਾਅ ਦੀ ਡਿਮਾਂਡ ਹੈ ਕਿ ਅਫਸਰਾਂ ਨੂੰ ਸਰਕਾਰ ਦੇ ਨਾਲ ਹੀ ਰਹਿਣਾ ਚਾਹੀਦਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਡੇ ਨਾਲ ਵੀ ਇਸੇ ਤਰ੍ਹਾਂ ਹੁੰਦਾ ਸੀ । 3-4 ਮਹੀਨੇ ਪਹਿਲਾਂ ਸਾਡਾ ਵੀ ਇਹੀ ਹਾਲ ਸੀ । ਇਹ ਨਾ ਤਾਂ ਤੁਹਾਡੇ ਵੱਸ ਹੈ ਅਤੇ ਨਾ ਹੀ ਸਾਡੇ ਵਸ ਹੈ । ਇਹ ਗੱਲਾਂ ਇਸੇ ਤਰ੍ਹਾਂ ਹੁੰਦੀਆਂ ਰਹੀਆਂ ਹਨ ਅਤੇ ਹੁੰਦੀਆਂ ਰਹਿਣਗੀਆਂ ਜਦ ਤੱਕ ਤੁਸੀਂ ਸਿਆਣੇ ਨਹੀਂ ਬਣਦੇ । ਮੁੱਖ ਮੰਤਰੀ ਦਾ ਤਾਂ ਇਹੀ ਸੋਚਣਾ ਸੀ ਕਿ ਜੇ ਮੈਂ ਬਾਦਲ ਨੂੰ ਕੈਦ ਨਾ ਕਰਵਾਇਆ ਤਾਂ ਮੇਰੇ ਮੁੱਖ ਮੰਤਰੀ ਬਣਨ ਦਾ ਕੀ ਫਾਇਦਾ । ਕਾਨੂੰਨ ਤਾਂ ਰੁਟੀਨ ਵਿਚ ਆਪਣਾ ਕੰਮ ਕਰਦਾ ਰਹਿੰਦਾ ਹੈ ਲੇਕਿਨ ਸਾਡੇ ਵਾਸਤੇ ਇਨ੍ਹਾਂ ਨੇ ਫਾਸਟ ਟਰੈਕ ਕੋਰਟਾਂ ਬਣਾ ਦਿੱਤੀਆਂ । ਫਿਰ ਇਹ ਕਹਿੰਦੇ ਕਿ ਤੁਸੀਂ ਸੁਪਰੀਮ ਕੋਰਟ ਵਿਚ ਕਿਉਂ ਗਏ । ਜੇ ਤੁਸੀਂ ਸਾਡੇ ਖਿਲਾਫ ਗਲਤ ਕੰਮ ਕਰੋ ਤਾਂ ਅਸੀਂ ਸੁਪਰੀਮ ਕੋਰਟ ਵਿਚ ਜਾਈਏ ਨਾ ? ਤੁਹਾਡਾ ਕੀ ਖਿਆਲ ਹੈ ਕਿ ਸੁਪਰੀਮ ਕੋਰਟ ਸਾਡੀ ਕੋਈ ਫੇਵਰ ਕਰੇਗੀ । ਕੱਲ੍ਹ ਨੂੰ ਤੁਸੀਂ ਆਖੋਗੇ ਕਿ ਹਾਈ ਕੋਰਟ ਵਿਚ ਕਿਉਂ ਗਏ ।

ਅਖੀਰਲੀ ਗੱਲ ਕੁਰਪਸ਼ਨ ਦੀ ਹੈ । ਕੁਰਪਸ਼ਨ ਤਾਂ ਇਨ੍ਹਾਂ ਦੇ ਰਾਜ ਵਿਚ ਲੀਗਲਾਈਜ਼ ਹੀ ਹੋ ਗਈ ਹੈ । ਇਹ ਤਾਂ ਹੁਣ ਕੋਈ ਆਈਟਮ ਹੀ ਨਹੀਂ ਰਹਿ ਗਈ ਜਿਸ ਤੇ ਅਸੀਂ ਬਹਿਸ ਕਰੀਏ ਲੇਕਿਨ ਕੁਰਪਸ਼ਨ ਦੇ ਵਾਸਤੇ ਇਨ੍ਹਾਂ ਨੂੰ 3-4 ਸਰਟੀਫਿਕੇਟ ਮਿਲ ਗਏ ਹਨ । ਇਕ ਤਾਂ ਉਦੋਂ ਮਿਲਿਆ ਜਦੋਂ ਬਲਾਕ ਸੰਮਤੀਆਂ ਦੇ ਪ੍ਰਧਾਨਾਂ ਦੀ ਮੀਟਿੰਗ ਹੋਈ । ਉਸ ਮੀਟਿੰਗ ਵਿਚ ਕਿਹਾ ਗਿਆ ਕਿ ਪੰਜਾਬ ਵਿਚ ਬੇਤਹਾਸ਼ਾ ਕੁਰਪਸ਼ਨ ਹੈ । ਫਿਰ ਐਮ.ਐਲ.ਏਜ਼ ਦੀ ਮੀਟਿੰਗ ਹੋਈ । ਉਸ ਮੀਟਿੰਗ ਵਿਚ ਵਿਜੀਲੈਂਸ ਤੇ ਜੋ ਦੋਸ਼ ਲੱਗੇ, ਉਸ ਬਾਰੇ ਸਾਰੇ ਐਮ.ਐਲ.ਏ. ਅਤੇ ਮਨਿਸਟਰਾਂ ਨੂੰ ਵੀ ਪਤਾ ਹੈ । ਦੂਲੋਂ ਨੇ ਕਿਹਾ ਕਿ there is large scale corruption in Punjab. ਬੀਰ ਦਵਿੰਦਰ ਸਿੰਘ ਤਾਂ ਇਹ ਗੱਲ ਕਹਿਣ ਵਿਚ ਮੈਨ ਆਫ ਦਾ ਮੈਚ ਹੈ । ਅਜੀਬ ਗੱਲ ਹੈ, ਪਤਾ ਨਹੀਂ ਪਾਲੇਟਿਕਸ ਕਿਹੋ ਜਿਹੀ ਚੀਜ਼ ਹੈ । ਜਿਵੇਂ ਸਾਡੇ ਤਲਵੰਡੀ ਜੀ ਕਹਿੰਦੇ ਹਨ ਕਿ ਅਕਾਲੀ ਦਲ ਪਤਾ ਨਹੀਂ ਕਿਹੋ ਜਿਹੀ ਪਾਰਟੀ ਹੈ, ਪਹਿਲਾਂ ਇਹ ਹਾਥੀ ਤੇ ਚੜ੍ਹਾ ਦਿੰਦੀ ਹੈ ਅਤੇ ਫਿਰ ਪਤਾ ਨਹੀਂ ਲੱਗਦਾ, ਕਦੋਂ ਉਤਾਰ ਵੀ ਲੈਂਦੀ ਹੈ । ਬੀਰ ਦਵਿੰਦਰ ਸਿੰਘ ਸਾਡੀ ਅਸੈਂਬਲੀ ਵਿਚ ਸਭ ਤੋਂ ਵਧੀਆ ਬੁਲਾਰਾ ਹੈ । ਉਸ ਨੂੰ ਵਾਕਈ ਮੈਨ ਆਫ ਦਾ ਮੈਚ ਐਵਾਰਡ ਮਿਲਣਾ ਚਾਹੀਦਾ ਹੈ ਲੇਕਿਨ ਇਹ ਕਿਹੋ ਜਿਹੀ ਗੱਲ ਹੈ ਕਿ ਮੈਨ ਆਫ ਦਾ ਮੈਚ ਨੂੰ ਬੋਲਣ ਹੀ ਨਾ ਦਿੱਤਾ ਜਾਵੇ । ਜੇ ਉਹ ਧੱਕੇ ਨਾਲ ਬੋਲਣ ਲੱਗੇ ਤਾਂ ਇਹ ਉਸ ਨੂੰ ਚਿੱਟਾਂ ਭੇਜਣ ਲੱਗ ਜਾਂਦੇ ਹਨ । ਇਨ੍ਹਾਂ ਨੂੰ ਪਤਾ ਨਹੀਂ ਕੀ ਡਰ ਹੈ ਕਿ ਕਿਤੇ ਉਹ ਕੋਈ ਬੰਬ ਹੀ ਨਾ ਚਲਾ ਦੇਵੇ । ਮੈਂ ਤਾਂ ਉਸ ਨੂੰ ਕਈ ਵਾਰ ਕਿਹਾ ਹੈ ਕਿ ਤੂੰ ਕਾਹਨੂੰ ਇਨ੍ਹਾਂ ਵਿਚ ਬੈਠਾ ਹੈ । ਇਨ੍ਹਾਂ ਵਿਚ ਤਾਂ ਤੇਰੀ ਦਾਲ ਗਲਣੀ ਨਹੀਂ । ਉਸ ਨੇ ਕਿਹਾ ਹੈ ਕਿ issue guidelines to deal with the corruption. ਸਾਹਮਣੇ ਕੁਰਪਸ਼ਨ ਹੁੰਦੀ ਵੇਖੀਏ ਤਾਂ ਬੋਲੇ ਬਗੈਰ ਰਿਹਾ ਨਹੀਂ ਜਾਂਦਾ । ਫਿਰ ਗੱਲ ਕਰਨ ਦੀ ਗੁਸਤਾਖੀ ਵੀ ਕਰਨੀ ਪੈਂਦੀ ਹੈ । ਬੀਰ ਦਵਿੰਦਰ ਸਿੰਘ ਨੇ ਕਿਹਾ ਹੈ ਕਿ Choudhary Jagjit Singh is the mother of corruption.

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੱਜ ਤਾਂ ਬੋਲੇ, ਛਾਣਨੀ ਕਿਉਂ ਬੋਲੇ । ਬਾਦਲ ਸਾਹਿਬ

ਦੀ ਕੁਰਪਸ਼ਨ ਬਾਰੇ ਸਾਰੇ ਪੰਜਾਬ ਨੂੰ ਹੀ ਨਹੀਂ, ਸਾਰੇ ਹਿੰਦੁਸਤਾਨ ਨੂੰ ਪਤਾ ਹੈ। ਜੋ ਇਨ੍ਹਾਂ ਨੇ ਬਿਆਨ ਕੀਤਾ ਹੈ, ਜੋ ਇਨ੍ਹਾਂ ਨੇ ਕਿਹਾ ਹੈ, ਇਸ ਬਾਰੇ ਮੈਂ ਪਹਿਲਾਂ ਵੀ ਕਿਹਾ ਹੈ ਕਿ ਇਹ ਸਾਰਾ ਕੁਝ ਝੂਠ ਦਾ ਪੁਲੰਦਾ ਹੈ। (ਵਿਘਨ) (ਸ਼ੋਰ)

| *12.49 ਬਾਅਦ ਦੁਪਹਿਰ | (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ) |
|---|---|

**MR. SPEAKER** : Please sit down No interruption. You are interrupting your leader. He is on his legs.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਨ੍ਹਾਂ ਨੇ ਕੁਰਪਸ਼ਨ ਦੂਰ ਕਰਨ ਵਾਸਤੇ ਸਾਰੇ ਪੰਜਾਬ ਵਿਚ ਵਿਜੀਲੈਂਸ ਵਿਭਾਗ ਵਿਚ 3 ਬੰਦੇ ਪਾਲੇ। ਇਕ ਤਾਂ ਇਨ੍ਹਾਂ ਨੇ ** ** ਨੂੰ ਪਾਲਿਆ ਜਿਨ੍ਹਾਂ ਤੇ ਗਲਤ ਤਰੀਕੇ ਨਾਲ ਨਾਇਬ ਤਹਿਸੀਲਦਾਰ ਭਰਤੀ ਕਰਨ ਦਾ ਦੋਸ਼ ਲੱਗਾ ਸੀ। ਉਸ ਕੇਸ ਦੀ ਇਨਕੁਆਇਰੀ ਹੋਈ। ਫਿਰ ** ** ਨੂੰ ਲਾਇਆ। ਉਨ੍ਹਾਂ ਤੇ ਲੈਂਡ ਸਕੈਮ ਦਾ ਕੇਸ ਹੈ। ਉਨ੍ਹਾਂ ਨੇ ਆਪਣੀ ਨੂੰਹ ਨੂੰ ਡਿਪਟੀ ਐਡਵੋਕੇਟ ਜਨਰਲ ਲਗਵਾਇਆ ਹੋਇਆ ਹੈ। ** ** ਜਿਹੜੇ ਸਾਡੇ ਸਿਰ ਤੇ ਬਿਠਾਏ ਹੋਏ ਹਨ, ਵਿਜੀਲੈਂਸ ਦਾ ਵੀ ਐਸ.ਪੀ., ਅਤੇ ਰੋਪੜ ਦਾ ਵੀ ਐਸ.ਪੀ. ਉਨ੍ਹਾਂ ਦਾ ਬਰਿਸਟਲ ਹੋਟਲ ਜਾ ਕੇ ਵੇਖ ਲਓ, 1.5 ਲੱਖ ਰੁਪਏ ਦੀ ਬਿਜਲੀ ਦੀ ਚੋਰੀ ਦਾ ਉਨ੍ਹਾਂ ਦੇ ਖਿਲਾਫ ਚਲਾਨ ਹੋਇਆ ਸੀ।......

**Chief Minister** : Speaker Sahib, this is not fair. ਆਪ ਨੇ ਰੂਲਿੰਗ ਦਿੱਤੀ ਹੈ ਕਿ ਜਿਹੜਾ ਅਫਸਰ ਆਪਣੇ ਆਪ ਨੂੰ ਏਥੇ ਹਾਊਸ ਵਿੱਚ ਡਿਫੈਂਡ ਨਹੀਂ ਕਰ ਸਕਦਾ, ਉਸ ਦਾ ਨਾਂ ਨਹੀਂ ਲੈਣਾ।......

**ਮਾਨਯੋਗ ਸਪੀਕਰ** : ਜਿਸ ਕਿਸੇ ਦਾ ਵੀ ਨਾਂ ਲਿਆ ਗਿਆ ਹੈ, ਉਹ ਨਾਂ delete ਕਰ ਦਿੱਤਾ ਜਾਵੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਕਿਸ ਨੇ ਦੱਸਿਆ ਕਿ ਇਹ ਬੰਦੇ ਕਿਉਂ ਰੱਖੇ ਹਨ, ਇਨ੍ਹਾਂ ਨੇ ਤਾਂ ਪੰਜਾਬ ਹੀ ਲੁੱਟ ਕੇ ਖਾ ਲਿਆ। ਮੇਰਾ ਖਿਆਲ ਹੈ ਕਿ ਪੰਜਾਬ ਦੇ ਵਿੱਚ ਸੱਭ ਤੋਂ ਵੱਧ ਦੂਜੇ ਨੰਬਰ ਤੇ ਇਨ੍ਹਾਂ ਕੋਲ ਪੈਸਾ ਹੈ। ਇਹ ਕਹਿੰਦੇ ਹਨ ਕਿ ਮੈਂ ਸਿਆਣਾ ਹਾਂ, ਮੈਂ ਜਾਣਦਾ ਹਾਂ। ਜੇਕਰ ਉਹ ਨਾਂ ਹੁੰਦਾ ਤਾਂ ਬਾਦਲ ਦਾ ਚਲਾਨ ਨਹੀਂ ਹੋ ਸਕਦਾ ਸੀ। ਮੈਂ ਹਾਲੇ ਵੀ ਕਹਿੰਦਾ ਹਾਂ ਕਿ ਬਾਦਲ ਦਾ ਹਾਲੇ ਵੀ ਚਲਾਨ ਨਹੀਂ ਹੋਇਆ। ਜਿਹੜੇ ਅਫਸਰ ਤੁਹਾਨੂੰ ਸਵੇਰੇ ਦੱਸ ਜਾਂਦੇ ਹਨ, ਉਹ ਰਾਤ ਨੂੰ ਸਾਨੂੰ ਵੀ ਆ ਕੇ ਦੱਸ ਦਿੰਦੇ ਹਨ। ਮੈਂ ਕਹਿੰਦਾ ਹਾਂ ਕਿ ਸਾਡਾ ਬੇਸ਼ਕ ਚਲਾਨ ਕਰ ਲਓ ਪਰ ਪੰਜਾਬ ਨੂੰ ਇਨ੍ਹਾਂ ਮਾੜੇ ਬੰਦਿਆਂ ਤੋਂ ਤਾਂ ਬਚਾ ਲਓ।

** Expunged as ordered by the Chair.

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਮੇਰੇ ਖਿਲਾਫ ਤੁਸੀਂ ਜੋ ਕਰਨਾ ਹੈ, ਕਰ ਲਓ ਲੇਕਿਨ ਪੰਜਾਬ ਦਾ ਨੁਕਸਾਨ ਤਾਂ ਨਾ ਕਰੋ ।......

**MR. SPEAKER :** Please address the Chair

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੇਕਰ ਇਹ ਐਟੀਚਿਯੂਡ ਹੈ ਕਿ ਬਾਦਲ ਨੂੰ ਮਾਰਨਾ ਹੈ ਅਤੇ ਸਾਰੀ ਸਟੇਟ ਨੂੰ ਤਬਾਹ ਕਰਨਾ ਤਾਂ ਫਿਰ ਤੁਸੀਂ ਆਪ ਸਿਆਣੇ ਹੋ । ਤੁਸੀਂ 10 ਲੱਖ ਰੁਪਿਆ ਇਕ ਦਿਨ ਦਾ ਵਕੀਲਾਂ ਨੂੰ ਦਿੰਦੇ ਰਹੇ, ਤੁਸੀਂ ਕਰੋੜਾਂ ਰੁਪਏ ਵਕੀਲਾਂ ਨੂੰ ਦੇ ਦਿੱਤੇ, ਅਰਬਾਂ ਰੁਪਏ ਮੇਰੇ ਖਿਲਾਫ ਇਨਕੁਆਇਰੀਆਂ ਤੇ ਖਰਚ ਕਰ ਦਿੱਤੇ, ਅਫਸਰ ਵਲਾਇਤ ਦੇ ਮੁਲਕਾਂ ਨੂੰ ਜਾਂਦੇ ਰਹੇ । ਪੱਟਿਆ ਪਹਾੜ, ਨਿਕਲਿਆ ਚੂਹਾ । 80 ਕਰੋੜ ਰੁਪਿਆ ਤੁਸੀਂ ਵਕੀਲਾਂ ਨੂੰ ਦੇ ਦਿੱਤਾ । ਇਹ ਸਾਰਾ ਕੁਝ ਰਿਕਾਰਡ ਤੇ ਹੈ । ਇਨ੍ਹਾਂ ਨੇ ਕੋਈ ਡਿਵੈਲਪਮੈਂਟ ਨਹੀਂ ਕੀਤੀ । ਇਸ ਲਈ, ਸਪੀਕਰ ਸਾਹਿਬ, ਇਹ ਜਿਹੜਾ ਗਵਰਨਰਜ਼ ਐਡਰੈੱਸ ਹੈ, ਇਸ ਦੇ ਵਿੱਚ ਕੁਝ ਹੈ ਨਹੀਂ । ਇਸ ਨੂੰ ਜ਼ਰੂਰ ਰੀਜੈਕਟ ਕਰਨਾ ਚਾਹੀਦਾ ਹੈ ਔਰ ਇਸ ਦੀ ਮੁਖਾਲਫਤ ਕਰਨੀ ਚਾਹੀਦੀ ਹੈ । ਅੰਤ ਵਿੱਚ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ । (ਵਿਰੋਧੀ ਧਿਰਾਂ ਵੱਲੋਂ ਥੰਪਿੰਗ)

**ਲੋਕ ਨਿਰਮਾਣ (ਭਵਨ ਅਤੇ ਮਾਰਗ), ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ (ਸਰਦਾਰ ਪ੍ਰਤਾਪ ਸਿੰਘ ਬਾਜਵਾ)** : ਸਰ ਮੈਂ ਇਕ ਬੇਨਤੀ ਕਰਨੀ ਸੀ, ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਬੋਲ ਰਹੇ ਸਨ ਤਾਂ ਮੈਂ ਉਨ੍ਹਾਂ ਨੂੰ ਡਿਸਟਰਬ ਨਹੀਂ ਸੀ ਕਰਨਾ ਚਾਹੁੰਦਾ । ਇਕ ਫੈਕਟ ਉਨ੍ਹਾਂ ਨੇ ਰੱਖਿਆ ਸੀ ਜਿਹੜਾ ਕਿ ਸਾਡੇ ਡਿਪਾਰਟਮੈਂਟ ਦੇ ਨਾਲ ਕੁਨੈਕਟਿਡ ਹੈ । ਮੈਂ ਉਸ ਸਬੰਧੀ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ ਕਿ ਬਿਲਕੁਲ ਪਾਰਲੀਮੈਂਟ ਦੀ ਇਲੈਕਸ਼ਨ ਤੋਂ ਪਹਿਲਾਂ ਇਕ ਭੂਮੀ ਪੂਜਣ ਦਾ ਜ਼ਿਕਰ ਕੀਤਾ ਗਿਆ ਸੀ ਜਿਸ ਵਿੱਚ ਜਨਰਲ ਵੀ.ਸੀ. ਖੰਡੂਰੀ ਸਾਹਿਬ ਆਏ ਸੀ । As per protocol ਮੈਂ ਵੀ ਨਾਲ ਸੀ ਪਰ ਬਦਕਿਸਮਤੀ ਦੀ ਗੱਲ ਹੈ ਕਿ election eve ਸੀ । ਉਸ ਵਕਤ ਉਨ੍ਹਾਂ ਨੇ ਤਿੰਨ ਜਗ੍ਹਾ ਨੀਂਹ-ਪੱਥਰ ਰੱਖੇ । ਇਕ ਪਠਾਨਕੋਟ ਤੋਂ ਅੰਮ੍ਰਿਤਸਰ—ਫੋਰ ਲੇਨਿੰਗ ਰੋਡ ਲਈ, ਦੂਸਰਾ ਜਲੰਧਰ ਤੋਂ ਅੰਮ੍ਰਿਤਸਰ ਤੱਕ ਫੋਰ ਲੇਨਿੰਗ ਰੋਡ ਲਈ ਤੀਸਰਾ ਚੰਡੀਗੜ੍ਹ ਤੋਂ ਅੰਬਾਲਾ ਫੋਰ ਲੇਨਿੰਗ ਰੋਡ ਲਈ । ਜਦੋਂ ਮੈਂ ਪਤਾ ਕਰਵਾਇਆ, ਉਸ ਬਾਰੇ ਸਵਾਲ ਵੀ ਥੋੜ੍ਹੇ ਦਿਨਾਂ ਬਾਅਦ ਸ਼੍ਰੀ ਪਵਨ ਬਾਂਸਲ ਨੇ ਕੀਤਾ ਸੀ, ਜਿਸ ਦਾ ਜਵਾਬ ਇਨ੍ਹਾਂ ਦੇ ਮਨਿਸਟਰ ਵੱਲੋਂ ਦਿੱਤਾ ਗਿਆ ਕਿ ਇਸ ਦੀ ਕੋਈ ਬਜਟ ਦੇ ਵਿੱਚ ਪਰੋਵੀਜ਼ਨ ਨਹੀਂ ਕੀਤੀ ਗਈ । It was a complete election stunt. ਪੰਜਾਬ ਦੇ ਲੋਕਾਂ ਦੀਆਂ ਅੱਖਾਂ ਦੇ ਵਿੱਚ ਇਨ੍ਹਾਂ ਨੇ ਘੱਟਾ ਪਾਇਆ । ਪੰਜਾਬ ਦੇ ਲੋਕਾਂ ਦੀਆਂ ਅੱਖਾਂ ਦੇ ਵਿੱਚ ਮਿੱਟੀ ਪਾਉਣ ਦਾ ਇਨ੍ਹਾਂ ਦਾ ਇਹ ਤਰੀਕਾ ਸੀ ਔਰ ਅਸੀਂ ਹੁਣ ਥੈਂਕਫੁਲ ਹਾਂ ਪ੍ਰਾਈਮ ਮਨਿਸਟਰ ਸਾਹਿਬ ਦੇ ਕਿ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੇ ਕਹਿਣ ਤੇ ਡਾਕਟਰ ਮਨਮੋਹਨ ਸਿੰਘ ਜੀ ਨੇ ਤਿੰਨ ਪ੍ਰਾਜੈਕਟ ਸੈਂਕਸ਼ਨ ਕੀਤੇ ਹਨ । ਇਹ ਗੱਲ ਮੈਂ ਕਲੈਰੀਫਾਈ ਕਰਨਾ ਚਾਹੁੰਦਾ ਹਾਂ ।

ਇਹ ਇਲੈਕਸ਼ਨ ਨੂੰ ਮੱਦੇ-ਨਜ਼ਰ ਰੱਖ ਕੇ ਬਿਆਨਬਾਜ਼ੀ ਕਰਦੇ ਰਹੇ ਹਨ। ਇਹ ਗੱਲ ਮੈਂ ਰਿਕਾਰਡ ਤੇ ਠੀਕ ਕਰਨ ਲਈ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ। (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ)

**ਰਾਜ ਮੰਤਰੀ, ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ (ਸ਼੍ਰੀਮਤੀ ਗੁਰਕੰਵਲ ਕੌਰ)** : ਮਾਨਯੋਗ ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਏਥੇ ਬੋਲਦੇ ਹੋਏ ਇਕ ਬਹੁਤ ਹੀ ਗਲਤ ਬਿਆਨਬਾਜ਼ੀ ਕੀਤੀ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੇ ਪਰਿਵਾਰ ਤੇ ਕੋਈ ਮੁਕੱਦਮਾ ਚਲਾਇਆ ਗਿਆ ਹੈ। ਮੈਂ ਕਹਿਣਾ ਚਾਹਾਂਗੀ ਕਿ ਇਹ ਬਿਲਕੁਲ ਗਲਤ ਹੈ। ਸਾਡੇ ਪਰਿਵਾਰ ਤੇ ਕੋਈ ਮੁਕੱਦਮਾ ਨਹੀਂ ਚਲਾਇਆ ਗਿਆ।... (ਵਿਰੋਧੀ ਧਿਰਾਂ ਵੱਲੋਂ ਵਿਘਨ)...

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮਾਨਯੋਗ ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਵੀ ਇਕ ਕਲੈਰੀਫਿਕੇਸ਼ਨ ਕਰਨਾ ਚਾਹੁੰਦਾ ਹਾਂ। ਸਾਡੇ ਪਰਿਵਾਰ ਤੇ ਕੋਈ ਵੀ ਮੁਕੱਦਮਾ ਨਹੀਂ ਚਲਾਇਆ ਗਿਆ। (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ)

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਪਾਰਲੀਮੈਂਟਰੀ ਡੈਮੋਕਰੇਸੀ ਵਿਚ ਇਕ ਕਾਇਦਾ ਹੁੰਦਾ ਹੈ ਕਿ ਹੈੱਡ ਆਫ ਦੀ ਸਟੇਟ ਗੌਰਮਿੰਟ ਦੀ ਪਾਲਿਸੀ ਨੂੰ ਇਸ ਸਦਨ ਵਿਚ ਆ ਕੇ ਸਪੀਚ ਰਾਹੀਂ ਦੱਸਦਾ ਹੈ ਅਤੇ ਉਸ ਦੇ ਵਿਚ ਸਾਰਾ ਪ੍ਰੋਗਰਾਮ ਹੁੰਦਾ ਹੈ ਕਿ ਅਗਲੇ ਸਾਲ ਵਿਚ ਸਰਕਾਰ ਦਾ ਕੀ ਪ੍ਰੋਗਰਾਮ ਹੈ। ਅੱਜ ਮੈਨੂੰ 26 ਸਾਲ ਪਾਰਲੀਮੈਂਟਰੀ ਲਾਇਫ ਵਿਚ ਹੋ ਗਏ ਹਨ। ਮੈਂ ਪਾਰਲੀਮੈਂਟ ਦਾ ਮੈਂਬਰ ਰਿਹਾ ਹਾਂ ਅਤੇ ਕਈ ਵਾਰੀ ਇਸ ਸਦਨ ਦਾ ਮੈਂਬਰ ਵੀ ਰਿਹਾ ਹਾਂ। ਮੈਨੂੰ ਅਫਸੋਸ ਹੈ ਕਿ In all my life and in all my experience, ਕਦੇ ਵੀ ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਇਹੋ ਜਿਹੀ ਸਪੀਚ ਨਹੀਂ ਸੁਣੀ ਜਿਸ ਵਿਚ ਕਿ ਗਵਰਨਰ ਐਡਰੈੱਸ ਵਿਚੋਂ ਕਿਸੇ ਇਕ ਮੁੱਦੇ ਦਾ ਜ਼ਿਕਰ ਤੱਕ ਵੀ ਨਾ ਕੀਤਾ ਹੋਵੇ। ਇਹ ਥਾਣਿਆਂ ਤੋਂ ਉਪਰ ਚੜ੍ਹ ਹੀ ਨਹੀਂ ਸਕੇ। ਇਹ ਕਦੇ ਏ.ਐਸ..ਆਈ. ਅਤੇ ਕਦੇ ਥਾਣੇਦਾਰ ਤੱਕ ਹੀ ਸੀਮਤ ਰਹੇ ਹਨ। This is not the standard of this House. I have never heard such a speech. ਇਸ ਸਦਨ ਵਿਚ ਬੜੀਆਂ ਮਹਾਨ ਸ਼ਖਸੀਅਤਾਂ ਨੇ ਪੰਜਾਬ ਦੇ ਭਵਿੱਖ ਵਾਸਤੇ ਬੜੀਆਂ ਅੱਛੀਆਂ ਸਪੀਚਾਂ ਕੀਤੀਆਂ ਹਨ but this was the sort of experience ਜੋ ਪਹਿਲਾਂ ਅਸੀਂ ਕਦੇ ਨਹੀਂ ਦੇਖਿਆ। ਅਸੀਂ ਦੇਖਿਆ ਹੈ ਕਿ ਮੇਰੇ ਸਾਰੇ ਐਮ.ਐਲ.ਏਜ਼. ਨੂੰ ਸਪੀਚ ਦੌਰਾਨ ਨੀਂਦ ਚੜ੍ਹੀ ਹੋਈ ਸੀ। It is a great pity that the Leader of the Opposition ਜੋ ਕਿ ਤਿੰਨ ਵਾਰ ਪੰਜਾਬ ਦੇ ਮੁੱਖ ਮੰਤਰੀ ਵੀ ਰਹਿ ਚੁੱਕੇ ਹਨ, ਸੈਂਟਰ ਵਿਚ ਐਗਰੀਕਲਚਰ ਮਨਿਸਟਰ ਵੀ ਰਹਿ ਚੁੱਕੇ ਹਨ, he should make the speech in such a pathetic way. It is a great shame, and it is a slur on this House. (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ, ਸ਼ੇਮ ਦੀਆਂ ਅਵਾਜ਼ਾਂ) I am only first referring

[ਮੁੱਖ ਮੰਤਰੀ]

on some of the points raised by him before I start my speech. ਜਿਹੜਾ ਇਨ੍ਹਾਂ ਨੇ ਪੁਲੀਟੀਕਲ ਵੈਂਡੈਟਾ ਬਾਰੇ ਕਿਹਾ ਹੈ, ਮੈਂ ਪਿਛਲੇ ਚਾਰ ਸਾਲ ਤੋਂ ਇਹ ਗੱਲ ਸੁਣ ਰਿਹਾ ਹਾਂ। ਸਪੀਕਰ ਸਾਹਿਬ, ਫੈਕਟ ਆਫ ਦੀ ਮੈਟਰ ਇਹ ਹੈ ਕਿ ਸਾਡੇ ਦੇਸ਼ ਵਿਚ ਇਕ ਕਾਨੂੰਨ ਹੈ ਅਤੇ ਉਸ ਕਾਨੂੰਨ ਦੇ ਵਿਚ everybody is below that law, everybody who creates anything against law, breaks any law, has to be dealt with by the law. ਜਿਹੜੀ ਇਹ ਪੁਲੀਟੀਕਲ ਵੈਂਡੈਟਾ ਦੀ ਗੱਲ ਕਰ ਰਹੇ ਹਨ, ਇਹ ਆਪ ਕੀ ਕਰਦੇ ਰਹੇ ਹਨ, ਇਹ ਸੰਗਤ ਦਰਸ਼ਨ ਵਿਚ ਜਾ ਕੇ...(ਸ਼ੋਰ)—(ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਬੈਠੋ-ਬੈਠੋ ਪਲੀਜ਼। ਜੇਕਰ ਕੋਈ ਪੁਆਇੰਟ ਆਫ ਆਰਡਰ ਹੈ ਤਾਂ ਇਕ ਜਣਾ ਖੜ੍ਹਾ ਹੋਵੇ। ਸਾਰੇ ਕਿਉਂ ਖੜ੍ਹੇ ਹੁੰਦੇ ਹੋ। ਬੈਠੇ-ਬੈਠੇ ਬੋਲਣ ਦਾ ਕੀ ਮਤਲਬ ਹੋਇਆ ?

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਪੁਲੀਟੀਕਲ ਵੈਂਡੈਟਾ ਦੀ ਗੱਲ ਹੈ, ਇਹ ਆਪ ਜਦੋਂ ਸੰਗਤ ਦਰਸ਼ਨ ਪ੍ਰੋਗਰਾਮ ਕਰਦੇ ਹੁੰਦੇ ਸੀ ਤਾਂ ਉਥੇ ਚੀਫ ਜਸਟਿਸ ਬਣ ਕੇ ਕਹਿੰਦੇ ਹੁੰਦੇ ਸੀ ਕਿ ਤੂੰ ਫਲਾਣੇ ਤੋਂ 2000 ਰੁਪਏ ਲਏ ਸਨ, ਉਹ ਵਾਪਸ ਕਰ ਅਤੇ ਉਹ ਵਾਪਸ ਕਰਵਾ ਕੇ ਇਹ ਅਖਬਾਰਾਂ ਵਿਚ ਖਬਰਾਂ ਛਪਵਾਉਂਦੇ ਸਨ। ਇਹ ਕੇਵਲ ਛੋਟੇ ਅਫਸਰਾਂ, ਪਟਵਾਰੀਆਂ, ਥਾਣੇਦਾਰਾਂ ਤੱਕ ਹੀ ਸੀਮਤ ਰਹਿੰਦੇ ਸਨ। ਵੱਡੇ ਅਫਸਰਾਂ ਤੱਕ ਜਾਂਦੇ ਹੀ ਨਹੀਂ ਸਨ। ਮੈਂ ਕਹਿੰਦਾ ਹਾਂ ਕਿ ਜੇਕਰ ਕੁਰੱਪਸ਼ਨ ਨੂੰ ਰੂਟ-ਆਊਟ ਕਰਨਾ ਹੈ ਤਾਂ it must start from the top and we will start it right from the top. ਅਸੀਂ ਚੋਣਾਂ ਦੇ ਦੌਰਾਨ ਵੀ ਇਹੀ ਕਿਹਾ ਸੀ ਕਿ ਅਸੀਂ ਉਪਰਲੇ ਲੈਵਲ ਤੋਂ ਸ਼ੁਰੂ ਕਰਾਂਗੇ,

ਨਿਚਲੇ ਲੈਵਲ ਵਾਲੇ ਅਫਸਰ ਤਾਂ ਆਪੇ ਹੀ ਸੁਧਰ ਜਾਣਗੇ...(ਸ਼ੋਰ...ਵਿਘਨ)

(ਇਸ ਵਕਤ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹ ਕੇ ਬੋਲ ਰਹੇ ਸਨ ਅਤੇ ਸ਼ੋਰ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ** : ਕਿਰਪਾ ਕਰਕੇ ਬੈਠ ਜਾਓ। I won't allow. Please take your seats. ਕਿਰਪਾ ਕਰਕੇ ਇਕ ਬੰਦਾ ਖੜ੍ਹਾ ਹੋਵੇ, ਸਾਰੇ ਬੰਦਿਆਂ ਦਾ ਖੜ੍ਹੇ ਹੋਣ ਦਾ ਕੀ ਕੰਮ ਹੈ ? ਹਾਂ ਜੀ, ਗਰਚਾ ਜੀ, ਤੁਸੀਂ ਪੁਆਇੰਟ ਆਫ ਆਰਡਰ ਦੱਸੋ।

**ਸਰਦਾਰ ਜਗਦੀਸ਼ ਸਿੰਘ ਗਰਚਾ** : ** ** ** **

MR. SPEAKER : This is no Point of Order. Please sit down. Nothing to be recorded. Kindly sit down.

---

**Expunged/Not recorded as ordered by the Chair.

ਮੁੱਖ ਮੰਤਰੀ : ਸਪੀਕਰ ਸਾਹਿਬ, ਜਦੋਂ ਬਾਦਲ ਸਾਹਿਬ ਡੇਢ ਘੰਟਾ ਬੋਲੇ ਹਨ, ਅਸੀਂ ਉਨ੍ਹਾਂ ਨੂੰ ਵੀ ਸੁਣਿਆ ਹੈ। ਸਾਡੇ ਕੁਝ ਲੋਕਾਂ ਨੇ ਪੁਆਇੰਟ ਆਫ ਆਰਡਰ ਰੱਖਿਆ ਹੈ। ਇਹ ਇਨ੍ਹਾਂ ਦਾ ਲੈਂਡ ਮਾਫੀਆ ਬੋਲ ਰਿਹਾ ਹੈ। ਹੁਣ ਇਨ੍ਹਾਂ ਦੇ ਸੀਨੀਅਰ ਲੀਡਰ ਅੱਗੇ ਪਿੱਛੇ ਦੇਖ ਕੇ ਕਹਿ ਰਹੇ ਹਨ ਕਿ ਖੜ੍ਹੇ ਹੋਵੋ ਅਤੇ ਬੋਲੋ This should not be the attitude. ਜਿਥੋਂ ਤੱਕ ਕੁਰੱਪਸ਼ਨ ਰੋਕਣ ਦੀ ਗੱਲ ਹੈ, then it must start from the top and we will start. (noise, interruption from the Opposition benches.)

(ਇਸ ਸਮੇਂ ਆਪੋਜੀਸ਼ਨ ਪਾਰਟੀਆਂ ਦੇ ਬਹੁਤ ਸਾਰੇ ਮੈਂਬਰ ਸਹਿਬਾਨ ਖੜੇ ਹੋ ਕੇ ** ** **ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

**MR. SPEAKER** : No interruption, I won't allow. Kindly take your seats. ਤੁਸੀਂ ਇਕ ਬੰਦਾ ਖੜ੍ਹੇ ਹੋ ਕੇ ਬੋਲੋ, ਸਾਰੇ ਤਾਂ ਨਾ ਖੜ੍ਹੇ ਹੋਵੋ। Sit down, take your seat. No Point of Order. Not to be recorded which they are saying without my permission. No interruption please, ਬਾਦਲ ਸਾਹਿਬ ਡੇਢ ਘੰਟਾ ਬੋਲੇ ਹਨ ਅਤੇ ਹੁਣ ਤੁਸੀਂ ਮੁੱਖ ਮੰਤਰੀ ਸਾਹਿਬ ਨੂੰ ਵੀ ਸੁਣੋ।

**Chief Minister** : This is not right. Let us finish our work.

**MR. SPEAKER** : Please carry on.

ਮੁੱਖ ਮੰਤਰੀ : ਅੱਜ ਸਾਰਾ ਦੇਸ਼ ਟੀ.ਵੀ. ਤੇ ਵੇਖ ਰਿਹਾ ਹੈ। Let us tell them ਕਿ ਅਸੀਂ ਆਪਣੇ ਸੂਬੇ ਵਿੱਚ ਕੀ ਕਰ ਰਹੇ ਹਾਂ। One is Law and Order. There has to be justice after all and in the justice, ਅਸੀਂ ਇਨ੍ਹਾਂ ਤੇ ਮੁਕੱਦਮਾ ਕੀਤਾ ਹੈ। In the trial court ਅਗਰ ਕੋਈ ਨਿਰਦੋਸ਼ ਹੁੰਦਾ ਹੈ ਤਾਂ ਬਰੀ ਹੋ ਜਾਵੇਗਾ। Then why are you running away. ਇਹ ਕਦੇ ਹਾਈ ਕੋਰਟ ਭੱਜਦੇ ਹਨ ਅਤੇ ਕਦੇ ਸੁਪਰੀਮ ਕੋਰਟ ਜਾਂਦੇ ਹਨ ! ਤੁਸੀਂ ਕਹਿੰਦੇ ਹੋ ਕਿ 3500 ਕਰੋੜ ਰੁਪਏ ਨਹੀਂ ਨਿਕਲੇ, ਸਾਨੂੰ ਕੱਢਣ ਤਾਂ ਦਿਓ। There has to be a system and there is a system. ਤੁਸੀਂ ਕੋਰਟਾਂ ਵਿਚੋਂ ਕਿਉਂ ਭੱਜਦੇ ਹੋ। ਵਿਦੇਸ਼ਾ ਵਿੱਚ Law of rogatory ਹੁੰਦਾ ਹੈ and the Judge only can order and the Judge will order rogatory. ਬੈਂਕਾਂ ਵਿੱਚ ਪੈਸੇ ਜਮ੍ਹਾਂ ਹਨ, ਉਸਦੇ ਵਾਸਤੇ ਇਨਵੈਸਟੀਗੇਸ਼ਨ ਟੀਮ ਜਾ ਕੇ ਬਾਹਰ ਬੈਂਕਾਂ ਵਿੱਚ ਦੇਖੇਗੀ ਅਤੇ ਉਹ ਆਪ ਹੀ ਕੱਢ ਲੈਣਗੇ। That is what I am trying to say. ਇਹ ਤਾਂ ਉਥੇ ਤੱਕ ਜਾਣ ਹੀ ਨਹੀਂ ਦਿੰਦੇ। ਜੇ ਇਹ ਨਿਰਦੋਸ਼ ਹਨ ਤਾਂ ਸਾਰੇ ਪੰਜਾਬ ਦੇ ਸਾਹਮਣੇ ਛਾਤੀ ਚੌੜੀ ਕਰਕੇ ਕਹਿਣ ਕਿ ਅਸੀਂ ਨਿਰਦੋਸ਼ ਹਾਂ। That is what I want to say. We need to carry and we will carry this trial and get justice. Let people in Punjab and in India know that justice is prevailing in the State of Punjab. ਅੱਜ ਇਹ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਦਾ

**Not recorded as ordered by the Chair.

[ਮੁੱਖ ਮੰਤਰੀ]

ਜੋ ਮੈਨੀਫੈਸਟੋ ਹੈ, ਉਸਦੇ ਵਿੱਚੋਂ ਕੋਈ ਗਲ ਅਸੀਂ ਪੂਰੀ ਨਹੀਂ ਕੀਤੀ। ਮਾਨਯੋਗ ਸਪੀਕਰ ਸਾਹਿਬ, ਇਹ ਮੈਨੀਫੈਸਟੋ ਤਾਂ ਸਾਡਾ ਹੈ, ਪਰ ਪੜ੍ਹੀ ਇਹ ਜਾਂਦੇ ਹਨ। (ਸਦਨ ਵਿੱਚ ਹਾਸਾ) ਮੈਂ ਦੱਸਦਾ ਹਾਂ ਕਿ ਅਕਤੂਬਰ, 2005 ਵਿੱਚ ਚੰਡੀਗੜ੍ਹ ਵਿਖੇ ਚੀਫ ਮਨਿਸਟਰਜ਼ ਕਾਨਫਰੰਸ ਹੋਈ ਸੀ ਜਿਸ ਵਿੱਚ ਕਾਂਗਰਸ ਪ੍ਰੈਜ਼ੀਡੈਂਟ ਅਤੇ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਜੀ ਵੀ ਇੱਥੇ ਆਏ ਹੋਏ ਸਨ ਅਤੇ ਟਾਪ ਲੀਡਰਸ਼ਿਪ ਆਫ ਦੀ ਪਾਰਟੀ ਵੀ ਆਈ ਹੋਈ ਸੀ। ਮੈਂ ਉਥੇ ਪੂਰੀ ਪ੍ਰੈਜ਼ੈਂਟੇਸ਼ਨ ਦਿੱਤੀ ਸੀ ਕਿ ਅਸੀਂ ਇਹ ਐਕਸ਼ਨ ਲਿਆ ਹੈ ਅਤੇ ਆਹ ਰਹਿੰਦਾ ਹੈ। ਮੈਨੀਫੈਸਟੋ ਦੀਆਂ ਜਿਹੜੀਆਂ ਆਈਟਮਾਂ ਸਨ ਅਤੇ ਉਸ ਤੇ ਜਿਹੜਾ ਐਕਸ਼ਨ ਲਿਆ, ਉਹ ਸਾਰਾ ਮੈਂ ਉਥੇ ਪੇਸ਼ ਕੀਤਾ ਸੀ ਅਤੇ ਇਹ ਵੀ ਦੱਸਿਆ ਸੀ ਕਿ ਹੇਠ ਲਿਖੀਆਂ ਤਿੰਨ ਆਈਟਮਾਂ ਪੂਰੀਆਂ ਕਰਨੀਆਂ ਰਹਿੰਦੀਆਂ ਹਨ: One is Octroi, Second is 4, 9, 14 promotional scale to the Govt. employees and the third is Bonus. These are the three issues which are pending. I will send to you, Speaker Sahib, regarding what we have done. You are welcome to check this. It is our commitment to the people of Punjab. ਅਸੀਂ ਪੰਜਾਬ ਦੇ ਲੋਕਾਂ ਕੋਲ ਗਏ ਸੀ ਅਤੇ ਅਸੀਂ ਜੋ ਜੋ ਵਾਇਦਾ ਕੀਤਾ ਸੀ, ਅਸੀਂ ਉਸਨੂੰ ਪੂਰਾ ਕਰਾਂਗੇ (ਥੰਪਿੰਗ) ਭਾਵੇਂ ਇਨ੍ਹਾਂ ਨੂੰ ਪਸੰਦ ਆਵੇ ਜਾਂ ਨਾ ਆਵੇ। ਇਨ੍ਹਾਂ ਦੀ ਗੌਰਮਿੰਟ ਦੀ ਅਤੇ ਮੇਰੀ ਗੌਰਮਿੰਟ ਦੀ ਪ੍ਰੋਫਾਰਮੈਂਸ ਦੀ ਰਿਪੋਰਟ ਵੀ ਮੈਂ ਤਿਆਰ ਕੀਤੀ ਹੈ। ਇਨ੍ਹਾਂ ਦੀ ਸਾਲ 1997 ਤੋਂ ਲੈ ਕੇ 2002 ਤੱਕ ਅਤੇ ਸਾਡੀ ਸਰਕਾਰ ਦੀ 2002 ਤੋਂ ਲੈ ਕੇ ਅੱਜ ਤੱਕ ਅਸੀਂ ਕੀ ਪੂਰਾ ਕਰ ਚੁੱਕੇ ਹਾਂ ਅਤੇ ਕੀ ਪ੍ਰਾਪਤੀਆਂ ਕੀਤੀਆਂ ਹਨ, ਇਹ ਦਰਜ ਹੈ। ਇਸਦੇ ਵਿੱਚ ਸਾਰੇ ਪੁਆਇੰਟ ਕਵਰ ਹਨ। ਅਗਰ ਕਿਸੇ ਗੱਲ ਤੇ ਕੰਪਲਾਇੰਸ ਨਹੀਂ ਹੋਈ ਤਾਂ ਦੱਸ ਦੇਣ। ਅਸੀਂ ਚਾਰ ਸਾਲ ਵਿੱਚ ਹੀ ਇਨ੍ਹਾਂ ਦੇ ਪੰਜ ਸਾਲ ਦੇ ਕੰਮ ਨਾਲੋਂ ਹਰ ਕੰਮ ਨੂੰ ਅੱਗੇ ਲਿਆਂਦਾ ਹੈ। ਇਹ ਪ੍ਰਫਾਰਮੈਂਸ ਰਿਪੋਰਟ ਵੀ ਅਗਰ ਇਨ੍ਹਾਂ ਨੂੰ ਚਾਹੀਦੀ ਹੈ ਤਾਂ ਭੇਜ ਦਿਆਂਗੇ। I will sent to you, Speaker Sahib, and you please send it to them. What ever they want they can check it.

ਮਾਨਯੋਗ ਸਪੀਕਰ ਸਾਹਿਬ, ਇੱਥੇ ਐਜੂਕੇਸ਼ਨ ਬਾਰੇ ਵੀ ਗਲਾਂ ਕੀਤੀਆਂ ਗਈਆਂ ਹਨ। I do not want to go in it and bring myself down to the level of Chowki or Thana. I am looking to the future of Punjab (ਆਪੋਜ਼ੀਸ਼ਨ ਵੱਲੋਂ ਸ਼ੋਰ)।

**MR. SPEAKER** : Order please.

ਮੁੱਖ ਮੰਤਰੀ : ਮੈਂ ਇਕ ਇਕ ਸਰਪੰਚ ਬਾਰੇ ਕਨਸੈਂਟਰੇਟ ਕਰਾਂ ਤਾਂ ਇਹ ਪਾਸੀਬਲ ਨਹੀਂ। I am not going to do that. I am going to act from the top and I will give all facilities to the people of Punjab (Thumping) ਮੈਂ ਪੰਜਾਬ ਦੇ ਫਿਊਚਰ ਬਾਰੇ ਦੇਖਣਾ ਹੈ ਜਿਸ ਦੇ ਨਾਲ ਮੇਰਾ ਸੂਬਾ ਅੱਗੇ ਵਧ ਸਕੇ। ਮੈਂ ਇਨ੍ਹਾਂ ਵਾਂਗ ਛੋਟੀਆਂ ਛੋਟੀਆਂ ਗੱਲਾਂ ਤੇ ਦੋ ਘੰਟੇ ਵੇਸਟ ਕਰ ਦੇਵਾਂ, ਇਹ ਠੀਕ ਨਹੀਂ। ਪਹਿਲੀ ਗੱਲ ਤਾਂ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ Where we were

ਜਦੋਂ ਅਸੀਂ ਆਏ ਸੀ ਸਾਡਾ ਗਰੋਥ ਰੇਟ ਉਸ ਵੇਲੇ 2.41% per annum ਸੀ ਅਤੇ ਇਸ ਨੂੰ ਵਧਾਉਣ ਵਾਸਤੇ ਅਸੀਂ ਨਵੇਂ initiatives ਲਏ ਅਤੇ ਅੱਗੇ ਹੋਰ ਵੀ ਇੰਪਲੀਮੈਂਟ ਕਰਾਂਗੇ ਜਦ ਕਿ ਇੱਥੇ ਐਗਰੀਕਲਚਰ ਪ੍ਰੋਡੱਕਸ਼ਨ ਬਿਲਕੁਲ ਸਟੈਗਨੈਂਟ ਸੀ ਅਤੇ ਕੋਈ ਗਰੋਥ ਨਹੀਂ ਸੀ। ਐਗਰੀਕਲਚਰ ਗਰੋਥ 2% ਪਹਿਲਾਂ ਸੀ।

ਮਾਨਯੋਗ ਸਪੀਕਰ ਸਾਹਿਬ, ਹੁਣ ਗੱਲ ਕਰੀਏ ਐਡੀਸ਼ਨਲ ਇਨਵੈਸਟਮੈਂਟ ਜਾਂ ਕੈਪਟੀਲ ਫਾਰਮੇਸ਼ਨ ਇਨ ਐਗਰੋ ਬਿਜ਼ਨਸ ਤੇ ਐਗਰੋ ਪ੍ਰਾਸੈਸਿੰਗ ਦੀ। ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਡਿਸਕਸ ਕਰ ਚੁੱਕੇ ਹਾਂ। ਹੁਣ ਫਿਸਕਲ ਡੈਫੀਸਿਟ ਵੇਖੋ। ਪਹਿਲਾਂ ਸਾਲ 2001-02 ਤੇ ਫਿਰ 2005-06 ਦਾ। ਇਨ੍ਹਾਂ ਦੇ ਸਮੇਂ ਫਿਸਕਲ ਡੈਫੀਸਿਟ ਸੀ, 4958 ਕਰੋੜ ਰੁਪਏ ਤੇ ਹੁਣ ਇਸ ਸਾਲ ਸਾਡਾ 597 ਕਰੋੜ ਰੁਪਏ ਹੈ। ਅਸੀਂ ਤਕਰੀਬਨ 4500 ਕਰੋੜ ਰੁਪਏ ਇੰਪਰੂਵ ਕੀਤਾ ਹੈ। ਇਨ੍ਹਾਂ ਦੇ ਫਾਇਨਾਂਸ ਮਨਿਸਟਰ ਸਾਹਿਬ ਬੈਠੇ ਹਨ। ਇਹ ਦੇਖ ਲੈਣ। ਰੈਵੀਨਿਊ ਡੈਫੀਸਿਟ ਜਿਹੜਾ ਕਿ ਪਹਿਲਾਂ 5.33% ਸੀ, ਹੁਣ ਉਹ 3.83% ਹੈ। ਜਿਹੜਾ ਜੀ.ਐਸ.ਡੀ.ਪੀ. ਹੈ, ਇਹ ਵੀ ਇੰਪਰੂਵ ਹੋ ਚੁੱਕਾ ਹੈ। ਇਹ ਅਸੀਂ ਕਰ ਰਹੇ ਹਾਂ। ਸਾਡੇ ਕੁਝ ਕਮਿਟਿਡ ਐਕਸਪੈਂਡੀਚਰ ਹਨ ਜਿਵੇਂ ਸੈਲਰੀ, ਡੈਥ, ਪੈਨਸ਼ਨ ਤੇ ਵੇਜਿਜ਼। ਅਗਰ ਸਾਡੀ ਆਮਦਨ 100/- ਰੁ: ਸੀ ਤਾਂ ਅਸੀਂ 118/- ਰੁ. ਖਰਚਦੇ ਸੀ ਇਨ੍ਹਾਂ ਚਾਰ ਚੀਜ਼ਾਂ ਤੇ : ਡੈਥ, ਪੈਨਸ਼ਨ, ਵੇਜਿਜ਼ ਤੇ ਸੈਲਰੀ। ਸਾਨੂੰ ਤਨਖਾਹਾਂ ਵਾਸਤੇ ਬਾਰੋਅ ਕਰਨਾ ਪੈਂਦਾ ਸੀ। ਅਸੀਂ ਇਸ ਵਿਚ ਵੀ 22% ਇੰਪਰੂਵਮੈਂਟ ਕੀਤੀ ਹੈ। ਇਹ ਹਰ ਵੇਲੇ ਪਲਾਨਡ ਪਰਫਾਰਮੈਂਸ ਦੀ ਗੱਲ ਕਰਦੇ ਹਨ। ਡਿਵੈਲਪਮੈਂਟ ਦੇ ਕੰਮਾਂ ਦੀ ਗੱਲ ਕਰਦੇ ਹਨ। ਇਨ੍ਹਾਂ ਦੇ ਵੇਲੇ ਅਖੀਰਲੇ ਸਾਲ ਦੌਰਾਨ 3357 ਕਰੋੜ ਰੁਪਏ ਦੀ ਪਲਾਨ ਸੀ ਤੇ ਇਨ੍ਹਾਂ ਨੇ ਉਸ ਵਿੱਚ 65% ਹੀ ਓਪਰੇਟ ਕੀਤਾ। ਸਾਡੀ ਇਸ ਸਾਲ 3550 ਕਰੋੜ ਰੁਪਏ ਦੀ ਪਲਾਨ ਸੀ ਤੇ ਸੌ ਫੀਸਦੀ ਯੂਟੇਲਾਈਜ਼ ਕੀਤਾ। ਇਸ ਵਾਰੀ ਸਾਡੀ 4000 ਕਰੋੜ ਰੁਪਏ ਦੀ ਪਲਾਨ ਹੈ ਅਤੇ ਇਹ ਰਿਕਾਰਡ ਤੇ ਹੈ ਕਿ ਅਸੀਂ 12.6 ਪਰਸੈਂਟ ਇਨਕਰੀਜ਼ ਕੀਤਾ ਹੈ। ਇਹ ਅੱਜ ਤੱਕ ਨਹੀਂ ਹੋਇਆ। (ਥੰਪਿੰਗ) ਇਹ ਆਨ ਰਿਕਾਰਡ ਹੈ। ਅਸੀਂ ਗਰੰਟੀ ਦਿੰਦੇ ਹਾਂ ਕਿ ਅਗਲੇ ਸਾਲ ਮਾਰਚ ਤੱਕ ਸੌ ਫੀਸਦੀ ਇਹ ਪਲਾਨ ਕੰਪਲੀਟ ਕਰਾਂਗੇ, ਯੂਟੇਲਾਈਜ਼ ਕਰਾਂਗੇ। ਇਸ ਵਾਸਤੇ ਕੀ ਕਦਮ ਚੁੱਕਣੇ ਪੈਣੇ ਹਨ, ਇਹ ਮੈਂ ਦੱਸਾਂਗਾ। ਅਸੀਂ ਪੰਜਾਬ ਇਨੈਕਟਮੈਂਟ ਆਫ ਫਿਸਕਲ ਰਿਸਪਾਂਸੀਬਿਲਟੀ ਐਕਟ ਨੂੰ ਅਮੈਂਡ ਵੀ ਕੀਤਾ ਹੈ, ਬਾਰ੍ਹਵੇਂ ਫਾਇਨਾਂਸ ਕਮਿਸ਼ਨ ਦੀਆਂ ਲਾਈਨਾਂ ਤੇ ਇਲੈਕਟ ਕੀਤਾ ਹੈ। ਅਸੀਂ ਅਨਨਸੈੱਸਰੀ ਬਾਰੋਇੰਗ ਨੂੰ ਰਿਸਟ੍ਰਿਕਟ ਕਰ ਰਹੇ ਹਾਂ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜਿਸ ਤਰ੍ਹਾਂ ਅਸੀਂ ਕਿਹਾ ਹੈ ਕਿ ਪਹਿਲਾਂ ਫਿਸਕਲ ਇੰਪਰੂਵਮੈਂਟ ਕਰੀਏ। ਇੰਪਲੀਮੈਂਨਟੇਸ਼ਨ ਆਫ ਡੈਟ ਸਕੀਮ, ਇਸ ਨੂੰ ਅਸੀਂ ਹਾਈ ਕਾਸਟ ਤੋਂ ਲੋ ਕਾਸਟ ਤੇ ਲਿਆਏ ਹਾਂ। ਇਸ ਤਰ੍ਹਾਂ ਅਸੀਂ 339 ਕਰੋੜ ਰੁਪਿਆ ਇੱਕ ਸਾਲ ਵਿਚ ਬਚਾ ਸਕੇ ਹਾਂ। ਫਿਰ ਅਸੀਂ ਰਿਵੀਜ਼ਨ ਆਫ ਲਾਅ, ਲੈਵੀ ਆਫ ਸਟੈਂਪ ਡਿਊਟੀ ਲਗਾਈ ਹੈ ਤੇ ਇੰਟਰੋਡਕਸ਼ਨ ਆਫ ਵੈਟ ਵੀ ਇੱਕ ਅਪ੍ਰੈਲ ਤੋਂ ਲਾਗੂ ਕੀਤਾ ਹੈ। ਇਸ ਤੋਂ ਬਾਅਦ ਅਸੀਂ ਦੇਖਿਆ ਕਿ ਪੰਜਾਬ ਵਿਚ ਕਈ ਜਗ੍ਹਾ ਤੇ ਪਰਾਬਲਮਜ਼ ਆ ਗਈਆਂ ਹਨ ਜਿਸ ਕਰਕੇ ਅਸੀਂ 54 ਆਈਟਮਾਂ ਤੇ ਰਿਡਕਸ਼ਨ ਕਰਕੇ

[ਮੁੱਖ ਮੰਤਰੀ]

65 ਕਰੋੜ ਰੁਪਏ ਦੀ ਰਿਲੀਫ ਦਿੱਤੀ ਹੈ। ਜਿੱਥੇ ਜਿੱਥੇ ਪਰਾਬਲਮਜ਼ ਸਨ, ਉਥੇ ਰਿਲੀਫ ਦਿੱਤੀ ਹੈ। ਕਈ ਚੀਜ਼ਾਂ ਜਿਸ ਤਰ੍ਹਾਂ ਤੀਲੀ ਅਤੇ ਖਾਣ-ਪੀਣ ਦੀਆਂ ਚੀਜ਼ਾਂ ਤੇ ਰਿਡਕਸ਼ਨ ਦਿੱਤੀ ਹੈ। ਹੁਣ ਅਸੀਂ ਰਿਵੀਜ਼ਨ ਆਫ ਰੋਡ ਟੈਕਸ ਕਰ ਰਹੇ ਹਾਂ। ਲੈਵੀ ਆਫ ਯੂਜ਼ਰ ਚਾਰਜਿਜ਼ ਵਾਟਰ ਤੇ ਲਗਾ ਰਹੇ ਹਾਂ ਕਿਉਂਕਿ ਇਹ ਵਰਲਡ ਬੈਂਕ ਦੇ ਏਡਿਡ ਪ੍ਰਾਜੈਕਟ ਹਨ ਤੇ ਉਨ੍ਹਾਂ ਦੀਆਂ ਹੀ ਇੰਸਟਰਕਸ਼ਨਾਂ ਹਨ ਜਿਨ੍ਹਾਂ ਨੂੰ ਅਸੀਂ ਫਾਲੋ ਕਰ ਰਹੇ ਹਾਂ। ਅਸੀਂ ਫਰੀ ਪਾਵਰ ਜੋ ਦਿੱਤੀ ਸੀ, ਉਸ ਬਾਰੇ ਮੈਂ ਬੇਨਤੀ ਕਰਾਂਗਾ ਕਿ ਅਸੀਂ ਰੋਕੀ ਹੈ ਤੇ ਫਿਰ ਉਦੋਂ ਚਾਲੂ ਕਰਾਂਗੇ ਜਦੋਂ ਫਿਸਕਲ ਡੈਫੀਸਿਟ ਇੰਪਰੂਵ ਹੋ ਜਾਵੇਗੀ। ਇਸ ਤੋਂ ਬਾਅਦ ਮੈਂ ਗੱਲ ਕਰਦਾ ਹਾਂ ਕਾਮਨ ਇਕਨਾਮਿਕ ਇੰਡੀਕੇਟਰਜ਼ ਸਕੀਮ ਜੋ ਅਸੀਂ ਪੰਜਾਬ ਵਿਚ ਇੰਟਰੋਡਿਊਸ ਕੀਤੀ ਹੈ ਜਿਸ ਨਾਲ ਪੰਜਾਬ ਅੱਗੇ ਫਾਰਵਰਡ ਹੋ ਰਿਹਾ ਹੈ। ਸੀ.ਐਮ.ਆਈ. ਇਨਫਰਾਸਟਰਕਚਰ ਅਠਾਰਾਂ ਚੀਜ਼ਾਂ ਤੇ ਲਗਾਈ ਹੈ ਜਿਹੜਾ ਕਿ ਨੈਸ਼ਨਲ ਐਵਰੇਜ ਦਾ 1.86% ਬਣਦਾ ਹੈ। ਇਹ ਤਾਂ ਥਾਣਿਆਂ ਤੇ ਪਟਵਾਰੀਆਂ ਤੋਂ ਉਤੇ ਨਹੀਂ ਉਠਦੇ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸੂਬਾ ਕਿਧਰ ਜਾ ਰਿਹਾ ਹੈ।

**ਸਰਦਾਰ ਵੀਰ ਸਿੰਘ ਲੋਪੋਕੇ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਇਸ ਜੈਂਟਲਮੈਨ ਨੂੰ ਇਨਫਾਰਮ ਕਰਨਾ ਚਾਹਾਂਗਾ, ਲਾਅ ਐਂਡ ਆਰਡਰ ਬਾਰੇ ਮੈਂ ਦੱਸਾਂਗਾ ਕਿ ਸਾਡੀ ਸਟੇਟ ਬੜੀ ਕਨਸਰਨਡ ਹੈ। ਇਨ੍ਹਾਂ ਨੂੰ ਵੀ ਅੰਕੜੇ ਪਤਾ ਹਨ। ਸਾਰੀਆਂ ਫਿਗਰਾਂ ਮੈਂ ਦੇਵਾਂਗਾ। ਅਸੀਂ ਹਰ ਲੈਵਲ ਤੇ ਹਰ ਚੀਜ਼ ਦੇਖ ਰਹੇ ਹਾਂ। ਲੈਜਿਸਲੇਟਿਵ ਪਾਰਟੀ ਦੀ ਸੋਚ ਅੱਪ ਹੋਣੀ ਚਾਹੀਦੀ ਹੈ। It should be up. It should be there ਕਿ ਮੇਰਾ ਪੰਜਾਬ ਹਿੰਦੁਸਤਾਨ ਵਿੱਚ ਕਿੱਥੇ ਜਾ ਰਿਹਾ ਹੈ। ਇਹ ਨਹੀਂ ਕਿ ਮੈਂ ਏ.ਐਸ.ਆਈ. ਨੂੰ ਟੈਲੀਫੋਨ ਕਰਾਂ ਕਿ ਕਿਸੇ ਨੂੰ ਫੜ੍ਹ ਲਓ, ਕਿਸੇ ਨੂੰ ਛੱਡ ਦਿਓ। ਇਹ ਤਰੀਕਾ ਨਹੀਂ ਗੌਰਮਿੰਟ ਚਲਾਉਣ ਦਾ। Per Capita electricity consumption is highest in Punjab. We have the highest per capita bank deposit which is two times the national average. We have highest Telephone density of 2.5 times as against the national average of 10.5% I am happy that ਅੱਜ ਪੰਜਾਬ ਦੇਖ ਰਿਹਾ ਹੈ। ਜਿਹੜੇ ਅੰਕੜੇ ਦੇ ਰਿਹਾ ਹਾਂ, ਉਨ੍ਹਾਂ ਨੂੰ ਪੰਜਾਬ ਸੁਣ ਰਿਹਾ ਹੈ ਕਿ ਸਾਡਾ ਪੰਜਾਬ ਕਿਥੇ ਹੈ। ਇਹ ਸਾਡਾ ਸੂਬਾ ਹੈ, ਸਾਡੇ ਬੱਚੇ, ਸਾਡੀ ਆਉਣ ਵਾਲੀ ਪੀੜ੍ਹੀ ਸੁਣ ਰਹੀ ਹੈ। ਮੈਂ ਇੱਕ ਗੱਲ ਦੱਸਣਾ ਚਾਹੁੰਦਾ ਹਾਂ that we have highest motor vehicle density as against three times national average. Then we have highest T.V. and Fridge density per 100 which is 12 and 7 as against national average of 6 and 2. This is two to three times of national average.

** Expunged as ordered by the Chair.

ਅੱਜ ਪੰਜਾਬ ਦੀ ਕੰਜ਼ਿਊਮਰ ਮਾਰਕੀਟ ਕਿਸ ਤਰ੍ਹਾਂ ਡਿਵੈਲਪ ਹੋ ਰਹੀ ਹੈ। ਅਸੀਂ ਕੰਜ਼ਿਊਮਰ ਮਾਰਕੀਟ ਨੂੰ ਅੱਗੇ ਲੈ ਕੇ ਜਾ ਰਹੇ ਹਾਂ। ਇਕਨੌਮਿਕ ਗਰੋਥ ਵਿੱਚ ਅੱਜ ਪੰਜਾਬ ਫੇਵਰਟ ਡੈਸਟੀਨੇਸ਼ਨ ਹੈ। ਅੱਜ ਜਿਹੜੇ ਵਿਦੇਸ਼ਾਂ ਵਿਚੋਂ ਲੋਕ ਆਉਂਦੇ ਹਨ, ਉਹ ਸਭ ਤੋਂ ਪਹਿਲਾਂ ਪੰਜਾਬ ਵੱਲ ਝਾਕਦੇ ਹਨ। ਇਨ੍ਹਾਂ ਦੇ ਟਾਈਮ ਨਹੀਂ ਝਾਕਦੇ ਸਨ। ਇਹ ਅੱਜ ਸਾਰਿਆਂ ਨੂੰ ਪਤਾ ਹੈ। ਡੇਅਲੀ ਸਾਡੇ ਕੋਲ ਰਿਕੁਐਸਟ ਆਉਂਦੀ ਹੈ ਕਿ ਅਸੀਂ ਫਲਾਣੀ ਚੀਜ਼ ਲਗਾਉਣਾ ਚਾਹੁੰਦੇ ਹਾਂ। ਇਸ ਵਾਸਤੇ ਅਸੀਂ ਹਾਈ ਪਾਵਰਡ ਕਮੇਟੀ ਬਿਠਾਈ ਹੈ, ਜਿਹੜੀ ਫੈਸਲਾ ਕਰਦੀ ਹੈ। ਇਨ੍ਹਾਂ ਨੇ ਤਹਿਲਕਾ ਬਾਰੇ ਦੱਸਿਆ ਹੈ। According to India Today survey, 2003-2005 ਵਿੱਚ ਪੰਜਾਬ ਹਿੰਦੁਸਤਾਨ ਵਿਚੋਂ ਨੰਬਰ ਇੱਕ ਸੂਬਾ ਮੰਨਿਆ ਗਿਆ ਸੀ। (ਥੰਪਿੰਗ) ਲੋਕਾਂ ਨੇ ਮੰਨਿਆਂ ਕਿ ਅਸੀਂ ਪੰਜਾਬ ਵਿੱਚ ਜਾ ਕੇ ਕੰਮ ਕਰਨਾ ਚਾਹੁੰਦੇ ਹਾਂ। No. one state for living and working. ਇਨਫਰਾਸਟ੍ਰਕਚਰ ਬਾਰੇ ਮੈਂ ਤੁਹਾਨੂੰ ਦੱਸ ਚੁੱਕਿਆ ਹਾਂ। ਸਟੇਟ ਗਰੋਥ ਰੇਟ ਇੰਪਰੂਵ ਕੀਤੀ ਹੈ। ਇਹ ਗਰੋਥ ਸੰਨ 2001-02 ਵਿੱਚ 2.40 ਪ੍ਰਤੀਸ਼ਤ ਤੋਂ ਲੈ ਕੇ ਸੰਨ 2005-06 ਵਿੱਚ 5.39 ਪ੍ਰਤੀਸ਼ਤ ਤੇ ਚਲੀ ਗਈ ਹੈ। ਸਟੇਟ ਗਰੋਥ ਦੀ ਮੂਵਮੈਂਟ ਬਣ ਰਹੀ ਹੈ। In the primary sector ਪਹਿਲਾਂ ਨੈਗੇਟਿਵ ਗਰੋਥ ਸੀ।

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ** ** **

MR. SPEAKER : This is no Point of Order. Take your seat.

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਦੀ ਗੱਲ ਠੀਕ ਹੈ। ਪਹਿਲਾਂ 20 ਸਾਲ ਪੰਜਾਬ ਬੜੀ ਔਖੀ ਘੜੀ ਵਿਚੋਂ ਗੁਜ਼ਰਿਆ ਹੈ। ਹੁਣ ਸਟੇਬਿਲਟੀ ਆਈ ਹੈ। ਉਸ ਤੋਂ ਬਾਅਦ some efforts have been made. ਸੰਨ 2001-02 ਵਿੱਚ ਜੋ ਇਨ੍ਹਾਂ ਨੇ ਗਰੋਥ ਛੱਡੀ ਸੀ, ਉਹ 2.4 ਪ੍ਰਤੀਸ਼ਤ ਸੀ ਅਤੇ ਇਨ੍ਹਾਂ ਚਾਰ ਸਾਲਾਂ ਵਿੱਚ we have taken it to 5.39%। (ਥੰਪਿੰਗ) ਪ੍ਰਾਇਮਰੀ ਸੈਕਟਰ ਦਾ ਇਨ੍ਹਾਂ ਵੇਲੇ ਗਰੋਥ ਰੇਟ ਨੈਗੇਟਿਵ ਸੀ। ਪ੍ਰਾਇਮਰੀ ਸੈਕਟਰ ਕੀ ਹੈ। ਬੇਸੀਕਲੀ ਇਹ ਐਗਰੀਕਲਚਰ ਹੈ। ਇਹ ਕਹਿੰਦੇ ਹਨ ਕਿ ਅਸੀਂ ਪਿੰਡਾਂ ਵਿੱਚ ਜੰਮਦੇ ਹਾਂ, ਖੇਤੀਬਾੜੀ ਸਾਡੀ ਮਾਂ ਹੈ। ਮੇਰੀ ਵੀ ਮਾਂ ਹੈ। ਮੈਂ ਇਹ ਦੱਸਦਾ ਹਾਂ ਕਿ ਖੇਤੀਬਾੜੀ ਵਿੱਚ ਜਦੋਂ ਇਨ੍ਹਾਂ ਨੇ ਸਾਲ 2001-02 ਵਿੱਚ ਸਰਕਾਰ ਛੱਡੀ ਤਾਂ ਉਸ ਸਮੇਂ ਗਰੋਥ ਰੇਟ ਮਾਈਨਸ 2 ਪ੍ਰਤੀਸ਼ਤ ਸੀ। ਹੁਣ ਇਹ 1.8 ਪ੍ਰਤੀਸ਼ਤ ਤੇ ਪਹੁੰਚ ਗਿਆ ਹੈ। ਹੁਣ ਇਹ ਕਹਿਣਗੇ ਕਿ ਇੰਡੀਆ ਦੀ 2.70 ਪ੍ਰਤੀਸ਼ਤ ਹੈ। ਅਸੀਂ ਉਥੇ ਵੀ ਪਹੁੰਚਾਂਗੇ। We have achieved a success of 3.8 per cent from—2 per cent (thumping) in Secondary Sector the growth is at the rate of 8.43. The annual rate of growth is 7.8 percent. I am happy to say that in the Service Sector we are going to 25%. Total revenue receipts have increased from Rs. 8928 crores in 2001-02 to 13807

**Expunged as ordered by the Chair.

[ਮੁੱਖ ਮੰਤਰੀ]

crores in 2004-05. Total revenue will be 17000 crores during the next fiscal year nearly doubling the figure. ਜੋ ਇਨ੍ਹਾਂ ਦਾ ਸੀ, ਉਹ ਸੀ 8928 ਕਰੋੜ ਰੁਪਏ । ਅਸੀਂ 17,000 ਕਰੋੜ ਤੱਕ ਇਸ ਫਿਸਕਲ ਈਅਰ ਦੇ ਵਿੱਚ ਆ ਜਾਵਾਂਗੇ । ਸਟੇਟ ਐਕਸਾਈਜ਼ ਦੀ ਗੱਲ ਹੈ । ਪਿਛਲੇ ਤਿੰਨ ਸਾਲਾਂ ਦੇ ਬਾਰੇ ਇਹ ਰੌਲਾ ਪਾਈ ਜਾਂਦੇ ਹਨ ਕਿ ਪੌਂਟੀ ਚੱਢਾ ਲੈ ਗਿਆ, ਉਸ ਨੂੰ ਲੁਟਾ ਦਿੱਤਾ, ਫਲਾਣਾ ਜੀ, ਢਿਮਕਾ ਜੀ । ਇਹ ਲੁਟ ਕੇ ਲੈ ਗਏ (ਵਿਘਨ)...

ਮਾਨਯੋਗ ਸਪੀਕਰ : ਤੁਸੀਂ ਅਨਨਸੈਸਰੀ ਇੰਟਰੱਪਟ ਕਰ ਰਹੇ ਹੋ । ਇੱਕ ਪੁਆਇੰਟ ਆਫ਼ ਆਰਡਰ ਵੀ ਠੀਕ ਨਹੀਂ ਹੋਇਆ ।

ਸਰਦਾਰ ਅਜੀਤ ਸਿੰਘ ਕੋਹਾੜ : ** ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਆਪਣੀ ਸੀਟ ਤੇ ਬੈਠ ਜਾਵੋ ।

ਮੁੱਖ ਮੰਤਰੀ : ਇਹ ਕਾਹਲੀ ਕਿਉਂ ਕਰਦੇ ਹਨ, ਮੈਂ ਐਜੂਕੇਸ਼ਨ ਅਤੇ ਹੈਲਥ ਦੇ ਵੱਲ ਵੀ ਆ ਰਿਹਾ ਹਾਂ । ਇਨ੍ਹਾਂ ਦੇ ਬਾਰੇ ਮੈਂ ਸਾਰੇ ਅੰਕੜੇ ਦੱਸਾਂਗਾ ਪਰ ਇਹ ਇਨ੍ਹਾਂ ਨੂੰ ਜ਼ਰੂਰ ਯਾਦ ਰੱਖਣ...(ਵਿਘਨ...)

ਮਾਨਯੋਗ ਸਪੀਕਰ : ਇਹ ਸਿਰਫ਼ ਇੰਟਰਪਸ਼ਨ ਹੈ, ਹੋਰ ਕੁਝ ਨਹੀਂ ।

ਮੁੱਖ ਮੰਤਰੀ : ਜਿਹੜੀ ਸਟੇਟ ਦੀ ਐਕਸਾਈਜ਼ ਕੁਲੈਕਸ਼ਨ ਹੈ, ਉਹ ਪਿਛਲੇ ਤਿੰਨ ਸਾਲਾਂ ਦੇ ਵਿੱਚ 5903 ਕਰੋੜ ਰੁਪਏ ਤੇ ਪਹੁੰਚ ਗਈ ਹੈ ਜੋ ਇਨ੍ਹਾਂ ਦੇ ਪੰਜ ਸਾਲਾਂ ਦੇ ਵਿੱਚ 6254 ਕਰੋੜ ਰੁਪਏ ਸੀ । ਇਹ ਹੁਣ 7300 ਕਰੋੜ ਤੱਕ ਚਲੀ ਜਾਵੇਗੀ ਅਤੇ ਇਨ੍ਹਾਂ ਨਾਲੋਂ 1100 ਕਰੋੜ ਰੁਪਏ ਵੱਧ ਇਨਕਮ ਹੋਂਦੀ ਹੈ । ਇਹ ਸਾਡੇ ਬਾਰੇ ਰੌਲਾ ਪਾਉਂਦੇ ਸਨ ਕਿ ਪੌਂਟੀ ਚੱਢਾ ਨੂੰ ਲੁਟਾ ਦਿੱਤਾ । ਇਹ ਮੈਨੂੰ ਦੱਸਣ ਕਿ ਇਨ੍ਹਾਂ ਦੇ ਵੇਲੇ ਇਹ ਘੱਟ ਕਿਉਂ ਰਿਹਾ ਹੈ ।...(ਵਿਘਨ...)

ਸਰਦਾਰ ਬਲਵਿੰਦਰ ਸਿੰਘ ਭੂੰਦੜ : ** ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਤੁਸੀਂ ਬੈਠੋ ।

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਸ ਵਿਸ਼ੇ ਤੇ ਲੀਡਰ ਆਫ ਦਿ ਆਪੋਜ਼ੀਸ਼ਨ ਵੀ ਗੱਲ ਕਰ ਰਹੇ ਸਨ ਕਿ ਪੰਜਾਬ ਨੂੰ ਇਨ੍ਹਾਂ ਨੇ ਬਰੇਕਫਾਸਟ ਦੀ ਜਗ੍ਹਾ ਸ਼ਰਾਬ ਪਿਆਉਣੀ ਸ਼ੁਰੂ ਕਰ ਦਿੱਤੀ ਹੈ ਅਤੇ ਇਹ ਵੀ ਕਿਹਾ ਕਿ ਇਹ ਤਾਂ ਚਾਹੁੰਦੇ ਹਨ ਕਿ ਲੋਕ 2 ਵਜੇ ਉਠ ਕੇ ਇੱਕ ਬੋਤਲ ਹੋਰ ਖੋਲ੍ਹ ਲੈਣ । ਇਹ ਤਾਂ ਨੈਚੂਰਲੀ ਜਿੰਨੇ ਠੇਕੇ ਹੋਣਗੇ, ਉਨੀ ਹੀ ਆਮਦਨ ਹੋਵੇਗੀ । ਇਹ ਗੱਲ ਠੀਕ ਨਹੀਂ ਹੈ ।

**Expunged as ordered by the Chair.

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਜਗਦੀਸ਼ ਸਿੰਘ ਗਰਚਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨ੍ਹਾਂ ਇਜਾਜ਼ਤ ** ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ) ।

ਮਾਨਯੋਗ ਸਪੀਕਰ : ਇਹ ਜੋ ਕੁਝ ਬਿਨ੍ਹਾਂ ਇਜਾਜ਼ਤ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । ਤੁਸੀਂ ਆਪਣੀ ਸੀਟ ਤੇ ਬੈਠ ਜਾਵੋ । ਹੁਣ ਅਲਾਓ ਨਹੀਂ ਕਰਾਂਗਾ । ਕਾਫ਼ੀ ਹੋ ਗਿਆ ਹੈ । ਸੀ.ਐਮ. ਸਾਹਿਬ ਦੀ ਸਪੀਚ ਤੋਂ ਬਾਅਦ ਪੁੱਛ ਲੈਣਾ । ਸਿਰਫ ਸੀ.ਐਮ. ਸਾਹਿਬ ਦੀ ਸਪੀਚ ਤੋਂ ਬਗੈਰ ਹੋਰ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ । (ਵਿਘਨ).. ਆਪਣੀ ਸੀਟ ਤੇ ਬੈਠ ਜਾਓ । ਤੁਸੀਂ ਹਾਊਸ ਦੀ ਪ੍ਰੋਸੀਡਿੰਗ ਨੂੰ ਅਨਨ-ਸੈਸਰਲੀ ਆਬਸਟ੍ਰਕਟ ਕਰ ਰਹੇ ਹੋ । ਜੇਕਰ ਤੁਹਾਡਾ ਰਿਕਾਰਡ ਹੀ ਨਹੀਂ ਕੀਤਾ ਜਾਣਾ ਤਾਂ ਬੋਲਣ ਦਾ ਕੀ ਫਾਇਦਾ ਹੈ ? Please sit down, This is not the way. You are obstructing the proccedings of the House.

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਚਾਈ ਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ) : ਮਾਨਯੋਗ ਸਪੀਕਰ ਸਾਹਿਬ, ਲੀਡਰ ਆਫ ਦਿ ਹਾਊਸ ਬੋਲ ਰਹੇ ਹਨ । ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਬੋਲੇ ਸਨ ਤਾਂ ਸਾਡੇ ਵੱਲੋਂ ਕੋਈ ਇੰਟਰੱਪਟ ਨਹੀਂ ਕੀਤਾ ਗਿਆ । ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਠੇਕੇ ਮੰਗਦਾ ਹੈ, ਇਹ ਤਾਂ ਠੇਕਿਆਂ ਨੂੰ ਰੋਂਦਾ ਹੈ (...ਵਿਘਨ...ਸ਼ੋਰ)

(ਇਸ ਵਕਤ ਆਪੋਜ਼ੀਸ਼ਨ ਦੇ ਕੁਝ ਮਾਨਯੋਗ ਮੈਂਬਰ ਸਾਹਿਬਾਨ ਬੈਠੇ ਬੈਠੇ ** ** ਬੋਲ ਰਹੇ ਸਨ ਜੋ ਰਿਕਾਰਡ ਨਹੀਂ ਕੀਤਾ ਗਿਆ ।)

ਮਾਨਯੋਗ ਸਪੀਕਰ : ਤਸ਼ਰੀਫ਼ ਰੱਖੋ । ਜੋ ਬੈਠੇ ਬੈਠੇ ਬੋਲਿਆ ਜਾ ਰਿਹਾ ਹੈ, ਉਸ ਨੂੰ ਰਿਕਾਰਡ ਨਾ ਕੀਤਾ ਜਾਵੇ ।

ਮੁੱਖ ਮੰਤਰੀ : ਬੂੰਦੜ ਸਾਹਿਬ, ਤੁਸੀਂ ਇਨ੍ਹਾਂ ਨੂੰ ਸਮਝਾਇਆ ਕਰੋ । ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਜੋ ਸ਼ੰਕਾ ਹੈ, ਉਸ ਨੂੰ ਆਪਣੀ ਸਪੀਚ ਵਿੱਚ ਜ਼ਰੂਰ ਮੈਨਸ਼ਨ ਕਰਾਂਗਾ । ਪਰੰਤੂ ਮੈਨੂੰ ਮੈਂਬਰ ਸਾਹਿਬ ਦੀ ਆਵਾਜ਼ ਸਮਝ ਹੀ ਨਹੀਂ ਆਉਂਦੀ । ਮੈਂ ਇਨ੍ਹਾਂ ਦੇ ਸ਼ੰਕੇ ਜਰੂਰ ਦੂਰ ਕਰਦਾ ਪਰ ਮੈਨੂੰ ਇਨ੍ਹਾਂ ਦੀ ਆਵਾਜ਼ ਸਮਝ ਨਹੀਂ ਆਉਂਦੀ । (ਹਾਸਾ) That is the problem. (...interruptions...)

**MR. SPEAKER** : I will expel you. You are unnecessarily interrupting the House. ਗਰਚਾ ਜੀ, ਬੈਠੋ । ਜੇ ਬਹੁਤ ਔਖੇ ਹੋ ਤਾਂ ਬਾਹਰ ਚਲੇ ਜਾਓ ।

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਹੁਣ ਲਾਈਕਵਾਈਜ਼ ਐਕਸਾਈਜ਼ ਦਾ ਵੇਖ ਲਓ । ਮੇਰਾ ਖਿਆਲ ਹੈ ਕਿ ਇਨ੍ਹਾਂ ਦੇ ਪੰਜ ਸਾਲਾਂ ਵਿਚ 1100 ਕਰੋੜ ਰੁਪਏ

**Not recorded as ordered by the Chair.

[ਮੁੱਖ ਮੰਤਰੀ]

ਦੀ ਐਕਸਟ੍ਰਾ ਕੁਲੈਕਸ਼ਨ ਹੋਈ ਹੋਵੇਗੀ । ਸੇਲਜ਼ ਟੈਕਸ/ਵੈਟ ਕੁਲੈਕਸ਼ਨ ਸਾਲ 2002 ਤੋਂ ਦਸੰਬਰ, 2005 ਤੱਕ ਸਾਡੀ 13,960 ਕਰੋੜ ਰੁਪਏ ਸੀ ਐਜ਼ ਕੰਪੇਅਰਡ ਟੂ 10,196 ਕਰੋੜ ਰੁਪਏ ਜੋ ਇਨ੍ਹਾਂ ਨੇ 5 ਸਾਲਾਂ ਵਿਚ ਕੁਲੈਕਟ ਕੀਤੀ । ਅਸੀਂ ਉਸ ਤੋਂ ਪਹਿਲਾਂ ਹੀ ਕਰਾਸ ਕਰ ਗਏ ਹਾਂ । ਟੋਟਲ ਕੁਲੈਕਸ਼ਨ ਪੰਜਾਂ ਸਾਲਾਂ ਦੀ 22 ਹਜ਼ਾਰ ਕਰੋੜ ਰੁਪਏ ਤੱਕ ਪਹੁੰਚ ਜਾਵੇਗੀ । (ਥੰਪਿੰਗ) ਯਾਨੀ ਕਿ ਤਕਰੀਬਨ 12,000 ਕਰੋੜ ਰੁਪਏ ਪ੍ਰੀਵਿਅਸ ਗੌਰਮਿੰਟ ਤੋਂ ਜ਼ਿਆਦਾ ਹੈ । ਕੁਲੈਕਸ਼ਨ ਆਫ਼ ਸਟੈਂਪ ਡਿਊਟੀ, ਰਜਿਸਟ੍ਰੇਸ਼ਨ ਫੀਸ ਇਹ ਪਹਿਲਾਂ 2001-02 ਵਿਚ 438 ਕਰੋੜ ਰੁਪਏ ਸੀ ਜਿਹੜੀ ਕਿ ਦਸੰਬਰ, 2005 ਤੱਕ 1235.32 ਕਰੋੜ ਰੁਪਏ ਹੋ ਗਈ ਹੈ ਯਾਨੀ ਕਿ ਰਫਲੀ 800 ਕਰੋੜ ਰੁਪਏ ਜ਼ਿਆਦਾ ਹੋ ਗਈ ਹੈ । (ਥੰਪਿੰਗ) ਇਹ ਐਗਰੀਕਲਚਰ ਸੈਕਟਰ ਦੀ ਗੱਲ ਕਰਦੇ ਸੀ ਕਿ ਕਿਸਾਨ ਮਰ ਗਏ, ਡਾਈਵਰਸੀਫਿਕੇਸ਼ਨ ਪਾਲਿਸੀ ਨਹੀਂ ਚੱਲ ਸਕੀ । ਮੈਂ ਦੱਸ ਚੁੱਕਾ ਹਾਂ ਕਿ ਜਦੋਂ ਅਸੀਂ ਟੇਕ ਓਵਰ ਕੀਤਾ, ਉਦੋਂ ਮਾਈਨਸ 2% ਪ੍ਰਾਇਮਰੀ ਸੈਕਟਰ ਦਾ ਗਰੋਥ ਰੇਟ ਸੀ । ਹੁਣ ਇਹ 1.8% ਹੈ । ਇਸ ਬਾਰੇ ਅੱਗੇ ਦੱਸਾਂਗਾ । ਇਸ ਵਿਚ ਕੁਝ ਫਿਗਰਜ਼ ਦੱਸਣੀਆਂ ਚਾਹੁੰਦਾ ਹਾਂ । ਪਹਿਲੀ ਗੱਲ ਫਾਰਮਰਜ਼ ਕਮਿਸ਼ਨ ਵਾਸਤੇ ਡਾਕਟਰ ਕਲਕਟ ਨੂੰ ਲੈ ਕੇ ਆਏ ਸੀ ਤਾਂ ਕਿ ਉਹ ਫਾਰਮਰਜ਼ ਪੱਖੀ ਗੱਲਾਂ ਅੱਗੇ ਦੱਸਣ ਅਤੇ ਅਸੀਂ ਉਨ੍ਹਾਂ ਨੂੰ ਇੰਪਲੀਮੈਂਟ ਕਰ ਸਕੀਏ । ਫੇਰ ਐਗਰੀਕਲਚਰ ਡਾਈ-ਵਰਸੀਫਿਕੇਸ਼ਨ ਪ੍ਰੋਗਰਾਮ, ਹੁਣ ਇਹ ਹੱਸਣਗੇ, ਥਰੂ ਕਾਂਟ੍ਰੈਕਟ ਫਾਰਮਿੰਗ ਕੀਤੀ । ਇਸ ਨੂੰ ਮੈਂ ਅੱਗੇ ਇਲੈਬੋਰੇਟ ਕਰਾਂਗਾ । ਫੇਰ ਅਸੀਂ ਐਗਰੀਕਲਚਰ ਡਾਈਵਰਸੀਫਿਕੇਸ਼ਨ ਰਿਸਰਚ ਐਂਡ ਡਿਵੈਲਪਮੈਂਟ ਫੰਡ 10 ਕਰੋੜ ਰੁਪਏ ਦਾ ਅਨਾਊਂਸ ਕੀਤਾ ਸੀ । ਇਸ ਦਾ ਆਬਜੈਕਟਿਵ ਕੀ ਸੀ । ਸਾਡੀ ਜਿਹੜੀ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਹੈ, ਉਸ ਦਾ ਰਫਲੀ 98% ਬਜਟ ਸੈਲਰੀਜ਼, ਵੇਜਿਜ਼ ਉਪਰ ਚਲਾ ਜਾਂਦਾ ਹੈ । ਸਿਰਫ 2% ਰਿਸਰਚ ਵਾਸਤੇ ਰਹਿ ਜਾਂਦਾ ਸੀ । ਜੇਕਰ ਅਸੀਂ ਤਬਦੀਲੀ ਲਿਆਉਣੀ ਹੈ, ਗਰੀਨ ਰੈਵੋ-ਲਿਊਸ਼ਨ ਲਿਆਉਣਾ ਹੈ ਤਾਂ ਰਿਸਰਚ ਵਾਸਤੇ ਫੰਡਜ਼ ਵੱਧ ਦੇਣੇ ਪੈਣਗੇ । ਅਸੀਂ ਹੁਣ ਤੱਕ ਉਸ ਨੂੰ 10 ਕਰੋੜ ਰੁਪਏ ਦਿੱਤੇ ਹਨ । 25 ਕਰੋੜ ਰੁਪਿਆ ਸਾਨੂੰ 12ਵੇਂ ਫਾਈਨਾਂਸ ਕਮਿਸ਼ਨ ਤੋਂ ਮਿਲਿਆ ਸੀ । ਜਿਹੜਾ ਨੈਸ਼ਨਲ ਬਜਟ ਅਨਾਊਂਸ ਹੋਇਆ ਹੈ, ਅਸੀਂ ਗਰੇਟਫੁੱਲ ਹਾਂ ਪ੍ਰਧਾਨ ਮੰਤਰੀ ਦੇ ਜਿਨ੍ਹਾਂ ਨੇ 100 ਕਰੋੜ ਰੁਪਿਆ ਐਗਰੀਕਲਚਰ ਰਿਸਰਚ ਵਾਸਤੇ ਦਿੱਤਾ ਹੈ । (ਥੰਪਿੰਗ) ਇਨੈਕਟਮੈਂਟ ਆਫ਼ ਪੰਜਾਬ ਐਗਰੀਕਲਚਰ ਪ੍ਰੋਡਿਊਸ ਐਕਟ, 2005 ਲੈ ਕੇ ਆਏ ਹਾਂ । ਹੈਸਲਫਰੀ ਪ੍ਰੋਕਿਊਰਮੈਂਟ ਵਿਚ 10 ਫਸਲਾਂ ਸੀ, 5 ਹਾੜ੍ਹੀ ਤੇ 5 ਸਾਉਣੀ ਦੀਆਂ । ਸਾਡੀ 5ਵੀਂ ਹਾੜ੍ਹੀ ਜਾ ਰਹੀ ਹੈ, ਸਾਉਣੀ ਅੱਗੇ ਆਵੇਗੀ । ਮੈਂ ਜਿੱਥੇ ਵੀ ਕਿਤੇ ਮੰਡੀਆਂ ਵਿਚ ਜਾਂਦਾ ਹਾਂ, ਲੋਕਾਂ ਨੂੰ ਪੁੱਛਦਾ ਹਾਂ ਕਿ ਕਿਸੇ ਨੂੰ ਕੋਈ ਸ਼ੰਕਾ ਤਾਂ ਨਹੀਂ, ਕਿਸੇ ਨੇ ਤੰਗ ਤਾਂ ਨਹੀਂ ਕੀਤਾ, ਕਿਸੇ ਇੰਸਪੈਕਟਰ ਨੇ ਪੈਸਾ ਤਾਂ ਨਹੀਂ ਮੰਗਿਆ, ਜੇ ਹੈ ਤਾਂ ਮੈਨੂੰ ਦੱਸੋ । ਇਕ ਰੁਪਿਆ ਵੀ ਲਿਆ ਹੋਵੇ ਤਾਂ ਮੈਨੂੰ ਦੱਸੋ ਇਸ ਹੈਸਲਫਰੀ ਪ੍ਰੋਕਿਊਰਮੈਂਟ ਵਾਸਤੇ । (ਥੰਪਿੰਗ) ਇਨ੍ਹਾਂ ਵੇਲੇ ਅਜਿਹਾ ਕਦੀ ਸੁਣਿਆ ਨਹੀਂ । ਇਨ੍ਹਾਂ ਵੇਲੇ 10 ਰੁਪਏ, 15 ਰੁਪਏ, 20 ਰੁਪਏ ਐਮ.ਐਸ.ਪੀ. ਤੋਂ ਥੱਲੇ ਫਸਲ ਵਿਕੀ । 100 ਤੱਕ ਵਿਕੀ । ਇਹ ਇਸ ਬਾਰੇ ਐਕਸਪਲੇਨ ਕਰਨ । ਸਾਡੇ ਪੰਜ ਸਾਲਾਂ ਵਿਚ ਅਜਿਹਾ ਕੁਝ ਨਹੀਂ ਹੋਇਆ । ਇਨ੍ਹਾਂ

ਵੇਲੇ ਕਿਉਂ ਹੋਇਆ । ਮੇਰੇ ਕੋਲ ਇਸ ਵੇਲੇ ਲਿਸਟ ਨਹੀਂ ਹੈ । ਨਹੀਂ ਤਾਂ ਆਪ ਜੀ ਨੂੰ ਭੇਜ ਦਿੰਦਾ । (ਵਿਘਨ)

**ਸ਼੍ਰੀ ਦੇਸ਼ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਆਪਣੇ ਸਾਥੀਆਂ ਨੂੰ ਸਮਝਾਓ । ਇਹ ਇੰਟਰੱਪਸ਼ਨ ਹੋ ਰਹੀ ਹੈ । ਇਹ ਚੰਗੀ ਗੱਲ ਨਹੀਂ ਹੈ ।

**ਸ਼੍ਰੀ ਦੇਸ਼ ਰਾਜ ਧੁੱਗਾ** : ** ** **

**MR. SPEAKER** : This is no Point of Order at all. It is interruption, nothing else.

**ਮੁੱਖ ਮੰਤਰੀ** : ਸਾਰੇ ਪੰਜਾਬ ਵਿਚ ਪ੍ਰੋਕਿਉਰਮੈਂਟ ਹੈਸਲਫਰੀ ਹੋਈ ਪਰ ਇਨ੍ਹਾਂ ਦੀ ਮੰਡੀ ਵਿਚ ਨਹੀਂ ਹੋਈ, ਇਹ ਮੈਨੂੰ ਸਮਝ ਨਹੀਂ ਆਉਂਦੀ । ਇਸ ਦਾ ਕਾਰਨ ਕੀ ਹੈ । ਮੈਨੂੰ ਵੀ ਪਤਾ ਹੈ ਤੇ ਇਨ੍ਹਾਂ ਨੂੰ ਵੀ ਪਤਾ ਹੈ ਤੇ ਸਾਰੇ ਹਾਊਸ ਨੂੰ ਪਤਾ ਹੈ ਕਿ ਕਿੰਨੇ ਆੜ੍ਹਤੀ ਇਸ ਵਿਚ ਸ਼ਾਮਲ ਹਨ । ਕਿਸੇ ਦਾ ਨਾਂ ਨਹੀਂ ਲੈਂਦਾ । ਇਕ ਤਾਂ ਸਾਡੇ ਸਾਮ੍ਹਣੇ ਬੈਠੇ ਹਨ । (ਸ਼ੋਰ)

(ਇਸ ਸਮੇਂ ਸਰਦਾਰ ਤੋਤਾ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਆਗਿਆ ਮੰਗ ਰਹੇ ਸਨ ।)

**ਮਾਨਯੋਗ ਸਪੀਕਰ** : ਨਾਂ ਨਹੀਂ ਲਿਆ ਜਥੇਦਾਰ ਜੀ । (ਸ਼ੋਰ) (ਵਿਘਨ)

**ਮੁੱਖ ਮੰਤਰੀ** : ਮੈਂ ਇਨ੍ਹਾਂ ਦਾ ਨਾਂ ਨਹੀਂ ਲਿਆ । ਦੂਜੀ ਗੱਲ ਹੈ ਪ੍ਰੋਵੀਜ਼ਨ ਆਫ ਐਗਰੀਕਲਚਰਲ ਲੋਨਜ਼ ਦੀ । ਖਾਦਾਂ ਅਤੇ ਕੀੜੇ ਮਾਰ ਦਵਾਈਆਂ ਵਾਸਤੇ ਫਾਰਮਰਜ਼ ਨੂੰ ਕਰੈਡਿਟ ਦੇਣ ਦਾ ਸਰਕਾਰ ਨੇ ਪ੍ਰਬੰਧ ਕੀਤਾ ਹੈ । ਇਸ ਵਿਚ ਫਾਰਮਰਜ਼ ਨੂੰ ਕਿਸੇ ਔਖ ਦਾ ਸਾਹਮਣਾ ਨਹੀਂ ਕਰਨਾ ਪਿਆ ਹੈ । ਪੈਸਟੀਸਾਈਡ ਦੀ ਪ੍ਰਾਬਲਮ ਨੂੰ ਖਤਮ ਕੀਤਾ ਗਿਆ । ਨਰਮੇ ਦੀ ਇਥੇ ਆਪੋਜ਼ੀਸ਼ਨ ਦੇ ਲੀਡਰ ਵੱਲੋਂ ਗੱਲ ਕੀਤੀ ਗਈ ਹੈ । ਜਦੋਂ ਇਨ੍ਹਾਂ ਦੀ ਸਰਕਾਰ ਪੰਜਾਬ ਵਿੱਚ ਸੀ, ਉਸ ਵਕਤ ਕੀ ਕਾਰਣ ਸਨ ਅਤੇ ਕੀ ਹਾਲਾਤ ਸਨ, ਉਹ ਮੈਂ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ । ਉਸ ਵਕਤ ਮੈਂ ਪੰਜਾਬ ਪ੍ਰਦੇਸ਼ ਕਾਂਗਰਸ ਪਾਰਟੀ ਦਾ ਪ੍ਰਧਾਨ ਸੀ ਤਾਂ ਮੈਂ ਮਲੋਟ ਮੰਡੀ ਵਿਚ ਗਿਆ । ਉਥੇ ਇਕ ਕਿਸਾਨ ਛੋਟੀ ਜਿਹੀ ਨਰਮੇ ਦੀ ਢੇਰੀ ਲਗਾ ਕੇ ਮੰਡੀ ਵਿਚ ਬੈਠਾ ਹੋਇਆ ਸੀ । ਉਸ ਨਰਮੇ ਉਤੇ ਨਿਰੋਲ ਕੀੜੇਮਾਰ ਦਵਾਈ ਦਾ ਸਪਰੇਅ ਕੀਤਾ ਹੋਇਆ ਸੀ ਪਰ ਸੁੰਢੀ ਮਰੀ ਨਹੀਂ ਸੀ ਜਿਹੜੀ ਉਸ ਕਿਸਾਨ ਦੀ ਨਰਮੇ ਦੀ ਢੇਰੀ ਉਤੇ ਚਲ ਰਹੀ ਸੀ । ਉਸ ਸਰਕਾਰ ਨੇ ਫਸਟ ਜਨਰੇਸ਼ਨ ਤੋ 27-27 ਵਾਰ ਦਵਾਈ ਨੂੰ ਸਪਰੇਅ ਕਰਵਾਇਆ ਸੀ ਪਰ ਸੁੰਢੀ ਮਰੀ ਨਹੀਂ ਸੀ । ਅਸੀਂ ਬੀ.ਟੀ.-ਕਾਟਨ, ਹਾਈ-ਬ੍ਰਿਡ ਬੀਜ ਲਿਆਏ ਹਾਂ ਪਰ

**Expunged as ordered by the Chair.

[ਮੁੱਖ ਮੰਤਰੀ]

ਅਸੀਂ ਸਪਰੇਅ ਕਰਕੇ ਪ੍ਰਾਬਲਮਜ਼ ਨੂੰ ਹੱਲ ਕੀਤਾ ਹੈ ਇਕ ਲੱਖ ਢੇਰੀ ਤੋਂ 10 ਲੱਖ ਢੇਰੀਆਂ ਪੈਦਾ ਕੀਤੀਆਂ ਹਨ । (ਵਿਘਨ)

**ਸਰਦਾਰ ਤੋਤਾ ਸਿੰਘ** : ** ** **

**MR. SPEAKER** : No Point of Order, please. No interruption. I will name the Member. No Point of Order, mere interruption.

**ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਫਾਰਮਰਜ਼ ਦੇ ਲਈ ਸ਼ਾਰਟ ਟਰਮ ਲੋਨਜ਼ ਜਿਹੜਾ ਇੰਟਰੈਸਟ ਪਹਿਲੇ 14.5% ਸੀ, ਉਸ ਨੂੰ ਸਰਕਾਰ ਨੇ ਘਟਾ ਕੇ 11% ਕੀਤਾ ਹੈ । ਕੱਲ੍ਹ ਸੈਂਟਰਲ ਗੌਰਮਿੰਟ ਦਾ ਬਜਟ ਪੇਸ਼ ਕਰਦੇ ਹੋਏ ਫਾਈਨਾਂਸ ਮਨਿਸਟਰ ਨੇ ਕਿਹਾ ਹੈ ਕਿ 170 ਕਰੋੜ ਰੁਪਏ ਦਾ ਲੋਨਜ਼ ਫਾਰਮਰਜ਼ ਨੂੰ ਘੱਟ ਰੇਟ ਆਫ ਇੰਟ-ਰੈਸਟ ਤੇ ਦੇਵਾਂਗੇ । ਲੈਂਡਿੰਗ ਰੇਟਸ ਨੂੰ ਅਸੀਂ ਘੱਟ ਕੀਤਾ ਹੈ । ਨਾਬਾਰਡ ਰਾਹੀਂ ਵੀ ਲੈਂਡਿੰਗ ਰੇਟਸ ਨੂੰ ਅਸੀਂ ਘੱਟ ਕੀਤਾ ਹੈ, ਇਹ 7% ਤੇ ਲੋਨਜ਼ ਕਿਸਾਨਾਂ ਲਈ ਕਰ ਦਿੱਤਾ ਹੈ । ਇਸੇ ਤਰ੍ਹਾਂ ਪੰਜਾਬ ਵਿਚ ਪਾਣੀ ਦੀ ਕਮੀ ਨੂੰ ਮਹਿਸੂਸ ਕਰਦੇ ਹੋਏ ਅਤੇ ਕਿਸਾਨਾਂ ਦੇ ਹਿੱਤਾਂ ਨੂੰ ਧਿਆਨ ਵਿਚ ਰੱਖਦੇ ਹੋਏ ਮੇਰੀ ਸਰਕਾਰ ਨੇ ਵਾਟਰ ਟਰਮੀਨੇਸ਼ਨ ਐਕਟ, 2004 ਵਿਚ ਲਿਆਂਦਾ ਅਤੇ ਪਾਸ ਕੀਤਾ ਸੀ । ਵਾਟਰ ਦੀ ਜਿਹੜੀ ਖਾਸ ਪ੍ਰਾਬਲਮ ਸੀ, ਉਸ ਨੂੰ ਦੂਰ ਕਰਨ ਵਾਸਤੇ ਇਹ ਐਕਟ ਪਾਸ ਕੀਤਾ ਗਿਆ ਸੀ । ਇਹ ਤੁਹਾਨੂੰ ਵੀ ਪਤਾ ਹੈ ਕਿ ਗਰੀਨਰੀ ਘਟ ਰਹੀ ਹੈ, ਗਲੇਸ਼ੀਅਰ ਵਿਚ ਤਬਦੀਲੀ ਆ ਰਹੀ ਹੈ ਅਤੇ ਵਾਟਰ ਰੀਸੋਰਸਿਜ਼ ਸਾਡੇ ਘਟ ਰਹੇ ਹਨ । ਇਨ੍ਹਾਂ ਪ੍ਰਾਬਲਮਜ਼ ਨੂੰ ਵੇਖਦੇ ਹੋਏ ਅਸੀਂ ਇਹ ਵਾਟਰ ਟਰਮੀਨੇਸ਼ਨ ਐਕਟ ਪਾਸ ਕੀਤਾ ਸੀ । ਲੋਕ ਰਾਜ ਵਿਚ ਇਸ ਤਰ੍ਹਾਂ ਦੇ ਸਖ਼ਤ ਕਦਮ ਚੁੱਕਣੇ ਪੈਂਦੇ ਹਨ । ਪਰ ਅਕਾਲੀ ਪਾਰਟੀ ਦੀਆਂ ਗੱਲਾਂ ਕੁਝ ਹੋਰ ਹਨ । ਇਹ ਮੋਰਚੇ ਲਗਾ ਸਕਦੇ ਹਨ, ਹਜ਼ਾਰਾਂ ਲੋਕਾਂ ਨੂੰ ਮੋਰਚਾ ਲਗਾ ਕੇ ਮਰਵਾ ਸਕਦੇ ਹਨ, ਜੇਲ੍ਹਾਂ ਵਿਚ ਜਾ ਸਕਦੇ ਹਨ ਅਤੇ ਬਾਦ ਵਿਚ ਲੋਕਾਂ ਨੂੰ ਪੁਲਿਸ ਤੋਂ ਮਰਵਾਈ ਜਾਂਦੇ ਹਨ । ਆਪ ਜੇਲ੍ਹਾਂ ਵਿਚ ਬੈਠ ਜਾਂਦੇ ਹਨ ਅਤੇ ਬਾਹਰ ਮੋਰਚੇ ਲਗਾ ਦਿੰਦੇ ਹਨ । ਇਹ ਇਨ੍ਹਾਂ ਦੀ ਕਾਫੀ ਸਮੇਂ ਤੋਂ ਪਾਲਿਸੀ ਰਹੀ ਹੈ ਅਤੇ ਇਨ੍ਹਾਂ ਕਰਕੇ ਇਨ੍ਹਾਂ ਨੇ ਆਪਣੇ ਸੰਤਾਂ ਨੂੰ ਮਰਵਾ ਦਿੱਤਾ । ਫੇਰ ਇਨ੍ਹਾਂ ਨੇ 1973 ਵਿਚ ਆਨੰਦਪੁਰ ਸਾਹਿਬ ਦਾ ਮਤਾ ਲਿਆਂਦਾ ਅਤੇ ਉਸ ਮਤੇ ਰਾਹੀਂ ਲੋਕਾਂ ਨੂੰ ਰਗੜਾ ਲਗਵਾ ਦਿੱਤਾ । ਲੋਕ ਐਜੀਟੇਸ਼ਨ ਕਰਦੇ ਰਹੇ, ਮੋਰਚੇ ਲੱਗੇ । What is the point of this ? These are the matters that should come in this House.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਪੁਆਇੰਟ ਆਫ ਆਰਡਰ, ਮਾਨਯੋਗ ਸਪੀਕਰ ਸਾਹਿਬ ।

**ਮਾਨਯੋਗ ਸਪੀਕਰ** : ਇਸ ਤਰ੍ਹਾਂ ਵਿਚ ਇਨਟਰੱਪਟ ਕਰਨਾ ਠੀਕ ਨਹੀਂ । ਬੈਠ ਜਾਓ ।

**Expunged as ordered by the Chair.

ਸਰਦਾਰ ਬਲਵਿੰਦਰ ਸਿੰਘ ਭੂੰਦੜ : ਆਨ ਏ ਪੁਆਇੰਟ ਆਫ ਆਰਡਰ, ਸਰ। ਮਾਨਯੋਗ ਸਪੀਕਰ ਸਾਹਿਬ, ਬਿਲਕੁਲ ਸਹੀ ਗੱਲ ਇਨ੍ਹਾਂ ਨੇ ਕੀਤੀ ਹੈ ਕਿ ਪੰਜਾਬ ਲਈ ਪਾਣੀ ਜਿੰਦ ਜਾਨ ਹੈ ਪਰ ਜਿਹੜੇ ਪਿੱਛੇ ਸੈਂਟਰਲ ਗੌਰਮਿੰਟ ਵੱਲੋਂ ਅਵਾਰਡ ਆਉਂਦੇ ਰਹੇ ਹਨ, ਉਸ ਵਕਤ ਇਨ੍ਹਾਂ ਦੀ ਪਾਰਟੀ ਦੀ ਸਰਕਾਰ ਸੈਂਟਰ ਵਿਚ ਹੁੰਦੀ ਸੀ। ਉਨ੍ਹਾਂ ਅਵਾਰਡਾਂ ਲਈ ਕੌਣ ਜ਼ਿੰਮੇਵਾਰ ਹੈ ?

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਅਵਾਰਡਾਂ ਦੀ ਇਥੇ ਗੱਲ ਨਹੀਂ ਹੈ ਪਰ ਜਿਹੜੀ ਇਨ੍ਹਾਂ ਅਵਾਰਡਾਂ ਨੂੰ ਰੱਦ ਕਰਨ ਵਾਲੀ ਗੱਲ ਸੀ, ਉਸ ਨੂੰ ਤੁਹਾਡੀ ਸਰਕਾਰ ਸਦਨ ਵਿਚ ਨਹੀਂ ਕਰ ਸਕੀ ਸੀ। ਤੁਹਾਡੇ ਦਿਮਾਗ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਆ ਵੀ ਨਹੀਂ ਸਕਦੀਆਂ। ਤੁਹਾਨੂੰ ਤਾਂ ਮੋਰਚੇ ਲਗਾਉਣੇ ਆਉਂਦੇ ਹਨ, ਲੋਕਾਂ ਨੂੰ ਮਰਵਾ-ਉਣਾ ਆਉਂਦਾ ਹੈ। ਇਹ ਅਸੀਂ ਹੀ ਐਕਟ ਲਿਆ ਕੇ ਰੱਦ ਕਰ ਸਕਦੇ ਹਾਂ। (ਵਿਘਨ)...(ਸ਼ੋਰ)

(ਇਸ ਵਕਤ ਆਪੋਜ਼ੀਸ਼ਨ ਦੇ ਕਈ ਮਾਨਯੋਗ ਮੈਂਬਰ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਬੋਲ ਰਹੇ ਸਨ ਜੋ ਰਿਕਾਰਡ ਨਹੀਂ ਕੀਤਾ ਗਿਆ।)

ਮਾਨਯੋਗ ਸਪੀਕਰ : ਤੁਸੀਂ ਚੇਅਰ ਨੂੰ ਐਡਰੈਸ ਕਰੋ। ਜੋ ਬਿਨਾਂ ਇਜਾਜ਼ਤ ਦੇ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। Not to be recorded ......(interruption)

ਸਰਦਾਰ ਤੋਤਾ ਸਿੰਘ : ** **

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਹ ਹੁਣ ਕਹਿ ਰਹੇ ਹਨ ਕਿ ਐਕਟ ਦੇ ਵਿਚੋਂ ਧਾਰਾ 5 ਕੱਢੋ। ਜਦੋਂ ਇਨ੍ਹਾਂ ਨੇ ਵੀ ਏਥੇ ਸਰਬ-ਸੰਮਤੀ ਨਾਲ ਹੱਥ ਖੜ੍ਹਾ ਕਰਕੇ ਐਕਟ ਪਾਸ ਕੀਤਾ ਸੀ, ਕੀ ਉਦੋਂ ਧਾਰਾ 5 ਐਕਟ ਵਿਚ ਨਹੀਂ ਸੀ ? (ਵਿਘਨ)

MR. SPEAKER : This is not the way. ਪਾਰਲੀਮੈਂਟਰੀ ਡੈਮੋਕਰੇਸੀ ਵਿਚ ਇੰਟਰੱਪਸ਼ਨ is not allowed.

ਮੁੱਖ ਮੰਤਰੀ: ਇਸ ਤੋਂ ਬਾਅਦ ਅਸੀਂ ਕੀ ਕੀਤਾ, ਸਾਡਾ ਕਿਸਾਨਾਂ ਨਾਲ ਪ੍ਰਾਮਿਸ ਸੀ, ਪਿਛਲੇ ਸਤੰਬਰ ਤੋਂ ਫਰੀ ਪਾਵਰ ਕਰ ਦਿੱਤੀ ਕਿ ਜਿੰਨੀ ਮਰਜ਼ੀ ਲਓ। ਫਿਰ ਅਸੀਂ ਸੈਕਿੰਡ ਰੈਵੋਲਿਊਸ਼ਨ ਵਿਚ ਡੇਅਰੀ ਫਾਰਮਿੰਗ ਨੂੰ ਬਹੁਤ ਵੱਡੀ ਬੈਕ-ਅਪ ਦੇਣ ਲਈ ਸ੍ਰੀ ਗੁਰੂ ਅੰਗਦ ਦੇਵ ਯੂਨੀਵਰਸਿਟੀ ਆਫ ਐਨੀਮਲ ਸਾਇੰਸਜ਼ ਬਣਾਈ। ਅੱਜ ਅਸੀਂ ਕਹਿੰਦੇ ਹਾਂ ਕਿ ਜਿਹੜੀ ਕਣਕ ਦੀ ਪੈਦਾਵਾਰ ਇਨ੍ਹਾਂ ਦੇ ਵੇਲੇ 2002-2003 ਵਿਚ 141 ਲੱਖ ਮੀਟਰਿਕ ਟਨ ਸੀ, ਉਹ ਹੁਣ 2004-2005 ਵਿਚ 146.98, ਕਹਿ ਲਓ 147 ਲੱਖ ਮੀਟਰਿਕ ਟਨ ਹੋ ਗਈ ਹੈ, ਯਾਨੀ 5.23 ਲੱਖ ਮੀਟਰਿਕ ਟਨ ਜ਼ਿਆਦਾ

**Not recorded as ordered by the Chair.

[ਮੁੱਖ ਮੰਤਰੀ]

ਹੋਈ ਹੈ ਜਿਸ ਵਿਚ 3% ਇਨਕਰੀਜ਼ ਹੋਈ ਹੈ । ਜੀਰੀ/ਝੋਨੇ ਵਿਚ ਜਿਹੜੀ ਪੈਦਾਵਾਰ 2002-2003 ਵਿਚ 132.55 ਲੱਖ ਮੀਟਰਿਕ ਟਨ ਸੀ, ਉਹ ਹੁਣ 155 ਲੱਖ ਮੀਟਰਿਕ ਟਨ ਹੋ ਗਈ ਹੈ, ਯਾਨੀ 23.21 ਲੱਖ ਮੀਟਰਿਕ ਟਨ ਜ਼ਿਆਦਾ ਤੇ ਜਿਸ ਵਿਚ 18% ਇਨਕਰੀਜ਼ ਦਰਜ ਹੋਈ ਹੈ । ਨਰਮਾ, ਜਿਹੜਾ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਏਰੀਏ ਵਿਚ ਜ਼ਿਆਦਾ ਹੁੰਦਾ ਹੈ, ਉਸਦੀ ਪੈਦਾਵਾਰ ਇਨ੍ਹਾਂ ਵੇਲੇ 2002-2003 ਵਿਚ 13.07 ਲੱਖ ਢੇਰੀਆਂ ਸੀ, ਜੋ ਹੁਣ 2004-2005 ਵਿਚ 23.84 ਲੱਖ ਢੇਰੀ ਹੋ ਗਈ ਹੈ, ਜਿਸ ਵਿਚ 10.77 ਲੱਖ ਬੇਲਜ਼ ਐਕਸਟਰਾ ਦੀ ਪੈਦਾਵਾਰ ਹੋਈ ਹੈ ਯਾਨੀ ਇਸ ਵਿਚ ਵੀ 96% ਇਨਕਰੀਜ ਦਰਜ ਹੋਈ ਹੈ । ਮਾਨਯੋਗ ਸਪੀਕਰ ਸਾਹਿਬ, ਇਸ ਦੇ ਨਾਲ ਨਾਲ crop diversification has picked up.

**ਸਰਦਾਰ ਤੋਤਾ ਸਿੰਘ (ਬੈਠੇ, ਬੈਠੇ) :** ਗੰਨਾਂ ਵੀ ਦੱਸ ਦਿਉ ।

**ਮਾਨਯੋਗ ਸਪੀਕਰ :** ਬੈਠੇ ਬੈਠੇ ਨਾ ਬੋਲੋ । No interruption. This is not the way of parliamentary democracy.

**ਮੁੱਖ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਇਹ ਜਿਹੜਾ ਡਾਈ-ਵਰਸੀਫਿਕੇਸ਼ਨ ਦਾ ਪ੍ਰੋਗਰਾਮ ਦੇ ਰਹੇ ਹਾਂ, ਇਹ ਕਿਉਂ ਦੇ ਰਹੇ ਹਾਂ ? ਇਹ ਇਸ ਲਈ ਕਿ ਅੱਜ ਜਿਸ ਤਰੀਕੇ ਨਾਲ ਗਲੋਬਲ ਮਾਰਕੀਟ ਬਣ ਗਈ ਹੈ, ਡਬਲਿਊ. ਟੀ.ਓ. ਕਦੇ ਨਾ ਕਦੇ ਤਾਂ ਇਫੈਕਟ ਪਾਏਗਾ । ਅੱਜ ਬੇਸ਼ੱਕ ਸਾਡੀ ਗੌਰਮਿੰਟ ਨੇ ਤਕੜੇ ਹੋ ਕੇ ਸਟੈਂਡ ਲਿਆ ਹੈ, ਪਰ ਉਸ ਦਿਨ ਵਾਸਤੇ ਵੀ ਸਾਨੂੰ ਤਿਆਰ ਹੋਣਾ ਪਵੇਗਾ ਜਿਸ ਦਿਨ ਕਣਕ ਬਾਹਰਲੇ ਮੁਲਕਾਂ ਤੋਂ ਆਵੇਗੀ, ਤਾਂ ਕੀ ਅਸੀਂ ਮਾਰਕੀਟ ਫੋਰਸਿਜ਼ ਨੂੰ ਮੇਨਟੇਨ ਕਰ ਸਕਦੇ ਹਾਂ ? ਨਹੀਂ । ਇਸੇ ਕਰਕੇ ਅਸੀਂ ਆਪਣੀ ਪੈਦਾਵਾਰ ਵਿਚ ਤਬਦੀਲੀ ਲਿਆਉਣੀ ਚਾਹੁੰਦੇ ਹਾਂ । ਇਸ ਪ੍ਰੋਗਰਾਮ ਨੂੰ ਅਸੀਂ ਐਗਰੋ ਇੰਡਸਟਰੀ ਨੂੰ ਨੋਡਲ ਇੰਡਸਟਰੀ ਬਣਾ ਕੇ ਸ਼ੁਰੂ ਕੀਤਾ ਹੈ । 3 ਲੱਖ 41 ਹਜ਼ਾਰ ਏਕੜ ਰਕਬਾ ਇਸ ਸਾਲ ਡਾਈਵਰਸੀਫਿਕੇਸ਼ਨ ਦੇ ਅੰਦਰ ਲਿਆਂਦਾ ਗਿਆ ਹੈ ਜਿਸ ਨਾਲ ਆਉਣ ਵਾਲੇ 5-6 ਸਾਲਾਂ ਵਿਚ ਹਾਇਓਲਾ, ਬਾਸਮਤੀ, ਸਪਰਿੰਗ ਮੇਜ਼ ਤੇ ਡਰੂਮ ਵੀਟ ਜਿਸ ਤੋਂ ਡਬਲ ਰੋਟੀ ਵਗੈਰਾ ਬਣ ਕੇ ਬੰਬਈ ਵਰਗੇ ਸ਼ਹਿਰਾਂ ਵਿਚ ਜਾ ਰਹੀ ਹੈ, ਇਸ ਚੀਜ਼ ਦਾ ਪ੍ਰਬੰਧ ਅਸੀਂ ਕੀਤਾ ਹੈ ।

ਫਿਰ, ਮਾਨਯੋਗ ਸਪੀਕਰ ਸਾਹਿਬ, ਇਸ ਤੋਂ ਅੱਗੇ ਹਾਰਟੀਕਲਚਰ ਵਿਚ 4500 ਹੈਕਟੇਅਰ ਰਕਬਾ ਵਧਾਇਆ ਗਿਆ ਹੈ । ਇਸ ਪ੍ਰੋਗਰਾਮ ਅਧੀਨ ਵੀ ਅਸੀਂ ਇਕ ਬਹੁਤ ਵੱਡਾ ਮੇਜਰ ਪ੍ਰਾਜੈਕਟ ਲਿਆ ਰਹੇ ਹਾਂ । ਮੈਨੂੰ ਬਾਦਲ ਸਾਹਿਬ ਨੇ ਟੈਲੀਫੋਨ ਤੇ ਵੀ ਪੁੱਛਿਆ ਸੀ ਤੇ ਕਿਹਾ ਵੀ ਸੀ ਕਿ ਮਾਲਟਾ ਲੱਗਣਾ ਚਾਹੀਦਾ ਹੈ, ਅਸੀਂ ਕਿਹਾ ਕਿ ਠੀਕ ਹੈ, ਜਿੰਨੇ ਮਰਜ਼ੀ ਮਾਲਟੇ ਦੇ ਖੇਤ ਲਗਵਾ ਦਿਉ । ਇਹ ਪ੍ਰੋਗਰਾਮ ਕਿਸਾਨਾਂ ਵਾਸਤੇ ਹੀ ਹੈ, ਚੰਗੀ ਗੱਲ ਹੈ । ਇਨ੍ਹਾਂ ਦੇ ਖੇਤ ਚੰਗੇ ਚਲ ਰਹੇ ਹਨ । ਮਾਲਟਾ ਲਗਾ ਦਿੱਤਾ ਹੋਣਾ ਹੈ ਤੇ ਡ੍ਰਿਪ ਇਰੀਗੇਸ਼ਨ ਹੋ ਰਹੀ ਹੋਣੀ ਹੈ । ਅਸੀਂ ਆਬਜੈਕਟ ਨਹੀਂ ਕਰ ਰਹੇ । ਇਹ ਵੀ ਕਿਸਾਨ ਹਨ । ਇਨ੍ਹਾਂ ਨੂੰ ਵੀ ਮਿਲਣਾ ਚਾਹੀਦਾ ਹੈ । (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਦੇ ਕਈ ਮੈਂਬਰ ਸਾਹਿਬਾਨ ਬੈਠੇ ਬੈਠੇ ** ** ਬੋਲ ਰਹੇ ਸਨ ਜੋ ਰਿਕਾਰਡ ਨਹੀਂ ਕੀਤਾ ਗਿਆ ।)

ਮਾਨਯੋਗ ਸਪੀਕਰ : ਜੋ ਵੀ ਬੈਠੇ ਬੈਠੇ ** ** ਬੋਲਿਆ ਜਾਂਦਾ ਹੈ, ਰਿਕਾਰਡ ਨਾ ਕੀਤਾ ਜਾਵੇ ।

ਮੁੱਖ ਮੰਤਰੀ : ਫੇਰ ਮਾਨਯੋਗ ਸਪੀਕਰ ਸਾਹਿਬ, ਅਸੀਂ ਇਥੇ ਮੇਜਰ ਕਾਰਪੋਰੇਟ ਹਾਊਸਿਜ਼ ਨੂੰ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਾਂ । ਅਸੀਂ ਉਨ੍ਹਾਂ ਹਾਊਸਿਜ਼ ਨੂੰ ਡਾਈਵਰਸੀਫਿਕੇਸ਼ਨ ਪ੍ਰੋਗਰਾਮ ਵਿਚ ਹਿੱਸੇਦਾਰ ਬਣਾਉਣ ਜਾ ਰਹੇ ਹਾਂ । ਇਸ ਵਿਚ ਤਿੰਨ ਵੱਡੇ ਕਾਰਪੋਰੇਟ ਹਾਊਸਿਜ਼ ਸਾਡੇ ਨਾਲ ਸ਼ਾਮਲ ਹੋਏ ਹਨ । ਇਕ ਰਿਲਾਇੰਸ ਹੈ । ਉਨ੍ਹਾਂ ਨੇ ਏਥੇ 17 ਜਿਲ੍ਹਿਆਂ ਵਿਚ 50 ਸੈਂਟਰਜ਼ ਖੋਲ੍ਹਣੇ ਹਨ ਤੇ ਉਨ੍ਹਾਂ ਸੈਂਟਰਾਂ ਵਿਚ ਕਿਸਾਨਾਂ ਨੂੰ ਨਵੀਂ ਕਿਸਮ ਦੇ ਬੀਜਾਂ ਬਾਰੇ ਦੱਸਣਾ ਹੈ, ਕਾਸ਼ਤਕਾਰੀ ਬਾਰੇ ਦੱਸਣਾ ਹੈ । ਇਨਪੁੱਟਸ ਦੇਣੇ ਹਨ, ਬੀਜ ਦੇਣੇ ਹਨ ਤੇ ਖਾਦ ਦੇਣੀ ਹੈ । ਇਸ ਦੇ ਨਾਲ ਨਾਲ ਕਿਸਾਨਾਂ ਦੀ ਪ੍ਰੋਡਿਊਸ ਪਰਚੇਜ਼ ਵੀ ਕਰਨੀ ਹੈ ਤੇ ਐਮ.ਐਸ.ਪੀ. ਵੀ ਉਹੀ ਮੇਨਟੇਨ ਕਰਨਗੇ । ਰਿਲਾਇੰਸ ਵਾਲੇ ਹਿੰਦੁਸਤਾਨ ਵਿਚ ਇਕ ਰਿਲਾਇੰਸ ਰਿਟੇਲ ਕੰਪਨੀ ਲਾਂਚ ਕਰ ਰਹੇ ਹਨ ਜਿਸ ਰਾਹੀਂ ਹਿੰਦੁਸਤਾਨ ਦੇ ਸ਼ਹਿਰਾਂ ਵਿਚ ਉਨ੍ਹਾਂ ਦੀਆਂ ਰਿਟੇਲ ਮਾਰਕੀਟਸ ਹੋਣਗੀਆਂ, ਸੁਪਰ ਮਾਰਕੀਟਸ ਹੋਣਗੀਆਂ ਤੇ ਹਿੰਦੁਸਤਾਨ ਪੱਧਰ ਤੇ ਸਾਰੀਆਂ ਦੁਕਾਨਾਂ ਵਿਚ ਜੋ ਕੁਝ ਵਿਕੇਗਾ, ਉਹ ਪੰਜਾਬ ਦਾ ਵਿਕੇਗਾ । ਰਿਲਾਇੰਸ ਵਾਲੇ ਇਹ ਕੰਮ ਕਰ ਰਹੇ ਹਨ । ਇਸੇ ਤਰ੍ਹਾਂ ਦਾ ਕੰਮ ਆਈ.ਟੀ. ਵਾਲੀਆਂ ਕੰਪਨੀਆਂ ਕਰ ਰਹੀਆਂ ਹਨ ਜਿਵੇਂ ਭਾਰਤੀ ਟੈਲੀਕਾਮ ਕੰਪਨੀ ਏਅਰਟੈੱਲ ਹੈ । ਉਸ ਨੂੰ ਅਸੀਂ ਲਾਢੋਵਾਲ ਵਿਖੇ 350 ਏਕੜ ਜ਼ਮੀਨ ਦਿੱਤੀ ਹੈ । ਉਹ ਉਥੇ ਇੰਡਸਟਰੀ ਲਾ ਰਹੇ ਹਨ, but not just the Indian market, ਵਿਦੇਸ਼ਾਂ ਨੂੰ ਅਤੇ ਸਾਰੇ ਪੰਜਾਬ ਵਿਚ ਭੇਜਣ ਵਾਸਤੇ ਉਹ ਮਾਲ ਤਿਆਰ ਕਰਨਗੇ । ਸਾਡਾ ਮਕਸਦ ਵੀ ਇਹੀ ਹੈ । ਅੱਜ ਪੂਰੀ ਦੁਨੀਆਂ ਵਿਚ ਤਬਦੀਲੀ ਆ ਰਹੀ ਹੈ । ਸਾਰੀ ਦੁਨੀਆਂ ਇਕ ਲਾਰਜ ਮਾਰਕੀਟ ਬਣ ਰਹੀ ਹੈ । ਡਬਲਿਊ.ਟੀ.ਓ. ਦਾ ਯੁੱਗ ਆ ਰਿਹਾ ਹੈ । ਇਸ ਦੇ ਲਈ ਸਾਨੂੰ ਆਪਣੇ ਲੋਕਾਂ ਨੂੰ ਤਿਆਰ ਕਰਨਾ ਪਵੇਗਾ ।

ਮਾਨਯੋਗ ਸਪੀਕਰ ਸਾਹਿਬ, ਸਾਡੇ ਰਾਜ ਵਿਚ ਪਿਛਲੇ ਸਮੇਂ ਵਿਚ ਇੰਡਸਟਰੀ ਨੇ ਬੜਾ ਸਫਰ ਕੀਤਾ ਹੈ । ਅਣਵੰਡੇ ਪੰਜਾਬ ਦੀ ਜੋ ਇੰਡਸਟਰੀਅਲ ਬੈਲਟ ਸੀ, ਉਹ ਹਰਿਆਣੇ ਵਿਚ ਚਲੀ ਗਈ । ਗੁੜਗਾਓਂ ਹਰਿਆਣੇ ਵਿਚ ਚਲਾ ਗਿਆ, ਫਰੀਦਾਬਾਦ ਹਰਿਆਣੇ ਵਿਚ ਚਲਾ ਗਿਆ ਅਤੇ ਟੂਰਿਜ਼ਮ ਇੰਡਸਟਰੀ ਹਿਮਾਚਲ ਪ੍ਰਦੇਸ਼ ਵਿਚ ਚਲੀ ਗਈ । ਇਹ ਸਾਰਾ ਕਝ ਕਿਸ ਤਰ੍ਹਾਂ ਹੋ ਗਿਆ, ਇਸ ਬਾਰੇ ਤੁਸੀਂ ਸਾਰੇ ਜਾਣਦੇ ਹੀ ਹੋ । ਇਹ ਇਨ੍ਹਾਂ ਨੇ ਇਸ ਕਰਕੇ ਕਰਵਾਇਆ ਕਿ ਕਦੀ ਨਾ ਕਦੀ ਇਹ ਪੰਜਾਬ ਵਿਚ ਆਪਣੀ ਸਰਕਾਰ ਬਣਾ ਸਕਣ । ਇਨ੍ਹਾਂ ਨੇ ਪੰਜਾਬ ਨੂੰ ਤੋੜ ਕੇ ਰੱਖ ਦਿੱਤਾ । ਲੋਕ ਤਾਂ ਆਪਣੇ ਘਰ ਨੂੰ ਜੋੜਦੇ ਹਨ ਪਰ ਇਨ੍ਹਾਂ ਨੇ ਆਪਣੇ ਘਰ ਤੋੜਨ ਦੀ ਗਲ ਕਰ ਦਿੱਤੀ । ਪੰਜਾਬ ਨੂੰ ਤੋੜ ਕੇ ਹਿਮਾਚਲ ਪ੍ਰਦੇਸ਼ ਦੂਸਰੇ ਲੋਕਾਂ ਨੂੰ ਦੇ ਦਿੱਤਾ । ਇਸੇ ਤਰ੍ਹਾਂ ਇਕ ਨਵਾਂ ਸੂਬਾ ਹਰਿਆਣਾ ਬਣਾ ਦਿੱਤਾ ।

**Not recorded as ordered by the Chair.

ਸਰਦਾਰ ਹਰਬੰਤ ਸਿੰਘ ਦਾਤੇਵਾਸ : ** **

MR. SPEAKER : This is no Point of Order. Not allowed... (interruption)......ਬ੍ਰਹਮਪੁਰਾ ਜੀ, ਤੁਸੀਂ ਤਾਂ ਬੜੇ ਸਿਆਣੇ ਹੋ ਜਦੋਂ ਬਾਦਲ ਸਾਹਿਬ ਬੋਲ ਰਹੇ ਸਨ ਤਾਂ ਉਹ ਬਿਨਾਂ ਇੰਟਰੱਪਸ਼ਨ ਤੋਂ ਬੋਲ ਰਹੇ ਸਨ । ਇਹ ਕਾਹਦਾ ਪੁਆਇੰਟ ਆਫ ਆਰਡਰ ਹੈ । No point of Order, not allowed. Not to be recorded which is spoken without permission.

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੂੰ ਅਸਲੀਅਤ ਦਾ ਪਤਾ ਨਹੀਂ ਹੈ । 1966 ਵਿਚ ਜਦੋਂ ਪੰਜਾਬੀ ਸੂਬਾ ਬਣਿਆ, ਮੈਂ ਤਾਂ ਉਦੋਂ ਫੌਜ ਵਿਚ ਸਾਂ । ਮੈਂ ਤਾਂ ਉਦੋਂ ਫੌਜ ਵਿਚੋਂ ਨਿਕਲਿਆ ਹੀ ਨਹੀਂ ਸੀ । ਨਵਾਂ ਸੂਬਾ ਬਣਾਉਣ ਦਾ ਆਧਾਰ ਕੇਵਲ ਬੋਲੀ ਹੀ ਨਹੀਂ ਸੀ, ਉਸ ਦੇ ਵਾਸਤੇ ਕੌਂਟੀਗੁਇਟੀ ਅਤੇ ਵਿਲੇਜ ਐਜ਼ ਏ ਯੂਨਿਟ ਵੀ ਜ਼ਰੂਰੀ ਸੀ । ਪੰਜਾਬੀ ਸੂਬੇ ਵਾਸਤੇ ਇਨ੍ਹਾਂ ਨੇ ਲਹਿਰ ਚਲਾਈ ਸੀ । ਇਸ ਦਾ ਕਾਰਣ ਕੀ ਸੀ । ਕਾਰਣ ਇਹ ਸੀ ਕਿ ਜਾਇੰਟ ਪੰਜਾਬ ਵਿਚ 22% ਸਿੱਖ ਸਨ । ਇਹ ਇਕ ਸਿੱਖ ਮੈਜਾਰਿਟੀ ਵਾਲੀ ਸਟੇਟ ਚਾਹੁੰਦੇ ਸਨ ਤਾਂ ਜੋ ਉਸ ਵਿਚ ਆਪਣੀ ਹਕੂਮਤ ਕਾਇਮ ਕੀਤੀ ਜਾ ਸਕੇ । ਇਹ ਇਨ੍ਹਾਂ ਦਾ ਇਕ ਸੈਲਫਿਸ਼ ਮੋਟਿਵ ਸੀ । ਇਸ ਗਲਤੀ ਕਾਰਣ ਇਨ੍ਹਾਂ ਨੇ ਪੰਜਾਬ ਵਿਚੋਂ ਹਰਿਆਣਾ ਕੱਢ ਦਿੱਤਾ ਅਤੇ ਹਿਮਾਚਲ ਕੱਢ ਦਿੱਤਾ । ਇਹ ਇਨ੍ਹਾਂ ਦੀ ਹੀ ਮਿਹਰਬਾਨੀ ਹੈ । ਲੀਡਰ ਸਾਹਿਬ (ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੱਲ ਇਸ਼ਾਰਾ) ਕੁਝ ਪੜ੍ਹ ਰਹੇ ਹਨ, ਮੇਰੀ ਗੱਲ ਹੀ ਨਹੀਂ ਸੁਣ ਰਹੇ ਇਨ੍ਹਾਂ ਦੀਆਂ ਮਿਹਰਬਾਨੀਆਂ ਕਰਕੇ ਪੰਜਾਬ ਵਿਚ ਇੰਡਸਟਰੀ ਨੂੰ ਬੜਾ ਧੱਕਾ ਵੱਜਾ । ਫਿਰ ਇਹ ਅਨੰਦਪੁਰ ਸਾਹਿਬ ਦਾ ਮਤਾ ਲੈ ਆਏ । ਇਨ੍ਹਾਂ ਗੱਲਾਂ ਕਰਕੇ 20 ਸਾਲ ਪੰਜਾਬ ਦੇ ਹਾਲਾਤ ਵਿਗੜੇ ਰਹੇ ਅਤੇ ਇੰਡਸਟਰੀ ਪੰਜਾਬ ਛੱਡ ਕੇ ਕਿਧਰੇ ਹੋਰ ਚਲੀ ਗਈ । 5 ਸਾਲ ਇਹ ਵੀ ਪਿੱਛੇ ਸਰਕਾਰ ਵਿਚ ਰਹੇ ਹਨ ਲੇਕਿਨ ਅੱਜ ਪਹਿਲੀ ਵਾਰ ਹੈ ਕਿ ਪੰਜਾਬ ਹਿੰਦੁਸਤਾਨ ਅਤੇ ਦੁਨੀਆਂ ਦੇ ਇੰਡਸਟਰੀਲਿਸਟਾਂ ਵੱਲੋਂ ਇਕ ਡੈਸਟੀਨੇਸ਼ਨ ਵਜੋਂ ਵੇਖਿਆ ਜਾਣ ਲੱਗਾ ਹੈ । ਮੈਂ ਅੰਕੜਿਆਂ ਤੇ ਵੀ ਆਵਾਂਗਾ ਕਿ ਕਿੰਨੇ ਮੈਗਾ ਪ੍ਰਾਜੈਕਟ ਅਤੇ ਕਿੰਨੇ ਸਮਾਲ ਸਕੇਲ ਪ੍ਰਾਜੈਕਟ ਅਸੀਂ ਮਨਜ਼ੂਰ ਕੀਤੇ ਹਨ । ਅਸੀਂ 2003 ਵਿਚ ਇੰਪਲੀਮੈਂਟੇਸ਼ਨ ਆਫ ਨਿਊ ਇੰਡਸਟਰੀਅਲ ਪਾਲਿਸੀ ਲਿਆਂਏ ਹਾਂ, minimising government intervention, ਪਹਿਲਾਂ ਇਥੇ ਇੰਸਪੈਕਟਰੀ ਰਾਜ ਰਿਹਾ ਹੈ । ਸਾਡੇ ਕੋਲ 17 ਇੰਸਪੈਕਟੋਰੇਟ ਹਨ । ਉਹ ਅਸੀਂ ਇਸ ਪਾਲਿਸੀ ਵਿਚ ਵੜਨ ਨਹੀਂ ਦਿੱਤੇ । ਅਸੀਂ ਇੰਡਸਟਰੀ ਵਾਲਿਆਂ ਨੂੰ ਕਿਹਾ ਹੈ ਕਿ ਜੋ ਤੁਸੀਂ ਸਰਟੀਫਿਕੇਸ਼ਨ ਕਰੋਗੇ, ਉਹ ਅਸੀਂ ਮਨਜ਼ੂਰ ਕਰਾਂਗੇ । ਅਸੀਂ Enactment of Punjab Industries facilitation Act 2005 ਵਿਚ ਲਾਗੂ ਕੀਤਾ । ਮੈਂ ਪੂਰੇ ਹਿੰਦੁਸਤਾਨ ਵਿਚ ਘੁੰਮ ਕੇ ਆਇਆ ਹਾਂ ਜਿਵੇਂ ਚੇਨਈ, ਬੰਗਲੌਰ, ਹੈਦਰਾਬਾਦ ਅਤੇ ਬੰਬੇ ਵਗੈਰਾ । ਅਸੀਂ ਇੰਡਸਟਰੀਅਲ ਗਰੁੱਪਸ ਨਾਲ ਗੱਲਬਾਤ ਕਰਕੇ ਉਨ੍ਹਾਂ ਦਾ ਪੰਜਾਬ ਵਿਚ ਆਉਣ ਵਾਸਤੇ ਕਾਨਫੀਡੈਂਸ ਵਧਾਇਆ ਹੈ । ਗਾਡ ਵਿਲਿੰਗ, ਅਸੀਂ ਇਸ ਦੇ ਵਿਚ ਕਾਮਯਾਬ ਹੋਏ ਹਾਂ ਅਤੇ ਬਹੁਤ ਸਾਰੇ ਇੰਡਸਟਰੀਲਿਸਟ ਪੰਜਾਬ ਵਿਚ ਆ ਰਹੇ ਹਨ । ਮੈਂ ਇਸ ਦੇ ਅੰਕੜੇ ਦੇ ਰਿਹਾ ਹਾਂ ।

**Expunged/Not recorded as ordered by the Chair.

ਇਨ੍ਹਾਂ ਨੇ ਐਚ.ਪੀ.ਸੀ.ਐਲ. ਰਿਫਾਈਨਰੀ ਬਠਿੰਡਾ ਲਿਆਉਣ ਦਾ ਬੜਾ ਕਰੈਡਿਟ ਲਿਆ। ਇਨ੍ਹਾਂ ਨੇ ਉਨ੍ਹਾਂ ਨਾਲ ਨੈਗੋਸ਼ੀਏਟ ਕਰ ਲਿਆ ਕਿ ਅਸੀਂ 15 ਸਾਲਾਂ ਵਾਸਤੇ 600 ਕਰੋੜ ਪਰ-ਈਅਰ ਸੇਲਜ਼ ਟੈਕਸ ਦੀ ਕਨਸੈਸ਼ਨ ਦਿਆਂਗੇ। ਉਹ 15 ਸਾਲ ਦੇ ਵਿੱਚ ਕਿੰਨਾ ਬਣਦਾ ਹੈ, ਰਫਲੀ ਦੇਖ ਲੈਣਾ। So what we did was, ਅਸੀਂ ਕਿਹਾ, ਕਿ ਸਾਨੂੰ ਇਹ ਸਿਸਟਮ ਮਨਜ਼ੂਰ ਨਹੀਂ। This is not the system. ਦੂਸਰਾ ਹੈ ਕਿ ਐਚ.ਪੀ.ਸੀ.ਐਲ. ਨੂੰ ਅਸੀਂ ਕਿਹਾ ਕਿ ਤੁਸੀਂ ਦੁਬਾਰਾ ਨੈਗੋਸ਼ੀਏਟ ਕਰੋ, ਉਹ ਨਹੀਂ ਮੰਨੇ। ਜਦੋਂ ਨਹੀਂ ਮੰਨੇ ਤਾਂ ਅਸੀਂ ਕਿਹਾ ਕਿ ਤੁਸੀਂ ਏਥੋਂ ਆਪਣਾ ਬੋਰੀ ਬਿਸਤਰਾ ਸਮੇਟੋ ਤੇ ਚਲੇ ਜਾਓ। ਅਸੀਂ ਕਿਸੇ ਹੋਰ ਨੂੰ ਲੈ ਕੇ ਆਵਾਂਗੇ। ਫਿਰ ਨੈਗੋਸ਼ੀਏਸ਼ਨਜ਼ ਹੋਈਆਂ। ਪ੍ਰਾਈਮ ਮਨਿਸਟਰ ਆਫਿਸ ਔਰ ਪੈਟਰੋਲੀਅਮ ਮਨਿਸਟਰ ਨੇ ਵੀ ਦਖਲ ਕੀਤਾ ਔਰ ਇਹ 9000 ਕਰੋੜ ਰੁਪਿਆ ਜਿਹੜਾ 15 ਸਾਲਾਂ ਵਿੱਚ ਉਨ੍ਹਾਂ ਨੂੰ ਦੇਣ ਲੱਗੇ ਸੀ, ਉਨ੍ਹਾਂ ਨਾਲ ਮੁੜ ਨੈਗੋਸ਼ੀਏਟ ਕਰਕੇ ਹੁਣ ਅਸੀਂ ਇਹ ਕੀਤਾ ਹੈ ਕਿ 1250 ਕਰੋੜ ਰੁਪਏ ਪੰਜ ਸਾਲ ਲਈ, ਉਹ ਵੀ ਉਧਾਰਾ, ਸਿਰਫ ਡੈਟ ਸਰਵਿਸਿੰਗ ਚਾਰਜਿਜ਼ ਦੀ ਸ਼ੇਪ ਵਿੱਚ ਦੇਵਾਂਗੇ। ਉਹ ਵੀ ਉਨ੍ਹਾਂ ਨੂੰ ਵਾਪਸ ਕਰਨਾ ਪਵੇਗਾ। ਇਸ ਨਾਲ ਅਸੀਂ ਸਟੇਟ ਦਾ 7750 ਕਰੋੜ ਰੁਪਿਆ ਬਚਾਇਆ ਹੈ। ਇਹ ਚੈਰਿਟੀ ਜੋ ਇਹ ਦੇ ਰਹੇ ਸੀ, ਇਹ ਕਿਸ ਦਾ ਪੈਸਾ ਹੈ। ਇਹ ਇਨ੍ਹਾਂ ਦਾ ਪੈਸਾ ਤਾਂ ਨਹੀਂ। ਇਹ ਮੇਰਾ ਪੈਸਾ ਤਾਂ ਨਹੀਂ, ਇਹ ਪੰਜਾਬ ਦੇ ਗਰੀਬ ਲੋਕਾਂ ਦਾ ਪੈਸਾ ਹੈ, ਜੋ ਟੈਕਸ ਦਿੰਦੇ ਹਨ। This is their money. ਸਾਡੇ ਕੋਲ ਇਹ ਉਨ੍ਹਾਂ ਦੀ ਅਮਾਨਤ ਹੈ। ਸਾਡੇ ਕੋਲ ਕੋਈ ਅਧਿਕਾਰ ਨਹੀਂ ਕਿ ਅਸੀਂ ਸਾਰਾ ਕੁਝ ਲੁਟਾਈ ਜਾਈਏ। ਲੇਕਿਨ ਜੇਕਰ ਅਸੀਂ ਉਨ੍ਹਾਂ ਨਾਲ ਕੋਈ ਪਹਿਲਾਂ ਆਪਣਾ ਹਿੱਸਾ ਰੱਖਿਆ ਹੋਇਆ ਸੀ ਤਾਂ ਉਸ ਬਾਰੇ ਮੈਨੂੰ ਪਤਾ ਨਹੀਂ। That is not the way, you do it. ਇਹ ਹੁਣ ਰੀਨੈਗੋਸ਼ੀਏਟ ਹੋ ਗਈ ਹੈ ਔਰ ਉਹ ਕੰਮ ਜਲਦੀ ਹੀ ਸਟਾਰਟ ਹੋ ਜਾਵੇਗਾ।

ਸਪੀਕਰ ਸਾਹਿਬ, ਇਕ ਨਿਊ ਇਨਵੈਸਟਮੈਂਟ ਦੇ ਬਾਰੇ ਇਨ੍ਹਾਂ ਨੇ ਗੱਲ ਕੀਤੀ ਹੈ। ਇਹ ਦੋ ਕਿਸਮ ਦੀ ਹੈ। ਇਕ ਹੈ ਸਮਾਲ ਸਕੇਲ ਇੰਡਸਟਰੀ ਔਰ ਦੂਸਰਾ ਹੈ ਮੈਗਾ ਪ੍ਰਾਜੈਕਟਸ। ਅਸੀਂ ਮੈਗਾ ਪ੍ਰਾਜੈਕਟਸ ਦੇ ਬਾਰੇ ਸੋਚਿਆ। ਇਕ ਇੰਪਾਵਰਡ ਕਮੇਟੀ ਬਣਾਈ ਗਈ ਅਤੇ ਹਰ ਮਹਿਕਮਾ ਉਹਦੇ ਵਿੱਚ ਹੁੰਦਾ ਹੈ ਔਰ ਜਿਹੜਾ ਪ੍ਰਾਜੈਕਟ ਆਉਂਦਾ ਹੈ, ਉਸ ਵਿੱਚ ਅਸੀਂ ਡਿਸਕਸ ਕਰਦੇ ਹਾਂ ਅਤੇ ਜੋ ਕੁਝ ਉਨ੍ਹਾਂ ਨੂੰ ਦੇਣਾ ਹੁੰਦਾ ਹੈ, ਉਹ ਅਸੀਂ ਉਨ੍ਹਾਂ ਨੂੰ ਦੇ ਦਿੰਦੇ ਹਾਂ। ਫੈਸਲਾ ਕਰਦੇ ਹਾਂ ਅਤੇ ਆਨ ਦੀ ਸਪਾਟ ਹੀ ਅਪਰੂਵਲ ਦੇ ਦਿੰਦੇ ਹਾਂ। ਇਨ੍ਹਾਂ ਵਰਗੇ ਨਹੀਂ ਜੋ ਘਰ ਵਿੱਚ ਹੀ ਸੱਦਦੇ ਸੀ ਅਤੇ ਉਨ੍ਹਾਂ ਨਾਲ ਗੱਲਾਂ ਬਾਤਾਂ ਕਰਦੇ ਸਨ। ਅਸੀਂ ਤਾਂ ਸਿੱਧੇ ਇੰਪਾਵਰਡ ਕਮੇਟੀ ਦੇ ਵਿੱਚ ਬੁਲਾਉਂਦੇ ਹਾਂ। ਇਥੇ ਇਕ ਮੈਂਬਰ ਸਾਹਿਬਾਨ ਇਹ ਪੁਆਇੰਟ ਚੁੱਕ ਰਿਹਾ ਸੀ ਕਿ ਚੀਫ ਮਨਿਸਟਰ ਹਾਊਸ ਵਿੱਚ ਕੱਲ੍ਹ ਨਹੀਂ ਆਏ ਜੋ ਕਿ ਪ੍ਰਿਵਲੇਜ ਮੋਸ਼ਨ ਬਣਦੀ ਹੈ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੱਲ੍ਹ ਕੁਝ ਮਨਜ਼ੂਰੀਆਂ ਹੋਰ ਵੀ ਦਿੱਤੀਆਂ ਹਨ। ਪਹਿਲਾਂ ਮਨਜ਼ੂਰੀਆਂ ਦੀ ਗਿਣਤੀ 124 ਸੀ, ਹੁਣ ਇਹ 139 ਹੋ ਗਈ ਹੈ। ਪੰਜਾਬ ਵਿੱਚ ਜੋ ਇਨਵੈਸਟਮੈਂਟ ਦੀ ਕੁਮਿੱਟਮੈਂਟ ਹੋਈ ਹੈ, ਉਹ 56273

[ਮੁੱਖ ਮੰਤਰੀ]

ਕਰੋੜ ਰੁਪਏ ਤੇ ਪਹੁੰਚ ਗਈ ਹੈ । ਮੈਂ ਰੀਪੀਟ ਕਰਦਾ ਹਾਂ ਕਿ ਇਸ ਨਾਲ 10 ਲੱਖ ਯੰਗਸਟਰਜ਼ ਨੂੰ ਨੌਕਰੀਆਂ ਮਿਲਣਗੀਆਂ । I think this will go well. ਇਹ ਕਹਿੰਦੇ ਹਨ ਕਿ ਕੋਈ ਇਨਵੈਸਟਮੈਂਟ ਨਹੀਂ ਕੀਤੀ ਗਈ, ਕੋਈ ਪ੍ਰਾਜੈਕਟ ਨਹੀਂ ਲਗਾਇਆ ਗਿਆ । ਅਸੀਂ ਕੱਲ੍ਹ ਹੀ ਅਪਰੂਵ ਕੀਤਾ ਹੈ । There is a gestation period ਔਰ ਅੱਜ ਹੀ ਕਿਹੜਾ ਕੋਈ ਪੁੱਟਣ ਲੱਗ ਜਾਣਗੇ । ਮੈਂ 15 ਮਾਰਚ 2006 ਨੂੰ ਇਥੇ 139 ਬੰਦਿਆਂ ਨੂੰ ਬੁਲਾਇਆ ਹੈ । ਸਾਰੀਆਂ ਗੌਰਮਿੰਟ ਕਲੀਅਰੈਂਸਿਜ਼ ਉਨ੍ਹਾਂ ਨੂੰ ਮਿਲ ਗਈਆਂ ਹਨ ਔਰ ਬਾਕੀ ਜਿਹੜੀਆਂ ਰਹਿ ਗਈਆਂ ਹਨ, ਉਹ ਵੀ ਬਹੁਤ ਛੇਤੀ ਮਿਲ ਜਾਣਗੀਆਂ । ਹੁਣ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਦੋ ਮਹੀਨੇ ਦੇ ਵਿੱਚ ਵਿੱਚ ਉਹ ਜ਼ਮੀਨ ਤੇ ਕੰਮ ਸ਼ੁਰੂ ਕਰਨ ।

ਐਸ.ਈ.ਜ਼ੈਡ. ਦੀ ਵੀ ਏਥੇ ਬੜੀ ਗੱਲ ਚਲੀ ਹੈ । ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ, ਮੈਂ ਇਨ੍ਹਾਂ ਨੂੰ ਇਸ ਬਾਰੇ ਵੀ ਦੱਸ ਦਿਆਂ, ਇਹ ਕੀ ਹੁੰਦਾ ਹੈ । ਇਹ ਸਪੈਸ਼ਲ ਇਕਨਾਮਿਕ ਜ਼ੋਨ ਹੈ । ਇਹ ਸਾਡੀ ਗੌਰਮਿੰਟ ਦਾ ਇਕ ਪ੍ਰੋਗਰਾਮ ਹੈ । That is an Export Oriented Industry, ਜਿਸ ਵਿੱਚ ਜਿਹੜਾ ਵੀ ਕੋਈ ਏਥੇ ਇੰਡਸਟਰੀ ਲਗਾਏਗਾ ਅਤੇ 100% ਐਕਸਪੋਰਟ ਹੀ ਕਰਨਾ ਚਾਹੇਗਾ ਤਾਂ ਉਹ ਅਜਿਹਾ ਕਰ ਸਕਦੇ ਹਨ, ਉਨ੍ਹਾਂ ਤੇ ਕੋਈ ਟੈਕਸ ਨਹੀਂ ਹੋਏਗਾ ਔਰ ਜੇਕਰ ਉਹ ਏਥੇ ਹੀ ਆਪਣਾ ਮਾਲ ਵੇਚਣਗੇ ਤਾਂ ਕਸਟਮ ਡਿਊਟੀ ਉਨ੍ਹਾਂ ਤੋਂ ਚਾਰਜ ਕੀਤੀ ਜਾਵੇਗੀ । That is what it is. ਉਸ ਨਾਲ ਸਾਨੂੰ ਬਹੁਤ ਵੱਡਾ ਫਾਇਦਾ ਹੋਏਗਾ । ਸਾਡੀ ਸਟੇਟ ਦੇ ਬੱਚਿਆਂ ਨੂੰ ਨੌਕਰੀਆਂ ਮਿਲਣਗੀਆਂ । ਸਾਡੀ ਗੌਰਮਿੰਟ ਨੇ 9 ਐਸ.ਈ.ਜ਼ੈਡ ਦੀ ਪਰਪੋਜ਼ਲ ਬਣਾ ਕੇ ਕੇਂਦਰ ਸਰਕਾਰ ਨੂੰ ਭੇਜੀ ਹੈ । ਦੋ ਦੀ ਪਰਪੋਜ਼ਲ ਕਲੀਅਰ ਹੋ ਗਈ ਹੈ । ਇਕ ਰੈਨਬੈਕਸੀ ਦੀ ਫਾਰਮਾਸੂਟੀਕਲ ਵਿੱਚ ਔਰ ਦੂਸਰੀ ਹੈ ਕੁਆਰਕ ਦੀ ਇਨਫਰਮੇਸ਼ਨ ਟੈਕਨਾਲੋਜੀ ਇੰਡਸਟਰੀ ਵਿੱਚ । Rest is with the Govt. of India. ਗੌਰਮਿੰਟ ਆਫ ਇੰਡੀਆ ਤੋਂ ਮਨਜ਼ੂਰੀ ਆਉਣ ਤੋਂ ਬਾਅਦ ਉਹ ਵੀ ਸ਼ੁਰੂ ਹੋ ਜਾਣਗੇ । ਇਸ ਦਾ ਅਸਰ ਪੰਜਾਬ ਵਿੱਚ ਕੀ ਪਏਗਾ । ਇਸ ਬਾਰੇ ਇਨ੍ਹਾਂ ਨੂੰ ਕੋਈ ਜਾਣਕਾਰੀ ਨਹੀਂ ਹੈ । ਇਹ ਕਹਿੰਦੇ ਹਨ ਕਿ ਟਾਊਨਸ਼ਿਪ ਬਣਨਗੇ ਇਸ ਵਿੱਚ ਕੋਈ ਸ਼ੱਕ ਨਹੀਂ ਕਿ it is a part of Industry. Here are the figures. 38 ਹਾਊਸਿੰਗ ਪ੍ਰਾਜੈਕਟਾਂ ਤੇ 22709 ਕਰੋੜ ਰੁਪਿਆ ਲੱਗਣਾ ਹੈ । Out of 56000 Crores, 30000 crore goes into other projects. ਹਾਊਸਿੰਗ ਐਂਡ ਟਾਊਨਸ਼ਿਪ is considered as Industry. ਸੰਸਾਰੀ ਦੁਨੀਆਂ ਦੇ ਵਿੱਚ, ਇਕ ਆਈਲੈਂਡ ਤੋਂ ਵੀ ਇਕ ਗਰੁੱਪ ਮੈਨੂੰ ਮਿਲਣ ਆਇਆ ਸੀ । ਉਸ ਨੇ ਦੱਸਿਆ ਕਿ 10 ਸਾਲਾਂ ਵਿੱਚ ਆਈਲੈਂਡ ਵਿੱਚ ਜਿਹੜੇ ਲੋਕ ਸਨ, ਜਿਹੜੇ ਬੇਰੋਜ਼ਗਾਰ ਸਨ, ਉਨ੍ਹਾਂ ਦਾ ਨੰਬਰ ਰਫਲੀ 56 ਹਜ਼ਾਰ ਸੀ । ਇਕ ਛੋਟੇ ਜਿਹੇ ਆਈਲੈਂਡ ਵਿੱਚੋਂ ਸ਼ਿਫਟ ਕਰਕੇ ਉਹ ਬਾਹਰ ਜਾ ਰਹੇ ਸੀ ਪਰੰਤੂ ਜਦੋਂ ਉਥੇ ਟਾਊਨਸ਼ਿਪ ਬੂਮ ਸ਼ੁਰੂ ਹੋਈ ਤਾਂ 60 ਹਜ਼ਾਰ ਲੋਕ ਕੰਸਟ੍ਰਕਸ਼ਨ ਦੇ ਵਿੱਚ ਹਰੇਕ ਸਾਲ ਜਾਬ ਤੇ ਆ ਰਹੇ ਹਨ । ਹੁਣ ਜਿਹੜੀ ਇੰਡਸਟਰੀ ਦੀ ਗੱਲ ਕਰ ਰਹੇ ਹਾਂ, ਇਹ ਟਾਊਨਸ਼ਿਪ ਨਾਲ ਵੀ ਸਬੰਧਿਤ ਹੈ ਔਰ ਮੇਰੀ ਇਸ ਸੂਬੇ ਨੂੰ ਕਮਿੱਟਮੈਂਟ ਹੈ ਕਿ 31 ਦਸੰਬਰ ਤੋਂ ਪਹਿਲਾਂ ਇਕ ਲੱਖ ਕਰੋੜ ਰੁਪਏ ਦੀ ਏਥੇ ਇਨਵੈਸਟਮੈਂਟ ਹੋਏਗੀ । ਇਸ ਤਰ੍ਹਾਂ ਮੈਂ ਇਨ੍ਹਾਂ ਨੂੰ

ਦੱਸਣਾ ਚਾਹੁੰਦਾ ਹਾਂ ਜਿਹੜੇ ਕ੍ਰਿਟੀਕਲ ਪ੍ਰਾਜੈਕਟ ਹਨ, ਉਨ੍ਹਾਂ ਦਾ ਅਸਰ ਕੀ ਹੋ ਰਿਹਾ ਹੈ। ਇਸ ਨਾਲ ਸਾਡੇ ਪੰਜਾਬ ਵਿਚ ਜ਼ਮੀਨਾਂ ਦੀਆਂ ਕੀਮਤਾਂ ਉਪਰ ਜਾ ਰਹੀਆਂ ਹਨ। ਕੈਪੀਟਲ ਵੈਲਿਊ ਉਪਰ ਜਾ ਰਹੀ ਹੈ। ਇਨ੍ਹਾਂ ਨੂੰ ਤਾਂ ਖੁਸ਼ ਹੋਣਾ ਚਾਹੀਦਾ ਹੈ ਕਿ ਰੂਰਲ ਏਰੀਏ ਵਿਚ ਕੈਪੀਟਲ ਵੈਲਥ ਜੈਨਰੇਟ ਹੋ ਰਹੀ ਹੈ। ਮੈਂ ਪਿੱਛੇ ਜਿਹੇ ਫਾਜ਼ਿਲਕਾ ਵਿਚ ਗਿਆ। ਉਥੇ ਕੋਈ 1971 ਦੀ ਲੜਾਈ ਦੀ ਯਾਦਗਾਰ ਬਣੀ ਹੋਈ ਹੈ। ਮੈਂ ਉਥੇ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਗਿਆ। ਉਥੇ ਮੈਨੂੰ ਲੋਕਾਂ ਨੇ ਦੱਸਿਆ ਕਿ ਜਿਹੜੀ ਜ਼ਮੀਨ ਪਹਿਲਾਂ 50000 ਰੁਪਏ ਕਿੱਲਾ ਹੁੰਦੀ ਸੀ, ਹੁਣ ਉਸ ਦੀ ਕੀਮਤ 6-7 ਲੱਖ ਰੁਪਏ ਕਿੱਲਾ ਹੋ ਗਈ ਹੈ। ਪੰਜਾਬ ਦੇ ਸਾਰੇ ਲੋਕ ਖੁਸ਼ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਗੱਲਾਂ ਨਾਲ ਪਾਜ਼ੇਟਿਵ ਅਫੈਕਟਸ ਪੈ ਰਹੇ ਹਨ। ਸਾਲ 2000 ਵਿਚ ਇੰਡਸਟਰੀ ਵਿਚ ਟੋਟਲ ਐਕਸਪੋਰਟ 4000 ਕਰੋੜ ਰੁਪਏ ਦੀ ਸੀ ਜਿਹੜੀ ਕਿ ਸਾਲ 2005-06 ਵਿਚ 12000 ਕਰੋੜ ਰੁਪਏ ਹੋ ਗਈ ਹੈ। ਇਹ ਤਕਰੀਬਨ 200% ਵਾਧਾ ਹੋਇਆ ਹੈ।

---

## ANNOUNCEMENT BY THE SPEAKER

ਮਾਨਯੋਗ ਸਪੀਕਰ : ਮੁੱਖ ਮੰਤਰੀ ਸਾਹਿਬ, ਇਕ ਮਿੰਟ ਰੁਕਣਾ। ਹਰਿਆਣਾ ਦੇ ਮੁੱਖ ਮੰਤਰੀ ਸ੍ਰੀ ਭੁਪਿੰਦਰ ਸਿੰਘ ਹੁੱਡਾ ਹਾਊਸ ਵਿਚ ਤਸ਼ਰੀਫ ਲਿਆਏ ਹਨ। (ਥੰਪਿੰਗ)

---

## DISCUSSION ON GOVERNOR'S ADDRESS AND VOTE ON THE MOTION OF THANKS (*Resumption*)

ਮੁੱਖ ਮੰਤਰੀ : ਸਪੀਕਰ ਸਾਹਿਬ, ਇੰਡਸਟਰੀਅਲ ਪ੍ਰੋਡਕਸ਼ਨ ਵਿਚ 25% ਇਨਕਰੀਜ਼ ਹੋਈ ਹੈ। ਪਿਛਲੇ ਤਿੰਨ ਸਾਲਾਂ ਦੇ ਹਾਊਸਿੰਗ ਪ੍ਰੋਜੈਕਟ ਅਧੀਨ 27709 ਕਰੋੜ ਰੁਪਏ ਨਾਲ 38 ਮੈਗਾ ਪ੍ਰੋਜੈਕਟ ਲੱਗ ਰਹੇ ਹਨ। ਗੁੱਡ-ਗਵਰਨੈਂਸ ਲਈ ਅੱਜ ਕੀ ਕੁਝ ਕੀਤਾ ਜਾ ਰਿਹਾ ਹੈ। ਅਸੀਂ ਇਕ ਸਵਿਧਾ ਸਕੀਮ ਚਾਲੂ ਕੀਤੀ ਹੈ ਜਿਸ ਅਧੀਨ ਡੀ.ਸੀ. ਦਫਤਰਾਂ ਅਤੇ ਐਸ.ਡੀ.ਐਮ. ਦੇ ਦਫਤਰਾਂ ਤੋਂ ਜਿਹੜੀ ਵੀ ਕੋਈ ਇਨਫਰਮੇਸ਼ਨ ਲੈਣੀ ਹੋਵੇਗੀ, ਉਹ ਲੋਕ ਲੈ ਸਕਣਗੇ। ਰਜਿਸਟਰੇਸ਼ਨ ਆਫ਼ ਪ੍ਰਾਪਰਟੀਜ਼ ਦੀ ਸਾਰੀ ਇਨਫਰਮੇਸ਼ਨ ਨੂੰ ਕੰਪਿਊਟਰਾਈਜ਼ ਕੀਤਾ ਗਿਆ ਹੈ। ਉਸ ਨਾਲ ਰੈਵੇਨਿਊ ਦੀ ਲੀਕੇਜ ਬਲਾਕ ਹੋਵੇਗੀ। ਐਕਸਾਈਜ਼ ਐਂਡ ਟੈਕਸੇਸ਼ਨ ਵਿਭਾਗ ਦੀ ਕੰਪਿਊਟਰਾਈਜੇਸ਼ਨ ਕੀਤੀ ਹੈ ਜਿਸ ਨਾਲ ਐਗਜ਼ਿਟ ਅਤੇ ਐਂਟਰੀ ਪੁਆਇੰਟਾਂ ਉਤੇ ਸਾਰੇ ਸੂਬੇ ਵਿਚ ਕੰਪਿਊਟਰਾਈਜ਼ੇਸ਼ਨ ਹੋਵੇਗੀ ਅਤੇ ਇਸ ਤੋਂ 1200 ਕਰੋੜ ਰੁਪਏ ਦਾ ਟੈਕਸ ਕੁਲੈਕਸ਼ਨ ਦਾ ਵਾਧਾ ਹੋਵੇਗਾ। ਇਸ ਤਰ੍ਹਾਂ ਐਕਸਾਈਜ਼ ਦੀ ਲੀਕੇਜ ਵੀ ਬੰਦ ਹੋਵੇਗੀ। ਰਾਈਟ ਟੂ ਇਨਫਰਮੇਸ਼ਨ

[ਮੁੱਖ ਮੰਤਰੀ]

ਐਕਟ ਅਸੀਂ ਲਿਆਂਦਾ ਹੈ । ਉਸ ਦੇ ਤਹਿਤ ਇਹ ਜਿਹੜੀ ਮਰਜ਼ੀ ਇਨਫਰਮੇਸ਼ਨ ਲੈਣਾ ਚਾਹੁੰਣ, ਲੈ ਸਕਦੇ ਹਨ । ਸਾਡੇ ਵੱਲੋਂ ਕੋਈ ਲੁਕੋਅ ਨਹੀਂ ਹੈ, ਸਾਡੀ ਟਰਾਂਸਪੇਰੈਂਟ ਗੌਰਮਿੰਟ ਹੈ, ਜੋ ਮਰਜ਼ੀ ਇਨਫਰਮੇਸ਼ਨ ਲੈਣ...(ਸ਼ੋਰ...ਵਿਘਨ)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ।

**ਮਾਨਯੋਗ ਸਪੀਕਰ** : ਪੁਆਇੰਟ ਆਫ ਆਰਡਰ ਹੈ ਜਾਂ ਪੁਆਇੰਟ ਆਫ ਡਿਸ-ਆਰਡਰ ਹੈ ।

**ਕੈਪਟਨ ਕੰਵਲਜੀਤ ਸਿੰਘ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਇੰਟਰਪਟ ਕਰ ਰਹੇ ਹੋ । ਜੇਕਰ ਕੋਈ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਬਾਅਦ ਵਿਚ ਲਈ ਜਾ ਸਕਦੀ ਹੈ । You cannot ask anything during the speech. Please take your seat.

(ਇਸ ਸਮੇਂ ਵੀ ਕੈਪਟਨ ਕੰਵਲਜੀਤ ਸਿੰਘ ਅਤੇ ਕਈ ਹੋਰ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸੁਣਾਈ ਨਹੀਂ ਸੀ ਦੇ ਰਿਹਾ ।)

ਇਹ ਕੋਈ ਸਪੀਚ ਕਰਨ ਦਾ ਵਕਤ ਨਹੀਂ ਹੈ । You are interrupting but nothing else. You are not behaving like a seasoned parliamentarian. Please sit down. When I am standing, why are you standing ? Kindly sit down. What are you doing. You are interrupting the preceedings. ਜਦ ਮੈਂ ਖੜ੍ਹਾ ਹਾਂ ਤਾਂ ਤੁਹਾਨੂੰ ਬੈਠ ਜਾਣਾ ਚਾਹੀਦਾ ਹੈ । ਰੂਲਜ਼ ਪੜ੍ਹੋ, ਰੂਲਜ਼ ਨਹੀਂ ਕਦੇ ਪੜ੍ਹੇ । ਜਦੋਂ ਸਪੀਕਰ ਖੜ੍ਹਾ ਹੋਵੇ ਤਾਂ ਤੁਹਾਨੂੰ ਬੈਠ ਜਾਣਾ ਚਾਹੀਦਾ ਹੈ । ਤੁਸੀਂ ਚੇਅਰ ਦੀ ਤੌਹੀਨ ਕਰਦੇ ਹੋ । Kindly sit down. Behave like Parliamentarians. You are interrupting the proceedings of the House. ਰੂਲਜ਼ ਦੇ ਮੁਤਾਬਿਕ ਅਗਰ ਕੋਈ ਗੱਲ ਕਹਿਣੀ ਹੈ ਤਾਂ ਕਹੋ । ਇਸ ਤਰ੍ਹਾਂ ਇਨਟਰੱਪਟ ਨਾ ਕਰੋ ।

**ਮੁੱਖ ਮੰਤਰੀ** : ਪਹਿਲੀ ਗੱਲ ਤਾਂ ਮੈਂ ਦੱਸਣੀ ਚਾਹੁੰਦਾ ਹਾਂ ਕਿ ਕੋਈ ਸਰਵੇ ਨਹੀਂ ਕਰਵਾਇਆ, ਜੋ ਸਰਵੇ ਕੀਤਾ ਹੈ, ਉਹ ਸਾਡੀ ਪਾਰਟੀ ਨੇ ਕੀਤਾ ਹੈ ਅਤੇ ਉਹ ਸਾਡੀ ਪੀ.ਪੀ.ਸੀ.ਸੀ. ਦੀ ਅਮਾਨਤ ਹੈ । ਜੇ ਇਹ ਜਾਣਨਾ ਚਾਹੁੰਦੇ ਹਨ ਕਿ ਸਰਵੇ ਵਿੱਚੋਂ ਕੀ ਨਿਕਲਿਆ ਤਾਂ ਮੈਂ ਦੱਸਦਾ ਹਾਂ ਕਿ ਸਰਵੇ ਵਿੱਚ ਨਿਕਲਿਆ ਹੈ ਕਿ 79 ਸੀਟਸ ਤੇ ਕਾਂਗਰਸ ਅੱਗੇ ਹੈ । (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ)

---

**Expunged as ordered by the Chair.

ਕੈਪਟਨ ਕੰਵਲਜੀਤ ਸਿੰਘ : ਸਪੀਕਰ ਸਾਹਿਬ, ਮੈਂ ਡੀਮਾਂਡ ਕੀਤੀ ਹੈ। ਸੀ.ਐਮ. ਸਾਹਿਬ ਕਹਿ ਰਹੇ ਹਨ ਇਨ੍ਹਾਂ ਨੇ ਸਰਵੇ ਨੂੰ ਬੜਾ ਗਲੋਰੀਫਾਈ ਕੀਤਾ ਹੈ। Will the Chief Minister assure the House, ਕੀ ਇਹ ਸਦਨ ਦੀ ਟੇਬਲ ਤੇ ਸਰਵੇ ਰਿਪੋਰਟ ਰੱਖਣਗੇ ? Will he place it on the Table of the House.

CHIEF MINISTER : I will tell you. ਅਗਰ ਇਨ੍ਹਾਂ ਨੂੰ ਇਸ ਤਰ੍ਹਾਂ ਦਾ ਇੰਟਰੈਸਟ ਹੈ, We will exchange it with their report. ਤੁਸੀਂ ਸਾਨੂੰ ਦੇ ਦੇਣਾ, ਅਸੀਂ ਤੁਹਾਨੂੰ ਦੇ ਦੇਵਾਂਗੇ। This is not a Govt. document which comes under the implementation of Right to information Act. ਇਹ ਸਾਡੇ ਪੀ.ਪੀ.ਸੀ.ਸੀ. ਪ੍ਰੈਜ਼ੀਡੈਂਟ ਦੀ ਅਮਾਨਤ ਹੈ। Unless he permits it and ਅਗਰ ਤੁਸੀਂ ਐਕਸਚੇਂਜ ਕਰਨੀ ਹੈ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ।

Now we come to the area of transparency and free Administration. ਅਸੀਂ ਕੁਰਪਸ਼ਨ ਦੇ ਵਿਰੁੱਧ ਕਰੂਸੇਡ ਸ਼ੁਰੂ ਕੀਤਾ ਸੀ। 865 ਟਰੈਪ ਕੇਸਿਜ਼ ਸੀ, 113 ਡਿਸਪਰੋਪੋਰਸ਼ਨੇਟ ਐਸੈੱਟਸ ਦੇ ਕੇਸਿਜ਼ ਸਨ ਅਤੇ 1114 ਵਿਜੀਲੈਂਸ ਇਨਕੁਆਇਰੀਜ਼ ਸੀ। ਇਸ ਤੋਂ ਇਲਾਵਾ 696 ਟਰਾਇਲ ਕੋਰਟਸ ਦੇ ਕੇਸਿਜ਼ ਫਾਈਨਲ ਹੋ ਚੁੱਕੇ ਹਨ। 20901 ਕੰਪਲੇਂਟਸ ਵਿਚੋਂ 20452 ਵੈਰੀਫਾਈਡ ਅਤੇ ਡਿਸਪੋਜ਼ ਆਫ ਹੋ ਚੁੱਕੀਆਂ ਹਨ। 449 ਵਿਚ ਅਜੇ ਇਨਵੈਸਟੀਗੇਸ਼ਨ ਚੱਲ ਰਹੀ ਹੈ। ਇਹ 449 ਕੇਸ ਵਾਪਸ ਆਉਣਗੇ ਅਤੇ ਇਨ੍ਹਾਂ ਦਾ ਇਕ ਪਾ ਕੇ 450 ਹੋ ਜਾਣਗੇ। During the last four years, State Vigilance Department has got convicted 40 Gazetted Officers and 316 Non Gazetted Officers and recovery of Rs. 37,61,000 has been made.

ਹੁਣ ਪਾਵਰ ਦੀ ਗੱਲ ਕਰਦੇ ਹਾਂ। ਇਹ ਕਹਿੰਦੇ ਹਨ ਕਿ ਅਸੀਂ ਪਾਵਰ ਲਈ ਕੁਝ ਨਹੀਂ ਕੀਤਾ ਅਤੇ ਇਸ ਖੇਤਰ ਵਿੱਚ ਬੁਰਾ ਹਾਲ ਹੈ। ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਪਾਵਰ ਲਈ ਅਸੀਂ ਕੀ ਕੀਤਾ ਹੈ। ਇਹ ਦੱਸਣ ਕਿ ਇਨ੍ਹਾਂ ਨੇ ਆਪਣੇ ਸਮੇਂ ਵਿੱਚ ਪੰਜ ਸਾਲ ਵਿੱਚ ਪਾਵਰ ਲਈ ਕੀ ਕੀਤਾ ਸੀ। 2300 ਮੈਗਾਵਾਟ ਦੀ ਜਨਰੇਟਿੰਗ ਕਪੈਸਿਟੀ ਘੱਟ ਰਹਿ ਗਈ ਹੈ। ਅਸੀਂ ਕਿੰਨੇ ਹੀ ਜਨਰੇਟਿੰਗ ਕਪੈਸਿਟੀ ਦੇ ਪ੍ਰੋਜੈਕਟ ਐਲਾਨੇ ਹਨ। I will tell you what we have done. 500 ਮੈਗਾਵਾਟ ਦਾ ਲਹਿਰਾ ਮੁਹੱਬਤ ਵਿਖੇ ਯੂਨਿਟ ਚਾਲੂ ਹੋ ਗਿਆ ਹੈ। ਸ਼ਾਹਪੁਰ ਕੰਡੀ ਪ੍ਰੋਜੈਕਟ ਫਾਈਨਲ ਸਟੇਜ ਤੇ ਹੈ। We have also taken up Mukerian Hydel Project. ਅਸੀਂ ਯੂ.ਬੀ.ਡੀ.ਸੀ. ਵੀ ਟੇਕ-ਅੱਪ ਕਰਾਂਗੇ। ਅਸੀਂ 39 ਮੈਗਾਵਾਟ ਪੂਰੇ ਕਰਕੇ ਦਿਤੇ ਹਨ। ਇਹ ਲੀਡਰ ਆਫ ਦਿ ਆਪੋਜ਼ੀਸ਼ਨ ਦੱਸ ਦੇਣ ਕਿ ਇਹ ਕਿਉਂ ਭੱਜੇ ਸਨ। ਇਸ ਤੋਂ ਇਲਾਵਾ We have entered into other power projects. ਸਾਡੇ ਪ੍ਰਧਾਨ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਜਿਹੜਾ ਛੱਤੀਸਗੜ੍ਹ ਵਿੱਚ ਐਨ.ਟੀ.ਪੀ.ਸੀ. ਪਲਾਂਟ ਬਣ ਗਿਆ ਹੈ, ਉਸ ਵਿਚੋਂ ਪੰਜਾਬ ਨੂੰ 1500 ਮੈਗਾਵਾਟ ਬਿਜਲੀ ਮਿਲੇਗੀ। ਇਸ ਤੋਂ ਇਲਾਵਾ ਗੌਰਮਿੰਟ ਆਫ ਇੰਡੀਆ ਨੇ ਹੋਰ ਕਮਿੱਟਮੈਂਟ ਕੀਤੀ ਹੈ ਕਿ ਗੌਰਮਿੰਟ ਆਫ ਇੰਡੀਆ

[ਮੁੱਖ ਮੰਤਰੀ]

ਕੰਟਰੀ ਵਿਚ ਐਸਕਾਟਲ ਏਰੀਆ ਵਿਚ ਬਿਜਲੀ ਪ੍ਰਾਜੈਕਟ ਲਗਾ ਰਹੀ ਹੈ ਔਰ ਗੌਰਮਿੰਟ ਆਫ ਇੰਡੀਆ ਨੇ ਸਾਨੂੰ ਕਨਵੇ ਕੀਤਾ ਹੈ ਕਿ ਜੋ ਪ੍ਰਾਈਮ ਮਨਿਸਟਰ ਸਾਹਿਬ ਨੇ 1500 ਕਰੋੜ ਰੁਪਏ ਦੀ ਕਮਿੱਟਮੈਂਟ ਕੀਤੀ ਸੀ, ਉਸ ਤੋਂ ਇਲਾਵਾ ਇਨ੍ਹਾਂ ਨਵੇਂ ਲੱਗਣ ਵਾਲੇ ਥਰਮਲ ਪਲਾਂਟਾਂ ਵਿਚੋਂ 1200 ਮੈਗਾਵਾਟ ਬਿਜਲੀ ਹੋਰ ਦਿੱਤੀ ਜਾਵਗੀ । (ਥੰਪਿੰਗ) ਇੱਕ ਪ੍ਰਾਜੈਕਟ ਤੋਂ 700 ਮੈਗਾਵਾਟ ਤੇ ਦੂਸਰੇ ਤੋਂ 500 ਮੈਗਾਵਾਟ । ਇਹ ਨੈਸ਼ਨਲ ਪਰਪੋਜ਼ਲਜ਼ ਬਣੀਆਂ ਹੋਈਆਂ ਹਨ । ਇਸ ਤੋਂ ਇਲਾਵਾ ਗੈਸ ਪਾਈਪ ਲਾਈਨ ਜਿਹੜੀ 2007 ਤੱਕ ਪੂਰੀ ਹੋਣੀ ਸੀ, 2010 ਤੱਕ ਪੂਰੀ ਹੋ ਜਾਵੇਗੀ । ਇੱਕ ਪਲਾਂਟ ਗੋਲ ਦਾ ਦੋਰਾਹੇ ਲੱਗ ਰਿਹਾ ਹੈ ਤੇ ਦੂਜਾ ਪ੍ਰਾਈਵੇਟ ਸੈਕਟਰ ਵਿੱਚ 1000 ਮੈਗਾਵਾਟ ਦਾ ਲੱਗ ਰਿਹਾ ਹੈ । ਇਹ ਹਾਲੇ ਗੱਲ ਚੱਲ ਰਹੀ ਹੈ । ਮੈਂ ਸਦਨ ਨੂੰ ਐਸ਼ੋਰੈਂਸ ਦੇਣੀ ਚਾਹੁੰਦਾ ਹਾਂ ਕਿ ਤਿੰਨ ਸਾਲਾਂ ਵਿਚ ਸਟੇਟ ਨੂੰ ਅਸੀਂ ਟੋਟਲੀ ਫਰੀ ਆਫ ਐਨੀ ਕੱਟਸ ਬਣਾ ਦੇਵਾਂਗੇ । ਪੰਜਾਬ ਵਿਚ ਸੌ ਫੀਸਦੀ ਖੇਤੀਬਾੜੀ ਨੂੰ, ਸੌ ਫੀਸਦੀ ਡੋਮੈਸਟਿਕ ਸਪਲਾਈ ਪਿੰਡਾਂ ਤੇ ਸ਼ਹਿਰਾਂ ਨੂੰ ਅਤੇ ਸੌ ਫੀਸਦੀ ਇੰਡਸਟਰੀ ਨੂੰ ਬਿਜਲੀ ਦੇਵਾਂਗੇ । ਇਸ ਵੇਲੇ 2300 ਮੈਗਾਵਾਟ ਬਿਜਲੀ ਘੱਟ ਹੈ, ਹੁਣ ਅਸੀਂ 700 ਮੈਗਾਵਾਟ ਬਿਜਲੀ ਪੂਰੀ ਕਰਨ ਦੀ ਪ੍ਰੋਵੀਜ਼ਨ/ਪਲਾਨ ਬਣਾਈ ਹੈ । ਤਿੰਨ ਸਾਲਾਂ ਵਿਚ ਪੰਜਾਬ ਵਿਚ ਬਿਜਲੀ ਦਾ ਕੋਈ ਕੱਟ ਨਹੀਂ ਲੱਗੇਗਾ । ਇਸ ਨਾਲ ਪੰਜਾਬ ਦਾ ਭਵਿੱਖ ਚੰਗਾ ਹੋ ਜਾਵੇਗਾ ।

ਹੁਣ ਮੈਂ ਦੱਸਣਾ ਚਾਹੁੰਦਾ ਹਾਂ ਕਿ ਫਾਰਮਰਜ਼ ਵਾਸਤੇ ਅਸੀਂ ਕੀ ਕੀਤਾ । ਜਦੋਂ ਇਹ ਸੀ, ਇਨ੍ਹਾਂ ਨੇ ਮੁਫਤ ਬਿਜਲੀ ਕਰ ਦਿੱਤੀ ਔਰ ਬਿਜਲੀ ਬੋਰਡ ਨੂੰ ਕੁਝ ਨਹੀਂ ਦਿੱਤਾ ਜਿਸ ਕਰਕੇ ਬਿਜਲੀ ਬੋਰਡ ਡੈਟ ਵਿਚ ਚਲਾ ਗਿਆ । ਬਿਜਲੀ ਬੋਰਡ ਨੂੰ ਬਾਰੋਅ ਨਹੀਂ ਕਰਨ ਦੇ ਰਹੇ । 45 ਮਿੰਟ ਬਿਜਲੀ ਆਉਂਦੀ ਸੀ ਤੇ ਫਿਰ ਬਿਜਲੀ ਬੰਦ ਹੋ ਜਾਂਦੀ ਹੈ । ਖਾਲੇ ਸੁੱਕ ਜਾਂਦੇ ਸਨ ਪਰ ਹੁਣ ਅਸੀਂ ਗਾਰੰਟੀ ਨਾਲ ਪਿੰਡਾਂ ਨੂੰ ਅੱਠ ਘੰਟੇ ਅਨ-ਇੰਟਰੱਪਟਿਡ ਬਿਜਲੀ ਦੇ ਰਹੇ ਹਾਂ । ਇਸ ਵਾਸਤੇ ਅਸੀਂ 5160 ਕਰੋੜ ਰੁਪਏ ਦੀ ਬਿਜਲੀ ਬਾਹਰੋਂ ਖਰੀਦੀ ਹੈ ।(ਥੰਪਿੰਗ)

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਮੇਰੇ ਵੀ ਖੇਤ ਹਨ ਪਰ ਕਿਤੇ ਚਾਰ ਘੰਟੇ ਅਤੇ ਕਿਤੇ ਦੋ ਘੰਟੇ ਬਿਜਲੀ ਆਉਂਦੀ ਹੈ ।

**ਮਾਨਯੋਗ ਸਪੀਕਰ :** ਇੰਟਰੱਪਟ ਨਾ ਕਰੋ ।

**ਮੁੱਖ ਮੰਤਰੀ :** ਸਰਦਾਰ ਤੋਤਾ ਸਿੰਘ ਦਾ ਪਤਾ ਕਰ ਲਵਾਂਗਾ । ਬਾਕੀ ਪਿੰਡਾਂ ਵਿੱਚ ਬਿਜਲੀ ਪੂਰੀ ਹੈ । ਸਪੀਕਰ ਸਾਹਿਬ, ਪਹਿਲਾ ਪਿੰਡਾਂ ਤੇ ਸ਼ਹਿਰਾਂ ਵਿਚ ਇੱਕੋ ਗਰਿੱਡ ਤੋਂ ਬਿਜਲੀ ਆਉਂਦੀ ਸੀ ਜਿਸ ਕਰਕੇ ਬਿਜਲੀ ਬੰਦ ਹੋ ਜਾਂਦੀ ਸੀ । ਹੁਣ ਅਸੀਂ ਇਨ੍ਹਾਂ ਨੂੰ ਅਲੱਗ ਅਲੱਗ ਕਰ ਰਹੇ ਹਾਂ । 12729 ਪਿੰਡਾਂ ਵਿਚੋਂ 10564 ਪਿੰਡਾਂ ਵਿੱਚ ਅਰਬਨ ਪਾਵਰ ਸਪਲਾਈ ਸ਼ੁਰੂ ਕਰ ਦਿੱਤੀ ਹੈ ਤੇ ਬਾਕੀ ਰਹਿੰਦੇ ਪਿੰਡਾਂ ਵਿਚ 30 ਜੂਨ ਤੱਕ ਇਹ ਸਪਲਾਈ ਸ਼ੁਰੂ ਕਰ ਦੇਵਾਂਗੇ । ਇਸ ਵਾਸਤੇ ਮੈਂ ਪਿਛਲੇ ਸਾਲ ਵੀ ਕਿਹਾ ਸੀ । ਇਹ ਔਖਾ ਕੰਮ ਸੀ ਕਿਉਂਕਿ ਨਵੇਂ ਗਰਿੱਡ ਸਟੇਸ਼ਨ ਲਗਾਉਣੇ ਪੈਣੇ ਸਨ । ਹੁਣ

ਅਸੀਂ ਇਹ ਗਰਿੱਡ ਸਟੇਸ਼ਨ ਲਗਾਏ ਹਨ । ਤਿੰਨ ਸਾਲਾਂ ਵਿਚ 278 ਪਾਵਰ ਗਰਿਡ ਸਟੇਸ਼ਨ ਲਗਾ ਕੇ ਅਸੀਂ 132 ਮੈਗਾਵਾਟ, 66 ਮੈਗਾਵਾਟ ਅਤੇ 11 ਮੈਗਾਵਾਟ ਬਿਜਲੀ ਦਿੱਤੀ ਹੈ । ਮੈਂ ਜਾਣਕਾਰੀ ਦੇਣੀ ਚਾਹੁੰਦਾ ਹੈ ਕਿ ਅਸੀਂ 14175 ਕਿਲੋਮੀਟਰ ਲੰਮੀਆਂ ਕੇਬਲਜ਼ ਪਾਈਆਂ ਹਨ ਤਾਂ ਕਿ 24 ਘੰਟੇ ਪਿੰਡਾਂ ਨੂੰ ਬਿਜਲੀ ਦੇ ਸਕੀਏ । ਫਿਰ ਤੁਸੀਂ ਜਾਣਦੇ ਹੋ ਕਿ 400 ਕਰੋੜ ਰੁਪਏ ਦਾ ਪੰਜਾਬ ਐਕਸਲਾਰੇਟਿਡ ਇਨਫਰਾਸਟਰਕਚਰ ਡਿਵੈਲਪਮੈਂਟ ਫੰਡ ਅਨਾਊਂਸ ਕੀਤਾ ਹੈ ਤਾਂ ਕਿ ਪੰਜਾਬ ਦੇ ਪਿੰਡਾਂ ਤੇ ਬਲਾਕਾਂ ਦਾ ਵਿਕਾਸ ਕਰ ਸਕੀਏ । ਇਸੇ ਤਰ੍ਹਾਂ ਮਿਊਂਸਿਪਲ ਕਾਰਪੋਰੇਸ਼ਨ ਵਾਸਤੇ ਵੀ ਡਿਵੈਲਪਮੈਂਟ ਫੰਡ ਅਨਾਊਂਸ ਕੀਤਾ ਹੈ, ਸ਼ੁਰੂ ਕੀਤਾ ਹੈ । ਚੰਡੀਗੜ੍ਹ ਦੇ ਆਲੇ ਦੁਆਲੇ ਨੂੰ ਠੀਕ ਕਰਨ ਦਾ ਕੰਮ ਪੈਂਡਿੰਗ ਪਿਆ ਸੀ । ਇਸ ਨੂੰ ਪੈਰੀਫੇਰੀ ਐਕਟ ਥੱਲੇ ਕਰ ਰਹੇ ਹਾਂ । ਇਸ ਵਾਸਤੇ ਐਕਟ ਲਿਆ ਚੁੱਕੇ ਹਾਂ ਅਤੇ ਡਿਵੈਲਪਮੈਂਟ ਕਰ ਰਹੇ ਹਾਂ । ਇਸ ਬਾਰੇ ਮੈਂ ਅਨਾਊਂਸਮੈਂਟ ਵੀ ਕਰਾਂਗਾ । ਇਨੈਕਟਮੈਂਟ ਆਫ ਡਿਸਟ੍ਰਿਕਟ ਪਲਾਨਿੰਗ ਕਮੇਟੀਜ਼, 2005, ਵੀ ਲੈ ਕੇ ਆ ਰਹੇ ਹਾਂ ।

ਅੱਗੇ ਇਨਫਰਾਸਟਰਕਚਰ ਦੀ ਗੱਲ ਹੈ । ਇਸ ਤੋਂ ਬਿਨਾਂ ਕੋਈ ਸਟੇਟ ਤਰੱਕੀ ਨਹੀਂ ਕਰ ਸਕਦੀ । ਅਸੀਂ 11 ਮੇਜਰ ਰੋਡ ਕੋਰੀਡੋਰਜ਼ ਬਣਾ ਰਹੇ ਹਾਂ, ਜਿਸ ਵਿੱਚ ਪ੍ਰਾਈਵੇਟ ਪਾਰਟਨਰਸ਼ਿੱਪ ਵੀ ਹੋਏਗੀ, ਜਿਸ ਵਿਚੋਂ 4-5 ਸਟਾਰਟ ਹੋ ਗਈਆਂ ਹਨ । ਬਾਕੀ ਸ਼ੁਰੂ ਹੋਣ ਲੱਗੀਆਂ ਹਨ । 20 ਆਰ.ਓ.ਬੀ. ਤੇ ਕੰਸਟਰਕਸ਼ਨ ਸ਼ੁਰੂ ਹੋ ਗਈ ਹੈ ਤਾਂ ਕਿ ਟਰੈਫਿਕ ਸਮੂਥ ਚੱਲ ਸਕੇ । ਅਸੀਂ 22821 ਲਿੰਕ ਰੋਡਜ਼ ਚਾਰ ਸਾਲਾਂ ਵਿੱਚ ਕੰਪਲੀਟ ਕਰ ਦਿੱਤੀਆਂ ਹਨ । ਇਨ੍ਹਾਂ ਤੇ 919 ਕਰੋੜ ਰੁਪਏ ਦੀ ਕਾਸਟ ਆਈ ਹੈ । ਇਸ ਵੇਲੇ 480 ਕਿਲੋਮੀਟਰ ਸੜਕਾਂ ਜਿਹੜੀਆਂ ਸਾਲ 1998-99 ਵਿੱਚ ਰਹਿ ਗਈਆਂ ਸਨ, ਉਨ੍ਹਾਂ ਨੂੰ ਕੰਪਲੀਟ ਕਰ ਰਹੇ ਹਾਂ । ਪੰਜਾਬ ਦੀਆਂ ਟੋਟਲ ਲਿੰਕ ਰੋਡਜ਼ ਅਪ ਟੂ ਡੇਟ ਹੋ ਜਾਣਗੀਆਂ । ਸਾਰੀਆਂ ਦੀ ਇਸ ਸਾਲ ਰਿਪੇਅਰ ਹੋ ਜਾਣੀ ਹੈ । 1682 ਪਿੰਡਾਂ ਦੀ ਡਿਵੈਲਪਮੈਂਟ ਵਾਸਤੇ 558 ਕਰੋੜ ਰੁਪਏ ਰਿਲੀਜ਼ ਕਰ ਰਹੇ ਹਾਂ । 600 ਕਰੋੜ ਰੁਪਿਆ ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਦੇਣਾ ਹੈ, ਇਸ ਬਾਰੇ ਮੈਂ ਪਹਿਲਾਂ ਦੱਸ ਚੁਕਿਆ ਹਾਂ ਕਿ ਅਰਬਨ ਡਿਵੈਲਪਮੈਂਟ ਅਤੇ ਪੰਚਾਇਤੀ ਰਾਜ ਇੰਸਟੀਚਿਊਸ਼ਨਜ਼ ਨੂੰ ਦੇਣਾ ਹੈ । 10 ਆਈ.ਟੀ.ਆਈ ਅਤੇ 4 ਪਾਲੀਟੈਕਨਿਕ ਪ੍ਰਾਈਵੇਟ ਪਾਰਟਨਰਸ਼ਿਪ ਵਿੱਚ ਸ਼ੁਰੂ ਕਰ ਰਹੇ ਹਾਂ, ਜਿਹੜੀਆਂ ਕਿ ਡਿਫੰਕਟ ਪਈਆਂ ਸਨ । ਪੀਣ ਵਾਲੇ ਪਾਣੀ ਦੀ ਸਾਡੀ ਬੇਸਿਕ ਅਤੇ ਬੁਨਿਆਦੀ ਮੰਗ ਹੈ । ਪੀਣ ਵਾਲੇ ਪਾਣੀ ਵਾਸਤੇ ਅਸੀਂ 182 ਮਿਊਂਸਪਲ ਟਾਊਨਜ਼ ਨੂੰ 31 ਮਾਰਚ, 2006 ਤੱਕ 303 ਕਰੋੜ ਰੁਪਿਆ ਮਿਊਂਸਪਲ ਡਿਵੈਲਪਮੈਂਟ ਫੰਡ ਅਧੀਨ ਦਿੱਤਾ ਹੈ ਤਾਂ ਕਿ 100 ਪ੍ਰਤੀਸ਼ਤ ਡਰਿੰਕਿੰਗ ਵਾਟਰ ਇਨ੍ਹਾਂ ਸ਼ਹਿਰਾਂ ਵਿੱਚ ਹੋਵੇ । ਇਸੇ ਤਰ੍ਹਾਂ ਹੀ 39 ਸ਼ਹਿਰਾਂ ਵਿੱਚ 100 ਪ੍ਰਤੀਸ਼ਤ ਸੀਵਰੇਜ ਫੈਸਿਲਟੀ ਮਾਰਚ, 2007 ਤੱਕ ਕੰਪਲੀਟ ਹੋ ਜਾਣੀ ਹੈ । Six projects have already been made. ਪੀਣ ਵਾਲੇ ਪਾਣੀ ਵਾਸਤੇ 558 ਕਰੋੜ ਰੁਪਏ ਅਤੇ ਸੀਵਰੇਜ਼ ਵਾਸਤੇ 254 ਕਰੋੜ ਰੁਪਏ ਦੇਣੇ ਹਨ ।

ਐਜੂਕੇਸ਼ਨ ਬਾਰੇ ਮੈਂ ਦੱਸਦਾ ਹਾਂ । Under the ISRO and EDUSAT programme, we have 300 Punjab schools, ਜਿਨ੍ਹਾਂ ਵਿੱਚ ਅਸੀਂ 300

[ਮੁੱਖ ਮੰਤਰੀ]

ਕਲਾਸ ਰੂਮਜ਼ ਵਿੱਚ ਸੈਟੇਲਾਈਟ ਰਿਸੀਵਰ ਲਗਾ ਰਹੇ ਹਾਂ ਤਾਂ ਕਿ ਐਜੂਕੇਸ਼ਨ ਇੰਪਰੂਵ ਹੋ ਸਕੇ। ਮੈਡੀਕਲ ਕਾਲਜਜ਼ ਅਤੇ ਸਾਡੀ ਮੈਡੀਕਲ ਯੂਨੀਵਰਸਿਟੀ ਬਹੁਤ ਦੇਰ ਤੋਂ ਨਿਗਲੈਕਟਿਡ ਸੀ। ਐਤਕੀਂ ਤਿੰਨ ਮੈਡੀਕਲ ਕਾਲਜਜ਼ ਵਾਸਤੇ ਅਤੇ ਯੂਨੀਵਰਸਿਟੀ ਵਾਸਤੇ 103 ਕਰੋੜ ਰੁਪਿਆ ਦਿੱਤਾ ਹੈ ਤਾਂ ਕਿ ਉਥੇ ਇਨਫਰਾਸਟ੍ਰਕਚਰ ਠੀਕ ਕਰ ਸਕੀਏ। (ਥੰਪਿੰਗ)

ਰੂਰਲ ਡਿਵੈਲਪਮੈਂਟ ਐਂਡ ਇੰਪਾਵਰਮੈਂਟ ਆਫ ਪੰਚਾਇਤੀ ਰਾਜ ਐਕਟ ਅਸੀਂ ਲਾਗੂ ਕੀਤਾ ਹੈ ਅਤੇ ਅਸੀਂ ਨੈਸ਼ਨਲ ਰੂਰਲ ਇੰਪਲਾਇਮੈਂਟ ਗਰੰਟੀ ਐਕਟ, 2005 ਹੁਸ਼ਿਆਰਪੁਰ ਵਿੱਚ ਚਾਲੂ ਕਰ ਦਿੱਤਾ ਹੈ। ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ। ਰੂਰਲ ਇੰਪਲਾਇਮੈਂਟ ਗਰੰਟੀ ਸਕੀਮ ਉਥੇ ਸ਼ੁਰੂ ਹੋ ਗਈ ਹੈ। ਉਸ ਤੋਂ ਬਾਅਦ ਇਕ ਜ਼ਿਲ੍ਹਾ ਹੋਰ ਇਸ ਦੇ ਅਧੀਨ ਲਵਾਂਗੇ।

ਇੰਪਾਵਰਮੈਂਟ ਆਫ ਪੀ.ਆਰ.ਆਈਜ਼ ਬਾਰੇ ਮੈਂ ਦੱਸਦਾ ਹਾਂ ਕਿ ਇਹ ਕਾਂਗਰਸ ਪ੍ਰੈਜ਼ੀਡੈਂਟ ਨੇ ਬਠਿੰਡਾ ਵਿਖੇ ਲਾਂਚ ਕੀਤੀ ਸੀ, ਜਿਸ ਵਿੱਚ ਅਸੀਂ 17 ਮਹਿਕਮੇ ਪੀ.ਆਰ.ਆਈਜ਼ ਨੂੰ ਦੇ ਰਹੇ ਹਾਂ। ਇਹ ਸਕੀਮ ਕਾਫੀ ਸਕਸੈਸਫੁੱਲ ਚਲੀ ਹੈ। 17 ਵਿਚੋਂ 6 ਮਹਿਕਮੇ ਅਸੀਂ ਦੇ ਦਿੱਤੇ ਹਨ। ਮੰਥਲੀ ਪੈਨਸ਼ਨ ਵਿੱਚ ਅਸੀਂ 23 ਕਰੋੜ ਰੁਪਿਆ ਦਿੱਤਾ ਹੈ, ਜਿਸ ਵਿਚ 70 ਪ੍ਰਤੀਸ਼ਤ ਪਿੰਡਾਂ ਵਾਲੇ ਕਵਰ ਹੁੰਦੇ ਹਨ ਅਤੇ 30 ਪ੍ਰਤੀਸ਼ਤ ਅਰਬਨ ਏਰੀਆ ਵਾਲੇ। 10 ਲੱਖ ਬੈਨੀਫੀਸ਼ਰੀਜ਼ ਥਰੂ ਕਾਰਪੋਰੇਟ ਬਾਡੀਜ਼ ਅਤੇ ਪੰਚਾਇਤਸ ਰਾਜ ਲਾਭ ਉਠਾ ਰਹੇ ਹਨ। ਵਿਲੇਜ ਡਿਵੈਲਪਮੈਂਟ ਫੰਡ ਵਿੱਚ 558 ਕਰੋੜ ਰੁਪਏ ਨਾਲ ਅਸੀਂ 1682 ਪਿੰਡਾਂ ਦੇ ਵਿੱਚ ਡਿਵੈਲਪਮੈਂਟ ਕੀਤੀ ਹੈ।

ਇਹ ਕਹਿ ਰਹੇ ਸੀ ਕਿ ਸਕੂਲਾਂ ਦੇ ਵਿੱਚ ਟੀਚਰ ਨਹੀਂ ਹਨ ਅਤੇ ਸਕੂਲਾਂ ਵਿੱਚ ਪੜ੍ਹਾਈ ਨਹੀਂ ਹੁੰਦੀ। ਐਜੂਕੇਸ਼ਨ ਲੈਵਲ ਗਿਰ ਰਿਹਾ ਹੈ। ਇਹ ਬਿਲਕੁਲ ਸਹੀ ਗੱਲ ਹੈ। ਇਸ ਦੇ ਵਿੱਚ ਸਾਨੂੰ ਤਬਦੀਲੀ ਲਿਆਉਣੀ ਪਈ। ਅਸੀਂ 4181 ਸਕੂਲ ਪੀ.ਆਰ. ਆਈਜ਼ ਨੂੰ ਟਰਾਂਸਫਰ ਕਰ ਰਹੇ ਹਾਂ। ਇਸ ਦਾ ਮਤਲਬ ਇਹ ਹੋਏਗਾ ਕਿ ਸਕੂਲਾਂ ਨੂੰ ਪੈਸੇ ਸਰਕਾਰ ਦੇਵੇਗੀ। ਫਰਜ਼ ਕਰੋ ਕਿਸੇ ਵੀ ਪਿੰਡ ਵਿੱਚ ਇੱਕ ਬੰਦਾ ਕਿਸੇ ਸਕੂਲ ਵਾਲਿਆਂ ਨੇ ਚੁਣ ਲਿਆ, we are formulating a board, ਜਿਹੜਾ ਕਿ ਇੱਕ ਅਪ੍ਰੈਲ ਤੋਂ ਨਵਾਂ ਐਜੂਕੇਸ਼ਨ ਈਅਰ ਸ਼ੁਰੂ ਹੋਣ ਤੋਂ ਪਹਿਲਾਂ ਟੀਚਰ ਰੱਖੇਗਾ। ਉਹ ਟੀਚਰ ਉਸ ਸਕੂਲ ਵਿੱਚ ਹੀ ਰੱਖੇ ਜਾਣਗੇ ਅਤੇ ਉਥੇ ਹੀ ਰਿਟਾਇਰ ਹੋਣਗੇ। ਉਨ੍ਹਾਂ ਦੀ ਕੋਈ ਬਦਲੀ ਨਹੀਂ ਹੋਏਗੀ। ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਬਦਲੀਆਂ ਅਤੇ ਪੋਸਟਿੰਗਜ਼ ਤੋਂ ਖਿਝੇ ਰਹਿੰਦੇ ਹਨ। ਇਹ ਮੇਜਰ ਪ੍ਰਾਬਲਮ ਸੀ। ਇਹ ਡੈਡੀਕੇਟਿਡਲੀ ਪਿੰਡਾਂ ਵਾਸਤੇ ਬਣਾਇਆ ਗਿਆ ਹੈ। ਇਸ ਦੇ ਵਾਸਤੇ 4181 ਪ੍ਰਾਇਮਰੀ ਸਕੂਲਾਂ ਵਿੱਚ 10004 ਟੀਚਰ ਰੱਖੇ ਜਾਣੇ ਹਨ by April this year. ਇਸ ਤੋਂ ਬਾਅਦ ਅਪਰ- ਪ੍ਰਾਇਮਰੀ ਲਈ 2000 ਟੀਚਰਾਂ ਦੀ ਰਿਕਰੂਟਮੈਂਟ ਹੋਣੀ ਹੈ। ਫਿਰ ਹਾਈ ਸਕੂਲ ਵਿੱਚ ਐਕਸਟਰਾ 2000 ਪਹਿਲਾਂ ਰੱਖੇ ਜਾ ਚੁੱਕੇ ਹਨ। ਕੁੱਲ 14000 ਟੀਚਰ we will now be picking on.

ਜਿਹੜੇ ਸਾਡੇ ਦਲਿਤ ਵੀਰ ਹਨ ਇਨ੍ਹਾਂ ਦੇ ਵਾਸਤੇ ਬੜੀ ਪ੍ਰਾਬਲਮ ਸੀ । ਪੰਜਾਬ ਪਹਿਲਾ ਸੂਬਾ ਹੈ ਪਰ ਹੁਣ ਤਾਂ ਕਈ ਹੋ ਗਏ ਹਨ ਜਿਨ੍ਹਾਂ ਨੇ ਸ਼ਡਿਊਲਡ ਕਾਸਟ ਕਮਿਸ਼ਨ ਬਣਾਇਆ ਹੈ ਅਤੇ ਇਹ ਚੱਲ ਰਿਹਾ ਹੈ । ਅਸੀਂ 85ਵੀਂ ਅਮੈਂਡਮੈਂਟ ਇੰਪਲੀਮੈਂਟ ਕੀਤੀ ਜਿਹੜੀ ਕਿ ਸੰਵਿਧਾਨਕ ਸੋਧ ਸੀ । ਇਨ੍ਹਾਂ ਨੇ ਆਪਣੇ ਪੰਜ ਸਾਲਾਂ ਦੇ ਵਿੱਚ ਇਸ ਨੂੰ ਇੱਕ ਪਾਸੇ ਰੱਖ ਦਿੱਤਾ ਸੀ ਪਰ ਹੁਣ ਅਸੀਂ ਇਹ ਕੀਤਾ ਹੈ ਅਤੇ ਕਾਂਗਰਸ ਦੀਆਂ ਜਿੰਨੀਆਂ ਹੋਰ ਸਟੇਟਾਂ ਹਨ, ਬਾਕੀਆਂ ਦੇ ਬਾਰੇ ਮੈਂ ਕਹਿ ਨਹੀਂ ਸਕਦਾ, ਉਨ੍ਹਾਂ ਸਾਰੀਆਂ ਵਿੱਚ ਲਾਗੂ ਕੀਤਾ ਗਿਆ ਹੈ । ਪੰਜਾਬ ਰਹਿ ਗਿਆ ਸੀ ਅਤੇ ਹੁਣ ਇਹ ਅਸੀਂ ਕਰ ਦਿੱਤਾ ਹੈ ਤਾਂ ਕਿ ਅਸੀਂ ਬਾਕੀ ਸਟੇਟਾਂ ਦੇ ਨਾਲ ਕੈਚ ਕਰ ਸਕੀਏ ।

**ਸ਼੍ਰੀ ਦੇਸ਼ ਰਾਜ ਧੁੱਗਾ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਬੈਠੋ ।

**ਮੁੱਖ ਮੰਤਰੀ :** ਇਨ੍ਹਾਂ ਨੇ ਆਪ ਤਾਂ ਕੀਤੀ ਨਹੀਂ, ਹੁਣ ਸਾਡੇ ਤੇ ਦੋਸ਼ ਲਗਾਉਂਦੇ ਹੋ, ਇਹ ਇੱਕ ਫੰਨੀ ਸਿਸਟਮ ਹੈ । (ਹਾਸਾ) ਇਸ ਤੋਂ ਅੱਗੇ, ਸਪੀਕਰ ਸਾਹਿਬ, ਅਸੀਂ ਪਹਿਲੀ ਵਾਰ ਸਕਿਉਰਿਟੀ ਫੰਡ ਕਾਇਮ ਕੀਤਾ ਹੈ । ਜਿਹੜੀਆਂ ਪੈਨਸ਼ਨਾਂ ਸਨ, ਉਹ ਕਦੇ ਮਿਲ ਜਾਂਦੀਆਂ ਸਨ ਅਤੇ ਕਦੇ ਨਹੀਂ ਸਨ ਮਿਲਦੀਆਂ । ਇਸ ਦੇ ਲਈ ਅਸੀਂ 500 ਕਰੋੜ ਰੁਪਿਆ ਡੈਡੀਕੇਟਿਡ ਫੰਡ ਵਜੋਂ ਰੱਖਿਆ ਹੈ ਤਾਂ ਕਿ ਜਿਹੜੀ ਸਾਡੀ ਸੋਸ਼ਲ ਆਬਲੀਗੇਸ਼ਨ ਹੈ, ਉਸ ਨੂੰ ਪੂਰਾ ਕੀਤਾ ਜਾ ਸਕੇ । ਇਹ ਮਹੀਨੇ-ਵਾਈਜ਼ ਡਿਪਾਰਟਮੈਂਟ ਤੋਂ ਅਗਲੇ ਡਿਪਾਰਟਮੈਂਟ ਜਿਵੇਂ ਪੰਚਾਇਤੀ ਰਾਜ ਜਾਂ ਅਰਬਨ ਬਾਡੀ ਨੂੰ ਪੈਸਾ ਚਲਿਆ ਜਾਂਦਾ ਹੈ ਤੇ ਉਨ੍ਹਾਂ ਦੇ ਰਾਹੀਂ ਪੈਸਾ ਵੰਡਿਆ ਜਾਂਦਾ ਹੈ । ਸਾਡੀ ਇੱਕ ਹੋਰ ਕੁਮਿੱਟਮੈਂਟ ਸੀ ਜਿਸ ਬਾਰੇ ਇਨ੍ਹਾਂ ਨੇ ਪੜ੍ਹ ਕੇ ਸੁਣਾਇਆ ਹੈ ਉਸਨੂੰ ਪੂਰਾ ਕਰਦੇ ਹੋਏ ਕਿ 50 ਯੂਨਿਟਾਂ ਤੋਂ ਵਧਾ ਕੇ ਅਸੀਂ 200 ਯੂਨਿਟ ਫਰੀ ਕਰ ਦਿੱਤੇ ਹਨ ਅਤੇ ਇਹ ਜਿਸ ਦਿਨ ਤੋਂ ਕਿਸਾਨਾਂ ਦੀ ਬਿਜਲੀ ਦੇ ਬਿਲ ਮਾਫ ਕੀਤੇ, ਪਹਿਲੀ ਸਤੰਬਰ, 2005 ਤੋਂ, ਉਸੇ ਦਿਨ ਤੋਂ ਇਹ ਲਾਗੂ ਕਰ ਰਹੇ ਹਾਂ ।

**ਸਰਦਾਰ ਮਨਤਾਰ ਸਿੰਘ ਬਰਾੜ :** ਮਾਨਯੋਗ ਸਪੀਕਰ ਸਾਹਿਬ, ਇੱਕ ਇੰਪਾਰਟੈਂਟ ਪੁਆਇੰਟ ਆਫ ਆਰਡਰ...

**ਮਾਨਯੋਗ ਸਪੀਕਰ :** ਨਹੀਂ । ਪੁਆਇੰਟ ਆਫ ਆਰਡਰ ਇੰਪਾਰਟੈਂਟ ਥੋੜ੍ਹਾ ਹੁੰਦਾ ਹੈ । ਇੱਕ ਵੀ ਪੁਆਇੰਟ ਆਫ ਆਰਡਰ ਨਹੀਂ ਹੋਇਆ ਜਿੰਨੇ ਖੜ੍ਹੇ ਹੋਏ ਹਨ । ਚਲੋ ਦੱਸੋ ।

**ਸਰਦਾਰ ਮਨਤਾਰ ਸਿੰਘ ਬਰਾੜ :** ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਲ 2002 ਤੋਂ ਲੈ ਕੇ ਅਕਤੂਬਰ, 2005, ਤੱਕ ਜਿਨ੍ਹਾਂ ਨੂੰ ਬਿਲ ਲਗਾਏ ਗਏ ਹਨ, ਕੀ ਉਹ ਪੈਸੇ ਉਨ੍ਹਾਂ ਨੂੰ ਵਾਪਸ ਦਿੱਤੇ ਜਾਣਗੇ ?

**Expunged as ordered by the Chair.

**ਮਾਨਯੋਗ ਸਪੀਕਰ :** ਪਹਿਲਾਂ ਤੁਸੀਂ ਰੂਲਜ਼ ਦੀ ਕਿਤਾਬ ਪੜ੍ਹੋ ਕਿ ਪੁਆਇੰਟ ਆਫ ਆਰਡਰ ਹੁੰਦਾ ਕੀ ਹੈ । ਪਹਿਲਾਂ ਇਹ ਸਮਝੋ ।

**ਮੁੱਖ ਮੰਤਰੀ :** ਜੋ ਅਸੀਂ ਕੁਮਿੱਟਮੈਂਟ ਕੀਤੀ ਹੈ ਜਿਨ੍ਹਾਂ ਨੇ ਉਸ ਤੋਂ ਬਾਅਦ ਪੇਮੈਂਟ ਕੀਤੀ ਹੈ, ਉਨ੍ਹਾਂ ਦੇ ਪੈਸੇ ਐਡਜਸਟ ਕੀਤੇ ਜਾਣਗੇ । ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ । ਉਹ ਸਾਰੇ ਸ਼ਡਿਊਲਡ ਕਾਸਟ ਕੈਟਾਗਰੀ ਦੇ ਤਹਿਤ ਆਉਣਗੇ ਜਿਵੇਂ ਰਾਏ ਸਿੱਖ ਹਨ, ਕ੍ਰਿਸੀਚੀਅਨ ਹਨ ਜਾਂ ਜੋ ਸੁਪਰੀਮ ਕੋਰਟ ਦੀ ਸ਼ਡਿਊਲਡ ਕਾਸਟ ਦੀ ਡੈਫੀਨੇਸ਼ਨ ਹੈ, ਉਨ੍ਹਾਂ ਸਾਰਿਆਂ ਨੂੰ ਇਹ ਮਹੂਲਤ ਮਿਲੇਗੀ ।

ਇੰਟਰੋਡਕਸ਼ਨ ਆਫ ਸੰਜੀਵਨੀ ਹੈਲਥ ਇਨਸ਼ੋਰੈਂਸ ਸਕੀਮ, ਇਹ ਅਸੀਂ ਪਹਿਲੀ ਵਾਰ ਕੀਤਾ ਹੈ । ਸਪੀਕਰ ਸਾਹਿਬ, ਕੁਆਪਰੇਟਿਵ ਸੁਸਾਇਟੀ ਦੇ ਜਿਹੜੇ ਮੈਂਬਰ ਹਨ, ਉਨ੍ਹਾਂ ਦੇ ਹਰ ਪਰਿਵਾਰ ਦੇ ਲਈ ਢਾਈ ਲੱਖ ਰੁਪਏ ਦੀ ਇਨਸ਼ੋਰੈਂਸ ਹੋਵੇਗੀ । ਇਸ ਦੇ 10 ਲੱਖ ਮੈਂਬਰ ਹੋਣਗੇ ਅਤੇ ਜੇਕਰ ਕੋਈ ਮੈਂਬਰ ਬਿਮਾਰ ਹੋ ਜਾਂਦਾ ਹੈ ਤਾਂ ਉਸ ਨੂੰ ਢਾਈ ਲੱਖ ਰੁਪਏ ਤੱਕ ਮੈਡੀਕਲ ਬਿਲ ਪੇਅ ਹੋਵੇਗਾ । ਇਕ ਅਸੀਂ ਬਾਲੜੀ ਸਕੀਮ ਚਾਲੂ ਕੀਤੀ ਸੀ ਜਿਹੜੀ ਸੈਕਸ ਰੇਸ਼ੋ ਨਾਲ ਸਬੰਧਤ ਸੀ । ਮੈਂ ਪੰਜਾਬ ਦੇ ਬਾਰੇ ਕਦੇ ਇਹ ਨਹੀਂ ਸੀ ਸੋਚ ਸਕਦਾ ਕਿਉਂਕਿ ਪੰਜਾਬ ਇੱਕ ਅਗਾਂਹਵਧੂ ਸੋਚ ਵਾਲੀ ਸਟੇਟ ਹੈ ਅਤੇ ਜੇਕਰ ਸਾਰੇ ਹਿੰਦੁਸਤਾਨ ਦੇ ਵਿੱਚ ਅੰਕੜੇ ਦੇਖੇ ਜਾਣ ਤਾਂ ਪੰਜਾਬ ਦੇ ਸੈਕਸ ਰੇਸ਼ੋ ਦੇ ਅੰਕੜੇ ਸਭ ਤੋਂ ਜ਼ਿਆਦਾ ਮਾੜੇ ਹਨ । ਪਹਿਲਾਂ 1000 ਲੜਕਿਆਂ ਪਿੱਛੇ 798 ਲੜਕੀਆਂ ਦਾ ਬਰਥ ਹੁੰਦਾ ਸੀ । ਇਹ ਫਿਗਰ ਹੁਣ 817 ਤੇ ਪਹੁੰਚੀ ਹੈ ਜਿਹੜੀ ਕਿ ਇਨਸਿਗਨੀਫੀਕੈਂਟ ਹੈ । ਇਸ ਦੇ ਲਈ ਸਾਨੂੰ ਸਾਰਿਆਂ ਨੂੰ ਰਲ ਕੇ ਸੋਚਣਾ ਤੇ ਕੰਮ ਕਰਨਾ ਪਵੇਗਾ ਅਗਰ ਪੰਜਾਬ ਵਿਚੋਂ ਇਸ ਸਟਿਗਮੇ ਨੂੰ ਖਤਮ ਕਰਨਾ ਹੈ ।

ਦੋ ਸੌ ਕਰੋੜ ਰੁਪਿਆ ਅਸੀਂ ਸਰਬ ਸਿੱਖਿਆ ਅਭਿਆਨ ਨੂੰ ਦਿੱਤਾ ਹੈ । ਕੰਪਿਊਟਰ ਐਜੂਕੇਸ਼ਨ ਦੇ ਬਾਰੇ ਮੈਂ ਦੇਖ ਰਿਹਾ ਸੀ ਕਿ ਸਾਡੇ ਸਕੂਲਾਂ ਦੇ ਵਿੱਚ ਕੁਝ ਪ੍ਰਿਵਲਿਜਡ ਬੱਚੇ ਹਨ ਅਤੇ ਕੁਝ ਅੰਡਰ-ਪ੍ਰਿਵਲਿਜਡ ਬੱਚੇ ਹਨ । ਪ੍ਰਾਈਵੇਟ ਸਕੂਲਾਂ ਵਾਲੇ ਕਿੰਡਰ ਗਾਰਟਨ ਕਲਾਸ ਤੋਂ ਹੀ ਕੰਪਿਊਟਰ ਦੀ ਸਿੱਖਿਆ ਦੇਣ ਲੱਗ ਜਾਂਦੇ ਹਨ । ਅੱਜ ਦਾ ਯੁੱਗ ਇਸ ਤਰ੍ਹਾਂ ਦਾ ਆ ਗਿਆ ਹੈ ਕਿ ਜੇ ਕਿਸੇ ਨੂੰ ਕੰਪਿਊਟਰ ਦਾ ਪ੍ਰਯੋਗ ਕਰਨਾ ਨਹੀਂ ਆਵੇਗਾ ਤਾਂ ਉਸ ਨੂੰ ਨੌਕਰੀ ਨਹੀਂ ਮਿਲੇਗੀ । ਇਸ ਨੂੰ ਮੈਂ ਦੋ ਸਾਲ ਪਹਿਲਾਂ ਸ਼ੁਰੂ ਕੀਤਾ ਸੀ । ਇਸ ਨੂੰ ਅਸੀਂ ਛੇਵੀ ਕਲਾਸ ਤੋਂ ਲਿਆ ਹੈ ਅਤੇ 5422 ਸਕੂਲਾਂ ਵਿਚੋਂ 2878 ਸਕੂਲ ਇਸ ਵਿਚ ਕਵਰ ਕਰ ਦਿੱਤੇ ਹਨ । ਇਸ ਸਾਲ ਜਿਹੜੇ 2544 ਸਕੂਲ ਰਹਿੰਦੇ ਹਨ, ਉਹ ਕਵਰ ਹੋ ਜਾਣਗੇ ।

ਇਹ ਪ੍ਰੋਵੀਜ਼ਨ ਕੀਤੀ ਹੈ ਕਿ ਐਸਟੈਬਲਿਸ਼ਮੈਂਟ ਆਫ ਵਰਲਡ ਪੰਜਾਬੀ ਸੈਂਟਰ ਐਟ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਕਰਾਂਗੇ । ਅਸੀਂ ਇਸ ਦੇ ਥਰੂ ਪੰਜਾਬ ਯੂਨੀਵਰਸਿਟੀ, ਲਾਹੌਰ, ਨਾਲ ਵਿਊਜ਼ ਐਕਸਚੇਂਜ ਕਰਾਂਗੇ ਤਾਂ ਕਿ ਪੰਜਾਬੀ ਬੋਲੀ ਤੇ ਰਿਸਰਚ ਹੋ ਸਕੇ ਅਤੇ ਉਥੇ ਉਨ੍ਹਾਂ ਦੇ ਸਕਾਲਰ ਵੀ ਆਉਣ ਤੇ ਸਾਡੇ ਵੀ ਆਉਣ । ਪੰਜਾਬੀ ਸੈਂਟਰ ਉਹ ਵੀ ਬਣਾ ਰਹੇ ਹਨ ਤਾਂ ਕਿ ਇਧਰੋਂ ਸਾਡੇ ਸਕਾਲਰ ਉਥੇ ਜਾ

ਸਕਣ । ਇਕ ਹੋਰ ਵਾਅਦਾ ਕੀਤਾ ਸੀ, ਰਜ਼ੀਆ ਜੀ ਇਥੇ ਬੈਠੇ ਹਨ, ਇਕ ਉਰਦੂ ਅਕੈਡਮੀ, ਮਲੇਰਕੋਟਲਾ, ਵਿਖੇ ਖੋਲ੍ਹਣ ਦੀ ਐਤਕੀਂ ਪ੍ਰੋਵੀਜ਼ਨ ਕੀਤੀ ਹੈ । (ਥੰਪਿੰਗ) ਸਾਡੇ ਦੋਹਾਂ ਮੁਲਕਾਂ ਵਿਚ ਨਜ਼ਦੀਕੀ ਆਵੇ, ਇਸ ਦੇ ਵਾਸਤੇ ਅਸੀਂ ਇਹ ਸੋਚਿਆ ਹੈ । ਸਾਡਾ ਪਿਛੋਕੜ ਵੀ ਇਕੋ ਹੈ, ਸਾਡੀ ਪਰੰਪਰਾ ਵੀ ਇਕੋ ਹੈ, ਵਿਰਸਾ ਵੀ ਇਕ ਹੈ, ਸਭ ਕੁਝ ਇਕ ਹੈ । ਇਸ ਵਾਸਤੇ ਸਾਨੂੰ ਕੁਦਰਤੀ ਮੌਕਾ ਮਿਲਿਆ ਕਿ ਮੈਂ ਪੰਜਾਬੀ ਬੋਲੀ ਤੇ ਭਾਸ਼ਣ ਦੇਣ ਵਾਸਤੇ ਲਾਹੌਰ ਗਿਆ ਸੀ ਅਤੇ ਮੈਂ ਉਥੋਂ ਦੇ ਚੀਫ ਮਨਿਸਟਰ ਨਾਲ ਗੱਲ ਕੀਤੀ ਸੀ । ਉਨ੍ਹਾਂ ਦੀ ਵੀ ਇਹੀ ਸੋਚ ਸੀ । ਉਸ ਤੋਂ ਬਾਅਦ ਅਸੀਂ ਸੋਚਿਆ ਕਿ ਦੋਨੋਂ ਮਿਲ ਕੇ ਇਸ ਗੱਲ ਨੂੰ ਅੱਗੇ ਵਧਾਈਏ, ਖੇਡਾਂ ਵਿਚ ਵਧਾਈਏ, ਕਲਚਰ ਵਿਚ ਵਧਾਈਏ ਅਤੇ ਹੋਰ ਵੀ ਚੀਜ਼ਾਂ ਵਿਚ ਵਧਾਈਏ, ਜਿਨ੍ਹਾਂ ਨਾਲ ਇਹ ਨਜ਼ਦੀਕੀ ਵਧ ਸਕੇ । ਬੋਲੀ ਉਨ੍ਹਾਂ ਦੀ ਵੀ ਪੰਜਾਬੀ ਹੈ, ਸਾਡੀ ਵੀ ਪੰਜਾਬੀ ਹੈ । ਇਸ ਕੰਮ ਵਿਚ ਇਹ ਇਕ ਵਧੀਆ ਸ਼ੁਰੂਆਤ ਹੋਵੇਗੀ । ਇਸੇ ਤਰ੍ਹਾਂ ਖੇਡਾਂ ਐਤਕੀਂ ਲਾਹੌਰ ਵਿਚ ਹੋਣਗੀਆਂ । ਇਸ ਤਰ੍ਹਾਂ ਸਾਡੇ ਮੁਲਕ ਨੇੜੇ ਹੋ ਸਕਦੇ ਹਨ । ਸਾਡੇ ਦੋਵਾਂ ਪ੍ਰਧਾਨ ਮੰਤਰੀਆਂ ਨੂੰ ਮਦਦ ਮਿਲ ਸਕਦੀ ਹੈ ਤਾਂ ਜੋ ਜਿਹੜੇ ਲਾਂਗ ਪੈਂਡਿੰਗ ਇਸ਼ੂਜ਼ ਹਨ, ਉਨ੍ਹਾਂ ਨੂੰ ਠੀਕ ਕਰ ਸਕੀਏ । ਇਨ੍ਹਾਂ ਗੱਲਾਂ ਤੋਂ ਮੈਂ ਇਸ ਸਬੰਧੀ ਪੂਰੀ ਆਸ ਰੱਖਦਾ ਹਾਂ । ਲਾਹੌਰ ਨੂੰ ਬੱਸ ਚਾਲੂ ਹੋ ਗਈ ਹੈ । ਹੁਣ 10 ਤਰੀਕ ਨੂੰ ਪ੍ਰਧਾਨ ਮੰਤਰੀ ਇਥੇ ਆ ਰਹੇ ਹਨ ਤਾਂ ਕਿ ਨਨਕਾਣਾ ਸਾਹਿਬ ਦੀ ਬੱਸ ਚਾਲੂ ਕਰਨ । (ਥੰਪਿੰਗ) ਸਾਡੇ ਪੀ.ਡਬਲਿਊ.ਡੀ. ਦੇ ਮੰਤਰੀ ਪਿਛਲੇ ਹਫਤੇ ਲਾਹੌਰ ਜਾ ਕੇ ਆਏ ਹਨ ਉਨ੍ਹਾਂ ਦੇ ਥਰੂ ਜਨਾਬ ਪਰਵੇਜ਼ ਇਲਾਹੀ ਜੋ ਕਿ ਉਥੋਂ ਦੇ ਪੰਜਾਬ ਦੇ ਚੀਫ ਮਨਿਸਟਰ ਹਨ, ਨੇ ਸੁਨੇਹਾ ਭੇਜਿਆ ਹੈ ਕਿ ਨਨਕਾਣਾ ਸਾਹਿਬ ਸੱਚਾ-ਸੌਦਾ ਤੱਕ ਦੀ ਨਵੀਂ ਬੱਸ ਸ਼ੁਰੂ ਕਰ ਦਿੱਤੀ ਹੈ ਤਾਂ ਕਿ ਸ਼ਰਧਾਲੂ ਉਥੇ ਤੱਕ ਪਹੁੰਚ ਸਕਣ । (ਥੰਪਿੰਗ) ਇਸ ਤੋਂ ਬਾਅਦ ਟਰੇਡ ਸ਼ੁਰੂ ਹੋਵੇ ਅਤੇ ਵਾਹਗਾ ਬਾਰਡਰ ਖੁੱਲ੍ਹੇ । ਇਸ ਦੇ ਵਾਸਤੇ ਸਰਸਰੀ ਤੌਰ ਤੇ ਥੋੜ੍ਹੀ ਬਹੁਤ ਸ਼ੁਰੂਆਤ ਹੋਈ ਹੈ, ਮੀਅਰ ਸਿੰਬੋਲਿਕ ਤੌਰ ਤੇ ਹੋਈ ਹੈ । ਜਦੋਂ ਤੱਕ ਵੱਡੇ ਪੈਮਾਨੇ ਤੇ ਇਹ ਨਹੀਂ ਹੁੰਦੀ ਉਦੋਂ ਤੱਕ ਤਿੰਨ ਡਿਸਟ੍ਰਿਕਟਸ ਫਿਰੋਜ਼ਪੁਰ, ਗੁਰਦਾਸਪੁਰ ਤੇ ਅੰਮ੍ਰਿਤਸਰ ਨੂੰ ਇਹ ਪ੍ਰਾਬਲਮ ਆਉਣੀ ਹੀ ਹੈ ਜੋ ਪਿਛਲੇ 57 ਸਾਲਾਂ ਤੋਂ ਆ ਰਹੀ ਹੈ । ਇਸ ਬਾਰੇ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਕੀ ਹੁੰਦਾ ਰਿਹਾ ਹੈ । ਟਰੇਡ ਸ਼ੁਰੂ ਹੋਵੇ, ਇਹ ਮੈਂ ਚਾਹੁੰਦਾ ਹਾਂ । ਮੈਂ ਇਸ ਸਬੰਧੀ ਕੇਂਦਰੀ ਮੰਤਰੀ, ਸ੍ਰੀ ਕਮਲ ਨਾਥ ਜੀ ਨਾਲ ਗੱਲ ਕੀਤੀ ਸੀ ਤੇ ਉਨ੍ਹਾਂ ਵੀ ਕਿਹਾ ਹੈ ਕਿ ਟਰੇਡ ਸ਼ੁਰੂ ਹੋਵੇਗਾ । I hope with fingers crossed ਕਿ ਇਹ ਹੋਵੇ । ਇਨ ਦਿ ਮੀਨ ਟਾਈਮ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਵਾਹਗਾ ਬਾਰਡਰ ਤੇ ਹੋਰ ਫੈਸਿਲਟੀਜ਼ ਦੇਣੀਆਂ ਹਨ । ਚੀਫ ਸੈਕਟਰੀ ਸਾਹਿਬ ਵਾਹਗਾ ਜਾ ਕੇ ਆਏ ਹਨ ਤਾਂ ਕਿ ਉਥੇ ਫੈਸਿਲਟੀਜ਼ ਇੰਪਰੂਵ ਕਰ ਸਕੀਏ ਅਤੇ ਜਿਹੜੀਆਂ ਪ੍ਰਾਬਲਮਜ਼ ਲੋਕਾਂ ਨੂੰ ਆਉਂਦੀਆਂ ਹਨ, ਉਹ ਨਾ ਆਉਣ ।

## EXTENSION OF TIME OF THE SITTING

ਮਾਨਯੋਗ ਸਪੀਕਰ : ਅੱਧਾ ਘੰਟਾ ਟਾਈਮ 3.00 ਵਜੇ ਤੱਕ ਹੋਰ ਵਧਾ ਦਿੱਤਾ ਜਾਵੇ with the pleasure of the House ?

ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ) : ਜਿੰਨਾ ਚਿਰ ਚੀਫ਼ ਮਨਿਸਟਰ ਸਾਹਿਬ ਬੋਲਣ, ਉਦੋਂ ਤੱਕ ਕਰ ਲਓ।

ਮਾਨਯੋਗ ਸਪੀਕਰ : ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਵਧਾਇਆ ਜਾਂਦਾ ਹੈ ਕਿਉਂਕਿ ਗਵਰਨਰ ਐਡਰੈਸ ਕਨਕਲੂਡ ਕਰਨ ਤੋਂ ਬਾਅਦ Non-official Business ਵੀ ਟੇਕ ਅਪ ਕਰਨਾ ਹੈ।

---

## DISCUSSION ON GOVERNOR'S ADDRESS AND VOTE ON THE MOTION OF THANKS (*Resumption*)

ਮੁੱਖ ਮੰਤਰੀ : ਇਸ ਪਰਟੀਕੁਲਰ ਫੰਕਸ਼ਨ ਵਿਚ ਜਦੋਂ ਗਏ ਸੀ ਤਾਂ ਅਸੀਂ ਉਥੇ ਬੇਨਤੀ ਕੀਤੀ ਸੀ। ਪ੍ਰੈਜ਼ੀਡੈਂਟ ਸਾਹਿਬ ਨੂੰ ਮਿਲੇ ਸੀ, ਪ੍ਰਧਾਨ ਮੰਤਰੀ ਨਾਲ ਗੱਲ ਕੀਤੀ ਸੀ ਕਿ ਵਿਚਾਰੇ ਸਾਡੇ ਕਈ ਨੌਜਵਾਨ ਅਨਸਕਰੂਪਲਸ ਐਲੀਮੈਂਟਸ, ਟਰੈਵਲ ਏਜੰਟਸ ਕਾਰਨ ਪਾਕਿਸਤਾਨ ਵਿਚ ਫਸੇ ਹੋਏ ਹਨ। ਉਹ ਆਪ ਉਥੇ ਨਹੀਂ ਜਾਂਦੇ ਬਲਕਿ ਏਜੰਟ ਉਨ੍ਹਾਂ ਨੂੰ ਗਰੀਸ ਵਿਚ ਉਤਾਰ ਦਿੰਦੇ ਹਨ। ਉਹ ਇਨ੍ਹਾਂ ਨੂੰ ਅੱਗੋਂ ਈਰਾਨ ਵਿਚ ਧੱਕ ਦਿੰਦੇ ਹਨ ਤੇ ਅੱਗੋਂ ਉਹ ਇਨ੍ਹਾਂ ਨੂੰ ਪਾਕਿਸਤਾਨ ਵਿਚ ਧੱਕ ਦਿੰਦੇ ਹਨ ਜਦ ਕਿ ਇਸ ਵਿਚ ਸਾਡੇ ਬੱਚਿਆਂ ਦੀ ਕੋਈ ਗਲਤੀ ਨਹੀਂ ਹੁੰਦੀ। ਏਸੇ ਕੋਸ਼ਿਸ਼ ਹੇਠ ਉਨ੍ਹਾਂ ਨੇ ਕਿਹਾ ਕਿ ਸਾਡੇ 203 ਮੁੰਡੇ ਉਹ ਸਾਡੇ ਨਾਲ ਭੇਜਣਗੇ। (ਥੰਪਿੰਗ) ਇਸ ਦੇ ਨਾਲ ਹੀ 700 ਗੁਜਰਾਤ ਦੇ ਵਸਨੀਕ ਜਿਹੜੇ ਕਿ ਮੱਛੀ ਟਰੇਡ ਨਾਲ ਸਬੰਧ ਰੱਖਦੇ ਹਨ, ਉਹ ਵੀ ਛੱਡੇ ਜਾਣਗੇ। ਇਹ ਇਕ ਚੰਗੀ ਚੀਜ਼ ਹੈ। ਇਹ ਕਾਂਫੀਡੈਂਸ ਬਿਲਡਿੰਗ ਮਈਅਰਜ਼ ਹਨ ਜਿਸ ਨਾਲ ਕਿ ਪਿਆਰ ਵਧੇਗਾ ਅਤੇ ਦੋਵੇਂ ਦੇਸ਼ ਨਜ਼ਦੀਕ ਆਉਣਗੇ। ਮੈਂ ਜ਼ਿਆਦਾ ਟਾਈਮ ਨਹੀਂ ਲਵਾਂਗਾ, ਸਾਡੇ ਮੇਜਰ ਇਨੀਸ਼ੀਏਟਿਵਜ਼ ਇਨ ਦਿ ਪਾਈਪ ਲਾਈਨ ਹਨ, ਇਸ ਵਿਚ ਇਨੈਕਟਮੈਂਟ ਆਫ ਪੰਜਾਬ ਸੈਲਫ ਸਪੋਰਟਿੰਗ ਕੋਆਪਰੇਟਿਵ ਸੁਸਾਇਟੀਜ਼ ਐਕਟ ਅਸੀਂ ਲਿਆ ਰਹੇ ਹਾਂ। We hope we will be able to do something ਸਾਡੀ ਇਕ ਸਭ ਤੋਂ ਵੱਡੀ ਸਮੱਸਿਆ ਜਿਸ ਬਾਰੇ ਅਸੀਂ ਸੁਣਦੇ ਆਏ ਹਾਂ ਪਰ ਕਿਸੇ ਨੇ ਵੀ ਇਸ ਪਾਸੇ ਕਦਮ ਨਹੀਂ ਚੁੱਕਿਆ, ਉਹ ਹੈ ਰੂਰਲ ਇਨਡੈਟਿਡਨੈੱਸ। ਸਾਡੇ ਲੋਕ ਕਰਜ਼ੇ ਵਿਚ ਦੱਬ ਕੇ ਦਵਾਈਆਂ ਪੀਈ ਜਾਂਦੇ ਹਨ। ਹੁਣ ਲੈਂਡ ਵੈਲਿਊਜ਼ ਵਧ ਗਈਆਂ ਹਨ। ਮੈਂ ਨਹੀਂ ਚਾਹੁੰਦਾ ਕਿ ਉਹ ਆਪਣੀਆਂ ਜ਼ਮੀਨਾਂ ਵੇਚਣ We have to find out some alternative. ਅਸੀਂ ਕੋਸ਼ਿਸ਼ ਕੀਤੀ ਹੈ ਕਿ ਕਿਸਾਨਾਂ ਨੂੰ ਕਰਜ਼ੇ ਦੇ ਇਸ ਫੰਦੇ ਤੋਂ ਬਚਾ ਸਕੀਏ। ਬਹੁਤ ਜਲਦ ਇਸ ਸੈਸ਼ਨ ਵਿਚ ਲਿਆਵਾਂਗੇ ਤਾਂ ਕਿ ਕਰਜ਼ੇ ਨੂੰ ਰੈਗੂਲੇਟ ਕਰ ਸਕੀਏ। ਕੋਆਪਰੇਟਿਵ ਐਕਟ ਵਿਚ ਅਸੀਂ ਸੁਸਾਇਟੀ ਦੇ ਕੰਟਰੈਕਚੂਅਲ ਰਾਈਟਸ ਨੂੰ ਅੱਪਰਾਈਟ ਕਰਨਾ ਚਾਹੁੰਦੇ ਹਾਂ।

ਇਸੇ ਤਰ੍ਹਾਂ ਅਸੀਂ ਇੰਟਰਨੈਸ਼ਨਲ ਬਿਜ਼ਨੈਸ ਸਕੂਲ ਹਾਰਵਰਡ ਯੂਨੀਵਰਸਿਟੀ ਦੇ ਨਾਲ ਬਾਹਰ ਡੀਮਡ ਯੂਨੀਵਰਸਿਟੀ ਨੂੰ ਮਿਲ ਕੇ ਸ਼ੁਰੂ ਕਰ ਰਹੇ ਹਾਂ। ਅੰਬਾਲਾ-ਚੰਡੀਗੜ੍ਹ ਅਤੇ ਜਲੰਧਰ-ਲੁਧਿਆਣਾ ਸਿਕਸ ਲੇਨਜ਼ ਰੋਡ ਬਣਾਉਣ ਲਈ ਟੈਂਡਰ ਹੋ ਗਏ ਹਨ। ਇਹ ਕੰਮ ਅਪ੍ਰੈਲ, 2006 ਵਿਚ ਸ਼ੁਰੂ ਹੋਣਾ ਹੈ ਤੇ ਮਾਰਚ, 2007 ਵਿਚ ਕੰਪਲੀਟ ਹੋ ਜਾਣਾ ਹੈ। ਫਰਦਰ ਇਨਫਰਾਸਟ੍ਰਕਚਰ ਦੀ ਇੰਪਰੂਵਮੈਂਟ ਵਾਸਤੇ ਰੇਲਵੇ ਵਾਲੇ ਦਿੱਲੀ-ਕਲਕੱਤਾ ਕੌਰੀਡੋਰ ਨੂੰ ਪੰਜਾਬ ਵਿਚ ਲੈ ਕੇ ਆ ਰਹੇ ਹਨ। ਇਹ ਰੇਲਵੇ ਮਨਿਸਟਰ ਨੇ ਆਪਣੀ ਸਪੀਚ ਵਿਚ ਵਿਚ ਕਿਹਾ ਹੈ। ਪਰਸੋਂ ਹੀ ਪ੍ਰਾਈਮ ਮਨਿਸਟਰ ਆਫਿਸ ਨੇ ਇਹ ਅਪਰੂਵ ਕਰ ਦਿੱਤਾ ਹੈ ਕਿ ਹਲਵਾਰਾ ਨੂੰ ਇੰਟਰਨੈਸ਼ਨਲ ਏਅਰਪੋਰਟ ਬਣਾ ਦਿੱਤਾ ਜਾਵੇ। ਇਹ ਏਅਰਪੋਰਟ ਕੇਵਲ ਪੈਸੰਜਰਜ਼ ਵਾਸਤੇ ਹੀ ਨਹੀਂ ਬਲਕਿ ਕਾਰਗੋ ਵਾਸਤੇ ਵੀ ਯੂਜ਼ ਕੀਤਾ ਜਾਵੇਗਾ। ਇਹ ਸੈਂਟਰਲ ਗੌਰਮਿੰਟ ਦਾ ਲੁਧਿਆਣਾ ਵਿਚ ਇਕ ਬੜਾ ਵੱਡਾ ਪ੍ਰਾਜੈਕਟ ਹੈ। ਲੁਧਿਆਣਾ ਇਕ ਬਿਜ਼ਨਿਸ ਸਿਟੀ ਹੈ। ਇਕੋਨਮੀ ਕੌਰੀਡੋਰ ਲੁਧਿਆਣਾ ਅਤੇ ਮੁਹਾਲੀ ਬਣਾ ਰਹੇ ਹਾਂ। ਮਨੀ ਇਨਵੈਸਟਮੈਂਟ ਲਈ ਲੁਧਿਆਣਾ ਅਤੇ ਅੰਮ੍ਰਿਤਸਰ ਨੂੰ ਸਿਲੈਕਟ ਕੀਤਾ ਹੈ। ਐਗ-ਜ਼ੰਪਸ਼ਨ ਆਫ ਆਕਟ੍ਰਾਇ ਦੀ ਇਥੇ ਗੱਲ ਕੀਤੀ ਗਈ ਹੈ ਕਿ ਵੈਟ ਲਾਗੂ ਹੋ ਗਿਆ। ਆਕਟ੍ਰਾਇ ਨੂੰ ਪਹਿਲੇ ਬੰਦ ਨਹੀਂ ਕਰਨਾ ਚਾਹੀਦਾ। ਇਨ੍ਹਾਂ ਨੇ ਆਕਟ੍ਰਾਇ ਨੂੰ ਪਹਿਲੇ ਬੰਦ ਕਰ ਦਿੱਤਾ ਜਿਸ ਦੇ ਨਾਲ ਸ਼ਹਿਰਾਂ ਵਿਚ ਸਾਫ ਸਫਾਈ ਵੀ ਬੰਦ ਹੋ ਗਈ। ਇਸ ਦਾ ਆਲਟਰਨੇਟਿਵ ਢੂੰਡਣ ਤੋਂ ਬਾਅਦ ਹੀ ਆਕਟ੍ਰਾਇ ਖਤਮ ਕੀਤੀ ਜਾਵੇਗੀ। ਇਸ ਦੀ ਪ੍ਰੋਵੀਜ਼ਨ ਅਸੀਂ ਕਰ ਰਹੇ ਹਾਂ। ਅਸੀਂ ਕੋਈ ਇਸ ਦਾ ਆਲਟਰਨੇਟਿਵ ਅਰੇਂਜਮੈਂਟ ਕਰਕੇ ਹੀ ਚੂੰਗੀ ਨੂੰ ਖਤਮ ਕਰਾਂਗੇ। ਇਹ ਸਾਡੀ ਪਾਰਟੀ ਦੇ ਮੈਨੀਫੈਸਟੋ ਵਿਚ ਹੈ। ਸਰਕਾਰ ਬਾਇਓ-ਟੈਕਨਾਲੋਜੀ ਪਾਰਕ ਬਣਾ ਰਹੀ ਹੈ ਜੋ ਡੇਰਾ ਬੱਸੀ ਵਿਚ ਲੱਗੇਗਾ। ਇਸ ਤੋਂ ਇਲਾਵਾ ਨੈਸ਼ਨਲ ਇੰਸਟੀਚਿਊਟ ਆਫ ਬਾਇਓ-ਟੈਕਨਾਲੋਜੀ ਦਾ ਸੈਂਟਰ ਵੀ ਪੰਜਾਬ ਵਿਚ ਖੋਲ੍ਹਿਆ ਜਾ ਰਿਹਾ ਹੈ। ਇਹ ਸੈਂਟਰਲ ਗੌਰਮਿੰਟ ਸਾਨੂੰ ਦੇ ਰਹੀ ਹੈ। ਇਸ ਤੋਂ ਇਲਾਵਾ, ਐਜੂਕੇਸ਼ਨ ਦੇ ਰਿਫਾਰਮਜ਼ ਲਈ ਅਤੇ ਐਜੂਕੇਸ਼ਨ ਦੀ ਰਿਕੁਆਇਰਮੈਂਟ ਨੂੰ ਵੇਖਦੇ ਹੋਏ, ਚੇਂਜਿਜ ਕਰਕੇ ਐਜੂਕੇਸ਼ਨ ਕਮਿਸ਼ਨ ਕਾਇਮ ਕਰ ਰਹੇ ਹਾਂ। ਪ੍ਰਾਇਮਰੀ, ਮਿਡਲ, ਹਾਈ ਸਕੂਲਜ਼ ਅਤੇ ਕਾਲਜਿਜ਼ ਲੈਵਲ ਦੇ ਕਰੀਕੁਲਮ ਸਿਸਟਮ ਵਿਚ ਰਿਫਾਰਮਜ਼ ਲਿਆ-ਉਣ ਵਾਸਤੇ ਇਹ ਸੈਟਅੱਪ ਕੀਤਾ ਜਾ ਰਿਹਾ ਹੈ। ਲਾਅ ਯੂਨੀਵਰਸਿਟੀ ਐਸਟੈਬਲਿਸ਼ ਕਰਨ ਦੀ ਅਪਰੂਵਲ ਹੋ ਗਈ ਹੈ ਅਤੇ ਇਹ ਚੰਡੀਗੜ੍ਹ ਦੇ ਨੇੜੇ ਸੈੱਟ ਅੱਪ ਕੀਤੀ ਜਾਵੇਗੀ। ਨਿਊ ਰੇਲਵੇ ਲਾਈਨਜ਼ ਸੈੱਟ ਅੱਪ ਰਾਮਾ ਮੰਡੀ, ਮੋੜ ਮੰਡੀ ਅਤੇ ਤਲਵੰਡੀ ਸਾਬੋ ਵਿਖੇ ਹੋ ਗਈ ਹੈ ਨੈਸ਼ਨਲ ਇੰਸਟੀਚਿਊਟ ਆਫ ਸਾਇੰਸ ਸੈਂਟਰਲ ਗੌਰਮਿੰਟ ਤਾਮਿਲਨਾਡੂ, ਮਹਾਰਾਸ਼ਟਰ ਅਤੇ ਪੰਜਾਬ ਵਿਚ ਜਲੰਧਰ ਵਿਖੇ ਸੈੱਟ ਅੱਪ ਕਰ ਰਹੀ ਹੈ। ਮੈਂ ਇਕ ਹੋਰ ਗੱਲ ਸਦਨ ਵਿਚ ਕਹਾਂਗਾ ਕਿ ਇਹ ਸਾਰੀ ਡਿਵੈਲਪਮੈਂਟ ਮੁਹਾਲੀ, ਜ਼ੀਰਕ-ਪੁਰ, ਲਾਲੜੂ ਤੱਕ ਇਕੋਨਮੀ ਲਈ ਹੋ ਰਹੀ ਹੈ। ਇਥੇ 30 ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਹੋ ਰਹੀ ਹੈ। ਇਹ ਸਾਰਾ ਕੁਝ ਇਸ ਏਰੀਏ ਦੀ ਡਿਵੈਲਪਮੈਂਟ ਲਈ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ, ਅਸੀਂ ਫੈਸਲਾ ਕੀਤਾ ਹੈ ਕਿ ਮੁਹਾਲੀ ਨੂੰ ਨਵਾਂ ਡਿਸਟ੍ਰਿਕਟ ਬਣਾਵਾਂਗੇ। ਇਸ ਵਿਚ 3 ਸਬ-ਡਵੀਜ਼ਨਾਂ ਹੋਣਗੀਆਂ—ਇਕ ਪਟਿਆਲਾ ਅਤੇ ਦੋ ਰੋਪੜ ਜ਼ਿਲ੍ਹੇ ਦੀਆਂ ਹੋਣਗੀਆਂ। ਇਸ ਦੇ ਨਾਲ ਹੀ ਮੈਂ ਪਿੱਛੇ ਚਮਕੌਰ ਸਾਹਿਬ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜ ਮੇਲੇ ਤੇ ਚਮਕੌਰ ਸਾਹਿਬ ਨੂੰ ਸਬ-

[ਮੁੱਖ ਮੰਤਰੀ]

ਡਵੀਜ਼ਨ ਬਣਾਉਣ ਦਾ ਵਾਅਦਾ ਕੀਤਾ ਸੀ ਜੋ ਕਿ ਬਣ ਰਹੀ ਹੈ। I would like to announce ਕਿ ਇਹ ਸਬ-ਡਵੀਜ਼ਨ ਬਣ ਰਿਹਾ ਹੈ ਔਰ ਇਹੀ ਪਾਤੜਾਂ ਦੇ ਵਿਚ ਮੈਂ ਕਹਿ ਕੇ ਆਇਆ ਸੀ, ਉਹ ਵੀ ਆਊਟ ਆਫ ਦਿ ਵੇਅ ਏਰੀਆ ਹੈ। ਅਸੀਂ ਉਸ ਨੂੰ ਵੀ ਸਬ-ਡਵੀਜ਼ਨ ਬਣਾ ਰਹੇ ਹਾਂ। ਇਹ ਸਾਰੇ, ਮੁਹਾਲੀ ਡਿਸਟ੍ਰਿਕਟ ਔਰ ਦੋਨੋਂ ਸਬ-ਡਵੀਜ਼ਨ 13 ਅਪ੍ਰੈਲ ਤੋਂ ਵਿਸਾਖੀ ਵਾਲੇ ਦਿਨ ਤੋਂ ਚਾਲੂ ਹੋਣਗੇ। (ਥੰਪਿੰਗ)

ਹੁਣ ਪਲਾਨ ਦੀ ਜਿਹੜੀ ਗੱਲ ਹੈ, ਮੈਂ 4000 ਕਰੋੜ ਰੁਪਏ ਦਾ ਪਲਾਨ ਦੱਸ ਚੁੱਕਾ ਹਾਂ। ਉਸ ਦਾ ਥਰੱਸਟ ਏਰੀਆ ਕਿਹੜਾ ਹੋਵੇਗਾ, ਮੈਂ ਦੱਸਦਾ ਹਾਂ। ਐਨਰਜੀ ਵਾਸਤੇ 24.63%, ਸੋਸ਼ਲ ਸਰਵਿਸਿਜ਼ ਵਾਸਤੇ 13.25%, ਟਰਾਂਸਪੋਰਟ ਸੈਕਟਰ ਵਾਸਤੇ 23.72% ਹੋਵੇਗਾ। ਸੋ, ਅਸੀਂ ਸੋਸ਼ਲ ਸੈਕਟਰ ਅਤੇ ਟਰਾਂਸਪੋਰਟ, ਜਿਥੇ ਆਮ ਲੋਕਾਂ ਤੇ ਅਸਰ ਪਵੇਗਾ ਅਤੇ ਐਨਰਜੀ ਸੈਕਟਰ ਦੇ ਵਿਚ ਜਿਹੜੀ ਸਾਡੀ ਸਭ ਤੋਂ ਵੱਡੀ ਸਮੱਸਿਆ ਹੈ, ਉਸਤੇ ਅਸੀਂ ਕਾਂਸੈਂਟਰੇਟ ਕਰ ਰਹੇ ਹਾਂ। ਇਸ ਤੋਂ ਇਲਾਵਾ 200 ਕਰੋੜ ਰੁਪਏ ਦਾ ਸੈਂਟਰਲ ਅਸਿਸਟੈਂਸ ਪਲਾਨ ਅੱਜ ਸਾਨੂੰ ਦਿੱਤਾ ਗਿਆ ਹੈ। And the State Government anticipates a growth of 6.4% in 2006-07. Growth rate was 1.8% in 2001-02. ਅਸੀਂ ਪਹਿਲਾਂ ਇਹ ਡਿਸਕਸ ਕਰ ਚੁੱਕੇ ਹਾਂ। But we hope that this is going to even accelerate further. ਜਿਸ ਤਰੀਕੇ ਨਾਲ ਅੱਜ ਇਨਵੈਸਟਮੈਂਟ ਆ ਰਹੀ ਹੈ, I hope the things are going to look much better than we have predicted. ਅੱਜ ਜਿਸ ਤਰ੍ਹਾਂ ਕਿ ਇਥੇ ਇੰਨਾ ਕੁਝ ਹੋ ਰਿਹਾ ਹੈ, ਮੈਂ ਪਲਾਨਿੰਗ ਕਮਿਸ਼ਨ ਅਤੇ ਗੌਰਮਿੰਟ ਨੂੰ ਬੇਨਤੀ ਵੀ ਕੀਤੀ ਸੀ, that we would like to have a special package "Punjab Development Package 2006-2007". ਇਹ 2040 ਕਰੋੜ ਰੁਪਏ ਦਾ ਪੈਕੇਜ ਹੈ, ਔਰ ਇਸ ਦੀ ਲੋੜ ਇਸ ਕਰਕੇ ਪਈ ਕਿ ਜੇ ਇਨਵੈਸਟਮੈਂਟ ਆ ਰਹੀ ਹੈ, we have to commensurate the infrastructure in both rural areas and urban areas, ਨਹੀਂ ਤਾਂ ਸਾਡੀ ਇੰਡਸਟਰੀ ਦੀ ਹੈਪਰੈਜ਼ਰਡ ਗਰੋਥ ਹੋ ਜਾਣੀ ਹੈ। ਇਸ ਦੇ ਵਾਸਤੇ ਅਸੀਂ ਐਗਰੀਕਲਚਰ ਰਿਸਰਚ ਐਂਡ ਡਿਵੈਲਪਮੈਂਟ ਲਈ 100 ਕਰੋੜ ਰੁਪਿਆ ਮੰਗਿਆ ਹੈ, ਰੂਰਲ ਇਨਫਰਾਸਟ੍ਰਕਚਰ ਲਈ 760 ਕਰੋੜ ਰੁਪਿਆ, ਅਰਬਨ ਇਨਫਰਾਸਟ੍ਰਕਚਰ ਲਈ 630 ਕਰੋੜ ਰੁਪਿਆ, ਰੋਡਜ਼ ਲਈ 340 ਕਰੋੜ ਰੁਪਿਆ, ਪਾਵਰ ਲਈ 100 ਕਰੋੜ ਰੁਪਿਆ ਅਤੇ ਐਜੂਕੇਸ਼ਨ ਲਈ 111 ਕਰੋੜ ਰੁਪਿਆ ਮੰਗਿਆ ਹੈ ਅਤੇ ਮੈਨੂੰ ਇਹ ਗੱਲ ਦੱਸਦੇ ਹੋਏ ਖੁਸ਼ੀ ਹੁੰਦੀ ਹੈ ਕਿ ਪਲਾਨਿੰਗ ਕਮਿਸ਼ਨ ਨੇ ਸਾਡੀ ਗੱਲ ਮੰਨ ਲਈ ਹੈ। They have accepted it and this is now going to the Government with their recommendations. (Thumping) ਸੋ, ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜਿਹੜਾ ਇਹ ਭਾਸ਼ਣ ਦਿੱਤਾ ਹੈ, ਇਸ ਦੇ ਲਈ ਅਸੀਂ ਉਨ੍ਹਾਂ ਦੇ ਬਹੁਤ ਧੰਨਵਾਦੀ ਹਾਂ ਲੇਕਿਨ ਇਹ ਜਿਹੜਾ ਪ੍ਰੋਗਰਾਮ ਹੈ, this programme is going to be now launched by us ਫਾਰਚੂਨੇਟਲੀ ਹੁਣ ਕੋਈ financial constraints ਨਹੀਂ, ਔਰ ਸਾਡੇ ਕੋਲ ਇਹ ਕੰਮ ਕਰਨ ਲਈ ਪੈਸੇ ਹਨ, but it is for the Punjab's future. ਮੈਂ ਚਾਹੁੰਦਾ ਹਾਂ ਕਿ ਇਹ ਸੂਬਾ

ਮਜ਼ਬੂਤ ਹੋਵੇ, God willing, ਅਸੀਂ ਹੁਣ ਅਗਲੇ 5 ਸਾਲਾਂ ਵਾਸਤੇ ਫੇਰ ਆਵਾਂਗੇ, ਇਨ੍ਹਾਂ ਨੂੰ ਤਾਂ ਇਹ ਗੱਲਾਂ ਪਸੰਦ ਨਹੀਂ ਹੁੰਦੀਆਂ (ਥੰਪਿੰਗ) ਲੇਕਿਨ ਜਿਹੜੀ ਵੀ ਕਸਰ ਹੈ, ਉਹ ਅਸੀਂ ਕੱਢ ਦੇਣੀ ਹੈ, and we will take Punjab to such a long way. ਇਨ੍ਹਾਂ ਦੀ ਜੋ 18ਵੀਂ, 19ਵੀਂ ਸਦੀ ਦੀ ਸੋਚ ਹੈ, ਉਸ ਵਿਚੋਂ ਨਿਕਲ ਕੇ ਅਸੀਂ ਚਾਹੁੰਦੇ ਹਾਂ ਕਿ 21ਵੀਂ ਸਦੀ ਵਿਚ ਐਡਵਾਂਸ ਹੋ ਕੇ ਦੂਜਿਆਂ ਸੂਬਿਆਂ ਨਾਲੋਂ ਅੱਗੇ ਵਧੀਏ ਤਾਂਕਿ ਇਹ ਸੂਬਾ ਏਨਾ ਮਜ਼ਬੂਤ ਹੋਵੇ ਕਿ ਆਉਣ ਵਾਲੀਆਂ ਪੀੜ੍ਹੀਆਂ ਚੰਗੇ ਤਰੀਕੇ ਨਾਲ ਏਥੇ ਆਪਣਾ ਗੁਜ਼ਾਰਾ ਕਰ ਸਕਣ । ਅਸੀਂ ਤਾਂ ਕੁਝ ਦੇਰ ਰਹਾਂਗੇ, ਪਤਾ ਨਹੀਂ, ਕਿੰਨੀ ਦੇਰ ਪਰ ਮੈਂ ਇਹ ਚੀਜ਼ਾਂ, ਜਿਵੇਂ ਮੁਹਾਲੀ ਡਿਸਟ੍ਰਿਕਟ ਬਣਾਇਆ ਹੈ, ਉਨ੍ਹਾਂ ਲਈ ਅਨਾਊਂਸ ਕਰ ਦਿੱਤੀਆਂ ਹਨ । ਮੈਨੂੰ ਹੋਰ ਚਿਟਾਂ ਆ ਰਹੀਆਂ ਹਨ ਕਿ ਹੋਰ ਵੀ ਕਰੋ, but I can't do this here. ਪਰ ਜੋ ਮੁਹਾਲੀ ਨੂੰ ਮਜ਼ਬੂਤ ਕਰਨ ਵਾਸਤੇ ਚਾਹੀਦਾ ਹੈ, ਉਸ ਦੇ ਵਾਸਤੇ whether we will require an Authority or not here, we will certainly go into these things and we will do it. ਸਾਡਾ ਆਬਜੈਕਟਿਵ ਹੀ ਪੰਜਾਬ ਦੇ ਫਿਊਚਰ ਲਈ ਇਸਨੂੰ ਮਜ਼ਬੂਤ ਕਰਨਾ ਹੈ ।

ਸੋ, ਅੱਜ ਮੈਂ ਸਦਨ ਦਾ ਵੀ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਡੀਆਂ ਗੱਲਾਂ ਸੁਣੀਆਂ ਹਨ ਔਰ ਸਾਡੀ ਜੋ ਆਬਜੈਕਟਿਵ ਹੈ, ਅਸੀਂ ਕਿਸੇ ਨੂੰ ਕ੍ਰਿਟਿਸਾਈਜ਼ ਨਹੀਂ ਕਰਦੇ, for the sake of criticism ਅਸੀਂ ਕ੍ਰਿਟਿਸਾਈਜ਼ ਕਰਦੇ ਹਾਂ, only when we feel that people are being misled by the statements. ਇਹ ਜਿਹੜਾ ਅੱਜ ਪ੍ਰੋਗਰਾਮ ਦਿੱਤਾ ਗਿਆ ਹੈ, this is the programme of the Government, ਜੋ ਗਵਰਨਰ ਸਾਹਿਬ ਨੇ ਕੁਝ ਹੱਦ ਤੱਕ ਇਸਨੂੰ ਪੜ੍ਹਿਆ ਹੈ, and I hope ਕਿ ਅਸੀਂ ਇਸ ਪ੍ਰੋਗਰਾਮ ਦੇ ਰਾਹੀਂ ਆਪਣੇ ਸੂਬੇ ਨੂੰ ਬੜੀ ਤੇਜ਼ੀ ਨਾਲ ਅੱਗੇ ਲੈ ਕੇ ਜਾਵਾਂਗੇ । ਬਹੁਤ ਬਹੁਤ ਧੰਨਵਾਦ ।

**MR. SPEAKER** : Before putting the Motion of Thanks to the Governor's Address to the vote of the House, I would first put the Notices of Amendment, given by some honourable Members to the vote of the House......

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਕਲੈਰੀਫਿਕੇਸ਼ਨ ।

**ਮਾਨਯੋਗ ਸਪੀਕਰ** : ਹਾਂ ਜੀ, ਕੀ ਕਲੈਰੀਫਿਕੇਸ਼ਨ ਲੈਣੀ ਹੈ ?

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਮੈਂ ਧੰਨਵਾਦੀ ਹਾਂ, ਮੈਂ ਕੋਈ ਵਿਰੋਧ ਨਹੀਂ ਕਰਦਾ । ਪਰ ਮੈਂ ਸੀ. ਐਮ. ਸਾਹਿਬ ਤੋਂ ਇਸ ਗੱਲ ਦੀ ਕਲੈਰੀਫਿਕੇਸ਼ਨ ਚਾਹੁੰਦਾ ਹਾਂ ਕਿ ਰੋਪੜ ਡਿਸਟ੍ਰਿਕਟ ਰੀਆਰਗੇਨਾਈਜ਼ੇਸ਼ਨ ਤੋਂ ਬਾਅਦ ਸੰਨ 1967 ਵਿਚ ਬਣਿਆ ਸੀ । ਉਸ ਤੋਂ ਬਾਅਦ ਤਿੰਨ ਜ਼ਿਲ੍ਹੇ ਹੋਰ ਬਣੇ ਹਨ । ਪਹਿਲਾਂ ਫਤਹਿਗੜ੍ਹ ਸਾਹਿਬ ਜ਼ਿਲ੍ਹਾ ਬਣਿਆ, ਉਸ ਵਿਚ ਵੀ ਰੋਪੜ ਤੋਂ ਕੱਢ ਕੇ ਕੁਝ ਹਲਕਾ ਲਗਾਇਆ ਗਿਆ......। (ਵਿਘਨ) ਮੈਂ ਕੋਈ ਭਾਸ਼ਣ ਨਹੀਂ ਦੇ ਰਿਹਾ । ਮੈਂ ਸਿਰਫ

[ਡਾਕਟਰ ਰਮੇਸ਼ ਦੱਤ ਸ਼ਰਮਾ]

ਇਕ ਐਸ਼ਿਓਰੈਂਸ ਚਾਹੁੰਦਾ ਹਾਂ । ਫਿਰ ਨਵਾਂ ਸ਼ਹਿਰ ਨਵਾਂ ਜ਼ਿਲ੍ਹਾ ਬਣਿਆ ਅਤੇ ਸਾਡੇ 32 ਪਿੰਡ ਉਸ ਵਿਚ ਲੈ ਲਏ ਗਏ । ਹੁਣ ਮੁਹਾਲੀ ਜ਼ਿਲ੍ਹਾ ਬਣਿਆ ਹੈ । ਇਸ ਦੇ ਵਿਚ ਵੀ ਸਾਡੇ ਦੋ ਸਬ-ਡਿਵੀਜ਼ਨ ਲੈ ਲਏ ਗਏ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕਰਕੇ ਜਿਹੜਾ ਸਾਡਾ ਏਰੀਆ ਐਨਾ ਛੋਟਾ ਕਰ ਦਿੱਤਾ ਗਿਆ ਹੈ ਜਿਸ ਵਿਚ ਅਨੰਦਪੁਰ ਸਾਹਿਬ ਅਤੇ ਚਮਕੌਰ ਸਾਹਿਬ ਵਰਗੇ ਇਤਿਹਾਸਕ ਅਤੇ ਮਸ਼ਹੂਰ ਅਸਥਾਨ ਵੀ ਨੇ, ਬਲਾਚੌਰ ਜਾਂ ਮਾਛੀਵਾੜਾ ਜਾਂ ਕੋਈ ਹੋਰ ਏਰੀਆਂ ਸਾਡੇ ਜ਼ਿਲ੍ਹੇ ਵਿਚ ਰਲਾ ਕੇ ਕੀ ਇਹ ਘਾਟਾ ਪੂਰਾ ਕਰਨ ਦੀ ਐਸ਼ੋਰੈਂਸ ਮੁੱਖ ਮੰਤਰੀ ਸਾਹਿਬ ਦੇਣਗੇ ?

ਮੁੱਖ ਮੰਤਰੀ : ਮਾਨਯੋਗ ਸਪੀਕਰ ਸਾਹਿਬ, ਅਨਫਾਰਚੂਨੇਟਲੀ ਇਸ ਵੇਲੇ ਡੀਲਿਮੀਟੇਸ਼ਨ ਕਮਿਸ਼ਨ ਚੱਲ ਰਿਹਾ ਹੈ । ਡੀਲਿਮੀਟੇਸ਼ਨ ਕਮਿਸ਼ਨ ਦੇ ਵਿਚ ਤੁਸੀਂ ਕਿਸੇ ਸਬ-ਡਿਵੀਜ਼ਨ ਨੂੰ ਤੋੜ ਨਹੀਂ ਸਕਦੇ । ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ ਕਿ ਇਨ੍ਹਾਂ ਦਾ ਇਲਾਕਾ ਬਹੁਤ ਛੋਟਾ ਰਹਿ ਗਿਆ ਹੈ । Once the delimitation process is over ਫਿਰ ਅਸੀਂ ਇਨ੍ਹਾਂ ਦੇ ਨਾਲ ਜਸਟੀਫਿਕੇਸ਼ਨ ਕਰਨ ਦੀ ਕੋਸ਼ਿਸ਼ ਕਰਾਂਗੇ ਤਾਂ ਕਿ ਪੇਰਿਟੀ ਰੱਖ ਸਕੀਏ ।

**MR. SPEAKER** : There are some amendments to the motion on the Vote of Thanks on the Governor's Address which may be deemed to have been read and moved.

**NOTICE OF AMENDMENT No. 1**

**Shri Tikshan Sud** : That at the end of the motion, the following be added namely :-

(1) "This House regrets that no mention has been made to lift the ban on recruitments and filling of the posts lying vacant in all departments of the Government.

(2) This House also regrets that Government has fully failed to solve the problems of trade and industry due to existence of unpleasant and harsh provisions of VAT.

(3) This House further regrets that the Government has failed to abolish the octroi and instead of giving relief to the urban population on account of water supply and sewerage charges, the said charges have been increased manifold.

(4) It is also regretted that education system in the State is being privatized in phase-wise manner and that the Government does not believe in the rule of law."

ਸੋਧਨਾ ਨੋਟਿਸ ਨੰ. 2

1. ਸਰਦਾਰ ਰਣਜੀਤ ਸਿੰਘ ਤਲਵੰਡੀ
2. ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ
3. ਸਰਦਾਰ ਜਗਦੀਸ਼ ਸਿੰਘ ਗਰਚਾ

: ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਵਿੱਚ ਸਿੱਖਿਆ ਅਤੇ ਸਿਹਤ ਸੇਵਾਵਾਂ ਦੇ ਤਹਿਸ-ਨਹਿਸ ਹੋਏ ਅਤੇ ਗਰੀਬ ਵਰਗ ਦੀ ਪਹੁੰਚ ਤੋਂ ਦੂਰ ਹੁੰਦੇ ਜਾ ਰਹੇ ਢਾਂਚੇ ਦੇ ਤੁਰੰਤ ਸੁਧਾਰ ਲਈ ਕੋਈ ਵਿਸ਼ੇਸ਼ ਜ਼ਿਕਰ ਨਹੀਂ ਕੀਤਾ ਗਿਆ।"

ਸੋਧਨਾ ਨੋਟਿਸ ਨੰ: 3

1. ਸਰਦਾਰ ਮਨਪ੍ਰੀਤ ਸਿੰਘ ਬਾਦਲ
2. ਸਰਦਾਰ ਨਿਰਮਲ ਸਿੰਘ
3. ਸਰਦਾਰ ਮਨਜੀਤ ਸਿੰਘ

: ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਵਿੱਚ ਕਾਨੂੰਨ ਤੇ ਵਿਵਸਥਾ ਦੀ ਦਿਨ ਬਦਿਨ ਨਿੱਘਰਦੀ ਜਾ ਰਹੀ ਹਾਲਤ ਦਾ ਤੇ ਇਸ ਦੇ ਸੁਧਾਰ ਦਾ ਕੋਈ ਵਿਸ਼ੇਸ਼ ਜ਼ਿਕਰ ਨਹੀਂ ਕੀਤਾ ਗਿਆ।"

ਸੋਧਨਾ ਨੋਟਿਸ ਨੰ: 4

1. ਕੈਪਟਨ ਕੰਵਲਜੀਤ ਸਿੰਘ
2. ਸਰਦਾਰ ਗੋਬਿੰਦ ਸਿੰਘ ਲੌਂਗੋਵਾਲ
3. ਸਰਦਾਰ ਹਰੀ ਸਿੰਘ ਜ਼ੀਰਾ

: ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਵਿੱਚ ਅਤਿਵਾਦ ਦੇ ਸਮੇਂ ਦੌਰਾਨ ਰਾਜ ਦੀ ਪੁਲਿਸ ਵੱਲੋਂ ਦਹਿਸ਼ਤਗਰਦਾਂ ਨੂੰ ਬਚਾਉਣ ਲਈ ਉਨ੍ਹਾਂ ਦੀ ਥਾਂ ਤੇ ਮਾਰੇ ਗਏ ਭੋਲੇ-ਭਾਲੇ ਤੇ ਬੇਕਸੂਰ ਵਿਅਕਤੀਆਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ।"

ਸੋਧਨਾ ਨੋਟਿਸ ਨੰ: 5

1. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ
2. ਸਰਦਾਰ ਗੁਰਦੇਵ ਸਿੰਘ ਬਾਦਲ
3. ਸਰਦਾਰ ਗੁਰਾ ਸਿੰਘ

} : ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੀਆਂ ਸੇਵਾਵਾਂ ਵਿੱਚ ਦਲਿਤਾਂ ਲਈ ਭਾਰੀ ਬੈਕਲਾਗ ਨੂੰ ਪੂਰਾ ਕਰਨ ਲਈ ਕੋਈ ਵਿਸ਼ੇਸ਼ ਉਪਰਾਲੇ ਕਰਨ ਦਾ ਕੋਈ ਜ਼ਿਕਰ ਨਹੀਂ ਹੈ।"

ਸੋਧਨਾ ਨੋਟਿਸ ਨੰ: 6

1. ਸਰਦਾਰ ਬਲਵਿੰਦਰ ਸਿੰਘ ਭੂੰਦੜ
2. ਸਰਦਾਰ ਸੁਰਜੀਤ ਸਿੰਘ ਰੱਖੜਾ
3. ਸਰਦਾਰ ਵੀਰ ਸਿੰਘ ਲੋਪੋਕੇ

} : ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਕਿਸਾਨ ਦੀ 6.50 ਰੁਪਏ ਕਿੱਲੋ ਖਰੀਦੀ ਗਈ ਕਣਕ ਹੁਣ 13.00 ਰੁਪਏ ਕਿੱਲੋ ਆਟਾ ਵਿਕ ਰਿਹਾ ਹੈ। ਪਰ ਕਿਸਾਨ ਨੂੰ ਰਿਲੀਫ਼ ਦੇਣ ਦਾ ਇਸ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

**MR. SPEAKER** : First I shall put Notices of Amendment to the vote of the House.

**Notice of Amendment No. 1**

**MR. SPEAKER** : Question is—

That at the end of the motion, the following be added namely :-

"1. This House regrets that no mention has been made to lift the ban on recruitments and filling of all posts lying vacant in all departments of the Government.

2. This House also regrets that Government has fully failed to solve the problems of trade and industry due to existence of unpleasant and harsh provisions of VAT.

3. This House further regrets that the Government has failed to abolish the octroi and instead of giving relief to the urban population on account of water supply and sewerage charges, the said charges have been increased manifold.

4. It is also regretted that education system in the State is being privatized in phase-wise manner and that the Government does not believe in the rule of law."

*The motion was lost.*

**Notice of Amendment No. 2**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਵਿਚ ਸਿੱਖਿਆ ਅਤੇ ਸਿਹਤ ਸੇਵਾਵਾਂ ਦੇ ਤਹਿਸ ਨਹਿਸ ਹੋਏ ਅਤੇ ਗਰੀਬ ਵਰਗ ਦੀ ਪਹੁੰਚ ਤੋਂ ਦੂਰ ਹੁੰਦੇ ਜਾ ਰਹੇ ਢਾਂਚੇ ਦੇ ਤੁਰੰਤ ਸੁਧਾਰ ਲਈ ਕੋਈ ਵਿਸ਼ੇਸ਼ ਜ਼ਿਕਰ ਨਹੀਂ ਕੀਤਾ ਗਿਆ।"

*The motion was lost,*

**Notice of Amendment No. 3**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਵਿਚ ਕਾਨੂੰਨ ਤੇ ਵਿਵਸਥਾ ਦੀ ਦਿਨ-ਬਦਿਨ ਨਿੱਘਰਦੀ ਜਾ ਰਹੀ ਹਾਲਤ ਦਾ ਤੇ ਇਸ ਦੇ ਸੁਧਾਰ ਦਾ ਕੋਈ ਵਿਸ਼ੇਸ਼ ਜ਼ਿਕਰ ਨਹੀਂ ਕੀਤਾ ਗਿਆ।"

*The motion was lost.*

**Notice of Amendment No. 4**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਵਿਚ ਅਤਿਵਾਦ ਦੇ ਸਮੇਂ ਦੌਰਾਨ ਰਾਜ ਦੀ ਪੁਲਿਸ ਵੱਲੋਂ ਦਹਿਸ਼ਤਗਰਦਾਂ ਨੂੰ ਬਚਾਉਣ ਲਈ ਉਨ੍ਹਾਂ ਦੀ ਥਾਂ ਤੇ ਮਾਰੇ ਗਏ ਭੋਲੇ-ਭਾਲੇ ਤੇ ਬੇਕਸੂਰ ਵਿਅਕਤੀਆਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ।"

*The motion was lost.*

**Notice of Amendment No. 5**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਮਤੇ ਦੇ ਅੰਤ ਵਿਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੀਆਂ ਸੇਵਾਵਾਂ ਵਿਚ ਦਲਿਤਾਂ ਲਈ ਭਾਰੀ ਬੈਕਲਾਗ ਨੂੰ ਪੂਰਾ ਕਰਨ ਲਈ ਕੋਈ ਵਿਸ਼ੇਸ਼ ਉਪਰਾਲੇ ਕਰਨ ਦਾ ਕੋਈ ਜ਼ਿਕਰ ਨਹੀਂ ਹੈ।"

*The motion was lost.*

**Notice of Amendment No. 6**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਮਤੇ ਦੇ ਅੰਤ ਵਿੱਚ ਨਿਮਨ-ਲਿਖਤ ਅਨੁਸਾਰ ਜੋੜ ਦਿੱਤਾ ਜਾਵੇ—

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਕਿਸਾਨ ਦੀ 6.50 ਰੁਪਏ ਕਿੱਲੋ ਖਰੀਦੀ ਗਈ ਕਣਕ ਹੁਣ 13.00 ਰੁਪਏ ਕਿੱਲੋ ਆਟਾ ਵਿਕ ਰਿਹਾ ਹੈ। ਪਰ ਕਿਸਾਨ ਨੂੰ ਰਿਲੀਫ ਦੇਣ ਦਾ ਇਸ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

*The motion was lost.*

**MR. SPEAKER** : Now I put the Motion of Thanks moved by Shri Sunil Kumar Jakhar, M.L.A. and seconded by Sardar Jasbir Singh Gill, M.L.A, to the vote of the House.

**MR. SPEAKER** : Question is -

"That an Address be presented to the Governor in the following terms :—

> 'That the Members of this House assembled in this Session are deeply grateful to the Governor for the Address which he has been pleased to deliver to the House on the 20th February, 2006.' "

*The motion was carried.*

---

## RESOLUTION REG. RECOMMENDATION TO THE STATE GOVERNMENT TO TAKE APPROPRIATE AND EFFECTIVE STEPS TO PREVENT THE RECEDING OF UNDERGROUND WATER LEVEL IN THE STATE

**ਮਾਨਯੋਗ ਸਪੀਕਰ** : ਨਾਨ ਆਫਿਸ਼ੀਅਲ ਰੈਜ਼ੋਲਿਊਸ਼ਨ ਤੇ ਸਾਡੇ ਮੈਂਬਰ ਸਰਦਾਰ ਗੋਬਿੰਦ ਸਿੰਘ ਕਾਂਝਲਾ ਜੀ, ਤੁਸੀਂ ਕੁਝ ਬੋਲਣਾ ਚਾਹੁੰਦੇ ਹੋ ਜਾਂ ਨਹੀਂ ?

(ਇਸ ਵੇਲੇ ਸਰਦਾਰ ਗੋਬਿੰਦ ਸਿੰਘ ਕਾਂਝਲਾ ਆਪਣੀ ਸੀਟ ਤੇ ਬੋਲਣ ਲਈ ਖੜੇ ਹੋਏ ।)

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ)** : ਸਰ, ਹੁਣ ਤਾਂ ਟਾਈਮ ਹੋ ਗਿਆ ਹੈ ਜੀ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਅਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੁੱਖ ਮੰਤਰੀ ਜੀ ਦੀ ਸਪੀਚ ਕਨਕਲੂਡ ਕਰਨ ਤੱਕ ਹਾਊਸ ਦਾ ਸਮਾਂ ਵਧਾਇਆ ਸੀ ।

**ਮਾਨਯੋਗ ਸਪੀਕਰ** : ਹਾਊਸ ਦਾ ਸਮਾਂ ਅੱਧਾ ਘੰਟਾ ਵਧਾਇਆ ਸੀ । ਹੁਣ ਨੈਕਸਟ ਬਿਜ਼ਨੈਸ ਲੈਣਾ ਹੈ, ਤੁਸੀਂ ਬੈਠੋ ।

**ਸਰਦਾਰ ਗੋਬਿੰਦ ਸਿੰਘ ਕਾਂਝਲਾ** (ਸ਼ੇਰਪੁਰ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਤੁਸੀਂ ਅੱਧਾ ਘੰਟਾ ਹਾਊਸ ਦਾ ਟਾਈਮ ਵਧਾਇਆ ਹੈ । ਤਿੰਨ ਵਜੇ ਤੱਕ ਹਾਊਸ ਦਾ ਟਾਈਮ ਕੀਤਾ ਸੀ ।

**ਮਾਨਯੋਗ ਸਪੀਕਰ** : ਠੀਕ ਹੈ, ਜੇਕਰ ਬੋਲਣਾ ਚਾਹੁੰਦੇ ਹੋ ਤਾਂ ਬੋਲ ਲਓ ।

**ਸਰਦਾਰ ਗੋਬਿੰਦ ਸਿੰਘ ਕਾਂਝਲਾ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

[ਸਰਦਾਰ ਗੋਬਿੰਦ ਸਿੰਘ ਕਾਂਝਲਾ]

"ਕਿ ਇਹ ਸਦਨ ਰਾਜ ਸਰਕਾਰ ਨੂੰ ਰਾਜ ਵਿੱਚ ਜ਼ਮੀਨ ਹੇਠਲੇ ਪਾਣੀ ਦੇ ਘਟ ਰਹੇ ਪੱਧਰ ਨੂੰ ਰੋਕਣ ਲਈ ਰਾਜ ਸਰਕਾਰ ਨੂੰ ਢੁਕਵੇਂ ਅਤੇ ਪ੍ਰਭਾਵੀ ਕਦਮ ਚੁੱਕਣ ਲਈ ਸਿਫਾਰਸ਼ ਕਰਦਾ ਹੈ।"

(ਇਸ ਵੇਲੇ ਸਰਕਾਰੀ ਬੈਂਚਾਂ ਦੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੋਂ ਉਠ ਕੇ ਸਦਨ ਤੋਂ ਬਾਹਰ ਜਾਣਾ ਸ਼ੁਰੂ ਹੋ ਗਏ।)

(ਵਿਰੋਧੀ ਧਿਰਾਂ ਵੱਲੋਂ ਆਵਾਜ਼ਾਂ : ਭੱਜ ਗਏ, ਦੌੜ ਗਏ, ਚਲੇ ਗਏ।)

ਮਾਨਯੋਗ ਸਪੀਕਰ ਸਾਹਿਬ ; ਮੈਂ ਹੁਣ ਕੀ ਬੋਲਾਂ, ਇਹ ਤਾਂ (ਟਰੈਜ਼ਰੀ ਬੈਂਚਾਂ ਵਾਲੇ) ਸਾਰੇ ਉਠ ਕੇ ਚਲੇ ਗਏ ਹਨ।

**MR. SPEAKER** : Nobody wants to speak ? O.K.

The House stands adjourned till 2.00 P.M. on Monday, the 6th March, 2006.

*2.32 P.M.

(The Sabha then* adjourned till 2.00 P.M. on Monday, the 6th March, 2006).

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—5561/305 ਕਾਪੀਆਂ

# PUNJAB VIDHAN SABHA

## DEBATES



*Monday, the 6th March, 2006*

**Vol. XI - No. 8**

OFFICIAL REPORT




CONTENTS



**Punjab Vidhan Sabha Secretariat, Chandigarh.**

**Price : Rs.** 113-00

# PUNJAB VIDHAN SABHA

*Monday, the 6th March, 2006*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਸਵਾਰੀ ਭੱਤੇ ਦੀ ਅਦਾਇਗੀ

*1735. **ਸ਼੍ਰੀ ਅਸ਼ੋਕ ਸ਼ਰਮਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਿਵਲ ਸਕੱਤਰੇਤ, ਚੰਡੀਗੜ੍ਹ ਵਿੱਚ ਕੰਮ ਕਰ ਰਹੇ ਸੁਪਰਡੰਟਾਂ, ਅਧੀਨ ਸਕੱਤਰਾਂ ਅਤੇ ਉੱਪ ਸਕੱਤਰਾਂ ਨੂੰ ਕੋਈ ਸਵਾਰੀ ਭੱਤਾ ਦਿੱਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ ਅਤੇ ਕਿਸ ਦਰ ਤੇ ਦਿੱਤਾ ਜਾ ਰਿਹਾ ਹੈ ?

**Shri Surinder Singla :** Yes Sir. The State Government has been paying conveyance allowance at a uniform rate of Rs. 400/- P.M. since 1st August, 2004.

**ਸ਼੍ਰੀ ਅਸ਼ੋਕ ਸ਼ਰਮਾ** : ਸਪੀਕਰ ਸਾਹਿਬ, ਜਿਹੜਾ ਕਨਵੇਂਐਂਸ ਅਲਾਊਂਸ ਦਿੱਤਾ ਜਾ ਰਿਹਾ ਹੈ। ਸਿਵਲ ਸਕੱਤਰੇਤ ਵਾਂਗ ਜਿਹੜੇ ਦੂਸਰੇ 'ਏ' ਕਲਾਸ ਦਫ਼ਤਰ ਹਨ ਜਿਵੇਂ ਪੰਜਾਬ ਵਿਧਾਨ ਸਭਾ ਹੈ, ਹਾਈ ਕੋਰਟ ਹੈ, ਐਫ.ਸੀ. ਆਫਿਸਜ਼ ਹਨ, ਉਨ੍ਹਾਂ ਦਫਤਰਾਂ ਵਿੱਚ ਵੀ ਜੋ 'ਏ' ਕਲਾਸ ਅਫਸਰ ਹਨ, ਕੀ ਉਨ੍ਹਾਂ ਨੂੰ ਵੀ ਇਸ ਆਧਾਰ ਤੇ ਕਨਵੇਂਐਂਸ ਅਲਾਊਂਸ ਦੇਣ ਸਬੰਧੀ ਸਰਕਾਰ ਕੋਲ ਕੋਈ ਪ੍ਰੋਪੋਜ਼ਲ ਆਈ ਹੈ ?

**ਮੰਤਰੀ** : ਇਹ ਪਹਿਲਾਂ ਪੰਜਾਬ ਸਕੱਤਰੇਤ ਸਰਵਿਸਜ਼ ਦੇ ਅਫਸਰਾਂ ਨੇ ਰੀਪਰੀਜੈਂਟ ਕੀਤਾ ਸੀ ਕਿ ਉਨ੍ਹਾਂ ਨੂੰ ਸਿਵਲ ਸਕੱਤਰੇਤ ਦੇ ਪਰਸਨਲ ਸਟਾਫ ਦੇ ਪੈਟਰਨ ਤੇ ਕਨਵੇਂਐਂਸ ਅਲਾਊਂਸ ਦਿੱਤਾ ਜਾਵੇ। ਅਸੀਂ ਉਨ੍ਹਾਂ ਦੀ ਡਿਮਾਂਡ ਪ੍ਰਵਾਨ ਕੀਤੀ ਹੈ ਅਤੇ ਉਨ੍ਹਾਂ ਨੂੰ ਮਿਤੀ 1 ਅਗਸਤ, 2004 ਤੋਂ ਪਰਸਨਲ ਸਟਾਫ ਦੇ ਆਧਾਰ ਤੇ 400 ਰੁਪਿਆ ਪ੍ਰਤੀ ਮਹੀਨਾ ਦੀ ਦਰ ਨਾਲ ਕਨਵੇਂਐਂਸ ਅਲਾਊਂਸ ਦੇ ਰਹੇ ਹਾਂ। ਸਿਮੀਲਰ ਅਲਾਊਂਸ ਵਾਸਤੇ ਕੁਝ ਹੋਰ ਡਿਮਾਂਡਜ਼ ਆਈਆਂ ਹਨ। ਇਹ ਇਸ ਵੇਲੇ ਐਡਮਨਿਸਟਰੇਟਿਵ ਡਿਪਾਰਟਮੈਂਟ ਕੋਲ ਹਨ। ਸਾਡੇ ਕੋਲ ਜਦੋਂ ਇਹ ਪ੍ਰੋਪੋਜਲ ਆਵੇਗੀ ਤਾਂ ਅਸੀਂ ਜ਼ਰੂਰ ਕਨਸਿਡਰ ਕਰਾਂਗੇ।

---

## ਟੈਲੀਫੋਨ ਦੇ ਖਰਚਿਆਂ ਦੀ ਵਸੂਲੀ

*1533. **ਸ਼੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਭਵਨ, ਨਵੀਂ ਦਿੱਲੀ ਦੇ ਕਮਰਿਆਂ ਵਿਚ ਰਹਿਣ ਵਾਲੇ ਵਿਅਕਤੀਆਂ ਤੋਂ ਟੈਲੀਫੋਨ ਕਾਲਾਂ ਤੇ ਖਰਚ ਵਸੂਲ ਕੀਤੇ ਜਾਂਦੇ ਹਨ, ਜੇਕਰ ਅਜਿਹਾ ਹੋਵੇ, ਤਾਂ ਸਾਲ 2003-2004 ਅਤੇ 2004-2005 ਲਈ ਵਸੂਲ ਕੀਤੀ ਗਈ/ਵਸੂਲ ਕੀਤੀ ਜਾਣ ਵਾਲੀ ਰਕਮ ਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਹਾਂ ਜੀ। ਸਾਲ 2003-2004 ਅਤੇ 2004-2005 ਦੌਰਾਨ ਵਸੂਲ ਕੀਤੀ ਗਈ/ਵਸੂਲ ਕੀਤੀ ਜਾਣ ਵਾਲੀ ਰਕਮ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

| ਸਾਲ | ਵਸੂਲੀ ਗਈ ਰਕਮ | ਵਸੂਲ ਕੀਤੀ ਜਾਣ ਵਾਲੀ ਰਕਮ |
|---|---|---|
| 2003-2004 | 66,252.00 ਰੁਪਏ | ਨਿੱਲ |
| 2004-2005 | 26,510.00 ਰੁਪਏ | ਨਿੱਲ |

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ , ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਅਮਾਊਂਟ ਦੀ ਰਿਕਵਰੀ, ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਕੀਤੀ ਗਈ ਹੈ। ਉਹ ਕਿਸੇ ਰੀਸੀਟ ਦੇ ਅਗੇਂਸਟ ਕੀਤੀ ਗਈ ਹੈ ਜਾਂ ਫਿਰ ਉਸ ਦਾ ਮੋਡ ਆਫ ਰਿਕਵਰੀ ਕੀ ਸੀ ?

**ਮੁੱਖ ਮੰਤਰੀ** : ਜਿਹੜੀ ਵੀ ਅਮਾਊਂਟ ਚਾਰਜਿਜ਼ ਹੁੰਦੀ ਹੈ ਉਹ ਕਿਸੇ ਰਸੀਟ ਜਾਂ ਬਿੱਲ ਦੇ ਅਗੇਂਸਟ ਹੀ ਹੋਈ ਹੈ। ਇਹ ਨਹੀਂ ਕਿ ਐਵੇਂ ਹੀ ਕਿਸੇ ਨੂੰ ਪੈਸਾ ਫੜਾ ਦਿੱਤਾ। ਜਿਹੜੀ 66,000/- ਜਾਂ 26,000/- ਦੀ ਫਿੱਗਰ ਹੈ ਇਹ ਰਸੀਟ ਦੇ ਅਗੇਂਸਟ ਰਿਕਵਰ ਹੋਈ ਹੈ ਅਤੇ ਅਕਾਊਂਟ ਫਾਰ ਵੀ ਹੋਈ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਕਿਸੇ ਪਬਲਿਕ ਦਾ ਸਵਾਲ ਨਹੀਂ ਹੈ। ਇਹ ਸਾਡਾ ਆਪਣੇ ਨਿਜੀ ਐਕਸਪੀਰੀਐਂਸ ਤੋਂ ਸਵਾਲ ਹੈ। ਅਸੀਂ ਵੀ ਉਥੇ ਜਾ ਕੇ ਠਹਿਰਦੇ ਹਾਂ। ਜਾਣ ਲੱਗਿਆਂ ਉਹ ਸਾਨੂੰ ਪੁੱਛ ਲੈਂਦੇ ਹਨ ਕਿ ਤੁਸੀਂ ਕੋਈ ਟੈਲੀਫੂਨ ਤਾਂ ਨਹੀਂ ਕੀਤਾ ਜੇਕਰ ਕੀਤਾ ਹੈ 10 ਰੁਪਏ ਦੇ ਜਾਓ। ਜੇਕਰ ਜ਼ਿਆਦਾ ਕੀਤਾ ਹੈ ਤਾਂ ਉਹ 20 ਰੁਪਏ ਸਾਡੇ ਕੋਲੋਂ ਇਸ ਤਰ੍ਹਾਂ ਹੀ ਲੈਂਦੇ ਰਹਿੰਦੇ ਸੀ। ਮੈਂ ਮੁੱਖ ਮੰਤਰੀ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਵੀ ਰਕਮ ਮੈਂਬਰ ਸਾਹਿਬਾਨ ਤੋਂ ਜਾਂ ਪ੍ਰਾਈਵੇਟ ਆਕੂਪੈਂਟਸ ਤੋਂ ਰਿਕਵਰ ਹੋਈ ਹੈ, ਇਹ ਕਿਸ ਤਰ੍ਹਾਂ ਰਿਕਵਰ ਹੋਈ ਹੈ, ਕਿਸ ਰਸੀਟ ਦੇ ਅਗੇਂਸਟ ਹੋਈ ਹੈ। ਕੀ ਇਸ ਬਾਰੇ ਮੁੱਖ ਮੰਤਰੀ ਸਾਹਿਬ ਕੋਈ ਪੁੱਛ-ਗਿੱਛ ਕਰਨਗੇ।

**ਮੁੱਖ ਮੰਤਰੀ** : ਮੈਨੂੰ ਪਹਿਲਾਂ ਦਾ ਪਤਾ ਨਹੀਂ ਪ੍ਰੰਤੂ ਹੁਣ ਜਿਹੜੀ ਵੀ ਰਿਕਵਰੀ ਹੁੰਦੀ ਹੈ ਉਹ ਬਿਲਿੰਗ ਦੇ ਅਗੇਂਸਟ ਹੁੰਦੀ ਹੈ।

---

## ਸੜਕ ਦੁਰਘਟਨਾਵਾਂ ਦੀ ਗਿਣਤੀ

*1582 (1) ਸਰਦਾਰ ਸੁਰਜੀਤ ਸਿੰਘ ਧੀਮਾਨ
(2) ਸ਼੍ਰੀ ਜੁਗਲ ਕਿਸ਼ੋਰ ਸ਼ਰਮਾ } : ਕੀ ਮੁੱਖ ਮੰਤਰੀ
(3) ਕੈਪਟਨ ਬਲਬੀਰ ਸਿੰਘ ਬਾਠ

ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 2004 ਤੋਂ ਲੈ ਕੇ ਦਸੰਬਰ, 2005 ਦੇ ਦੌਰਾਨ ਰਾਜ ਵਿਚ ਰਜਿਸਟਰ ਹੋਈਆਂ ਸੜਕ ਦੁਰਘਟਨਾਵਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਦੁਰਘਟਨਾਵਾਂ ਦੇ ਮੁੱਖ ਕਾਰਣ ਕੀ ਹਨ ਅਤੇ ਇਨ੍ਹਾਂ ਦੁਰਘਟਨਾਵਾਂ ਵਿਚ ਕਿੰਨੀਆਂ ਮੌਤਾਂ ਹੋਈਆਂ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਦੁਰਘਟਨਾਵਾਂ ਵਿਚ ਕੁੱਝ ਓਵਰ-ਲੋਡ ਟ੍ਰੈਕਟਰ-ਟਰਾਲੀਆਂ ਵੀ ਸ਼ਾਮਲ ਸਨ, ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਦੁਰਘਟਨਾਵਾਂ ਦੀ ਗਿਣਤੀ ਨੂੰ ਘਟਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**Captain Amrinder Singh :** Reply is laid on the table of the House as per Annexure.

## ANNEXURE

(A) The total number of road accidents registered in Punjab from January, 2004 to December, 2005 is 8867 and 5356 persons were killed.

**The Major reasons of these accidents are as under :—**

(i) Rash and negligent driving due to ill trained drivers specially of commercial vehicles.

(ii) Easy availability of driving licences without proper test.

(iii) Use of commercial vehicles to ferry human beings.

(iv) Over speeding and wrong overtaking.

(v) Over loading in trucks and tractor-trolleys.

(vi) Rapid increase in the number of vehicles.

(vii) Lack of proper traffic infrastructure on the roads.

**[Chief Minister]**

(B) During the period from 1st January, 2004 to 31st December, 2005, 142 tractors-trolleys were involved in road accidents.

**Steps taken by Govt. (Traffic Wing) are as under :—**

(i) **Highway Patrol :** At present 40 retrofitted Highway Patrol vehicles are operational round the clock on accident-prone stretches of National and State Highways. These are fully equipped for relief and rescue, as well as enforcement functions. 24 more are being added shortly.

(ii) **Traffic Aid Posts :** At present 75 Traffic Aid-Posts (TAPS) are operational round the clock in the State. All these Traffic Aid-Posts are manned by trained police Personel who have been specially trained for relief and rescue work in case of accidents and other emergencies.

(iii) **Traffic Help Line** : Traffic Wing in association with Airtel is launching a traffic help line with a short dialing code of "1111". Any person in distress on National and State Highways can dial the number and the call will automatically land on the mobile phone of the nearest Highway patrol vehicle.

(iv) **Traffic Education Cell** : Traffic Education Cells have been, established in all the police districts. These traffic education cells have been educating children of schools/colleges, member of truck unions/tempo unions, rickshaw union etc. about traffic rules and regulations.

(v) **Book on Traffic Education :** The Traffic Wing in association with an NGO-SAATH. (Society on Accident Aid & Traffic Help) has prepared books on traffic education for School children from Classes I to VIII.

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ ਤਕਰੀਬਨ 5-6 ਹਜ਼ਾਰ ਮੌਤਾਂ ਹਰ ਸਾਲ ਹੋ ਜਾਂਦੀਆਂ ਹਨ। ਮੈਂ ਮੁੱਖ ਮੰਤਰੀ ਸਾਹਿਬ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਅਜਿਹੀਆਂ ਮੌਤਾਂ ਜਿਹੜੀਆਂ ਹਾਦਸਿਆਂ ਕਾਰਨ ਹੁੰਦੀਆਂ ਹਨ, ਉਨ੍ਹਾਂ ਨੂੰ ਕੋਈ ਐਕਸ-ਗਰੇਸ਼ੀਆ ਗਰਾਂਟ ਦੇਣ ਬਾਰੇ ਸਰਕਾਰ ਵਿਚਾਰ ਕਰ ਰਹੀ ਹੈ ?

**ਮੁੱਖ ਮੰਤਰੀ** : ਅਜਿਹੀ ਕੋਈ ਗੱਲ ਨਹੀਂ ਹੈ। ਜਿਹੜੀਆਂ ਇਸ ਤਰ੍ਹਾਂ ਐਕਸੀਡੈਂਟਾਂ ਵਿੱਚ ਮੌਤਾਂ ਹੁੰਦੀਆਂ ਹਨ, ਇਨ੍ਹਾਂ ਦੀ ਸਾਲ 2004-2005 ਵਿੱਚ ਗਿਣਤੀ 5356 ਹੈ ਅਤੇ ਕੁੱਲ ਐਕਸੀਡੈਂਟਾਂ ਦੀ ਗਿਣਤੀ 8867 ਹੈ। ਇਹ ਮੌਤਾਂ ਕਿਸੇ ਅਣਗਹਿਲੀ ਕਾਰਨ ਡਰਾਈਵਿੰਗ ਕਰਨ ਕਰਕੇ ਹੋਈਆਂ ਹਨ, ਇਸ ਕਰਕੇ ਐਕਸ-ਗਰੇਸ਼ੀਆ ਦੇਣ ਬਾਰੇ ਕੋਈ ਵਿਚਾਰ ਨਹੀਂ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਇਕ ਸਵਾਲ ਹੋਰ ਪੰਜਾਬ ਦੇ ਭਲੇ ਲਈ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਜਿਹੜੀਆਂ ਗੱਡੀਆਂ ਦੇ ਐਕਸੀਡੈਂਟ ਹੋ ਜਾਂਦੇ ਹਨ ਉਹ ਕਿੰਨਾ-ਕਿੰਨਾ ਚਿਰ ਸੜਕਾਂ ਤੇ ਖੜ੍ਹੀਆਂ ਰਹਿੰਦੀਆਂ ਹਨ ਅਤੇ ਉਨ੍ਹਾਂ ਨੂੰ ਤੁਰੰਤ ਨਹੀਂ ਹਟਾਇਆ ਜਾਂਦਾ। ਕੀ ਉਨ੍ਹਾਂ ਨੂੰ ਤੁਰੰਤ ਹਟਾਉਣ ਲਈ ਕੀ ਕੋਈ ਆਦੇਸ਼ ਜਾਂ ਹੁਕਮ ਹਨ ? ਉਨ੍ਹਾਂ ਐਕਸੀਡੈਂਟਲ ਵਹੀਕਲਜ਼ ਨੂੰ ਸੜਕਾਂ ਤੋਂ ਤੁਰੰਤ ਨਾ ਹਟਾਉਣ ਕਾਰਨ ਉਹ ਵੀ ਐਕਸੀਡੈਂਟਸ ਦਾ ਇੱਕ ਕਾਰਨ ਬਣਦੇ ਹਨ। ਕੀ ਮੁੱਖ ਮੰਤਰੀ ਜੀ ਇਸ ਸਬੰਧ ਵਿੱਚ ਕੋਈ ਹੁਕਮ ਜਾਰੀ ਕਰਨ ਦੀ ਖੇਚਲ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੰਸਪੈਕਸ਼ਨ ਆਫ਼ ਵਹੀਕਲਜ਼ ਤਾਂ ਹੁੰਦੀ ਰਹਿੰਦੀ ਹੈ ਲੇਕਿਨ ਜਿੱਥੇ ਪੁਲਿਸ ਦੇਖਦੀ ਹੈ, ਜਿੱਥੇ ਖਰਾਬ ਹਾਲਤ ਵਿੱਚ ਗੱਡੀ ਹੈ, ਪੁਲਿਸ ਵਲੋਂ ਉਨ੍ਹਾਂ ਦੇ ਚਲਾਨ ਕੱਟੇ ਜਾਂਦੇ ਹਨ। ਤਦੇ ਹੀ ਟਰੈਫਿਕ ਡਿਸਪਲਿਨ ਹੁੰਦਾ ਹੈ ਪਰ ਜੇਕਰ ਕੋਈ ਸਪੈਸੀਫਿਕ ਗੱਲ ਇਨ੍ਹਾਂ ਦੇ ਧਿਆਨ ਵਿੱਚ ਹੈ ਤਾਂ ਮੈਨੂੰ ਦੱਸ ਦੇਣ। ਅਸੀਂ ਟਰੈਫਿਕ ਕੰਟਰੋਲ ਲਈ ਟਰੈਫਿਕ ਵਿੰਗ ਬਣਾਇਆ ਹੈ, ਅਸੀਂ ਟਰੈਫਿਕ ਪੋਸਟ ਬਣਾਏ ਹਨ, ਹੈਲਪ ਲਾਈਨ ਸਾਡੀ ਹੈ 1111 ਅਤੇ ਉਸ ਤੋਂ ਕੋਈ ਵੀ ਟੈਲੀਫੋਨ ਕਰਕੇ ਸਹਾਇਤਾ ਲੈ ਸਕਦਾ ਹੈ ਅਤੇ ਉਨ੍ਹਾਂ ਵੱਲੋਂ ਪ੍ਰਕਾਸ਼ਨਰੀ ਸਟੈਪਸ ਲਏ ਜਾਂਦੇ ਹਨ। ਲੇਕਿਨ ਹਰ ਵਹੀਕਲ ਦੀ ਸਾਰੇ ਦੇਸ਼ ਅਤੇ ਸੂਬੇ ਵਿੱਚ ਹਾਲਤ ਕੀ ਹੈ, ਅਸੀਂ ਸਾਰੇ ਜਾਣਦੇ ਹਾਂ ਪਰ ਫਿਰ ਵੀ ਅਸੀਂ ਚੈੱਕ ਕਰਦੇ ਹਾਂ।

**ਕੈਪਟਨ ਬਲਬੀਰ ਸਿੰਘ ਬਾਠ** : ਸਰ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ। ਮੇਰਾ ਸਵਾਲ ਸੀ ਕਿ ਜਿਹੜੀਆਂ ਗੱਡੀਆਂ ਦੇ ਐਕਸੀਡੈਂਟਸ ਹੋ ਜਾਂਦੇ ਹਨ, ਉਹ ਕਈ-ਕਈ ਦਿਨ ਸੜਕਾਂ ਤੇ ਖੜ੍ਹੀਆਂ ਰਹਿੰਦੀਆਂ ਹਨ ਜਿਨ੍ਹਾਂ ਕਾਰਨ ਹੋਰ ਐਕਸੀਡੈਂਟਸ ਹੁੰਦੇ ਹਨ। ਕੀ ਉਨ੍ਹਾਂ ਨੂੰ ਤੁਰੰਤ ਸੜਕਾਂ ਤੋਂ ਹਟਾਉਣ ਦਾ ਕੋਈ ਪ੍ਰਬੰਧ ਕੀਤਾ ਜਾਵੇਗਾ ? ਇਹ ਠੀਕ ਹੈ ਕਿ ਪੁਲਿਸ ਪੋਸਟ ਲਗਾ ਦਿੱਤੇ ਗਏ ਹਨ ਅਤੇ ਹੈਲਪ ਲਾਈਨ ਵੀ ਹੈ ਪਰ ਜਿਹੜੀਆਂ ਗੱਡੀਆਂ ਸੜਕਾਂ ਤੇ ਕਈ-ਕਈ ਦਿਨ ਖੜ੍ਹੀਆਂ ਰਹਿੰਦੀਆਂ ਹਨ ਉਹ ਐਕਸੀਡੈਂਟਸ ਦਾ ਕਾਰਨ ਬਣਦੀਆਂ ਹਨ, ਉਨ੍ਹਾਂ ਨੂੰ ਤੁਰੰਤ ਹਟਾਉਣ ਲਈ ਕੀ ਕੋਈ ਪ੍ਰਬੰਧ ਕੀਤਾ ਜਾਵੇਗਾ ?

**ਮੁੱਖ ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਵਹੀਕਲਜ਼ ਦੀ ਇੰਸਪੈਕਸ਼ਨ, ਇੰਸਪੈਕਟਰਜ਼ ਆਫ ਟਰੈਫਿਕ ਵਲੋਂ ਹੁੰਦੀ ਰਹਿੰਦੀ ਹੈ ਅਤੇ ਓਵਰ ਲੋਡਿੰਗ ਵੀ ਚੈਕ ਹੁੰਦੀ ਹੈ ਜਿੱਥੋਂ ਤੱਕ ਮੈਂਟੀਨੈਂਸ ਆਫ ਵਹੀਕਲਜ਼ ਦੀ ਗੱਲ ਹੈ ਨਾਰਮਲੀ ਹੁੰਦੀ ਰਹਿੰਦੀ ਹੈ। ਓਵਰਲੋਡਿੰਗ ਦੇ ਚਲਾਨ ਹੁੰਦੇ ਰਹਿੰਦੇ ਹਨ। We tried to do all these things. Challans are being made to maintain discipline and regulate the traffic.

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *1672

*1672. (ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਗੜ੍ਹਦੀਵਾਲਾ ਕਸਬੇ ਦੇ ਨੇੜੇ ਹੱਡਾਰੋੜੀ ਦੀ ਥਾਂ

*1686. **ਸ਼੍ਰੀ ਦੇਸ ਰਾਜ ਧੁੱਗਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਕਸਬਾ ਗੜ੍ਹਦੀਵਾਲਾ ਵਿਚ ਹੱਡਾਰੋੜੀ ਦੀ ਥਾਂ ਵਸਨੀਕਾਂ ਲਈ ਵਾਤਾਵਰਣ ਨਾਲ ਸਬੰਧਤ ਮੁਸ਼ਕਲਾਂ ਪੈਦਾ ਕਰ ਰਹੀ ਹੈ ਕਿਉਂਕਿ ਅਬਾਦੀ ਦੇ ਵੱਧਣ ਨਾਲ ਰਿਹਾਇਸ਼ ਇਸਦੇ ਨੇੜੇ ਆ ਗਈ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਹੱਡਾਰੋੜੀ ਦੀ ਥਾਂ ਨੂੰ ਕਿਸੇ ਹੋਰ ਥਾਂ ਤੇ ਬਦਲਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ, ਇਸ ਨੂੰ ਕਦੋਂ ਤਕ ਬਦਲੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ** : (ੳ) ਹਾਂ, ਜੀ।

(ਅ) ਯੋਗ ਜ਼ਮੀਨ ਉਪਲਬਧ ਹੋਣ ਤੇ ਹੱਡਾਰੋੜੀ ਨੂੰ ਸਿ਼ਫ਼ਟ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਸਵਾਲ ਕੀਤਾ ਸੀ, ਪਰ ਇਹ ਹੱਡਾਰੋੜੀ ਕਾਫੀ ਅਰਸੇ ਤੋਂ ਚੁੱਕੀ ਨਹੀਂ ਗਈ। ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਹ ਕਿੰਨੇ ਸਮੇਂ ਵਿੱਚ ਉਥੋਂ ਸ਼ਿ਼ਫ਼ਟ ਹੋ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ ਔਰ ਨਗਰ ਕੌਂਸਲ ਵਾਲੇ ਕੋਸ਼ਿਸ਼ ਕਰ ਰਹੇ ਹਨ ਕਿ ਜ਼ਮੀਨ ਮਿਲ ਜਾਵੇ। ਜੇ ਜ਼ਮੀਨ ਉਪਲਬਧ ਨਹੀਂ ਹੋਵੇਗੀ ਤਾਂ ਫਿਰ ਜ਼ਮੀਨ ਐਕੁਆਇਰ ਕਰਕੇ, ਉਥੋਂ ਹੱਡਾਰੋੜੀ ਸਿ਼ਫ਼ਟ ਕਰ ਦੇਵਾਂਗੇ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਹੱਡਾਰੋੜੀ ਦਾ ਮਸਲਾ ਇਕੱਲਾ ਗੜ੍ਹਦੀਵਾਲਾ ਦਾ ਨਹੀਂ ਹੈ ਅਤੇ ਇਹ ਆਮ ਵੇਖਣ ਵਿਚ ਆਇਆ ਹੈ ਕਿ ਜੀ.ਟੀ. ਰੋਡ ਦੇ ਕਿਨਾਰੇ ਜਾਂ ਵੱਡੇ ਸ਼ਹਿਰਾਂ ਜਾਂ ਕਸਬਿਆਂ ਦੇ ਨੇੜੇ ਹੱਡਾਰੋੜੀ ਸੁੱਟੀ ਜਾਂਦੀ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਸਦੇ ਲਈ ਕੀ ਕੋਈ ਪਾਲਿਸੀ ਬਣਾ ਕੇ ਇਸ ਨੂੰ ਦੂਰ ਕਿਧਰੇ ਸ਼ਿਫਟ ਕੀਤਾ ਜਾਵੇਗਾ ?

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਕੀ ਕੋਈ ਪਾਲਿਸੀ ਬਣਾਵੋਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਦੇ ਦੇਣ, ਉਸ ਤੇ ਵਿਚਾਰ ਕਰ ਲਵਾਂਗੇ ਜੀ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਇਸੇ ਸਵਾਲ ਨਾਲ ਹੀ ਸਬੰਧ ਰੱਖਦਾ ਹੈ ਜੀ। ਸਪੀਕਰ ਸਾਹਿਬ, ਮੈਂ ਤਾਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਨ ਰੋਡ ਤੇ ਵੀ ਸੜਕ ਦੇ ਕਿਨਾਰੇ ਹੱਡੀਰੋੜੀ ਸੁੱਟੀ ਜਾਂਦੀ ਹੈ, ਕੀ ਉਨ੍ਹਾਂ ਨੂੰ ਸ਼ਿਫਟ ਕੀਤਾ ਜਾਵੇਗਾ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)।

---

## ਸਰਬਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਲਈ ਗ੍ਰਾਂਟਾਂ

*1685. **ਸ੍ਰੀ ਦੇਸ ਰਾਜ ਧੁੱਗਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2003 ਵਿਚ ਹੋਈਆਂ ਚੋਣਾਂ ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਦੇ ਭੂੰਗਾ, ਦਸੂਹਾ ਅਤੇ ਟਾਂਡਾ ਬਲਾਕਾਂ ਵਿਚ ਸਰਬਸੰਮਤੀ ਨਾਲ ਚੁਣੀਆਂ ਗਈਆਂ ਗ੍ਰਾਮ ਪੰਚਾਇਤਾਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਕਿੰਨੀਆਂ ਗ੍ਰਾਮ ਪੰਚਾਇਤਾਂ ਨੂੰ ਹੁਣ ਤਕ 2 ਲੱਖ ਰੁਪਏ ਦੀ ਵਿਸ਼ੇਸ਼ ਗ੍ਰਾਂਟ ਦਿੱਤੀ ਗਈ ਹੈ ਅਤੇ ਬਾਕੀ ਰਹਿੰਦੀਆਂ ਪੰਚਾਇਤਾਂ ਨੂੰ ਉਕਤ ਗ੍ਰਾਂਟ ਕਦੋਂ ਤਕ ਦਿੱਤੇ ਜਾਣ ਦੀ ਸੰਭਾਵਨਾ ਹੈ।

**ਸਰਦਾਰ ਲਾਲ ਸਿੰਘ :** ਸ਼੍ਰੀਮਾਨ ਜੀ,

ਹੁਸ਼ਿਆਰਪੁਰ ਜ਼ਿਲ੍ਹੇ ਦੇ ਬਲਾਕ ਭੂੰਗਾ, ਦਸੂਹਾ ਅਤੇ ਟਾਂਡਾ ਵਿੱਚ ਸਰਬਸੰਮਤੀ ਨਾਲ ਚੁਣੀਆਂ ਗਰਾਮ ਪੰਚਾਇਤਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | ਬਲਾਕ ਦਾ ਨਾਂ | ਸਰਬ ਸੰਮਤੀ ਨਾਲ ਚੁਣੀਆਂ ਪੰਚਾਇਤਾਂ ਦੀ ਗਿਣਤੀ |
|---|---|---|
| 1. | ਭੂੰਗਾ | 37 |
| 2. | ਟਾਂਡਾ | 27 |
| 3. | ਦਸੂਹਾ | 20 |

ਉਕਤ ਗਰਾਮ ਪੰਚਾਇਤਾਂ ਵਿਚੋਂ 6 ਗਰਾਮ ਪੰਚਾਇਤਾਂ ਨੂੰ, 2-2, ਗਰਾਮ ਪੰਚਾਇਤਾਂ ਪ੍ਰਤੀ ਬਲਾਕ ਦੀ ਦਰ ਨਾਲ, ਗਰਾਂਟ ਦਿੱਤੀ ਜਾ ਚੁੱਕੀ ਹੈ। ਬਾਕੀ ਰਹਿੰਦੀਆਂ ਗਰਾਮ ਪੰਚਾਇਤਾਂ ਨੂੰ ਗਰਾਂਟ ਜਲਦੀ ਹੀ ਰਲੀਜ਼ ਕਰ ਦਿੱਤੀ ਜਾਵੇਗੀ।

**ਸ੍ਰੀ ਦੇਸ਼ ਰਾਜ ਧੁੱਗਾ :** ਸਪੀਕਰ ਸਾਹਿਬ, ਤਿੰਨ ਬਲਾਕਾਂ ਵਿੱਚ 84 ਪਿੰਡਾਂ ਦੀਆਂ ਪੰਚਾਇਤਾਂ ਦੀ ਸਰਬ-ਸੰਮਤੀ ਨਾਲ ਚੋਣ ਹੋਈ ਸੀ। ਇਹ ਸਰਕਾਰ ਬੜੇ ਦਾਅਵੇ ਕਰਦੀ ਹੈ ਕਿ ਅਸੀਂ ਉਨ੍ਹਾਂ ਨੂੰ ਉਤਸ਼ਾਹਿਤ ਕਰ ਰਹੇ ਹਾਂ ਅਤੇ ਮਜ਼ਬੂਤ ਕਰ ਰਹੇ ਹਾਂ ਪਰ ਜਿਨ੍ਹਾਂ ਪਿੰਡਾਂ ਵਿੱਚ ਸਰਬ-ਸੰਮਤੀ ਨਾਲ ਪੰਚਾਇਤਾਂ ਬਣੀਆਂ ਹਨ ਉਨ੍ਹਾਂ ਦਾ ਅੱਧੇ ਸਮੇਂ ਤੋਂ ਵੱਧ ਸਮਾਂ ਲੰਘ ਗਿਆ ਹੈ ਪਰ ਉਨ੍ਹਾਂ ਨੂੰ ਸਰਬ-ਸੰਮਤੀ ਵਾਲੀ ਗਰਾਂਟ ਨਹੀਂ ਮਿਲੀ, ਇਸਦਾ ਕੀ ਕਾਰਨ ਹੈ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕਾਰਨ ਪਤਾ ਹੈ। ਸਾਰੇ ਜੱਗ ਨੂੰ ਪਤਾ ਹੈ 31 ਮਾਰਚ, ਤੱਕ ਸਾਰੀਆਂ ਪੰਚਾਇਤਾਂ ਨੂੰ ਗ੍ਰਾਂਟ ਦੇਣੀ ਹੈ ਔਰ ਅਸੀਂ ਪੰਚਾਇਤਾਂ ਨੂੰ ਗਰਾਂਟ ਦੇਵਾਂਗੇ।

**ਸ੍ਰੀ ਦੇਸ ਰਾਜ ਧੁੱਗਾ :** ਸਪੀਕਰ ਸਾਹਿਬ, ਇਹ ਇੱਕ ਪਾਸੇ ਕਹਿ ਰਹੇ ਹਨ ਕਿ ਪੈਸੇ ਦਾ ਹੜ੍ਹ ਆ ਗਿਆ ਹੈ, ਫਲੱਡ ਆ ਗਿਆ ਹੈ। ਦੂਜੇ ਪਾਸੇ ਕਹਿੰਦੇ ਹਨ ਕਿ ਸਾਰਾ ਜੱਗ ਜਾਣਦਾ ਹੈ। ਪਿੰਡਾਂ ਦੇ ਅਧਿਕਾਰਾਂ ਦੀ ਗੱਲ ਹੈ, ਪੈਸੇ ਦੀ ਗੱਲ ਹੈ ਤੇ ਇਹ ਕਹਿ ਰਹੇ ਹਨ ਕਿ ਸਾਰਾ ਜੱਗ ਜਾਣਦਾ ਹੈ। ਜਿਹੜਾ ਜੱਗ ਜਾਣਦਾ ਹੈ, ਉਸ ਦੀ ਸੀ.ਡੀ. ਜਾਂ ਟੇਪ ਲਿਆ ਦੇਣ ਕਿ ਕਿਹੜਾ ਜੱਗ ਜਾਣਦਾ ਹੈ। ਇਨ੍ਹਾਂ ਨੇ ਜੱਗ ਜਾਣਨ ਦੀ ਗੱਲ ਕੀਤੀ ਹੈ।

**ਮਾਨਯੋਗ ਸਪੀਕਰ** : ਕੋਈ ਕੁਐਸਚਨ ਤਾਂ ਕੀਤਾ ਨਹੀਂ। ਉਨ੍ਹਾਂ ਨੇ ਕਿਹਾ ਹੈ ਕਿ 31 ਮਾਰਚ ਤੱਕ ਦੇਵਾਂਗੇ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਕੀ ਇਹ ਸਮਾਂ ਬੱਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਸਮਾਂ ਨੀਅਤ ਕਰ ਦਿੱਤਾ ਹੈ। 31 ਮਾਰਚ, 2006 ਤੱਕ ਭਾਵ ਇਸੇ ਸਾਲ ਗਰਾਂਟ ਦੇ ਦੇਵਾਂਗੇ।

---

## 24 ਘੰਟੇ ਬਿਜਲੀ ਸਪਲਾਈ ਸਕੀਮ ਅਧੀਨ ਲਿਆਂਦੇ ਗਏ ਪਿੰਡ

*1647. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਬਰਨਾਲਾ ਵਿਚ ਕੁੱਲ ਕਿੰਨੇ ਪਿੰਡ ਹਨ ਅਤੇ ਸਾਲ 2003-04, 2004-05 ਅਤੇ 2005-06 ਦੇ ਦੌਰਾਨ ਕਿੰਨੇ ਪਿੰਡਾਂ ਨੂੰ 24 ਘੰਟੇ ਬਿਜਲੀ ਸਪਲਾਈ ਸਕੀਮ ਅਧੀਨ ਲਿਆਂਦਾ ਗਿਆ ?

**ਸਰਦਾਰ ਲਾਲ ਸਿੰਘ** : ਬਰਨਾਲਾ ਬਲਾਕ ਵਿੱਚ ਕੁੱਲ 55 ਪਿੰਡ ਹਨ। ਸਾਲ 2003 ਤੋਂ ਪਹਿਲਾਂ 46 ਪਿੰਡ ਕਵਰ ਹੋ ਚੁੱਕੇ ਹਨ। 4, 4 ਅਤੇ 1 ਪਿੰਡ ਕ੍ਰਮਵਾਰ ਸਾਲ 2003-04, 2004-05 ਅਤੇ 2005-06 ਦੌਰਾਨ ਕਵਰ ਹੋ ਚੁੱਕੇ ਹਨ। ਇਸ ਸਮੇਂ ਸਾਰੇ 55 ਪਿੰਡ ਕਵਰ ਹੋ ਚੁੱਕੇ ਹਨ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਕਈ ਪਿੰਡਾਂ ਵਿੱਚ 15-16 ਘਰ ਪਿੰਡ ਤੋਂ ਬਾਹਰ ਕਿਲੋਮੀਟਰ ਡੇਢ ਕਿਲੋਮੀਟਰ ਤੱਕ ਇਕੱਠੇ ਰਹਿੰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੀ ਉਨ੍ਹਾਂ ਨੂੰ 24 ਘੰਟੇ ਬਿਜਲੀ ਦੇਣ ਦੀ ਪਰਪੋਜ਼ਲ ਹੈ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਪਹਿਲਾਂ ਹੀ 695 ਢਾਣੀਆਂ ਕਵਰ ਕੀਤੀਆਂ ਹਨ ਜਿਨ੍ਹਾਂ ਨੂੰ ਅਸੀਂ ਆਈਡੈਂਟੀਫਾਈ ਕੀਤਾ ਹੈ ਜਿਨ੍ਹਾਂ ਦੀ ਆਬਾਦੀ ਜ਼ਿਆਦਾ ਹੈ। ਇਸ ਤੋਂ ਇਲਾਵਾ ਤਕਰੀਬਨ 1985 ਢਾਣੀਆਂ ਰਹਿ ਗਈਆਂ ਹਨ ਅਤੇ ਅਸੀਂ ਇਨ੍ਹਾਂ ਨੂੰ 30 ਜੂਨ ਤੱਕ ਕਵਰ ਕਰ ਦਿਆਂਗੇ। ਬਾਕੀ ਜਿਹੜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਇਹ ਫਿਰ ਦੁਬਾਰਾ ਦੌਰ ਸ਼ੁਰੂ ਕਰਾਂਗੇ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਕਈ ਪਿੰਡਾਂ ਵਿੱਚ ਸਿੰਗਲ ਫੇਜ਼ ਬਿਜਲੀ ਦਿੱਤੀ ਗਈ ਹੈ। ਇੱਕ ਤਾਰ ਪਾ ਕੇ 24 ਘੰਟੇ ਬਿਜਲੀ ਸਪਲਾਈ ਕੀਤੀ ਗਈ ਹੈ ਜਿਸ ਕਰਕੇ ਉਥੇ ਨਾ ਤਾਂ ਆਟਾ ਚੱਕੀਆਂ ਚਲਦੀਆਂ ਹਨ ਅਤੇ ਨਾ ਹੀ ਪਾਣੀ ਸਪਲਾਈ ਦੇ ਟਿਊਬਵੈੱਲ ਚਲਦੇ ਹਨ। ਇਸ ਕਰਕੇ ਉਥੇ ਬੜੀ ਪਰਾਬਲਮ ਆ ਰਹੀ ਹੈ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਪਿੰਡਾਂ ਨੂੰ ਵੀ ਥ੍ਰੀ ਫੇਜ਼ ਬਿਜਲੀ ਦੇਣ ਦੀ ਪਰਪੋਜ਼ਲ ਹੈ ?

**ਮੰਤਰੀ** : ਸਪੀਕਰ ਸਾਹਿਬ, ਹਾਂ ਜੀ। ਪਹਿਲਾਂ ਸਿੰਗਲ ਫੇਜ਼ ਦਿੰਦੇ ਸੀ ਪਰ ਹੁਣ ਜਿੰਨੇ ਵੀ ਪਿੰਡ 24 ਘੰਟੇ ਵਿੱਚ ਕਵਰ ਕਰ ਰਹੇ ਹਾਂ, ਉਨ੍ਹਾਂ ਨੂੰ ਥ੍ਰੀ ਫੇਜ਼ ਕੁਨੈਕਸ਼ਨ ਹੀ ਦਿੰਦੇ ਹਾਂ। ਜਿਹੜੇ ਪਿੰਡ ਪਹਿਲਾਂ ਰਹਿ ਗਏ ਹਨ ਤੇ ਉਨ੍ਹਾਂ ਨੂੰ ਸਿੰਗਲ ਫੇਜ਼ ਬਿਜਲੀ ਦਿੱਤੀ ਹੈ, ਉਨ੍ਹਾਂ ਨੂੰ ਵੀ ਥ੍ਰੀ ਫੇਜ਼ ਵਿੱਚ ਲੈ ਕੇ ਆਵਾਂਗੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਹੈ ਕਿ ਪਿੰਡਾਂ ਨੂੰ ਬਿਜਲੀ 24 ਘੰਟੇ ਦਿੰਦੇ ਹਾਂ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਐਕਚੂਅਲੀ ਅਮਲੀ ਤੌਰ ਤੇ ਕਿੰਨੇ ਘੰਟੇ ਬਿਜਲੀ ਆਉਂਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਕਈ ਵਾਰ ਸਮੇਂ ਦੇ ਅਨੁਸਾਰ ਥੋੜ੍ਹੀ ਬਹੁਤ ਕੱਟ ਲੱਗਦੀ ਹੈ। ਵੈਸੇ ਇਨ੍ਹਾਂ ਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ਕਿ ਪਹਿਲਾਂ ਫੀਡਰ ਇਕੱਠੇ ਹੁੰਦੇ ਸਨ, ਪਿੰਡਾਂ ਅਤੇ ਟਿਊਬਵੈਲਾਂ ਦੇ ਅਤੇ ਟਿਊਬਵੈਲਾਂ ਤੇ 8-10 ਘੰਟੇ ਤੱਕ ਬਿਜਲੀ ਨਹੀਂ ਦਿੱਤੀ ਜਾ ਸਕਦੀ। ਇਸ ਕਰਕੇ ਹੁਣ ਹਰ ਪਿੰਡ ਵਿਚ ਵੱਖਰੇ-ਵੱਖਰੇ ਫੀਡਰ ਪਾਏ ਗਏ ਹਨ ਤਾਂ ਕਿ ਅਗਰ ਟਿਊਬਵੈਲ ਦਾ ਫੀਡਰ ਬੰਦ ਹੈ ਤਾਂ ਪਿੰਡ ਨੂੰ ਬਿਜਲੀ ਦਿੱਤੀ ਜਾ ਸਕੇ। ਕਦੀ ਕਦੀ ਹਾਲਾਤ ਅਨੁਸਾਰ ਜ਼ਰੂਰ ਘੱਟ-ਵੱਧ ਸਕਦੀ ਹੈ ਪਰ ਪਿੰਡਾਂ ਨੂੰ 24 ਘੰਟੇ ਬਿਜਲੀ ਦੇਣ ਨਾਲ ਜੋੜਿਆ ਗਿਆ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਬੜਾ ਸਪੈਸੀਫਿਕ ਸਵਾਲ ਹੈ ਪਰ ਅਫਸੋਸ ਹੈ ਕਿ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਕੋਈ ਘੁੰਮਣਘੇਰੀ ਵਾਲੀ ਗੱਲ ਨਹੀਂ ਹੈ। ਇਹ ਕਹਿੰਦੇ ਹਨ ਕਿ ਅਸੀਂ 24 ਘੰਟੇ ਬਿਜਲੀ ਸਪਲਾਈ ਕਰਦੇ ਹਾਂ, ਫੀਡਰ ਵੱਖ-ਵੱਖ ਕਰ ਦਿੱਤੇ ਹਨ, ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਮਲੀ ਤੌਰ ਤੇ 24 ਘੰਟੇ ਬਿਜਲੀ ਕਿੰਨੇ ਪਿੰਡਾਂ ਨੂੰ ਮਿਲਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਕਦੇ-ਕਦੇ ਪਰਾਬਲਮ ਆਉਂਦੀ ਹੈ ਪਰ ਅਸੀਂ 24 ਘੰਟੇ ਬਿਜਲੀ ਦਿੰਦੇ ਹਾਂ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਇੱਕ ਸ਼ਹਿਰੀ ਫੀਡਰ ਹਨ ਤੇ ਇੱਕ ਪਿੰਡ ਦੇ ਫੀਡਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿੰਡਾਂ ਤੇ ਸ਼ਹਿਰੀ ਫੀਡਰਾਂ ਵਿੱਚ ਕੋਈ ਫਰਕ ਤਾਂ ਨਹੀਂ ? ਕੀ ਬਰਾਬਰ ਦੇ ਕੱਟ ਲਗਾਓਗੇ ?

**ਮੰਤਰੀ** : ਨਹੀਂ ਜੀ। ਕੋਈ ਬਹੁਤਾ ਫਰਕ ਨਹੀਂ ਹੈ। ਬਰਾਬਰ ਹੀ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਇਸ ਫਰਕ ਦੀ ਪੜਤਾਲ ਕਰਨ ਵਾਸਤੇ ਕਿ ਪਿੰਡਾਂ ਨਾਲੋਂ ਸ਼ਹਿਰਾਂ ਵਿੱਚ ਫਰਕ ਤਾਂ ਨਹੀਂ ਰੱਖਿਆ ਜਾਂਦਾ, ਕੀ ਇਹ ਹਾਊਸ ਦੀ ਕਮੇਟੀ ਬਣਾਉਣਗੇ ਕਿ ਉਹ ਪੜਤਾਲ ਕਰਕੇ ਹਾਊਸ ਨੂੰ ਰਿਪੋਰਟ ਕਰੇ ?

**ਮੰਤਰੀ** : ਸਪੀਕਰ ਸਾਹਿਬ, ਇਹ ਹਰ ਗੱਲ ਹਾਊਸ ਦੀ ਕਮੇਟੀ ਨਾਲ ਜੋੜ ਲੈਂਦੇ ਹਨ। ਇਨ੍ਹਾਂ ਨੂੰ ਸਾਡੇ ਤੇ ਇਤਬਾਰ ਹੀ ਨਹੀਂ ਹੈ। ਇਹ ਕੋਈ ਸਪੈਸੀਫਿਕ ਦੱਸ ਦੇਣ, ਅਸੀਂ ਬਿਲਕੁਲ ਪੂਰੀ ਪੜਤਾਲ ਕਰਵਾਵਾਂਗੇ।

---

## ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਹੇਠ ਸੜਕਾਂ ਦੀ ਉਸਾਰੀ

***1607. ਕੈਪਟਨ ਬਲਬੀਰ ਸਿੰਘ ਬਾਠ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਚਾਰ ਸਾਲਾਂ ਦੌਰਾਨ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਹੇਠ ਰਾਜ ਵਿਚ ਉਸਾਰੀਆਂ ਗਈਆਂ ਸੜਕਾਂ ਦੇ ਵੇਰਵੇ ਕੀ ਹਨ ?

**Sardar Partap Singh Bajwa :** Under Prime Minister Gram Sarak Yojna, 388 new roads with length of 716.56 Km. have been constructed and 19 Nos. roads with length of 77.67 Km, have been upgraded during last 4 years. The list of completed roads is enclosed as per Annexure*—A, B, C, D & E.

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਨੂੰ ਜਵਾਬ ਤਾਂ ਹੁਣੇ ਹੀ ਮਿਲਿਆ ਹੈ ਅਤੇ ਮੈਂ ਇਸ ਨੂੰ ਪੜ੍ਹ ਵੀ ਨਹੀਂ ਸਕਿਆ ਕਿਉਂਕਿ ਇਹ ਬਹੁਤ ਵੱਡਾ ਪੁਲੰਦਾ ਹੈ। ਫਿਰ ਵੀ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਾਹਨੂੰਵਾਨ ਹਲਕੇ ਵਿੱਚ ਪਿਛਲੇ ਚਾਰ ਸਾਲਾਂ ਦੌਰਾਨ ਪ੍ਰਾਈਮ ਮਨਿਸਟਰ ਕੋਟੇ ਵਿਚੋਂ ਟੋਟਲ ਕਿੰਨੀਆਂ ਸੜਕਾਂ ਬਣੀਆਂ ਹਨ ਅਤੇ ਸ਼੍ਰੀ ਹਰਗੋਬਿੰਦ ਪੁਰ ਹਲਕੇ ਵਿੱਚ ਟੋਟਲ ਕਿੰਨੀਆਂ ਬਣੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਜਵਾਬ ਦਿੱਤਾ ਜਾ ਚੁੱਕਾ ਹੈ। ਮੈਂਬਰ ਸਾਹਿਬ ਜਵਾਬ ਪੜ੍ਹ ਕੇ ਆਉਣ। ਸਾਰਾ ਕੁਝ ਇਨ੍ਹਾਂ ਦੇ ਕੋਲ ਹੈ। ਜਦੋਂ ਸੈਸ਼ਨ ਖਤਮ ਹੋ ਜਾਵੇਗਾ ਤਾਂ ਇਹ ਆਰਾਮ ਨਾਲ ਪੜ੍ਹਨ। ਜੇਕਰ ਪੜ੍ਹ ਕੇ ਨਾ ਆਉਣ ਤਾਂ ਇਸ ਵਿੱਚ ਮੇਰਾ ਕਸੂਰ ਤਾਂ ਨਹੀਂ ਹੈ।

**ਮਾਨਯੋਗ ਸਪੀਕਰ** : ਸਵਾਲ ਦਾ ਜਵਾਬ ਤੁਹਾਡੇ ਕੋਲ ਆ ਗਿਆ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਪੁਲੰਦਾ ਤਾਂ ਹੁਣੇ ਹੀ ਦਿੱਤਾ ਗਿਆ ਹੈ ਅਤੇ ਪਹਿਲਾਂ ਜੋ ਸਵਾਲ ਪੁੱਛਿਆ ਸੀ, ਉਹ ਕੱਟ ਦਿੱਤਾ ਗਿਆ ਹੈ। ਚਲੋ, ਇਹ ਬੜੀ ਛੋਟੀ ਜਿਹੀ ਗੱਲ ਹੈ ਕਿ ਟੋਟਲ ਕਾਹਨੂੰਵਾਨ ਅਤੇ ਸ਼੍ਰੀ ਹਰਗੋਬਿੰਦਪੁਰ ਵਿੱਚ ਕਿੰਨੀਆਂ ਸੜਕਾਂ ਬਣੀਆਂ ਹਨ। ਇਹ ਦੱਸ ਦੇਣ। ਇਨ੍ਹਾਂ ਨੇ ਜਵਾਬ ਦੇਣਾ ਹੈ, ਇਹ ਦੱਸ ਦੇਣ। ਇਨ੍ਹਾਂ ਨੇ ਤਾਂ ਜਵਾਬ ਤਿਆਰ ਕੀਤਾ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਕੋਈ ਸਵਾਲ ਦੀ ਸਮਝ ਆਈ ਹੈ ? (ਹਾਸਾ) ਜੇਕਰ ਆਈ ਹੈ ਤਾਂ ਦੱਸੋ।

**ਮੰਤਰੀ** : ਇਨ੍ਹਾਂ ਦਾ ਸਵਾਲ ਸਾਰਾ ਸਮਝ ਆਇਆ ਹੈ। ਇਸੇ ਗੱਲ ਕਾਰਨ ਤਾਂ ਇੰਨਾ ਵੱਡਾ ਪੁਲੰਦਾ ਦਿੱਤਾ ਹੈ। ਇਨ੍ਹਾਂ ਨੂੰ ਕਿਸੇ ਗੱਲ ਦੀ ਗਲਤ ਫਹਿਮੀ ਨਾ ਰਹਿ ਜਾਵੇ, ਇਸ ਕਰਕੇ ਇਹ ਸਾਰਾ ਪੁਲੰਦਾ ਇਨ੍ਹਾਂ ਦੇ ਸਾਹਮਣੇ ਪੇਸ਼ ਕੀਤਾ ਹੈ ਜੀ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਪ੍ਰਧਾਨ ਮੰਤਰੀ ਯੋਜਨਾ ਅਧੀਨ ਬਣਾਈਆਂ ਹਨ, ਉਨ੍ਹਾਂ ਕਈ ਸੜਕਾਂ ਤੇ ਪ੍ਰੀਮਿਕਸ ਨਹੀਂ ਪਾਇਆ ਗਿਆ। ਉਨ੍ਹਾਂ ਸੜਕਾਂ ਉਤੇ ਪ੍ਰੀਮਿਕਸ ਕਦੋਂ ਤੱਕ ਪਵੇਗਾ, ਕੀ ਇਸ ਲਈ ਇਹ ਉਪਰਾਲਾ ਕਰ ਰਹੇ ਹਨ ?

*Placed in the Revisor Branch.

**ਮੰਤਰੀ** : ਸਰ, ਮੈਂ ਪੁਰਾਣੀਆਂ ਸੜਕਾਂ ਬਾਰੇ ਦੱਸਦਾ ਹਾਂ ਕਿ ਇਹੋ ਜਿਹੀ ਕੋਈ ਸੜਕ ਨਹੀਂ ਹੈ, ਜਿਸ ਤੇ ਪਰੀਮਿਕਸ ਨਾ ਪਿਆ ਹੋਵੇ। ਜਿਹੜੀਆਂ ਨਵੀਂਆਂ ਅੰਡਰ ਕੰਸਟਰਕਸ਼ਨ ਹਨ, ਪਹਿਲਾਂ ਸਰਦੀਆਂ ਦਾ ਮੌਸਮ ਸੀ ਅਤੇ ਹੁਣ ਦਿਨ ਖੁਲ੍ਹ ਰਹੇ ਹਨ, ਹੁਣ ਪਰੀਮਿਕਸ ਪੈਣਾ ਹੈ। ਪੁਰਾਣੀਆਂ ਬਾਰੇ ਜਿਸ ਤੇ ਪਰੀਮਿਕਸ ਨਾ ਪਿਆ ਹੋਵੇ, ਮੇਰੇ ਨੋਟਿਸ ਦੇ ਵਿੱਚ ਹੈ ਨਹੀਂ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਟਾਹਲੀਆਣਾ ਸਾਹਿਬ ਤੱਕ ਸੜਕ ਬਣੀ ਹੈ, ਉਥੇ ਇੱਕ ਸਾਲ ਤੋਂ ਪਰੀਮਿਕਸ ਨਹੀਂ ਪਿਆ। ਉਸ ਤੇ ਅੱਜ ਤੱਕ ਪਰੀਮਿਕਸ ਨਹੀਂ ਪਿਆ, ਬੇਸ਼ੱਕ ਤੁਸੀਂ ਜਾ ਕੇ ਦੇਖ ਲਓ। ਕੀ ਹੁਣ ਉਸ ਨੂੰ ਬਣਾਉਣ ਦਾ ਕੋਈ ਪ੍ਰੋਗਰਾਮ ਹੈ ?

**ਮੰਤਰੀ** : ਸਰ, ਇਸ ਤਰ੍ਹਾਂ ਦੀ ਕੋਈ ਸੜਕ ਮੇਰੇ ਨੋਟਿਸ ਵਿੱਚ ਨਹੀਂ ਹੈ। ਇਨ੍ਹਾਂ ਨੇ ਹੁਣ ਨੋਟਿਸ ਵਿੱਚ ਲਿਆਂਦਾ ਹੈ। ਸੌ ਫੀਸਦੀ ਇਹ ਕੰਮ ਹੋਵੇਗਾ। ਇਹ ਪਰੀਮਿਕਸ ਜ਼ਰੂਰ ਪਾ ਦੇਵਾਂਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ, I do not want to embarrass him. ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਪੰਜਾਬ ਵਿੱਚ ਪਿਛਲੇ ਤਿੰਨ-ਚਾਰ ਸਾਲਾਂ ਵਿੱਚ ਪ੍ਰਧਾਨ ਮੰਤਰੀ ਯੋਜਨਾ ਅਧੀਨ 700 ਕਿਲੋਮੀਟਰ ਸੜਕਾਂ ਬਣੀਆਂ ਹਨ। ਇਹ ਗਿਣਤੀ ਬਹੁਤ ਘੱਟ ਹੈ। ਮੈਂ ਤੁਹਾਡੀ ਮਾਰਫਤ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਹੈ ਕਿ ਪੰਜਾਬ ਵਿੱਚ 700 ਕਿਲੋਮੀਟਰ ਹੀ ਸੜਕਾਂ ਇਸ ਸਕੀਮ ਅਧੀਨ ਆਈਆਂ ਹਨ ਜਦੋਂ ਕਿ ਦੂਸਰੇ ਸੂਬਿਆਂ ਵਿੱਚ ਬੜਾ ਵੱਡਾ ਹਿੱਸਾ ਇਸ ਸਕੀਮ ਅਧੀਨ ਆਇਆ ਹੈ। ਇਸ ਦੀ ਕੀ ਵਜ੍ਹਾ ਹੈ ?

**Mr. Speaker :** Why discrimination with Punjab ?

**ਮੰਤਰੀ** : ਇਹ ਡਿਸਕ੍ਰਿਮੀਨੇਸ਼ਨ ਦੀ ਗੱਲ ਨਹੀਂ ਹੈ ਔਰ ਨਾ ਹੀ ਇੰਬੈਰਿਸਮੈਂਟ ਦੀ ਗੱਲ ਹੈ। ਇਹ ਤਾਂ ਬੜੀ ਖੁਸ਼ੀ ਦੀ ਗੱਲ ਹੈ ਕਿ Punjab has already taken a lead ahead of the country. ਇਸ ਦੇ ਵਿੱਚ ਉਨ੍ਹਾਂ ਨੇ ਬੇਸੀਕਲੀ ਇੱਕ ਰੂਲ ਬਣਾਇਆ ਹੈ ਕਿ ਜਿਹੜੇ ਪਿੰਡਾਂ ਵਿੱਚ ਛੋਟੀਆਂ-ਛੋਟੀਆਂ ਬਸਤੀਆਂ ਵਸ ਗਈਆਂ ਹਨ, ਡੇਰੇ ਵਸ ਗਏ ਹਨ, ਜਿਨ੍ਹਾਂ ਦੀ ਪਾਪੂਲੇਸ਼ਨ 500 ਜਾਂ 500 ਤੋਂ ਵੱਧ ਹੈ, ਉਨ੍ਹਾਂ ਨੂੰ ਫਸਟ ਲਿੰਕ ਦੇਣੀ ਹੈ। ਇਸ ਵਿੱਚ ਪੰਜਾਬ ਸਾਰੇ ਦੇਸ਼ ਨਾਲੋਂ ਅੱਗੇ ਹੈ ਅਤੇ ਤਕਰੀਬਨ ਪੰਜਾਬ 100% ਕਵਰ ਕੀਤਾ ਹੋਇਆ ਹੈ। ਸਾਡੇ ਕੋਲ ਸੜਕਾਂ ਹੈ ਹੀ ਨਹੀਂ ਸੀ, ਜਿਹੜੀਆਂ ਸਨ, ਉਹ ਆਲਰੇਡੀ ਕਵਰ ਹੋ ਗਈਆਂ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਇੱਕ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ ਚਾਹੇ ਇਹ ਉਸ ਦਾ ਜਵਾਬ ਦੇ ਦੇਣ ਜਾਂ ਨਾ ਦੇਣ। ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਾਰੇ ਪੰਜਾਬ ਦੇ ਵਿੱਚ 716 ਕਿਲੋਮੀਟਰ ਨਵੀਂਆਂ ਸੜਕਾਂ ਬਣੀਆਂ ਹਨ ਪਰ ਮੇਰੇ ਹਲਕੇ ਸ਼੍ਰੀ ਹਰਗੋਬਿੰਦਪੁਰ ਵਿਖੇ ਸਿਰਫ਼ ਢਾਈ ਕਿਲੋਮੀਟਰ ਸੜਕ ਬਣੀ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਦੱਸਣ ਕਿ ਇਹ ਕਾਹਨੂੰਵਾਨ ਹਲਕੇ ਦੇ ਹੀ ਮੰਤਰੀ ਹਨ ਜਾਂ ਫਿਰ ਸਾਰੇ ਪੰਜਾਬ ਦੇ ਮੰਤਰੀ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਤਾਂ ਮੈਂ ਹੀ ਦੇ ਦਿੰਦਾ ਹਾਂ। ਮੈਂ ਆਪਣੇ ਮੁੱਖ ਮੰਤਰੀ , ਕੈਪਟਨ ਅਮਰਿੰਦਰ ਸਿੰਘ ਜੀ ਦੀ ਮਰਜ਼ੀ ਨਾਲ ਸਾਰੇ ਪੰਜਾਬ ਦਾ ਹੀ ਮਨਿਸਟਰ ਹਾਂ। ਇਹ ਵੀ ਆਪਣੇ ਪੰਜ ਸਾਲਾਂ ਦੇ ਬਾਰੇ ਦਸ ਦੇਣ ਕਿ ਇਨ੍ਹਾਂ ਨੇ ਕੀ ਕੀਤਾ ਹੈ। ਸਾਰੇ ਕੰਮ ਚਲ ਰਹੇ ਹਨ...... (ਵਿਘਨ)...... ਇਸ ਦੇ ਰੂਲਜ਼ ਐਂਡ ਰੈਗੂਲੇਸ਼ਨਜ਼ ਹੁੰਦੇ ਹਨ......

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ, ਸ਼੍ਰੀ ਤਰਲੋਚਨ ਸਿੰਘ ਜੀ।

---

## ਨਵਾਂ ਸ਼ਹਿਰ ਵਿਖੇ ਬਾਈ-ਪਾਸ ਦੀ ਉਸਾਰੀ

***1659. ਸ਼੍ਰੀ ਤਰਲੋਚਨ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ ਵਿਖੇ ਬਾਈ-ਪਾਸ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹਾਂ ਜੀ। ਨਵਾਂ ਸ਼ਹਿਰ ਵਿਖੇ ਬਾਈ-ਪਾਸ ਬਣਾਉਣ ਦੀ ਤਜਵੀਜ਼ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ, ਪਰ ਅਜੇ ਤੱਕ ਕੋਈ ਅਲਾਈਨਮੈਂਟ ਬਾਰੇ ਫੈਸਲਾ ਨਹੀਂ ਹੋਇਆ ਹੈ, ਇਸ ਲਈ ਬਾਈ-ਪਾਸ ਸਬੰਧੀ ਕੋਈ ਵੀ ਡਿਟੇਲ ਸਪਲਾਈ ਨਹੀਂ ਕੀਤੀ ਜਾ ਸਕਦੀ ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹਾਂਗਾ ਕਿ ਇਸ ਅਲਾਈਨਮੈਂਟ ਨੂੰ ਕਿੰਨਾ ਕੁ ਸਮਾਂ ਲਗ ਜਾਵੇਗਾ ?

**ਮੰਤਰੀ** : ਸਰ, ਅਜੇ ਤਾਂ ਇਸ ਦੀ ਸਟੱਡੀ ਚਲ ਰਹੀ ਹੈ, ਪਰਪੋਜ਼ਲ ਸਾਡੀ ਜ਼ਰੂਰ ਹੈ ਅਤੇ ਸਾਡੀ ਕੋਸ਼ਿਸ਼ ਹੈ ਕਿ ਇਸ ਨੂੰ ਜਲਦੀ ਤੋਂ ਜਲਦੀ ਬਣਾਇਆ ਜਾਵੇ ਕਿਉਂਕਿ ਇਸ ਦੀ ਬੜੀ ਲੋੜ ਹੈ ਔਰ ਇਹ ਆਲਰੇਡੀ ਚੰਡੀਗੜ੍ਹ, ਜਲੰਧਰ ਹਾਈਵੇ ਉਤੇ ਹੈ ਅਤੇ ਕਾਫ਼ੀ ਹੱਦ ਤੱਕ ਟਰੈਫਿਕ, ਰੇਲਵੇ ਸ਼ਹਿਰ ਅਤੇ ਸ਼ਹਿਰ ਵਿਚੋਂ ਦੀ ਜਿਹੜਾ ਫਾਟਕ ਆਰ.ਓ.ਬੀ. ਨਵਾਂ ਸ਼ਹਿਰ ਹੈ, ਉਥੇ ਰੁਕਦੀ ਹੈ । ਇਹ ਪਰਪੋਜ਼ਲ ਅੰਡਰ ਕੰਸੀਡਰੇਸ਼ਨ ਹੈ ਅਤੇ ਜਲਦੀ ਤੋਂ ਜਲਦੀ ਇਸ ਨੂੰ ਕਰਵਾਵਾਂਗੇ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਇਸ ਨੂੰ ਟਾਈਮ ਬਾਊਂਡ ਕਰਨਗੇ, ਛੇ ਮਹੀਨੇ ਜਾਂ ਇੱਕ ਸਾਲ ਦੇ ਵਿੱਚ ਬਣਾਉਣਗੇ, ਕਿਉਂਕਿ ਜਲਦੀ ਤੋਂ ਜਲਦੀ ਦੀ ਕੋਈ ਡੈਫੀਨੀਸ਼ਨ ਨਹੀਂ ਹੁੰਦੀ।

**ਮੰਤਰੀ** : ਸਰ, ਬੇਨਤੀ ਹੈ ਕਿ ਪਰਪੋਜ਼ਲਾਂ ਅਸੀਂ ਗੌਰਮਿੰਟ ਆਫ ਇੰਡੀਆ ਨੂੰ ਘੱਲੀਆਂ ਹਨ। ਪੰਜਾਬ ਦੇ ਇੱਕ ਪੈਕੇਜ਼ ਦੇ ਅਧੀਨ ਅਸੀਂ 400 ਕਰੋੜ ਰੁਪਿਆ ਸੈਂਟਰ ਤੋਂ ਲੈਣਾ ਚਾਹੁੰਦੇ ਹਾਂ ਜਿਸ ਦੇ ਵਿੱਚ ਪੰਜਾਬ ਦੇ 10 ਸ਼ਹਿਰ ਹਨ, ਜਿਨ੍ਹਾਂ ਤੇ ਬਾਈਪਾਸ ਬਣਾਉਣਾ ਚਾਹੁੰਦੇ ਹਾਂ ਅਤੇ ਉਨ੍ਹਾਂ ਦੇ ਵਾਸਤੇ ਸਪੈਸ਼ਲ ਗਰਾਂਟ ਵਾਸਤੇ ਕੇਸ ਭੇਜਿਆ ਹੈ। ਜਦੋਂ ਇਹ ਆ ਜਾਵੇਗੀ ਤਾਂ ਇਹ ਵੀ ਅਤੇ ਬਾਕੀ 9 ਵੀ ਅਸੀਂ ਬਣਾਉਣੇ ਹਨ।

---

## ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ .

*1697. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੁਧਿਆਣਾ ਜ਼ਿਲ੍ਹੇ ਵਿਚ ਮਾਛੀਵਾੜਾ, ਮਾਂਗਟ, ਲੁਧਿਆਣਾ-2 ਬਲਾਕਾਂ ਵਿਚ ਪੈਂਦੇ ਸਰਕਾਰੀ ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਹਸਪਤਾਲਾਂ/ਡਿਸਪੈਂਸਰੀਆਂ ਵਿਚ ਲਗਾਏ ਗਏ ਡਾਕਟਰਾਂ ਦੀ ਕਿੰਨੀ ਗਿਣਤੀ ਹੈ ?

**Shri Romesh Chander Dogra :** There is one Community Health Centre (Hospital) and six Dispensaries in Machhiwara Block and 9 doctors are posted there.

There is one Primary Health Centre and 20 Dispensaries in Block Mangat (Ludhiana-II) and 23 doctors are posted there.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇੱਕ ਅਹਿਮ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਇਹ ਦੋ ਬਲਾਕ ਹਨ ਅਤੇ ਇੱਕ ਬਲਾਕ ਦੇ ਵਿੱਚ 100-125 ਪਿੰਡ ਹੁੰਦੇ ਹਨ ਪਰ ਹੁਣ ਮੈਂ ਦੋ ਬਲਾਕਾਂ ਦੀ ਗੱਲ ਕਰ ਰਿਹਾ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਉਥੇ ਏਨੀਆਂ ਪੋਸਟਾਂ ਖਾਲੀ ਕਿਉਂ ਪਈਆਂ ਹਨ ਅਤੇ ਨੰਬਰ ਦੂਜਾ ਸਵਾਲ ਇਹ ਹੈ ਕਿ ਕੀ ਇਹ ਸੱਚ ਹੈ ਅਤੇ ਕੀ ਇਹ ਇਸ ਗੱਲ ਦੀ ਤਫਤੀਸ਼ ਕਰਵਾ ਲੈਣਗੇ ਕਿ ਜਿਹੜੇ ਉਥੇ ਡਾਕਟਰ ਪੋਸਟਿਡ ਹਨ ਉਹ ਕੰਮ ਕਿਤੇ ਹੋਰ ਕਰਦੇ ਹਨ ? ਜਿਵੇਂ ਸ਼ਹਿਰ ਦੇ ਹਸਪਤਾਲ ਜਾਂ ਡਿਸਪੈਂਸਰੀਆਂ ਵਿਚ, ਪਰ ਤਨਖਾਹ, ਸਿਰਫ ਉਥੋਂ ਹੀ ਲੈਂਦੇ ਹਨ। ਉਨ੍ਹਾਂ ਦੀ ਪੋਸਟਿੰਗ ਦੇ ਆਰਡਰਜ਼ ਪਿੰਡਾਂ ਦੀਆਂ ਡਿਸਪੈਂਸਰੀਆਂ ਵਿਚ ਹਨ ਜਦ ਕਿ ਉਹ ਕੰਮ ਕਿਤੇ ਹੋਰ ਕਰਦੇ ਹਨ, ਇਸ ਦੀ ਮੰਤਰੀ ਜੀ ਇਨਕੁਆਰੀ ਕਰਵਾਉਣਗੇ ?

**ਮੰਤਰੀ** : ਸਰ, ਇਸ ਤਰ੍ਹਾਂ ਦੀ ਗੱਲ ਜਨਰਲਲਾਈਜ਼ ਤਾਂ ਨਹੀਂ ਹੈ ਲੇਕਿਨ ਕਈ ਵਾਰੀ ਸਾਡੇ ਕੋਲ ਜਿਵੇਂ ਪੈਥਾਲੋਜਿਸਟ ਡਾਕਟਰ ਲੁਧਿਆਣਾ ਹਸਪਤਾਲ ਵਿਚ ਨਹੀਂ ਸੀ then we take it from the Dispensary. ਬਾਕੀ ਸਰ, ਇਨ੍ਹਾਂ ਦੋਨਾਂ ਬਲਾਕਾਂ ਦੀ ਪੁਜ਼ੀਸ਼ਨ ਜੋ ਹੈ ਉਹ ਬਹੁਤ ਚੰਗੀ ਹੈ। So, I think there is no cause for worry.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬਹੁਤ ਜ਼ਰੂਰੀ ਇਨਫਰਮੇਸ਼ਨ ਦੇ ਦਿੰਦਾ ਹਾਂ ਜਿਵੇਂ ਕੂਮਕਲਾਂ ਹਲਕੇ ਵਿਚ ਇੱਕ ਨਾਲੋਵਾਲ ਪਿੰਡ ਹੈ, ਉਥੇ ਇਹ ਚੈਕ ਕਰਵਾ ਲੈਣ। ਪਿਛਲੇ 6 ਮਹੀਨੇ ਤੋਂ ਉਥੇ ਡਾਕਟਰ ਸੁਖਜੀਤ ਕੌਰ ਕੰਮ ਕਰਦੇ ਹਨ ਪਰ ਜੇਕਰ ਉਹ ਇਕ ਵਾਰ ਵੀ ਹਸਪਤਾਲ ਗਏ ਹੋਣ ਤਾਂ ਦੱਸ ਦੇਣ। ਉਨ੍ਹਾਂ ਦੇ ਰਜਿਸਟਰ ਉਪਰ ਚੈਕਿੰਗ ਕੀਤੀ ਹੋਈ ਹੈ, ਮਾਰਕ ਕੀਤਾ ਹੋਇਆ ਹੈ। ਉਨ੍ਹਾਂ ਨੇ ਇਕ ਵਾਰ ਵੀ ਲੀਵ ਨਹੀਂ ਲਈ, ਇਕ ਵਾਰ ਵੀ 'ਪੀ' ਨਹੀਂ ਲੱਗੀ ਹੋਈ। ਟੀ.ਟੀ.ਟੀ. ਮਾਰਕ ਕੀਤਾ ਹੋਇਆ ਹੈ। She is on tour from last 6 months. She is on tour to the Headquarter at Chandigarh. Why it is happening in the Village Dispensaries ?

**Minister :** This needs a separate question and then only I can give reply.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਪਿੰਡਾਂ ਵਿਚ ਕਿੰਨੇ ਡਾਕਟਰ ਪੋਸਟਿਡ ਹਨ, ਕਿਤੇ ਉਹ ਕਾਗਜ਼ਾਂ ਵਿਚ ਹੀ ਪੋਸਟਿਡ ਤਾਂ ਨਹੀਂ ? ਕੀ ਇਸ ਬਾਰੇ ਕਦੀ ਇਨ੍ਹਾਂ ਨੇ ਚੈਕ ਕੀਤਾ ਹੈ ਕਿ ਉਹ ਉਥੇ ਲੱਗਿਆ ਵੀ ਹੋਇਆ ਹੈ ਜਾਂ ਕਿਤੇ ਹੈਡ ਕੁਆਰਟਰ ਜਾਂ ਸਿਵਲ ਸਰਜਨ ਨਾਲ ਕੰਮ ਤਾਂ ਨਹੀਂ ਕਰਦੇ ? 100 ਪਿੰਡਾਂ ਪਿਛੇ ਸਿਰਫ 9 ਡਾਕਟਰ ਕੰਮ ਕਰ ਰਹੇ ਹਨ।

**ਮੰਤਰੀ :** ਇਹ ਪੁਜ਼ੀਸ਼ਨ ਨਹੀਂ ਹੈ। ਇਸ ਸਮੇਂ 1374 ਵੈਕੰਸੀਜ਼ ਡਾਕਟਰਾਂ ਦੀਆਂ ਹਨ ਨੈਚੂਰਲੀ ਸਾਡੀਆਂ ਐਫਰਟਸ ਹਨ ਕਿ ਸਾਰੇ ਹਸਪਤਾਲਾਂ, ਡਿਸਪੈਂਸਰੀਆਂ ਵਿਚ ਡਾਕਟਰ ਕੰਮ ਕਰਨ। ਇਹ ਜ਼ਰੂਰੀ ਨਹੀਂ ਹੈ ਕਿ ਇਕ ਹਸਪਤਾਲ ਵਿਚ ਜਾਂ ਡਿਸਪੈਂਸਰੀ ਵਿਚ ਹੀ ਰਹਿਣ। ਉਹ ਦੋ ਦਿਨ ਕਿਸੇ ਹੋਰ ਹਸਪਤਾਲ ਜਾਂ ਡਿਸਪੈਂਸਰੀ ਵਿਚ ਜਾ ਸਕਦੇ ਹਨ। ਸੋ, ਜੋ ਹੁਣ ਪੁਜ਼ੀਸ਼ਨ ਹੈ, this position will be changed. ਇਹ ਚੇਂਜ਼ ਹੋ ਜਾਵੇਗੀ। ਥੋੜ੍ਹੇ ਦਿਨਾਂ ਵਿਚ ਡਾਕਟਰਾਂ ਦੀ ਨਵੀਂ ਭਰਤੀ ਕਰਨ ਲੱਗੇ ਹਾਂ। ਇਹ ਅਖ਼ਬਾਰ ਵਿਚ ਦੇਖ ਲੈਣ, ਐਡਵਰਟਾਈਜ਼ਮੈਂਟ ਦਿੱਤੀ ਗਈ ਹੈ। ਸਾਰੀਆਂ ਵੈਕੰਸੀਜ਼ ਭਰੀਆਂ ਜਾਣਗੀਆਂ। They will come to the hospitals. There will be no bad position.

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਜੋ ਕਿਹਾ ਹੈ, Why this practice ? ਡਾਕਟਰ ਤਨਖਾਹਾਂ ਪਿੰਡਾਂ ਵਿਚੋਂ ਲੈ ਰਹੇ ਹਨ ਅਤੇ ਸ਼ਹਿਰਾਂ ਵਿਚ ਡੈਪੂਟੇਸ਼ਨ ਤੇ ਕੰਮ ਕਰਦੇ ਹਨ। ਇਸ ਦੀ ਕੀ ਲੋੜ ਹੈ ? ਸਿੱਧੇ ਸ਼ਹਿਰ ਵਿਚ ਹੀ ਲੱਗੀ ਜਾਣ ਇਹ ਪ੍ਰੀਟੈਂਡ ਕਰਨ ਦੀ ਕੀ ਲੋੜ ਹੈ ਕਿ ਪਿੰਡਾਂ ਵਿਚ ਸਾਡੀ ਡਿਊਟੀ ਹੈ ਅਤੇ ਤਨਖਾਹ ਪਿੰਡਾਂ ਵਿਚੋਂ ਡ੍ਰਾਅ ਕਰਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਪੁੱਛਣਾ ਚਾਹੁੰਦੇ ਹੋ ਕਿ ਪਿੰਡਾਂ ਵਿਚ ਕਿੰਨੇ ਡਾਕਟਰਾਂ ਦੀ ਡਿਊਟੀ ਹੈ ?

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਡਾਕਟਰਾਂ ਦੀ ਪਿੰਡਾਂ ਵਿਚ ਡਿਊਟੀ ਲੱਗੀ ਹੋਈ ਹੈ ਤੇ ਉਹ ਡੈਪੂਟੇਸ਼ਨ ਤੇ ਸ਼ਹਿਰਾਂ ਵਿਚ ਜਾਂਦੇ ਹਨ। What is the need for this.

**ਮੰਤਰੀ :** ਇਸ ਤਰ੍ਹਾਂ ਹੈ ਕਿ ਜਿਹੜੇ ਪੈਥੋਲੋਜਿਸਟ ਹਨ, ਡਾਕਟਰ ਹਨ ਉਹ ਡਿਸਪੈਂਸਰੀਆਂ ਵਿਚ ਲੱਗੇ ਹੋਏ ਹਨ and there is no Pathologist in the Hospital. Naturally we give three days in the Hospital for Pathologists and put him for three days in the dispensary.

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਕੀ ਉਨ੍ਹਾਂ ਦੀ ਸ਼ਹਿਰ ਵਿਚ ਪਰਮਾਨੈਂਟ ਪੋਸਟਿੰਗ ਹੈ ?

ਮਾਨਯੋਗ ਸਪੀਕਰ : ਹਾਂ ਜੀ। ਸ਼ਹਿਰ ਵਿਚ ਕਿਉਂ ਪਰਮਾਨੈਂਟ ਪੋਸਟਿੰਗ ਕੀਤੀ ਹੋਈ ਹੈ ਜਦ ਕਿ ਡਿਊਟੀ ਪਿੰਡ ਵਿਚ ਹੈ।

ਮੰਤਰੀ : ਪਿੰਡਾਂ ਵਿਚ ਜਿਹੜੀ ਡਿਸਪੈਂਸਰੀ ਹੈ ਉਥੇ ਜਿਹੜਾ ਪੈਥੋਲੋਜਿਸਟ ਹੈ, this Pathologist Doctor if works for seven days, six days in the dispensary ਪਰ ਉਸ ਦੀ ਉਥੇ ਜ਼ਰੂਰਤ ਨਹੀਂ ਹੈ, ਉਸ ਦੀ ਜ਼ਰੂਰਤ ਹੈ ਲੁਧਿਆਣੇ ਹਸਪਤਾਲ ਵਿਚ ਫਿਰ We put him for three days there in the Hospital and for three days in the dispensary. This is how we pull the work.

ਮਾਨਯੋਗ ਸਪੀਕਰ : ਡਾਕਟਰਾਂ ਦੀ ਕਮੀ ਹੈ।

ਸਰਦਾਰ ਗੁਰਬਿੰਦਰ ਸਿੰਘ ਅਟਵਾਲ : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਅਜਿਹੇ ਕਿੰਨੇ ਕੇਸ ਉਨ੍ਹਾਂ ਦੀ ਨਾਲੇਜ ਵਿਚ ਹਨ, ਜਿਨ੍ਹਾਂ ਵਿਚ ਡਾਕਟਰਾਂ ਦੀ ਪੋਸਟਿੰਗ ਪਿੰਡਾਂ ਵਿਚ ਹੈ ਤੇ ਉਹ ਕੰਮ ਸ਼ਹਿਰਾਂ ਵਿਚ ਕਰਦੇ ਹਨ। ਸਾਡੇ ਮੰਡ ਦੇ ਇਲਾਕੇ ਵਿਚ ਇਸ ਤਰ੍ਹਾਂ ਦੀ ਹਾਲਤ ਬਣੀ ਹੋਈ ਹੈ। ਕੀ ਇਹ ਪਰਟੀਕੁਲਰ ਦੱਸ ਸਕਦੇ ਹਨ ਕਿ ਇਸ ਤਰ੍ਹਾਂ ਦੇ ਕਿੰਨੇ ਡਾਕਟਰ ਹਨ ?

ਮੰਤਰੀ : ਇਹ ਸੈਪਰੇਟ ਸਵਾਲ ਦੇ ਦੇਣ। ਮੈਂ ਜਵਾਬ ਦੇ ਦੇਵਾਂਗਾ।

ਸਰਦਾਰ ਹਰਬੰਤ ਸਿੰਘ ਦਾਤੇਵਾਸ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਲ੍ਹਾ ਮਾਨਸਾ ਵਿੱਚ ਬੁਢਲਾਡਾ ਅਤੇ ਬਰੇਟਾ ਦੇ ਹਸਪਤਾਲਾਂ ਵਿਚ ਟੋਟਲ ਡਾਕਟਰਾਂ ਦੀਆਂ ਪੋਸਟਾਂ ਕਿੰਨੀਆਂ ਹਨ ਅਤੇ ਇਸ ਵਕਤ ਉਥੇ ਕਿੰਨੇ ਡਾਕਟਰ ਕੰਮ ਕਰਦੇ ਹਨ।

ਮੰਤਰੀ : ਇਹ ਇਸ ਬਾਰੇ ਸੈਪਰੇਟ ਸਵਾਲ ਦੇ ਦੇਣ।

---

## ਪਸ਼ੂ-ਪਾਲਣ ਵਿਭਾਗ ਵਿਚ ਖਾਲੀ ਪਈਆਂ ਆਸਾਮੀਆਂ

*1698. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ : ਕੀ ਪਸ਼ੂ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਸ਼ੂ-ਪਾਲਣ ਵਿਭਾਗ ਦੇ ਡਾਇਰੈਕਟੋਰੇਟ ਵਿਚ ਰਾਜ ਪੱਧਰ ਤੇ ਖਾਲੀ ਪਈਆਂ ਆਸਾਮੀਆਂ ਦੇ ਵੇਰਵੇ ਕੀ ਹਨ ਅਤੇ ਇਸ ਦੇ ਕਾਰਨ ਕੀ ਹਨ ?

ਸਰਦਾਰ ਜਗਮੋਹਨ ਸਿੰਘ ਕੰਗ : ਪਸ਼ੂ-ਪਾਲਣ ਦੇ ਡਾਇਰੈਕਟੋਰੇਟ ਵਿੱਚ ਰਾਜ ਪੱਧਰ ਤੇ ਖਾਲੀ ਆਸਾਮੀਆਂ ਦੇ ਵੇਰਵੇ ਅਤੇ ਉਨ੍ਹਾਂ ਦੇ ਖਾਲੀ ਰਹਿਣ ਦੇ ਕਾਰਨ ਅਨੁਲੱਗ 'ੳ' ਵਿੱਚ ਦਰਜ ਹਨ।

[ਪਸ਼ੂ-ਪਾਲਣ, ਡੇਅਰੀ ਵਿਕਾਸ ਤੇ ਮੱਛੀ ਪਾਲਣ ਅਤੇ ਸੈਰ-ਸਪਾਟਾ ਮੰਤਰੀ]

## ਅਨੁਲੱਗ—'ੳ'

| ਲੜੀ ਨੰ: | ਆਸਾਮੀ ਦਾ ਨਾਂ | ਗਿਣਤੀ | ਖਾਲੀ ਰਹਿਣ ਦੇ ਕਾਰਣ |
|---|---|---|---|
| 1 | ਸੰਯੁਕਤ ਡਾਇਰੈਕਟਰ, ਪਸ਼ੂ-ਪਾਲਣ (ਪ੍ਰਬੰਧਕੀ ਕੇਡਰ) | 3 | ਫੀਡਰ ਕਾਡਰ ਵਿੱਚੋਂ ਤਰੱਕੀ ਲਈ ਯੋਗ ਉਮੀਦਵਾਰ ਉਪਲਬੱਧ ਨਹੀਂ। |
| 2 | ਸੰਯੁਕਤ ਡਾਇਰੈਕਟਰ, (ਫੀਡ ਤੇ ਫਾਡਰ) | 1 | ਕੱਚੀ ਅਸਾਮੀ ਲੰਮੇ ਸਮੇਂ ਤੋਂ ਖਾਲੀ ਹੋਣ ਕਰਕੇ ਖਤਮ ਹੋ ਗਈ ਸੀ ਅਤੇ ਹੁਣ ਇਹ ਆਸਾਮੀ ਵਿੱਤ ਵਿਭਾਗ ਵੱਲੋਂ ਸੁਰਜੀਤ ਕਰ ਦਿੱਤੀ ਗਈ ਹੈ ਅਤੇ ਤਰੱਕੀ ਰਾਹੀਂ ਆਸਾਮੀ ਭਰਨ ਲਈ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ। |
| 3 | ਡਿਪਟੀ ਡਾਇਰੈਕਟਰ ਪਪ (ਅੰਕੜਾ) | 1 | ਫੀਡਰ ਕਾਡਰ ਵਿੱਚੋਂ ਤਰੱਕੀ ਲਈ ਯੋਗ ਉਮੀਦਵਾਰ ਉਪਲੱਬਧ ਨਹੀਂ। |
| 4 | ਅਮਲਾ ਅਫਸਰ | 1 | ਫੀਡਰ ਕਾਡਰ ਵਿੱਚੋਂ ਤਰੱਕੀ ਲਈ ਯੋਗ ਉਮੀਦਵਾਰ ਉਪਲੱਬਧ ਨਹੀਂ। |
| 5 | ਪੀ.ਏ.-ਕਮ-ਪਲੈਨਿੰਗ ਅਫਸਰ | 1 | ਤਰੱਕੀ ਲਈ ਯੋਗ ਉਮੀਦਵਾਰ ਉਪਲਬੱਧ ਨਹੀਂ। |
| 6 | ਸੁਪਰਡੰਟ ਦਰਜਾ-I | 3 | ਵਿਭਾਗੀ ਤਰੱਕੀ ਕਮੇਟੀ ਦੀ ਸਿਫਾਰਸ਼ ਨੂੰ ਮੁੱਖ ਰੱਖਦੇ ਹੋਏ ਵਿਭਾਗੀ ਸੇਵਾ ਨਿਯਮਾਂ ਵਿੱਚ ਸੋਧ ਕੀਤੀ ਜਾ ਰਹੀ ਹੈ ਅਤੇ ਸੋਧ ਹੋਣ ਤੱਕ ਇਹ ਮਾਮਲਾ ਲੰਬਿਤ ਰੱਖਿਆ ਗਿਆ ਹੈ। |
| 7 | ਸੁਪਰਡੰਟ ਦਰਜਾ-II | 4 | ਵਿਭਾਗੀ ਤਰੱਕੀ ਕਮੇਟੀ ਦੀ ਸਿਫਾਰਸ਼ ਨੂੰ ਮੁੱਖ ਰੱਖਦੇ ਹੋਏ ਵਿਭਾਗੀ ਸੇਵਾ ਨਿਯਮਾਂ ਵਿੱਚ ਸੋਧ ਕੀਤੀ ਜਾ ਰਹੀ ਹੈ ਅਤੇ ਸੋਧ ਹੋਣ ਤੱਕ ਇਹ ਮਾਮਲਾ ਲੰਬਿਤ ਰੱਖਿਆ ਗਿਆ ਹੈ। |

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਜਿਹੜਾ ਜਵਾਬ ਭੇਜਿਆ ਗਿਆ ਹੈ ਇਹ ਮੈਨੂੰ ਹੁਣੇ ਮਿਲਿਆ ਹੈ। ਇਸ ਵਿਚ ਦੱਸਿਆ ਹੈ ਕਿ ਇੰਨੀਆਂ ਪੋਸਟਾਂ ਖਾਲੀ ਪਈਆਂ ਹਨ ਅਤੇ ਇਸ ਕਰਕੇ ਖਾਲੀ ਪਈਆਂ ਹਨ because eligible officers are not available, ਉਥੇ ਅਵੈਲੇਬਲ ਨਹੀਂ ਹਨ। ਮੇਰਾ ਪਹਿਲਾ ਸਵਾਲ ਮਾਨਯੋਗ ਮੰਤਰੀ ਜੀ ਨੂੰ ਇਹ ਹੈ ਕਿ ਪਿਛਲੇ ਕਿੰਨੇ ਸਮੇਂ ਤੋਂ ਇਲੀਜੀਬਲ ਅਫ਼ਸਰ ਡਿਪਾਰਟਮੈਂਟ ਵਿਚੋਂ ਨਹੀਂ ਮਿਲ ਰਹੇ ਅਤੇ ਦੂਜਾ ਮੇਰਾ ਸਵਾਲ ਇਹ ਹੈ ਕਿ ਜਿਹੜੀਆਂ ਪੋਸਟਾਂ ਤਿੰਨ ਜੁਆਇੰਟ ਡਾਇਰੈਕਟਰਾਂ ਦੀਆਂ ਖਾਲੀ ਪਈਆਂ ਹਨ, ਕੀ ਇਨ੍ਹਾਂ ਨੂੰ ਭਰਨ ਵਾਸਤੇ ਡੀ.ਪੀ.ਸੀ. ਦੀ ਮੀਟਿੰਗ ਕੀਤੀ ਗਈ ਸੀ ? ਜੇਕਰ ਕੀਤੀ ਗਈ ਸੀ ਤਾਂ ਕਦੋਂ ਕੀਤੀ ਗਈ ਸੀ ਅਤੇ ਕੇਸ ਡੈਫਰ ਕਦੋਂ ਕੀਤਾ ਗਿਆ ?

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਆ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਇਸ ਮਹਿਕਮੇ ਵਿਚ ਦੋ ਸੀਨੀਅਰ ਡਿਪਟੀ ਡਾਇਰੈਕਟਰ, ਇਕ ਡਾਕਟਰ ਦਰਸ਼ਨ ਸਿੰਘ ਅਤੇ ਦੂਜਾ ਡਾਕਟਰ ਹਰਪ੍ਰੇਮ ਸਿੰਘ ਗਿੱਲ ਹਨ ਜੋ ਜੁਆਇੰਟ ਡਾਇਰੈਕਟਰ ਦੀ ਪੋਸਟ ਲਈ ਇਲੀਜੀਬਲ ਨਹੀਂ ਹਨ ਕਿਉਂਕਿ ਡਾਕਟਰ ਦਰਸ਼ਨ ਸਿੰਘ ਦੇ ਖਿਲਾਫ਼ ਚਾਰਜਸ਼ੀਟ ਕੀਤੀ ਹੋਈ ਹੈ ਅਤੇ ਉਸ ਦਾ ਕੇਸ ਹਾਈ ਕੋਰਟ ਵਿੱਚ ਚਲ ਰਿਹਾ ਹੈ ਅਤੇ ਦੂਜਾ ਡਾਕਟਰ ਹਰਪ੍ਰੇਮ ਸਿੰਘ ਗਿੱਲ, ਜੋ ਮੈਂਬਰ ਸਾਹਿਬ ਦਾ ਨਜ਼ਦੀਕੀ ਰਿਸ਼ਤੇਦਾਰ ਹੈ। ਮਹਿਕਮੇ ਦੀ 31 ਅਗਸਤ ਨੂੰ ਡੀ.ਪੀ.ਸੀ. ਦੀ ਮੀਟਿੰਗ ਹੋਈ ਸੀ ਜਿਸ ਵਿਚ ਸੈਕ੍ਰੇਟਰੀ ਪਸ਼ੂ-ਪਾਲਣ ਵਿਭਾਗ, ਸੈਕ੍ਰੇਟਰੀ ਪਰਸੋਨਲ ਅਤੇ ਵੈਲਫੇਅਰ ਵਿਭਾਗ ਦੇ ਅਫਸਰ ਸਾਹਿਬਾਨ ਸਨ ਪਰ ਇਨ੍ਹਾਂ ਦੇ ਡੀ.ਪੀ.ਸੀ. ਦੀ ਮੀਟਿੰਗ ਵਿੱਚ ਨੰਬਰ ਘੱਟ ਸਨ ਜਿਸ ਕਰਕੇ ਇਹ ਸਿਲੈਕਟ ਨਹੀਂ ਹੋ ਸਕੇ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਇਸ ਸਵਾਲ ਵਿੱਚ ਰਿਸ਼ਤੇਦਾਰੀ ਵਾਲੀ ਕੋਈ ਗੱਲ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਇਸ ਮਹਿਕਮੇਂ ਵਿੱਚ ਇਹ ਪੋਸਟ ਕਿੰਨੀ ਦੇਰ ਤੋਂ ਖਾਲੀ ਪਈ ਹੈ ਅਤੇ ਸਰਕਾਰ ਵੱਲੋਂ ਪੋਸਟ ਕਦੋਂ ਤੱਕ ਭਰ ਦਿੱਤੀ ਜਾਵੇਗੀ। ਤੁਸੀਂ ਮੇਰੇ ਅਫਸਰ ਨੂੰ ਤਾਂ ** ** ? ਤੁਸੀਂ ਕਿੰਨੀ ਦੇਰ ਤੱਕ ਕਿਸੇ ਦੂਜੇ ਜੂਨੀਅਰ ਅਫਸਰ ਨੂੰ ਐਡੀਸ਼ਨਲ ਚਾਰਜ਼ ਦੇ ਸਕਦੇ ਹੋ। ਇਹ ਪੋਸਟ ਕਿਉਂ ਖਾਲੀ ਪਈ ਹੋਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਪੋਸਟ ਜਿਹੜੀ ਖਾਲੀ ਪਈ ਹੈ ਉਥੇ ਐਡੀਸ਼ਨਲ ਚਾਰਜ਼ ਦਿੱਤਾ ਹੋਇਆ ਹੈ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਫਿਰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੋਸਟ ਕਿੰਨੀ ਦੇਰ ਤੋਂ ਇਸ ਮਹਿਕਮੇ ਵਿੱਚ ਖਾਲੀ ਪਈ ਹੈ ਅਤੇ ਕਦੋਂ ਤੱਕ ਇਹ ਪੋਸਟ ਭਰ ਦੇਣਗੇ। ਪਿਛਲੇ 3-4 ਸਾਲ ਤੋਂ ਐਡੀਸ਼ਨਲ ਚਾਰਜ਼ ਦਿੱਤਾ ਜਾ ਰਿਹਾ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਐਡੀਸ਼ਨਲ ਚਾਰਜ਼ ਰਿਸੈਂਟਲੀ ਦਿੱਤਾ ਹੋਇਆ ਹੈ। ਡਾਕਟਰ ਦਰਸ਼ਨ ਸਿੰਘ ਨੂੰ ਇਨ੍ਹਾਂ ਦੀ ਸਰਕਾਰ ਵੇਲੇ ਚਾਰਜਸ਼ੀਟ ਕੀਤਾ ਗਿਆ ਸੀ ਅਤੇ ਉਹ 2 ਸਾਲ ਸਸਪੈਂਡ ਰਿਹਾ ਸੀ ਅਤੇ ਹੁਣ ਉਸ ਦਾ ਹਾਈ ਕੋਰਟ ਵਿਚ ਕੇਸ ਚੱਲ ਰਿਹਾ ਹੈ। ਦੂਜਾ ਡਾਕਟਰ ਹਰਪ੍ਰੇਮ ਸਿੰਘ ਗਿੱਲ, ਜੋ ਇਸ ਪੋਸਟ ਲਈ ਇਲੀਜੀਬਲ ਨਹੀਂ ਹੈ। ਜਦੋਂ ਸਾਨੂੰ ਕੋਈ ਇਲੀਜੀਬਲ ਬੰਦਾ ਮਿਲ ਗਿਆ ਤਾਂ ਪੋਸਟ ਭਰ ਦਿੱਤੀ ਜਾਵੇਗੀ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਅਤੇ ਬਿਜਲੀ ਅਤੇ ਸਿੰਜਾਈ ਮੰਤਰੀ (ਸਰਦਾਰ ਲਾਲ ਸਿੰਘ) :** ਸਪੀਕਰ ਸਾਹਿਬ, ਇਥੇ ਮੈਂਬਰ ਸਾਹਿਬ ਨੇ ਬੋਲਦੇ ਹੋਏ ਕਿਹਾ ਹੈ ਕਿ ਉਸ ਅਫਸਰ ਨੂੰ ਤਾਂ ** **, ਇਹ attempt to murder ਦਾ ਕੇਸ ਰਜਿਸਟਰ ਹੋਣਾ ਚਾਹੀਦਾ ਹੈ ਕਿਸੇ ਨੂੰ ** **

**ਮਾਨਯੋਗ ਸਪੀਕਰ :** ਅਫਸਰ ਨੂੰ ** ** ਸ਼ਬਦ ਨੂੰ ਕੱਟ ਦਿੱਤਾ ਜਾਵੇ। ਹਾਲੇ ਕੁਐਸਚਨ ਆਵਰ ਚੱਲ ਰਿਹਾ ਹੈ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਇਹ ਮੇਰੇ ਬਾਰੇ ਗੱਲ ਕੀਤੀ ਗਈ ਹੈ। ਇਸ ਕਰਕੇ ਮੈਨੂੰ ਬੋਲਣ ਲਈ ਵਕਤ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਹੁਣ ਕੁਐਸਚਨ ਆਵਰ ਹੈ। ਇਸ ਲਈ ਕੋਈ ਡਿਸਕਸ਼ਨ ਨਾ ਕੀਤੀ ਜਾਵੇ।

---

## ਡੀਲਕਸ/ਏਅਰ ਕੰਡੀਸ਼ਨਡ ਬੱਸਾਂ ਚਲਾਉਣਾ

***1530. ਸਰਦਾਰ ਮਨਪ੍ਰੀਤ ਸਿੰਘ ਬਾਦਲ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੋਰ ਡੀਲਕਸ ਅਤੇ ਏਅਰ ਕੰਡੀਸ਼ਨਡ ਬੱਸਾਂ ਚਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**Shri Mohinder Singh K.P. :** Yes Sir, As per agreement signed between Government of India and Government of Pakistan a Super Deluxe Air Conditioned Bus from Amritsar to Lahore has been started with effect from 24th January, 2006 and Amritsar-Nankana Sahib bus service will be started with effect from 10th March, 2006.

**Expunged as ordered by the Chair.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰਾ ਜਿਹੜਾ ਸਵਾਲ ਹੈ ਉਹ ਇਹ ਹੈ ਕਿਉਂਕਿ ਅੱਜ ਜ਼ਮਾਨੇ ਦੀ ਰਫ਼ਤਾਰ ਬਦਲ ਚੁੱਕੀ ਹੈ। ਸਾਡੇ ਗੁਆਂਢੀ ਰਾਜਾਂ ਜਿਵੇਂ ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਕਸ਼ਮੀਰ ਅਤੇ ਰਾਜਸਥਾਨ ਦੀਆਂ ਡੀਲਕਸ ਅਤੇ ਏਅਰਕੰਡੀਸ਼ਨਡ ਬੱਸਾਂ ਇੰਟਰ-ਸਟੇਟਸ ਰੂਟਸ ਤੇ ਚਲ ਰਹੀਆਂ ਹਨ ਪਰ ਦੁੱਖ ਦੀ ਗੱਲ ਹੈ ਕਿ ਪੰਜਾਬ ਸਟੇਟ ਵੱਲੋਂ ਨਾ ਕੋਈ ਡੀਲਕਸ ਬੱਸਾਂ ਅਤੇ ਨਾ ਕੋਈ ਏਅਰਕੰਡੀਸ਼ਨਡ ਬੱਸਾਂ ਇੰਟਰ ਸਟੇਸ਼ਨ ਰੂਟਸ ਤੇ ਚਲ ਰਹੀਆਂ ਹਨ। ਸਾਡੇ ਡਿਸਟ੍ਰਿਕਟ ਹੈਡਕੁਆਰਟਰਜ ਤੋਂ ਸਟੇਟ ਹੈਡਕੁਆਰਟਰਜ਼ ਤੱਕ ਵੀ ਡੀਲਕਸ ਬੱਸਾਂ ਨਹੀਂ ਚਲ ਰਹੀਆਂ ਹਨ ਅਤੇ ਨਾ ਹੀ ਏਅਰਕੰਡੀਸ਼ਨਡ ਬੱਸਾਂ ਚਲ ਰਹੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਡੀਲਕਸ ਬੱਸਾਂ ਅਤੇ ਏਅਰਕੰਡੀਸ਼ਨਡ ਬੱਸਾਂ ਉਤੇ ਪ੍ਰਾਈਵੇਟ ਮਾਫੀਆ ਦਾ ਕੰਟਰੋਲ ਹੋਣ ਕਰਕੇ ਇਹ ਚਲ ਰਹੀਆਂ ਹਨ ? ਪਰੰਤੂ ਦੂਜੇ ਪਾਸੇ ਪੰਜਾਬ ਰੋਡਵੇਜ਼ ਦੀਆਂ ਡੀਲਕਸ ਅਤੇ ਏਅਰਕੰਡੀਸ਼ਨਡ ਬੱਸਾਂ ਕਿਉਂ ਨਹੀਂ ਚਲਾਈਆਂ ਜਾ ਰਹੀਆਂ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਗੱਲ ਦਰੁੱਸਤ ਹੈ ਕਿ ਪੰਜਾਬ ਵਿਚ ਡੀਲਕਸ ਅਤੇ ਏਅਰਕੰਡੀਸ਼ਨਡ ਬੱਸਾਂ ਚਲ ਨਹੀਂ ਰਹੀਆਂ। ਪਿਛੇ ਸਾਡੀ ਕੈਬਨਿਟ ਮੀਟਿੰਗ ਮਿਤੀ 18 ਫਰਵਰੀ, 2006 ਨੂੰ ਹੋਈ ਸੀ ਜਿਸ ਵਿਚ ਮੋਟਰ ਵਹੀਕਲਜ਼ ਐਕਟ ਦੀ ਧਾਰਾ 103 ਵਿਚ ਅਮੈਂਡਮੈਂਟ ਕਰਨ ਦਾ ਫੈਸਲਾ ਕੀਤਾ ਗਿਆ ਸੀ। ਜਿਸ ਤਰ੍ਹਾਂ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਦੀਆਂ ਬੱਸਾਂ ਚਲਦੀਆਂ ਹਨ ਉਸੇ ਤਰਜ ਤੇ ਪੰਜਾਬ ਵਿਚ ਡੀਲਕਸ ਬੱਸਾਂ ਅਤੇ ਏਅਰਕੰਡੀਸ਼ਨਡ ਬੱਸਾਂ ਚਲਾਈਆਂ ਜਾਣਗੀਆਂ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਰੋਡਵੇਜ਼ ਮੁਨਾਫੇ ਵਿਚ ਹੈ ਜਾਂ ਨੁਕਸਾਨ ਵਿਚ ਚਲ ਰਹੀ ਹੈ, ਜੇਕਰ ਮੁਨਾਫੇ ਵਿਚ ਹੈ ਤਾਂ ਕਿੰਨਾ ਹੈ ਤੇ ਜੇਕਰ ਨੁਕਸਾਨ ਵਿਚ ਹੈ ਤਾਂ ਕਿੰਨਾ ਨੁਕਸਾਨ ਹੋ ਰਿਹਾ ਹੈ।

**ਮੰਤਰੀ** : ਵੈਸੇ ਤਾਂ ਜੀ ਇਹ ਸੈਪਰੇਟ ਸਵਾਲ ਪੁੱਛ ਲੈਣ। ਪਰ ਮੈਂ ਇਨ੍ਹਾਂ ਦੇ ਸਵਾਲ ਦਾ ਜਵਾਬ ਦੇ ਦਿੰਦਾ ਹਾਂ ਕਿਉਂਕਿ ਸਰਕਾਰ ਆਪਣੀ ਜ਼ਿੰਮੇਵਾਰੀ ਸਮਝਦੀ ਹੋਈ, ਜਿਥੇ ਬੱਸਾਂ ਦੀ ਲੋੜ ਹੈ, ਉਥੇ ਬੱਸਾਂ ਚਲਾ ਰਹੀ ਹੈ। ਨਫਾ ਨੁਕਸਾਨ ਝੱਲਣਾ ਸਰਕਾਰ ਦਾ ਫਰਜ਼ ਬਣਦਾ ਹੈ। ਅਸੀਂ ਰੋਡਵੇਜ਼ ਨੂੰ ਹੋਰ ਚੰਗੇ ਤਰੀਕੇ ਨਾਲ ਕਾਮਯਾਬ ਕਰਨ ਲਈ ਨਵੀਂਆਂ ਬੱਸਾਂ ਪਾਈਆਂ ਹਨ ਅਤੇ ਹੋਰ ਵੀ ਪਾ ਰਹੇ ਹਾਂ ਅਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਰੋਡਵੇਜ਼ ਦਾ ਨੁਕਸਾਨ ਅੱਗੇ ਨਾਲੋਂ ਕਾਫੀ ਘੱਟ ਰਿਹਾ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਦੂਜੇ ਸੂਬਿਆਂ ਦੀਆਂ ਟਰਾਂਸਪੋਰਟਸ ਨਫੇ ਵਿਚ ਹੋ ਸਕਦੀਆਂ ਹਨ, ਪੰਜਾਬ ਸਰਕਾਰ ਦੀ ਟਰਾਂਸਪੋਰਟ ਕਿਉਂ ਘਾਟੇ ਵਿਚ ਜਾ ਰਹੀ ਹੈ ?

**ਮਾਨਯੋਗ ਸਪੀਕਰ** : ਸੇਵਾ ਦਾ ਕੰਮ ਨੁਕਸਾਨ ਦਾ ਹੁੰਦਾ ਹੈ, ਨਫੇ ਦਾ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਕਿਸੇ ਵੀ ਸੂਬੇ ਦਾ ਸਰਕਾਰੀ ਟਰਾਂਸਪੋਰਟ ਸਿਸਟਮ ਜੋ ਚਲ ਰਿਹਾ ਹੈ, ਉਹ ਨਫੇ ਵਿਚ ਨਹੀਂ ਚਲ ਰਿਹਾ। ਫੇਰ ਵੀ ਅਸੀਂ ਪੰਜਾਬ ਟਰਾਂਸਪੋਰਟ ਸਿਸਟਮ ਦਾ ਘਾਟਾ ਪੂਰਾ ਕਰਨ ਦਾ ਯਤਨ ਕਰ ਰਹੇ ਹਾਂ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਕੈਪਟਨ ਕੰਵਲਜੀਤ ਸਿੰਘ ਜੀ।

---

## 1984 ਦੇ ਸਿੱਖ ਵਿਰੋਧੀ ਦੰਗਿਆਂ ਤੋਂ ਪ੍ਰਭਾਵਿਤ ਵਿਅਕਤੀਆਂ ਦਾ ਪੁਨਰਵਾਸ

*1638. **ਕੈਪਟਨ ਕੰਵਲਜੀਤ ਸਿੰਘ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1984 ਦੇ ਸਿੱਖ ਵਿਰੋਧੀ ਦੰਗਿਆਂ ਤੋਂ ਪ੍ਰਭਾਵਿਤ ਪਰਿਵਾਰਾਂ ਦੇ ਮੁੜ ਵਸੇਬੇ ਲਈ ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਨੂੰ ਭੇਜੀਆਂ ਗਈਆਂ ਸਿਫਾਰਸ਼ਾਂ ਦੇ ਵੇਰਵੇ ਕੀ ਹਨ?

**ਸਰਦਾਰ ਅਮਰਜੀਤ ਸਿੰਘ ਸਮਰਾ** : ਨਾਨਾਵਤੀ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਫਲਸਰੂਪ ਕਮੇਟੀਆਂ ਸਥਾਪਿਤ ਕਰਨ ਉਪਰੰਤ ਰਾਜ ਸਰਕਾਰ ਵਲੋਂ ਕੀਤੀਆਂ ਗਈਆਂ ਸਿਫਾਰਸ਼ਾਂ ਦਾ ਵੇਰਵਾ ਅਨੁਲੱਗ "ੳ" ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

## ਅਨੁਲੱਗ—'ੳ'

1. **ਦੰਗਿਆਂ ਵਿਚ ਮਾਰੇ ਗਏ ਜਾਂ ਗੁੰਮ ਹੋਏ ਵਿਅਕਤੀਆਂ ਦੇ ਵਾਰਸਾਂ ਨੂੰ ਅਤੇ ਜੀਵਤ ਜਿਨ੍ਹਾਂ ਦੀ 100% ਡਿਸਏਬਿਲਟੀ ਹੋਵੇ, ਨੂੰ ਮੁਆਵਜ਼ਾ ਦੇਣ ਬਾਰੇ।**

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਦੰਗਿਆਂ ਦੌਰਾਨ ਮਾਰੇ ਗਏ ਅਤੇ 100% ਨਕਾਰਾ ਹੋਏ ਅਤੇ ਜੋ ਗੁੰਮ ਹੋਏ ਤੇ ਕਦੇ ਵੀ ਨਹੀਂ ਮਿਲੇ, ਦੇ ਪਰਿਵਾਰਾਂ ਨੂੰ 10.00 ਲੱਖ ਰੁਪਏ ਹਰ ਇਕ ਪਰਿਵਾਰ ਨੂੰ ਮੁਆਵਜ਼ਾ ਦੇਣ (ਜੋ ਰਕਮ ਪਹਿਲਾਂ ਇਸ ਸਬੰਧ ਵਿਚ ਦਿੱਤੀ ਹੋਵੇ ਉਸ ਨੂੰ ਘਟਾ ਕੇ) ਦੀ ਸਿਫਾਰਸ਼ ਕੀਤੀ ਹੈ। ਬੀਤੇ ਸਮੇਂ ਵਿਚ ਗੁੰਮ ਹੋਏ ਵਿਅਕਤੀਆਂ ਦੇ ਪਰਿਵਾਰਾਂ ਨੂੰ ਮੁਆਵਜ਼ਾ ਦੇਣ ਲਈ ਹਰ ਸੰਭਵ ਕੋਸ਼ਿਸ਼ ਨਹੀਂ ਕੀਤੀ ਗਈ। ਇਸ ਲਈ ਤਜਵੀਜ਼ ਕੀਤਾ ਜਾਂਦਾ ਹੈ ਕਿ ਗੁੰਮ ਹੋਏ ਵਿਅਕਤੀਆਂ ਦੇ ਕੇਸਾਂ ਨੂੰ ਪੜਤਾਲ ਕਰਕੇ ਕਮੇਟੀ ਵਲੋਂ ਨਿਰਧਾਰਿਤ ਕੀਤੇ ਗਏ ਤਰੀਕੇ ਨਾਲ ਨਜਿੱਠਿਆ ਜਾਵੇ ਜਿਸ ਕਰਕੇ ਅਜਿਹੇ ਕੇਸਾਂ ਦਾ 2-3 ਮਹੀਨੇ ਵਿੱਚ ਹੀ ਨਬੇੜਾ ਹੋ ਜਾਵੇ। | ਇਸ ਸਮੇਂ ਲਗਭਗ 800 ਪਰਿਵਾਰ ਪੰਜਾਬ ਵਿਚ ਰਹਿ ਰਹੇ ਹਨ ਜਿਸ ਕਰਕੇ ਲਗਭਗ 80 ਕਰੋੜ ਰੁਪਏ ਦਾ ਵਿੱਤੀ ਬੋਝ ਆਵੇਗਾ। |

2. **ਜ਼ਖਮੀ ਹੋਏ ਵਿਅਕਤੀਆਂ ਨੂੰ ਸਹਾਇਤਾ ਦੇਣ ਬਾਰੇ।**

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| ਸਾਰੇ ਜ਼ਖਮੀ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਉਨ੍ਹਾਂ ਦੀ ਅਪੰਗਤਾ/ਜ਼ਖਮੀ ਹੋਣ ਦੇ ਅਧਾਰ ਤੇ ਹੇਠ ਲਿਖੇ ਅਨੁਸਾਰ ਦਿੱਤੀ ਜਾਵੇ। | ਲਗਭਗ 2000 ਪਰਿਵਾਰ ਪੰਜਾਬ ਵਿਚ ਰਹਿ ਰਹੇ ਹਨ। ਜੇਕਰ ਇਨ੍ਹਾਂ ਪਰਿਵਾਰਾਂ ਨੂੰ 2.50 ਲੱਖ ਰੁਪਏ ਦੀ ਔਸਤ ਰਕਮ ਦਿੱਤੀ ਜਾਵੇ ਤਾਂ ਲਗਭਗ 50.00 ਕਰੋੜ ਰੁਪਏ ਦਾ ਵਿੱਤੀ ਬੋਝ ਆਵੇਗਾ। |

| ਲੜੀ | ਵਰਗ | ਸਿਫਾਰਸ਼ ਕੀਤੀ ਰਕਮ |
|---|---|---|
| 1 | 70% ਤੋਂ ਵੱਧ ਅੰਗਹੀਣ ਹੋਏ ਵਿਅਕਤੀ | 10.00 ਲੱਖ ਰੁਪਏ |
| 2 | 50% ਤੋਂ ਵੱਧ ਪਰ 70% ਤੋਂ ਘੱਟ ਅੰਗਹੀਣ ਹੋਏ ਵਿਅਕਤੀ | 05.00 ਲੱਖ ਰੁਪਏ |
| 3 | 25% ਤੋਂ ਵੱਧ ਪਰ 50% ਤੋਂ ਘੱਟ ਅੰਗਹੀਣ ਹੋਏ ਵਿਅਕਤੀ | 02.50 ਲੱਖ ਰੁਪਏ |
| 4 | ਦੂਸਰੇ ਜ਼ਖਮੀ ਵਿਅਕਤੀ | 01.25 ਲੱਖ ਰੁਪਏ |

ਅੰਗਹੀਣਤਾ ਦੀ ਪ੍ਰਤੀਸ਼ਤਤਾ ਪੰਜਾਬ ਸਰਕਾਰ ਵਲੋਂ ਅਧਿਕਾਰਤ ਸਿਵਲ ਸਰਜਨ/ਮੁੱਖ ਮੈਡੀਕਲ ਅਫਸਰ ਵਲੋਂ ਤਸਦੀਕਸ਼ੁਦਾ ਹੋਵੇ।

[ਮਾਲ ਅਤੇ ਪੁਨਰਵਾਸ ਮੰਤਰੀ]

3. ਜਾਇਦਾਦ ਦਾ ਮੁਆਵਜ਼ਾ

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਜਿਨ੍ਹਾਂ ਕੇਸਾਂ ਵਿਚ ਮੁਢਲੀ ਐਫ.ਆਈ.ਆਰ. ਰਜਿਸਟਰ ਨਹੀਂ ਕੀਤੀ ਗਈ ਸੀ ਅਤੇ ਜਿਨ੍ਹਾਂ ਕੇਸਾ ਦੀ ਐਫ.ਆਈ.ਆਰ. ਦਰਜ ਕੀਤੀ ਗਈ ਸੀ ਅਤੇ ਉਨ੍ਹਾਂ ਦਾ ਪੂਰਾ ਮਾਪਦੰਡ ਕੀਤਾ ਗਿਆ ਸੀ, ਉਨ੍ਹਾਂ ਨੂੰ ਮੁਆਵਜ਼ੇ ਵਜੋਂ ਬਹੁਤ ਥੋੜ੍ਹੀ ਰਕਮ ਦਿੱਤੀ ਗਈ। ਪੰਜਾਬ ਸਰਕਾਰ ਸਾਰੇ ਕੇਸਾਂ ਵਿਚ ਪੂਰਾ ਮੁਆਵਜ਼ਾ ਦੇਣ ਲਈ ਸਿਫਾਰਸ਼ ਕਰਦੀ ਹੈ। ਜਿਥੇ ਜਾਇਦਾਦ ਦਾ ਬੀਮਾ ਕੀਤਾ ਹੋਇਆ ਸੀ ਭਾਵੇਂ ਉਹ ਚੱਲ ਜਾਂ ਅਚੱਲ ਜਾਇਦਾਦ ਸੀ, ਉਨ੍ਹਾਂ ਤੇ ਦੰਗਾ, ਅਗਜ਼ਨੀ, ਲੁੱਟਮਾਰ ਆਦਿ ਦੀਆਂ ਕਲਾਜ਼ਾਂ, ਜੇਕਰ ਕੋਈ ਬੀਮੇ ਦੀਆਂ ਪਾਲਿਸੀਆਂ ਵਿਚ ਹੋਣ, ਨੂੰ ਹਟਾ ਕੇ ਪੂਰਾ ਮੁਆਵਜ਼ਾ ਦਿੱਤਾ ਜਾਵੇ। | ਇਸ ਪੱਧਰ ਤੇ ਵਿੱਤੀ ਬੋਝ ਦਾ ਅੰਦਾਜ਼ਾ ਲਗਾਉਣਾ ਸੰਭਵ ਨਹੀਂ ਹੈ। |
| * ਜਿਨ੍ਹਾਂ ਕੇਸਾਂ ਵਿਚ ਮੁਢਲੀ ਐਫ.ਆਈ.ਆਰ. ਦਰਜ ਨਹੀਂ ਕੀਤੀ ਜਾ ਸਕੀ ਹੋਵੇ ਜਾਂ ਰਜਿਸਟਰ ਨਾ ਕੀਤੀ ਗਈ ਹੋਵੇ ਜਾਂ ਸਰਕਾਰ ਕੋਲ ਕੋਈ ਸਹੀ ਰਿਕਾਰਡ ਨਾ ਹੋਵੇ ਤਾਂ ਸਬੰਧਤ ਵਿਅਕਤੀਆਂ ਨੂੰ ਨਵੇਂ ਸਿਰੇ ਤੋਂ ਕਲੇਮ ਲਈ ਅਰਜ਼ੀਆਂ ਕਮੇਟੀ ਵਲੋਂ ਨਿਰਧਾਰਤ ਕੀਤੇ ਛਾਣਬੀਣ ਦੇ ਤਰੀਕੇ ਰਾਹੀਂ ਦੇਣ ਦਾ ਮੌਕਾ ਦਿੱਤਾ ਜਾਵੇ। | |

4. **ਦੰਗਿਆਂ ਤੋਂ ਪ੍ਰਭਾਵਿਤ ਵਿਧਵਾਵਾਂ, ਯਤੀਮ ਬੱਚਿਆਂ ਅਤੇ 100% ਨਕਾਰਾ ਹੋਏ ਵਿਅਕਤੀਆਂ ਨੂੰ ਰਿਹਾਇਸ਼ੀ ਥਾਂ ਦੇਣ ਬਾਰੇ।**

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਸਾਰੀਆਂ ਵਿਧਵਾਵਾਂ, ਯਤੀਮ ਬੱਚੇ ਅਤੇ 100% ਨਕਾਰਾ ਵਿਅਕਤੀ, ਗੁੰਮ ਹੋਏ ਵਿਅਕਤੀ ਜੋ ਮਰੇ ਹੋਏ ਮੰਨ ਲਏ ਗਏ ਦੀਆਂ ਵਿਧਵਾਵਾਂ/ਬੱਚਿਆਂ ਨੂੰ ਸਰਕਾਰ ਵੱਲੋਂ ਹੁਣ ਤੱਕ ਮਕਾਨ ਨਹੀਂ ਦਿੱਤੇ ਗਏ (ਅਜਿਹੇ 50 ਕੇਸ ਪੰਜਾਬ ਵਿਚ ਹਨ) ਜਿਨ੍ਹਾਂ ਨੂੰ 7.00 ਲੱਖ ਰੁਪਏ ਹਰ ਇੱਕ ਪਰਿਵਾਰ ਨੂੰ ਦਿੱਤੇ ਜਾਣ ਜੋ ਕਿ ਐਮ.ਆਈ.ਜੀ. ਗਰੁੱਪ ਦੇ ਮਕਾਨਾਂ ਦੀ ਕੀਮਤ ਦੇ ਬਰਾਬਰ ਹੈ। ਇਹ ਪ੍ਰਧਾਨ ਮੰਤਰੀ ਜੀ ਵਲੋਂ ਸਾਰੇ ਕਸ਼ਮੀਰੀ ਪਰਿਵਾਰਾਂ ਨੂੰ ਜੋ ਕੈਂਪਾਂ ਵਿਚ ਰਹਿ ਰਹੇ ਸਨ, ਨੂੰ ਦੋ ਕਮਰਿਆਂ ਦੀ ਰਿਹਾਇਸ਼ ਦੇਣ ਦੇ ਕੀਤੇ ਐਲਾਨ ਤੇ ਅਧਾਰਿਤ ਹੈ ਜਿਸ ਦੇ ਲਈ ਪਲਾਨਿੰਗ ਕਮਿਸ਼ਨ ਵਲੋਂ ਫੰਡ ਅਲਾਟ ਕੀਤੇ ਗਏ ਹਨ। | 31.50 ਕਰੋੜ ਰੁਪਏ (3.50 ਕਰੋੜ + 24.50 ਕਰੋੜ + 3.50 ਕਰੋੜ ਰੁਪਏ ਦੀ ਸਬਸਿਡੀ ਜੋ ਪਹਿਲਾਂ ਹੀ ਦਿੱਤੀ ਜਾ ਚੁੱਕੀ ਹੈ।) |

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਜੋ ਪੰਜਾਬ ਸਰਕਾਰ ਵਲੋਂ ਪਹਿਲਾਂ ਹੀ ਐਲ.ਆਈ.ਜੀ. ਮਕਾਨ ਮੁਫਤ ਪ੍ਰਾਪਤ ਕਰ ਚੁੱਕੇ ਹਨ, ਉਨ੍ਹਾਂ ਨੂੰ 3.33 ਲੱਖ ਰੁਪਏ (3.50 ਲੱਖ ਰੁਪਏ ਦੇ ਬਰਾਬਰ) ਜੋ ਕਿ ਐਲ.ਆਈ.ਜੀ. ਮਕਾਨ ਅਤੇ ਐਮ.ਆਈ.ਜੀ. ਮਕਾਨ ਦੀ ਕੀਮਤ ਵਿਚ ਫਰਕ ਦੇ ਬਰਾਬਰ ਹੈ ਜਿਵੇਂ ਕਿ 6.90 ਲੱਖ ਰੁਪਏ ਮਾਈਨਸ 3.57 ਲੱਖ ਰੁਪਏ) ਦਿੱਤੇ ਜਾਣ ਤਾਂ ਜੋ ਉਹ ਇੱਕ ਕਮਰਾ ਹੋਰ ਬਣਾ ਸਕਣ/ਆਪਣੀ ਰਿਹਾਇਸ਼ ਦੀ ਜਗ੍ਹਾ ਨੂੰ ਸੁਧਾਰ ਸਕਣ। | |

5. **ਵਿਧਵਾਵਾਂ/ਯਤੀਮ/100% ਨਕਾਰਾ ਹੋਏ ਵਿਅਕਤੀਆਂ ਨੂੰ ਰਿਹਾਇਸ਼ੀ ਥਾਂ ਦੇਣ ਬਾਰੇ।**

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਇਹ ਸਿਫਾਰਸ਼ਾਂ ਪ੍ਰਧਾਨ ਮੰਤਰੀ ਜੀ ਵਲੋਂ ਸਾਰੇ ਕਸ਼ਮੀਰੀ ਪਰਿਵਾਰਾਂ ਨੂੰ ਜੋ ਕੈਂਪਾਂ ਵਿਚ ਰਹਿ ਰਹੇ ਸਨ, ਨੂੰ ਦੋ ਕਮਰਿਆਂ ਦੀ ਰਿਹਾਇਸ਼ ਦੇਣ ਦੇ ਕੀਤੇ ਐਲਾਨ ਤੇ ਅਧਾਰਿਤ ਹੈ ਜਿਸ ਲਈ ਪਲਾਨਿੰਗ ਕਮਿਸ਼ਨ ਵਲੋਂ ਫੰਡ ਅਲਾਟ ਕੀਤੇ ਗਏ ਹਨ।<br>* ਹਰ ਪਰਵਾਸੀ ਪਰਿਵਾਰ ਜਿਨ੍ਹਾਂ ਨੂੰ ਅਜੇ ਤੱਕ ਪਲਾਟ/ਮਕਾਨ ਨਹੀਂ ਮਿਲਿਆ (ਲਗਭਗ 19600) ਨੂੰ 7.00 ਲੱਖ ਰੁਪਏ ਉਨ੍ਹਾਂ ਨੂੰ ਪਲਾਟ ਖਰੀਦਣ/ਆਪਣਾ ਮਕਾਨ ਬਣਾਉਣ ਲਈ ਦਿੱਤਾ ਜਾਵੇ ਤਾਂ ਜੋ ਇਹ ਮਾਮਲਾ ਹੋਰ ਜ਼ਿਆਦਾ ਲੰਬਤ ਨਾ ਰਹੇ।<br>* ਉਹ ਪਰਿਵਾਰ ਜੋ ਪਹਿਲਾਂ ਹੀ ਮਕਾਨ/ਪਲਾਟ ਖਰੀਦ ਚੁੱਕੇ ਹਨ (ਲਗਭਗ 26000) ਨੂੰ ਵੀ ਇਹ ਰਕਮ ਮਨਜ਼ੂਰ ਕੀਤੀ ਜਾਵੇ, ਜਿਨ੍ਹਾਂ ਨੂੰ ਮਕਾਨ ਜੋ ਕਿ ਕਿਸ਼ਤਾਂ ਵਿਚ ਮੋੜਨ ਵਾਲਾ ਕਰਜ਼ਾ ਲੈ ਕੇ ਮਕਾਨ/ਪਲਾਟ ਬਣਾਏ ਸਨ ਤਾਂ ਜੋ ਉਹ ਆਪਣੇ ਲੰਬਤ ਪਏ ਕਰਜ਼ਿਆਂ ਨੂੰ ਮੋੜ ਸਕਣ ਅਤੇ ਆਪਣੀ ਰਿਹਾਇਸ਼ ਨੂੰ ਸੁਧਾਰਨ ਲਈ ਵਰਤ ਸਕਣ। ਉਨ੍ਹਾਂ ਨੂੰ ਹਾਲੇ ਬਕਾਇਆ ਰਕਮ ਮਿਲਣੀ ਰਹਿੰਦੀ ਹੈ।<br>* ਇਹ ਰਾਸ਼ੀ ਉਨ੍ਹਾਂ ਨੂੰ ਵੀ ਦਿੱਤੀ ਜਾਵੇ ਜਿਨ੍ਹਾਂ ਨੇ ਅਣਅਧਿਕਾਰਤ ਬਣੇ ਹੋਏ ਮਕਾਨਾਂ ਤੇ ਕਬਜ਼ਾ ਕੀਤਾ ਹੋਇਆ ਹੈ ਜੋ ਉਹ ਇਨ੍ਹਾਂ ਦੀ ਅਦਾਇਗੀ ਕਰ ਸਕਣ ਅਤੇ ਮਾਮਲਾ ਰੈਗੂਲਰ ਕੀਤਾ ਜਾ ਸਕੇ। | 1569.69 ਕਰੋੜ ਰੁਪਏ ਜਾਂ (1570.00 ਕਰੋੜ ਰੁਪਏ) (1554.00 ਕਰੋੜ+ 15.69 ਕਰੋੜ ਰੁਪਏ ਦੀ ਸਬਸਿਡੀ ਜੋ ਪਹਿਲਾਂ ਹੀ ਦਿੱਤੀ ਜਾ ਚੁੱਕੀ ਹੈ।) |

[ਮਾਲ ਅਤੇ ਪੁਨਰਵਾਸ ਮੰਤਰੀ]

6. **ਵਪਾਰਕ ਬੂਥ/ਦੁਕਾਨਾਂ ਜਾਂ ਉਦਯੋਗਿਕ ਥਾਵਾਂ ਦੀ ਅਲਾਟਮੈਂਟ ਕਰਨ ਬਾਰੇ।**

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਬਹੁਤ ਸਾਰੇ ਪਰਿਵਾਰ ਜੋ 1984 ਦੇ ਦੰਗਿਆਂ ਦੌਰਾਨ ਪੰਜਾਬ ਵਿਚ ਪਲਾਇਨ ਕਰਕੇ ਆਏ ਹਨ, ਉਹ ਵਪਾਰਕ ਪਰਿਵਾਰ ਸਨ, ਅਤੇ ਇਹ ਸਿਫਾਰਸ਼ ਕੀਤੀ ਜਾਂਦੀ ਹੈ ਕਿ ਉਨ੍ਹਾਂ ਹਰ ਇੱਕ ਪਰਿਵਾਰਾਂ ਨੂੰ 3.00 ਲੱਖ ਰੁਪਏ ਦਿੱਤੇ ਜਾਣ (ਸਮੇਤ ਉਹ ਵਿਅਕਤੀ ਜੋ ਪਹਿਲਾਂ ਹੀ ਵਪਾਰਕ ਬੂਥ/ਥਾਵਾਂ ਖਰੀਦ ਚੁੱਕੇ ਹਨ।) ਤਾਂ ਜੋ ਉਹਨਾਂ ਨੂੰ ਰੋਜ਼ੀ ਰੋਟੀ ਕਮਾਉਣ ਅਤੇ ਉਨ੍ਹਾਂ ਦੇ ਸਥਾਪਿਤ ਵਪਾਰ ਦੇ ਉਜੜ ਜਾਣ ਦੇ ਮੁਆਵਜ਼ੇ ਵਜੋਂ ਬੂਥ ਖਰੀਦਣ ਵਿਚ ਸਹਾਇਤਾ ਦਿੱਤੀ ਜਾ ਸਕੇ। | 687.00 ਕਰੋੜ ਰੁਪਏ (ਲਗਭਗ)। |

7. **ਆਸ਼ਰਿਤਾਂ ਨੂੰ ਨੌਕਰੀ ਦੇਣ ਬਾਰੇ।**

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਪੰਜਾਬ ਸਰਕਾਰ ਵੱਲੋਂ ਦੰਗਿਆਂ ਵਿਚ ਮਾਰੇ ਗਏ ਵਿਅਕਤੀ/ 100% ਨਕਾਰਾ ਹੋਏ ਵਿਅਕਤੀਆਂ ਦੇ ਵਾਰਸਾਂ ਨੂੰ ਨੌਕਰੀ ਦੇਣ ਲਈ ਭਰਤੀ ਤੇ ਬੈਨ ਵਿਚ ਛੋਟ ਦਿੱਤੀ ਗਈ ਸੀ। | |
| * ਇਹ ਸਿਫਾਰਸ਼ ਕੀਤੀ ਜਾਂਦੀ ਹੈ ਕਿ ਦੰਗਿਆਂ ਤੋਂ ਪ੍ਰਭਾਵਿਤ ਪਰਿਵਾਰਾਂ ਦੇ ਇੱਕ ਮੈਂਬਰ ਨੂੰ ਭਾਰਤ ਸਰਕਾਰ ਅਧੀਨ ਜਿਵੇਂ ਕਿ ਰੇਲਵੇ, ਡਾਕਘਰ, ਬੈਂਕ, ਕਸਟਮ ਅਤੇ ਕੇਂਦਰੀ ਕਰ, ਇਨਕਮ ਟੈਕਸ, ਮਹਾਂਲੇਖਾਕਾਰ ਦਫਤਰ ਜੋ ਕਿ ਪੰਜਾਬ/ਚੰਡੀਗੜ੍ਹ/ ਦਿੱਲੀ ਵਿਖੇ ਸਥਾਪਿਤ ਹੋਣ ਵਿਚ ਨੌਕਰੀ ਦਿੱਤੀ ਜਾਣੀ ਚਾਹੀਦੀ ਹੈ। ਉਸੇ ਤਰ੍ਹਾਂ ਦੀਆਂ ਨੌਕਰੀਆਂ ਪਹਿਲ ਦੇ ਅਧਾਰ ਤੇ ਉਸ ਰਾਜ ਵਿਚ ਦਿੱਤੀਆਂ ਜਾਣ ਜਿਥੋਂ ਇਹ ਪਰਿਵਾਰ ਪਲਾਇਨ ਕਰਕੇ ਆਏ ਹਨ। ਅਜਿਹੇ ਪਰਿਵਾਰਾਂ ਵਿਚੋਂ ਇੱਕ ਮੈਂਬਰ ਨੂੰ ਨੌਕਰੀ ਦੇਣ ਲਈ ਕੇਂਦਰ ਅਤੇ ਰਾਜਾਂ ਵਲੋਂ ਇੱਕ ਵਿਸ਼ੇਸ਼ ਭਰਤੀ ਲਈ ਮੁਹਿੰਮ ਚਲਾਈ ਜਾਣੀ ਚਾਹੀਦੀ ਹੈ। | ਨਿੱਲ |

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਹੇਠ ਦਰਸਾਏ ਵਰਗਾਂ ਨੂੰ ਉਪਰੋਕਤ ਪਰਿਵਾਰਾਂ ਵਿਚੋਂ ਕੱਢ ਕੇ ਉਨ੍ਹਾਂ ਨੂੰ ਯੋਗ ਸਮਝਿਆ ਜਾਵੇ ਅਤੇ ਇੱਕ ਨੌਕਰੀ ਕਰਾਈਟੇਰੀਆ ਦੇ ਅਧਾਰ ਤੇ ਨੌਕਰੀ ਦੇਣ ਲਈ ਵਿਚਾਰਿਆ ਜਾਵੇ :—<br>(1) ਨਿਰਭਰ ਧੀਆਂ/ਭੈਣਾਂ ਜਿਨ੍ਹਾਂ ਨੂੰ ਦੰਗਿਆਂ ਤੋਂ ਬਾਅਦ ਜਾਂ ਪਹਿਲਾਂ ਤਲਾਕ ਦਿੱਤਾ ਗਿਆ ਹੋਵੇ ਜਾਂ ਵੱਖਰੀਆਂ ਕਰ ਦਿੱਤੀਆਂ ਗਈਆਂ ਹੋਣ ਜਾਂ ਵਿਧਵਾ ਹੋ ਗਈਆਂ ਹੋਣ।<br>(2) ਸਾਰੇ ਯਤੀਮ ਬੱਚੇ।<br>(3) ਰੋਜ਼ੀ ਰੋਟੀ ਕਮਾਉਣ ਵਾਲੇ ਮਾਰੇ ਗਏ ਵਿਅਕਤੀਆਂ/100% ਨਕਾਰਾ ਹੋਏ ਜਾਂ ਦੰਗਿਆਂ ਦੌਰਾਨ ਗੁੰਮ ਹੋਏ ਵਿਅਕਤੀਆਂ ਦੇ ਬੱਚੇ।<br>(4) ਦੰਗਿਆਂ ਤੋਂ ਬਾਅਦ ਹੋਈਆਂ ਵਿਧਵਾਵਾਂ।<br>* ਉਹ ਵਿਅਕਤੀ ਜੋ ਦੂਜੇ ਰਾਜਾਂ ਵਿਚ ਆਪਣੀ ਨੌਕਰੀ ਗੁਆ ਚੁੱਕੇ ਹੋਣ, ਨੂੰ ਦੁਬਾਰਾ ਜੁਆਇਨ ਕਰਨ ਦੀ ਆਗਿਆ ਦਿੱਤੀ ਜਾਵੇ ਅਤੇ ਉਹਨਾਂ ਦੇ ਗੈਰਹਾਜ਼ਰੀ ਦੇ ਸਮੇਂ ਨੂੰ 'dies-non' ਸਮਝਿਆ ਜਾਵੇ। ਉਨ੍ਹਾਂ ਨੂੰ ਆਪਣੀ ਰਿਟਾਇਰਮੈਂਟ ਦੇ ਸਾਰੇ ਲਾਭ ਦਿੱਤੇ ਜਾਣ ਅਤੇ ਉਨ੍ਹਾਂ ਦੇ ਇੱਕ ਆਸ਼ਰਿਤ ਨੂੰ ਨੌਕਰੀ ਦਿੱਤੀ ਜਾਵੇ।<br>* ਦੂਜੇ ਰਾਜਾਂ ਵਿਚ ਜਿੱਥੇ ਦੰਗੇ ਹੋਏ ਹਨ, ਨੂੰ ਵੀ ਇਹੋ ਜਿਹੀਆਂ ਰਿਆਇਤਾਂ ਦੇਣ ਲਈ ਹਦਾਇਤਾਂ ਕੀਤੀਆਂ ਜਾਣ।<br>* (50 ਸਾਲਾਂ ਦੀ ਉਮਰ ਤੱਕ ਵਿਧਵਾਵਾਂ ਨੂੰ ਨੌਕਰੀ ਲਈ ਛੋਟ ਦਿੱਤੀ ਜਾਵੇ।) | |

[ਮਾਲ ਅਤੇ ਪੁਨਰਵਾਸ ਮੰਤਰੀ]

8. ਆਸ਼ਰਿਤਾਂ ਨੂੰ ਗੁਜ਼ਾਰਾ ਭੱਤਾ/ਪੈਨਸ਼ਨ

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਸੇਵਾਦਾਰ/ਕਲਰਕ/ਡਰਾਈਵਰ ਦੀ ਘੱਟ ਤੋਂ ਘੱਟ ਤਨਖਾਹ ਇਸ ਤਰ੍ਹਾਂ ਹੈ :— | ਨਿੱਲ |

| | ਸੇਵਾਦਾਰ | ਕਲਰਕ | ਡਰਾਈਵਰ |
|---|---|---|---|
| | (ਰਕਮ ਰੁਪਿਆਂ ਵਿਚ) | | |
| ਮੁੱਢਲੀ ਤਨਖਾਹ | 2620 | 3220 | 3330 |
| ਡੀ.ਪੀ. | 1310 | 1610 | 1665 |
| ਡੀ.ਏ. | 668 | 821 | 849 |
| ਸਾਈਕਲ ਭੱਤਾ | 75 | — | — |
| ਵਾਸ਼ਿੰਗ ਭੱਤਾ | 30 | — | 30 |
| ਫਿਕਸ ਮੈਡੀਕਲ ਭੱਤਾ | 250 | 250 | 250 |
| ਐਚ.ਆਰ.ਏ. | 590 | 725 | 749 |
| ਸੀ.ਸੀ.ਏ. | 100 | 100 | 100 |
| ਸਕੱਤਰੇਤ ਭੱਤਾ | 120 | 120 | 120 |
| ਕੁੱਲ | 5763 | 6846<br>5901 | 7673 |

* ਸਾਰੀਆਂ ਵਿਧਵਾਵਾਂ, ਨਿਰਭਰ ਮਾਤਾ ਪਿਤਾ, ਯਤੀਮਾਂ ਨੂੰ ਗੁਜ਼ਾਰਾ ਭੱਤਾ ਕਲਰਕ ਦੀ ਘੱਟ ਤੋਂ ਘੱਟ ਤਨਖਾਹ ਦੇ ਬਰਾਬਰ ਕਰਨ ਦੀ ਸਿਫਾਰਿਸ਼ ਕੀਤੀ ਜਾਂਦੀ ਹੈ ਜਿਵੇਂ ਕਿ 5901/- ਰੁਪਏ ਭਾਵ 6000/- ਰੁਪਏ ਪ੍ਰਤੀ ਮਹੀਨਾ (ਮੁੱਢਲੀ ਤਨਖਾਹ 3220/-, ਡੀ.ਪੀ. 1610/-, ਡੀ.ਏ. 821/- ਅਤੇ ਫਿਕਸ ਮੈਡੀਕਲ ਭੱਤਾ 250/-)। ਮਹਿੰਗਾਈ ਭੱਤਾ ਪੈਨਸ਼ਨਰਾਂ ਦੇ ਸਟੈਂਡਰਡ ਫਾਰਮੂਲੇ ਮੁਤਾਬਿਕ ਸਮੇਂ-ਸਮੇਂ ਸਿਰ ਸੋਧਿਆ ਜਾਣਾ ਚਾਹੀਦਾ ਹੈ।
* ਜੀਵਤ ਮਾਤਾ ਪਿਤਾ ਜਿਨ੍ਹਾਂ ਦਾ ਇੱਕ ਜਾਂ ਸਾਰੇ ਪੁੱਤਰ ਮਾਰੇ ਗਏ ਹੋਣ ਨੂੰ ਗੁਜ਼ਾਰਾ ਭੱਤਾ ਇਸੇ ਫਾਰਮੂਲੇ ਅਨੁਸਾਰ 6000/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਦਿੱਤਾ ਜਾਣਾ ਚਾਹੀਦਾ ਹੈ।
* ਯਤੀਮ ਬੱਚਿਆਂ ਨੂੰ 25 ਸਾਲ ਦੀ ਉਮਰ ਤੱਕ ਗੁਜ਼ਾਰਾ ਭੱਤਾ ਦਿੱਤਾ ਜਾਣਾ ਚਾਹੀਦਾ ਹੈ।

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਦਿਮਾਗੀ/ਸਰੀਰਕ ਤੌਰ ਤੇ ਅਪੰਗ ਹੋਏ ਵਿਅਕਤੀਆਂ ਸਮੇਤ ਮਾਰੇ ਗਏ ਵਿਅਕਤੀਆਂ ਦੇ ਪਰਿਵਾਰ ਜਾਂ 100% ਨਕਾਰਾ ਜਾਂ ਗੁੰਮ ਹੋਏ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਉਪਰੋਕਤ ਦਰ ਅਨੁਸਾਰ ਗੁਜ਼ਾਰਾ ਭੱਤਾ ਸਾਰੀ ਉਮਰ ਤੱਕ ਦਿੱਤਾ ਜਾਣਾ ਚਾਹੀਦਾ ਹੈ। | |
| * ਪਲਾਇਨ ਕਰਕੇ ਆਏ ਪਰਿਵਾਰਾਂ ਦੇ ਬਜ਼ੁਰਗਾਂ (ਜਿਨ੍ਹਾਂ ਦੀ ਉਮਰ ਮਿਤੀ 1 ਜਨਵਰੀ, 2005 ਤੱਕ 65 ਸਾਲ ਤੋਂ ਉਪਰ ਹੋ ਗਈ ਹੈ) ਨੂੰ ਵੀ 1000/- ਰੁਪਏ ਪ੍ਰਤੀ ਮਹੀਨਾਂ ਦੀ ਦਰ ਤੇ ਜਮ੍ਹਾਂ ਪੈਨਸ਼ਨਰਾਂ ਨੂੰ ਸਮੇਂ-ਸਮੇਂ ਤੇ ਮਿਲਣਯੋਗ ਮਹਿੰਗਾਈ ਭੱਤੇ ਦੇ ਬਰਾਬਰ ਗੁਜ਼ਾਰਾ ਭੱਤਾ ਦਿੱਤਾ ਜਾਣਾ ਚਾਹੀਦਾ ਹੈ। | |

**9. 1984 ਦੇ ਦੰਗਾਂ ਪੀੜਤਾਂ ਦੀਆਂ ਧੀਆਂ/ਭੈਣਾਂ ਦੇ ਵਿਆਹ ਲਈ ਵਿੱਤੀ ਸਹਾਇਤਾ ਦੇਣ ਬਾਰੇ।**

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| * ਇਹ ਵੀ ਸਿਫਾਰਸ਼ ਕੀਤੀ ਜਾਂਦੀ ਹੈ ਕਿ ਸਾਰੀਆਂ ਅਣਵਿਆਹੀਆਂ ਧੀਆਂ/ਭੈਣਾਂ (ਵਿਆਹ ਦੀ ਭਵਿੱਖੀ ਮਿਤੀ ਅਤੇ ਉਮਰ ਵੱਲ ਧਿਆਨ ਦਿੱਤੇ ਬਿਨਾਂ) 50,000/-ਰੁਪਏ ਯਕਮੁਸ਼ਤ ਗ੍ਰਾਂਟ ਮਿਆਦੀ ਜਮਾਂ ਪੂੰਜੀ ਦੇ ਰੂਪ ਵਿਚ ਬਤੌਰ ਸਕਿਉਰਿਟੀ ਉਨ੍ਹਾਂ ਨੂੰ ਦੇ ਦਿੱਤੀ ਜਾਣੀ ਚਾਹੀਦੀ ਹੈ। | 12.50 ਕਰੋੜ ਰੁਪਏ (ਲਗਭਗ) |
| * ਦੰਗਿਆਂ ਤੋਂ ਬਾਅਦ ਵੱਖ ਹੋਈਆਂ/ਤਲਾਕਸ਼ੁਦਾ/ਵਿਧਵਾਵਾਂ ਨੂੰ ਇਹ ਰਕਮ ਦਿੱਤੀ ਜਾਣੀ ਚਾਹੀਦੀ ਹੈ। | |
| * ਦੂਜੀਆਂ ਰਾਜ ਸਰਕਾਰਾਂ ਜਿਥੇ 1984 ਦੇ ਦੰਗੇ ਹੋਏ ਸਨ, ਵਲੋਂ ਵੀ ਇਹ ਸਹੂਲਤ ਦਿੱਤੀ ਜਾਣੀ ਚਾਹੀਦੀ ਹੈ। | |

[ਮਾਲ ਅਤੇ ਪੁਨਰਵਾਸ ਮੰਤਰੀ]

10. ਦੰਗਾ ਪੀੜਤਾਂ ਦੇ ਜੀਵਤ ਬੱਚਿਆਂ ਨੂੰ ਵਿਦਿਅਕ ਸਹੂਲਤਾਂ ਦੇਣ ਬਾਰੇ।

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
| --- | --- |
| * ਇਹ ਸਿਫਾਰਿਸ਼ ਕੀਤੀ ਜਾਂਦੀ ਹੈ ਕਿ ਪਲਾਇਨ ਕਰਕੇ ਆਏ ਪਰਿਵਾਰਾਂ ਦੇ ਬੱਚਿਆਂ ਨੂੰ ਯੂਨੀਵਰਸਿਟੀ ਪੱਧਰ ਤੱਕ ਆਮ ਪੜ੍ਹਾਈ ਲਈ ਸਾਰੀਆਂ ਕੇਂਦਰੀ ਅਤੇ ਰਾਜ ਸਰਕਾਰੀ ਸੰਸਥਾਵਾਂ ਅਤੇ ਕੇਂਦਰ ਅਤੇ ਰਾਜ ਸਰਕਾਰਾਂ ਦੀ ਸਹਾਇਤਾ ਪ੍ਰਾਪਤ ਸੰਸਥਾਵਾਂ ਵਿਚ ਮੁਫਤ ਪੜ੍ਹਾਈ ਦੀ ਸਹੂਲਤ ਦਿੱਤੀ ਜਾਣੀ ਚਾਹੀਦੀ ਹੈ। ਅਜਿਹੀਆਂ ਤਕਨੀਕੀ ਅਤੇ ਮੈਡੀਕਲ ਸੰਸਥਾਵਾਂ ਵਿਚ ਅੱਧੀ ਫੀਸ ਮੁਆਫ਼ ਹੋਣੀ ਚਾਹੀਦੀ ਹੈ। | ਇਸ ਸਟੇਜ ਤੇ ਵਿੱਤੀ ਬੋਝ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। |
| * ਸਾਲ 2003-04, 2004-05 ਵਿਚ ਵਿਦਿਅਕ ਸੰਸਥਾਵਾਂ ਵਿਚ ਦਾਖਲੇ ਦੇ ਮਾਮਲੇ ਵਿਚ ਸਾਰੇ ਦੇਸ਼ ਵਿਚ ਜੋ ਸਹੂਲਤ ਕਸ਼ਮੀਰੀ ਪਲਾਇਨ ਕਰਤਾਵਾਂ ਨੂੰ ਦਿੱਤੀ ਗਈ ਉਹ ਇਨ੍ਹਾਂ ਨੂੰ ਵੀ ਦਿੱਤੀ ਜਾਣੀ ਚਾਹੀਦੀ ਹੈ ਜਿਵੇਂ ਕਿ :— <br>(1) ਦਾਖਲੇ ਦੀ ਮਿਤੀ ਵਿਚ 30 ਦਿਨਾਂ ਦਾ ਵਾਧਾ। <br>(2) ਘੱਟੋ-ਘੱਟ ਯੋਗਤਾ ਵਿਚ 10% ਤੱਕ ਦੀ ਛੋਟ। <br>(3) ਕੋਰਸ-ਵਾਰ ਦਾਖਲੇ ਦੀ ਕਪੈਸਟੀ ਵਿਚ 5% ਤੱਕ ਵਾਧਾ। <br>(4) ਤਕਨੀਕੀ/ਮੈਡੀਕਲ/ਕਿੱਤਾ ਮੁਖੀ ਸੰਸਥਾਵਾਂ ਦੇ ਮੈਰਿਟ ਕੋਟੇ ਵਿਚ ਘੱਟੋ-ਘੱਟ 1 ਸੀਟ ਰਾਖਵੀਂ ਕਰਨਾ। <br>(5) ਡੋਮੀਸਾਈਲ ਸ਼ਰਤਾਂ ਨੂੰ ਖਤਮ ਕਰਨਾ। <br>(6) ਦੂਜੇ ਅਤੇ ਬਾਅਦ ਦੇ ਸਾਲਾਂ ਵਿਚ ਤਬਾਦਲੇ ਦੀ ਸੁਵਿਧਾ ਦੀ ਸਹੂਲਤ। | |
| * ਕਸ਼ਮੀਰੀ ਕੋਟੇ ਵਿਚੋਂ ਬਚੀਆਂ ਸੀਟਾਂ ਸਿੱਖ ਦੰਗਾ ਪੀੜਤਾਂ ਨੂੰ ਦਿੱਤੀਆਂ ਜਾਣ ਅਤੇ ਕੇਵਲ ਇਸ ਤੋਂ ਬਾਅਦ ਹੀ ਅਣਵਰਤੀਆਂ ਸੀਟਾਂ ਆਮ ਕੋਟੇ ਨੂੰ ਤਬਦੀਲ ਹੋਣ। | |

11. ਜੀਵਤ ਬੱਚਿਆਂ ਲਈ ਹੋਰ ਸੁਵਿਧਾਵਾਂ :

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| 1. ਭਾਰਤ ਸਰਕਾਰ ਵਲੋਂ ਪੈਟਰੋਲ ਪੰਪਾਂ/ਐਲ.ਪੀ.ਜੀ. ਏਜੰਸੀਆਂ ਦੀ ਅਲਾਟਮੈਂਟ ਵਿਚ 1984 ਦੇ ਦੰਗਾ ਪੀੜਤ ਪਰਿਵਾਰਾਂ ਲਈ ਅਗਲੇ 10 ਸਾਲਾਂ ਲਈ 5% ਰਾਖਵਾਂਕਰਨ ਹੋਣਾ ਚਾਹੀਦਾ ਹੈ। | ਨਿੱਲ |
| 2. ਗਰੰਟੀ ਤੇ ਜ਼ੋਰ ਦਿੱਤੇ ਬਿਨਾਂ ਨਿੱਜੀ ਗਰੰਟੀ ਤੋਂ ਇਲਾਵਾ ਅਤੇ ਲੋਨ ਮੰਨਜ਼ੂਰ ਕਰਨ ਤੋਂ ਪਹਿਲਾਂ ਘਟਾਈ ਮਾਰਜਨ ਮਨੀ ਸਹਿਤ ਪਰੰਤੂ ਲੋਨ ਨਾਲ ਲਈ ਸੰਪਤੀ ਗਹਿਣੇ ਕਰਕੇ ਦੰਗਾ ਪੀੜਤਾਂ ਵਲੋਂ ਸਾਰੇ ਕੇਸਾਂ ਵਿਚ ਘਟੀ ਵਿਆਜ ਦਰ ਤੇ 10.00 ਲੱਖ ਰੁਪਏ ਦਾ ਕਰਜ਼ਾ ਦੇਣ ਲਈ ਦੇਸ਼ ਦੇ ਸਾਰੇ ਕੌਮੀਕ੍ਰਿਤ ਬੈਂਕਾਂ ਨੂੰ ਹਦਾਇਤ ਕਰ ਦਿੱਤੀ ਜਾਵੇ। ਅਜਿਹੇ ਕਰਜ਼ਿਆਂ ਦੀ ਵਰਤੋਂ ਅਤੇ ਮੰਨਜ਼ੂਰੀ ਦੀ ਲਗਾਤਾਰ ਦੇਖ-ਰੇਖ ਲਈ ਇੱਕ ਕਮੇਟੀ ਬਣਾਈ ਜਾਵੇ। | ਨਿੱਲ |
| 3. ਭਾਰਤ ਸਰਕਾਰ ਵਲੋਂ ਪੰਜਾਬ ਸਰਕਾਰ ਦੇ ਨਾਲ ਮਿਲ ਕੇ ਉਨ੍ਹਾਂ ਸਾਰੇ ਦੰਗਾਂ ਪੀੜਤ ਪਰਿਵਾਰਾਂ, ਜਿਹੜੇ ਕਰਜ਼ਾ ਵਾਪਸ ਕਰਨ ਦੀ ਸਥਿਤੀ ਵਿਚ ਨਾ ਹੋਣ ਜਿਹੜਾ ਕਿ ਉਨ੍ਹਾਂ ਨੇ ਵਿੱਤੀ ਸੰਸਥਾਵਾਂ ਸਮੇਤ ਰਾਜ ਵਿੱਤੀ ਕਾਰਪੋਰੇਸ਼ਨ ਕੋਲੋਂ ਲਿਆ ਹੋਵੇ ਅਤੇ ਇਸ ਨਾਲ ਵਪਾਰ ਸਥਾਪਤ ਕਰਨ ਦੇ ਕਾਬਲ ਨਾ ਹੋਣ ਦੀ ਮਦਦ ਲਈ 100.00 ਕਰੋੜ ਰੁਪਏ ਦਾ ਇੱਕ ਸਪੈਸ਼ਲ ਫੰਡ ਬਣਾਇਆ ਜਾਵੇ। (ਪੰਜਾਬ ਸਰਕਾਰ ਵਲੋਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਗੋਇੰਦਵਾਲ ਵਿਖੇ ਇੱਕ ਵੱਡੀ ਉਦਯੋਗਿਕ ਅਸਟੇਟ ਪਲਾਨ ਕੀਤੀ ਗਈ ਸੀ ਪਰੰਤੂ ਇਹ ਬੁਰੀ ਤਰ੍ਹਾਂ ਫੇਲ੍ਹ ਹੋ ਗਈ ਹੈ ਅਤੇ ਕੇਵਲ ਇੱਕ ਛੋਟਾ ਫੋਕਲ ਪੁਆਇੰਟ ਬਣ ਕੇ ਰਹਿ ਗਈ ਹੈ। ਉਥੇ ਲੋਨ ਅਤੇ ਇਸੇ ਤਰਾਂ ਦੇ ਹੋਰ ਕੇਸਾਂ ਵਿਚ ਨਿਰਾਸ਼ ਹੋਏ ਵਸੇ ਪਰਿਵਾਰਾਂ ਨੂੰ ਇੱਕ ਸਪੈਸ਼ਲ ਪੈਕੇਜ ਦੇਣ ਦੀ ਲੋੜ ਹੈ।) | 100.00 ਕਰੋੜ ਰੁਪਏ |

[ਮਾਲ ਅਤੇ ਪੁਨਰਵਾਸ ਮੰਤਰੀ]

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| 4. ਦੰਗਾ ਪੀੜਤਾਂ ਨੂੰ ਮਕਾਨਾਂ/ਬੂਥਾਂ/ਪਲਾਟਾਂ ਅਤੇ ਵਪਾਰਕ ਥਾਵਾਂ ਦੀ ਅਲਾਟਮੈਂਟ ਉੱਤੇ ਸਟੈਂਪ ਡਿਊਟੀ/ਵਾਧੂ ਸਟੈਂਪ ਡਿਊਟੀ, ਰਜਿਸਟਰੇਸ਼ਨ ਫੀਸ, ਬੈਕਾਂ ਤੋਂ ਕਰਜ਼ਾ ਲੈਣ ਲਈ ਆਪਣੀ ਮਦਦ ਆਪ ਕਰਨ ਵਾਲੇ ਗਰੁੱਪਾਂ ਦੀ ਰਜਿਸਟਰੇਸ਼ਨ ਕਰਵਾਉਣ ਦੀ ਫੀਸ ਜੋ ਕਿ ਬੈਂਕਾਂ ਤੋਂ ਲੋਨ ਲੈਣ ਲਈ ਰਜਿਸਟਰ ਕਰਵਾਉਣੇ ਹੋਣ ਅਤੇ ਇਸ ਵਿਚ ਗਰੀਬੀ ਰੇਖਾ ਤੋਂ ਹੇਠਾਂ ਦੀ ਕੋਈ ਸ਼ਰਤ ਲਾਗੂ ਨਾ ਕਰਦੇ ਹੋਏ ਪੂਰੀ ਫੀਸ ਮਾਫ ਕਰ ਦਿੱਤੀ ਜਾਵੇ। ਇਸ ਤਰ੍ਹਾਂ ਦੀ ਫੀਸ ਜੇਕਰ ਕੋਈ ਪਹਿਲਾਂ ਦਿੱਤੀ ਜਾ ਚੁੱਕੀ ਹੈ ਤਾਂ ਉਹ ਵੀ ਸਪੈਸ਼ਲ ਕੇਸ ਦੇ ਤੌਰ ਤੇ ਵਾਪਸ ਕਰ ਦਿੱਤੀ ਜਾਵੇ। ਸਟੈਂਪ ਡਿਊਟੀ/ਮਾਰਟਗੇਜ ਡੀਡ ਤੇ ਰਜਿਸਟਰੇਸ਼ਨ ਫੀਸ ਵੀ ਮਾਫ ਕਰ ਦਿੱਤੀ ਜਾਵੇ।<br>ਇਸ ਮੰਤਵ ਲਈ 100.00 ਕਰੋੜ ਰੁਪਏ ਦਿੱਤੇ ਜਾਣ। | 100.00 ਕਰੋੜ ਰੁਪਏ |
| 5. 100 ਕਰੋੜ ਰੁਪਏ ਦੀ ਰਾਸ਼ੀ 10% ਤੱਕ ਦੀ ਸਬਸਿਡੀ ਤੇ (1.00 ਲੱਖ ਰੁਪਏ ਤੱਕ) ਉਨ੍ਹਾਂ ਵਿਅਕਤੀਆਂ ਨੂੰ ਦਿੱਤੀ ਜਾਵੇਗੀ ਜੋ ਬੈਂਕਾਂ ਤੋਂ ਕਰਜ਼ਾ ਲੈ ਕੇ ਆਪਣਾ ਕਾਰੋਬਾਰ ਸ਼ੁਰੂ ਕਰਨਾ ਚਾਹੁੰਦੇ ਹਨ। (ਇਸ ਨਾਲ ਘੱਟੋ-ਘੱਟ 10000 ਵਿਅਕਤੀਆਂ ਨੂੰ ਮੱਦਦ ਮਿਲੇਗੀ।) | 100.00 ਕਰੋੜ ਰੁਪਏ |
| 6. ਸਾਰੇ ਪਲਾਇਨ ਕਰਤਾਵਾਂ ਨੂੰ ਮੁਫਤ ਇੰਨਡੋਰ ਟਰੀਟਮੈਂਟ, ਮੈਡੀਕਲ ਸਹੂਲਤਾਂ ਰਾਜ ਸਰਕਾਰੀ/ਕੇਂਦਰ ਸਰਕਾਰੀ/ਹੈਲਥ ਕਾਰਪੋਰੇਸ਼ਨਾਂ ਵਿਚ ਸਰਕਾਰੀ ਕਰਮਚਾਰੀਆਂ ਦੇ ਬਰਾਬਰ ਦਿੱਤੀਆਂ ਜਾਣ। | |
| 7. ਸਾਰੇ ਪਲਾਇਨ ਕਰਤਾਵਾਂ ਨੂੰ ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿਚ ਮੁਫਤ ਸਫਰ ਕਰਨ ਦੀ ਸਹੂਲਤ ਦਿੱਤੀ ਜਾਵੇ। | 5.00 ਕਰੋੜ ਰੁਪਏ ਸਲਾਨਾ |
| 8. ਰਿਜ਼ਰਵ ਬੈਂਕ ਆਫ ਇੰਡੀਆ ਦੇ ਪੱਤਰ ਮਿਤੀ 1 ਸਤੰਬਰ, 1993 ਅਨੁਸਾਰ 1984 ਦੇ ਦੰਗਾ ਪੀੜਤਾਂ ਵਲੋਂ ਲਏ ਗਏ ਕਰਜ਼ੇ ਲਈ ਸੈਂਟਰਲ ਇੰਟਰਸਟ ਸਬਸਿਡੀ ਸਕੀਮ (ਰਿਵਾਇਜਡ) ਰੂਰਲ ਪਲਾਨਿੰਗ ਕਰੈਡਿਟ ਵਿਭਾਗ, ਬੰਬਈ ਪੂਰੇ ਸਮੇਂ | |

| ਪੰਜਾਬ ਸਰਕਾਰ ਦੀਆਂ ਸਿਫਾਰਸ਼ਾਂ | ਵਿੱਤੀ ਸਮੱਸਿਆਵਾਂ |
|---|---|
| ਲਈ ਲਾਗੂ ਜੋ ਕਿ ਭਾਰਤੀ ਰਿਜ਼ਰਵ ਬੈਂਕ ਦੁਆਰਾ ਲੋਨ ਲੈਣ ਦੀ ਮਿਤੀ ਤੋਂ 6 ਮਹੀਨੇ ਦੇ ਸਮੇਂ ਤੋਂ ਫੈਸਲੇ/ਐਲਾਨ ਦੀ ਮਿਤੀ ਤੋਂ ਅਤੇ ਸਾਰੀਆਂ ਵਿੱਤੀ ਸੰਸਥਾਵਾਂ (ਸਮੇਤ ਰਾਜ ਦੀਆ ਸੰਸਥਾਵਾਂ ਜਿਵੇਂ ਕਿ ਵਿੱਤੀ ਕਾਰਪੋਰੇਸ਼ਨਾਂ, ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਆਦਿ) ਤੇ ਵੀ ਲਾਗੂ ਹੋਵੇਗੀ ਤਾਂ ਜੋ ਸਬੰਧਤ ਦੰਗਾ ਪੀੜਤ ਪਰਿਵਾਰ ਸਬਸਿਡੀ ਦੇ ਨਾਲ ਵਿਆਜ/ਪੈਨਲ ਵਿਆਜ ਦੀ ਮਾਫੀ ਪ੍ਰਾਪਤ ਕਰਨ ਅਤੇ ਆਪਣੇ ਕਲੇਮ ਨਬੇੜ ਸਕਣ। ਜੇਕਰ ਪਹਿਲਾਂ ਕੋਈ ਵਿਆਜ ਦਿੱਤਾ ਗਿਆ ਹੈ ਉਹ ਮੂਲ ਰਕਮ ਵਿਚੋਂ ਅਡਜਸਟ ਹੋਵੇਗਾ ਅਤੇ ਉਹਨਾਂ ਦੀਆਂ ਕਿਸ਼ਤਾਂ ਦੀ ਅਦਾਇਗੀ 5 ਸਾਲ ਦੇ ਸਮੇਂ ਤੋਂ ਬਾਅਦ ਨਿਰਧਾਰਿਤ ਕੀਤੀ ਜਾਵੇ। ਵਾਧੂ ਰਕਮ ਜੋ ਕਿ ਵਿੱਤੀ ਸੰਸਥਾਵਾਂ ਵਲੋਂ ਉਧਾਰ ਲੈਣ ਵਾਲੇ ਤੋਂ ਜਬਰੀ ਅਦਾਇਗੀ ਲਈ ਗਈ ਸੀ ਜੋ ਕਿ ਮਿਤੀ 31 ਮਾਰਚ, 1992 ਤੋਂ ਲਾਗੂ ਹੈ ਉਹ ਦੰਗਾ ਪੀੜਤਾਂ ਨੂੰ ਵਾਪਸ ਕੀਤੀ ਜਾਣੀ ਚਾਹੀਦੀ ਹੈ। (ਉਧਾਰਕਰਤਾਵਾਂ ਨੂੰ ਇਹ ਸੁਵਿਧਾ ਮਾਨਣ ਦੀ ਅਗਿਆ ਨਹੀਂ ਦਿੱਤੀ ਜਾਵੇਗੀ ਜੇਕਰ ਉਹ ਜਾਣ ਬੁਝ ਕੇ ਇਸ ਦੀ ਗਲਤ ਵਿਆਖਿਆ ਲਾਗੂ ਕਰਦੇ ਹਨ) ਆਰ.ਬੀ.ਆਈ./ ਆਈ.ਡੀ.ਬੀ.ਆਈ. ਦੁਆਰਾ ਰਕਮ ਮਿਲਣ ਤੋਂ ਬਾਅਦ ਸਬਸਿਡੀ ਦਿੱਤੀ ਜਾਵੇਗੀ, ਜਦੋਂ ਕਿ ਰਕਮ ਪਹਿਲਾਂ ਖਾਤਿਆਂ ਵਿਚ ਜਮਾਂ ਹੋਵੇਗੀ ਅਤੇ ਬਾਅਦ ਵਿਚ ਕਲੇਮਾਂ ਦੀ ਪ੍ਰਤੀ ਪੂਰਤੀ ਹੋਵੇਗੀ। | |
| 9. ਹਿਮਾਚਲ ਦੇ ਪੱਕੇ ਵਾਸੀ ਜਿਨ੍ਹਾਂ ਨੂੰ 1984 ਦੇ ਸਿੱਖ ਦੰਗਿਆਂ ਦੌਰਾਨ ਆਪਣੀਆਂ ਜਾਇਦਾਦਾਂ ਹਿਮਾਚਲ ਪ੍ਰਦੇਸ਼ ਵਿਚ ਵੇਚਣੀਆਂ ਪਈਆਂ ਸਨ, ਨੂੰ ਹਿਮਾਚਲ ਪ੍ਰਦੇਸ਼ ਵਿਚ ਜਾਇਦਾਦ ਲੈਣ ਦੀ ਆਗਿਆ ਦਿੱਤੀ ਜਾਣੀ ਚਾਹੀਦੀ ਹੈ ਜੇਕਰ ਉਹ ਹੁਣ ਵੀ ਹਿਮਾਚਲ ਪ੍ਰਦੇਸ਼ ਦੇ ਪੱਕੇ ਵਾਸੀ ਬਣਨਾ ਚਾਹੁੰਦੇ ਹਨ। | |

**ਕੈਪਟਨ ਕੰਵਲਜੀਤ ਸਿੰਘ** : ਸਪਲੀਮੈਂਟਰੀ, ਸਰ। ਸਪੀਕਰ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਜਿਹੜੇ ਜੰਮੂ ਕਸ਼ਮੀਰ ਦੇ ਆਊਸਟੀਜ਼ ਹਨ, ਉਨ੍ਹਾਂ ਨੂੰ 2-2 ਕਮਰੇ ਦੇ ਮਕਾਨ ਦਿੱਤੇ ਜਾ ਰਹੇ ਹਨ। ਕੀ ਪੰਜਾਬ ਸਰਕਾਰ ਜਿਹੜੇ ਸਿੱਖ ਵਿਰੋਧੀ ਦੰਗਿਆਂ ਦੇ ਸ਼ਿਕਾਰ ਪੰਜਾਬ ਦੇ ਅੰਦਰ ਲੋਕ ਰਹਿ ਰਹੇ ਹਨ, ਉਨ੍ਹਾਂ ਨੂੰ ਵੀ ਇਹ ਮਕਾਨ ਦੇਵੇਗੀ? ਇਹ ਮੇਰਾ ਪਹਿਲਾਂ ਸਵਾਲ ਹੈ। ਨੰਬਰ ਦੋ..........

**ਮਾਨਯੋਗ ਸਪੀਕਰ** : ਤੁਸੀਂ ਇਕ ਸਮੇਂ ਤੇ ਇਕ ਸਵਾਲ ਕਰੋ ਤਾਂਕਿ ਕਨਫਿਊਜ਼ਨ ਨਾ ਹੋਵੇ।

**ਕੈਪਟਨ ਕੰਵਲਜੀਤ ਸਿੰਘ** : ਮੇਰਾ ਨੰਬਰ ਦੋ ਵੀ ਇਹੀ ਸਵਾਲ ਹੈ, ਸਿਮਿਲਰ ਕੁਐਸਚਨ ਹੈ।

**ਮਾਨਯੋਗ ਸਪੀਕਰ** : ਫੇਰ ਨੰਬਰ ਦੋ ਨਾ ਕਹੋ, ਇਕ ਹੀ ਕਹੋ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਰਨਾਰਥੀਆਂ ਨੂੰ ਅਕਾਲੀ ਦਲ ਬੀ.ਜੇ.ਪੀ. ਦੀ ਸਰਕਾਰ ਵੇਲੇ ਮਕਾਨ ਦਿੱਤੇ ਗਏ ਸਨ, ਉਨ੍ਹਾਂ ਨੂੰ ਇਸ ਸਰਕਾਰ ਵਲੋਂ ਉਜਾੜਿਆ ਜਾ ਰਿਹਾ ਹੈ। ਕੀ ਇਹ ਉਨ੍ਹਾਂ ਨੂੰ ਉਜਾੜਨਾ ਬੰਦ ਕਰਨਗੇ?

**ਮਾਨਯੋਗ ਸਪੀਕਰ** : ਮੰਤਰੀ ਜੀ, ਇਸ ਦੇ ਜਵਾਬ ਵਿਚ ਕੀ ਕਹਿਣਾ ਚਾਹੋਗੇ?

**ਮੰਤਰੀ** : ਵੈਸੇ ਤਾਂ ਜੀ, ਮੈਂ, ਸਾਰਾ ਜਵਾਬ ਦੇ ਦਿੱਤਾ ਹੈ। ਇਹ ਜੀ ਬਾਦਲ ਸਾਹਿਬ ਨੇ, ਪਿਛਲੀ ਸਰਕਾਰ ਨੇ ਇਨ੍ਹਾਂ ਨਾਲ ਹਮਦਰਦੀ ਕਰਦੇ ਹੋਏ.......

**ਮਾਨਯੋਗ ਸਪੀਕਰ** : ਪਹਿਲਾ ਸਵਾਲ ਇਨ੍ਹਾਂ ਦਾ ਦੋ ਕਮਰਿਆਂ ਦੇ ਮਕਾਨ ਦੇਣ ਬਾਰੇ ਹੈ, ਜੇ.ਐਂਡ. ਕੇ. ਆਊਸਟੀਜ਼ ਦੀ ਤਰ੍ਹਾਂ।

**ਮੰਤਰੀ** : ਹੁਣ ਐਸਾ ਕੋਈ ਵਿਚਾਰ ਨਹੀਂ ਹੈ। ਅਸੀਂ ਆਲਰੇਡੀ ਪਹਿਲਾਂ ਦੇ ਚੁੱਕੇ ਹਾਂ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਬਾਦਲ ਸਾਹਿਬ ਨੇ ਬੜੀਆਂ ਮੀਟਿੰਗਾਂ ਕੀਤੀਆਂ। ਪਹਿਲੀ ਮੀਟਿੰਗ ਉਨ੍ਹਾਂ ਨੇ ਹਮਦਰਦੀ ਦੇ ਤੌਰ ਤੇ ਮਿਤੀ 29 ਮਈ, 1999 ਨੂੰ ਕੀਤੀ, ਫੇਰ ਮਿਤੀ 6 ਦਸੰਬਰ, 1999 ਨੂੰ ਕੀਤੀ, ਫੇਰ 15 ਜਨਵਰੀ, 2001, 30 ਅਪ੍ਰੈਲ, 2001 ਅਤੇ ਫੇਰ ਮਿਤੀ 23 ਅਗਸਤ, 2001 ਨੂੰ ਕੀਤੀ ਤੇ ਆਸ਼ਵਾਸਨ ਦਿੰਦੇ ਰਹੇ ਕਿ ਮਕਾਨ ਦੇਣੇ ਹਨ ਪਰ ਇਹ ਕੈਬਿਨੈਟ ਵਿਚ ਪਾਸ ਨਹੀਂ ਕੀਤਾ। ਇਹ ਸਾਰੇ ਅੱਤਵਾਦੀ ਸਨ, ਇਨ੍ਹਾਂ ਨੇ ਹਾਈ ਕੋਰਟ ਵਿਚ ਚੈਲੇਂਜ ਕਰ ਦਿੱਤਾ ..........(ਵਿਘਨ)(ਸ਼ੋਰ)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਉਨ੍ਹਾਂ ਦੰਗਾ ਪੀੜਤਾਂ ਨੂੰ ਅੱਤਵਾਦੀ ਕਹਿ ਰਹੇ ਹਨ............(ਵਿਘਨ)

**ਮੰਤਰੀ** : ਸੌਰੀ ਜੀ।..............ਸੌਰੀ। ਇਹ ਸ਼ਬਦ ਗਲਤੀ ਨਾਲ ਕਹਿ ਹੋ ਗਿਆ, ਸੌਰੀ। (ਵਿਘਨ)

**ਕੈਪਟਨ ਕੰਵਲਜੀਤ ਸਿੰਘ** : ਜਿਹੜੇ ਲੋਕ ਸ਼ਿਕਾਰ ਹੋ ਕੇ ਆਏ ਹਨ, ਇਹ ਉਨ੍ਹਾਂ ਨੂੰ ਅੱਤਵਾਦੀ ਕਹਿ ਰਹੇ ਹਨ।

**ਮੰਤਰੀ :** ਸਪੀਕਰ ਸਾਹਿਬ, ਇਕ ਵਾਰੀ ਨਹੀਂ, ਕਈ ਵਾਰ ਤਾਂ ਕਹਿ ਦਿੱਤਾ ਹੈ, ਸੌਰੀ। ਇਹ ਦੰਗਾ ਪੀੜਤ ਲੋਕ ਹਾਈ ਕੋਰਟ ਗਏ ਪਰ ਉਨ੍ਹਾਂ ਨੂੰ ਉਥੋਂ ਕੋਈ ਰਿਲੀਫ ਨਹੀਂ ਮਿਲਿਆ। ਫੇਰ ਅਸੀਂ ਆਪਣੀ ਕੈਬਿਨੈਟ ਵਿਚ ਮਿਤੀ 18 ਫਰਵਰੀ, 2006 ਨੂੰ ਮੀਟਿੰਗ ਕਰਕੇ ਇਨ੍ਹਾਂ ਨੂੰ ਮਿਲਦੀਆਂ ਸਾਰੀਆਂ ਸਹੂਲਤਾਂ ਨੂੰ ਉਸੇ ਤਰ੍ਹਾਂ ਹੀ ਰੈਗੂਲਰ ਕਰ ਦਿੱਤਾ ਹੈ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ। ਮੈਂ ਪੁੱਛਿਆ ਹੈ ਕਿ ਇਨ੍ਹਾਂ ਨੇ ਜਿਹੜੇ ਲੋਕਾਂ ਨੂੰ ਅਸੀਂ ਮਕਾਨ ਦਿੱਤੇ ਸਨ, ਉਨ੍ਹਾਂ ਨੂੰ ਉਜਾੜਨ ਵਾਸਤੇ ਲੁਧਿਆਣੇ ਵਿਚ ਪੁਲਿਸ ਭੇਜੀ? ਕੀ ਇਸ ਸਦਨ ਵਿਚ ਕਮ-ਅਜ-ਕਮ ਮੁੱਖ ਮੰਤਰੀ ਜੀ ਇਸ ਗੱਲ ਦਾ ਆਸ਼ਵਾਸਨ ਦੇਣਗੇ ਕਿ ਲੋਕਾਂ ਨੂੰ ਘਰਾਂ ਵਿਚ ਬੈਠਿਆਂ ਨੂੰ ਇਹ ਉਜਾੜਨਗੇ ਤਾਂ ਨਹੀਂ? ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਜਵਾਬ ਸੀ. ਐਮ. ਸਾਹਿਬ ਜੀ ਤੋਂ ਲਵਾਂਗਾ।

**ਮੁੱਖ ਮੰਤਰੀ :** ਜਿਹੜੇ ਬੰਦਿਆਂ ਨੂੰ ਵਸਾਇਆ ਹੋਇਆ ਹੈ, ਉਨ੍ਹਾਂ ਨੂੰ ਉਜਾੜੀਏ ਕਿਉਂ ਅਸੀਂ ?

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਲੁਧਿਆਣੇ ਪੁਲਿਸ ਉਨ੍ਹਾਂ ਨੂੰ ਉਜਾੜਨ ਵਾਸਤੇ ਗਈ ਹੈ।

**ਮੁੱਖ ਮੰਤਰੀ :** ਪੁਲਿਸ ਕਿਸੇ ਹੋਰ ਕੰਮ ਵਾਸਤੇ ਗਈ ਹੋਣੀ ਹੈ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ :** ਉਹ ਕਹਿੰਦੇ ਹਨ ਕਿ ਤੁਹਾਡੀ ਗੱਲ ਗਲਤ ਹੈ।

**ਕੈਪਟਨ ਕੰਵਲਜੀਤ ਸਿੰਘ :** ਮੇਰੀ ਗੱਲ ਗਲਤ ਨਹੀਂ ਜੀ ..........

**ਮੁੱਖ ਮੰਤਰੀ :** ਜਿਨ੍ਹਾਂ ਨੂੰ ਮਕਾਨ ਦਿੱਤੇ ਹੋਏ ਹਨ, nobody is going to be evicted from those houses. ਅਗਰ ਪੁਲਿਸ ਗਈ ਹੈ, ਕਿਸੇ ਹੋਰ ਕਾਰਣ ਗਈ ਹੋਣੀ ਹੈ। ਇਸ ਕਰਕੇ ਨਹੀਂ ਕਿ ਉਨ੍ਹਾਂ ਲੋਕਾਂ ਨੂੰ ਉਜਾੜਨਾ ਹੈ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਉਨ੍ਹਾਂ ਨੂੰ ਉਜਾੜਨ ਗਈ ਹੈ ਜੀ। ਚਲੋ ਮੈਂ ਹੋਰ ਸਵਾਲ ਕਰਦਾ ਹਾਂ। ਜਿਹੜੇ ਬੰਦੇ ਬਾਹਰੋਂ ਆਏ ਹਨ, ਇਹ ਤਾਂ ਉਨ੍ਹਾਂ ਨੂੰ ਅੱਤਵਾਦੀ ਹੀ ਕਹਿੰਦੇ ਹਨ ਲੇਕਿਨ ਅਸਲ ਵਿਚ ਉਹ ਸਿੱਖ-ਵਿਰੋਧੀ ਦੰਗਿਆਂ ਦਾ ਸ਼ਿਕਾਰ ਹਨ। ਸਾਲ 1998 ਵਿਚ ਬਾਦਲ ਸਰਕਾਰ ਨੇ ਉਨ੍ਹਾਂ ਦੀ ਪੈਨਸ਼ਨ 1500 ਰੁਪਏ ਪ੍ਰਤੀ ਮਹੀਨਾ ਤੋਂ ਵਧਾ ਕੇ 2500 ਰੁਪਏ ਕਰ ਦਿੱਤੀ ਸੀ। ਮੌਜੂਦਾ ਸਰਕਾਰ ਨੇ ਇਹ ਵਾਅਦਾ ਕੀਤਾ ਸੀ ਕਿ ਉਨ੍ਹਾਂ ਦੀ ਇਹ ਪੈਨਸ਼ਨ 6000 ਰੁਪਏ ਕਰ ਦੇਵਾਂਗੇ। ਮੇਰਾ ਦੂਸਰਾ ਸਵਾਲ ਇਹ ਹੈ ਕਿ ਕੀ ਇਹ ਉਨ੍ਹਾਂ ਨੂੰ 6000 ਰੁਪਏ ਪੈਨਸ਼ਨ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, 2500 ਰੁਪਏ ਵਾਲੀ ਉਨ੍ਹਾਂ ਦੀ ਪੈਨਸ਼ਨ ਅਸੀਂ ਰੈਗੂਲਰ ਤੌਰ ਤੇ ਜਾਰੀ ਰੱਖੀ ਹੈ। ਜੇ ਇਨ੍ਹਾਂ ਨੂੰ ਉਨ੍ਹਾਂ ਨਾਲ ਜ਼ਿਆਦਾ ਹਮਦਰਦੀ ਹੈ ਤਾਂ ਇਨ੍ਹਾਂ ਦੀ 5 ਸਾਲ ਇਥੇ ਵੀ ਅਤੇ ਸੈਂਟਰ ਵਿਚ ਵੀ ਸਰਕਾਰ ਰਹੀ ਹੈ, ਉਸ ਵੇਲੇ ਇਹ ਉਨ੍ਹਾਂ

[ਮਾਲ ਅਤੇ ਪੁਨਰਵਾਸ ਮੰਤਰੀ]

ਦੀ ਪੈਨਸ਼ਨ ਵਧਾ ਲੈਂਦੇ। ਇਹ ਤਾਂ ਸਾਡੇ ਹੁਣ ਦੇ ਪ੍ਰਧਾਨ ਮੰਤਰੀ ਦੀ ਕ੍ਰਿਪਾ ਹੈ ਕਿ ਉਨ੍ਹਾਂ ਦੀ ਸਹਾਇਤਾ ਰਾਸ਼ੀ ਨੂੰ ਵਧਾ ਕੇ 2-2 ਲੱਖ ਰੁਪਿਆ ਇਕੱਲੇ ਇਕੱਲੇ ਪਰਿਵਾਰ ਨੂੰ ਦਿੱਤਾ ਜਾ ਰਿਹਾ ਹੈ। ਹੋਰ ਵੀ ਜਿਹੜੀਆਂ ਸਹੂਲਤਾਂ ਦੇਣੀਆਂ ਬਣਦੀਆਂ ਹਨ, ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਨੂੰ ਰੈਗੂਲਰ ਕਰਕੇ ਐਡਜਸਟ ਕਰੀਏ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਮੇਰੇ ਸਵਾਲ ਦਾ ਜਵਾਬ ਕਿਉਂ ਨਹੀਂ ਦਿੰਦੇ। ਮੇਰਾ ਸਵਾਲ ਬੜਾ ਸਪੈਸੇਫਿਕ ਹੈ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਉਨ੍ਹਾਂ ਨੂੰ 6000/- ਰੁਪਿਆ ਪੈਨਸ਼ਨ ਦੇਵਾਂਗੇ। ਇਸ ਦਾ ਜਵਾਬ ਜਾਂ 'ਹਾਂ' ਵਿਚ ਦੇਣ ਅਤੇ ਜਾਂ 'ਨਾਂਹ' ਵਿਚ। ਇਹ ਦੱਸਣ ਕਿ ਇਨ੍ਹਾਂ ਨੇ 6000/- ਰੁਪਿਆ ਪੈਨਸ਼ਨ ਦੇਣ ਵਾਸਤੇ ਕਿਹਾ ਸੀ ਜਾਂ ਨਹੀਂ। ਜੇ ਕਿਹਾ ਸੀ ਤਾਂ ਕਿਉਂ ਨਹੀਂ ਦੇ ਰਹੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਉਨ੍ਹਾਂ ਨਾਲ ਬੜੀ ਹਮਦਰਦੀ ਕਰਦੇ ਹੋਏ ਆਪਣੇ ਵੱਲੋਂ 2737 ਕਰੋੜ ਰੁਪਏ ਦੀ ਡਿਮਾਂਡ ਕੀਤੀ ਸੀ........ (ਵਿਘਨ)........ਸੁਣ ਤਾਂ ਲਓ। ਸੈਂਟਰਲ ਗੌਰਮਿੰਟ ਨੇ ਕਮੇਟੀਆਂ ਬਣਾ ਕੇ ਭੇਜੀਆਂ ਸਨ.........

**ਮਾਨਯੋਗ ਸਪੀਕਰ** : ਮੰਤਰੀ ਜੀ, ਇਨ੍ਹਾਂ ਦਾ ਬੜਾ ਸਿੰਪਲ ਸਵਾਲ ਹੈ ਕਿ ਤੁਸੀਂ 6000 ਰੁਪਿਆ ਪੈਨਸ਼ਨ ਦੇਣ ਦੀ ਅਨਾਊਂਸਮੈਂਟ ਕੀਤੀ ਸੀ ਜਾਂ ਨਹੀਂ ?

**ਮੰਤਰੀ** : ਬਿਲਕੁਲ ਨਹੀਂ ਕੀਤੀ ਜੀ। ਅਸੀਂ ਉਨ੍ਹਾਂ ਲੋਕਾਂ ਨੂੰ ਐਡਜਸਟ ਕਰਨ ਵਾਸਤੇ ਇਕ ਮਰੇ ਹੋਏ ਵਿਅਕਤੀ ਦੇ ਕੇਸ ਵਿਚ 10 ਲੱਖ ਰੁਪਏ ਪ੍ਰਤੀ ਪਰਿਵਾਰ ਸਹਾਇਤਾ ਦੇਣ ਵਾਸਤੇ ਸੈਂਟਰ ਸਰਕਾਰ ਨੂੰ ਰਿਕੁਮੈਂਡ ਕੀਤਾ ਸੀ ਲੇਕਿਨ ਸੈਂਟਰ ਸਰਕਾਰ ਨੇ ਉਨ੍ਹਾਂ ਨੂੰ ਸਾਢੇ ਤਿੰਨ ਲੱਖ ਰੁਪਿਆ ਦੇਣਾ ਮੰਨਿਆ ਹੈ। ਅਸੀਂ 6000/- ਰੁਪਿਆ ਪੈਨਸ਼ਨ ਦੇਣ ਦੀ ਗੱਲ ਕਦੇ ਵੀ ਨਹੀਂ ਕੀਤੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਨਾਨਾਵਤੀ ਕਮਿਸ਼ਨ ਦੀ ਰਿਪੋਰਟ ਤੇ ਉਨ੍ਹਾਂ ਪਰਿਵਾਰਾਂ ਨੂੰ ਦੋ-ਦੋ ਲੱਖ ਰੁਪਿਆ ਮਿਲਿਆ ਹੈ, ਮੈਂ, ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਰੁਪਿਆ ਸਿਰਫ ਰੈੱਡ ਕਾਰਡ ਵਾਲਿਆਂ ਨੂੰ ਹੀ ਮਿਲੇਗਾ ? ਬਹੁਤ ਸਾਰੇ ਰੈੱਡ ਕਾਰਡ ਬਣ ਨਹੀਂ ਸਕੇ ਲੇਕਿਨ ਉਨ੍ਹਾਂ ਦੇ ਕੇਸ ਜੈਨੂਅਨ ਹਨ। ਕੀ ਇਹ ਡੀ.ਸੀ. ਜਾਂ ਐਸ.ਡੀ.ਐਮ. ਜੋ ਵੀ ਸਬੰਧਤ ਅਧਿਕਾਰੀ ਹੈ, ਉਨ੍ਹਾਂ ਨੂੰ ਹਦਾਇਤ ਕਰਨਗੇ ਕਿ ਜਿਹੜੇ-ਜਿਹੜੇ ਸਹੀ ਮਾਅਨਿਆਂ ਵਿਚ ਜੈਨੂਅਨ ਕੇਸ ਹਨ, ਉਨ੍ਹਾਂ ਸਾਰਿਆਂ ਨੂੰ ਰਿਲੀਫ ਦਿੱਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਦੇ ਰੈੱਡ ਕਾਰਡ ਬਣ ਚੁੱਕੇ ਹਨ, ਉਨ੍ਹਾਂ ਨੂੰ ਹੀ ਇਹ ਪੈਸਾ ਦਿੱਤਾ ਜਾਵੇਗਾ। ਨਵਾਂ ਕੋਈ ਕੇਸ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜਦੋਂ ਦੁਬਾਰਾ ਐਪਲੀਕੇਸ਼ਨਾਂ ਇਨਵਾਈਟ ਕੀਤੀਆਂ ਗਈਆਂ ਸਨ ਤਾਂ ਉਹ ਵਿਦ ਰਿਕਾਰਡ ਦੇ ਦਿੱਤੀਆਂ ਗਈਆਂ ਸਨ ਲੇਕਿਨ ਕੁਝ ਕਾਰਣਾਂ ਕਰਕੇ ਕੁਝ ਲੋਕ ਰੈੱਡ ਕਾਰਡ ਬਣਵਾਉਣ ਤੋਂ ਰਹਿ ਗਏ ਸਨ। ਉਨ੍ਹਾਂ ਦਾ ਰਿਕਾਰਡ ਦੁਬਾਰਾ ਡੀ.ਸੀਜ਼. ਨੂੰ ਭੇਜ ਦਿੱਤਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਕੇਸ ਕਿਉਂ ਨਹੀਂ ਕਨਸਿਡਰ ਕੀਤੇ ਜਾਂਦੇ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਡੀ.ਸੀਜ਼, ਰਾਹੀਂ ਲਿਖ ਕੇ ਕਿਹਾ ਹੈ ਕਿ ਮਿਤੀ 22 ਫਰਵਰੀ, 2006 ਤੱਕ ਆਪਣੇ ਕਲੇਮ ਮੰਗੋ। ਕੁੱਲ 22000 ਦੇ ਕਰੀਬ ਕੇਸ ਸਨ ਜਿਨ੍ਹਾਂ ਵਿਚੋਂ 10494 ਦੇ ਕੇਸ ਸਾਡੇ ਕੋਲ ਆਏ ਹਨ ਜਿਨ੍ਹਾਂ ਨੇ ਡੀ.ਸੀਜ਼. ਕੋਲ ਅਪਲਾਈ ਕੀਤਾ ਹੈ। ਹੁਣ ਐਫ.ਸੀ.ਆਰ. ਨੇ ਉਨ੍ਹਾਂ ਨੂੰ ਮਿਤੀ 10 ਮਾਰਚ, 2006 ਨੂੰ ਦੁਬਾਰਾ ਬੁਲਾ ਲਿਆ ਹੈ। ਜਿਨ੍ਹਾਂ ਦੇ ਕਲੇਮ ਆਏ ਹਨ, ਉਨ੍ਹਾਂ ਨੂੰ ਪੇਮੈਂਟ ਕਰ ਦਿੱਤੀ ਜਾਵੇਗੀ।

---

## ਅੱਤਵਾਦ ਪੀੜਤਾਂ ਨੂੰ ਰਾਹਤ

***1660. ਸ਼੍ਰੀ ਤਰਲੋਚਨ ਸਿੰਘ :** ਕੀ ਰਾਹਤ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੇਂਦਰ ਸਰਕਾਰ ਦੁਆਰਾ ਕੀਤੀ ਗਈ ਸਮੀਖਿਆ ਦੇ ਆਧਾਰ ਤੇ 1984 ਦੇ ਸਿੱਖ-ਵਿਰੋਧੀ ਦੰਗਾ ਪੀੜਤਾਂ ਨੂੰ ਦਿੱਤੀ ਜਾਂਦੀ ਰਾਹਤ ਦੀ ਅਦਾਇਗੀ ਦੇ ਬਰਾਬਰ ਅੱਤਵਾਦ ਦੇ ਪੀੜਤ ਪਰਿਵਾਰਾਂ ਨੂੰ ਰਾਹਤ ਦੇਣ ਲਈ ਸਮੀਖਿਆ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਅਮਰਜੀਤ ਸਿੰਘ ਸਮਰਾ :** ਨਹੀਂ ਜੀ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ 1984 ਦੇ ਦੰਗਾ ਪੀੜਤ ਹਨ ਔਰ ਜਿਹੜੇ ਲੋਕ ਅੱਤਵਾਦੀਆਂ ਦੇ ਹੱਥੋਂ ਮਾਰੇ ਗਏ ਹਨ, ਕੀ ਸਰਕਾਰ ਉਨ੍ਹਾਂ ਦੋਨਾਂ ਦੇ ਵਿੱਚ ਕੋਈ ਫਰਕ ਸਮਝਦੀ ਹੈ ?

**ਮਾਨਯੋਗ ਸਪੀਕਰ :** ਹਾਂ ਜੀ, ਪੁੱਛਦੇ ਹਨ ਕਿ ਫਰਕ ਕਿਉਂ ਹੈ ?

**ਮੰਤਰੀ :** ਸਪੀਕਰ ਸਾਹਿਬ, ਫਰਕ ਹੈ। ਜਿਹੜੇ ਦੰਗਾ ਪੀੜਤ ਹਨ ਉਹ ਉਧਰੋਂ ਦਿੱਲੀ ਵਿੱਚ ਜਿਹੜੇ ਦੰਗੇ ਵਗੈਰਾ ਹੋਏ ਸਨ ਉਥੋਂ ਜਾਂ ਵੱਖਰੀਆਂ-ਵੱਖਰੀਆਂ ਸਟੇਟਾਂ ਤੋਂ ਬਹੁਤ ਸਾਰੇ ਉਜੜ ਕੇ ਏਥੇ ਪੰਜਾਬ ਵਿੱਚ ਆਏ ਸਨ ਅਤੇ ਜਿਹੜੇ ਅੱਤਵਾਦੀ ਸਨ ਉਹ ਏਥੇ ਹੀ ਰਹਿੰਦੇ ਸਨ ਅਤੇ ਉਨ੍ਹਾਂ ਨੇ ਆਪਣੇ ਸਾਥੀਆਂ ਨੂੰ ਮਾਰਿਆ। ਇਸ ਤਰ੍ਹਾਂ ਦੋਨਾਂ ਦੇ ਵਿੱਚ ਜਮੀਨ ਅਸਮਾਨ ਦਾ ਫਰਕ ਹੈ। ਉਨ੍ਹਾਂ ਨੇ ਪੰਜਾਬੀਆਂ ਨੂੰ ਮਾਰਿਆ। ਸੋ, ਇਸ ਤਰ੍ਹਾਂ ਉਨ੍ਹਾਂ ਨਾਲ ਇਨ੍ਹਾਂ ਨੂੰ ਕੰਪੇਅਰ ਨਹੀਂ ਕੀਤਾ ਜਾ ਸਕਦਾ ।

**ਮਾਨਯੋਗ ਸਪੀਕਰ :** ਹਾਂ ਜੀ। ਕੰਪੇਅਰ ਨਹੀਂ ਕੀਤਾ ਜਾ ਸਕਦਾ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ, ਸਾਰੇ ਹਾਊਸ ਨੇ ਵੈਸੇ ਤਾਂ ਸੁਣ ਲਿਆ ਹੈ, ਇਨ੍ਹਾਂ ਵੱਲੋਂ ਕੋਈ ਤਸੱਲੀਬਖਸ਼ ਜਵਾਬ ਨਹੀਂ ਆਇਆ। ਮੈਂ ਪੁੱਛਿਆ ਸੀ ਕਿ ਕੀ ਇਹ ਇਨਸਾਨ ਉਨ੍ਹਾਂ ਨਾਲੋਂ ਵੱਖਰਾ ਇਨਸਾਨ ਹੈ ?

**ਮਾਨਯੋਗ ਸਪੀਕਰ** : ਹਾਂ ਜੀ, ਇਹ ਪੁੱਛਦੇ ਹਨ ਕਿ ਇਨਸਾਨ ਇਨਸਾਨ ਵਿੱਚ ਫਰਕ ਕਿਉਂ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਪਤਾ ਨਹੀਂ ਕਿਉਂ ਨਹੀਂ ਸਮਝੇ। ਇਹ ਤਾਂ ਉਧਰੋਂ ਏਥੇ ਉਜੜ ਕੇ ਆਏ ਹਨ, ਦੰਗਾ ਪੀੜਤ ਹਨ ਪਰੰਤੂ ਜਿਹੜੇ ਇਥੇ ਅੱਤਵਾਦੀ ਸਨ, ਜੇ ਮੇਰੇ ਤੋਂ ਅੱਤਵਾਦੀ ਕਿਹਾ ਗਿਆ ਤਾਂ ਇਨ੍ਹਾਂ ਨੇ ਬੁਰਾ ਮਨਾਇਆ, ਹੁਣ ਇਹ ਦੋਨਾਂ ਨੂੰ ਇਕੱਠੇ ਹੀ ਰੱਖਣਾ ਚਾਹੁੰਦੇ ਹਨ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੰਤਰੀ ਸਾਹਿਬ ਮੇਰੀ ਗੱਲ ਸਮਝੇ ਨਹੀਂ ਇਸ ਕਰਕੇ ਮੈਂ, ਮਾਨਯੋਗ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਸਬੰਧ ਵਿੱਚ ਸਟੇਟਮੈਂਟ ਦੇਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਸਬੰਧ ਵਿੱਚ ਐਸ਼ੋਰੈਂਸ ਦੇਣੀ ਚਾਹੁੰਦਾ ਹਾਂ ਕਿ ਜਿਹੜੇ ਏਥੇ ਟੈਰਾਰਿਸਟਸ ਦੇ ਐਕਸ਼ਨ ਦੇ ਕਾਰਨ ਉਜੜ ਕੇ ਆਏ ਹਨ, ਜੋ ਅਜਿਹੇ ਪਰਿਵਾਰ ਹਨ ਉਨ੍ਹਾਂ ਦੀ ਲਿਸਟ ਬਣਾ ਕੇ we will certainly take this matter ਕਿ ਉਨ੍ਹਾਂ ਦਾ ਕੁਝ ਕੀਤਾ ਜਾਵੇ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਤੋਂ ਸਿਰਫ਼ ਇਹ ਐਸ਼ੋਰੈਂਸ ਚਾਹੁੰਦਾ ਹਾਂ ਕਿ ਨਾਨਾਵਤੀ ਕਮਿਸ਼ਨ ਨੇ ਜੋ ਦੰਗਾ ਪੀੜਤਾਂ ਬਾਰੇ ਕਿਹਾ ਹੈ ਕੀ ਉਸ ਪੈਟਰਨ ਤੇ ਅੱਤਵਾਦੀਆਂ ਦੇ ਹੱਥੋਂ ਜਿਹੜੇ ਲੋਕ ਮਾਰੇ ਗਏ ਹਨ, ਉਨ੍ਹਾਂ ਨੂੰ ਵੀ ਰੀਲੀਫ ਦਿੱਤਾ ਜਾਵੇਗਾ ?

**Chief Minister :** I cannot say ਕਿ ਉਸਦੇ ਮੁਤਾਬਿਕ ਅਸੀਂ ਉਸਨੂੰ equate ਕਰਾਂਗੇ but we will look into it.

---

## ਸ਼ਰਾਬ ਦੀ ਪ੍ਰਤੀ-ਵਿਅਕਤੀ ਖਪਤ

*1529. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਸਾਲ 2002 ਤੋਂ ਲੈ ਕੇ 2005 ਦੇ ਸਮੇਂ ਦੌਰਾਨ ਰਾਜ ਵਿਚ ਸ਼ਰਾਬ ਦੇ ਨਵੇਂ ਕਾਰਖਾਨੇ ਲਗਾਉਣ ਲਈ ਪ੍ਰਵਾਨਗੀ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ;

(ਅ) ਰਾਜ ਵਿਚ ਇਸ ਸਮੇਂ ਭਾਰਤ ਵਿਚ ਬਣੀ ਵਿਦੇਸ਼ੀ ਸ਼ਰਾਬ ਅਤੇ ਦੇਸੀ ਸ਼ਰਾਬ ਦੀ ਪ੍ਰਤੀ-ਵਿਅਕਤੀ ਵੱਖ-ਵੱਖ ਖਪਤ ਕਿੰਨੀ ਹੈ ?

**Finance, Planning, Institutional Finance & Banking Minister (Shri Surinder Singla) :** (a) The Government have issued 10 Letters of Intent (L.O.I.) permitting to set up new distilleries in the State of

Punjab during the year from 2002 to 2005 to date. The details thereof are as under :—

| Sr. No. | Name of the applicant/firm | District in which distillery is to be installed | Date of issue of LOI |
|---|---|---|---|
| 1 | M/s Bhagat Industrial Corporation Ltd., P.O. Distillery Khasa, Amritsar | Ropar | 29-5-2002 |
| 2 | M/s Mohan Meakin Ltd., Mohan Nagar, Ghaziabad (U.P.) | Patiala | 11-7-2002 |
| 3 | M/s Pioneer Industries, Ltd., Chhoti Nehar, Malakpur, Pathankot, District Gurdaspur | Gurdaspur | 18-7-2002 |
| 4 | M/s Bhankarpur Distilleries Ltd., 38, Bunglow Road, Delhi | Ferozepur | 23-7-2002 |
| 5 | M/s Guru Teg Bahadur Sugars Ltd., Now M/s A.B. Sugar Ltd., Tehsil Dasuya, District Hoshiarpur | Hoshiarpur | 23-7-2002 |
| 6 | M/s Rana Sugars Ltd., S.C.O. No. 49-50, Sector 8-C, Madhya Marg, Chandigarh | Amritsar | 1-8-2002 |
| 7 | M/s Piccadilly Sugar and Allied Inds. Ltd., Patran, district Patiala | Patiala | 18-9-2003 |
| 8 | M/s Nuway Organic Naturals (India) Ltd. (NONIL) C/o Managing Director, Punjab Agro Ind. Corp. 2-A, Sector 8-D, Madhya Marg, Chandigarh. | Patiala | 22-3-2004 |
| 9 | M/s A.B. Grain Spirits Pvt. Ltd., C/o Managing Director, Pb. Agro Ind. Corp. 2-A, Madhya Marg, Chandigarh. | Roop Nagar | 6-10-2004 |
| 10 | M/s Mal Bros. International Pvt. Ltd., 40-North Avneue Punjabi Bagh, New Delhi. | Ferozepur | 23-2-2005 |

**[Finance, Planning, Institutional Finance & Banking Minister]**

Out of these, distillery licence in form D-2 has been issued to the following :—

| Sr. No. | Name of the Distillery | Capacity | Date of issue of licence |
|---|---|---|---|
| 1 | M/s Piccadilly Sugar and Allied Inds. Ltd., Patran, district Patiala | 75 KLPD | 9-6-2004 |
| 2 | M/s A.B. Sugar Ltd., Tehsil Dasuya, District Hoshiarpur | 120 KLPD | 4-8-2004 |

(b) The State Government has fixed quota of IMFL and PML for the year 2005-06 as under :—

| | | |
|---|---|---|
| Indian Made Foreign Liquor | = | 200 Lakh Proof Litre |
| Punjab Medium Liquor | = | 460 Lakh Proof Litre |
| Estimated sale of IMFL (through CSD) | = | 115 Lakh Proof Litre |

Assuming the population of the State at present to be 2.44 Crore, per-capita consumption of IMFL and PML per year is as under :—

| | | |
|---|---|---|
| Indian Made Foreign Liquor | = | 0.82 Proof Litre or 1.46 bottles of 75° (excluding CSD sale) |
| | = | 1.29 Proof Litre or 2.29 bottles of 75° (including CSD sale) |
| Punjab Medium Liquor | = | 1.89 Proof Litre or 5.04 bottles of 50° |

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ। ਡਿਟੇਲ ਵੀ ਆ ਗਈ ਹੈ। ਸਰਕਾਰ ਨੇ ਤਿੰਨ ਸਾਲਾਂ ਦੇ ਵਿੱਚ 10 ਡਿਸਟਿਲਰੀਜ਼ ਦੇ ਲਾਇਸੈਂਸ ਇਸ਼ੂ ਕੀਤੇ ਹਨ, ਮਨੂੰ ਸ਼ਰਮਾ, ਰਾਣਾ ਸ਼ੂਗਰ ਮਿਲਜ਼ ਅਤੇ ਪੌਂਟੀ ਚੱਢਾ। ਚਲੋ ਇਹ ਤਾਂ ਇਨ੍ਹਾਂ ਦੀ ਸਰਕਾਰ ਦੀ ਡਿਸਕਰੀਸ਼ਨ ਹੈ ਜਿਸ ਨੂੰ ਇਹ ਮਰਜ਼ੀ ਦੇ ਦੇਣ। ਮੇਰਾ ਸਵਾਲ ਇਹ ਹੈ ਕਿ ਕੀ ਇਹ ਲਾਇਸੈਂਸ ਇਸ਼ੂ ਕਰਨਾ ਏਨਾ ਸਾਫਟ ਹੈ ਕਿ ਜਿਸ ਨੂੰ ਮਿਲ ਗਿਆ, ਮਿਲ ਗਿਆ। ਉਸ ਤੋਂ ਬਾਅਦ ਇਨ੍ਹਾਂ ਨੇ ਉਨ੍ਹਾਂ ਨੂੰ ਕਨਸੈਸ਼ਨਜ਼ ਵੀ ਦਿੱਤੀਆਂ। ਜਿਹੜੀਆਂ ਕਨਸੈਸ਼ਨਜ਼ ਦੇਣ ਦੀਆਂ ਸ਼ਰਤਾਂ ਹਨ ਜਾਂ ਹੋਰ ਕਨਸੈਸ਼ਨਜ਼ ਹਨ, ਕੀ ਉਹ ਕਨਸੈਸ਼ਨਜ਼ ਇਹ ਹਾਊਸ ਦੀ ਟੇਬਲ ਤੇ ਰੱਖਣਗੇ ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਤਾਂ ਇਨ੍ਹਾਂ ਨੇ ਪਹਿਲਾ ਕੁਐਸਚਨ ਕੀਤਾ ਕਿ ਇਨ੍ਹਾਂ ਦੀ ਮਰਜ਼ੀ ਹੈ, I would like to correct his impression ਕਿ ਅਸੀਂ ਕੋਈ ਡਿਸਕਰੀਸ਼ਨ ਨਹੀਂ ਕੀਤੀ। In fact, discretion has been exercised by the then Chief Minister, Sardar Parkash Singh Badal, that too in the light of recommendation of a Committee which was headed by the then Excise and Taxation Minister, Sardar Adesh Partap Singh Kairon and the 5 Licences were recommended by the Committee and the then Chief Minister used his discretion to grant licences to only two. Three were not given. You can ask the question why these were not given ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਸਵਾਲ ਪੁੱਛਿਆ ਹੈ ਕਿ ਜਿਹੜੇ ਡਿਸਟਿਲਰੀ ਵਾਲਿਆਂ ਨੂੰ ਕਨਸੈਸ਼ਨਜ਼ ਦਿੱਤੇ ਗਏ ਹਨ, ਕੀ ਉਨ੍ਹਾਂ ਦੀ ਇਕ ਕਾਪੀ ਹਾਊਸ ਦੀ ਟੇਬਲ ਤੇ ਰੱਖਣਗੇ ? The concessions that were given can be tabled on the House ?

**Minister :** We will place it on the Table of the House. Let me see. The moment the Hon'ble Chief Minister, Captain Amarinder Singh Joined the Office, he corrected ਕਿ ਜਿੰਨੇ ਲਾਇਸੈਂਸ ਕਨਸੈਸ਼ਨਜ਼ Sardar Adesh Partap Singh Committee ਨੇ ਦੇਣ ਬਾਰੇ ਕਿਹਾ ਹੈ, ਸਭ ਨੂੰ ਦੇ ਦਿਓ। There was no discretion and these were given to all five. ਜਿੰਨੇ ਵੀ ਲਾਇਸੈਂਸ ਅਦੇਸ਼ ਪ੍ਰਤਾਪ ਸਿੰਘ ਕੈਰੋਂ ਕਮੇਟੀ ਨੇ ਸੈਂਕਸ਼ਨ ਕੀਤੇ ਸਨ, ਸਭ ਨੂੰ ਹੀ ਦੇ ਦਿਓ ਕੋਈ ਡਿਸਕਰੀਸ਼ਨ ਨਹੀਂ ਹੋਈ ਅਤੇ ਪੰਜ ਦੇ ਪੰਜ ਨੂੰ ਹੀ ਦਿੱਤੇ ਗਏ। ਉਨ੍ਹਾਂ 5 ਵਿਚੋਂ ਜਿਨ੍ਹਾਂ 3 ਨੂੰ ਛੱਡ ਦਿੱਤਾ ਗਿਆ ਉਨ੍ਹਾਂ ਨੂੰ ਅਸੀਂ ਬਾਅਦ ਵਿਚ ਕਨਸਿਡਰ ਕੀਤਾ ਕਿ ਉਹ ਜ਼ਿਆਦਾ ਵਾਇਏਬਲ ਸਨ, ਜਿਨ੍ਹਾਂ ਨੂੰ ਜਾਣਬੁੱਝ ਕੇ ਅਦੇਸ਼ ਪ੍ਰਤਾਪ ਕਮੇਟੀ ਨੇ ਵੀ ਛੱਡ ਦਿੱਤਾ ਸੀ। ਹੁਣ ਜਿਹੜਾ ਤੁਹਾਡਾ ਕਨਸੈਸ਼ਨਜ਼ ਦਾ ਪ੍ਰਸ਼ਨ ਹੈ, there are reasons for giving concessions. ਪਹਿਲਾਂ ਬਾਰਡਰ ਏਰੀਏ ਦੇ ਜ਼ਿਲ੍ਹੇ ਜਿਵੇਂ ਫਿਰੋਜ਼ਪੁਰ ਅਤੇ ਅੰਮ੍ਰਿਤਸਰ ਜਿਥੇ ਕਿ ਕੋਈ ਇੰਡਸਟਰੀ ਨਹੀਂ ਸੀ ਲੱਗ ਰਹੀ, ਉਥੇ ਅਸੀਂ ਬਰਿਉਰੀ-ਡਿਸਟਿਲਰੀ ਲਗਾਉਣ ਵਾਸਤੇ ਲਾਇਸੈਂਸ ਇਸ਼ੂ ਕੀਤੇ ਅਤੇ ਕਨਸੈਸ਼ਨ ਆਫਰ ਕੀਤੇ ਗਏ ਸਨ ਅਤੇ ਇਹ ਕਨਸੈਸ਼ਨ ਕੈਪ ਕੀਤੇ ਗਏ ਕਿ ਜੋ ਡਿਸਟਿਲਰੀ ਓਪਰੇਸ਼ਨ ਵਿਚ ਹੈ, ਉਹ 10 ਸਾਲ ਲਈ 9 ਕਰੋੜ ਰੁਪਏ ਦਾ ਸਲਾਨਾ ਬੈਨੀਫਿਟ ਲੈਣਗੇ ਅਤੇ ninety crores must be completed in ten years not in one year. ਅਗਲੇ ਸਾਲ ਉਹ ਬੰਦ ਕਰਕੇ ਵੀ ਜਾ ਸਕਦਾ ਹੈ। ਇਸੇ ਤਰ੍ਹਾਂ ਜਿਹੜੇ ਹੋਰ ਲਾਇਸੈਂਸ ਦਿੱਤੇ ਗਏ ਹਨ, ਉਸ ਤੋਂ ਬਾਅਦ ਇਹ ਕਨਸਿਡਰੇਸ਼ਨ ਰੱਖ ਕੇ ਕਿ ਉਹ ਡਿਸਟਿਲਰੀ ਕਿਥੇ ਲੱਗ ਰਹੀ ਹੈ, ਇਨਟੈਗਰੇਟਿਡ

**[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]**

ਯੂਨਿਟ ਤਾਂ ਨਹੀਂ ਹੈ। ਤੀਸਰਾ ਅਸੀਂ ਗਰੇਨ ਬੇਸਡ ਡਿਸਟਿਲਰੀ ਨੂੰ ਪ੍ਰੈਫਰ ਕੀਤਾ। ਅਸੀਂ ਉਹ ਵੀ ਤਿੰਨ ਦਿੱਤੇ ਹਨ। ਇਨ੍ਹਾਂ ਵਿਚੋਂ 2 ਤਾਂ ਪੰਜਾਬ ਐਗਰੋ ਨਾਲ ਜੁਆਇੰਟ ਵੈਂਚਰ ਵਿਚ ਹਨ ਅਤੇ ਇਕ ਇੰਡੀਪੈਂਡੈਂਟ ਹੈ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਮੰਤਰੀ ਜੀ ਕਹਿ ਰਹੇ ਹਨ ਕਿ ਪੰਜ ਵਿਚੋਂ ਅਸੀਂ ਦੋ ਲਾਇਸੈਂਸ ਦਿੱਤੇ ਸਨ। ਇਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਅਸੀਂ ਤਾਂ ਸਾਰੀਆਂ ਕਨਸੈਸ਼ਨਜ਼ ਵਿਦ-ਡਰਾਅ ਕਰ ਲਈਆਂ ਸਨ। ਅਸੀਂ ਇਹ ਕਿਹਾ ਸੀ ਕਿ it was very sought after licence. The licence fee should be increased and no concession should be given. ਇਸ ਪੁਆਇੰਟ ਨੂੰ ਡੈਲੀਬਰੇਟਲੀ ਮਿਸ ਕਰ ਦਿੱਤਾ ਗਿਆ ਹੈ। ਦੂਸਰਾ ਇਹ ਪੁਆਇੰਟ ਵੀ ਹਾਈ-ਲਾਈਟ ਨਹੀਂ ਕੀਤਾ ਗਿਆ। ਅਸੀਂ ਤਾਂ ਬਕਾਇਦਾ ਟਰਾਂਸਪੇਰੈਂਟ ਸਿਸਟਮ ਸੈਟ ਕੀਤਾ ਸੀ। ਹਰ ਚੀਜ਼ ਦੇ ਪੁਆਇੰਟ ਸਨ। ਇਸ ਵਿਚ ਉਸ ਦੀ ਫਾਈਨੈਂਸ਼ੀਅਲ ਪੁਜੀਸ਼ਨ, ਉਸ ਦੀ ਕੈਪੇਬਿਲਟੀ, ਉਸ ਦੀ ਬੈਕ-ਗਰਾਊਂਡ, ਕਿ ਉਨ੍ਹਾਂ ਦੀ ਲੀਕਰ ਟਰੇਡ ਵਿਚ ਕੀ ਹਿਸਟਰੀ ਹੈ ਅਤੇ ਇੰਡੀਆ ਵਿਚ ਉਸ ਦੀ ਪ੍ਰੈਜ਼ੈਂਸ ਕੀ ਹੈ, ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ ਫੈਸਲਾ ਕੀਤਾ ਗਿਆ ਸੀ। ਮੈਨੂੰ ਨਹੀਂ ਸਮਝ ਆਈ ਕਿ ਇਨ੍ਹਾਂ ਨੇ ਕਿਉਂ ਕਿਹਾ ਕਿ ਅਸੀਂ ਕਈਆਂ ਨੂੰ ਇਗਨੋਰ ਕਰ ਦਿੱਤਾ। ਪਹਿਲਾਂ ਬੜੀਆਂ ਕਲੀਅਰ ਗਾਈਡ-ਲਾਈਨਜ਼ ਸਨ, ਉਨ੍ਹਾਂ ਦੇ ਹਿਸਾਬ ਨਾਲ ਲਾਇਸੈਂਸ ਦਿੱਤੇ ਜਾਂਦੇ ਸਨ। ਜੇਕਰ ਇਹ ਸਮਝਦੇ ਹਨ ਤਾਂ ਮੈਨੂੰ ਦੱਸ ਦੇਣ, ਮੈਂ ਉਸ ਪੁਆਇੰਟ ਬਾਰੇ ਐਕਸਪਲੇਨ ਕਰਨ ਲਈ ਤਿਆਰ ਹਾਂ। ਰਹੀ ਗੱਲ ਕਨਸੈਸ਼ਨਜ਼ ਦੀ, ਅਸੀਂ ਸਾਰੀਆਂ ਕਨਸੈਸ਼ਨਜ਼ ਵਿਦ-ਡਰਾਅ ਕਰ ਦਿੱਤੀਆਂ ਸਨ, ਇਨ੍ਹਾਂ ਨੇ 25-25 ਕਰੋੜ ਰੁਪਏ ਦਾ ਇਕ ਕੰਪਨੀ ਨੂੰ ਫਾਇਦਾ ਪਹੁੰਚਾ ਦਿੱਤਾ ਅਤੇ ਇਸ ਕਰਕੇ 90 ਕਰੋੜ ਰੁਪਏ ਦਾ ਲਾਸ ਹੋਇਆ ਹੈ। ਮੈਨੂੰ ਹੈਰਾਨੀ ਹੈ ਕਿ ਇਨ੍ਹਾਂ ਨੇ ਕਨਸੈਸ਼ਨਜ਼ ਦੁਬਾਰਾ ਕਿਉਂ ਦਿੱਤੇ।

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਆ ਗਿਆ ਹੈ ਕਿ ਇਹ ਕਨਸੈਸ਼ਨਜ਼ ਕਿਉਂ ਦਿੱਤੀਆਂ ?

**ਮੰਤਰੀ** : ਸਰ, ਮੈਂ ਪਹਿਲਾਂ ਕਲੀਅਰ ਕਰ ਦਿਆਂ ਕਿ ਜਿਹੜੇ 90 ਕਰੋੜ ਰੁਪਏ ਦੇ ਕਨਸੈਸ਼ਨਜ਼ ਹਨ ਉਹ ਕੇਵਲ ਫਿਰੋਜ਼ਪੁਰ ਲਈ ਹੀ ਹਨ। ਬਾਕੀ ਡਿਸਟਿਲਰੀ ਤੇ 2 ਤੋਂ 2.5 ਕਰੋੜ ਰੁਪਏ ਤੱਕ ਦੇ ਕਨਸੈਸ਼ਨਜ਼ ਹੀ ਹਨ ਜਿਹੜੇ ਕਿ 10 ਸਾਲ ਤੱਕ ਦੇਣੇ ਹਨ। ਇਕ ਸਾਲ ਜੇਕਰ ਉਹ ਚਲਾਏਗਾ ਤਾਂ ਹੀ ਲਏਗਾ। ਤੁਸੀਂ ਟਰਾਂਸਪੇਰੈਂਸੀ ਨਹੀਂ ਰੱਖੀ ਸੀ। ਇਨ੍ਹਾਂ ਨੇ ਟਰਾਂਸਪੇਰੈਂਸੀ ਵਾਸਤੇ ਤਿੰਨ ਫਾਰਮੂਲੇ ਨਿਕਾਲੇ। ਪਹਿਲਾ ਜਿਹੜੇ ਬੰਦਿਆਂ ਦੀ ਸ਼ੂਗਰ ਇੰਡਸਟਰੀ ਸੀ ਜਿਹੜੇ ਜ਼ਿਆਦਾ ਵਾਇਏਬਲ ਸਨ, ਉਨ੍ਹਾਂ ਨੂੰ ਛੱਡ ਦਿੱਤਾ। ਇਹ ਟਰਾਂਸਪੇਰੈਂਸੀ ਕਿੱਥੇ ਹੈ, ਇਹ ਵਾਇਏਬਲ ਪ੍ਰਿੰਸੀਪਲ ਅਡਾਪਟ ਕਿਉਂ ਨਹੀਂ ਕੀਤਾ ਗਿਆ।

**ਮਾਨਯੋਗ ਸਪੀਕਰ :** ਤੁਸੀਂ ਤਾਂ ਜਵਾਬ ਦੇਣ ਦੀ ਥਾਂ ਸਵਾਲ ਕਰਨ ਲੱਗ ਪਏ ਹੋ। ਉਨ੍ਹਾਂ ਨੇ ਪੁੱਛਿਆ ਸੀ ਕਿ ਜਿਹੜੇ ਕਨਸੈਸ਼ਨਜ਼ ਉਨ੍ਹਾਂ ਨੇ ਵਿਦ-ਡਰਾਅ ਕੀਤੇ ਸੀ, ਉਹ ਤੁਸੀਂ ਕਿਉਂ ਦੇ ਦਿੱਤੇ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਆਪਣਾ ਪ੍ਰਸ਼ਨ ਦੁਬਾਰਾ ਕਲੀਅਰ ਕਰ ਦਿਆਂ ਕਿ ਜਿਨ੍ਹਾਂ ਨੇ ਲਾਇਸੈਂਸ ਲੈਣ ਲਈ ਐਪਲੀਕੇਸ਼ਨਾਂ ਦਿੱਤੀਆਂ ਸਨ in view of the clear indications that no concession shall be given. ਇਹ ਕਲੀਅਰ ਲਿਖਿਆ ਗਿਆ ਸੀ। ਜਿਨ੍ਹਾਂ ਨੇ ਉਸ ਐਡਵਰਟਾਈਜ਼ਮੈਂਟ ਤੇ ਅਪਲਾਈ ਕੀਤਾ, ਉਨ੍ਹਾਂ ਨੂੰ ਲਾਇਸੈਂਸ ਕਨਸੈਸ਼ਨਜ਼ ਨਾਲ ਕਿਉਂ ਦਿੱਤਾ ਗਿਆ ?

**Chief Minister :** Speaker Sir, this old policy is very strange. They may have taken any decision, now our Government is there, we will decide whether that is liable, whether we want to change. ਅਸੀਂ ਜੋ ਚੇਂਜਿਜ਼ ਕੀਤੀਆਂ ਹਨ, ਉਨ੍ਹਾਂ ਦੇ ਕੁਝ ਕਾਰਨ ਸਨ। The reasons were that we have brought in about 146 group companies in Punjab out of which about 10 are relating to liquor trade and the rest are others. ਜਦੋਂ ਅਸੀਂ ਪੰਜਾਬ ਵਿਚ ਕਿਸੇ ਕੰਪਨੀ ਨੂੰ ਖਿੱਚ ਕੇ ਲਿਆਉਣਾ ਚਾਹੁੰਦੇ ਹਾਂ ਤਾਂ we have to think of the alternatives what is happening in the other states ਅਤੇ ਜਿਹੜੇ ਅੱਜ ਬੰਬਈ ਜਾ ਗੁਜਰਾਤ ਵੱਲ ਝਾਕ ਰਹੇ ਹਨ, ਉਨ੍ਹਾਂ ਨੂੰ ਪੰਜਾਬ ਵਿਚ ਕਿਸ ਤਰ੍ਹਾਂ ਲਿਆਉਣਾ ਹੈ we have to formulate a policy to bring them in. ਅਸੀਂ ਇਕ ਪਾਲਿਸੀ ਫਾਰਮੂਲੇਟ ਕੀਤੀ ਅਤੇ ਅਸੀਂ ਬਾਰਡਰ ਏਰੀਆਜ਼ ਵਿੱਚ ਜ਼ਿਆਦਾ ਕਨਸੈਸ਼ਨਜ਼ ਦਿਤੇ ਅਤੇ ਦੂਜੇ ਏਰੀਆਜ਼ ਵਿੱਚ ਕੁਝ ਘੱਟ ਕਨਸੈਸ਼ਨਜ਼ ਦਿਤੇ and all these 146 whether in the Textile Business, whether in Alcohol, whether in any thing, we have given all of them through the Empowered Committee. We have listened to each separate case on merit and there are people ਅਤੇ 10 ਕੇਸਿਜ਼ ਇਹ ਜਿਹੜੇ ਕਹਿ ਰਹੇ ਹਨ In these 10 cases we are not discriminating. ਮੈਂ ਤਾਂ ਕਹਿੰਦਾ ਹਾਂ ਕਿ 10 ਹੋਰ ਲਿਆਓ। ਅਸੀਂ ਉਨ੍ਹਾਂ ਨੂੰ ਵੀ ਕੰਸੈਸ਼ਨ ਦੇਵਾਂਗੇ। We want industry to come to Punjab and whatever we can do through the Empowered Committee to make them comfortable, to make them come in, welcome them in the State we will do. We have no policy ਸਾਡੀ ਕੋਈ ਐਸੀ ਪਾਲਿਸੀ ਨਹੀਂ ਕਿ ਕਿਸੇ ਨੂੰ ਬੁਲਾਓ ਅਤੇ ਉਨ੍ਹਾਂ ਨਾਲ ਗੱਲਬਾਤ ਕਰੋ We do not. No body means any body. Empowered Committee ਵਿੱਚ ਆਉਂਦੇ ਹਨ ਅਤੇ ਹਰ ਡਿਪਾਰਟਮੈਂਟ ਉਥੇ ਬੈਠਾ ਹੈ and on the table we give whatever concession and tell them to go ahead and do everything.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਜੋ ਮੁੱਖ ਮੰਤਰੀ ਜੀ ਨੇ ਕਿਹਾ ਕਿ ਸਟੇਟ ਦੇ ਭਲੇ ਵਾਸਤੇ ਅਸੀਂ ਇੰਡਸਟਰੀ ਨੂੰ ਰੀਵਾਈਵ ਕਰ ਰਹੇ ਹਾਂ, ਇਸ ਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ, ਨਾ ਹੀ ਡਿਸਕਰੀਸ਼ਨ ਤੇ ਇਤਰਾਜ਼ ਹੈ ਇਹ ਸਰਕਾਰ ਦੀ ਆਪਣੀ ਡਿਸਕਰੀਸ਼ਨ ਹੈ। ਲੇਕਿਨ ਅਸੀਂ ਕਹਿਣਾ ਇਹ ਚਾਹੁੰਦੇ ਹਾਂ ਕਿ ਪੰਜਾਬ ਦੇ ਵਿੱਚ ਸ਼ਰਾਬ ਦਾ ਕਾਰਖਾਨਾ ਲਗਾਉਣਾ, ਪੰਜਾਬ ਦੀ ਤਬਾਹੀ ਹੈ ਅਤੇ ਇਸ ਉਤੇ 90 ਕਰੋੜ ਰੁਪਏ ਦਾ ਕਨਸੈਸ਼ਨ ਦੇ ਦਿੱਤਾ। ਤੁਸੀਂ ਪੰਜਾਬ ਵਿੱਚ ਕੋਈ ਮਿਲਕ ਪਲਾਂਟ ਲਗਾਉਂਦੇ ਤਾਂ ਕਿ ਪੰਜਾਬ ਦਾ ਕਿਸਾਨ ਮੱਝਾਂ ਵੱਧ ਰੱਖ ਕੇ ਦੁੱਧ ਪੈਦਾ ਕਰਨ । ਤੁਸੀਂ ਉਨ੍ਹਾਂ ਨੂੰ ਕਨਸੈਸ਼ਨ ਵੱਧ ਦਿੰਦੇ ਜਾਂ ਜੋ ਦੂਜੇ ਪਾਸੇ ਸ਼ੂਗਰ ਮਿਲਾਂ ਦੀ ਤਬਾਹੀ ਹੋ ਰਹੀ ਹੈ ਅਤੇ 32 ਕਰੋੜ ਰੁਪਏ ਉਨ੍ਹਾਂ ਵੱਲ ਸਰਕਾਰ ਵੱਲੋਂ ਬਕਾਇਆ ਦੇਣਾ ਖੜ੍ਹਿਆ ਹੈ, ਉਹ ਜੱਟਾਂ ਨੂੰ ਦੇ ਦਿੰਦੇ। ਇਸ ਕਰਕੇ ਪੰਜਾਬ ਦੀ ਤਬਾਹੀ ਲਈ ਜੋ ਕਨਸੈਸ਼ਨਜ਼ ਦਿੱਤੇ ਗਏ ਹਨ, ਉਹ ਗਲਤ ਹਨ ਉਸ ਦੀ ਕੀ ਇਕ ਕੋਈ ਇਨਕੁਆਰੀ ਕਰਾਉਣਗੇ ? ਜੇ ਕੋਈ ਅੱਛਾ ਕਨਸੈਸ਼ਨ ਦਿੱਤਾ ਜਾਂਦਾ ਤਾਂ ਅਸੀਂ ਵੈਲਕੰਮ ਕਰਦੇ।

**ਮਾਨਯੋਗ ਸਪੀਕਰ** : ਇਹ ਸ਼ਰਾਬ ਵਾਸਤੇ ਇਨਕਰਜਮੈਂਟ ਦਿਤੀ ਗਈ ਹੈ, ਇਹ ਕਿਉਂ ?

**ਮੰਤਰੀ** : ਇਹ ਤਾਂ ਇੰਡਸਟਰੀਅਲ ਪਾਲਿਸੀ, 2003 ਹੈ which was really evolved and approved by the Cabinet. ਅਸੀਂ ਤਾਂ ਕੋਈ ਡਿਸਕਰੀਸ਼ਨ ਨਹੀਂ ਕੀਤੀ, ਇਨਫੈਕਟ ਡਿਸਕਰੀਸ਼ਨ ਤਾਂ ਉਸ ਵੇਲੇ ਦੇ ਮੁੱਖ ਮੰਤਰੀ ਨੇ ਕੀਤੀ। ਆਪਣੀ ਕਮੇਟੀ ਦੇ ਆਪਣੇ ਹੀ ਮੰਤਰੀ ਅਦੇਸ਼ ਪ੍ਰਤਾਪ ਤੇ ਵਿਸ਼ਵਾਸ ਨਹੀਂ ਕੀਤਾ। ਮੈਂ, ਸਪੀਕਰ ਸਾਹਿਬ, ਸਵਾਲ ਨਹੀਂ ਪੁੱਛ ਸਕਦਾ, ਮੈਂ ਤਾਂ ਜਵਾਬ ਦੇ ਸਕਦਾ ਹਾਂ ਕਿ ਅਦੇਸ਼ ਪ੍ਰਤਾਪ ਸਿੰਘ ਕਮੇਟੀ ਨੇ ਪੰਜ ਰਿਕੁਮੈਂਡੇਸ਼ਨਜ਼ ਕੀਤੀਆਂ ਸਨ। ਉਨ੍ਹਾਂ ਨੇ ਬੜੀ ਕੇਅਰਫੁੱਲੀ ਕਿਹਾ ਕਿ ਅਸੀਂ ਸਾਰੇ ਪ੍ਰਿੰਸੀਪਲਜ਼ ਅਪਲਾਈ ਕੀਤੇ, ਉਸਦੇ ਬਾਅਦ ਤੁਸੀਂ ਡਿਸਕਰੀਸ਼ਨ ਇਸਤੇਮਾਲ ਕੀਤੀ। ਸਾਡੀ ਸਰਕਾਰ ਕੋਈ ਡਿਸਕਰੀਮੀਨੇਸ਼ਨ ਨਹੀਂ ਕਰਦੀ। ਅਸੀਂ ਸਾਰਿਆਂ ਨਾਲ ਇੱਕੋ ਜਿਹਾ ਵਿਵਹਾਰ ਕਰਦੇ ਹਾਂ। ਇਹ ਗੱਲ ਕਹਿਣੀ ਪਵੇਗੀ ਕਿ ਇਨ੍ਹਾਂ ਨੇ ਡਿਸਕਰੀਸ਼ਨ ਇਸਤੇਮਾਲ ਕੀਤੀ ਅਤੇ ਦੋ ਰਿਕੂਮੈਂਡ ਕੀਤੇ। ਸਾਡੀ ਸਰਕਾਰ ਇਕ ਪਾਲਿਸੀ ਤੇ ਚਲਦੀ ਹੈ। ਕੋਈ ਡਿਸਕਰੀਸ਼ਨ ਨਹੀਂ ਹੁੰਦੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਬੜਾ ਸਟਰੇਟ ਕੁਐਸਚਨ ਪੁੱਛਣਾ ਚਾਹੁੰਦਾ ਹਾਂ ਕਿ ਡਿਸਟਿਲਰੀ ਲਈ ਜੋ ਸਾਰੇ ਲਾਇਸੈਂਸ ਦਿਤੇ ਗਏ ਹਨ, ਉਨ੍ਹਾਂ ਦੇ ਨਾਂ ਕੀ ਹਨ ਅਤੇ ਕਿੰਨੀ-ਕਿੰਨੀ ਸਬਸਿਡੀ ਉਨ੍ਹਾਂ ਨੂੰ ਦਿਤੀ ਗਈ ਹੈ।

**ਮੰਤਰੀ** : ਨਾਂ ਤਾਂ ਆਲਰੇਡੀ ਆਨਰੇਬਲ ਮੈਂਬਰ ਸਾਹਿਬ ਨੂੰ ਸਪਲਾਈ ਕੀਤੇ ਜਾ ਚੁੱਕੇ ਹਨ। ਜੇ ਪੜ੍ਹਨਾ ਚਾਹੁੰਦੇ ਹੋ ਤਾਂ ਮੈਂ ਪੜ੍ਹ ਦਿੰਦਾ ਹਾਂ ਜੀ :

(1) ਭਗਤ ਇੰਡਸਟਰੀਅਲ ਕਾਰਪੋਰੇਸ਼ਨ, ਰੋਪੜ।

(2) ਮੈਸਰਜ਼ ਮੋਹਨ ਮੇਕਨ ਲਿਮਟਿਡ, ਪਟਿਆਲਾ।

(3) ਮੈਸਰਜ਼ ਪਾਇਓਨੀਰ ਇੰਡਸਟਰੀਜ਼, ਗੁਰਦਾਸਪੁਰ।

(4) ਮੈਸਰਜ਼ ਭਾਂਖਰਪੁਰ ਡਿਸਟਲਰੀਜ਼, ਫਿਰੋਜ਼ਪੁਰ।

(5) ਮੈਸਰਜ਼ ਗੁਰੂ ਤੇਗ ਬਹਾਦੁਰ ਸ਼ੂਗਰਜ਼ ਲਿਮਟਿਡ, ਹੁਸ਼ਿਆਰਪੁਰ।

(6) ਮੈਸਰਜ਼ ਰਾਣਾ ਸ਼ੂਗਰਜ਼ ਲਿਮਟਿਡ, ਅੰਮ੍ਰਿਤਸਰ।

(7) ਮੈਸਰਜ਼ ਪਿਕਾਡਲੀ ਸ਼ੂਗਰਜ਼ ਐਂਡ ਅਲਾਈਡ ਇੰਡਸਟਰੀਜ਼ ਲਿਮਟਿਡ, ਪਟਿਆਲਾ।

(8) ਮੈਸਰਜ਼ ਨਿਊਵੇਅ ਆਰਗੇਨਿਕ ਨੈਚੂਰਲਜ਼ ਲਿਮਟਿਡ, ਪਟਿਆਲਾ।

(9) ਮੈਸਰਜ਼ ਏ.ਬੀ. ਗਰੇਨਜ਼ ਸਪਿਰਟਸ ਪ੍ਰਾਈਵੇਟ ਲਿਮਟਿਡ, ਰੂਪਨਗਰ।

(10) ਮੈਸਰਜ਼ ਮੱਲ ਬਰਦਰਜ਼ ਇੰਟਰਨੈਸ਼ਨਲ ਪ੍ਰਾਈਵੇਟ ਲਿਮਟਿਡ, ਫਿਰੋਜ਼ਪੁਰ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੰਸੈਸ਼ਨਜ਼ ਦੀ ਗੱਲ ਕੀਤੀ ਹੈ ਕਿ ਅਸੀਂ ਬਾਰਡਰ ਡਿਸਟ੍ਰਿਕਟਸ ਵਿੱਚ ਇੰਡਸਟਰੀਜ਼ ਨੂੰ ਉਤਸ਼ਾਹ ਦੇਣਾ ਚਾਹੁੰਦੇ ਸੀ। ਪਰ ਇਹ ਜਿਹੜੀਆਂ ਡਿਸਟਿਲਰੀਜ਼ ਹਨ There are ecological disasters ਖਾਸ ਕਰਕੇ for an agricultural State like Punjab ਇਹ ਆਰਬੀਟਰੇਰੀ ਲੋਕੇਸ਼ਨ ਦੇ ਦਿਤੀ ਕਿ ਗੁਰਦਾਸਪੁਰ ਲਾ ਲਓ, ਫਿਰੋਜ਼ਪੁਰ ਲਾ ਲਓ..........

**Mr. Speaker :** Please be brief.

**Chief Minister :** I would just like to mention that in the Sugar Industry a new policy has come from the Government of India ਜਿੱਥੇ ਕੋਈ ਨਵੀਂ ਸ਼ੂਗਰ ਮਿਲ ਲਗਾਉਣੀ ਹੈ ਉਥੇ it is automatic he is allowed to put up a Distillery.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਸਦਾ ਜਵਾਬ ਨਹੀਂ ਆਇਆ। ਪੰਜਾਬ ਵਿੱਚ ਜਿਹੜੀ ਅੰਗਰੇਜ਼ੀ ਸ਼ਰਾਬ ਦੀ ਖਪਤ ਹੈ, ਇਹ ਸਾਰੇ ਸੂਬਿਆਂ ਤੋਂ ਵੱਧ ਦੱਸੀ ਗਈ ਹੈ ਅਤੇ ਸਾਡੇ ਕਾਂਸਟੀਚਿਊਸ਼ਨ ਵਿੱਚ ਪ੍ਰੋਹਿਬਸ਼ਨ ਦੀ ਪ੍ਰੋਵੀਜ਼ਨ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਡਾਇਰੈਕਟਿਵ ਪ੍ਰਿੰਸੀਪਲਜ਼ ਨੂੰ ਧਿਆਨ ਵਿੱਚ ਰੱਖਦੇ ਹੋਏ ਪ੍ਰੋਹਿਬਸ਼ਨ ਦੀ ਪਾਲਿਸੀ ਬਣਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਤੁਹਾਡੇ ਕੋਲ ਕਿ ਹਾਊਸ ਦੀ ਪਰੰਪਰਾ ਹੈ ਕਿ ਸਵਾਲ ਇੱਧਰੋਂ ਹੁੰਦਾ ਹੈ (ਆਪੋਜ਼ੀਸ਼ਨ ਵੱਲ ਇਸ਼ਾਰਾ) ਤੇ ਜਵਾਬ ਇੱਧਰੋਂ (ਟਰੇਜ਼ਰੀ

**[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]**

ਬੈਂਚਾਂ ਵੱਲ ਇਸ਼ਾਰਾ) ਆਉਂਦਾ ਹੈ ਪਰ ਅੱਜ ਸਵਾਲ ਇੱਧਰੋਂ ਹੋ ਰਹੇ ਹਨ ਤੇ ਜਵਾਬ ਉੱਧਰੋਂ ਆ ਰਹੇ ਹਨ। ਅਦੇਸ਼ ਪ੍ਰਤਾਪ ਸਿੰਘ ਇਸ ਤਰ੍ਹਾਂ ਬੀਹੇਵ ਕਰ ਰਹੇ ਹਨ ਜਿਸ ਤਰ੍ਹਾਂ ਇਹ ਐਕਸਾਈਜ਼ ਮਨਿਸਟਰ ਹੋਣ। ਇਹ ਭੁੱਲ ਗਏ ਹਨ ਔਰ ਇਹ ਸੁਪਨਾ ਲੈ ਰਹੇ ਹਨ। ਇਹ ਹੁਣ ਐਕਸਾਈਜ਼ ਮਨਿਸਟਰ ਨਹੀਂ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਕੀ ਐਕਸਾਈਜ਼ ਪਾਲਿਸੀ ਤਹਿਤ ਸ਼ਰਾਬ ਪ੍ਰੋਹਿਬਟ ਕਰੋਗੇ ? ਸ਼ਰਾਬ ਪੀਣੀ ਬੰਦ ਕਰਵਾਓਗੇ ?

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਕੀ ਸਰਕਾਰ ਇਸ ਪਾਸੇ ਵਿਚਾਰ ਕਰੇਗੀ ? ਕੀ ਸਰਕਾਰ ਇਸ ਪਾਸੇ ਸੋਚ ਰਹੀ ਹੈ ?

**Chief Minister :** I want to ask the Member, what is the Directive Principle in the Constitution about excise policy ?

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਕੀ ਇਹ ਪ੍ਰੋਹਿਬਸ਼ਨ ਵਾਸਤੇ ਕਾਨੂੰਨ ਬਣਾ ਰਹੇ ਹਨ ?

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha. (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਤਰਸ ਦੇ ਆਧਾਰ ਤੇ ਪੁਲਿਸ ਇੰਸਪੈਕਟਰਾਂ ਦੀ ਭਰਤੀ

*1637. **ਕੈਪਟਨ ਕੰਵਲਜੀਤ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਰਵਰੀ, 2002 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਪਹਿਲ ਦੇ ਆਧਾਰ ਤੇ/ਤਰਸ ਦੇ ਆਧਾਰ ਤੇ ਸਿੱਧੇ ਤੌਰ ਤੇ ਭਰਤੀ ਕੀਤੇ ਗਏ ਪੁਲਿਸ ਇੰਸਪੈਕਟਰਾਂ ਦੇ ਨਾਂ ਕੀ ਹਨ ਅਤੇ ਉਨ੍ਹਾਂ ਦੀ ਭਰਤੀ ਲਈ ਧਿਆਨ ਵਿਚ ਰੱਖੇ ਗਏ ਅਧਾਰਾਂ ਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਫਰਵਰੀ, 2002 ਤੋਂ ਹੁਣ ਤੱਕ ਪਹਿਲ ਦੇ ਆਧਾਰ ਤੇ/ਤਰਸ ਦੇ ਆਧਾਰ ਤੇ ਵਾਰ ਹੀਰੋਜ਼ ਸਕੀਮ ਤਹਿਤ 11 ਪੁਲਿਸ ਇੰਸਪੈਕਟਰਾਂ ਨੂੰ ਸਿੱਧੇ ਤੌਰ ਤੇ 3 ਸ਼੍ਰੇਣੀਆਂ ਅਧੀਨ ਭਰਤੀ ਕੀਤਾ ਗਿਆ ਹੈ। ਵੇਰਵੇ ਅਨੁਲੱਗ 'ੳ' ਵਿੱਚ ਦਿੱਤੇ ਜਾਂਦੇ ਹਨ।

## ਅਨੁਲੱਗ 'ਓ'

1. ਪਹਿਲ ਦੇ ਆਧਾਰ ਤੇ :

| ਲੜੀ ਨੰ: | ਨਾਂ, ਨੰ: ਅਤੇ ਪਿਤਾ ਦਾ ਨਾਂ | ਹੁਕਮ ਨੰ: ਅਤੇ ਮਿਤੀ | ਆਧਾਰ |
|---|---|---|---|
| 1 | ਜਗਤਪ੍ਰੀਤ ਸਿੰਘ, ਨੰ: ਟੀ.ਪੀ./113 ਪੁੱਤਰ ਲੇਟ ਗੁਰਜੰਟ ਸਿੰਘ, (ਡਿਪਟੀ ਜ਼ਿਲ੍ਹਾ ਅਟਾਰਨੀ) | 5224/ਈ-1 28 ਫਰਵਰੀ, 2002 | ਸ਼੍ਰੀ ਗੁਰਜੰਟ ਸਿੰਘ (ਉਮੀਦਵਾਰ ਦਾ ਪਿਤਾ) ਪ੍ਰਾਸੀਕਿਊਸ਼ਨ ਅਤੇ ਲਿਟੀਗੇਸ਼ਨ ਵਿਭਾਗ ਵਿੱਚ ਬਤੌਰ ਡਿਪਟੀ ਜ਼ਿਲ੍ਹਾ ਅਟਾਰਨੀ ਕੰਮ ਕਰਦਾ ਸੀ, ਦੀ ਮੌਤ ਡਿਊਟੀ ਦੌਰਾਨ ਮਿਤੀ 5 ਜਨਵਰੀ, 1992 ਨੂੰ ਹੋਈ ਸੀ। ਇਸ ਕਰਕੇ ਉਮੀਦਵਾਰ ਨੂੰ ਪਹਿਲ ਦੀਆਂ ਹਦਾਇਤਾਂ ਅਧੀਨ ਉਨ੍ਹਾਂ ਦੇ ਪਿੱਤਰੀ ਵਿਭਾਗ ਤੋਂ ਇਤਰਾਜ਼-ਹੀਣਤਾ ਸਰਟੀਫਿਕੇਟ ਲੈਣ ਉਪਰੰਤ ਸਰਕਾਰ ਦੇ ਪੱਤਰ ਨੰ: 1/378/98-5ਗ3/5715, ਮਿਤੀ 13 ਦਸੰਬਰ, 2001 ਨਾਲ ਇੰਸਪੈਕਟਰ ਭਰਤੀ ਕੀਤਾ ਗਿਆ। |
| 2 | ਨਵਜੋਤ ਸਿੰਘ, ਨੰ: ਟੀ.ਪੀ./116, ਪੁੱਤਰ ਲੇਟ ਸ਼੍ਰੀ ਕੁਲਦੀਪ ਸਿੰਘ, ਐਸ.ਪੀ. | 24389/ਈ-1 24 ਅਗਸਤ, 2002 | ਸ਼੍ਰੀ ਕੁਲਦੀਪ ਸਿੰਘ, ਪੀ.ਪੀ.ਐਸ., ਐਸ.ਪੀ./ਡੀ, ਅੰਮ੍ਰਿਤਸਰ ਦੀ ਮੌਤ ਸਰਵਿਸ ਦੌਰਾਨ ਮਿਤੀ 14 ਜੂਨ, 2002 ਨੂੰ ਹੋਈ ਸੀ। ਇਸ ਕਰਕੇ ਨਵਜੋਤ ਸਿੰਘ ਨੂੰ ਪਹਿਲ ਦੀਆਂ ਹਦਾਇਤਾਂ ਅਧੀਨ ਇੰਸਪੈਕਟਰ ਭਰਤੀ ਕੀਤਾ ਗਿਆ |
| 3 | ਅਰਜਿੰਦਰ ਸਿੰਘ, ਨੰ: ਟੀ.ਪੀ./117, ਪੁੱਤਰ ਸ਼੍ਰੀ ਅਜੀਤ ਸਿੰਘ, ਆਈ.ਪੀ.ਐਸ | 28735/ਈ-1 18 ਸਤੰਬਰ, 2002 | ਉਮੀਦਵਾਰ ਅਰਜਿੰਦਰ ਸਿੰਘ ਨੂੰ, ਸਪੈਸ਼ਲ ਕੇਸ ਵਜੋਂ ਤਰਸ ਦੇ ਆਧਾਰ ਤੇ ਉਸ ਦੇ ਪਿਤਾ ਲੇਟ ਸ਼੍ਰੀ ਅਜੀਤ ਸਿੰਘ, ਆਈ.ਪੀ.ਐਸ. ਜਿਨ੍ਹਾਂ ਨੇ ਦੇਸ਼ ਹਿੱਤ ਵਿੱਚ ਕੁਰਬਾਨੀ ਦਿੱਤੀ, ਨੂੰ ਇੰਸਪੈਕਟਰ |

[ਮੁੱਖ ਮੰਤਰੀ]

| ਲੜੀ ਨੰ: | ਨਾਂ, ਨੰ: ਅਤੇ ਪਿਤਾ ਦਾ ਨਾਂ | ਹੁਕਮ ਨੰ: ਅਤੇ ਮਿਤੀ | ਆਧਾਰ |
|---|---|---|---|
| | | | ਭਰਤੀ ਕੀਤਾ ਗਿਆ। ਸ਼੍ਰੀ ਅਜੀਤ ਸਿੰਘ, ਆਈ.ਪੀ.ਐਸ., ਜੋ ਕਿ ਉਸ ਸਮੇਂ ਡੀ.ਆਈ.ਜੀ/ ਬਾਰਡ ਰੇਂਜ, ਅੰਮ੍ਰਿਤਸਰ ਸਨ, ਦੀ ਅੱਤਵਾਦੀਆਂ ਨਾਲ ਪਿੰਡ ਰਟੋਲ ਵਿੱਚ ਮੁਕਾਬਲੇ ਵਿੱਚ ਮਿਤੀ 7 ਮਈ, 1991 ਨੂੰ ਮੌਤ ਹੋਈ। |
| 4 | ਹਰਵੀਰ ਸਿੰਘ, ਨੰ: ਟੀ.ਪੀ./118, ਪੁੱਤਰ ਲੇਟ ਸ਼੍ਰੀ ਅਵਤਾਰ ਸਿੰਘ ਅਟਵਾਲ, ਆਈ.ਪੀ.ਐਸ. | 28739/ਈ-1 18 ਸਤੰਬਰ, 2002 | ਉਮੀਦਵਾਰ ਹਰਵੀਰ ਸਿੰਘ ਨੂੰ ਸਪੈਸ਼ਲ ਕੇਸ ਵਜੋਂ ਤਰਸ ਦੇ ਆਧਾਰ ਤੇ ਉਸ ਦੇ ਪਿਤਾ ਲੇਟ ਸ਼੍ਰੀ ਅਵਤਾਰ ਸਿੰਘ ਅਟਵਾਲ, ਆਈ.ਪੀ.ਐਸ. ਜਿਨ੍ਹਾਂ ਨੇ ਦੇਸ਼ ਹਿੱਤ ਵਿੱਚ ਕੁਰਬਾਨੀ ਦਿੱਤੀ, ਨੂੰ ਇੰਸਪੈਕਟਰ ਭਰਤੀ ਕੀਤਾ ਗਿਆ। ਸ਼੍ਰੀ ਅਵਤਾਰ ਸਿੰਘ ਅਟਵਾਲ, ਆਈ.ਪੀ.ਐਸ. ਜੋ ਕਿ ਉਸ ਸਮੇਂ ਡੀ.ਆਈ.ਜੀ/ਬਾਰਡਰ ਰੇਂਜ, ਅੰਮ੍ਰਿਤਸਰ ਸਨ, ਨੂੰ ਅੱਤਵਾਦੀਆਂ ਵੱਲੋਂ ਮਿਤੀ 25 ਅਪ੍ਰੈਲ, 1983 ਨੂੰ ਗੋਲਡਨ ਟੈਂਪਲ, ਅੰਮ੍ਰਿਤਸਰ ਦੇ ਸਾਹਮਣੇ ਮਾਰ ਦਿੱਤਾ ਗਿਆ ਸੀ। |
| 5 | ਰਮਨੀਸ਼ ਕੁਮਾਰ ਨੰ: ਟੀ.ਪੀ/127, ਪੁੱਤਰ ਲੇਟ ਸ਼੍ਰੀ ਦੀਵਾਨ ਚੰਦ, ਆਈ.ਪੀ.ਐਸ. | 18625/ਈ-1 1 ਜੁਲਾਈ, 2004 | ਸ਼੍ਰੀ ਦੀਵਾਨ ਚੰਦ, ਆਈ.ਪੀ.ਐਸ., ਏ.ਆਈ.ਜੀ/ਆਰਮਾਮੈਂਟ ਦੀ ਮੌਤ ਬੀਮਾਰੀ ਕਾਰਨ ਸਰਵਿਸ ਦੌਰਾਨ ਮਿਤੀ 7 ਅਗਸਤ, 1998 ਨੂੰ ਹੋਈ ਸੀ, ਇਸ ਲਈ ਉਮੀਦਵਾਰ ਰਮਨੀਸ਼ ਕੁਮਾਰ ਨੂੰ ਪਹਿਲ ਦੀਆਂ ਹਦਾਇਤਾਂ ਅਧੀਨ ਪੁਲਿਸ ਇੰਸਪੈਕਟਰ ਭਰਤੀ ਕੀਤਾ ਗਿਆ। |

| ਲੜੀ ਨੰ: | ਨਾਂ, ਨੰ: ਅਤੇ ਪਿਤਾ ਦਾ ਨਾਂ | ਹੁਕਮ ਨੰ: ਅਤੇ ਮਿਤੀ | ਆਧਾਰ |
|---|---|---|---|
| 6 | ਪ੍ਰਭਜੋਤ ਸਿੰਘ, ਨੰ: ਟੀ.ਪੀ/128, ਪੁੱਤਰ ਸ਼੍ਰੀ ਗੁਰਮੀਤ ਸਿੰਘ, ਡੀ.ਐਸ.ਪੀ. | 26101/ਈ-1 30 ਸਤੰਬਰ, 2004 | ਸ਼੍ਰੀ ਗੁਰਮੀਤ ਸਿੰਘ, ਡੀ.ਐਸ.ਪੀ. ਦੀ ਮੌਤ ਡਿਊਟੀ ਦੌਰਾਨ ਨਾਗਪੁਰ ਵਿਖੇ (ਚੋਣਾਂ ਸਬੰਧੀ ਡਿਊਟੀ) ਮਿਤੀ 24 ਅਪ੍ਰੈਲ, 2004 ਨੂੰ ਹੋਈ ਸੀ ਜਿਸ ਕਰਕੇ ਉਮੀਦਵਾਰ ਪ੍ਰਭਜੋਤ ਸਿੰਘ ਨੂੰ ਪਹਿਲ ਦੀਆਂ ਹਦਾਇਤਾਂ ਅਧੀਨ ਪੁਲਿਸ ਇੰਸਪੈਕਟਰ ਭਰਤੀ ਕੀਤਾ ਗਿਆ। |
| 7 | ਗੁਰਪ੍ਰੀਤ ਸਿੰਘ ਨੰ: ਟੀ.ਪੀ/129, ਪੁੱਤਰ ਸ਼੍ਰੀ ਬਰਿੰਦਰ ਸਿੰਘ ਢੀਂਡਸਾ, ਡੀ.ਐਸ.ਪੀ. | 12446/ਈ-1 29 ਅਪ੍ਰੈਲ, 2003 | ਸ਼੍ਰੀ ਬਰਿੰਦਰ ਸਿੰਘ ਢੀਂਡਸਾ, ਡੀ.ਐਸ.ਪੀ. ਦੀ ਮੌਤ ਸੜਕ ਹਾਦਸੇ ਵਿੱਚ ਮਿਤੀ 6 ਫਰਵਰੀ, 2003 ਨੂੰ ਹੋਈ ਸੀ, ਜਦੋਂ ਉਹ ਡਿਊਟੀ ਤੇ ਸਨ ਜਿਸ ਕਰਕੇ ਉਮੀਦਵਾਰ ਗੁਰਪ੍ਰੀਤ ਸਿੰਘ ਨੂੰ ਪਹਿਲ ਦੀਆਂ ਹਦਾਇਤਾਂ ਅਧੀਨ ਪੁਲਿਸ ਇੰਸਪੈਕਟਰ ਭਰਤੀ ਕੀਤਾ ਗਿਆ। |
| 2. | **ਵਾਰ ਹੀਰੋਜ਼ :** | | |
| 1 | ਬਲਜੀਤ ਸਿੰਘ, ਨੰ: ਟੀ.ਪੀ/114, ਪੁੱਤਰ ਸ਼੍ਰੀ ਮਾਧੋ ਸਿੰਘ, ਭਰਾ ਲੇਟ ਸਿਪਾਹੀ ਲਲਿਤ ਕੁਮਾਰ, ਨੰ: 3399206-ਵਾਈ | 15291/ਈ-1 30 ਮਈ, 2002 | ਸ਼੍ਰੀ ਬਲਜੀਤ ਸਿੰਘ ਦਾ ਭਰਾ (ਸਿਪਾਹੀ ਲਲਿਤ ਕੁਮਾਰ ਨੰ: 3399206-ਵਾਈ) ਦੀ ਮੌਤ ਕਾਰਗਿਲ ਅਪਰੇਸ਼ਨ ਦੌਰਾਨ ਹੋਈ ਸੀ। ਇਸ ਲਈ ਪੰਜਾਬ ਸਰਕਾਰ ਦੀਆਂ ਹਦਾਇਤਾਂ ਨੰ: 11/61 99-2ਪੀ.ਪੀ.1/10219, ਮਿਤੀ 19 ਅਗਸਤ, 1999 'ਵਾਰ ਹੀਰੋਜ਼ ਦੇ ਵਾਰਸਾਂ ਨੂੰ ਭਰਤੀ ਕਰਨ ਸਬੰਧੀ' ਉਮੀਦਵਾਰ ਬਲਜੀਤ ਸਿੰਘ ਨੂੰ ਸਰਕਾਰ ਦੇ ਹੁਕਮਾਂ ਅਧੀਨ ਪੁਲਿਸ ਇੰਸਪੈਕਟਰ ਭਰਤੀ ਕੀਤਾ ਗਿਆ। |

[ਮੁੱਖ ਮੰਤਰੀ]

| ਲੜੀ ਨੰ: | ਨਾਂ, ਨੰ: ਅਤੇ ਪਿਤਾ ਦਾ ਨਾਂ | ਹੁਕਮ ਨੰ: ਅਤੇ ਮਿਤੀ | ਆਧਾਰ |
|---|---|---|---|
| 2 | ਹਰਜੀਤ ਸਿੰਘ, ਨੰ: ਟੀ.ਪੀ./120, ਪੁੱਤਰ ਲੇਟ ਸੂਬੇਦਾਰ ਗੁਰਚਰਨ ਸਿੰਘ, ਵੀਰ ਚੱਕਰ ਸਨਮਾਨਤ | 2259/ਈ-1 23 ਜਨਵਰੀ, 2003 | ਉਮੀਦਵਾਰ ਹਰਜੀਤ ਸਿੰਘ ਦਾ ਪਿਤਾ ਜਦ ਸੂਬੇਦਾਰ ਵਜੋਂ ਪਰਬਤ ਅਲੀ ਰਾਜਸਥਾਨ 10 ਸਿੱਖ ਰੈਜੀਮੈਂਟ ਵਿੱਚ ਤਾਇਨਾਤ ਸੀ, ਦੀ ਮੌਤ 1971 ਦੀ ਭਾਰਤ-ਪਾਕ ਲੜਾਈ ਦੌਰਾਨ ਹੋਈ ਸੀ। ਇਸ ਲਈ ਪੰਜਾਬ ਸਰਕਾਰ ਦੀਆਂ ਹਦਾਇਤਾਂ ਨੰ: 11/61/99-2ਪੀ.ਪੀ.1/10219, ਮਿਤੀ 19 ਅਗਸਤ, 1999 'ਵਾਰ ਹੀਰੋਜ਼ ਦੇ ਵਾਰਸਾਂ ਨੂੰ ਭਰਤੀ ਕਰਨ ਸਬੰਧੀ' ਉਮੀਦਵਾਰ ਹਰਜੀਤ ਸਿੰਘ ਨੂੰ ਸਰਕਾਰ ਦੇ ਹੁਕਮਾਂ ਅਧੀਨ ਪੁਲਿਸ ਇੰਸਪੈਕਟਰ ਭਰਤੀ ਕੀਤਾ ਗਿਆ। |
| 3. | **ਅੱਤਵਾਦ ਪ੍ਰਭਾਵਿਤ ਪਰਿਵਾਰ :** | | |
| 1 | ਇਕਬਾਲ ਸਿੰਘ, ਨੰ: ਟੀ.ਪੀ./115, ਪੁੱਤਰ ਸਰਦਾਰਾ ਸਿੰਘ ਭਰਾ ਸ਼੍ਰੀ ਰਾਜਿੰਦਰ ਸਿੰਘ, ਆਈ.ਪੀ.ਐਸ. | 18547/ਈ-1 28 ਜੂਨ, 2002 | ਸ਼੍ਰੀ ਸਰਦਾਰਾ ਸਿੰਘ ਨੇ ਇਕ ਪ੍ਰਤੀਬੇਨਤੀ ਦਿੰਦਿਆਂ ਸੂਚਿਤ ਕੀਤਾ ਸੀ ਕਿ ਉਸ ਦਾ ਪੁੱਤਰ ਸ਼੍ਰੀ ਰਾਜਿੰਦਰ ਸਿੰਘ, ਆਈ.ਪੀ.ਐਸ. ਸਾਲ 1982 ਵਿੱਚ ਬਤੌਰ ਆਈ.ਜੀ.ਪੀ. ਸਕਿਉਰਟੀ ਅੰਮ੍ਰਿਤਸਰ ਵਿਖੇ 5 ਸਾਲ ਤੱਕ ਅੱਤਵਾਦ ਦੇ ਸਮੇਂ ਦੌਰਾਨ ਤੈਨਾਤ ਸੀ। ਉਸ ਨੂੰ ਅੱਤਵਾਦ ਵਿਰੁੱਧ ਦਲੇਰੀ ਨਾਲ ਕੰਮ ਕਰਨ ਬਦਲੇ ਪੁਲਿਸ ਮੈਡਲ ਨਾਲ ਸਨਮਾਨਤ ਕੀਤਾ ਗਿਆ ਅਤੇ ਉਸ ਦਾ ਪਰਿਵਾਰ ਅੱਤਵਾਦੀਆਂ ਦੇ ਨਿਸ਼ਾਨੇ ਤੇ ਸੀ। ਮਿਤੀ 17 ਫਰਵਰੀ, 1987 ਨੂੰ ਅੱਤਵਾਦੀਆਂ ਨੇ ਸਰਦਾਰਾ ਸਿੰਘ ਤੇ ਹਮਲਾ ਕੀਤਾ ਅਤੇ ਉਹ ਇਸ ਹਮਲੇ ਵਿੱਚ ਜ਼ਖਮੀ ਹੋਇਆ ਸੀ। |

| ਲੜੀ ਨੰ: | ਨਾਂ, ਨੰ: ਅਤੇ ਪਿਤਾ ਦਾ ਨਾਂ | ਹੁਕਮ ਨੰ: ਅਤੇ ਮਿਤੀ | ਆਧਾਰ |
|---|---|---|---|
| | | | ਇਸ ਲਈ ਉਸ ਦੇ ਪੁੱਤਰ ਉਮੀਦਵਾਰ ਇਕਬਾਲ ਸਿੰਘ ਨੂੰ ਤਰਸ ਦੇ ਆਧਾਰ ਤੇ ਬਤੌਰ ਸਪੈਸ਼ਲ ਕੇਸ ਸਰਕਾਰ ਦੇ ਪੱਤਰ ਨੰ: 15/92/2002-5ਗ3 1499, ਮਿਤੀ 24 ਮਈ, 2002 ਰਾਹੀਂ ਦਿੱਤੀ ਪ੍ਵਾਨਗੀ ਦੇ ਸਨਮੁੱਖ ਪੁਲਿਸ ਇੰਸਪੈਕਟਰ ਭਰਤੀ ਕੀਤਾ ਗਿਆ। |
| 2. | ਤੇਜਿੰਦਰ ਪਾਲ ਸਿੰਘ, ਨੰ: ਟੀ.ਪੀ./119, ਪੁੱਤਰ ਸ਼੍ਰੀ ਸਰਦੂਲ ਸਿੰਘ, | 2132/ਈ-1, 22 ਜਨਵਰੀ, 2003 | ਉਮੀਦਵਾਰ ਤੇਜਿੰਦਰ ਪਾਲ ਸਿੰਘ ਦੇ ਪਰਿਵਾਰ ਵੱਲੋਂ ਅੱਤਵਾਦ ਵਿਰੁੱਧ ਵਡਮੁੱਲਾ ਕੰਮ ਕਰਨ ਕਾਰਨ ਪਹਿਲ ਦੇ ਆਧਾਰ ਤੇ ਇੰਸਪੈਕਟਰ ਭਰਤੀ ਕੀਤਾ ਗਿਆ ਸੀ। ਮਿਤੀ 13 ਮਾਰਚ, 1992 ਨੂੰ ਇਕ ਸ਼ਕਤੀਸ਼ਾਲੀ ਬੰਬ ਉਮੀਦਵਾਰ ਦੇ ਪਿਤਾ ਸ਼੍ਰੀ ਸਰਦੂਲ ਸਿੰਘ ਦੇ ਉਪਰ ਸੁਟਿਆ ਗਿਆ ਸੀ ਅਤੇ ਮਿਤੀ 28 ਜੁਲਾਈ, 1992 ਨੂੰ ਉਮੀਦਵਾਰ ਦੇ ਸਕੇ ਚਾਚੇ ਨੂੰ ਅੱਤਵਾਦੀਆਂ ਨੇ ਮਾਰ ਦਿੱਤਾ ਸੀ। ਇਸ ਉਮੀਦਵਾਰ ਦੀ ਭਰਤੀ ਵਿਰੁੱਧ ਸੁਰਜੀਤ ਸਿੰਘ ਵੱਲੋਂ ਸਿਵਲ ਰਿੱਟ ਪਟੀਸ਼ਨ ਨੰ: 13020 ਆਫ 2003 ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਖੇ ਦਾਇਰ ਕੀਤੀ ਗਈ। ਮਾਨਯੋਗ ਕੋਰਟ ਨੇ ਆਪਣੀ ਜੱਜਮੈਂਟ ਮਿਤੀ 6 ਜਨਵਰੀ, 2006 ਰਾਹੀਂ ਉਮੀਦਵਾਰ ਦੇ ਭਰਤੀ ਸਬੰਧੀ ਹੁਕਮਾਂ ਨੂੰ ਖਾਰਜ ਕਰ ਦਿੱਤਾ ਹੈ। ਡੀ.ਜੀ.ਪੀ., ਪੰਜਾਬ ਨੂੰ ਮਾਨਯੋਗ ਹਾਈ ਕੋਰਟ ਦੇ ਹੁਕਮਾਂ ਦੀ ਪਾਲਣਾ ਕਰਨ ਹਿੱਤ ਹਦਾਇਤ ਕਰ ਦਿੱਤੀ ਗਈ ਹੈ। |

## ਖੇਤੀ ਸੈਕਟਰ ਵਿਚ ਬਹੁ-ਰਾਸ਼ਟਰੀ ਕੰਪਨੀਆਂ

***1675. ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਖੇਤੀ ਸੈਕਟਰ ਵਿਚ ਬਹੁ-ਰਾਸ਼ਟਰੀ ਕੰਪਨੀਆਂ ਨੂੰ ਆਉਣ ਦੀ ਆਗਿਆ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਬਹੁ-ਰਾਸ਼ਟਰੀ ਕੰਪਨੀਆਂ ਦੇ ਨਾਂ ਕੀ ਹਨ ਅਤੇ ਇਨ੍ਹਾਂ ਸਬੰਧੀ ਰੱਖੀਆਂ ਗਈਆਂ ਸ਼ਰਤਾਂ ਕੀ-ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਹਾਂ ਜੀ। ਪੰਜਾਬ ਐਗਰੋ ਫੂਡਗ੍ਰੇਨਜ਼ ਕਾਰਪੋਰੇਸ਼ਨ ਨੇ ਅਜਿਹੀਆਂ ਸੰਸਥਾਵਾਂ ਨੂੰ ਆਪਣੇ ਕੌਲ ਕੰਟਰੈਕਟ ਫਾਰਮਿੰਗ ਦੇ ਪ੍ਰੋਗਰਾਮ ਤਹਿਤ ਦਰਜ ਕੀਤਾ ਹੈ। ਇਨ੍ਹਾਂ ਮਲਟੀਨੈਸ਼ਨਲ ਕੰਪਨੀਆਂ ਦੇ ਨਾਂ ਅਤੇ ਸ਼ਰਤਾਂ (ਨਾਲ ਨੱਥੀ) ਵਿਵਰਣ ਅਨੁਸਾਰ ਹਨ।

**ਵਿਵਰਣ**

ਕੰਪਨੀਆਂ ਦੇ ਨਾਂਮ ਹੇਠ ਲਿਖੇ ਅਨੁਸਾਰ ਹਨ :—

1. ਮੈਸ. ਟਾਟਾ ਕੈਮੀਕਲਜ਼ ਲਿਮਟਿਡ
2. ਮੈਸ. ਮੋਹਿੰਦਰਾ ਸ਼ੁੱਭਲਾਭ ਸਰਵਿਸਜ਼ ਲਿਮਟਿਡ
3. ਮੈਸ. ਡੀ.ਸੀ. ਐਮ. ਹਰਿਆਲੀ ਲਿਮਟਿਡ
4. ਮੈਸ. ਪੈਪਸੀਕੋ ਇੰਡੀਆ ਹੋਲਡਿੰਗਜ਼ ਪ੍ਰਾਈਵੇਟ ਲਿਮਟਿਡ (ਫਰਾਈਟੋਲੇਅ ਡਵੀਜ਼ਨ)
5. ਮੈਸ. ਪੈਪਸੀ ਫੂਡਜ਼ ਲਿਮਟਿਡ
6. ਮੈਸ. ਹਿੰਦੁਸਤਾਨ ਲਿਵਰਜ਼ ਲਿਮਟਿਡ
7. ਮੈਸ. ਨਰੰਜਨ ਰਾਈਸ ਐਕਸਪੋਰਟ ਲਿਮਟਿਡ
8. ਮੈਸ. ਐਸਕੋਰਟਸ ਲਿਮਟਿਡ
9. ਮੈਸ. ਏ. ਐਮ. ਟੋਡ ਲਿਮਟਿਡ
10. ਮੈਸ. ਯੂ.ਬੀ. ਲਿਮਟਿਡ

**ਸ਼ਰਤਾਂ :—**

ਕੰਪਨੀਆਂ ਚੰਗੇ ਮਿਆਰ ਦੇ ਬੀਜ ਮੁਹੱਈਆ ਕਰਵਾਉਣ, ਚੰਗੇ ਮਿਆਰ ਦੇ ਇਨਪੁੱਟਸ ਦੀ ਸਿਫ਼ਾਰਸ਼ ਕਰਨ, ਆਧੁਨਿਕ ਖੇਤੀਬਾੜੀ ਤਕਨੀਕਾਂ ਉਪਲਬਧ ਕਰਾਉਣ, ਫਸਲਾਂ ਦੀ ਬਿਜਾਈ ਸਮੇਂ ਆਉਣ ਵਾਲੀਆਂ ਮੁਸ਼ਕਲਾਂ ਨੂੰ ਹੱਲ ਕਰਾਉਣ ਵਿਚ ਸਹਾਇਤਾ ਕਰਨਾ ਅਤੇ ਕੰਟਰੈਕਟ ਉਤਪਾਦਕਾਂ ਦੀ ਫਸਲ ਦੀ ਖਰੀਦ ਯਕੀਨੀ ਬਣਾਉਣ ਦਾ ਕੰਮ ਕਰਨਗੀਆਂ। ਕੰਪਨੀਆਂ ਆਪ ਜ਼ਮੀਨ ਪੱਟੇ ਤੇ ਨਹੀਂ ਲੈਂਦੀਆਂ। ਸਗੋਂ ਕਿਸਾਨ ਖੁਦ ਖੇਤੀ ਕਰਦਾ ਹੈ ਅਤੇ ਐਕਟੈਨਸ਼ਨ ਏਜੰਸੀ/ਸਹਾਇਕ ਖਰੀਦਕਾਰ ਨੂੰ ਕੰਪਨੀ ਨਾਲ ਹੋਏ ਸਮਝੌਤੇ ਦੀਆਂ ਸ਼ਰਤਾਂ ਦੇ ਅਨੁਸਾਰ ਆਪਣੀ ਫਸਲ ਵੇਚਦਾ ਹੈ। ਇਹ ਕੰਪਨੀਆਂ ਪਿਛਲੇ ਤਿੰਨ ਸਾਲਾਂ ਤੋਂ ਵੱਖ-ਵੱਖ ਫਸਲਾਂ ਵਾਸਤੇ ਆਪਣੀਆਂ ਸੇਵਾਵਾਂ ਪ੍ਰਦਾਨ ਕਰ ਰਹੀਆਂ ਹਨ।

## ਐਕਸਟੈਂਸ਼ਨ ਏਜੰਸੀਆਂ ਦੁਆਰਾ ਨਿਭਾਈਆਂ ਜਾ ਰਹੀਆਂ ਐਕਸਟੈਂਸ਼ਨ ਸੇਵਾਵਾਂ (ਏਕੜਾਂ ਵਿੱਚ)

| ਫਸਲ | ਸਾਲ 2003-2004 | ਸਾਲ 2004-2005 | ਸਾਲ 2005-2006 |
|---|---|---|---|
| ਟਾਟਾ ਕੈਮੀਕਲ ਲਿਮਟਿਡ : | | | |
| ਮੱਕੀ | 0 | 0 | 4150 |
| ਬਾਸਮਤੀ | 8625 | 7039 | 13802 |
| ਗੋਭੀ ਸਰ੍ਹੋਂ | 0 | 8985 | |
| ਮਹਿੰਦਰਾ ਸ਼ੁਭ ਲਾਭ ਲਿਮਟਿਡ : | | | |
| ਮੱਕੀ | 21282 | 26374 | 43252 |
| ਬਾਸਮਤੀ | 7502 | 1822 | 1840 |
| ਗੋਭੀ ਸਰ੍ਹੋਂ | 3089 | 10555 | 0 |
| ਸੂਰਜਮੁਖੀ | 9412 | 18877 | |
| ਜੌਂ | 5341 | 0 | 0 |
| ਐਸਕੋਰਟ ਲਿਮਟਿਡ : | | | |
| ਮੱਕੀ | 4500 | 5483 | 10302 |
| ਬਾਸਮਤੀ | 25235 | 3777 | 0 |
| ਗੋਭੀ ਸਰ੍ਹੋਂ | 0 | 12309 | 0 |
| ਪੈਪਸੀ ਫੂਡਜ ਲਿਮਟਿਡ : | | | |
| ਬਾਸਮਤੀ | 8260 | 7676 | 7840 |
| ਹਿੰਦੁਸਤਾਨ ਲੀਵਰਜ਼ ਲਿਮਟਿਡ : | | | |
| ਬਾਸਮਤੀ | | 4615 | 7951 |
| ਡੀ.ਸੀ.ਐਮ. ਲਿਮਟਿਡ : | | | |
| ਬਾਸਮਤੀ | 9540 | 3231 | |
| ਨਰੰਜਨ ਰਾਈਸ ਐਕਸਪੋਰਟਸ ਲਿਮਟਿਡ : | | | |
| ਬਾਸਮਤੀ | | 5383 | 3278 |
| ਯੂ.ਬੀ. ਲਿਮਟਿਡ : | | | |
| ਜੌਂ | | 3822 | 3600 |

## ਨੂਰਮਹਿਲ ਸ਼ਹਿਰ ਵਿਚ ਸੀਵਰੇਜ ਵਿਛਾਉਣਾ

*1692 (1) ਸਰਦਾਰ ਗੁਰਬਿੰਦਰ ਸਿੰਘ ਅਟਵਾਲ
(2) ਸ਼੍ਰੀ ਰਾਜ ਖੁਰਾਨਾ } : ਕੀ ਸਥਾਨਕ ਸਰਕਾਰ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨੂਰਮਹਿਲ ਸ਼ਹਿਰ ਵਿਚ ਸੀਵਰੇਜ ਵਿਛਾਉਣ ਲਈ ਕਿੰਨੇ ਫੰਡ ਐਲੋਕੇਟ ਕੀਤੇ ਗਏ ਅਤੇ ਇਹ ਫੰਡ ਕਿਸ ਸਾਲ ਵਿਚ ਐਲੋਕੇਟ ਕੀਤੇ ਗਏ ਸਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡ ਵਿਚੋਂ ਅਸਲ ਵਿਚ ਕੁੱਲ ਕਿੰਨੀ ਰਕਮ ਜਾਰੀ ਕੀਤੀ ਗਈ ਅਤੇ ਉਕਤ ਕੰਮ ਨੂੰ ਕਿੰਨੇ ਸਮੇਂ ਵਿਚ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ** : (ੳ) ਤੇ (ਅ) ਇਸ ਮੰਤਵ ਲਈ ਸਾਲ 1999-2000 ਅਤੇ 2000-2001 ਦੌਰਾਨ 125 ਲੱਖ ਰੁਪਏ ਮਖਸੂਸ ਕੀਤੇ ਗਏ ਸਨ, ਪਰ ਨਗਰ ਕੌਂਸਲ ਵਲੋਂ ਸੀਵਰੇਜ ਡਿਸਪੋਜ਼ਲ ਲਈ ਜ਼ਮੀਨ ਉਪਲਬਧ ਨਾ ਕਰਾਏ ਜਾਣ ਕਾਰਨ ਰਲੀਜ਼ ਨਹੀਂ ਕੀਤੇ ਗਏ।

ਹੁਣ ਨੂਰਮਹਿਲ ਵਿਖੇ ਸੀਵਰੇਜ ਦਾ ਕੰਮ ਮਿਉਂਸਿਪਲ ਡਿਵੈਲਪਮੈਂਟ ਫੰਡ ਦੇ ਫੇਜ਼ 2 ਅਧੀਨ ਕਰਨ ਦੀ ਤਜਵੀਜ਼ ਹੈ।

---

## ਅੰਮ੍ਰਿਤਸਰ-ਪਠਾਨਕੋਟ ਸੜਕ ਨੂੰ ਚਹੁੰ-ਮਾਰਗੀ ਬਣਾਉਣਾ

*1674. **ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅੰਮ੍ਰਿਤਸਰ—ਪਠਾਨਕੋਟ ਸੜਕ ਨੂੰ ਚਹੁੰ-ਮਾਰਗੀ ਕੀਤੇ ਜਾਣ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਜਲੰਧਰ ਤੋਂ ਅੰਮ੍ਰਿਤਸਰ ਜੀ.ਟੀ. ਰੋਡ ਨੂੰ ਚਹੁੰ-ਮਾਰਗੀ ਬਣਾਉਣ ਦਾ ਕੰਮ ਕਦੋਂ ਤਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ੳ) ਹਾਂ ਜੀ। ਅੰਮ੍ਰਿਤਸਰ-ਪਠਾਨਕੋਟ ਸੜਕ ਨੂੰ ਚਹੁੰ-ਮਾਰਗੀ ਕਰਨ ਦੀ ਤਜਵੀਜ਼ ਨੈਸ਼ਨਲ ਹਾਈਵੇ ਡਿਵੈਲਪਮੈਂਟ ਪ੍ਰੋਜੈਕਟ (ਫੇਜ਼-3ਬੀ) ਅਧੀਨ ਹੈ ਅਤੇ ਇਹ ਕੰਮ ਭਾਰਤ ਸਰਕਾਰ ਦੀ ਨੈਸ਼ਨਲ ਹਾਈਵੇ ਅਥਾਰਿਟੀ ਵੱਲੋਂ ਕੀਤਾ ਜਾਣਾ ਹੈ। ਇਸ ਲਈ ਇਸ ਸਬੰਧ ਵਿਚ ਕੋਈ ਡਿਟੇਲ ਨਹੀਂ ਦਿੱਤੀ ਜਾ ਸਕਦੀ।

(ਅ) ਜਲੰਧਰ ਤੋਂ ਅੰਮ੍ਰਿਤਸਰ ਤੱਕ ਜੀ.ਟੀ. ਰੋਡ ਨੂੰ ਚਹੁੰ ਮਾਰਗੀ ਕਰਨ ਦਾ ਕੰਮ ਭਾਰਤ ਸਰਕਾਰ ਦੀ ਨੈਸ਼ਨਲ ਹਾਈਵੇ ਅਥਾਰਿਟੀ ਵੱਲੋਂ ਮਿੱਥੇ ਗਏ ਟੀਚੇ ਅਨੁਸਾਰ ਜੂਨ, 2009 ਤੱਕ ਪੂਰਾ ਕਰ ਲਏ ਜਾਣ ਦੀ ਸੰਭਾਵਨਾ ਹੈ।

---

## ਪਰਜੀਆਂ-ਮਹਿਤਪੁਰ ਸੜਕ ਦੀ ਮੁਰੰਮਤ

*1693 (1) **ਸਰਦਾਰ ਗੁਰਬਿੰਦਰ ਸਿੰਘ ਅਟਵਾਲ**
(2) **ਸ਼੍ਰੀ ਰਾਜ ਖੁਰਾਨਾ**
(3) **ਸਰਦਾਰ ਅਜੀਤ ਸਿੰਘ ਕੋਹਾੜ** : ਕੀ ਲੋਕ ਕਾਰਜ

(ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਰਜੀਆਂ-ਮਹਿਤਪੁਰ ਸੜਕ ਆਵਾਜਾਈ ਦੇ ਯੋਗ ਨਹੀਂ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹਾਂ ਜੀ। ਮਹਿਤਪੁਰ-ਪਰਜੀਆਂ ਸੜਕ ਦੀ ਹਾਲਤ ਠੀਕ ਨਹੀਂ ਹੈ। ਇਸ ਨੂੰ ਚੌੜਾ ਅਤੇ ਮਜ਼ਬੂਤ ਕਰਨ ਲਈ 154.00 ਲੱਖ ਰੁਪਏ ਦੀ ਪ੍ਰਸ਼ਾਸਕੀ ਪ੍ਰਵਾਨਗੀ ਸਰਕਾਰ ਵੱਲੋਂ ਮਿਤੀ 9 ਫਰਵਰੀ, 2006 ਨੂੰ ਦੇ ਦਿੱਤੀ ਗਈ ਹੈ। ਇਸ ਮੁਤਾਬਿਕ ਟੈਂਡਰ ਮੰਗੇ ਜਾ ਚੁੱਕੇ ਹਨ ਜੋ ਕਿ ਮਿਤੀ 7 ਮਾਰਚ, 2006 ਨੂੰ ਪ੍ਰਾਪਤ ਕੀਤੇ ਜਾਣੇ ਹਨ। ਟੈਂਡਰ ਪ੍ਰਾਪਤ ਹੋਣ ਤੇ ਕੰਮ ਹੱਥ ਵਿਚ ਲੈ ਲਿਆ ਜਾਵੇਗਾ ਅਤੇ ਮਿਤੀ 31 ਅਕਤੂਬਰ, 2006 ਤੱਕ ਕੰਮ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

---

# MATTERS RAISED DURING ZERO HOUR

**ਸਰਦਾਰ ਰਣਜੀਤ ਸਿੰਘ ਤਲਵੰਡੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਦਨ ਦਾ ਧਿਆਨ ਇੱਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਰਾਏਕੋਟ ਤਹਿਸੀਲ ਕੰਪਲੈਕਸ ਵੀਹ ਸਾਲ ਤੋਂ ਲਗਾਤਾਰ ਨਿਰਵਿਘਨ ਕੰਮ ਕਰ ਰਿਹਾ ਹੈ ਔਰ ਹੁਣ ਰਾਏਕੋਟ ਤਹਿਸੀਲ ਵਿੱਚ ਹਾਹਾਕਾਰ ਮਚੀ ਹੋਈ ਹੈ ਕਿ ਇਸ ਕੰਪਲੈਕਸ ਨੂੰ ਸ਼ਿਫਟ ਕੀਤਾ ਜਾ ਰਿਹਾ ਹੈ, ਇਸ ਨੂੰ ਸ਼ਿਫਟ ਕਰਨ ਬਾਰੇ ਵਿਚਾਰਾਂ ਕੀਤੀਆਂ ਜਾ ਰਹੀਆਂ ਹਨ। ਸਾਰੇ ਪੰਜਾਬ ਨੂੰ ਪਤਾ ਹੈ ਕਿ ਜ਼ਮੀਨ ਦੀ ਕੀਮਤ ਵੱਧ ਰਹੀ ਹੈ। ਮੇਰੇ ਆਪਣੇ ਜਾਣ ਤੇ ਇਹ ਪਤਾ ਲੱਗਾ ਕਿ ਕੁਝ ਵਿਸ਼ੇਸ਼ ਵਿਅਕਤੀ ਨੂੰ ਉਥੇ ਲਾਭ ਪਹੁੰਚਾਉਣ ਲਈ ਤਹਿਸੀਲ ਨੂੰ ਸ਼ਿਫਟ ਕੀਤਾ ਜਾ ਰਿਹਾ ਹੈ। ਸੁਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਰੈਵੀਨਿਊ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਔਰ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਸ ਨੂੰ ਉਥੇ ਹੀ ਰੱਖਿਆ ਜਾਵੇਗਾ ਔਰ ਸ਼ਿਫਟ ਨਹੀਂ ਕੀਤਾ ਜਾਵੇਗਾ ਕਿਉਂਕਿ ਉਥੇ ਨਾ ਤਾਂ ਨਵਾਂ ਸਟਰੱਕਚਰ ਖੜ੍ਹਾ ਕੀਤਾ ਗਿਆ ਹੈ ਅਤੇ ਨਾ ਹੀ ਕੋਈ ਹੋਰ ਸਹੂਲਤ ਦਿੱਤੀ ਗਈ ਹੈ ?

**ਮਾਨਯੋਗ ਸਪੀਕਰ** : ਇਹ ਕੋਈ ਕੁਐਸਚਨ ਆਵਰ ਨਹੀਂ ਹੈ। ਤੁਸੀਂ ਕੁਐਸਚਨ ਨਹੀਂ ਪੁੱਛ ਸਕਦੇ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਬਹੁਤ ਹੀ ਅਹਿਮ ਮਸਲਾ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿੱਚ ਫਤਹਿਗੜ੍ਹ ਛੰਨਾ ਤੇ ਧੋਲਾ ਪਿੰਡ ਹੈ। ਉਨ੍ਹਾਂ ਪਿੰਡਾਂ ਦੇ ਕਿਸਾਨਾਂ ਦੀ ਜਿਹੜੀ 371

[ਸਰਦਾਰ ਗੋਬਿੰਦ ਸਿੰਘ ਲੌਂਗੋਵਾਲ]

ਏਕੜ ਜ਼ਮੀਨ ਹੈ, ਸਰਕਾਰ ਉਹ ਪ੍ਰਾਈਵੇਟ ਕੰਪਨੀ ਨੂੰ ਐਕੁਆਇਰ ਕਰਕੇ ਦੇ ਰਹੀ ਹੈ ਤਾਂ ਕਿ ਗੰਨਾ ਮਿੱਲ ਲਗਾਈ ਜਾ ਸਕੇ। ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਸ ਨਾਲ ਫਤਹਿਗੜ੍ਹ ਛੰਨਾ ਪਿੰਡ ਸਾਰਾ ਹੀ ਉਜੜ ਜਾਣਾ ਹੈ ਕਿਉਂਕਿ ਬੜੀ ਹੀ ਜਰਖੇਜ਼ ਜ਼ਮੀਨ ਹੈ, ਉਪਜਾਊ ਜ਼ਮੀਨ ਹੈ। ਉਨ੍ਹਾਂ ਪਿੰਡ ਵਾਲਿਆਂ ਦੀ ਰੋਜ਼ੀ ਰੋਟੀ ਦਾ ਹੋਰ ਕੋਈ ਸਾਧਨ ਨਹੀਂ ਹੈ। 371 ਏਕੜ ਜ਼ਮੀਨ ਬਹੁਤ ਜ਼ਿਆਦਾ ਬਣ ਜਾਂਦੀ ਹੈ।

**ਮਾਨਯੋਗ ਸਪੀਕਰ :** ਤੁਸੀਂ ਬਜਟ ਤੇ ਡਿਸਕਸ਼ਨ ਵੇਲੇ ਕਹਿ ਸਕਦੇ ਹੋ।

**ਸਰਦਾਰ ਗੋਬਿੰਦ ਸਿੰਘ ਲੌਂਗੋਂਵਾਲ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇੱਕ ਉਹ ਕਲੀਅਰ ਕੀਤਾ ਜਾਵੇ ਕਿਉਂਕਿ 150 ਪਰਿਵਾਰ ਇਸ ਨਾਲ ਉਜੜ ਜਾਣਗੇ। ਉਨ੍ਹਾਂ ਦੀ ਰੋਜ਼ੀ ਰੋਟੀ ਦਾ ਸਵਾਲ ਹੈ।

**ਮਾਨਯੋਗ ਸਪੀਕਰ :** ਆਪਣੀ ਸੀਟ ਤੇ ਬੈਠੋ। (ਵਿਘਨ)

**ਸਰਦਾਰ ਗੋਬਿੰਦ ਸਿੰਘ ਲੌਂਗੋਂਵਾਲ :** ਸਪੀਕਰ ਸਾਹਿਬ, ਇਸ ਜ਼ਮੀਨ ਦੀਆਂ ਕੀਮਤਾਂ ਵੀ ਠੀਕ ਨਹੀਂ ਦਿੱਤੀਆਂ ਜਾ ਰਹੀਆਂ। ਸਪੀਕਰ ਸਾਹਿਬ, ਸੱਤ-ਅੱਠ ਲੱਖ ਰੁਪਿਆ ਇਕ ਏਕੜ ਦਾ ਦਿੱਤਾ ਜਾ ਰਿਹਾ ਹੈ ਜਦ ਕਿ ਬਜ਼ਾਰੀ ਭਾਅ ਅਠ੍ਹਾਰਾਂ ਲੱਖ ਹੈ। ਸਪੀਕਰ ਸਾਹਿਬ, ਇਸ ਕਰਕੇ ਘੱਟੋ ਘੱਟ ਬਜ਼ਾਰੀ ਭਾਅ ਜ਼ਰੂਰ ਦਿੱਤਾ ਜਾਵੇ ਔਰ ਸੀ.ਐਮ. ਸਾਹਿਬ ਉਨ੍ਹਾਂ ਪਰਿਵਾਰਾਂ ਨੂੰ ਇੱਕ ਇੱਕ ਮੈਂਬਰ ਨੂੰ ਸਰਕਾਰੀ ਪੱਕੀ ਨੌਕਰੀ ਵੀ ਦੇਣ।

**Mr. Speaker :** Take your seat.

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਮੈਂ ਕੋਈ ਹਾਸੇ ਵਾਲੀ ਗੱਲ ਨਹੀਂ ਬਲਕਿ ਬੜੀ ਗੰਭੀਰਤਾ ਵਾਲੀ ਗੱਲ ਕਰਨੀ ਚਾਹੁੰਦਾ ਹਾਂ। ਮੇਰਾ ਨਿੱਜੀ ਮਸਲਾ ਹੈ। ਚਾਰ ਦਿਨ ਪਹਿਲਾਂ ਮੇਰਾ ਮੈਨੇਜਰ ਮੇਰੀ ਗੱਡੀ ਤੇ ਫਾਰਮ ਵੱਲ ਜਾ ਰਿਹਾ ਸੀ। ਫਾਰਮ ਤੇ ਕੰਮ ਚੱਲ ਰਿਹਾ ਸੀ ਤੇ ਉਹ ਸਮਾਨ ਦੇਣ ਗਿਆ। ਜਦੋਂ ਵਾਪਸ ਜੀ.ਟੀ. ਰੋਡ ਤੇ ਆਇਆ ਤੇ ਉਥੇ ਮੋਟਰ ਸਾਈਕਲ ਵਾਲੇ ਤਿੰਨ ਮੁੰਡੇ ਖੜ੍ਹੇ ਸਨ। ਇੱਕ ਮੋਟਰ ਸਾਈਕਲ ਤੇ ਤਿੰਨ, ਤੇ ਇੱਕ ਤੇ ਦੋ ਮੁੰਡੇ ਸਨ। ਤਿੰਨ ਮੋਟਰ ਸਾਈਕਲ ਵਾਲਿਆਂ ਨੇ ਉਸ ਨੂੰ ਖੱਬੇ ਪਾਸੇ ਡੇਗ ਲਿਆ। ਉਹ ਡਰ ਗਿਆ। ਸ਼ਾਮ ਸਾਢੇ ਸੱਤ ਵਜੇ ਦਾ ਸਮਾਂ ਸੀ। ਉਸ ਨੇ ਗੱਡੀ ਤੇਜ਼ ਭਜਾਈ ਤੇ ਫਿਰ ਉਸ ਦੇ ਮਗਰ ਫਾਇਰ ਕੀਤਾ। ਗੋਲੀ ਮਗਰਲੇ ਸ਼ੀਸ਼ੇ ਵਿੱਚ ਵੱਜੀ। ਮੇਰੇ ਨਾਂ ਤੇ ਗੱਡੀ ਹੈ ਤੇ ਮੇਰਾ ਮੈਨੇਜਰ ਚਲਾ ਰਿਹਾ ਸੀ। ਉਹ ਡਰਦਾ ਹੋਇਆ ਰਾਤੀਂ ਘਰ ਆ ਕੇ ਘਬਰਾ ਗਿਆ। ਉਸ ਨੇ ਮੈਨੂੰ ਅਗਲੇ ਦਿਨ ਦੱਸਿਆ ਕਿਉਂਕਿ ਰਾਤ ਨੂੰ ਦੇਰ ਹੋ ਗਈ ਸੀ। ਮੈਂ ਕਈ ਦਿਨਾਂ ਤੋਂ ਇਹ ਮੰਗ ਕਰ ਰਿਹਾ ਹਾਂ ਕਿ ਮੈਨੂੰ ਸਿਕਿਓਰਿਟੀ ਦਿੱਤੀ ਜਾਵੇ। ਇਸ ਬਾਰੇ ਇੰਟੈਲੀਜੈਂਸ ਦੀ ਰਿਪੋਰਟ ਵੀ ਹੈ। ਮੈਂ ਡੀ.ਜੀ.ਪੀ., ਨੂੰ ਦੋ-ਤਿੰਨ ਵਾਰ ਇਸ ਮਸਲੇ ਤੇ ਮਿਲ ਚੁੱਕਿਆ ਹਾਂ। ਮੁੱਖ ਮੰਤਰੀ ਨੇ ਆਪ ਵੀ ਕਿਹਾ ਹੈ ਕਿ ਮੈਂ ਹਿੱਟ ਲਿਸਟ ਤੇ ਹਾਂ। ਇਸ ਕਰਕੇ ਮੇਰੀ ਗੱਲ ਨੂੰ ਗੰਭੀਰਤਾ ਨਾਲ ਲਿਆ ਜਾਵੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ.....(ਵਿਘਨ)

**ਮਾਨਯੋਗ ਸਪੀਕਰ :** ਗੱਲਾਂ ਨਾ ਕਰੋ, ਉਨ੍ਹਾਂ ਨੂੰ ਬੋਲ ਲੈਣ ਦਿਓ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹੇ ਵਿੱਚ ਝੰਡਾ ਖੁਰਦ ਪਿੰਡ ਵਿੱਚ 1958 ਤੋਂ ਗਰੀਬ ਦਲਿਤ ਵਰਗ ਲਈ ਧਰਮਸ਼ਾਲਾ ਬਣੀ ਹੋਈ ਹੈ। ਉਥੇ ਤਿੰਨ ਵਾਰ ਐਮ.ਪੀ. ਕੋਟੇ ਵਿਚੋਂ ਗਰਾਂਟਾਂ ਚਲੀਆਂ ਗਈਆਂ ਹਨ। ਉਹ ਜ਼ਮੀਨ ਹਾਈਵੇਅ ਤੇ ਹੋਣ ਕਰਕੇ ਮਹਿੰਗੀ ਹੋ ਗਈ। ਉਥੇ 60-70 ਗੁੰਡੇ ਇਕੱਠੇ ਹੋ ਕੇ ਆਏ ਅਤੇ ਸਾਰਾ ਮਲਬਾ ਚੁਕ ਕੇ ਲੈ ਗਏ। ਪਿੰਡ ਦਾ ਸਰਪੰਚ ਵੀ ਉਨ੍ਹਾਂ ਦੇ ਨਾਲ ਮਿਲਿਆ ਹੋਇਆ ਹੈ। ਉਥੇ ਸਰਕਾਰ ਦੀ ਸ਼ਹਿ ਤੇ ਕੋਈ ਰਿਪੋਰਟ ਨਹੀਂ ਲਿਖੀ ਗਈ ਅਤੇ ਉਥੇ ਕੋਈ ਕਾਰਵਾਈ ਨਹੀਂ ਕਰ ਰਹੇ। ਸਪੀਕਰ ਸਾਹਿਬ, ਮੈਂ, ਤੁਹਾਡੇ ਰਾਹੀਂ ਸੋਸ਼ਲ ਵੈਲਫੇਅਰ ਮੰਤਰੀ ਨੂੰ ਕਹਾਂਗਾ ਕਿ ਉਹ ਇਸ ਮਾਮਲੇ ਦੀ ਪੜਤਾਲ ਕਰਨ ਅਤੇ ਗਰੀਬਾਂ ਦੀ ਧਰਮਸ਼ਾਲਾ ਗਰੀਬਾਂ ਨੂੰ ਦਿੱਤੀ ਜਾਵੇ ਅਤੇ ਦੋਸ਼ੀਆਂ ਦੇ ਖਿਲਾਫ ਐਕਸ਼ਨ ਲਿਆ ਜਾਵੇ।

**ਮਾਨਯੋਗ ਸਪੀਕਰ :** ਬੈਠੋ Please। ਅਗਲੀ ਆਈਟਮ ਕਾਲ ਅਟੈਨਸ਼ਨ ਨੋਟਿਸ। ਸਰਦਾਰ ਅਦੇਸ਼ ਪ੍ਰਤਾਪ ਸਿੰਘ ਜੀ।

---

## CALL ATTENTION NOTICES UNDER RULE 66

## (SERIAL NO. 35)

**Sardar Adesh Partap Singh Kairon :** Sir, I beg to draw the attention of the Government towards a matter of urgent public importance, namely, the situation arising out of the setting up of centers for holding examinations by the Punjab School Education Board in the various schools situated in the border areas of the State, where the very basic infrastructure for such purpose is non-existent. The situation is causing much hardship to the examinees besides creating several other problem like mass copying and subsequent cancellation of the centers.

Keeping in view of the obvious and urgent importance of the matter, the Minister concerned may please be asked to make a statement on the floor of the House.

**ਸਿੱਖਿਆ ਮੰਤਰੀ (ਸ਼੍ਰੀ ਹਰਨਾਮ ਦਾਸ ਜੌਹਰ)** : ਸਪੀਕਰ ਸਾਹਿਬ, ਬਾਰਡਰ ਏਰੀਏ ਵਿੱਚ ਜਿਥੇ ਪ੍ਰੀਖਿਆ ਕੇਂਦਰ ਬਣਾਇਆ ਜਾਂਦਾ ਹੈ, ਉਥੇ ਪੂਰਾ ਇਨਫਰਾਸਟ੍ਰਕਚਰ ਉਪਲਬਧ ਕੀਤਾ ਜਾਂਦਾ ਹੈ। ਉਥੇ ਪ੍ਰੀਖਿਆ ਕੇਂਦਰ ਨਹੀਂ ਬਣਾਇਆ ਜਾਂਦਾ, ਜਿਥੇ ਪੂਰੀ ਥਾਂ ਨਾ ਹੋਵੇ ਅਤੇ ਪ੍ਰੀਖਿਆ ਵਿਦਿਆਰਥੀਆਂ ਨੂੰ ਕਿਸੇ ਤਰ੍ਹਾਂ ਦੀ ਕੋਈ ਔਕੜ ਦਾ ਸਾਹਮਣਾ ਨਹੀਂ ਕਰਨਾ ਪੈਂਦਾ। ਐਗਜ਼ਾਮੀਨੇਸ਼ਨ ਲਈ ਹਰ ਵਿਦਿਆਰਥੀ ਵਾਸਤੇ 14 ਫੁੱਟ ਦੀ ਜਗ੍ਹਾ ਚਾਹੀਦੀ ਹੈ ਅਤੇ ਉਹ ਉਪਲਬਧ ਕੀਤੀ ਜਾਂਦੀ ਹੈ। ਉਨ੍ਹਾਂ ਲਈ ਕੁਰਸੀਆਂ, ਮੇਜ਼ ਜਾਂ ਟਾਟ ਉਪਲਬਧ ਕੀਤੇ ਜਾਂਦੇ ਹਨ ਅਤੇ ਜਿਥੇ ਸਾਇੰਸ ਦੇ ਸਟੂਡੈਂਟਸ ਹੁੰਦੇ ਹਨ, ਉਨ੍ਹਾਂ ਲਈ ਲੈਬਾਰਟਰੀਆਂ ਦਿੱਤੀਆਂ ਜਾਂਦੀਆਂ ਹਨ। ਅੱਜ ਤੱਕ ਕੋਈ ਔਕੜ ਪੇਸ਼ ਨਹੀਂ ਆਈ। ਕੋਈ ਸੈਂਟਰ ਕੈਂਸਲ ਨਹੀਂ ਹੋਇਆ। ਅਗਰ ਕਿਸੇ ਸੈਂਟਰ ਦੀ ਸ਼ਿਕਾਇਤ ਆਏ, ਜਿਸ ਵਿੱਚ ਨਕਲ ਹੁੰਦੀ ਹੈ, ਉਸ ਪਾਰਟੀਕੁਲਰ ਕਲਾਸ ਦਾ ਐਗਜ਼ਾਮ 20 ਦਿਨਾਂ ਦੇ ਅੰਦਰ, ਸਾਰਾ ਐਗਜ਼ਾਮੀਨੇਸ਼ਨ ਖਤਮ ਹੋਣ ਤੋਂ ਬਾਅਦ, ਜ਼ਿਲ੍ਹਾ ਹੈਡਕਵਾਟਰ ਤੇ ਕੀਤਾ ਜਾਂਦਾ ਹੈ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਵੈਸੇ ਤਾਂ ਮੰਤਰੀ ਸਾਹਿਬ ਦੀ ਅਖਬਾਰਾਂ ਵਿੱਚ ਫੋਟੋ ਵੇਖੀ ਸੀ ਅਤੇ ਇਹ ਸਕੂਲਾਂ ਵਿੱਚ ਜਾ ਕੇ ਆਪ ਸੈਂਟਰ ਚੈਕ ਕਰ ਰਹੇ ਸੀ। ਇਹ ਬੜੀ ਅੱਛੀ ਗੱਲ ਹੈ ਕਿ ਇਨ੍ਹਾਂ ਨੇ ਆਪ ਸੈਂਟਰ ਦੇਖੇ ਹਨ ਪਰ ਇਹ ਚੰਡੀਗੜ੍ਹ ਦੇ ਨੇੜੇ-ਨੇੜੇ ਵੇਖ ਰਹੇ ਹਨ। ਮੈਂ ਬਾਰਡਰ ਏਰੀਏ ਦੀ ਗੱਲ ਕਰਦਾ ਹਾਂ। ਜਿਹੜੇ ਬੱਚੇ ਸਾਰਾ ਸਾਲ ਸ਼ਹਿਰਾਂ ਵਿੱਚ ਪੜ੍ਹਦੇ ਹਨ, ਉਹ ਆਪਣੇ ਐਗਜ਼ਾਮ ਦਾ ਸੈਂਟਰ ਬਾਰਡਰ ਏਰੀਏ ਦੇ ਰਿਮੋਟ ਪਿੰਡ ਵਿੱਚ ਕਿਉਂ ਬਣਾਉਂਦੇ ਹਨ। ਇਸ ਵਾਸਤੇ ਕੋਈ ਸਿਸਟਮ ਹੋਣਾ ਚਾਹੀਦਾ ਹੈ, ਜਿਸ ਨਾਲ ਉਨ੍ਹਾਂ ਨੂੰ ਬਾਰਡਰ ਏਰੀਏ ਦਾ ਸੈਂਟਰ ਡਿਨਾਈ ਕੀਤਾ ਜਾ ਸਕੇ ਅਤੇ ਫਿਰ ਕਿੰਨੇ ਬੱਚਿਆਂ ਪਿੱਛੇ ਇੱਕ ਟੀਚਰ ਉਥੇ ਧਿਆਨ ਰੱਖਣ ਵਾਸਤੇ ਰੱਖਿਆ। ਕਈ ਸਕੂਲ ਅਜਿਹੇ ਹਨ ਜਿਨ੍ਹਾਂ ਨੂੰ ਇਨ੍ਹਾਂ ਨੇ ਆਪ ਹੀ ਸੈਂਸੇਟਿਵ ਡਿਕਲੇਅਰ ਕੀਤਾ ਹੋਇਆ ਹੈ। ਇਨ੍ਹਾਂ ਨੇ ਆਪ ਨੋਟ ਕੀਤਾ ਹੋਇਆ ਹੈ ਕਿ ਨਾ ਤਾਂ ਉਥੇ ਦਰਵਾਜ਼ੇ ਹਨ, ਨਾ ਵਿੰਡੋ ਹਨ ਅਤੇ ਨਾ ਹੀ ਬੈਠਣ ਨੂੰ ਥਾਂ ਹੈ ਅਤੇ ਫਿਰ ਵੀ ਉਥੇ ਭੇਜੇ ਜਾਂਦੇ ਹਨ। ਸਪੀਕਰ ਸਾਹਿਬ, ਹਰ ਸਾਲ ਬਾਰਡਰ ਏਰੀਏ ਵਿਚ ਕੋਈ 60-70 ਟੀਚਰ ਐਗਜ਼ਾਮਾਂ ਦੇ ਵਿਚ ਸਸਪੈਂਡ ਹੁੰਦੇ ਹਨ। ਸੈਂਟਰਾਂ ਨੂੰ ਕੈਂਸਲ ਕਰਨ ਦੇ ਡਰਾਵੇ ਦਿੱਤੇ ਜਾਂਦੇ ਹਨ। ਚਲੋ, ਇਹ ਜੇ ਨਹੀਂ ਹੋਏ ਤਾਂ ਮੈਂ ਇਸ ਨੂੰ ਖੁਸ਼ਨਸੀਬੀ ਸਮਝਦਾ ਹਾਂ। ਮੇਰਾ ਖਿਆਲ ਹੈ ਕਿ 100 ਕੇਸ ਅਜਿਹੇ ਹਨ ਜਿਨ੍ਹਾਂ ਉਤੇ ਚੈਕ ਨਾ ਕੀਤੇ ਜਾਣ ਕਰਕੇ ਬਣੇ ਹੋਏ ਹਨ।

**ਮਾਨਯੋਗ ਸਪੀਕਰ** : ਸਵਾਲ ਕਰੋਗੇ ਤਾਂ ਜਵਾਬ ਆ ਜਾਵੇਗਾ। ਜੇਕਰ ਤਕਰੀਰ ਕਰੋਗੇ ਤਾਂ ਜਵਾਬ ਨਹੀਂ ਆਵੇਗਾ। ਸਵਾਲ ਇਹ ਕਰੋ ਕਿ ਸਾਡੇ ਬਾਰਡਰ ਏਰੀਏ ਦੇ ਸ਼ਹਿਰਾਂ ਵਿਚ ਕਿਉਂ ਜਾਂਦੇ ਹਨ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਰ, ਬੇਨਤੀ ਇਹ ਹੈ ਕਿ ਜਿਹੜੇ ਬਾਰਡਰ ਏਰੀਏ ਵਿਚ ਸੈਂਟਰ ਬਣਾਏ ਜਾਂਦੇ ਹਨ ਉਥੇ ਬੇਸਿਕ ਸਹੂਲਤਾਂ ਪ੍ਰੋਵਾਈਡ ਕੀਤੀਆਂ ਜਾਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਈ ਸ਼ਹਿਰੀ ਬੱਚੇ ਨੂੰ ਪਿੰਡਾਂ ਵਿੱਚ ਨਹੀਂ ਭੇਜਿਆ ਜਾਂਦਾ ਜਿਸ ਜਗ੍ਹਾ ਦਾ ਉਸਦਾ ਐਡਰੈਸ ਹੁੰਦਾ ਹੈ ਉਸ ਨੂੰ ਵੈਰੀਫਾਈ ਕਰਨ ਤੋਂ ਬਾਅਦ ਉਥੇ ਹੀ ਉਸਦਾ ਐਗਜ਼ਾਮੀਨੇਸ਼ਨ ਸੈਂਟਰ ਹੁੰਦਾ ਹੈ।

ਦੂਸਰਾ ਜਿਹੜਾ ਚੈਕਿੰਗ ਲਈ ਹੈ, ਚੈਕਿੰਗ ਸਿਰਫ ਰੋਪੜ ਜਾਂ ਇਸ ਦੇ ਇਰਦ ਗਿਰਦ ਨਹੀਂ ਕੀਤੀ ਜਾਂਦੀ। ਇਸ ਦੇ ਲਈ ਇਸ ਸਾਲ ਇੱਕ ਕੰਟਰੋਲ ਰੂਮ ਬਣਾ ਦਿੱਤਾ ਹੈ ਜਿਸ ਦੇ ਵਿੱਚ ਕੋਈ ਸੀਨੀਅਰ ਅਫ਼ਸਰ ਹੁੰਦਾ ਹੈ। ਮੇਰਾ ਡੀ.ਪੀ.ਆਈ., ਅੰਮ੍ਰਿਤਸਰ ਵਿਖੇ ਡਿਊਟੀ ਤੇ ਲੱਗਿਆ ਹੈ ਅਤੇ ਇੱਕ ਗੁਰਦਾਸਪੁਰ ਲੱਗਿਆ ਹੈ। ਇਸ ਤਰ੍ਹਾਂ ਮੇਰੇ ਸਾਰੇ ਡੀ.ਈ.ਓਜ਼. ਡਿਊਟੀਜ਼ ਤੇ ਲੱਗੇ ਹੋਏ ਹਨ ਅਤੇ ਰੋਜ਼ ਦੀ ਰੋਜ਼ ਇਨਫਰਮੇਸ਼ਨ ਆਉਂਦੀ ਹੈ, ਰੋਜ਼ ਦੀ ਰੋਜ਼ ਪਤਾ ਲਗਦਾ ਹੈ। ਜਿਹੜੇ ਪਕੜੇ ਗਏ ਹਨ ਉਨ੍ਹਾਂ ਦੀ ਡਿਟੇਲ ਵੀ ਸਾਡੇ ਕੋਲ ਹੈ। ਇਸ ਕਰਕੇ ਕੋਈ ਚਿੰਤਾ ਵਾਲੀ ਗੱਲ ਨਹੀਂ ਹੈ। ਜਿਹੜੀ ਕੋਈ ਪਹਿਲਾਂ ਕਮੀ ਸੀ, ਅਸੀਂ ਉਸ ਨੂੰ ਵਧੀਆ ਤਰੀਕੇ ਦੇ ਨਾਲ ਸੰਵਾਰ ਦਿੱਤਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ....

**ਮਾਨਯੋਗ ਸਪੀਕਰ** : ਹੁਣ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ, ਬਿਜ਼ਨੈਸ ਚੱਲ ਰਿਹਾ ਹੈ। ਨੈਕਸਟ ਕਾਲ ਅਟੈਂਸ਼ਨ।

---

## (SERIAL NO. 36)

**Sardar Adesh Partap Singh Kairon :** Sir, I beg to draw the attention of the Government towards a matter of urgent public importance, namely, fear of spread of epidemic in various towns of the State due to the dumping of garbage in open spaces which cause extreme environmental problems. Immediate steps are required to be taken to remove the garbage dumping sites to places away from the residential areas.

Keeping in view of the obvious and urgent importance of the matter, the Minister concerned may please be asked to make a statement on the floor of the House.

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ)** : ਇਸ ਸਬੰਧ ਵਿੱਚ ਭਾਰਤ ਸਰਕਾਰ ਦੇ ਵਾਤਾਵਰਨ ਅਤੇ ਜੰਗਲਾਤ ਮਨਿਸਟਰੀ ਵੱਲੋਂ ਮਿਊਂਸਿਪਲ ਸੋਲਿਡ ਵੇਸਟ (ਮੈਨੇਜਮੈਂਟ ਅਤੇ ਹੈਂਡਲਿੰਗ) ਰੂਲਜ਼, 2000 ਬਣਾਏ ਗਏ ਹਨ। ਇਨ੍ਹਾਂ ਰੂਲਾਂ ਦੀਆਂ ਕਾਪੀਆਂ ਪੰਜਾਬ ਦੀਆਂ ਸਾਰੀਆਂ ਮਿਊਂਸਿਪਲ ਕੌਂਸਲਾਂ/ਨਗਰ ਪੰਚਾਇਤਾਂ ਨੂੰ ਭੇਜੀਆਂ ਗਈਆਂ ਹਨ ਅਤੇ ਸਾਰੀਆਂ ਕਮੇਟੀਆਂ ਵੱਲੋਂ ਇਹ ਰੂਲ ਲਾਗੂ ਕਰਨੇ ਪ੍ਰਵਾਨ ਕਰ ਲਏ ਹਨ। ਇਸ ਵਿਭਾਗ ਵੱਲੋਂ ਅਤੇ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਇਸ ਸਬੰਧ ਵਿਚ ਸਮੇਂ ਸਮੇਂ ਸਿਰ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹਨ। ਕਾਫ਼ੀ ਕਮੇਟੀਆਂ ਵੱਲੋਂ ਕੂੜਾ ਸੁੱਟਣ ਵਾਲੀ ਜਗ੍ਹਾ ਤੇ ਕੰਡਾ ਤਾਰ ਲਗਾਈ ਹੋਈ ਹੈ ਅਤੇ ਕੁਝ ਕਮੇਟੀਆਂ ਵੱਲੋਂ ਕੂੜਾ ਸੁੱਟਣ ਵਾਲੀ ਥਾਂ ਆਪਣੀ ਨਾ ਹੋਣ ਕਰਕੇ ਕੰਡਾ ਤਾਰ ਨਹੀਂ ਲਗਾਈ ਗਈ।

[ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ]

ਐਮ.ਐਸ. ਡਬਲਯੂ. ਰੂਲ ਦੀ ਚੰਗੇ ਤਰੀਕੇ ਨਾਲ ਪਾਲਣਾ ਕਰਨ ਲਈ ਇੱਕ ਵਿਸਥਾਰ ਪੂਰਵਕ ਐਕਸ਼ਨ ਪਲਾਨ ਇਸ ਵਿਭਾਗ ਵੱਲੋਂ ਜਿਸ ਵਿਚ ਕੂੜੇ ਨੂੰ ਇਕੱਠਾ ਕਰਨਾ, ਅਲੱਗ ਕਰਨਾ ਅਤੇ ਕੂੜੇ ਵਾਲੀ ਜਗ੍ਹਾ ਤੇ ਕੂੜਾ ਸੁੱਟਣ ਲਈ ਟਰਾਂਸਪੋਰਟ ਸਬੰਧੀ ਐਕਸ਼ਨ ਪਲਾਨ ਬਣਾਇਆ ਗਿਆ ਸੀ। ਸੁਪਰੀਮ ਕੋਰਟ ਦੀਆਂ ਹਦਾਇਤਾਂ ਦੀ ਪਾਲਣਾ ਕਰਦੇ ਹੋਏ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਹੇਠ ਹਰੇਕ ਜ਼ਿਲ੍ਹੇ ਵਿਚ ਇਕ ਡਿਸਟ੍ਰਿਕ ਲੈਵਲ ਕਮੇਟੀ ਬਣਾਈ ਗਈ ਹੈ, ਜਿਨ੍ਹਾਂ ਨੂੰ ਕੂੜਾ ਸੁੱਟਣ ਵਾਲੀ ਥਾਂ ਦੀ ਸ਼ਨਾਖਤ ਕਰਨ ਲਈ 31 ਮਾਰਚ, 2006 ਤੱਕ ਦਾ ਸਮਾਂ ਦਿੱਤਾ ਗਿਆ ਹੈ। ਜਗ੍ਹਾ ਦੀ ਸ਼ਨਾਖਤ ਉਪਰੰਤ ਡੰਪਿੰਗ ਥਾਵਾਂ ਰਿਹਾਇਸ਼ੀ ਇਲਾਕਿਆਂ ਤੋਂ ਦੂਰ ਸ਼ਿਫਟ ਕਰ ਦਿੱਤੀਆਂ ਜਾਣਗੀਆਂ। ਮੌਜੂਦਾ ਕੂੜੇ ਵਾਲੀ ਡਿਸਪੋਜ਼ਲ ਥਾਂ ਤੇ ਕੰਡਾ ਤਾਰ/ਚਾਰ ਦੀਵਾਰੀ ਕਰਨ ਦੀ ਜਲਦ ਤੋਂ ਜਲਦ ਕੋਸ਼ਿਸ਼ ਕੀਤੀ ਜਾਵੇਗੀ। ਰਾਜ ਵਿਚ 45 ਮਿਊਂਸਿਪਲ ਕੌਂਸਲ, ਮਿਊਂਸਿਪਲ ਕਮੇਟੀਆਂ ਨੇ ਸੋਲਿਡ ਵੇਸਟ ਦੀ ਜਗ੍ਹਾ ਜਿਸ ਤੇ ਤਾਰ ਨਹੀਂ ਲਗਾਈ ਗਈ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

ਨੂਰਪੁਰ, ਦਸੂਹਾ, ਸ਼ਾਮ ਚੁਰਾਸੀ, ਸੁਲਤਾਨਪੁਰ ਲੋਧੀ, ਸ਼ਾਹਕੋਟ, ਮੁਕੇਰੀਆਂ, ਗੜ੍ਹਸ਼ੰਕਰ, ਨਕੋਦਰ, ਰਾਹੋਂ, ਫਾਜ਼ਿਲਕਾ, ਅਬੋਹਰ, ਫਰੀਦਕੋਟ, ਕੋਟਕਪੂਰਾ, ਮੋਗਾ, ਗੁਰੂ ਹਰ ਸਹਾਇ, ਬੱਧਨੀ ਕਲਾਂ, ਬਾਘਾ ਪੁਰਾਣਾ, ਰੋਪੜ, ਖਰੜ, ਦੋਰਾਹਾ, ਮੁਹਾਲੀ, ਸਮਰਾਲਾ, ਜਗਰਾਓਂ, ਰਾਜਪੁਰਾ, ਬਰਨਾਲਾ, ਧਨੌਲਾ, ਤਪਾ, ਭਦੌੜ, ਲੌਂਗੋਵਾਲ, ਧੂਰੀ, ਬਸੀ ਪਠਾਣਾਂ ਹਨ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇੰਨੀ ਲੰਮੀ ਲਿਸਟ ਪੜ੍ਹਨ ਦੀ ਕੀ ਲੋੜ ਹੈ।

**ਮੰਤਰੀ** : ਮੈਂ ਜਵਾਬ ਪੜ੍ਹ ਦਿੱਤਾ ਹੈ ਜੀ।

**ਮਾਨਯੋਗ ਸਪੀਕਰ** : ਸਾਡੇ ਲੋਕ ਸਭਾ ਦੇ ਡਿਪਟੀ ਸਪੀਕਰ ਸਰਦਾਰ ਚਰਨਜੀਤ ਸਿੰਘ ਅਟਵਾਲ ਇਥੇ ਤਸ਼ਰੀਫ਼ ਲਿਆਏ ਹਨ, ਜੋ ਕਿ ਪਹਿਲਾਂ ਇਸ ਹਾਊਸ ਦੇ ਸਪੀਕਰ ਵੀ ਸਨ। (ਥੰਪਿੰਗ)

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਸਮਝ ਨਹੀਂ ਸਕਿਆ ਅਤੇ ਇਨ੍ਹਾਂ ਨੇ ਇੰਨੀ ਲੰਮੀ ਲਿਸਟ ਪੜ੍ਹ ਦਿੱਤੀ ਹੈ। ਇਹ ਸਿਰਫ਼ ਇੰਨਾ ਹੀ ਦੱਸ ਦਿੰਦੇ ਕਿ ਕਿੰਨੀਆਂ ਥਾਵਾਂ ਤੇ ਤਾਰ ਲੱਗੀ ਹੋਈ ਹੈ ਅਤੇ ਕਿਥੇ ਚਾਰਦੀਵਾਰੀ ਬਣੀ ਹੋਈ ਹੈ। ਬਾਰਡਰ ਦੇ ਏਰੀਏ ਦੀ ਤਾਂ ਕੀ ਗੱਲ ਕਰਨੀ ਹੈ, ਚੰਡੀਗੜ੍ਹ ਦੇ ਨੇੜੇ ਹੀ ਦੇਖ ਲਓ। ਮੁਹਾਲੀ ਜਿਹੜਾ ਕਿ ਨਵਾਂ ਜ਼ਿਲ੍ਹਾ ਬਣਿਆ ਹੈ ਇਥੇ ਡੰਪਿੰਗ ਗਰਾਊਂਡਾਂ ਦੁਆਲੇ ਕੋਈ ਤਾਰ ਨਹੀਂ ਲਗਾਈ ਹੋਈ। ਵੱਡੇ ਵੱਡੇ ਸ਼ਹਿਰਾਂ ਵਿਚ ਜਾ ਕੇ ਦੇਖੋ ਉਥੇ ਕੋਈ ਸਕਵੈਂਜਿੰਗ ਨਹੀਂ ਹੁੰਦੀ। ਸਬਜ਼ੀਆਂ ਉਥੇ ਸੁੱਟੀਆਂ ਜਾਂਦੀਆਂ ਹਨ। ਮੈਂ ਫੋਟੋਆਂ ਲੈ ਕੇ ਨਹੀਂ ਆਇਆ। ਪਲਾਸਟਿਕ ਦੇ ਬੈਗ ਉਥੇ ਇੱਕਠੇ ਹੋ ਰਹੇ ਹਨ। ਡਿਫਾਈਨਡ ਏਰੀਏ ਦੀ ਹੱਦ ਤੋਂ ਬਾਹਰ ਮੈਟੀਰੀਅਲ ਸੁੱਟਿਆ ਜਾ ਰਿਹਾ ਹੈ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ। ਭਾਸ਼ਣ ਨਾ ਦਿਓ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਮੈਂ ਇਨ੍ਹਾਂ ਨੂੰ ਅਵੇਅਰ ਕਰ ਲਵਾਂ, ਫੇਰ ਸਵਾਲ ਕਰਾਂਗਾ।

**ਮਾਨਯੋਗ ਸਪੀਕਰ** : ਇਸ ਤਰ੍ਹਾਂ ਸਵਾਲ ਦਾ ਜਵਾਬ ਨਹੀਂ ਆਵੇਗਾ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਉਥੇ ਜਿਹੜੀਆਂ ਜੇ.ਸੀ.ਬੀ. ਲੱਗੀਆਂ ਹੋਈਆਂ ਹਨ ਉਨ੍ਹਾਂ ਦਾ ਹਾਲੇ ਤੱਕ ਡੀਜ਼ਲ ਦਾ ਕੋਟਾ ਫਿਕਸ ਨਹੀਂ ਹੋਇਆ। ਜਿਹੜਾ ਕਿ ਹਫ਼ਤੇ ਵਿਚ ਹੀ ਮੁੱਕ ਜਾਂਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਵਿਸਥਾਰ ਨਾਲ ਦੱਸਿਆ ਹੈ ਕਿ ਜਿਹੜੀਆਂ ਮਿਊਂਸਿਪਲ ਕਮੇਟੀ ਦੀਆਂ ਆਪਣੀਆਂ ਜਗ੍ਹਾ ਹਨ ਉਥੇ ਉਨ੍ਹਾਂ ਨੇ ਤਾਰ ਲਗਾ ਦਿੱਤੀ ਹੈ ਅਤੇ ਜਿਹੜੀਆਂ ਮਿਊਂਸਿਪਲ ਕਮੇਟੀਆਂ ਕੋਲ ਆਪਣੀ ਜਗ੍ਹਾ ਨਹੀਂ ਹੈ ਉਨ੍ਹਾਂ ਨੇ ਜਗ੍ਹਾ ਪ੍ਰਾਪਤ ਕਰਨ ਵਾਸਤੇ ਜ਼ਿਲ੍ਹਾ ਐਡਮਨਿਸਟ੍ਰੇਸ਼ਨ ਨੂੰ ਕਿਹਾ ਹੈ ਅਤੇ ਕੋਸ਼ਿਸ਼ ਹੋ ਰਹੀ ਹੈ ਕਿ ਜਗ੍ਹਾ ਮਿਲ ਜਾਵੇ। ਜਦੋਂ ਇਹ ਮਿਲ ਜਾਵੇਗੀ ਤਾਂ ਤਾਰ ਅਤੇ ਚਾਰਦੀਵਾਰੀ ਜ਼ਰੂਰ ਕਰ ਦਿੱਤੀ ਜਾਵੇਗੀ। ਇਹ ਸਰਕਾਰ ਦੀ ਪ੍ਰਾਇਰਿਟੀ ਹੈ।

**ਮਾਨਯੋਗ ਸਪੀਕਰ** : ਨੈਕਸਟ ਕਾਲ ਅਟੈਂਸ਼ਨ।

(ਇਸ ਸਮੇਂ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

ਤੁਹਾਡਾ ਜਵਾਬ ਆ ਗਿਆ ਹੈ।

---

## (SERIAL NO. 37)

**1. Sardar Sukhpal Singh**
**2. Shri Tikshan Sud** } : Sir, I beg to draw the attention

of the Government towards a matter of urgent public importance, namely, hardship faced and the resentment prevailing amongst the people of Ward No. 17, Shanti Nagar of Ferozepur city due to blockage of discharge of sullage water of Ward No. 17 by Army authorities on account of fencing of their own land for security reason in which the said water was discharged. As there is no sewerage facility, the water has started accumulating in streets etc. by which the epidemics can also outbreak.

Keeping in view of the obvious and urgent importance of the matter, the Minister concerned may please be asked to make a statement on the floor of the House.

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ)** : ਸ਼ਾਂਤੀ ਨਗਰ ਵਾਰਡ ਨੰ: 17, ਫਿਰੋਜ਼ਪੁਰ ਵਿਚ ਗੰਦੇ ਪਾਣੀ ਦੇ ਨਿਕਾਸ ਦੀ ਮੁਸ਼ਕਲ ਇਸ ਕਰਕੇ ਹੈ ਕਿ ਸ਼ਾਂਤੀ ਨਗਰ ਦੇ ਲਗਭੱਗ ਅੱਧੇ ਹਿੱਸੇ ਦੀਆਂ ਨਾਲੀਆਂ ਦਾ ਫਲੋਅ ਆਰਮੀ ਦੀ ਜਗ੍ਹਾ ਵੱਲ ਸੀ। ਹੁਣ ਆਰਮੀ ਨੇ ਆਪਣੀ ਜਗ੍ਹਾ ਦੀ ਨਿਸ਼ਾਨਦੇਹੀ ਕਰਕੇ ਸਕਿਉਰਿਟੀ ਪੱਖੋਂ ਕੰਡੇਦਾਰ ਤਾਰ ਲਗਾ ਲਈ ਹੈ ਅਤੇ ਤਾਰ ਦੇ ਅੰਦਰਲੇ ਪਾਸੇ ਮਿੱਟੀ ਨਾਲ ਬੰਨ੍ਹ, ਜਿਸ ਕਾਰਨ ਗੰਦੇ ਪਾਣੀ ਦਾ ਨਿਕਾਸ ਬੰਦ ਹੋ ਗਿਆ ਹੈ। ਇਸ ਮੁਸ਼ਕਲ ਨੂੰ ਹੱਲ ਕਰਨ ਲਈ ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ ਸਾਲ 2006-07 ਅਧੀਨ ਇਸ ਸਲੰਮ ਬਸਤੀ ਵਿਚ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਫਿਰੋਜ਼ਪੁਰ ਵੱਲੋਂ 10 ਲੱਖ ਰੁਪਏ ਨਾਲ ਸੀਵਰ ਪਾਉਣ ਦੀ ਤਜਵੀਜ਼ ਹੈ। ਆਰਜ਼ੀ ਤੌਰ ਤੇ ਸ਼ਾਂਤੀ ਨਗਰ ਦੇ ਗੰਦੇ ਪਾਣੀ ਦੇ ਨਿਕਾਸ ਦੀ ਸਮੱਸਿਆ ਦਾ ਹੱਲ ਕਰਨ ਲਈ ਆਰਮੀ ਦੇ ਉੱਚ ਅਧਿਕਾਰੀਆਂ ਨਾਲ ਮਾਨਯੋਗ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਅਤੇ ਪ੍ਰਧਾਨ ਨਗਰ ਕੌਂਸਲ, ਫਿਰੋਜ਼ਪੁਰ ਵੱਲੋਂ ਮਾਮਲਾ ਸੁਲਝਾਉਣ ਲਈ ਗੱਲ ਬਾਤ ਚਲ ਰਹੀ ਹੈ। ਸਪੀਕਰ ਸਾਹਿਬ, ਟੈਂਪਰੇਰੀ ਹੱਲ ਲਈ ਅੱਜ ਸਵੇਰੇ ਡੀ.ਸੀ. ਸਾਹਿਬ ਅਤੇ ਨਗਰ ਕੌਂਸਲ ਦਾ ਪ੍ਰਧਾਨ ਅਤੇ ਅਫ਼ਸਰ ਸਾਹਿਬਾਨ ਮੌਕੇ ਤੇ ਗਏ ਸਨ ਤਾਂਕਿ ਪਾਣੀ ਦਾ ਨਿਕਾਸ ਹੋ ਸਕੇ। ਟੈਂਪਰੇਰੀ ਤੌਰ ਤੇ ਪਾਣੀ ਦੇ ਨਿਕਾਸ ਲਈ ਪ੍ਰਬੰਧ ਪਾਈਪਾਂ ਲਗਾ ਕੇ ਕੀਤਾ ਜਾਵੇਗਾ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਸ ਵਿਚ ਕਾਫੀ ਜ਼ਿੰਦਗੀਆਂ ਦਾ ਸਵਾਲ ਹੈ ਅਤੇ ਉਥੇ ਮਹਾਂਮਾਰੀ ਵੀ ਫੈਲ ਸਕਦੀ ਹੈ। ਇਸ ਲਈ ਸਰਕਾਰ ਨੂੰ ਕੋਈ ਕੰਕਰੀਟ ਆਸ਼ਵਾਸਨ ਇਸ ਹਾਊਸ ਵਿਚ ਦੇਣਾ ਚਾਹੀਦਾ ਹੈ। ਉਥੇ ਇਸ ਮੁਸ਼ਕਲ ਨੂੰ ਦੂਰ ਕਰਨ ਲਈ ਸਰਕਾਰ ਪਹਿਲਾਂ ਆਪਣੇ ਕੋਲੋਂ ਪੈਸੇ ਲਗਾ ਦੇਵੇ ਅਤੇ ਬਾਅਦ ਵਿਚ ਬਾਰਡਰ ਏਰੀਆ ਦੇ ਫੰਡਜ਼ ਵਿਚ ਐਡਜਸਟ ਕਰ ਲਵੇ ਜਾਂ ਸਰਕਾਰ ਮਿਊਂਸਿਪਲ ਕੌਂਸਲ ਨੂੰ ਕੋਈ ਡਾਇਰੈਕਸਨ ਇਸ਼ੂ ਕਰ ਦੇਵੇ ਕਿ ਉਹ ਆਪਣੇ ਡਿਵੈਲਪਮੈਂਟ ਫੰਡਜ਼ ਦੇ ਵਿਚੋਂ ਪੈਸਾ ਯੂਜ਼ ਕਰ ਲਵੇ, ਕਿਉਂਕਿ ਇਸ ਦੇ ਨਾਲ ਕਾਫ਼ੀ ਜ਼ਿੰਦਗੀਆਂ ਦਾ ਸਵਾਲ ਜੁੜਿਆ ਹੋਇਆ ਹੈ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਟੈਂਪਰੇਰੀ ਇੰਤਜ਼ਾਮ ਕਰ ਰਹੇ ਹਾਂ ਔਰ ਅੱਗੇ ਤੋਂ ਪੱਕਾ ਅਰੇਂਜਮੈਂਟ ਵੀ ਕਰ ਦੇਵਾਂਗੇ।

---

## FINANCIAL BUSINESS

**Mr. Speaker** : Finance Minister to present the Supplementary Demands for Grants for Expenditure of the Government of Punjab for the year 2005-06.

**(i) Presentation of the Supplementary Demands for Grants for Expenditure of the Government of Punjab for the year 2005-06.**

**Finance, Planning, Institutional Finance and Banking Minister (Shri Surinder Singla) :** Sir, I beg to present the Supplementary Demands for Grants for Expenditure of the Government of Punjab for the year 2005-06.

**(ii) Presentation of the report of the Committee on Estimates on the Supplementary Demands for Grants for Expenditure of the Government of Punjab for the year 2005-06.**

**Mr. Speaker :** Chairman, Committee on Estimates to present the Report.

**Chairman, Committee on Estimates (Prof. Darbari Lal) :** Sir, I present the report of the Committee on Estimates on the Supplementary Demands for Grants for Expenditure of the Government of Punjab for the year 2005-06.

Sir, through these Supplementary Demands, the Government have asked for an additional sum of Rs. 1448.69 crores to defray the charges that will come in the course of payment for the year ending 31st March, 2006.

The Committee after going through the Supplementary Demands for Grants have also examined the concerned departmental representatives and after being satisfied have approved these Demands. Hence this Report to the House.

## 2. SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2005-2006

**(i) Discussion on the Estimates of Expenditure charged on revenue of the State.**

**Mr. Speaker :** If any Member wants to raise discussion on the charged item, he may please do so.

(No one rose to speak).

**(ii) Discussion and Voting on the Demands for Supplementary Grants.**

**Mr. Speaker :** There are 20 Demands for Supplementary Grants which are to be discussed and voted upon today. If the House agrees, all these Demands may be deemed to have been read and moved together as per past practice.

(Voices : Yes, Yes.)

**DEMAND NO. 1**

That a Supplementary sum not exceeding Rs. 8,50,000 on account of Revenue Account and Rs. 1,000 on account of Capital Account be granted to the Governor to defray the charges that will come in course of payment for the year ending 31st March, 2006, in respect of Agriculture and Forest.

**DEMAND NO. 2**

That a Supplementary sum not exceeding Rs. 1,64,23,000 on account of Revenue Account be granted to the Governor to defray the charges that will come in course of payment for the year ending 31st March, 2006, in respect of Animal Husbandary and Fisheries.

**DEMAND NO. 4**

That a Supplementary sum not exceeding Rs. 8,63,39,000 on account of Revenue Account be granted to the Governor to defray the charges that will come in course of payment for the year ending 31st March, 2006, in respect of Defence Services Welfare.

**DEMAND NO. 5**

That a Supplementary sum not exceeding Rs. 33,39,05,000 on account of Revenue Account be granted to the Governor to defray the charges that will come in course of payment for the year ending 31st March, 2006, in respect of Education.

**DEMAND NO. 7**

That a Supplementary sum not exceeding Rs. 10,69,88,000 on account of Revenue Account be granted to the Governor to defray the charges that will come in course of payment for the year ending 31st March, 2006, in respect of Excise and Taxation.

## DEMAND NO. 10

That a Supplementary sum not exceeding Rs. 5,82,53,000 on account of Revenue Account and Rs. 12,62,90,000 on account of Capital Account be granted to the Governor to defray the charges that will come in course of payment for the year ending 31st March, 2006, in respect of General Administration.

## DEMAND NO. 11

That a Supplementary sum not exceeding Rs. 58,34,01,000 on account of Revenue Account be granted to the Governor to defray the charges that will come in course of payment for the year ending 31st March, 2006, in respect of Health and Family Welfare.

## DEMAND NO. 12

That a Supplementary sum not exceeding Rs. 89,87,38,000 on account of Revenue Account and Rs. 61,10,25,000 on account of Capital Account be granted to the Governor to defray the charges that will come in course of payment for the year ending 31st March, 2006, in respect of Home Affairs and Justice.

## DEMAND NO. 14

That a Supplementary sum not exceeding Rs. 2,85,15,000 on account of Revenue Account be granted to the Governor to defray the charges that will come in course of payment for the year ending 31st March, 2006, in respect of Information and Public Relations.

## DEMAND NO. 15

That a Supplementary sum not exceeding Rs. 6,75,78,84,000 on account of Revenue Account and Rs. 27,12,37,000 on account of Capital Account be granted to the Governor to defray the charges that will come in course of payment for the year ending 31st March, 2006, in respect of Irrigation and Power.

## DEMAND NO. 17

That a Supplementary sum not exceeding Rs. 1,46,94,81,000 on account of Capital Account be granted to the Governor to defray the charges that will come in course of payment for the year ending 31st March, 2006, in respect of Local Government, Housing and Urban Development.

**[Mr. Speaker]**

## DEMAND NO. 19

That a Supplementary sum not exceeding Rs. 1,44,99,30,000 on account of Revenue Account and Rs. 8,76,54,000 on account of Capital Account be granted to the Governor to defray the charges that will come in course of payment for the year ending 31st March, 2006, in respect of Planning.

## DEMAND NO. 21

That a Supplementary sum not exceeding Rs. 4,46,37,000 on account of Revenue Account and Rs. 45,36,60,000 on account of Capital Account be granted to the Governor to defray the charges that will come in course of payment for the year ending 31st March, 2006, in respect of Public Works.

## DEMAND NO. 23

That a Supplementary sum not exceeding Rs. 34,17,00,000 on account of Revenue Account and Rs. 23,36,19,000 on account of Capital Account be granted to the Governor to defray the charges that will come in course of payment for the year ending 31st March, 2006, in respect of Rural Development and Panchayats.

## DEMAND NO. 25

That a Supplementary sum not exceeding Rs. 20,37,11,000 on account of Revenue Account and Rs. 5,24,75,000 on account of Capital Account be granted to the Governor to defray the charges that will come in course of payment for the year ending 31st March, 2006, in respect of Social and Women's Welfare and Welfare of SCs/BCs.

## DEMAND NO. 26

That a Supplementary sum not exceeding Rs. 2,96,00,000 on account of Revenue Account be granted to the Governor to defray the charges that will come in course of payment for the year ending 31st March, 2006, in respect of State Legislature.

## DEMAND NO. 27

That a Supplementary sum not exceeding Rs. 2,38,64,000 on account of Revenue Account be granted to the Governor to defray the charges that will come in course of payment for the year ending 31st March, 2006, in respect of Technical Education and Industrial Training.

**DEMAND NO. 28**

That a Supplementary sum not exceeding Rs. 9,48,91,000 on account of Revenue Account and Rs. 5,00,00,000 on account of Capital Account be granted to the Governor to defray the charges that will come in course of payment for the year ending 31st March, 2006, in respect of Tourism and Cultural Affairs.

**DEMAND NO. 29**

That a Supplementary sum not exceeding Rs. 90,000 on account of Revenue Account and Rs. 6,22,96,000 on account of Capital Account be granted to the Governor to defray the charges that will come in course of payment for the year ending 31st March, 2006, in respect of Transport.

**DEMAND NO. 30**

That a Supplementary sum not exceeding Rs. 94,57,000 on account of Revenue Account be granted to the Governor to defray the charges that will come in course of payment for the year ending 31st March, 2006, in respect of Vigilance.

**Mr. Speaker :** Discussion.

**Sardar Randeep Singh :** Sir, Point of Order.

**Mr. Speaker :** Yes, Randeep ji.

**Sardar Randeep Singh :** Sir, I want to bring it to your knowledge that I had given you a question and it was pertaining to the amount spent on advertisements for agriculture in print media as well as electronic media.

**Mr. Speaker :** You may come to my Chamber and discuss it. (...interruptions...) Please come to my Chamber. No discussion on my Ruling.

**Mr. Speaker :** Discussion.

(Nobody rose to speak)

**Mr. Speaker :** No Member to speak ? Nobody to speak, to discuss ?

If the House agrees, all the Demands may be put to the Vote of the House together.

(Voices : Yes, Yes)

**Mr. Speaker :** Question is :—

**DEMAND NO. 1**

That a Supplementary sum not exceeding Rs. 8,50,000 on account of Revenue Account and Rs. 1,000 on account of Capital Account be granted to the Governor to defray the charges that will come in course of payment for the year ending 31st March, 2006, in respect of Agriculture and Forest.

**DEMAND NO. 2**

That a Supplementary sum not exceeding Rs. 1,64,23,000 on account of Revenue Account be granted to the Governor to defray the charges that will come in course of payment for the year ending 31st March, 2006, in respect of Animal Husbandary and Fisheries.

**DEMAND NO. 4**

That a Supplementary sum not exceeding Rs. 8,63,39,000 on account of Revenue Account be granted to the Governor to defray the charges that will come in course of payment for the year ending 31st March, 2006, in respect of Defence Services Welfare.

**DEMAND NO. 5**

That a Supplementary sum not exceeding Rs. 33,39,05,000 on account of Revenue Account be granted to the Governor to defray the charges that will come in course of payment for the year ending 31st March, 2006, in respect of Education.

**DEMAND NO. 7**

That a Supplementary sum not exceeding Rs. 10,69,88,000 on account of Revenue Account be granted to the Governor to defray the charges that will come in course of payment for the year ending 31st March, 2006, in respect of Excise and Taxation.

**DEMAND NO. 10**

That a Supplementary sum not exceeding Rs. 5,82,53,000 on account of Revenue Account and Rs. 12,62,90,000 on account of Capital Account be granted to the Governor to defray the charges that will come in course of payment for the year ending 31st March, 2006, in respect of General Administration.

**DEMAND NO. 11**

That a Supplementary sum not exceeding Rs. 58,34,01,000 on account of Revenue Account be granted to the Governor to defray the charges that will come in course of payment for the year ending 31st March, 2006, in respect of Health and Family Welfare.

## DEMAND NO. 12

That a Supplementary sum not exceeding Rs. 89,87,38,000 on account of Revenue Account and Rs. 61,10,25,000 on account of Capital Account be granted to the Governor to defray the charges that will come in course of payment for the year ending 31st March, 2006, in respect of Home Affairs and Justice.

## DEMAND NO. 14

That a Supplementary sum not exceeding Rs. 2,85,15,000 on account of Revenue Account be granted to the Governor to defray the charges that will come in course of payment for the year ending 31st March, 2006, in respect of Information and Public Relations.

## DEMAND NO. 15

That a Supplementary sum not exceeding Rs. 6,75,78,84,000 on account of Revenue Account and Rs. 27,12,37,000 on account of Capital Account be granted to the Governor to defray the charges that will come in course of payment for the year ending 31st March, 2006, in respect of Irrigation and Power.

## DEMAND NO. 17

That a Supplementary sum not exceeding Rs. 1,46,94,81,000 on account of Capital Account be granted to the Governor to defray the charges that will come in course of payment for the year ending 31st March, 2006, in respect of Local Government, Housing and Urban Development.

## DEMAND NO. 19

That a Supplementary sum not exceeding Rs. 1,44,99,30,000 on account of Revenue Account and Rs. 8,76,54,000 on account of Capital Account be granted to the Governor to defray the charges that will come in course of payment for the year ending 31st March, 2006, in respect of Planning.

## DEMAND NO. 21

That a Supplementary sum not exceeding Rs. 4,46,37,000 on account of Revenue Account and Rs. 45,36,60,000 on account of Capital Account be granted to the Governor to defray the charges that will come in course of payment for the year ending 31st March, 2006, in respect of Public Works.

[Mr. Speaker]

## DEMAND NO. 23

That a Supplementary sum not exceeding Rs. 34,17,00,000 on account of Revenue Account and Rs. 23,36,19,000 on account of Capital Account be granted to the Governor to defray the charges that will come in course of payment for the year ending 31st March, 2006, in respect of Rural Development and Panchayats.

## DEMAND NO. 25

That a Supplementary sum not exceeding Rs. 20,37,11,000 on account of Revenue Account and Rs. 5,24,75,000 on account of Capital Account be granted to the Governor to defray the charges that will come in course of payment for the year ending 31st March, 2006, in respect of Social and Women's Welfare and Welfare of SCs/BCs.

## DEMAND NO. 26

That a Supplementary sum not exceeding Rs. 2,96,00,000 on account of Revenue Account be granted to the Governor to defray the charges that will come in course of payment for the year ending 31st March, 2006, in respect of State Legislature.

## DEMAND NO. 27

That a Supplementary sum not exceeding Rs. 2,38,64,000 on account of Revenue Account be granted to the Governor to defray the charges that will come in course of payment for the year ending 31st March, 2006, in respect of Technical Education and Industrial Training.

## DEMAND NO. 28

That a Supplementary sum not exceeding Rs. 9,48,91,000 on account of Revenue Account and Rs. 5,00,00,000 on account of Capital Account be granted to the Governor to defray the charges that will come in course of payment for the year ending 31st March, 2006, in respect of Tourism and Cultural Affairs.

## DEMAND NO. 29

That a Supplementary sum not exceeding Rs. 90,000 on account of Revenue Account and Rs. 6,22,96,000 on account of Capital Account be granted to the Governor to defray the charges that will come in course of payment for the year ending 31st March, 2006, in respect of Transport.

## DEMAND NO. 30

That a Supplementary sum not exceeding Rs. 94,57,000 on account of Revenue Account be granted to the Governor to defray the charges that will come in course of payment for the year ending 31st March, 2006, in respect of Vigilance.

*The motion was carried.*

# 3. THE PUNJAB APPROPRIATION BILL, 2006

**Mr. Speaker :** Finance Minister Sahib.

**Finance & Planning and Institutional Finance & Banking Minister (Shri Surinder Singla) :** Sir, I beg to introduce the Punjab Appropriation Bill.

Sir, I also beg to move—

That the Punjab Appropriation Bill be taken into consideration at once.

**Mr. Speaker :** Motion moved—

That the Punjab Appropriation Bill be taken into consideration at once.

**Mr. Speaker :** Discussion, if any ?

(No body rose to speak)

**Mr. Speaker :** I cannot force anybody to speak.

**Mr. Speaker :** Question is—

That the Punjab Appropriation Bill be taken into consideration at once.

*The motion was carried.*

**Mr. Speaker :** Now the House will proceed to consider the Bill clause-by-clause.

**CLAUSE 2**

**Mr. Speaker :** Question is—

That Clause 2 stand part of the Bill.

*The motion was carried.*

**CLAUSE 3**

**Mr. Speaker :** Question is—

That Clause 3 stand part of the Bill.

*The motion was carried.*

**SCHEDULE**

**Mr. Speaker :** Question is—

That Schedule stand part of the Bill.

*The motion was carried.*

**CLAUSE 1**

**Mr. Speaker :** Question is—

That Clause 1 stand part of the Bill.

*The motion was carried.*

**TITLE**

**Mr. Speaker :** Question is—

That Title be the Title of the Bill.

*The motion was carried.*

**Mr. Speaker :** Minister to move that the Bill be passed.

**Finance & Planning and Institutional Finance & Banking Minister (Shri Surinder Singla) :** Sir, I beg to move—

That the Punjab Appropriation Bill be passed.

**Mr. Speaker :** Motion moved—

That the Punjab Appropriation Bill be passed.

**Mr. Speaker :** Question is—

That the Punjab Appropriation Bill be passed.

*The motion was carried unanimously.*

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਜਿਹੜੇ ਕੱਲ ਕੁਐਸਚਨ ਲੱਗਣੇ ਹਨ, that List of Questions for tomorrow has not been circulated in the House. Now the House is going to adjourn. You should ensure.

**ਮਾਨਯੋਗ ਸਪੀਕਰ** : ਤੁਹਾਡੇ ਕੋਲ ਅੱਜ ਸਾਰੇ ਕੁਐਸਚਨ ਆ ਜਾਣਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਰ, ਅਸੀਂ ਤਾਂ ਘਰ ਚਲੇ ਜਾਣਾ ਹੈ।

**ਮਾਨਯੋਗ ਸਪੀਕਰ** : ਕੁਐਸਚਨ ਲਿਸਟ ਤੁਹਾਡੇ ਘਰ ਪਹੁੰਚਾ ਦਿਆਂਗੇ। ਮੈਂ ਹੁਣੇ ਆਫ਼ਿਸ ਜਾਂਦਾ ਹਾਂ ਤੇ ਕੁਐਸਚਨ ਲਿਸਟ ਤੁਹਾਡੇ ਘਰ ਪਹੁੰਚਵਾ ਦਿੰਦੇ ਹਾਂ।

**Mr. Speaker :** The House stands adjourned till 10.00 A.M. on Tuesday, the 7th March, 2006.

*3.28 P.M. (The Sabha then *adjourned till 10.00 A.M. on Tuesday, the 7th March, 2006).

---

*7780/PVS—Govt. Press, U.T., Chd.*

8

# PUNJAB VIDHAN SABHA



## DEBATES

*Tuesday, the 7th March, 2006*

**Vol. XI-No. 9**

OFFICIAL REPORT



CONTENTS



**Punjab Vidhan Sabha Secretariat, Chandigarh.**

**Price : Rs.________**

PUNJAB VIDHAN SABHA

*Tuesday, the 7th March, 2006*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Doctor Kewal Krishan) in the Chair.*

---

POSTPONED STARRED QUESTIONS AND ANSWERS

**ਅਸਾਮੀਆਂ ਖਤਮ ਕਰਨੀਆਂ**

*** 1562. ਸਰਦਾਰ ਤੋਤਾ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਾਲ 2002 ਤੋਂ ਲੈ ਕੇ ਹੁਣ ਤੱਕ ਰਾਜ ਵਿੱਚ ਸਿੱਖਿਆ ਵਿਭਾਗ ਵਿਚ ਖਤਮ ਕੀਤੀਆਂ ਗਈਆਂ ਅਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਦੇ ਕੀ ਕਾਰਣ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਸਾਮੀਆਂ ਨੂੰ ਖਤਮ ਕੀਤੇ ਜਾਣ ਤੋਂ ਬਾਅਦ ਇਸ ਸਮੇਂ ਖਾਲੀ ਪਈਆਂ ਅਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਭਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸ਼੍ਰੀ ਹਰਨਾਮ ਦਾਸ ਜੌਹਰ :** (ੳ) ਅਤੇ (ਅ) : ਸੂਚਨਾ ਅਨੁਲੱਗ ਤੇ ਰੱਖੀ ਜਾਂਦੀ ਹੈ:-

**ਅਨੁਲੱਗ**

**ਸਾਲ 2002 ਤੋਂ ਹੁਣ ਤੱਕ ਕੈਟਾਗਰੀ ਵਾਈਜ਼ ਕੁੱਲ ਅਸਾਮੀਆਂ, ਖਤਮ ਅਸਾਮੀਆਂ ਅਤੇ ਖਾਲੀ ਅਸਾਮੀਆਂ ਦੀ ਗਿਣਤੀ**

| ਲੜੀ ਨੰ: | ਡੀ.ਪੀ.ਆਈ. (ਐਲੀਮੈਂਟਰੀ ਐਜੂਕੇਸ਼ਨ) | | ਕੁੱਲ | ਖਤਮ ਕੀਤੀਆਂ | ਖਾਲੀ |
|---|---|---|---|---|---|
| 1. | ਜੇ.ਬੀ.ਟੀ. ਟੀਚਰ | .. | 15558 | 15558 | - |
| 2. | ਹੈਡ ਟੀਚਰ | .. | 3477 | 2034 | 1443 |
| 3. | ਸੈਂਟਰ ਹੈਡ ਟੀਚਰ | .. | 670 | 375 | 295 |
| | ਕੁੱਲ | .. | 19705 | 17967 | 1738 |

[ਸਿੱਖਿਆ ਮੰਤਰੀ]

| ਲੜੀ ਨੰ: | ਡੀ. ਪੀ. ਆਈ. (ਸੈ: ਸਿ:) | ਕੁੱਲ | ਖਤਮ ਕੀਤੀਆਂ | ਖਾਲੀ |
|---|---|---|---|---|
| 4. | ਪੀ.ਈ.ਐਸ. (ਸਕੂਲ ਅਤੇ ਇੰਸਪੈਕਸ਼ਨ ਕਾਡਰ) | .. 1237 | 12 | 1225 |
| 5. | ਹੈਡ ਮਾਸਟਰ | .. 1097 | 431 | 666 |
| 6. | ਲੈਕਚਰਾਰ | .. 2341 | 60 | 2281 |
| 7. | ਮਾਸਟਰ/ਮਿਸਟ੍ਰੈਸ | .. 6029 | 2531 | 3498 |
| 8. | ਸੀ. ਅਤੇ ਵੀ. ਟੀਚਰਜ਼ | .. 1736 | 1736 | - |
| 9 | ਵੋਕੇਸ਼ਨਲ ਮਾਸਟਰ | .. 300 | 24 | 276 |
| 10 | ਮਾਸਟਰ ਟੈਕਨੀਸ਼ੀਅਨ ਗ੍ਰੇਡ-II | .. 01 | 01 | - |
| 11. | ਮਾਸਟਰ ਟੈਕਨੀਸ਼ੀਅਨ ਗ੍ਰੇਡ-I | .. 02 | - | 02 |
| 12. | ਮਾਸਟਰ ਕਰਾਫਟ ਗ੍ਰੇਡ-II | .. 04 | 04 | - |
| 13. | ਮਾਸਟਰ ਕਰਾਫਟਮੈਨ ਗ੍ਰੇਡ-I | .. 01 | - | 01 |
| 14. | ਜ਼ਿਲ੍ਹਾ ਕੁਆਰਡੀਨੇਟਰ | .. 02 | - | 02 |
| 15. | ਮਲਟੀ ਇੰਸਟ੍ਰਕਟਰ | .. 03 | 03 | - |
| 16. | ਵੋਕੇਸ਼ਨਲ ਟੀਚਰ | .. 56 | 42 | 14 |
| 17. | ਵਰਕਸ਼ਾਪ ਅਟੈਂਡੈਂਟ | .. 82 | 82 | - |
| 18. | ਟੈਕਨੀਕਲ ਇੰਸਟ੍ਰਕਟਰ | .. 07 | 07 | - |
| 19. | ਕਰਾਫਟ ਇੰਸਟ੍ਰਕਟਰ | .. 01 | 01 | - |
| 20. | ਵਰਕਸ਼ਾਪ ਸੁਪਰਡੈਂਟ | .. 01 | 01 | - |
| 21. | ਵਰਕ ਐਕਸਪੀਰੀਐਂਸ ਟੀਚਰ | .. 19 | 07 | 12 |
| | ਕੁੱਲ | .. 12919 | 4942 | 7977 |

| ਲੜੀ ਨੰ: | ਡੀ. ਪੀ. ਆਈ. (ਸੈ: ਸਿ:) | ਕੁੱਲ | ਖਤਮ ਕੀਤੀਆਂ | ਖਾਲੀ |
|---|---|---|---|---|
| | ਟੈਕਨੀਕਲ/ਮਨਿਸਟੀਰੀਅਲ ਕਾਡਰ | | | |
| 22. | ਪ੍ਰਬੰਧ ਅਫਸਰ | .. 13 | - | 13 |
| 23. | ਸੁਪਰਡੈਂਟ ਗ੍ਰੇਡ-2 (ਫੀਲਡ ਤੇ ਹੈਡ ਕੁਆਰਟਰ) | .. 11 | - | 11 |
| 24. | ਸੀਨੀਅਰ ਸਹਾਇਕ | .. 58 | - | 58 |
| 25. | ਕਲਰਕ 175+ਕਲਰਕ (ਹੈਡ ਕੁਆਰਟਰ) 22 | .. 324 | 197 | 127 |
| 26. | ਸਟੈਨੋ ਟਾਈਪਿਸਟ +11 ਸਟੈਨੋ ਟਾਈਪਿਸਟ (ਹੈਡ ਕੁਆਰਟਰ) 03 | .. 14 | 14 | - |
| 27. | ਜੂਨੀਅਰ ਸਕੇਲ ਸਟੈਨੋ | .. 10 | 03 | 07 |
| 28. | ਸਹਾਇਕ ਲਾਇਬਰੇਰੀਅਨ | .. 76 | 38 | 38 |
| 29. | ਐਸ. ਐਲ. ਏ. | .. 347 | 342 | 05 |
| 30. | ਲਾਇਬਰੇਰੀ ਰਿਸਟੋਰਰ | .. 14 | 09 | 05 |
| 31. | ਡਰਾਈਵਰ 09+ਡਰਾਈਵਰ (ਹੈਡ ਕੁਆਰਟਰ) 06 | .. 15 | 15 | - |
| 32. | ਟੈਕਨੀਕਲ ਗਰੇਡ-II (ਹੈਡ ਕੁਆਰਟਰ) | .. 02 | 02 | - |
| 33. | ਕਲਾਸ-4 3358+ਕਲਾਸ-4 (ਹੈਡ ਕੁਆਰਟਰ) 18 | .. 3376 | 3376 | - |
| 34. | ਅੰਕੜਾ ਸਹਾਇਕ | .. 01 | - | 01 |
| 35. | ਲੀਗਲ ਸਹਾਇਕ | .. 01 | - | 01 |
| 36. | ਅਮਲਾ ਅਫਸਰ | .. 02 | - | 02 |
| 37. | ਨਿੱਜੀ ਸਹਾਇਕ ( ਹੈ: ਕੁਆਰਟਰ) | .. 01 | - | 01 |
| 38. | ਤਕਨੀਕੀ ਸਹਾਇਕ | .. 01 | - | 01 |
| 39. | ਕੰਪਿਊਟਰ ਕਲਰਕ | .. 01 | - | 01 |
| 40. | ਰਿਸੋਟਰਰ/ਬੁੱਕ ਬਾਈਂਡਰ | .. 01 | - | 01 |
| 41. | ਮਸ਼ੀਨਮੈਨ/ਦਫਤਰੀ/ਜਮਾਂਦਾਰ | .. 04 | - | 04 |
| | ਕੁੱਲ | .. 4272 | 3996 | 276 |
| | ਕੁੱਲ ਜੋੜ | .. 36896 | 26905 | 9991 |

ਸਰਕਾਰ ਦੇ ਪੱਤਰ ਮਿਤੀ 13-5-2002 ਜਿਸ ਅਨੁਸਾਰ ਰਿਟਾਇਰਮੈਂਟ ਅਤੇ ਹੋਰ ਕਾਰਨਾਂ ਕਰਕੇ ਖਾਲੀ ਹੋਈਆਂ ਅਸਾਮੀਆਂ ਖਤਮ ਹੋ ਜਾਂਦੀਆਂ ਹਨ ਅਤੇ ਅਜਿਹੀਆਂ ਅਸਾਮੀਆਂ ਭਰਨ ਤੇ ਰੋਕ ਲੱਗੀ ਹੋਈ ਹੈ, ਦੇ ਸਨਮੁੱਖ ਉਪਰੋਕਤ ਦਰਸਾਈਆਂ ਸਮੂਹ ਅਸਾਮੀਆਂ ਖਤਮ ਹੋ ਗਈਆਂ ਹਨ।

[ਸਿੱਖਿਆ ਮੰਤਰੀ]

ਇਹ ਖਾਲੀ ਪਈਆਂ ਅਸਾਮੀਆਂ ਤਰੱਕੀ ਕੋਟੇ ਦੀਆਂ ਹਨ। ਹਰੇਕ ਕੈਟਾਗਰੀ ਦੀਆਂ ਅਜਿਹੀਆਂ ਅਸਾਮੀਆਂ ਲੋੜ ਅਨੁਸਾਰ ਵਿਭਾਗੀ ਤਰੱਕੀ ਕਮੇਟੀ ਦੀ ਮੀਟਿੰਗ ਕਰਕੇ ਭਰ ਲਈਆਂ ਜਾਣਗੀਆਂ। ਭਰਤੀ ਅਥਾਰਟੀ ਵੱਲੋਂ ਕੁਝ ਹੋਰ ਤਰੱਕੀਆਂ ਕੀਤੀਆਂ ਜਾਣਗੀਆਂ।

**ਸਰਦਾਰ ਤੋਤਾ ਸਿਘ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਸ ਸਵਾਲ ਦਾ ਜਵਾਬ ਮੈਨੂੰ ਹੁਣੇ ਹੀ ਮਿਲਿਆ ਹੈ। ਜਵਾਬ ਦੇ ਐਨੇ ਜ਼ਿਆਦਾ ਪੇਜ ਹਨ, ਐਨੀ ਛੇਤੀ ਮੈਂ ਇਹ ਕਿਵੇਂ ਪੜ੍ਹ ਸਕਦਾ ਹਾਂ? ਹੁਣੇ 5 ਮਿੰਟ ਪਹਿਲਾਂ ਮੈਨੂੰ ਇਹ ਜਵਾਬ ਮਿਲਿਆ ਹੈ। ਮੈਂ ਸਬਜੈਕਟਵਾਈਜ਼ ਇਹ ਇਨਫਰਮੇਸ਼ਨ ਮੰਗੀ ਸੀ। ਪਹਿਲਾਂ ਹੀ ਇਹ ਸਵਾਲ ਪੋਸਟਪੋਨਡ ਰਿਹਾ ਹੈ। ਕੀ ਇਹ ਜਵਾਬ ਮੈਨੂੰ ਪਹਿਲਾਂ ਨਹੀਂ ਸੀ ਦੇ ਸਕਦੇ ਤਾਂ ਜੋ ਮੈਂ ਚੰਗੀ ਤਰ੍ਹਾਂ ਪੜ੍ਹ ਕੇ ਇਸ ਤੇ ਸਪਲੀਮੈਂਟਰੀਜ਼ ਕਰ ਸਕਦਾ ?

**ਮਾਨਯੋਗ ਸਪੀਕਰ :** ਚਲੋ, ਇਸ ਸਵਾਲ ਦੀਆਂ ਸਪਲੀਮੈਂਟਰੀਜ਼ ਨੂੰ ਕੱਲ੍ਹ ਤੇ ਪੋਸਟਪੋਨ ਕਰ ਦਿੰਦੇ ਹਾਂ। ਅਗਲਾ ਸਵਾਲ ।

---------

## ਭਰਤੀ ਤੇ ਰੋਕ

* 1566. (1) **ਸ਼੍ਰੀ ਜੁਗਲ ਕਿਸ਼ੋਰ ਸ਼ਰਮਾ**
(2) **ਸਰਦਾਰ ਸੁਰਜੀਤ ਸਿੰਘ ਧੀਮਾਨ**
(3) **ਸ਼੍ਰੀ ਤਰਲੋਚਨ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿਚ ਭਰਤੀਆਂ ਤੋਂ ਰੋਕ ਹਟਾ ਦਿੱਤੀ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਪੈਰਵੀ ਵਿਚ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**Captain Amarinder Singh :** No Sir, However, all Departments have been directed to undertake a restructuring exercise with a view to finalising their future staff requirements in the shortest possible time frame. For immediate functional requirements in these Departments, where delivery of services may

be adversely affected by shortage of staff/personnel, a different procedure has been prescribed. In such exceptional cases, the concerned Departments may first submit their proposals to the Officer's Committee headed by the Chief Secretary, which may then refer the matter to the Group of Ministers, headed by the Finance Minister, for final decision to be taken by the Council of Ministers.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਭਰਤੀ ਕਰਨ ਦੇ ਮਾਮਲੇ ਵਿਚ ਕੋਈ ਰਿਲੈਕਸੇਸ਼ਨ ਕਰ ਸਕਦੇ ਹਨ? ਮੇਰੇ ਕੋਲ ਇਕ ਵਿਅਕਤੀ ਦਾ ਕੇਸ ਹੈ। ਜਦੋਂ ਉਸ ਨੂੰ ਐਪੁਆਇੰਟਮੈਂਟ ਲੈਟਰ ਮਿਲਿਆ, ਉਸ ਵੇਲੇ ਉਸ ਦੀ ਉਮਰ 4 ਸਾਲ 6 ਮਹੀਨੇ ਵਧ ਚੁੱਕੀ ਸੀ। ਫਾਰਮੈਲਿਟੀਜ਼ ਐਨੀਆਂ ਜ਼ਿਆਦਾ ਸਨ ਕਿ ਉਨ੍ਹਾਂ ਨੂੰ ਪੂਰਾ ਕਰਦੇ ਕਰਦੇ ਕਾਫੀ ਟਾਈਮ ਲੱਗ ਗਿਆ ਜਿਸ ਕਰਕੇ ਉਸ ਦੀ ਏਜ ਓਵਰ ਹੋ ਚੁੱਕੀ ਹੈ। ਕੀ ਸਰਕਾਰ ਸੋਚ ਰਹੀ ਹੈ ਕਿ ਇਹੋ ਜਿਹੇ ਕੇਸਾਂ ਵਿਚ ਭਰਤੀ ਕਰਨ ਦੀ ਉਮਰ 4-5 ਸਾਲ ਹੋਰ ਵਧ ਹੋ ਜਾਵੇ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਰਿਕਰੂਟਮੈਂਟ ਕਾਫੀ ਚਿਰ ਵਾਸਤੇ ਹੋਈ ਨਹੀਂ ਹੈ। ਅਸੀਂ ਡਿਪਾਰਟਮੈਂਟ ਟੂ ਡਿਪਾਰਟਮੈਂਟ ਬੇਸਿਜ਼ ਤੇ ਕਨਸਿਡਰ ਕਰ ਸਕਦੇ ਹਾਂ। I can assure the Member that we will look into it but I cannot make a promise.

---------------

## ਤਹਿਸੀਲ ਰਾਜਪੁਰਾ ਵਿਚ ਵਸੀਕਾ/ਇੰਤਕਾਲ ਸਬੰਧੀ ਸ਼ਿਕਾਇਤਾਂ

*1613. (1) ਚੌਧਰੀ ਨੰਦ ਲਾਲ
(2) ਸਰਦਾਰ ਗੁਰਦੇਵ ਸਿੰਘ ਬਾਦਲ } : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004 ਦੇ ਦੌਰਾਨ ਸਰਕਾਰ ਨੂੰ ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ ਵਿਚ ਵਸੀਕਾ/ਇੰਤਕਾਲ ਸਬੰਧੀ ਪ੍ਰਾਪਤ ਹੋਈਆਂ ਸ਼ਿਕਾਇਤਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ?

**ਸਰਦਾਰ ਅਮਰਜੀਤ ਸਿੰਘ ਸਮਰਾ :** ਸ਼੍ਰੀਮਾਨ ਜੀ। ਚਾਰ ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ ਜਿਨ੍ਹਾਂ ਤੇ ਕੀਤੀ ਕਾਰਵਾਈ ਦੇ ਵੇਰਵੇ ਅਨੁਲੱਗ ਏ ਅਨੁਸਾਰ ਹਨ।

[ਮਾਲ ਅਤੇ ਪੁਨਰਵਾਸ ਮੰਤਰੀ]

## ਅਨੁਲੱਗ-ਏ

## ਸ਼ਿਕਾਇਤਾਂ ਦਾ ਵੇਰਵਾ ਅਤੇ ਉਨ੍ਹਾਂ ਤੇ ਕੀਤੀ ਕਾਰਵਾਈ

| ਲੜੀ ਨੰ: | ਸ਼ਿਕਾਇਤ ਕਰਤਾ | ਮਿਤੀ | ਸ਼ਿਕਾਇਤ ਦਾ ਵੇਰਵਾ | ਕੀਤੀ ਗਈ ਕਾਰਵਾਈ |
|---|---|---|---|---|
| 1. | ਸ਼੍ਰੀ ਦੌਲਤ ਰਾਮ ਪੁੱਤਰ ਸਵਾਇਆ ਰਾਮ, ਪਿੰਡ ਅਜੀਜਪੁਰ ਤਹਿ. ਰਾਜਪੁਰਾ | 8-04-04 | ਇੰਤਕਾਲ ਦੇ ਰਿਕਾਰਡ ਵਿੱਚ ਤਬਦੀਲੀ ਨਾ ਕਰਨ ਬਾਰੇ | ਸ਼ਿਕਾਇਤ ਵਿੱਚ ਸਚਾਈ ਨਾ ਹੋਣ ਕਾਰਨ ਦਾਖਲ ਦਫਤਰ ਕਰ ਦਿੱਤੀ ਗਈ । |
| 2. | ਸ਼੍ਰੀ ਜੋਇਲ ਵੀ.ਮੱਲ, ਬਿਸ਼ਪ ਸੀ.ਐਨ.ਮਿਸ਼ਨ ਕੰਪਾਊਂਡ ਬਰਾਊਨ ਰੋਡ, ਲੁਧਿਆਣਾ । | 8-6-04 | ਸੇਲ ਡੀਡ ਦੇ ਖਸਰਾ ਨੰ: 115 (1-19), 116 (1-1) ਅਤੇ 117 (0-9) ਰਾਜਪੁਰਾ ਦੀ ਰਜਿਸਟਰੀ ਨੂੰ ਕੈਂਸਲ ਕਰਨ ਬਾਰੇ । | ਰਿਕਾਰਡ ਦੇਖਿਆ ਗਿਆ । ਸ਼ਿਕਾਇਤ ਵਿੱਚ ਦਰਸਾਏ ਖਸਰਾ ਨੰਬਰਾਂ ਸਬੰਧੀ ਜਮ੍ਹਾਂਬੰਦੀ ਅਨੁਸਾਰ ਸਾਲ 1967-68 ਤੋਂ ਹੁਣ ਤੱਕ ਮਾਲਕੀ ਦੇ ਖਾਨੇ ਵਿਚ ਕੋਈ ਤਬਦੀਲੀ ਨਹੀਂ ਹੋਈ । ਇਸ ਤੋਂ ਜਾਪਦਾ ਹੈ ਕਿ ਕੋਈ ਰਜਿਸਟਰੀ ਨਹੀਂ ਹੋਈ ਸੀ । |
| 3. | ਸ਼੍ਰੀ ਦਸ਼ਮੇਸ਼ ਸਿੰਘ ਪੁੱਤਰ ਸ਼੍ਰੀ ਭਾਗ ਸਿੰਘ ਵਾਸੀ ਪਿੰਡ ਪੰਡਤਾਂ ਤਹਿ: ਰਾਜਪੁਰਾ ਜ਼ਿਲ੍ਹਾ ਪਟਿਆਲਾ । | 20-9-04 | ਸੇਲ ਡੀਡ ਮਿਤੀ 28-4-04 ਨੂੰ ਗਲਤ ਦਸਤਾਵੇਜ਼ਾਂ ਨਾਲ ਰਜਿਸਟਰਡ ਕਰਾਉਣ ਬਾਰੇ । | ਦੋਹਾਂ ਪਾਰਟੀਆਂ ਵਿਚ ਸਮਝੌਤਾ ਹੋਣ ਕਾਰਨ ਸ਼ਿਕਾਇਤ ਨੂੰ ਦਾਖਲ ਦਫਤਰ ਕਰ ਦਿੱਤਾ ਗਿਆ । |
| 4. | ਸ਼੍ਰੀ ਫਕੀਰ ਚੰਦ ਪੁੱਤਰ ਸ਼੍ਰੀ ਤੁਲਸੀ ਰਾਮ ਵਾਸੀ ਪਿੰਡ ਹਰੀਮਾਜਰਾ, ਤਹਿਸੀਲ ਰਾਜਪੁਰਾ | 27-9-04 | ਮਾਨਯੋਗ ਅਦਾਲਤ ਦੇ ਹੁਕਮਾਂ ਅਨੁਸਾਰ ਮਾਲ ਰਿਕਾਰਡ ਵਿੱਚ ਇੰਦਰਾਜ ਕਰਨ ਬਾਰੇ । | ਸਚਾਈ ਨਾ ਹੋਣ ਕਾਰਨ ਸ਼ਿਕਾਇਤ ਨੂੰ ਫਾਈਲ ਕਰ ਦਿੱਤਾ । |

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਇਹ ਸਵਾਲ ਇਕ ਵਿਧਵਾ ਨਾਲ ਤਾਅਲੁੱਕ ਰੱਖਦਾ ਹੈ ਜੋ ਕਿ ਕੋਰਟਾਂ ਵਿਚ ਨਹੀਂ ਜਾ ਸਕਦੀ। ਉਸੇ ਵਿਧਵਾ ਨਾਲ ਸਬੰਧਤ ਵਸੀਕਾ ਨੰ: 6651 ਅਤੇ 6652 ਵਿਚ ਇੰਤਕਾਲ ਠੀਕ ਨਹੀਂ ਕੀਤੇ ਗਏ ਹਨ। ਕੀ ਮੰਤਰੀ ਜੀ ਇਸ ਦੀ ਇਨਕੁਆਇਰੀ ਕਰਵਾਉਣਗੇ ਅਤੇ ਇੰਤਕਾਲ ਠੀਕ ਕਰਨ ਦੇ ਹੁਕਮ ਜਾਰੀ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਸੀ ਕਿ ਰਾਜਪੁਰਾ ਤਹਿਸੀਲ ਵਿਚ ਸਾਲ 2004 ਵਿਚ ਵਸੀਕਾ/ਇੰਤਕਾਲ ਸਬੰਧੀ ਪ੍ਰਾਪਤ ਹੋਈਆਂ ਸ਼ਿਕਾਇਤਾਂ ਦੀ ਗਿਣਤੀ ਕਿੰਨੀ ਹੈ। ਇਸ ਦਾ ਜਵਾਬ ਮੈਂ ਦੇ ਦਿੱਤਾ ਹੈ ਕਿ 4 ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ। ਜਿਹੜੀ ਗੱਲ ਦਾ ਇਹ ਜ਼ਿਕਰ ਕਰਦੇ ਹਨ, ਉਹ ਸਾਲ 2004 ਵਿਚ ਨਹੀਂ, 2005 ਵਿਚ ਆਈ ਹੋਣੀ ਹੈ । ਸਾਲ 2004 ਵਿਚ 4 ਸ਼ਿਕਾਇਤਾਂ ਹੀ ਆਈਆਂ ਹਨ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਜਿਨ੍ਹਾਂ ਅਧਿਕਾਰੀਆਂ ਨੇ ਇਹ ਸ਼ਿਕਾਇਤਾਂ ਅੱਗੇ ਨਹੀਂ ਲਿਆਂਦੀਆਂ, ਕੀ ਇਹ ਉਨ੍ਹਾਂ ਦੀ ਕੋਈ ਇਨਕੁਆਇਰੀ ਕਰਵਾਉਣਗੇ ?

**ਮੰਤਰੀ** : ਇਨ੍ਹਾਂ ਦੀ ਜੋ ਵੀ ਸ਼ਿਕਾਇਤ ਹੈ ਅਸੀਂ ਉਸਦੀ ਜ਼ਰੂਰ ਇਨਕੁਆਇਰੀ ਕਰਾਵਾਂਗੇ ।

-------

STARRED QUESTIONS AND ANSWERS

## ਪੁਰਾਣੇ ਦਰੱਖਤਾਂ ਦੁਆਰਾ ਸੜਕਾਂ ਦਾ ਨੁਕਸਾਨ

***1661. ਸ਼੍ਰੀ ਤਰਲੋਚਨ ਸਿੰਘ** : ਕੀ ਜੰਗਲਾਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਬੰਗਾ, ਹੇਓਵਾਲ, ਲਾਦੀਆਂ, ਕਟਾਰੀਆਂ ਸੜਕ ਦੇ ਦੋਵੇਂ ਪਾਸੇ ਖੜ੍ਹੇ ਕੁੱਝ ਬਹੁਤ ਪੁਰਾਣੇ ਦਰਖੱਤ ਸੜਕ ਦਾ ਨੁਕਸਾਨ ਕਰ ਰਹੇ ਹਨ, ਵਿਸ਼ੇਸ਼ਕਰ ਬਰਸਾਤਾਂ ਦੇ ਦਿਨਾਂ ਵਿਚ, ਜੇਕਰ ਅਜਿਹਾ ਹੈ, ਤਾਂ ਕੀ ਸਰਕਾਰ ਸੜਕ ਨੂੰ ਹੋਰ ਨੁਕਸਾਨ ਤੋਂ ਬਚਾਉਣ ਲਈ, ਕੋਈ ਕਦਮ ਚੁੱਕਣ ਦੀ ਤਜਵੀਜ਼ ਰੱਖਦੀ ਹੈ ?

**ਸ਼੍ਰੀ ਹੰਸ ਰਾਜ ਜੋਸਨ** : ਨਹੀਂ, ਸ਼੍ਰੀਮਾਨ ਜੀ ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਜਿਹੜੇ ਜਿਹੜੇ ਅਫਸਰ ਉਥੇ ਮੌਕੇ ਤੇ ਜਾ ਕੇ ਵਿਜ਼ਿਟ ਕਰਕੇ ਆਏ ਹਨ, ਮੰਤਰੀ ਜੀ ਉਨ੍ਹਾਂ ਦੇ ਨਾਂ ਦੱਸ ਦੇਣ । ਜਿਹੜਾ ਜਵਾਬ ਇਨ੍ਹਾਂ ਨੇ ਦਿੱਤਾ ਹੈ, ਇਹ ਕੋਰਾ ਝੂਠ ਹੈ । ਇਸ ਤਰ੍ਹਾਂ ਦੇ ਬਹੁਤ ਸਾਰੇ ਦਰੱਖਤ ਉਥੇ ਖੜ੍ਹੇ ਹਨ ਜਿਨ੍ਹਾਂ ਕਰਕੇ ਕਾਫੀ ਨੁਕਸਾਨ ਹੋ ਰਿਹਾ ਹੈ । ਮੰਤਰੀ ਜੀ ਉਨ੍ਹਾਂ ਅਫਸਰਾਂ ਦੇ ਨਾਂ ਦੱਸ ਦੇਣ ਜਿਹੜੇ ਉਥੇ ਵਿਜ਼ਿਟ ਕਰਕੇ ਆਏ ਹਨ । ਇਨ੍ਹਾਂ ਨੂੰ ਵਿਭਾਗ ਵੱਲੋਂ ਗਲਤ ਇਨਫਰਮੇਸ਼ਨ ਦਿੱਤੀ ਗਈ ਹੈ ।

**ਮਾਨਯੋਗ ਸਪੀਕਰ** : ਇਹ ਅਫ਼ਸਰਾਂ ਦੇ ਨਾਂ ਪੁੱਛ ਰਹੇ ਹਨ ।

**ਰਾਜ ਮੰਤਰੀ** : ਜ਼ਿਲ੍ਹਾ ਨਵਾਂ ਸ਼ਹਿਰ, ਬੰਗਾ, ਹੈਫੋਵਾਲ, ਲਾਦੀਆਂ, ਕਟਾਰੀਆਂ ਸੜਕ ਦੇ ਨਾਲ ਕੁੱਝ ਹਿੱਸਿਆਂ ਤੇ ਸਫੈਦੇ ਦੇ ਲਗਭਗ 30 ਸਾਲ ਪੁਰਾਣੇ ਰੁੱਖ ਖੜ੍ਹੇ ਹਨ । ਇਨ੍ਹਾਂ ਰੁੱਖਾਂ ਦੀ ਉਮਰ 100 ਸਾਲ ਤੋਂ ਜ਼ਿਆਦਾ ਹੋ ਸਕਦੀ ਹੈ । ਇਹ ਰੁੱਖ ਸੜਕ ਨੂੰ ਕਿਸੇ ਤਰ੍ਹਾਂ ਵੀ ਨੁਕਸਾਨ ਨਹੀਂ ਪਹੁੰਚਾ ਰਹੇ । ਅਸਲ ਵਿੱਚ ਸੜਕ ਦੇ ਕੰਢਿਆਂ ਤੇ ਲੱਗੇ ਰੁੱਖ ਸੜਕ ਦੀ ਪਟੜੀ ਅਤੇ ਸਲੋਪਸ ਨੂੰ ਬੰਨ੍ਹ ਕੇ ਰੱਖਦੇ ਹਨ ਅਤੇ ਨਾਲ ਲਗਦੀ ਮਿੱਟੀ ਨੂੰ ਰੁੜ੍ਹਨ ਤੋਂ ਰੋਕਦੇ ਹਨ ਜੋ ਕਿ ਸੜਕ ਨੂੰ ਕਾਫੀ ਨੁਕਸਾਨ ਪਹੁੰਚਾ ਸਕਦੀ ਹੈ । ਅਸਲੀਅਤ ਵਿੱਚ ਰੁੱਖ ਯਾਤਰੀਆਂ ਨੂੰ ਛਾਂ ਅਤੇ ਪੰਛੀਆਂ ਨੂੰ ਆਲ੍ਹਣੇ ਅਤੇ ਸੁਰੱਖਿਆ ਪ੍ਰਦਾਨ ਕਰਦੇ ਹਨ । ਰੁੱਖ ਵਾਤਾਵਰਣ ਵਿੱਚ ਸੁਧਾਰ ਕਰਦੇ ਹਨ ਅਤੇ ਇਲਾਕੇ ਦੀ ਸੁੰਦਰਤਾ ਨੂੰ ਵਧਾਉਂਦੇ ਹਨ । ਅਸਲ ਵਿੱਚ ਇਹ 14 ਕਿਲੋਮੀਟਰ ਦੀ ਸਾਰੀ ਸੜਕ ਹੀ ਟੁੱਟੀ ਹੋਈ ਹੈ ਅਤੇ ਉਨ੍ਹਾਂ ਥਾਵਾਂ ਤੋਂ ਵੀ ਟੁੱਟੀ ਹੋਈ ਹੈ ਜਿੱਥੇ ਕਿ ਕਿਨਾਰਿਆਂ ਤੇ ਰੁੱਖ ਨਹੀਂ ਵੀ ਖੜ੍ਹੇ । ਜੇ ਇਹ ਰੁੱਖ ਸੜਕ ਨੂੰ ਕੋਈ ਨੁਕਸਾਨ ਪਹੁੰਚਾ ਰਹੇ ਹੁੰਦੇ ਤਾਂ ਇਹ ਸੜਕ ਕਈ ਸਾਲ ਪਹਿਲਾਂ ਟੁੱਟ ਗਈ ਹੁੰਦੀ। ਹਜ਼ਾਰਾਂ ਹੀ ਕਿਲੋਮੀਟਰ ਲੰਬੀਆਂ ਸੜਕਾਂ ਦੇ ਕਿਨਾਰਿਆਂ ਤੇ ਸਾਰੀਆਂ ਕਿਸਮਾਂ ਦੇ ਲੱਖਾਂ ਰੁੱਖ ਕੇਵਲ ਪੰਜਾਬ ਵਿੱਚ ਹੀ ਨਹੀਂ ਸਗੋਂ ਪੂਰੇ ਦੇਸ਼ ਵਿੱਚ ਖੜ੍ਹੇ ਹਨ । ਰਾਜ ਦੇ ਕਿਸੇ ਵੀ ਹੋਰ ਹਿੱਸੇ ਵਿੱਚੋਂ ਰੁੱਖਾਂ ਦੁਆਰਾ ਸੜਕਾਂ ਨੂੰ ਨੁਕਸਾਨ ਹੋਣ ਬਾਰੇ ਕੋਈ ਵੀ ਰਿਪੋਰਟ ਨਹੀਂ ਆਈ ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਇਸ ਵਾਸਤੇ ਹਾਊਸ ਦੀ ਕਮੇਟੀ ਬਣਾ ਦੇਣ ਔਰ

ਵੈਰੀਫਾਈ ਕਰਾ ਲੈਣ ਜਿੱਥੇ ਦਰਖਤ ਖੜ੍ਹੇ ਹਨ ਉਹ ਸੜਕ ਤਿੰਨ ਸਾਲਾਂ ਦੇ ਵਿੱਚ ਟੁੱਟ ਗਈ ਅਤੇ ਜਿੱਥੇ ਦਰੱਖਤ ਨਹੀਂ ਹਨ ਉਥੇ ਸੜਕ ਹਾਲੇ ਬਿਲਕੁਲ ਠੀਕ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਾਊਸ ਦੀ ਕਮੇਟੀ ਬਣਾ ਕੇ ਵਿਜ਼ਿਟ ਕਰਨ ਨੂੰ ਤਿਆਰ ਹਨ ?

**ਮਾਨਯੋਗ ਸਪੀਕਰ** : ਇਹ ਪੁੱਛਣਾ ਚਾਹੁੰਦੇ ਹਨ ਕਿ ਕੀ ਇਸ ਵਾਸਤੇ ਕਮੇਟੀ ਬਣਾਉਣ ਨੂੰ ਤਿਆਰ ਹੋ?

**ਰਾਜ ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਜੋ ਨੈਸ਼ਨਲ ਪਲਾਨ ਹੈ ਉਸ ਤਹਿਤ ਸਾਰੀਆਂ ਸਟੇਟਸ ਦੇ ਵਿੱਚ ਅਸੀਂ 35% ਜੰਗਲ ਲਾਉਣਾ ਹੈ। ਸਾਡੀ ਸਟੇਟ ਵਿੱਚ ਪਹਿਲਾਂ ਹੀ 6.1% ਫੋਰੈਸਟ ਹੈ। ਅਸੀਂ ਇਹ ਕਿਵੇਂ ਅਫੋਰਡ ਕਰ ਸਕਦੇ ਹਾਂ ਕਿ ਖੜ੍ਹੇ ਦਰੱਖਤ ਪੁੱਟ ਦਈਏ। ਜਿਹੜੇ ਸੜਕਾਂ ਦੇ ਕਿਨਾਰੇ ਦਰੱਖਤ ਖੜ੍ਹੇ ਹਨ, ਸਾਡੇ ਕੋਲ ਉਹੀ ਦਰੱਖਤ ਹਨ ਜਾਂ ਕੁਝ ਫੋਰੈਸਟ ਰਿਜ਼ਰਵ ਹੈ। ਸਾਡੇ ਕੋਲ ਤਾਂ ਪਹਿਲਾਂ ਹੀ ਫੋਰੈਸਟ ਦੀ ਘਾਟ ਹੈ। ਇਸ ਕਰਕੇ ਇਹ ਅਸੰਭਵ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਫੋਰੈਸਟ ਕਵਰ ਜਿੰਨਾ ਸਟੇਟ ਵਿੱਚ ਚਾਹੀਦਾ ਹੈ, ਉਸ ਨੂੰ ਪੂਰਾ ਕਰਨ ਲਈ ਕੀ ਇਹ ਸੁੱਕੇ ਦਰੱਖਤ ਉਸ ਨੂੰ ਪੂਰਾ ਕਰਦੇ ਹਨ ਜਾਂ ਕਿ ਹਰੇ ਦਰੱਖਤ ਕਰਦੇ ਹਨ ? ਸੁੱਕੇ ਦਰੱਖਤਾਂ ਦਾ ਕੁਐਸਚਨ ਹੈ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਸੁੱਕੇ ਦਰੱਖਤਾਂ ਨਾਲ ਗਰੀਨਰੀ ਕਾਇਮ ਹੁੰਦੀ ਹੈ, ਫੋਰੈਸਟ ਕਾਇਮ ਹੁੰਦਾ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦਰੱਖਤਾਂ ਦੇ ਬਾਰੇ ਇਹ ਗੱਲ ਕਰ ਰਹੇ ਹਨ ਇਹ 1297 ਦਰੱਖਤ ਹਨ ਅਤੇ ਇਹ ਸਾਰੇ ਹਰੇ ਦਰੱਖਤ ਹਨ। ਜੋ ਸੁੱਕੇ ਹਨ ਉਹ ਸਾਡੀ ਜਿਹੜੀ ਫੋਰੈਸਟ ਕਾਰਪੋਰੇਸ਼ਨ ਹੈ ਫੌਰਨ ਉਨ੍ਹਾਂ ਨੂੰ ਤਬਦੀਲ ਕਰ ਦਿੰਦੀ ਹੈ ਔਰ ਉਹ ਉਨ੍ਹਾਂ ਦਰੱਖਤਾਂ ਨੂੰ ਪੁੱਟ ਕੇ ਨਵੇਂ ਦਰੱਖਤ ਲਗਾ ਦਿੰਦੇ ਹਨ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਇਹ ਵੀ....

**ਮਾਨਯੋਗ ਸਪੀਕਰ :** ਉਨ੍ਹਾਂ ਨੇ ਯਕੀਨ ਦਿਲਾ ਦਿੱਤਾ ਹੈ। ਜੇਕਰ ਤੁਹਾਨੂੰ ਹਾਲੇ ਵੀ ਕੋਈ ਸ਼ੱਕ ਹੈ ਤਾਂ ਤੁਸੀਂ ਉਨ੍ਹਾਂ ਨੂੰ ਸ਼ਿਕਾਇਤ ਕਰ ਸਕਦੇ ਹੋ, ਉਹ ਦੇਖ ਲੈਣਗੇ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਜੇਕਰ ਇਹ ਹਾਊਸ ਦੀ ਕਮੇਟੀ ਬਣਾ ਦੇਣ ਤਾਂ ਠੀਕ ਹੈ।

**ਮਾਨਯੋਗ ਸਪੀਕਰ :** ਨਹੀਂ ਜੀ, ਇਸਦੀ ਲੋੜ ਨਹੀਂ ਹੈ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀ ਰੋਡ ਬਲਾਚੌਰ ਤੋਂ ਦਸੂਹਾ ਤੱਕ ਬਣ ਰਹੀ ਹੈ ਉਸ ਉਤੇ ਕਈ ਦਰੱਖਤ ਪਿੱਪਲ, ਅੰਬ ਆਦਿ ਦੇ ਸਨ ਜੋ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੀ ਸ਼ਾਨ ਸਨ। ਉਹ ਸੜਕ ਦੀ ਲਿਮਿਟ ਦੇ ਵਿੱਚ ਨਹੀਂ ਆਉਂਦੇ ਸਨ, ਉਹ ਸੜਕ ਤੇ ਜਾਣ ਵਾਲੇ ਯਾਤਰੀਆਂ ਵਾਸਤੇ ਛਾਂ ਦਾ ਕੰਮ ਵੀ ਕਰਦੇ ਸਨ ਅਤੇ ਪੰਛੀਆਂ ਵਾਸਤੇ ਆਲ੍ਹਣੇ ਵੀ ਹੁੰਦੇ ਸਨ। ਉਹ ਬੜੀ ਬੇਰਹਿਮੀ ਦੇ ਨਾਲ ਕਤਲ ਕਰ ਦਿੱਤੇ ਗਏ ਹਨ। ਕੀ ਉਨ੍ਹਾਂ ਬਾਰੇ ਇਹ ਪੜਤਾਲ ਕਰਵਾਉਣਗੇ ? ਹੁਣ ਲੋਕਾਂ ਨੂੰ ਬੱਸ ਸਟੈਂਡ ਤੇ ਖੜ੍ਹੇ ਹੋਣ ਲਈ ਕੋਈ ਛਾਂ ਵਾਲੀ ਥਾਂ ਵੀ ਨਹੀਂ ਬਚੀ ਹੈ। ਮੈਂ ਇਸ ਬਾਰੇ ਜਾਣਨਾ ਚਾਹੁੰਦਾ ਹਾਂ ਕਿ ਉਹ ਦਰੱਖਤ ਕਿਉਂ ਕੱਟੇ ਗਏ ਹਨ ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਜੇਕਰ ਕੋਈ ਸ਼ਿਕਾਇਤ ਹੈ ਤਾਂ ਲਿਖ ਦਿਓ, ਇਨਕੁਆਰੀ ਕਰਵਾ ਦੇਣਗੇ । ਅਗਲਾ ਪ੍ਰਸ਼ਨ ।

-------

**ਜੰਗਲੀ ਜਾਨਵਰਾਂ ਦੁਆਰਾ ਫਸਲਾਂ ਦਾ ਨੁਕਸਾਨ**

*1706. **ਸਰਦਾਰ ਰਣਦੀਪ ਸਿੰਘ ਨਾਭਾ :** ਕੀ ਜੰਗਲਾਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਇਸ ਤੱਥ ਬਾਰੇ ਪਤਾ ਹੈ ਕਿ ਨਾਭਾ ਖੇਤਰ ਵਿਚ ਜੰਗਲੀ ਜਾਨਵਰ ਕਿਸਾਨਾਂ ਦੀਆਂ ਫਸਲਾਂ ਖਰਾਬ ਕਰ ਰਹੇ ਹਨ ; ਜੇਕਰ ਅਜਿਹਾ ਹੋਵੇ, ਤਾਂ ਫਸਲਾਂ ਨੂੰ ਜੰਗਲੀ ਜਾਨਵਰਾਂ ਤੋਂ ਬਚਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾਣ ਦੀ ਤਜਵੀਜ਼ ਹੈ ?

**ਮੁੱਖ ਮੰਤਰੀ** (ਕੈਪਟਨ ਅਮਰਿੰਦਰ ਸਿੰਘ) : ਹਾਂ, ਸ਼੍ਰੀ ਮਾਨ ਜੀ, ਸਰਕਾਰ ਇਸ ਤੱਥ ਬਾਰੇ ਜਾਣਦੀ ਹੈ ਕਿ ਨਾਭਾ ਖੇਤਰ ਵਿੱਚ ਸੈਂਕਚੁਰੀਆਂ ਦੇ ਨਾਲ ਲਗਦੇ ਰਕਬਿਆਂ ਵਿੱਚ ਜੰਗਲੀ ਜੀਵ ਕਿਸਾਨਾਂ ਦੀਆਂ ਫਸਲਾਂ ਨੂੰ ਕੁਝ ਹੱਦ ਤੱਕ ਨੁਕਸਾਨ ਪਹੁੰਚਾ ਰਹੇ ਹਨ । ਜੰਗਲੀ ਜੀਵਾਂ ਦੁਆਰਾ ਫਸਲਾਂ ਦੇ ਹੋ ਰਹੇ ਨੁਕਸਾਨ ਨੂੰ ਘੱਟ ਕਰਨ ਲਈ ਬੀੜ ਮੈਂਹਸ ਅਤੇ ਦੋਸਾਂਝ ਦੀ ਫੈਂਸਿੰਗ ਕਰਨੀ ਜ਼ਰੂਰੀ ਹੈ । ਇਨ੍ਹਾਂ ਸੈਂਕਚੁਰੀਆਂ ਦੀ ਫੈਂਸਿੰਗ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਸਪੀਕਰ ਸਾਹਿਬ, ਇਹ ਸਹੀ ਗੱਲ ਹੈ ਕਿ ਜੰਗਲੀ ਜਾਨਵਰ ਇਨ੍ਹਾਂ ਬੀੜਾਂ ਤੋਂ ਨਿਕਲ ਕੇ ਫਸਲਾਂ ਨੂੰ ਤਬਾਹ ਕਰ ਰਹੇ ਹਨ ਅਤੇ ਹੁਣ ਅਸੀਂ ਇਕ ਤਜਵੀਜ਼ ਬਣਾਈ ਹੈ ਅਤੇ ਇਨ੍ਹਾਂ ਬੀੜਾਂ ਦੇ ਆਲੇ ਦੁਆਲੇ ਮੈਂਹਸ ਅਤੇ ਦੋਸਾਂਝ ਦੇ ਆਲੇ ਦੁਆਲੇ ਇਕ ਪੱਕੀ ਵਾਇਰਿੰਗ ਦੇ ਨਾਲ ਪੱਕੀ ਵਾੜ ਬਣਾ ਰਹੇ ਹਾਂ, ਤਾਂ ਕਿ ਇਨ੍ਹਾਂ ਨੂੰ ਅੰਦਰ ਰੱਖਿਆ ਜਾ ਸਕੇ ਅਤੇ ਇਹ ਖੇਤਾਂ ਵਿੱਚ ਨਾ ਪਹੁੰਚ ਸਕਣ ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿਉਂਕਿ ਮੁੱਖ ਮੰਤਰੀ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਬੀੜ ਮੈਂਹਸ ਅਤੇ ਦੋਸਾਂਝ ਬਾਰੇ, ਪਰ ਸਾਡੇ ਨਾਭੇ ਨੂੰ ਚਾਰੇ ਪਾਸਿਓਂ ਚਾਰ ਬੀੜਾਂ ਨਾਲ ਘੇਰਿਆ ਗਿਆ ਹੈ । ਉਹ ਹਨ, ਬੀੜ ਦੋਸਾਂਝ, ਬੀੜ ਬੌੜਾ, ਬੀੜ ਭਾਦਸੋਂ ਅਤੇ ਬੀੜ ਮੈਂਹਸ ਕਿਉਂਕਿ ਇਕੋਲੋਜੀਕਲ ਬੈਲੰਸ ਮੇਨਟੇਨ ਕਰਨ ਲਈ ਅਸੀਂ ਕਾਫੀ ਯੋਗਦਾਨ ਪੰਜਾਬ ਵਿੱਚ ਪਾ ਰਹੇ ਹਾਂ । ਇਸ ਲਈ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਇਸ ਸਦਨ ਵਿਚ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਕਿੰਨੀ ਕੁ ਛੇਤੀ ਇਹ ਕੰਮ ਮੁਕੰਮਲ ਕੀਤਾ ਜਾਵੇਗਾ ? ਜਿਵੇਂ ਪਟਿਆਲਾ ਪੈਟਰਨ ਤੇ ਸੈਂਟਰਲ ਗੌਰਮਿੰਟ ਨੇ ਪੈਸਾ ਦਿੱਤਾ ਸੀ, ਉਸੇ ਤਹਿਤ, ਤਾਂ ਕਿ ਸਾਡੀ ਸਰਕਾਰ ਜਲਦੀ ਕਰ ਲਵੇ ਕਿਉਂਕਿ ਅਸੀਂ ਕਿਸਾਨਾਂ ਨੂੰ ਰਾਹਤ ਦੇਣ ਦੀ ਕੋਸ਼ਿਸ਼ ਕਰ ਰਹੇ ਹਾਂ ਅਤੇ ਅਸੀਂ ਕੁਮਿਟਿਡ ਹਾਂ ।

**ਮਾਨਯੋਗ ਸਪੀਕਰ** : ਕਿੰਨੀ ਕੁ ਜਲਦੀ ਫਾਇਨਾਂਸ ਹੋ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਦੋ ਅਸਪੈਕਟਸ ਪੁੱਛੇ ਹਨ, ਦੋ ਦੀ ਬਜਾਏ ਚਾਰ ਬੀੜ । ਦੂਜੇ ਦੋ ਨੂੰ ਵੀ ਅਸੀਂ ਹੈਂਡਲ ਕਰਦੇ ਹਾਂ । ਉਸ ਤੋਂ ਇਲਾਵਾ ਇਸ ਦੇ ਵਾਸਤੇ ਆਲਰੇਡੀ ਇਕ ਕਰੋੜ ਰੁਪਏ ਦੀ ਸੈਂਕਸ਼ਨ is pending with the Finance Deptt. ਜਦੋਂ ਹੀ ਉਹ ਸੈਂਕਸ਼ਨ ਮਿਲ ਜਾਵੇਗੀ, we will implement it.

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ. ਜਿਹੜਾ ਜੰਗਲਾਂ ਦਾ ਸ਼ਿਵਾਲਿਕ ਹਿਲਜ਼ ਤੋਂ ਲੈ ਕੇ ਰੋਪੜ ਤੋਂ ਧਾਰ ਬਲਾਕ ਤੱਕ ਏਰੀਆ ਹੈ, ਇਸ ਵਿਚ ਸੜਕ ਦੇ ਦੋਨੋਂ ਪਾਸੇ ਫਸਲ ਬਰਬਾਦ ਹੁੰਦੀ ਹੈ । ਕੀ ਇਸ ਉਤੇ ਕੋਈ ਇਸ ਤਰ੍ਹਾਂ ਦੀ ਤਾਰ ਵਗੈਰਾ ਲਗ ਸਕਦੀ ਹੈ ਤਾਂ ਕਿ ਲੋਕ ਸ਼ਿਕਾਰ ਕਰਨ ਵਾਸਤੇ ਖੇਤਾਂ ਵਿੱਚ ਨਾ ਜਾਣ ? ਇਹ ਸਾਰੇ ਪੰਜਾਬ ਦੀ ਸਮੱਸਿਆ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਪੂਰੇ ਪੰਜਾਬ ਵਿਚ ਤਾਰਾਂ ਨਹੀਂ ਖਿੱਚ ਸਕਦੇ । ਪਰ ਜਿਵੇਂ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਫਸਲਾਂ ਦਾ ਡੈਮੇਜ ਹੋ ਰਿਹਾ ਹੈ, ਕੰਡੀ ਏਰੀਏ ਵਿਚ, ਫੁੱਟ ਹਿੱਲ ਸ਼ਿਵਾਲਿਕ ਏਰੀਏ ਵਿਚ, ਦੂਸਰੇ ਪਾਸੇ, ਬਠਿੰਡਾ, ਮਾਨਸਾ ਦੇ ਇਲਾਕੇ ਵਿਚ ਰੋਜ਼ ਫਸਲਾਂ ਦਾ ਨੁਕਸਾਨ ਕਰ ਰਹੇ ਹਨ । ਵਾਈਲਡ ਲਾਈਫ ਬੋਰਡ ਨੇ ਇਸ ਸਾਰੇ ਨੂੰ ਸਟੱਡੀ ਕੀਤਾ ਹੈ ਅਤੇ ਰਿਕੁਮੈਂਡ ਕੀਤਾ ਹੈ ਕਿ ਕਰਾਪ ਦੀ ਪ੍ਰੋਟੈਕਸ਼ਨ ਵਾਸਤੇ ਕਿਸਾਨਾਂ ਨੂੰ ਪਰਮਿਸ਼ਨ ਦਿੱਤੀ ਜਾਵੇ ਕਿ they can be shot. ਇਸ ਦੀ ਨੋਟੀਫਿਕੇਸ਼ਨ ਹੋ ਗਈ ਹੈ । ਜ਼ਿਲ੍ਹਿਆਂ ਵਿਚ ਅਤੇ ਸਬ-ਡਵੀਜ਼ਨਾਂ ਵਿਚ ਪਰਮਿਸ਼ਨਾਂ ਦਿੱਤੀਆਂ ਜਾਣਗੀਆਂ। ਜਿਥੇ ਪਹਾੜੀ ਇਲਾਕਿਆਂ ਵਿਚ ਜੰਗਲੀ ਸੂਰ ਵਗੈਰਾ ਫਸਲਾਂ ਦਾ ਨੁਕਸਾਨ ਕਰਦੇ ਹਨ, ਜਾਂ ਬਠਿੰਡਾ ਦੇ ਇਲਾਕੇ ਵਿਚ ਨਰਮੇ ਦੀ ਖੇਤੀ ਨੂੰ ਨੁਕਸਾਨ ਹੁੰਦਾ ਹੈ, ਡੈਮੇਜ ਹੁੰਦਾ ਹੈ, ਉਸ ਲਈ ਨੋਟੀਫਿਕੇਸ਼ਨ ਹੋ ਗਈ ਹੈ । ਅਸੀਂ ਪਰਮਿਸ਼ਨ ਦਿਆਂਗੇ । ਇਸ ਬਾਰੇ ਰੂਲ ਫਰੇਮ ਹੋ ਰਹੇ ਹਨ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਬੜੇ ਅੱਛੇ ਢੰਗ ਨਾਲ ਸਾਰੀ ਪ੍ਰਾਬਲਮ ਨੂੰ ਸਮਝਣ ਦਾ ਯਤਨ ਕੀਤਾ ਹੈ । ਲੇਕਿਨ ਇਸ ਤੋਂ ਇਲਾਵਾ ਵੀ ਇਕ ਵੱਡੀ ਪ੍ਰਾਬਲਮ ਹੈ । ਇਕ ਤਾਂ ਰੋਜ਼ ਆਦਿ ਫਸਲਾਂ ਦਾ ਨੁਕਸਾਨ ਕਰਦੇ ਹਨ, ਕੰਡੀ ਦੇ ਏਰੀਏ ਵਿਚ ਜਾਂ ਹੋਰ ਇਲਾਕਿਆਂ ਵਿਚ ਜੰਗਲੀ ਜਾਨਵਰ ਜਿਥੇ ਫਸਲਾਂ ਦਾ ਨੁਕਸਾਨ ਕਰਦੇ ਹਨ, ਉਥੇ ਇਕ ਬਹੁਤ ਵੱਡੀ ਪ੍ਰਾਬਲਮ ਹੋਰ ਹੈ, ਉਹ ਹੈ ਹਜ਼ਾਰਾਂ ਦੀ ਗਿਣਤੀ ਵਿਚ ਅਵਾਰਾ ਗਊਆਂ ਦਾ ਫਿਰਨਾ । ਖ਼ਾਸ ਕਰਕੇ ਮਾਨਸਾ, ਬਠਿੰਡਾ ਅਤੇ ਫਿਰੋਜ਼ਪੁਰ ਦੇ ਜ਼ਿਲ੍ਹਿਆਂ ਵਿਚ ਇਹ ਪ੍ਰਾਬਲਮ ਬਹੁਤ ਹੀ ਜ਼ਿਆਦਾ ਹੈ । ਕੀ ਉਨ੍ਹਾਂ ਅਵਾਰਾ ਗਊਆਂ ਨੂੰ ਇੱਕ ਥਾਂ ਤੇ ਇਕੱਠੇ ਕਰਕੇ ਰੱਖਣ ਲਈ ਇਹ ਕੋਈ ਇੰਤਜ਼ਾਮ ਕਰਨਗੇ ?

**ਮੁੱਖ ਮੰਤਰੀ :** ਇਸ ਵੇਲੇ ਤਾਂ ਨਾਭਾ ਬੀੜ ਦੀ ਗੱਲ ਹੋ ਰਹੀ ਹੈ ਜਿਹੜੀਆਂ ਆਵਾਰਾ ਗਊਆਂ. ਜੰਗਲੀ ਜਾਨਵਰ. ਰੋਜ਼ ਆਦਿ ਫਸਲਾਂ ਦਾ ਨੁਕਸਾਨ ਕਰਦੇ ਹਨ.

this has become menace all over. We have not found any affective measure. Moreover, we will try and see if something is done. ਅਸੀਂ ਇਕ ਸਟੱਡੀ ਟੀਮ ਬਣਾ ਦਿੰਦੇ ਹਾਂ, ਉਹ ਇਹ ਦੇਖ ਸਕਦੀ ਹੈ ਕਿ ਕਿਸ ਤਰ੍ਹਾਂ ਇਸ ਪ੍ਰਾਬਲਮ ਤੇ ਕਾਬੂ ਪਾਇਆ ਜਾ ਸਕਦਾ ਹੈ । I concede this fact.

**ਸ਼੍ਰੀ ਤਿਕਸ਼ਨ ਸੂਦ :** ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨਾਭਾ ਬੀੜ ਵਿਚ ਤਾਂ ਤਾਰ ਲਗ ਜਾਣਗੇ ਪਰ ਕੰਡੀ ਇਲਾਕੇ ਵਿਚ ਨਹੀਂ ਲਗਾ ਸਕਣਗੇ ਕਿਉਂਕਿ ਉਥੇ ਸੈਂਕਚੁਅਰੀ ਹੈ । ਜਿਥੇ ਮੁੱਖ ਮੰਤਰੀ ਜੀ ਨੇ ਇਕ ਕਰੋੜ ਰੁਪਿਆ ਦੇਣ ਦੀ ਗੱਲ ਕੀਤੀ ਹੈ । ਕੀ ਜਿਨ੍ਹਾਂ ਕਿਸਾਨਾਂ ਦੀ ਫਸਲ ਦਾ ਜੰਗਲੀ ਜਾਨਵਰਾਂ ਰਾਹੀਂ ਨੁਕਸਾਨ ਹੁੰਦਾ ਹੈ, ਉਨ੍ਹਾਂ ਨੂੰ ਆਪਣੀ ਫਸਲ ਦੀ ਪ੍ਰੋਟੈਕਸ਼ਨ ਕਰਨ ਲਈ ਤਾਰ ਲਗਾਉਣ ਵਾਸਤੇ ਸਰਕਾਰ ਕੋਈ ਸਬਸਿਡੀ ਦੇਣ ਬਾਰੇ ਵਿਚਾਰ ਕਰੇਗੀ ?

**ਮੁੱਖ ਮੰਤਰੀ :** ਇਸ ਵੇਲੇ ਸਬਸਿਡੀ ਦੀ ਕੋਈ ਪ੍ਰੋਪੋਜ਼ਲ ਨਹੀਂ ਹੈ । ਅਗਰ ਕੋਈ ਪ੍ਰੋਪੋਜ਼ਲ ਬਣੇਗੀ ਤਾਂ ਕਨਸਿਡਰ ਕੀਤਾ ਜਾ ਸਕਦਾ ਹੈ । ਜਿਵੇਂ ਪਹਿਲਾਂ ਹੀ ਮੈਂਬਰ ਸਾਹਿਬ ਨੂੰ ਦੱਸਿਆ ਗਿਆ ਹੈ ਕਿ ਫਾਇਰ-ਆਰਮਜ਼ ਰਾਹੀਂ ਕਿਸਾਨ ਆਪਣੀਆਂ ਫਸਲਾਂ ਨੂੰ ਪ੍ਰੋਟੈਕਟ ਕਰ ਸਕਦੇ ਹਨ । They will have full authority to protect their crops.

-------------

## ਅੰਬੇਦਕਰ ਭਵਨ ਦੀ ਉਸਾਰੀ

***1700. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** (ਸਰਦਾਰ ਮਨਪ੍ਰੀਤ ਸਿੰਘ ਬਾਦਲ ਵਲੋਂ ਪੇਸ਼ ਕੀਤਾ ਗਿਆ) ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੁਧਿਆਣਾ ਵਿਖੇ ਅੰਬੇਦਕਰ ਭਵਨ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਗੁਰਕੰਵਲ ਕੌਰ :** ਹਾਂ ਜੀ । ਲੁਧਿਆਣਾ ਵਿਖੇ ਅੰਬੇਦਕਰ ਭਵਨ ਮਿੰਨੀ ਸਕੱਤਰੇਤ, ਲੁਧਿਆਣਾ ਦੇ ਨਾਲ ਲੱਗਦੇ ਡੀ-2 ਬਲਾਕ ਵਿਚ ਉਸਾਰੀ ਅਧੀਨ ਹੈ । ਇਸ ਭਵਨ ਦੀ ਉਸਾਰੀ ਸਾਲ 2006-2007 ਵਿਚ ਲੋੜੀਂਦੇ ਫੰਡਜ਼ ਮਿਲਣ ਤੇ ਮੁਕੰਮਲ ਕੀਤੀ ਜਾ ਸਕਦੀ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਜਵਾਬ ਦਿੱਤਾ ਹੈ ਕਿ ਅੰਬੇਦਕਰ ਭਵਨ ਦੀ ਉਸਾਰੀ ਜ਼ੇਰੇ-ਤਾਮੀਰ ਹੈ ਅਤੇ ਅਗਲੇ ਸਾਲ ਤੱਕ ਮੁਕੰਮਲ ਹੋ ਸਕੇਗੀ ਜੇਕਰ ਫੰਡ ਮੁਹੱਈਆ ਹੋ ਜਾਣ । ਮੈਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਫੰਡ ਦੀ ਹੋਰ ਲੋੜ ਹੈ ?

**ਰਾਜ ਮੰਤਰੀ** : ਜ਼ਿਲ੍ਹਾ ਲੁਧਿਆਣਾ ਵਿਚ ਅੰਬੇਦਕਰ ਭਵਨ ਦੀ ਉਸਾਰੀ ਮਿਨੀ ਸਕੱਤਰੇਤ ਦੇ ਬਲਾਕ-2 ਵਿਚ ਸਾਲ 1998 ਵਿਚ ਸ਼ੁਰੂ ਕੀਤੀ ਗਈ ਸੀ । ਉਸ ਸਮੇਂ ਭਵਨ ਦੀ ਉਸਾਰੀ ਲਈ ਅਨੁਮਾਨ 93.21 ਲੱਖ ਰੁਪਏ ਦਾ ਸੀ । ਇਸ ਵਿਚੋਂ 58 ਲੱਖ ਰੁਪਏ ਦੀ ਰਾਸ਼ੀ ਲੋਕ ਨਿਰਮਾਣ ਵਿਭਾਗ (ਭ. ਤੇ ਮ.) ਰਾਹੀਂ ਸਾਲ 1994-95 ਤੋਂ ਲੈ ਕੇ 1997-98 ਦੇ ਦੌਰਾਨ ਰਿਲੀਜ਼ ਕੀਤੀ ਗਈ ਸੀ । ਇਸ ਨਾਲ ਭਵਨ ਦਾ ਕਾਨਫਰੰਸ ਹਾਲ, ਪ੍ਰਬੰਧਕੀ ਬਲਾਕ ਦੇ ਹੇਠਲੇ ਦਰਵਾਜ਼ਿਆਂ ਤੱਕ ਉਸਾਰੀ 19.74 ਲੱਖ ਰੁਪਏ ਨਾਲ ਮੁਕੰਮਲ ਕੀਤੀ ਜਾ ਚੁੱਕੀ ਹੈ । ਇਸ ਉਪਰੰਤ ਭਵਨ ਦੀ ਉਸਾਰੀ ਦਾ ਕੰਮ ਬੰਦ ਕਰ ਦਿੱਤਾ ਗਿਆ ਕਿਉਂਜੋ ਜ਼ਿਲ੍ਹਾ ਖਜ਼ਾਨਾ ਅਫਸਰ ਵੱਲੋਂ ਹੋਰ ਰਾਸ਼ੀ ਰਿਲੀਜ਼ ਕਰਨ ਤੇ ਰੋਕ ਲਗਾ ਦਿੱਤੀ ਗਈ ਸੀ । ਜਿਸ ਕਾਰਨ 38.26 ਲੱਖ ਰੁਪਏ ਉਸਾਰੀ ਏਜੰਸੀ ਪੀ.ਡਬਲਯੂ. ਡੀ. ਦੇ ਅਕਾਊਂਟ ਵਿੱਚ ਅਨ-ਖਰਚੇ ਪਏ ਹਨ । ਸਾਲ 2005-06 ਦੌਰਾਨ ਅੰਬੇਦਕਰ ਭਵਨ ਦੀ ਉਸਾਰੀ ਲਈ 1.05 ਕਰੋੜ ਰੁਪਏ ਲਈ ਬੇਨਤੀ ਕੀਤੀ ਗਈ ਹੈ । 439.90 ਲੱਖ ਰੁਪਏ ਦੀ ਤਜਵੀਜ਼ ਭੇਜੀ ਹੈ ਜੋ ਪਲੈਨਿੰਗ ਵਿਭਾਗ ਵਲੋਂ ਰਿਲੀਜ਼ ਨਹੀਂ ਕੀਤੀ ਗਈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਬਕਾਇਆ ਰਕਮ ਕਿੰਨੀ ਚਾਹੀਦੀ ਹੈ ਜਿਸ ਨਾਲ ਇਹ ਭਵਨ ਮੁਕੰਮਲ ਹੋ ਜਾਵੇਗਾ ?

**ਰਾਜ ਮੰਤਰੀ** : 58 ਲੱਖ ਰੁਪਏ ਦੀ ਰਾਸ਼ੀ ਰਿਲੀਜ਼ ਕੀਤੀ ਗਈ ਸੀ, 19.74 ਲੱਖ ਰੁਪਏ ਦੀ ਰਾਸ਼ੀ ਰਿਲੀਜ਼ ਕਰਨੀ ਬਾਕੀ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਮਾਨਯੋਗ ਸਪੀਕਰ ਸਾਹਿਬ, ਜੇ 19 ਲੱਖ ਰੁਪਏ ਨਾਲ ਭਵਨ ਮੁਕੰਮਲ ਹੋ ਜਾਵੇਗਾ ਤਾਂ ਇਹ ਤਾਂ ਬੜੀ ਥੋੜ੍ਹੀ ਰਾਸ਼ੀ ਹੈ । ਕੀ ਮਨਿਸਟਰ ਸਾਹਿਬ ਇਹ ਵਿਸ਼ਵਾਸ ਦਿਵਾ ਸਕਦੇ ਹਨ ਕਿ ਬਜਟ ਜੋ ਅੱਜ ਪੇਸ਼ ਹੋਣਾ ਹੈ, ਉਸਦੇ ਵਿੱਚ ਇਸ ਰਕਮ ਦਾ ਪ੍ਰਬੰਧ ਕਰ ਦਿਤਾ ਜਾਵੇਗਾ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਕਿਹਾ ਹੈ ਕਿ ਸਾਲ 2006-07 ਵਿੱਚ ਇਹ ਮੁਕੰਮਲ ਹੋ ਜਾਵੇਗਾ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਇਕ ਲੁਧਿਆਣਾ ਜ਼ਿਲ੍ਹੇ ਦੀ ਗੱਲ ਆਈ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਵਿੱਚ ਵੀ ਅੰਬੇਦਕਰ ਭਵਨ ਅਧੂਰਾ ਪਿਆ ਹੈ ਅਤੇ ਹੋਰ ਕਈ ਥਾਵਾਂ ਤੇ ਕੰਮ ਅਧੂਰਾ ਪਿਆ ਹੈ। ਜੋ ਭਵਨ ਅਧੂਰੇ ਪਏ ਹਨ, ਉਨ੍ਹਾਂ ਨੂੰ ਕਦੋਂ ਤੱਕ ਪੂਰਾ ਕਰ ਦਿਤਾ ਜਾਵੇਗਾ ?

**ਮਾਨਯੋਗ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਬਣਦੀ ਕਿਉਂਕਿ ਸਵਾਲ ਲੁਧਿਆਣਾ ਜ਼ਿਲ੍ਹੇ ਦਾ ਹੈ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਭਰ ਵਿੱਚ ਅੰਬੇਦਕਾਰ ਭਵਨ ਬਣਾਉਣ ਦੇ ਲਈ ਕੀ ਕੋਈ ਪਾਲਿਸੀ ਬਣਾਈ ਗਈ ਹੈ ਕਿ ਜ਼ਿਲ੍ਹਾ ਪੱਧਰ ਤੇ ਬਣਾਉਣੇ ਹਨ, ਤਹਿਸੀਲ ਪੱਧਰ ਤੇ ਬਣਾਉਣੇ ਹਨ ਜਾਂ ਬਲਾਕ ਪੱਧਰ ਤੇ ਬਣਾਉਣੇ ਹਨ ?

**ਮਾਨਯੋਗ ਸਪੀਕਰ** : ਇਸ ਲਈ ਤਾਂ ਸੂਦ ਸਾਹਿਬ ਤੁਸੀਂ ਨਵਾਂ ਕੁਐਸਚਨ ਦੇ ਦੇਣਾ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਆਪਣਾ ਸਵਾਲ ਰਪੀਟ ਕਰਨ ਦੀ ਖੇਚਲ ਕਰਨ ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਭਰ ਵਿੱਚ ਅੰਬੇਦਕਰ ਭਵਨ ਬਣਾਉਣ ਦੇ ਲਈ ਕੀ ਕੋਈ ਪਾਲਿਸੀ ਬਣਾਈ ਗਈ ਹੈ ਕਿ ਜ਼ਿਲ੍ਹਾ ਪੱਧਰ ਤੇ ਬਣਾਉਣੇ ਹਨ ਤਹਿਸੀਲ ਪੱਧਰ ਤੇ ਬਣਾਉਂਦੇ ਹਨ ਜਾਂ ਬਲਾਕ ਪੱਧਰ ਤੇ ਬਣਾਉਣੇ ਹਨ ਅਤੇ ਹੁਣ ਤੱਕ ਕਿੰਨੇ ਭਵਨ ਬਣ ਚੁੱਕੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਰ ਡਿਸਟ੍ਰਿਕਟ ਲੈਵਲ ਤੇ ਅੰਬੇਦਕਰ ਭਵਨ ਬਣਾਉਣੇ ਹਨ । ਪੰਜਾਬ ਵਿੱਚ ਹੁਣ ਤੱਕ ਰੋਪੜ, ਫੀਰੋਜ਼ਪੁਰ, ਮੋਗਾ, ਪਟਿਆਲਾ, ਗੁਰਦਾਸਪੁਰ ਬਠਿੰਡਾ, ਫਰੀਦਕੋਟ, ਸੰਗਰੂਰ, ਫਤਹਿਗੜ੍ਹ ਸਾਹਿਬ, ਕਪੂਰਥਲਾ ਅਤੇ ਮੁਕਤਸਰ ਵਿਖੇ ਇਹ ਭਵਨ ਬਣ ਚੁੱਕੇ ਹਨ ।

**ਸ਼੍ਰੀ ਤਿਕਸ਼ਨ ਸੂਦ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਜਿਹੜੇ ਜ਼ਿਲ੍ਹੇ ਰਹਿੰਦੇ ਹਨ, ਉਥੇ ਕਦੋਂ ਤੱਕ ਇਨ੍ਹਾਂ ਭਵਨਾਂ ਦੀ ਉਸਾਰੀ ਕਰਵਾ ਦਿਤੀ ਜਾਵੇਗੀ?

**ਮਾਨਯੋਗ ਸਪੀਕਰ :** ਇਹ ਸਪਲੀਮੈਂਟਰੀ ਨਹੀਂ ਬਣਦੀ, ਅਗਲਾ ਸਵਾਲ ।

---------

## ਰਾਜ ਵਿਚ ਸਪੋਰਟਸ ਕੋਚਾਂ ਦੀ ਭਰਤੀ

*1552. **ਡਾਕਟਰ ਰਮੇਸ਼ ਦੱਤ ਸ਼ਰਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ 1978 ਤੋਂ ਲੈ ਕੇ ਭਰਤੀ ਕੀਤੇ ਗਏ ਕੋਚਾਂ ਦੀ ਗਿਣਤੀ ਕਿੰਨੀ ਹੈ ;

(ਅ) ਕੀ ਸਪੋਰਟਸ ਅਥਾਰਟੀ ਆਫ ਇੰਡੀਆ ਨੇ ਪੰਜਾਬ ਤੋਂ ਆਪਣੇ ਕੁੱਝ ਕੋਚਾਂ ਨੂੰ ਵਾਪਸ ਬੁਲਾ ਲਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਨੂੰ ਵਾਪਸ ਲੈਣ ਲਈ ਸਰਕਾਰ ਦੁਆਰਾ ਕੀ ਯਤਨ ਕੀਤੇ ਜਾ ਰਹੇ ਹਨ ਅਤੇ ਰਾਜ ਵਿਚ ਇਸ ਸਮੇਂ ਸਪੋਰਟਸ ਅਥਾਰਿਟੀ ਆਫ਼ ਇੰਡੀਆ ਦੇ ਕੰਮ ਕਰ ਰਹੇ ਕੋਚਾਂ ਦੀ ਖੇਡ-ਵਾਰ ਗਿਣਤੀ ਕਿੰਨੀ ਹੈ?

**ਕੈਪਟਨ ਅਮਰਿੰਦਰ ਸਿੰਘ :** (ਏ) ਸਾਲ 1978 ਤੋਂ ਹੁਣ ਤੱਕ ਪੰਜਾਬ ਵਿੱਚ ਖੇਡ ਵਿਭਾਗ ਦੁਆਰਾ 65 ਕੋਚ ਭਰਤੀ ਕੀਤੇ ਗਏ ਹਨ ।

(ਬੀ) ਸਪੋਰਟਸ ਅਥਾਰਿਟੀ ਆਫ ਇੰਡੀਆ ਵਲੋਂ ਸਾਲ 2005 ਦੌਰਾਨ ਅਨੁਲੱਗ-ਏ ਅਨੁਸਾਰ 49 ਕੋਚ ਵਾਪਸ ਲੈ ਲਏ ਗਏ । ਖੇਡ ਵਿਭਾਗ, ਪੰਜਾਬ ਨੇ ਸਪੋਰਟਸ ਅਥਾਰਿਟੀ ਆਫ ਇੰਡੀਆ ਨੂੰ ਇਨ੍ਹਾਂ ਕੋਚਾਂ ਨੂੰ ਵਾਪਸ ਭੇਜਣ ਜਾਂ ਇਨ੍ਹਾਂ ਦੇ ਥਾਂ ਲੇਵਾ ਮੁਹੱਈਆ ਕਰਵਾਏ ਜਾਣ ਬਾਰੇ ਕਈ ਵਾਰੀ ਬੇਨਤੀ ਕੀਤੀ ਗਈ ਹੈ । ਸਪੋਰਟਸ ਅਥਾਰਿਟੀ ਆਫ ਇੰਡੀਆ ਦੇ ਇਸ ਸਮੇਂ ਰਾਜ ਵਿੱਚ ਕੰਮ ਕਰ ਰਹੇ ਕੋਚਾਂ ਦੀ ਗੇਮ ਵਾਈਜ਼ ਗਿਣਤੀ ਦੀ ਸੂਚਨਾ ਸਦਨ ਦੀ ਮੇਜ਼ ਤੇ ਅਨੁਲੱਗ-ਬੀ ਅਨੁਸਾਰ ਰੱਖੀ ਜਾਂਦੀ ਹੈ ।

# ਅਨੁਲੱਗ-ਏ

## ਜ਼ਿਲ੍ਹਾ ਵਾਰ ਐਸ.ਏ.ਆਈ. ਕੋਚਿਜ਼

## ਜਿਨ੍ਹਾਂ ਦੀ ਬਦਲੀ ਸਾਲ 2005 ਵਿਚ ਕੀਤੀ ਗਈ ।

| ਲੜੀ ਨੰ: | ਕੋਚ ਦਾ ਨਾਮ | ਗੇਮ |
|---|---|---|
| **ਅੰਮ੍ਰਿਤਸਰ :-** | | |
| 1. | ਸ਼੍ਰੀ ਹਰਜੀਤ ਸਿੰਘ | ਜੂਡੋ |
| 2. | ਸ਼੍ਰੀਮਤੀ ਜਸਬੀਰ ਕੌਰ | ਖੋਹ-ਖੋਹ |
| 3. | ਸ਼੍ਰੀ ਜਸਵੰਤ ਸਿੰਘ | ਵੇਟ ਲਿਫਟਿੰਗ |
| 4. | ਸ਼੍ਰੀ ਡੀ. ਐਸ. ਬੱਲ | ਅਥਲੈਟਿਕਸ |
| 5. | ਸ਼੍ਰੀਮਤੀ ਕੁਲਦੀਪ ਕੌਰ | ਜਿਮਨਾਸਟਿਕ |
| **ਫਰੀਦਕੋਟ :-** | | |
| 6. | ਸ਼੍ਰੀ ਹਰਗੋਬਿੰਦ ਸਿੰਘ | ਕੁਸ਼ਤੀ |
| **ਫਿਰੋਜ਼ਪੁਰ :-** | | |
| 7. | ਸ਼੍ਰੀ ਰਾਜਿੰਦਰ ਕੁਮਾਰ | ਜੂਡੋ |
| **ਗੁਰਦਾਸਪੁਰ :-** | | |
| 8. | ਸ਼੍ਰੀ ਅਜੈਬ ਸਿੰਘ | ਅਥਲੈਟਿਕਸ |
| 9. | ਸ਼੍ਰੀਮਤੀ ਨਿਰਮਲ ਕੌਰ | ਖੋਹ-ਖੋਹ |
| **ਹੁਸ਼ਿਆਰਪੁਰ :-** | | |
| 10. | ਸ਼੍ਰੀ ਹਰਭਜਨ ਸਿੰਘ | ਅਥਲੈਟਿਕਸ |
| 11. | ਸ਼੍ਰੀਮਤੀ ਬਲਵਿੰਦਰ ਕੌਰ | ਖੋਹ-ਖੋਹ |
| 12. | ਸ਼੍ਰੀ ਮਲਕੀਤ ਸਿੰਘ | ਵਾਲੀਬਾਲ |
| 13. | ਸ਼੍ਰੀ ਅਨਿਲ ਕੁਮਾਰ | ਬਾਕਸਿੰਗ |

[ਮੁੱਖ ਮੰਤਰੀ]

| ਲੜੀ ਨੰ: | ਕੋਚ ਦਾ ਨਾਮ | ਗੇਮ |
|---|---|---|
| **ਜਲੰਧਰ :-** | | |
| 14. | ਸ਼੍ਰੀ ਭਜਨ ਸਿੰਘ | ਕੁਸ਼ਤੀ |
| 15. | ਸ਼੍ਰੀ ਵਰਿੰਦਰ ਸਿੰਘ | ਜੂਡੋ |
| **ਲੁਧਿਆਣਾ :-** | | |
| 16. | ਸ਼੍ਰੀਮਤੀ ਸੀਤਾ ਕਪਿਲ੍ਹਾ | ਅਥਲੈਟਿਕਸ |
| 17. | ਸ਼੍ਰੀ ਸੁਖਦੇਵ ਸਿੰਘ | ਵੇਟ ਲਿਫਟਿੰਗ |
| 18. | ਸ਼੍ਰੀਮਤੀ ਸੋਨੀਆ ਕੁਮਾਰੀ | ਜੂਡੋ |
| 19. | ਸ਼੍ਰੀ ਦਵਿੰਦਰਪਾਲ ਸਿੰਘ | ਬਾਸਕਿਟਬਾਲ |
| 20. | ਸ਼੍ਰੀ ਸੁਰੇਸ਼ ਕੁਮਾਰ | ਟੇਬਲ ਟੈਨਿਸ |
| 21. | ਸ਼੍ਰੀ ਐਸ.ਐਸ. ਪਨੈ | ਅਥਲੈਟਿਕਸ |
| **ਮੁਕਤਸਰ :-** | | |
| 22. | ਸ਼੍ਰੀ ਪਰਵੇਸ਼ ਕੁਮਾਰ | ਬਾਸਕਿਟਬਾਲ |
| **ਮਾਨਸਾ :-** | | |
| 23. | ਸ਼੍ਰੀ ਨਰੇਸ਼ ਕੁਮਾਰ | ਬਾਕਸਿੰਗ |
| **ਨਵਾਂ ਸ਼ਹਿਰ :-** | | |
| 24. | ਸ਼੍ਰੀ ਇੰਦਰਜੀਤ ਸਿੰਘ | ਹੈਂਡਬਾਲ |
| **ਪਟਿਆਲਾ :-** | | |
| 25. | ਸ਼੍ਰੀ ਅਨਿਲ ਗੁਪਤਾ | ਬੈਡਮਿੰਟਨ |
| 26. | ਸ਼੍ਰੀ ਕੁਲਵਿੰਦਰ ਸਿੰਘ | ਬਾਕਸਿੰਗ |
| 27. | ਸ਼੍ਰੀਮਤੀ ਕਿਰਨ ਬਾਲਾ | ਸਾਈਕਲਿੰਗ |
| 28. | ਸ਼੍ਰੀ ਸੁਨੀਲ ਕੁਮਾਰ | ਬਾਸਕਿਟਬਾਲ |

| ਲੜੀ ਨੰ: | ਕੋਚ ਦਾ ਨਾਮ | ਗੇਮ |
|---|---|---|
| 29. | ਸ਼੍ਰੀਮਤੀ ਦਲਜੀਤ ਕੌਰ | ਹਾਕੀ |
| 30. | ਸ਼੍ਰੀ ਮਹੇਸ਼ ਇੰਦਰ ਸਿੰਘ | ਕ੍ਰਿਕਟ |
| 31. | ਸ਼੍ਰੀਮਤੀ ਜਸਬੀਰ ਕੌਰ | ਹੈਂਡਬਾਲ |
| 32. | ਸ਼੍ਰੀ ਜਸਪਾਲ ਸਿੰਘ | ਵੇਟ ਲਿਫਟਿੰਗ |
| 33. | ਸ਼੍ਰੀ ਜੇਮਜ਼ ਸਰਦਾਨਾ | ਬਾਸਕਿਟਬਾਲ |
| 34. | ਸ਼੍ਰੀ ਹਰਭਜਨ ਸਿੰਘ | ਅਥਲੈਟਿਕਸ |
| 35. | ਸ਼੍ਰੀ ਰਣਜੀਤ ਸਿੰਘ | ਹੈਂਡਬਾਲ |
| 36. | ਸ਼੍ਰੀ ਪ੍ਰੇਮ ਸਿੰਘ | ਜਿਮਨਾਸਟਿਕ |
| 37. | ਸ਼੍ਰੀ ਜੈਬੀਰ ਸਿੰਘ | ਹਾਕੀ |
| **ਰੋਪੜ :-** | | |
| 38. | ਸ਼੍ਰੀ ਸੁਖਬੀਰ ਸਿੰਘ | ਜਿਮਨਾਸਟਿਕ |
| 39. | ਸ਼੍ਰੀ ਵਿਕਰਮਜੀਤ ਸਿੰਘ | ਹੈਂਡਬਾਲ |
| 40. | ਸ਼੍ਰੀ ਬੀ.ਐਸ.ਚਾਵਲਾ | ਫੁੱਟਬਾਲ |
| 41. | ਸ਼੍ਰੀ ਡੀ.ਕੇ ਸੈਣੀ | ਵੇਟ ਲਿਫਟਿੰਗ |
| 42. | ਸ਼੍ਰੀ ਮਨਜੀਤ ਸਿੰਘ | ਕ੍ਰਿਕਟ |
| 43. | ਸ਼੍ਰੀਮਤੀ ਪ੍ਰੋਮਿਲਾ | ਹਾਕੀ |
| 44. | ਸ਼੍ਰੀ ਡੀ. ਐਸ. ਬੈਂਸ | ਵੇਟ ਲਿਫਟਿੰਗ |
| **ਸੰਗਰੂਰ :-** | | |
| 45. | ਸ਼੍ਰੀ ਮਨਜੀਤ ਸਿੰਘ | ਹੈਂਡਬਾਲ |
| 46. | ਸ਼੍ਰੀਮਤੀ ਹਰਜੀਤ ਕੌਰ | ਟੇਬਲ ਟੈਨਿਸ |
| 47. | ਸ਼੍ਰੀ ਕੁਲਦੀਪ ਸਿੰਘ | ਜਿਮਨਾਸਟਿਕ |
| 48. | ਸ਼੍ਰੀ ਪਿਆਰੇ ਲਾਲ ਰਾਜਪੂਤ | ਫੁੱਟਬਾਲ |
| 49. | ਸ਼੍ਰੀ ਅਬਦੁਲ ਹਮੀਦ | ਕੁਸ਼ਤੀ |

[ਮੁੱਖ ਮੰਤਰੀ]

## ਅਨੁਲੱਗ-ਬੀ

### ਪੰਜਾਬ ਸਟੇਟ ਵਿਚ ਇਸ ਸਮੇਂ ਕੰਮ ਕਰ ਰਹੇ ਐਸ.ਏ.ਆਈ.ਕੋਚਿਜ਼ ਦੀ ਲਿਸਟ

| ਲੜੀ ਨੰ: | ਨਾਮ | ਗੇਮ |
|---|---|---|
| **ਅੰਮ੍ਰਿਤਸਰ :-** | | |
| 1. | ਸ਼੍ਰੀਮਤੀ ਮਨਜੀਤ ਕੌਰ | ਵਾਲੀਬਾਲ |
| 2. | ਸ਼੍ਰੀ ਬਲਦੀਪ ਸਿੰਘ ਸੋਹੀ | ਹੈਂਡਬਾਲ |
| 3. | ਸ਼੍ਰੀ ਭੁਪਿੰਦਰ ਸਿੰਘ | ਬੈਡਮਿੰਟਨ |
| **ਫਿਰੋਜ਼ਪੁਰ :-** | | |
| 4. | ਸ਼੍ਰੀਮਤੀ ਰਾਜਿੰਦਰ ਕੌਰ | ਜੂਡੋ |
| **ਹੁਸ਼ਿਆਰਪੁਰ :-** | | |
| 5. | ਸ਼੍ਰੀਮਤੀ ਸਰਬਜੀਤ ਕੌਰ | ਜੂਡੋ |
| 6. | ਸ਼੍ਰੀ ਸੁਰਿੰਦਰ ਸਿੰਘ | ਜੂਡੋ |
| **ਜਲੰਧਰ :-** | | |
| 7. | ਸ਼੍ਰੀ ਕ੍ਰਿਸ਼ਨ ਲਾਲ | ਫੁੱਟਬਾਲ |
| 8. | ਸ਼੍ਰੀਮਤੀ ਨਰਿੰਦਰ ਕੌਰ | ਜਿਮਨਾਸਟਿਕ |
| 9. | ਸ਼੍ਰੀ ਪ੍ਰਮੋਦ ਕੁਮਾਰ ਕੁਸ਼ | ਕ੍ਰਿਕਟ |
| 10. | ਸ਼੍ਰੀਮਤੀ ਨਰਿੰਦਰ ਕੌਰ | ਟੇਬਲ ਟੈਨਿਸ |
| 11. | ਸ਼੍ਰੀ ਐਚ.ਐਸ. ਸੰਧੂ | ਵੇਟ ਲਿਫਟਿੰਗ |
| 12. | ਸ਼੍ਰੀ ਮਹਿੰਦਰ ਸਿੰਘ ਢਿਲੋਂ | ਅਥਲੈਟਿਕ |
| 13. | ਸ਼੍ਰੀ ਝਿਲਮਨ ਸਿੰਘ | ਹਾਕੀ |
| 14. | ਸ਼੍ਰੀ ਜੇ.ਐਸ ਸਾਂਘਾ | ਕੁਸ਼ਤੀ |
| 15. | ਸ਼੍ਰੀ ਸੁਰਿੰਦਰ ਸਿੰਘ | ਫੁੱਟਬਾਲ |
| 16. | ਸ਼੍ਰੀ ਸੱਤਪਾਲ ਰਾਣਾ | ਜੂਡੋ |

| ਲੜੀ ਨੰ: | ਨਾਮ | ਗੇਮ |
|---|---|---|
| **ਕਪੂਰਥਲਾ :-** | | |
| 17. | ਸ਼੍ਰੀ ਪੀ.ਆਰ. ਸੋਂਧੀ | ਕੁਸ਼ਤੀ |
| 18. | ਸ਼੍ਰੀ ਜਗੀਰ ਸਿੰਘ | ਫੁੱਟਬਾਲ |
| **ਲੁਧਿਆਣਾ :-** | | |
| 19. | ਸ਼੍ਰੀ ਹਰਿੰਦਰ ਸ਼ਰਮਾ | ਹੈਂਡਬਾਲ |
| 20. | ਸ਼੍ਰੀ ਹੀਰਾ ਸਿੰਘ | ਹਾਕੀ |
| 21. | ਸ਼੍ਰੀ ਸੁਰਿੰਦਰ ਸਿੰਘ | ਵਾਲੀਬਾਲ |
| 22. | ਸ਼੍ਰੀਮਤੀ ਨੀਲਮ ਰਾਣੀ | ਵਾਲੀਬਾਲ |
| 23. | ਸ਼੍ਰੀ ਹਰਬੰਸ ਸਿੰਘ | ਵੇਟ ਲਿਫਟਿੰਗ |
| 24. | ਸ਼੍ਰੀ ਆਰ.ਐਸ. ਟਿਵਾਣਾ | ਹਾਕੀ |
| 25. | ਸ਼੍ਰੀਮਤੀ ਇੰਦੂ ਬਹਿਲ | ਹਾਕੀ |
| **ਮੋਗਾ :-** | | |
| 26. | ਸ਼੍ਰੀ ਵਿਜੈ ਕੁਮਾਰ | ਹਾਕੀ |
| **ਪਟਿਆਲਾ :-** | | |
| 27. | ਸ਼੍ਰੀਮਤੀ ਪ੍ਰਮਜੀਤ ਕੌਰ | ਵਾਲੀਬਾਲ |
| 28. | ਸ਼੍ਰੀਮਤੀ ਭੁਪਿੰਦਰ ਕੌਰ ਸੀਮਾ | ਜਿਮਨਾਸਟਿਕ |
| **ਸੰਗਰੂਰ :-** | | |
| 29. | ਸ਼੍ਰੀ ਭੁਪਿੰਦਰ ਸਿੰਘ | ਬੈਡਮਿੰਟਨ |
| 30. | ਸ਼੍ਰੀ ਗੁਰਜੰਟ ਸਿੰਘ | ਅਥਲੈਟਿਕਸ |

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਦਾ ਜਿਹੜਾ ਜਵਾਬ ਆਇਆ ਹੈ, ਉਨ੍ਹਾਂ ਨੇ ਇਹ ਕਿਹਾ ਹੈ ਕਿ 1978 ਤੋਂ ਬਾਅਦ 65 ਕੋਚ ਭਰਤੀ ਕੀਤੇ ਗਏ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ 1978 ਵਿੱਚ ਹੀ ਇਹ ਭਰਤੀ ਕੀਤੀ ਗਈ ਸੀ ਜਾਂ ਉਸਦੇ ਬਾਅਦ ਵੀ ਕੋਈ ਭਰਤੀ ਕੀਤੀ ਗਈ ਹੈ ?

**ਮੁੱਖ ਮੰਤਰੀ :** ਇਹ ਤਾਂ ਸਪੀਕਰ ਸਾਹਿਬ, ਮੈਂ ਜੋ ਕਿਹਾ ਹੈ Department has recruited 65 Coaches from the year 1978 onwards. ਇਸ ਵੇਲੇ ਈਅਰ-ਵਾਈਜ਼ ਡੀਟੇਲਜ਼ ਤਾਂ ਮੇਰੇ ਕੋਲ ਨਹੀਂ ਹਨ । Coaches of the Punjab Raj Khel Parishad and 61 Coaches of the Sports of the Education Department were merged in the Sports Department.

**ਡਾਕਟਰ ਰਮੇਸ਼ ਦੱਤ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ 1978 ਤੋਂ ਬਾਅਦ ਕੋਈ ਵੀ ਕੋਚ ਭਰਤੀ ਨਹੀਂ ਕੀਤਾ ਗਿਆ ਅਤੇ ਜਿਹੜੇ ਉਪਰ ਤੋਂ ਸੈਂਟਰ ਅਥਾਰਿਟੀ ਦੇ ਆਏ ਸੀ, ਉਨ੍ਹਾਂ ਵਿਚੋਂ 49 ਵਿਭਾਗ ਨੇ ਲੈ ਲਏ ਅਤੇ 49 ਸੈਂਟਰ ਨੇ ਵਾਪਸ ਲੈ ਕੇ ਹਰਿਆਣਾ ਦੇ ਮੋੜ ਦਿਤੇ । ਖੇਡ ਮੰਤਰੀ ਸ਼੍ਰੀ ਸੁਨੀਲ ਦੱਤ ਤੋਂ ਬਾਅਦ ਕੋਈ ਅਫਸਰ ਨਹੀਂ ਆਇਆ । ਇਹ ਅਫਸਰ ਬਹਾਨਾ ਬਣਾ ਕੇ ਪ੍ਰਾਈਵੇਟ ਕੰਮ ਕਰਦੇ ਹਨ । ਹਰਿਆਣੇ ਵਾਲਿਆਂ ਨੇ ਤਾਂ ਵਾਪਸ ਭੇਜ ਦਿੱਤੇ । ਸਾਡੇ ਪੰਜਾਬ ਵਿਚ ਹਰ ਜ਼ਿਲ੍ਹੇ ਵਿੱਚ ਕਈ ਜਗ੍ਹਾ ਇੱਕ ਇੱਕ ਕੋਚ ਹੈ । ਇਸ ਲਈ ਕੀ ਮੁੱਖ ਮੰਤਰੀ ਜੀ ਇਸ ਵਾਸਤੇ ਕੁਝ ਕਰਨਗੇ ? ਸਾਡੇ ਅਨੰਦਪੁਰ ਸਾਹਿਬ ਵਿਖੇ ਮਾਰਸ਼ਲ ਆਰਟ ਅਕੈਡਮੀ ਹੈ.....।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਚਿਜ਼ ਹਰਿਆਣੇ ਤੋਂ ਵਾਪਸ ਕਰਵਾਉਣਗੇ ਜਾਂ ਫਿਰ ਨਵੀਂ ਭਰਤੀ ਕਰਨ ਵਾਸਤੇ ਪੰਜਾਬ ਸਰਕਾਰ ਕੋਈ ਪਰਿਆਸ ਕਰੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਅਸੀਂ ਭਰਤੀ ਨਹੀਂ ਕਰਨੀ ਬਲਕਿ ਸਪੋਰਟਸ ਅਥਾਰਿਟੀ ਆਫ ਇੰਡੀਆ ਨੇ ਕੋਚਿਜ਼ ਭੇਜਣੇ ਹਨ । ਜਦੋਂ ਇਹ ਕੋਚਿਜ਼ ਵਾਪਸ ਗਏ ਤਾਂ ਸਪੋਰਟਸ ਡਿਪਾਰਟਮੈਂਟ ਨੇ ਇਹ ਮਾਮਲਾ ਟੇਕ ਅੱਪ ਕੀਤਾ ਅਤੇ ਅਸੀਂ ਫਿਰ ਟੇਕ-ਅੱਪ ਕਰਾਂਗੇ । ਉਨ੍ਹਾਂ ਨੂੰ ਪੁੱਛ ਲੈਂਦੇ ਹਾਂ ਕਿ ਸਾਨੂੰ ਜਿਹੜੇ ਕੋਚਿਜ਼ ਸਪੇਅਰ ਹਨ, ਉਹ ਦੇਣ । ਹਰਿਆਣੇ ਜਾਂ ਹੋਰ ਸੂਬਿਆਂ ਵਿਚ ਕਿੰਨੇ ਗਏ, ਅਸੀਂ ਇਸ ਨਾਲ ਨਹੀਂ ਬਲਕਿ ਅਸੀਂ ਆਪਣੀ ਰਿਕੁਆਇਰਮੈਂਟ ਮੁਤਾਬਿਕ ਰਿਕੁਐਸਟ ਕਰਨੀ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਪੰਜਾਬ ਦੀ ਹਮੇਸ਼ਾਂ ਸਪੋਰਟਸ ਵਿੱਚ ਸਰਪ੍ਰਸਤੀ ਰਹੀ ਹੈ ਔਰ ਇਸ ਦਾ ਇੱਕ ਬੜਾ ਵੱਡਾ ਯੋਗਦਾਨ ਰਿਹਾ

ਹੈ । ਸਕੂਲਾਂ ਵਿੱਚ ਵੀ ਸਪੋਰਟਸ ਵਿੰਗ ਹੁੰਦੇ ਸਨ ਜਿਹੜੇ ਕਿ ਖਤਮ ਕਰ ਦਿੱਤੇ ਗਏ ਹਨ । ਪੰਜਾਬ ਸਪੋਰਟਸ ਡਿਪਾਰਟਮੈਂਟ ਨੇ ਕੋਈ ਨਵੀਂ ਭਰਤੀ ਨਹੀਂ ਕੀਤੀ । ਪੰਜਾਬ ਪੁਲਿਸ ਵੀ ਪਹਿਲਾਂ ਸਪੋਰਟਸ ਪ੍ਰਤੀ ਕਾਫੀ ਸਿੰਸੀਅਰ ਸੀ ਪਰ ਹੁਣ ਉਥੇ ਵੀ ਸਪੋਰਟਸਮੈਨ.....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਦਾ ਸਪੋਰਟਸ ਡਿਪਾਰਟਮੈਂਟ ਆਪਣੇ ਲੈਵਲ ਤੇ ਫਰੈਸ਼ ਕੋਚਿਜ਼ ਭਰਤੀ ਕਰੇਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਰਿਕਰੂਟਮੈਂਟ ਪਾਲਿਸੀ ਬਾਰੇ ਹਰ ਡਿਪਾਰਟਮੈਂਟ ਨੂੰ ਕਿਹਾ ਗਿਆ ਹੈ । ਜਿਹੜੀ ਸਪੋਰਟਸ ਡਿਪਾਰਟਮੈਂਟ ਨੇ ਭਰਤੀ ਕਰਨੀ ਹੈ, ਉਹ ਵੀ ਅਸੀਂ ਕਰ ਸਕਦੇ ਹਾਂ । ਰਿਕੁਆਇਰਮੈਂਟ ਦੇਖਾਂਗੇ । ਜਿਹੜੀ ਮੈਂਬਰ ਸਾਹਿਬ ਨੇ ਗੱਲ ਕਹੀ ਹੈ, ਪੰਜਾਬ ਆਰਮਡ ਪੁਲਿਸ ਵਿੱਚ ਸਪੋਰਟਸਮੈਨ ਉਥੇ ਸਪੈਸ਼ਲ ਕੇਸਾਂ ਵਿੱਚ ਭਰਤੀ ਕਰਾਂਗੇ । ਸਪੋਰਟਸਮੈਨ ਦੀ ਬੜੀ ਲੰਬੀ ਸੂਚੀ ਪੁਲਿਸ ਡਿਪਾਰਟਮੈਂਟ ਵਿੱਚ ਹੈ । ਅਸੀਂ ਉਨ੍ਹਾਂ ਨੂੰ ਉਤਸ਼ਾਹਿਤ ਕਰਾਂਗੇ । ਜਦੋਂ ਵੀ ਸਪੋਰਟਸ ਡਿਪਾਰਟਮੈਂਟ ਆਪਣੀ ਪਰਪੋਜ਼ਲ ਭੇਜੇਗਾ, ਅਸੀਂ ਜ਼ਰੂਰ ਇਹ ਮਾਮਲਾ ਟੇਕ-ਅੱਪ ਕਰਾਂਗੇ ।

---------

## ਅਨੰਦਪੁਰ ਸਾਹਿਬ ਵਿਖੇ ਯੂਥ ਹੋਸਟਲ ਦੀ ਉਸਾਰੀ

***1553. ਡਾਕਟਰ ਰਮੇਸ਼ ਦੱਤ ਸ਼ਰਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਨੰਦਪੁਰ ਸਾਹਿਬ ਵਿਖੇ ਉਸਾਰੇ ਜਾ ਰਹੇ/ਉਸਾਰੇ ਜਾਣ ਵਾਲੇ 'ਯੂਥ ਹੋਸਟਲ' ਦੀ ਮੌਜੂਦਾ ਸਥਿਤੀ ਕੀ ਹੈ ?

**ਕੈਪਟਨ ਅਮਰਿੰਦਰ ਸਿੰਘ :** ਜਦੋਂ ਵੀ ਭਾਰਤ ਸਰਕਾਰ ਵੱਲੋਂ ਫੰਡ ਉਪਲਬਧ ਕਰਵਾਏ ਜਾਂਦੇ ਹਨ ਤਾਂ ਯੂਥ ਹੋਸਟਲ ਅਨੰਦਪੁਰ ਸਾਹਿਬ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਜਿਹੜਾ ਮੁੱਖ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਇਨ੍ਹਾਂ ਨੇ ਕਿਹਾ ਹੈ ਕਿ ਫੰਡਜ਼ ਉਪਲੱਬਧ ਨਹੀਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਯੂਥ ਹੋਸਟਲ ਦਾ ਨੀਂਹ ਪੱਥਰ ਰੱਖਿਆ ਗਿਆ ਸੀ, ਉਸ ਸਮੇਂ ਮੈਂ ਵੀ ਮੌਜੂਦ ਸੀ ਤੇ ਉਸ ਵੇਲੇ ਦੇ ਮੰਤਰੀ ਜੀ ਨੇ ਇਹ ਗੱਲ ਕਹੀ ਸੀ ਕਿ ਇਸ ਦਾ ਨਕਸ਼ਾ ਵੀ ਤਿਆਰ ਹੈ ਤੇ ਪੈਸੇ ਵੀ ਆ ਗਏ ਹਨ । ਇਸ ਤਰ੍ਹਾਂ ਇਹ ਦੋ ਮਹੀਨੇ ਵਿੱਚ ਬਣਨਾ ਸ਼ੁਰੂ ਹੋ ਜਾਵੇਗਾ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੁਣ ਮੁੱਖ ਮੰਤਰੀ ਜੀ ਦਾ ਬਿਆਨ ਠੀਕ ਹੈ ਜਾਂ ਨੀਂਹ ਪੱਥਰ ਰੱਖਣ ਵੇਲੇ ਜਿਹੜਾ ਮੰਤਰੀ ਜੀ ਨੇ ਬਿਆਨ ਦਿੱਤਾ ਸੀ, ਉਹ ਠੀਕ ਹੈ ?

**ਮਾਨਯੋਗ ਸਪੀਕਰ :** ਹਾਂ ਜੀ, ਸੀ. ਐਮ. ਸਾਹਿਬ, ਪਹਿਲਾ ਬਿਆਨ ਠੀਕ ਹੈ ਜਾਂ ਹੁਣ ਵਾਲਾ ਠੀਕ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਨੰਦਪੁਰ ਸਾਹਿਬ ਦਾ ਯੂਥ ਹੋਸਟਲ 16 ਅਪ੍ਰੈਲ, 1999 ਵਿੱਚ ਸੈਂਕਸ਼ਨ ਹੋਇਆ ਸੀ ਤੇ ਉਸ ਵਕਤ ਸਟੇਟ ਗੌਰਮਿੰਟ ਨੇ ਫਰੀ ਆਫ ਕਾਸਟ ਜਿਹੜਾ ਵੀ ਹਿੱਸਾ ਬਣਦਾ ਸੀ, ਉਹ ਦਿੱਤਾ ਸੀ । ਸਟੇਟ ਗੌਰਮਿੰਟ ਆਪਣਾ ਹਿੱਸਾ ਦੇ ਚੁੱਕੀ ਹੈ । ਇਸ ਦੀ ਪਰਮਿਸ਼ਨ ਮਿਤੀ 17.5.1999 ਨੂੰ ਮਿਲੀ । ਪੁਜ਼ੇਸ਼ਨ ਆਫ ਲੈਂਡ, ਯੂਥ ਸਰਵਿਸਿਜ਼ ਡਿਪਾਰਟਮੈਂਟ ਤੋਂ ਮਿਤੀ 4 ਜੂਨ, 1999 ਵਿੱਚ ਲਈ । ਇਸ ਦੀ ਕੰਸਟ੍ਰਕਸ਼ਨ ਵਾਸਤੇ 81 ਲੱਖ ਇੱਕ ਹਜ਼ਾਰ ਰੁਪਿਆ ਗੌਰਮਿੰਟ ਆਫ ਇੰਡੀਆ ਨੇ 26 ਦਸੰਬਰ, 2000 ਵਿੱਚ ਸੈਂਕਸ਼ਨ ਕੀਤਾ । ਅਨਫਾਰਚੂਨੇਟਲੀ ਜਿਹੜੀ ਇਹ ਲੈਂਡ ਸੀ, process of demarcation of land allotted for the youth hostel took a long time and finally it was completed on 10th March, 2003. ਆਰਕੀਟੈਕਟ ਨੇ ਵੀ 3 ਅਗਸਤ, 2004 ਵਿੱਚ ਅਪਰੂਵ ਕੀਤਾ ਹੋਇਆ ਹੈ, 81 ਲੱਖ ਰੁਪਏ ਦੀ ਜਿਹੜੀ ਅਮਾਊਂਟ ਸੀ, ਉਸ ਵਿਚੋਂ 20 ਲੱਖ ਰੁਪਿਆ ਸੀ. ਪੀ. ਡਬਲਿਊ. ਡੀ. ਨੂੰ 26 ਅਕਤੂਬਰ, 2004 ਵਿੱਚ ਫਸਟ ਇੰਸਟਾਲਮੈਂਟ ਵਿੱਚ ਦਿੱਤਾ ਗਿਆ । Since the authorization to draw the funds was not made in the name of the Principal Accounts Officer, North Zone, New Delhi, funds were not withdrawn by CPWD and lapsed in the year 2004-05. ਹੁਣ ਗੌਰਮਿੰਟ ਆਫ ਇੰਡੀਆ ਨੂੰ ਦੁਬਾਰਾ ਰਿਕੁਐਸਟ ਭੇਜੀ ਹੈ। ਜਦੋਂ ਪੈਸਾ ਆਵੇਗਾ, ਕੰਮ ਸ਼ੁਰੂ ਕਰ ਦੇਵਾਂਗੇ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ ਜ਼ਮੀਨ ਵੀ ਲੈ ਲਈ, ਪੈਸੇ ਵੀ ਦੇ ਦਿੱਤੇ, ਮਹਿਕਮੇ ਨੇ ਲੈਪਸ ਵੀ

ਕਰ ਦਿੱਤੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਨੇ ਅਣਗਹਿਲੀ ਕੀਤੀ ਹੈ ਜਿਸ ਨਾਲ ਪੈਸੇ ਲੈਪਸ ਹੋਏ ਹਨ, ਕੀ ਇਹ ਇਨ੍ਹਾਂ ਦੇ ਖਿਲਾਫ ਕਾਰਵਾਈ ਕਰਨਗੇ ? ਹੁਣ ਤਾਂ ਲੋਕ ਨੀਂਹ ਪੱਥਰ ਵੀ ਚੁੱਕ ਕੇ ਲੈ ਗਏ ਹਨ। ਇਸ ਵਾਸਤੇ ਕੌਣ ਕੌਣ ਜਿੰਮੇਵਾਰ ਹਨ ? ਇਸ ਲਈ ਕੀ ਮੁੱਖ ਮੰਤਰੀ ਜੀ ਇਨਕੁਆਇਰੀ ਕਰਵਾਉਣਗੇ ਅਤੇ ਜਿਹੜੇ ਜ਼ਿੰਮੇਵਾਰ ਹਨ, ਉਨ੍ਹਾਂ ਦੇ ਖਿਲਾਫ ਇਹ ਕਾਰਵਾਈ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮੈਂ ਕਹਿ ਚੁੱਕਾ ਹਾਂ ਕਿ ਇਹ ਸਾਡੇ ਡਿਪਾਰਟਮੈਂਟ ਦੀ ਗਲਤੀ ਨਹੀਂ ਸੀ। ਇਹ ਗੌਰਮਿੰਟ ਆਫ ਇੰਡੀਆ ਦਾ ਜਿਹੜਾ ਪ੍ਰਿੰਸੀਪਲ ਅਕਾਊਂਟਸ ਅਫਸਰ ਸੀ.ਪੀ.ਡਬਲਿਊ.ਡੀ., ਨਾਰਥ ਜੋਨ ਹੈ, ਪੈਸਾ ਉਥੇ ਲੈਪਸ ਹੋ ਗਿਆ ਸੀ। ਉਨ੍ਹਾਂ ਨੇ ਚੈਕ ਗਲਤ ਬਣਾ ਦਿੱਤਾ ਸੀ। It has been re-asked for and once the money comes, we will send it. ਹੁਣ ਅਸੀਂ ਗੌਰਮਿੰਟ ਆਫ ਇੰਡੀਆ ਤੇ ਤਾਂ ਕੋਈ ਐਕਸ਼ਨ ਨਹੀਂ ਲੈ ਸਕਦੇ but we have certainly taken up the matter with the department. ਪੈਸੇ ਆਉਣਗੇ ਤਾਂ ਫਿਰ ਅਸੀਂ ਸ਼ੁਰੂ ਕਰ ਦੇਵਾਂਗੇ।

---------

## ਮਿਊਂਸਿਪਲ ਜ਼ਮੀਨ ਤੇ ਅਣ ਅਧਿਕਾਰਿਤ ਕਬਜ਼ਾ

***1673. ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੇਠੂਵਾਲ ਰਜਵਾਹੇ ਨਾਲ ਸਬੰਧਤ ਜ਼ਮੀਨ ਨੂੰ ਅਣ-ਅਧਿਕਾਰਿਤ ਕਬਜ਼ੇ ਤੋਂ ਕਦੋਂ ਤੱਕ ਖਾਲੀ ਕਰਵਾਉਣ ਅਤੇ ਮਿਊਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੂੰ ਤਬਦੀਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਰਾਜ ਮੰਤਰੀ, ਜੰਗਲਾਤ** (ਸ਼੍ਰੀ ਹੰਸ ਰਾਜ ਜੋਸਨ) : ਸ਼੍ਰੀ ਮਾਨ ਜੀ, ਨਜਾਇਜ਼ ਕਬਜ਼ੇ ਹੇਠ ਜ਼ਮੀਨ ਨੂੰ ਖਾਲੀ ਕਰਾਉਣ ਨੂੰ ਸਮਾਂ ਬੱਧ ਕਰਨਾ ਬਹੁਤ ਮੁਸ਼ਕਿਲ ਹੈ, ਕਿਉਂਕਿ ਇਹਨਾਂ ਕੇਸਾਂ ਦਾ ਮਾਨਯੋਗ ਕੋਰਟਾਂ ਦੁਆਰਾ ਫੈਸਲਾ ਕੀਤਾ ਜਾਂਦਾ ਹੈ। ਪੰਜਾਬ ਵਣ ਵਿਭਾਗ ਨੇ ਜੇਠੂਵਾਲ ਡਿਸਟਰੀਬਿਊਟਰੀ ਦੀ ਵਣ ਵਿਭਾਗ ਨਾਲ ਸਬੰਧਤ ਜ਼ਮੀਨ ਤੋਂ ਨਜਾਇਜ਼ ਕਬਜ਼ਾ ਹਟਾਉਣ ਲਈ ਕਾਨੂੰਨੀ ਕਾਰਵਾਈ ਸ਼ੁਰੂ ਕੀਤੀ ਹੋਈ ਹੈ। ਗੈਰ ਕਾਨੂੰਨੀ ਤੌਰ ਤੇ ਕਬਜ਼ਾ ਕਰਨ ਵਾਲਿਆਂ ਨੂੰ 38 ਕੇਸਾਂ ਵਿਚ ਵਣ ਸੁਰੱਖਿਆ ਐਕਟ 1980 ਅਧੀਨ ਨੋਟਿਸ ਦਿੱਤੇ ਜਾ ਚੁੱਕੇ ਹਨ ਅਤੇ 3 ਕੇਸ ਅਦਾਲਤ ਵਿਚ ਪੈਂਡਿੰਗ ਹਨ।

[ਰਾਜ ਮੰਤਰੀ, ਜੰਗਲਾਤ]

ਮਿਊਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੂੰ ਇਹ ਜ਼ਮੀਨ ਦੇਣ ਸਬੰਧੀ ਰਾਜ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜੇਠੂਵਾਲ ਡਿਸਟਰੀਬਿਊਟਰੀ ਨਾਲ ਸਬੰਧਤ ਵਣ ਵਿਭਾਗ ਦੀ ਜ਼ਮੀਨ ਦੀ ਡੀ-ਨੋਟੀਫਿਕੇਸ਼ਨ ਕਰਨ ਲਈ ਕੇਸ ਭਾਰਤ ਸਰਕਾਰ ਨੂੰ ਇਸ ਸ਼ਰਤ ਤੇ ਭੇਜਿਆ ਜਾਵੇਗਾ ਕਿ ਮਿਊਂਸਿਪਲ ਕਾਰਪੋਰੇਸ਼ਨ ਘੱਟ ਤੋਂ ਘੱਟ ਉਨੀ ਹੀ ਜ਼ਮੀਨ ਜੰਗਲਾਤ ਲਗਾਉਣ ਵਾਸਤੇ ਵਣ ਵਿਭਾਗ ਨੂੰ ਦੇਵੇਗੀ। ਮਿਊਂਸਿਪਲ ਕਾਰਪੋਰੇਸ਼ਨ ਅੰਮ੍ਰਿਤਸਰ, ਸਥਾਨਕ ਸਰਕਾਰ ਰਾਹੀਂ ਇੱਕ ਤਜ਼ਵੀਜ਼ ਵਣ ਵਿਭਾਗ ਨੂੰ ਇਹ ਜ਼ਮੀਨ ਗੈਰ ਵਣ ਵਰਤੋਂ ਲਈ ਤਬਦੀਲ ਕਰਨ ਲਈ ਸਰਕਾਰ ਦੇ ਉੱਕਤ ਫੈਸਲੇ ਅਨੁਸਾਰ ਵਣ ਸੁਰੱਖਿਆ ਐਕਟ 1980 ਅਧੀਨ ਮੰਜ਼ੂਰੀ ਵਾਸਤੇ ਭੇਜ ਸਕਦੀ ਹੈ। ਭਾਰਤ ਸਰਕਾਰ ਦਾ ਵਾਤਾਵਰਣ ਅਤੇ ਵਣ ਮੰਤਰਾਲਾ ਵਣ ਜ਼ਮੀਨ ਨੂੰ ਗੈਰ-ਵਣ ਪ੍ਰਯੋਗ ਲਈ ਤਬਦੀਲ ਕਰਨ ਲਈ ਉੱਚਿਤ ਅਥਾਰਿਟੀ ਹੈ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਾਡੀ ਰਿਕੁਐਸਟ ਤੇ ਕੁਝ ਜ਼ਮੀਨ ਨੇਚਰ ਅਵੇਅਰਨੈਸ ਪਾਰਕ ਵਾਸਤੇ ਕਾਰਪੋਰੇਸ਼ਨ ਨੂੰ ਟੈਂਪਰੇਰੀ ਤੌਰ ਤੇ ਦਿੱਤੀ ਹੈ। ਇਨ੍ਹਾਂ ਨੇ ਜਿਹੜਾ ਜਵਾਬ ਦਿੱਤਾ ਹੈ, ਉਸ ਵਿੱਚ ਕਿਹਾ ਹੈ ਕਿ ਅਸੀਂ ਭਾਰਤ ਸਰਕਾਰ ਕੋਲੋਂ ਪਰਮਿਸ਼ਨ ਲੈ ਰਹੇ ਹਾਂ ਪਰ ਉਨੀ ਦੇਰ ਤੱਕ ਤਾਂ ਇਹ ਜਗ੍ਹਾ ਕਵਰ ਹੋ ਜਾਵੇਗੀ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਇਨ੍ਹਾਂ ਨੇ ਪਹਿਲਾਂ ਕੁਝ ਜ਼ਮੀਨ ਕਾਰਪੋਰੇਸ਼ਨ ਨੂੰ ਟੈਂਪਰੇਰੀ ਤੌਰ ਤੇ ਨੇਚਰ ਅਵੇਅਰਨੈਸ ਪਾਰਕ ਬਣਾਉਣ ਵਾਸਤੇ ਦਿੱਤੀ ਹੈ, ਉਸੇ ਤਰ੍ਹਾਂ ਦੂਸਰਾ ਹਿੱਸਾ ਵੀ ਦੇ ਦੇਣ ਤਾਂ ਕਿ ਉਥੇ ਡਿਵੈਲਪਮੈਂਟ ਹੋ ਜਾਵੇ ਅਤੇ ਉਥੇ ਬੂਟੇ ਲਾਉਣ ਦਾ ਪਰਪਜ਼ ਸਾਲਵ ਹੋ ਜਾਵੇ।

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਜਿਹੜੇ ਲੋਕਾਂ ਨੇ ਕਬਜ਼ਾ ਕੀਤਾ ਹੋਇਆ ਹੈ, ਉਨ੍ਹਾਂ ਨੂੰ 38 ਨੋਟਿਸ ਦਿੱਤੇ ਹੋਏ ਹਨ। ਤਿੰਨ ਜਣਿਆਂ ਨੇ ਕੋਰਟ ਵਿੱਚ ਕੇਸ ਕੀਤੇ ਹੋਏ ਹਨ ਕਿ ਸਾਡੇ ਕੋਲੋਂ ਕਬਜ਼ਾ ਨਾ ਲਿਆ ਜਾਵੇ। ਜਦੋਂ ਸਾਡੇ ਕੋਲ ਜ਼ਮੀਨ ਖਾਲੀ ਹੋਵੇਗੀ, ਉਸ ਤੋਂ ਬਾਅਦ ਜਦੋਂ ਮਿਊਂਸਿਪਲ ਕਾਰਪੋਰੇਸ਼ਨ ਸਾਡੇ ਕਾਨੂੰਨ ਦੇ ਮੁਤਾਬਿਕ ਉਸ ਜ਼ਮੀਨ ਦੇ ਬਦਲੇ ਜੰਗਲ ਲਗਾ ਦੇਵੇਗੀ, ਤਾਂ ਅਸੀਂ ਇਹ ਜ਼ਮੀਨ ਪਰਮਾਨੈਂਟ ਤਬਦੀਲ ਕਰ ਦੇਵਾਂਗੇ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਸਪੀਕਰ ਸਾਹਿਬ, ਮੈਂ ਉਸ ਜਗ੍ਹਾ ਦੀ ਗੱਲ ਨਹੀਂ ਕਰਦਾ, ਜਿਸ ਜਗ੍ਹਾ ਤੇ ਲੋਕਾਂ ਨੇ ਕਬਜਾ ਕੀਤਾ ਹੋਇਆ ਹੈ। ਮੈਂ ਉਸ ਜਗ੍ਹਾ ਦੀ

ਗੱਲ ਕਰ ਰਿਹਾ ਹਾਂ, ਜਿਹੜੀ ਜਗ੍ਹਾ ਹਾਲੇ ਵੀ ਖਾਲੀ ਪਈ ਹੈ। ਜਿਵੇਂ ਅੱਗੇ ਨੇਚਰ ਅਵੇਅਰਨੈਸ ਪਾਰਕ ਵਾਸਤੇ ਖਾਲੀ ਜ਼ਮੀਨ ਟੈਂਪਰੇਰੀ ਤੌਰ ਤੇ ਕਾਰਪੋਰੇਸ਼ਨ ਨੂੰ ਦਿੱਤੀ ਹੈ, ਜੇ ਇਹ ਹੁਣ ਵੀ ਖਾਲੀ ਜ਼ਮੀਨ ਉਸੇ ਤਰ੍ਹਾਂ ਦੇ ਦੇਣ ਤਾਂ ਉਥੇ ਪਾਰਕ ਬਣ ਸਕਦਾ ਹੈ, ਗਰੀਨ ਬੈਲਟ ਬਣ ਸਕਦੀ ਹੈ।

**ਮਾਨਯੋਗ ਸਪੀਕਰ** : ਤੁਸੀਂ ਪੁੱਛੋ ਕਿ ਇਸ ਲਈ ਗੌਰ ਕਰਨਗੇ। ਤੁਸੀਂ ਪੁੱਛਿਆ ਤਾਂ ਹੈ ਹੀ ਨਹੀਂ।

**ਰਾਜ ਮੰਤਰੀ:** ਕੋਈ ਗੱਲ ਨਹੀਂ, ਅਸੀਂ ਦੇਖ ਲਵਾਂਗੇ।

---------

## ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਲਿਆਂਦੇ ਗਏ ਪਿੰਡ

*1707. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨਾਭਾ ਵਿਧਾਨ ਸਭਾ ਚੋਣ ਹਲਕੇ ਵਿਚ ਤਿੰਨ ਪਿੰਡਾਂ ਨੂੰ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਲਿਆਂਦਾ ਗਿਆ ਹੈ, ਜੇਕਰ ਅਜਿਹਾ ਹੋਵੇ, ਤਾਂ ਕੀ ਇਕ ਕਰੋੜ ਰੁਪਏ ਦੀ ਕੁੱਲ ਰਕਮ ਇਨ੍ਹਾਂ ਤਿੰਨ ਪਿੰਡਾਂ ਤੇ ਖਰਚ ਕੀਤੀ ਗਈ ਹੈ, ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ?

**ਸਰਦਾਰ ਲਾਲ ਸਿੰਘ** : ਸ਼੍ਰੀਮਾਨ ਜੀ, ਜੀ ਹਾਂ।

ਨਾਭਾ ਵਿਧਾਨ ਸਭਾ ਹਲਕੇ ਵਿੱਚ ਪੈਂਦੇ ਹੇਠ ਲਿਖੇ ਪਿੰਡਾਂ ਨੂੰ ਸੰਗਠਿਤ ਪੇਂਡੂ ਵਿਕਾਸ ਪ੍ਰੋਗਰਾਮ ਅਧੀਨ ਸ਼ਾਮਿਲ ਕੀਤਾ ਗਿਆ ਸੀ:-

1. ਮਲੇਵਾਲ।
2. ਰੋਹਟੀ ਮੌਰਾਂ।
3. ਪੇਧਾਂ

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਤੇ ਬਿਜਲੀ ਮੰਤਰੀ]

ਇਨ੍ਹਾਂ ਪਿੰਡਾਂ ਵਿੱਚ ਵਿਕਾਸ ਦੇ ਕੰਮਾਂ ਲਈ 77.45 ਲੱਖ ਰੁਪਏ ਜਾਰੀ ਕੀਤੇ ਜਾ ਚੁੱਕੇ ਹਨ ।

ਇਕ ਕਰੋੜ ਰੁਪਏ ਖਰਚ ਕਰਨ ਸਬੰਧੀ ਕੋਈ ਫੈਸਲਾ ਨਹੀਂ ਲਿਆ ਗਿਆ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਮੰਤਰੀ ਜੀ ਨੇ ਬਿਆਨ ਦਿੱਤਾ ਹੈ ਕਿ ਇੱਕ ਕਰੋੜ ਰੁਪਿਆ ਖਰਚਣ ਦੀ ਤਜਵੀਜ਼ ਨਹੀਂ ਹੈ ਜਦੋਂ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਆਪ ਜਾ ਕੇ ਪੇਧਾਂ ਪਿੰਡ ਵਿਖੇ ਸੂਬੇਦਾਰ ਕਰਤਾਰ ਸਿੰਘ ਦੇ ਭੋਗ ਤੇ ਅਨਾਊਂਸ ਕੀਤਾ ਸੀ ਕਿ ਕਨਸੋਲੀਡੇਟਿਡ ਰੂਰਲ ਡਿਵੈਲਪਮੇਂਟ ਪ੍ਰੋਗਰਾਮ ਅਧੀਨ ਹਰ ਪਿੰਡ ਨੂੰ ਇੱਕ ਇੱਕ ਕਰੋੜ ਰੁਪਿਆ ਦੇਵਾਂਗੇ। ਪੰਜਾਬ ਦੇ ਹਰ ਪਿੰਡ ਦਾ ਪੱਧਰ ਬਰਾਬਰ ਲਿਆਉਣ ਲਈ ਹਰ ਪਿੰਡ ਵਿੱਚ ਇੱਕ ਇੱਕ ਕਰੋੜ ਰੁਪਿਆ ਖਰਚਾਂਗੇ। ਪਰ ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਤਜਵੀਜ਼ ਨਹੀਂ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਏਨਾ ਜਾਣਨਾ ਚਾਹਾਂਗਾ ਕਿ ਕੀ ਇਹ ਪ੍ਰੋਗਰਾਮ ਤਾਮਿਲਨਾਡੂ ਪੈਟਰਨ ਤੇ ਬਣਾਇਆ ਗਿਆ ਹੈ ? ਦੂਜੇ ਜਿਹੜੇ ਕੰਮ ਅਧੂਰੇ ਪਏ ਹਨ, ਉਹ ਕਦੋਂ ਤੱਕ ਮੁਕੰਮਲ ਕਰ ਦਿੱਤੇ ਜਾਣਗੇ ਅਤੇ ਤੀਜਾ ਜਿਹੜਾ ਪੰਚਾਇਤੀ ਰਾਜਾਂ ਨੂੰ ਪੈਸੇ ਦਿੱਤੇ ਗਏ ਸਨ ਉਨ੍ਹਾਂ ਨੂੰ ਪੂਰੀ ਤੇ ਸਹੀ ਤਰੀਕੇ ਦੇ ਨਾਲ ਨਾ ਵਰਤੇ ਜਾਣ ਕਰਕੇ ਜਿਨ੍ਹਾਂ ਅਫ਼ਸਰਾਂ ਦੀ ਕਾਰਗੁਜ਼ਾਰੀ ਘੱਟ ਰਹੀ ਹੈ, ਕੀ ਉਨ੍ਹਾਂ ਦੇ ਖਿਲਾਫ਼ ਕਾਰਵਾਈ ਕਰਨਗੇ ?

ਮਾਨਯੋਗ ਸਪੀਕਰ : ਤਿੰਨ ਸਵਾਲ ਇਕੱਠੇ ਨਾ ਕਰੋ, ਇੱਕ ਸਵਾਲ ਕਰੋ ਕਿ ਇਕ ਕਰੋੜ ਰੁਪਿਆ ਦੇਣ ਬਾਰੇ ਕਿਹਾ ਸੀ ਜਦ ਕਿ ਦਿੱਤਾ ਨਹੀਂ ਗਿਆ ।

ਮੰਤਰੀ : ਸਪੀਕਰ ਸਾਹਿਬ, ਕੋਈ ਵੀ ਪ੍ਰੋਗਰਾਮ ਵਿਚ ਫੈਸਲਾ ਨਹੀਂ ਹੋਇਆ ਕਿ ਹਰ ਇੱਕ ਪਿੰਡ ਨੂੰ ਇੱਕ ਕਰੋੜ ਰੁਪਿਆ ਦਿੱਤਾ ਜਾਵੇਗਾ । ਹਰ ਬਲਾਕ ਵਿਚ 70 ਲੱਖ ਰੁਪਏ ਖਰਚਣ ਦਾ ਫੈਸਲਾ ਕੀਤਾ ਗਿਆ ਸੀ ਔਰ 140 ਬਲਾਕਾਂ ਦੇ ਵਿੱਚ 70 ਲੱਖ ਰੁਪਏ ਦੇ ਹਿਸਾਬ ਨਾਲ 98 ਕਰੋੜ ਰੁਪਿਆ ਬਰਾਬਰ ਸਾਰਿਆਂ ਨੂੰ ਰਿਲੀਜ਼ ਕੀਤਾ ਗਿਆ ਸੀ ਅਤੇ ਇਹ ਪੂਰੀ ਸਾਰੇ ਪਟਿਆਲੇ ਜ਼ਿਲ੍ਹੇ ਦੀ ਲਿਸਟ ਹੈ ਜਿਸ ਦੇ ਵਿੱਚ 18 ਪਿੰਡਾਂ ਨੂੰ 4.56 ਕਰੋੜ ਰੁਪਿਆ ਦਿੱਤਾ ਗਿਆ ਹੈ ਅਤੇ ਮੇਰੇ ਹਿਸਾਬ ਨਾਲ ਇਨ੍ਹਾਂ ਦੇ ਤਿੰਨੋਂ ਪਿੰਡਾਂ ਨੂੰ ਪੌਣੇ ਅੱਠ ਲੱਖ ਰੁਪਿਆ ਜ਼ਿਆਦਾ ਦਿੱਤਾ ਗਿਆ ਹੈ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਤਾਂ ਮਿਹਰਬਾਨ ਹਨ ਜਿਨ੍ਹਾਂ ਨੇ 8 ਲੱਖ ਰੁਪਿਆ ਜ਼ਿਆਦਾ ਦਿੱਤਾ ਹੈ । ਲੇਕਿਨ ਮੈਂ, ਮੰਤਰੀ ਜੀ ਤੋਂ ਇਤਨਾ ਜਾਣਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਤਾਮਿਲਨਾਡੂ ਸਰਕਾਰ ਨੇ ਕੰਸੌਲੀਡੇਟਿਡ ਰੂਰਲ ਡਿਵੈਲਪਮੈਂਟ ਪ੍ਰੋਗਰਾਮ ਬਣਾਇਆ ਹੈ ਅਤੇ ਉਸ ਦੇ ਵਿਚ 54 ਤਜਵੀਜ਼ਾਂ ਹਨ ਜਿਸ ਦੇ ਤਹਿਤ ਪੈਸਾ ਲਗਾਇਆ ਜਾਂਦਾ ਹੈ । ਦੂਜੀ ਗੱਲ ਮੈਂ ਏਨੀ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਜਿਹੜਾ ਪੰਚਾਇਤੀ ਰਾਜ ਅਫਸਰਾਂ ਵਲੋਂ ਕੰਮ ਕੀਤਾ ਗਿਆ ਹੈ, ਕੀ ਉਨ੍ਹਾਂ ਦੀ ਕਾਰਗੁਜ਼ਾਰੀ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਵੇਗਾ ?

**ਮੰਤਰੀ :** ਜਿਹੜਾ ਇਹ ਪ੍ਰੋਗਰਾਮ ਹੈ ਇਹ ਸਾਲ 2003 ਦੌਰਾਨ ਦੂਜੇ ਰਾਜ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਤੇ ਪੰਜਾਬ ਸਟੇਟ ਦਾ ਪ੍ਰੋਗਰਾਮ ਹੈ ਅਤੇ ਉਸ ਦੇ ਤਹਿਤ ਇਹ ਪੈਸਾ ਵੰਡਿਆ ਗਿਆ ਹੈ । ਜਿਥੋਂ ਤੱਕ ਕੋਈ ਅਣਗਹਿਲੀ ਹੋਈ ਹੈ ਜਾਂ ਕੋਈ ਕੰਮ ਠੀਕ ਨਹੀਂ ਹੋਇਆ ਉਸ ਦੇ ਬਾਰੇ ਸਪੈਸੇਫਿਕ ਮੈਨੂੰ ਲਿਖ ਕੇ ਦੇ ਦੇਣ, ਜੇਕਰ ਬਣਦੀ ਹੋਵੇਗੀ ਤਾਂ ਜ਼ਰੂਰ ਕਾਰਵਾਈ ਕਰਾਂਗੇ ।

--------

## ਅੱਪਰ-ਬਾਰੀ-ਦੋਆਬ ਕੈਨਾਲ ਅਤੇ ਹੋਰ ਸੂਇਆਂ ਤੇ ਨਵੇਂ ਪੁਲਾਂ ਦੀ ਉਸਾਰੀ

***1677. ਕੈਪਟਨ [illegible]ਬੀਰ ਸਿੰਘ ਬਾਠ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੱਪਰ-[illegible]-ਦੋਆਬ ਕੈਨਾਲ ਤੇ ਤਿੱਬੜੀ ਪੁਲ ਅਤੇ ਜ਼ਿਲ੍ਹਾ ਗੁਰਦਾਸਪੁਰ ਵਿੱਚ ਪਿੰਡ ਚੌਧਰੀਵਾਲ ਵਿਖੇ ਟਾਂਗਰਾ ਅਤੇ ਉਧਨਵਾਲ ਸੂਇਆਂ ਤੇ ਬਣੇ ਪੁਲਾਂ ਦੀ ਮਿਆਦ ਪੂਰੀ ਹੋ ਚੁੱਕੀ [illegible], ਜੇਕਰ ਅਜਿਹਾ ਹੋਵੇ, ਇਨ੍ਹਾਂ ਦੀ ਥਾਂ ਤੇ ਨਵੇਂ ਪੁਲ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ :** ਹਾਂ ਜੀ, ਯੂ.ਬੀ.ਡੀ.ਸੀ. ਤੇ ਤਿੱਬੜੀ ਪੁਲ ਅਤੇ ਪਿੰਡ ਚੌਧਰੀਵਾਲ ਨਜ਼ਦੀਕ ਟਾਂਗਰਾ ਰਜਬਾਹਾ ਦਾ ਪੁਲ ਆਪਣੀ ਮਿਆਦ ਪੂਰੀ ਕਰ ਚੁੱਕੇ ਹਨ ।

ਕਸੂਰ ਬ੍ਰਾਂਚ ਅੱਪਰ ਨਹਿਰ (ਯੂ.ਬੀ.ਡੀ.ਸੀ.ਸਿਸਟਮ) ਦੇ ਤਿੱਬੜੀ ਹੈਡ ਤੇ ਨਵੇਂ ਪਲ ਦੀ ਉਸਾਰੀ ਮਹਿਕਮਾ ਇਮਾਰਤਾਂ ਅਤੇ ਸੜਕਾਂ (ਬੀ.ਐਂਡ ਆਰ.) ਵਲੋਂ

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਤੇ ਬਿਜਲੀ ਮੰਤਰੀ]
ਕੀਤੀ ਜਾ ਰਹੀ ਹੈ ਅਤੇ ਸਬੰਧਤ ਵਿਭਾਗ ਵਲੋਂ ਇਸ ਨੂੰ ਅਕਤੂਬਰ, 2006 ਤੱਕ ਮੁਕੰਮਲ ਕਰਨ ਦਾ ਟੀਚਾ ਹੈ।

ਪਿੰਡ ਚੌਧਰੀਵਾਲ ਨਜ਼ਦੀਕ ਟਾਂਗਰਾ ਰਜਬਾਹੇ ਤੇ ਨਵੇਂ ਪੁਲ ਦੀ ਉਸਾਰੀ ਪੰਜਾਬ ਮੰਡੀ ਬੋਰਡ ਵਲੋਂ ਕੀਤੀ ਜਾ ਰਹੀ ਹੈ ਅਤੇ ਬੋਰਡ ਵਲੋਂ ਇਸ ਨੂੰ ਬੰਦੀ ਪ੍ਰਾਪਤ ਹੋਣ ਤੇ ਤਿੰਨ ਮਹੀਨੇ ਵਿਚ ਮੁਕੰਮਲ ਕਰ ਲਏ ਜਾਣ ਦਾ ਪ੍ਰੋਗਰਾਮ ਹੈ।

ਯੂ.ਬੀ.ਡੀ.ਸੀ. ਸਿਸਟਮ ਵਿਚ ਪਿੰਡ ਚੌਧਰੀਵਾਲ ਨਜ਼ਦੀਕ ਕੋਈ ਉਧਨਵਾਲ ਮਾਈਨਰ ਨਹੀਂ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹਾਂਗਾ ਕਿ ਜਿਹੜਾ ਤਿੱਬੜੀ ਪੁਲ ਹੈ ਕੀ ਉਸ ਦੇ ਉਤੇ ਕੰਮ ਸ਼ੁਰੂ ਕਰ ਦਿੱਤਾ ਹੈ ਅਤੇ ਦੂਜਾ ਮੈਂ, ਬਰੀਫ ਵਿਚ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਜੋ ਮੰਤਰੀ ਜੀ ਨੇ ਹੁਕਮ ਕੀਤਾ ਹੈ ਕਿ ਤਿੰਨ ਮਹੀਨੇ ਦੀ ਪਾਣੀ ਦੀ ਬੰਦੀ ਤੋਂ ਬਾਅਦ ਪੁਲ ਦੀ ਉਸਾਰੀ ਸ਼ੁਰੂ ਹੋ ਜਾਵੇਗੀ, ਸਰ, ਆਫ਼ ਸੀਜ਼ਨ ਨੂੰ ਤਾਂ ਚਾਰ ਮਹੀਨੇ ਬੀਤ ਗਏ ਹਨ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਠੀਕ ਬਰੀਫ ਨਹੀਂ ਕੀਤਾ ਗਿਆ। ਚਾਰ ਮਹੀਨੇ ਤਾਂ ਆਫ਼ ਸੀਜ਼ਨ ਨੂੰ ਬੀਤ ਚੁੱਕੇ ਹਨ, ਹੁਣ ਉਥੇ ਕਦੋਂ ਤੱਕ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ?

**ਮੰਤਰੀ** : ਇਹ ਸੀਜ਼ਨ ਤਾਂ ਆਫ਼ ਹੋਣਾ ਹੈ ਜੀ ਅਤੇ ਕਣਕ ਦੇ ਲਈ ਪਾਣੀ ਆ ਰਿਹਾ ਹੈ ਅਤੇ ਇਸ ਦੌਰਾਨ ਅਸੀਂ ਬੰਦੀ ਲੈ ਕੇ ਇਸ ਦੀ ਮਨਜ਼ੂਰੀ ਦੇ ਦਿਆਂਗੇ ਕਿਉਂਕਿ ਇਹ ਮਹਿਕਮਾ ਵੀ ਮੇਰੇ ਕੋਲ ਹੀ ਹੈ ਅਤੇ ਇਹ ਵੀ ਦੱਸਿਆ ਗਿਆ ਹੈ ਕਿ ਤਿੰਨ ਮਹੀਨੇ ਦੀ ਬੰਦੀ ਤੋਂ ਬਾਅਦ ਕੰਮ ਮੁਕੰਮਲ ਕਰ ਲਿਆ ਜਾਵੇਗਾ ਅਤੇ ਜਿਥੋਂ ਤੀਕਰ ਦੂਜੇ ਪੁਲ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਇਹ ਮੈਂ ਦਸ ਦਿੱਤਾ ਹੈ ਕਿ ਅਕਤੂਬਰ, 2006 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਸਾਡੇ ਯੂ.ਬੀ.ਡੀ.ਸੀ. ਸਿਸਟਮ ਹੋਰ ਹੈ। ਸਾਡੇ ਤਾਂ ਅਕਤੂਬਰ ਮਹੀਨੇ ਦੇ ਵਿੱਚ ਬੰਦ ਹੋ ਚੁੱਕਿਆ ਹੈ। ਪਟਿਆਲਾ ਵਿਖੇ ਸਿਸਟਮ ਹੋਰ ਹੋਵੇਗਾ। ਸਾਡੇ ਗੁਰਦਾਸਪੁਰ ਵਿਚ ਤਾਂ ਅਕਤੂਬਰ ਨਵੰਬਰ ਦੇ ਵਿੱਚ, ਚਾਰ ਮਹੀਨੇ ਪਾਣੀ ਬੰਦ ਹੋਇਆਂ ਨੂੰ ਹੋ ਗਏ ਹਨ। ਕਿਰਪਾ ਕਰਕੇ

ਇਸ ਨੂੰ ਚੈਕ ਕਰਵਾਇਆ ਜਾਵੇ ਅਤੇ ਕ੍ਰਿਪਾ ਸਹਿਤ ਉਸਾਰੂ ਢੰਗ ਨਾਲ ਇਸ ਦੇ ਬਾਰੇ ਕਾਰਵਾਈ ਕਰੋ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਚੈਕ ਕਰਨ ਵਾਸਤੇ ਕਿਹਾ ਹੈ, ਚੈਕ ਕਰਕੇ ਜੋ ਵੀ ਪ੍ਰਾਬਲਮ ਹੋਵੇਗੀ ਉਸ ਨੂੰ ਸੋਲਵ ਕਰਵਾ ਦਿਆਂਗੇ।

---------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1662***

ਮਾਨਯੋਗ ਸਪੀਕਰ : ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1662 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਅਲਾਓ ਕਰ ਦਿੱਤੀ ਗਈ ਹੈ । ਨੈਕਸਟ ਕੁਐਸਚਨ, ਸ਼੍ਰੀ ਦੇਸ ਰਾਜ ਧੁੱਗਾ ਜੀ।

---------

**ਕਾਜ਼ਵੇਅ ਦੀ ਉਸਾਰੀ**

***1688. ਸ਼੍ਰੀ ਦੇਸ ਰਾਜ ਧੁੱਗਾ :** ਕੀ ਲੋਕ ਕਾਰਜ ( ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਕੁਝ ਕਾਜ਼ਵੇਅ ਦੀ ਉਸਾਰੀ ਕੀਤੀ ਜਾਣੀ ਹੈ ।

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਲੋਕਾਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਦੇ ਮੱਦੇਨਜ਼ਰ ਕਾਜ਼ਵੇਅ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

---

*For Starred Question No. 1662 and reply thereto, please see Appendix to this Debates.

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ੳ) ਹਾਂ ਜੀ, ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਪੈਂਦੀਆਂ ਸੜਕਾਂ ਨੂੰ ਸਦਾ-ਬਹਾਰ ਬਣਾਉਣ ਲਈ ਕੁੱਝ ਖੱਡਾਂ/ਚੋਆਂ ਤੇ ਕਾਜ਼ਵੇਅ ਅਤੇ ਪੁਲ/ਪੁਲੀਆਂ ਬਣਾਏ ਜਾਣੇ ਬਾਕੀ ਹਨ ।

(ਅ) ਰਾਸ਼ਟਰੀ ਸਮ ਵਿਕਾਸ ਯੋਜਨਾ ਅਧੀਨ ਇਕ ਵਿਆਪਕ ਯੋਜਨਾ ਤਿਆਰ ਕੀਤੀ ਗਈ ਸੀ ਜਿਸਦੀ ਪ੍ਰਵਾਨਗੀ ਪਲੈਨਿੰਗ ਕਮਿਸ਼ਨ, ਆਫ਼ ਇੰਡੀਆ/ /ਪਲੈਨਿੰਗ ਵਿਭਾਗ, ਪੰਜਾਬ ਤੋਂ ਪ੍ਰਾਪਤ ਹੋ ਗਈ ਹੈ। ਫੰਡ ਪ੍ਰਾਪਤ ਹੋਣ ਤੇ ਕੰਮ ਤੁਰੰਤ ਹੱਥ ਵਿਚ ਲੈ ਲਿਆ ਜਾਵੇਗਾ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਕਾਜ਼ਵੇਅ ਹਨ, ਇਹ ਨਾ ਹੋਣ ਕਾਰਨ ਲੋਕ ਬਹੁਤ ਪ੍ਰਭਾਵਿਤ ਹੁੰਦੇ ਹਨ। ਕੀ ਇਨ੍ਹਾਂ ਦੀ ਉਸਾਰੀ ਨੂੰ ਪਹਿਲ ਦਿੱਤੀ ਜਾਵੇਗੀ।

**ਮੰਤਰੀ** : 100 ਫੀਸਦੀ ਦਿੱਤੀ ਜਾਵੇਗੀ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਅਤੇ ਇਨ੍ਹਾਂ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਹੁਸ਼ਿਆਰਪੁਰ ਵਿਚ, ਤੁਹਾਨੂੰ ਪਤਾ ਹੈ, ਸਪੀਕਰ ਸਾਹਿਬ, ਤੁਹਾਡਾ ਇਲਾਕਾ ਹੈ, ਬਹੁਤ ਸਾਰੇ ਇਹੋ ਜਿਹੇ ਕਾਜ਼ਵੇਅ ਹਨ, ਜੋ ਬਣਨ ਵਾਲੇ ਸੀ। ਟੋਟਲ 551 ਸਾਰੇ ਜ਼ਿਲ੍ਹੇ ਵਿਚ ਬਣਨ ਵਾਲੇ ਸੀ, ਜਿਨ੍ਹਾਂ ਵਿਚੋਂ 435 ਮੁਕੰਮਲ ਕਰ ਦਿਤੇ ਗਏ ਹਨ। ਇਸ ਤੋਂ ਇਲਾਵਾ 1997-98 ਵਿਚ 41 ਅਤੇ 1999-2000, 2000-01 ਵਿਚ 5 ਹੋਰ ਤਿਆਰ ਕਰ ਦਿੱਤੇ ਹਨ। 63 ਰਹਿ ਗਏ ਹਨ। ਇਨ੍ਹਾਂ ਦੀ ਮਨਜ਼ੂਰੀ ਪਲਾਨਿੰਗ ਕਮਿਸ਼ਨ ਆਫ਼ ਇੰਡੀਆ ਨੇ ਦੇ ਦਿਤੀ ਹੈ । ਤੁਹਾਨੂੰ ਪਤਾ ਹੈ, ਸਪੀਕਰ ਸਾਹਿਬ, ਕਿ ਪਲਾਨਿੰਗ ਕਮਿਸ਼ਨ ਆਫ਼ ਇੰਡੀਆ ਨੇ ਸਾਰੇ ਹਿੰਦੁਸਤਾਨ ਵਿਚੋਂ 150 ਜ਼ਿਲ੍ਹੇ ਚੁਣੇ ਹਨ ਜਿਨ੍ਹਾਂ ਵਿਚ ਹੁਸ਼ਿਆਰਪੁਰ ਇਕ ਜ਼ਿਲ੍ਹਾ ਹੈ ਜਿਸ ਨੂੰ ਉਨ੍ਹਾਂ ਨੇ ਆਲ ਰਾਊਂਡ ਡਿਵੈਲਪਮੈਂਟ ਵਾਸਤੇ ਚੁਣਿਆ ਹੈ। ਇਸ ਵਿਚ 6.91 ਕਰੋੜ ਰੁਪਿਆ ਮੰਗਿਆ ਗਿਆ ਹੈ। ਧੁੱਗਾ ਸਾਹਿਬ ਦੇ ਇਲਾਕੇ ਵਿਚ 13 ਚੋਅ ਹਨ ਤੇ ਜਿਨ੍ਹਾਂ'ਤੇ 1 ਕਰੋੜ 15 ਲੱਖ ਰੁਪਿਆ ਲੱਗਣਾ ਹੈ। ਪੈਸੇ ਆਉਂਦਿਆਂ ਹੀ ਮੋਸਟ ਪ੍ਰੋਬੇਬਲੀ ਇਸ ਸਾਲ ਥਰੂ ਆਊਟ ਸਾਰੇ ਜ਼ਿਲ੍ਹੇ ਵਿਚ ਇਹ ਕੰਮ ਮੁਕੰਮਲ ਕਰ ਦਿਆਂਗੇ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਇਹ ਜਿਹੜੇ ਫੰਡ ਹਨ, ਇਹ ਕਦੋਂ ਤੱਕ ਆਉਣ ਦੀ ਸੰਭਾਵਨਾ ਹੈ ? ਇਸ ਨੂੰ ਕਿੰਨਾ ਸਮਾਂ ਲੱਗੇਗਾ ?

**ਮੰਤਰੀ** : ਇਹ ਬਿਲਕੁਲ ਰਸਤੇ ਵਿਚ ਹਨ । (ਹਾਸਾ) ਕਿਉਂਕਿ ਉਥੋਂ ਮਨਜ਼ੂਰੀ ਮਿਲ ਚੁੱਕੀ ਹੈ। ਜਲਦੀ ਹੀ ਇਹ ਕੰਮ ਸ਼ੁਰੂ ਕਰ ਦੇਣਾ ਹੈ । ਅਸੀਂ ਧੁੱਗਾ ਸਾਹਿਬ ਦਾ ਧਿਆਨ ਰੱਖਦੇ ਹਾਂ । ਇਸ ਬਾਰੇ ਇਹ ਬਿਲਕੁਲ ਫਿਕਰ ਨਾ ਕਰਨ ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਜਾਨਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਕਹਿੰਦੇ ਹਨ ਕਿ ਧੁੱਗਾ ਸਾਹਿਬ ਦਾ ਖਿਆਲ ਰੱਖਦੇ ਹਾਂ । 20-20 ਕਿਲੋਮੀਟਰ ਸੜਕਾਂ ਵਿਚੋਂ ਇਕ ਦੀ ਵੀ ਰਿਕੁਮੈਂਡੇਸ਼ਨ ਨਹੀਂ ਕੀਤੀ ਤੇ ਫੇਰ ਇਹ ਕਹਿੰਦੇ ਹਨ ਕਿ ਅਸੀਂ ਖਿਆਲ ਰੱਖਦੇ ਹਾਂ। ਇਹ ਜਿਹੜੀ ਕਾਜ਼ਵੇਆਂ ਵਾਸਤੇ ਗੱਲ ਕੀਤੀ ਹੈ ਕਿ ਇਹ ਕੋਈ ਪੁਲੀਟੀਕਲ ਗੱਲ ਨਹੀਂ ਹੈ। ਇਸ ਨੂੰ ਮਿੱਲਾਂ ਲੱਗਦੀਆਂ ਹਨ ਤੇ ਲੋਕ ਉਥੋਂ ਟਰਾਲੀਆਂ ਲੈ ਕੇ ਲੰਘਦੇ ਹਨ। 50-50 ਪਿੰਡ ਇਸ ਨਾਲ ਪ੍ਰਭਾਵਿਤ ਹਨ। ਕੀ ਇਹ ਇਨ੍ਹਾਂ ਨੂੰ ਪਹਿਲ ਦੇਣਗੇ ?

**ਮੰਤਰੀ** : ਮੈਂ 100 ਫੀਸਦੀ ਯਕੀਨ ਦਿਵਾਉਂਦਾ ਹਾਂ ਕਿ ਇਨ੍ਹਾਂ ਨੂੰ 100% ਮੁਕੰਮਲ ਕਰਾਂਗੇ। ਅਸੀਂ ਇਨ੍ਹਾਂ ਦਾ ਪੂਰਾ ਧਿਆਨ ਰੱਖਦੇ ਹਾਂ। ਸਵੇਰੇ ਇਕ ਸਲਿੱਪ ਇਨ੍ਹਾਂ ਦੀ ਮੇਰੇ ਕੋਲ ਡੇਢ ਕਿਲੋਮੀਟਰ ਸੜਕ ਦੀ ਆਈ ਹੈ। ਜੇ ਧਿਆਨ ਨਾ ਰੱਖਦੇ ਤਾਂ ਇਹ ਸਲਿੱਪ ਨਾ ਘੱਲਦੇ।

**ਸ਼੍ਰੀ ਦੇਸ ਰਾਜ ਧੁੱਗਾ** : ** ** **

**ਮਾਨਯੋਗ ਸਪੀਕਰ** : ਜੋ ਧੁੱਗਾ ਸਾਹਿਬ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ।

------

**ਜ਼ੀਰਕਪੁਰ ਵਿਖੇ ਸਥਾਪਿਤ ਕੀਤਾ ਜਾ ਰਿਹਾ ਸ਼ਹਿਰੀ ਮਿਲਖ**

***1640 ਕੈਪਟਨ ਕੰਵਲਜੀਤ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ੀਰਕਪੁਰ ਵਿਖੇ ਸਥਾਪਿਤ ਕੀਤੇ ਜਾ ਰਹੇ ਸ਼ਹਿਰੀ ਮਿਲਖ ਲਈ ਪਿੰਡਾਂ ਦੀ ਪ੍ਰਾਪਤ ਕੀਤੀ ਜਾ ਰਹੀ ਜ਼ਮੀਨ ਲਈ ਮੁਆਵਜ਼ੇ ਦੀ ਨਿਸ਼ਚਿਤ ਕੀਤੀ ਗਈ ਦਰ ਕੀ ਹੈ?

---

*Not recorded as ordered by the Chair.

**Shri Raghunath Sahai Puri :** The rate of compensation for the land being acquired for setting up of an Urban Estate at Zirakpur has not been finalized so far.

**ਕੈਪਟਨ ਕੰਵਲਜੀਤ ਸਿੰਘ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਆਪ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਡਿਸਟ੍ਰਿਕਟ ਲੈਂਡ ਇਕੁਜਿਸ਼ਨ ਤੇ ਪ੍ਰਾਈਸ ਫਿਕਸੇਸ਼ਨ ਕਮੇਟੀ ਨੇ ਸਰਕਾਰ ਨੂੰ ਕੀਮਤਾਂ ਸਬੰਧੀ ਕੋਈ ਸਿਫਾਰਸ਼ ਕੀਤੀ ਹੈ ਅਤੇ ਕੀ ਉਸ ਕਮੇਟੀ ਨੇ ਹਲਕੇ ਦੇ ਵਿਧਾਇਕ ਨੂੰ ਵਿਸ਼ਵਾਸ ਵਿਚ ਲਿਆ ਹੈ ?

**ਮੰਤਰੀ :** ਡਿਸਟ੍ਰਿਕਟ ਪ੍ਰਾਈਸ ਫਿਕਸੇਸ਼ਨ ਕਮੇਟੀ ਦੀ ਮੀਟਿੰਗ ਹੋਈ ਹੈ। ਉਸ ਵਿਚ ਮਾਨਯੋਗ ਐਮ.ਐਲ.ਏ. ਸਾਹਿਬ ਮੈਂਬਰ ਹੁੰਦੇ ਹਨ ਅਤੇ ਡੀ.ਸੀ. ਦੀ ਚੇਅਰਮੈਨਸ਼ਿਪ ਵਿਚ ਐਮ.ਐਲ.ਏ. ਨੂੰ ਬੁਲਾਇਆ ਜਾਂਦਾ ਹੈ। ਡਿਸਟ੍ਰਿਕਟ ਲੈਵਲ ਤੇ ਪ੍ਰਾਈਸਿਜ਼ ਫਿਕਸ ਹੋਈਆਂ ਹਨ। ਜਿਸ ਵਿਚ ਸਿੰਘਪੁਰਾ 14 ਲੱਖ, ਰਾਮਪੁਰ ਭੁੱਡਾ 12 ਲੱਖ ਅਤੇ ਨਾਗਲਾ 10 ਲੱਖ ਅਤੇ ਸੋਲੇਸ਼ੀਅਮ ਵਗੈਰਾ ਪਾ ਕੇ ਸਿੰਘਪੁਰਾ 21 ਲੱਖ, ਰਾਮਪੁਰ ਭੁੱਡਾ 18 ਲੱਖ ਅਤੇ ਨਾਗਲਾ 15 ਲੱਖ ਹੈ। ਜਿਹੜੇ ਪਿੰਡ ਨੈਸ਼ਨਲ ਹਾਈਵੇਅ ਤੇ ਹਨ ਉਨ੍ਹਾਂ ਦਾ 50% ਰੇਟ ਵਧਾਇਆ ਜਾਵੇਗਾ। ਦੂਜੀਆਂ ਛੋਟੀਆਂ ਰੋਡਜ਼ ਤੇ 25% ਰੇਟ ਵਧਾਇਆ ਜਾਵੇਗਾ।

**ਕੈਪਟਨ ਕੰਵਲਜੀਤ ਸਿੰਘ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਕਿ ਕੀ ਇਨ੍ਹਾਂ ਨੇ ਹਲਕੇ ਦੇ ਵਿਧਾਇਕ ਨਾਲ ਕੋਈ ਕੰਸਲਟੇਸ਼ਨ ਕੀਤੀ ਹੈ ਕਿ ਨਹੀਂ?

**ਮਾਨਯੋਗ ਸਪੀਕਰ :** ਤੁਸੀਂ ਮੀਟਿੰਗ ਵਿਚ ਨਹੀਂ ਗਏ ?

**ਕੈਪਟਨ ਕੰਵਲਜੀਤ ਸਿੰਘ :** ਮੈਨੂੰ ਨੋਟਿਸ ਨਹੀਂ ਦਿੱਤਾ ਗਿਆ। ਮੈਂ ਸਵਾਲ ਇਹ ਕਰਨਾ ਹੈ, ਸਪੀਕਰ ਸਾਹਿਬ, ਕਿ ਪੁੱਡਾ ਨੇ ਜਿਹੜੀ ਪ੍ਰਾਈਸ ਫਿਕਸੇਸ਼ਨ ਕੀਤੀ ਹੈ ਇਸ ਬਾਰੇ ਕੀ ਸਰਕਾਰ ਨੂੰ ਲਿਖਿਆ ਹੈ ਕਿ ਅਸੀਂ ਜ਼ਿਆਦਾ ਦੇ ਨਹੀਂ ਸਕਦੇ । ਸਪੀਕਰ ਸਾਹਿਬ, ਨਾਲ ਹੀ ਇਹ ਵੀ ਪੁੱਛਾਂਗਾ ਕਿ ਇਹ ਮੈਂ ਦਿਖਾ ਰਿਹਾ ਹਾਂ, ਇਹ ਰਜਿਸਟਰੀ ਹੈ। ਜਿਹੜੀ ਕਿਸਾਨਾਂ ਦੀ ਜ਼ਮੀਨ ਸਾਢੇ 3-3 ਕਰੋੜ ਰੁਪਏ ਏਕੜ ਵਿਕਦੀ ਹੈ ਉਸ ਦੇ ਅੱਜ ਪੰਜਾਬ ਸਰਕਾਰ 14 ਲੱਖ ਰੁਪਏ ਕਿਉਂ ਦਿੰਦੀ ਹੈ, ਮੈਨੂੰ ਇਹ ਇਸ ਦਾ ਜਵਾਬ ਦੇਣ?

**ਮੰਤਰੀ** : ਸਪੀਕਰ ਸਾਹਿਬ, ਕੰਪਨਸੇਸ਼ਨ ਦਾ ਕੇਸ ਗੌਰਮਿੰਟ ਲੈਵਲ ਤੇ ਪੈਂਡਿੰਗ ਪਿਆ ਹੋਇਆ ਹੈ ਅਤੇ ਇਸ ਤੇ ਅਸੀਂ ਰੀਜ਼ਨੇਬਲ ਫੈਸਲਾ ਕਰਾਂਗੇ। ਜਿਹੜਾ ਇਨ੍ਹਾਂ ਦਾ ਸਵਾਲ ਸੀ ਉਸ ਦਾ ਮੈਂ ਜਵਾਬ ਦੇ ਦਿੱਤਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਦਾ ਇਕ ਫੈਸਲਾ ਇਸ ਸਬੰਧੀ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਸਰਕਾਰ ਨੇ ਕੀਤਾ ਸੀ ਕਿ ਜਦੋਂ ਵੀ ਸਰਕਾਰ ਕਿਸੇ ਦੀ ਜ਼ਮੀਨ ਐਕਵਾਇਰ ਕਰੇਗੀ ਤਾਂ 3-4 ਚੀਜ਼ਾਂ ਦਾ ਧਿਆਨ ਜ਼ਰੂਰ ਕਰੇਗੀ। ਇਹ 3-4 ਚੀਜ਼ਾਂ ਕਿਹੜੀਆਂ ਸਨ, ਇਕ ਮਾਰਕਿਟ ਵੈਲਿਊ ਵੇਖੀ ਜਾਵੇਗੀ, ਦੂਜਾ ਸਬੰਧਤ ਏਰੀਆ ਦੇ ਐਮ.ਐਲ.ਏਜ਼ ਨੂੰ ਕੰਸਲਟ ਕੀਤਾ ਜਾਵੇਗਾ ਅਤੇ ਨਾਲ ਪਿੰਡ ਦੇ ਸਰਪੰਚ ਨੂੰ ਕੰਸਲਟ ਕੀਤਾ ਜਾਵੇਗਾ ਜਾਂ ਮਿਊਂਸਿਪਲ ਏਰੀਆ ਦੇ ਮੈਂਬਰ ਨੂੰ ਕੰਸਲਟ ਕੀਤਾ ਜਾਵੇਗਾ ਅਤੇ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਵਿਚ ਫੈਸਲਾ ਹੋਵੇਗਾ। ਇਹ ਟੀਮ ਫੈਸਲਾ ਕਰਦੀ ਹੈ । ਇਸ ਤੋਂ ਇਲਾਵਾ 30% ਉਜਾੜਾ ਅਲਾਊਂਸ ਦਿੱਤਾ ਜਾਂਦਾ ਹੈ। ਕੀ ਸਰਕਾਰ ਇਨ੍ਹਾਂ ਸਾਰੀਆਂ ਕੰਡੀਸ਼ਨਜ਼ ਨੂੰ ਐਕਵਾਇਰ ਕਰਨ ਵੇਲੇ ਫਾਲੋ-ਅੱਪ ਕਰ ਰਹੀ ਹੈ ?

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਸਾਢੇ ਚਾਰ ਕਰੋੜ ਰੁਪਏ ਪ੍ਰਤੀ ਏਕੜ ਦੀ ਖਰੀਦ ਮਾਰਕਿਟ ਵਿਚ ਹੋ ਰਹੀ ਹੈ ਪਰ ਸਰਕਾਰ ਕਿਸਾਨਾਂ ਨੂੰ ਕੇਵਲ 30 ਲੱਖ ਰੁਪਿਆ ਹੀ ਕੰਪਨਸੇਸ਼ਨ ਦਾ ਦੇ ਰਹੀ ਹੈ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਸੀਂ ਜਿਹੜਾ ਫੈਸਲਾ ਹਾਊਸ ਵਿਚ ਦੱਸਿਆ ਹੈ ਇਹ ਤੁਹਾਡੀ ਪਾਰਟੀ ਦਾ ਫੈਸਲਾ ਸੀ ਜਾਂ ਤੁਹਾਡੀ ਸਰਕਾਰ ਵੇਲੇ ਦਾ ਸੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਸਰਕਾਰ ਦਾ ਫੈਸਲਾ ਸੀ ।

**ਮੰਤਰੀ** : ਸਪੀਕਰ ਸਾਹਿਬ, as per Government Policies, ਸਬੰਧਤ ਐਮ.ਐਲ.ਏਜ਼ ਨੂੰ ਮੀਟਿੰਗ ਵਿਚ ਬੁਲਾਇਆ ਜਾਂਦਾ ਹੈ । ਜੇਕਰ ਕਿਸੇ ਨੇ ਨਹੀਂ ਬੁਲਾਇਆ ਹੈ ਤਾਂ ਅਸੀਂ ਇਸ ਦੀ ਇਨਕੁਆਇਰੀ ਕਰਵਾ ਲਵਾਂਗੇ ਅਤੇ ਉਸ ਦੇ ਖਿਲਾਫ਼ ਐਕਸ਼ਨ ਲਵਾਂਗੇ । ਬਾਕੀ ਜਿਸ ਤਰ੍ਹਾਂ ਬਾਦਲ ਸਾਹਿਬ ਦੀ ਸਰਕਾਰ ਵੇਲੇ ਜ਼ਮੀਨਾਂ ਐਕਵਾਇਰ ਕੀਤੀਆਂ ਜਾਂਦੀਆਂ ਸਨ, ਉਸੇ ਤਰੀਕੇ ਨਾਲ ਅਸੀਂ ਜ਼ਮੀਨਾਂ ਨੂੰ ਐਕਵਾਇਰ ਕਰਦੇ ਹਾਂ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਸਰਕਾਰ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿਹੜੇ ਛੋਟੇ ਕਿਸਾਨਾਂ ਦੇ ਕੋਲ ਇਕ ਬੀਘਾ ਜਾਂ 2-3 ਬੀਘੇ ਜ਼ਮੀਨਾਂ ਹਨ ਉਨ੍ਹਾਂ ਦੀਆਂ ਜ਼ਮੀਨਾਂ ਸਰਕਾਰ ਐਕਵਾਇਰ ਕਰਕੇ ਉਨ੍ਹਾਂ ਨੂੰ ਕੰਪਨਸੇਸ਼ਨ ਦੇ ਤੌਰ ਤੇ 14 ਲੱਖ ਰੁਪਏ ਦੇ ਰਹੀ ਹੈ ਜਦ ਕਿ ਮਾਰਕਿਟ ਵਿਚ ਇਕ ਬੀਘੇ ਜ਼ਮੀਨ ਦੀ ਵੈਲਿਊ ਸਾਢੇ 3 ਕਰੋੜ ਰੁਪਏ ਹੈ। ਕੀ ਸਰਕਾਰ ਮਾਰਕਿਟ ਵੈਲਿਊ ਦੇ ਮੁਤਾਬਿਕ ਕਿਸਾਨਾਂ ਨੂੰ ਕੰਪਨਸੇਸ਼ਨ ਦੇਵੇਗੀ? ਜੇਕਰ ਸਰਕਾਰ ਮਾਰਕਿਟ ਵੈਲਿਊ ਦੇ ਮੁਤਾਬਿਕ ਕੰਪਨਸੇਸ਼ਨ ਨਹੀਂ ਦੇ ਸਕਦੀ ਤਾਂ ਫੇਰ ਐਕਵਾਇਰ ਵੀ ਨਹੀਂ ਕਰੇਗੀ?

**ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਦੀ ਜਿਹੜੀ ਪਾਲਿਸੀ ਹੈ ਉਸ ਦੇ ਮੁਤਾਬਿਕ ਹੀ ਜ਼ਮੀਨ ਐਕਵਾਇਰ ਕੀਤੀ ਜਾ ਰਹੀ ਹੈ ਅਤੇ ਅਸੀਂ ਪਲਾਟ ਵੀ ਦੇ ਰਹੇ ਹਾਂ ਜਿਨ੍ਹਾਂ ਦੀਆਂ ਜ਼ਮੀਨਾਂ ਨੂੰ ਐਕਵਾਇਰ ਕੀਤਾ ਜਾ ਰਿਹਾ ਹੈ । ਇਹ ਗੱਲ ਸਾਡੇ ਚੀਫ ਮਨਿਸਟਰ ਸਾਹਿਬ ਨੇ ਮੰਨੀ ਹੋਈ ਹੈ । ਅਸੀਂ ਕਿਸਾਨਾਂ ਨੂੰ ਕੰਪਨਸੇਸ਼ਨ ਦੇ ਤੌਰ ਤੇ ਪਲਾਟ ਵੀ ਅਲਾਟ ਕਰ ਰਹੇ ਹਾਂ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ । ਮੈਂ ਕਿਹਾ ਹੈ ਕਿ ਕੀ ਸਰਕਾਰ ਕਿਸਾਨਾਂ ਨੂੰ ਮਾਰਕਿਟ ਵੈਲਿਊ ਦੇ ਕੇ ਜਮੀਨਾਂ ਐਕਵਾਇਰ ਕਰੇਗੀ ? ਜੇਕਰ ਨਹੀਂ, ਤਾਂ ਫੇਰ ਕੀ ਐਕਵਾਇਰ ਨਹੀਂ ਕਰੇਗੀ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਹ ਮੈਟਰ ਗੌਰਮਿੰਟ ਲੈਵਲ ਤੇ ਪੈਂਡਿੰਗ ਪਿਆ ਹੋਇਆ ਹੈ, ਇਸ ਬਾਰੇ ਹਾਲੇ ਕੋਈ ਫੈਸਲਾ ਨਹੀਂ ਹੋਇਆ ਹੈ ਜਿਸ ਵਕਤ ਇਸ ਬਾਰੇ ਫੈਸਲਾ ਹੋ ਜਾਵੇਗਾ, ਫੇਰ ਮੈਂ ਜਵਾਬ ਦੇ ਦੇਵਾਂਗਾ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਸਰਕਾਰ ਵਲੋਂ ਗਰੀਬ ਕਿਸਾਨਾਂ ਨੂੰ ਉਜਾੜਿਆ ਜਾ ਰਿਹਾ ਹੈ, ਕੀ ਇਹ ਮਾਰਕਿਟ ਵੈਲਿਊ ਉਨ੍ਹਾਂ ਨੂੰ ਦੇਣਗੇ ? (ਵਿਘਨ) ਸਪੀਕਰ ਸਾਹਿਬ, ਬੜੇ ਦੁਖ ਦੀ ਗੱਲ ਹੈ ਕਿ ਪੁੱਡਾ ਵਲੋਂ ਨੋਟਿਸ ਲੋਕਾਂ ਨੂੰ ਆਇਆ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਦੇਹ ਮਿਤੀ 10-2-06 ਨੂੰ ਪੁੱਡਾ ਦੇ ਦਫ਼ਤਰ ਵਿਚ ਹਾਜ਼ਰ ਹੋਵੇ । ਇਸ ਤਰ੍ਹਾਂ ਕਰਕੇ ਸਾਡੇ ਗੁਰੂ ਸਾਹਿਬਾਨਾਂ ਦੀ ਇਹ ਸਰਕਾਰ ਬੇਅੱਦਬੀ ਕਰ ਰਹੀ ਹੈ । ਕੀ ਗੁਰਦੁਆਰਾ ਸਾਹਿਬ ਨੂੰ ਪੁੱਡਾ ਦੇ ਦਫਤਰ ਵਿਚ ਹਾਜ਼ਰ ਹੋਣ ਲਈ ਨੋਟਿਸ ਜਾਰੀ ਕੀਤਾ ਗਿਆ ਹੈ ?

**Mr. Speaker :** (interruption from the opposition benches)....Please take your seats. Hon'ble Chief Minister is standing. He has to reply. He is on his legs.

**Chief Minister :** This is very very foolish thing and we will certainly see that action is taken against this man . *(Thumping)* So far as the first question of paying compensation is concerned, there is a procedure of the Govt. which is followed by the Govt. According to that procedure, a team headed by DC is there which evaluates the land and whatever the evaluation is given by the Distt. Authorities that is accepted and the land is acquired on that rate.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ.....(ਵਿਘਨ)

**Mr. Speaker :** Next question. Captain Balbir Singh Bath. (*Interruption*) Don't politicise. Kindly take your seats. ( Noise)

**ਕੈਪਟਨ ਕੰਵਲਜੀਤ ਸਿੰਘ :** ਅਸੀਂ ਇਹ ਨਹੀਂ ਹੋਣ ਦਿਆਂਗੇ....(ਵਿਘਨ)

**Mr. Speaker :** Sorry. (*Interruption*)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਉਚੀ ਉਚੀ ਬੋਲ ਰਹੇ ਸਨ। )

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ.......

**ਮਾਨਯੋਗ ਸਪੀਕਰ :** ਬਾਦਲ ਸਾਹਿਬ ਨੂੰ ਕਹਿਣ ਦਿਉ। (ਵਿਘਨ) (ਸ਼ੋਰ) ਆਪਣੇ ਲੀਡਰ ਦਾ ਕਹਿਣਾ ਵੀ ਨਹੀਂ ਮੰਨਦੇ ( ਵਿਘਨ) You have to obey the Chair also.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਬੜੀ ਸੀਰੀਅਸ ਗੱਲ ਹੈ ਕਿਉਂਕਿ ਇਹ ਸਾਰੇ ਪੰਜਾਬ ਦੀ ਜ਼ਮੀਨ ਐਕੁਆਇਰ ਕਰਨ ਦਾ ਤਰੀਕਾ ਚਲ ਰਿਹਾ ਹੈ। ਜ਼ਮੀਨ ਐਕੁਆਇਰ ਕਰਨ ਦੇ ਡੈਫੀਨਿਟ ਲਾਅ ਹਨ ਕਿ ਕਿਸ ਕਮੇਟੀ ਨੇ ਇਹ ਸਕੀਮ ਪਾਸ ਕਰਨੀ ਹੈ, ਐਕੁਆਇਰ ਹੋਣ ਵਾਲੀ ਜ਼ਮੀਨ ਦੇ ਕਿੰਨੇ ਪੈਸੇ ਦੇਣੇ ਹਨ, ਇਸ ਨੂੰ ਅਪਰੂਵ ਕਰਨਾ ਹੈ, ਇਹ ਸਾਰੇ ਲਾਅ ਹਨ। ਇਨ੍ਹਾਂ ਤੋਂ ਪਾਸੇ ਹੋ ਕੇ ਕਿਸੇ ਡਿਸਟ੍ਰਿਕਟ ਅਥਾਰਿਟੀ ਦਾ ਜਾਂ ਡੀ.ਸੀ. ਦਾ ਕੋਈ ਹੱਕ ਨਹੀਂ। ਇਸ ਵਿਚ ਲਿਖਿਆ ਹੈ ਕਿ ਐਮ.ਐਲ.ਏ. ਵੀ ਸ਼ਾਮਿਲ ਹੋਵੇ, ਸਰਪੰਚ ਵੀ ਹੋਵੇ। ਇਸ ਲਈ ਬੜਾ ਕਲੀਅਰ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਲਿਖਿਆ ਹੈ ਕਿ ਮਾਰਕੀਟ ਵੈਲਿਊ ਪਲੱਸ 30% ਉਜਾੜਾ ਅਲਾਊਂਸ ਦਿੱਤਾ ਜਾਵੇ। ਇਸ ਵਿਚ ਐਮ.ਐਲ.ਏ. ਦੀ ਸ਼ਮੂਲੀਅਤ ਜ਼ਰੂਰੀ ਹੈ। ਜੇ ਇਹ ਕੰਡੀਸ਼ਨਾਂ ਇਹ ਫੁਲਫਿੱਲ ਨਹੀਂ ਕਰਦੇ ਤਾਂ ਕੀ ਐਕੁਆਇਰ ਕੀਤੀ ਹੋਈ ਲੈਂਡ ਨਲ-ਐਂਡ ਵਾਇਡ ਹੋਵੇਗੀ ?

**ਮੁੱਖ ਮੰਤਰੀ :** ਮੈਂ ਕਹਿ ਚੁੱਕਾ ਹਾਂ ਕਿ there are procedures. ਇਨ੍ਹਾਂ ਦੇ ਸਮੇਂ ਕੋਈ ਪ੍ਰੋਸੀਜਰ ਹੋਣਾ ਹੈ। ਸਾਡੇ ਸਮੇਂ Market value is assessed ਤੇ ਉਸ ਅਸੈਸਮੈਂਟ ਦੇ ਖ਼ਿਲਾਫ਼ ਤੇ ਇਹ ਗੱਲ ਹੁੰਦੀ ਹੈ। ਅਗਰ ਇਹ ਕਹਿ ਦੇਣਗੇ ਕਿ 2 ਲੱਖ ਦੇ ਦਿੱਤਾ, 10 ਲੱਖ ਦੇ ਦਿੱਤਾ ਜਿਸਦੀ ਮਾਰਕੀਟ ਵੈਲਿਊ 2 ਕਰੋੜ ਜਾਂ 10 ਕਰੋੜ ਹੈ ਤਾਂ ਇਸ ਤਰ੍ਹਾਂ ਤਾਂ ਨਹੀਂ ਹੁੰਦਾ। There is a procedure and let that procedure be followed. ਅਗਰ ਕੋਈ ਸਪੈਸਿਫਿਕ ਪੁਆਇੰਟ ਹੈ ਤਾਂ ਦੱਸਣ, ਇਸ ਤਰ੍ਹਾਂ ਜਨਰਲ ਮੈਟਰ ਤੇ ਤਾਂ ਗੱਲ ਨਹੀਂ ਹੁੰਦੀ। ਇਹ ਇਸ ਨੂੰ ਜਨਰੇਲਾਈਜ਼ ਨਾ ਕਰਨ। According to the market price, it will be acquired. ਅਗਰ ਕੋਈ ਸਪੈਸਿਫਿਕ ਕੇਸ ਹੈ ਤਾਂ ਸਾਡੇ ਨੋਟਿਸ ਵਿਚ ਲਿਆਉਣ, we will see that required action is taken.

**Mr. Speaker :** Next question. Captain Balbir Singh Bath. (*interruption*) Don't politicise the issue. ਹਾਲੇ ਕਾਫੀ ਸਵਾਲ ਬਾਕੀ ਰਹਿੰਦੇ ਹਨ। ਤੁਸੀਂ ਇਸ ਨੂੰ ਪੁਲੀਟੀਸਾਈਜ਼ ਕਰ ਰਹੇ ਹੋ। you are politicising this question. (*Interruption*)

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਜਾਂ ਤਾਂ ਇਸ ਸਵਾਲ ਦੀ ਐਕਸਟੈਨਸ਼ਨ ਦਿਉ.........(ਵਿਘਨ) ਹਾਲੇ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ..........

**ਮਾਨਯੋਗ ਸਪੀਕਰ :** ਤੁਹਾਡਾ ਜਵਾਬ ਆ ਗਿਆ ਹੈ। (ਵਿਘਨ) ਕੈਪਟਨ ਬਲਬੀਰ ਸਿੰਘ ਬਾਠ, ਤੁਸੀਂ ਆਪਣਾ ਸਵਾਲ ਬੋਲੋ । (ਵਿਘਨ)

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਹਜ਼ਾਰਾਂ ਕਿਸਾਨਾਂ ਦਾ ਸਵਾਲ ਹੈ। 14 ਲੱਖ ਰੁਪਏ ਦੇ ਕੇ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਹੈ.....

**ਮਾਨਯੋਗ ਸਪੀਕਰ :** ਬਾਠ ਸਾਹਿਬ, ਆਪਣਾ ਸਵਾਲ ਬੋਲੋ । (ਵਿਘਨ)

**ਕੈਪਟਨ ਕੰਵਲਜੀਤ ਸਿੰਘ :** ਮੈਂ ਆਪਣੇ ਸਵਾਲ ਦਾ ਜਵਾਬ ਮੰਗਦਾ ਹਾਂ ਜੀ....(ਵਿਘਨ)

**Mr. Speaker :** Please sit down. (*Interruption*)

**Captain Kanwaljit Singh :** Speaker Sahib, I have the right to get the answer. ਮੇਰੇ ਸਵਾਲ ਦਾ ਜਵਾਬ ਨਹੀਂ ਆਉਂਦਾ ਜੀ.....(ਵਿਘਨ)

**Mr. Speaker :** Please sit down. Next Question-Captain Balbir Singh Bath.

---

## ਤਹਿਸੀਲ ਬਟਾਲਾ ਵਿਖੇ ਮਿੱਟੀ ਦੇ ਤੇਲ ਦੇ ਡਿੱਪੂਆਂ ਦੀ ਗਿਣਤੀ

*** 1676. ਕੈਪਟਨ ਬਲਬੀਰ ਸਿੰਘ ਬਾਠ :** ਕੀ ਖ਼ੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਬਟਾਲਾ ਵਿੱਚ ਮਿੱਟੀ ਦੇ ਤੇਲ ਦੇ ਡਿੱਪੂਆਂ ਦੇ ਵੇਰਵੇ ਕੀ ਹਨ ਅਤੇ ਚਾਲੂ ਵਿੱਤੀ ਸਾਲ ਦੌਰਾਨ ਹਰ ਇਕ ਡਿੱਪੂ ਦੁਆਰਾ ਵੰਡੀ ਗਈ ਮਿੱਟੀ ਦੇ ਤੇਲ ਦੀ ਮਾਤਰਾ ਕਿੰਨੀ ਹੈ ?

**ਸ਼੍ਰੀ ਅਵਤਾਰ ਹੈਨਰੀ :** ਬਟਾਲਾ ਤਹਿਸੀਲ ਵਿਚ ਕੁੱਲ 257 ਮਿੱਟੀ ਦੇ ਤੇਲ ਦੇ ਡਿੱਪੂ ਹਨ । ਮੌਜੂਦਾ ਵਿੱਤੀ ਸਾਲ ਦੌਰਾਨ ਇਨ੍ਹਾਂ ਡਿੱਪੂਆਂ ਵਲੋਂ ਵੰਡੇ ਗਏ ਮਿੱਟੀ ਦੇ ਤੇਲ ਦੀ * ਲਿਸਟ ਸਤਿਕਾਰਯੋਗ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਸਪਲੀਮੈਂਟਰੀ । ਮੈਂ ਆਪ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਡਿੱਪੂ ਹੋਲਡਰਾਂ ਨੂੰ ਜੋ ਤੇਲ ਸਪਲਾਈ ਕਰਦੇ ਹਨ, ਉਨ੍ਹਾਂ ਦੇ ਨਾਂ ਕੀ ਹਨ? ਆਇਆ ਕੋਈ ਐਸੀ ਕੰਪਨੀ ਜਾਂ ਫਰਮਜ਼ ਹਨ, ਜਿਨ੍ਹਾਂ ਨੇ ਪਿਛਲੇ 3 ਸਾਲਾਂ ਵਿਚ ਇਕ ਵੀ ਆਊਂਸ ਮਿੱਟੀ ਦਾ ਤੇਲ ਪਿੰਡਾਂ ਨੂੰ ਨਹੀਂ ਦਿੱਤਾ ?

---

* Placed in Revisor's Branch.

ਮੰਤਰੀ: ਗੁਰਦਾਸਪੁਰ ਜ਼ਿਲ੍ਹੇ ਵਿਚ ਥੋਕ ਵਾਲੇ ਡੀਲਰ ਟੋਟਲ 14 ਹਨ ਤੇ ਬਟਾਲਾ ਵਿਚ 8 ਹਨ । ਮੈਂ ਕੁਝ ਨਾਂ ਦੱਸ ਵੀ ਦਿੰਦਾ ਹਾਂ। ਗੁਰਬਖਸ਼ ਰਾਏ, ਰਾਮ ਪ੍ਰਕਾਸ਼, ਮੈਸਰਜ਼ ਦੇਵਾ ਬ੍ਰਦਰਜ਼, ਮੈਸਰਜ਼ ਹਰਦਿਆਲ ਮੱਲ, ਮੋਹਰੀ ਮੱਲ, ਮੈਸਰਜ਼ ਗਣਪੱਤ ਰਾਏ, ਦਿਆਲ ਮੱਲ, ਪ੍ਰੇਮ ਸਾਗਰ, ਮੈਸਰਜ਼ ਵਰਿੰਦਰ ਮੋਹਨ ਐਂਡ ਸ਼ੰਨਜ਼, ਮੈਸਰਜ਼ ਪੁਰੀ ਬ੍ਰਦਰਜ਼ ਅਤੇ ਮੈਸਰਜ਼ ਦਿਆਲੂ ਮੱਲ। ਬਾਕੀ ਇਹ ਕਦੇ ਹੋ ਨਹੀਂ ਸਕਦਾ ਕਿ ਤੇਲ ਸਪਲਾਈ ਹੀ ਨਾ ਹੋਇਆ ਹੋਵੇ। ਤੇਲ ਇਨ੍ਹਾਂ ਥੋਕ ਵਾਲਿਆਂ ਤੋਂ ਡਿੱਪੂ ਵਾਲਿਆਂ ਨੂੰ ਸਪਲਾਈ ਕੀਤਾ ਜਾਂਦਾ ਹੈ। ਅਗਰ ਕਿਸੇ ਨੇ ਤੇਲ ਨਹੀਂ ਦਿੱਤਾ ਔਰ ਇਨ੍ਹਾਂ ਦੇ ਨੋਟਿਸ ਵਿਚ ਕੋਈ ਖਾਸ ਕੇਸ ਹੈ ਤਾਂ ਮੇਰੇ ਧਿਆਨ ਵਿਚ ਲਿਆ ਦੇਣ, ਮੈਂ ਇਮੀਜੀਏਟਲੀ ਐਕਸ਼ਨ ਲਵਾਂਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪਲੀਮੈਂਟਰੀ ਜੀ। ਇਕ ਤਾਂ ਬਟਾਲੇ ਦੀ ਫਰਮ ਹੈ, ਸਚਦੇਵਾ ਐਂਡ ਕੰਪਨੀ ਔਰ ਦੂਸਰੀ ਪਠਾਨਕੋਟ ਦੀ ਪ੍ਰੇਮ ਸਾਗਰ ਐਂਡ ਵਰਿੰਦਰ ਮੋਹਨ ਐਂਡ ਸੰਨਜ਼ ਹੈ। ਇਨ੍ਹਾਂ ਨੇ ਪਿਛਲੇ 3 ਸਾਲਾਂ ਵਿਚ ਮਿੱਟੀ ਦਾ ਤੇਲ ਨਹੀਂ ਦਿੱਤਾ ਅਤੇ ਸਾਰਾ ਤੇਲ ਬਲੈਕ ਵਿਚ ਵੇਚਿਆ ਹੈ। ਤੇਲ ਦਾ ਕੰਟਰੋਲ ਰੇਟ 9/- ਰੁਪਏ ਪ੍ਰਤੀ ਲੀਟਰ ਹੈ ਜਦ ਕਿ ਬਲੈਕ ਵਿਚ ਇਹ 20-22 ਰੁਪਏ ਲੀਟਰ ਨੂੰ ਵੇਚ ਰਹੇ ਹਨ। ਕੀ ਮੰਤਰੀ ਜੀ ਇਸ ਸਾਰੀ ਗੱਲ ਦੀ ਪੜਤਾਲ ਕਰਵਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜੀਆਂ ਦੋ ਫਰਮਾਂ ਬਾਰੇ ਕਿਹਾ ਹੈ, ਮੈਂ ਉਨ੍ਹਾਂ ਦੀ ਪੜਤਾਲ ਵੀ ਕਰਵਾਵਾਂਗਾ ਅਤੇ ਜੇ ਉਹ ਦੋਸ਼ੀ ਪਾਏ ਗਏ ਤਾਂ ਉਨ੍ਹਾਂ ਵਿਰੁੱਧ ਸਖਤ ਐਕਸ਼ਨ ਵੀ ਲਿਆ ਜਾਵੇਗਾ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਿੱਟੀ ਦੇ ਤੇਲ ਦਾ ਡਿੱਪੂ ਦੇਣ ਵਾਸਤੇ ਕੀ ਤਰੀਕਾ ਅਪਣਾਇਆ ਜਾਂਦਾ ਹੈ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਾਸਤੇ ਅਸੀਂ ਇਕ ਨਵੀਂ ਪਾਲਿਸੀ ਬਣਾਈ ਹੈ। ਇਸ ਨਵੀਂ ਪਾਲਿਸੀ ਦੇ ਤਹਿਤ ਸ਼ਹਿਰੀ ਕੇਸ ਵਿਚ 350 ਅਤੇ ਪੇਂਡੂ ਕੇਸ ਵਿਚ 300 ਕਾਰਡਾਂ ਵਾਸਤੇ ਇਕ ਡਿੱਪੂ ਅਲਾਟ ਕੀਤਾ ਜਾਂਦਾ ਹੈ ਕਿਉਂਕਿ ਪਾਪੂਲੇਸ਼ਨ ਵਧ ਗਈ ਹੈ ਜਿਸ ਕਰਕੇ ਨਵੇਂ ਕਾਰਡ ਬਣੇ ਹਨ ਅਤੇ ਕਾਰਡ ਪਹਿਲਾਂ ਨਾਲੋਂ ਵਧ ਗਏ ਹਨ । ਇਹ ਡਿੱਪੂ ਇਕ ਕਮੇਟੀ ਅੰਡਰ ਦੀ ਚੇਅਰਮੈਨਸ਼ਿਪ ਆਫ

ਡਿਪਟੀ ਡਾਇਰੈਕਟਰ ਅਲਾਟ ਕਰਦੀ ਹੈ। ਇਸ ਵਿਚ ਡੀ.ਐਫ.ਸੀ. ਮੈਂਬਰ ਸੈਕ੍ਰੇਟਰੀ ਹੋਵੇਗਾ ਅਤੇ ਇਕ ਪੰਚ ਜਾਂ ਐਮ.ਸੀ. ਇਸ ਦਾ ਮੈਂਬਰ ਹੋਵੇਗਾ। ਜਿਸ ਨੂੰ ਇਹ ਕਮੇਟੀ ਡਿਸਾਈਡ ਕਰੇਗੀ, ਉਸ ਨੂੰ ਡਿੱਪੂ ਮਿਲੇਗਾ।

--------

## ਪੰਜਾਬ ਅਧੀਨ ਸੇਵਾਵਾਂ ਚੋਣ ਬੋਰਡ ਦਾ ਖ਼ਰਚਾ

*1572. ਸਰਦਾਰ ਬੀਰ ਦਵਿੰਦਰ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਅਧੀਨ ਸੇਵਾਵਾਂ ਚੋਣ ਬੋਰਡ ਦੇ ਸਥਾਪਿਤ ਕਰਨ ਤੇ, ਜਿਸ ਵਿੱਚ ਮੈਂਬਰਾਂ ਅਤੇ ਅਮਲੇ ਦੀਆਂ ਤਨਖਾਹਾਂ ਅਤੇ ਭੱਤੇ ਸ਼ਾਮਿਲ ਹਨ ਤੇ ਸਾਲ-ਵਾਰ ਵੱਖ-ਵੱਖ ਕਿੰਨਾ ਖਰਚ ਕੀਤਾ ਗਿਆ ਅਤੇ ਮੌਜੂਦਾ ਬੋਰਡ ਦੇ ਗਠਨ ਤੋਂ ਬਾਅਦ ਕੀਤੀ ਗਈ ਭਰਤੀ ਦੇ ਵੇਰਵੇ ਕੀ ਹਨ ?

**Captain Amarinder Singh :** The year wise expenditure incurred on establishment including salaries, allowances of Chairman/Members and staff is at annexure- 'A'

2. No recruitment has been made by the present Board.

[Chief Minister]

## Annexure-'A'

Year-wise expenditure incurred on establishment including salaries allowances of members and staff of the Punjab Subordinate Services Selection Board

| Sr. No. | Financial Year | Expenditure of salaries allowances of Chairman and Members. (In Rupees) | Expenditure of salaries allowances of staff. (In Rupees) | Misc. Expenditure. (In Rupees) | Total expenditure (In Rupees) |
|---|---|---|---|---|---|
| 1 | 2 | 3 | 4 | 5 | 6 |
| 1. | 2002-03 (From 14-11-2002 to 31-3-2003) .. | | 25,94,732/- | 11,16,665/- | 37,11,397/- |
| 2. | 2003-04 .. | 25,65,566/- | 75,07,660/- | 39,53,278/- | 1,40,26,504/- |
| 3. | 2004-05 .. | 41,42,779/- | 80,00,059/- | 14,85,533/- | 1,36,28,371/- |
| 4. | 2005-06 (Upto 31-1-2006) .. | 37,57,528/- | 70,72,152/- | 13,85,712/- | 1,22,15,392/- |
| | Total .. | 1,04,65,873/- | 2,51,74,603/- | 79,41,188/- | 4,35,81,664/- |

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਬਾਰੇ ਸੀ.ਐਮ. ਸਾਹਿਬ ਨੇ ਜੋ ਜਵਾਬ ਦਿੱਤਾ ਹੈ, ਉਸ ਮੁਤਾਬਿਕ ਇਸ ਬੋਰਡ ਤੇ ਹੁਣ ਤੱਕ ਰੁ: 4,35,81,664/- ਖਰਚ ਹੋ ਚੁੱਕਾ ਹੈ ਜਦ ਕਿ ਪਿਛਲੇ 4 ਸਾਲਾਂ ਵਿਚ ਰਿਕਰੂਟਮੈਂਟ ਇਕ ਵੀ ਨਹੀਂ ਹੋਈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਭਰਤੀ ਕਰਨ ਦਾ ਕਾਰਣ ਕੀ ਹੈ? ਕੀ ਪਿਛਲੇ 4 ਸਾਲਾਂ ਵਿਚ ਕੋਈ ਵੇਕੈਂਸੀ ਨਹੀਂ ਹੋਈ ਜਿਹੜੀ ਕਿ ਇਸ ਬੋਰਡ ਰਾਹੀਂ ਭਰੀ ਜਾਂਦੀ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਵੇਕੈਂਸੀਜ਼ ਤਾਂ ਬਹੁਤ ਹਨ। ਸਾਰਾ ਸਦਨ ਇਹ ਗੱਲ ਜਾਣਦਾ ਹੈ। ਸਾਡੇ ਸਾਹਮਣੇ ਸਭ ਤੋਂ ਪਹਿਲਾਂ ਇਕਾਨਮੀ ਸਟੈਬੇਲਾਈਜ਼ ਕਰਨ ਦਾ ਮਸਲਾ ਸੀ। Now, we have started recruitment on need to need basis. ਅਗਰ ਕਿਸੇ ਮਹਿਕਮੇ ਨੂੰ ਅਰਜੈਂਟਲੀ ਰਿਕਰੂਟਮੈਂਟ ਕਰਨ ਦੀ ਲੋੜ ਹੈ, they have started coming to the Cabinet for approval. ਇਹ ਠੀਕ ਹੈ ਕਿ ਅੱਜ ਤਾਈਂ ਰਿਕਰੂਟਮੈਂਟ ਨਹੀਂ ਹੋਈ। ਸੈਲਰੀ ਅਤੇ ਵੇਜਿਜ਼ ਦਾ ਜਿਹੜਾ 2 ਕਰੋੜ 51 ਲੱਖ ਰੁਪਏ ਦਾ ਖਰਚਾ ਹੈ, ਇਹ ਇਕ ਰੁਟੀਨ ਐਕਸਪੈਂਡੀਚਰ ਹੈ ਜੋ ਕਿ ਪਰਮਾਨੈਂਟ ਸਟਾਫ ਤੇ ਹੋ ਰਿਹਾ ਹੈ। ਤਕਰੀਬਨ 80 ਲੱਖ ਰੁਪਏ ਦਾ ਫੁਟਕਲ ਖਰਚਾ ਹੈ। ਬਾਕੀ ਚੇਅਰਮੈਨ ਅਤੇ ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤਿਆਂ ਦਾ ਖਰਚਾ ਤਕਰੀਬਨ ਇਕ ਕਰੋੜ ਰੁਪਿਆ ਹੈ। ਜਿਵੇਂ ਹੀ ਵੱਖ ਵੱਖ ਮਹਿਕਮਿਆਂ ਤੋਂ ਰਿਕੁਆਇਰਮੈਂਟਸ ਸਾਨੂੰ ਆਉਣਗੀਆਂ, We will be sending their requirements to the Board for recruitment.

**ਸ਼੍ਰੀ ਦੇਸ ਰਾਜ ਧੁੱਗਾ :** ਸਪੀਕਰ ਸਾਹਿਬ.........

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ। I am entitled for another supplementary. ਸਪੀਕਰ ਸਾਹਿਬ, ਜਦ ਕੋਈ ਵੇਕੈਂਸੀ ਹੈ ਹੀ ਨਹੀਂ ਸੀ ਅਤੇ ਸਰਕਾਰ ਨੇ ਭਰਤੀ ਕਰਨ ਵਾਸਤੇ ਕੋਈ ਕੇਸ ਬੋਰਡ ਨੂੰ ਭੇਜਣਾ ਹੀ ਨਹੀਂ ਸੀ, then what was the need to constitute the Board ? What forced the government to constitute the Board ?

**Chief Minister :** Sir, it is the requirement of the State. ਕੱਲ੍ਹ ਨੂੰ ਇਹ, ਇਹ ਵੀ ਕਹਿਣਗੇ ਕਿ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੇ ਕੋਈ ਭਰਤੀ ਨਹੀਂ ਕੀਤੀ, ਉਥੇ ਵੀ ਭਰਤੀ ਘੱਟ ਹੋਈ ਹੈ ਅਤੇ ਉਸ ਤੇ ਖਰਚਾ ਕਿਉਂ ਕੀਤਾ ਜਾ ਰਿਹਾ ਹੈ। ਜਿਵੇਂ ਜਿਵੇਂ ਫੰਡਜ਼ ਦੀ ਅਵੇਲੇਬਿਲਟੀ ਹੋ ਰਹੀ ਹੈ, ਅਸੀਂ ਪੀ.ਪੀ.ਐਸ.ਸੀ. ਅਤੇ

[ਮੁੱਖ ਮੰਤਰੀ]

ਐਸ.ਐਸ.ਐਸ.ਬੋਰਡ ਨੂੰ ਭਰਤੀ ਲਈ ਕੇਸ ਭੇਜ ਰਹੇ ਹਾਂ। We are doing just like that. ਫਾਈਨਾਂਸਿਜ਼ ਨੇ ਇਹ ਸਾਰੀ ਚੀਜ਼ ਡਿਕਟੇਟ ਕੀਤੀ ਹੈ ਅਤੇ ਜਿਵੇਂ ਜਿਵੇਂ ਫਾਈਨਾਂਸਿਜ਼ ਡਿਕਟੇਟ ਕਰ ਰਹੇ ਹਨ, ਉਸੇ ਤਰ੍ਹਾਂ ਅਸੀਂ ਕਾਰਵਾਈ ਕਰ ਰਹੇ ਹਾਂ।

**Sardar Bir Devinder Singh :** Sir, I would like to ask the Hon'ble C.M. whether he would like to forward the case of the Services Selection Board to the Guinness Book of World Records for global distinction for not recruiting a single person till date ?

**Chief Minister :** Sir, after our five years are over, after our first term is over and before we start the second term, if the Member wants it, we do not mind for sending the same.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿਉਂਕਿ ਮੁਲਾਜ਼ਮਾਂ ਨੂੰ ਤਨਖਾਹ ਦੇਣ ਵਾਸਤੇ ਪੈਸੇ ਨਹੀਂ ਸਨ, ਇਸ ਕਰਕੇ ਰਿਕਰੂਟਮੈਂਟ ਨਹੀਂ ਕੀਤੀ ਲੇਕਿਨ ਬੋਰਡ ਕਾਂਸਟੀਚਿਊਟ ਕਰ ਦਿੱਤਾ ਅਤੇ ਮੈਂਬਰਾਂ ਨੂੰ ਤਨਖਾਹਾਂ ਵੀ ਦਿੱਤੀਆਂ ਜਾ ਰਹੀਆਂ ਹਨ ਹਾਲਾਂਕਿ ਉਹ ਪੁਲੀਟੀਕਲ ਅਪਾਈਂਟੀਜ਼ ਹਨ। ਚਾਹੀਦਾ ਤਾਂ ਇਹ ਸੀ ਕਿ ਇਹੀ ਪੈਸਾ ਬਚਾ ਕੇ ਉਸੇ ਪੈਸੇ ਨਾਲ ਕੋਈ ਭਰਤੀ ਕਰ ਲੈਂਦੇ ਲੇਕਿਨ ਇਨ੍ਹਾਂ ਨੇ ਐਸਾ ਨਹੀਂ ਕੀਤਾ। ਇਹ ਕਿਉਂ ਨਹੀਂ ਕੀਤਾ ਗਿਆ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਪਹਿਲਾਂ ਚਾਰ ਸਾਲ ਫਾਇਨਾਂਸ ਮਨਿਸਟਰ ਰਹੇ ਹਨ ਇਹ ਆਪਣੇ ਅੰਕੜੇ ਭੁੱਲ ਗਏ ਹਨ। In fact ਗੱਲ ਇਹ ਹੈ ਕਿ ਇਕ ਕਰੋੜ ਰੁਪਿਆ ਹੈ which is expenditure on salaries and members allowances. ਬਾਕੀ 3.50 ਕਰੋੜ ਰੁਪਿਆ ਚਾਹੀਦਾ ਸੀ। ਚਾਹੇ ਮੈਂਬਰ ਹੋਣ ਜਾਂ ਨਾ ਹੋਣ, ਮੁਲਾਜ਼ਮਾਂ ਨੂੰ ਪੇਮੈਂਟ ਕਰਨੀ ਹੁੰਦੀ ਹੈ। That was the need. ਸਾਨੂੰ ਉਹ ਕਰਨਾ ਪੈਂਦਾ ਹੈ। Right in the beginning ਗੌਰਮਿੰਟ ਨੂੰ ਸਾਰੀਆਂ ਬਾਡੀਜ਼ ਬਣਾਉਣੀਆਂ ਪੈਂਦੀਆਂ ਹਨ ਤਾਂ ਕਿ ਕਦੇ ਨਾ ਕਦੇ ਤਾਂ ਅਸੀਂ ਇਹ ਸ਼ੁਰੂ ਕਰਾਂਗੇ ਪਰ ਸਾਨੂੰ ਇਹ ਨਹੀਂ ਪਤਾ ਸੀ ਕਿ it is going to take three years for the finances to stabilize . ਹੁਣ ਸਾਰਾ ਕੁਝ ਸਟੈਬਲਾਈਜ਼ ਹੋ ਗਿਆ ਹੈ ਔਰ ਰਿਕਰੂਟਮੈਂਟ ਸ਼ੁਰੂ ਹੋ ਗਈ ਹੈ। Now, they will get the jobs.

-------------

## ਕੁਟੀਰ ਜਯੋਤੀ ਸਕੀਮ ਅਧੀਨ ਬਿਜਲੀ ਦੇ ਕੁਨੈਕਸ਼ਨ

***1687. ਸ਼੍ਰੀ ਦੇਸ ਰਾਜ ਧੁੱਗਾ :** ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਨਵਰੀ, 2004 ਤੋਂ ਦਸੰਬਰ, 2005 ਦੇ ਸਮੇਂ ਦੌਰਾਨ ਕੁਟੀਰ ਜਯੋਤੀ ਸਕੀਮ ਅਧੀਨ ਦਲਿਤ ਪਰਿਵਾਰਾਂ ਨੂੰ ਦਿੱਤੇ ਗਏ ਬਿਜਲੀ ਦੇ ਕੁਨੈਕਸ਼ਨਾਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਲਾਲ ਸਿੰਘ :** ਦਲਿਤ ਪਰਿਵਾਰਾਂ ਨੂੰ ਕੁਟੀਰ ਜਯੋਤੀ ਸਕੀਮ ਅਧੀਨ ਮਿਤੀ 1-1-2004 ਤੋਂ 31-12-2005 ਤੱਕ ਜਾਰੀ ਕੀਤੇ ਘਰੇਲੂ ਕੁਨੈਕਸ਼ਨਾਂ ਦੀ ਗਿਣਤੀ 24,115 ਹੈ ।

**ਸ਼੍ਰੀ ਦੇਸ ਰਾਜ ਧੁੱਗਾ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਕੀਮ ਹੁਣ ਚਾਲੂ ਹੈ ਜਾਂ ਬੰਦ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਸਕੀਮ ਹੈ ਇਹ 31.3.2005 ਤੋਂ ਬੰਦ ਹੋ ਗਈ ਹੈ । ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਸੀ ।

---------

## ਇਲੈਕਟ੍ਰੌਨਿਕਸ ਮੀਟਰਾਂ ਸਬੰਧੀ ਸ਼ਿਕਾਇਤਾਂ

***1711 ਸਰਦਾਰ ਸੁਰਜੀਤ ਸਿੰਘ ਰੱਖੜਾ :** ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਜ਼ਿਲ੍ਹਾ ਪਟਿਆਲਾ ਦੇ ਸਮਾਣਾ ਸ਼ਹਿਰ ਵਿੱਚ ਲਗਾਏ ਜਾ ਰਹੇ ਇਲੈਕਟ੍ਰੌਨਿਕਸ ਮੀਟਰਾਂ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਲਾਲ ਸਿੰਘ :** ਅੱਜ ਤੱਕ ਸਮਾਣਾ ਸ਼ਹਿਰ, ਜ਼ਿਲ੍ਹਾ ਪਟਿਆਲਾ ਵਿਖੇ ਇਲੈਕਟ੍ਰੌਨਿਕ ਮੀਟਰਜ਼ ਲਗਾਉਣ ਬਾਰੇ ਕੋਈ ਵੀ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ ।

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਬਿਜਲੀ ਬੋਰਡ ਦੇ ਅੱਗੇ ਮਿਊਂਸਿਪਲ ਕਮੇਟੀ ਦੇ ਅੱਗੇ ਧਰਨੇ ਵੀ ਲੱਗੇ ਹਨ ਕਿਉਂਕਿ ਉਹ ਇਲੈਕਟ੍ਰੋਨਿਕ ਮੀਟਰਜ਼ ਬਾਊਂਡਰੀਵਾਲ ਤੋਂ ਬਾਹਰ ਲਗਾ ਰਹੇ ਸੀ ਜਦੋਂ ਕਿ ਲੋਕ ਨਹੀਂ ਚਾਹੁੰਦੇ ਹਨ ਕਿ ਇਹ ਮੀਟਰ ਬਾਹਰ ਲੱਗਣ । ਜੇਕਰ/ਇਸ ਤਰ੍ਹਾਂ ਲਗਾਇਆ ਗਿਆ ਕੋਈ ਮੀਟਰ ਤੋੜਦਾ ਹੈ ਤਾਂ who is responsible for that ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫਰਦਰ ਨਵੇਂ ਮੀਟਰ ਲੱਗ ਰਹੇ ਹਨ, ਕੀ ਉਹ ਵੀ ਬਾਹਰ ਲਗਾਏ ਜਾਣਗੇ ਜਾਂ ਕਿ ਉਹ ਰੋਕੇ ਜਾਣਗੇ ਤਾਂ ਕਿ ਬਾਊਂਡਰੀਵਾਲ ਤੋਂ ਬਾਹਰ ਨਾ ਲਾਏ ਜਾਣ ਅਤੇ ਬਾਊਂਡਰੀਵਾਲ ਦੇ ਅੰਦਰ ਹੀ ਲਗਾਏ ਜਾਣ ?

**ਮੰਤਰੀ :** ਸਪੀਕਰ ਸਾਹਿਬ, ਇਹ ਸਿਰਫ ਚੋਰੀ ਨੂੰ ਰੋਕਣ ਵਾਸਤੇ ਪ੍ਰਬੰਧ ਕੀਤਾ ਗਿਆ ਹੈ । ਜਿਹੜਾ ਮੀਟਰ ਪਿੱਲਰ ਬਾਕਸ ਹੈ ਉਥੇ ਮੁਹੱਲੇ ਦੇ 20-25 ਘਰਾਂ ਨੂੰ ਇੱਕਠਾ ਕਰਕੇ ਮੀਟਰ ਲਗਾ ਕੇ ਕੰਟਰੋਲ ਕੀਤਾ ਜਾ ਰਿਹਾ ਹੈ ਤਾਂ ਕਿ ਉਸ ਵਿੱਚ ਕੋਈ ਚੋਰੀ ਨਾ ਹੋ ਸਕੇ । ਜੇਕਰ ਕੋਈ ਰੌਲਾ ਪਾ ਰਹੇ ਹਨ ਤਾਂ ਉਹ ਇਸ ਕਰਕੇ ਰੌਲਾ ਪਾ ਰਹੇ ਹਨ ਕਿ ਉਨ੍ਹਾਂ ਦੀ ਬਿਜਲੀ ਦੀ ਚੋਰੀ ਕਿਉਂ ਫੜੀ ਜਾਂਦੀ ਹੈ । ਜੇਕਰ ਇਹ ਚਾਹੁੰਦੇ ਹਨ ਕਿ ਬਿਜਲੀ ਦੀ ਚੋਰੀ ਨਾ ਫੜੀ ਜਾਵੇ ਫਿਰ ਵਿਚਾਰ ਕਰ ਲਵਾਂਗੇ ।

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਜਿਹੜੇ ਇਲੈਕਟ੍ਰੋਨਿਕਸ ਮੀਟਰ ਬਾਊਂਡਰੀਵਾਲ ਤੋਂ ਬਾਹਰ ਲਗਾਏ ਜਾਣੇ ਹਨ, ਕੀ ਇਸ ਦੀ ਤੋੜ ਫੋੜ ਵਾਸਤੇ ਬਿਜਲੀ ਬੋਰਡ ਜ਼ਿੰਮੇਵਾਰ ਹੈ ਜਾਂ ਲੋਕ ਜ਼ਿੰਮੇਵਾਰ ਹਨ ?

**ਮਾਨਯੋਗ ਸਪੀਕਰ :** ਹਾਂ ਜੀ, ਬਾਊਂਡਰੀਵਾਲ ਤੋਂ ਬਾਹਰ ਮੀਟਰ ਲਾਉਣ ਦੀ ਗੱਲ ਹੈ ਜੀ ।

**ਮੰਤਰੀ :** ਮੀਟਰ ਘਰ ਤੋਂ ਬਾਹਰ ਲਾਉਣ ਦੀ ਵੱਖਰੀ ਗੱਲ ਹੈ । ਮੀਟਰ ਪਿਲਰ ਬਾਕਸ ਵੱਖਰੀ ਚੀਜ਼ ਹੈ । ਪਹਿਲਾਂ ਪ੍ਰੋਗਰਾਮ ਸੀ ਘਰ ਤੋਂ ਬਾਹਰ ਲਾਉਣ ਦਾ । ਹੁਣ ਦੂਜਾ ਸਿਸਟਮ ਹੈ ਕਿ 20-25 ਘਰਾਂ ਦੇ ਮੀਟਰ ਇਕੱਠੇ ਕਰਕੇ ਸਿੱਧਾ ਟਰਾਂਸਫਾਰਮਰ ਨਾਲ ਜੋੜ ਕੇ ਹਰ ਘਰ ਨੂੰ ਜੋੜਿਆ ਜਾਂਦਾ ਹੈ ਤਾਂ ਕਿ ਇਸ ਵਿੱਚ ਕਿਸੇ ਪ੍ਰਕਾਰ ਦੀ ਕੋਈ ਲੀਕੇਜ ਨਾ ਹੋਵੇ । ਦੱਸੋ ਇਨ੍ਹਾਂ ਨੂੰ ਇਸ ਗੱਲ ਤੇ ਕੋਈ ਇਤਰਾਜ਼ ਹੈ?

--------

## ਗੁਰਾਇਆਂ-ਜੰਡਿਆਲਾ ਸੜਕ ਦੀ ਮੁਰੰਮਤ

*1694. (1) ਸਰਦਾਰ ਗੁਰਬਿੰਦਰ ਸਿੰਘ ਅਟਵਾਲ
(2) ਸ੍ਰੀ ਰਾਜ ਕੁਮਾਰ ਖੁਰਾਣਾ : ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਗੁਰਾਇਆਂ-ਜੰਡਿਆਲਾ ਸੜਕ ਦੀ ਹਾਲਤ ਖਸਤਾ ਹੋਣ ਦੇ ਮੱਦੇ ਨਜ਼ਰ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** The strengthening of this road will be undertaken during 2006-07 under State Funds (Head 5054 Roads & Bridges Plan). The work is likely to be completed by October, 2007.

ਸਪੀਕਰ ਸਾਹਿਬ, ਗਲਤੀ ਦੇ ਨਾਲ 6 ਸਾਲ ਦੀ ਬਜਾਏ 7 ਲਿਖਿਆ ਗਿਆ ਸੀ । ਐਕਚੂਅਲੀ ਇਹ 2006 ਹੈ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ :** ਸਪੀਕਰ ਸਾਹਿਬ, ਮੰਤਰੀ ਜੀ ਦਾ ਬਹੁਤ ਬਹੁਤ ਧੰਨਵਾਦ । 2007 ਵਾਲੀ ਗੱਲ ਤੇ ਮੈਨੂੰ ਸ਼ੰਕਾ ਸੀ ਕਿਉਂਕਿ ਫਰਵਰੀ, 2007 ਵਿੱਚ ਤਾਂ ਸਾਡੀ ਮਿਆਦ ਹੀ ਐਕਸਪਾਇਰ ਹੋ ਜਾਣੀ ਹੈ । 2007 ਵਿੱਚ ਪਤਾ ਨਹੀਂ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਹੋਣਗੇ ਵੀ ਜਾਂ ਨਹੀਂ ।

---------

ਨਿਸ਼ਾਨ ਵਾਲਾ ਪ੍ਰਸ਼ਨ ਨੰ: 1701

(ਸਬੰਧਤ ਮੈਂਬਰ ਦੇ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ) ।

----------

## ਮੁਹਾਲੀ ਲਈ ਸਪੈਸ਼ਲ ਪੈਕੇਜ

*1573. **ਸਰਦਾਰ ਬੀਰ ਦਵਿੰਦਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਮੁਹਾਲੀ ਵਿਚ ਸੂਚਨਾ ਤਕਨਾਲੋਜੀ ਅਤੇ ਹੋਰ ਸਬੰਧਤ ਉੱਦਮਕਰਤਾਵਾਂ ਨੂੰ ਆਕਰਸ਼ਿਤ ਕਰਨ ਲਈ ਬੁਨਿਆਦੀ ਢਾਂਚੇ ਦੇ

[ਸਰਦਾਰ ਬੀਰ ਦਵਿੰਦਰ ਸਿੰਘ]

ਵਿਕਾਸ ਲਈ ਖਾਸ ਪੈਕੇਜ਼ ਦੀ ਘੋਸ਼ਣਾ ਕੀਤੀ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਤਜਵੀਜ਼ਤ ਬੁਨਿਆਦੀ ਢਾਂਚੇ ਦੇ ਵਿਕਾਸ ਅਤੇ ਹੁਣ ਤੱਕ ਜਾਰੀ ਕੀਤੇ ਗਏ ਫੰਡਾਂ ਅਤੇ ਉਨ੍ਹਾਂ ਏਜੰਸੀਆਂ ਦੇ ਨਾਂ ਜਿਨ੍ਹਾਂ ਨੂੰ ਕੰਮ ਸੌਂਪਿਆ ਗਿਆ ਹੈ, ਦੇ ਵੇਰਵੇ ਕੀ ਹਨ ?

**Captain Amarinder Singh :** Yes Sir, the State Government has earmarked Rs. 200 crore for Infrastructure Development in Mohali, the details of which are laid on the Table of the House.

## STATEMENT

Details of Infrastructure Development Fund for Mohali.

The State Government has in principal approved to provide Rs. 200 Crore as seed money for the development or infrastructure of SAS Nagar (Mohali). The State Government proposes to provide a sum of Rs. 100 crore for this purpose in the budget of year 2006-2007.

Some of the works which are to be taken up are :-

| | | | |
|---|---|---|---|
| i) | Relocation/ shifting of Jhuggies from the road berms near Quarkcity | .. | Rs. 2.50 crore |
| ii) | Roads, storm water sewerage, water supply etc. in Phase VIII-B | .. | Rs. 31.00 crore |
| iii) | Two approach roads | .. | Rs. 7.21 crore |
| iv) | Sewerage Treatment facility | .. | Rs. 25.00 crore |
| v) | Water supply to Mohali from Kajauli works under Phase-V | .. | Rs. 60.00 crore |
| vi) | Providing Bus Stand in SAS Nagar | .. | Rs. 50 crore |

vii) Other requirement of civic amenities or facilities within the Municipal area of SAS Nagar which may include improvement of connectivity of road networks, improvement of water supply, sewerage system, creation of other statutory facilities like fire station, police station, administrative complex etc., development of recreational places, development of industrial complexes etc.

During the execution, various bodies and State agencies are likely to be involved such as PUDA, Municipal Council, SAS Nagar, Punjab Small Industries & Export Corporation, Punjab Infotech and other Government departments. Funds will be released after the provisions are made in the budget to the various agencies and departments after they prepare the entire details of works which are to be carried out.

**Sardar Bir Devinder Singh :** Speaker Sahib, I am grateful to the Chief Minister for sparing Rs. 200 Crore for the development of infrastructure. ਮੈਂ ਮੁੱਖ

ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਫੈਸਿਲਟੀਜ਼ ਔਰ ਜਿਹੜੀਆਂ ਮੈਡੀਕਲ ਫੈਸਿਲਟੀਜ਼ ਹਨ, ਉਨ੍ਹਾਂ ਦੀ ਅਪਗਰੇਡੇਸ਼ਨ ਦੇ ਵਾਸਤੇ ਕੋਈ ਪੈਸਾ ਨਹੀਂ ਰੱਖਿਆ ਗਿਆ । ਜੋ ਬਾਕੀ ਰਾਸ਼ੀ 25 ਕਰੋੜ ਰੁਪਏ ਦੀ ਹੈ ਕੀ ਉਸ ਨਾਲ ਇਹ ਹਸਪਤਾਲ ਨੂੰ 200 ਬੈੱਡ ਕਰਨ ਅਤੇ ਹਸਪਤਾਲ, ਮੁਹਾਲੀ ਦੀ ਬਿਲਡਿੰਗ ਨੂੰ ਕੰਪਲੀਟ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ :** ਮੁਹਾਲੀ ਵਿਚ ਇਨਫਰਾਸਟਰਕੱਚਰ ਲਈ ਪੈਸੇ ਇਸ ਲਈ ਦਿੱਤੇ ਹਨ ਕਿਉਂਜੋ ਇਥੇ ਇਨਵੈਸਟਮੈਂਟ ਬਹੁਤ ਆ ਰਹੀ ਹੈ । ਜਿਵੇਂ ਬੰਗਲੌਰ ਵਿਚ ਟਰੈਫਿਕ ਹੈਸਲ ਹੋ ਗਈ ਸੀ । ਇਸ ਤੋਂ ਪਹਿਲਾਂ ਕਿ ਅਸੀਂ ਇੰਡਸਟਰੀ ਵਾਸਤੇ ਇਨਫਰਾਸਟਰੱਕਚਰ ਕਰੀਏਟ ਕਰੀਏ, ਅਸੀਂ ਰੋਡਜ਼ ਅਤੇ ਬ੍ਰਿਜਜ਼ ਵਾਸਤੇ ਪੈਸੇ ਦਿੱਤੇ ਹਨ । For health,we will give in the normal budget. This is special allocation for improving the infrastructure from the point of view of information technology.

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha. (Punjab legislative Assembly).

---

WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਭਾਖੜਾ ਕੈਨਾਲ ਤੇ ਪੁਲ ਦੀ ਉਸਾਰੀ

***1712. ਸਰਦਾਰ ਸੁਰਜੀਤ ਸਿੰਘ ਰੱਖੜਾ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਭਾਖੜਾ ਮੇਨ ਲਾਈਨ ਕੈਨਾਲ ਦੇ ਸਮਾਣਾ-ਨਯਾਗਾਉਂ ਹਿੱਸੇ ਤੇ ਪੁਲ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਭਾਖੜਾ ਮੇਨ ਲਾਈਨ ਕੈਨਾਲ ਉਪਰ ਜੋ ਪੁੱਲ ਸਮਾਣਾ ਨਯਾਗਾਉਂ ਸਟਰੈਚ ਤੇ ਬਣ ਰਿਹਾ ਹੈ, ਉਹ 31-12-2006 ਤੱਕ ਮੁਕੰਮਲ ਹੋ ਜਾਵੇਗਾ।

---

## ਜਲੰਧਰ-ਮੋਗਾ ਸੜਕ ਦੀ ਮੁਰੰਮਤ

***1717. ਸਰਦਾਰ ਅਜੀਤ ਸਿੰਘ ਕੋਹਾੜ :** ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜਲੰਧਰ-ਮੋਗਾ ਸੜਕ ਤੇ ਬੇਂਈ ਪੁਲ ਤੱਕ ਪ੍ਰੀਮਿਕਸ ਕਿਸ ਮਿਤੀ ਨੂੰ ਵਿਛਾਇਆ ਗਿਆ ਸੀ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕ ਕਈ ਥਾਂਵਾਂ ਤੇ ਸਮੇਂ ਤੋਂ ਪਹਿਲਾਂ ਹੀ ਟੁੱਟ-ਭੱਜ ਗਈ ਹੈ, ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** (ੳ) ਜਲੰਧਰ ਮੋਗਾ ਸੜਕ ਦੇ ਕਿਲੋਮੀਟਰ 5 ਤੋਂ ਕਿਲੋਮੀਟਰ 15 ਤੱਕ 20 ਮਿਲੀਮੀਟਰ ਮੋਟੀ ਪ੍ਰੀਮਿਕਸ ਕਾਰਪੇਟ ਪਾ ਕੇ ਪਹਿਲੀ ਸਟੇਜ ਤੇ ਮਜ਼ਬੂਤੀ 9/2004 ਵਿਚ ਕੀਤੀ ਗਈ ਸੀ । ਕਿਲੋਮੀਟਰ 16 ਤੇ ਸਫੈਦ ਬੇਈਂ ਨੇੜੇ ਕੋਈ ਮਜ਼ਬੂਤੀ ਨਹੀਂ ਕੀਤੀ ਗਈ, ਇਸ ਕਿਲੋਮੀਟਰ ਤੇ 10/2004 ਵਿਚ ਕੇਵਲ ਪ੍ਰੀਮਿਕਸ ਕਾਰਪੇਟ ਪਾਈ ਗਈ ਸੀ।

(ਅ) ਜਲੰਧਰ ਤੋਂ ਸਫੈਦ ਬੇਈਂ ਤੱਕ ਇਸ ਸੜਕ ਦਾ ਕੋਈ ਵੀ ਹਿੱਸਾ ਸਮੇਂ ਤੋਂ ਪਹਿਲਾਂ ਖਰਾਬ ਨਹੀਂ ਹੋਇਆ । ਰੋਡ ਟਰਾਂਸਪੋਰਟ ਅਤੇ ਹਾਈਵੇਜ਼ ਮੰਤਰਾਲੇ, ਨਵੀਂ ਦਿੱਲੀ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਦੂਜੀ ਸਟੇਜ ਦੀ ਮਜ਼ਬੂਤੀ ਬੀ. ਐਮ. ਅਤੇ ਐਸ.ਡੀ.ਬੀ.ਸੀ. ਕਿਲੋਮੀਟਰ 5 ਤੋਂ ਕਿਲੋਮੀਟਰ 15 ਤੱਕ ਪਾਉਣ ਦਾ ਅਨੁਮਾਨ ਮੰਜੂਰੀ ਲਈ ਭੇਜਿਆ ਹੋਇਆ ਹੈ । ਕਿਲੋਮੀਟਰ 16 ਅਤੇ ਕਿਲੋਮੀਟਰ 26 ਤੋਂ 37 ਤੱਕ ਦੀ ਮਜ਼ਬੂਤੀ ਦਾ ਕੰਮ ਠੇਕੇਦਾਰ ਨੂੰ ਅਲਾਟ ਕਰ ਦਿੱਤਾ ਗਿਆ ਹੈ ਅਤੇ ਇਹ ਕੰਮ ਮਿਤੀ 31-7-2006 ਤੱਕ ਪੂਰਾ ਹੋ ਜਾਣ ਦੀ ਸੰਭਾਵਨਾ ਹੈ।

---------

PRESENTATION OF BUDGET ESTIMATES FOR THE YEAR 2006-07

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** (ਸ਼੍ਰੀ ਸੁਰਿੰਦਰ ਸਿੰਗਲਾ) : ਮਾਨਯੋਗ ਸਪੀਕਰ ਸਾਹਿਬ,

ਮੈਂ ਸਾਲ 2006-07 ਲਈ ਬਜਟ ਪੇਸ਼ ਕਰਨ ਲਈ ਖੜ੍ਹਾ ਹੋਣ ਦੀ ਖੁਸ਼ੀ ਲੈ ਰਿਹਾ ਹਾਂ। ਇਹ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਵਾਲੀ ਕਾਂਗਰਸ ਸਰਕਾਰ ਦਾ ਲਗਾਤਾਰ ਪੰਜਵਾਂ ਬਜਟ ਹੈ ।

2. ਪਿਛਲੇ ਸਾਲ ਦੇ ਬਜਟ ਵਿੱਚ ਨਿਰੂਪਣ ਕੀਤੇ ਭਵਿੱਖਮਈ ਦ੍ਰਿਸ਼ ਨੂੰ ਵੱਖ-ਵੱਖ ਪਹਿਲਕਦਮੀਆਂ ਰਾਹੀਂ ਸਾਕਾਰ ਕੀਤਾ ਗਿਆ ਸੀ। ਸਾਡੀ ਕੋਸ਼ਿਸ਼ ਰਹੀ ਹੈ ਕਿ ਉਨ੍ਹਾਂ ਸਾਰੀਆਂ ਪਹਿਲਕਦਮੀਆਂ ਸਦਕਾ ਨਤੀਜੇ ਪ੍ਰਾਪਤ ਕੀਤੇ ਜਾਣ। ਇਹ ਬਜਟ ਪੂਰਬਲੇ ਬਜਟਾਂ ਵਿੱਚ ਦਰਸਾਈ ਕਾਰਜ-ਨੀਤੀ ਅਤੇ ਪ੍ਰੋਗਰਾਮਾਂ ਨੂੰ ਜਾਰੀ ਰੱਖਣ ਪ੍ਰਤੀ ਸਾਡੀ ਵਚਨਬੱਧਤਾ ਨੂੰ ਪੇਸ਼ ਕਰਦਾ ਹੈ ਅਤੇ ਉਸੇ ਸਮੇਂ, ਸਾਡੇ ਲੋਕਾਂ ਦੁਆਰਾ ਮਹਿਸੂਸ ਕੀਤੀਆਂ ਗਈਆਂ ਲੋੜਾਂ ਪ੍ਰਤੀ ਹੁੰਗਾਰਾ ਦੇਣ ਲਈ ਕਈ ਨਵੀਆਂ ਪਹਿਲਕਦਮੀਆਂ ਨੂੰ ਵੀ ਦਰਸਾਉਂਦਾ ਹੈ। ਮੈਂ ਇਸ ਗੱਲ ਦਾ ਮਾਣ ਲੈਂਦਾ ਹਾਂ ਕਿ ਸਾਡੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਵਿੱਚ ਕਈ ਚੁਣੌਤੀਆਂ ਅਤੇ ਬੰਦਸ਼ਾਂ ਨਾਲ ਨਜਿੱਠਣ ਲਈ ਦ੍ਰਿੜ੍ਹ-ਸੰਕਲਪ ਅਤੇ ਲਚਕੀਲਾਪਣ ਦਰਸਾਇਆ ਹੈ।

3. ਮੈਨੂੰ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਹ ਦੱਸਦੇ ਹੋਏ ਖੁਸ਼ੀ ਹੁੰਦੀ ਹੈ ਕਿ ਦੂਰ-ਦ੍ਰਿਸ਼ਟੀ ਵਾਲੀਆਂ ਮਾਲੀ ਨੀਤੀਆਂ ਅਤੇ ਵਿੱਤੀ ਵਿਵਸਥਾ ਰਾਹੀਂ, ਕੈਪਟਨ ਅਮਰਿੰਦਰ ਸਿੰਘ ਦੀ ਸੁਯੋਗ ਅਗਵਾਈ ਹੇਠ ਸਾਡੀ ਸਰਕਾਰ ਰਾਜ ਨੂੰ ਉਸ ਵਿੱਤੀ ਦਲਦਲ ਵਿਚੋਂ ਬਾਹਰ ਕੱਢਣ ਲਈ ਸਮੱਰਥ ਰਹੀ ਹੈ ਜਿਹੜੀ ਦਲਦਲ ਤੁਸੀਂ ਕਰੀਏਟ ਕਰਕੇ ਗਏ ਸੀ। ਜਿਸ ਵਿਚ ਇਹ ਉਦੋਂ ਫਸਿਆ ਹੋਇਆ ਸੀ, ਜਦੋਂ ਇਸ ਸਰਕਾਰ ਨੇ ਫ਼ਰਵਰੀ, 2002 ਵਿਚ ਕਾਰਜ-ਭਾਰ ਸੰਭਾਲਿਆ ਸੀ। ਅਸੀਂ ਹੁਣ ਕਈ ਸਾਲਾਂ ਦੇ ਵਕਫ਼ੇ ਬਾਅਦ ਇਕ ਵਿਸ਼ਵਾਸਯੋਗ ਵਿਕਾਸ ਉਪਰਾਲਾ ਸ਼ੁਰੂ ਕੀਤਾ ਹੈ। ਰਾਜ ਦਾ ਅਰਥਚਾਰਾ ਵੀ ਮਜ਼ਬੂਤ ਹੋ ਰਿਹਾ ਹੈ ਅਤੇ ਆਰਥਿਕ ਵਿਕਾਸ ਦੀ ਦਰ ਹੁਣ 5.5 ਫ਼ੀ ਸਦੀ ਸਾਲਾਨਾ ਦੇ ਵਿਚ-ਵਿਚ ਹੈ। ਮੈਂ ਇਨ੍ਹਾਂ ਪੱਖਾਂ ਬਾਰੇ ਥੋੜ੍ਹੀ ਦੇਰ ਬਾਅਦ ਵਿਸਥਾਰ ਪੂਰਵਕ ਵਿਚਾਰ-ਵਟਾਂਦਰਾ ਕਰਾਂਗਾ।

4. ਸਾਡੀ ਸਰਕਾਰ ਦਾ ਮੁੱਢਲਾ ਉਦੇਸ਼ ਪੰਜਾਬ ਦੇ ਲੋਕਾਂ ਨੂੰ ਸਵੱਛ ਅਤੇ ਕੁਸ਼ਲ ਪ੍ਰਸ਼ਾਸਨ ਮੁਹੱਈਆ ਕਰਵਾਉਣਾ ਅਤੇ ਪੰਜਾਬ ਲਈ ਦੇਸ਼ ਦੇ ਸਭ ਤੋਂ ਵੱਧ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]
ਖੁਸ਼ਹਾਲ ਅਤੇ ਅਗਾਂਹ-ਵਧੂ ਰਾਜ ਵਜੋਂ ਮਾਣਮੱਤਾ ਸਥਾਨ ਮੁੜ ਬਹਾਲ ਕਰਵਾਉਣਾ ਰਿਹਾ ਹੈ। ਅਸੀਂ ਅਨੁਸੂਚਿਤ ਜਾਤੀਆਂ ਅਤੇ ਸਮਾਜ ਦੇ ਹੋਰਨਾਂ ਵਰਗਾਂ ਦੀ ਭਲਾਈ ਲਈ ਆਪਣੀਆਂ ਨੀਤੀਆਂ ਰਾਹੀਂ ਸਮਾਜਿਕ ਨਿਆਂ ਅਤੇ ਰਾਜ ਦੇ ਸਾਰੇ ਲੋਕਾਂ ਲਈ ਉਚੇਰਾ ਜੀਵਨ ਪੱਧਰ ਅਤੇ ਖੁਸ਼ਹਾਲੀ ਸੁਰੱਖਿਅਤ ਕਰਨ ਵਾਸਤੇ ਹਮੇਸ਼ਾ ਯਤਨਸ਼ੀਲ ਰਹੇ ਹਾਂ ਅਤੇ ਰਹਾਂਗੇ । ਪਿਛਲੇ ਚਾਰ ਸਾਲਾਂ ਦੌਰਾਨ ਸਾਡੀਆਂ ਸਾਰੀਆਂ ਆਰਥਿਕ ਨੀਤੀਆਂ ਇਨ੍ਹਾਂ ਟੀਚਿਆਂ ਦੀ ਪ੍ਰਾਪਤੀ ਵੱਲ ਸੇਧਤ ਰਹੀਆਂ ਸਨ।

5. ਪਿਛਲੇ ਸਾਲ ਜਦੋਂ ਰਾਜ ਸਰਕਾਰ ਦੇ ਵਿਕਾਸ-ਟੀਚੇ ਦਰਸਾਏ ਸਨ, ਮੈਂ ਇਹ ਕਿਹਾ ਸੀ ਕਿ ਅਸੀਂ ਪੰਜਾਬ ਲਈ ਨਿਮਨ ਵਜੋਂ ਨਿਰੂਪਣ ਕਰਦੇ ਹਾਂ:-

- ਭਾਰਤ ਦੇ ਬਦਲ ਰਹੇ ਅਰਥਚਾਰੇ ਵਿੱਚ ਅੱਗੇ ਵਧਣ ਵਾਲਾ ਮੋਹਰੀ;
- ਦੇਖ-ਭਾਲ ਕਰਨ ਵਾਲਾ ਰਾਜ, ਜਿਥੇ ਕਿ ਗਰੀਬਾਂ, ਵਿਸ਼ੇਸ਼-ਅਧਿਕਾਰ-ਵਿਹੂਣੇ ਅਤੇ ਲਾਭ-ਵਿਹੂਣੇ ਵਿਅਕਤੀਆਂ ਦਾ ਧਿਆਨ ਰੱਖਿਆ ਜਾਂਦਾ ਹੈ;
- ਵਿਸ਼ਵ ਪੱਧਰ ਦੇ ਬੁਨਿਆਦੀ-ਢਾਂਚੇ ਵਾਲਾ ਰਾਜ, ਜਿਥੇ ਕਿ ਉਦੱਮੀਕਰਨ ਦੀ ਭਾਵਨਾ ਆਜ਼ਾਦਾਨਾ ਤੌਰ ਤੇ ਕਾਰਜਰੱਤ ਹੈ; ਅਤੇ
- ਅਜਿਹਾ ਰਾਜ, ਜਿਥੇ ਕਿ ਪੜ੍ਹੇ-ਲਿਖੇ, ਸਿਹਤਮੰਦ ਲੋਕ ਅਤੇ ਕੁਸ਼ਲ ਕਾਮੇ ਸ਼ਹਿਰਾਂ ਨੂੰ ਇਕਨੌਮਿਕ ਪਾਵਰ-ਹਾਊਸ ਅਤੇ ਪਿੰਡਾਂ ਨੂੰ ਮਾਈਕਰੋ-ਬਿਜ਼ਨਸ ਸੈਂਟਰ ਬਣਾਉਂਦੇ ਹਨ।

6. ਅਸੀਂ ਇਸ ਸਾਲ ਦੌਰਾਨ ਇਨ੍ਹਾਂ ਟੀਚਿਆਂ ਨੂੰ ਪ੍ਰਾਪਤ ਕਰਨ ਦੀ ਦਿਸ਼ਾ ਵਿੱਚ ਕਈ ਅਹਿਮ ਉਪਰਾਲੇ ਕਰਨ ਦੇ ਸਮੱਰਥ ਰਹੇ ਹਾਂ। ਕੁਝ ਅਹਿਮ ਪ੍ਰਾਪਤੀਆਂ ਨਿਮਨ ਵਜੋਂ ਹਨ:-

- ਆਰਥਿਕ ਵਿਕਾਸ, ਨਿਵੇਸ਼, ਕਾਰੋਬਾਰੀ ਭਰੋਸੇ ਅਤੇ ਰੋਜ਼ਗਾਰ ਨੂੰ ਅਤੇ ਸਾਡੀ ਅਨੁਸ਼ਾਸਿਤ ਮਾਲੀ ਨੀਤੀ, ਨਿਵੇਸ਼ ਨੂੰ ਪ੍ਰਫੁੱਲਤ ਕਰਨ, ਚੰਗੇ ਰਾਜ-ਪ੍ਰਬੰਧ ਅਤੇ ਪਾਰਦਰਸ਼ੀ ਵਿਨਿਯਮਤ ਸ਼ਾਸਨ-ਪ੍ਰਣਾਲੀ ਦੇ ਸਿੱਟੇ ਵਜੋਂ ਅਦਬ ਨਾਲ ਵੇਖਿਆ ਜਾਂਦਾ ਹੈ;

- ਬਿਰਧ, ਮੁਹਤਾਜ ਅਤੇ ਅਪੰਗ ਵਿਅਕਤੀਆਂ ਨੂੰ ਬੁਢਾਪਾ-ਪੈਨਸ਼ਨ ਸਹਾਇਤਾ, ਗਰੀਬ ਵਿਅਕਤੀਆਂ ਨੂੰ ਵਜ਼ੀਫ਼ੇ ਅਤੇ ਹੋਰ ਭਲਾਈ ਸਹਾਇਤਾ ਦੀ ਸਮੇਂ ਸਿਰ ਅਦਾਇਗੀ ਨੂੰ ਯਕੀਨੀ ਬਣਾਉਣ ਲਈ ਸਮਰਪਿਤ ਸਮਾਜਿਕ ਸੁਰੱਖਿਆ ਫੰਡ ਕਾਇਮ ਕੀਤਾ ਗਿਆ ਹੈ;

- ਜਨਤਕ-ਨਿਜੀ ਭਾਈਵਾਲੀ ਅਤੇ ਮਿਊਂਸਿਪਲ ਵਿਕਾਸ ਫੰਡ ਅਤੇ ਪਿੰਡ ਵਿਕਾਸ ਫੰਡ ਵਰਗੇ ਸਰਕਾਰੀ ਪ੍ਰਾਜੈਕਟਾਂ-ਦੋਹਾਂ ਦੇ ਜ਼ਰੀਏ ਸ਼ਹਿਰੀ ਅਤੇ ਪੇਂਡੂ ਇਲਾਕਿਆਂ ਵਿੱਚ ਜੁੜਤਾ ਲਈ ਬੁਨਿਆਦੀ-ਢਾਂਚੇ ਨੂੰ ਵਿਕਸਤ ਕੀਤਾ ਜਾ ਚੁੱਕਾ ਹੈ; (Thumping)

- ਨਵੀਆਂ, ਵਿਕੇਂਦਰੀਕ੍ਰਿਤ, ਲੋਕ-ਕੇਂਦਰਿਤ ਪ੍ਰਦਾਨ-ਕਰਨ (ਡਿਲਿਵਰੀ) ਕਾਰਜ-ਪ੍ਰਣਾਲੀਆਂ ਰਾਹੀਂ ਸਿੱਖਿਆ ਅਤੇ ਸਿਹਤ ਸਬੰਧੀ ਸੇਵਾਵਾਂ ਦੇ ਵਿਸ਼ਵ ਪੱਧਰੀ ਅਤੇ ਗੁਣਵੱਤਾ ਵਾਲੇ ਪ੍ਰਦਾਨ-ਕਰਨ (ਡਿਲਿਵਰੀ) ਨੂੰ ਅਮਲ ਵਿਚ ਲਿਆਂਦਾ ਜਾ ਰਿਹਾ ਹੈ।

7. ਹਾਲ ਹੀ ਦੇ ਬੀਤੇ ਸਾਲਾਂ ਦੌਰਾਨ ਇਸ ਸਰਕਾਰ ਦੁਆਰਾ ਕੀਤੀਆਂ ਗਈਆਂ ਪੁਖ਼ਤਾ ਪਹਿਲਕਦਮੀਆਂ ਨੇ ਮੈਨੂੰ ਇਸ ਅਜ਼ੀਮ ਸਦਨ ਸਾਹਮਣੇ ਇਹ ਦੱਸਣ ਦੇ ਯੋਗ ਬਣਨ ਦੀ ਪ੍ਰਸੰਨਤਾ ਵਾਲੇ ਸਥਾਨ ਤੇ ਖੜ੍ਹਾ ਕਰ ਦਿੱਤਾ ਹੈ ਕਿ ਰਾਜ ਸਰਕਾਰ ਨੇ ਕਈ ਬੇਮਿਸਾਲ ਮਾਪ-ਚਿੰਨ੍ਹ ਪ੍ਰਾਪਤ ਕੀਤੇ ਹਨ । ਇਹ ਪ੍ਰਾਪਤੀਆਂ ਨਿਮਨ ਦਰਜ ਹਨ:-

- ਮੁੱਖ ਮੰਤਰੀ ਜੀ ਦੀ ਅਗਵਾਈ ਹੇਠਲੀ ਇਖ਼ਤਿਆਰ-ਪ੍ਰਾਪਤ ਕਮੇਟੀ, ਦੁਆਰਾ ਉਦਯੋਗਿਕ ਅਤੇ ਮਕਾਨ ਉਸਾਰੀ ਦੇ ਵੱਖ ਵੱਖ ਪ੍ਰਾਜੈਕਟਾਂ ਵਿਚ ਲਗਭਗ 56,000 ਕਰੋੜ ਰੁਪਏ ਦੀ ਰਕਮ ਵਾਲੇ ਰਿਕਾਰਡ ਪੱਧਰ ਦੇ ਨਿਵੇਸ਼ ਦਾ ਨਿਪਟਾਰਾ (ਥੰਪਿੰਗ)। ਇਸ ਵਿਚੋਂ, 4,000 ਕਰੋੜ ਰੁਪਏ ਦੀ ਰਕਮ ਵਾਲਾ ਨਿਵੇਸ਼ ਪਹਿਲਾਂ ਹੀ ਹੋ ਚੁੱਕਾ ਹੈ। ਇਸ ਤੋਂ ਇਲਾਵਾ 9,609 ਕਰੋੜ ਰੁਪਏ ਦਾ ਬਠਿੰਡਾ ਤੇਲ ਸੋਧਕ ਪ੍ਰਾਜੈਕਟ ਸ਼ੁਰੂ ਕੀਤਾ ਜਾ ਚੁੱਕਾ ਹੈ। (ਥੰਪਿੰਗ)

- ਅਰਥਵਿਵਸਥਾ ਵਿਚਲੇ ਉਭਾਰ ਦੇ ਸਿੱਟੇ ਵਜੋਂ ਚਾਲੂ ਸਾਲ ਦੌਰਾਨ ਕਰ-ਪ੍ਰਾਪਤੀਆਂ ਵਿਚ ਰਿਕਾਰਡ ਤੋੜ ਵਾਧਾ ਹੋਇਆ ਹੈ । ਰਾਜ ਦੀ ਕਰ ਮਾਲ-

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਆਮਦਨ, ਜੋ 2004-05 ਵਿਚ 6,945 ਕਰੋੜ ਰੁਪਏ ਸੀ, ਉਹ ਵਧ ਕੇ ਸਾਲ 2005-06 ਵਿਚ 8,608 ਕਰੋੜ ਰੁਪਏ ਅਤੇ ਸਾਲ 2006-07 ਵਿਚ 9,811 ਕਰੋੜ ਰੁਪਏ ਹੋ ਜਾਣ ਦੀ ਪੂਰੀ ਤਰ੍ਹਾਂ ਸੰਭਾਵਨਾ ਹੈ; (ਥੰਪਿੰਗ)

- ਪੰਜਾਬ ਲਈ ਇਕ ਪਰਤਿਸ਼ਠਤ ਪ੍ਰਕਾਸ਼ਨ ਹਾਊਸ ਦੁਆਰਾ ਕਰਵਾਏ ਗਏ ਸੁਤੰਤਰ ਸਰਵੇਖਣ ਰਾਹੀਂ ਪਿਛਲੇ ਤਿੰਨ ਸਾਲਾਂ ਦੌਰਾਨ ਭਾਰਤ ਦੇ ਸਭ ਤੋਂ ਵਧੀਆ ਪ੍ਰਸ਼ਾਸਿਤ ਰਾਜ ਵਜੋਂ ਫ਼ੈਸਲਾ ਕੀਤਾ ਗਿਆ ਸੀ। ਇਸ ਬਾਰੇ ਪ੍ਰੈੱਸ ਵਿੱਚ ਵਿਆਪਕ ਤੌਰ ਤੇ ਰਿਪੋਰਟ ਕੀਤਾ ਗਿਆ ਸੀ ਅਤੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਨਵੀਂ ਦਿੱਲੀ ਵਿਖੇ ਹੋਏ ਇਕ ਵਿਸ਼ੇਸ਼ ਸਮਾਰੋਹ ਵਿੱਚ ਮੁਬਾਰਕਬਾਦ ਦਿਤੀ ਗਈ ਸੀ। ਇਸ ਵਿਚ ਬਹੁਤ ਸਾਰੀਆਂ ਸਟੇਟਾਂ ਦੇ ਚੀਫ ਮਨਿਸਟਰ ਸ਼ਾਮਿਲ ਸਨ। ਬੀ.ਜੇ.ਪੀ. ਦੇ ਵੀ ਚੀਫ ਮਨਿਸਟਰ ਸ਼ਾਮਿਲ ਸਨ। ਪੰਜਾਬ ਦੇ ਵਿਕਾਸ ਸਬੰਧੀ ਰਿਪੋਰਟ (ਸਟੋਰੀ) ਨੂੰ ਸਮੁੱਚੇ ਵਿਸ਼ਵ ਦੇ ਮੀਡੀਏ ਵਿੱਚ ਥਾਂ ਦਿੱਤੀ ਗਈ ਸੀ; (Thumping)

- ਵਿਸ਼ਵ ਦੇ ਸਭ ਤੋਂ ਵੱਡੇ ਕੰਪਿਊਟਰ ਨਿਰਮਾਤਾਵਾਂ ਵਿਚੋਂ ਇਕ ਅਤੇ ਭਾਰਤ ਦੀਆਂ ਸਭ ਤੋਂ ਵੱਡੀਆਂ ਸਾਫ਼ਟਵੇਅਰ ਕੰਪਨੀਆਂ ਵਿਚੋਂ ਦੋ ਕੰਪਨੀਆਂ ਸਮੇਤ ਸੂਚਨਾ ਤਕਨਾਲੋਜੀ ਦੀਆਂ ਬਹੁਤ ਸਾਰੀਆਂ ਮਹੱਤਵਪੂਰਣ ਕੰਪਨੀਆਂ ਨੇ ਆਪਣੀਆਂ ਇਕਾਈਆਂ ਪੰਜਾਬ ਵਿੱਚ ਸਥਾਪਿਤ ਕੀਤੀਆਂ ਹਨ;

- ਇਤਿਹਾਸਕ ਤੌਰ ਤੇ, ਵਿਦੇਸ਼ੀ ਸਿੱਧੇ ਨਿਵੇਸ਼ ਦਾ ਸਾਡਾ ਹਿੱਸਾ ਬਹੁਤ ਘੱਟ, ਭਾਰਤ ਵਿੱਚ ਹੋ ਰਹੇ ਵਿਦੇਸ਼ੀ ਸਿੱਧੇ ਨਿਵੇਸ਼ (ਐਫ.ਡੀ.ਆਈ.) ਦਾ 1 ਫੀਸਦੀ ਤੋਂ ਘੱਟ ਦੀ ਰਕਮ ਵਾਲਾ ਰਿਹਾ ਹੈ। ਇਹ ਹੁਣ ਤੇਜ਼ੀ ਨਾਲ ਬਦਲ ਰਿਹਾ ਹੈ ਅਤੇ ਪੰਜਾਬ ਕਾਰੋਬਾਰ ਲਈ ਇਕ ਚਹੇਤੇ ਸਥਾਨ ਵਜੋਂ ਮਾਨਤਾ ਪ੍ਰਾਪਤ ਕਰ ਰਿਹਾ ਹੈ।

- ਜ਼ਿਆਦਾ ਮੁੱਲ ਵਾਲੀ ਉਪਜ ਅਤੇ ਖੋਜ ਤੇ ਵਿਕਾਸ, ਮੰਡੀਕਰਣ, ਪ੍ਰਾਸੈਸਿੰਗ ਅਤੇ ਢੋਆ-ਢੁਆਈ ਵਿਚ ਚੋਖਾ ਨਿਵੇਸ਼ ਕਰਕੇ ਖੇਤੀਬਾੜੀ ਦੀ ਵੰਨ-ਸੁਵੰਨਤਾ ਪ੍ਰਤੀ ਰਾਜ ਸਰਕਾਰ ਦੀਆਂ ਨੀਤੀਆਂ ਸਦਕਾ ਖੇਤੀਬਾੜੀ ਨੂੰ ਇਕ ਨਵਾਂ ਹੁਲਾਰਾ ਮਿਲਿਆ ਹੈ।

8. ਇਸ ਤੋਂ ਪਹਿਲਾਂ ਕਿ ਮੈਂ ਸੈਕਟਰਾਂ ਵਿਚਲੇ ਸਾਡੇ ਵਿਕਾਸ ਉਪਰਾਲਿਆਂ ਬਾਰੇ ਬੋਲਾਂ, ਮੈਂ ਅਰਥਚਾਰੇ ਦੀ ਸਮੁੱਚੀ ਕਾਰਗੁਜ਼ਾਰੀ ਅਤੇ ਰਾਜ ਦੀ ਵਿੱਤੀ ਸਥਿਤੀ ਵਿਚਲੀ ਮਿਹਤਮੰਦ ਤਬਦੀਲੀ ਬਾਰੇ ਵਿਸਥਾਰਪੂਰਵਕ ਦੱਸਣਾ ਚਾਹਾਂਗਾ।

ਅਰਥਚਾਰੇ ਦੀ ਸਥਿਤੀ

9. ਲਗਾਤਾਰ ਮਾਲੀ ਦਬਾਅ, ਦਹਿਸ਼ਤ-ਵਾਦ ਦੀ ਪਕੜ ਵਾਲੇ ਅਸਰ ਅਤੇ ਹਰੇ ਇਨਕਲਾਬ ਦੇ ਘੱਟ ਹੋ ਜਾਣ ਨੇ ਨੱਬੇਵਿਆਂ ਵਿੱਚ ਰਾਜ ਦੇ ਆਰਥਿਕ ਵਾਧੇ ਉਤੇ ਪ੍ਰਤੀਕੂਲ ਅਸਰ ਪਾਇਆ। ਜਿਥੇ ਕੌਮੀ ਆਰਥਿਕਤਾ ਵਿੱਚ 6 ਫ਼ੀ ਸਦੀ ਤੋਂ ਵਧੇਰੇ ਔਸਤ ਦਰ ਨਾਲ ਵਾਧਾ ਹੋਇਆ, ਉਥੇ ਇਸ ਸਮੇਂ ਦੌਰਾਨ ਰਾਜ ਦੀ ਆਰਥਿਕਤਾ ਨੇ ਸਿਰਫ਼ 4 ਫ਼ੀ ਸਦੀ ਦੀ ਹੀ ਵਿਕਾਸ ਦਰ ਤੈਅ ਕੀਤੀ। ਆਰਥਿਕ ਵਿਕਾਸ ਦੀ ਦਰ ਸਾਲ 2001-02 ਅਤੇ 2002-03 ਵਿੱਚ ਹੋਰ ਵੀ ਇਤਿਹਾਸਕ ਤੌਰ ਤੇ ਨੀਵੀਂ ਪੱਧਰ ਤੱਕ ਘੱਟ ਗਈ ਅਤੇ 2 ਫ਼ੀ ਸਦੀ ਦੇ ਇਰਦ-ਗਿਰਦ ਰਹੀ। ਰਾਜ ਦੀ ਆਰਥਿਕਤਾ ਹੁਣ ਹੌਲੀ ਹੌਲੀ ਵਧ ਰਹੀ ਹੈ, ਇਸ ਨੇ ਪਿਛਲੇ ਸਾਲ ਦੇ ਮੁਕਾਬਲੇ ਸਾਲ 2003-04 ਦੌਰਾਨ 6.29 ਫ਼ੀ ਸਦੀ ਦਾ ਵਾਧਾ ਦਰਸਾਇਆ। ਆਰਥਿਕਤਾ ਦੀ ਵਿਕਾਸ ਦਰ ਸਾਲ 2004-05 ਵਿੱਚ ਮਾਮੂਲੀ ਜਿਹੀ ਘੱਟ ਕੇ 5.39 ਫ਼ੀ ਸਦੀ ਰਹਿ ਗਈ। ਪਿਛਲੇ ਦੋ ਸਾਲਾਂ ਵਿੱਚ ਆਰਥਿਕ ਵਿਕਾਸ ਦੀ ਦਰ ਵਿੱਚ ਨਿਵੇਕਲਾ ਸੁਧਾਰ ਹੋਇਆ ਹੈ। ਸਾਨੂੰ ਯਕੀਨ ਹੈ ਕਿ ਮਾਲੀ ਸੁਧਾਰਾਂ, ਬੁਨਿਆਦੀ-ਢਾਂਚੇ ਦੀ ਸਿਰਜਨਾ, ਮਨੁੱਖੀ ਸਰੋਤ ਵਿਕਾਸ ਅਤੇ ਨਿੱਜੀ ਨਿਵੇਸ਼ ਨੂੰ ਆਕਰਸ਼ਿਤ ਕਰਨ ਲਈ ਸਰਕਾਰ ਦੀਆਂ ਕੋਸ਼ਿਸ਼ਾਂ ਨਾਲ, ਸਰਕਾਰ ਮੱਧ-ਕਾਲੀ ਅਵਧੀ ਵਿੱਚ 6.4 ਫ਼ੀ ਸਦੀ ਸਾਲਾਨਾ ਦੇ ਵਧੇਰੇ ਵਾਧੇ ਦਾ ਟੀਚਾ ਪ੍ਰਾਪਤ ਕਰ ਲਵੇਗੀ।

10. ਸਥਿਰ ਕੀਮਤਾਂ ਉਤੇ ਪੰਜਾਬ ਦੀ ਜੀਅ ਪ੍ਰਤੀ ਆਮਦਨ ਦਾ ਅਨੁਮਾਨ ਸਾਲ 2003-04 ਦੌਰਾਨ 16,119 ਰੁਪਏ ਦੇ ਮੁਕਾਬਲੇ ਸਾਲ 2004-05 ਦੌਰਾਨ 16,756 ਰੁਪਏ ਲਗਾਇਆ ਗਿਆ ਹੈ ਜਿਸ ਨਾਲ 3.95 ਫ਼ੀ ਸਦੀ ਦਾ ਵਾਧਾ ਹੋਇਆ ਹੈ। ਪ੍ਰਚਲਿਤ ਕੀਮਤਾਂ ਉਤੇ ਜੀਅ ਪ੍ਰਤੀ ਆਮਦਨ ਦਾ ਅਨੁਮਾਨ ਸਾਲ 2003-04 ਵਿੱਚ 28,607 ਰੁਪਏ ਦੇ ਮੁਕਾਬਲੇ ਸਾਲ 2004-05 ਵਿੱਚ 30,701 ਰੁਪਏ ਲਗਾਇਆ ਗਿਆ ਹੈ।

11. ਰਾਜ ਦੇ ਵਿੱਤਾਂ ਬਾਰੇ ਗੱਲ ਕਰਨ ਤੋਂ ਪਹਿਲਾਂ, ਮੈਂ ਇਨ੍ਹਾਂ ਕਾਵਿਕ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]
ਸਤਰਾਂ ਦੁਆਰਾ ਆਪਣੀਆਂ ਭਾਵਨਾਵਾਂ ਸਾਂਝੀਆਂ ਕਰਨੀਆਂ ਚਾਹਾਂਗਾ :

**ਲਾਏ ਹੈ ਹਮ ਤੂਫਾਨ ਸੇ ਕਸ਼ਤੀ ਨਿਕਾਲ ਕੇ,**
**ਕਿਨਾਰੇ ਲਗਾ ਦੇਂਗੇ ਇਸੇ,ਸੰਭਲ ਕੇ, ਸੰਭਾਲ ਕੇ।**

ਰਾਜ ਦੇ ਵਿੱਤ

12. ਮੌਜੂਦਾ ਸਰਕਾਰ ਨੇ ਫ਼ਰਵਰੀ, 2002 ਵਿੱਚ ਕਾਰਜ-ਭਾਰ ਸੰਭਾਲਣ ਸਮੇਂ ਬਹੁਤ ਹੀ ਗੰਭੀਰ ਵਿੱਤੀ ਸਮੱਸਿਆ ਦਾ ਸਾਹਮਣਾ ਕੀਤਾ। ਸਾਰੇ ਮਹੱਤਵਪੂਰਨ ਮਾਲੀ ਮਾਪਦੰਡ ਬਦਤਰ ਸਥਿਤੀ ਵਿੱਚ ਸਨ। ਮਾਲ-ਆਮਦਨ-ਘਾਟਾ ਸਭ ਤੋਂ ਵੱਧ 3,781 ਕਰੋੜ ਰੁਪਏ, ਮਾਲੀ-ਘਾਟਾ 4,959 ਕਰੋੜ ਰੁਪਏ, ਜੋ ਕਿ ਰਾਜ ਦੇ ਸਮੁੱਚੇ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ) ਦਾ 6.99 ਫ਼ੀ ਸਦ ਸੀ ਅਤੇ ਸਰਕਾਰੀ ਰਿਣ ਨਾ-ਸਹਿਣ ਯੋਗ ਪੱਧਰ ਤੇ ਸੀ। ਰਾਜ ਦੁਆਰਾ ਸਹਿਣ ਕੀਤੇ ਇਸ ਵਿੱਤੀ ਸੰਕਟ ਦੀ ਕਠੋਰਤਾ ਇਸ ਤੱਥ ਤੋਂ ਪਤਾ ਕੀਤੀ ਜਾ ਸਕਦੀ ਹੈ ਕਿ ਸਮੁੱਚੀਆਂ ਮਾਲ-ਆਮਦਨ ਪ੍ਰਾਪਤੀਆਂ ਤਨਖ਼ਾਹਾਂ, ਪੈਨਸ਼ਨਾਂ ਅਤੇ ਵਿਆਜ-ਅਦਾਇਗੀਆਂ ਲਈ ਖ਼ਰਚਾ ਪੂਰਨ ਲਈ ਨਾ-ਕਾਫ਼ੀ ਸਨ। ਪਿਛਲੀ ਸਰਕਾਰ ਨੇ ਵੱਖ ਵੱਖ ਸਕੀਮਾਂ ਨੂੰ ਕੇਂਦਰ ਸਰਕਾਰ ਅਤੇ ਵਿੱਤੀ ਸੰਸਥਾਵਾਂ ਪਾਸੋਂ ਪ੍ਰਾਪਤ ਕੀਤੇ ਫ਼ੰਡਾਂ ਨੂੰ ਰਿਲੀਜ਼ ਨਾ ਕਰਨ ਕਰਕੇ ਫ਼ੰਡ ਨਾ ਜੁਟਾਈਆਂ ਗਈਆਂ ਦੇਣਦਾਰੀਆਂ ਦੀਆਂ ਭਾਰੀ ਰਕਮਾਂ ਦਾ ਬੋਝ ਸਰਕਾਰ ਉਪਰ ਪਾਇਆ, ਜਿਸ ਨਾਲ ਮਾਲੀ ਸੰਕਟ ਹੋਰ ਤੀਬਰ ਹੋ ਗਿਆ। ਇਸ ਤੋਂ ਇਲਾਵਾ ਅਨਾਜਾਂ ਦੀ ਪ੍ਰਾਪਤੀ ਲਈ ਬੈਂਕਾਂ ਦੁਆਰਾ ਮਨਜ਼ੂਰ ਕੀਤੀ ਉਧਾਰ-ਸੀਮਾ ਵਾਲੀ ਰਕਮ ਦੀ ਵਰਤੋਂ ਪ੍ਰਤੀਬੱਧ ਖ਼ਰਚਿਆਂ ਦੀ ਪੂਰਤੀ ਲਈ ਕੀਤੀ ਗਈ। ਅਸੀਂ ਇਸ ਬੇਕਾਇਦਗੀ ਨੂੰ ਇਕ ਮਿਆਦੀ ਕਰਜ਼ੇ ਵਿਚ ਤਬਦੀਲ ਕਰ ਦਿੱਤਾ ਸੀ, ਜਿਸ ਦੇ ਲਈ ਰਾਜ ਸਰਕਾਰ ਤਕਰੀਬਨ 65 ਕਰੋੜ ਰੁਪਏ ਪ੍ਰਤੀ ਮਹੀਨਾ ਦੀ ਰਕਮ ਅਦਾ ਕਰ ਰਹੀ ਹੈ। ਇਹ ਸਾਨੂੰ ਸਾਲ 2010 ਤੱਕ ਦੇਣਾ ਪਵੇਗਾ ਜਿਹੜਾ ਕਿ ਤੁਹਾਡੀਆਂ ਕਰਤੂਤਾਂ ਕਰਕੇ ਹੈ। ( ਸ਼ੋਰ....ਵਿਘਨ)

13. ਰਾਜ ਦੇ ਵਿੱਤਾਂ ਦੀ ਵਾਸਤਵਿਕ ਵਿੱਤੀ ਸਥਿਤੀ ਪੇਸ਼ ਕਰਨ ਲਈ, ਇਸ ਅਜ਼ੀਮ ਸਦਨ ਦੇ ਸਾਹਮਣੇ 25 ਮਾਰਚ, 2002 ਨੂੰ ਇਕ ਸਰਕਾਰੀ ਨੀਤੀ-ਪੱਤਰ ਪੇਸ਼ ਕੀਤਾ ਗਿਆ ਸੀ। ਰਾਜ ਦੀ ਮਾਲੀ ਸਥਿਤੀ ਨੂੰ ਮੁੜ ਬਹਾਲ ਕਰਨ ਲਈ ਆਪਣੀ ਵਚਨਬੱਧਤਾ ਉਤੇ ਫੁੱਲ ਚੜ੍ਹਾਉਂਦਿਆਂ, ਸਾਡੀ ਸਰਕਾਰ ਨੇ ਮਾਲੀ ਮਜ਼ਬੂਤੀ

ਦੀ ਪ੍ਰਾਪਤੀ ਲਈ " ਗ਼ੈਰ-ਹਰਮਨਪਿਆਰੇ " ਕਹੇ ਜਾਣ ਦੇ ਬਾਵਜੂਦ ਵੀ ਵੱਖ-ਵੱਖ ਉਪਰਾਲੇ ਕੀਤੇ ਹਨ। ਇਸ ਨੇ ਮਾਲੀ ਮੁਹਾਜ਼ ਉਤੇ ਫਲ ਪ੍ਰਾਪਤ ਕਰਨ ਲਈ ਰਾਜ ਸਰਕਾਰ ਦੇ ਸਿਰਤੋੜ ਯਤਨਾਂ ਦਾ 3 ਸਾਲ ਤੋਂ ਵੱਧ ਦਾ ਸਮਾਂ ਲਿਆ।

14. ਇਹ ਨਿਮਨ ਮੁੱਖ ਮਾਲੀ ਸੰਕੇਤਕਾਂ ਤੋਂ ਪ੍ਰਤੱਖ ਹੈ :-

(ਰੁਪਏ ਕਰੋੜਾਂ ਵਿੱਚ)

| ਵੇਰਵਾ | 2001-02 (ਲੇਖੇ) | 2004-05 (ਲੇਖੇ) | 2005-06 (ਸੋਧੇ ਅਨੁਮਾਨ) | 2006-07 (ਬਜਟ ਅਨੁਮਾਨ) |
|---|---|---|---|---|
| 1 | 2 | 3 | 4 | 5 |
| ਮਾਲ-ਆਮਦਨ-ਘਾਟਾ | 3781 | 3391 | 1710 | 1390 |
| ਰਾਜ ਦੇ ਸਮੁੱਚੇ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ.) ਦੀ ਪ੍ਰਤੀਸ਼ਤਤਾ ਵਜੋਂ ਮਾਲ-ਆਮਦਨ ਘਾਟਾ | 5.33% | 3.83% | 1.74% | 1.28% |
| ਮਾਲ-ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਮਾਲ-ਆਮਦਨ-ਘਾਟਾ | 42.34% | 24.56% | 9.56% | 6.93% |
| ਮਾਲੀ ਘਾਟਾ | 4959 | 4115 | 3659 | 3576 |
| ਰਾਜ ਦੇ ਸਮੁੱਚੇ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ.)ਦੀ ਪ੍ਰਤੀਸ਼ਤਤਾ ਵਜੋਂ ਮਾਲੀ ਘਾਟਾ | 6.99% | 4.65% | 3.73% | 3.28% |
| ਕੁੱਲ ਰਿਣ | 32496 | 44982 | 49306 | 53391 |
| ਮਾਲ-ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਰਿਣ ਸਟਾਕ | 460.39% | 402.55% | 333.62% | 331.37% |
| ਮਾਲ-ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਤਨਖ਼ਾਹਾਂ, ਪੈਨਸ਼ਨਾਂ ਅਤੇ ਵਿਆਜ-ਅਦਾਇਗੀਆਂ | 118.24.% | 97.62% | 76.34% | 73.91% |

(ਥੰਪਿੰਗ)

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

15. ਮਾਲੀ ਘਾਟਾ, ਜਿਹੜਾ ਕਿ ਸਾਲ 2001-02 ਵਿੱਚ ਰਾਜ ਦੇ ਸਮੁੱਚੇ ਘਰੇਲੂ ਉਤਪਾਦਨ ਦਾ 6.99 ਫ਼ੀ ਸਦੀ ਸੀ, ਉਸ ਦੀ ਸਾਲ 2006-07 ਵਿੱਚ ਘਟ ਕੇ 3.28 ਫ਼ੀ ਸਦੀ ਰਹਿ ਜਾਣ ਦੀ ਸੰਭਾਵਨਾ ਹੈ। ਤਨਖ਼ਾਹਾਂ, ਪੈਨਸ਼ਨਾਂ ਅਤੇ ਵਿਆਜ ਅਦਾਇਗੀਆਂ ਦਾ ਪ੍ਰਤੀਬੱਧ ਖ਼ਰਚਾ ਸਾਲ 2001-02 ਵਿੱਚ ਮਾਲ-ਆਮਦਨ ਪ੍ਰਾਪਤੀਆਂ ਦੇ 118.24 ਫ਼ੀ ਸਦੀ ਤੋਂ ਘਟ ਕੇ 2006-07 ਵਿੱਚ 73.91 ਫ਼ੀ ਸਦੀ ਰਹਿ ਜਾਵੇਗਾ। ਮਾਲ-ਆਮਦਨ-ਘਾਟਾ, ਜਿਹੜਾ ਕਿ ਸਾਲ 2001-02 ਵਿੱਚ 3,781 ਕਰੋੜ ਰੁਪਏ ਸੀ, ਉਸ ਦੀ ਸਾਲ 2006-07 ਵਿੱਚ ਘਟ ਕੇ 1,390 ਕਰੋੜ ਰੁਪਏ ਰਹਿ ਜਾਣ ਦੀ ਆਸ ਹੈ। ਮਾਲੀ ਸੰਯੋਜਨ ਦੇ ਰਾਹ ਤੇ ਨਿਰੰਤਰ ਚਲਦਿਆਂ ਰਾਜ ਸਰਕਾਰ ਸਾਲ 2008-09 ਤਕ ਜ਼ੀਰੋ ਮਾਲ-ਆਮਦਨ ਸੰਤੁਲਨ ਪ੍ਰਾਪਤ ਕਰਨ ਦੀ ਆਸਵੰਦ ਹੈ।

## ਸਰਕਾਰੀ ਰਿਣ

16. ਸਰਕਾਰੀ ਰਿਣ ਦਾ ਭਾਰੀ ਬੋਝ ਰਾਜ ਲਈ ਚਿੰਤਾ ਦਾ ਕਾਰਨ ਹੈ। ਮਾਲ ਆਮਦਨ ਖ਼ਰਚਿਆਂ, ਖ਼ਾਸ ਕਰਕੇ ਤਨਖ਼ਾਹਾਂ, ਪੈਨਸ਼ਨਾਂ ਅਤੇ ਕਰਜ਼ਾਂ ਵਾਪਸੀ ਸਬੰਧੀ ਖਰਚਿਆਂ ਵਿੱਚ ਤੇਜ਼ੀ ਨਾਲ ਹੋਏ ਵਾਧੇ ਦੇ ਕਾਰਨ ਨੱਬੇਵਿਆਂ ਦੇ ਪਿਛਲੇ ਅੱਧ ਵਿੱਚ ਅਤੇ ਮਾਲ-ਆਮਦਨ ਪ੍ਰਾਪਤੀਆਂ ਵਿੱਚ ਅਨੁਰੂਪ ਵਾਧੇ ਦੀ ਗ਼ੈਰ-ਮੌਜੂਦਗੀ ਕਰਕੇ ਵੱਧ ਰਹੇ ਅਤੇ ਨਾ-ਸਹਿਣਯੋਗ ਰਿਣ ਦਾ ਬੋਝ ਪਿਆ ਹੈ। ਰਾਜ ਦਾ ਬਕਾਇਆ ਰਹਿੰਦਾ ਰਿਣ ਸਟਾਕ, ਸਾਲ 1996-97 ਤੋਂ ਸਾਲ 2001-02 ਤਕ ਦੇ ਸਮੇਂ ਵਿੱਚ 15,250 ਕਰੋੜ ਰੁਪਏ ਦੁੱਗਣੇ ਤੋਂ ਵੀ ਜ਼ਿਆਦਾ ਵਧ ਕੇ 32,496 ਕਰੋੜ ਰੁਪਏ ਹੋ ਗਿਆ ਹੈ। ਸਾਲ 2004-05 ਦੇ ਅੰਤ ਤੇ ਇਹ 44,982 ਕਰੋੜ ਰੁਪਏ ਰਿਹਾ।

17. ਸਾਡੀ ਸਰਕਾਰ ਨੇ ਸਰਕਾਰੀ ਰਿਣ ਨੂੰ ਕੰਟਰੋਲ ਅਧੀਨ ਰੱਖਣ ਲਈ ਨਿਸ਼ਚਿਤ ਉਪਰਾਲੇ ਕੀਤੇ ਹਨ। ਅਸੀਂ ਭਾਰਤ ਸਰਕਾਰ ਦੁਆਰਾ ਸ਼ੁਰੂ ਕੀਤੀ ਰਿਣ-ਵਟਾਂਦਰਾ ਸਕੀਮ ਨੂੰ ਅਪਣਾਇਆ ਅਤੇ ਸਾਲ 2002-03 ਤੇ 2004-05 ਦੇ ਸਮੇਂ ਦੌਰਾਨ 13 ਫ਼ੀ ਸਦੀ ਤੋਂ ਵੱਧ ਵਾਲੀ ਵਿਆਜ (ਕੂਪਨ) ਦਰ ਵਾਲੇ 5,329 ਕਰੋੜ ਰੁਪਏ ਦੇ ਮਹਿੰਗੇ ਰਿਣ ਦਾ ਵਟਾਂਦਰਾ ਕੀਤਾ। ਇਸ ਨਾਲ ਸਾਨੂੰ 339 ਕਰੋੜ ਰੁਪਏ ਸਾਲਾਨਾ ਦੇ ਤੁਲ ਵਿਆਜ ਖ਼ਰਚ ਬਚਾਉਣ ਸਬੰਧੀ ਸਹਾਇਤਾ ਮਿਲੀ ਹੈ ।

18. ਵਿਵੇਕਪੂਰਣ ਰਿਣ ਪ੍ਰਬੰਧ ਨੇ ਸਰਕਾਰ ਨੂੰ ਮਾਲ-ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਰਿਣ ਸਾਲ 2001-02 ਵਿੱਚ 460 ਕਰੋੜ ਰੁਪਏ ਤੋਂ ਸਾਲ 2005-06 ਵਿੱਚ ਸੰਭਾਵਿਤ 334 ਕਰੋੜ ਰੁਪਏ ਅਤੇ ਸਾਲ 2006-07 ਵਿਚ 331 ਕਰੋੜ ਰੁਪਏ ਤੱਕ ਘਟਾਉਣ ਦੇ ਸਮਰੱਥ ਬਣਾਇਆ ਹੈ।

**ਰਿਣ ਸੰਯੋਜਨ ਅਤੇ ਰਾਹਤ ਸਹੂਲਤ —**

19. ਰਾਜ ਦੇ ਵਿੱਤਾਂ ਦਾ ਪੁਨਰ-ਗਠਨ ਕਰਨਾ ਹੀ ਬਾਰ੍ਹਵੇਂ ਵਿੱਤ ਕਮਿਸ਼ਨ (ਟੀ.ਐਫ.ਸੀ.) ਦਾ ਮੁੱਖ ਉਦੇਸ਼ ਸੀ। ਬਾਰ੍ਹਵੇਂ ਵਿੱਤ ਕਮਿਸ਼ਨ ਨੇ ਇਹ ਸਿਫ਼ਾਰਸ਼ ਕੀਤੀ ਸੀ ਕਿ 31 ਮਾਰਚ, 2004 ਤੱਕ ਰਾਜਾਂ ਨੂੰ ਕੇਂਦਰ ਵੱਲੋਂ ਦਿੱਤੇ ਕਰਜ਼ਿਆਂ ਅਤੇ 31 ਮਾਰਚ, 2005 ਨੂੰ ਬਕਾਇਆ ਰਹਿੰਦੇ ਕਰਜ਼ਿਆਂ ਦਾ 20 ਸਾਲਾਂ ਦੀ ਤਾਜ਼ਾ ਮਿਆਦ ਲਈ 7.5 ਫ਼ੀ ਸਦੀ ਦੀ ਦਰ ਨਾਲ ਸੰਯੋਜਨ ਕੀਤਾ ਜਾਵੇ ਅਤੇ ਪੁਨਰ ਅਨੁਸੂਚਿਤ ਕੀਤਾ ਜਾਵੇ। ਬਾਰ੍ਹਵੇਂ ਵਿੱਤ ਕਮਿਸ਼ਨ ਨੇ ਰਾਜਾਂ ਦੇ ਮਾਲੀ ਘਾਟੇ ਦੇ ਕੰਟਰੋਲ ਅਤੇ ਮਾਲ-ਆਮਦਨ ਘਾਟੇ ਵਿੱਚ ਕਮੀ ਨਾਲ ਸਬੰਧਤ ਮਾਲੀ ਕਾਰਗੁਜ਼ਾਰੀ ਉਤੇ ਅਧਾਰਤ ਰਿਣ ਮੁਆਫ਼ ਕਰਨ ਦੀ ਸਕੀਮ ਵੀ ਬਣਾਈ ਹੈ। ਭਾਰਤ ਸਰਕਾਰ ਨੇ ਬਾਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਪ੍ਰਵਾਨ ਕਰ ਲਿਆ ਹੈ ਅਤੇ ਸਾਲ 2005-06 ਤੋਂ 2009-10 ਦੇ ਸਮੇਂ ਲਈ ਰਾਜਾਂ ਦਾ ਰਿਣ ਸੰਯੋਜਨ ਅਤੇ ਰਾਹਤ ਸਹੂਲਤਾਂ ਸਕੀਮ ਤਿਆਰ ਕੀਤੀ ਹੈ ।

20. ਇਸ ਸਕੀਮ ਅਧੀਨ, ਰਾਜ ਸਾਲ 2005-06 ਦੌਰਾਨ ਕੇਂਦਰੀ ਕਰਜ਼ਿਆਂ ਸੰਬਧੀ 200.28 ਕਰੋੜ ਰੁਪਏ ਦੀ ਰਾਹਤ ਪ੍ਰਾਪਤ ਕਰੇਗਾ, ਜਿਸ ਵਿਚ 70.30 ਕਰੋੜ ਰੁਪਏ ਦਾ ਮੂਲਧਨ ਅਤੇ 129.98 ਕਰੋੜ ਰੁਪਏ ਦਾ ਵਿਆਜ ਸ਼ਾਮਿਲ ਹੈ । ਸਾਲ 2005-06 ਤੋਂ 2009-10 ਦੇ ਪੰਜ ਸਾਲਾਂ ਦੇ ਸਮੇਂ ਦੌਰਾਨ ਰਾਜ ਇਸ ਕਰਜ਼ੇ ਦੇ ਕਾਰਨ ਮੂਲਧਨ ਦੀ ਅਦਾਇਗੀ ਵਿੱਚ 351.48 ਕਰੋੜ ਰੁਪਏ ਅਤੇ ਵਿਆਜ ਦੀ ਅਦਾਇਗੀ ਵਿੱਚ 523.18 ਕਰੋੜ ਰੁਪਏ ਦੀ ਰਾਹਤ ਪ੍ਰਾਪਤ ਕਰੇਗਾ । ਸਵੈ-ਅਨੁਸ਼ਾਸਨ ਦੇ ਉਪਰਾਲੇ ਵਜੋਂ, ਰਾਜ ਸਰਕਾਰ ਨੇ ਮਾਲੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ ਐਕਟ, 2003 ਬਣਾਇਆ ਹੈ । ਬਾਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਅਨੁਕੂਲ ਬਣਾਉਣ ਲਈ ਇਸ ਐਕਟ ਵਿੱਚ ਤਰਮੀਮ ਕੀਤੀ ਗਈ ਹੈ, ਜਿਸ ਵਿੱਚ ਸਾਲ 2008-09 ਤੱਕ ਮਾਲ-ਆਮਦਨ ਘਾਟੇ ਨੂੰ ਖ਼ਤਮ ਕਰਨਾ ਅਤੇ ਮਾਲੀ ਘਾਟੇ ਨੂੰ ਘੱਟ ਕਰਕੇ ਰਾਜ ਦੇ ਕੁੱਲ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ.) ਦੇ 3 ਫ਼ੀ ਸਦੀ ਤੱਕ ਲਿਆਉਣਾ ਹੈ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

21. ਰਾਜ ਸਰਕਾਰ ਨੇ ਚਾਲੂ ਵਰ੍ਹੇ ਅਤੇ ਆਉਣ ਵਾਲੇ ਚਾਰ ਸਾਲਾਂ ਲਈ ਆਪਣਾ ਮਾਲੀ ਸੁਧਾਰ ਦਾ ਰਾਹ ਤਿਆਰ ਕੀਤਾ ਹੈ ਤਾਂ ਜੋ ਰਿਣ ਮੁਆਫ਼ੀ ਲਈ. ਪਾਤਰ ਬਣਨ ਵਾਸਤੇ ਬਾਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੀ ਪਾਲਣਾ ਕੀਤੀ ਜਾ ਸਕੇ । ਇਸ ਰਾਹ ਦੇ ਅਨੁਸਾਰ ਰਾਜ ਸਾਲ 2008-09 ਤੱਕ ਮਾਲ-ਆਮਦਨ ਘਾਟੇ ਨੂੰ ਖ਼ਤਮ ਕਰੇਗਾ ਅਤੇ ਆਪਣੇ ਮਾਲੀ ਘਾਟੇ ਨੂੰ ਰਾਜ ਦੇ ਕੁੱਲ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ.) ਦੀ 3 ਫ਼ੀ ਸਦੀ ਤੱਕ ਸੀਮਤ ਕਰੇਗਾ । ਰਾਜ ਇਨ੍ਹਾਂ ਟੀਚਿਆਂ ਨੂੰ ਪ੍ਰਾਪਤ ਕਰਕੇ ਸਾਲ 2005-06 ਤੋਂ ਸਾਲ 2009-10 ਤੱਕ ਦੇ 5 ਸਾਲਾਂ ਦੇ ਸਮੇਂ ਲਈ 752 ਕਰੋੜ ਰੁਪਏ ਦੀ ਰਿਣ ਮੁਆਫ਼ੀ ਲਈ ਪਾਤਰ ਬਣ ਜਾਵੇਗਾ ।

**ਰਾਜ ਵਿੱਤ ਕਮਿਸ਼ਨ**

22. ਤੀਜਾ ਰਾਜ ਵਿੱਤ ਕਮਿਸ਼ਨ ਸਾਲ 2006-07 ਤੋਂ 2010-11 ਤੱਕ ਦੇ ਪੰਜ ਸਾਲਾਂ ਦੇ ਸਮੇ ਦੌਰਾਨ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਗਠਨਾਂ ਨੂੰ ਵਸੀਲਿਆਂ ਦੀ ਸਪੁਰਦਗੀ ਬਾਰੇ ਸਿਫ਼ਾਰਸ਼ ਕਰਨ ਲਈ ਸਤੰਬਰ, 2004 ਵਿੱਚ ਗਠਿਤ ਕੀਤਾ ਗਿਆ ਸੀ । ਕਮਿਸ਼ਨ ਨੇ ਸਰਕਾਰ ਨੂੰ ਸਾਲ 2006-07 ਲਈ ਸਪੁਰਦਗੀ ਵਾਸਤੇ ਸਿਫ਼ਾਰਸ਼ਾਂ ਵਾਲੀ ਆਪਣੀ ਅੰਤਰਿਮ-ਰਿਪੋਟ ਪੇਸ਼ ਕਰ ਦਿੱਤੀ ਹੈ । ਕਮਿਸ਼ਨ ਦੁਆਰਾ ਕੀਤੀਆਂ ਸਿਫ਼ਾਰਸ਼ਾਂ ਪ੍ਰਤੀ ਕਾਰਵਾਈ ਕਰ ਲਈ ਗਈ ਹੈ ਅਤੇ ਇਹ ਫੈਸਲਾ ਕੀਤਾ ਗਿਆ ਹੈ ਕਿ ਇਹ ਸਿਫ਼ਾਰਸ਼ਾਂ ਉਸ ਸੀਮਾ ਤੱਕ ਪਰਵਾਨ ਕਰ ਲਈਆਂ ਜਾਣ, ਜਦੋਂ ਤੱਕ ਉਹ ਸਰੋਤਾਂ ਦੀ ਰਾਜ ਤੋਂ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਗਠਨਾਂ ਨੂੰ ਤਬਦੀਲੀ ਨਾਲ ਸਬੰਧਤ ਹੁੰਦੀਆਂ ਹਨ । ਭਾਰਤੀ ਸੰਵਿਧਾਨ ਦੇ ਅਨੁਛੇਦ 243 ਦੁਆਰਾ ਲੋੜੀਂਦੇ ਅਨੁਸਾਰ, ਸਾਲ 2006-07 ਲਈ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਸਬੰਧੀ ਕੀਤੀ ਗਈ ਕਾਰਵਾਈ ਦੀ ਰਿਪੋਟ ਅਗਲੇ ਇਜਲਾਸ ਦੌਰਾਨ ਸਦਨ ਸਾਹਮਣੇ ਪੇਸ਼ ਕਰ ਦਿੱਤੀ ਜਾਵੇਗੀ । ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਅਮਲ ਵਿੱਚ ਲਿਆਉਣ ਲਈ ਸਾਲ 2006-07 ਦੌਰਾਨ 496 ਕਰੋੜ ਰੁਪਏ ਦੀ ਰਕਮ ਦੇ ਫੰਡ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਗਠਨਾਂ ਨੂੰ ਤਬਦੀਲ ਕਰ ਦਿੱਤੇ ਜਾਣਗੇ । ਇਸ ਵਿੱਚੋਂ, ਪੰਚਾਇਤੀ ਰਾਜ ਸੰਸਥਾਵਾਂ ਦਾ ਹਿੱਸਾ 308.03 ਕਰੋੜ ਰੁਪਏ ਹੈ ਅਤੇ ਨਗਰਪਾਲਿਕਾਵਾਂ ਦਾ ਹਿੱਸਾ 187.97 ਕਰੋੜ ਰੁਪਏ ਹੈ। ਬਾਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੇ ਅਨੁਸਾਰ 99 ਕਰੋੜ ਰੁਪਏ

ਦੀਆਂ ਗਰਾਂਟਾਂ, ਜਿਨ੍ਹਾਂ ਵਿੱਚ ਪੰਚਾਇਤੀ ਰਾਜ ਸੰਸਥਾਵਾਂ ਲਈ 64.80 ਕਰੋੜ ਰੁਪਏ ਅਤੇ ਸ਼ਹਿਰੀ ਸਥਾਨਕ ਸੰਗਠਨਾਂ ਲਈ 34.20 ਕਰੋੜ ਸ਼ਾਮਿਲ ਹਨ, ਇਸ ਸਾਲ 2006-07 ਵਿੱਚ ਦਿਹਾਤੀ ਅਤੇ ਸ਼ਹਿਰੀ ਸਥਾਨਕ ਸੰਗਠਨ ਨੂੰ 595 ਕਰੋੜ ਰੁਪਏ ਦੀ ਕੁੱਲ ਰਕਮ ਚਲੀ ਜਾਵੇਗੀ । ਇਹ ਹੁਣ ਤੱਕ ਦੀ ਕੀਤੀ ਗਈ ਸਭ ਤੋਂ ਵੱਡੇ ਪੱਧਰ ਦੀ ਸਪੁਰਦਗੀ ਹੈ । ਇਸ ਨਾਲ ਦਿਹਾਤੀ ਅਤੇ ਸ਼ਹਿਰੀ ਦੋਹਾਂ ਖੇਤਰਾਂ ਵਿੱਚ ਸਥਾਨਕ ਸੰਗਠਨਾਂ ਨੂੰ ਆਪਣੇ ਸਬੰਧਤ ਖੇਤਰਾਂ ਵਿੱਚ ਬੁਨਿਆਦੀ ਢਾਂਚੇ ਵਿੱਚ ਚੋਖਾ ਸੁਧਾਰ ਲਿਆਉਣ ਅਤੇ ਨਾਗਰਿਕ ਸੇਵਾਵਾਂ ਵਿੱਚ ਪ੍ਰਗਤੀ ਲਿਆਉਣ ਵਿੱਚ ਕਾਫ਼ੀ ਸਹਾਇਤਾ ਮਿਲੇਗੀ ।

**ਕੇਂਦਰੀ ਬਜਟ**

23. ਭਾਰਤ ਸਰਕਾਰ ਨੇ ਰਾਜ ਦੇ ਵਧਾਏ ਗਏ ਖ਼ਰਚਿਆਂ ਨਾਲ ਸਰਕਾਰ 2006-07 ਲਈ ਇਕ ਪ੍ਰਗਤੀਸ਼ੀਲ ਬਜਟ ਪੇਸ਼ ਕੀਤਾ ਹੈ । ਅਸੀਂ ਕੇਂਦਰੀ ਵਿੱਤ ਮੰਤਰੀ ਜੀ ਦੁਆਰਾ ਕੀਤੇ ਗਏ ਨਿਮਨ ਐਲਾਨਾਂ ਲਈ ਉਨ੍ਹਾਂ ਦੇ ਵਿਸ਼ੇਸ਼ ਤੌਰ ਤੇ ਧੰਨਵਾਦੀ ਹਾਂ, ਜਿਨ੍ਹਾਂ ਸਦਕਾ ਪੰਜਾਬ ਦੇ ਲੋਕਾਂ ਨੂੰ ਲਾਭ ਪਹੁੰਚੇਗਾ :-

- 3 ਲੱਖ ਰੁਪਏ ਤੱਕ ਦੇ ਜ਼ਰਾਇਤੀ ਕਰਜ਼ਿਆਂ ਸਬੰਧੀ ਵਿਆਜ ਦਰ 7 ਫ਼ੀ ਸਦੀ ਸਾਲਾਨਾ ਤੱਕ ਘਟਾਉਣੀ ;

- ਹਰੇ ਇਨਕਲਾਬ ਲਈ ਇਸ ਦੇ ਰਹਿਨੁਮਾਈ ਵਾਲੇ ਯੋਗਦਾਨ ਦੀ ਮਾਨਤਾ ਕਰਦੇ ਹੋਏ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਾਸਤੇ 100 ਕਰੋੜ ਰੁਪਏ ਦੀ ਗਰਾਂਟ ; ਅਤੇ

- ਦਿੱਲੀ-ਚੰਡੀਗੜ੍ਹ ਐਕਸਪ੍ਰੈਸ ਲਾਂਘਾ ।

**ਰੋਜ਼ਗਾਰ ਅਤੇ ਨਿਵੇਸ਼**

24. ਕੈਪਟਨ ਅਮਰਿੰਦਰ ਸਿੰਘ ਜੀ ਦੀ ਯੋਗ ਅਗਵਾਈ ਹੇਠ ਰਾਜ ਸਰਕਾਰ ਉੱਚ-ਤਕਨਾਲੋਜੀ ਵਾਲੇ ਸੈਕਟਰਾਂ, ਜੋ ਵਧੇਰੇ ਮੁੱਖ-ਵਪਾਰਕ ਕਿੱਤਿਆਂ ਦੀ ਸਿਰਜਨਾ ਕਰਦੇ ਹਨ, ਵਿੱਚ ਨਿਵੇਸ਼ ਆਕਰਸ਼ਿਤ ਕਰਕੇ ਰਾਜ ਦੇ ਵਿਕਾਸਸ਼ੀਲ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਟੀਚਿਆਂ ਨੂੰ ਪ੍ਰਾਪਤ ਕਰਨ ਲਈ ਇਕ ਬਹੁਪੱਖੀ ਕਾਰਜ-ਨੀਤੀ ਬਣਾਉਣ ਵਿੱਚ ਰੁੱਝੀ ਹੋਈ ਹੈ । ਮੈਂ ਪਿਛਲੇ ਸਾਲ ਇਸ ਕਾਰਜ-ਨੀਤੀ ਨੂੰ ਦਰਸਾਇਆ ਸੀ ਅਤੇ ਇਸ ਬਾਰੇ ਵਿਸਤਾਰ ਸਹਿਤ ਵਰਨਣ ਕੀਤਾ ਸੀ ਜੋ ਕਿ ਮਨੁੱਖੀ ਸਾਧਨ ਵਿਕਾਸ, ਬੁਨਿਆਦੀ-ਢਾਂਚਾ, ਦਿਹਾਤੀ ਕਾਇਆ-ਕਲਪ ਕਰਨ, ਸ਼ਹਿਰੀ ਨਵੀਨੀਕਰਨ, ਆਧੁਨਿਕ ਨਿਵਾਸ-ਸਥਾਨ ਉਨਤ ਕਰਨ ਉਤੇ ਕੇਂਦਰਿਤ ਹੈ ਅਤੇ ਆਧੁਨਿਕ ਉਦਯੋਗ ਅਤੇ ਸੇਵਾਵਾਂ ਲਈ ਇਕ ਸਥਿਰ ਨੀਤੀ ਦੀ ਵਿਵਸਥਾ ਨੂੰ ਯਕੀਨੀ ਬਣਾਉਂਦੀ ਹੈ ।

25. ਮੈਨੂੰ ਇਸ ਗੱਲ ਦੀ ਖ਼ੁਸ਼ੀ ਹੈ ਕਿ ਮੇਰੀ ਸਰਕਾਰ ਦੀਆਂ ਆਪਣੀ ਵਿਕਾਸ ਕਾਰਜ-ਨੀਤੀ ਨੂੰ ਅਮਲੀ ਰੂਪ ਦੇਣ ਸਬੰਧੀ ਕੋਸ਼ਿਸ਼ਾਂ ਸਦਕਾ ਥੋੜ੍ਹੇ ਸਮੇਂ ਵਿਚ ਹੀ ਮਹੱਤਵਪੂਰਨ ਨਤੀਜੇ ਪ੍ਰਾਪਤ ਹੋਏ ਹਨ । ਨਾ ਸਿਰਫ਼ ਲਗਭਗ ਦੋ ਦਹਾਕਿਆਂ ਦੀ ਖੜ੍ਹੋਤ ਤੋਂ ਮਗਰੋਂ ਆਰਥਕ ਵਿਕਾਸ ਦੀ ਦਰ ਵਿਚ ਵਾਧਾ ਹੀ ਹੋਇਆ ਹੈ ਸਗੋਂ ਨਿਵੇਸ਼ਕਾਰਾਂ, ਕਾਰੋਬਾਰ-ਕਰਤਾਵਾਂ ਅਤੇ ਨਿਯੋਜਕਾਂ ਦੇ ਸਾਰੇ ਵਰਗਾਂ ਦਾ ਪੰਜਾਬ ਨੂੰ ਹਾਂ-ਪੱਖੀ ਹੁੰਗਾਰਾ ਵੀ ਪ੍ਰਾਪਤ ਹੋਇਆ ਹੈ । ਅਸੀਂ ਸਮੁੱਚੇ ਭਾਰਤ ਵਿਚੋਂ ਅਤੇ ਵਿਸ਼ਵ ਦੇ ਹੋਰ ਹਿੱਸਿਆਂ ਤੋਂ ਵੀ ਨਿਵੇਸ਼ਾਂ ਨੂੰ ਆਕਰਸ਼ਿਤ ਕਰਨ ਦੇ ਯੋਗ ਹੋ ਚੁੱਕੇ ਹਾਂ । ਇਹ ਪ੍ਰਾਜੈਕਟ ਬਹੁਤ ਸਾਰੀਆਂ ਕਿਸਮਾਂ ਦੇ ਸੈਕਟਰ ਵਿਚ ਹਨ, ਜਿਨ੍ਹਾਂ ਵਿਚ ਉਤਪਾਦਨ, ਸੂਚਨਾ ਤਕਨਾਲੋਜੀ ਸਮਰੱਥਾ ਵਾਲੀਆਂ ਸੇਵਾਵਾਂ, ਸਿਹਤ ਸੇਵਾਵਾਂ, ਸ਼ਹਿਰੀ ਵਿਕਾਸ ਅਤੇ ਬੁਨਿਆਦੀ-ਢਾਂਚਾ ਸ਼ਾਮਲ ਹਨ । ਅਸੀਂ ਲਗਭਗ 56,000 ਕਰੋੜ ਰੁਪਏ ਨਿਵੇਸ਼ ਕੀਤੇ ਜਾਣ ਦੀ ਆਸ ਕਰਦੇ ਹਾਂ, ਜਿਨ੍ਹਾਂ ਵਿਚੋਂ ਲਗਭਗ 4,000 ਕਰੋੜ ਰੁਪਏ ਪਹਿਲਾਂ ਹੀ ਨਿਵੇਸ਼ ਕੀਤੇ ਜਾ ਚੁੱਕੇ ਹਨ । ਇਨ੍ਹਾਂ ਪ੍ਰਾਜੈਕਟਾਂ ਤੋਂ ਲਗਭਗ 10 ਲੱਖ ਵਿਅਕਤੀਆਂ ਨੂੰ ਰੋਜ਼ਗਾਰ ਪ੍ਰਾਪਤ ਹੋਵੇਗਾ, ਜਿਨ੍ਹਾਂ ਵਿਚ ਜ਼ਿਆਦਾਤਰ ਮੁਹਾਰਤ ਰੱਖਣ ਵਾਲੇ ਵਿਅਕਤੀ ਸ਼ਾਮਲ ਹੋਣਗੇ । ਪੰਜਾਬ ਦੇ ਇਤਿਹਾਸ ਵਿਚ ਪਹਿਲਾਂ ਕਦੇ ਵੀ ਇੰਨੇ ਥੋੜ੍ਹੇ ਸਮੇਂ ਵਿਚ ਇੰਨਾ ਜ਼ਿਆਦਾ ਵਿਕਾਸ ਨਹੀਂ ਕੀਤਾ ਗਿਆ । (ਥੰਪਿੰਗ) ਇਸ ਇਤਿਹਾਸਕ ਪ੍ਰਾਪਤੀ ਦਾ ਸਿਹਰਾ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੂੰ ਅਵੱਸ਼ ਜਾਣਾ ਚਾਹੀਦਾ ਹੈ, ਜਿਨ੍ਹਾਂ ਦੀ ਰਾਜ ਪ੍ਰਤੀ ਦੂਰ-ਦ੍ਰਿਸ਼ਟੀ, ਕੰਮ ਪ੍ਰਤੀ ਸਮਰਪਣ, ਦ੍ਰਿੜ੍ਹ ਨਿਰਣਿਆਂ ਅਤੇ ਅਣਥੱਕ ਯਤਨਾਂ ਨੂੰ ਫ਼ਲ ਪਿਆ ਹੈ । (ਸ਼ੋਰ--ਵਿਘਨ)

**ਮਾਨਯੋਗ ਸਪੀਕਰ :** ** ਬੈਠੇ-ਬੈਠੇ ਜੋ ਰਿਮਾਰਕਸ ਦਿਤੇ ਜਾ ਰਹੇ ਹਨ, ਉਹ ਰਿਕਾਰਡ ਨਾ ਕੀਤੇ ਜਾਣ ।

---

** Not recorded as orderd by the Chair.

26. ਹੁਣ ਮੈਂ ਸਾਲ 2006-07 ਦੀ ਸਲਾਨਾ ਯੋਜਨਾ ਵੱਲ ਆਉਂਦਾ ਹਾਂ ।

**ਸਾਲਾਨਾ ਯੋਜਨਾ 2005-06 ਦੀ ਪ੍ਰਗਤੀ**

27. ਰਾਜ ਦੇ ਵਿੱਤਾਂ ਵਿਚਲੀ ਬਿਹਤਰੀ ਨਾਲ, ਮੌਜੂਦਾ ਵਿੱਤੀ ਵਰ੍ਹੇ ਦੀ ਯੋਜਨਾ-ਪ੍ਰਗਤੀ ਵਿਚ ਪਿਛਲੇ ਸਾਲ ਦੀ ਪ੍ਰਗਤੀ ਦੇ ਮੁਕਾਬਲੇ ਨਿੱਗਰ ਵਾਧਾ ਹੋਇਆ ਹੈ । ਸਾਲ 2004-05 ਦੌਰਾਨ 1,183 ਕਰੋੜ ਰੁਪਏ ਦੇ ਮੁਕਾਬਲੇ ਮਿਤੀ 31-12-2005 ਤਕ 3,537.86 ਕਰੋੜ ਰੁਪਏ ਦੇ ਯੋਜਨਾ ਉਪਬੰਧ ਦੇ ਵਿਰੁੱਧ 2,116 ਕਰੋੜ ਰੁਪਏ ਪਹਿਲਾਂ ਹੀ ਖ਼ਰਚੇ (59.46 ਫ਼ੀ ਸਦੀ) ਜਾ ਚੁੱਕੇ ਹਨ ।

**ਸਾਲਾਨਾ ਯੋਜਨਾ 2006-07 ਦੀਆਂ ਵਿਸ਼ੇਸ਼ਤਾਵਾਂ ਅਤੇ ਵਿਕਾਸ ਪਹਿਲਕਦਮੀਆਂ**

ਸਾਲ 2006-07 ਦੀ ਸਾਲਾਨਾ ਯੋਜਨਾ ਦਾ ਆਕਾਰ ਸਾਲ 2005-06 ਲਈ 3,557.86 ਕਰੋੜ ਰੁਪਏ ਦੇ ਸੋਧੇ ਖ਼ਰਚੇ ਦੇ ਮੁਕਾਬਲੇ 4,000 ਕਰੋੜ ਰੁਪਏ ਦਾ ਨਿਯਤ ਕੀਤਾ ਗਿਆ ਹੈ, ਜੋ ਕਿ 12.42 ਫ਼ੀ ਸਦੀ ਦਾ ਵਾਧਾ ਦਰਸਾਉਂਦਾ ਹੈ । ਇਹ ਕਦੇ ਨਹੀਂ ਹੋਇਆ ।

**ਖੇਤੀਬਾੜੀ**

28. ਅਸੀਂ ਪੰਜਾਬ ਦੇ ਖ਼ੁਸ਼ਹਾਲ ਖੇਤੀਬਾੜੀ ਦੇ ਅਰਥਚਾਰੇ ਦਾ ਸੁਪਨਾ ਲਿਆ ਹੈ । ਇਸ ਭਵਿੱਖਮਈ ਸੁਪਨੇ ਦੀ ਪੰਜਾਬ ਦੇ ਸਭਿਆਚਾਰ ਅਤੇ ਕਵਿਤਾ ਵਿਚ ਵੀ ਗੂੰਜ ਸੁਣਾਈ ਦਿੰਦੀ ਹੈ । ਇਥੇ ਮੈਂ ਇਕ ਕਵੀ ਦੀਆਂ ਸਤਰਾਂ ਦਾ ਹਵਾਲਾ ਦੇਣਾ ਚਾਹਾਂਗਾ :

**ਮੌਲ ਪਈ ਏ ਧਰਤੀ ਸਾਡੀ, ਵਾਹਵਾ ਰੰਗ ਵਟਾਇਆ,**
**ਵੰਨ-ਸੁਵੰਨੀ ਮਸਤੀ ਲੈ ਕੇ ਫ਼ਸਲੀ ਮੌਸਮ ਆਇਆ ।** (ਥੰਪਿੰਗ)

29. ਖੇਤੀਬਾੜੀ ਵਿਚ ਵੰਨ-ਸੁਵੰਨਤਾ ਅਤੇ ਮੁੱਖ ਵਾਧੇ ਲਈ ਰਾਜ ਸਰਕਾਰ ਦੀਆਂ ਕੋਸ਼ਿਸ਼ਾਂ ਨੂੰ ਫ਼ਲ ਪੈਣਾ ਸ਼ੁਰੂ ਹੋ ਗਿਆ ਹੈ । ਪੰਜਾਬ ਰਾਜ ਕਿਸਾਨ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਉਤੇ ਸਰਕਾਰ 4 ਹੈਕਟੇਅਰ ਤਕ ਦੀ ਜ਼ਮੀਨ ਦੀ ਮਾਲਕੀ ਵਾਲੇ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਛੋਟੇ ਕਿਸਾਨਾਂ ਲਈ ਖੇਤੀਬਾੜੀ ਨਵੀਨੀਕਰਨ ਪ੍ਰੋਗਰਾਮ ਨੂੰ ਅਮਲ ਵਿਚ ਲਿਆਵੇਗੀ । ਅਜਿਹੇ ਕਿਸਾਨ ਕਾਸ਼ਤਕਾਰਾਂ ਦਾ ਲਗਭਗ 65 ਫ਼ੀ ਸਦੀ ਹਿੱਸਾ ਬਣਦੇ ਹਨ ਅਤੇ ਰਾਜ ਵਿਚਲੀ ਖੇਤੀਬਾੜੀ ਭੂਮੀ ਵਿਚੋਂ ਲਗਭਗ 30 ਫ਼ੀ ਸਦੀ ਭੋਂ ਦੀ ਕਾਸ਼ਤ ਕਰਦੇ ਹਨ ।

30. ਤਜਵੀਜ਼ਤ ਪ੍ਰੋਗਰਾਮ ਵਿਚ ਹੇਠ ਲਿਖੇ ਹਿੱਸੇ ਸ਼ਾਮਲ ਹੋਣਗੇ : -

- ਵਪਾਰਕ ਡੇਅਰੀ ਇਕਾਈਆਂ
- ਵਪਾਰਕ ਮੁਰਗੀ ਪਾਲਣ ਇਕਾਈਆਂ
- ਮੱਛੀ ਪਾਲਣ ਇਕਾਈਆਂ (ਹਰੇਕ ਲਗਭਗ 1 ਏਕੜ )
- ਸ਼ੀਸ਼ ਘਰਾਂ ਅਤੇ ਜਾਲੀਦਾਰ ਘਰਾਂ ਵਿਚ ਸਬਜ਼ੀ-ਉਤਪਾਦਨ (ਹਰੇਕ ਲਗਭਗ 2 ਕਨਾਲ )

31. ਇਸ ਪ੍ਰੋਗਰਾਮ ਨੂੰ ਪਿੰਡਾਂ ਦੇ ਚੋਣਵੇਂ ਸਮੂਹਾਂ ਵਿਚ ਅਮਲੀ ਰੂਪ ਦਿੱਤਾ ਜਾਵੇਗਾ, ਜਿਹੜਾ ਵਿੱਤ, ਇਨਪੁੱਟ, ਸਿਖਲਾਈ, ਤਕਨਾਲੋਜੀ, ਮੰਡੀਕਰਨ ਸਬੰਧ ਆਦਿ ਸਮੇਤ ਸਾਰੀਆਂ ਲੋੜੀਂਦੀਆਂ ਸੇਵਾਵਾਂ ਸਮੁੱਚੇ ਰੂਪ ਵਿਚ ਮੁਹੱਈਆ ਕਰਵਾਏਗਾ । ਇਸ ਸਬੰਧ ਵਿਚ ਅਸੀਂ ਆਪਣੇ ਪ੍ਰਮੁੱਖ ਬੈਂਕ ਪੰਜਾਬ ਨੈਸ਼ਨਲ ਬੈਂਕ ਸਮੇਤ ਉਨ੍ਹਾਂ ਵਪਾਰਕ ਬੈਂਕਾਂ ਨਾਲ ਸਬੰਧ ਸਥਾਪਤ ਕਰ ਰਹੇ ਹਾਂ ਜਿਨ੍ਹਾਂ ਨੇ ਇਸ ਮੰਤਵ ਲਈ ਕਾਸ਼ਤਕਾਰਾਂ ਨੂੰ 200 ਕਰੋੜ ਰੁਪਏ ਦਾ ਐਕਸਟਰਾ ਰਿਣ ਮੁਹੱਈਆ ਕਰਵਾਉਣ ਦੀ ਰੁਚੀ ਵਿਖਾਈ ਹੈ । ਇਹ ਸਕੀਮ ਸਾਰੇ ਬੈਂਕਾਂ ਨੇ ਅਕਸੈਪਟ ਕਰ ਲਈ ਹੈ । 200 ਕਰੋੜ ਰੁਪਿਆ ਇਕੱਲੇ ਪੰਜਾਬ ਨੈਸ਼ਨਲ ਬੈਂਕ ਦਾ ਹੀ ਹੈ ।

32. ਅਸੀਂ ਉਨ੍ਹਾਂ ਸੰਸਥਾਤਮਕ ਢਾਂਚਿਆਂ, ਜਿਹੜੇ ਕਿ ਖੇਤੀਬਾੜੀ ਦੇ ਨਵੀਨੀਕਰਨ ਵਿਚ ਸਹਾਇਤਾ ਕਰਨਗੇ, ਨੂੰ ਵਿਕਸਤ ਕਰਨ ਵਿਚ ਪੰਜਾਬ ਕਿਸਾਨ ਕਮਿਸ਼ਨ ਦੀਆਂ ਸੇਵਾਵਾਂ ਦੀ ਵਰਤੋਂ ਕਰਾਂਗੇ । ਸਾਰੇ ਕਿਸਾਨਾਂ, ਵਿਗਿਆਨੀਆਂ, ਕਾਰਪੋਰੇਟਾਂ, ਵਪਾਰੀਆਂ, ਸਰਕਾਰ ਅਤੇ ਖ਼ਪਤਕਾਰਾਂ ਸਮੇਤ ਸਾਰੇ ਸਟੋਕ ਹੋਲਡਰਾਂ ਨਾਲ ਸਹਿਯੋਗ ਬਣਾਇਆ ਜਾਵੇਗਾ ਤਾਂ ਜੋ ਇਸ ਉਦੇਸ਼ ਲਈ ਸਮੱਗਰ ਕਾਰਜ ਯੋਜਨਾਵਾਂ ਮੁਹੱਈਆ ਕਰਵਾਈਆਂ ਜਾ ਸਕਣ ।

33. ਇਹ ਅਨੁਮਾਨ ਕੀਤਾ ਗਿਆ ਹੈ ਕਿ 3 ਸਾਲਾਂ ਵਿਚ ਲਗਭਗ 525 ਕਰੋੜ ਰੁਪਏ ਦਾ ਨਿਵੇਸ਼ ਅਤੇ 450 ਕਰੋੜ ਰੁਪਏ ਦੀ ਵਧੀਕ ਆਮਦਨ ਪੈਦਾ ਕੀਤੀ ਜਾਵੇਗੀ।

34. ਰਾਜ ਸਰਕਾਰ ਨੇ ਖੇਤੀਬਾੜੀ ਦੀ ਉਪਜ ਨੂੰ ਵਧਾਉਣ ਅਤੇ ਭੋਂ ਸੰਭਾਲ ਅਤੇ ਜਲ ਸਰੋਤਾਂ ਦੀ ਸੰਭਾਲ ਲਈ ਪ੍ਰੋਗਰਾਮਾਂ ਦੀ ਇਕ ਲੜੀ ਸ਼ੁਰੂ ਕੀਤੀ ਹੈ, ਜਿਸ ਵਿਚ ਨਿਮਨ ਮੱਦਾਂ ਸ਼ਾਮਲ ਹਨ :-

- ਸਾਲ 2005-06 ਦੌਰਾਨ 33.68 ਕਰੋੜ ਰੁਪਏ ਦੇ ਪ੍ਰਵਾਣਿਤ ਖ਼ਰਚੇ ਦੇ ਮੁਕਾਬਲੇ ਖੇਤੀਬਾੜੀ ਨੂੰ ਵਿਕਸਿਤ ਅਤੇ ਉਨੱਤ ਕਰਨ ਲਈ ਸਾਲਾਨਾ ਯੋਜਨਾ 2006-07 ਵਿਚ 35.56 ਕਰੋੜ ਰੁਪਏ ਦਾ ਉਪਬੰਧ। **'ਖੇਤੀਬਾੜੀ ਵੰਨ-ਸੁਵੰਨਤਾ ਖੋਜ ਅਤੇ ਵਿਕਾਸ ਫੰਡ'** ਲਈ ਚਾਲੂ ਵਿੱਤੀ ਸਾਲ ਦੌਰਾਨ 10 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਸੀ ;

- ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵੱਲੋਂ ਹਰੇ ਇਨਕਲਾਬ ਵਿਚ ਪਾਏ ਆਪਣੇ ਮੋਢੀਨੁਮਾ ਯੋਗਦਾਨ ਨੂੰ ਤਸਲੀਮ ਕਰਦੇ ਹੋਏ ਭਾਰਤ ਸਰਕਾਰ ਨੇ ਇਸ ਯੂਨੀਵਰਸਿਟੀ ਲਈ 100 ਕਰੋੜ ਰੁਪਏ ਦੀ ਗਰਾਂਟ। ਇਹ ਰਕਮ ਖੋਜ ਅਤੇ ਵਿਕਾਸ, ਵਿਸ਼ੇਸ਼ ਕਰਕੇ ਵੰਨ-ਸੁਵੰਨਤਾ ਦੇ ਕਾਰਜਾਂ ਲਈ ਮੂਲਧਨ ਦੇ ਰੂਪ ਵਿਚ ਯੂਨੀਵਰਸਿਟੀ ਦੇ ਨਿਪਟਾਰੇ ਤੇ ਰੱਖੀ ਜਾਵੇਗੀ;

- ਉਪਜ (ਝਾੜ) ਅਤੇ ਉਨੱਤਕਰਨ ਲਈ **'ਖੇਤੀਬਾੜੀ ਉਪਜ ਨਮੂਨਾ ਸਮਾਯੋਜਨ ਪ੍ਰੋਗਰਾਮ'** ਅਧੀਨ 24 ਕਰੋੜ ਰੁਪਏ ਦਾ ਉਪਬੰਧ। ਅਗਲੇ 4 ਸਾਲਾਂ ਦੌਰਾਨ ਲਗਭਗ 96 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਤੇ ਇਸ ਪ੍ਰੋਗਰਾਮ ਨੂੰ ਅਮਲ ਵਿਚ ਲਿਆਂਦਾ ਜਾਵੇਗਾ ;

- ਭਾਰਤ ਸਰਕਾਰ ਪਾਸੋਂ **ਕੌਮੀ ਬਾਗਬਾਨੀ ਮਿਸ਼ਨ** ਅਧੀਨ ਰਾਜ ਵਿਚ ਬਾਗ਼ਬਾਨੀ ਦੇ ਵਿਕਾਸ ਲਈ ਪ੍ਰਾਪਤ ਕੀਤੀਆਂ ਜਾ ਰਹੀਆਂ ਗਰਾਂਟਾਂ ਦੇ ਨਾਲ ਨਾਲ 4.36 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ;

- ਠੇਕੇ ਦੇ ਆਧਾਰ ਤੇ ਖੇਤੀਬਾੜੀ, ਜਿਸ ਨੇ ਕਿਸਾਨਾਂ ਨੂੰ ਗ਼ੈਰ-ਰਵਾਇਤੀ ਫ਼ਸਲਾਂ ਵਿਚ ਵੰਨ-ਸੁਵੰਨਤਾ ਲਿਆਉਣ ਦੇ ਯੋਗ ਬਣਾਇਆ ਹੈ। ਅਜਿਹੇ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਪ੍ਰਬੰਧ ਅਧੀਨ ਹੁਣ 3,40,000 ਹੈਕਟੇਅਰ ਰਕਬਾ ਕਵਰ ਕੀਤਾ ਗਿਆ ਹੈ ਅਤੇ ਅਗਲੇ ਸਾਲ 5,00,000 ਹੈਕਟੇਅਰ ਰਕਬੇ ਨੂੰ ਇਸ ਅਧੀਨ ਲਿਆਉਣ ਦਾ ਟੀਚਾ ਹੈ ;

- ਖੇਤੀਬਾੜੀ ਅਧਾਰਤ ਪ੍ਰਾਜੈਕਟਾਂ ਵਿਚ ਨਿਵੇਸ਼ ਲਈ ਵੱਡੇ ਕਾਰਪੋਰੇਟਾਂ ਦੀ ਮਦਦ । ਆਈ.ਟੀ.ਸੀ., ਰਿਲਾਇੰਸ ਅਤੇ ਭਾਰਤੀ ਗਰੁੱਪ ਨੇ ਪੰਜਾਬ ਵਿਚ ਖੇਤੀਬਾੜੀ ਉਤਪਾਦਨ, ਪ੍ਰਾਸੈਸਿੰਗ ਅਤੇ ਮੰਡੀਕਰਨ ਵਿਚ ਭਾਰੀ ਨਿਵੇਸ਼ ਲਗਾਉਣ ਦਾ ਫ਼ੈਸਲਾ ਕੀਤਾ ਹੈ । ਫਿਗਰਜ਼ ਮੈਂ ਉਸ ਵੇਲੇ ਦੇਵਾਂਗਾ ਜਦੋਂ ਐਕਚੂਅਲ ਅੰਕੜੇ ਆ ਜਾਣਗੇ । ਇਹ ਲਗਭਗ 3,000 ਕਰੋੜ ਰੁਪਏ ਤੋਂ 4,000 ਕਰੋੜ ਰੁਪਏ ਹੋਵੇਗਾ ।

**ਪਸ਼ੂ ਪਾਲਣ ਅਤੇ ਮੱਛੀ ਪਾਲਣ**

35. ਪਸ਼ੂ ਪਾਲਣ ਪੰਜਾਬ ਦੇ ਪੇਂਡੂ ਅਰਥਚਾਰੇ ਦੇ ਵਿਕਾਸ ਵਿਚ ਅਹਿਮ ਕਿਰਦਾਰ ਨਿਭਾਉਂਦਾ ਹੈ । ਇਸ ਸੈਕਟਰ ਦੀਆਂ ਮਹੱਤਵਪੂਰਨ ਪਹਿਲਕਦਮੀਆਂ ਨਿਮਨ ਅਨੁਸਾਰ ਹਨ :-

- ਲਗਭਗ 450 ਕਰੋੜ ਰੁਪਏ ਪੇਂਡੂ ਪਸ਼ੂ-ਚਿਕਿਤਸਾਵਾਂ ਦਾ ਪ੍ਰਬੰਧ ਉਨ੍ਹਾਂ ਨੂੰ ਚਲਾਉਣ ਲਈ ਲੋੜੀਂਦੇ ਫ਼ੰਡਾਂ ਸਮੇਤ ਪੰਚਾਇਤੀ ਰਾਜ ਸੰਸਥਾਵਾਂ ਦੇ ਸਪੁਰਦ ਕਰਨਾ ;

- **"ਲੁਧਿਆਣਾ ਵਿਖੇ ਸ੍ਰੀ ਗੁਰੂ ਅੰਗਦ ਦੇਵ ਪਸ਼ੂ-ਚਿਕਿਤਸਾ ਵਿਗਿਆਨ ਯੂਨੀਵਰਸਿਟੀ"** ਸਥਾਪਤ ਕਰਨ ਲਈ ਚਾਲੂ ਵਿੱਤੀ ਸਾਲ ਦੌਰਾਨ 4.00 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ । ਇਸ ਯੂਨੀਵਰਸਿਟੀ ਰਾਹੀਂ ਪਸ਼ੂ-ਵਿਗਿਆਨ ਸਬੰਧੀ ਖੋਜ ਲਈ 1.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ;

- ਆਵਾਰਾ ਪਸ਼ੂਆਂ ਦੀ ਮੁੜ ਦੇਖਭਾਲ ਕਰਨ ਲਈ 2.00 ਕਰੋੜ ਰੁਪਏ ਦੀ ਅਨੁਮਾਨਤ ਰਕਮ ਨਾਲ ਮੌਜੂਦਾ ਅਤੇ ਨਵੀਆਂ ਗਊਸ਼ਾਲਾਵਾਂ ਨੂੰ ਗਰਾਂਟਾਂ ਦੇਣ ਵਾਸਤੇ ਇਕ ਨਵੀਂ ਸਕੀਮ ;

- ਮੌਜੂਦਾ ਪਸ਼ੂ-ਚਿਕਿਤਸਾ-ਪਾਲਿ-ਕਲਿਨਕਾਂ ਨੂੰ ਬਿਹਤਰ ਬਣਾਉਣ ਲਈ 5.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

**ਸਹਿਕਾਰਤਾ**

36. ਪਿਛਲੇ ਸਾਲ, ਮੈਂ ਇਹ ਐਲਾਨ ਕੀਤਾ ਸੀ ਕਿ ਸਹਿਕਾਰੀ-ਸਥਾਪਨਾਵਾਂ ਦੁਆਰਾ ਫ਼ਸਲਾਂ ਸਬੰਧੀ ਕਰਜ਼ਿਆਂ ਉਤੇ ਵਿਆਜ ਦੀ ਦਰ ਨੂੰ ਘਟ ਕਰ ਦਿੱਤਾ ਗਿਆ ਹੈ । ਭਾਰਤ ਸਰਕਾਰ ਨੇ ਖੇਤੀਬਾੜੀ ਲਈ ਸਹਿਕਾਰੀ ਕਰਜ਼ਾ 3 ਸਾਲਾਂ ਵਿਚ ਦੁੱਗਣਾ ਕੀਤੇ ਜਾਣ ਦਾ ਟੀਚਾ ਰੱਖਿਆ ਸੀ । ਸਾਲ 2004-05 ਵਿਚ ਕਾਸ਼ਤਕਾਰਾਂ ਨੂੰ ਰਾਜ ਵੱਲੋਂ 5,292 ਕਰੋੜ ਰੁਪਏ ਦੇ ਸਹਿਕਾਰੀ ਕਰਜ਼ੇ ਦਿੱਤੇ ਗਏ ਸਨ । ਚਾਲੂ ਸਾਲ ਦੌਰਾਨ ਸਾਡਾ ਟੀਚਾ 6,768 ਕਰੋੜ ਰੁਪਏ ਤੇ ਅਗਲੇ ਸਾਲ ਲਈ 8,516 ਕਰੋੜ ਰੁਪਏ ਕਰਜ਼ੇ ਦੇਣ ਦਾ ਹੈ । ਸਾਨੂੰ ਪੂਰਨ ਵਿਸ਼ਵਾਸ ਹੈ ਕਿ ਅਸੀਂ ਸਾਲ 2007-08 ਤਕ ਖੇਤੀਬਾੜੀ ਕਰਜ਼ੇ ਨੂੰ ਦੁੱਗਣਾ ਕਰਕੇ 10,600 ਕਰੋੜ ਰੁਪਏ ਕਰ ਲਵਾਂਗੇ ।

37. ਪੰਜਾਬ ਸਰਕਾਰ ਸਹਿਕਾਰੀ-ਸਥਾਪਨਾਵਾਂ ਨੂੰ ਸੁਤੰਤਰ, ਖੁਦਮੁਖ਼ਤਾਰ ਅਤੇ ਆਤਮਨਿਰਭਰ ਸੰਗਠਨਾਂ ਵਜੋਂ ਕੰਮ ਕਰਨ ਦੇ ਸਮਰੱਥ ਬਣਾਉਣ ਲਈ ਕਦਮ ਚੁੱਕ ਰਹੀ ਹੈ । ਇਸ ਮੰਤਵ ਦੀ ਪ੍ਰਾਪਤੀ ਲਈ, ਪੰਜਾਬ ਸਹਿਕਾਰੀ ਸਭਾਵਾਂ ਐਕਟ, 1961 ਵਿੱਚ ਤਰਮੀਮ ਕੀਤੀ ਜਾਵੇਗੀ ਅਤੇ ਆਤਮ ਨਿਰਭਰ ਸਹਿਕਾਰੀ ਸਭਾਵਾਂ ਐਕਟ ਲਿਆਂਦਾ ਜਾਵੇਗਾ ।

38. ਪਿਛਲੇ ਸਾਲ ਬਜਟ ਸਬੰਧੀ ਆਪਣੇ ਭਾਸ਼ਣ ਵਿਚ ਐਲਾਨੀ ਗਈ ਸੰਜੀਵਨੀ ਸਿਹਤ ਬੀਮਾ ਸਕੀਮ ਸਬੰਧੀ ਚੋਖੀ ਪ੍ਰਗਤੀ ਹੋਈ ਹੈ । ਪੰਜਾਬ ਦੇ ਸਾਰੇ ਖੇਤਰਾਂ ਵਿਚਲੇ ਹਸਪਤਾਲਾਂ ਨੂੰ ਸੂਚੀ ਵਿਚ ਸ਼ਾਮਲ ਕਰ ਲਿਆ ਹੈ ਅਤੇ ਦਿਹਾਤੀ ਖੇਤਰਾਂ ਵਿਚ ਲਗਭਗ 4,80,000 ਸਹਿਕਾਰੀ ਮੈਂਬਰਾਂ ਨੇ ਇਸ ਸਕੀਮ ਲਈ ਪਹਿਲਾਂ ਹੀ ਆਪਣਾ ਵਿਕਲਪ ਪੇਸ਼ ਕਰ ਦਿੱਤਾ ਹੈ, ਜਿਸ ਨੂੰ ਕਿ ਜਲਦੀ ਹੀ ਕਾਰਜਸ਼ੀਲ ਬਣਾ ਦਿੱਤਾ ਜਾਵੇਗਾ । ਪਿਛੇ ਜਿਹੇ ਇਕ ਮੀਟਿੰਗ ਯੂਨੀਅਨ ਫਾਈਨਾਂਸ ਮਨਿਸਟਰ ਨੇ ਬੁਲਾਈ ਸੀ · ਜਿਸ ਵਿਚ ਸਾਰੇ ਕੋਆਪ੍ਰੇਸ਼ਨ ਮਨਿਸਟਰ ਅਤੇ ਐਫ.ਐਮ. ਸ਼ਾਮਿਲ ਹੋਏ ਸੀ । ਉਸ ਵਿਚ ਸਾਰੀ ਕੋਆਪ੍ਰੇਟਿਵ ਬੈਂਕਾਂ ਦੀ ਸ਼ਲਾਘਾ ਕੀਤੀ ਗਈ ਅਤੇ ਇਹ ਕਿਹਾ ਗਿਆ ਕਿ ਇਸ ਨੂੰ ਨਬਾਰਡ ਵੱਲੋਂ ਘੱਟ ਵਿਆਜ ਤੇ ਕਰਜ਼ਾ ਦਿੱਤਾ ਜਾਵੇ, ਜਿੰਨਾ ਕਿ ਇਨ੍ਹਾਂ ਨੂੰ ਚਾਹੀਦਾ ਹੈ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

39. ਪਿਛਲੇ ਸਾਲ ਮੈਂ ਇਹ ਐਲਾਨ ਕੀਤਾ ਸੀ ਕਿ ਸ਼ੂਗਰਫੈੱਡ ਗੰਨਾ-ਉਤਪਾਦਕਾਂ ਨੂੰ ਪੂਰੀ ਅਦਾਇਗੀ ਯਕੀਨੀ ਬਣਾਵੇਗੀ । ਐਪਰ ਸ਼ੂਗਰਫੈੱਡ ਦੀ ਕਮਜ਼ੋਰ ਵਿੱਤੀ ਸਥਿਤੀ ਨੂੰ ਦੇਖਦੇ ਹੋਏ, ਰਾਜ ਸਰਕਾਰ ਲਈ ਇਹ ਜ਼ਰੂਰੀ ਹੋਵੇਗਾ ਕਿ ਉਹ ਇਸ ਵਿਚ ਦਖ਼ਲਅੰਦਾਜ਼ੀ ਕਰੇ ਅਤੇ ਇਸ ਨੂੰ ਵਿੱਤੀ ਸਹਾਇਤਾ ਮੁਹੱਈਆ ਕਰਵਾਏ । ਅਸੀਂ ਕੇਂਦਰ ਸਰਕਾਰ ਨੂੰ ਉਸ ਦੀ ਗੰਨਾ ਵਿਕਾਸ ਪ੍ਰੋਗਰਾਮ ਅਧੀਨ ਯੋਜਨਾ ਸਹਾਇਤਾ ਲਈ ਪਹੁੰਚ ਕੀਤੀ ਹੈ, ਕਿਸੇ ਵੀ ਸੂਰਤ ਵਿਚ, ਇਹ ਯਕੀਨੀ ਬਣਾਇਆ ਜਾਵੇਗਾ ਕਿ ਗੰਨਾ ਉਤਪਾਦਕਾਂ ਦਾ 36.30 ਕਰੋੜ ਰੁਪਏ ਦਾ ਬਕਾਇਆ 31 ਮਾਰਚ, 2006 ਤੱਕ ਨਿਪਟਾਅ ਦਿੱਤਾ ਜਾਵੇਗਾ । (ਥੰਪਿੰਗ)

**ਜੰਗਲਾਤ ਅਤੇ ਜੰਗਲੀ ਜੀਵ**

40. ਸਰਕਾਰ ਦੀਆਂ ਕੋਸ਼ਿਸ਼ਾਂ ਅਤੇ ਚੌਕਸ ਰਹਿਣ ਨਾਲ ਰਾਜ ਦੇ ਜੰਗਲਾਂ (ਸ਼ੋਰ-ਵਿਘਨ) ਅਤੇ ਜੰਗਲੀ ਜੀਵਾਂ ਦੀ ਚੰਗੀ ਤਰ੍ਹਾਂ ਦੇਖਭਾਲ ਕੀਤੀ ਜਾਂਦੀ ਹੈ। ਅਸੀਂ ਭਾਰਤ ਸਰਕਾਰ ਨੂੰ ਸੰਗਠਿਤ-ਜਲ-ਵਿਭਾਜਕ (ਵਾਟਰਸ਼ੈੱਡ) ਵਿਕਾਸ ਪ੍ਰਾਜੈਕਟ (ਪਹਾੜੀਆਂ) ਦੇ ਪੜਾਅ-III ਲਈ ਪ੍ਰਵਾਨਗੀ ਦੇਣ ਹਿੱਤ ਬੇਨਤੀ ਕੀਤੀ ਹੈ । ਅਗਲੇ ਸਾਲ ਲਈ ਮਹੱਤਵਪੂਰਨ ਤਜਵੀਜ਼ਾਂ ਹਨ :-

- ਰਾਜ ਵਿਚ ਜੰਗਲਾਂ ਦੀ ਸੰਭਾਲ ਲਈ 'ਬਾਹਰੋਂ ਸਹਾਇਤਾ-ਪ੍ਰਾਪਤ ਜੰਗਲਾਤ ਵਿਕਾਸ ਪ੍ਰਾਜੈਕਟ' ਲਈ 70.00 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

- ਬਾਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੇ ਅਨੁਸਾਰ ਰਾਜ ਵਿਚ ਜੰਗਲਾਂ ਦੇ ਵਿਕਾਸ ਲਈ 40.00 ਲੱਖ ਰੁਪਏ ਮੁਹੱਈਆ ਕਰਵਾਏ ਗਏ ਹਨ । ਇਹ ਸੈਂਟਰ ਦਾ ਹੈ । ਇਸ ਤੋਂ ਪਹਿਲਾਂ 70 ਕਰੋੜ ਰੁਪਏ ਹੈ ;

- **'ਸੰਗਠਿਤ ਜਲ-ਵਿਭਾਜਕ (ਵਾਟਰਸ਼ੈੱਡ) ਵਿਕਾਸ ਪ੍ਰਾਜੈਕਟ (ਪਹਾੜੀਆਂ)', ਪੰਜਾਬ (ਕੰਢੀ ਖੇਤਰ), ਪੜਾਅ-II** ਵਾਸਤੇ 7.50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

## ਸਿੰਚਾਈ

41. ਰਾਜ ਸਰਕਾਰ ਨੇ ਨਹਿਰਾਂ ਦੀ ਸਾਂਭ-ਸੰਭਾਲ ਅਤੇ ਸੁਧਾਰ ਲਈ ਉਚਿਤ ਐਲੋਕੇਸ਼ਨ ਕੀਤੀ ਹੈ ਤਾਂ ਜੋ ਇਸ ਗੱਲ ਨੂੰ ਯਕੀਨੀ ਬਣਾਇਆ ਜਾ ਸਕੇ ਕਿ ਪਾਣੀ ਦੀ ਪਹੁੰਚ ਆਖਰੀ ਸਿਰਿਆਂ ਤੱਕ ਹੁੰਦੀ ਹੈ । ਅਸੀਂ ਜਲ ਪ੍ਰਬੰਧ ਵਿਚ ਵਰਤੋਂਕਾਰਾਂ ਦੀ ਸ਼ਮੂਲੀਅਤ ਸ਼ੁਰੂ ਕਰਨ ਦੀ ਤਜਵੀਜ਼ ਰੱਖੀ ਹੈ ਤਾਂ ਜੋ ਪਾਣੀ ਦੀ ਵਰਤੋਂ ਦੀ ਕੁਸ਼ਲਤਾ ਅਤੇ ਮਾਲ-ਅਸਬਾਬ ਦੀ ਸਾਂਭ-ਸੰਭਾਲ ਵਿਚ ਸੁਧਾਰ ਲਿਆਂਦਾ ਜਾ ਸਕੇ ।

42. ਸਿੰਜਾਈ ਖੇਤੀਬਾੜੀ ਦੇ ਵਿਕਾਸ ਲਈ ਬਹੁਤ ਹੀ ਮਹੱਤਵਪੂਰਨ ਅੰਗ ਹੈ । ਵਿੱਤੀ ਸਾਲ 2005-06 ਲਈ 221.76 ਕਰੋੜ ਰੁਪਏ ਦੇ ਪ੍ਰਵਾਨਿਤ ਖ਼ਰਚੇ ਦੇ ਮੁਕਾਬਲੇ ਸਲਾਨਾ ਯੋਜਨਾ 2006-07 ਵਿਚ 292.24 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਇਸ ਸੈਕਟਰ ਦੇ ਅੰਤਰਗਤ ਕੀਤੇ ਜਾਣ ਵਾਲੇ ਮੁੱਖ ਕਾਰਜ ਹਨ:-

- ਹੁਸ਼ਿਆਰਪੁਰ ਤੋਂ ਬਲਾਚੌਰ ਤਕ ਕੰਢੀ ਕੈਨਾਲ (ਨਹਿਰ) ਦੇ ਪੜਾਅ-II ਦਾ ਵਿਸਥਾਰ 34 ਕਰੋੜ ਰੁਪਏ ;

- ਪੜਾਅ-II ਦੀਆਂ ਨਹਿਰਾਂ ਦੀ ਹੱਦਬੰਦੀ ਕਰਨ - 16.50 ਕਰੋੜ ਰੁਪਏ ;

- ਸ਼ਾਹਪੁਰ ਕੰਢੀ ਡੈਮ ਦੀ ਉਸਾਰੀ - 50 ਕਰੋੜ ਰੁਪਏ ;

- ਸੋਧੇ ਹੋਏ ਜਲ ਭੱਤੇ (ਏ.ਆਈ.ਬੀ.ਪੀ.) ਸਬੰਧੀ ਖ਼ਰਚੇ ਨੂੰ ਪੂਰਾ ਕਰਨ ਲਈ ਯੂ.ਬੀ.ਡੀ.ਸੀ.ਪ੍ਰਣਾਲੀ ਦੀਆਂ ਨਹਿਰਾਂ ਨੂੰ ਨਵਾਂ ਰੂਪ ਦੇਣਾ ;

- ਪਟਿਆਲਾ ਜ਼ਿਲ੍ਹੇ ਦੇ ਛੀਂਛਰ ਅਤੇ ਕੋਟਲਾ ਬਰਾਂਚ ਦੀਆਂ ਨਹਿਰਾਂ ਨੂੰ ਮੁੜ ਵਰਤੋਂ ਯੋਗ ਬਣਾਉਣਾ -20 ਕਰੋੜ ਰੁਪਏ ;

- ਮਮਦੋਟ ਸੂਆ ਪ੍ਰਣਾਲੀ ਦੀ ਹੱਦਬੰਦੀ ਕਰਨ -3 ਕਰੋੜ ਰੁਪਏ ;

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

- ਲਾਦੂਕਾ ਸੂਆ ਪ੍ਰਣਾਲੀ ਦੀ ਹੱਦਬੰਦੀ ਕਰਨ-6.80 ਕਰੋੜ ਰੁਪਏ;
- ਮੁੱਖ ਬਰਾਂਚ ਨਹਿਰ ਦੀ ਸਮਰੱਥਾ ਵਧਾਉਣੀ -3 ਕਰੋੜ ਰੁਪਏ ;
- ਕੰਢੀ ਖੇਤਰ (ਥਾਨਾ ਡੈਮ) ਵਿਚ ਨੀਵਾਂ ਡੈਮ-12.00 ਕਰੋੜ ਰੁਪਏ;
- ਬਾਹਰੋਂ ਸਹਾਇਤਾ-ਪ੍ਰਾਪਤ ਜਲ-ਵਿਗਿਆਨ ਪ੍ਰਾਜੈਕਟ ਪੜਾਅ-II 15 ਕਰੋੜ ਰੁਪਏ ;
- ਕੰਢੀ ਖੇਤਰ ਵਿਚ ਡੂੰਘੇ ਟਿਊਬਵੈੱਲਾਂ ਲਈ ਟਿਊਬਵੈੱਲ ਅਤੇ ਹੋਰ ਸਕੀਮਾਂ-32.70 ਕਰੋੜ ਰੁਪਏ ;
- ਮੌਜੂਦਾ ਟਿਊਬਵੈੱਲਾਂ ਦੀ ਥਾਂ-ਬਦਲੀ-1 ਕਰੋੜ ਰੁਪਏ ;
- ਬਨੂੜ ਨਹਿਰ ਨੂੰ ਗ਼ੈਰ-ਬਾਰਾਮਾਸੀ ਤੋਂ ਬਾਰਾਮਾਸੀ ਨਹਿਰ ਵਿਚ ਤਬਦੀਲ ਕਰਨਾ - 5 ਕਰੋੜ ਰੁਪਏ ;
- ਖੇਤਾਂ ਦੇ ਖਾਲਿਆਂ ਦੀ ਉਸਾਰੀ - 23 ਕਰੋੜ ਰੁਪਏ ;
- ਘੱਗਰ ਦਰਿਆ ਉਤੇ ਹੜ੍ਹ ਸੁਰੱਖਿਆ ਕਾਰਜਾਂ ਸਬੰਧੀ ਨਿਰਮਾਣ - 5 ਕਰੋੜ ਰੁਪਏ ;
- ਸਤਲੁਜ ਦਰਿਆ ਉਤੇ ਹੜ੍ਹ ਸੁਰੱਖਿਆ ਕਾਰਜਾਂ ਦਾ ਨਿਰਮਾਣ - 3.00 ਕਰੋੜ ਰੁਪਏ ;
- ਰਾਵੀ, ਬਿਆਸ ਅਤੇ ਸਤਲੁਜ ਦਰਿਆ ਉਤੇ ਹੜ੍ਹ ਸੁੱਰਖਿਆ ਨਿਰਮਾਣ ਕਾਰਜ - 10.00 ਕਰੋੜ ਰੁਪਏ ;
- ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਸੱਕੀ ਨਾਲੇ ਦਾ ਨਹਿਰੀਕਰਣ - 2.67 ਕਰੋੜ ਰੁਪਏ ;
- ਤਿੰਨ ਹੈਡ-ਵਰਕਸ ਅਰਥਾਤ ਮਾਧੋਪੁਰ, ਹਰੀਕੇ ਅਤੇ ਹੁਸੈਨੀਵਾਲਾ ਦੀ ਮੁਰੰਮਤ ਲਈ 19.94 ਕਰੋੜ ਰੁਪਏ ।

## ਪੇਂਡੂ ਵਿਕਾਸ

43. ਪੰਜਾਬ ਦੀ 66 ਫ਼ੀ ਸਦੀ ਵਸੋਂ ਅਜੇ ਵੀ ਪੇਂਡੂ ਇਲਾਕਿਆਂ ਵਿੱਚ ਰਹਿੰਦੀ ਹੈ । ਅਸੀਂ ਪੇਂਡੂ ਖੇਤਰਾਂ ਵਿਚਲੇ ਪ੍ਰਾਈਮਰੀ ਸਕੂਲਾਂ ਅਤੇ ਡਿਸਪੈਂਸਰੀਆਂ ਦੇ ਪ੍ਰਬੰਧ ਦਾ ਕੰਮ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਗਠਨਾਂ ਨੂੰ ਸੌਂਪਣ ਦਾ ਇਕ ਅਹਿਮ ਨੀਤੀ-ਫ਼ੈਸਲਾ ਲਿਆ ਹੈ । ਅਸੀਂ ਇਹ ਕਾਰਜ 4,000 ਪ੍ਰਾਇਮਰੀ ਸਕੂਲ ਅਤੇ ਸਾਰੀਆਂ 1,310 ਪੇਂਡੂ ਡਿਸਪੈਂਸਰੀਆਂ ਸੌਂਪ ਕੇ ਸ਼ੁਰੂ ਕਰਾਂਗੇ । ਗ੍ਰਾਮ ਪੰਚਾਇਤਾਂ ਪਿੰਡਾਂ ਵਿੱਚ ਸਵੈ-ਸਰਕਾਰ ਦੀ ਮੁੱਢਲੀ ਇਕਾਈ ਹੁੰਦੀਆਂ ਹਨ । ਗ੍ਰਾਮ ਪੰਚਾਇਤਾਂ ਨੂੰ ਹੋਰ ਕਾਰਜ ਸੌਂਪੇ ਜਾਣ ਨਾਲ ਸਰਪੰਚ ਆਪਣੇ ਕੰਮਾਂ ਦੇ ਉਚਿੱਤ ਨਿਪਟਾਰੇ ਵਿਚ ਅਹਿਮ ਭੂਮਿਕਾ ਅਦਾ ਕਰਦੇ ਹਨ, ਸਰਪੰਚਾਂ ਦੀਆਂ ਜ਼ਿੰਮੇਵਾਰੀਆਂ ਅਤੇ ਕਰਤੱਵ ਵੱਧ ਗਏ ਹਨ । ਪਿੰਡਾਂ ਵਿਚ ਸਰਪੰਚਾਂ ਅਤੇ ਹੋਰ ਕਾਰਜ-ਕਰਤਾਵਾਂ ਦੀਆਂ ਸੇਵਾਵਾਂ ਨੂੰ ਮਾਣਤਾ ਦਿੰਦੇ ਹੋਏ ਮੈਂ ਇਹ ਐਲਾਨ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ :-

i) **ਹਰੇਕ ਸਰਪੰਚ ਨੂੰ 600 ਰੁਪਏ ਪ੍ਰਤੀ ਮਹੀਨਾ ਦਾ ਮਾਣ-ਭੇਟਾ ਅਦਾ ਕੀਤਾ ਜਾਵੇਗਾ ; (ਥੰਪਿੰਗ)**

ii) **ਪਿੰਡ ਦੇ ਚੌਕੀਦਾਰ ਦਾ ਮਾਣ-ਭੇਟਾ 200 ਰੁਪਏ ਪ੍ਰਤੀ ਮਹੀਨਾ ਤੋਂ ਵਧਾ ਕੇ 400 ਰੁਪਏ ਪ੍ਰਤੀ ਮਹੀਨਾ ; (ਥੰਪਿੰਗ)**

iii) **ਪਿੰਡ ਦੀ ਸਾਫ਼ ਸਫਾਈ ਅਤੇ ਸਵੱਛਤਾ ਲਈ ਹਰੇਕ ਪੰਚਾਇਤ ਨੂੰ 300 ਰੁਪਏ ਪ੍ਰਤੀ ਮਹੀਨਾ ਦੀ ਗਰਾਂਟ । (ਥੰਪਿੰਗ) (ਸ਼ੋਰ)**

ਆਪ ਨਾ ਕੀਤਾ ਹੋਵੇ ਤਾਂ ਜਿਹੜੇ ਕਰ ਰਹੇ ਹਨ, ਉਹ ਤਾਂ ਸੁਣ ਲਓ ।

ਇਹ ਫੈਸਲੇ ਅਪ੍ਰੈਲ, 2006 ਤੋਂ ਲਾਗੂ ਕੀਤੇ ਜਾਣਗੇ ।

44. ਰਾਜ ਸਰਕਾਰ ਦਾ ਪਿੰਡਾਂ ਵਿਚ ਪਾਈਪਾਂ ਰਾਹੀਂ ਪੀਣ ਵਾਲੇ ਪਾਣੀ ਦੀ ਸਪਲਾਈ ਉਚਿੱਤ ਸੀਵਰੇਜ ਅਤੇ ਗੰਦਗੀ-ਨਿਕਾਸ ਪ੍ਰਣਾਲੀਆਂ ਅਤੇ ਪੱਕੀਆਂ ਸੜਕਾਂ ਵਰਗੀਆਂ ਸ਼ਹਿਰੀ ਸਹੂਲਤਾਂ ਪ੍ਰਦਾਨ ਕਰਨ ਦਾ ਉਦੇਸ਼ ਹੈ । ਪਿਛਲੇ ਸਾਲ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]
ਮੇਰੇ ਵੱਲੋਂ ਐਲਾਨੇ ਪਿੰਡਾਂ ਵਿਚ ਬੁਨਆਦੀ-ਢਾਂਚਾ ਮੁਹੱਈਆ ਕਰਵਾਉਣ ਲਈ ਪ੍ਰੋਗਰਾਮ ਸਬੰਧੀ ਅਮਲ ਸ਼ੁਰੂ ਕਰ ਦਿੱਤਾ ਗਿਆ ਹੈ :-

- ਸਾਲ 2006-07 ਦੌਰਾਨ ਵੱਖ ਵੱਖ ਸਕੀਮਾਂ ਅਧੀਨ ਪੇਂਡੂ ਵਿਕਾਸ (ਸਥਾਨਕ ਸੰਗਠਨਾਂ ਨੂੰ ਸਪੁਰਦਗੀ ਤਹਿਤ) 984 ਕਰੋੜ ਰੁਪਏ ਦੀ ਸਮੁੱਚੀ ਰਕਮ ਖ਼ਰਚ ਕੀਤੀ ਜਾਵੇਗੀ । ਯੋਜਨਾ 2006-07 ਵਿੱਚ 384.00 ਰਕੋੜ ਰੁਪਏ ਦੇ ਖ਼ਰਚ ਦੀ ਤਜਵੀਜ਼ ਰੱਖੀ ਗਈ ਹੈ ; ( ਸ਼ੋਰ-ਵਿਘਨ)

- 680 ਕਰੋੜ ਰੁਪਏ ਦੀ ਸਮੁੱਚੀ ਲਾਗਤ ਨਾਲ 1,692 ਪਿੰਡਾਂ ਵਿਚ ਘੱਟ ਲਾਗਤ ਵਾਲੀਆਂ ਸੀਵਰੇਜ ਸਹੂਲਤਾਂ ਮੁਹੱਈਆ ਕਰਵਾਉਣ ਲਈ ਪੇਂਡੂ ਵਿਕਾਸ ਫੰਡ ਵਰਤੋਂ ਵਿਚ ਲਿਆਂਦਾ ਗਿਆ ਹੈ, ਜਿਸ ਵਿਚੋਂ 10 ਫ਼ੀ ਸਦੀ ਰਕਮ ਦਾ ਪੰਚਾਇਤ ਦੁਆਰਾ ਅੰਸ਼ਦਾਨ ਕੀਤਾ ਜਾਵੇਗਾ ਅਤੇ 90 ਫ਼ੀ ਸਦੀ ਦੀ ਪਿੰਡ ਵਿਕਾਸ ਫ਼ੰਡ ਪਾਸੋਂ ਆਵੇਗੀ । ਅਸੀਂ ਅਗਲੇ 5 ਸਾਲਾਂ ਦੇ ਸਮੇਂ ਦੇ ਦੌਰਾਨ ਪੰਜਾਬ ਵਿਚਲੇ ਬਾਕੀ ਰਹਿੰਦੇ 10,800 ਪਿੰਡਾਂ ਨੂੰ ਕਵਰ ਕਰਨ ਦੀ ਉਮੀਦ ਰੱਖਦੇ ਹਾਂ ;

- ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਵਿਕਾਸ ਲਈ ਪੰਚਾਇਤੀ ਰਾਜ ਸੰਸਥਾਵਾਂ ਨੂੰ ਸਾਧਨਾਂ ਦੀ ਸਪੁਰਦਗੀ (264.32 ਕਰੋੜ ਰੁਪਏ) ;

- ਪੰਚਾਇਤੀ ਰਾਜ ਸੰਸਥਾਵਾਂ ਵਿਕਾਸ ਅਤੇ ਸਾਂਭ-ਸੰਭਾਲ ਕਾਰਜਾਂ ਦੇ ਸਾਧਨਾਂ ਵਿੱਚ ਵਾਧਾ ਕਰਨ ਲਈ ਬਾਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਿਸ਼ਾਂ ਅਨੁਸਾਰ ਉਨ੍ਹਾਂ ਨੂੰ 64.80 ਕਰੋੜ ਰੁਪਏ ਦੀ ਗਰਾਂਟ ਮੁਹੱਈਆ ਕਰਵਾਈ ਗਈ ਹੈ ;

- ਪੇਂਡੂ ਇਲਾਕਿਆਂ ਵਿੱਚ ਪਖ਼ਾਨਿਆਂ (ਟਾਇਲੈਟਸ) ਦੀ ਉਸਾਰੀ ਲਈ ਇਸ ਸਾਲ ਦੌਰਾਨ 60 ਕਰੋੜ ਰੁਪਏ ਰਿਲੀਜ਼ ਕੀਤੇ ਗਏ ਹਨ । ਸਾਲ 2006-07 ਵਿੱਚ 60 ਕਰੋੜ ਰੁਪਏ ਦਾ ਹੋਰ ਉਪਬੰਧ ਕੀਤਾ ਗਿਆ ਹੈ ; (ਥੰਪਿੰਗ)

- ਬੁਨਿਆਦੀ-ਢਾਂਚੇ ਨੂੰ ਮਜ਼ਬੂਤ ਕਰਨ ਅਤੇ ਸੰਸਥਾਗਤ ਨਿਰਮਾਣ ਕਾਰਜਾਂ ਲਈ ਗਰਾਂਟਾਂ ਦੇਣ ਵਾਸਤੇ ਹੋਰ 10 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

- **'ਸੰਪੂਰਨ ਗ੍ਰਾਮੀਣ ਰੋਜ਼ਗਾਰ ਯੋਜਨਾ'** ਅਧੀਨ 10.00 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

- ਦਿਹਾਤੀ ਖੇਤਰਾਂ ਵਿੱਚ ਗ਼ਰੀਬਾਂ ਲਈ ਮਕਾਨ ਮੁਹੱਈਆ ਕਰਵਾਉਣ ਵਾਸਤੇ **'ਇੰਦਰਾ ਆਵਾਸ ਯੋਜਨਾ'** ਅਧੀਨ ਰਾਜ ਦੇ ਹਿੱਸੇ ਲਈ 5.00 ਕਰੋੜ ਰੁਪਏ ;

- ਪੇਂਡੂ ਇਲਾਕਿਆਂ ਵਿੱਚ ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਅਤੇ ਪਿੰਡਾਂ ਵਿੱਚ ਵਾਤਾਵਰਣਕ ਸੁਧਾਰ ਵਾਸਤੇ 10 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

- ਪਿੰਡਾਂ ਵਿੱਚ ਅਧੂਰੀਆਂ ਸੀਵਰੇਜ ਪ੍ਰਣਾਲੀਆਂ ਦੇ ਕੰਮ ਨੂੰ ਮੁਕੰਮਲ ਕਰਨ ਵਾਸਤੇ ਹੋਰ 4.00 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

- **'ਸਵਰਨ ਜੈਅੰਤੀ ਗ੍ਰਾਮ ਸਵੈ-ਰੋਜ਼ਗਾਰ ਯੋਜਨਾ'** ਅਤੇ **'ਸੰਗਠਿਤ ਬੰਜਰ ਭੂਮੀ ਵਿਕਾਸ ਪ੍ਰਾਜੈਕਟ'** ਨੂੰ ਅਮਲ ਵਿੱਚ ਲਿਆਉਣ ਲਈ ਮੁਨਾਸਬ ਉਪਬੰਧ ਕੀਤਾ ਗਿਆ ਹੈ ;

- **ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਇਕ ਨਵੀਂ ਸਕੀਮ 'ਕੌਮੀ ਦਿਹਾਤੀ ਰੋਜ਼ਗਾਰ ਗਾਰੰਟੀ ਸਕੀਮ' ਸ਼ੁਰੂ ਕੀਤੀ ਜਾ ਚੁੱਕੀ ਹੈ । ਸਾਲ 2006-07 ਦੌਰਾਨ ਇਸ ਸਕੀਮ ਨੂੰ ਅਮਲੀ ਰੂਪ ਦੇਣ ਲਈ ਰਾਜ ਦੇ ਹਿੱਸੇ ਵਜੋਂ 5 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ;**

- ਰਾਜੀਵ ਗਾਂਧੀ ਗ੍ਰਾਮੀਣ ਵਿਦਯੁਤੀਕਰਨ ਸਕੀਮ ਲਈ 164 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

- ਸਾਰੇ ਪਿੰਡਾਂ ਵਿਚਲੇ ਘਰੇਲੂ ਖਪਤਕਾਰਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਮੁਹੱਈਆ ਕਰਨ ਸਬੰਧੀ ਸਕੀਮ ਲਾਗੂ ਕਰ ਦਿੱਤੀ ਗਈ ਹੈ ਅਤੇ ਇਹ ਸਕੀਮ ਲਗਭਗ ਮੁਕੰਮਲ ਹੀ ਹੋ ਚੁੱਕੀ ਹੈ । ਅਸੀਂ ਆਸ ਕਰਦੇ ਹਾਂ ਕਿ ਪੰਜਾਬ ਰਾਜ ਬਿਜਲੀ ਬੋਰਡ ਜੁਲਾਈ, 2006 ਤਕ ਇਹ ਸਹੂਲਤ ਸਾਰੇ ਪਿੰਡਾਂ ਲਈ ਮੁਹੱਈਆ ਕਰਵਾਏਗਾ ।

## ਦਿਹਾਤੀ ਕਾਰੋਬਾਰ ਕੇਂਦਰ

45. ਭਾਰਤ ਸਰਕਾਰ ਨੇ ਦਿਹਾਤੀ ਖੇਤਰਾਂ ਵਿਚ ਕਾਰੋਬਾਰ ਕੇਂਦਰ ਸਥਾਪਤ ਕਰਨ ਲਈ ਇਕ ਪ੍ਰੋਗਰਾਮ ਬਣਾਇਆ ਹੈ, ਜਿਹੜਾ ਉਤਪਾਦਨ, ਦਸਤਕਾਰੀ ਅਤੇ ਕਾਰੋਬਾਰੀ ਗਤੀਵਿਧੀਆਂ ਨੂੰ ਉਤਸ਼ਾਹਿਤ ਕਰੇਗਾ । ਅਗਲੇ ਸਾਲ ਅਸੀਂ ਪੰਜਾਬ ਵਿਚ ਉਦਯੋਗਿਕ ਸੇਵਾਵਾਂ, ਵਿੱਤੀ ਸੰਸਥਾਵਾਂ ਅਤੇ ਪੰਚਾਇਤਾਂ ਦੇ ਸਹਿਯੋਗ ਨਾਲ 6 ਪੇਂਡੂ ਕਾਰੋਬਾਰ ਕੇਂਦਰਾਂ ਨੂੰ ਸਥਾਪਤ ਕਰਨ ਅਤੇ 3 ਸਾਲਾਂ ਵਿਚ ਇਨ੍ਹਾਂ ਨੂੰ ਵਧਾ ਕੇ 30 ਕੇਂਦਰਾਂ ਤਕ ਕਰਨ ਦੀ ਤਜਵੀਜ਼ ਰੱਖੀ ਹੈ । ਇਹ ਕੇਂਦਰ ਪੇਂਡੂ ਕਿਸਾਨਾਂ, ਉੱਦਮੀਆਂ ਅਤੇ ਕਾਰੀਗਰਾਂ ਨੂੰ ਉਨ੍ਹਾਂ ਦੀਆਂ ਸੰਭਾਵਨਾਵਾਂ ਵਿਚ ਸੁਧਾਰ ਕਰਨ ਅਤੇ ਉਨ੍ਹਾਂ ਦੇ ਸਵੈ-ਰੋਜ਼ਗਾਰ ਵਾਲੇ ਉੱਦਮਾਂ ਵਿਚ ਸਹਾਇਤਾ ਕਰਨ ਲਈ ਸੂਚਨਾ, ਵਿੱਤ-ਵਿਵਸਥਾ ਅਤੇ ਉੱਚ-ਪੱਧਰ ਦੀ ਸਿਖਲਾਈ ਪ੍ਰਾਪਤ ਕਰਨ ਵਿਚ ਪਹੁੰਚ-ਸਾਧਨ ਦਾ ਕੰਮ ਕਰਨਗੇ ।

46. ਇਨ੍ਹਾਂ ਸਰਗਰਮੀਆਂ ਦਾ ਖੇਤਰ ਬਹੁਤ ਹੀ ਵਿਸ਼ਾਲ ਹੈ ਅਤੇ ਇਨ੍ਹਾਂ ਵਿਚ ਜ਼ਰਾਇਤੀ ਉਪਜਾਂ ਦੀ ਪ੍ਰਾਸੈਸਿੰਗ ਅਤੇ ਮੰਡੀਕਰਣ, ਸਥਾਨਕ ਬਿਜਲੀ ਉਤਪਾਦਨ, ਹੱਥ-ਖੱਡੀਆਂ ਦਾ ਲਗਾਇਆ ਜਾਣਾ ਅਤੇ ਮੰਡੀਕਰਣ, ਜੁੱਤੀਆਂ, ਕਢਾਈ, ਲੋਕ ਕਲਾ ਆਦਿ ਸਰਗਰਮੀਆਂ ਵੀ ਸ਼ਾਮਿਲ ਹੋ ਸਕਦੀਆਂ ਹਨ ।

47. ਰਾਜ ਸਰਕਾਰ ਪੰਜਾਬ ਪੇਂਡੂ ਕਾਰੋਬਾਰ ਪਰਿਸ਼ਦ ਕੇਂਦਰ ਨੂੰ ਇਨ੍ਹਾਂ ਕੇਂਦਰਾਂ ਲਈ ਸਥਾਨਾਂ ਅਤੇ ਉਤਪਾਦਨ-ਸੰਭਾਵਨਾਵਾਂ ਦੀ ਸ਼ਨਾਖਤ ਕਰਨ ਲਈ ਕਾਇਮ ਕਰੇਗੀ ਅਤੇ ਅਗਲੇ ਸਾਲ ਘੱਟੋ-ਘੱਟ 6 ਕੇਂਦਰ ਸਥਾਪਤ ਕਰੇਗੀ ।

**ਜਲ ਸਪਲਾਈ ਅਤੇ ਸਫ਼ਾਈ**

48. ਮੁੱਖ ਜਲ ਸਪਲਾਈ ਤੇ ਸਫ਼ਾਈ ਪ੍ਰਾਜੈਕਟਾਂ ਲਈ ਐਲੋਕੇਸ਼ਨਾਂ ਨਿਮਨ ਅਨੁਸਾਰ ਹਨ :-

- ਪੇਂਡੂ ਖੇਤਰਾਂ ਵਿਚ ਵੱਖ ਵੱਖ ਜਲ ਸਪਲਾਈ ਸਕੀਮਾਂ ਲਈ 151.30 ਕਰੋੜ ਰੁਪਏ ;

- ਅਗਲੇ ਵਿੱਤੀ ਸਾਲ ਵਿਚ ਪੇਂਡੂ ਜਲ ਸਪਲਾਈ ਅਤੇ ਵਾਤਾਵਰਣ ਸਵੱਛਤਾ ਲਈ 1,819 ਕਰੋੜ ਰੁਪਏ ਦੇ ਕੁੱਲ ਖ਼ਰਚੇ ਨਾਲ ਇਕ ਵਿਸ਼ਵ ਬੈਂਕ ਪ੍ਰਾਜੈਕਟ ਸ਼ੁਰੂ ਕੀਤਾ ਜਾ ਰਿਹਾ ਹੈ, ਜਿਸ ਦੇ ਲਈ 20 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ;

- ਨਾਬਾਰਡ (ਐਨ.ਏ.ਬੀ.ਏ.ਆਰ.ਡੀ.) ਇਮਦਾਦੀ ਪੇਂਡੂ ਜਲ ਸਪਲਾਈ ਸਕੀਮਾਂ ਲਈ 100 ਕਰੋੜ ਰੁਪਏ ।

49. ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਪੰਚਾਇਤੀ ਰਾਜ ਸੰਸਥਾਵਾਂ (ਪੀ.ਆਰ.ਆਈਜ਼) ਨੂੰ ਸੌਂਪੇ ਗਏ ਫ਼ੰਡਾਂ ਤੋਂ ਇਲਾਵਾ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਦੀਆਂ ਬੰਦ ਪਈਆਂ ਸਕੀਮਾਂ ਨੂੰ ਕਾਰਜਸ਼ੀਲ ਬਣਾਉਣ ਲਈ 20 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ ।

**ਪ੍ਰਵਾਸੀ-ਭਾਰਤੀਆਂ ਸਬੰਧੀ ਮਾਮਲੇ**

50. ਪਰਵਾਸੀ ਭਾਰਤੀ ਪੇਂਡੂ ਖੇਤਰਾਂ ਵਿਚ ਬੁਨਿਆਦੀ-ਢਾਂਚੇ ਦੇ ਵਿਕਾਸ ਵਿਚ ਬਹੁਤ ਰੁਚੀ ਲੈ ਰਹੇ ਹਨ । ਪਰਵਾਸੀ-ਭਾਰਤੀਆਂ ਦੀ ਸ਼ਮੂਲੀਅਤ ਰਾਹੀਂ ਪੇਂਡੂ ਖੇਤਰਾਂ ਵਿਚ ਮੁੱਢਲਾ ਬੁਨਿਆਦੀ-ਢਾਂਚਾ ਮੁਹੱਈਆ ਕਰਵਾਉਣ ਲਈ ਬਰਾਬਰ ਦੇ ਹਿੱਸੇ ਵਜੋਂ ਚਾਲੂ ਵਿੱਤੀ ਸਾਲ ਦੌਰਾਨ 3.75 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ । ਸਾਲਾਨਾ ਯੋਜਨਾ 2006-07 ਵਿਚ ਇਸ ਮੰਤਵ ਲਈ 1.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਜਿਸ ਨੂੰ ਕਿ ਸਾਲ ਦੌਰਾਨ ਵਾਸਤਵਿਕ ਲੋੜ ਅਨੁਸਾਰ ਵਧਾ ਦਿੱਤਾ ਜਾਵੇਗਾ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

**ਸ਼ਹਿਰੀ ਵਿਕਾਸ**

51. ਪੰਜਾਬ ਸ਼ਹਿਰੀ ਪਰਿਵਰਤਨ ਦੇ ਵਿਚਕਾਰਲੇ ਪੜਾਅ ਵਿਚ ਹੈ । ਭਾਰਤ ਵਿਚ ਗੰਦੀਆਂ ਬਸਤੀਆਂ ਵਿਚ ਵਾਧਾ ਸ਼ਹਿਰੀਕਰਨ ਦੀ ਬਹੁਤ ਲੰਮੇ ਸਮੇਂ ਤੋਂ ਤੁਰੀ ਆਉਂਦੀ ਸਮੱਸਿਆ ਹੈ । ਪੰਜਾਬ ਵੀ ਇਸ ਸਮੱਸਿਆ ਤੋਂ ਬਚਿਆ ਨਹੀਂ ਹੈ । ਗੰਦੀਆਂ ਬਸਤੀਆਂ ਦੇ ਵਸਨੀਕ ਤਰਸਯੋਗ ਹਾਲਾਤਾਂ ਵਿਚ ਰਹਿਣ ਵਾਲੇ ਅਤਿ ਗ਼ਰੀਬ ਵਿਅਕਤੀ ਹਨ ਅਤੇ ਉਨ੍ਹਾਂ ਨੂੰ ਸਾਡੇ ਧਿਆਨ ਦੀ ਲੋੜ ਹੈ ।

52. ਰਾਜ ਸਰਕਾਰ ਨੇ ਗੰਦੀਆਂ ਬਸਤੀਆਂ ਦੇ ਵਿਕਾਸ ਸਬੰਧੀ ਸ਼ਹਿਰਾਂ ਵਿਚ ਗੰਦੀਆਂ ਬਸਤੀਆਂ ਦਾ ਸੁਧਾਰ ਕਰਨ ਲਈ ਕੌਮੀ ਨੀਤੀ ਦੇ ਅਨੁਸਾਰ ਇਕ ਵਿਸਤ੍ਰਿਤ ਨੀਤੀ ਬਣਾਉਣ ਦਾ ਫੈਸਲਾ ਕੀਤਾ ਹੈ । ਸਾਡੀ ਨੀਤੀ ਦਾ ਮੰਤਵ ਉਨ੍ਹਾਂ ਗੰਦੀਆਂ ਬਸਤੀਆਂ ਨੂੰ ਨਿਯਮਿਤ ਕਰਨਾ ਹੋਵੇਗਾ, ਜਿਹੜੀਆਂ ਸਰਕਾਰੀ ਜ਼ਮੀਨ ਤੇ ਸਥਿਤ ਨਹੀਂ ਹਨ । ਅਸੀਂ ਸਾਰੀਆਂ ਅਰਬਨ ਕਲੋਨੀਆਂ, ਜਿਹੜੀਆਂ ਪੰਜਾਬ ਵਿਚ ਹਨ, ਉਨ੍ਹਾਂ ਨੂੰ ਰੈਗੂਲਰਾਈਜ਼ ਕਰਾਂਗੇ । ਜਲ ਸਪਲਾਈ, ਸੀਵਰੇਜ, ਜਲ-ਨਿਕਾਸ, ਸੜਕਾਂ, ਗਲੀਆਂ ਵਿਚ ਰੌਸ਼ਨੀ ਦੇ ਪ੍ਰਬੰਧ ਦੀਆਂ ਸੇਵਾਵਾਂ ਅਤੇ ਜਨਤਕ ਸੰਸਥਾਵਾਂ ਲਈ ਇਹ ਸੇਵਾਵਾਂ ਮੁਹੱਈਆ ਕਰਵਾਈਆਂ ਜਾਣਗੀਆਂ, ਰੈਗੂਲਰਾਈਜ਼ੇਸ਼ਨ ਤੋਂ ਬਾਅਦ ।

53. ਇਸੇ ਤਰ੍ਹਾਂ ਪੰਜਾਬ ਦੇ ਸ਼ਹਿਰਾਂ ਅਤੇ ਨਗਰਾਂ ਦੁਆਲੇ ਅਣ-ਅਧਿਕਾਰਤ ਬਸਤੀਆਂ ਵਿਚ ਤੇਜ਼ੀ ਨਾਲ ਵਾਧਾ ਹੋਇਆ ਹੈ । ਇਹ ਪਿਛਲੇ 4 ਜਾਂ 5 ਦਹਾਕਿਆਂ ਦੌਰਾਨ ਨੀਤੀ ਅਤੇ ਉਸ ਦੀ ਤਾਮੀਲ ਨਾ ਹੋਣ ਦਾ ਨਤੀਜਾ ਹਨ, ਜਿਸ ਨੂੰ ਸਾਨੂੰ ਜ਼ਰੂਰ ਹੀ ਤਸਲੀਮ ਕਰਨਾ ਅਤੇ ਉਸ ਦਾ ਹਲ ਕੱਢਣਾ ਚਾਹੀਦਾ ਹੈ । ਇਸ ਲਈ, ਸਾਡੀ ਨੀਤੀ ਉਨ੍ਹਾਂ ਸਾਰੀਆਂ ਬਸਤੀਆਂ, ਜਿਹੜੀਆਂ ਸਰਕਾਰੀ ਜ਼ਮੀਨ ਤੇ ਨਹੀਂ ਹਨ, ਨੂੰ ਨਿਯਮਿਤ ਕਰਨ ਲਈ ਉਪਬੰਧ ਕਰੇਗੀ । ਸਰਕਾਰ ਅਜਿਹੇ ਸਾਰੇ ਸ਼ਹਿਰੀ ਇਲਾਕਿਆਂ ਵਿਚ ਬੁਨਿਆਦੀ-ਢਾਂਚਾ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ । ਅਜਿਹੀਆਂ ਗੰਦੀਆਂ ਬਸਤੀਆਂ ਅਤੇ ਕਾਲੋਨੀਆਂ ਨੂੰ ਨਿਯਮਿਤ ਕਰਨ ਲਈ ਇਕ ਵਿਸਤ੍ਰਿਤ ਸਕੀਮ ਦਾ ਮਈ, 2006 ਵਿਚ ਐਲਾਨ ਕੀਤਾ ਜਾਵੇਗਾ ।

54. ਪੰਜਾਬ ਵਿਚ ਸ਼ਹਿਰੀ ਸਥਾਨਕ ਸੰਗਠਨਾਂ ਨੇ ਸਮੁੱਚੇ ਤੌਰ ਤੇ ਜਲ ਸਪਲਾਈ ਅਤੇ ਸੀਵਰੇਜ ਲਈ ਖ਼ਪਤਕਾਰੀ ਖ਼ਰਚਿਆਂ ਨੂੰ ਹੌਲੀ ਹੌਲੀ ਵਧਾਉਣ ਦੀ ਰਾਜ

ਸਰਕਾਰ ਦੀ ਪ੍ਰਣਾਲੀ ਨੂੰ ਅਪਣਾ ਲਿਆ ਹੈ । ਇਹ ਇਕ ਅਗਾਂਹਵਧੂ ਉਪਰਾਲਾ ਹੈ, ਜਿਹੜਾ ਕਿ ਸਥਾਨਕ ਸੰਗਠਨਾਂ ਨੂੰ ਕਾਰਜ-ਸ਼ੀਲ ਬਣਾਉਣ ਅਤੇ ਉਨ੍ਹਾਂ ਦੀ ਸਾਂਭ-ਸੰਭਾਲ ਕਰਨ ਲਈ ਉਚਿਤ ਵਿੱਤ ਜੁਟਾਉਣ ਦੇ ਸਮਰੱਥ ਬਣਾਵੇਗਾ । ਐਪਰ ਰਾਜ ਸਰਕਾਰ ਉਸ ਵਧੀਕ ਭਾਰ ਬਾਰੇ ਸੁਚੇਤ ਹੈ ਜਿਹੜਾ ਕਿ ਗਰੀਬਾਂ ਉਤੇ ਪੈ ਸਕਦਾ ਹੈ । ਇਸ ਲਈ, ਅਸੀਂ ਸਥਾਨਕ ਸੰਗਠਨਾਂ ਨੂੰ, ਗਰੀਬ ਵਸਨੀਕਾਂ ਨੂੰ ਖ਼ਪਤਕਾਰੀ ਖ਼ਰਚਿਆਂ ਤੋਂ ਬਾਹਰ ਰੱਖਣ ਲਈ ਉਤਸ਼ਾਹਤ ਕਰਾਂਗੇ ।

55. ਪੰਜਾਬ ਹੁਣ ਸਾਰੇ ਵਿਸ਼ਵ ਤੋਂ ਸ਼ਹਿਰੀ ਵਿਕਾਸ, ਸੂਚਨਾ ਤਕਨਾਲੋਜੀ ਅਤੇ ਉੱਚ ਤਕਨੀਕੀ ਉਤਪਾਦਨ ਲਈ ਨਿਵੇਸ਼ ਨੂੰ ਆਕਰਸ਼ਿਤ ਕਰਦਾ ਹੈ । ਸਾਡੇ ਕੋਲ ਵਿਸ਼ਵ ਪੱਧਰ ਦੀਆਂ ਆਧੁਨਿਕ ਰਿਹਾਇਸ਼ੀ ਸਥਾਨਾਂ ਨੂੰ ਵਿਕਸਿਤ ਕਰਨ ਦੀ ਦੂਰ-ਦ੍ਰਿਸ਼ਟੀ ਹੈ, ਜਿਥੇ ਕਿ ਪੰਜਾਬ ਦੀ ਨਵੀਂ ਅਰਥ-ਵਿਵਸਥਾ ਨੂੰ ਰੱਖਿਆ ਜਾ ਸਕਦਾ ਹੈ । ਇਸ ਲਈ, ਸਰਕਾਰ ਨੇ ਲੁਧਿਆਣਾ ਅਤੇ ਐਸ.ਏ.ਐਸ. ਨਗਰ (ਮੁਹਾਲੀ) ਦੁਆਲੇ ਉੱਚ ਪੱਧਰ ਦੇ ਆਰਥਿਕ ਲਾਂਘਿਆਂ ਨੂੰ ਵਿਕਸਤ ਕਰਨ ਦਾ ਫ਼ੈਸਲਾ ਕੀਤਾ ਹੈ ।

56. ਚੰਡੀਗੜ੍ਹ ਦੀ ਫਿਰਨੀ ਨੂੰ ਨਿਯਮਿਤ ਤੌਰ ਤੇ ਵਿਕਸਤ ਕਰਨ ਲਈ ਨਵੀਂ ਨੀਤੀ ਦਾ ਐਲਾਨ ਕੀਤਾ ਜਾ ਚੁੱਕਾ ਹੈ । ਸਰਕਾਰ ਨੇ ਅਪ੍ਰੈਲ, 2006 ਵਿਚ ਐਸ.ਏ.ਐਸ. ਨਗਰ ਵਿਖੇ ਸਦਰ ਮੁਕਾਮ ਵਾਲਾ ਇਕ ਨਵਾਂ ਜ਼ਿਲ੍ਹਾ ਬਣਾਉਣ ਦਾ ਫ਼ੈਸਲਾ ਕੀਤਾ ਹੈ । ਅਸੀਂ ਮੁਹਾਲੀ ਨੂੰ ਇਕ ਵਿਸ਼ਵ-ਪੱਧਰੀ ਸ਼ਹਿਰ ਵਜੋਂ ਵਿਕਸਤ ਕਰਾਂਗੇ, ਜਿਹੜਾ ਕਿ ਸਾਡੇ ਨੌਜਵਾਨਾਂ ਲਈ ਵਧੇਰੇ ਉਜਰਤ ਵਾਲੀਆਂ ਨੌਕਰੀਆਂ ਦੀ ਵਿਵਸਥਾ ਕਰੇਗਾ ਅਤੇ ਬਿਹਤਰੀਨ ਸਿੱਖਿਆ ਸਹੂਲਤਾਂ ਅਤੇ ਸਮਾਜਕ ਸੁਵਿਧਾਵਾਂ ਮੁਹੱਈਆ ਕਰਵਾਏਗਾ ।

57. ਸਰਕਾਰ ਨੇ ਨਿਮਨ ਤਜਵੀਜ਼ਾਂ ਨਾਲ, ਤੇਜ਼ੀ ਨਾਲ ਵਧ ਰਹੀ ਸ਼ਹਿਰੀ ਵਸੋਂ ਲਈ ਬੁਨਿਆਦੀ-ਢਾਂਚੇ ਸਬੰਧੀ ਲੋੜੀਂਦੀਆਂ ਸਹੂਲਤਾਂ ਮੁਹੱਈਆ ਕਰਵਾਉਣ ਦੀ ਯੋਜਨਾ ਬਣਾਈ ਹੈ :

- 458 ਕਰੋੜ ਰੁਪਏ ਵਾਲੇ ਜਲ ਸਪਲਾਈ ਤੇ ਸੀਵਰੇਜ ਪ੍ਰਾਜੈਕਟਾਂ ਲਈ ਮਿਊਂਸਿਪਲ ਵਿਕਾਸ ਫ਼ੰਡ ਵਰਤੋਂ-ਯੋਗ ਹੋ ਗਿਆ ਹੈ । ਪੰਜਾਬ ਦੇ 122 ਨਗਰਾਂ ਵਿੱਚ ਪਾਣੀ ਦੀ ਸਪਲਾਈ ਵਾਲੇ ਪਾਜੈਕਟਾਂ ਅਤੇ 39 ਨਗਰਾਂ ਵਿੱਚ ਸੀਵਰੇਜ ਦੇ ਪਾਜੈਕਟਾਂ ਦਾ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਕੰਮ ਹੱਥ ਵਿੱਚ ਲਿਆ ਗਿਆ ਹੈ । ਸਾਲ 2006-07 ਦੌਰਾਨ ਰਾਜ ਆਪਣੀ ਸ਼ਹਿਰੀ ਵਸੋਂ ਲਈ ਪੀਣ ਵਾਲੇ ਸੁਰੱਖਿਅਤ ਪਾਣੀ ਦਾ 100 ਫ਼ੀ ਸਦੀ ਟੀਚਾ ਪ੍ਰਾਪਤ ਕਰ ਲਵੇਗਾ; (ਥੰਪਿੰਗ)

- ਅੰਮ੍ਰਿਤਸਰ ਅਤੇ ਲੁਧਿਆਣਾ ਸ਼ਹਿਰਾਂ ਦੇ ਸਮੁੱਚੇ ਵਿਕਾਸ ਲਈ 'ਜਵਾਹਰ ਲਾਲ ਨਹਿਰੂ ਕੌਮੀ ਸ਼ਹਿਰੀ ਨਵੀਨੀਕਰਨ ਮਿਸ਼ਨ' ਅਧੀਨ ਖ਼ਰਚ ਕੀਤੇ ਜਾਣ ਲਈ 135.00 ਕਰੋੜ ਰੁਪਏ;

- 'ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਰਾਮ ਦਾਸ ਵਿਕਾਸ ਪ੍ਰਾਜੈਕਟ' ਨੂੰ ਅਮਲ ਵਿੱਚ ਲਿਆਉਣ ਲਈ 8.00 ਕਰੋੜ ਰੁਪਏ;

- ਪੀ.ਆਈ.ਡੀ.ਬੀ. ਦੀ ਸ਼ਮੂਲੀਅਤ ਨਾਲ 'ਸਤਲੁੱਜ ਦਰਿਆ ਉਤੇ ਪ੍ਰਦੂਸ਼ਣ ਦੀ ਰੋਕਥਾਮ' ਲਈ 10.00 ਕਰੋੜ ਰੁਪਏ;

- ਨੈਸ਼ਨਲ ਕੈਪੀਟਲ ਰੀਜਨ ਵਿਚ ਆਕਰਸ਼ਕ ਜੁੜੇ ਸ਼ਹਿਰ ਵਜੋਂ ਪਟਿਆਲਾ ਸ਼ਹਿਰ ਦੇ ਵਿਕਾਸ ਲਈ 31 ਕਰੋੜ ਰੁਪਏ;

- ਪੁਡਾ ਇਕ ਉੱਚ-ਪੱਧਰੀ-ਆਰਥਕ ਲਾਂਘੇ ਵਜੋਂ, ਮੁਹਾਲੀ ਦੇ 50 ਕਰੋੜ ਰੁਪਏ ਦਾ ਅੰਸ਼ਦਾਨ ਕਰੇਗਾ;

- ਬਠਿੰਡਾ ਸ਼ਹਿਰ ਵਿਚ ਸ਼ਹਿਰੀ ਬੁਨਿਆਦੀ-ਢਾਂਚੇ ਦੇ ਸਮੁੱਚੇ ਵਿਕਾਸ ਨੂੰ ਅਮਲ ਵਿਚ ਲਿਆਉਣ ਲਈ 20.00 ਕਰੋੜ ਰੁਪਏ । 20.00 ਕਰੋੜ ਰੁਪਿਆ ਪਿਛਲੇ ਸਾਲ ਵੀ ਦਿੱਤਾ ਗਿਆ ਸੀ;

- ਸ਼ਹਿਰੀ ਖੇਤਰਾਂ ਵਿਚ ਨਾਗਰਿਕ ਸੇਵਾਵਾਂ ਦੀ ਸਾਂਭ-ਸੰਭਾਲ ਲਈ ਬਾਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਸ਼ਹਿਰੀ ਸਥਾਨਕ ਸੰਗਠਨਾਂ ਨੂੰ ਸਹਾਇਤਾ-ਗ੍ਰਾਂਟ ਦੇਣ ਲਈ 34.20 ਕਰੋੜ ਰੁਪਏ;

- ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਸ਼ਹਿਰੀ ਸਥਾਨਕ ਸੰਗਠਨਾਂ ਨੂੰ 135.68 ਕਰੋੜ ਰੁਪਏ ਸਿੱਧੇ ਸੌਂਪੇ ਜਾ ਰਹੇ ਹਨ;

- ਮਿਊਂਸਿਪਲ ਵਿਕਾਸ ਫੰਡ ਤੋਂ ਇਲਾਵਾ ਵੱਖ ਵੱਖ ਸਕੀਮਾਂ ਅਧੀਨ ਸ਼ਹਿਰੀ ਇਲਾਕਿਆਂ ਦੇ ਵਿਕਾਸ ਲਈ ਸਮੁੱਚੇ ਤੌਰ ਤੇ 522.16 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ।

ਸ਼ਹਿਰੀ ਹਵਾਬਾਜ਼ੀ

58. ਭਾਰਤ ਸਰਕਾਰ ਨੇ, ਸਿਧਾਂਤਕ ਤੌਰ ਤੇ ਲੁਧਿਆਣਾ ਜ਼ਿਲ੍ਹੇ ਵਿਚ ਹਲਵਾਰਾ ਵਿਖੇ ਇਕ ਕੌਮਾਂਤਰੀ ਸ਼ਹਿਰੀ ਹਵਾਈ ਅੱਡਾ ਸਥਾਪਤ ਕਰਨਾ ਪ੍ਰਵਾਨ ਕਰ ਲਿਆ ਹੈ (ਸ਼ੰਪਿੰਗ) ਜਿਹੜਾ ਕਿ ਮੁਸਾਫ਼ਰਾਂ ਅਤੇ ਮਾਲ-ਅਸਬਾਬ ਦੋਹਾਂ ਤਰ੍ਹਾਂ ਦੀਆਂ ਲੋੜਾਂ ਦੀ ਪੂਰਤੀ ਕਰੇਗਾ । ਇਸ ਉਦੇਸ਼ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 50.00 ਲੱਖ ਰੁਪਏ ਦੀ ਮਾਮੂਲੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਬਾਕੀ ਸਾਰਾ ਸੈਂਟਰ ਗੌਰਮਿੰਟ ਨੇ ਦੇਣਾ ਹੈ । ਪੂਰਵ ਵਿਵਹਾਰਕਤਾ-ਅਧਿਐਨ ਦਾ ਕੰਮ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਹੈ । ਅਸੀਂ ਭਾਰਤ ਦੀ ਹਵਾਈ ਅੱਡਾ-ਅਥਾਰਿਟੀ ਦੇ ਸਹਿਯੋਗ ਨਾਲ ਇਹ ਪ੍ਰਾਜੈਕਟ ਅਗਲੇ ਸਾਲ ਸ਼ੁਰੂ ਕਰਨ ਦੀ ਯੋਜਨਾ ਬਣਾਈ ਹੈ ।

ਉਦਯੋਗ

59. ਸਰਕਾਰ ਉਦਯੋਗਿਕ ਨੀਤੀ ਅਧੀਨ ਸਾਲ 1997 ਤੋਂ 2002 ਤੱਕ ਰਾਜ ਵਿਚ ਉਦਯੋਗ ਸਥਾਪਤ ਕਰਨ ਵਾਲੇ ਕਾਰੋਬਾਰੀਆਂ ਨੂੰ 480 ਕਰੋੜ ਰੁਪਏ ਦੀ ਸਬਸਿਡੀ ਦੀ ਦੇਣਦਾਰ ਹੈ । ਵਿੱਤੀ ਮੁਸ਼ਕਲਾਂ ਦੇ ਕਾਰਨ, ਸਬਸਿਡੀ ਦੀ ਇਹ ਰਕਮ ਇਨ੍ਹਾਂ ਕਾਰੋਬਾਰੀਆਂ ਨੂੰ ਅਦਾ ਨਹੀਂ ਕੀਤੀ ਜਾ ਸਕੀ ਸੀ । ਹੁਣ ਰਾਜ ਸਰਕਾਰ ਨੇ 3 ਤੋਂ 4 ਸਾਲਾਂ ਦੇ ਸਮੇਂ ਦੇ ਅੰਦਰ ਸਬਸਿਡੀ ਦੀ ਅਦਾਇਗੀ ਕਰਨ ਲਈ ਪੀ.ਐਸ.ਆਈ ਡੀ.ਸੀ. ਦੁਆਰਾ ਬਾਂਡ ਪ੍ਰਾਪਤ ਕਰਨ ਦਾ ਫ਼ੈਸਲਾ ਕੀਤਾ ਹੈ ।

60. ਜਦ ਕਿ ਰਾਜ ਸਰਕਾਰ ਨੇ ਇਸ ਦੇ ਇਤਿਹਾਸ ਵਿਚ ਸਭ ਤੋਂ ਵੱਧ ਗਿਣਤੀ ਵਿਚ ਉਦਯੋਗਿਕ ਪ੍ਰਾਜੈਕਟਾਂ ਅਤੇ ਉਦਯੋਗਿਕ ਨਿਵੇਸ਼ ਨੂੰ ਸਫ਼ਲਤਾਪੂਰਵਕ ਆਕਰਸ਼ਿਤ ਕੀਤਾ ਹੈ ਅਤੇ ਉਸੇ ਸਮੇਂ ਸਰਕਾਰ ਪਹਿਲਾਂ ਤੋਂ ਹੀ ਰਾਜ ਵਿਚ ਕਾਰਜਸ਼ੀਲ ਇਕਾਈਆਂ ਨੂੰ ਬਿਹਤਰ ਬਣਾਉਣ ਅਤੇ ਵਿਕਸਤ ਕਰਨ ਲਈ ਸਹਾਇਤਾ ਕਰ ਰਹੀ ਹੈ । ਕੱਪੜਾ ਉਦਯੋਗ ਲਈ ਪੰਜਾਬ ਕੋਲ ਕੁਦਰਤੀ ਲਾਹਾ ਹੈ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਕਪਾਹ ਦੀ ਪ੍ਰਾਸੈਸਿੰਗ ਅਤੇ ਸੂਤੀ ਕੱਪੜਾ ਉਦਯੋਗ ਦਾ ਵਿਕਾਸ ਖੇਤੀਬਾੜੀ ਵਿਚ ਵੰਨ-ਸੁਵੰਨਤਾ ਨੂੰ ਉਤਸ਼ਾਹਿਤ ਕਰੇਗਾ । ਇਸ ਲਈ, ਰਾਜ ਸਰਕਾਰ ਪੰਜਾਬ ਵਿਚ ਪਹਿਲਾਂ ਤੋਂ ਹੀ ਕਾਰਜਸ਼ੀਲ ਇਕਾਈਆਂ ਵਿਚ ਨਵੀਂ ਰੂਹ ਫੂਕਣ ਅਤੇ ਨਵੀਆਂ ਇਕਾਈਆਂ ਨੂੰ ਵਿਕਸਤ ਕਰਨ ਲਈ ਕੱਪੜਾ ਉਦਯੋਗ ਸਬੰਧੀ ਨੀਤੀ ਨੂੰ ਅੰਤਿਮ ਰੂਪ ਦੇਵੇਗੀ । ਕੱਪੜਾ ਉਦਯੋਗ ਸਬੰਧੀ ਇਸ ਨੀਤੀ ਦਾ ਐਲਾਨ ਮਈ, 2006 ਵਿਚ ਕੀਤਾ ਜਾਵੇਗਾ ।

61. ਪੰਜਾਬ ਦੇ ਵਪਾਰੀ ਅਤੇ ਉਦਯੋਗਪਤੀ ਲੰਮੇ ਸਮੇਂ ਤੋਂ ਇਹ ਮੰਗ ਕਰਦੇ ਰਹੇ ਹਨ ਕਿ ਸਾਡੇ ਗੁਆਂਢੀ ਰਾਜਾਂ ਦੀਆਂ ਸਰਕਾਰਾਂ ਵਾਂਗ ਪੰਜਾਬ ਵਿਚ ਵੀ ਚੁੰਗੀ ਨੂੰ ਖਤਮ ਕਰ ਦਿੱਤਾ ਜਾਣਾ ਚਾਹੀਦਾ ਹੈ । ਰਾਜ ਸਰਕਾਰ ਨੇ ਅਸੂਲਨ ਤੌਰ ਤੇ ਇਹ ਫ਼ੈਸਲਾ ਕੀਤਾ ਹੈ ਕਿ ਚੁੰਗੀ ਨੂੰ ਖਤਮ ਕਰ ਦਿੱਤਾ ਜਾਵੇ । (ਥੰਪਿੰਗ) ਐਪਰ ਸ਼ਹਿਰੀ ਸਥਾਨਕ ਸੰਗਠਨਾਂ ਲਈ ਬਦਲਵੇਂ ਸਰੋਤਾਂ ਨੂੰ ਯਕੀਨੀ ਬਣਾਉਣ ਦੀ ਜ਼ਰੂਰਤ ਹੈ, ਜੋ ਕਿ ਆਪਣੀ 70-80 ਫ਼ੀ ਸਦੀ ਮਾਲ-ਆਮਦਨ ਲਈ ਚੁੰਗੀ ਉਤੇ ਨਿਰਭਰ ਕਰਦੇ ਹਨ । ਅਸੀਂ ਸ਼ਹਿਰੀ ਸਥਾਨਕ ਸੰਗਠਨਾਂ ਨਾਲ ਸਲਾਹ-ਮਸ਼ਵਰਾ ਕਰਨ ਵਿੱਚ ਕਾਰਜਰੱਤ ਹਾਂ ਅਤੇ ਚੁੰਗੀ ਨੂੰ ਖਤਮ ਕਰਨ ਲਈ ਕਾਰਜ-ਵਿਧੀਆਂ ਨੂੰ ਅੰਤਿਮ ਰੂਪ ਦੇ ਦਿਆਂਗੇ ਅਤੇ ਆਪਣੇ ਸਥਾਨਕ ਸੰਗਠਨਾਂ ਲਈ ਮਾਲ-ਆਮਦਨ ਦੇ ਬਦਲਵੇਂ ਸਰੋਤਾਂ ਦਾ ਪਤਾ ਲਗਾ ਲਵਾਂਗੇ । ਇਹ 30 ਜੂਨ ਨੂੰ ਹੋ ਜਾਵੇਗਾ ।

62. ਉਨ੍ਹਾਂ ਉਦਯੋਗਿਕ ਇਕਾਈਆਂ ਨੂੰ ਇਕ ਹੋਰ ਮੌਕਾ ਦਿੱਤਾ ਜਾਵੇਗਾ, ਜਿਨ੍ਹਾਂ ਵੱਲ ਉਦਯੋਗ ਵਿਭਾਗ ਵੱਲੋਂ ਲਏ ਵਿਆਜ-ਮੁਕਤ ਕਰਜ਼ੇ ਦੀ ਵਸੂਲੀ ਨਿਰਧਾਰਤ ਸਮੇਂ ਵਿਚ ਮੂਲਧਨ ਅਦਾ ਨਾ ਕਰਕੇ ਬਕਾਇਆ ਰਹਿੰਦੀ ਹੋਵੇ । ਜਿਹੜੀਆਂ ਇਕਾਈਆਂ ਇਸ ਸਮੇਂ ਦੌਰਾਨ ਆਪਣੀ ਮੂਲਧਨ ਦੀ ਰਕਮ ਦਾ ਨਿਪਟਾਰਾ ਕਰ ਲੈਣਗੀਆਂ, ਉਨ੍ਹਾਂ ਨੂੰ ਦੰਡਾਤਮਕ ਵਿਆਜ ਮੁਕੰਮਲ ਰੂਪ ਵਿਚ ਮੁਆਫ਼ ਕੀਤਾ ਜਾਵੇਗਾ, ਜਿਹੜੇ ਹਜ਼ਾਰਾਂ ਵਿਚ ਹਨ ।

63. ਪੰਜਾਬ ਕੋਲ ਇਕ ਵਿਸ਼ਾਲ ਅਤੇ ਵਧ-ਫੁਲ ਰਿਹਾ ਉਤਪਾਦਨ ਉਦਯੋਗ ਹੈ, ਜਿਸ ਵਿਚ ਜ਼ਿਆਦਾਤਰ ਆਟੋਮੋਬਾਈਲ-ਪੁਰਜ਼ੇ, ਸਾਈਕਲਾਂ ਦੇ ਪੁਰਜ਼ਿਆਂ ਦੇ ਉਤਪਾਦਨ ਅਤੇ ਧਾਤ-ਵਿਗਿਆਨ ਆਦਿ ਨਾਲ ਸਬੰਧਤ ਲਘੂ ਉਦਯੋਗ ਦੀਆਂ ਇਕਾਈਆਂ ਸ਼ਾਮਲ ਹਨ । ਰਾਜ ਨੂੰ ਉਤਪਾਦਨ ਦੀਆਂ ਵੱਡੀਆਂ ਇਕਾਈਆਂ ਦੀ ਲੋੜ ਹੈ, ਜਿਹੜੀਆਂ ਲਘੂ ਉਦਯੋਗਾਂ ਦੀਆਂ ਇਕਾਈਆਂ ਤੋਂ ਆਪਣੇ ਇਨਪੁਟਸ ਲਈ ਸਾਧਨ ਜੁਟਾਅ ਸਕਦੀਆਂ ਹਨ ।

64. ਭਾਰਤ ਸਰਕਾਰ ਦੁਆਰਾ ਖੇਤਰੀ ਕਰਬੰਦੀ ਰਿਆਇਤਾਂ ਕਰਕੇ ਪੰਜਾਬ ਵਿਚ ਉਦਯੋਗਿਕ ਨਿਵੇਸ਼ ਨੂੰ ਬਹੁਤ ਨੁਕਸਾਨ ਪਹੁੰਚਿਆ ਹੈ । ਐਨ.ਡੀ.ਏ, ਬੀ.ਜੇ.ਪੀ. ਦੇ ਵਾਜਪਾਈ ਪੰਜਾਬ ਦੇ ਦੁਸ਼ਮਣ ਨੰਬਰ ਵੰਨ, ਜਿਨ੍ਹਾਂ ਦੀ ਗਲਤ ਐਕਸਾਈਜ ਪਾਲਿਸੀ ਕਾਰਨ ਪੰਜਾਬ ਦੀ ਇੰਡਸਟਰੀ ਹਿਮਾਚਲ ਵਿਚ ਗਈ। ਅਸਲ ਵਿਚ ਬਹੁਤ ਤੇਜ਼ੀ ਨਾਲ ਪੂੰਜੀ ਦਾ ਨਿਵੇਸ਼ ਪੰਜਾਬ ਤੋਂ ਗੁਆਂਢੀ ਪਹਾੜੀ ਰਾਜਾਂ ਵਿਚ ਹੋਇਆ ਹੈ । (ਸ਼ੋਰ...ਵਿਘਨ)

65. ਮਾਨਯੋਗ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਦੀ ਦਖਲਅੰਦਾਜ਼ੀ ਤੋਂ ਬਾਅਦ ਭਾਰਤ ਸਰਕਾਰ ਨੇ 31 ਮਾਰਚ, 2007 ਤਕ ਦੀ ਸਮਾਂ-ਸੀਮਾਂ ਲਾਗੂ ਕੀਤੀ ਹੈ, ਜਿਸ ਤੋਂ ਬਾਅਦ ਪਹਾੜੀ ਰਾਜਾਂ ਵਿਚ ਕਿਸੇ ਵੀ ਨਵੀਂ ਇਕਾਈ ਨੂੰ ਕੇਂਦਰੀ ਆਬਕਾਰੀ ਕਰ ਅਤੇ ਆਮਦਨ ਕਰ ਤੋਂ ਛੋਟ ਨਹੀਂ ਦਿੱਤੀ ਜਾਵੇਗੀ ।

(ਇਸ ਸਮੇਂ ਸ਼੍ਰੀ ਤਿਕਸ਼ਨ ਸੂਦ ਆਪਣੀ ਸੀਟ ਤੇ ਖੜ੍ਹ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**Mr. Speaker :** No Point of Order. No interruption pl. Take your seat. ਬਜਟ ਸਪੀਚ ਦੇ ਦੌਰਾਨ ਕੋਈ ਵੀ ਪੁਆਇੰਟ ਆਫ ਆਰਡਰ ਨਹੀਂ ਕਰ ਸਕਦਾ । ਪਹਿਲਾਂ ਉਨ੍ਹਾਂ ਨੂੰ ਸਪੀਚ ਪੜ੍ਹ ਲੈਣ ਦਿਉ ।

(ਇਸ ਸਮੇਂ ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸ਼ੋਰ ਪਾ ਰਹੇ ਸਨ ਅਤੇ ਸ਼੍ਰੀ ਤਿਕਸ਼ਨ ਸੂਦ ਵੱਲੋਂ ਪੁਆਇੰਟ ਆਫ ਆਰਡਰ ਦੇਣ ਦੀ ਮੰਗ ਦਾ ਸਮਰਥਨ ਕਰ ਰਹੇ ਸਨ ।)

(ਇਸ ਸ਼ੋਰ ਅਤੇ ਵਿਘਨ ਦੌਰਾਨ ਵਿੱਤ ਮੰਤਰੀ ਜੀ ਵੱਲੋਂ ਬਜਟ ਸਪੀਚ ਲਗਾਤਾਰ ਜਾਰੀ ਸੀ )

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

66. ਰਾਜ ਸਰਕਾਰ ਨੇ ਘੱਟੋ ਘੱਟ 1000 ਕਰੋੜ ਰੁਪਏ ਦੇ ਨਿਵੇਸ਼ ਵਾਲੀ ਹਰੇਕ ਨਵੀਂ ਸੁਪਰ ਮੈਗਾ ਉਤਪਾਦਨ ਇਕਾਈ ਨੂੰ ਆਕਰਸ਼ਿਤ ਕਰਨ ਲਈ 31 ਮਾਰਚ, 2007 ਤਕ ਇਕ ਸਾਲ ਵਾਸਤੇ ਵਿਸ਼ੇਸ਼ ਰਿਆਇਤਾਂ ਦੇਣ ਦਾ ਫ਼ੈਸਲਾ ਕੀਤਾ ਹੈ । ਅਜਿਹੀਆਂ ਇਕਾਈਆਂ ਨੂੰ ਵਿਸ਼ੇਸ਼ ਪ੍ਰੋਤਸਾਹਨਾਂ ਦੀ ਪ੍ਰਵਾਨਗੀ ਦੇਣ ਲਈ ਵਿਸ਼ੇਸ਼ ਰੂਪ ਵਿਚ ਨਿਰਧਾਰਤ ਨੀਤੀ ਅਧੀਨ ਮੰਤਰੀ ਪਰਿਸ਼ਦ ਨੂੰ ਅਧਿਕਾਰ ਦਿੱਤਾ ਜਾਵੇਗਾ, ਜਿਹੜੀ ਹੋਰਨਾਂ ਗੱਲਾਂ ਦੇ ਨਾਲ ਨਾਲ ਅਜਿਹੀਆਂ ਇਕਾਈਆਂ ਦੁਆਰਾ ਨਿਵੇਸ਼ ਕੀਤੇ ਜਾਣ ਦੇ ਪੱਧਰ, ਸਹਾਇਕ ਇਕਾਈਆਂ ਦੀ ਸਥਾਪਨਾ ਕਰਨ ਅਤੇ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਦੀ ਸਮਰੱਥਾ ਬਾਰੇ ਪੜਤਾਲ ਕਰੇਗੀ ।

## ਸਾਇੰਸ ਤਕਨਾਲੋਜੀ ਅਤੇ ਵਾਤਾਵਰਣ

(ਇਸ ਸਮੇਂ ਬੀ.ਜੇ.ਪੀ. ਦੇ ਦੋਨੋਂ ਮੈਂਬਰ ਵੈਲ-ਆਫ ਦੀ ਹਾਊਸ ਵਿਚ ਆ ਕੇ ਖੜ੍ਹੇ ਹੋ ਗਏ । ਉਨ੍ਹਾਂ ਦੇ ਨਾਲ ਹੀ ਸ਼੍ਰੋਮਣੀ ਅਕਾਲੀ ਦਲ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਵੀ ਆਪਣੀਆਂ ਸੀਟਾਂ ਤੋਂ ਉਠ ਕੇ ਸਰਕਾਰ ਵਿਰੁੱਧ ** ** ਨਾਹਰੇ ਲਗਾਉਂਦੇ ਹੋਏ ਵੈਲ-ਆਫ ਦੀ ਹਾਊਸ ਵਿਚ ਆ ਕੇ ਖੜ੍ਹੇ ਹੋ ਗਏ ।)

**ਮਾਨਯੋਗ ਸਪੀਕਰ** : ਜੋ ਵੀ ਬਿਨਾਂ ਆਗਿਆ ਬੋਲਿਆ ਜਾ ਰਿਹਾ ਹੈ ਜਾਂ ਸਲੋਗਨ ਲਗਾਏ ਜਾ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । Go to your seats otherwise I will name you. Kindly go to your seat. This is not the way. It is contempt of the House as well as the Chair. Please go to your seats.

(ਇਸ ਸਮੇਂ ਮਾਨਯੋਗ ਸਪੀਕਰ ਸਾਹਿਬ ਆਪਣੀ ਸੀਟ ਤੇ ਖੜ੍ਹੇ ਸਨ ।)

Please take your seat. It is contempt of the House. You are obstructing the proceedings of the House. You are not cooperating with the Chair. During the speech, the Hon'ble Finance Minister can add.

(ਇਸ ਸਮੇਂ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਵੈਲ-ਆਫ ਦੀ ਹਾਊਸ ਵਿਚ ਖੜ੍ਹ ਕੇ ਨਾਹਰੇ ** ** ਲਗਾ ਰਹੇ ਸਨ ।)

**ਮਾਨਯੋਗ ਸਪੀਕਰ** : ਕੋਈ ਵੀ ਸਲੋਗਨ ਰਿਕਾਰਡ ਨਾ ਕੀਤਾ ਜਾਵੇ । Such like thing should not happen. It is contempt of the House. You are committing contempt of the Chair also. Please go to your seats, otherwise I will

---

** Not recorded as ordered by the Chair.

name you. Obey the orders. You are obstructing the proceedings and nothing else. What are you doing. First he will complete the speech. You cannot obstruct the proceedings of the House. After the end of speech, I will give you time. So you should go to your seats, please.

67. ਸਰਕਾਰ ਬਾਇਓ-ਤਕਨਾਲੋਜੀ ਨੂੰ ਉਤਸ਼ਾਹਿਤ ਕਰ ਰਹੀ ਹੈ ਕਿਉਂਜੋ ਖੇਤੀਬਾੜੀ ਨਾਲ ਸਮਬੱਧਤਾ ਕਾਰਨ ਪੰਜਾਬ ਇਸ ਖੇਤਰ ਵਿਚ ਸਮਰੱਥ ਹੈ ।

68. ਡੇਰਾਬੱਸੀ ਵਿਖੇ ਸੰਯੁਕਤ-ਸੈਕਟਰ ਵਿਚ ਇਕ ਬਾਇਓ-ਤਕਨਾਲੋਜੀ ਪਾਰਕ ਸਥਾਪਤ ਕੀਤਾ ਜਾ ਰਿਹਾ ਹੈ । ਪੰਜਾਬ ਵਿਚ ਇਕ ਕੌਮੀ ਨੈਨੋ-ਤਕਨਾਲੋਜੀ ਸੰਸਥਾ ਕਾਇਮ ਕਰਨ ਦਾ ਮਾਮਲਾ ਭਾਰਤ ਸਰਕਾਰ ਦੇ ਵਿਚਾਰ ਅਧੀਨ ਹੈ, ਜਿਸ ਦੇ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ ਮਾਮੂਲੀ ਜਿਹੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਇਸ ਸੰਸਥਾ ਲਈ ਜ਼ਮੀਨ ਖ਼ਰੀਦਣ ਲਈ ਚਾਲੂ ਵਿੱਤੀ ਵਰ੍ਹੇ ਵਿਚ 6.00 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਰਿਲੀਜ ਕੀਤੀ ਜਾ ਚੁੱਕੀ ਹੈ । ਜਲੰਧਰ ਵਿਖੇ ਸਾਇੰਸ ਸਿਟੀ ਸਬੰਧੀ ਰਾਜ ਦੇ ਹਿੱਸੇ ਨੂੰ ਪੂਰਾ ਕਰਨ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 2.71 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

**ਸੈਰ ਸਪਾਟਾ**

69. ਪੰਜਾਬ ਦੀ ਆਰਥਿਕਤਾ ਵਿਚ ਸੇਵਾਵਾਂ ਦਾ ਵਿਕਾਸ ਮਹੱਤਵਪੂਰਨ ਹੈ । ਸੈਰ ਸਪਾਟਾ ਇਸ ਦਾ ਇਕ ਮਹੱਤਵਪੂਰਨ ਹਿੱਸਾ ਹੈ । ਸਰਕਾਰ ਨੇ ਇਸ ਖੇਤਰ ਵਿਚ ਨਿਵੇਸ਼ ਅਤੇ ਰੋਜ਼ਗਾਰ ਨੂੰ ਵਧਾਉਣ ਲਈ ਸੈਰ ਸਪਾਟਾ ਉੱਨਤ ਕਰਨ ਦੀ ਨਵੀਂ ਨੀਤੀ ਦਾ ਐਲਾਨ ਕੀਤਾ ਹੈ ।

70. ਪੰਜਾਬ ਰਾਜ ਵਿਚ ਸੈਰ-ਸਪਾਟਾ ਕਰਨ ਵਾਲੇ ਸੈਲਾਨੀਆਂ ਨੂੰ ਵਧੀਆ ਸਹੂਲਤਾਂ ਮੁਹੱਈਆ ਕਰਵਾਉਣ ਲਈ ਇਸ ਸੈਕਟਰ ਅਧੀਨ ਸਾਲ 2005-06 ਵਿਚ 11.00 ਲੱਖ ਦੇ ਮੁਕਾਬਲੇ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ ਇਸ ਰਕਮ ਵਿਚ ਨਿੱਗਰ ਵਾਧਾ ਕਰਕੇ 5.05 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ, ਜਿਸ ਵਿਚ ਨਿਮਨ ਮੱਦਾਂ ਸ਼ਾਮਲ ਹਨ :-

- ਇੰਟਰਨੈਸ਼ਨਲ ਯੂਥ ਹੋਸਟਲਜ਼ ਐਸੋਸੀਏਸ਼ਨ ਅਤੇ ਇੰਪਰੂਵਮੈਂਟ ਟਰੱਸਟ, ਅੰਮ੍ਰਿਤਸਰ ਦੇ ਸਹਿਯੋਗ ਨਾਲ 'ਅੰਮ੍ਰਿਤਸਰ ਵਿਖੇ ਸੈਲਾਨੀ ਕੇਂਦਰ' ਸਥਾਪਤ ਕਰਨ ਲਈ 3 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ ;

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

- ਸ਼ੰਭੂ ਮੁਗ਼ਲ ਸਰਾਏ ਨੂੰ ਸੈਰ-ਸਪਾਟਾ ਕੇਂਦਰ ਵਜੋਂ ਵਿਕਸਤ ਕਰਨ ਲਈ ਚਾਲੂ ਵਿੱਤੀ ਵਰ੍ਹੇ ਦੌਰਾਨ 45 ਲੱਖ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਸੀ । ਇਸ ਉਦੇਸ਼ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 1.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ;

- ਭਾਰਤ ਸਰਕਾਰ ਦੀ ਸਹਾਇਤਾ ਨਾਲ ਰਾਜ ਵਿਚ ਦੋ ਸੈਰ-ਸਪਾਟਾ ਸਰਕਟ ਅਰਥਾਤ ਅਜ਼ਾਦੀ ਘੋਲ ਸਰਕਟ ਅਤੇ ਧਾਰਮਿਕ ਸਰਕਟ ਵਿਕਸਤ ਕੀਤੇ ਜਾ ਰਹੇ ਹਨ ।

## ਊਰਜਾ

71. ਰਾਜ ਸਰਕਾਰ ਨੇ ਊਰਜਾ ਦੀ ਤੇਜ਼ੀ ਨਾਲ ਵਧ ਰਹੀਂ ਮੰਗ ਨੂੰ ਪੂਰਾ ਕਰਨ ਲਈ ਆਪਣੀਆਂ ਯੋਜਨਾਵਾਂ ਬਣਾਈਆਂ ਹਨ । ਰਾਜ ਵਿਚ ਗੋਇੰਦਵਾਲ ਅਤੇ ਦੋਰਾਹਾ (ਗੈਸ-ਆਧਾਰਤ) ਨਵੇਂ ਥਰਮਲ ਬਿਜਲੀ ਪ੍ਰਾਜੈਕਟਾਂ ਤੋਂ ਇਲਾਵਾ, ਸਰਕਾਰ ਰਾਜ ਦੇ ਬਾਹਰੋਂ ਊਰਜਾ ਦੇ ਸਰੋਤਾਂ ਦਾ ਪ੍ਰਬੰਧ ਕਰ ਰਹੀ ਹੈ । ਇਸ ਵਿਚ ਛਤੀਸਗੜ੍ਹ ਵਿਚ ਕੋਲੇ ਦੀ ਖਾਣ ਦੇ ਸਥਾਨ ਵਿਖੇ ਐਨ.ਟੀ.ਪੀ. ਸੀ. ਦੁਆਰਾ ਲਾਏ ਜਾ ਰਹੇ ਸੁਪਰ ਥਰਮਲ ਪਲਾਂਟ ਵਿਚ 1500 ਮੈਗਾਵਾਟ ਬਿਜਲੀ ਦਾ ਹਿੱਸਾ ਅਤੇ ਭਾਰਤ ਸਰਕਾਰ ਦੁਆਰਾ ਦਿੱਤੀ ਜਾਣ ਵਾਲੀ ਦੋ ਨਵੇਂ ਪਾਵਰ ਪਲਾਂਟਾਂ ਦੀ 1,200 ਮੈਗਾਵਾਟ ਦੀ ਬਿਜਲੀ ਸ਼ਾਮਲ ਹੈ ।

72. ਸਰਕਾਰ ਨੇ 1 ਸਤੰਬਰ, 2005 ਤੋਂ ਖੇਤਬਾੜੀ ਪੰਪ ਸੈੱਟਾਂ ਲਈ ਮੁਫਤ ਬਿਜਲੀ ਦਾ ਐਲਾਨ ਕੀਤਾ । ਇਹ ਕਿਸਾਨਾਂ ਨੂੰ ਉਨ੍ਹਾਂ ਦੀਆਂ ਉਤਪਾਦਨ ਲਈ ਸਥਿਰ ਕੀਮਤਾਂ ਅਤੇ ਇਨਪੁਟ ਦੀਆਂ ਵਧ ਰਹੀਆਂ ਲਾਗਤਾਂ ਵਿਚ ਰਾਹਤ ਦੇਣ ਲਈ ਜ਼ਰੂਰੀ ਸੀ । ਸਰਕਾਰ ਇਸ ਸਬੰਧ ਵਿਚ ਪੰਜਾਬ ਰਾਜ ਬਿਜਲੀ ਬੋਰਡ (ਪੀ.ਐਸ.ਈ.ਬੀ.) ਨੂੰ ਮੁਆਵਜ਼ਾ ਦੇਵੇਗੀ । ਇਸ ਸਾਲ ਇਸ ਉਦੇਸ਼ ਲਈ 257 ਕਰੋੜ ਰੁਪਏ ਦੀ ਵਧੀਕ ਐਲੋਕੇਸ਼ਨ ਮੁਹੱਈਆ ਕਰਵਾਈ ਗਈ ਹੈ ।

73. ਬਿਜਲੀ ਦੀ ਸਹੂਲੀਅਤ ਸਮਾਜ ਦੇ ਗ਼ਰੀਬ ਤਬਕਿਆਂ ਦੇ ਮਨੁੱਖੀ ਵਿਕਾਸ ਅਤੇ ਭਲਾਈ ਦਾ ਪ੍ਰਮੁੱਖ ਅੰਗ ਹੈ । ਇਸ ਲਈ ਰਾਜ ਸਰਕਾਰ ਨੇ ਅਨੁਸੂਚਿਤ

ਜਾਤੀਆਂ ਦੇ ਪਰਿਵਾਰਾਂ ਨੂੰ 50 ਯੂਨਿਟ ਪ੍ਰਤੀ ਮਹੀਨਾ ਵਧਾ ਕੇ 200 ਯੂਨਿਟ ਪ੍ਰਤੀ ਮਹੀਨਾ ਮੁਫ਼ਤ ਘਰੇਲੂ ਬਿਜਲੀ ਖ਼ਪਤ ਕਰਨ ਦਾ ਹੱਕਦਾਰ ਬਣਾਉਣ ਦਾ ਫ਼ੈਸਲਾ ਕੀਤਾ ਹੈ । ਇਸ ਘਾਟੇ ਦੀ ਪੂਰਤੀ ਲਈ ਰਾਜ ਸਰਕਾਰ ਦੁਆਰਾ ਪੰਜਾਬ ਰਾਜ ਬਿਜਲੀ ਬੋਰਡ ਨੂੰ ਫਿਰ ਮੁਆਵਜ਼ਾ ਦਿੱਤਾ ਜਾ ਰਿਹਾ ਹੈ ।

74. ਰਾਜ ਵਿਚ ਖੇਤੀਬਾੜੀ ਅਤੇ ਉਦਯੋਗ ਦੇ ਵਿਕਾਸ ਲਈ ਬਿਜਲੀ ਅਤਿ ਮਹੱਤਵਪੂਰਨ ਹੋਣ ਕਾਰਨ ਸਾਲ 2006-07 ਦੀ ਸਾਲਾਨਾ ਯੋਜਨਾ ਵਿੱਚ ਇਸ ਨੂੰ ਪਰਮ ਅਗੇਤ ਦਿੱਤੀ ਗਈ ਹੈ :-

- 924.37 ਕਰੋੜ ਰੁਪਏ ਦੀ ਰਕਮ, ਜੋ ਕਿ ਯੋਜਨਾ ਦਾ 23.11 ਫ਼ੀ ਸਦੀ ਹੈ, ਮੁੱਖ ਤੌਰ ਤੇ ਬਿਜਲੀ ਦੇ ਉਤਪਾਦਨ ਅਤੇ ਸੰਚਾਰ ਵੰਡ ਨੂੰ ਮਜ਼ਬੂਤ ਕਰਨ ਲਈ ਮੁਹੱਈਆ ਕਰਵਾਉਣ ਦੀ ਤਜਵੀਜ਼ ਹੈ ;

- ਸੰਚਾਰ ਅਤੇ ਵੰਡ ਪ੍ਰਣਾਲੀ ਦੇ ਮਜ਼ਬੂਤੀਕਰਨ ਉਤੇ 400.00 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਤਜਵੀਜ਼ ਹੈ ;

- 300.00 ਕਰੋੜ ਰੁਪਏ ਥਰਮਲ ਪਲਾਂਟ, ਲਹਿਰਾ ਮੁਹੱਬਤ ਪੜਾਅ-II ਨੂੰ ਮੁਕੰਮਲ ਕਰਨ ਲਈ ਵਰਤੋਂ ਵਿਚ ਲਿਆਂਦੇ ਜਾਣਗੇ ;

- ਇਕ ਮਿੰਨੀ ਹਾਈਡਲ ਪ੍ਰਾਜੈਕਟ, ਸ਼ਹਿਰੀ ਮਿਊਂਸਿਪਲ ਉਦਯੋਗਿਕ ਰਹਿੰਦ-ਖੂੰਹਦ ਤੋਂ ਊਰਜਾ ਪ੍ਰਾਪਤੀ (ਰਿਕਵਰੀ) ਪ੍ਰਾਜੈਕਟ ਅਤੇ ਖੇਤੀਬਾੜੀ-ਫਾਰਮਾਂ ਉਤੇ ਪੰਪ ਨਾਲ ਪਾਣੀ ਕੱਢਣ ਦੀ ਸੂਰਜੀ (ਸੋਲਰ ਵਾਟਰ ਪੰਪਿੰਗ) ਪ੍ਰਣਾਲੀ ਲਗਾਉਣ ਵਾਸਤੇ 25.00 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ ;

- ਅਗਲੇ ਵਿੱਤੀ ਵਰ੍ਹੇ ਦੇ ਦੌਰਾਨ ਲਗਭਗ 2400.00 ਕਰੋੜ ਰੁਪਏ ਦੀ ਲਾਗਤ ਨਾਲ ਸ਼ਾਹਪੁਰ ਕੰਢੀ ਪ੍ਰਾਜੈਕਟ ਨੂੰ ਅਮਲ ਵਿੱਚ ਲਿਆਉਣ ਸਬੰਧੀ ਕੰਮ ਨੂੰ ਹੱਥ ਵਿਚ ਲਿਆ ਜਾਵੇਗਾ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

**ਸਮਾਜਿਕ ਸੇਵਾਵਾਂ ਸੈਕਟਰ**

75. ਸਮਾਜਿਕ ਸੇਵਾਵਾਂ ਸੈਕਟਰ, ਜਿਸ ਵਿਚ ਸਿੱਖਿਆ, ਤਕਨੀਕੀ ਸਿੱਖਿਆ, ਖੇਡਾਂ ਅਤੇ ਯੁਵਕ ਸੇਵਾਵਾਂ, ਕਲਾ ਅਤੇ ਸਭਿਆਚਾਰ, ਸ਼ਹਿਰੀ ਵਿਕਾਸ, ਸਿਹਤ, ਪੀਣ ਵਾਲੇ ਪਾਣੀ ਦੀ ਸਪਲਾਈ, ਰੱਖਿਆ ਸੇਵਾਵਾਂ ਭਲਾਈ, ਅਨੁਸੂਚਿਤ ਜਾਤੀਆਂ/ਪੱਛੜੀਆਂ ਸ਼੍ਰੇਣੀਆਂ ਅਤੇ ਸਮਾਜ ਦੇ ਹੋਰਨਾਂ ਕਮਜ਼ੋਰ ਵਰਗਾਂ ਦੀ ਭਲਾਈ ਸ਼ਾਮਿਲ ਹਨ, ਸਰਕਾਰ ਲਈ ਅਤਿ ਅਧਿਕ ਮਹੱਤਵ ਵਾਲੇ ਹਨ ।

76. ਸਾਲ 2006-07 ਦੀ ਸਾਲਾਨਾ ਯੋਜਨਾ ਵਿੱਚ ਇਸ ਸੈਕਟਰ ਲਈ ਚਾਲੂ ਵਿੱਤੀ ਵਰ੍ਹੇ ਦੌਰਾਨ ਮੁਹੱਈਆ ਕਰਵਾਈ ਗਈ 894.60 ਕਰੋੜ ਰੁਪਏ ਦੀ ਰਕਮ ਦੇ ਮੁਕਾਬਲੇ 1080.75 ਕਰੋੜ ਰੁਪਏ ਦਾ ਉਪਬੰਧ ਕੀਤੇ ਜਾਣ ਦੀ ਤਜਵੀਜ਼ ਹੈ । ਇਹ 20.8 ਫ਼ੀ ਸਦੀ ਦਾ ਵਾਧਾ ਦਰਸਾਉਂਦਾ ਹੈ ।

**ਸਿੱਖਿਆ**

77. ਸਿੱਖਿਆ ਮੱਨੁਖੀ ਸਰੋਤ ਵਿਕਾਸ ਦੁਆਰਾ ਜ਼ਿਆਦਾ ਉਜਰਤ ਵਾਲੇ ਰੋਜ਼ਗਾਰ ਦੇ ਉਦੇਸ਼ ਨੂੰ ਪ੍ਰਾਪਤ ਕਰਨ ਦਾ ਸਾਧਨ ਹੈ ।

78. ਸਾਲ 2005-06 ਦੀ 177.51 ਕਰੋੜ ਰੁਪਏ ਦੇ ਖ਼ਰਚੇ ਦੇ ਮੁਕਾਬਲੇ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ ਇਸ ਸੈਕਟਰ ਲਈ 240.96 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ ਹੈ । ਇਸ ਸੈਕਟਰ ਵਿਚਲੇ ਮੁੱਖ ਪ੍ਰਾਜੈਕਟ ਹਨ :-

- ਸਰਵ ਸ਼ਿਕਸ਼ਾ ਅਭਿਆਨ (ਭਾਰਤ ਸਰਕਾਰ ਦੇ ਹਿੱਸੇ ਸਮੇਤ 260.00 ਕਰੋੜ ਰੁਪਏ) ;

- ਗ਼ਰੀਬ ਪਰਿਵਾਰਾਂ ਦੇ ਬੱਚਿਆਂ ਦੁਆਰਾ ਸਕੂਲੀ ਸਿੱਖਿਆ ਜਾਰੀ ਰੱਖਣ ਅਤੇ ਵਿਦਿਆਰਥਣਾਂ ਨੂੰ ਉਤਸ਼ਾਹਿਤ ਕਰਨ ਲਈ ਰਾਜ ਦੇ ਪ੍ਰਾਇਮਰੀ ਤੋਂ ਉਪਰਲੀਆਂ ਜਮਾਤਾਂ ਦੇ 1633 ਸਕੂਲਾਂ ਵਿਚ ਕਿੱਤਾਵਰਾਨਾ ਸਿਖਲਾਈ ਸ਼ੁਰੂ ਕੀਤੀ ਗਈ ਹੈ ।

- 1300 ਪ੍ਰਾਇਮਰੀ ਸਕੂਲਾਂ ਵਿਚ ਪ੍ਰਾਇਮਰੀ ਤੋਂ ਪਹਿਲਾਂ ਦੀਆਂ ਜਮਾਤਾਂ ਸ਼ੁਰੂ ਕੀਤੀਆਂ ਗਈਆਂ ਹਨ ਤਾਂ ਜੋ ਵਿਦਿਆਰਥੀਆਂ ਵਿਚ ਸਕੂਲ ਪੜ੍ਹਨ ਜਾਣ ਪ੍ਰਤੀ ਰੁੱਚੀ ਪੈਦਾ ਕੀਤੀ ਜਾ ਸਕੇ ਅਤੇ ਭਵਿੱਖ ਵਿਚ-ਵਿਚਾਲੇ ਪੜ੍ਹਾਈ ਛੱਡ ਕੇ ਜਾਣ ਵਾਲੇ ਵਿਦਿਆਰਥੀਆਂ ਦੀ ਦਰ ਨੂੰ ਘਟਾਇਆ ਜਾ ਸਕੇ ਅਤੇ ਅਗਲੇ ਸਾਲ ਦੌਰਾਨ ਇਹ ਉਪਰਾਲੇ ਲਗਭਗ 1000 ਹੋਰ ਸਕੂਲਾਂ ਵਿਚ ਕੀਤੇ ਜਾਣ ਦੀ ਤਜਵੀਜ਼ ਹੈ ;

- ਇਸ ਸਾਲ 1,306 ਸਕੂਲਾਂ ਵਿਚ "ਸਕੂਲਾਂ ਵਿਚ ਆਈ.ਸੀ.ਟੀ. (ਸੂਚਨਾ ਅਤੇ ਸੰਚਾਰ ਤਕਨਾਲੋਜੀ)" ਨੂੰ ਲਾਗੂ ਕੀਤਾ ਗਿਆ ਹੈ, ਹੋਰ 1,306 ਸਕੂਲ ਅਪ੍ਰੈਲ, 2006 ਤੋਂ ਇਹ ਪ੍ਰੋਗਰਾਮ ਸ਼ੁਰੂ ਕਰਨਗੇ ਅਤੇ ਬਾਕੀ ਰਹਿੰਦੇ 2,050 ਸਕੂਲਾਂ ਨੂੰ ਜੁਲਾਈ, 2006 ਵਿਚ ਕਵਰ ਕੀਤਾ ਜਾਵੇਗਾ, ਇਸ ਨਾਲ ਪੰਜਾਬ ਵਿਚ ਪ੍ਰਾਇਮਰੀ ਤੋਂ ਉਪਰਲੀਆਂ ਜਮਾਤਾਂ ਦੇ ਸਾਰੇ 4,662 ਸਕੂਲਾਂ ਵਿਚ ਆਈ.ਸੀ.ਟੀ. ਮੁਕੰਮਲ ਤੌਰ ਤੇ ਕਵਰ ਕਰਨ ਦਾ ਟੀਚਾ ਪੂਰਾ ਹੋ ਜਾਵੇਗਾ। ਅਗਲੇ ਸਾਲ ਲਈ ਇਸ ਉਦੇਸ਼ ਵਾਸਤੇ 77.34 ਕਰੋੜ ਰੁਪਏ ਦਾ ਖ਼ਰਚਾ ਤਜਵੀਜ਼ ਕੀਤਾ ਗਿਆ ਹੈ ;

- ਦੁਪਹਿਰ ਦਾ ਭੋਜਨ ਪ੍ਰੋਗਰਾਮ ਸਫ਼ਲਤਾ-ਪੂਰਵਕ ਸ਼ੁਰੂ ਕੀਤਾ ਗਿਆ ਹੈ ਅਤੇ ਇਸ ਨੂੰ ਅਗਲੇ ਸਾਲ ਸਾਰੇ ਸਰਕਾਰੀ ਸਕੂਲਾਂ ਵਿਚ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ। ਇਸ ਪ੍ਰੋਗਰਾਮ ਦੀਆਂ ਜ਼ਰੂਰਤਾਂ ਨੂੰ ਮੁਕੰਮਲ ਰੂਪ ਵਿਚ ਪੂਰਾ ਕਰਨ ਲਈ ਇਸ ਸਾਲ ਰਾਖਵੀਂ ਕੀਤੀ ਗਈ 13.1 ਕਰੋੜ ਰੁਪਏ ਦੀ ਰਕਮ ਨੂੰ ਵਧਾ ਕੇ ਸਾਲ 2006-07 ਵਿਚ 34 ਕਰੋੜ ਰੁਪਏ ਕੀਤੇ ਜਾਣ ਦੀ ਤਜਵੀਜ਼ ਹੈ ;

- ਭਾਰਤ ਦੇ ਮਾਨਯੋਗ ਰਾਸ਼ਟਰਪਤੀ ਜੀ ਨੇ ਸੰਸਦ ਵਿੱਚ ਦਿੱਤੇ ਆਪਣੇ ਭਾਸ਼ਣ ਵਿਚ ਪੰਜਾਬ ਵਿਚ, "ਭਾਰਤੀ-ਸਾਇੰਸ ਸਿੱਖਿਆ ਤੇ ਖੋਜ ਸੰਸਥਾ" (ਇੰਡੀਅਨ ਇੰਸਟੀਚਿਊਟ ਆਫ਼ ਸਾਇੰਸ ਐਜੂਕੇਸ਼ਨ ਐਂਡ ਰਿਸਰਚ) ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 5.00 ਕਰੋੜ ਰੁਪਏ ਦੀ ਮਾਮੂਲੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

- ਸਾਲ 2006-07 ਦੌਰਾਨ ਪੰਜਾਬ ਵਿਚ "ਰਾਜੀਵ ਗਾਂਧੀ ਕੌਮੀ ਕਾਨੂੰਨ ਯੂਨੀਵਰਸਿਟੀ" ਸਥਾਪਤ ਕਰਨ ਦੀ ਤਜਵੀਜ਼ ਹੈ । ਜਿਸ ਵਾਸਤੇ ਸਾਲ 2006-07 ਦੀ ਸਾਲਾਨਾ ਯੋਜਨਾ ਵਿੱਚ 5.00 ਕਰੋੜ ਰੁਪਏ ਦੀ ਮਾਮੂਲੀ ਰਕਮ ਦਾ ਉਪਬੰਧ ਕੀਤਾ ਗਿਆ ਹੈ ;

- ਸਿੱਖਿਆ ਸਬੰਧੀ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਗ਼ੈਰ-ਸਹਾਇਤਾ-ਪ੍ਰਾਪਤ ਪੇਂਡੂ ਕਾਲਜਾਂ ਨੂੰ ਗਰਾਂਟਾਂ ਦੇਣ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 4.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਚਾਲੂ ਵਿੱਤੀ ਵਰ੍ਹੇ ਦੌਰਾਨ ਪਟਿਆਲਾ ਵਿਖੇ ਵਿਸ਼ਵ ਪੰਜਾਬੀ ਕੇਂਦਰ ਸਥਾਪਤ ਕਰਨ ਲਈ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ 2.00 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਸੀ । ਇਸ ਕੇਂਦਰ ਦੀ ਇਮਾਰਤ ਦੀ ਉਸਾਰੀ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 3.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ;

- ਜ਼ਿਲ੍ਹਾ ਸੰਗਰੂਰ ਵਿਚ 'ਲਹਿਰਾਗਾਗਾ ਵਿਖੇ ਬਾਬਾ ਹੀਰਾ ਸਿੰਘ ਭੱਠਲ ਇੰਜੀਨੀਅਰਿੰਗ ਤੇ ਤਕਨਾਲੋਜੀ ਸੰਸਥਾ' ਕਾਇਮ ਕਰਨ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 1.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ;

- 4,000 ਦੇ ਕਰੀਬ ਪ੍ਰਾਇਮਰੀ ਸਕੂਲ ਪੰਚਾਇਤੀ ਰਾਜ ਸੰਸਥਾਵਾਂ ਨੂੰ ਤਬਦੀਲ ਕੀਤੇ ਜਾਣਗੇ, ਜੋ ਪੂਰੀਆਂ ਉਜਰਤਾਂ ਉਤੇ ਨਿਯਮਿਤ ਆਧਾਰ ਤੇ ਲਗਭਗ 12,000 ਅਧਿਆਪਕਾਂ ਦੀ ਭਰਤੀ ਕਰਨਗੀਆਂ ;

- ਸਿੱਖਿਆ ਦੇ ਸਾਰੇ ਪੱਧਰਾਂ ਉਤੇ ਸੁਧਾਰਾਂ ਸਬੰਧੀ ਸਿਫ਼ਾਰਿਸ਼ਾਂ ਕਰਨ ਲਈ ਇਕ ਸਿੱਖਿਆ ਕਮਿਸ਼ਨ ਦਾ ਗਠਨ ਕੀਤਾ ਜਾਵੇਗਾ ।

**ਖੇਡਾਂ ਅਤੇ ਯੁਵਕ ਸੇਵਾਵਾਂ**

79. ਸਰਕਾਰ ਰਾਜ ਵਿਚ ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਵਚਨਬੱਧ ਹੈ । ਮੁੱਖ ਮੰਤਰੀ ਅਮਰਿੰਦਰ ਸਿੰਘ ਜੀ ਨੇ ਪਿਛਲੇ ਸਾਲ ਪਾਕਿਸਤਾਨੀ ਪੰਜਾਬ ਦੇ ਆਪਣੇ ਦੌਰੇ ਨਾਲ ਨਵੀਂ ਸ਼ੁਰੂਆਤ ਕੀਤੀ ਹੈ, ਜਦੋਂ ਉਨ੍ਹਾਂ ਨੇ ਦੋਹਾਂ ਰਾਜਾਂ ਦਰਮਿਆਨ ਖੇਡਾਂ ਦੇ ਈਵੈਂਟਾਂ ਦਾ ਆਯੋਜਨ ਕਰਨ ਅਤੇ ਖੇਡਾਂ ਦੀਆਂ ਟੀਮਾਂ ਦੀ ਸਮੇਂ-ਸਮੇਂ ਤੇ ਅਦਾਨ-ਪ੍ਰਦਾਨ ਕਰਨ ਬਾਰੇ ਐਲਾਨ ਕੀਤਾ ਸੀ । ਜਲੰਧਰ ਵਿਖੇ ਤੀਜੀਆਂ ਹਿੰਦ-ਪਾਕਿ ਖੇਡਾਂ ਕਰਵਾਉਣ ਦੀ ਯੋਜਨਾ ਬਣਾਈ ਗਈ ਹੈ ।

80. ਖੇਡਾਂ ਦੇ ਬੁਨਿਆਦੀ ਢਾਂਚੇ ਨੂੰ ਵਿਕਸਿਤ ਕਰਨ ਲਈ 2.00 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ ਜਿਸ ਵਿਚ ਲੋੜ ਅਨੁਸਾਰ ਵਾਧਾ ਕਰ ਦਿੱਤਾ ਜਾਵੇਗਾ ।

**ਕਲਾ ਅਤੇ ਸਭਿਆਚਾਰ**

81. ਰਾਜ ਸਰਕਾਰ ਰਾਜ ਦੀ ਸਭਿਆਚਾਰਕ ਵਿਰਾਸਤ ਨੂੰ ਸੰਭਾਲਣ, ਪ੍ਰਫੁਲੱਤ ਕਰਨ ਅਤੇ ਸੁਰੱਖਿਅਤ ਰੱਖਣ ਲਈ ਵਚਨਬੱਧ ਹੈ । ਨਿਮਨ ਮਹੱਤਵਪੂਰਣ ਪ੍ਰਾਜੈਕਟਾਂ ਨੂੰ ਅਮਲ ਵਿਚ ਲਿਆਂਦਾ ਜਾਵੇਗਾ:-

- ਰੋਪੜ ਜ਼ਿਲ੍ਹੇ ਵਿਚ ਚਮਕੌਰ ਸਾਹਿਬ ਵਿਖੇ ਇਕ ਥੀਮ ਪਾਰਕ ਵਿਕਸਤ ਕਰਨ ਅਤੇ ਕਪੂਰਥਲਾ, ਅੰਮ੍ਰਿਤਸਰ ਅਤੇ ਪਟਿਆਲਾ ਵਿਖੇ 3 ਵਿਰਾਸਤ ਮੇਲੇ ਮਨਾਉਣ ਤੋਂ ਇਲਾਵਾ 40 ਮੁਕਤਿਆਂ ਦਾ 300ਵਾਂ ਸ਼ਹੀਦੀ ਦਿਵਸ ਮਨਾਉਣ ਲਈ ਮੁਕਤਸਰ ਸ਼ਹਿਰ ਦੇ ਸਮੁੱਚੇ ਵਿਕਾਸ ਵਾਸਤੇ 14.21 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਹੈ ;

- ਵਿਰਾਸਤੀ ਇਮਾਰਤਾਂ ਜਿਵੇਂ ਕਿ ਪਟਿਆਲਾ ਵਿਖੇ ਕਿਲਾ ਮੁਬਾਰਕ, ਅੰਮ੍ਰਿਤਸਰ ਵਿਖੇ ਨਵਾਬ ਜੱਸਾ ਸਿੰਘ ਆਹਲੂਵਾਲੀਆ ਦੀ ਸਮਾਧ ਅਤੇ ਕਿਲਾ ਸਰਹਿੰਦ ਦਾ ਆਮ ਖ਼ਾਸ ਬਾਗ਼ ਅਤੇ ਕਪੂਰਥਲਾ ਅਤੇ ਬਠਿੰਡਾ ਦੀਆਂ ਹੋਰ ਵਿਰਾਸਤੀ ਇਮਾਰਤਾਂ ਦੀ ਸਾਂਭ ਸੰਭਾਲ ਲਈ 2 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ;

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

- ਆਮ ਖ਼ਾਸ ਬਾਗ਼, ਸਰਹਿੰਦ ਸਮੇਤ ਇਤਿਹਾਸਿਕ ਇਮਾਰਤਾਂ ਦੀ ਸਾਂਭ-ਸੰਭਾਲ ਲਈ ਬਾਰ੍ਹਵੇਂ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੀ 2.50 ਕਰੋੜ ਰੁਪਏ ਦੀ ਰਕਮ ਵੀ ਮੁਹੱਈਆ ਕਰਵਾਈ ਗਈ ਹੈ।

**ਸਿਹਤ**

82. 'ਸਿਹਤ ਸੰਭਾਲ' ਇਕ ਬੁਨਿਆਦੀ ਮਨੁੱਖੀ ਲੋੜ ਹੈ । ਪਿਛਲੇ ਵਰ੍ਹੇ ਮੈਂ ਰਾਜ ਦੇ ਵਿਕਾਸ ਟੀਚਿਆਂ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਦੀ ਕਾਰਜ-ਨੀਤੀ ਦੇ ਹਿੱਸੇ ਵਜੋਂ ਭਾਈਚਾਰੇ ਦੀ ਸ਼ਮੂਲੀਅਤ ਕਰਕੇ ਅਤੇ ਜਨਤਕ-ਨਿਜੀ ਭਾਈਵਾਲੀ ਦੁਆਰਾ ਪੇਂਡੂ ਸਿਹਤ ਸੰਭਾਲ ਸੇਵਾਵਾਂ ਦੀ ਗੁਣਵੱਤਾ ਅਤੇ ਕਵਰੇਜ ਵਿੱਚ ਸੁਧਾਰ ਕਰਨ ਵਾਸਤੇ ਸਾਡੇ ਦ੍ਰਿੜ ਸੰਕਲਪ ਦਾ ਜ਼ਿਕਰ ਕੀਤਾ ਸੀ । ਰਾਜ ਵਿੱਚ 1,310 ਪੇਂਡੂ ਸਹਾਇਕ ਸਿਹਤ ਕੇਂਦਰ (ਡਿਸਪੈਂਸਰੀਆਂ) ਹਨ, ਹਰੇਕ ਕੇਂਦਰ ਲਈ ਇਕ ਡਾਕਟਰ ਅਤੇ ਇਕ ਪੈਰਾ-ਮੈਡੀਕਲ ਦਾ ਅਮਲਾ ਰੱਖਿਆ ਹੋਇਆ ਹੈ ।

83. ਇਹ ਫ਼ੈਸਲਾ ਕੀਤਾ ਗਿਆ ਹੈ ਕਿ ਸਾਰੀਆਂ ਹੀ 1,310 ਪੇਂਡੂ ਡਿਸਪੈਂਸਰੀਆਂ ਪੰਚਾਇਤੀ ਰਾਜ ਸੰਸਥਾਵਾਂ ਦੇ ਹਵਾਲੇ ਕਰ ਦਿੱਤੀਆਂ ਜਾਣਗੀਆਂ, ਜਿਨ੍ਹਾਂ ਨੂੰ ਉਨ੍ਹਾਂ ਸੇਵਾ ਮੁਹੱਈਆ ਕਰਤਾਵਾਂ ਜੋ ਡਾਕਟਰਾਂ, ਪੈਰਾ ਮੈਡੀਕਲ ਦੀਆਂ ਸੇਵਾਵਾਂ ਮੁਹੱਈਆ ਕਰਵਾਉਣ ਅਤੇ ਡਿਸਪੈਂਸਰੀਆਂ ਵਿੱਚ ਮੁੱਢਲੀਆਂ ਦਵਾਈਆਂ ਦੀ ਉਪਲਬੱਧਤਾ ਅਤੇ ਸਪਲਾਈ ਦੇਣ ਲਈ ਜ਼ਿੰਮੇਵਾਰ ਹੋਣਗੇ, ਨੂੰ ਰੱਖਣ ਲਈ 3.60 ਲੱਖ ਰੁਪਏ ਪ੍ਰਤੀ ਡਿਸਪੈਂਸਰੀ ਪ੍ਰਤੀ ਸਾਲ ਦੇ ਹਿਸਾਬ ਨਾਲ ਫ਼ੰਡ ਮੁਹੱਈਆ ਕਰਵਾਏ ਜਾਣਗੇ ।

84. ਸਾਲ 2006-07 ਵਿੱਚ ਇਸ ਮੰਤਵ ਲਈ 48 ਕਰੋੜ ਦੀ ਰਕਮ ਜ਼ਿਲ੍ਹਾ ਪਰਿਸ਼ਦਾਂ ਨੂੰ ਸੌਂਪਣ ਲਈ ਤਜਵੀਜ਼ ਕੀਤੀ ਗਈ ਹੈ ।

85. ਜਨਤਕ ਸੈਕਟਰ ਸਿਹਤ ਸੰਸਥਾਵਾਂ ਦੇ ਨੈਟੱਵਰਕ ਦੇ ਜ਼ਰੀਏ ਨਾਗਰਿਕਾਂ ਲਈ ਵਿਆਪਕ ਸਿਹਤ ਸੰਭਾਲ ਯਕੀਨੀ ਬਣਾਉਣ ਲਈ ਨਿਮਨ ਮਹੱਤਵਪੂਰਨ ਪਹਿਲਕਦਮੀਆਂ ਸ਼ੁਰੂ ਕੀਤੀਆਂ ਜਾਣਗੀਆਂ :-

- ਮਾਨਯੋਗ ਪ੍ਰਧਾਨ ਮੰਤਰੀ ਜੀ ਨੇ 12 ਅਪ੍ਰੈਲ, 2005 ਨੂੰ ਪੰਜਾਬ ਲਈ 75.02 ਕਰੋੜ ਰੁਪਏ ਦੀ ਐਲੋਕੇਸ਼ਨ ਨਾਲ ਕੌਮੀ ਪੇਂਡੂ ਸਿਹਤ ਮਿਸ਼ਨ (ਦੀ ਨੈਸ਼ਨਲ ਰੂਰਲ ਹੈਲਥ ਮਿਸ਼ਨ) ਆਰੰਭ ਕੀਤਾ ਸੀ। ਇਸ ਮਿਸ਼ਨ ਦਾ ਉਦੇਸ਼ ਪੇਂਡੂ ਲੋਕਾਂ ਨੂੰ ਕਾਰਗਰ, ਵਾਰਾਖਾਣਯੋਗ ਅਤੇ ਗੁਣਾਤਮਕ ਸਿਹਤ ਸੰਭਾਲ ਯਕੀਨ ਬਣਾਉਣਾ ਹੈ । ਰਾਜ ਸਰਕਾਰ ਨੇ ਪ੍ਰਜਨਕ ਅਤੇ ਬਾਲ ਸਿਹਤ ਸੰਭਾਲ ਪ੍ਰੋਗਰਾਮ ਪੜਾਅ-2, ਜੋ ਕਿ ਇਕ ਵਿਸ਼ੇਸ਼ ਰੋਗ-ਸੁਰੱਖਿਆ ਪ੍ਰੋਗਰਾਮ ਅਤੇ ਬੁਨਿਆਦੀ-ਢਾਂਚੇ ਨੂੰ ਬਿਹਤਰ ਬਣਾਉਣ ਸਮੇਤ ਇਸ ਮਿਸ਼ਨ ਦੇ ਸਾਰੇ ਤੱਤਾਂ ਨੂੰ ਅਮਲ ਵਿੱਚ ਲਿਆਂਦਾ ਹੈ ;

- ਨੰਗਲ ਵਿਖੇ ਇਕ ਨਵਾਂ ਸਿਵਲ ਹਸਪਤਾਲ (1.00 ਕਰੋੜ ਰੁਪਏ ਅਤੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਫਤਿਹ ਸਿੰਘ ਅਤੇ ਮਾਤਾ ਗੁਜਰੀ ਜੀ ਦੀ ਯਾਦ ਵਿਚ ਫਤਹਿਗੜ੍ਹ ਸਾਹਿਬ ਵਿਖੇ ਇਕ ਉੱਚ ਵਿਸ਼ੇਸ਼ਤਾ ਵਾਲਾ ਮਾਂ ਅਤੇ ਬਾਲ ਸਿਹਤ ਸੰਭਾਲ ਹਸਪਤਾਲ (7.60 ਕਰੋੜ ਰੁਪਏ ) ਸਥਾਪਤ ਕੀਤਾ ਜਾ ਰਿਹਾ ਹੈ ;

- ਹੈਪੇਟਾਈਟਸ-ਬੀ ਅਤੇ ਡੇਂਗੂ ਬੁਖ਼ਾਰ ਨੂੰ ਕੰਟਰੋਲ ਕਰਨ ਲਈ ਨਵੀਂਆਂ ਸਕੀਮਾਂ ਦੀ ਤਜਵੀਜ਼ ਰੱਖੀ ਗਈ ਹੈ ;

- ਰਾਜ ਵਿਚਲੇ ਤਿੰਨ ਮੈਡੀਕਲ ਅਤੇ ਡੈਂਟਲ ਕਾਲਜਾਂ ਦੇ ਵਿਸਥਾਰ ਅਤੇ ਸੁਧਾਰ ਲਈ 22 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ, ਜਿਨ੍ਹਾਂ ਨੂੰ ਸਭਾਵਾਂ ਵਜੋਂ ਗਠਿਤ ਕਰਕੇ ਖ਼ੁਦਮੁਖ਼ਤਾਰ ਬਣਾ ਦਿੱਤਾ ਜਾਵੇਗਾ ;

- ਬਾਬਾ ਫ਼ਰੀਦ ਸਿਹਤ ਵਿਗਿਆਨ ਯੂਨੀਵਰਸਿਟੀ ਨੂੰ ਇਸ ਦੇ ਬੁਨਿਆਦੀ ਢਾਂਚੇ ਵਿਚ ਸੁਧਾਰ ਕਰਨ ਲਈ ਸਹਾਇਤਾ-ਗਰਾਂਟ ਮੁਹੱਈਆ ਕਰਵਾਈ ਜਾਵੇਗੀ ;

- ਚਲਦੀਆਂ-ਫਿਰਦੀਆਂ 150 ਡਿਸਪੈਂਸਰੀਆਂ ਅਤੇ ਚਲਦੀਆਂ-ਫਿਰਦੀਆਂ 150 ਪਸ਼ੂ-ਚਿਕਿਤਸਾ ਦੇਖ-ਰੇਖ ਵਾਹਨਾਂ ਲਈ ਇਕ ਨਾਬਾਰਡ ਵਿੱਤ-ਪ੍ਰਾਪਤ ਸਕੀਮ ਨੂੰ ਅਮਲ ਵਿਚ ਲਿਆਂਦਾ ਜਾਵੇਗਾ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ**

86. ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦਾ ਹਮੇਸ਼ਾ ਧਿਆਨ ਰੱਖਿਆ ਹੈ । ਅਗਲੇ ਸਾਲ ਵਿਸ਼ੇਸ਼ ਕੰਪੋਨੈਂਟ ਯੋਜਨਾ ਅਧੀਨ ਐਲੋਕੇਸ਼ਨ 934.62 ਕਰੋੜ ਰੁਪਏ ਤੋਂ ਵਧਾ ਕੇ 2005-06 ਦੇ ਸੋਧੇ ਅਨੁਮਾਨਾਂ ਵਿੱਚ 1154.00 ਕਰੋੜ ਰੁਪਏ ਕਰ ਦਿੱਤੀ ਗਈ ਹੈ, ਜਿਹੜੀ ਕਿ 23.5 ਫ਼ੀ ਸਦੀ ਵਾਧਾ ਦਰਸਾਉਂਦੀ ਹੈ । ਰਾਜ ਵਿਚ ਕੇਵਲ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਹੀ ਭਲਾਈ ਲਈ ਸਾਲਾਨਾ ਯੋਜਨਾ 2006-07 ਵਿਚ 65.65 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਇਸ ਖ਼ਰਚੇ ਵਿਚ ਨਿਮਨ ਮੱਦਾਂ ਸ਼ਾਮਲ ਹਨ :-

- ਪ੍ਰਾਇਮਰੀ ਸਕੂਲ ਦੀਆਂ ਅਨੁਸੂਚਿਤ ਜਾਤੀ ਦੀਆਂ ਵਿਦਿਆਰਥਣਾਂ ਲਈ ਹਾਜ਼ਰੀ ਵਜ਼ੀਫ਼ਿਆਂ ਦੀ ਗਰਾਂਟ ਲਈ 20 ਕਰੋੜ ਰੁਪਏ ;

- 'ਅਨੁਸੂਚਿਤ ਜਾਤੀਆਂ/ਈਸਾਈ ਲੜਕੀਆਂ, ਵਿਧਵਾਵਾਂ ਦੀਆਂ ਧੀਆਂ ਨੂੰ ਉਨ੍ਹਾਂ ਦੇ ਵਿਆਹ ਸਮੇਂ ਆਸ਼ੀਰਵਾਦ' ਸਕੀਮ ਅਧੀਨ 35 ਕਰੋੜ ਰੁਪਏ । ਇਸ ਸਕੀਮ ਅਧੀਨ ਗਰਾਂਟ 6,100/- ਰੁਪਏ ਤੋਂ ਵਧਾ ਕੇ 15,000/- ਰੁਪਏ ਕਰ ਦਿੱਤੀ ਗਈ ਹੈ ;

- ਰਾਜ ਵਿਚ ਅੰਬੇਦਕਰ ਭਵਨਾਂ ਨੂੰ ਉਸਾਰਨ ਅਤੇ ਮੁਕੰਮਲ ਕਰਨ ਲਈ 3 ਕਰੋੜ ਰੁਪਏ ;

- ਅਨੁਸੂਚਿਤ ਜਾਤੀਆਂ ਅਤੇ ਹੋਰ ਪੱਛੜੀਆਂ ਸ਼੍ਰੇਣੀਆਂ (ਓ.ਬੀ.ਸੀ.) ਦੇ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇਣ ਲਈ ਮੁਨਾਸਬ ਉਪਬੰਧ ;

- 10+1 ਅਤੇ +2 ਵਿਚ ਪੜ੍ਹ ਰਹੀਆਂ ਅਨੁਸੂਚਿਤ ਜਾਤੀ ਦੀਆਂ ਵਿਦਿਆਰਥਣਾਂ ਨੂੰ ਮੁਫ਼ਤ ਪਾਠ-ਪੁਸਤਕਾਂ ਦੇਣ ਲਈ ਫ਼ੰਡ ;

- ਅਤਿਆਚਾਰ (ਐਟਰੋਸਿਟੀ) ਐਕਟ, 1989 ਅਧੀਨ 'ਪੀ.ਸੀ.ਆਰ. ਐਕਟ' ਅਤੇ 'ਅਤਿਆਚਾਰ (ਐਟਰੋਸਿਟੀ) ਸੈੱਲ ਦੀ ਸਿਰਜਣਾ' ਅਧੀਨ ਛੂਤ-ਛਾਤ ਨੂੰ ਦੂਰ ਕਰਨ ਲਈ ਅਮਲੀ ਕਾਰਵਾਈ ;

- ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਮੁਹੱਈਆ ਕਰਵਾਏ ਗਏ ਫ਼ੰਡਾਂ ਤੋਂ ਇਲਾਵਾ ਹਰੀਜਨ ਧਰਮਸ਼ਾਲਾਵਾਂ ਦੀ ਉਸਾਰੀ ਲਈ 1 ਕਰੋੜ ਰੁਪਏ ;

- ਪੰਜਾਬ ਅਨੁਸੂਚਿਤ ਜਾਤੀਆਂ ਕਾਰਪੋਰੇਸ਼ਨ, ਪੱਛੜੀਆਂ ਸ਼੍ਰੇਣੀਆਂ ਕਾਰਪੋਰੇਸ਼ਨ ਅਤੇ ਕੌਮੀ ਘੱਟ-ਗਿਣਤੀ ਦਾ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਲਈ ਪੂੰਜੀ ਹਿੱਸਾ ਮੁਹੱਈਆ ਕਰਵਾਉਣ ਲਈ ਉਚਿਤ ਉਪਬੰਧ ਕੀਤੇ ਗਏ ਹਨ ।

## ਸਮਾਜ ਭਲਾਈ

87. ਬਿਰਧ ਵਿਅਕਤੀਆਂ, ਆਸ਼ਰਿਤ ਵਿਅਕਤੀਆਂ ਅਤੇ ਅਪੰਗ ਵਿਅਕਤੀਆਂ ਦੀ ਭਲਾਈ ਲਈ ਅਸੀਂ ਹਮੇਸ਼ਾਂ ਫ਼ਿਕਰਮੰਦ ਰਹੇ ਹਾਂ ।

88. ਹੋਰ ਮਹੱਤਵਪੂਰਨ ਐਲੋਕੇਸ਼ਨਾਂ ਨਿਮਨ-ਦਰਜ ਹਨ :-

- ਬਿਰਧ ਵਿਅਕਤੀਆਂ ਦੀ ਸਹਾਇਤਾ ਕਰਨ ਲਈ, ਇਹ ਫ਼ੈਸਲਾ ਕੀਤਾ ਗਿਆ ਹੈ ਕਿ ਬੁਢਾਪਾ ਪੈਨਸ਼ਨ ਵਿਚ 25 ਫ਼ੀ ਸਦੀ ਵਾਧਾ ਕਰਕੇ 200/- ਰੁਪਏ ਤੋਂ ਸੋਧ ਕੇ 250/- ਰੁਪਏ ਮਾਸਕ ਕਰ ਦਿੱਤੀ ਜਾਵੇ ;

- ਰਾਜ ਸਰਕਾਰ ਸਮੁਚਿੱਤ ਬਾਲ ਵਿਕਾਸ ਅਧੀਨ 2691 ਨਵੇਂ ਆਂਗਨਵਾੜੀ ਕੇਂਦਰ ਖੋਲ੍ਹੇਗੀ ;

- 0 ਤੋਂ 6 ਸਾਲ ਦੇ ਬੱਚਿਆਂ ਅੱਲੜ੍ਹ ਉਮਰ ਦੀਆਂ ਲੜਕੀਆਂ ਅਤੇ ਗਰਭਵਤੀ ਮਹਿਲਾਵਾਂ ਅਤੇ ਦੁੱਧ ਚੁੰਘਾਉਣ ਵਾਲੀਆਂ ਮਾਵਾਂ ਦੇ ਪੋਸ਼ਣ ਲਈ 59.96 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

- ਵਿਧਵਾਵਾਂ ਅਤੇ ਆਸ਼ਰਿਤ ਮਹਿਲਾਵਾਂ ਨੂੰ ਵਿੱਤੀ ਸਹਾਇਤਾ ਦੇਣ ਲਈ 48.00 ਕਰੋੜ ਰੁਪਏ ਅਤੇ ਅਪਾਹਿਜ ਵਿਅਕਤੀਆਂ ਨੂੰ 22.50 ਕਰੋੜ ਰੁਪਏ;

- 21 ਸਾਲ ਤੋਂ ਘੱਟ ਉਮਰ ਦੇ ਉਨ੍ਹਾਂ ਬੱਚਿਆਂ, ਜਿਨ੍ਹਾਂ ਦੇ ਮਾਪੇ ਗੁਜ਼ਰ ਚੁੱਕੇ ਹਨ ਜਾਂ ਸਰੀਰਕ ਅਤੇ ਮਾਨਸਿਕ ਅਪਾਹਿਜਤਾ ਕਰਕੇ ਅਯੋਗ ਹੋ ਚੁੱਕੇ ਹਨ ਜਾਂ ਜਿਨ੍ਹਾਂ ਨੂੰ ਮਾਪਿਆਂ ਦਾ ਆਸਰਾ ਨਹੀਂ ਹੈ, ਨੂੰ 19.50 ਕਰੋੜ ਰੁਪਏ ਦੀ ਵਿੱਤੀ ਸਹਾਇਤਾ ;

- ਰਾਜ ਵਿਚ ਨਸ਼ੀਲੀਆਂ ਦਵਾਈਆਂ ਦੀ ਕੁਵਰਤੋਂ ਵਿਰੁੱਧ ਜਾਗਰੂਕਤਾ ਪ੍ਰੋਗਰਾਮ ਲਈ 50 ਲੱਖ ਰੁਪਏ ;

- ਬਾਲੜੀ ਲਈ ਸਮਾਜਿਕ ਸੁਰੱਖਿਆ ਮੁਹੱਈਆ ਕਰਵਾਉਣ ਲਈ ਕੰਨਿਆਂ ਜਾਗ੍ਰਿਤੀ ਜਯੋਤੀ ਸਕੀਮ ਅਧੀਨ 2 ਕਰੋੜ ਰੁਪਏ ;

- ਪ੍ਰਤੀਕੂਲ ਲਿੰਗ ਅਨੁਪਾਤ ਨੂੰ ਰੋਕਣ ਲਈ ਬਾਲੜੀ ਰਕਸ਼ਾ ਯੋਜਨਾ ਵਾਸਤੇ 50 ਲੱਖ ਰੁਪਏ ;

- ਪ੍ਰਤੀਕੂਲ ਲਿੰਗ ਅਨੁਪਾਤ ਵਿਚ ਸੁਧਾਰ ਲਿਆਉਣ ਲਈ ਜਾਗਰੂਕਤਾ ਪ੍ਰੋਗਰਾਮ ਵਾਸਤੇ 50 ਲੱਖ ਰੁਪਏ ;

- ਮੁਹਾਲੀ ਵਿਖੇ 'ਰੀੜ੍ਹ ਦੀ ਹੱਡੀ ਦੀਆਂ ਸੱਟਾਂ ਲਈ ਕੇਂਦਰ' ਦੇ ਮੁਕੰਮਲ ਕੀਤੇ ਜਾਣ ਲਈ 1.50 ਕਰੋੜ ਰੁਪਏ । ਸਮਾਜ ਦੇ ਆਰਥਿਕ ਤੌਰ ਤੇ ਕਮਜ਼ੋਰ ਤਬਕਿਆਂ ਦਾ ਜੀਵਨ ਪੱਧਰ ਬਿਹਤਰ ਬਣਾਉਣ ਲਈ 'ਗਡਰੇਟ ਉਮਰ ਦੇ ਵਿਅਕਤੀਆਂ ਲਈ ਨਿਆਂ ਐਕਟ' ਲਾਗੂ ਕਰਨ ਅਤੇ 'ਜਨਸ਼੍ਰੀ ਬੀਮਾ ਯੋਜਨਾ' ਸ਼ੁਰੂ ਕਰਨ ਵਾਸਤੇ ਮੁਨਾਸਬ ਉਪਬੰਧ ਕੀਤੇ ਗਏ ਹਨ ।

89. ਸਮਾਜਿਕ ਸੁਰੱਖਿਆ ਫ਼ੰਡ ਅਪ੍ਰੈਲ, 2005 ਵਿਚ ਲਗਭਗ 450 ਕਰੋੜ ਰੁਪਏ ਸਾਲਾਨਾ ਦਾ ਯਕੀਨੀ ਫ਼ੰਡ ਜੁਟਾਏ ਜਾਣ ਨਾਲ ਕਾਇਮ ਕੀਤਾ ਗਿਆ ਸੀ, ਇਹ ਦੇਸ਼ ਵਿਚ ਅਜਿਹੀ ਪਹਿਲੀ ਮਿਸਾਲ ਹੈ । ਇਹ ਸਮਾਜਿਕ ਸੁਰੱਖਿਆ ਫ਼ੰਡ ਬੁਢਾਪਾ ਪੈਨਸ਼ਨਾਂ, ਵਿਧਵਾਵਾਂ, ਆਸ਼ਰਿਤ ਮਹਿਲਾਵਾਂ, ਯਤੀਮਾਂ ਅਤੇ ਅਪਾਹਿਜ

ਵਿਅਕਤੀਆਂ ਲਈ ਖ਼ਰਚਿਆਂ ਨੂੰ ਪੂਰਾ ਕਰਦਾ ਹੈ । ਹੋਰ ਇਹ ਵੀ ਕਿ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਸਾਰੀਆਂ ਸਮਾਜਿਕ ਅਤੇ ਵਿਦਿਅਕ ਭਲਾਈ ਸਕੀਮਾਂ ਜਿਵੇਂ ਕਿ ਅਨੁਸੂਚਿਤ ਜਾਤੀਆਂ ਦੀਆਂ ਵਿਦਿਆਰਥਣਾਂ ਲਈ ਹਾਜ਼ਰੀ ਵਜ਼ੀਫ਼ੇ, ਅਨੁਸੂਚਿਤ ਜਾਤੀ ਦੇ ਸਾਰੇ ਵਿਦਿਆਰਥੀਆਂ ਲਈ ਮੁਫ਼ਤ ਪਾਠ-ਪੁਸਤਕਾਂ ਦੇਣ ਆਦਿ ਲਈ ਵਿੱਤ ਇਸ ਫ਼ੰਡ ਵਿਚੋਂ ਹੀ ਜੁਟਾਇਆ ਜਾਂਦਾ ਹੈ ।

**ਰਾਹਤ ਅਤੇ ਮੁੜ ਵਸੇਬਾ**

90. ਭਾਰਤ ਸਰਕਾਰ ਨੇ 1984 ਦੇ ਦੰਗਾ ਪੀੜਤਾਂ ਜਿਨ੍ਹਾਂ ਵਿਚੋਂ ਕਈ ਦੰਗਾ ਪੀੜਤ ਹੋਰਨਾਂ ਰਾਜਾਂ ਤੋਂ ਪੰਜਾਬ ਵਿਚ ਹਿਜਰਤ ਕਰ ਚੁੱਕੇ ਸਨ, ਲਈ ਮੁੜ ਵਸੇਬਾ ਪੈਕੇਜ ਦਾ ਐਲਾਨ ਕੀਤਾ ਹੈ । ਜਨਵਰੀ, 2006 ਵਿਚ ਐਲਾਨੇ ਗਏ ਇਸ ਪੈਕੇਜ ਨਾਲ ਪੰਜਾਬ ਵਿਚ ਤਕਰੀਬਨ 23,000 ਪਰਿਵਾਰਾਂ ਨੂੰ ਲਾਭ ਹੋਵੇਗਾ । ਇਸ ਮੁੜ ਵਸੇਬਾ ਪੈਕੇਜ ਦਾ ਵੇਰਵਾ ਨਿਮਨ ਅਨੁਸਾਰ ਹੈ :-

1. ਮੌਤ ਦੇ ਹਰੇਕ ਕੇਸ ਲਈ ਪਹਿਲਾਂ ਅਦਾ ਕੀਤੀ ਗਈ ਰਾਸ਼ੀ ਤੋਂ ਇਲਾਵਾ 3.50 ਲੱਖ ਰੁਪਏ ਦਿੱਤੇ ਜਾਣਗੇ । ਰੇਲ ਗੱਡੀਆਂ ਵਿਚ ਹੋਈਆਂ ਮੌਤਾਂ ਦੇ ਕੇਸਾਂ ਨੂੰ ਵੀ ਵਿਚਾਰਿਆ ਜਾਵੇਗਾ ;

2. ਜ਼ਖ਼ਮੀਆਂ ਦੇ ਕੇਸਾਂ ਵਿਚ 1.25 ਲੱਖ ਰੁਪਏ ਦਿੱਤੇ ਜਾਣਗੇ ;

3. ਨੁਕਸਾਨ-ਗ੍ਰਸਤ ਰਿਹਾਇਸ਼ੀ ਅਤੇ ਬੀਮਾ-ਰਹਿਤ ਵਪਾਰਕ/ਉਦਯੋਗਿਕ ਜਾਇਦਾਦਾਂ ਦੇ ਕੇਸਾਂ ਵਿਚ ਪਹਿਲਾਂ ਅਦਾ ਕੀਤੀ ਰਾਸ਼ੀ ਤੋਂ ਦਸ ਗੁਣਾਂ ਰਾਸ਼ੀ ਦੇ ਬਰਾਬਰ ਬਖ਼ਸ਼ਸ਼ ਰਾਸ਼ੀ (ਐਕਸ-ਗਰੇਸ਼ੀਆ) ਦਿੱਤੀ ਜਾਵੇਗੀ ;

4. ਦੰਗਿਆਂ ਵਿਚ ਮਾਰੇ ਗਏ ਵਿਅਕਤੀਆਂ ਦੇ ਬੱਚਿਆਂ/ਪਰਿਵਾਰਿਕ-ਮੈਂਬਰਾਂ ਨੂੰ ਨੀਮ-ਫੌਜੀ ਬਲਾਂ, ਆਈ.ਆਰ.ਬਟਾਲੀਅਨਾਂ, ਰਾਜ ਦੇ ਪੁਲਿਸ ਬਲਾਂ, ਜਨਤਕ ਸੈਕਟਰ ਦੇ ਅਦਾਰਿਆਂ ਅਤੇ ਰਾਜ/ਕੇਂਦਰ ਸਰਕਾਰ ਦੇ ਵਿਭਾਗਾਂ ਵਿਚ ਲੋੜੀਂਦੀ ਉਮਰ ਵਿਚ ਰਿਆਇਤ ਦੇ ਕੇ ਭਰਤੀ ਸਮੇਂ ਤਰਜੀਹ ਦਿੱਤੀ ਜਾਵੇਗੀ ;

5. ਦੰਗਿਆਂ ਵਿਚ ਮਾਰੇ ਗਏ ਵਿਅਕਤੀਆਂ ਦੀਆਂ ਸਾਰੀਆਂ ਵਿਧਵਾਵਾਂ ਅਤੇ ਬਜ਼ੁਰਗ ਮਾਪਿਆਂ ਨੂੰ 2500 ਰੁਪਏ ਪ੍ਰਤੀ ਮਹੀਨੇ ਦੀ ਦਰ ਨਾਲ ਪੈਨਸ਼ਨ ਦਿੱਤੀ ਜਾਵੇਗੀ (ਪੰਜਾਬ ਸਰਕਾਰ ਇਹ ਅਦਾਇਗੀ ਪਹਿਲਾਂ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਹੀ ਕਰ ਰਹੀ ਹੈ) । 70 ਫ਼ੀ ਸਦੀ ਜਾਂ ਇਸ ਤੋਂ ਵੱਧ ਅਪਾਹਿਜਤਾ ਦੇ ਸ਼ਿਕਾਰ ਹੋਣ ਵਾਲੇ ਵਿਅਕਤੀਆਂ ਦੀਆਂ ਵਿਧਵਾਵਾਂ ਅਤੇ ਗੁੰਮਸ਼ੁਦਾ ਵਿਅਕਤੀਆਂ ਲਈ ਵੀ ਉਸੇ ਦਰ ਤੇ ਪੈਨਸ਼ਨ ਮੁਹੱਈਆ ਕਰਵਾਈ ਜਾਵੇਗੀ ;

6. ਦੰਗਾ ਪੀੜਤਾਂ ਦੇ ਪਰਿਵਾਰ, ਜਿਹੜੇ ਪੰਜਾਬ ਵਿਚ ਹਿਜਰਤ ਕਰ ਗਏ ਸਨ, ਨੂੰ 2 ਲੱਖ ਰੁਪਏ ਪ੍ਰਤੀ ਪਰਿਵਾਰ ਦੀ ਦਰ ਨਾਲ ਮੁੜ-ਵਸੇਬਾ ਗਰਾਂਟ ਅਦਾ ਕੀਤੀ ਜਾਵੇਗੀ ;

7. ਦੰਗਾ ਪੀੜਤਾਂ ਦੀਆਂ ਆਸ਼ਰਿਤ ਧੀਆਂ/ਭੈਣਾਂ ਨੂੰ ਦਿੱਤੀ ਜਾਣ ਵਾਲੀ ਵਿਆਹ ਗਰਾਂਟ ਦੀ ਰਕਮ 10,000 ਰੁਪਏ ਤੋਂ ਵਧਾ ਕੇ 25,000 ਰੁਪਏ ਕਰ ਦਿੱਤੀ ਗਈ ਹੈ ।

91. ਪੰਜਾਬ ਸਰਕਾਰ ਨੇ ਪਹਿਲਾਂ ਹੀ ਪਾਤਰ ਪਰਿਵਾਰਾਂ ਦੀਆਂ ਲੋੜੀਂਦੀਆਂ ਅਰਜ਼ੀਆਂ ਮੰਗ ਕੇ ਅਤੇ ਲੋੜ ਅਨੁਸਾਰ ਤਸਦੀਕ ਕਰਵਾ ਕੇ ਇਸ ਪੈਕੇਜ ਨੂੰ ਲਾਗੂ ਕਰਨ ਲਈ ਉਪਰਾਲੇ ਸ਼ੁਰੂ ਕੀਤੇ ਹਨ । ਇਸ ਬਜਟ ਵਿਚ, ਇਸ ਮੰਤਵ ਲਈ ਮੈਂ 450 ਕਰੋੜ ਰੁਪਏ ਦੀ ਐਲੋਕੇਸ਼ਨ ਦੀ ਤਜਵੀਜ਼ ਰੱਖੀ ਹੈ । ਇਸ ਖ਼ਰਚੇ ਦੀ ਪ੍ਰਤੀ ਪੂਰਤੀ ਭਾਰਤ ਸਰਕਾਰ ਦੁਆਰਾ ਕੀਤੀ ਜਾਵੇਗੀ ।

**ਬੁਨਿਆਦੀ-ਢਾਂਚਾ**

92. ਰਾਜ ਸਰਕਾਰ ਸਾਲ 2009-10 ਤਕ ਚਾਰ ਸਾਲਾਂ ਦੇ ਵਕਫ਼ੇ ਅੰਦਰ ਸਟੇਟ ਸੈਕਟਰ (ਬਿਜਲੀ ਤੋਂ ਬਿਨਾ) ਵਿਚਲੀ ਰਾਜ ਦੇ ਸਮੁੱਚੇ ਘਰੇਲੂ ਉਤਪਾਦਨ ਦੇ 3 ਫ਼ੀ ਸਦੀ ਦੇ ਬਰਾਬਰ ਬੁਨਿਆਦੀ-ਢਾਂਚੇ ਵਿਚ ਨਿਵੇਸ਼ ਪ੍ਰਾਪਤ ਕਰਨ ਦੀ ਇੱਛਤ ਹੈ। ਅਸੀਂ ਸਾਲ 2009-10 ਤਕ ਬੁਨਿਆਦੀ-ਢਾਂਚੇ ਵਿਚ ਨਿੱਜੀ ਸੈਕਟਰ ਦੁਆਰਾ ਰਾਜ ਦੇ ਸਮੁੱਚੇ ਘਰੇਲੂ ਉਤਪਾਦਨ ਦੇ 2 ਫ਼ੀ ਸਦੀ ਦੇ ਬਰਾਬਰ ਹੋਰ ਨਿਵੇਸ਼ ਦਾ ਹੋਰ ਟੀਚਾ ਰੱਖਾਂਗੇ । ਇਸ ਨਾਲ ਬੁਨਿਆਦੀ-ਢਾਂਚੇ ਵਿਚ ਰਾਜ ਦਾ ਪੂੰਜੀ ਨਿਵੇਸ਼ 4,500 ਕਰੋੜ ਰੁਪਏ ਅਤੇ ਨਿੱਜੀ ਸੈਕਟਰ ਦਾ ਨਿਵੇਸ਼ 3,000 ਕਰੋੜ ਰੁਪਏ ਹੋਵੇਗਾ । ਅਸੀਂ ਇਸ ਦਿਸ਼ਾ ਵਿਚ ਹੌਲੀ ਹੌਲੀ ਅੱਗੇ ਵਧ ਰਹੇ ਹਾਂ । ਇਸ ਸਾਲ, ਰਾਜ ਸਰਕਾਰ ਦਾ ਪੂੰਜੀ ਖ਼ਰਚ ਸਾਲ 2004-05 ਦੌਰਾਨ 682 ਕਰੋੜ ਰੁਪਏ ਦੇ ਮੁਕਾਬਲੇ 1980 ਕਰੋੜ ਰੁਪਏ ਅਤੇ ਅਗਲੇ ਸਾਲ 2376 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ ।

93. ਸਾਡੀ ਸਰਕਾਰ ਦੀ ਸੁਚਾਰੂ ਢੰਗ ਨਾਲ ਬਣਾਈ ਨੀਤੀ ਅਤੇ ਨਿਰੰਤਰ ਯਤਨਾਂ ਦੇ ਨਤੀਜੇ ਵਜੋਂ ਪੰਜਾਬ ਵਿੱਚ ਬੁਨਿਆਦੀ ਢਾਂਚੇ ਦੇ ਪ੍ਰਾਜੈਕਟਾਂ ਨੂੰ ਅਮਲੀ ਰੂਪ ਦੇਣ ਦੀ ਇਕ ਸਫ਼ਲ ਵਿਧੀ ਵਜੋਂ ਜਨਤਕ-ਨਿੱਜੀ ਭਾਈਵਾਲੀ ਉਭਰੀ ਹੈ । ਅਸੀਂ ਪਾਰਦਰਸ਼ੀ ਅਤੇ ਸਮਾਂ-ਬੱਧ ਢੰਗ ਨਾਲ ਪ੍ਰਾਈਵੇਟ ਪਾਰਟੀਆਂ ਨੂੰ ਖੁੱਲ੍ਹੀ, ਮੁਕਾਬਲੇ ਵਾਲੀ ਬੋਲੀ ਲਗਾਉਣ ਅਤੇ ਬੁਨਿਆਦੀ-ਢਾਂਚੇ ਦੇ ਪ੍ਰਾਜੈਕਟਾਂ ਨੂੰ ਉਨ੍ਹਾਂ ਦੇ ਹੱਥ ਦੇਣ ਸਬੰਧੀ ਇਕ ਢਾਂਚਾ ਮੁਹੱਈਆ ਕਰਵਾਉਣ ਨੂੰ ਦੇਖਦੇ ਹੋਏ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਐਕਟ, 2002 ਬਣਾਇਆ ਸੀ । ਅਸੀਂ ਅਗਲੇ ਦੋ ਸਾਲਾਂ ਵਿਚ ਜਨਤਕ-ਨਿੱਜੀ ਭਾਈਵਾਲੀ ਰਾਹੀਂ ਲਗਭਗ 2500 ਕਰੋੜ ਰੁਪਏ ਦੇ ਨਿਵੇਸ਼ ਦੀ ਆਸ ਰੱਖਦੇ ਹਾਂ । ਸਰਕਾਰ ਦੁਆਰਾ ਜਨਤਕ-ਨਿੱਜੀ ਭਾਈਵਾਲੀ ਰਾਹੀਂ ਦਿੱਤੇ ਗਏ ਮੁੱਖ ਪ੍ਰਾਜੈਕਟ ਨਿਮਨ ਦਰਸਾਏ ਗਏ ਹਨ :-

- ਬੀ.ਓ.ਟੀ. ਆਧਾਰ ਉਤੇ ਲਗਭਗ 600 ਕਿਲੋਮੀਟਰ ਦੀ ਲੰਬਾਈ ਵਾਲੇ 11 ਸੜਕ ਲਾਂਘੇ ।

| ਲੜੀ ਨੰ: | ਸੜਕ-ਪ੍ਰਾਜੈਕਟ ਦਾ ਨਾਂ | ਲੰਬਾਈ (ਕਿਲੋਮੀਟਰਾਂ ਵਿਚ) | ਲਾਗਤ (ਕਰੋੜ ਰੁਪਏ ਵਿਚ) |
|---|---|---|---|
| 1 | 2 | 3 | 4 |
| 1. | ਬਲਾਚੌਰ-ਦਸੂਹਾ .. | 105 | 123.64 |
| 2. | ਪਟਿਆਲਾ-ਪਾਤੜਾਂ .. | 48.6 | 48.10 |
| 3. | ਹੁਸ਼ਿਆਰਪੁਰ-ਟਾਂਡਾ .. | 27.9 | 30.56 |
| 4. | ਮੋਗਾ-ਕੋਟਕਪੂਰਾ .. | 47.7 | 62.09 |
| 5. | ਫ਼ਿਰੋਜ਼ਪੁਰ-ਫ਼ਾਜ਼ਿਲਕਾ .. | 84.5 | 105.52 |
| 6. | ਪਟਿਆਲਾ-ਨਾਭਾ-ਮਲੇਰਕੋਟਲਾ .. | 60.2 | 63.56 |
| 7. | ਕੀਰਤਪੁਰ-ਊਨਾ .. | 35.7 | 41.84 |
| 8. | ਦਾਖਾ-ਰਾਏਕੋਟ-ਬਰਨਾਲਾ .. | 57.9 | 78.66 |
| 9. | ਭਵਾਨੀਗੜ੍ਹ-ਨਾਭਾ-ਗੋਬਿੰਦਗੜ੍ਹ .. | 55.5 | 70.25 |
| 10. | ਹੁਸ਼ਿਆਰਪੁਰ-ਫਗਵਾੜਾ .. | 35.5 | 32.53 |
| 11. | ਸਰਹਿੰਦ-ਮੋਰਿੰਡਾ-ਰੋਪੜ .. | 43.2 | 55.63 |
| | ਜੋੜ | 601.7 | 712.38 |

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

94. ਇਹ ਸੜਕਾਂ ਲਈ 712 ਕਰੋੜ ਰੁਪਏ ਦਾ ਪੂੰਜੀ-ਨਿਵੇਸ਼ ਲੋੜੀਂਦਾ ਹੋਵੇਗਾ । ਇਹ ਸੜਕਾਂ 2 ਸਾਲਾਂ ਦੇ ਵਿਚ-ਵਿਚ ਬਣਾ ਦਿੱਤੀਆਂ ਜਾਣਗੀਆਂ । ਪ੍ਰਾਈਵੇਟ ਸੈਕਟਰ ਦਾ ਨਿਵੇਸ਼ 500 ਕਰੋੜ ਰੁਪਏ ਦਾ ਹੋਵੇਗਾ ਅਤੇ ਰਾਜ ਸਰਕਾਰ ਦੁਆਰਾ ਗਰਾਂਟਾਂ 212 ਕਰੋੜ ਰੁਪਏ ਦੀਆਂ ਹੋਣਗੀਆਂ । ਇਸ ਦੇ ਨਾਲ ਹੀ ਰਾਜ 15 ਸਾਲਾਂ ਦੌਰਾਨ ਦੋ ਸੜਕਾਂ ਤੋਂ ਕੁੱਲ 183 ਕਰੋੜ ਰੁਪਏ ਦੀਆਂ ਰਿਆਇਤੀ ਫ਼ੀਸਾਂ ਪ੍ਰਾਪਤ ਕਰੇਗਾ । ਅਸੀਂ ਇਨ੍ਹਾਂ ਪ੍ਰਾਜੈਕਟਾਂ ਦੇ ਵਿਵਹਾਰਿਕ ਖੱਪੇ ਲਈ ਫ਼ੰਡ ਜੁਟਾਉਣ ਵਾਸਤੇ ਇਕ ਕੇਸ ਭਾਰਤ ਸਰਕਾਰ ਨੂੰ ਭੇਜ ਦਿੱਤਾ ਹੈ, ਭਾਰਤ ਸਰਕਾਰ ਇਸ ਪ੍ਰਾਜੈਕਟ ਦੇ 20 ਫ਼ੀ ਸਦੀ ਖ਼ਰਚੇ ਨੂੰ ਪੂਰਾ ਕਰਨ ਲਈ ਪੰਜਾਬ ਸਰਕਾਰ ਨੂੰ ਗਰਾਂਟ ਮੁਹੱਈਆ ਕਰਵਾਏਗੀ । ਸਰਕਾਰ ਦੁਆਰਾ ਹੱਥ ਵਿਚ ਲਏ ਗਏ ਹੋਰ ਮਹੱਤਵਪੂਰਣ ਬੁਨਿਆਦੀ ਢਾਂਚਾ ਪ੍ਰਾਜੈਕਟ ਨਿਮਨ ਹਨ:-

- ਬੀ.ਓ.ਟੀ. ਆਧਾਰ ਉਤੇ ਨਿਰਧਾਰਣ ਕੀਤਾ ਗਿਆ ਅੰਮ੍ਰਿਤਸਰ ਦਾ ਨਵਾਂ ਬੱਸ ਅੱਡਾ ਆਵਾਜਾਈ ਲਈ ਸਤੰਬਰ, 2005 ਵਿੱਚ ਖੋਲ੍ਹਿਆ ਗਿਆ ਸੀ ;

- ਜਲੰਧਰ ਅਤੇ ਲੁਧਿਆਣੇ ਦੇ ਬੱਸ ਅੱਡੇ ਬੀ.ਓ.ਟੀ ਆਧਾਰ ਉਤੇ ਦਿੱਤੇ ਗਏ ਹਨ ਅਤੇ ਉਨ੍ਹਾਂ ਦਾ ਨਿਰਮਾਣ ਕਾਰਜ ਸ਼ੁਰੂ ਹੋ ਗਿਆ ਹੈ । ਇਨ੍ਹਾਂ ਦਾ ਨਿਰਮਾਣ-ਕਾਰਜ ਮੁਕੰਮਲ ਕੀਤੇ ਜਾਣ ਲਈ 12 ਮਹੀਨਿਆਂ ਦਾ ਸਮਾਂ ਨਿਯਤ ਕੀਤਾ ਗਿਆ ਹੈ ;

- 9 ਉਦਯੋਗਿਕ ਸਿਖਲਾਈ ਸੰਸਥਾਵਾਂ ਉਨ੍ਹਾਂ ਪ੍ਰਾਈਵੇਟ ਪਾਰਟੀਆਂ ਦੁਆਰਾ ਸੰਚਾਲਿਤ ਕੀਤੀਆਂ ਗਈਆਂ ਹਨ, ਜਿਨ੍ਹਾਂ ਨੇ 30 ਸਾਲਾਂ ਪੱਟਾ ਆਧਾਰ ਉਤੇ ਪ੍ਰਬੰਧ ਸੰਭਾਲਿਆ ਹੈ ;

- 3 ਅਧੂਰੀਆਂ ਬਹੁ-ਤਕਨੀਕੀ ਸੰਸਥਾਵਾਂ (ਪਾਲਿਟੈਕਨਿਕਾਂ) ਉਸੇ ਪੈਟਰਨ ਉਤੇ ਦਿੱਤੀਆਂ ਜਾ ਰਹੀਆਂ ਹਨ, ਜਿਸ ਪੈਟਰਨ ਉਤੇ ਉਦਯੋਗਿਕ-ਸਿਖਲਾਈ ਸੰਸਥਾਵਾਂ ਦਿੱਤੀਆਂ ਗਈਆਂ ਸਨ ;

- ਰਾਜ ਦੀਆਂ 3 ਸੜਕਾਂ, 2 ਓਵਰ-ਬਰਿੱਜ, ਪਰਤਿਸ਼ਠ ਲੁਧਿਆਣਾ ਰਿੰਗ ਰੋਡ ਅਤੇ ਮੁਹਾਲੀ ਬਾਈ-ਪਾਸ ਦੇ ਪ੍ਰਾਜੈਕਟਾਂ ਸਬੰਧੀ

ਜਨਤਕ-ਨਿੱਜੀ ਭਾਈਵਾਲੀ ਲਈ ਅਮਲੀ-ਕਾਰਵਾਈ ਚਲ ਰਹੀ ਹੈ ।

## ਲੋਕ ਨਿਰਮਾਣ ਕਾਰਜ

95. ਰਾਜ ਸਰਕਾਰ ਸਰਕਾਰੀ ਇਮਾਰਤਾਂ ਦੀ ਸਾਂਭ-ਸੰਭਾਲ ਵਾਸਤੇ ਵਿੱਤ ਜੁਟਾਉਣ ਲਈ ਬਾਰ੍ਹਵੇ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਅਮਲ ਵਿਚ ਲਿਆ ਰਹੀ ਹੈ । ਇਸ ਉਦੇਸ਼ ਵਾਸਤੇ 71.9 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ । ਇਸ ਤੋਂ ਇਲਾਵਾ, ਮੈਂ ਇਹ ਤਜਵੀਜ਼ ਕਰਦਾ ਹਾਂ:-

- ਡਵੀਜ਼ਨਲ ਦਫ਼ਤਰਾਂ/ਜ਼ਿਲ੍ਹਾ ਅਤੇ ਤਹਿਸੀਲ ਕੰਪਲੈਕਸਾਂ ਦੇ ਨਿਰਮਾਣ ਕਾਰਜ ਨੂੰ ਮੁਕੰਮਲ ਕਰਨ, ਮਾਲ-ਆਮਦਨ ਪ੍ਰਸ਼ਾਸਨ ਨੂੰ ਮਜ਼ਬੂਤ ਕਰਨ ਅਤੇ ਭੌਂ ਰਿਕਾਰਡਾਂ ਨੂੰ ਅਜੋਕਾ ਬਣਾਉਣ, ਨਿਆਂਇਕ ਅਦਾਲਤਾਂ ਦੀਆਂ ਇਮਾਰਤਾਂ ਦੀ ਉਸਾਰੀ ਕਰਨ, ਰਾਜ ਵਿਚ ਸ਼ਾਹਰਾਹਾਂ ਦੀ ਵਾਹਨ-ਆਵਾਜਾਈ ਸਹਾਇਤਾ ਚੌਕੀਆਂ ਸਥਾਪਿਤ ਕਰਨ ਅਤੇ ਮਾਨਸਾ, ਫਤਿਹਗੜ੍ਹ ਸਾਹਿਬ ਅਤੇ ਹੋਰਨਾਂ ਥਾਵਾਂ ਉਤੇ ਪੁਲਿਸ ਲਾਈਨਜ਼ ਲਈ ਭੌਂ ਖ਼ਰੀਦਣ ਲਈ 31.92 ਕਰੋੜ ਰੁਪਏ ;
- ਹਰਿਆਣਾ ਦੀ ਸਰਕਾਰ ਅਤੇ ਚੰਡੀਗੜ੍ਹ ਪ੍ਰਸ਼ਾਸਨ ਦੇ ਸਹਿਯੋਗ ਨਾਲ ਚੰਡੀਗੜ੍ਹ ਵਿਖੇ ਰਾਜ ਨਿਆਂਇਕ ਅਕਾਦਮੀ ਕਾਇਮ ਕਰਨ ਸਬੰਧੀ 10.00 ਕਰੋੜ ਰੁਪਏ ।

## ਮੌਜੂਦਾ ਸੰਪਤੀਆਂ ਦੀ ਸਾਂਭ-ਸੰਭਾਲ

96. ਰਾਜ ਸਰਕਾਰ ਆਪਣੀ ਕਠਿਨ ਵਿੱਤੀ ਸਥਿਤੀ ਦੇ ਕਾਰਨ, ਅਤੀਤ ਦੇ ਸਮੇਂ ਦੀਆਂ ਮੌਜੂਦਾ ਸੰਪਤੀਆਂ ਦੀ ਸਾਂਭ-ਸੰਭਾਲ ਵੱਲ ਮੁਨਾਸਿਬ ਧਿਆਨ ਨਹੀਂ ਦੇ ਸਕੀ । ਸੁਧਰੀ ਹੋਈ ਵਿੱਤੀ ਸਥਿਤੀ ਨੇ ਸਾਨੂੰ ਇਸ ਮੁੱਦੇ ਬਾਰੇ ਗੱਲਬਾਤ ਕਰਨ ਦੇ ਸਮਰੱਥ ਬਣਾਇਆ ਹੈ । ਰਾਜ ਵਿੱਚ ਕੁੱਲ 7,400 ਕਿਲੋਮੀਟਰ ਲੰਮੀਆਂ ਸੜਕਾਂ ਹਨ, ਜਿਨ੍ਹਾਂ ਦੀ ਸਾਂਭ-ਸੰਭਾਲ ਰਾਜ ਦੇ ਬਜਟੀ ਉਪਬੰਧਾਂ ਦੁਆਰਾ ਕੀਤੀ ਜਾਂਦੀ ਹੈ । ਰਾਜ ਸਰਕਾਰ ਨੇ ਅਗਲੇ 4 ਸਾਲ ਲਈ 2009-10 ਤੱਕ 216 ਕਰੋੜ ਰੁਪਏ ਪੂੰਜੀ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਸਾਲ ਦੀ ਲਾਗਤ ਵਾਲਾ ਸਮਰਪਿਤ ਸੜਕ ਸਾਂਭ-ਸੰਭਾਲ ਫ਼ੰਡ ਕਾਇਮ ਕਰਨ ਦਾ ਫੈਸਲਾ ਕੀਤਾ ਹੈ, ਜਿਸ ਤੋਂ ਮਗਰੋਂ ਐਲੋਕੇਸ਼ਨ ਨੂੰ ਮੁੜ ਰੀਵਿਊ ਕੀਤਾ ਜਾਵੇਗਾ । ਇਹ ਫੰਡ 5 ਤੋਂ 10 ਸਾਲਾਂ ਦੇ ਸਮੇਂ ਲਈ ਕਾਰਗੁਜ਼ਾਰੀ ਅਧਾਰਤ ਸਾਂਭ-ਸੰਭਾਲ ਦੇ ਠੇਕਿਆਂ ਵਿੱਚ ਤਬਦੀਲ ਕਰਕੇ ਰਾਜ ਦੀਆਂ ਸੜਕਾਂ ਦੀ ਸੜਕ-ਸਾਂਭ-ਸੰਭਾਲ ਪ੍ਰਣਾਲੀ ਵਿੱਚ ਸੁਧਾਰ ਕਰਨ ਲਈ ਵਰਤਿਆ ਜਾਵੇਗਾ । ਮਹੱਤਵਪੂਰਨ ਬੱਚਤਾਂ ਅਤੇ ਸੜਕਾਂ ਦੀ ਮੁਰੰਮਤ ਅਤੇ ਸਾਂਭ-ਸੰਭਾਲ ਵਿੱਚ ਸੁਧਾਰ ਇਸ ਕਾਰਜ-ਪ੍ਰਣਾਲੀ ਦੁਆਰਾ ਪ੍ਰਾਪਤ ਕੀਤੇ ਜਾਣਗੇ । ਇਸੇ ਤਰ੍ਹਾਂ ਜਨਤਕ ਇਮਾਰਤਾਂ ਦੀ ਸਾਂਭ-ਸੰਭਾਲ ਲਈ 71.8 ਕਰੋੜ ਰੁਪਏ ਦਾ ਮੁਨਾਸਬ ਉਪਬੰਧ ਕੀਤਾ ਜਾ ਚੁੱਕਾ ਹੈ ।

97. ਪੰਜਾਬ ਵਿੱਚ 14,500 ਕਿਲੋਮੀਟਰ ਦੇ ਖੇਤਰ ਵਿੱਚ ਨਹਿਰਾਂ, ਨਿੱਕੇ ਖ਼ਾਲਿਆਂ ਅਤੇ ਸੂਇਆਂ ਦਾ ਵਿਸ਼ਾਲ ਨੈਟਵਰਕ ਫੈਲਿਆ ਹੋਇਆ ਹੈ । ਲਗਭਗ 10 ਲੱਖ ਹੈਕਟੇਅਰ (ਨਿਰੋਲ) ਜ਼ਮੀਨ ਨੂੰ ਨਹਿਰਾਂ ਰਾਹੀਂ ਸਿੰਜਿਆ ਜਾਂਦਾ ਹੈ । ਨਹਿਰੀ ਪਾਣੀ ਦੀ ਮੁਨਾਸਬ ਸਪਲਾਈ ਮੁਹੱਈਆ ਕਰਵਾਉਣ ਦੇ ਮੰਤਵ ਨਾਲ ਅਤੇ ਆਖ਼ਰੀ ਸਿਰਿਆਂ ਦੇ ਖੇਤਰਾਂ ਵਿੱਚ ਪਾਣੀ ਉਪਲਬਧ ਕਰਵਾਉਣਾ ਯਕੀਨੀ ਬਣਾਉਣ ਲਈ, ਸਰਕਾਰ ਰਾਜ ਵਿੱਚ ਸਿੰਜਾਈ ਪ੍ਰਣਾਲੀਆਂ ਦੀ ਸਾਂਭ-ਸੰਭਾਲ ਲਈ ਭਰਪੂਰ ਫੰਡ ਮੁਹੱਈਆ ਕਰਵਾ ਰਹੀ ਹੈ ।

**ਸੜਕਾਂ ਤੇ ਪੁਲ**

98. ਸਰਕਾਰ ਦੇ ਸੜਕੀ ਬੁਨਿਆਦੀ ਢਾਂਚੇ ਨੂੰ ਪਰਮ ਅਗੇਤ ਦਿੱਤੀ ਗਈ ਹੈ, ਕਿਉਂਜੋ ਇਹ ਆਰਥਕ ਵਿਕਾਸ ਲਈ ਅਤਿ ਮੱਹਤਵਪੂਰਣ ਹੈ । ਪਹਿਲਾਂ ਵਰਣਿਤ ਬੀ.ਓ.ਟੀ. ਸੜਕ ਪ੍ਰਾਜੈਕਟਾਂ ਤੋਂ ਇਲਾਵਾ ਮੈਂ ਨਿਮਨ ਐਲੋਕੇਸ਼ਨਾਂ ਦੀ ਤਜਵੀਜ਼ ਕਰਦਾ ਹਾਂ :-

- 'ਸੜਕਾਂ ਦੇ ਨਿਰਮਾਣ ਅਤੇ ਉਨ੍ਹਾਂ ਨੂੰ ਚੌੜੀਆਂ ਕਰਨ ਅਤੇ ਪੁਲਾਂ ਦੇ ਨਿਰਮਾਣ ਲਈ ਨਾਬਾਰਡ ਸਹਾਇਤਾ-ਪ੍ਰਾਪਤ ਪ੍ਰਾਜੈਕਟ' ਅਧੀਨ 176.24 ਕਰੋੜ ਰੁਪਏ ;

- ਇਕ ਉਤਸ਼ਾਹਪੂਰਣ 'ਸੜਕ ਬੁਨਿਆਦੀ ਢਾਂਚੇ ਲਈ ਵਿਸ਼ਵ-ਬੈਂਕ ਦਾ ਪ੍ਰਾਜੈਕਟ' 100 ਕਰੋੜ ਰੁਪਏ ;

- ਕੇਂਦਰੀ ਸੜਕ ਫ਼ੰਡ ਅਧੀਨ ਪ੍ਰਾਪਤ ਕੀਤੀ ਗਈ 63 ਕਰੋੜ ਰੁਪਏ ਦੀ ਵਰਤੋਂ ਰਾਜ ਵਿੱਚ ਸੜਕ ਬੁਨਿਆਦੀ-ਢਾਂਚੇ ਨੂੰ ਮਜ਼ਬੂਤ ਕਰਨ ਲਈ ਕੀਤੀ ਜਾਵੇਗੀ ;

- ਸੜਕ ਸਾਂਭ-ਸੰਭਾਲ ਫ਼ੰਡ 216 ਕਰੋੜ ਰੁਪਏ ਦੀ ਲਾਗਤ ਨਾਲ ਕਾਇਮ ਕੀਤਾ ਜਾ ਚੁੱਕਾ ਹੈ ;

- ਰੇਲਵੇ ਲਾਈਨ ਉਤੇ 2 ਨਵੇਂ ਸੜਕ ਓਵਰ-ਬਰਿੱਜ ਅਤੇ ਮਾਨਸਾ ਤੇ ਮੌੜ ਵਿਖੇ 2 ਅੰਡਰ-ਬਰਿੱਜ ਉਸਾਰੇ ਜਾਣਗੇ ।

## ਸੜਕ ਟਰਾਂਸਪੋਰਟ

99. ਪੰਜਾਬ ਵਿੱਚ ਜਨਤਕ ਆਵਾਜਾਈ ਪ੍ਰਣਾਲੀ ਸਰਕਾਰੀ ਅਦਾਰਿਆਂ ਅਤੇ ਨਿੱਜੀ ਆਪਰੇਟਰਾਂ ਦੀ ਸਾਂਝੀ ਪ੍ਰਣਾਲੀ ਹੈ । ਰਾਜ ਸਰਕਾਰ ਨੇ ਜਨਤਕ ਟਰਾਂਸਪੋਰਟ ਪ੍ਰਣਾਲੀ ਲਈ ਇਕ ਵਿਆਪਕ ਸੁਧਾਰ ਪ੍ਰੋਗਰਾਮ ਦੇ ਕੰਮ ਵਿੱਚ ਜੁਟਣ ਦਾ ਫ਼ੈਸਲਾ ਕੀਤਾ ਹੈ ਤਾਂ ਜੋ ਬੱਸ ਸੇਵਾਵਾਂ ਵਰਤੋਂ ਕਰਨ ਵਾਲਿਆਂ ਲਈ ਬੱਸ ਸੇਵਾਵਾਂ ਦੀ ਗੁਣਵੱਤਾ, ਜੁੜਤਾ ਅਤੇ ਸਮੇਂ ਦੇ ਵਕਫੇ ਵਿੱਚ ਸੁਧਾਰ ਕੀਤਾ ਜਾ ਸਕੇ । ਇਸ ਜਨਤਕ ਟਰਾਂਸਪੋਰਟ ਸੁਧਾਰ ਪ੍ਰੋਗਰਾਮ ਦੀਆਂ ਤਿੰਨ ਮਹੱਤਵਪੂਰਨ ਵਿਸ਼ੇਸ਼ਤਾਵਾਂ ਹਨ :-

- ਪਹਿਲੀ, ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਨੂੰ ਬਿਹਤਰ ਗੁਣਵੱਤਾ ਵਾਲੀਆਂ ਨਵੀਆਂ ਬੱਸਾਂ ਦੇ ਕੇ ਮਜ਼ਬੂਤ ਕੀਤਾ ਜਾਵੇਗਾ ਅਤੇ ਆਧੁਨਿਕ ਬਣਾਇਆ ਜਾਵੇਗਾ । ਆਧੁਨਿਕ ਵਸਤ-ਸੂਚੀ ਪ੍ਰਬੰਧ, ਖ਼ਰੀਦ ਅਤੇ ਵਰਕਸ਼ਾਪ ਪ੍ਰਣਾਲੀਆਂ ਅਤੇ ਬਿਹਤਰ ਮਨੁੱਖੀ ਵਸੀਲੇ ਪ੍ਰਬੰਧ ਲਾਗੂ ਕੀਤਾ ਜਾਵੇਗਾ । ਅਸੀਂ ਪਹਿਲਾਂ ਹੀ ਇਸ ਸਾਲ ਵਿੱਚ 360 ਨਵੀਆਂ ਬੱਸਾਂ ਸ਼ਾਮਿਲ ਕੀਤੀਆਂ ਹਨ ਅਤੇ ਪੁਰਾਣੀਆਂ ਬੱਸਾਂ ਨੂੰ ਤਬਦੀਲ ਕਰਨ ਲਈ ਅਗਲੇ ਸਾਲ ਵਿੱਚ 300 ਹੋਰ ਨਵੀਆਂ ਬੱਸਾਂ ਪ੍ਰਾਪਤ ਕਰਨ ਦੀ ਯੋਜਨਾ ਬਣਾਈ ਹੈ ;

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

- ਦੂਜੀ, ਨਿੱਜੀ ਸੈਕਟਰ ਦੇਂ ਬੱਸ ਰੂਟਾਂ ਦੇ ਸ਼ਨਾਖ਼ਤ ਕਰਨ, ਅਲਾਟਮੈਂਟ ਅਤੇ ਨਵੀਨੀਕਰਨ ਸਬੰਧੀ ਪਾਲਿਸੀ ਨੂੰ ਬੱਸ ਸੇਵਾਵਾਂ ਦੀ ਮੰਗ ਪ੍ਰਤੀ ਇਸ ਨੂੰ ਵਧੇਰੇ ਪਾਰਦਰਸ਼ੀ ਅਤੇ ਵਧੇਰੇ ਹੁੰਗਾਰੇ ਵਾਲਾ ਬਣਾਉਣ ਲਈ ਤਰਕਸੰਗਤ ਬਣਾਇਆ ਜਾਵੇਗਾ ;

- ਤੀਜੀ, ਪੰਜਾਬ ਦੇ ਮੁੱਖ ਸ਼ਹਿਰਾਂ ਅਰਥਾਤ ਅੰਮ੍ਰਿਤਸਰ, ਜਲੰਧਰ ਲੁਧਿਆਣਾ ਤੇ ਪਟਿਆਲਾ ਵਿਖੇ ਜਨਤਕ-ਨਿੱਜੀ ਭਾਈਵਾਲੀ ਨਾਲ ਚੰਗੇਰੀ ਗੁਣਵੱਤਾ ਵਾਲੀਆਂ ਸ਼ਹਿਰੀ ਬੱਸ ਸੇਵਾਵਾਂ ਮੁਹੱਈਆ ਕਰਵਾਈਆਂ ਜਾਣਗੀਆਂ ।

100. ਇਨ੍ਹਾਂ ਉਪਰਾਲਿਆਂ ਸਦਕਾ, ਪੰਜਾਬ ਰੋਡਵੇਜ਼ ਨੂੰ ਆਪਣੇ ਘਾਟਿਆਂ ਨੂੰ ਘੱਟ ਕਰਨ ਅਤੇ 4 ਸਾਲਾਂ ਵਿਚ ਖ਼ਤਮ ਕਰਨ ਦੀ ਆਸ ਹੈ ।

101. ਸਰਕਾਰ ਇਸ ਸਬੰਧ ਵਿੱਚ ਇਕ ਉਦਾਰ ਨੀਤੀ ਲਾਗੂ ਕਰੇਗੀ ਅਤੇ ਇਹ ਮੁਹੱਈਆ ਕਰਵਾਈਆਂ ਜਾਣ ਵਾਲੀਆਂ ਮੋਟਰ-ਗੱਡੀਆਂ ਦੀ ਗੁਣਵੱਤਾ ਲਈ ਮਾਪਦੰਡ ਸਥਾਪਿਤ ਕਰੇਗੀ ।

102. ਅਸੀਂ ਨਿਮਨ ਵਜੋਂ ਜਨਤਕ ਟ੍ਰਾਂਸਪੋਰਟ ਦੇ ਆਧੁਨਿਕੀਕਰਨ ਸਬੰਧੀ ਤਜਵੀਜ਼ ਰੱਖਦੇ ਹਾਂ:-

- ਅੰਮ੍ਰਿਤਸਰ ਵਿਖੇ ਬੀ.ਓ.ਟੀ. ਕਾਰਜ-ਵਿਧੀ ਅਧੀਨ ਇਕ ਆਧੁਨਿਕ ਬੱਸ ਅੱਡੇ ਦਾ ਨਿਰਮਾਣ ਕਾਰਜ ਮੁਕੰਮਲ ਕੀਤਾ ਅਤੇ ਉਸ ਨੂੰ ਕਾਰਜਸ਼ੀਲ ਕਰ ਦਿੱਤਾ ਗਿਆ ਹੈ ;

- ਜਲੰਧਰ ਅਤੇ ਲੁਧਿਆਣਾ ਵਿਖੇ ਦੋ ਮੁੱਖ ਬੱਸ-ਅੱਡੇ ਬੀ.ਓ.ਟੀ.ਅਧਾਰ ਉਤੇ ਉਸਾਰੀ ਅਧੀਨ ਹਨ ਅਤੇ ਇਹ 12 ਮਹੀਨੇ ਦੇ ਅੰਦਰ-ਅੰਦਰ ਕਾਰਜਸ਼ੀਲ ਕਰ ਦਿੱਤੇ ਜਾਣਗੇ ;

- ਪੰਜਾਬ ਬੁਨਿਆਦੀ-ਢਾਂਚਾ ਵਿਕਾਸ ਬੋਰਡ ਪਾਸੋਂ ਰਕਮ ਦੇ ਅੰਸ਼ਦਾਨ ਨਾਲ ਉਪ-ਮੰਡਲ ਪੱਧਰ ਦੇ ਨਗਰਾਂ ਵਿੱਚ ਬੱਸ-ਅੱਡਿਆਂ ਦਾ ਨਿਰਮਾਣ ਕਰਨ ਲਈ 20 ਕਰੋੜ ਰੁਪਏ ;

- ਲਾਹੌਰ ਅਤੇ ਨਨਕਾਣਾ ਸਾਹਿਬ ਲਈ ਬੱਸ-ਸੇਵਾਵਾਂ ਪ੍ਰਦਾਨ ਕਰਨ ਲਈ ਅੰਮ੍ਰਿਤਸਰ ਵਿਖੇ ਇਕ ਕੌਮਾਂਤਰੀ ਬੱਸ-ਅੱਡਾ ਬਣਾਇਆ ਗਿਆ ਹੈ ;

- ਲਾਹੌਰ ਲਈ ਬਾਕਾਇਦਾ ਬੱਸ-ਸੇਵਾ 24 ਜਨਵਰੀ 2006 ਤੋਂ ਚਲਾਈ ਜਾ ਚੁੱਕੀ ਹੈ ;

- ਸੜਕ ਸੁਰੱਖਿਆ ਦੀਆਂ ਜ਼ਰੂਰਤਾਂ ਦਾ ਧਿਆਨ ਮਾਣਯੋਗ ਮੁੱਖ ਮੰਤਰੀ ਜੀ ਦੀ ਅਗਵਾਈ ਵਾਲੀ ਇਕ ਰਾਜ ਸੁਰੱਖਿਆ ਪਰਿਸ਼ਦ ਦੁਆਰਾ ਰੱਖਿਆ ਜਾਵੇਗਾ ।

**ਸੂਚਨਾ ਤਕਨਾਲੋਜੀ**

103. ਰਾਜ ਸਰਕਾਰ ਨੇ ਈ-ਗਵਰਨੰਸ ਰਾਹੀਂ ਆਪਣੇ ਨਾਗਰਿਕਾਂ ਨੂੰ ਡਿਜੀਟਲ ਸੇਵਾ ਮੁਹੱਈਆ ਕਰਵਾਉਣ ਲਈ ਭਵਿੱਖਮਈ ਦ੍ਰਿਸ਼ ਨੂੰ ਅਮਲ ਵਿਚ ਲਿਆਂਦਾ ਹੈ । ਮਹੱਤਵਪੂਰਣ ਵਿਭਾਗ ਜਿਵੇਂ ਕਿ ਕਰਬੰਦੀ, ਮਾਲ-ਆਮਦਨ, ਖਜ਼ਾਨੇ, ਦਾ ਕੰਪਿਊਟਰੀਕਰਨ ਕੀਤਾ ਜਾ ਰਿਹਾ ਹੈ । ਜ਼ਿਲ੍ਹਾ ਸਦਰ-ਮੁਕਾਮਾਂ ਤੇ ਸੁਵਿਧਾ ਕੇਂਦਰ ਕਾਰਜ ਕਰ ਰਹੇ ਹਨ ਅਤੇ ਅਗਲੇ ਸਾਲ ਉਪ-ਮੰਡਲ ਪੱਧਰ ਤੇ ਇਸ ਦਾ ਵਿਸਥਾਰ ਕੀਤਾ ਜਾਵੇਗਾ । ਤਜਵੀਜ਼ਤ ਮੁੱਖ ਸੂਚਨਾ ਤਕਨਾਲੋਜੀ ਪਹਿਲਕਦਮੀਆਂ ਨਿਮਨ ਦਰਜ ਹਨ:-

- ਰਾਜ ਦੇ ਤਕਰੀਬਨ 300 ਪਿੰਡਾਂ ਵਿੱਚ ਪਿੰਡ ਗਿਆਨ ਕੇਂਦਰ ਕਾਇਮ ਕਰਨ ਲਈ 20 ਕਰੋੜ ਰੁਪਏ ;

- ਪੰਜਾਬ ਸਰਕਾਰ ਦੇ ਦਫ਼ਤਰਾਂ ਵਿੱਚ ਕੰਪਿਊਟਰੀਕਰਨ ਲਾਗੂ ਕਰਨ ਲਈ ਪੰਜਾਬ ਵਿੱਚ ਕੌਮੀ ਈ-ਗਵਰਨੰਸ ਕਾਰਵਾਈ ਯੋਜਨਾ ਨੂੰ ਅਮਲ ਵਿਚ ਲਿਆਉਣ ਲਈ 7.00 ਕਰੋੜ ਰੁਪਏ ;

- ਸੂਚਨਾ ਤਕਨਾਲੋਜੀ ਦਾ ਬੁਨਿਆਦੀ ਢਾਂਚਾ ਸਿਰਜਣ ਅਤੇ ਸੂਚਨਾ ਤਕਨਾਲੋਜੀ ਉਦਯੋਗ ਨੂੰ ਉੱਨਤ ਕਰਨ ਲਈ 3.00 ਕਰੋੜ ਰੁਪਏ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

**ਰੱਖਿਆ ਸੇਵਾਵਾਂ ਭਲਾਈ**

104. ਅਸੀਂ ਪੰਜਾਬ ਨਾਲ ਸਬੰਧਤ ਸਾਬਕਾ ਫ਼ੌਜੀਆਂ ਅਤੇ ਸੇਵਾ ਕਰ ਰਹੇ ਸੈਨਿਕ ਅਮਲੇ ਦੀ ਭਲਾਈ ਅਤੇ ਦੇਖਭਾਲ ਲਈ ਵਚਨਬੱਧ ਹਾਂ ।

105. ਸਾਡੀ ਸਰਕਾਰ ਵੱਲੋਂ ਲਏ ਗਏ ਤਿੰਨ ਮਹੱਤਵਪੂਰਨ ਫ਼ੈਸਲੇ ਨਿਮਨ ਦਰਜ ਹਨ :-

- ਜ਼ਮੀਨ/ਵਜ਼ੀਫ਼ੇ/ਪੈਨਸ਼ਨ ਦੇ ਬਦਲੇ ਸੂਰਬੀਰਤਾ ਪੁਰਸਕਾਰ ਪ੍ਰਾਪਤ-ਕਰਤਾਵਾਂ ਲਈ ਪੁਰਸਕਾਰ ਰਾਸ਼ੀ ਵਿਚ ਵਾਧਾ ;
- ਸਾਰੀਆਂ ਸੀ.ਐਸ.ਡੀ.ਵਸਤੂਆਂ ਨੂੰ ਮੁੱਲ ਦੀ ਸ਼ਮੂਲੀਅਤ ਵਾਲੇ ਕਰ(ਵੈਟ) ਤੋਂ ਛੋਟ ; ਅਤੇ
- ਰਾਜ ਦੇ ਸਰਕਾਰੀ ਹਸਪਤਾਲਾਂ ਵਿਚ ਸਾਬਕਾ ਫ਼ੌਜੀਆਂ ਦਾ ਮੁਫ਼ਤ ਇਲਾਜ ।

106. ਅਸੀਂ ਨਿਮਨ ਸਕੀਮਾਂ ਅਮਲ ਵਿਚ ਲਿਆ ਰਹੇ ਹਾਂ :-

- ਲੁਧਿਆਣਾ ਵਿਖੇ ਮਹਾਰਾਜਾ ਰਣਜੀਤ ਸਿੰਘ ਯੁੱਧ ਅਜਾਇਬ ਘਰ ਨੂੰ ਮੁਕੰਮਲ ਕਰਨ ਲਈ 50 ਲੱਖ ਰੁਪਏ ;
- ਤਕਨੀਕੀ ਅਤੇ ਗੈਰ ਤਕਨੀਕੀ ਕਿੱਤਿਆਂ ਸਬੰਧੀ ਸਾਬਕਾ ਫ਼ੌਜੀਆਂ ਦੇ ਬੱਚਿਆਂ ਦੀ ਸਿਖਲਾਈ ਲਈ 40 ਲੱਖ ਰੁਪਏ ;
- 1999 ਤੋਂ ਬਾਅਦ ਵਾਲੀਆਂ ਵੱਖ-ਵੱਖ ਫ਼ੌਜੀ ਕਾਰਵਾਈਆਂ ਦੌਰਾਨ ਸ਼ਹੀਦ ਹੋਏ ਫ਼ੌਜੀਆਂ ਦੀਆਂ ਵਿਧਵਾਵਾਂ ਅਤੇ 75ਫ਼ੀ ਸਦੀ ਤੋਂ 100ਫ਼ੀ ਸਦੀ ਅਪਾਹਜਤਾ ਦੇ ਸ਼ਿਕਾਰ ਹੋਏ ਜਵਾਨਾਂ ਲਈ ਪਲਾਟ/ਮਕਾਨ ਖ਼ਰੀਦਣ ਲਈ 5-5 ਲੱਖ ਰੁਪਏ ਦੀ ਗਰਾਂਟ ਦੇਣ ਵਾਸਤੇ ਚਾਲੂ ਵਿੱਤੀ ਸਾਲ ਦੌਰਾਨ 7.25 ਕਰੋੜ ਰੁਪਏ ਰਿਲੀਜ਼ ਕੀਤੇ ਗਏ ਹਨ । ਇਸ ਸਕੀਮ ਅਧੀਨ ਸ਼ਹੀਦ ਹੋਏ

ਫ਼ੌਜੀਆਂ ਦੀਆਂ ਬਾਕੀ ਰਹਿੰਦੀਆਂ ਵਿਧਵਾਵਾਂ ਅਤੇ 75ਫ਼ੀ ਸਦੀ ਤੋਂ 100ਫ਼ੀ ਸਦੀ ਅਪਾਹਜ ਹੋਏ ਜਵਾਨਾਂ ਨੂੰ ਕਵਰ ਕਰਨ ਲਈ ਸਾਲਾਨਾ ਯੋਜਨਾ 2006-07 ਵਿਚ 7.00 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ;

- ਭਾਰਤ ਸਰਕਾਰ ਨੂੰ ਰਾਜ ਵਿਚ **ਕੌਮੀ ਰੱਖਿਆ ਯੂਨੀਵਰਸਿਟੀ** ਸਥਾਪਤ ਕਰਨ ਲਈ ਬੇਨਤੀ ਕੀਤੀ ਗਈ ਹੈ, ਜਿਸ ਦੇ ਲਈ 50 ਲੱਖ ਰੁਪਏ ਦੀ ਮਾਮੂਲੀ ਜਿਹੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

**ਵਿਸ਼ੇਸ਼ ਵਿਕਾਸ ਪ੍ਰੋਗਰਾਮ**

107. **ਰਾਸ਼ਟਰੀ ਸਾਮ ਵਿਕਾਸ ਯੋਜਨਾ**- ਸਾਲ 2005-06 ਦੌਰਾਨ ਤਿੰਨ ਸਾਲਾਂ ਦੇ ਵਿਚ-ਵਿਚ ਖ਼ਰਚ ਕੀਤੀ ਜਾਣ ਵਾਲੀ 45.00 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਹੁਸ਼ਿਆਰਪੁਰ ਜ਼ਿਲ੍ਹੇ ਦੇ ਵਿਕਾਸ ਲਈ ਇਕ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਸੀ । ਚਾਲੂ ਵਿੱਤੀ ਵਰ੍ਹੇ ਦੌਰਾਨ ਇਸ ਉਦੇਸ਼ ਲਈ 7.50 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਸੀ । ਇਸ ਉਦੇਸ਼ ਲਈ ਸਾਲ 2006-07 ਦੀ ਸਾਲਾਨਾ ਯੋਜਨਾ ਵਿਚ 15 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਇਸ ਪ੍ਰੋਗਰਾਮ ਅਧੀਨ ਪੀਣ ਵਾਲੇ ਪਾਣੀ ਦੀ ਸਪਲਾਈ ਨੂੰ ਖੇਤੀਬਾੜੀ ਉਪਜ ਦੀ ਪ੍ਰਕਿਰਿਆ, ਜੰਗਲਾਤ, ਭੌਂ-ਸੰਭਾਲ, ਕਿਰਮ-ਖਾਦ ਅਤੇ ਸ਼ਹਿਦ ਦੀਆਂ ਮੱਖੀਆਂ ਪਾਲਣ ਆਦਿ ਦੇ ਕਾਰਜ਼ ਹੱਥ ਵਿਚ ਲਏ ਗਏ ਹਨ ।

108. **ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ**- ਪਾਕਿਸਤਾਨ ਦੀ ਕੌਮਾਂਤਰੀ ਸਰਹੱਦ ਨਾਲ ਲੱਗਦੇ 17 ਸਰਹੱਦੀ ਬਲਾਕਾਂ ਦੇ ਵਿਕਾਸ ਲਈ ਉਲੀਕਿਆ ਗਿਆ ਹੈ । ਇਸ ਪ੍ਰੋਗਰਾਮ ਅਧੀਨ ਪਿੰਡਾਂ ਦੇ ਵਿਕਾਸ ਅਤੇ ਸੜਕੀ ਜੁੜਤਾ ਵਿਚ ਸੁਧਾਰ ਦੇ ਕੰਮ ਨੂੰ ਹੱਥ ਵਿਚ ਲਿਆ ਗਿਆ ਹੈ । ਮੌਜੂਦਾ ਵਿੱਤੀ ਵਰ੍ਹੇ ਦੌਰਾਨ ਇਸ ਪ੍ਰੋਗਰਾਮ ਅਧੀਨ 10.08 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਹੈ ਅਤੇ ਇਸ ਉਦੇਸ਼ ਲਈ ਸਾਲ 2006-07 ਵਿਚ ਇਤਨੀ ਹੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

109. **ਵਾਘਾ ਵਿਖੇ ਜ਼ਮੀਨੀ ਬੰਦਰਗਾਹ ਦਾ ਵਿਕਾਸ**- ਰਾਜ ਸਰਕਾਰ ਵਾਘਾ ਸਰੱਹਦ ਅਤੇ ਅਟਾਰੀ ਰੇਲਵੇ ਸਟੇਸ਼ਨ ਉਤੇ ਸਹੂਲਤਾਂ ਵਿਚ ਸੁਧਾਰ ਲਿਆਉਣ ਦੀ ਭਾਰਤ ਸਰਕਾਰ ਦੀ ਯੋਜਨਾ ਪ੍ਰਤੀ ਵਧ ਚੜ੍ਹ ਕੇ ਸਹਾਇਤਾ ਕਰ ਰਹੀ ਹੈ । ਜਿਥੇ ਕਿ ਕੇਂਦਰ ਸਰਕਾਰ ਸੀਮਾ-ਕਰ (ਕਸਟਮ), ਕਲੀਅਰੰਸ, ਸੁਰੱਖਿਆ-ਜਾਂਚ (ਸਕਿਓਰਿਟੀ ਚੈਕ), ਆਵਾਸ (ਇਮੀਗ੍ਰੇਸ਼ਨ) ਅਤੇ ਰੇਲਵੇ ਦੀਆਂ ਸਹੂਲਤਾਂ ਨੂੰ ਬਿਹਤਰ ਬਣਾ ਰਹੀ ਹੈ, ਉਥੇ ਹੀ ਰਾਜ ਸਰਕਾਰ ਵਾਘਾ ਅਤੇ ਅਟਾਰੀ ਵਿਖੇ ਜ਼ਮੀਨੀ ਬੰਦਰਗਾਹ ਦੇ ਬਾਹਰ ਸਹੂਲਤਾਂ ਵਧਾਉਣ ਲਈ ਇਕ ਵਿਸਤ੍ਰਿਤ ਯੋਜਨਾ ਨੂੰ ਅਮਲ ਵਿਚ ਲਿਆ ਰਹੀ ਹੈ । ਇਨ੍ਹਾਂ ਸਹੂਲਤਾਂ ਵਿਚ ਸੈਲਾਨੀਆਂ ਦਾ ਸੁਆਗਤ, ਖਾਣ-ਪੀਣ ਅਤੇ ਆਰਾਮ ਸਥਾਨ, ਰੈਸਤਰਾਂ, ਮੋਟਰ-ਗੱਡੀਆਂ ਖੜ੍ਹੀਆਂ ਕਰਨ ਦਾ ਸਥਾਨ, ਗੁਦਾਮ, ਮਾਲਡੱਬਾ ਭਾੜਾ ਸਟੇਸ਼ਨ, ਟਰੱਕ-ਅੱਡਾ, ਬੱਸ-ਅੱਡਾ, ਟੈਕਸੀ ਸੇਵਾਵਾਂ ਆਦਿ ਅਤੇ ਅਟਾਰੀ ਤੋਂ ਕੌਮੀ ਸ਼ਾਹਰਾਹ-1 ਤਕ ਲਿੰਕ ਸੜਕ ਨੂੰ ਵਧੀਆ ਬਣਾਉਣਾ ਸ਼ਾਮਲ ਹੈ । ਇਨ੍ਹਾਂ ਸਹੂਲਤਾਂ ਲਈ ਅਗਲੇ ਸਾਲ 5 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ ।

**ਪੰਜਾਬ ਨਿਰਮਾਣ ਪ੍ਰੋਗਰਾਮ**

110. ਪਿਛਲੇ 4 ਸਾਲਾਂ ਦੌਰਾਨ ਸਾਡੀ ਸਰਕਾਰ ਦੁਆਰਾ ਨਿਰੰਤਰ ਤੌਰ ਤੇ ਅਮਲ ਵਿੱਚ ਲਿਆਂਦੇ ਗਏ ਮਾਲੀ ਸੁਧਾਰ ਉਪਰਾਲਿਆਂ ਦੀ ਸਫਲਤਾ ਦੁਆਰਾ ਹੋਏ ਮਾਲੀ ਵਾਧੇ ਨੇ ਸਾਨੂੰ ਵਿਕੇਂਦਰੀਕ੍ਰਿਤ ਵਿਕਾਸ/ਪਹਿਲ ਕਦਮੀਆਂ ਦੀ ਰੂਪਰੇਖਾ ਤਿਆਰ ਕਰਕੇ ਲੋਕਾਂ ਦੁਆਰਾ ਮਹਿਸੂਸ ਕੀਤੀਆਂ ਲੋੜਾਂ ਨੂੰ ਸੰਬੋਧਨ ਕਰਨ ਦੇ ਯੋਗ ਬਣਾਇਆ ਹੈ ।

111. ਸਰਕਾਰ ਨੇ 500 ਕਰੋੜ ਰੁਪਏ ਐਲੋਕੇਟ ਕਰਕੇ ਉਤਸ਼ਾਹਪੂਰਣ ਪੰਜਾਬ ਨਿਰਮਾਣ ਪ੍ਰੋਗਰਾਮ ਸ਼ੁਰੂ ਕੀਤਾ ਹੈ । ਇਸ ਰਕਮ ਵਿਚੋਂ 100 ਕਰੋੜ ਰੁਪਏ ਇਸ ਸਾਲ ਵੰਡੇ ਜਾ ਚੁੱਕੇ ਹਨ ਅਤੇ 400 ਕਰੋੜ ਰੁਪਏ ਦੀ ਅਗਲੇ ਸਾਲ ਸਾਲਾਨਾ ਯੋਜਨਾ ਵਿੱਚ ਤਜਵੀਜ਼ ਕੀਤੀ ਗਈ ਹੈ । ਇਸ ਪ੍ਰੋਗਰਾਮ ਦੇ ਖੇਤਰ ਵਿਚ ਹੇਠ ਲਿਖੇ ਨਿਰਮਾਣ-ਕਾਰਜ ਸ਼ਾਮਿਲ ਹਨ:-

- ਪੀਣ ਵਾਲੇ ਪਾਣੀ ਦੇ ਪ੍ਰਾਜੈਕਟਾਂ ਵਿੱਚ ਵਾਧਾ ਕਰਨਾ, ਉਨ੍ਹਾਂ ਨੂੰ ਮੁਕੰਮਲ ਕਰਨਾ ਜਾਂ ਚਲਾਉਣਾ ;

- ਸਫਾਈ ਪ੍ਰਾਜੈਕਟ, ਜਲ ਨਿਕਾਸ ਅਤੇ ਨਿਕਾਸ ਪ੍ਰਣਾਲੀਆਂ, ਖਾਦ-ਟੋਏ;

- ਸਰਕਾਰੀ ਸਕੂਲਾਂ, ਸਿਹਤ ਸੰਸਥਾਵਾਂ ਅਤੇ ਪਸ਼ੂ-ਚਿਕਿਤਸਾ ਸੰਸਥਾਵਾਂ ਵਿੱਚ ਪੀਣ ਵਾਲੇ ਪਾਣੀ ਦੀਆਂ ਸਹੂਲਤਾਂ, ਪਖ਼ਾਨੇ, ਕਮਰੇ ;

- ਗਲੀਆਂ ਦੀਆਂ ਲਾਈਟਾਂ ਦਾ ਪ੍ਰਬੰਧ ਅਤੇ ਸ਼ਹਿਰੀ ਜੁੜਤਾ, ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕਰਨਾ ;

- ਭਾਈਚਾਰਾ-ਕੇਂਦਰਾਂ (ਕਮਿਊਨਿਟੀ ਸੈਂਟਰਾਂ), ਪੰਚਾਇਤ ਘਰਾਂ ਧਰਮਸ਼ਾਲਾਵਾਂ ਆਦਿ ਦੀ ਮੁਰੰਮਤ ਅਤੇ ਮੁੜ ਤੋਂ ਉਸਾਰੀ ;

- ਬੇਘਰੇ ਵਿਅਕਤੀਆਂ ਲਈ ਘਰ ; ਅਤੇ

- ਉਪਰ ਦਰਸਾਈਆਂ ਸਹੂਲਤਾਂ ਨਾਲ ਸਬੰਧਤ ਕੋਈ ਵੀ ਹੋਰ ਬੁਨਿਆਦੀ-ਢਾਂਚਾ ।

112. 500 ਕਰੋੜ ਰੁਪਏ ਦੇ ਕੁੱਲ ਖ਼ਰਚ ਵਿਚੋਂ 100 ਕਰੋੜ ਰੁਪਏ ਦੀ ਰਕਮ ਰਾਜ ਪੱਧਰ ਪਹਿਲਕਦਮੀਆਂ ਲਈ ਖ਼ਰਚ ਕੀਤੀ ਜਾਵੇਗੀ । 400 ਕਰੋੜ ਰੁਪਏ ਦੀ ਬਕਾਇਆ ਰਕਮ ਦਿਹਾਤੀ ਖੇਤਰਾਂ (264.32 ਕਰੋੜ ਰੁਪਏ) ਅਤੇ ਸ਼ਹਿਰੀ ਖੇਤਰਾਂ (135.68 ਕਰੋੜ ਰੁਪਏ) ਦੇ ਹਵਾਲੇ ਕੀਤੀ ਜਾਵੇਗੀ ।

113. ਇਸ ਪ੍ਰੋਗਰਾਮ ਅਧੀਨ ਪ੍ਰਾਜੈਕਟਾਂ ਦੀ ਚੋਣ ਕਰਨ ਅਤੇ ਫ਼ੰਡਾਂ ਦੀ ਵਰਤੋਂ ਕਰਨ ਲਈ ਅਗਵਾਈ-ਲੀਹਾਂ ਜਾਰੀ ਕਰ ਦਿੱਤੀਆਂ ਗਈਆਂ ਹਨ । ਸਾਰੇ ਪ੍ਰਾਜੈਕਟਾਂ ਦੀ ਫ਼ੰਡਾਂ ਦੀ ਵੰਡ-ਵੰਡਾਈ ਦੇ ਛੇ ਮਹੀਨਿਆਂ ਦੇ ਅੰਦਰ-ਅੰਦਰ ਪੂਰੇ ਕੀਤੇ ਜਾਣ ਦੀ ਆਸ ਹੈ । ਅਸੀਂ ਯੋਜਨਾਬੰਦੀ ਵਿਭਾਗ ਦੁਆਰਾ ਤਿਮਾਹੀ ਤੌਰ ਤੇ ਇਸ ਪ੍ਰੋਗਰਾਮ ਦੀ ਪ੍ਰਗਤੀ ਨੂੰ ਰੀਵਿਊ ਕਰਵਾ ਕੇ ਇਸ ਨੂੰ ਯਕੀਨੀ ਬਣਾਵਾਂਗੇ ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

**ਵਿਕੇਂਦਰੀਕ੍ਰਿਤ ਯੋਜਨਾਬੰਦੀ**

114. ਰਾਜ ਸਰਕਾਰ ਨੇ ਲੋਕਾਂ ਦੀਆਂ ਸਥਾਨਕ ਲੋੜਾਂ ਨੂੰ ਪੂਰਾ ਕਰਨ ਲਈ ਵਿਕੇਂਦਰੀਕ੍ਰਿਤ ਯੋਜਨਾਬੰਦੀ ਨੂੰ ਪਰਮ ਅਗੇਤ ਦਿੱਤੀ ਹੈ । ਵਿਕਾਸ ਪ੍ਰਕਿਰਿਆ ਵਿਚ ਲੋਕਾਂ ਦੀ ਸ਼ਮੂਲੀਅਤ ਨੂੰ ਯਕੀਨੀ ਬਣਾਉਣ ਲਈ ਪੰਜਾਬ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਐਕਟ, 2005 ਬਣਾਇਆ ਗਿਆ ਹੈ ਅਤੇ ਇਸ ਐਕਟ ਅਧੀਨ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਗਠਿਤ ਕੀਤੀਆਂ ਗਈਆਂ ਹਨ । ਭਾਰਤ ਦੇ ਸੰਵਿਧਾਨ ਦੁਆਰਾ ਨਿਰੂਪਣ ਕੀਤੇ ਅਨੁਸਾਰ, ਇਹ ਕਮੇਟੀਆਂ ਹੇਠਲੇ ਪੱਧਰ ਉਤੇ ਜ਼ਿਲ੍ਹਾ ਯੋਜਨਾਵਾਂ ਤਿਆਰ ਕਰਨਗੀਆਂ ਅਤੇ ਉਨ੍ਹਾਂ ਨੂੰ ਅਮਲੀ ਰੂਪ ਦੇਣਗੀਆਂ ।

- ਸਾਲ 2005-06 ਦੌਰਾਨ 522.88 ਕਰੋੜ ਰੁਪਏ ਦੇ ਉਪਬੰਧ ਦੇ ਮੁਕਾਬਲੇ ਸਾਲਾਨਾ ਯੋਜਨਾ 2006-07 ਵਿਚ ਜ਼ਿਲ੍ਹਾ ਪੱਧਰ ਦੀਆਂ ਸਕੀਮਾਂ ਲਈ 915.16 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ;

- ਵਿਧਾਨ ਸਭਾ ਦੇ ਹਰੇਕ ਮੈਂਬਰਾਂ ਨੇ ਆਪਣੇ-ਆਪਣੇ ਵਿਧਾਨ ਸਭਾ ਹਲਕੇ ਵਿਚ ਮਾੜੀ ਹਾਲਤ ਵਾਲੇ ਬੁਨਿਆਦੀ-ਢਾਂਚੇ ਲਈ 25 ਲੱਖ ਰੁਪਏ ਦੀ ਰਕਮ ਮਖ਼ਸੂਸ ਕੀਤੀ ਹੈ ;

- ਮਹੱਤਵਪੂਰਨ ਸਕੀਮਾਂ ਜਿਵੇਂ ਕਿ ਇੰਦਰਾ ਆਵਾਸ ਯੋਜਨਾ, ਦਿਹਾਤੀ ਖੇਤਰਾਂ ਵਿਚ ਪਖ਼ਾਨਿਆਂ ਦੀ ਉਸਾਰੀ, ਪੰਜਾਬ ਨਿਰਮਾਣ ਪ੍ਰੋਗਰਾਮ, ਆਸ਼ੀਰਵਾਦ ਸਕੀਮ ਅਤੇ ਪੈਨਸ਼ਨ ਸਕੀਮਾਂ ਨੂੰ ਜ਼ਿਲ੍ਹਾ ਪੱਧਰ ਦੀ ਯੋਜਨਾਬੰਦੀ ਦੇ ਘੇਰੇ ਵਿਚ ਲਿਆਂਦਾ ਗਿਆ ਹੈ ।

115. ਮੈਨੂੰ ਪੂਰਾ ਯਕੀਨ ਹੈ ਕਿ ਸ਼ਮੂਲੀਅਤ ਵਾਲੀ ਇਸ ਪਹੁੰਚ ਸਦਕਾ ਰਾਜ ਦੇ ਲੋਕਾਂ ਦੀਆਂ ਅਭਿਲਾਸ਼ਾਵਾਂ ਨੂੰ ਪੂਰਾ ਕਰਨ ਵਿਚ ਮੱਦਦ ਮਿਲੇਗੀ ।

**ਸਰਕਾਰੀ ਕਰਮਚਾਰੀਆਂ ਦੀ ਭਲਾਈ**

116. ਰਾਜ ਸਰਕਾਰ ਆਪਣੇ ਕਰਮਚਾਰੀਆਂ ਅਤੇ ਸੇਵਾ-ਨਿਵਿਰਤ ਕਰਮਚਾਰੀਆਂ ਦੀ ਭਲਾਈ ਲਈ ਸੁਚੇਤ ਹੈ । ਕਰਮਚਾਰੀ ਸਾਡੀਆਂ ਮੁੱਲਵਾਨ ਸੰਪਤੀਆਂ ਹਨ ਅਤੇ ਉਹ ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਨੂੰ ਅਮਲੀ ਰੂਪ

ਦੇਣ ਲਈ ਸਮਰਪਣ ਅਤੇ ਲਗਨ ਨਾਲ ਕੰਮ ਕਰ ਰਹੇ ਹਨ । ਉਨ੍ਹਾਂ ਦਾ ਸ਼ੁਮਾਰ ਦੇਸ਼ ਵਿੱਚ ਸਭ ਤੋਂ ਵੱਧ ਤਨਖ਼ਾਹਾਂ ਲੈਣ ਵਾਲੇ ਕਰਮਚਾਰੀਆਂ ਵਿੱਚ ਹੁੰਦਾ ਹੈ । ਮਾਲ-ਆਮਦਨ ਖ਼ਰਚੇ ਦੀ 48ਫ਼ੀ ਸਦੀ ਤਕ ਰਕਮ ਕਰਮਚਾਰੀਆਂ ਅਤੇ ਪੈਨਸ਼ਨਰਾਂ ਲਈ ਪ੍ਰਤੀਬੱਧਤ ਹੈ । ਕਠਿਨ ਵਿੱਤੀ ਸੁਥਿਤੀ ਦੇ ਬਾਵਜੂਦ ਵੀ ਰਾਜ ਸਰਕਾਰ, ਕੇਂਦਰ ਸਰਕਾਰ ਦੇ ਪੈਟਰਨ ਉਤੇ ਮਹਿੰਗਾਈ ਭੱਤੇ (ਡੀ.ਏ.) ਦੀਆਂ ਕਿਸ਼ਤਾਂ ਮਨਜ਼ੂਰ ਕਰਦੀ ਆ ਰਹੀ ਹੈ । ਅਸੀਂ 1 ਅਪ੍ਰੈਲ, 2004 ਤੋ 50ਫ਼ੀ ਸਦੀ ਦੇ ਬਰਾਬਰ ਦਾ ਮਹਿੰਗਾਈ ਭੱਤਾ ਸਰਕਾਰੀ ਕਰਮਚਾਰੀਆਂ/ਪੈਨਸ਼ਨਰਾਂ ਦੀ ਮੁੱਢਲੀ ਤਨਖ਼ਾਹ/ਪੈਨਸ਼ਨ ਵਿੱਚ ਮਿਲਾ ਦਿੱਤਾ ਹੈ । ਵੱਧ ਰਹੇ ਮੈਡੀਕਲ ਖ਼ਰਚਿਆਂ ਨੂੰ ਧਿਆਨ ਵਿੱਚ ਰੱਖਦੇ ਹੋਏ ਸਰਕਾਰ ਨੇ ਪੁਰਾਣੀਆਂ ਬਿਮਾਰੀਆਂ ਦੇ ਵਧੇ ਹੋਏ ਮੈਡੀਕਲ ਖ਼ਰਚਿਆਂ ਦੀ ਪ੍ਰਤੀਪੂਰਤੀ ਦੀ ਪਹਿਲਾਂ ਹੀ ਇਜਾਜ਼ਤ ਦੇ ਦਿੱਤੀ ਹੈ ।

117. ਸਰਕਾਰੀ ਕਰਮਚਾਰੀਆਂ ਦੇ ਫ਼ਿਕਰਾਂ ਨੂੰ ਦੂਰ ਕਰਨ ਦੇ ਉਪਰਾਲੇ ਵਜੋਂ ਮੁੱਖ ਮੰਤਰੀ ਜੀ, ਪੰਜਾਬ ਨੇ ਰਾਜ ਦੇ ਕਰਮਚਾਰੀਆਂ ਦੇ ਤਨਖ਼ਾਹ-ਸਕੇਲਾਂ ਅਤੇ ਤਨਖ਼ਾਹਾਂ ਦਾ ਰੀਵਿਊ ਕਰਨ ਲਈ ਰਾਜ ਤਨਖ਼ਾਹ ਕਮਿਸ਼ਨ ਬਣਾਉਣ ਦਾ ਐਲਾਨ ਕੀਤਾ ਹੈ । ਅਸੀ ਛੇਤੀ ਹੀ ਪੰਜਵੇਂ ਪੰਜਾਬ ਤਨਖ਼ਾਹ ਕਮਿਸ਼ਨ ਦੇ ਗਠਨ ਅਤੇ ਇਸ ਸਬੰਧੀ ਵਿਚਾਰ ਗੋਚਰੀਆਂ ਮੱਦਾਂ ਦਾ ਐਲਾਨ ਕਰਾਂਗੇ । ਕਰਮਚਾਰੀਆਂ ਅਤੇ ਪੈਨਸ਼ਨਰਾਂ ਦੇ ਹਿੱਤ ਪੂਰੀ ਤਰ੍ਹਾਂ ਸਾਡੀ ਸਰਕਾਰ ਦੇ ਹੱਥਾਂ ਵਿੱਚ ਸੁਰੱਖਿਅਤ ਹਨ ।

**ਕਰਬੰਦੀ**

118. 1 ਅਪ੍ਰੈਲ, 2005 ਨੂੰ ਰਾਜ ਸਰਕਾਰ ਦੁਆਰਾ ਖ਼ਾਸ ਰਾਜਨੀਤਿਕ ਪਾਰਟੀਆਂ ਦੇ ਵਿਰੋਧ ਕਰਨ ਦੇ ਬਾਵਜੂਦ ਵੀ ਕਰਬੰਦੀ ਸੁਧਾਰ ਦੇ ਉਪਰਾਲੇ ਵਜੋਂ ਮੁੱਲ-ਵਰਧਕ ਕਰ (ਵੈਟ) ਲਾਗੂ ਕੀਤਾ ਸੀ । ਵੈਟ ਨੇ ਕਰ-ਢਾਂਚੇ ਨੂੰ ਬਹੁਤ ਹੀ ਸਰਲ ਅਤੇ ਤਰਕਸੰਗਤ ਬਣਾ ਦਿੱਤਾ ਹੈ । ਇਹ ਵਸਤੂਆਂ ਉਤੇ ਲਗਦੇ ਬਹੁ-ਭਾਂਤੀ ਕਰਬੰਦੀ (multiple tax) ਤੋਂ ਬਚਾਉਂਦਾ ਹੈ । ਵਪਾਰੀਆਂ ਅਤੇ ਉਦਯੋਗਪਤੀਆਂ ਨੇ ਇਹ ਮੰਨਿਆ ਹੈ ਕਿ ਸਰਲ ਪ੍ਰਕਿਰਿਆਵਾਂ, ਵਧੇਰੇ ਪਾਰਦਰਸ਼ਤਾ ਅਤੇ ਬਹੁ-ਭਾਂਤੀ ਕਰਬੰਦੀ ਤੋਂ ਬਚਾਅ ਹੋਣ ਕਾਰਨ ਇਹ (ਵੈਟ) ਉਨ੍ਹਾਂ ਲਈ ਵਰਦਾਨ ਸਾਬਤ ਹੋਇਆ ਹੈ । ਮਾਲ-ਆਮਦਨ ਵਿਚ ਚੋਖਾ ਵਾਧਾ ਹੋਇਆ ਹੈ । ਪਿਛਲੇ ਸਾਲ ਇਕੱਠਾ ਹੋਇਆ ਵਿਕਰੀ ਕਰ 3,816 ਕਰੋੜ ਰੁਪਏ ਸੀ ਜਦੋਂ ਕਿ ਇਸ ਸਾਲ ਅਸੀਂ ਵੈਟ ਤੋਂ 4,500 ਕਰੋੜ ਰੁਪਏ ਦੀ ਆਮਦਨ ਦੀ ਆਸ ਰੱਖਦੇ ਹਾਂ, ਜਿਹੜੀ ਕਿ 18 ਫ਼ੀ ਸਦੀ ਵੱਧ ਹੈ।

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

119. ਭਾਰਤ ਵਿਚ ਵੈਟ ਨੂੰ ਲਾਗੂ ਕਰਨਾ ਆਜ਼ਾਦੀ ਤੋਂ ਹੁਣ ਤਕ ਦਾ ਸਭ ਤੋਂ ਵੱਡਾ ਕਰ ਸੁਧਾਰ ਰਿਹਾ ਹੈ । ਇਸ ਸਾਲ ਦੇ ਦੌਰਾਨ ਸਰਕਾਰ ਨੇ ਪੈਦਾ ਹੋਈਆਂ ਸਮੱਸਿਆਵਾਂ ਦਾ ਸਾਹਮਣਾ ਕੀਤਾ ਹੈ ਅਤੇ ਉਨ੍ਹਾਂ ਨੂੰ ਕਰਦਾਤਾਵਾਂ ਦੀ ਸ਼ੰਤੁਸ਼ਟੀ ਤੱਕ ਹੱਲ ਕੀਤਾ ਹੈ । ਕਰਦਾਤਾਵਾਂ ਦੇ ਫਾਇਦੇ ਲਈ ਕਰ-ਦਰਾਂ ਨੂੰ ਤਰਕਸੰਗਤ ਬਣਾਇਆ ਗਿਆ ਹੈ । ਕਾਰਜ-ਵਿਧੀਆਂ ਸਰਲ ਬਣਾਈਆਂ ਗਈਆਂ ਹਨ ਅਤੇ ਸਪੱਸ਼ਟੀਕਰਨ ਜਾਰੀ ਕੀਤੇ ਗਏ ਹਨ । ਇਹ ਪ੍ਰਣਾਲੀ ਹੁਣ ਮਜ਼ਬੂਤ ਹੋ ਰਹੀ ਹੈ । ਅਸੀਂ ਕਰਦਾਤਾਵਾਂ ਦੁਆਰਾ ਸਮੇਂ ਸਮੇਂ ਤੇ ਸਾਡੇ ਧਿਆਨ ਵਿਚ ਲਿਆਂਦੀਆਂ ਗਈਆਂ ਸਮੱਸਿਆਵਾਂ ਨੂੰ ਹੱਲ ਕਰਨਾ ਜਾਰੀ ਰੱਖਾਂਗੇ । ਇਸ ਸਬੰਧ ਵਿਚ ਹੇਠ ਲਿਖੇ ਉਪਰਾਲੇ ਕੀਤੇ ਜਾ ਰਹੇ ਹਨ :-

- ਉਥੇ ਵੈਟ ਅਧੀਨ ਲੋੜੀਂਦੀ ਵੱਖਰੀ ਲੇਖਾ-ਪੜਤਾਲ ਨੂੰ ਖ਼ਤਮ ਕੀਤਾ ਜਾਵੇਗਾ ਜਿਥੇ ਕਿਸੇ ਡੀਲਰ ਦੀ ਆਮਦਨ-ਲੇਖਾ-ਪੜਤਾਲ ਅਤੇ ਵਟਕ ਨੂੰ ਪਹਿਲਾਂ ਹੀ ਯੋਗਤਾ-ਪ੍ਰਾਪਤ ਲੇਖਾ ਪੜਤਾਲਕਾਰਾਂ ਦੁਆਰਾ ਤਸਦੀਕ ਕੀਤਾ ਗਿਆ ਹੋਵੇ ;

- ਪਹਿਲਾਂ ਤੋਂ ਹੀ ਰੱਖੀਆਂ ਕਾਰਾਂ ਉਤੇ 'ਇਨਪੁਟ ਟੈਕਸ ਕਰੈਡਿਟ' ਦੇ ਹੱਦਕਾਰ ਹੋਣ ਤੋਂ ਬਿਨਾਂ 4 ਫ਼ੀ ਸਦੀ ਕਰ ਲਗਾਇਆ ਜਾਵੇਗਾ ;

- ਬਰਾਮਦਕਾਰਾਂ ਲਈ ਡਿਊਟੀ ਹੱਕਦਾਰੀ ਪਾਸ ਬੁੱਕ (ਡੀ.ਈ.ਪੀ.ਬੀ.) ਅਤੇ ਡਿਊਟੀ-ਮੁਕਤ ਪੂਰਤੀ ਸਰਟੀਫਿਕੇਟ (ਡੀ.ਐਫ.ਆਰ.ਸੀ.) ਨੂੰ ਅਨੁਸੂਚੀ 'ਏ' ਅਰਥਾਤ ਵੈਟ ਦੀ ਸਿਫ਼ਰ ਦਰ ਆਕਰਸ਼ਿਤ ਕਰਨ ਵਾਲੀਆਂ ਵਸਤਾਂ ਦੀ ਸੂਚੀ ਵਿਚ ਰੱਖਿਆ ਜਾਵੇਗਾ ;

- ਭੱਠਿਆਂ ਲਈ ਯਕ-ਮੁਸ਼ਤ ਮੁੱਖ-ਵਰਧਕ ਕਰ (ਵੈਟ) ਲਾਗੂ ਕੀਤਾ ਜਾਵੇਗਾ ;

- ਸੂਚਨਾ ਇਕੱਤਰਣ ਕੇਂਦਰ ਹਕੀਕਤ ਵਿਚ ਸੂਚਨਾ ਇਕੱਤਰਣ ਕੇਂਦਰਾਂ ਵਜੋਂ ਕਾਰਜ ਕਰਨਗੇ ਅਤੇ ਇਨ੍ਹਾਂ ਸੂਚਨਾ ਇਕੱਤਰਣ ਕੇਂਦਰਾਂ ਵਿਖੇ ਕੋਈ ਮੋਟਰ ਗੱਡੀ ਰੋਕੀ ਨਹੀਂ ਜਾਵੇਗੀ ।

120. ਰਾਜ ਦੇ ਵਿੱਤ ਮੰਤਰੀਆਂ ਦੀ ਇਖ਼ਤਿਆਰ-ਪ੍ਰਾਪਤ ਕਮੇਟੀ ਦਾ ਮੈਂਬਰ ਹੋਣ ਵਜੋਂ ਮੈਂ ਵੈਟ (ਵੀ.ਏ.ਟੀ.) ਨੂੰ ਲਾਗੂ ਕਰਨ ਨੂੰ ਦੇਖਦੇ ਹੋਏ ਕੇਂਦਰੀ ਵਿਕਰੀ ਕਰ ਨੂੰ ਖ਼ਤਮ ਕਰਨ ਦੀ ਲੋੜ ਉਤੇ ਜ਼ੋਰ ਦਿੱਤਾ ਹੈ । ਅਸੀਂ ਆਸਵੰਦ ਹਾਂ ਕਿ ਭਾਰਤ ਸਰਕਾਰ 3 ਸਾਲਾਂ ਦੇ ਸਮੇਂ ਵਿਚ ਕੇਂਦਰੀ ਵਿਕਰੀ ਕਰ ਨੂੰ ਖ਼ਤਮ ਕਰਨ ਦੀ ਨੀਤੀ ਨੂੰ ਸ਼ੀਘਰ ਲਾਗੂ ਕਰੇਗੀ । ਰਾਜ ਸਰਕਾਰ ਆਬਕਾਰੀ ਪ੍ਰਬੰਧ ਵਿਚ ਵਿਆਪਕ ਤੌਰ ਤੇ ਸੁਧਾਰ ਕਰਨ ਦੇ ਕੰਮ ਨੂੰ ਵੀ ਹੱਥ ਵਿਚ ਲੈਣ ਦਾ ਇਰਾਦਾ ਰੱਖਦੀ ਹੈ ।

## ਸਾਲਾਨਾ ਵਿੱਤੀ ਸਾਰਣੀ

121. ਬਜਟ ਅਨੁਮਾਨ 2006-2007 ਮੁਤਾਬਿਕ ਸਾਲਾਨਾ ਵਿੱਤੀ ਸਾਰਣੀ ਦਾ ਸਾਰ ਨਿਮਨ ਅਨੁਸਾਰ ਹੈ :-

| | ਸੰਚਿਤ ਫ਼ੰਡ | (ਕਰੋੜ ਰੁਪਏ ਵਿਚ) |
|---|---|---|
| 1 | ਮਾਲ-ਆਮਦਨ ਲੇਖਾ | .. 20040.13 |
| | ਪ੍ਰਾਪਤੀਆਂ | .. 21429.76 |
| | ਖ਼ਰਚ | .. (-)1389.63 |
| | ਨਿਰੋਲ | .. 2376.45 |
| 2. | ਪੂੰਜੀਗਤ ਖ਼ਰਚਾ | .. 2376.45 |
| 3. | ਜਨਤਕ ਉਧਾਰ | |
| | ਲਿਆ ਗਿਆ ਉਧਾਰ | .. 5511.55 |
| | ਅਦਾਇਗੀਆਂ | .. 1847.99 |
| | ਨਿਰੋਲ | .. 3663.56 |
| 4. | ਕਰਜ਼ੇ ਤੇ ਪੇਸ਼ਗੀਆਂ | |
| | ਪੇਸ਼ਗੀਆਂ | .. 52.12 |
| | ਵਸੂਲੀਆਂ | .. 241.90 |
| | ਨਿਰੋਲ | .. 189.78 |
| 5. | ਕੁੱਲ ਸੰਚਿਤ ਫ਼ੰਡ (ਨਿਰੋਲ) (ਉਪਰੋਕਤ ਨੰ: 1 ਤੋਂ 4) | .. (+) 87.26 |
| 6. | ਜਨਤਕ ਲੇਖਾ (ਨਿਰੋਲ) ਜੀ.ਪੀ.ਐਫ., ਜੀ.ਆਈ.ਐਸ., ਆਫ਼ਤ ਰਾਹਤ ਫ਼ੰਡ, ਸਿਵਲ ਜਮ੍ਹਾਂ-ਰਕਮਾਂ ਆਦਿ | .. (+) 309.68 |
| 7. | ਕੁਲ ਲੈਣ ਦੇਣ (5+6) | .. (+) 396.94 |
| 8. | ਆਰੰਭਕ ਬਕਾਇਆ | .. (+) 1688.61 |
| 9. | ਅੰਤਮ ਬਕਾਇਆ | .. (+) 2085.55 |

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

122. ਮਾਲ-ਆਮਦਨ ਲੇਖੇ ਦਾ ਘਾਟਾ ਸਾਲ 2004-05 ਦੇ 3,391 ਕਰੋੜ ਰੁਪਏ ਅਤੇ ਸਾਲ 2005-06 ਵਿਚ 1,710 ਕਰੋੜ ਰੁਪਏ (ਸੋਧੇ ਅਨੁਮਾਨ) ਦੇ ਮੁਕਾਬਲੇ ਸਾਲ 2006-07 ਵਿਚ 1,390 ਕਰੋੜ ਰੁਪਏ ਹੋਣ ਦਾ ਅਨੁਮਾਨ ਹੈ । ਅਸੀਂ ਮਾਲੀ ਸੁਧਾਰ ਦਾ ਰਾਹ ਅਪਣਾਉਣ ਲਈ ਪ੍ਰਤੀਬੱਧ ਹਾਂ, ਜਿਹੜਾ ਕਿ ਅਗਲੇ ਕੁਝ ਸਾਲਾਂ ਵਿਚ ਸਾਨੂੰ ਮਾਲ-ਆਮਦਨ ਸੰਤੁਲਨ ਦਾ ਟੀਚਾ ਪ੍ਰਾਪਤ ਕਰਨ ਦੇ ਸਮੱਰਥ ਬਣਾ ਦੇਵੇਗਾ ।

## ਨਿਚੋੜ

123. ਸ਼੍ਰੀਮਾਨ ਸਪੀਕਰ ਜੀ, ਅੰਤ ਵਿੱਚ ਮੈਂ ਪੰਜਾਬ ਦੇ ਸਾਰੇ ਲੋਕਾਂ ਲਈ ਆਰਥਿਕ ਖ਼ੁਸ਼ਹਾਲੀ ਲਿਆਉਣ ਵਾਸਤੇ ਅਤੇ ਰਾਜ ਨੂੰ ਉੱਚ ਵਿਕਾਸ ਦੇ ਰਸਤੇ ਉਤੇ ਪਾਉਣ ਲਈ ਸਾਡੀ ਸਰਕਾਰ ਦੇ ਦ੍ਰਿੜ੍ਹ ਸੰਕਲਪ ਨੂੰ ਦੁਹਰਾਉਣਾ ਚਾਹਾਂਗਾ । ਆਉਣ ਵਾਲੇ ਸਾਲਾਂ ਵਿਚ, ਬਿਹਤਰ ਮਾਲੀ ਹਾਲਤ ਅਤੇ ਵਧੇਰੇ ਜੋਸ਼ ਨਾਲ, ਅਸੀਂ ਭਾਰਤ ਦੀ ਬਦਲਦੀ ਆਰਥਿਕਤਾ ਦੇ ਦੌਰ ਵਿਚ ਪੰਜਾਬ ਨੂੰ ਅੱਗੇ ਵਧਣ ਵਾਲਾ ਇਕ ਮੋਹਰੀ ਰਾਜ ਬਣਾ ਦੇਵਾਂਗੇ । ਮੈਂ ਇਸ ਮਹਾਨ ਸਦਨ ਦਾ ਸਾਡੀ ਸਰਕਾਰ ਨੂੰ ਪੂਰਾ ਸਮਰਥਨ ਅਤੇ ਸਹਿਯੋਗ ਦੇਣ ਲਈ ਧੰਨਵਾਦ ਕਰਦਾ ਹਾਂ ਅਤੇ ਅਸੀਂ ਭਵਿੱਖ ਵਿਚ ਵੀ ਅਜਿਹੇ ਸਮਰਥਨ ਅਤੇ ਸਹਿਯੋਗ ਦੀ ਆਸ ਕਰਦੇ ਹਾਂ । ਇਨ੍ਹਾਂ ਸ਼ਬਦਾਂ ਨਾਲ, ਮੈਂ ਸਾਲ 2006-07 ਦੇ ਬਜਟ ਨੂੰ ਪਰਵਾਨਗੀ ਲਈ ਇਸ ਮਹਾਨ ਸਦਨ ਸਾਹਮਣੇ ਪੇਸ਼ ਕਰਦਾ ਹਾਂ ।

### ਜੈ ਹਿੰਦ

**Mr. Speaker :** The House stands adjourned till 2.00 P.M. on Thursday, the 9th March, 2006.

| | |
|---|---|
| *12.00 Noon | (The Sabha then* adjourned till 2.00 P.M on Thursday, the 9th March, 2006). |

---------

APPENDIX

TO

PUNJAB VIDHAN SABHA

DEBATES

*Tuesday, the 7th March, 2006*

Vol. XI-No.9

STARRED QUESTION AND ANSWER

**Removal of Roadside Encroachements**

***1662. Sh. Tarlochan Singh :** Will the Public Works (B & R) Minister be pleased to state the steps being taken by the Government to get the road-side encroachments vacated in the State ?

**ਸਰਦਾਰ ਪ੍ਰਤਾਪ ਸਿੰਘ ਬਾਜਵਾ : ਦੋ ਤਰ੍ਹਾਂ ਦੇ ਕਬਜੇ ਹੁੰਦੇ ਹਨ :-**

- ਕੱਚੇ ਤੌਰ ਤੇ ਕੀਤੇ ਗਏ ਨਜਾਇਜ਼ ਕਬਜ਼ਿਆਂ ਨੂੰ ਜ਼ਿਲ੍ਹਾ ਪ੍ਰਸ਼ਾਸਨ ਅਤੇ ਸਬੰਧਤ ਪੁਲਿਸ ਦੀ ਮਦਦ ਨਾਲ ਹਟਾਇਆ ਜਾਂਦਾ ਹੈ ।

- ਪੱਕੇ ਤੌਰ ਤੇ ਕੀਤੇ ਗਏ ਨਜਾਇਜ਼ ਕਬਜ਼ਿਆਂ ਨੂੰ ਦੂਰ ਕਰਵਾਉਣ ਲਈ, ਪਬਲਿਕ ਪ੍ਰੀਮਿਸਜ਼ ਐਕਟ ਤਹਿਤ ਐਸ.ਡੀ.ਐਮ. ਕੋਰਟ ਵਿਚ ਮੁਕਦੱਮਾਂ ਦਾਇਰ ਕੀਤਾ ਜਾਂਦਾ ਹੈ । ਕੋਰਟ ਦੇ ਫੈਸਲੇ ਤੋਂ ਬਾਅਦ ਪੁਲਿਸ ਦੀ ਮਦਦ ਨਾਲ ਨਜਾਇਜ਼ ਕਬਜ਼ਾ ਦੂਰ ਕਰ ਦਿੱਤਾ ਜਾਂਦਾ ਹੈ ।

---------

3512-1-6-2006-305 ਕਾਪੀਆਂ--ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

9



# PUNJAB VIDHAN SABHA

## DEBATES

*Thursday, the 9th March, 2006*

**Vol. XI- No. 10**



CONTENTS



**Punjab Vidhan Sabha Secretariat, Chandigarh.**

**Price : Rs. ...............**

## PUNJAB VIDHAN SABHA

*Thursday, the 9th March, 2006*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh at 2.00 P.M. Mr. Speaker (Doctor Kewal Krishan) in the Chair.*

## STARRED QUESTIONS AND ANSWERS

## SUPPLEMENTARIES TO POSTPONED STARRED QUESTION No. 1562

**ਸ਼੍ਰੀ ਸਪੀਕਰ:** ਪੋਸਟਪੋਨਡ ਕੁਐਸਚਨ।

**ਸਰਦਾਰ ਤੋਤਾ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਮੇਰਾ ਸਵਾਲ ਸੀ ਕਿ ਕੈਟੇਗਰੀਵਾਈਜ਼ ਕੁੱਲ ਆਸਾਮੀਆਂ ਕਿੰਨੀਆਂ ਸਨ ਅਤੇ ਕਿੰਨੀਆਂ ਖਤਮ ਕੀਤੀਆਂ ਗਈਆਂ ਅਤੇ ਕਿੰਨੀਆਂ ਖਾਲੀ ਹਨ? ਇਨ੍ਹਾਂ ਨੇ ਦੱਸਿਆ ਕਿ ਕੁੱਲ 41 ਕੈਟੇਗਰੀਜ਼ ਸਨ ਅਤੇ ਲੜੀ ਨੰਬਰ: 1 ਤੇ ਲਿਖਿਆ ਕਿ 15558 ਕੁੱਲ ਪੋਸਟਾਂ ਸਨ ਅਤੇ ਸਾਰੀਆਂ 15558 ਪੋਸਟਾਂ ਹੀ ਖਤਮ ਕਰ ਦਿਤੀਆਂ ਗਈਆਂ ਹਨ ਅਤੇ ਖਾਲੀ ਕੋਈ ਨਹੀਂ, ਕੀ ਸਪੀਕਰ ਸਾਹਿਬ, ਇਹ ਸੱਚ ਹੋ ਸਕਦਾ ਹੈ?

**ਮੰਤਰੀ:** ਸਪੀਕਰ ਸਾਹਿਬ ਇਹ ਬਿਲਕੁਲ ਸੱਚ ਹੈ ਕਿ ਪਹਿਲਾਂ ਜਿਹੜੀਆਂ ਪੋਸਟਾਂ ਸਨ ਉਹ ਸਾਰੀਆਂ ਅਬਾਲਿਸ਼ ਕਰ ਦਿਤੀਆਂ ਗਈਆਂ ਹਨ। ਨਵੇਂ ਸਿਰ ਤੋਂ 10004 ਪੋਸਟਾਂ ਕਰੀਏਟ ਕੀਤੀਆਂ ਗਈਆਂ ਹਨ।

**ਸਰਦਾਰ ਤੋਤਾ ਸਿੰਘ:** ਮਾਨਯੋਗ ਸਪੀਕਰ ਸਾਹਿਬ, ਇਸਦੇ ਲਈ ਤਾਂ ਇਕ ਹਾਊਸ ਦੀ ਕਮੇਟੀ ਬਣਾਉਣੀ ਚਾਹੀਦੀ ਹੈ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ 13000 ਦੇ ਕਰੀਬ ਪ੍ਰਾਇਮਰੀ ਸਕੂਲ ਹਨ ਅਤੇ ਉਨ੍ਹਾਂ ਵਿਚ 15558 ਪੋਸਟਾਂ ਸਨ ਅਤੇ ਸਾਰੀਆਂ ਖਤਮ ਕਰ ਦਿਤੀਆਂ ਗਈਆਂ ਹਨ, ਖਾਲੀ ਕੋਈ ਨਹੀਂ। ਨਵੀਆਂ ਪੋਸਟਾਂ ਲੈਣ ਦਾ ਕੀ ਮਤਲਬ ਹੈ ?

**ਮਾਨਯੋਗ ਸਪੀਕਰ:** ਤੁਸੀਂ ਹੋਰ ਸਵਾਲ ਪੁੱਛੋ। ਉਨ੍ਹਾਂ ਨੇ ਕਹਿ ਦਿਤਾ ਹੈ ਕਿ ਇਹ ਸੱਚ ਹੈ, ਹੋਰ ਕੋਈ ਸਵਾਲ ਕਰਨਾ ਚਾਹੁੰਦੇ ਹੋ ਤਾਂ ਕਰੋ।

**ਸਰਦਾਰ ਤੋਤਾ ਸਿੰਘ:** ਸਪੀਕਰ ਸਾਹਿਬ 13000 ਦੇ ਕਰੀਬ ਪੰਜਾਬ ਵਿੱਚ ਸਕੂਲ ਹਨ ਅਤੇ 15558 ਪੋਸਟਾਂ ਇਹ ਕਹਿੰਦੇ ਖਤਮ ਕਰ ਦਿਤੀਆਂ ਹਨ, ਖਾਲੀ ਕੋਈ ਨਹੀਂ, ਕੀ ਇਹ ਠੀਕ ਹੈ?

**ਮਾਨਯੋਗ ਸਪੀਕਰ:** ਮੈਨੂੰ ਸਮਝ ਨਹੀਂ ਆਇਆ ਕਿ ਤੁਹਾਡਾ ਸਵਾਲ ਕੀ ਸੀ?

**ਸਰਦਾਰ ਤੋਤਾ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਕੈਟੇਗਰੀਵਾਈਜ਼ ਕੁੱਲ ਆਸਾਮੀਆਂ ਕਿੰਨੀਆਂ ਹਨ ਅਤੇ ਕਿੰਨੀਆਂ ਖਤਮ ਕੀਤੀਆਂ ਗਈਆਂ ਅਤੇ ਕਿੰਨੀਆਂ ਖਾਲੀ ਹਨ? ਇਨ੍ਹਾਂ ਨੇ ਦੱਸਿਆ ਕਿ ਕੁੱਲ 41 ਕੈਟੇਗਰੀਜ਼ ਸਨ ਅਤੇ ਲੜੀ ਨੰਬਰ: 1 ਤੇ ਲਿਖਿਆ ਕਿ 15558 ਕੁਲ ਪੋਸਟਾਂ ਸਨ ਅਤੇ ਸਾਰੀਆਂ 15558 ਪੋਸਟਾਂ ਹੀ ਖਤਮ ਕਰ ਦਿਤੀਆਂ ਗਈਆਂ ਹਨ ਅਤੇ ਖਾਲੀ ਕੋਈ ਨਹੀਂ, ਕੀ ਸਪੀਕਰ ਸਾਹਿਬ, ਇਹ ਸੱਚ ਹੈ?

**ਮਾਨਯੋਗ ਸਪੀਕਰ:** ਤੁਸੀਂ ਹੁਣ ਅੱਗੇ ਸਵਾਲ ਕਰੋ, ਉਨ੍ਹਾਂ ਨੇ ਤਾਂ ਕਹਿ ਦਿਤਾ ਕਿ ਇਹ ਸੱਚ ਹੈ। ਹੁਣ ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਤੋਤਾ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਖਤਮ ਕਿਉਂ ਕੀਤੀਆਂ ਗਈਆਂ ਹਨ?

**ਮੰਤਰੀ:** ਸਪੀਕਰ ਸਾਹਿਬ, ਜਦੋਂ ਇਹ ਸਰਕਾਰ ਬਣੀ ਸੀ, ਫੰਡਜ਼ ਦੀ ਕਮੀ ਕਰਕੇ ਇਹ ਸਾਰੀਆਂ ਪੋਸਟਾਂ ਖਤਮ ਕਰ ਦਿਤੀਆਂ ਗਈਆਂ ਸਨ 13-5-2002 ਤੋਂ ਅਤੇ ਨਵੇਂ ਸਿਰੇ ਤੋਂ ਨਵੀਆਂ ਪੋਸਟਾਂ ਕਰੀਏਟ ਕੀਤੀਆਂ ਗਈਆਂ 10004, ਜਿਹੜੀਆਂ ਕਿ ਪੰਚਾਇਤੀ ਰਾਜ ਅਤੇ ਲੋਕਲ ਬਾਡੀਜ਼ ਜ਼ਰੀਏ ਭਰੀਆਂ ਜਾਣਗੀਆਂ।

**ਸਰਦਾਰ ਤੋਤਾ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਵਾਲ ਕਰਨਾ ਚਾਹੁੰਦਾ ਹਾਂ ਕਿ ਲੜੀ ਨੰਬਰ: 4 ਤੇ ਇਨ੍ਹਾਂ ਨੇ ਕਿਹਾ ਕਿ ਅਸੀਂ ਜਿਹੜੇ ਸਕੂਲ ਹਨ ਜਿਨ੍ਹਾਂ ਵਿੱਚ ਪ੍ਰਿੰਸੀਪਲ ਅਤੇ ਡੀ.ਈ.ਓ. ਲਗਦੇ ਹਨ, ਉਨ੍ਹਾਂ ਦੀਆਂ ਕੁੱਲ 1237 ਪੋਸਟਾਂ ਸਨ ਅਤੇ ਉਨ੍ਹਾਂ ਵਿਚੋਂ 1225 ਖਾਲੀ ਪਈਆਂ ਹਨ, ਇਹ ਕਦੋਂ ਤੱਕ ਭਰੀਆਂ ਜਾਣਗੀਆਂ?

**ਮੰਤਰੀ:** ਸਪੀਕਰ ਸਾਹਿਬ,ਇਹ ਬੜੀ ਜਲਦੀ ਭਰੀਆਂ ਜਾ ਰਹੀਆਂ ਹਨ ਔਰ ਇਕ ਮਹੀਨੇ ਦੇ ਅੰਦਰ ਅੰਦਰ ਭਰੀਆਂ ਜਾ ਰਹੀਆਂ ਹਨ।

**ਸਰਦਾਰ ਤੋਤਾ ਸਿੰਘ:** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਟੋਟਲ ਪੋਸਟਾਂ 36896 ਦੱਸੀਆਂ ਹਨ ਅਤੇ ਇਨ੍ਹਾਂ ਵਿਚੋਂ 26905 ਖਤਮ ਕੀਤੀਆਂ ਗਈਆਂ ਹਨ ਅਤੇ 9991 ਖਾਲੀ ਹਨ। ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਕਦੋਂ ਤੱਕ 41 ਕੈਟੇਗਰੀਜ਼ ਦੀਆਂ ਜਿਹੜੀਆਂ 9991 ਪੋਸਟਾਂ ਖਾਲੀ ਪਈਆਂ ਹਨ ਭਰੀਆਂ ਜਾਣਗੀਆਂ?

**ਮਾਨਯੋਗ ਸਪੀਕਰ:** ਹਾਂ ਜੀ ਮੰਤਰੀ ਜੀ, ਖਾਲੀ ਪੋਸਟਾਂ ਕਦੋਂ ਤੱਕ ਭਰੀਆਂ ਜਾਣਗੀਆਂ?

**ਮੰਤਰੀ:** ਸਪੀਕਰ ਸਾਹਿਬ, ਪਹਿਲੀ ਕੈਟੈਗਰੀਜ਼ ਦੀਆਂ ਪੋਸਟਾਂ ਜੋ ਖਾਲੀ ਹਨ ਇਹ ਨਵੀਂ ਭਰਤੀ ਦੀਆਂ ਹਨ। ਬਾਕੀ ਸਾਰੀਆਂ ਕੈਟੇਗਰੀਜ਼ ਉਹ ਹਨ, ਜਿਹੜੀਆਂ

ਪ੍ਰੋਮੋਸ਼ਨਜ਼ ਰਾਹੀਂ ਭਰੀਆਂ ਜਾਣੀਆਂ ਹਨ। ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪ੍ਰੋਮੋਸ਼ਨਜ਼ ਜਲਦੀ ਕੀਤੀਆਂ ਜਾਣਗੀਆਂ ਜਿਸ ਦਾ ਪ੍ਰੋਸੈਸ ਸ਼ੁਰੂ ਹੋ ਚੁੱਕਿਆ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਨਵੀਆਂ ਜਿਹੜੀਆਂ 10004 ਪੋਸਟਾਂ ਕਰੀਏਟ ਕਰਕੇ ਪ੍ਰਾਇਮਰੀ ਸਿਸਟਮ ਦੇ ਥੱਲੇ ਭਰੀਆਂ ਜਾ ਰਹੀਆਂ ਹਨ, ਉਸ ਪ੍ਰਾਇਮਰੀ ਸਿਸਟਮ ਥੱਲੇ ਅਜਿਹਾ ਕੀਤਾ ਹੈ ਕਿ ਉਮਰ ਦੀ ਹੱਦ 42 ਸਾਲ ਤੋਂ ਘਟਾ ਕੇ 32 ਸਾਲ ਕਰ ਦਿੱਤੀ ਗਈ ਸੀ । ਇਸ ਨਾਲ ਬਹੁਤ ਜ਼ਿਆਦਾ ਨੁਕਸਾਨ ਹੋ ਗਿਆ ਹੈ । ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ 32 ਸਾਲ ਤੋਂ ਵਧਾ ਕੇ 42 ਸਾਲ ਕਰਨ ਦਾ ਵਿਚਾਰ ਰੱਖਦੀ ਹੈ ਤੇ ਦੂਜਾ ਕੀ ਸਰਕਾਰ ਇਹ ਗੌਰਮਿੰਟ ਸਿਸਟਮ ਥਰੂ ਭਰਤੀ ਕਰਨ ਦਾ ਵਿਚਾਰ ਰੱਖਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਨਹੀਂ, ਕਾਂਸਟੀਚਿਊਸ਼ਨ ਦੀ ਅਮੈਂਡਮੈਂਟ ਹੈ ਕਿ ਪ੍ਰਾਇਮਰੀ ਐਜੂਕੇਸ਼ਨ ਡਿਪਾਰਟਮੈਂਟ ਦਾ ਕੰਮ ਪੰਚਾਇਤੀ ਰਾਜ ਨੂੰ ਸੌਂਪਿਆ ਜਾਵੇ। ਇਸ ਕਰਕੇ ਅਸੀਂ ਅਜਿਹਾ ਕੀਤਾ ਹੈ । ਗੌਰਮਿੰਟ ਰੈਗੂਲਰ ਨਹੀਂ ਭਰ ਸਕਦੀ । ਦੂਸਰੀ ਗੱਲ ਜਿਹੜੀ ਉਮਰ ਦੀ ਕੀਤੀ ਹੈ, ਇਹ ਫੈਸਲਾ ਬੜਾ ਸੋਚ ਵਿਚਾਰ ਕੇ ਲਿਆ ਗਿਆ ਹੈ। 42-45 ਸਾਲ ਦੀ ਉਮਰ ਤੇ ਹੋਰ ਬੁੱਢੇ ਵਿਅਕਤੀਆਂ ਨਾਲੋਂ ਨੌਜਵਾਨ ਵਿਅਕਤੀਆਂ ਨੂੰ ਮੌਕਾ ਦੇਣਾ ਬਿਹਤਰ ਸਮਝਿਆ ਗਿਆ ਹੈ ।

**ਕੁੱਝ ਅਵਾਜ਼ਾਂ** : ਕੀ ਬੁੱਢੇ ਮੰਤਰੀ ਬਣ ਸਕਦੇ ਹਨ ?

**ਮੰਤਰੀ** : ਮੰਤਰੀ ਵੀ ਬਣ ਸਕਦੇ ਹਨ । ਚੀਫ਼ ਮਨਿਸਟਰ ਵੀ ਬਣ ਸਕਦੇ ਹਨ । (ਹਾਸਾ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪੋਸਟਾਂ ਰੈਗੂਲਰ ਲਈਆਂ ਜਾਣਗੀਆਂ ਜਾਂ ਕਾਂਟਰੈਕਟ ਬੇਸਿਜ਼ ਤੇ ਲਈਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਇਹ ਰੈਗੂਲਰ ਹੋਣਗੀਆਂ । ਇਨ੍ਹਾਂ ਨੂੰ ਰੈਗੂਲਰ ਕਰਮਚਾਰੀਆਂ ਦੇ ਬਰਾਬਰ ਤਨਖਾਹ ਮਿਲੇਗੀ । ਫ਼ਰਕ ਸਿਰਫ ਇਤਨਾ ਹੈ ਕਿ ਇਹ ਪੋਸਟਾਂ ਪੰਚਾਇਤੀ ਰਾਜ ਰਾਹੀਂ ਭਰੀਆਂ ਜਾਣਗੀਆਂ ਔਰ ਸਟੇਟ ਗੌਰਮਿੰਟ ਨਹੀਂ ਭਰੇਗੀ ।

**ਮਾਨਯੋਗ ਸਪੀਕਰ** : ਹੁਣ ਰੈਗੂਲਰ ਲਿਸਟ ਲਈ ਜਾਵੇਗੀ ।

---

## ਪਾਕਿਸਤਾਨ ਦਾ ਦੌਰਾ ਕਰਨ ਵਾਲੇ ਅਫਸਰਾਂ ਦੀ ਗਿਣਤੀ

*1616. ਸਰਦਾਰ ਮਨਪ੍ਰੀਤ ਸਿੰਘ ਬਾਦਲ: ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਦੇ ਉਨ੍ਹਾਂ ਅਫਸਰਾਂ ਦੇ ਨਾਂ ਕੀ ਕੀ ਹਨ ਜਿਹੜੇ ਸਾਲ 2005 ਦੇ ਦੌਰਾਨ ਸਰਕਾਰੀ ਦੌਰੇ ਤੇ ਪਾਕਿਸਤਾਨ ਗਏ ਅਤੇ ਇਨ੍ਹਾਂ ਦੌਰਿਆਂ ਦਾ ਮੰਤਵ ਕੀ ਸੀ?

ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ): ਲੋੜੀਂਦੀ ਸੂਚਨਾ ਨੱਥੀ ਸਟੇਟਮੈਂਟ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸਟੇਟਮੈਂਟ

| ਲੜੀ ਨੰ: | ਨਾਂ ਅਤੇ ਅਹੁੱਦਾ | ਮੰਤਵ |
|---|---|---|
| 1) | ਸ਼੍ਰੀ ਕੇ.ਜੇ.ਐਸ. ਪੰਨੂ, ਆਈ.ਪੀ.ਐਸ., ਡੀ.ਆਈ.ਜੀ/ਮੁੱਖ ਮੰਤਰੀ ਸੁਰੱਖਿਆ। (11.3.05 ਤੋਂ 17.3.05) | ਮੁੱਖ ਮੰਤਰੀ ਦੇ ਪਾਕਿਸਤਾਨ ਦੌਰੇ ਦੌਰਾਨ ਉਨ੍ਹਾਂ ਦੀ ਸੁਰੱਖਿਆ ਲਈ। |
| 2) | ਸ਼੍ਰੀ ਜੀ.ਪੀ.ਐਸ. ਭੁੱਲਰ, ਆਈ.ਪੀ.ਐਸ., ਐਸ.ਪੀ./ ਮੁੱਖ ਮੰਤਰੀ ਸੁਰੱਖਿਆ (14.3.05 ਤੋਂ 17.3.05) | ਉਹੀ |
| 3) | ਸ਼੍ਰੀ ਖੁਬੀ ਰਾਮ, ਕਮਾਂਡੈਂਟ, 4 ਕਮਾਂਡੋ ਬਟਾਲੀਅਨ, ਮੋਹਾਲੀ (11.3.2005 ਤੋਂ 17.3.2005) | ਉਹੀ |
| 4) | ਸ਼੍ਰੀ ਨਰਿੰਦਰ ਭਾਰਗਵ, ਐਸ.ਪੀ./ ਮੁੱਖ ਮੰਤਰੀ ਸੁਰੱਖਿਆ (29.11.05 ਤੋਂ 30.11.05) | ਉਹੀ |
| 5) | ਸ਼੍ਰੀ ਆਰ.ਸੀ.ਨਈਆਰ, ਆਈ.ਏ.ਐਸ., ਸਕੱਤਰ, ਪੰਜਾਬ ਸਰਕਾਰ, ਸੰਸਦੀ ਕਾਜ ਮਾਮਲੇ (ਮਈ,2005) | ਮਾਨਯੋਗ ਸਪੀਕਰ, ਪੰਜਾਬ ਵਿਧਾਨ ਸਭਾ ਦੀ ਅਗਵਾਈ ਵਿਚ ਗਏ ਮੈਂਬਰ ਸਾਹਿਬਾਨ ਦੇ ਗਰੁੱਪ ਨਾਲ |
| 6) | ਸ਼੍ਰੀ ਡੀ.ਐਸ.ਜਸਪਾਲ, ਆਈ.ਏ.ਐਸ., ਉਦੋਂ ਪ੍ਰਮੁੱਖ ਸਕੱਤਰ, ਟਰਾਂਸਪੋਰਟ (9.5.05 ਤੋਂ 12.5.05) | ਇਸਲਾਮਾਬਾਦ ਵਿਖੇ ਟੈਕਨੀਕਲ ਲੈਵਲ ਦੀ ਗਲਬਾਤ ਸਬੰਧੀ। |

| ਲੜੀ ਨੰ: | ਨਾਂ ਅਤੇ ਅਹੁੱਦਾ | ਮੰਤਵ |
|---|---|---|
| 7) | ਸ਼੍ਰੀ ਇਕਬਾਲ ਸਿੰਘ ਸਿੱਧੂ, ਆਈ.ਏ.ਐਸ.ਉਦੋਂ ਡਾਇਰੈਕਟਰ ਸਟੇਟ ਟਰਾਂਸਪੋਰਟ,ਪੰਜਾਬ (9.5.05 ਤੋਂ 12.5.05) | ਇਸਲਾਮਾਬਾਦ ਵਿਖੇ ਟੈਕਨੀਕਲ ਲੈਵਲ ਦੀ ਗਲਬਾਤ ਸਬੰਧੀ ਮੀਟਿੰਗ। |
| 8) | ਸ਼੍ਰੀ ਏ.ਆਰ.ਤਲਵਾੜ, ਆਈ.ਏ.ਐਸ.,ਸਕੱਤਰ,ਪੰਜਾਬ ਸਰਕਾਰ ਟਰਾਂਸਪੋਰਟ (11.12.05 ਤੋਂ 12.12.05) | ਅੰਮ੍ਰਿਤਸਰ ਲਾਹੌਰ ਬੱਸ ਸਰਵਿਸ ਟਰਾਇਲ ਦੌਰ੍ਹਾਨ। |
| 9) | ਸ਼੍ਰੀ ਨਰਿੰਦਰਜੀਤ ਸਿੰਘ, ਆਈ.ਏ.ਐਸ.,ਡਾਇਰੈਕਟਰ, ਸਟੇਟ ਟਰਾਂਸਪੋਰਟ,ਪੰਜਾਬ (11.12.05 ਤੋਂ 12.12.05) | ਉਹੀ |
| 10) | ਸ਼੍ਰੀ ਇਕਬਾਲ ਸਿੰਘ ਸਿੱਧੂ, ਆਈ.ਏ.ਐਸ.ਸਟੇਟ ਟਰਾਂਸਪੋਰਟ ਕਮਿਸ਼ਨਰ,ਪੰਜਾਬ (11.12.05 ਤੋਂ 12.12.05) | ਉਹੀ |
| 11) | ਸ਼੍ਰੀ ਏ.ਆਰ.ਤਲਵਾੜ, ਆਈ.ਏ.ਐਸ.,ਸਕੱਤਰ, ਪੰਜਾਬ ਸਰਕਾਰ ਟਰਾਂਸਪੋਰਟ (19.12.05 ਤੋਂ 22.12.05) | ਲਾਹੌਰ ਵਿਖੇ ਟੈਕਨੀਕਲ ਲੈਵਲ ਗੱਲਬਾਤ ਦੀ ਮੀਟਿੰਗ ਦਾ ਤੀਜਾ ਰਾਊਂਡ |
| 12) | ਸ਼੍ਰੀ ਨਰਿੰਦਰਜੀਤ ਸਿੰਘ, ਆਈ.ਏ.ਐਸ.,ਡਾਇਰੈਕਟਰ, ਸਟੇਟ ਟਰਾਂਸਪੋਰਟ,ਪੰਜਾਬ (19.12.05 ਤੋਂ 22.12.05) | ਉਹੀ |
| 13) | ਸ਼੍ਰੀ ਇਕਬਾਲ ਸਿੰਘ ਸਿੱਧੂ, ਆਈ.ਏ.ਐਸ.ਸਟੇਟ ਟਰਾਂਸਪੋਰਟ ਕਮਿਸ਼ਨਰ,ਪੰਜਾਬ (19.12.05 ਤੋਂ 22.12.05) | ਉਹੀ |
| 14) | ਸ਼੍ਰੀ ਡੀ.ਐਸ. ਬੈਂਸ, ਆਈ.ਏ.ਐਸ. ਸਕੱਤਰ, ਪੰਜਾਬ ਸਰਕਾਰ, ਪਸ਼ੂ ਪਾਲਣ, ਮੱਛੀ ਪਾਲਣ ਤੇ ਡੇਅਰੀ ਵਿਕਾਸ, (25.11.05 ਤੋਂ 28.11.05) | ਮੁੱਖ ਮੰਤਰੀ, ਪੱਛਮੀ ਪੰਜਾਬ ਪਾਕਿਸਤਾਨ ਵਲੋਂ ਮੁੱਖ ਮੰਤਰੀ, ਪੰਜਾਬ ਨੂੰ ਤੋਹਫੇ ਵਜੋਂ ਦਿੱਤੇ ਘੋੜੇ ਨੂੰ ਭਾਰਤ ਲਿਆਉਣਾ। |

[ਸ਼੍ਰੀ ਅਵਤਾਰ ਹੈਨਰੀ]

| ਲੜੀ ਨੰ: | ਨਾਂ ਅਤੇ ਅਹੁੱਦਾ | ਮੰਤਵ |
|---|---|---|
| 15) | ਡਾ: ਹਰਿੰਦਰਜੀਤ ਸਿੰਘ, ਡਿਪਟੀ ਡਾਇਰੈਕਟਰ, ਪਸ਼ੂ ਪਾਲਣ (ਆਰ.ਡੀ.ਡੀ.ਐਲ.) ਜਲੰਧਰ। (25.11.05 ਤੋਂ 28.11.05) | ਮੁੱਖ ਮੰਤਰੀ, ਪੱਛਮੀ ਪੰਜਾਬ ਪਾਕਿਸਤਾਨ ਵਲੋਂ ਮੁੱਖ ਮੰਤਰੀ, ਪੰਜਾਬ ਨੂੰ ਤੋਹਫੇ ਵਜੋਂ ਦਿੱਤੇ ਘੋੜੇ ਨੂੰ ਭਾਰਤ ਲਿਆਉਣਾ। |
| 16) | ਸ਼੍ਰੀ ਐਸ.ਸੀ.ਅਗਰਵਾਲ, ਆਈ.ਏ.ਐਸ., ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ, ਉਦਯੋਗ ਤੇ ਕਮਰਸ, (14.3.05 ਤੋਂ 17.3.05) | ਦੋਨਾਂ ਦੇਸਾਂ ਵਿਚਕਾਰ ਪੂੰਜੀ ਨਿਵੇਸ਼ ਨੂੰ ਬੜਾਵਾ ਦੇਣ ਲਈ ਪੰਜਾਬ ਸਰਕਾਰ/ਉਦਯੋਗਪਤੀਆਂ ਦੇ ਡੇਲੀਗੇਸ਼ਨ ਨਾਲ ਪਾਕਿਸਤਾਨ ਦੇ ਉਦਯੋਗਪਤੀਆਂ ਨਾਲ ਗੱਲਬਾਤ ਕਰਨ ਲਈ |
| 17) | ਸ਼੍ਰੀ ਸੰਜੇ ਕੁਮਾਰ, ਆਈ.ਏ.ਐਸ., ਸਕੱਤਰ ਅਤੇ ਡਾਇਰੈਕਟਰ, ਉਦਯੋਗ ਤੇ ਕਮਰਸ (14.3.05 ਤੋਂ 17.3.05 | ਉਹੀ |
| 18) | ਸ਼੍ਰੀ ਅਰੁਣ ਗੋਇਲ, ਆਈ.ਏ.ਐਸ., ਮੈਨੇਜਿੰਗ ਡਾਇਰੈਕਟਰ, ਪੀ.ਐਸ.ਆਈ.ਈ.ਸੀ. (11.3.05 ਤੋਂ 17.3.05) | ਉਹੀ |
| 19) | ਡਾ. ਜੈ ਕਿਸ਼ਨ ਸੈਣੀ, ਡਿਪਟੀ ਮੈਡੀਕਲ ਸੁਪਰਡੰਟ, ਟੀ.ਬੀ.ਹਸਪਤਾਲ, ਪਟਿਆਲਾ। | 23ਵੀਂ ਆਈ.ਯੂ.ਏ.ਐਲ.ਡੀ. ਇੰਟ੍ਰਨਸ਼ਿਮ ਕਾਨਫਰੰਸ |
| 20) | ਸ਼੍ਰੀ ਆਰ.ਪੀ.ਐਸ.ਪਵਾਰ, ਆਈ.ਏ.ਐਸ., ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ, ਖੇਡਾਂ ਤੇ ਯੁਵਕ ਸੇਵਾਵਾਂ (ਡਾਇਰੈਕਟਰ ਜਨਰਲ ਇੰਡੋ ਪਾਕਿ ਪੰਜਾਬ ਗੇਮਜ਼) 29.9.05 ਤੋਂ 4.10.05 | ਲਾਹੌਰ ਅਤੇ ਇਸਲਾਮਾਬਾਦ ਵਿਖੇ ਦੂਜੀਆਂ ਇੰਡੋ ਪਾਕਿ ਪੰਜਾਬ ਖੇਡਾਂ 2005 ਦੀਆਂ ਮਿਤੀਆਂ ਫਾਈਨਲ ਕਰਨ ਬਾਰੇ। |
| 21) | ਸ਼੍ਰੀ ਬੀ.ਐਸ.ਸੂਦਨ, ਆਈ.ਏ.ਐਸ., ਡਾਇਰੈਕਟਰ ਸੂਚਨਾ ਤੇ ਲੋਕ ਸੰਪਰਕ, (14.3.05 ਤੋਂ 17.3.05) | ਵਾਘਾ ਨਨਕਾਣਾ ਸਾਹਿਬ ਸੜਕ ਦਾ ਨੀਂਹ ਪੱਥਰ ਰੱਖਣ ਲਈ ਪ੍ਰੈਸ ਕਵਰੇਜ ਲਈ ਮੁੱਖ ਮੰਤਰੀ ਨਾਲ ਗਏ |
| 22) | ਸ਼੍ਰੀ ਉਪਿੰਦਰ ਸਿੰਘ ਲਾਂਬਾ, ਡਿਪਟੀ ਡਾਇਰੈਕਟਰ, ਪ੍ਰੈਸ/ਮੁੱਖ ਮੰਤਰੀ (14.3.05 ਤੋਂ 17.3.05) | ਉਹੀ |

| ਲੜੀ ਨੰ: | ਨਾਂ ਅਤੇ ਅਹੁੱਦਾ | ਮੰਤਵ |
|---|---|---|
| 23) | ਸ਼੍ਰੀ ਰਤਨ ਚੰਦ ਬਾਲੀ, ਕੈਮਰਾਮੈਨ, (14.3.05 ਤੋਂ 17.3.05) | ਵਾਘਾ ਨਨਕਾਣਾ ਸਾਹਿਬ ਸੜਕ ਦਾ ਨੀਂਹ ਪੱਥਰ ਰੱਖਣ ਲਈ ਪ੍ਰੈਸ ਕਵਰੇਜ ਲਈ ਮੁੱਖ ਮੰਤਰੀ ਨਾਲ ਗਏ। |
| 24) | ਸ਼੍ਰੀ ਡੀ.ਐਸ.ਜਸਪਾਲ, ਆਈ.ਏ.ਐਸ., ਪ੍ਰਮੁੱਖ ਸਕੱਤਰ,ਪੰਜਾਬ ਸਰਕਾਰ, ਸੂਚਨਾ ਤੇ ਲੋਕ ਸੰਪਰਕ (29.11.05 ਤੋਂ 30.11.05) | ਨਨਕਾਣਾ ਸਾਹਿਬ ਵਿਖੇ ਸੁਨਿਹਿਰੀ ਪਾਲਕੀ ਦੀ ਸਥਾਪਨਾ ਦੀ ਰਸ਼ਮ ਦੀ ਪ੍ਰੈਸ ਕਵਰੇਜ ਲਈ ਮੁੱਖ ਮੰਤਰੀ ਨਾਲ ਗਏ। |
| 25) | ਸ਼੍ਰੀ ਉਪਿੰਦਰ ਸਿੰਘ ਲਾਂਬਾ, ਡਿਪਟੀ ਡਾਇਰੈਕਟਰ, ਪ੍ਰੈਸ/ਮੁੱਖ ਮੰਤਰੀ (29.11.05 ਤੋਂ 30.11.05) | ਉਹੀ |
| 26) | ਸ਼੍ਰੀ ਨਰਿੰਦਰ ਸਿੰਘ, ਲੋਕ ਸੰਪਰਕ ਅਫ਼ਸਰ (29.11.05 ਤੋਂ 30.11.05) | ਉਹੀ |
| 27) | ਸ਼੍ਰੀ ਤਰਨਬੀਰ ਸਿੰਘ, ਸਹਾਇਕ ਕੈਮਰਾਮੈਨ (29.11.05 ਤੋਂ 30.11.05) | ਉਹੀ |
| 28) | ਸ਼੍ਰੀ ਸ਼ੁਰੇਸ਼ ਕੁਮਾਰ, ਆਈ.ਏ.ਐਸ., ਪ੍ਰਮੁੱਖ ਸਕੱਤਰ/ਮੁੱਖ ਮੰਤਰੀ (14.3.05 ਤੋਂ 17.3.05) | ਵਾਘਾ ਨਨਕਾਣਾ ਸਾਹਿਬ ਸੜਕ ਦਾ ਨੀਂਹ ਪੱਥਰ ਰੱਖਣ ਲਈ ਮੁੱਖ ਮੰਤਰੀ ਨਾਲ ਗਏ। |
| 29) | ਸ਼੍ਰੀ ਡੀ.ਡੀ.ਤਰਨਾਂਚ, ਪੀ.ਸੀ.ਐਸ., (11.4.05 ਤੋਂ 20.4.05) | ਪਾਕਿਸਤਾਨ ਸਥਿੱਤ ਸਿੱਖ ਗੁਰਧਾਮਾਂ ਦੇ ਦਰਸ਼ਨਾਂ ਲਈ ਸਿੱਖ/ਸਹਿਜਧਾਰੀ ਸਿੱਖ ਸ਼ਰਧਾਲੂਆਂ ਦੇ ਜਥੇ ਨਾਲ ਬਤੌਰ ਸੰਪਰਕ ਅਫ਼ਸਰ/ ਆਬਜਰਵਰ। |
| 30) | ਸ਼੍ਰੀ ਹਰਭਜਨ ਸਿੰਘ ਧੰਮੂ, ਸੁਪਰਡੰਟ ਗ੍ਰੇਡ-1, ਵਿੱਤੀ ਕਮਿਸ਼ਨਰਜ਼ ਦਫ਼ਤਰ, ਪੰਜਾਬ (11.4.05 ਤੋਂ 20.4.05) | ਉਹੀ |
| 31) | ਸ਼੍ਰੀ ਪ੍ਰਭਜੀਤ ਸਿੰਘ, ਸਿਸਟਮ ਮੈਨੇਜਰ-ਕਮ-ਕੰਸਲਟੈਂਟ, ਸੂਚਨਾ ਤੇ ਤਕਨਾਲੋਜੀ ਵਿਭਾਗ (8.6.05 ਤੋਂ 17.6.05) | ਉਹੀ |

[ਸ਼੍ਰੀ ਅਵਤਾਰ ਹੈਨਰੀ]

| ਲੜੀ ਨੰ: | ਨਾਂ ਅਤੇ ਅਹੁੱਦਾ | ਮੰਤਵ |
|---|---|---|
| 32) | ਸ਼੍ਰੀ ਬਲਬੀਰ ਕੁਮਾਰ, ਸਹਾਇਕ ਟਾਊਨ ਪਲਾਨਰ, (11.4.05 ਤੋਂ 20.4.05) | ਪਾਕਿਸਤਾਨ ਸਥਿੱਤ ਸਿੱਖ ਗੁਰਧਾਮਾਂ ਦੇ ਦਰਸ਼ਨਾਂ ਲਈ ਸਿੱਖ/ਸਹਿਜਧਾਰੀ ਸਿੱਖ ਸ਼ਰਧਾਲੂਆਂ ਦੇ ਜਥੇ ਨਾਲ ਬਤੌਰ ਸੰਪਰਕ ਅਫ਼ਸਰ/ ਆਬਜਰਵਰ। |
| 33) | ਸ਼੍ਰੀ ਸ਼ੇਰ ਸਿੰਘ, ਸੁਪਰਡੰਟ ਗ੍ਰੇਡ 1, ਪ੍ਰਾਸੀਕਿਊਸ਼ਨ ਅਤੇ ਲਿਟੀਗੇਸ਼ਨ ਵਿਭਾਗ (10.11.05 ਤੋਂ 19.11.05) | ਉਹੀ |
| 34) | ਸ਼੍ਰੀ ਮਦਨ ਾਲ ਗਰਗ, ਡਿਪਟੀ ਕੰਟਰੋਲਰ, ਐਫ.ਐਂਡ.ਏ., ਤਕਨੀਕੀ ਸਿੱਖਿਆ ਵਿਭਾਗ, (11.4.05 ਤੋਂ 20.4.05) | ਉਹੀ |
| 35) | ਸ਼੍ਰੀਮਤੀ ਊਸ਼ਾ ਰਾਣੀ, ਡਿਪਟੀ ਡਾਇਰੈਕਟਰ, ਤਕਨੀਕੀ ਸਿੱਖਿਆ ਵਿਭਾਗ (10.11.05 ਤੋਂ 19.11.05) | ਉਹੀ |
| 36) | ਸ਼੍ਰੀ ਨਰਿੰਦਰਪਾਲ ਸ਼ਰਮਾ, ਸੁਪਰਡੰਟ ਗ੍ਰੇਡ 1, ਪੰਜਾਬ ਸਿਵਲ ਸਕੱਤਰੇਤ, (11.4.05 ਤੋਂ 20.4.05) | ਉਹੀ |
| 37) | ਸ਼੍ਰੀ ਕੁਲਦੀਪ ਸਿੰਘ, ਸੁਪਰਡੰਟ ਗ੍ਰੇਡ 1, ਪੰਜਾਬ ਸਿਵਲ ਸਕੱਤਰੇਤ (10.11.05 ਤੋਂ 19.11.05) | ਉਹੀ |
| 38) | ਸ਼੍ਰੀ ਇੰਦਰ ਸਿੰਘ, ਨਿੱਜੀ ਸਕੱਤਰ, ਪੰਜਾਬ ਸਿਵਲ ਸਕੱਤਰੇਤ (11.4.05 ਤੋਂ 20.4.05) | ਉਹੀ |
| 39) | ਸ਼੍ਰੀ ਹਰਮੇਲ ਸਿੰਘ, ਅਧੀਨ ਸਕੱਤਰ, ਪੰਜਾਬ ਵਿਧਾਨ ਸਭਾ (10.11.05 ਤੋਂ 19.11.05) | ਉਹੀ |

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਸਪਲੀਮੈਂਟਰੀ ਮੈਂ ਬਾਅਦ ਵਿੱਚ ਕਰਾਂਗਾ ਬਲਕਿ ਸਭ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਹਾਊਸ ਚੱਲ ਰਿਹਾ ਹੋਵੇ ਤੇ ਮੁੱਖ ਮੰਤਰੀ ਜੀ ਨਾ ਹੋਣ, ਇਹ ਠੀਕ ਗੱਲ ਨਹੀਂ । ਗਵਰਨਰ ਐਡਰੈਸ ਤੇ ਕੋਈ ਸਪੀਚ ਸੁਣਨ ਵਾਸਤੇ ਵੀ ਨਹੀਂ ਆਏ । ਅੱਜ ਇਸ਼ਤਿਹਾਰਾਂ ਰਾਹੀਂ ਪੜ੍ਹਿਆ ਹੈ ਕਿ ਪਬਲਿਕ ਮੀਟਿੰਗ ਵਿੱਚ ਹਨ । ਹਾਊਸ ਚੱਲ ਰਿਹਾ ਹੈ । ਕੀ ਇਹ ਹਾਊਸ ਦੀ ਤੌਹੀਨ ਨਹੀਂ ? ਪਬਲਿਕ ਮੀਟਿੰਗਾਂ ਸੈਸ਼ਨ ਦੌਰਾਨ ਰੱਖੀਆਂ ਜਾਣ , ਕੀ ਇਹ ਠੀਕ ਹੈ ? ਚੀਫ ਮਨਿਸਟਰ ਸਾਹਿਬ ਦਾ ਜਵਾਬ ਹੋਰ ਮੰਤਰੀ ਦੇ ਰਹੇ ਹਨ ।

**Mr. Speaker** : I also feel about such a thing. In the House definitely the Leader and the Deputy Leader should be present. I regret this.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਜਿਹੜੇ ਅਫਸਰ ਪਾਕਿਸਤਾਨ ਗਏ, ਇਹ 39 ਦੀ ਲਿਸਟ ਦਿੱਤੀ ਗਈ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਤੇ ਕਿੰਨਾ ਖਰਚਾ ਆਇਆ ? ਦੂਸਰਾ, ਨੰ: 14 ਤੇ ਮਿਸਟਰ ਡੀ. ਐਸ. ਬੈਂਸ ਬਾਰੇ ਲਿਖਿਆ ਹੈ ਕਿ ਉਹ ਘੋੜਾ ਲੈਣ ਵਾਸਤੇ ਗਏ ਸੀ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਘੋੜਾ ਲਿਆਉਣ ਵਾਸਤੇ ਕੋਈ ਡਾਕਟਰ ਜਾਂ ਕੋਈ ਡਾਇਰੈਕਟਰ ਜਾਂ ਫਿਰ ਡਿਪਟੀ ਡਾਇਰੈਕਟਰ ਨਹੀਂ ਜਾ ਸਕਦਾ ਸੀ, ਪੰਜਾਬ ਸਰਕਾਰ ਦਾ ਸੈਕਟਰੀ ਭੇਜਣ ਦੀ ਕੀ ਲੋੜ ਸੀ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਪੁਰਾਣੀ ਪਰੰਪਰਾ ਹੈ । ਲੀਡਰ ਆਫ ਦਿ ਆਪੋਜ਼ੀਸ਼ਨ ਵੀ ਗਏ ਸੀ । ਇਨ੍ਹਾਂ ਦੇ ਨਾਲ ਵੀ ਲੋਕ ਗਏ ਸਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਤਾਂ ਘੋੜਾ ਲੈ ਕੇ ਆਏ ਹਨ, ਇਹ ਕੀ ਲੈ ਕੇ ਆਏ ਸੀ । ਕੋਈ ਖਾਸ ਫਰਕ ਨਹੀਂ ਪੈਂਦਾ । ਘੋੜਾ ਤਾਂ ਘੋੜਾ ਹੀ ਹੈ ।

**ਮਾਨਯੋਗ ਸਪੀਕਰ** : ਸਵਾਲ ਇਹ ਹੈ ਕਿ ਕੋਈ ਹੋਰ ਅਫਸਰ ਵੀ ਭੇਜ ਸਕਦੇ ਸੀ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤਾਂ ਇਹੀ ਪੁੱਛਿਆ ਹੈ ਕਿ ਸਕੱਤਰ ਸਾਹਿਬ ਨੂੰ ਕਿਉਂ ਭੇਜਿਆ ਅਤੇ ਕਿੰਨਾ ਖਰਚਾ ਆਇਆ ?

**ਮੰਤਰੀ** : ਸਪੀਕਰ ਸਾਹਿਬ, ਅਫਸਰਾਂ ਨੇ ਜੋ ਕਲੇਮ ਕੀਤਾ ਹੈ, ਉਹ ਮੈਂ ਦੱਸ ਦਿੰਦਾ ਹਾਂ । ਅਫਸਰਾਂ ਤੇ ਇੱਕ ਲੱਖ ਚੁਹੱਤਰ ਹਜ਼ਾਰ ਛੇ ਸੌ ਛਿਆਲੀ ਰੁਪਏ, ਪ੍ਰਿੰਟ ਮੀਡੀਏ ਤੇ ਅੱਸੀ ਹਜ਼ਾਰ ਰੁਪਏ, ਅਫਸਰਾਂ ਦੇ ਡੈਲੀਗੇਸ਼ਨ ਤੇ ਇੱਕ ਲੱਖ ਸੈਂਤੀ ਹਜ਼ਾਰ ਰੁਪਏ, ਮਨਿਸਟਰਾਂ ਤੇ ਪਾਰਲੀਮੈਂਟਰੀ ਸੈਕਟਰੀਆਂ ਨੇ ਵੀ ਟੀ. ਏ./ਡੀ. ਏ. ਕਲੇਮ ਕੀਤਾ ਹੈ । ਕੇ. ਪੀ. ਸਾਹਿਬ ਨੇ ਕਲੇਮ ਕੀਤਾ ਹੈ । ਸ਼੍ਰੀ ਸੁਰੇਸ਼ ਕੁਮਾਰ ਨੇ 1493/- ਰੁ:, ਸ਼੍ਰੀ ਡੀ. ਐਸ. ਜਸਪਾਲ ਨੇ 14083/- ਰੁ., ਸ਼੍ਰੀ ਰਮੇਸ਼ ਕੁਮਾਰ, ਪੀ. ਸੀ. ਐਸ. ਨੇ 19014/- ਰੁ. ਸ਼੍ਰੀ ਨਿਰਪਾਲ ਸੁਪਰੰਡਟ ਨੇ 18300/-ਰੁ. ਕੁਲਦੀਪ ਸਿੰਘ ਸੁਪਰਡੰਟ ਨੇ, 19000/-ਰੁ. ਤੇ ਇੰਦਰ ਸਿੰਘ, ਪ੍ਰਾਈਵੇਟ ਸੈਕਟਰੀ, ਪੰਜਾਬ ਸਿਵਲ ਸੈਕਟਰੀਏਟ ਨੇ 18684/-ਰੁ. ਕਲੇਮ ਕੀਤੇ ਹਨ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕੀ ਵਜ੍ਹਾ ਹੈ ਕਿ ਪੰਜਾਬ ਸਰਕਾਰ ਨੇ ਘੋੜਾ ਲਿਆਉਣ ਲਈ ਸਕੱਤਰ ਨੂੰ ਭੇਜਿਆ ਜਦ ਕਿ ਇਹ ਕਿਸੇ ਡਾਕਟਰ ਜਾਂ ਡਿਪਟੀ ਡਾਇਰੈਕਟਰ ਨੂੰ ਵੀ ਭੇਜ ਸਕਦੇ ਸੀ ?

**ਮੰਤਰੀ** : ਸੈਕਟਰੀ ਨੂੰ ਵੀ ਓਨੀ ਨਾਲੇਜ ਹੈ । ਕੋਈ ਫਰਕ ਨਹੀਂ ਪੈਂਦਾ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜਵਾਬ ਇਹ ਮੰਗਿਆ ਹੈ ਕਿ ਸੈਕ੍ਰੇਟਰੀ ਸਾਹਿਬ ਘੋੜਾ ਲੈਣ ਗਏ ਜਦੋਂ ਕਿ ਘੋੜਾ ਪਰਸਨਲੀ ਮਹਾਰਾਜ ਸਾਹਿਬ ਦੇ ਘਰੇ ਹੈ ( ਇੱਕ ਆਵਾਜ਼: ਫਲੌਰ ਅਕੈਡਮੀ ਵਿੱਚ ਹੈ। ) ਚਲੋ, ਇਹ ਦੱਸੋ ਕਿ ਸੈਕ੍ਰੇਟਰੀ ਸਾਹਿਬ ਨੂੰ ਘੋੜੇ ਦੇ ਮੁਤੱਲਕ ਕਿੰਨੀ ਜਾਣਕਾਰੀ ਹੈ? ਕੀ ਉਨ੍ਹਾਂ ਨੇ ਕੋਈ ਕੋਰਸ ਕੀਤਾ ਹੈ?

**ਮੰਤਰੀ**: ਇਹ ਐਨੀਮਲ ਹਸਬੈਂਡਰੀ ਦੇ ਸੈਕ੍ਰੇਟਰੀ ਹਨ ਅਤੇ ਇਹ ਘੋੜਾ ਫਲੌਰ ਅਕੈਡਮੀ ਵਿੱਚ ਉਨ੍ਹਾਂ ਦੇ ਕੋਲ ਹੈ।

**ਸ਼੍ਰੀ ਤਿਕਸ਼ਨ ਸੂਦ**: ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਹ ਪੁਰਾਣੀ ਪਰੰਪਰਾ ਹੈ ਪਰ ਮੈਂ ਕਹਿੰਦਾ ਹਾਂ ਕਿ ਇਹ ਪੁਰਾਣੀ ਨਹੀਂ ਸ਼ਾਹੀ ਪਰੰਪਰਾ ਹੈ। ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਕਿ ਘੋੜਾ ਕਿੰਨੇ ਦਾ ਹੈ ਅਤੇ ਇਸ ਤੇ ਖਰਚ ਕਿੰਨਾ ਆ ਗਿਆ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਸ਼ਾਹੀ ਪਰੰਪਰਾ ਨਹੀਂ ਹੈ। ਇਹ ਤਾਂ ਉਨ੍ਹਾਂ ਨੇ (ਪਾਕਿਸਤਾਨ ਵਾਲਿਆਂ ਨੇ) ਤੋਹਫਾ ਦਿੱਤਾ ਸੀ। ਅਸੀਂ ਇਹ ਤੋਹਫਾ ਲਿਆਂਦਾ ਹੈ। ਵੇਖੋ ਜੀ, ਉਥੇ ਆਪੋਜੀਸ਼ਨ ਦੇ ਲੀਡਰ ਵੀ ਗਏ ਸੀ ਅਤੇ ਪੀਸ ਦਾ ਕੰਮ ਸ਼ੁਰੂ ਕੀਤਾ ਸੀ। ਉਸ ਪੀਸ ਨੂੰ ਅੱਗੇ ਲਿਜਾਣ ਵਾਸਤੇ ਮੈਂ ਵੀ ਨਾਲ ਗਿਆ ਸੀ। ਜੇਕਰ ਪੀਸ ਹੋਏਗੀ ਤਾਂ ਕੋਈ ਮਾੜੀ ਗੱਲ ਨਹੀਂ। ਜੋ ਘੋੜਾ ਵੀ ਦਿੱਤਾ ਹੈ, ਉਹ ਵੀ ਮਾੜੀ ਗੱਲ ਨਹੀਂ। ਇਹ ਚੰਗਾ ਘੋੜਾ ਹੈ ਅਤੇ ਇਹ ਅਕੈਡਮੀ ਵਿੱਚ ਚੰਗੀ ਬਰੀਡ ਪੈਦਾ ਕਰੇਗਾ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਖਰਚ ਵੀ ਪੁੱਛਿਆ ਸੀ।

**ਮੰਤਰੀ** : ਕੋਈ ਖਰਚ ਨਹੀਂ ਆਇਆ।

-------------

## ਭੁੱਚੋ ਮੰਡੀ ਲਈ ਨਵੀਂ ਅਨਾਜ ਮੰਡੀ

*1767. **ਸਰਦਾਰ ਗੁਰਾ ਸਿੰਘ ਤੁੰਗਵਾਲੀ**: ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਭੁੱਚੋ ਮੰਡੀ (ਜ਼ਿਲ੍ਹਾ ਬਠਿੰਡਾ) ਵਿਖੇ ਇਕ ਨਵੀਂ ਅਨਾਜ ਮੰਡੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ)**: ਹਾਂ ਜੀ। ਹੁਣ ਇਸ ਪ੍ਰਾਜੈਕਟ ਲਈ ਜਗ੍ਹਾ ਦੀ ਚੋਣ ਦਾ ਮਾਮਲਾ ਕਾਰਵਾਈ ਅਧੀਨ ਹੈ।

ਸਰਦਾਰ ਗੁਰਾ ਸਿੰਘ ਤੁੰਗਵਾਲੀ : ਸਪੀਕਰ ਸਾਹਿਬ, ਜਦੋਂ ਹਾੜੀ ਦੀ ਫਸਲ ਉਥੇ ਮੰਡੀ ਵਿੱਚ ਜਾਂਦੀ ਹੈ ਤਾਂ ਆੜ੍ਹਤੀਆਂ ਨੂੰ ਇਹ ਜਿਨਸ ਰੱਖਣ ਵਿੱਚ ਬੜੀ ਭਾਰੀ ਮੁਸ਼ਕਲ ਆਉਂਦੀ ਹੈ। ਮੈਂ ਮੰਤਰੀ ਜੀ ਤੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਮਿਤੀਬਧ ਕਰਨ ਕਿ ਉਥੇ ਦਾਣਾ ਮੰਡੀ ਕਦੋਂ ਤੱਕ ਬਣਾ ਦਿੱਤੀ ਜਾਵੇਗੀ?

ਮੰਤਰੀ : ਸਰ, ਇਸ ਮੰਡੀ ਦੀ ਅੱਗੇ ਵੀ ਗੱਲ ਹੋਈ ਸੀ ਸ਼ਾਇਦ ਇਨ੍ਹਾਂ ਨੇ ਹੀ ਕੁਐਸ਼ਚਨ ਕੀਤਾ ਸੀ ਅਤੇ ਸਾਡੇ ਡਿਪਟੀ ਮੁੱਖ ਮੰਤਰੀ ਸਾਹਿਬਾਂ ਨੇ ਆਸ਼ਵਾਸਨ ਦਿੱਤਾ ਸੀ ਕਿ ਇਸ ਨੂੰ ਜਲਦੀ ਤੋਂ ਜਲਦੀ ਬਣਾ ਦਿੱਤਾ ਜਾਵੇਗਾ। ਜਦੋਂ ਇਸ ਦਾ ਨੋਟਿਸ ਹੋਇਆ ਤਾਂ ਸੱਤ ਬੰਦਿਆਂ ਨੇ ਆਬਜੈਕਸ਼ਨ ਰੇਜ਼ ਕਰ ਦਿੱਤੇ ਸਨ। ਆਬਜੈਕਸ਼ਨ ਹੋਣ ਕਰਕੇ ਇਹ ਪ੍ਰੋਜੈਕਟ ਬਲਾਕ ਹੋ ਗਿਆ। ਹੁਣ ਨਵੀਆਂ ਸਾਈਟਸ ਤੇ ਬਣਾ ਰਹੇ ਹਾਂ। ਹੁਣ ਨਵੀਆਂ ਸਾਈਟਸ ਦੀ ਪਰੋਪੋਜ਼ਲ ਹੈ। ਸੱਤ ਨਵੀਆਂ ਸਾਈਟਸ ਸੂਟੇਬਲ ਹਨ ਅਤੇ ਜਲਦੀ ਤੋਂ ਜਲਦੀ ਉਥੇ ਮੰਡੀ ਬਣਾ ਦਿੱਤੀ ਜਾਵੇਗੀ ਕਿਉਂਕਿ ਪਹਿਲਾਂ ਵਾਲੀ ਮੰਡੀ ਬੜੀ ਥੋੜੀ ਜਗ੍ਹਾ ਦੇ ਵਿੱਚ ਹੈ। ਮੈਂ ਤੁਹਾਡੀ ਡਿਫੀਕਲਟੀ ਸਮਝਦਾ ਹਾਂ ਕਿ ਇਹ ਅੱਠ ਏਕੜ ਵਿੱਚ ਹੈ ਜਦੋਂ ਕਿ ਇਸ ਲਈ 29 ਏਕੜ ਜਗ੍ਹਾ ਚਾਹੀਦੀ ਹੈ। ਇਹ ਕੰਮ ਜਲਦੀ ਤੋਂ ਜਲਦੀ ਕਰਵਾ ਦਿੱਤਾ ਜਾਵੇਗਾ।

----------

## ਕਾਲੋਨੀਆਂ ਵਿਚ ਸੀਵਰੇਜ਼ ਵਿਛਾਉਣਾ

***1713. ਸਰਦਾਰ ਸੁਰਜੀਤ ਸਿੰਘ ਰੱਖੜਾ:** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਸ਼ਹਿਰ ਦੇ ਵਾਰਡ ਨੰ: 1 ਅਤੇ 2 ਵਿਚ ਪੈਂਦੀਆਂ ਕਾਲੋਨੀਆਂ ਵਿਚ ਸੀਵਰੇਜ਼ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਕਿੰਨੇ ਸਮੇਂ ਦੇ ਅੰਦਰ ਅੰਦਰ ਸੀਵਰੇਜ਼ ਵਿਛਾਏ ਜਾਣ ਦੀ ਸੰਭਾਵਨਾ ਹੈ?

**Health and Family Welfare Minister (Shri Romesh Chander Dogra):** Yes Sir. These colonies are proposed to be covered under Phase 2 of National Capital Region Project for which no time limit can be given at this stage.

ਸਰਦਾਰ ਸੁਰਜੀਤ ਸਿੰਘ ਰੱਖੜਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਕਲੋਨੀਆਂ ਨੂੰ ਬਣੇ ਨੂੰ 10-10 ਸਾਲ ਹੋ ਗਏ ਹਨ, ਉਨ੍ਹਾਂ ਵਿੱਚ ਸੀਵਰੇਜ ਨਹੀਂ ਪਾਇਆ ਜਾ ਰਿਹਾ ਅਤੇ ਨਵੀਆਂ ਵਿੱਚ ਪਾਇਆ ਜਾ ਰਿਹਾ ਹੈ, ਇਸ ਦਾ ਕੀ ਕਾਰਨ ਹੈ? ਉਹ ਪੁਰਾਣੀਆਂ ਕਿਉਂ ਛੱਡ ਦਿੱਤੀਆਂ ਗਈਆਂ ਹਨ?

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ : ਸਰ, ਉਥੇ ਸੀਵਰੇਜ ਪ੍ਰੋਜੈਕਟ ਦੀ ਸਕੀਮ ਚੱਲ ਰਹੀ ਸੀ amounting to Rs. 59.70 crores in the capital region. ਉਸ ਦੇ ਵਿੱਚ ਵਾਰਡ ਨੰ: 1 ਅਤੇ 2 ਨਿਊਲੀ ਡਿਵੈਲਪਡ ਕਲੋਨੀਆਂ ਹਨ। ਇਹ ਉਸ ਵਿੱਚ ਹੈ ਨਹੀਂ। ਇਨ੍ਹਾਂ ਦੇ ਵਾਸਤੇ ਪ੍ਰੋਗਰਾਮ ਫਸਟ ਫੇਜ਼ ਦੇ ਵਿੱਚ ਬਣਾਇਆ ਜਾ ਰਿਹਾ ਹੈ। ਕੈਪੀਟਲ ਪ੍ਰੋਜੈਕਟ ਦੇ ਵਿੱਚ ਫੇਜ਼ ਇੱਕ ਕੰਪਲੀਟ ਹੋ ਜਾਵੇਗਾ ਅਤੇ ਫਿਰ ਇਸ ਨੂੰ ਫੇਜ਼ 2 ਦੇ ਵਿੱਚ ਭੇਜ ਦੇਵਾਂਗੇ ਅਤੇ ਉਸ ਤੋਂ ਬਾਅਦ ਇਹ ਬਣ ਜਾਵੇਗਾ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਕਲੋਨੀਆਂ ਨੂੰ ਬਣੇ 10-10 ਸਾਲ ਹੋ ਗਏ ਹਨ। ਦੋ ਨੰਬਰ ਵਾਰਡ ਬਿਲਕੁੱਲ ਪਟਿਆਲੇ ਦੇ ਨਾਲ ਲਗਦਾ ਹੈ। ਇਹ ਭਾਦਸੋਂ ਰੋਡ ਤੇ ਹੈ। ਇਸ ਨੂੰ 10 ਸਾਲ ਤੋਂ ਉਪਰ ਡਿਵੈਲਪ ਹੋਏ ਨੂੰ ਹੋ ਗਏ ਹਨ ਪਰ ਜਿਹੜੀਆਂ ਕਲੋਨੀਆਂ ਅਜੇ ਬਣ ਰਹੀਆਂ ਹਨ, ਉਥੇ ਸੀਵਰੇਜ ਪੈ ਰਿਹਾ ਹੈ। ਉਥੇ ਅਜੇ ਅੱਧੇ ਮਕਾਨ ਵੀ ਨਹੀਂ ਬਣੇ ਹਨ।

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ। ਇਹ ਪ੍ਰੋਜੈਕਟ ਇੱਕ ਵਿੱਚ ਹੈ। They are falling in ward no. 1 and 2 and are newly developed colonies. ਨਿਊਲੀ ਡਿਵੈਲਪਡ ਕਲੋਨੀਆਂ ਨੂੰ 5-10 ਸਾਲ ਲੱਗ ਜਾਂਦੇ ਹਨ I think within about one year time next phase will start. ਇਹ ਓਲਡ ਕਲੋਨੀਆਂ ਹਨ। ਜਦੋਂ ਪਹਿਲੇ ਫੇਜ਼ ਦਾ ਕੰਮ ਕੰਪਲੀਟ ਹੋ ਜਾਵੇਗਾ ਔਰ ਇੱਕ ਸਾਲ ਦੇ ਵਿੱਚ ਇਸ ਨੂੰ ਖਤਮ ਕਰ ਦੇਵਾਂਗੇ ਤਾਂ ਨੈਕਸਟ ਫੇਜ਼ ਨੂੰ ਸਟਾਰਟ ਕਰ ਦੇਵਾਂਗੇ ਅਤੇ ਉਸ ਦੀ ਸੈਂਕਸ਼ਨ ਵਾਸਤੇ ਭੇਜ ਦੇਵਾਂਗੇ ਤਾਂ ਇਹ ਕਲੋਨੀਆਂ ਨੂੰ ਵੀ ਲੈ ਲਵਾਂਗੇ।

---------

## ਟਿਊਬਵੈਲਾਂ ਲਈ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨੇ

*1740. **ਸਰਦਾਰ ਬਲਬੀਰ ਸਿੰਘ ਮਿਆਣੀ**: ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਰਕਾਰ ਦੁਆਰਾ ਸਾਲ 2002 ਤੋਂ ਹੁਣ ਤੱਕ ਜਨਰਲ ਕੈਟਾਗਰੀ ਅਤੇ ਸਾਬਕਾ ਫੌਜੀਆਂ ਦੀ ਕੈਟਾਗਰੀ ਲਈ ਟਿਊਬਵੈਲਾਂ ਲਈ ਜਾਰੀ ਕੀਤੇ ਗਏ ਬਿਜਲੀ ਦੇ ਕੁਨੈਕਸ਼ਨਾਂ ਦੀ ਵੱਖ ਵੱਖ ਕੁੱਲ ਗਿਣਤੀ ਕਿੰਨੀ ਹੈ?

**ਸਰਦਾਰ ਲਾਲ ਸਿੰਘ** : ਸਾਲ 2002 ਤੋਂ ਹੁਣ ਤੱਕ ਹੇਠ ਲਿਖੇ ਅਨੁਸਾਰ ਟਿਊਬਵੈਲ ਕੁਨੈਕਸ਼ਨ ਜਾਰੀ ਕੀਤੇ ਗਏ ਹਨ:-

| | |
|---|---|
| ਜਨਰਲ ਕੈਟਾਗਰੀ | : 34868 |
| ਸਾਬਕਾ ਫੌਜੀ | : 17887 |

**ਸਰਦਾਰ ਬਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੁੱਲ ਕਿੰਨੇ ਕੁਨੈਕਸ਼ਨ ਅਪਲਾਈ ਹੋਏ ਸਨ ਅਤੇ ਕਿਹੜੀ ਤਰੀਕ ਤੱਕ ਇਹ ਕੁਨੈਕਸ਼ਨ ਜਾਰੀ ਕੀਤੇ ਗਏ ਹਨ?

**ਮੰਤਰੀ**: ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਜਨਵਰੀ, 2006 ਤੱਕ ਟੋਟਲ 91180 ਕੁਨੈਕਸ਼ਨ ਲਾਏ ਗਏ ਸਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇੱਕ ਬਿਜਲੀ ਬੋਰਡ ਵਲੋਂ ਸਕੀਮ ਚਾਲੂ ਕੀਤੀ ਗਈ ਸੀ ਕਿ ਟਰਾਂਸਫਾਰਮਰ ਅਤੇ ਲਾਈਨਾਂ ਦਾ ਖਰਚਾ ਜਿਮੀਂਦਾਰਾਂ ਵਲੋਂ ਭਰ ਕੇ ਉਨ੍ਹਾਂ

ਨੂੰ ਬਿਜਲੀ ਦੇ ਕੁਨੈਕਸ਼ਨ ਦੇ ਦਿੱਤੇ ਜਾਣਗੇ। ਸਪੀਕਰ ਸਾਹਿਬ, ਇਸ ਤਰ੍ਹਾਂ ਤਕਰੀਬਨ 40 ਹਜ਼ਾਰ ਕਿਸਾਨ ਆਪਣਾ ਖਰਚਾ ਕਰਕੇ ਬੈਠੇ ਹਨ ਅਤੇ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕਿਸਾਨਾਂ ਨੇ ਸਾਰਾ ਖਰਚਾ ਕੀਤਾ ਹੋਇਆ ਹੈ, ਕੀ ਉਸ ਦੇ ਉਤੇ ਸਰਕਾਰ ਗੌਰ ਕਰੇਗੀ ਅਤੇ ਉਨ੍ਹਾਂ ਨੂੰ ਇਸੇ ਸਾਲ ਦੇ ਵਿਚ ਕੁਨੈਕਸ਼ਨ ਦੇ ਦਿੱਤੇ ਜਾਣਗੇ?

**ਮੰਤਰੀ:** ਸਪੀਕਰ ਸਾਹਿਬ, ਇਸ ਸਾਲ ਸਾਡਾ ਟੀਚਾ 40 ਹਜ਼ਾਰ ਨਵੇਂ ਕੁਨੈਕਸ਼ਨ ਜਾਰੀ ਕਰਨ ਦਾ ਹੈ ਬਾਕੀ ਜੋ ਇਨ੍ਹਾਂ ਨੇ ਕਿਹਾ ਹੈ ਉਸ ਨੂੰ ਧਿਆਨ ਵਿਚ ਰੱਖਿਆ ਜਾਵੇਗਾ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਚੇਅਰਮੈਨ ਦਾ ਇੱਕ ਸਾਲ ਦੇ ਵਿੱਚ ਕਿੰਨੇ ਕੁਨੈਕਸ਼ਨ ਦੇਣ ਦਾ ਕੋਟਾ ਨਿਰਧਾਰਤ ਕੀਤਾ ਹੋਇਆ ਹੈ?

**ਮੰਤਰੀ:** ਸਪੀਕਰ ਸਾਹਿਬ, ਚੇਅਰਮੈਨ, ਬਿਜਲੀ ਬੋਰਡ ਦਾ 5 ਪ੍ਰਤੀਸ਼ਤ ਡਿਸਕ੍ਰੀਸ਼ਨਰੀ ਕੋਟਾ ਹੈ ਅਤੇ ਇਸ ਤੋਂ ਵਧ ਨਹੀਂ ਦੇ ਸਕਦਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਫਿਗਰ ਦਿੱਤੀ ਹੈ ਕਿ ਤਕਰੀਬਨ 40000 ਇੱਕ ਕੈਟਾਗਰੀ ਅਤੇ 17887 ਦੂਜੀ ਕੈਟਾਗਿਰੀ ਨੂੰ ਸਾਲ 2002 ਤੋਂ ਲੈ ਕੇ ਅੱਜ ਤੱਕ ਕੁਨੈਕਸ਼ਨ ਰਿਲੀਜ਼ ਕੀਤੇ ਗਏ ਹਨ,ਇਹ ਗਿਣਤੀ ਤਾਂ ਫਿਰ ਵੱਧ ਬਣ ਜਾਂਦੀ ਹੈ, ਇਸ ਦਾ ਕੀ ਕਾਰਨ ਹੈ?

**ਮੰਤਰੀ:** ਸਪੀਕਰ ਸਾਹਿਬ, ਹੋਰ ਵੀ ਬਹੁਤ ਸਾਰੀਆਂ ਕੈਟੇਗਰੀਜ਼ ਹਨ, ਜਿਨ੍ਹਾਂ ਨੂੰ ਰਿਜ਼ਰਵੇਸ਼ਨ ਮਿਲਦੀ ਹੈ। ਇਹ ਜ਼ਰੂਰੀ ਨਹੀਂ ਹੈ ਕਿ ਇਸ ਦੇ ਵਿਚ ਚੇਅਰਮੈਨ ਦਾ ਕੋਟਾ ਹੀ ਹੈ, ਇਸ ਵਿਚ ਕੰਡੀ ਏਰੀਆ ਵੀ ਹੈ ਔਰ ਗਰਾਮ ਪੰਚਾਇਤਾਂ ਦਾ ਕੋਟਾ ਵੀ ਹੈ ਅਤੇ ਇਹ 7-8 ਕੈਟਾਗਰੀਜ਼ ਹਨ, ਜਿਨ੍ਹਾਂ ਨੂੰ ਪ੍ਰਾਇਰਿਟੀ ਤੇ ਕੁਨੈਕਸ਼ਨ ਦਿੱਤੇ ਜਾਂਦੇ ਹਨ।

---------

## ਬਿਜਲੀ ਦੀ ਚੋਰੀ ਦੇ ਕੇਸ

*1741. **ਸਰਦਾਰ ਜੋਗਿੰਦਰ ਸਿੰਘ ਮਾਨ:** ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਾਲ 2002-03 ਤੋਂ 2004-05 ਦੇ ਸਮੇਂ ਦੌਰਾਨ ਰਾਜ ਵਿਚ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਬਿਜਲੀ ਦੀ ਚੋਰੀ ਦੇ ਫੜੇ ਗਏ ਕੇਸਾਂ ਦੀ ਜ਼ਿਲ੍ਹਾ ਵਾਰ ਗਿਣਤੀ ਕਿੰਨੀ ਹੈ ਅਤੇ ਦੋਸ਼ੀਆਂ ਤੇ ਕਿੰਨਾ ਜ਼ੁਰਮਾਨਾ ਲਗਾਇਆ ਗਿਆ ਅਤੇ ਕਿੰਨਾ ਵਸੂਲ ਕੀਤਾ ਗਿਆ ?

**ਸਰਦਾਰ ਲਾਲ ਸਿੰਘ:** ਸੂਚੀ ਸਦਨ ਦੀ ਮੇਜ਼ ਉਤੇ ਅਨੁਲੱਗ-ੳ ਤੇ ਰੱਖੀ ਜਾਂਦੀ ਹੈ।

[ਸਰਦਾਰ ਲਾਲ ਸਿੰਘ]

## ਅਨੁਲੱਗ 'ੳ'

ਜ਼ਿਲ੍ਹੇਵਾਰ ਪੰਜਾਬ ਵਿੱਚ ਪਕੜੇ ਗਏ ਚੋਰੀ ਦੇ ਕੇਸ (ਗਲਤ ਮੀਟਿਰਿੰਗ ਅਤੇ ਅਣ-ਅਧਿਕਾਰਤ ਲੋਡ ਵਿੱਚ ਵਾਧੇ ਦੇ ਕੇਸ ਸਮੇਤ)

| ਕ੍ਰਮ ਨੰ: | ਜ਼ਿਲ੍ਹੇ ਦਾ ਨਾਂ | 2002-03 (ਰੁਪਏ ਲੱਖਾਂ ਵਿੱਚ) | | | 2003-04 (ਰੁਪਏ ਲੱਖਾਂ ਵਿੱਚ) | | | 2004-05 (ਰੁਪਏ ਲੱਖਾਂ ਵਿੱਚ) | | |
|---|---|---|---|---|---|---|---|---|---|---|
| | | ਚੋਰੀ ਅਤੇ ਹੋਰ ਅਨਿਯਮਿਤਾਵਾਂ ਦੇ ਪਕੜੇ ਗਏ ਕੇਸ | ਜੁਰਮਾਨਾ ਰਕਮ | ਵਸੂਲੀ ਰਕਮ | ਚੋਰੀ ਅਤੇ ਹੋਰ ਅਨਿਯਮਿਤਾਵਾਂ ਦੇ ਪਕੜੇ ਗਏ ਕੇਸ | ਜੁਰਮਾਨਾ | ਵਸੂਲੀ ਰਕਮ | ਚੋਰੀ ਅਤੇ ਹੋਰ ਅਨਿਯਮਿਤਾਵਾਂ ਦੇ ਪਕੜੇ ਗਏ ਕੇਸ | ਜੁਰਮਾਨਾ | ਵਸੂਲੀ ਰਕਮ |
| 1 | ਪਟਿਆਲਾ | 21284 | 1366.06 | 828.66 | 19600 | 1128.41 | 701.14 | 29245 | 1463.45 | 910.59 |
| 2 | ਸੰਗਰੂਰ | 20328 | 951.80 | 933.74 | 20534 | 1215.25 | 954.87 | 29107 | 1712.68 | 1364.50 |
| 3 | ਰੋਪੜ | 11166 | 745.90 | 493.09 | 11841 | 817.17 | 582.99 | 12492 | 681.91 | 501.16 |
| 4 | ਲੁਧਿਆਣਾ | 69239 | 3176.92 | 2069.63 | 48128 | 2666.91 | 1946.71 | 78832 | 4041.40 | 2787.13 |
| 5 | ਜਲੰਧਰ | 12379 | 666.89 | 406.13 | 14743 | 729.96 | 484.63 | 22156 | 1093.27 | 712.95 |
| 6 | ਹੁਸ਼ਿਆਰਪੁਰ | 4112 | 181.66 | 111.48 | 5187 | 169.46 | 107.70 | 6004 | 265.48 | 161.81 |
| 7 | ਨਵਾਂ ਸ਼ਹਿਰ | 5275 | 162.80 | 131.60 | 4080 | 170.86 | 137.51 | 5303 | 188.22 | 142.12 |
| 8 | ਕਪੂਰਥਲਾ | 7169 | 480.84 | 306.14 | 8375 | 357.33 | 273.85 | 10904 | 346.19 | 231.33 |
| 9 | ਅੰਮ੍ਰਿਤਸਰ | 56805 | 2923.98 | 1867.82 | 58080 | 3062.80 | 1890.39 | 79034 | 3036.58 | 1945.60 |
| 10 | ਗੁਰਦਾਸਪੁਰ | 24576 | 878.02 | 587.20 | 25284 | 732.70 | 315.14 | 31414 | 833.85 | 433.31 |

| ਕ੍ਰਮ ਨੰ: | ਜ਼ਿਲ੍ਹੇ ਦਾ ਨਾਂ | 2002-03 (ਰੁਪਏ ਲੱਖਾਂ ਵਿੱਚ) | | | 2003-04 (ਰੁਪਏ ਲੱਖਾਂ ਵਿੱਚ) | | | 2004-05 (ਰੁਪਏ ਲੱਖਾਂ ਵਿੱਚ) | | |
|---|---|---|---|---|---|---|---|---|---|---|
| | | ਚੋਰੀ ਅਤੇ ਹੋਰ ਅਨਿਯਮਿਤਾਵਾਂ ਦੇ ਪਕੜੇ ਗਏ ਕੇਸ | ਜੁਰਮਾਨਾ ਰਕਮ | ਵਸੂਲੀ ਰਕਮ | ਚੋਰੀ ਅਤੇ ਹੋਰ ਅਨਿਯਮਿਤਾਵਾਂ ਦੇ ਪਕੜੇ ਗਏ ਕੇਸ | ਜੁਰਮਾਨਾ | ਵਸੂਲੀ ਰਕਮ | ਚੋਰੀ ਅਤੇ ਹੋਰ ਅਨਿਯਮਿਤਾਵਾਂ ਦੇ ਪਕੜੇ ਗਏ ਕੇਸ | ਜੁਰਮਾਨਾ | ਵਸੂਲੀ ਰਕਮ |
| 11 | ਫਿਰੋਜ਼ਪੁਰ | 11309 | 316.48 | 174.79 | 11341 | 480.53 | 242.51 | 12262 | 484.36 | 338.16 |
| 12 | ਫਰੀਦਕੋਟ | 3538 | 213.19 | 133.71 | 4222 | 248.82 | 144.54 | 7287 | 295.63 | 181.50 |
| 13 | ਮੁਕਤਸਰ | 4614 | 277.81 | 148.71 | 6249 | 224.75 | 139.96 | 11546 | 398.98 | 228.75 |
| 14 | ਮੋਗਾ | 3555 | 163.77 | 102.43 | 4211 | 191.07 | 135.75 | 7205 | 258.77 | 142.98 |
| 15 | ਬਠਿੰਡਾ | 6502 | 324.81 | 209.71 | 8451 | 344.06 | 223.53 | 15437 | 299.46 | 193.77 |
| 16 | ਮਾਨਸਾ | 2560 | 103.72 | 53.87 | 3072 | 103.02 | 61.61 | 5521 | 187.43 | 111.28 |
| 17 | ਫਤਹਿਗੜ੍ਹ ਸਾਹਿਬ | 4609 | 177.63 | 137.38 | 3164 | 127.27 | 88.26 | 3880 | 244.38 | 174.53 |
| | ਕੁੱਲ ਜੋੜ | 269018 | 13112.28 | 8696.09 | 256562 | 12770.37 | 8431.09 | 367629 | 15832.04 | 10561.47 |

**ਸਰਦਾਰ ਜੋਗਿੰਦਰ ਸਿੰਘ ਮਾਨ:** ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਅਜਿਹਾ ਕੇਸ ਵੀ ਪੈਂਡਿੰਗ ਹੈ ਜਿਹੜਾ ਕਿਸੇ ਦਾ ਨਿੱਜੀ ਤੌਰ ਤੇ ਪੈਂਡਿੰਗ ਪਿਆ ਹੋਵੇ?

**ਮੰਤਰੀ:** ਇਹ ਫਿਗਰਜ਼ ਮੈਂ ਦਿੱਤੀਆਂ ਹਨ, ਪੈਂਡਿੰਗ ਵੀ ਹੋਣਗੇ ਪਰ ਮੈਨੂੰ ਉਨ੍ਹਾਂ ਦਾ ਪਤਾ ਨਹੀਂ ਹੈ। ਮੈਂ ਸਾਰੀ ਡਿਟੇਲ ਸਦਨ ਦੀ ਮੇਜ਼ ਤੇ ਰੱਖੀ ਹੈ ਅਗਰ ਇਨ੍ਹਾਂ ਦੇ ਧਿਆਨ ਵਿੱਚ ਸਪੈਸੇਫਿਕ ਹੈ ਤਾਂ ਮੈਨੂੰ ਦੇ ਦੇਣ ਤਾਂ ਪਤਾ ਕਰਵਾ ਲਵਾਂਗਾ।

----------

## ਜਲੰਧਰ-ਪਠਾਨਕੋਟ ਸੜਕ ਨੂੰ ਚਹੁੰ ਮਾਰਗੀ ਬਣਾਉਣਾ

*1739. **ਸਰਦਾਰ ਬਲਬੀਰ ਸਿੰਘ ਮਿਆਣੀ:** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜਲੰਧਰ-ਪਠਾਨਕੋਟ ਸੜਕ ਨੂੰ ਚਹੁੰ-ਮਾਰਗੀ ਬਣਾਉਣ ਸਮੇਂ ਚੁਲਾਂਗ, ਖੁੱਡਾ, ਮੁਕੇਰੀਆਂ ਅਤੇ ਦਸੂਹਾ ਵਿਖੇ ਫਲਾਈ ਓਵਰ-ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਤੇ ਕਿੰਨਾ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ):** ਜਲੰਧਰ ਤੋਂ ਪਠਾਨਕੋਟ ਤੱਕ ਕੌਮੀ ਮਾਰਗ-1 ਏ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਨੂੰ ਟਰਾਂਸਫਰ ਕੀਤੀ ਹੋਈ ਹੈ ਅਤੇ ਇਸ ਸੜਕ ਨੂੰ ਚਹੁੰ ਮਾਰਗੀ ਕਰਨ ਦਾ ਕੰਮ ਉਹਨਾਂ ਵੱਲੋਂ ਕੀਤੇ ਜਾ ਰਿਹਾ ਹੈ। ਸਾਰੀਆਂ ਪ੍ਰਾਜੈਕਟ ਡੀਟੇਲਾਂ ਉਨ੍ਹਾਂ ਪਾਸ ਉਪਲਭਧ ਹਨ ਇਸ ਲਈ ਵੱਖ ਵੱਖ ਥਾਵਾਂ ਤੇ ਫਲਾਈ ਓਵਰ ਪੁਲਾਂ ਦੀ ਉਸਾਰੀ ਬਾਰੇ ਕੋਈ ਸੂਚਨਾ ਨਹੀਂ ਦਿੱਤੀ ਜਾ ਸਕਦੀ।

**ਸਰਦਾਰ ਬਲਬੀਰ ਸਿੰਘ ਮਿਆਣੀ:** ਸਪੀਕਰ ਸਾਹਿਬ, ਜਲੰਧਰ ਤੋਂ ਭੋਗਪੁਰ ਤੱਕ ਸੜਕ ਕੰਪਲੀਟ ਹੋ ਚੁੱਕੀ ਹੈ ਅਤੇ ਹੁਣ ਭੋਗਪੁਰ ਤੋਂ ਪਠਾਨਕੋਟ ਤੱਕ ਬਣ ਰਹੀ ਹੈ। ਮੈਂ ਪੁੱਛਿਆ ਹੈ ਕਿ ਜਿਹੜੇ ਰਸਤੇ ਵਿਚ ਸ਼ਹਿਰ ਆਉਂਦੇ ਹਨ, ਕੀ ਉਨ੍ਹਾਂ ਦੇ ਉਤੇ ਫਲਾਈਓਵਰ ਬਣਨਾ ਹੈ ਕਿ ਨਹੀਂ ? ਦੂਜੀ ਗੱਲ ਜਿਹੜੀ ਲੋਕਾਂ ਦੀ ਜ਼ਮੀਨ ਐਕੁਆਇਰ ਕੀਤੀ ਗਈ ਹੈ, ਸੜਕ ਦਾ ਕੰਮ ਸ਼ੁਰੂ ਹੋ ਗਿਆ ਹੈ ਪਰ ਕਿਸੇ ਨੂੰ ਉਸ ਜਗ੍ਹਾ ਦਾ ਪੈਸਾ ਨਹੀਂ ਮਿਲਿਆ?

**ਮੰਤਰੀ:** ਸਪੀਕਰ ਸਾਹਿਬ, ਇਹ ਪ੍ਰਾਜੈਕਟ ਨੈਸ਼ਨਲ ਹਾਈਵੇ ਅਥਾਰਿਟੀ ਆਫ਼ ਇੰਡੀਆ ਬਣਾ ਰਹੀ ਹੈ। ਇਨ੍ਹਾਂ ਦਾ ਸੀ ਕਿ ਕਿਥੇ ਫਲਾਈਓਵਰ ਬ੍ਰਿਜਿਜ਼ ਬਣਨੇ ਹਨ, ਉਹ ਚਾਰ ਜਗ੍ਹਾ ਹਨ। ਇੱਕ ਭੋਗਪੁਰ ਵਾਲੇ ਬ੍ਰਿਜ ਦੀ ਲੈਂਥ 7.25 ਕਿਲੋਮੀਟਰ ਹੈ ਅਤੇ ਤਿਆਰ ਹੋ ਚੁਕਾ ਹੈ ਅਤੇ ਮੁਕੇਰੀਆਂ ਅਤੇ ਹੋਰ ਇਸ ਲਿਸਟ ਵਿਚ ਨਹੀਂ ਹਨ। ਜਿਹੜੀਆਂ ਬਾਕੀ ਡਿਟੇਲਜ਼ ਹਨ ਕਿ ਸੈਕਸ਼ਨ ਭੋਗਪੁਰ ਤੋਂ ਮੁਕੇਰੀਆਂ, ਮੁਕੇਰੀਆਂ ਤੋਂ ਪਠਾਨਕੋਟ, ਪਠਾਨਕੋਟ ਤੋਂ ਜੰਮੂ ਇਹ ਸਾਰੀਆਂ ਡਿਟੇਲਜ਼ ਇਨ੍ਹਾਂ ਨੂੰ ਪ੍ਰੋਵਾਈਡ ਕੀਤੀਆਂ ਹੋਈਆਂ ਹਨ।

**ਸਰਦਾਰ ਬਲਬੀਰ ਸਿੰਘ ਮਿਆਣੀ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਨੂੰ ਐਕੁਆਇਰ ਕੀਤਾ ਹੈ, ਉਨ੍ਹਾਂ ਲੋਕਾਂ ਨੂੰ ਹਾਲੇ ਤੱਕ ਕੰਪਨਸੇਸ਼ਨ ਕਿਉਂ ਨਹੀਂ ਦਿੱਤੀ ਗਈ?

**ਮੰਤਰੀ:** ਸਪੀਕਰ ਸਾਹਿਬ, ਇਸ ਦਾ ਕੰਟਰੈਕਟ ਨੈਸ਼ਨਲ ਹਾਈਵੇ ਅਥਾਰਿਟੀ ਆਫ਼ ਇੰਡੀਆ ਕੋਲ ਹੈ। ਅਗਰ ਕਿਸੇ ਲੈਂਡ ਹੋਲਡਿੰਗ ਵਾਲੇ ਨੂੰ ਕੰਪਨਸੇਸ਼ਨ ਦੇ ਪੈਸੇ ਨਹੀਂ ਮਿਲੇ ਹਨ ਤਾਂ ਇਹ ਸਾਡੇ ਨੋਟਿਸ ਵਿਚ ਲਿਆਉਣ ਅਸੀਂ ਮੈਟਰ ਟੇਕ ਅੱਪ ਕਰ ਲਵਾਂਗੇ।

-------------

## ਫਗਵਾੜਾ ਵਿਖੇ ਰੇਲਵੇ ਓਵਰ-ਬ੍ਰਿਜ ਦੀ ਉਸਾਰੀ

*1742. **ਸਰਦਾਰ ਜੋਗਿੰਦਰ ਸਿੰਘ ਮਾਨ:** ਕੀ ਲੋਕ ਕਾਰਜ਼ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਫਗਵਾੜਾ ਵਿਖੇ ਰੇਲਵੇ ਓਵਰ-ਬ੍ਰਿਜ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ):** ਇਹ ਕੰਮ ਪੀ.ਆਈ.ਡੀ.ਬੀ. ਵੱਲੋਂ ਕੀਤਾ ਜਾ ਰਿਹਾ ਹੈ। ਫਗਵਾੜਾ ਕਸਬੇ ਵਿਚ ਦਿੱਲੀ ਅੰਮ੍ਰਿਤਸਰ ਰੇਲਵੇ ਲਾਈਨ ਉਪਰ ਲੇਵਲ ਕਰਾਸਿੰਗ ਨੰਬਰ 77-ਏ ਫਗਵਾੜਾ-ਜੰਡਿਆਲਾ-ਨਕੋਦਰ ਪਲੈਨ ਰੋਡ ਦੀ ਥਾਂ ਤੇ ਰੇਲਵੇ ਓਵਰ ਬਰਿਜ ਦੀ ਉਸਾਰੀ, ਜਿਸ ਵਿਚ ਐਨ.ਐਚ.-1 ਦੀ ਅਪਗਰੇਡੇਸ਼ਨ ਅਤੇ ਹੋਰ ਕੰਮ ਸ਼ਾਮਿਲ ਹਨ ਅਤੇ ਜੋ ਕਿ ਮੈਸਰਜ਼ ਸਟੇਟ ਬਰਿਜ ਕਾਰਪੋਰੇਸ਼ਨ ਨੂੰ ਅਲਾਟ ਕੀਤਾ ਸੀ, ਖਤਮ ਕਰ ਦਿੱਤਾ ਗਿਆ ਹੈ। ਬਾਕੀ ਕੰਮ ਵਾਸਤੇ ਬੋਲੀਆਂ ਮੰਗੀਆਂ ਗਈਆਂ ਸਨ, ਪਰ ਉਸ ਉਪਰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵੱਲੋਂ ਸਟੇਅ ਦੇ ਦਿੱਤੀ ਗਈ ਹੈ। ਐਸ.ਐਲ.ਪੀ. ਜੋ ਕਿ ਮਾਨਯੋਗ ਸੁਪਰੀਮ ਕੋਰਟ ਆਫ ਇੰਡੀਆ ਵਿਚ ਫਾਇਲ ਕੀਤੀ ਗਈ ਹੈ ਦੀ ਸੁਣਵਾਈ ਦੀ ਅਗਲੀ ਮਿਤੀ 12.5.2006 ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ:** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਕੇਸ ਹਾਈ ਕੋਰਟ ਦੇ ਵਿੱਚ ਡਿਸਮਿਸ ਹੋ ਗਿਆ ਸੀ ਅਤੇ ਉਹ ਸੁਪਰੀਮ ਕੋਰਟ ਦੇ ਵਿੱਚ ਚਲੇ ਗਏ ਹਨ ਪਰ ਜਿਹੜੀ ਗਲ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਹੜੀ ਸੜਕ ਮਿਉਂਸਿਪਲ ਕਮੇਟੀ ਏਰੀਏ ਵਿਚ ਪੈਂਦੀ ਹੈ, ਉਸ ਦੀ ਹਾਲਤ ਬੜੀ ਖਸਤਾ ਹੈ ਅਤੇ ਖਰਾਬ ਹੈ। ਇਸ ਸੜਕ ਤੇ ਸਰਕਾਰ ਵਲੋਂ ਇੱਕ ਬ੍ਰਿਜ ਬਣਨਾ ਹੈ। ਬਾਈਪਾਸ ਰੋਡ ਹਲਦੀਆਬਾਦ ਤੋਂ ਘੰਦੜੀਆ ਦੇ ਰੇਲਵੇ ਫਾਟਕ ਤੱਕ ਦਾ ਏਰੀਆ ਮਿਉਂਸਿਪਲ ਕਮੇਟੀ ਦੇ ਅੰਡਰ ਆਉਂਦਾ ਹੈ। ਕੀ ਇਸ ਰੋਡ ਨੂੰ ਸਬਸੀਚਿਊਟ ਦੇ ਤੌਰ ਤੇ ਨਕੋਦਰ ਨੂੰ ਡਾਈਵਰਟ ਕਰਨਗੇ। ਇਸ ਰੋਡ ਲਈ ਲੋਕਾਂ ਵਲੋਂ ਕਾਫ਼ੀ ਧਰਨੇ ਮਾਰੇ ਗਏ ਹਨ ਅਤੇ ਐਜੀਟੇਸ਼ਨ ਵੀ ਹੁੰਦੀ ਰਹੀ ਹੈ। ਇਹ ਠੀਕ ਹੈ ਕਿ ਇਹ ਮਾਮਲਾ ਸੁਪਰੀਮ ਕੋਰਟ ਦੇ ਵਿਚ ਹੈ ਅਤੇ ਇਸ ਦੇ ਵਿਚ ਗੌਰਮਿੰਟ ਕੁਝ ਨਹੀਂ ਕਰ ਸਕਦੀ ਪਰ ਜਿਹੜੀਆਂ ਅਰਬਨ ਏਰੀਏ ਵਿਚ ਰੋਡਜ਼ ਫਾਲ ਕਰਦੀਆਂ ਹਨ, ਕੀ ਮਨਿਸਟਰ ਸਾਹਿਬ ਹਾਊਸ ਦੇ ਵਿਚ ਆਸ਼ਵਾਸਨ ਦੇਣ ਲਈ ਤਿਆਰ ਹਨ ਕਿ ਇਨ੍ਹਾਂ ਰੋਡਜ਼ ਨੂੰ ਜਲਦੀ ਤੋਂ ਜਲਦੀ ਰਿਪੇਅਰ ਕਰਵਾ ਦਿੱਤਾ ਜਾਵੇਗਾ?

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਖੁਦ ਮੰਨਿਆ ਹੈ ਕਿ ਕੇਸ ਸੁਪਰੀਮ ਕੋਰਟ ਦੇ ਵਿਚ ਪੈਂਡਿੰਗ ਹੈ ਅਤੇ ਇਸ ਕੇਸ ਦੀ ਹੀਅਰਿੰਗ ਵਾਸਤੇ ਅਗਲੀ ਡੇਟ 12 ਮਈ,2006 ਹੈ। ਸੁਪਰੀਮ ਕੋਰਟ ਦੀ ਜੱਜਮੈਂਟ ਆਉਣ ਤੋਂ ਬਾਅਦ ਅਸੀਂ 9 ਮਹੀਨਿਆਂ ਦੇ ਵਿਚ ਇਸ ਨੂੰ ਕੰਪਲੀਟ ਕਰ ਦੇਵਾਂਗੇ। ਬਾਕੀ ਜਿਹੜਾ ਇਨ੍ਹਾਂ ਨੇ ਸਰਵਿਸ ਰੋਡਜ਼ ਬਾਰੇ ਕਿਹਾ ਹੈ, ਉਸ ਨੂੰ ਪੂਰੀ ਤਰ੍ਹਾਂ ਕੰਸਿਡਰ ਕਰਕੇ ਰੋਡਜ਼ ਨੂੰ ਜਲਦੀ ਰਿਪੇਅਰ ਕਰ ਦੇਵਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਕੇਸ ਕੋਰਟ ਵਿਚ ਜਾਣ ਕਰਕੇ ਡਿਲੇਅ ਹੁੰਦਾ ਜਾ ਰਿਹਾ ਹੈ ਅਤੇ ਠੇਕੇਦਾਰ ਕੰਮ ਛੱਡ ਕੇ ਕੋਰਟ ਵਿਚ ਚਲਾ ਗਿਆ ਹੈ ।ਇਸ ਕੰਪਨੀ ਵਲੋਂ ਡਿਲੇਅ ਹੋਣ ਕਰਕੇ ਕੀਮਤਾਂ ਵਿਚ ਵਾਧਾ ਹੋਣ ਕਾਰਨ ਕੀ ਸਰਕਾਰ ਉਸ ਕੋਲੋਂ ਡੈਮੇਜ ਵਾਸਤੇ ਪੈਸੇ ਵਸੂਲ ਕਰੇਗੀ?

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਬਿਲਕੁਲ ਦਰੁੱਸਤ ਹੈ,ਇਸ ਵਕਤ ਸਾਡੇ ਹੱਥ ਬੜੇ ਟਾਈਟ ਹਨ। ਡਿਲੇਅ ਕਰਕੇ ਕੀਮਤਾਂ ਵਿਚ ਵਾਧਾ ਹੋਇਆ ਹੈ। ਯੂ.ਪੀ.ਸਰਕਾਰ ਦੀ ਫਾਈਨਾਂਸ਼ੀਅਲ ਪੁਜ਼ੀਸ਼ਨ ਖਰਾਬ ਹੋਣ ਕਰਕੇ ਟਾਈਮ ਸਿਰ ਇਹ ਕੰਮ ਨਹੀਂ ਹੋ ਸਕਿਆ। ਅਸੀਂ ਜੱਜਮੈਂਟ ਆਉਣ ਤੋਂ ਬਾਅਦ ਡਿਲੇਅ ਕਰਕੇ ਜਿਹੜਾ ਡੈਮੇਜ਼ ਹੋਇਆ ਹੈ, ਦਾ ਕੇਸ ਕਰਾਂਗੇ।

**ਸਰਦਾਰ ਸੋਹਨ ਸਿੰਘ ਠੰਡਲ:** ਸਪੀਕਰ ਸਾਹਿਬ, ਇਹ ਪੁਲ ਬਣਾਉਣ ਵਿੱਚ ਡਿਲੇਅ ਦਾ ਅਸਲੀ ਕਾਰਨ ਫੰਡਜ਼ ਦੀ ਕਮੀ ਹੈ। ਇਸ ਪ੍ਰਾਜੈਕਟ ਦੇ ਲਈ ਸੈਂਟਰਲ ਗੌਰਮਿੰਟ ਨੇ ਆਪਣੀ ਸ਼ੇਅਰ ਮਨੀ ਦੇ ਦਿੱਤੀ ਪਰ ਪੰਜਾਬ ਸਰਕਾਰ ਨੇ ਆਪਣਾ ਸ਼ੇਅਰ ਨਹੀਂ ਪਾਇਆ ਸੀ ਜਿਸ ਕਰਕੇ ਡਿਲੇਅ ਹੋਈ ਹੈ। ਕੀ ਸੁਪਰੀਮ ਕੋਰਟ ਦੀ ਜੱਜਮੈਂਟ ਆਉਣ ਤੋਂ ਬਾਅਦ ਪੰਜਾਬ ਸਰਕਾਰ ਆਪਣਾ ਸ਼ੇਅਰ ਮਨੀ ਪਾਵੇਗੀ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਜਿਸ ਦਿਨ ਸੁਪਰੀਮ ਕੋਰਟ ਦੀ ਜੱਜਮੈਂਟ ਸਾਡੇ ਕੋਲ ਆ ਜਾਵੇਗੀ ਅਤੇ ਕੰਟ੍ਰੈਕਟਰ ਨੂੰ ਕੰਮ ਰੀਅਲਾਟ ਹੋ ਜਾਵੇਗਾ,ਫਿਰ ਅਸੀਂ ਇਸ ਨੂੰ 9 ਮਹੀਨਿਆਂ ਦੇ ਵਿਚ ਕੰਪਲੀਟ ਕਰ ਦੇਵਾਂਗੇ। ਪੀ.ਆਈ.ਡੀ.ਬੀ., ਕੋਲ ਪੈਸੇ ਕਾਫ਼ੀ ਹਨ। ਉਨ੍ਹਾਂ ਕੋਲ ਪੈਸੇ ਦੀ ਕੋਈ ਕਮੀ ਨਹੀਂ ਹੈ। ਉਹ ਪੈਸੇ ਰਿਲੀਜ਼ ਕਰ ਦੇਣਗੇ। ਸੁਪਰੀਮ ਕੋਰਟ ਦੀ ਜੱਜਮੈਂਟ ਆਉਣ ਤੋਂ ਬਾਅਦ ਸਭ ਕੁਝ ਹੋ ਜਾਵੇਗਾ।

------------

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1721

**(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)**

-----------

## ਐਲੀਮੈਂਟਰੀ ਸਕੂਲਾਂ ਦੀ ਗਿਣਤੀ

* 1756. ਸਰਦਾਰ ਵੀਰ ਸਿੰਘ ਲੋਪੋਕੇ: ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-

(ੳ) ਅੰਮ੍ਰਿਤਸਰ ਜ਼ਿਲ੍ਹੇ ਦੇ ਸ਼ਹਿਰੀ ਅਤੇ ਦਿਹਾਤੀ ਖੇਤਰਾਂ ਵਿਚ ਐਲੀਮੈਂਟਰੀ ਸਕੂਲਾਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਸਕੂਲਾਂ ਵਿਚ ਲਗਾਏ ਗਏ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ;

(ਅ) ਸਰਹੱਦੀ ਖੇਤਰ ਦੇ ਚੌਗਾਵਾਂ, ਅਜਨਾਲਾ ਅਤੇ ਗੰਡੀਵਿੰਡ ਬਲਾਕਾਂ ਵਿਚ ਐਲੀਮੈਂਟਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਸਕੂਲਾਂ ਵਿਚ ਲਗਾਏ ਗਏ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ?

ਸ਼੍ਰੀ ਹਰਨਾਮ ਦਾਸ ਜੌਹਰ: (ੳ) ਅਤੇ (ਅ) ਸੂਚਨਾ ਅਨੁਲੱਗ ਤੇ ਰੱਖੀ ਜਾਂਦੀ ਹੈ।

ਅਨੁਲੱਗ

| (ੳ) ਅੰਮ੍ਰਿਤਸਰ ਜ਼ਿਲ੍ਹੇ ਵਿੱਚ ਸਕੂਲਾਂ ਦੀ ਗਿਣਤੀ | | ਤੈਨਾਤ ਅਧਿਆਪਕਾਂ ਦੀ ਗਿਣਤੀ |
|---|---|---|
| ਸ਼ਹਿਰੀ | 163 | 759 |
| ਦਿਹਾਤੀ | 1470 | 3847 |
| ਜੋੜ | 1633 | 4606 |

| (ਅ) ਬਲਾਕ ਦਾ ਨਾਂ | ਐਲੀਮੈਂਟਰੀ ਸਕੂਲਾਂ ਦੀ ਗਿਣਤੀ | ਤੈਨਾਤ ਅਧਿਆਪਕਾਂ ਦੀ ਗਿਣਤੀ |
|---|---|---|
| ਚੋਗਾਵਾਂ-1 | 66 | 161 |
| ਚੋਗਾਵਾਂ-11 | 87 | 191 |
| ਅਜਨਾਲਾ-1 | 85 | 212 |
| ਅਜਨਾਲਾ-11 | 101 | 157 |
| ਗੰਡੀਵਿੰਡ | 96 | 263 |

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਐਲੀਮੈਂਟਰੀ ਸਕੂਲ ਕਿਹੜੀ ਕਲਾਸ ਤੋਂ ਚਾਲੂ ਹੁੰਦਾ ਹੈ ਔਰ ਉਸ ਵਿਚ ਕਿੰਨੀਆਂ ਕਲਾਸਾਂ ਪੜ੍ਹਾਈਆਂ ਜਾਂਦੀਆਂ ਹਨ?

**ਮੰਤਰੀ:** ਐਲੀਮੈਂਟਰੀ ਸਕੂਲ ਪਹਿਲੀ ਤੋਂ ਅੱਠਵੀਂ ਤੱਕ ਹੁੰਦਾ ਹੈ।

**ਸਰਦਾਰ ਵੀਰ ਸਿੰਘ ਲੋਪੋਕੇ:** ਸਪਲੀਮੈਂਟਰੀ, ਸਰ।

**ਮਾਨਯੋਗ ਸਪੀਕਰ:** ਹੋਰ ਕੀ ਪੁੱਛਣਾ ਹੈ? ਬੜਾ ਸੌਖਾ ਸਵਾਲ ਪੁੱਛਿਆ ਹੈ ਤੁਸੀਂ।

**ਸਰਦਾਰ ਵੀਰ ਸਿੰਘ ਲੋਪੋਕੇ:** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਅੱਠ ਕਲਾਸਾਂ ਦੱਸੀਆਂ ਹਨ ਪਰ ਮੈਂ ਇਨ੍ਹਾਂ ਕੋਲੋਂ ਸਵਾਲ ਪੁੱਛਿਆ ਸੀ ਕਿ ਚੁਗਾਵਾਂ ਬਲਾਕ ਵਿਚ ਔਰ ਅਜਨਾਲਾ ਬਲਾਕ ਵਿਚ ਐਲੀਮੈਂਟਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਸਕੂਲਾਂ ਵਿਚ ਕਿੰਨੇ ਟੀਚਰ ਪੜ੍ਹਾ ਰਹੇ ਹਨ। ਚੁਗਾਵਾਂ 1-2 ਵਿਚ ਅਤੇ ਅਜਨਾਲਾ 1-2 ਵਿਚ ਇਨ੍ਹਾਂ ਨੇ 66 ਸਕੂਲ ਅਤੇ 161 ਟੀਚਰ ਦੱਸੇ ਹਨ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਠ ਕਲਾਸਾਂ ਨੂੰ ਇਨ੍ਹਾਂ 66 ਸਕੂਲਾਂ ਵਿਚ 161 ਟੀਚਰ

[ਸਰਦਾਰ ਵੀਰ ਸਿੰਘ ਲੋਪੋਕੇ]

ਕਿਸ ਤਰ੍ਹਾਂ ਪੜ੍ਹਾ ਰਹੇ ਹਨ? ਇਨ੍ਹਾਂ ਸਕੂਲਾਂ ਵਿਚ ਪੜ੍ਹ ਰਹੇ ਬੱਚਿਆਂ ਦੀ ਪੜ੍ਹਾਈ ਕਿਸ ਤਰ੍ਹਾਂ ਪੂਰੀ ਹੁੰਦੀ ਹੈ?

**ਮੰਤਰੀ:** ਸਪੀਕਰ ਸਾਹਿਬ, ਜਿਨ੍ਹਾਂ ਸਕੂਲਾਂ ਵਿਚ ਟੀਚਰ ਨਹੀਂ ਹਨ, ਨਾਲ ਦੇ ਸਕੂਲਾਂ ਦੇ ਟੀਚਰਾਂ ਦੀਆਂ ਉਨ੍ਹਾਂ ਸਕੂਲਾਂ ਵਿਚ ਡਿਊਟੀਆਂ ਲਗੀਆਂ ਹੁੰਦੀਆਂ ਹਨ। ਜਿਥੇ ਨਾਲ ਸਕੂਲ ਹੁੰਦੇ ਹਨ, ਉਥੇ ਉਹ ਜਾ ਕੇ ਪੜ੍ਹਾ ਕੇ ਆਉਂਦੇ ਹਨ।

**ਸਰਦਾਰ ਵੀਰ ਸਿੰਘ ਲੋਪੋਕੇ:** ਸਪੀਕਰ ਸਾਹਿਬ, ਇਨ੍ਹਾਂ ਸਕੂਲਾਂ ਵਿਚ ਟੀਚਰਜ਼ ਦੀ ਐਵਰੇਜ 2 ਆਉਂਦੀ ਹੈ। ਅੱਠ ਕਲਾਸਾਂ ਵਿਚ ਦੋ ਟੀਚਰ ਜਾਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਦੂਜੇ ਕਿਹੜੇ ਪਿੰਡਾਂ ਦੇ ਸਕੂਲਾਂ ਤੋਂ ਆ ਕੇ ਟੀਚਰ ਬੱਚਿਆਂ ਨੂੰ ਪੜ੍ਹਾਉਂਦੇ ਹਨ?

**ਮਾਨਯੋਗ ਸਪੀਕਰ:** ਤੁਸੀਂ ਪੁੱਛੋ ਕਿ ਕਦੋਂ ਕਮੀ ਪੂਰੀ ਕਰੋਗੇ।

**ਸਰਦਾਰ ਵੀਰ ਸਿੰਘ ਲੋਪੋਕੇ:** ਸਾਡੀਆਂ ਟੀਚਰਾਂ ਦੀਆਂ ਸਾਰੀਆਂ ਪੋਸਟਾਂ ਖਤਮ ਕਰ ਦਿੱਤੀਆਂ ਗਈਆਂ ਹਨ। ਪ੍ਰਾਇਮਰੀ ਸਕੂਲਾਂ ਵਿਚ ਪੰਚਾਇਤਾਂ ਨੇ ਪੋਸਟਾਂ ਭਰਨੀਆਂ ਨਹੀਂ। ਐਲੀਮੈਂਟਰੀ ਸਕੂਲਾਂ ਵਿਚ ਟੀਚਰਾਂ ਦੀ ਕਮੀ ਕੌਣ ਪੂਰੀ ਕਰੇਗਾ?

**ਮੰਤਰੀ:** ਇਹ ਮੈਂ ਪਹਿਲਾਂ ਹੀ ਪਿਛਲੇ ਜਵਾਬ ਵਿਚ ਦੱਸਿਆ ਹੈ ਕਿ ਜਿਹੜੇ ਪ੍ਰਾਇਮਰੀ ਸਕੂਲ ਪਿੰਡਾਂ ਵਿਚ ਹਨ, ਉਨ੍ਹਾਂ ਵਿਚ ਟੀਚਰਾਂ ਦੀ ਭਰਤੀ ਪੰਚਾਇਤਾਂ ਕਰਨਗੀਆਂ ਅਤੇ ਜਿਹੜੇ ਐਲੀਮੈਂਟਰੀ ਸਕੂਲ ਸ਼ਹਿਰਾਂ ਵਿਚ ਹਨ, ਉਨ੍ਹਾਂ ਵਿਚ ਅਰਬਨ ਬਾਡੀਜ਼ ਭਰਤੀ ਕਰਨਗੀਆਂ।

**ਸਰਦਾਰ ਵੀਰ ਸਿੰਘ ਲੋਪੋਕੇ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ।

**ਮਾਨਯੋਗ ਸਪੀਕਰ:** ਜਵਾਬ ਤਾਂ ਆ ਗਿਆ ਹੈ।

**ਸਰਦਾਰ ਵੀਰ ਸਿੰਘ ਲੋਪੋਕੇ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮਿਡਲ ਸਕੂਲ ਹਨ, ਉਨ੍ਹਾਂ ਵਿਚ ਕੌਣ ਭਰਤੀ ਕਰੇਗਾ? ਉਨ੍ਹਾਂ ਵਿਚ ਟੀਚਰਾਂ ਦੀ ਭਰਤੀ ਸਰਕਾਰ ਕਰੇਗੀ ਜਾਂ ਪੰਚਾਇਤ ਕਰੇਗੀ?

**ਮੰਤਰੀ:** ਜਿਹੜੇ ਸਕੂਲ ਪਿੰਡਾਂ ਦੇ ਅੰਦਰ ਹਨ, ਉਥੇ ਪੰਚਾਇਤ ਭਰਤੀ ਕਰੇਗੀ ਅਤੇ ਜਿਹੜੇ ਸ਼ਹਿਰਾਂ ਦੇ ਅੰਦਰ ਹਨ, ਉਨ੍ਹਾਂ ਵਿਚ ਕਾਰਪੋਰੇਸ਼ਨਾਂ ਜਾਂ ਮਿਊਂਸਪਲ ਕਮੇਟੀਆਂ ਕਰਨਗੀਆਂ।

**ਸਰਦਾਰ ਵੀਰ ਸਿੰਘ ਲੋਪੋਕੇ:** ਇਹ ਤਾਂ ਗੱਲ ਪ੍ਰਾਇਮਰੀ ਸਕੂਲਾਂ ਦੀ ਹੋ ਗਈ ......

**ਸਰਦਾਰ ਤੋਤਾ ਸਿੰਘ:** ਸਪਲੀਮੈਂਟਰੀ, ਸਪੀਕਰ ਸਾਹਿਬ।

ਮਾਨਯੋਗ ਸਪੀਕਰ: ਹਾਂ ਜੀ, ਤੋਤਾ ਸਿੰਘ ਜੀ, ਤੁਸੀਂ ਦੱਸੋ।

ਸਰਦਾਰ ਤੋਤਾ ਸਿੰਘ: ਸਪੀਕਰ ਸਾਹਿਬ, 13000 ਪਿੰਡਾਂ ਦੇ ਸਕੂਲਾਂ ਵਿਚੋਂ 8000 ਪ੍ਰਾਇਮਰੀ ਸਕੂਲ ਹਨ ਅਤੇ 4000 ਸਕੂਲ ਪਹਿਲੀ ਤੋਂ ਅੱਠਵੀਂ ਕਲਾਸ ਤੱਕ ਐਲੀਮੈਂਟਰੀ ਸਕੂਲ ਹਨ। ਅੱਠਵੀਂ ਕਲਾਸ ਤੱਕ ਮਾਸਟਰ ਕਾਡਰ ਰੱਖਣਾ ਪੈਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਾਸਟਰ ਕਾਡਰ ਨੂੰ, ਜਿਨ੍ਹਾਂ ਨੇ ਛੇਵੀਂ, ਸੱਤਵੀਂ ਅਤੇ ਅੱਠਵੀਂ ਕਲਾਸ ਨੂੰ ਪੜ੍ਹਾਉਣਾ ਹੁੰਦਾ ਹੈ, ਉਨ੍ਹਾਂ ਨੂੰ ਕੌਣ ਭਰਤੀ ਕਰੇਗਾ? ਇਨ੍ਹਾਂ ਬੱਚਿਆਂ ਨੂੰ ਕੌਣ ਪੜ੍ਹਾਏਗਾ?

ਮਾਨਯੋਗ ਸਪੀਕਰ: ਤੋਤਾ ਸਿੰਘ ਜੀ, ਤੁਸੀਂ ਆਪ ਹੀ ਜਵਾਬ ਦੇਣ ਲੱਗ ਜਾਂਦੇ ਹੋ। ਤੁਸੀਂ ਸਵਾਲ ਤਾਂ ਪੁੱਛੋ। ਮਾਸਟਰ ਹੀ ਪੜ੍ਹਾਉਣਗੇ ਬੱਚਿਆਂ ਨੂੰ।

ਸਰਦਾਰ ਤੋਤਾ ਸਿੰਘ: ਸਪੀਕਰ ਸਾਹਿਬ, ਤੁਸੀਂ ਸਾਨੂੰ ਸਵਾਲ ਤਾਂ ਕਰਨ ਦਿਉ। ਤੁਸੀਂ ਤਾਂ ਆਪ ਹੀ ਜਵਾਬ ਦੇਣ ਲੱਗ ਜਾਂਦੇ ਹੋ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਾਸਟਰ ਕਾਡਰ ਨੂੰ ਇਨ੍ਹਾਂ ਸਕੂਲਾਂ ਵਿਚ ਕੌਣ ਭਰਤੀ ਕਰੇਗਾ?

ਮੰਤਰੀ: ਸਪੀਕਰ ਸਾਹਿਬ, ਦੋ ਹਜ਼ਾਰ ਜਿਹੜੇ ਮਾਸਟਰ ਕਾਡਰ ਦੇ ਟੀਚਰ ਹਨ, ਮੇਰੇ ਮਾਨਯੋਗ ਮੈਂਬਰ ਤੋਤਾ ਸਿੰਘ ਜੀ, ਉਨ੍ਹਾਂ ਦੋ ਹਜ਼ਾਰ ਦੀ ਰੈਗੂਲਰ ਭਰਤੀ ਹੋਵੇਗੀ।

ਸਰਦਾਰ ਤੋਤਾ ਸਿੰਘ: ਉਹ ਭਰਤੀ ਕੌਣ ਕਰੇਗਾ?

ਮੰਤਰੀ: ਉਹ ਰੈਗੂਲਰ ਭਰਤੀ ਗੌਰਮਿੰਟ ਕਰੇਗੀ।

ਸਰਦਾਰ ਤੋਤਾ ਸਿੰਘ: ਗੌਰਮਿੰਟ ਕਿਵੇਂ ਭਰਤੀ ਕਰੇਗੀ?

ਮੰਤਰੀ: ਗੌਰਮਿੰਟ ਪਹਿਲਾਂ ਜਿਵੇਂ ਕਰਦੀ ਸੀ, ਉਸੇ ਤਰ੍ਹਾਂ ਕਰੇਗੀ।

ਮਾਨਯੋਗ ਸਪੀਕਰ: ਅਗਲਾ ਸਵਾਲ, ਸਰਦਾਰ ਸੁਖਪਾਲ ਸਿੰਘ।

---------

## ਫਿਰੋਜ਼ਪੁਰ ਵਿਖੇ ਮਿੰਨੀ ਸਕੱਤਰੇਤ ਦੀ ਉਸਾਰੀ

* 1722. ਸਰਦਾਰ ਸੁਖਪਾਲ ਸਿੰਘ: ਕੀ ਮਾਲ ਅਤੇ ਪੁਨਰਵਾਸ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਫਿਰੋਜ਼ਪੁਰ ਵਿਖੇ ਮਿੰਨੀ ਸਕੱਤਰੇਤ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

ਸਰਦਾਰ ਅਮਰਜੀਤ ਸਿੰਘ ਸਮਰਾ: ਨਹੀਂ ਜੀ।

ਸਰਦਾਰ ਸੁਖਪਾਲ ਸਿੰਘ: ਸਪੀਕਰ ਸਾਹਿਬ, ਫਿਰੋਜ਼ਪੁਰ ਇਕ ਇਤਿਹਾਸਕ ਸ਼ਹਿਰ ਹੈ ਤੇ ਏਡਾ ਵੱਡਾ ਜੰਕਸ਼ਨ ਹੈ। ਉਥੇ ਮਿਨੀ ਸੈਕ੍ਰੀਟੇਰੀਏਟ ਨਹੀਂ ਹੈ। 23 ਮਾਰਚ ਨੂੰ ਉਥੇ ਮੁੱਖ ਮੰਤਰੀ ਜੀ ਅਨਾਊਂਸ ਕਰਕੇ ਆਏ ਸੀ ਪਰ ਅੱਜ ਪ੍ਰਸ਼ਨ ਦਾ ਜਵਾਬ ਨਾਂਹ ਵਿਚ ਮਿਲੇਗਾ, ਇਹ ਬੜੇ ਦੁੱਖ ਦੀ ਗੱਲ ਹੈ। ਹੁਣ ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਨੂੰ ਬਣਾਉਣ ਵਾਸਤੇ ਇਹ ਦੋਬਾਰਾ ਸੋਚਣਗੇ?

ਮੰਤਰੀ: ਪੁੱਡਾ ਦੀ ਜਿਹੜੀ ਆਪਟੀਮੱਮ ਯੂਟੀਲਾਈਜ਼ੇਸ਼ਨ ਆਫ ਗੌਰਮਿੰਟ ਲੈਂਡ ਸਕੀਮ ਹੈ, ਉਸ ਦੇ ਤਹਿਤ ਅਸੀਂ ਡੀ.ਸੀ. ਸਾਹਿਬ ਨੂੰ ਲਿਖਿਆ ਹੈ ਤੇ ਜਿਹੜੀ ਐਮਪਾਵਰਡ ਕਮੇਟੀ ਹੈ,ਉਸ ਦੇ ਵਿਚ ਵੀ ਅਸੀਂ ਇਸ ਮਾਮਲੇ ਨੂੰ ਟੇਕ-ਅਪ ਕਰਾਂਗੇ। ਇਸ ਮੰਤਵ ਵਾਸਤੇ ਅਸੀਂ ਦੋ ਜਗ੍ਹਾ ਵੇਖੀਆਂ ਹਨ। ਇਕ ਫਿਰੋਜ਼ਪੁਰ-ਲੁਧਿਆਣਾ ਰੋਡ ਤੇ ਹੈ ਅਤੇ ਦੂਸਰੀ ਕੇਂਦਰੀ ਜੇਲ੍ਹ ਦੇ ਪਿੱਛੇ ਹੈ। ਇਹ ਮੈਟਰ ਇੰਪਾਵਰਡ ਕਮੇਟੀ ਨਾਲ ਟੇਕ-ਅਪ ਕਰਕੇ ਪੁੱਡਾ ਰਾਹੀਂ ਇਹ ਕੰਪਲੈਕਸ ਜ਼ਰੂਰ ਬਣਾਉਣ ਦੀ ਕੋਸ਼ਿਸ਼ ਕਰਾਂਗੇ।

----------

## ਘਾਟੇ ਵਿੱਚ ਜਾ ਰਹੀਆਂ ਸਹਿਕਾਰੀ ਖੰਡ ਮਿੱਲਾਂ

*1615. **ਸਰਦਾਰ ਮਨਪ੍ਰੀਤ ਸਿੰਘ ਬਾਦਲ:** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਕਿੰਨੀਆਂ ਸਹਿਕਾਰੀ ਖੰਡ ਮਿੱਲਾਂ ਘਾਟੇ ਵਿੱਚ ਜਾ ਰਹੀਆਂ ਹਨ ਅਤੇ ਪਿਛਲੇ ਤਿੰਨ ਸਾਲਾਂ ਵਿੱਚ ਇਨ੍ਹਾਂ ਮਿੱਲਾਂ ਦੀ ਕਾਰਗੁਜ਼ਾਰੀ ਕੀ ਰਹੀ?

**ਸਰਦਾਰ ਜਸਜੀਤ ਸਿੰਘ ਰੰਧਾਵਾ :** ਸ਼੍ਰੀ ਮਾਨ ਜੀ, ਮਿਤੀ 31.3.2005 ਨੂੰ 14 ਸਹਿਕਾਰੀ ਖੰਡ ਮਿੱਲਾਂ ਵਿਚੋਂ 13 ਸਹਿਕਾਰੀ ਖੰਡ ਮਿੱਲਾਂ ਅਜ ਤੱਕ ਘਾਟੇ ਵਿੱਚ ਚੱਲ ਰਹੀਆਂ ਹਨ।

ਇਨ੍ਹਾਂ ਮਿੱਲਾਂ ਦੀ ਪਿਛਲੇ ਤਿੰਨ ਸਾਲ ਦੀ ਕਾਰਗੁਜ਼ਾਰੀ ਦਾ ਰਿਕਾਰਡ ਹੇਠਾਂ ਦਿੱਤਾ ਜਾਂਦਾ ਹੈ:

| ਸਾਲ | ਘਾਟੇ ਵਿੱਚ ਚੱਲ ਰਹੀਆਂ ਮਿੱਲਾਂ ਦੀ ਗਿਣਤੀ | ਕੁੱਲ ਘਾਟਾ (ਰੁਪਏ ਕਰੋੜਾਂ ਵਿੱਚ) |
|---|---|---|
| 2002-03 | 14 | 158.16 |
| 2003-04 | 14 | 62.43 |
| 2004-05 | 5 | 8.50 |

**ਸਰਦਾਰ ਮਨਪ੍ਰੀਤ ਸਿੰਘ ਬਾਦਲ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੜੇ ਅਦਬ ਦੇ ਨਾਲ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬੜੇ ਅਫਸੋਸ ਦੀ ਗੱਲ ਹੈ ਕਿ ਪੰਜਾਬ ਦੀ ਸ਼ੂਗਰ ਇੰਡਸਟਰੀ, ਖਾਸ ਕਰਕੇ ਕੋਆਪ੍ਰੇਟਿਵ ਸ਼ੂਗਰ ਇੰਡਸਟਰੀ ਸਿੱਕ ਹੋ ਚੁੱਕੀ ਹੈ ਜਦ ਕਿ ਦੇਸ਼ ਵਿਚ ਬੜੀ ਵੱਡੀ ਰਿਵਾਈਵਲ ਚੱਲ ਰਹੀ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਆਪ੍ਰੇਟਿਵ ਸ਼ੂਗਰ ਇੰਡਸਟਰੀ ਵਾਸਤੇ ਕੋਈ ਰਿਵਾਈਵਲ ਪਲੈਨ ਹੈ? ਜਾਂ ਕੀ ਇਹ ਇਨ੍ਹਾਂ ਮਿੱਲਾਂ ਨੂੰ ਵੇਚਣਾ ਚਾਹੁੰਦੇ ਹਨ?

**ਮੰਤਰੀ:** ਸਪੀਕਰ ਸਾਹਿਬ, ਪੰਜਾਬ ਵਾਸਤੇ ਗੌਰਮਿੰਟ ਆਫ ਇੰਡੀਆ ਦੀ ਕੋਈ ਰਿਵਾਈਵਲ ਪਲੈਨ ਨਹੀਂ ਹੈ। ਅਸੀਂ ਇਸ ਸਾਰੇ ਮਾਮਲੇ ਨੂੰ ਥਾਰੋਅਲੀ ਐਗਜ਼ਾਮਿਨ ਕੀਤਾ ਹੈ। ਜਿਹੜੀਆਂ ਮਿੱਲਾਂ ਨੂੰ ਪੂਰੀ ਮਾਤਰਾ ਵਿਚ ਗੰਨਾ ਨਹੀਂ ਮਿਲਿਆ, ਉਹ ਲਾਸਿਜ਼ ਵਿਚ ਚਲੀਆਂ ਗਈਆਂ। ਉਨ੍ਹਾਂ ਦਾ ਲਾੱਸ ਅਕਿਮੂਊਲੇਟ ਹੋ ਗਿਆ ਹੋਇਆ ਹੈ। ਰੱਖੜਾ, ਜ਼ੀਰਾ ਅਤੇ ਜਗਰਾਓਂ ਦੀਆਂ 3 ਮਿੱਲਾਂ ਪਿਛਲੇ ਸਾਲ , ਪਿਛਲੇ ਸੀਜ਼ਨ ਵਿਚ ਚਲਾਈਆਂ ਨਹੀਂ ਗਈਆਂ। 6 ਮਿੱਲਾਂ ਲਈ ਪਹਿਲਾਂ ਹੀ ਕੈਬਨਿਟ ਕਮੇਟੀ ਨੇ ਡਿਸਇਨਵੈਸਟਮੈਂਟ ਵਾਸਤੇ ਸਿਫਾਰਿਸ਼ ਕਰ ਦਿੱਤੀ ਹੈ। ਇਸੇ ਤਰ੍ਹਾਂ ਦੀਆਂ 6 ਮਿੱਲਾਂ ਹੋਰ ਹਨ ਜਿਨ੍ਹਾਂ ਦਾ ਕੁੱਲ ਘਾਟਾ 10 ਕਰੋੜ ਰੁਪਏ ਤੋਂ ਵੀ ਜ਼ਿਆਦਾ ਹੈ ਜਿਸ ਕਰਕੇ ਇਹ ਮਿੱਲਾਂ ਫੇਲ੍ਹ ਹੋ ਗਈਆਂ ਹਨ। 4 ਮਿੱਲਾਂ ਅੰਡਰ ਲੀਕੁਈਡੇਸ਼ਨ ਲਿਆਂਦੀਆਂ ਜਾ ਚੁੱਕੀਆਂ ਹਨ।

**ਸਰਦਾਰ ਮਨਪ੍ਰੀਤ ਸਿੰਘ ਬਾਦਲ:** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 3 ਮਿੱਲਾਂ ਪਹਿਲਾਂ ਹੀ ਬੰਦ ਹੋ ਚੁੱਕੀਆਂ ਹਨ ਅਤੇ 6 ਹੋਰ ਬੰਦ ਹੋਣ ਦੇ ਕਿਨਾਰੇ ਹਨ। ਇਹ ਬੜੇ ਦੁੱਖ ਦੀ ਗੱਲ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਹੈ ਕਿ ਪੰਜਾਬ ਦੀ ਸੂਗਰ ਇੰਡਸਟਰੀ ਸਿੱਕ ਹੋ ਗਈ ਹੈ? ਕੀ ਇਹ ਅਫਸਰਾਂ ਦੀ ਜਾਂ ਕੋਆਪ੍ਰੇਟਿਵ ਮਹਿਕਮੇ ਦੀ ਲਾਪਰਵਾਹੀ ਕਰਕੇ ਸਿੱਕ ਹੋ ਗਈ ਹੈ? What are the reasons ? ਇਹ ਇੰਡਸਟਰੀ ਸਿੱਕ ਹੋਣੀ ਨਹੀਂ ਚਾਹੀਦੀ ਸੀ।

**ਮੰਤਰੀ:** ਸਪੀਕਰ ਸਾਹਿਬ, ਇਸ ਦੇ 2-3 ਕਾਰਣ ਹਨ। ਇਕ ਕਾਰਣ ਤਾਂ ਇਹ ਹੈ ਕਿ ਸਾਲ 2002-03 ਅਤੇ 2003-04 ਵਿਚ ਮਾਰਕੀਟ ਵਿਚ ਚੀਨੀ ਦੇ ਰੇਟ ਬਹੁਤ ਜ਼ਿਆਦਾ ਡਿੱਗ ਪਏ ਸਨ। ਲੈਵੀ ਸੂਗਰ ਦੇ ਰੇਟ ਵੀ ਜ਼ਿਆਦਾ ਘਟ ਗਏ ਜਿਸ ਕਾਰਣ ਫਾਰਮਰਜ਼ ਨੂੰ ਪੇਮੈਂਟ ਨਹੀਂ ਹੋ ਸਕੀ ਅਤੇ ਮਿੱਲਾਂ ਘਾਟੇ ਵਿਚ ਚਲੀਆਂ ਗਈਆਂ। ਇਸ ਦਾ ਨਤੀਜਾ ਇਹ ਹੋਇਆ ਕਿ ਗੰਨੇ ਹੇਠਲਾ ਰਕਬਾ ਘਟ ਗਿਆ। ਗੰਨੇ ਦਾ ਰਕਬਾ ਘਟ ਹੋਵੇਗਾ ਤਾਂ ਮਿੱਲਾਂ ਨੂੰ ਗੰਨੇ ਦੀ ਪੂਰੀ ਸਪਲਾਈ ਨਾ ਹੋਣ ਕਾਰਣ ਉਹ ਵੀ ਘਾਟੇ ਵਿਚ ਜਾਣਗੀਆਂ। ਇਹੀ ਵਜ੍ਹਾ ਹੈ ਕਿ 14 ਕੋਆਪ੍ਰੇਟਿਵ ਸੂਗਰ ਮਿੱਲਾਂ ਵਿਚੋਂ 13 ਘਾਟੇ ਵਿਚ ਜਾ ਰਹੀਆਂ ਹਨ। ਕੇਵਲ ਬੁਢੇਵਾਲ ਮਿੱਲ ਹੀ ਪ੍ਰਾਫਿਟ ਵਿਚ ਹੈ। ਮਿੱਲਾਂ ਘਾਟੇ ਵਿਚ ਜਾਣ ਕਰਕੇ ਸਾਨੂੰ ਮਜਬੂਰਨ ਇਹ ਬੰਦ ਕਰਨੀਆਂ ਪੈ ਰਹੀਆਂ ਹਨ। 361.09 ਕਰੋੜ ਰੁਪਏ ਤੱਕ ਘਾਟਾ ਪਹੁੰਚ ਚੁੱਕਿਆ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਮੋਲਾਸਿਸ ਹੈ, ਇਸ ਨੂੰ ਓਪਨ ਮਾਰਕੀਟ ਵਿਚ ਵੇਚਣ ਦੀ ਕੋਆਪ੍ਰੇਟਿਵ ਮਿੱਲਾਂ ਨੂੰ ਇਜ਼ਾਜ਼ਤ ਹੈ ਜਾਂ ਕਿ ਟੈਂਡਰ ਰਾਹੀਂ ਜਾਂ ਸਰਕਾਰ ਦੀ ਕੋਈ ਸੈੱਟ ਪ੍ਰਾਈਸ ਹੁੰਦੀ ਹੈ, ਉਸ ਤੇ ਇਹ ਵਿਕਦਾ ਹੈ?

**ਮੰਤਰੀ:** ਸਪੀਕਰ ਸਾਹਿਬ, ਐਕਸਾਈਜ਼ ਡਿਪਾਰਟਮੈਂਟ ਦਾ ਮੋਲਾਸਿਸ ਦਾ 398 ਰੁਪਏ ਦਾ ਰੇਟ ਸੀ। ਉਸ ਦੇ ਵਿਚੋਂ ਤਕਰੀਬਨ 300 ਰੁਪਏ ਪ੍ਰਚੇਜ਼ ਟੈਕਸ ਵਿਚ ਚਲਾ ਜਾਂਦਾ ਸੀ ਅਤੇ 98 ਰੁਪਏ ਕੋਆਪ੍ਰੇਟਿਵ ਮਿੱਲਾਂ ਨੂੰ ਮਿਲਦੇ ਸੀ। ਹੁਣ ਇਸ ਦਾ ਰੇਟ 340 ਰੁਪਏ ਐਕਸਾਈਜ਼ ਡਿਪਾਰਟਮੈਂਟ ਨੇ ਫਿਕਸ ਕੀਤਾ ਹੈ। ਅਸੀਂ ਇਕ ਲੱਖ ਟਨ ਐਕਸਾਈਜ਼ ਡਿਪਾਰਟਮੈਂਟ ਨੂੰ ਦੇਣਾ ਹੈ। ਬਾਕੀ ਜੋ ਹੈ, ਜੇਕਰ ਮਾਰਕੀਟ ਵਿਚ ਅੱਛੇ ਰੇਟ ਹੋਏ ਤਾਂ ਖੁਲ੍ਹੇ ਤੌਰ ਤੇ ਉਹ ਵੇਚਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਕੋਆਪ੍ਰੇਟਿਵ ਸੈਕਟਰ ਜਿਹੜਾ ਹੈ ਉਹ ਫੇਲ੍ਹ ਕਿਉਂ ਹੈ? ਜਿਹੜੀਆਂ ਪ੍ਰਾਈਵੇਟ ਸੈਕਟਰ ਵਿੱਚ ਸ਼ੂਗਰ ਮਿੱਲਾਂ ਹਨ ਉਹ ਬੰਦ ਨਹੀਂ ਹੋਈਆਂ। ਕੇਵਲ ਕੋਆਪ੍ਰੇਟਿਵ ਸੈਕਟਰ ਹੀ ਫੇਲ੍ਹ ਹੈ, ਇਸ ਦੇ ਕੀ ਕਾਰਨ ਹਨ? ਦੂਸਰਾ , ਇਹ ਕਿ ਗੰਨੇ ਹੇਠ ਰਕਬਾ ਵੀ ਘਟਿਆ ਹੈ, ਰਕਬੇ ਨੂੰ ਵਧਾਉਣ ਦੇ ਲਈ ਸਰਕਾਰ ਵੱਲੋਂ ਕੀ ਸਪੈਸ਼ਲ ਐਫਰਟਸ ਕੀਤੀਆਂ ਜਾ ਰਹੀਆਂ ਹਨ?

**ਮੰਤਰੀ:** ਸਪੀਕਰ ਸਾਹਿਬ, ਪ੍ਰਾਈਵੇਟ ਸ਼ੂਗਰ ਮਿੱਲਾਂ ਕੋਆਪ੍ਰੇਟਿਵ ਸ਼ੂਗਰ ਮਿੱਲਾਂ ਨਾਲੋਂ ਇਸ ਕਰਕੇ ਜ਼ਿਆਦਾ ਚੱਲ ਰਹੀਆਂ ਹਨ ਕਿਉਂਕਿ ਕੋਆਪ੍ਰੇਟਿਵ ਮਿੱਲਾਂ ਦੀ ਕੈਪੇ-ਸਿਟੀ ਘੱਟ ਹੈ ਅਤੇ ਉਹ ਇਕਨਾਮਿਕਲ ਵੀ ਨਹੀਂ ਹਨ। ਮਾਡਰੇਨਾਈਜ਼ ਕਰਨ ਲਈ ਪਿੱਛੇ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ ਪਰ ਅਸੀਂ ਉਨ੍ਹਾਂ ਮਿੱਲਾਂ ਨੂੰ ਮਾਡਰੇਨਾਈਜ਼ ਨਹੀਂ ਕਰ ਸਕੇ। ਤੀਜਾ ਸੱਭ ਤੋਂ ਵੱਡਾ ਕਾਰਨ ਹੈ ਸ਼ੂਗਰਕੇਨ ਤੋਂ ਕਨਵਰਸ਼ਨ ਰੇਟ ਦਾ ਪ੍ਰਾਈਵੇਟ ਮਿੱਲਾਂ ਨਾਲੋਂ ਫਰਕ ਹੈ। ਸਾਨੂੰ 2000/- ਰੁਪਏ ਪ੍ਰੋਡਕਸ਼ਨ ਵਾਸਤੇ ਲਾਉਣੇ ਪੈਂਦੇ ਹਨ ਜਦੋਂ ਕਿ ਪ੍ਰਾਈਵੇਟ ਮਿੱਲਾਂ ਨੂੰ 1300/- ਰੁਪਏ ਪ੍ਰਤੀ ਕੁਇੰਟਲ ਪੈਂਦਾ ਹੈ। ਇਸ ਤਰ੍ਹਾਂ 700/- ਰੁਪਏ ਪ੍ਰਤੀ ਕੁਇੰਟਲ ਦਾ ਪ੍ਰਾਈਵੇਟ ਅਤੇ ਕੋਆਪ੍ਰੇਟਿਵ ਮਿੱਲਾਂ ਦਾ ਫਰਕ ਹੈ।ਦੂਸਰਾ ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਨੇ ਉਪਰਾਲੇ ਕੀਤੇ ਹਨ, ਉਸ ਬਾਰੇ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਅਸੀਂ ਇਸ ਸੀਜ਼ਨ ਤੋਂ 115/- ਰੁਪਏ ਦਾ ਭਾਅ ਦਿੱਤਾ ਹੈ ਜੋ ਕਿ ਪਿਛਲੇ ਸਾਲ 100/- ਰੁਪਏ ਸੀ। ਇਸ ਸਾਲ 15/- ਰੁਪਏ ਵਧ ਭਾਅ ਦਿੱਤਾ ਗਿਆ ਹੈ ਤਾਂ ਕਿ ਕਿਸਾਨ ਇਸ ਪਾਸੇ ਆ ਕੇ ਜ਼ਿਆਦਾ ਗੰਨਾ ਲਗਾਉਣ। ਜਿਹੜਾ ਕਿਸਾਨਾਂ ਦਾ ਏਰੀਅਰ ਰਹਿ ਗਿਆ ਸੀ ਤਕਰੀਬਨ 36.25 ਕਰੋੜ ਰੁਪਏ ਇਸ ਬਾਰੇ ਬਜਟ ਦੇ ਵਿੱਚ ਫਾਇਨਾਂਸ ਮਿਨਿਸਟਰ ਸਾਹਿਬ ਨੇ ਪਰੋਵੀਜ਼ਨ ਕਰ ਦਿੱਤਾ ਹੈ। 31 ਮਾਰਚ ਤੋਂ ਪਹਿਲਾਂ ਪਹਿਲਾਂ ਉਹ ਪੇਮੈਂਟ ਵੀ ਹੋ ਜਾਵੇਗੀ। ਪਿਛਲੇ ਸੀਜ਼ਨ ਨਾਲੋਂ ਇਸ ਵਾਰ ਵੱਧ ਦਿੱਤਾ ਹੈ।ਇਸ ਤੋਂ ਉਮੀਦ ਹੈ ਕਿ ਅਗਲੇ ਸਾਲ ਵਿੱਚ ਹੋਰ ਵੀ ਜ਼ਿਆਦਾ ਰਕਬਾ ਵੱਧ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਾਲ 2000 ਤੋਂ ਲੈ ਕੇ 2006 ਤੱਕ ਰੇਟ ਸੇਮ ਰਿਹਾ ਹੈ। ਇਸ ਵਾਰ ਰੇਟ ਵਧਿਆ ਹੈ ਜਿਹੜਾ ਕਿ ਅਗਲੇ ਸਾਲ ਜਾ ਕੇ ਇਫੈਕਟ ਕਰੇਗਾ। ਪਿਛਲੇ ਚਾਰ ਸਾਲਾਂ ਵਿੱਚ ਖੰਡ ਦੀ ਕੀਮਤ ਵਧ ਗਈ ਹੈ। ਇਸ ਸਮੇਂ ਦੇ ਦੌਰਾਨ ਜਿਹੜੀਆਂ ਮਿੱਲਾਂ ਹਨ ਅਤੇ ਉਨ੍ਹਾਂ ਨੂੰ ਇਹ ਘਾਟੇ ਪੈਣ ਦੇ ਕਾਰਨ ਕਰਾਪ ਦੇ ਵਿੱਚ ਕਦੇ ਅਪ ਡਾਊਨ ਹੁੰਦਾ ਰਹਿੰਦਾ ਹੈ ਇਨ੍ਹਾਂ ਕਾਰਨਾਂ ਕਰਕੇ ਜਿਹੜੀਆਂ 10 ਮਿੱਲਾਂ ਬੰਦ ਕਰ ਦਿੱਤੀਆਂ ਜਾਣੀਆਂ ਹਨ ਅਤੇ ਸਰਕਾਰ ਉਨ੍ਹਾਂ ਨੂੰ ਵੇਚਣ ਲਈ ਲਗਾ ਰਹੀ ਹੈ, ਕੀ ਸਟੇਟ ਦੇ ਬੈਨੀਫਿਟ ਵਾਸਤੇ ਮੰਤਰੀ ਜੀ ਕ੍ਰਿਪਾ ਕਰਕੇ ਭਰੋਸਾ ਦਿਵਾਉਣਗੇ ਕਿ ਇਹ ਮਿੱਲਾਂ ਵੇਚੀਆਂ ਨਹੀਂ ਜਾਣਗੀਆਂ। ਗੱਲ ਇਹ ਹੈ ਕਿ ਸੈਂਟਰਲ ਗੌਰਮਿੰਟ ਦੀ ਪਾਲਿਸੀ ਹੈ ਕਿ ਸ਼ੂਗਰ ਮਿੱਲਜ਼ ਨੂੰ ਰਿਵਾਈਵ ਕਰਨ ਲਈ ਸੈਂਟਰ ਗੌਰਮਿੰਟ ਫੰਡਜ਼ ਦਿੰਦੀ ਹੈ, ਕੀ ਉਹ ਫੰਡਜ਼ ਲੈ ਕੇ ਇਹ ਸ਼ੂਗਰ ਮਿੱਲਾਂ ਨੂੰ ਰਿਵਾਈਵ ਕਰਨਗੇ ਤਾਂ ਕਿ ਇਸ ਸੈਕਟਰ ਵਿੱਚ ਪੰਜਾਬ ਦਾ ਭਲਾ ਹੋਵੇ?

**ਮਾਨਯੋਗ ਸਪੀਕਰ:** ਠੀਕ ਹੈ, ਤੁਹਾਡਾ ਸਵਾਲ ਆ ਗਿਆ ਹੈ।

ਮੰਤਰੀ: ਸਪੀਕਰ ਸਾਹਿਬ, ਇਹ ਠੀਕ ਹੈ ਕਿ ਸੈਂਟਰਲ ਗੌਰਮਿੰਟ ਦੀ ਰਿਵਾਈਵਲ ਦੀ ਪਾਲਿਸੀ ਹੈ ਲੇਕਿਨ ਇਸ ਦੇ ਜਿਹੜੇ ਨਾਰਮਜ਼ ਸੀ ਉਸ ਵਿੱਚ ਪੰਜਾਬ ਦੀਆਂ ਸਾਡੀਆਂ ਕੋਆਪ੍ਰੇਟਿਵ ਮਿੱਲਾਂ ਨਹੀਂ ਆਉਂਦੀਆਂ। ਉਹਦੇ ਵਿੱਚ ਕੇਵਲ ਮਹਾਂਰਾਸ਼ਟਰ ਦੀਆਂ ਮਿੱਲਾਂ ਹੀ ਆ ਸਕੀਆਂ ਹਨ। ਇਸ ਕਰਕੇ ਅਸੀਂ ਉਹ ਸੁਵਿਧਾ ਅਵੇਲ ਨਹੀਂ ਕਰ ਸਕੇ। ਸਾਡੀ ਕੋਸ਼ਿਸ਼ ਹੈ ਕਿ ਉਹ ਅਵੇਲ ਕੀਤੀ ਜਾਵੇ, ਜਿਵੇਂ ਕਿ ਮਾਨਯੋਗ ਭੂੰਦੜ ਸਾਹਿਬ ਨੇ ਕਿਹਾ ਹੈ। ਸਿਰਫ ਦੋ ਸਾਲਾਂ ਦੇ ਵਿੱਚ ਸਾਡਾ ਘਾਟਾ ਜ਼ਿਆਦਾ ਆਕਮੂਲੇਟ ਹੋਇਆ ਹੈ। ਪਿਛਲੇ ਸਾਲ ਸਾਡੀਆਂ ਕਾਫੀ ਮਿੱਲਾਂ ਪ੍ਰਾਫਿਟ ਵਿੱਚ ਰਹੀਆਂ ਹਨ। ਕਿਸਾਨਾਂ ਦੇ ਏਰੀਅਰਜ਼ ਵੀ ਕਾਫੀ ਪੇਅ ਕੀਤੇ ਹਨ। ਇਸ ਸਾਲ ਗੰਨੇ ਦਾ ਭਾਅ ਵੀ ਵਧ ਗਿਆ ਹੈ ਪਰੰਤੂ ਪਿਛਲੇ ਸਾਲ ਗੰਨੇ ਹੇਠ ਰਕਬਾ ਘਟ ਗਿਆ ਸੀ। ਇਸ ਸੀਜ਼ਨ ਵਿੱਚ 21 ਕਰੋੜ ਰੁਪਿਆ ਹੋਰ ਸਾਡਾ ਟੈਨਟੇਟਿਵ ਲਾਸ ਹੋਏਗਾ।

ਸਰਦਾਰ ਰਣਦੀਪ ਸਿੰਘ ਨਾਭਾ: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਕੇਵਲ ਏਨੀ ਕੁ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿਉਂਕਿ ਸਰਕਾਰ ਪਾਬੰਦ ਹੈ ਔਰ ਇਨ੍ਹਾਂ ਨੇ ਭਰੋਸਾ ਦਿੱਤਾ ਹੈ ਕਿ ਬੇਰੋਜ਼ਗਾਰੀ ਹੱਲ ਕਰਾਂਗੇ। ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਤਿੰਨ ਮਿੱਲਾਂ ਨੂੰ ਪੀ.ਐਸ.ਈ. ਨੂੰ ਦੇਣ ਜਾ ਰਹੇ ਹਾਂ। ਇਸ ਤਰ੍ਹਾਂ ਜਿਹੜੇ ਮੁਲਾਜ਼ਮ ਕੱਢੇ ਜਾਣਗੇ ਕੀ ਉਨ੍ਹਾਂ ਨੂੰ ਕੋਆਪ੍ਰੇਟਿਵ ਮਹਿਕਮੇ ਦੇ ਵਿੱਚ ਅਡਾਪਟ ਕੀਤਾ ਜਾਵੇਗਾ ਜਾਂ ਕੋਈ ਪਾਲਿਸੀ ਹੈ ਕਿ ਜਿਹੜੇ ਮੁਲਾਜ਼ਮ ਕੱਢੇ ਜਾਣਗੇ ਉਹ ਸਰਕਾਰ ਦੇ ਬਾਕੀ ਮਹਿਕਮਿਆਂ ਦੇ ਵਿੱਚ ਐਡਜਸਟ ਕੀਤੇ ਜਾਣਗੇ?

ਮਾਨਯੋਗ ਸਪੀਕਰ: ਐਡਜਸਟਮੈਂਟ ਆਫ ਇੰਪਲਾਈਜ਼ ਬਾਰੇ ਪੁੱਛਦੇ ਹਨ।

ਮੰਤਰੀ: ਸਪੀਕਰ ਸਾਹਿਬ, ਮੁਲਾਜ਼ਮ ਏਨੇ ਜ਼ਿਆਦਾ ਹਨ ਅਤੇ ਦੂਜੀਆਂ ਸਾਡੀਆਂ ਮਿੱਲਾਂ ਵੀ ਘਾਟੇ ਵਿੱਚ ਹਨ। ਇਸ ਤਰ੍ਹਾਂ ਕੱਢੇ ਜਾਣ ਵਾਲੇ ਮੁਲਾਜ਼ਮਾਂ ਨੂੰ ਐਡਜਸਟ ਕਰਨ ਦੀ ਸੰਭਾਵਨਾ ਨਹੀਂ ਹੈ। ਅਸੀਂ ਰੀਟਰੈਂਚ ਕਰਾਂਗੇ, ਫਾਇਨਾਂਸ ਮਿਨਿਸਟਰ ਸਾਹਿਬ ਨੂੰ ਲਿਖ ਕੇ ਦਿੱਤਾ ਹੈ। ਉਹ ਉਨ੍ਹਾਂ ਮੁਲਾਜ਼ਮਾਂ ਦੀਆਂ ਪਿਛਲੀਆਂ ਤਨਖਾਹਾਂ ਪੇ ਕਰਕੇ ਮਿੱਲਾਂ ਬੰਦ ਕਰਾਂਗੇ। ਇਹ ਫੈਸਲਾ ਕਰ ਲਿਆ ਗਿਆ ਹੈ ।

ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ: ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਇਨ੍ਹਾਂ ਨੇ ਬੜੀ ਐਡ ਆਨ ਸਟੇਟਮੈਂਟ ਕਰ ਦਿੱਤੀ ਹੈ, ਕਿਹਾ ਹੈ ਕਿ ਕੱਲ੍ਹ ਫੈਸਲਾ ਕਰ ਦਿੱਤਾ ਕਿ ਅਸੀਂ ਲਿਕਵੀਡੇਟ ਕਰਾਂਗੇ। ਕੀ ਇਨ੍ਹਾਂ ਨੇ ਸ਼ੇਅਰ ਹੋਲਡਰਜ਼ ਨੂੰ, ਮੁਲਾਜ਼ਮਾਂ ਨੂੰ ਕਾਂਫੀਡੈਂਸ ਵਿੱਚ ਲਿਅ ਹੈ ਜਾਂ ਕੋਈ ਪੈਕੇਜ ਵਰਕ ਆਊਟ ਕਰਨ ਦੀ ਗੱਲ ਕੀਤੀ ਹੈ? ਗਲਬਾਤ ਫੇਲ੍ਹ ਹੋਈ ਹੋਵੇ ਤਾਂ ਉਸ ਤੋਂ ਬਾਅਦ ਕੋਈ ਲਿਕਵੀਡੇਸ਼ਨ ਦੀ ਗੱਲ ਕੀਤੀ ਜਾਵੇ । ਇੰਟਰੈਸਟ ਰੇਟ ਦਾ ਕੈਂਪੈਰੇਜ਼ਨ ਕਰਨ ਕਿ ਕਿਸ ਰੇਟ ਤੇ ਕੰਪਨੀਜ਼ ਬੰਦ ਹੋ ਰਹੀਆਂ ਹਨ ਪ੍ਰਾਈਵੇਟ ਕੰਪਨੀਆਂ ਕਿਸ ਰੇਟ ਤੇ ਵਿਆਜ ਲੈ ਰਹੀਆਂ ਹਨ, ਜਿਹੜੀਆਂ ਪੰਜ ਸਾਲ ਦੀਆਂ 36 ਕਰੋੜ ਰੁਪਏ ਦੀਆਂ ਸ਼ੂਗਰਕੇਨ ਦੀਆਂ ਕੀਮਤਾਂ ਦੇਣੀਆਂ ਹਨ ਉਹ ਕਿਸ ਵਿਆਜ ਰੇਟ ਨਾਲ ਕੰਪਨਸੇਟ ਕਰਨਗੇ?ਮੇਰੇ ਕੋਲ ਸ਼ੂਗਰ ਮਿੱਲਾਂ ਦੇ ਫਿਗਰਜ਼ ਹਨ, ਤਰਨਤਾਰਨ ਦਾ ਸਾਢੇ ਚਾਰ ਕਰੋੜ ਰੁਪਿਆ, ਜ਼ੀਰੇ ਦਾ ਪੰਜ ਕਰੋੜ ਰੁਪਿਆ ਦੇਣਾ ਹੈ, ਲਾਸਿਜ਼ 10-10 ਕਰੋੜ ਰੁਪਏ ਦੇ ਹਨ। ਜੇ ਚਾਰ ਪੰਜ ਕਰੋੜ ਰੁਪਏ ਦੀ ਪੇਮੈਂਟ ਨਾ ਕਰੋਗੇ ਤਾਂ who is to blame but the Govt.

ਮਾਨਯੋਗ ਸਪੀਕਰ: ਤੁਹਾਡੇ ਸੁਝਾਅ ਬਹੁਤ ਅੱਛੇ ਹਨ । ਇਹ ਗੌਰ ਕਰਨਗੇ।

---

## ਦੋਆਬਾ ਸਹਿਕਾਰੀ ਖੰਡ ਮਿੱਲ ਲਿਮਟਿਡ, ਨਵਾਂ ਸ਼ਹਿਰ ਦਾ ਅਲਕੋਹਲ ਪਲਾਂਟ

*1759. **ਸ਼੍ਰੀ ਤਿਕਸ਼ਨ ਸੂਦ**: ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਹਿਕਾਰੀ ਖੰਡ ਮਿੱਲ ਲਿਮਟਿਡ, ਨਵਾਂ ਸ਼ਹਿਰ ਨੇ ਚਾਂਦਪੁਰ ਰੁੜਕੀ ਅਤੇ ਕੁੱਕੜਮਾਜਰਾ ਪਿੰਡਾਂ ਦੀ ਅਲਕੋਹਲ ਪਲਾਂਟ ਲਗਾਉਣ ਦੇ ਮੰਤਵ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਤੇ ਪਲਾਂਟ ਲਗਾਉਣ ਦਾ ਵਿਚਾਰ ਛੱਡ ਦਿੱਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਪ੍ਰਾਪਤ ਕੀਤੀ ਗਈ ਜ਼ਮੀਨ ਦੀ ਨਿਲਾਮੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਜ਼ਮੀਨ ਦੇ ਅਸਲ ਮਾਲਕਾਂ ਨੂੰ ਇਸ ਤੋਂ ਪ੍ਰਾਪਤ ਹੋਣ ਵਾਲੀ ਰਕਮ ਕਦੋਂ ਤੱਕ ਅਦਾ ਕੀਤੀ ਜਾਵੇਗੀ ?

**ਸਰਦਾਰ ਜਸਜੀਤ ਸਿੰਘ ਰੰਧਾਵਾ**: ਜੀ ਨਹੀਂ। ਨਵਾਂ ਸ਼ਹਿਰ ਸਹਿਕਾਰੀ ਖੰਡ ਮਿੱਲ ਨੇ ਚਾਂਦਪੁਰ ਰੁੜਕੀ ਅਤੇ ਕੁੱਕੜਮਾਜਰਾ ਪਿੰਡਾਂ ਦੀ ਜ਼ਮੀਨ ਉਪਰ 8.82 ਕਰੋੜ ਰੁਪਏ ਦੀ ਲਾਗਤ ਨਾਲ ਅਲਕੋਹਲ ਪਲਾਂਟ ਲਗਿਆ ਹੋਇਆ ਹੈ ਅਤੇ ਜਿਸ ਲੋਕ ਹਿਤ ਮੰਤਵ ਲਈ ਜ਼ਮੀਨ ਪ੍ਰਾਪਤ ਕੀਤੀ ਗਈ ਸੀ, ਉਹ ਪੂਰਾ ਕਰ ਦਿੱਤਾ ਗਿਆ ਹੈ।

**ਸ਼੍ਰੀ ਤਿਕਸ਼ਨ ਸੂਦ**: ਸਪੀਕਰ ਸਾਹਿਬ, ਇਸ ਕੋਆਪਰੇਟਿਵ ਪਲਾਂਟ ਦਾ ਨੀਂਹਪੱਥਰ 1992 ਵਿਚ ਰੱਖਿਆ ਗਿਆ ਸੀ ਅਤੇ ਇਹ 1996 ਵਿਚ ਸ਼ੁਰੂ ਹੋਇਆ ਸੀ। ਥੋੜੀ ਦੇਰ ਚਲਣ ਤੋਂ ਬਾਅਦ ਹੀ ਇਹ ਬੰਦ ਹੋ ਗਿਆ। ਕੀ ਮੰਤਰੀ ਸਾਹਿਬ, ਇਹ ਦੱਸਣਗੇ ਕਿ ਇਹ ਕਦੋਂ ਤੋਂ ਕਲੋਜ਼ ਚਲ ਰਿਹਾ ਹੈ ਅਤੇ ਇਸ ਦੇ ਬੰਦ ਹੋਣ ਦੇ ਕੀ ਕਾਰਨ ਹਨ।

**ਮੰਤਰੀ**: ਸਪੀਕਰ ਸਾਹਿਬ, ਇਹ ਅਪਰੈਲ-2002 ਵਿਚ ਕਲੋਜ਼ ਹੋ ਗਿਆ ਸੀ। ਇਸ ਦੇ ਕਈ ਕਾਰਨ ਸਨ। ਇਕ ਕਾਰਨ ਇਹ ਸੀ ਕਿ ਮਾਰਕੀਟ ਵਿਚ ਰੈਕਟੀਫਾਈਡ ਸਪਿਰਟ ਦੀ ਮੰਗ ਨਹੀਂ ਸੀ, ਜਿਸ ਕਾਰਨ ਜਿੰਨੀ ਦੇਰ ਇਹ ਚੱਲਿਆ, ਇਹ ਸ਼ੁਰੂ ਤੋਂ ਹੀ ਲਾਸ ਵਿਚ ਰਿਹਾ ਹੈ। ਦੂਸਰਾ ਸੁਪਰੀਮ ਕੋਰਟ ਦੀਆਂ ਹਦਾਇਤਾਂ ਅਨੁਸਾਰ ਗੌਰਮਿੰਟ ਆਫ ਇੰਡੀਆ ਨੇ ਪਾਲਿਊਸ਼ਨ ਦੇ ਨਾਰਮਜ਼ ਚੇਂਜ ਕਰ ਦਿੱਤੇ ਸਨ ਜਿਸ ਕਾਰਨ ਇਸ ਮਿੱਲ ਨੂੰ ਬਾਟਲਿੰਗ ਦਾ ਲਾਇਸੰਸ ਨਹੀਂ ਸੀ ਮਿਲ ਸਕਿਆ। ਇਨ੍ਹਾਂ ਕਾਰਨਾਂ ਕਰਕੇ ਸਾਨੂੰ ਇਹ ਬੰਦ ਕਰਨਾ ਪਿਆ।

**ਸ਼੍ਰੀ ਤਿਕਸ਼ਨ ਸੂਦ**: ਸਪੀਕਰ ਸਾਹਿਬ, ਜਿਮੀਦਾਰਾਂ ਤੋਂ 150-175 ਰੁਪਏ ਮਰਲਾ ਦੇ ਹਿਸਾਬ ਨਾਲ ਬਰਾਨੀ ਜ਼ਮੀਨ ਅਤੇ 75 ਰੁਪਏ ਮਰਲਾ ਦੇ ਹਿਸਾਬ ਨਾਲ ਬੰਜਰ ਜ਼ਮੀਨ ਐਕਵਾਇਰ ਕਰਕੇ ਇਹ ਪਲਾਂਟ ਲਗਾਇਆ ਗਿਆ ਸੀ। ਜ਼ਮੀਨ ਪਬਲਿਕ ਪਰਪਜ਼ ਵਾਸਤੇ ਐਕਵਾਇਰ ਕੀਤੀ ਗਈ ਸੀ ਅਤੇ ਪਬਲਿਕ ਪਰਪਜ਼ ਸੀਜ਼ ਹੋਏ ਨੂੰ 6 ਸਾਲ ਹੋ ਗਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਇਹ ਜ਼ਮੀਨ ਪਬਲਿਕ ਪਰਪਜ਼ ਵਾਸਤੇ ਵਰਤੀ ਨਹੀਂ ਜਾ ਰਹੀ। ਕੀ ਜਿਸ ਰੇਟ ਤੇ ਇਹ ਜ਼ਮੀਨ ਖਰੀਦੀ ਗਈ ਸੀ, ਉਸ ਵਿਚ ਵਿਆਜ਼ ਮਿਲਾ ਕੇ ਜਿਮੀਦਾਰਾਂ ਕੋਲੋਂ ਉਹ ਪੈਸੇ ਲੈ ਕੇ ਇਹ ਜ਼ਮੀਨ ਉਨ੍ਹਾਂ ਨੂੰ ਵਾਪਸ ਕੀਤੀ ਜਾਵੇਗੀ?

**ਮੰਤਰੀ:** ਜ਼ਮੀਨ ਵਾਪਸ ਦੇਣ ਦਾ ਤਾਂ ਸਵਾਲ ਹੀ ਨਹੀਂ ਹੈ। ਮਾਲਕਾਂ ਕੋਲੋਂ ਜ਼ਮੀਨ ਖਰੀਦ ਕੇ ਉਨ੍ਹਾਂ ਨੂੰ ਪੂਰਾ ਕੰਪਨਸੇਸ਼ਨ ਦੇ ਦਿੱਤਾ ਗਿਆ ਹੈ।ਇਹ ਹੁਣ ਦੁਆਬਾ ਕੋਆਪਰੇਟਿਵ ਸ਼ੂਗਰ ਮਿੱਲ, ਨਵਾਂ ਸ਼ਹਿਰ ਦੀ ਮਲਕੀਅਤ ਹੈ। ਹੁਣ ਇਹ ਡਿਸਇਨਵੈਸਟਮੈਂਟ ਬੋਰਡ ਨੂੰ ਦੇਣ ਦਾ ਫੈਸਲਾ 26.4.2005 ਨੂੰ ਹੋਇਆ ਹੈ। ਡਿਸਇਨਵੈਸਟਮੈਂਟ ਬੋਰਡ ਦੇ ਫੈਸਲੇ ਤੋਂ ਬਾਅਦ ਜਨਰਲ ਬਾਡੀ ਦੀ ਮੀਟਿੰਗ ਹੋਵੇਗੀ, ਉਸ ਵਿਚ ਹੀ ਇਹ ਫੈਸਲਾ ਹੋਵੇਗਾ ਕਿ ਕੀ ਕਰਨਾ ਹੈ।

**ਸ੍ਰੀ ਤਿਕਸ਼ਨ ਸੂਦ:** ਜੇਕਰ ਕਿਸਾਨਾਂ ਨੂੰ ਪੈਸੇ ਲੈ ਕੇ ਜ਼ਮੀਨ ਵਾਪਸ ਨਹੀਂ ਦੇਣੀ ਇਸ ਦੀ ਵਰਤੋਂ ਪਬਲਿਕ ਪਰਪਜ਼ ਵਾਸਤੇ ਕਰਨੀ ਚਾਹੀਦੀ ਹੈ।

**ਮੰਤਰੀ:** ਜਦੋਂ ਜ਼ਮੀਨ ਐਕਵਾਇਰ ਕੀਤੀ ਸੀ ਤਾਂ ਜਿਮੀਦਾਰਾਂ ਨੂੰ ਫੁੱਲ ਅਤੇ ਫਾਈਨਲ ਪੇਮੈਂਟ ਕੀਤੀ ਗਈ ਹੈ। ਜਿਮੀਦਾਰਾਂ ਨਾਲ ਕੋਈ ਧੱਕਾ ਨਹੀਂ ਕੀਤਾ ਗਿਆ। ਪੂਰੀ ਫਾਈਨਲ ਪੇਮੈਂਟ ਕਰਨ ਤੋਂ ਬਾਅਦ ਹੀ ਇਹ ਪਲਾਂਟ ਲਗਾਇਆ ਗਿਆ ਸੀ। ਹੁਣ ਜ਼ਮੀਨ ਵਾਪਸ ਕਰਨ ਦਾ ਸਵਾਲ ਕਿਥੋਂ ਪੈਦਾ ਹੋ ਗਿਆ। ਡਿਸਇਨਵੈਸਟਮੈਂਟ ਬੋਰਡ ਦੇ ਫੈਸਲੇ ਤੋਂ ਬਾਅਦ ਜੋ ਵੀ ਜਨਰਲ ਬਾਡੀ ਫੈਸਲਾ ਕਰੇਗੀ, ਉਸੇ ਤਰ੍ਹਾਂ ਹੋਵੇਗਾ।

**ਸ੍ਰੀ ਤਿਕਸ਼ਨ ਸੂਦ:** ਕੀ ਮੰਤਰੀ ਜੀ ਇਹ ਆਸ਼ਵਾਸਨ ਦੇਣਗੇ ਕਿ ਇਹ ਜ਼ਮੀਨ ਪਬਲਿਕ ਪਰਪਜ਼ ਲਈ ਐਕਵਾਇਰ ਕੀਤੀ ਗਈ ਸੀ ਅਤੇ ਇਸ ਨੂੰ ਦੁਬਾਰਾ ਪਬਲਿਕ ਪਰਪਜ਼ ਵਾਸਤੇ ਹੀ ਵਰਤਿਆ ਜਾਵੇਗਾ ?

**ਮੰਤਰੀ:** ਸਪੀਕਰ ਸਾਹਿਬ, ਕੋਆਪਰੇਟਿਵ ਐਕਟ ਦੇ ਤਹਿਤ ਇਕ ਸਿਸਟਮ ਬਣਿਆ ਹੋਇਆ ਹੈ। ਇਸ ਦੀ ਡਿਸਇਨਵੈਸਟਮੈਂਟ ਹੋਵੇਗੀ ਤੇ ਜਗ੍ਹਾਂ ਦਾ ਫੈਸਲਾ ਹੋਵੇਗਾ ਕਿ ਸੇਲ ਕਰਨੀ ਹੈ ਜਾਂ ਰੱਖਣੀ ਹੈ। ਇਸ ਦੀ ਜਨਰਲ ਬਾਡੀ ਦੀ ਮੀਟਿੰਗ ਹੋਣੀ ਹੈ, ਇਹ ਕਿਹਾ ਗਿਆ ਹੈ ਜਨਰਲ ਬਾਡੀ ਦੀ ਮੀਟਿੰਗ ਜਲਦੀ ਬੁਲਾਈ ਜਾਵੇ, ਉਸ ਨੇ ਫੈਸਲਾ ਕਰਨਾ ਹੈ ਕਿ ਇਸ ਦਾ ਕੀ ਕਰਨਾ ਹੈ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਮੈਂ ਇਹ ਆਸ਼ਵਾਸਨ ਚਾਹੁੰਦਾ ਹਾਂ ਕਿ ਜਿਸ ਅੰਡਰਸਟੈਂਡਿੰਗ ਨਾਲ ਜ਼ਮੀਨ ਐਕਵਾਇਰ ਕੀਤੀ ਗਈ ਸੀ ਕਿ ਇੰਡਸਟਰੀ ਵਾਸਤੇ ਹੈ, ਕੀ ਉਹ ਪਰਪਜ਼ ਰਿਟੇਨ ਰੱਖਿਆ ਜਾਵੇਗਾ ?

**ਮਾਨਯੋਗ ਸਪੀਕਰ:** ਇਹ ਤਾਂ ਕੋਈ ਸਵਾਲ ਨਹੀਂ ਬਣਿਆ।

**ਮੰਤਰੀ:** ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਇਹ ਇੰਡਸਟਰੀ ਵਾਸਤੇ ਐਕਵਾਇਰ ਕੀਤੀ ਗਈ ਸੀ। ਉਥੇ ਇੰਡਸਟਰੀ ਲਗਾ ਦਿੱਤੀ ਗਈ ਸੀ, ਅਲਕੋਹਲ ਪਲਾਂਟ ਲਗਾ ਦਿੱਤਾ ਸੀ। ਸੈਂਟਰ ਗੌਰਮਿੰਟ ਨੇ ਪਾਲਿਊਸ਼ਨ ਦੇ ਨਾਰਮਜ਼ ਚੇਂਜ ਕਰ ਦਿੱਤੇ ਸਨ, ਇਸ ਕਰਕੇ ਇਹ ਚਲ ਨਹੀਂ ਸਕਿਆ ਅਤੇ ਘਾਟਾ ਪੈ ਗਿਆ। ਇਸ ਨੂੰ ਬਾਟਲਿੰਗ ਲਾਇਸੰਸ ਨਹੀਂ ਸੀ ਮਿਲ ਸਕਿਆ। ਜਦੋਂ ਜਨਰਲ ਬਾਡੀ ਦਾ ਫੈਸਲਾ ਹੋਵੇਗਾ ਤਾਂ ਇਸ ਦਾ ਫੈਸਲਾ ਹੋਵੇਗਾ।

## ਕੈਟਾਗਰੀ "ਏ" ਦੀਆਂ ਆਸਾਮੀਆਂ ਦੇ ਸਕੇਲ ਵਿਚ ਵਾਧਾ

* 1761. (1) ਸਰਦਾਰ ਕੁਸ਼ਲਦੀਪ ਸਿੰਘ ਢਿਲੋਂ
(2) ਸਰਦਾਰ ਹਰਬੰਤ ਸਿੰਘ ਦਾਤੇਵਾਸ } : ਕੀ ਵਿੱਤ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੇ-ਕਮਿਸ਼ਨ ਦੁਆਰ ਸ਼੍ਰੇਣੀ ਏ ਦੀਆਂ ਆਸਾਮੀਆਂ ਲਈ ਸਿਫਾਰਸ਼ ਕੀਤੇ ਗਏ 7220-11660 ਰੁਪਏ ਦੇ ਪੇ-ਸਕੇਲ ਨੂੰ ਪਸ਼ੂ-ਚਕਿਤਸਾ ਅਧਿਕਾਰੀਆਂ, ਸਹਾਇਕ ਆਰਕੀਟੈਕਟ, ਮੈਡੀਕਲ ਅਫਸਰਾਂ/ਡੈਂਟਲ ਸਰਜਨਾਂ, ਡੀ.ਐਸ.ਪੀਜ਼, ਉਪ-ਮੰਡਲ ਇੰਜੀਨੀਅਰਾਂ ਅਤੇ ਸਹਾਇਕ ਸ਼ਹਿਰੀ ਯੋਜਨਾਕਾਰਾਂ ਦੀ ਸਿੱਧੀ ਭਰਤੀ ਦੇ ਕੇਸ ਵਿਚ ਰਾਜ ਸਰਕਾਰ ਦੁਆਰਾ ਵਧਾ ਕੇ 7880-13500 ਰੁਪਏ (ਸ਼ੁਰੂ ਵਿਚ 8000 ਰੁਪਏ) ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਏ ਸ਼੍ਰੇਣੀ ਦੀਆਂ ਬਾਕੀ ਰਹਿੰਦੀਆਂ ਆਸਾਮੀਆਂ ਲਈ 7880-13500 ਰੁਪਏ (ਸ਼ੁਰੂ ਵਿਚ 8,000 ਰੁਪਏ) ਦਾ ਪੇ-ਸਕੇਲ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ੍ਰੀ ਸੁਰਿੰਦਰ ਸਿੰਗਲਾ:** ਨਹੀਂ ਜੀ, ਮਾਨਯੋਗ ਸਪੀਕਰ ਸਾਹਿਬ, ਪੇ-ਕਮਿਸ਼ਨ ਨੇ ਕੈਟੇਗਰੀ ਏ ਵਿਚੋਂ 10 ਕੈਟੈਗਰੀਜ਼ ਆਫ ਇਮਪਲਾਈਜ਼ ਜਿਹੜੀਆਂ ਕਿ ਵੈਟਨਰੀ ਅਫੀਸਰਜ਼, ਐਸਿਸਟੈਂਟ ਆਰਚੀਟੈਕਟ, ਮੈਡੀਕਲ ਅਫਸਰ/ਡੈਂਟਲ ਸਰਜਨਜ਼, ਡਿਪਟੀ ਸੁਪਰਡੰਟ ਆਫ ਪੁਲਿਸ, ਸਬ ਡਵੀਜ਼ਨਲ ਇੰਜਨੀਅਰਜ, ਪੀ.ਸੀ.ਐਸ (ਈ.ਬੀ.) ਆਰ.ਓ. ਈਰੀਗੇਸ਼ਨ ਡਿਪਾਰਟਮੈਂਟ ਅਤੇ ਐਸਿਸਟੈਂਟ ਟਾਊਨ ਪਲੈਨਰਜ਼ ਆਦਿ ਨੂੰ ਰਿਕਮੈਂਡ ਕੀਤਾ ਅਤੇ ਸਰਕਾਰ ਨੇ ਅਕਸੈਪਟ ਕੀਤਾ ਅਤੇ ਇਹ ਨੋਟੀਫਿਕੇਸ਼ਨ 3 ਸਤੰਬਰ, 2000 ਨੂੰ ਜ਼ਾਰੀ ਕੀਤੀ ਗਈ ਸੀ ਅਤੇ ਪੇ-ਕਮਿਸ਼ਨ ਦੀ ਇਹ ਸਿਫਾਰਸ਼ ਮੰਨ ਲਈ ਗਈ ਸੀ।

**ਸਰਦਾਰ ਹਰਬੰਤ ਸਿੰਘ ਦਾਤੇਵਾਸ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੋਂ ਬਾਅਦ ਕੁਝ ਕੈਟੇਗਰੀਜ਼ ਰਹਿ ਗਈਆਂ ਹਨ ਕੀ ਉਨ੍ਹਾਂ ਨੂੰ ਵੀ ਇਹ ਕੰਸੀਡਰ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੇ ਹਾਂ ਕਿ ਫੋਰਥ ਪੇ-ਕਮਿਸ਼ਨ ਦੀ ਰਿਪੋਰਟ ਵਿੱਚ ਇਸ ਦਾ ਜ਼ਿਕਰ ਨਹੀਂ ਕਿ ਕਲਾਸ-1 ਤੋਂ ਏ ਕੈਟੇਗਰੀਜ਼ ਵਿੱਚ ਇਹ ਇਹ ਆਸਾਮੀਆਂ ਆਈਆਂ। ਕੁਝ ਨੂੰ ਉਨ੍ਹਾਂ ਨੇ ਕੰਸੀਡਰ ਕੀਤਾ ਅਤੇ ਕੁਝ ਨੂੰ ਨਹੀਂ। ਇਸ ਲਈ ਸਰਕਾਰ ਉਨ੍ਹਾਂ ਨੂੰ ਕੰਸੀਡਰ ਨਹੀਂ ਕਰ ਪਾਈ। ਜੋ ਪੇ-ਕਮਿਸ਼ਨ ਦੀ ਰਿਕਮੈਂਡੇਸ਼ਨ ਸੀ, ਉਸਦੇ ਮੁਤਾਬਿਕ ਸਰਕਾਰ ਵਲੋਂ ਸਿਫਾਰਸ ਮੰਨ ਲਈ ਗਈ ਸੀ।

**ਸ੍ਰੀ ਤਿਕਸ਼ਨ ਸੂਦ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਏ ਕਲਾਸ ਦੇ ਸਿੱਮੀਲਰ ਜੋ ਕੈਟੇਗਰੀਜ ਰਹਿ ਗਈਆਂ ਹਨ ਕੀ ਵਿੱਤ ਮੰਤਰੀ ਜੀ ਵਿਸ਼ਵਾਸ਼ ਦਿਵਾਉਣਗੇ ਕਿ ਜੋ ਸਿੱਮੀਲਰ ਕੈਟੈਗਰੀਜ਼ ਰਹਿ ਗਈਆਂ ਹਨ, ਉਨ੍ਹਾਂ ਨੂੰ ਵੀ ਹੁਣ ਸਰਕਾਰ ਕੰਸੀਡਰ ਕਰਕੇ ਇਹ ਲਾਭ ਦੇ ਦੇਵੇਗੀ?

**ਮੰਤਰੀ:** ਸਪੀਕਰ ਸਾਹਿਬ, ਪੰਜਾਬ ਸਰਕਾਰ ਵਲੋਂ ਫਿਫਥ ਪੇ-ਕਮਿਸ਼ਨ ਦੀ ਆਲਰੇਡੀ ਅਨਾਊਂਸਮੈਂਟ ਕਰ ਦਿਤੀ ਗਈ ਹੈ ਜਿੰਨੀਆਂ ਵੀ ਕੈਟੇਗਰੀਜ਼ ਰਹਿ ਗਈਆਂ ਹਨ, ਉਨ੍ਹਾਂ ਨੂੰ ਰੈਫਰ ਹੋ ਜਾਣਗੇ ਅਤੇ ਉਨ੍ਹਾਂ ਦਾ ਜੋ ਫੈਸਲਾ ਹੋਵੇਗਾ, ਉਹ ਕੰਸੀਡਰ ਕਰ ਲਿਆ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਮਾਨਯੋਗ ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਜੋ ਮੰਤਰੀ ਜੀ ਨੇ ਕਿਹਾ ਕਿ ਮੈਟਰ ਪੇ-ਕਮਿਸ਼ਨ ਨੂੰ ਰੈਫਰ ਕਰ ਦਿਤਾ ਜਾਵੇਗਾ, ਅਜੇ ਪੇ-ਕਮਿਸ਼ਨ ਬਣਾਇਆ ਜਾਣਾ ਹੈ, ਫਿਰ ਉਸਦਾ ਫੈਸਲਾ ਸਰਕਾਰ ਕੋਲ ਆਵੇਗਾ ਅਤੇ ਫੇਰ ਕੰਸੀਡਰ ਕੀਤਾ ਜਾਵੇਗਾ, ਇਸ ਪ੍ਰੋਸੈਸ ਨੂੰ ਬਹੁਤ ਸਮਾਂ ਲਗ ਜਾਵੇਗਾ। ਕੀ ਮੰਤਰੀ ਜੀ ਜੋ ਇਨ੍ਹਾਂ ਕੈਟੈਗਰੀਜ਼ ਦੇ ਬਰਾਬਰ ਦੀਆਂ ਜਿਹੜੀਆਂ ਰਹਿ ਗਈਆਂ ਹਨ ਕੀ ਉਨ੍ਹਾਂ ਦੇ ਮੁਲਾਜ਼ਮਾਂ ਨੂੰ ਬੁਲਾ ਕੇ ਸੁਣ ਕੇ, ਉਨ੍ਹਾਂ ਦੇ ਪੇ-ਸਕੇਲ ਰੀਵਾਈਜ਼ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਜਦ ਪੰਜਾਬ ਸਰਕਾਰ ਨੇ ਪੇ-ਕਮਿਸ਼ਨ ਅਨਾਊਂਸ ਹੀ ਕਰ ਦਿਤਾ ਹੈ ਤਾਂ ਇਹ ਫਿਰ ਡਬਲ ਐਕਸਰਸਾਈਜ਼ ਹੋਵੇਗੀ। ਇਹ ਨਹੀਂ ਕਰਨਾ ਚਾਹੀਦਾ। ਇਸ ਕਰਕੇ ਅਸੀਂ ਇਹ ਨਹੀਂ ਕਰਨਾ ਚਾਹੁੰਦੇ।

--------

## ਸਟੇਟ ਲਾਟਰੀਜ਼ ਦੇ ਇਨਾਮ ਦੀ ਕਲੇਮ ਨਾ ਕੀਤੀ ਗਈ ਰਕਮ

*1768. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ:** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਪੰਜਾਬ ਸਟੇਟ ਲਾਟਰੀਜ਼ ਦੇ ਇਨਾਮਾਂ ਦੀ ਕਲੇਮ ਨਾ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ ਅਤੇ ਇਸ ਰਕਮ ਦੀ ਅਦਾਇਗੀ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸ੍ਰੀ ਸੁਰਿੰਦਰ ਸਿੰਗਲਾ:** ਪਿਛਲੇ ਤਿੰਨ ਸਾਲਾਂ ਦੌਰਾਨ ਪੰਜਾਬ ਰਾਜ ਲਾਟਰੀ ਦੇ ਇਨਾਮਾਂ ਦੀ ਕਲੇਮ ਨਾ ਕੀਤੀ ਗਈ ਰਕਮ ਦਾ ਵੇਰਵਾ ਹੇਠ ਅਨੁਸਾਰ ਹੈ:

| ਸਾਲ | ਕਲੇਮ ਨਾ ਕੀਤੀ ਇਨਾਮੀ ਰਕਮ ਰੁਪਏ ਲਖਾਂ ਵਿਚ |
|---|---|
| 2002-2003 | 12.25 ਲੱਖ ਰੁਪਏ |
| 2003-2004 | 11.77 ਲੱਖ ਰੁਪਏ |
| 2004-2005 | 11.43 ਲੱਖ ਰੁਪਏ |

ਲਾਟਰੀ (ਰੈਗੂਲੇਸ਼ਨ) ਐਕਟ 1998 ਦੀ ਧਾਰਾ 4 (ਐਫ) ਅਤੇ ਪੰਜਾਬ ਰਾਜ ਲਾਟਰੀਜ਼ ਰੂਲਜ਼ 1998 ਦੇ ਰੂਲ 11 ਅਨੁਸਾਰ ਨਿਰਧਾਰਤ ਸਮੇਂ ਵਿਚ ਕਲੇਮ ਨਾ ਕੀਤੇ ਗਏ ਇਨਾਮਾਂ ਦੀ ਰਕਮ ਰਾਜ ਸਰਕਾਰ ਦੀ ਮਲਕੀਅਤ ਬਣ ਜਾਂਦੀ ਹੈ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ:** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਲਿਖਿਆ ਹੈ ਕਿ

| | |
|---|---|
| ਸਾਲ 2002-03 ਵਿਚ | 12.25 ਲੱਖ ਰੁਪਏ |
| ਸਾਲ 2003-04 ਵਿੱਚ | 11.77 ਲੱਖ ਰੁਪਏ |
| ਸਾਲ 2004-05 ਵਿੱਚ | 11.43 ਲੱਖ ਰੁਪਏ |

ਇਨ੍ਹਾਂ ਸਾਲਾਂ ਵਿੱਚ ਟੋਟਲ ਪ੍ਰਾਈਜ਼ ਮਨੀ ਕਿੰਨੀ ਸੀ? What is the total percentage of this prize money of the total sale proceeds of tickets outside the State ?

**ਮੰਤਰੀ:** ਇਹ ਤਾਂ ਡੀਟੇਲ ਮੇਰੇ ਕੋਲ ਨਹੀਂ, ਕਿਉਂਕਿ ਇਨ੍ਹਾਂ ਨੇ ਇਹ ਸਵਾਲ ਨਹੀਂ ਕੀਤਾ ਸੀ ਕਿ ਟੋਟਲ ਪ੍ਰਾਈਜ਼ ਮਨੀ ਕਿੰਨੀ ਸੀ, ਜੋ ਕਿ ਇਸ ਤੇ ਰਿਫਲੈਕਟ ਨਹੀਂ ਕਰਦਾ। ਇਹ ਸੈਪਰੇਟ ਕੁਐਸਚਨ ਦੇ ਦੇਣ, ਉਹ ਵੀ ਦੱਸ ਦਿਆਂਗੇ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਪ੍ਰਾਈਜ਼-ਮਨੀ ਦੇ ਜੋ ਆਉਟ-ਸਾਈਡ ਸਟੇਟ ਕਲੇਮ ਰਹਿ ਜਾਂਦੇ ਹਨ, ਉਨ੍ਹਾਂ ਦਾ ਇਹ ਕੀ ਕਰਦੇ ਹਨ?

**MINISTER :** Can you repeat your question, Sir?

**SARDAR ADESH PARTAP SINGH KAIRON :** My question pertains to the quantum of unclaimed prize money of the lotteries sold outside the State. ਜਿਹੜਾ ਇਨ੍ਹਾਂ ਨੇ ਅਨ-ਕਲੇਮਡ ਪ੍ਰਾਈਸ ਕਿਹਾ ਹੈ, ਇਸ ਦਾ ਕੁਆਂਟਮ ਕਿੰਨਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦਾ ਕੋਈ ਵੇਰਵਾ ਨਹੀਂ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਵੇਰਵਾ ਵੀ ਜਲਦੀ ਤੋਂ ਜਲਦੀ ਪ੍ਰੋਵਾਈਡ ਕੀਤਾ ਜਾਵੇਗਾ ।

----------

## ਮਕਾਨ ਉਸਾਰੀ ਅਤੇ ਵਪਾਰਕ ਪ੍ਰਾਜੈਕਟਾਂ ਲਈ ਇਤਰਾਜ਼ਹੀਨਤਾ ਸਰਟੀਫਿਕੇਟ ਜਾਰੀ ਕਰਨਾ

*1773. **ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਖ-ਵੱਖ ਮਕਾਨ ਉਸਾਰੀ ਅਤੇ ਵਪਾਰਕ ਪ੍ਰਾਜੈਕਟਾਂ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕਰਨ ਤੋਂ ਪਹਿਲਾਂ ਕਿਸੇ ਈ.ਆਈ.ਏ. (ਵਾਤਾਵਰਣ ਤੇ ਪ੍ਰਭਾਵ ਪਾਉਣ ਸਬੰਧੀ ਅਨੁਮਾਨ) ਦਾ ਅਧਿਐਨ ਕਰਦਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਲਈ ਕਾਰਜਵਿਧੀ ਕੀ ਹੈ;

(ਅ) ਕੀ ਅਜਿਹੇ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕਰਨ ਤੋਂ ਪਹਿਲਾਂ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਜੰਗਲਾਤ ਮੰਤਰਾਲਾ ਤੋਂ ਆਗਿਆ ਲੈਣੀ ਜਰੂਰੀ ਹੈ?

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ):** (ੳ) ਨਹੀਂ ਜੀ।

(ਅ) ਭਾਰਤ ਸਰਕਾਰ, ਵਾਤਾਵਰਣ ਅਤੇ ਜੰਗਲਾਤ ਮੰਤਰਾਲੇ ਪਾਸੋਂ ਇਨਵਾਇਰਮੈਂਟ ਕਲੀਅਰੈਂਸ ਪ੍ਰਾਪਤ ਕਰਨ ਲਈ ਰਾਜ ਪ੍ਰਦੂਸ਼ਣ ਰੋਕਥਾਮ ਬੋਰਡ ਪਾਸੋਂ ਇਤਰਾਜਹੀਣਤਾ ਸਰਟੀਫਿਕੇਟ ਪ੍ਰਾਪਤ ਕਰਨਾ ਜਰੂਰੀ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਐਨ. ਓ. ਸੀ. ਪਲਿਊਸ਼ਨ ਕੰਟਰੋਲ ਬੋਰਡ ਦਿੰਦਾ ਹੈ, ਕੀ ਉਹ ਐਨ. ਓ. ਸੀ. ਦੇਣ ਤੋਂ ਪਹਿਲਾਂ ਗੌਰਮਿੰਟ ਆਫ ਇੰਡੀਆ ਦੀ ਮਨਿਸਟਰੀ ਆਫ ਇਨਵਾਇਰਮੈਂਟ ਰਿਸੋਰਸਿਜ਼ ਤੋਂ ਕਲੀਅਰੈਂਸ ਲੈਣੀ ਜ਼ਰੂਰੀ ਹੈ ਜਾਂ ਨਹੀਂ ?

**ਮੰਤਰੀ** : ਸਰ, ਮੈਂ ਪਹਿਲਾਂ ਵੀ ਜਵਾਬ ਦਿੱਤਾ ਹੈ ਪਰ ਇਸ ਦੇ ਨਾਲ ਹੀ ਕੁਝ ਸੰਸਥਾਵਾਂ ਨੂੰ ਪਲਿਊਸ਼ਨ ਬੋਰਡ ਨੇ ਐਨ. ਓ. ਸੀ. ਦਿੱਤੇ ਹਨ ।ਇਹ ਇਸ ਕਰਕੇ ਦਿੱਤੇ ਹਨ ਕਿਉਂਕਿ 1994 ਦੀ ਅਮੈਂਡਮੈਂਟ ਤੋਂ ਬਾਅਦ 7 ਜੁਲਾਈ, 2004 ਨੂੰ ਇੱਕ ਅਮੈਂਡਮੈਂਟ ਹੋਰ ਹੋਈ ਸੀ ਜਿਸ ਵਿਚ ਹੋਟਲਾਂ, ਸ਼ਾਪਿੰਗ ਕੰਪਲੈਕਸਾਂ ਨੂੰ ਵੀ ਇਸ ਵਿਚ ਪਾ ਦਿੱਤਾ ਗਿਆ ਸੀ। ਇਸ ਵਿਚ ਡਿਫੀਕਲਟੀ ਇਹ ਆਈ ਸੀ ਕਿ ਐਨ.ਓ.ਸੀ.ਗੌਰਮਿੰਟ ਆਫ਼ ਇੰਡੀਆ ਤੋਂ ਜਲਦੀ ਕਿਤੇ ਨਹੀਂ ਮਿਲਦਾ। ਇਸ ਕਰਕੇ ਸਟੇਟ ਗੌਰਮਿੰਟ ਦੇ ਪਾਲਯੂਸ਼ਨ ਬੋਰਡ ਨੇ ਇਨ੍ਹਾਂ ਦੇ ਡਾਇਰੈਕਟਰਾਂ ਦੀ ਮੀਟਿੰਗ ਕੀਤੀ ਤਾਂ ਕਿ ਇਸ ਨੂੰ ਜਲਦੀ ਨੇਪਰੇ ਚਾੜ੍ਹਨ ਲਈ ਰੈਗੂਲਰਾਈਜ਼ ਕੀਤਾ ਜਾ ਸਕੇ। ਉਸ ਵਿਚ ਇਹ ਫੈਸਲਾ ਕੀਤਾ ਗਿਆ ਕਿ ਕਿਸੇ ਨੇ ਵੀ ਹਾਊਸਿੰਗ ਕਾਲੋਨੀ ਬਣਾਉਣੀ ਹੈ ਜਾਂ ਹੋਸਟਲ ਬਣਾਉਣਾ ਹੈ, ਉਸ ਨੂੰ 6 ਮਹੀਨੇ ਪ੍ਰੋਵੀਜ਼ਨਲ ਐਨ.ਓ.ਸੀ ਦਿੱਤਾ ਜਾਵੇ। ਜੇ ਗੌਰਮਿੰਟ ਆਫ਼ ਇੰਡੀਆ ਤੋਂ 6 ਮਹੀਨੇ ਵਿਚ ਐਨ.ਓ.ਸੀ. ਨਹੀਂ ਮਿਲਦਾ ਤੇ ਫਿਰ ਦੋ ਮਹੀਨੇ ਹੋਰ ਦਿੱਤੇ ਗਏ। ਇਸ ਤਰ੍ਹਾਂ ਕੁਲ 8 ਮਹੀਨੇ ਵਿਚ ਗੌਰਮਿੰਟ ਆਫ਼ ਇੰਡੀਆ ਤੋਂ ਕਲੀਅਰੈਂਸ ਲੈਣੀ ਹੈ। ਇਸ ਵਿਚ ਬੈਂਕ ਗਾਰੰਟੀ ਦੇ ਰੂਪ ਵਿਚ ਦਸ ਲੱਖ ਰੁਪਿਆ ਗਾਰੰਟੀ ਵੀ ਲਈ ਜਾਦੀ ਹੈ। ਅਗਰ ਕੋਈ ਅੱਠ ਮਹੀਨੇ ਵਿੱਚ ਕਲੀਅਰੈਂਸ ਨਹੀਂ ਦੇਵੇਗਾ ਤਾਂ ਉਸ ਦਾ ਪ੍ਰਾਜੈਕਟ ਵੀ ਕੈਂਸਲ ਹੋ ਜਾਵੇਗਾ ਤੇ ਉਸ ਦੀ ਦਸ ਲੱਖ ਦੀ ਰਾਸ਼ੀ ਵੀ ਫੋਰਫੀਟ ਹੋ ਜਾਵੇਗੀ। ਮੇਰੇ ਕੋਲ ਇਨ੍ਹਾਂ ਦੀ ਲਿਸਟ ਵੀ ਹੈ ਜਿਨ੍ਹਾਂ ਨੇ ਅਪਲਾਈ ਕੀਤਾ ਹੈ। ਜੇ ਇਹ ਚਾਹੁਣ ਤਾਂ ਮੈਂ ਇਨਫਰਮੇਸ਼ਨ ਦੇ ਦਿੰਦਾ ਹਾਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਐਸੇ ਪ੍ਰਾਜੈਕਟ ਵੀ ਹਨ ਜਿਨ੍ਹਾਂ ਦਾ ਸਮਾਂ ਅੱਠ ਮਹੀਨੇ ਤੋਂ ਵੱਧ ਗਿਆ ਹੈ ਪਰ ਉਨ੍ਹਾਂ ਨੂੰ ਹਾਲੇ ਤੱਕ ਕਲੀਅਰੈਂਸ ਨਹੀਂ ਮਿਲੀ?

**ਮੰਤਰੀ:** ਸਪੀਕਰ ਸਾਹਿਬ, ਅੱਠ ਮਹੀਨੇ ਹੋਣ ਵਾਲੇ ਹਨ। ਜ਼ਿਨ੍ਹਾਂ ਨੂੰ ਪ੍ਰੋਵੀਜ਼ਨਲ ਐਨ.ਓ.ਸੀ. ਦਿੱਤਾ ਗਿਆ ਹੈ, ਉਨ੍ਹਾਂ ਵਿਚੋਂ ਕਈਆਂ ਦਾ ਈ.ਆਈ.ਏ. ਕੰਡਕਟ ਹੋ ਚੁੱਕਾ ਹੈ ਤੇ ਕਈਆਂ ਦਾ ਕੰਡਕਟ ਹੋਣਾ ਹੈ। ਮੇਰੇ ਕੋਲ ਡਿਟੇਲ ਹੈ। ਇਨ੍ਹਾਂ ਵਿਚੋਂ 20 ਦਾ ਈ.ਆਈ.ਏ.ਕੰਡਕਟ ਨਹੀਂ ਹੋਇਆ ਜਦ ਕਿ 18 ਦਾ ਕੰਡਕਟ ਹੋ ਚੁੱਕਾ ਹੈ। ਜੇ ਨਾਮ ਕਹੋ ਤਾਂ ਮੈਂ ਦੱਸ ਦਿੰਦਾ ਹਾਂ, ਪੜ੍ਹ ਦਿੰਦਾ ਹਾਂ।

ਸਰਦਾਰ ਪਰਮਿੰਦਰ ਸਿੰਘ ਢੀਂਡਸਾ: ਸਪੀਕਰ ਸਾਹਿਬ, ਮੰਤਰੀ ਜੀ ਨੇ ਪਹਿਲਾਂ ਕਿਹਾ ਸੀ ਕਿ ਪਲਿਊਸ਼ਨ ਬੋਰਡ ਇਨਵਾਇਰਨਮੈਂਟ ਸੱਟਡੀ ਨਹੀਂ ਕਰਵਾਉਂਦੀ ਹੈ ਪਰ ਹੁਣ ਕਿਹਾ ਹੈ ਕਿ ਕਈਆਂ ਦਾ ਈ.ਆਈ.ਏ. ਹੋ ਚੁੱਕਾ ਹੈ। ਇਹ ਦੋ ਡਿਫਰੈਂਟ ਜਵਾਬ ਹਨ। ਇਨ੍ਹਾਂ ਵਿਚੋਂ ਕਿਹੜਾ ਠੀਕ ਹੈ?

ਮੰਤਰੀ: ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਲੋਕਾਂ ਦੀ ਸਹੂਲਤਾਂ ਨੂੰ ਮੁੱਖ ਰੱਖਦਿਆਂ ਹੋਇਆਂ ਪ੍ਰੋਵੀਜ਼ਨਲ ਕਾਰਵਾਈ ਕੀਤੀ ਜਾਂਦੀ ਹੈ ਹੋਰ ਛੇ ਮਹੀਨੇ ਤੇ ਅੱਠ ਮਹੀਨੇ ਦਾ ਟਾਈਮ ਦਿੱਤਾ ਜਾਂਦਾ ਹੈ। ਬਾਕੀ ਐਨ.ਓ.ਸੀ. ਗੌਰਮਿੰਟ ਆਫ਼ ਇੰਡੀਆ ਨੇ ਪੱਕੇ ਤੌਰ ਤੇ ਦੇਣਾ ਹੈ।

--------

## ਜ਼ਮੀਨ ਦੀ ਪ੍ਰਾਪਤੀ ਲਈ ਮੁਆਵਜ਼ਾ

*1760. ਸਰਦਾਰ ਮਨਤਾਰ ਸਿੰਘ ਬਰਾੜ: ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੋਟਕਪੂਰਾ ਵਿਚ ਲਿੰਕ ਡਰੇਨ ਲਈ ਜਿਨ੍ਹਾਂ ਕਿਸਾਨਾਂ ਦੀ ਜ਼ਮੀਨ ਪ੍ਰਾਪਤ ਕੀਤੀ ਗਈ ਸੀ, ਉਨ੍ਹਾਂ ਨੂੰ ਮੁਆਵਜ਼ੇ ਦੀ ਅਦਾਇਗੀ ਕਰ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਕਿੰਨੀ ਰਕਮ ਦੀ ਅਦਾਇਗੀ ਕੀਤੀ ਗਈ ਅਤੇ ਕਿਸ ਮਿਤੀ ਨੂੰ ਕੀਤੀ ਗਈ?

ਸਰਦਾਰ ਲਾਲ ਸਿੰਘ: ਹਾਂ ਜੀ। ਭੋਂ ਪ੍ਰਾਪਤੀ ਅਫਸਰ-ਕਮ-ਉਪ ਮੰਡਲ ਮੈਜਿਸ਼ਟਰੇਟ (ਸਿਵਲ), ਮੁਕਤਸਰ ਕੋਲ 1,04,53,160/- ਰੁਪਏ ਅਤੇ 10,00,000/- ਰੁਪਏ ਮਿਤੀ 7.6.1999 ਅਤੇ 31.3.2000 ਨੂੰ ਕ੍ਰਮਵਾਰ ਜਮ੍ਹਾਂ ਕਰਵਾਏ ਗਏ। ਇਸੇ ਤਰ੍ਹਾਂ 1,23,92,500/- ਰੁਪਏ ਅਤੇ 25,00,000/- ਰੁਪਏ ਭੋਂ ਪ੍ਰਾਪਤੀ ਅਫਸਰ-ਕਮ-ਉਪ ਮੰਡਲ ਮੈਜਿਸਟਰੇਟ (ਸਿਵਲ), ਫਰੀਦਕੋਟ ਕੋਲ ਮਿਤੀ 10.6.1999 ਅਤੇ 31.3.2000 ਨੂੰ ਕ੍ਰਮਵਾਰ ਜਮ੍ਹਾਂ ਕਰਵਾਏ ਗਏ। ਇਸ ਰਕਮ ਦੀ ਬਾਅਦ ਵਿਚ ਭੂਮੀ ਮਾਲਕਾਂ ਨੂੰ ਅਦਾਇਗੀ ਕਰ ਦਿੱਤੀ ਗਈ। ਮਿਤੀ 9.1.2006 ਨੂੰ ਭੂਮੀ ਦੇ ਮੁਆਵਜ਼ੇ ਵਿਚ ਕੀਤੇ ਗਏ ਵਾਧੇ ਦੀ ਰਕਮ 68,45,496/- ਰੁਪਏ ਦੀ ਅਦਾਇਗੀ ਮਾਨਯੋਗ ਵਧੀਕ ਜ਼ਿਲ੍ਹਾ ਜੱਜ, ਫਰੀਦਕੋਟ ਕੋਲ ਜਮ੍ਹਾਂ ਕਰਵਾ ਦਿੱਤੀ ਗਈ।

**Sardar Mantar Singh Brar** : Thank You, sir.

---

## ਦਸੂਹਾ-ਬਲਾਚੌਰ ਸੜਕ ਨੂੰ ਅਪਗਰੇਡ ਕਰਨ ਲਈ ਬੀ.ਓ.ਟੀ.

*1743. ਸ਼੍ਰੀ ਤਿਕਸ਼ਨ ਸੂਦ: ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਸੂਹਾ-ਬਲਾਚੌਰ ਸੜਕ ਨੂੰ ਅਪਗਰੇਡ ਕਰਨ ਲਈ, ਇਸ ਨੂੰ ਬਣਾਉਣ, ਚਲਾਉਣ ਅਤੇ ਤਬਦੀਲ ਕਰਨ (ਬੀ.ਓ.ਟੀ.) ਲਈ ਇਕਰਾਰਨਾਮੇਂ ਦੀਆਂ ਸ਼ਰਤਾਂ ਕੀ ਹਨ?

ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ): ਸ਼੍ਰੀਮਾਨ ਜੀ, ਬਲਾਚੌਰ-ਗੜ੍ਹਸ਼ੰਕਰ-ਹੁਸ਼ਿਆਰਪੁਰ-ਦਸੂਹਾ ਸੜਕ ਦਾ ਬੀ.ਓ.ਟੀ. ਅਧਾਰ ਤੇ ਮਿਆਰ ਉਚਾ ਚੁੱਕਣ ਦੇ ਐਗਰੀਮੈਂਟ ਦੀਆਂ ਸ਼ਰਤਾਂ ਹੇਠ ਲਿਖੇ ਅਨੁਸਾਰ ਹਨ:-

ਮੈਸ: ਰੋਹਨ ਐਂਡ ਰਾਜਦੀਪ ਟੋਲ ਵੇਜ ਲਿਮਟਿਡ, ਪੂਨਾ, ਇਸ ਸੜਕ ਦੇ ਮਿਆਰ ਉਚਾ ਚੁੱਕਣ ਦੇ ਕੰਮ ਨੂੰ 24 ਮਹੀਨਿਆਂ ਵਿਚ ਪੂਰਾ ਕਰੇਗੀ ਅਤੇ ਸਾਲ 2004 ਵਿਚ ਲਾਗੂ ਰੇਟਾਂ ਦੇ ਅਧਾਰ ਤੇ ਜੋ ਕਿ ਹਰ ਸਾਲ ਹੋਰ ਸੇਲ ਪਰਾਈਸ ਇੰਡੈਕਸ ਦੇ ਅਧਾਰ ਤੇ ਸੋਧੇ ਜਾਣੇ ਹਨ, ਅਨੁਸਾਰ ਕੰਪਨੀ 15 ਸਾਲ ਲਈ ਟੋਲ ਟੈਕਸ ਵਸੂਲ ਕਰੇਗੀ, ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਕਾਰ/ਤਿੰਨ ਪਹੀਆ ਵਾਹਨ | ਲਾਈਟ ਵਪਾਰਕ ਵਾਹਨ | ਟਰੈਕਟਰ ਟਰਾਲੀ ਬਿਨ੍ਹਾਂ ਖੇਤੀਬਾੜੀ ਉਪਜ | ਬੱਸ/ਟਰੱਕ | ਮਲਟੀ ਐਕਸਲ ਵਹੀਕਲ | ਅਰਥ ਮੂਵਿੰਗ ਵਹੀਕਲ |
|---|---|---|---|---|---|
| 22.00 ਰੁਪਏ | 33.00 ਰੁਪਏ | 33.00 ਰੁਪਏ | 66.00 ਰੁਪਏ | 101.00 ਰੁਪਏ | 127.00 ਰੁਪਏ |

ਦੋ ਪਹੀਆ ਵਾਹਨ, ਲੋਕਲ ਕਾਰਾਂ ਦੀ ਆਵਾਜਾਈ ਅਤੇ ਟਰੈਕਟਰ ਟਰਾਲੀ ਜੋ ਖੇਤੀਬਾੜੀ ਉਪਜ ਲੈ ਕੇ ਜਾਂਦੀ ਹੋਵੇ, ਲਈ ਕੋਈ ਟੋਲ ਟੈਕਸ ਨਹੀਂ ਹੋਵੇਗਾ।

ਪ੍ਰੋਜੈਕਟ ਦੀ ਕੁੱਲ ਲਾਗਤ 123.64 ਕਰੋੜ ਰੁਪਏ ਹੈ, ਜਿਸ ਵਿਚੋਂ 49.45 ਕਰੋੜ ਰਾਜ (ਪੀ.ਆਈ.ਡੀ.ਬੀ.) ਵੱਲੋਂ ਗਰਾਂਟ ਦਾ ਹਿੱਸਾ ਹੋਵੇਗਾ।

ਇਸ ਵਿੱਚ ਤਿੰਨ ਟੋਲ ਟੈਕਸ ਬੈਰੀਅਰ ਹੋਣਗੇ। ਜਿਸ ਤਰ੍ਹਾਂ ਬਲਾਚੌਰ-ਗੜ੍ਹਸ਼ੰਕਰ, ਦੂਜਾ ਗੜ੍ਹਸ਼ੰਕਰ-ਹੁਸ਼ਿਆਰਪੁਰ ਅਤੇ ਤੀਸਰਾ ਹੁਸ਼ਿਆਰਪੁਰ-ਦਸੂਹਾ।

ਸ਼੍ਰੀ ਤਿਕਸ਼ਨ ਸੂਦ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ 22 ਰੁਪਏ ਅਤੇ 33 ਰੁਪਏ ਵਗੈਰਾ ਇਨ੍ਹਾਂ ਨੇ ਰੇਟ ਦੱਸੇ ਹਨ, ਕੀ ਇਹ ਬਰੇਕ-ਅੱਪ ਵਿੱਚ ਹੋਣਗੇ ? ਜਿਸ ਨੇ ਇੱਕ ਪੋਸਟ ਤੋਂ ਦੂਸਰੀ ਪੋਸਟ ਤੇ ਜਾਣਾ ਹੈ, ਕੀ ਉਸ ਨੂੰ ਥੋੜ੍ਹੇ ਪੈਸੇ ਦੇਣੇ ਪੈਣਗੇ ਜਾਂ ਸਾਰੀ 100 ਕਿਲੋਮੀਟਰ ਦੇ ਪੈਸੇ ਹੀ ਦੇਣੇ ਪੈਣਗੇ ?

ਮੰਤਰੀ : ਸਪੀਕਰ ਸਾਹਿਬ, ਤਿੰਨ ਜਗ੍ਹਾ ਤੇ ਟੋਲ ਟੈਕਸ ਲੱਗੇਗਾ। ਜਿਸ ਤਰ੍ਹਾਂ ਬਲਾਚੌਰ-ਗੜ੍ਹਸ਼ੰਕਰ ਇੱਕ ਸੈਕਸ਼ਨ ਹੈ, ਉਸ ਵਾਸਤੇ 22 ਰੁਪਏ ਕਾਰ ਵਾਸਤੇ ਲਗਣਗੇ। ਨੈਕਸਟ ਸੈਕਸ਼ਨ ਗੜ੍ਹਸ਼ੰਕਰ-ਹੁਸ਼ਿਆਰਪੁਰ ਹੈ। ਉਥੇ ਫਿਰ ਕਾਰ ਵਾਸਤੇ 22 ਰੁਪਏ ਲਗਣਗੇ। ਅਸੀਂ ਕੈਲਕੂਲੇਟ ਕੀਤਾ ਹੈ ਕਿ ਜਿਹੜਾ ਨੈਸ਼ਨਲ ਹਾਈਵੇਅ ਹੈ, ਉਸ ਤੋਂ ਘੱਟ ਹੋਵੇ ਅਤੇ ਇਹ ਘੱਟ ਹੈ। ਇਸ ਦਾ ਕੰਪੈਰੀਜ਼ਨ ਕਰਕੇ ਰੱਖਿਆ ਗਿਆ ਹੈ। ਇੱਕ ਸੈਕਸ਼ਨ ਵਾਸਤੇ 40 ਪੈਸੇ ਦੇ ਹਿਸਾਬ ਨਾਲ 22 ਰੁਪਏ ਬਣਦੇ ਹਨ।

ਸ਼੍ਰੀ ਤਿਕਸ਼ਨ ਸੂਦ: ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਵਿੱਚ ਕਿਹਾ ਹੈ ਕਿ ਲੋਕਲ ਕਾਰਾਂ ਦੀ ਆਵਾਜਾਈ ਤੇ ਟੈਕਸ ਨਹੀਂ ਹੋਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਲੋਕਲ ਕਾਰਾਂ ਤੋਂ ਕੀ ਮਤਲਬ ਕੱਢਣਗੇ ? ਦੂਸਰਾ, ਸਰਕਾਰੀ ਗੱਡੀਆਂ, ਐਮ.ਐਲ.ਏਜ਼ ਅਤੇ ਐਮ.ਪੀਜ਼. ਦੀਆਂ ਗੱਡੀਆਂ ਬਾਰੇ ਇਸ ਵਿੱਚ ਕੀ ਪ੍ਰੋਵੀਜ਼ਨ ਹੈ?

ਮੰਤਰੀ: ਸਰ, ਲੋਕਲ ਏਰੀਏ ਵਿੱਚ ਇਹ ਹੈ ਕਿ ਜੇ ਇੱਕ ਸੈਕਸ਼ਨ ਵਿੱਚ ਅਪਰੇਟ ਕਰ ਰਿਹਾ ਹੈ ਤਾਂ ਉਸ ਨੂੰ ਟੌਲ ਟੈਕਸ ਦੇਣ ਦੀ ਜਰੂਰਤ ਨਹੀਂ। ਟੌਲ ਟੈਕਸ ਇੱਕ ਫਿਕਸਡ ਪਲੇਸ ਤੇ ਹੈ। ਜੇ ਕਾਰ ਵਿਦ ਇਨ ਟੌਲ ਟੈਕਸ ਏਰੀਏ ਵਿੱਚ ਅਪਰੇਟ ਕਰ ਰਹੀ ਹੈ ਅਤੇ ਲੋਕਲ ਕਾਰ ਹੈ, ਉਸ ਤੇ ਕੋਈ ਟੈਕਸ ਨਹੀਂ ਹੈ। ਦੂਸਰੇ ਦਾ ਕੋਈ ਫੈਸਲਾ ਨਹੀਂ ਕੀਤਾ। ਇਸ ਬਾਰੇ ਹਾਊਸ ਫੈਸਲਾ ਕਰ ਦੇਵੇ। ਜੇ ਐਮ.ਐਲ.ਏ. ਚਾਹੁੰਦੇ ਹਨ ਕਿ ਸਾਨੂੰ ਵੀ.ਆਈ.ਪੀ. ਟਰੀਟ ਕੀਤਾ ਜਾਵੇ ਅਤੇ ਸਾਨੂੰ ਟੌਲ ਟੈਕਸ ਨਹੀਂ ਲਗਣਾ ਚਾਹੀਦਾ ਤਾਂ ਸਰਕਾਰ ਰੀ-ਕੰਸਿਡਰ ਕਰ ਲਵੇਗੀ।

ਸਰਦਾਰ ਸੋਹਣ ਸਿੰਘ ਠੰਡਲ : ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਬਲਾਚੌਰ-ਗੜ੍ਹਸ਼ੰਕਰ ਇੱਕ ਏਰੀਆ ਰੱਖਿਆ ਹੈ ਅਤੇ ਦੂਜਾ ਗੜ੍ਹਸ਼ੰਕਰ-ਹੁਸ਼ਿਆਰਪੁਰ ਰੱਖਿਆ ਹੈ। ਇਹ 60 ਕਿਲੋਮੀਟਰ ਦੀ ਲੰਬਾਈ ਹੈ। ਇਸ ਤਰ੍ਹਾਂ 70 ਰੁਪਏ ਇੱਕ ਕਾਰ ਵਾਲੇ ਨੂੰ ਪੇਅ ਕਰਨੇ ਪੈਣੇ ਹਨ। ਮੈਂ ਸਮਝਦਾ ਹਾਂ ਕਿ ਇਹ ਇੱਕ ਰੁਪਏ ਕਿਲੋਮੀਟਰ ਤੋਂ ਵੀ ਵੱਧ ਹੈ। ਕੀ ਇਸ ਦੇ ਬਾਰੇ ਵਿਚਾਰ ਕੀਤਾ ਜਾਵੇਗਾ ਕਿ ਪਬਲਿਕ ਦੀ ਏਡੀ ਵੱਡੀ ਲੁੱਟ ਨਾ ਹੋਵੇ।

ਮੰਤਰੀ : ਸਰ, ਕੀ ਇਹ ਕਾਰ ਦਾ ਪੁੱਛਿਆ ਗਿਆ ਹੈ। (ਆਵਾਜ਼: ਕਾਰ ਦਾ) ਕਾਰ ਦਾ ਇੱਕ ਸੈਕਸ਼ਨ ਦਾ 22 ਰੁਪਏ ਟੌਲ ਟੈਕਸ ਬਣਦਾ ਹੈ ਅਤੇ ਦੋ ਸੈਕਸ਼ਨਾਂ ਦੇ 44 ਰੁਪਏ ਹੋਣਗੇ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਮੈਂ ਸਮਝਦਾ ਹਾਂ...

ਮਾਨਯੋਗ ਸਪੀਕਰ : ਸਮਝਦਾ ਨਹੀਂ, ਸਵਾਲ ਪੁੱਛੋ।

ਸ਼੍ਰੀ ਤਿਕਸ਼ਨ ਸੂਦ : ਮਾਨਯੋਗ ਪੀ.ਡਬਲਿਊ.ਡੀ. ਮੰਤਰੀ ਸਾਡੇ ਯੋਜਨਾ ਬੋਰਡ ਦੇ ਇੰਚਾਰਜ਼ ਹਨ। ਉਹ ਕਹਿੰਦੇ ਹੁੰਦੇ ਸਨ ਕਿ 35 ਪੈਸੇ ਕਿਲੋਮੀਟਰ ਦੇ ਹਿਸਾਬ ਨਾਲ ਇਹ ਟੈਕਸ ਲੱਗੇਗਾ। ਹੁਣ ਉਨ੍ਹਾਂ ਦੀ ਜਗ੍ਹਾ ਤੇ ਫਾਈਨਾਂਸ ਮਨਿਸਟਰ ਸਾਹਿਬ ਜਵਾਬ ਦੇ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹ ਰੇਟ ਬਹੁਤ ਵੱਧ ਹੈ। 35 ਪੈਸੇ ਦਾ ਤਾਂ ਲੋਕਾਂ ਨੂੰ ਹੋ ਗਿਆ ਸੀ ਕਿ ਚਲੋ ਅਸੀਂ ਦੇ ਦੇਵਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਾਂ ਤਾਂ ਇਹ ਕੋਸ਼ਿਸ਼ ਕਰਨ ਕਿ ਸਰਕਾਰ ਇਸ ਨੂੰ ਕੁਝ ਘਟਾਵੇ। ਇਹ 30-35 ਪੈਸੇ ਪਰ ਕਿਲੋਮੀਟਰ ਤੋਂ ਵੱਧ ਨਾ ਲੱਗੇ।

ਮਾਨਯੋਗ ਸਪੀਕਰ: ਘਟਾਉਣ ਬਾਰੇ ਗੌਰ ਕਰੋਗੇ?

ਮੰਤਰੀ : ਸਪੀਕਰ ਸਾਹਿਬ, ਇਹ ਤਾਂ ਹੋ ਨਹੀਂ ਸਕਦਾ। ਜਿਹੜਾ ਪ੍ਰਾਈਵੇਟ ਕੰਟਰੈਕਟਰ ਸੜਕ ਬਣਾ ਰਿਹਾ ਹੈ, ਉਹ ਚੇਂਜ ਨਹੀਂ ਹੋ ਸਕਦਾ। ਇਹ ਫੈਕਟ ਹੈ ਕਿ ਇਕ ਆਲਰੇਡੀ ਐਗਰੀਮੈਂਟ ਹੋ ਚੁੱਕਿਆ ਹੈ ਔਰ ਉਹ ਬਣਨੀ ਸ਼ੁਰੂ ਹੋ ਚੁੱਕੀ ਹੈ। ਇਸ ਤੇ ਕੋਈ ਵਿਚਾਰ ਨਹੀਂ ਕੀਤਾ ਜਾ ਸਕਦਾ।

**Mr. Speaker** : Question Hour is over. The remaining Questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਅੰਮ੍ਰਿਤਸਰ-ਅਜਨਾਲਾ ਸੜਕ ਦੀ ਮੁਰੰਮਤ

*1757. **ਸਰਦਾਰ ਵੀਰ ਸਿੰਘ ਲੋਪੋਕੇ**: ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਇਸ ਤੱਥ ਬਾਰੇ ਪਤਾ ਹੈ ਕਿ ਰਾਜਾਸਾਂਸੀ ਤੋਂ ਅੱਗੇ ਅੰਮ੍ਰਿਤਸਰ-ਅਜਨਾਲਾ ਸੜਕ ਦਾ ਦੋ ਕਿਲੋਮੀਟਰ ਦਾ ਹਿੱਸਾ ਸੜਕ ਦੇ ਨਾਲ-ਨਾਲ ਪਟੜੀਆਂ ਨਾ ਹੋਣ ਕਰਕੇ ਦੁਰਘਟਨਾਵਾਂ ਹੋਣ ਦਾ ਖੇਤਰ ਬਣਿਆ ਹੋਇਆ ਹੈ; ਜੇਕਰ ਅਜਿਹਾ ਹੋਵੇ, ਤਾਂ ਸੜਕ ਦੇ ਇਸ ਹਿੱਸੇ ਨੂੰ ਕਦੋਂ ਤੱਕ ਸੁਰੱਖਿਅਤ ਬਣਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਇਹ ਠੀਕ ਹੈ ਕਿ ਰਾਜਾਸਾਂਸੀ ਤੋਂ ਪਰੇ ਅੰਮ੍ਰਿਤਸਰ-ਅਜਨਾਲਾ ਸੜਕ ਦੇ ਦੋ ਮਿਲੋਮੀਟਰ ਪੱਕੀ ਸੜਕ ਦੀ ਲੰਬਾਈ (ਕਿਲੋਮੀਟਰ 11 ਅਤੇ 12) ਦੇ ਦੋਨੇ ਪਾਸੇ ਬਰਮ ਦੀ ਚੌੜਾਈ ਨਾ-ਕਾਫੀ ਹੈ। ਇਨ੍ਹਾਂ ਦੋਹਾਂ ਕਿਲੋਮੀਟਰਾਂ ਵਿਚ ਮਿੱਟੀ ਦਾ ਕੰਮ ਪ੍ਰਗਤੀ ਵਿਚ ਹੈ ਅਤੇ ਮਿਤੀ 31.3.2006 ਤੱਕ ਪੂਰਾ ਕਰ ਲਿਆ ਜਾਵੇਗਾ।

---

### ਲਾਟਰੀਆਂ ਤੇ ਕਰ ਤੋਂ ਆਮਦਨ

*1769. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2003-04 ਤੋਂ 2005-06 ਤੱਕ ਦੇ ਦੌਰਾਨ ਪੰਜਾਬ ਸਟੇਟ ਦੀਆਂ ਵੱਖ-ਵੱਖ ਲਾਟਰੀਆਂ ਤੋਂ ਵਸੂਲ ਕੀਤੀ ਗਈ ਰਕਮ ਦੇ ਸਕੀਮ-ਵਾਰ ਅਤੇ ਪਾਰਟੀ-ਵਾਰ ਵੇਰਵੇ ਕੀ ਹਨ ਅਤੇ ਰਾਜ ਵਿਚ "ਪੰਜਾਬ ਲਾਟਰੀਜ਼ ਤੇ ਕਰ ਐਕਟ, 2005" ਦੇ ਪਾਸ ਹੋਣ ਤੋਂ ਬਾਅਦ ਹੁਣ ਤੱਕ ਵਸੂਲ ਕੀਤੇ ਗਏ ਮਾਲੀਏ ਦੇ ਸਕੀਮ-ਵਾਰ ਅਤੇ ਪਾਰਟੀ-ਵਾਰ ਵੇਰਵੇ ਕੀ ਹਨ?

**ਸ਼੍ਰੀ ਸੁਰਿੰਦਰ ਸਿੰਗਲਾ**: ਸਾਲ 2003-04 ਤੋਂ 2005-06 (28.2.2006 ਤੱਕ) ਦਾ ਵੇਰਵਾ ਅਨੁਲੱਗ ਅ ਅਨੁਸਾਰ ਹੈ:

## ਅਨੁਲੱਗ ਅ

### ਪੰਜਾਬ ਰਾਜ ਦੀਆਂ ਵੱਖ-ਵੱਖ ਲਾਟਰੀਆਂ ਤੋਂ ਵਸੂਲ ਕੀਤੇ ਮਾਲੀਆ/ਆਮਦਨ ਦਾ ਵੇਰਵਾ

(ਰਕਮ ਲੱਖਾਂ ਵਿਚ)

| | | ਸਾਲ 2003-04 | | | ਸਾਲ 2004-05 | | | ਸਾਲ 2005-06 (19-09-05 ਤੱਕ) | | | | ਸਾਲ 2005-06 (20-9-05 ਤੋਂ 28-02-2006 ਤੱਕ) ਪੰਜਾਬ ਟੈਕਸ ਆਨ ਲਾਟਰੀਜ਼ ਐਕਟ 2005 ਤੋਂ ਬਾਅਦ | | | |
|---|---|---|---|---|---|---|---|---|---|---|---|---|---|---|---|
| ਲੜੀ ਨੰ: | ਸਕੀਮ ਦਾ ਨਾਂ | ਸੁਘਾਲ ਐਂਡ ਦਾਮਨੀ | ਮਾਰਟਿਨ ਲਾਟਰੀ ਏਜੰਸੀ ਪ੍ਰ: ਲਿਮੀ: | ਕੁੱਲ ਮਾਲੀਆ | ਸੁਗਾਲ ਐਂਡ ਦਾਮਨੀ | ਮਾਰਟਿਨ ਲਾਟਰੀ ਏਜੰਸੀ ਪ੍ਰ: ਲਿਮੀ: | ਕੁੱਲ ਮਾਲੀਆ | ਸੁਗਾਲ ਐਂਡ ਦਾਮਨੀ | ਮਾਰਟਿਨ ਲਾਟਰੀ ਏਜੰਸੀ ਪ੍ਰ: ਲਿਮੀ: | ਐਬਟ ਏਜੰਸੀ | ਕੁੱਲ ਮਾਲੀਆ | ਸੁਗਾਲ ਐਂਡ ਦਾਮਨੀ | ਮਾਰਟਿਨ ਲਾਟਰੀ ਏਜੰਸੀ ਪ੍ਰ: ਲਿਮੀ: | ਐਬਟ ਏਜੰਸੀ | ਕੁੱਲ ਮਾਲੀਆ |
| 1 | ਹਫਤਾਵਾਰੀ ਲਾਟਰੀਜ਼ (2 ਅੰਕਾਂ ਵਾਲੀ) | 1,739.50 | 4,857.47 | 6,596.97 | 3,561.40 | 4,532.67 | 8,094.07 | 3,319.14 | 2,549.69 | 582.42 | 6,451.25 | 2,728.91 | 2,676.20 | 1,494.76 | 6,899.87 |
| 2 | ਹਫਤਾਵਾਰੀ ਲਾਟਰੀਜ਼ (3 ਅੰਕਾਂ ਵਾਲੀ) | — | — | — | — | — | — | — | 70.05 | — | 70.05 | — | 421.30 | — | 421.30 |
| 3 | ਬੰਪਰ ਲਾਟਰੀਜ਼ | — | — | 1,148.72 | — | — | 1,907.10 | — | — | — | 418.30 | — | — | — | 496.46 |
| 4 | ਮਹੀਨਾਵਾਰ ਲਾਟਰੀਜ਼ | — | — | — | — | — | 728.55 | — | — | — | 396.14 | — | — | — | 463.87 |
| | ਕੁੱਲ ਮਾਲੀਆ/ਰਸੀਦ | — | — | 7,745.69 | — | — | 10,729.72 | — | — | — | 7,335.74 | — | — | — | 8,281.50 |

ਬੰਪਰ ਲਾਟਰੀ ਅਤੇ ਮਹੀਨਾਵਾਰ ਲਾਟਰੀ ਸਕੀਮ ਦੀਆਂ ਟਿਕਟਾਂ ਵਿਭਾਗ ਵਲੋਂ ਵੱਖ-ਵੱਖ ਏਜਟਾਂ ਰਾਹੀਂ ਵੇਚੀਆਂ ਜਾਂਦੀਆਂ ਹਨ ਅਤੇ ਰੁਪਏ 5000/- ਤੋਂ ਵੱਧ ਦੇ ਇਨਾਮ ਵਿਭਾਗ ਵੱਲੋਂ ਦਿੱਤੇ ਜਾਂਦੇ ਹਨ। ਇਸ ਲਈ ਸਮੁੱਚੇ ਅੰਕੜੇ ਦਿੱਤੇ ਗਏ ਹਨ।

## ਸੁਨਾਮ-ਜਾਖਲ ਸੜਕ ਦੀ ਮੁਰੰਮਤ

*1771. **ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੁਨਾਮ-ਜਾਖਲ ਸੜਕ ਦਾ ਸੁਨਾਮ-ਛਾਜਲਾ ਵਾਲਾ ਹਿੱਸਾ ਖਸਤਾ ਹਾਲਤ ਵਿਚ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਸ ਸੜਕ ਨੂੰ ਅਪਗਰੇਡ ਕਰਨ ਲਈ ਆਰ.ਆਈ.ਡੀ.ਐਫ-11 ਨਬਾਰਡ ਸਕੀਮ ਵਿਚ ਤਜਵੀਜ਼ ਕੀਤਾ ਗਿਆ ਹੈ। ਇਸ ਸੜਕ ਦੀ ਅਪਗਰੇਡੇਸ਼ਨ/ਸੁਧਾਰ ਨਬਾਰਡ ਵੱਲੋਂ ਮਨਜ਼ੂਰੀ ਪ੍ਰਾਪਤ ਹੋਣ ਤੇ ਕੀਤਾ ਜਾਵੇਗਾ। ਫਿਰ ਵੀ ਇਸ ਸੜਕ ਦੇ ਇਸ ਹਿੱਸੇ ਤੇ ਨਿਯਮਤ ਤੌਰ ਤੇ ਪੈਚ ਵਰਕ ਕੀਤਾ ਜਾ ਰਿਹਾ ਹੈ ਅਤੇ ਇਹ ਸੜਕ ਆਵਾਜਾਈ ਦੇ ਕਾਬਲ ਹੈ।

---

# UNSTARRED QUESTIONS AND ANSWERS

## ਸਕੂਲਾਂ ਅਤੇ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ

195. **ਸਰਦਾਰ ਗੁਲਜ਼ਾਰ ਸਿੰਘ ਰਣੀਕੇ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਹਰਨਾਮ ਦਾਸ ਜੌਹਰ:** (ੳ) ਸਕੂਲਾਂ ਦੀ ਗਿਣਤੀ

| ਪ੍ਰਾਇਮਰੀ | ਮਿਡਲ | ਹਾਈ | ਸੀਨੀ. ਸੈਕੰਡਰੀ | ਕੁੱਲ ਜੋੜ |
|---|---|---|---|---|
| 12972 | 2346 | 1752 | 1339 | 18409 |

(ਅ) ਸਕੂਲਾਂ ਵਿਚ ਟੀਚਰਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ

| ਪ੍ਰਾਇਮਰੀ | ਮਿਡਲ | ਹਾਈ | ਸੀਨੀ. ਸੈਕੰਡਰੀ | ਕੁੱਲ ਜੋੜ |
|---|---|---|---|---|
| 10004+1738= 11742 ਅਸਾਮੀਆਂ<br>15558 ਪੋਸਟਾਂ ਖਤਮ ਹੋਣ ਉਪ੍ਰੰਤ ਖਾਲੀ ਹਨ। | 958 | 1864 | 5150 | |

| | |
|---|---|
| ਟੀਚਰ ਟ੍ਰੇਨਿੰਗ ਇੰਸਟੀਚਿਊਟ ਮਾਲਪੁਰ | 3 |
| ਜ਼ਿਲ੍ਹਾ ਕੁਆਰਡੀਨੇਟਰ | 2 |

[ਸ਼੍ਰੀ ਹਰਨਾਮ ਦਾਸ ਜੌਹਰ]

ਖਾਲੀ ਆਸਾਮੀਆਂ ਤਰੱਕੀ ਦੇ ਕੋਟੇ ਦੀਆਂ ਹਨ। ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਵਿਭਾਗੀ ਤਰੱਕੀ ਕਮੇਟੀ ਆਦਿ ਦੀਆਂ ਮੀਟਿੰਗਾਂ ਕਰਨ ਉਪ੍ਰੰਤ ਕਾਰਵਾਈ ਸ਼ੁਰੂ ਕੀਤੀ ਜਾ ਰਹੀ ਹੈ।

---------

## ਸਿਹਤ ਕੇਂਦਰਾਂ ਦੀ ਗਿਣਤੀ

**196. ਸਰਦਾਰ ਗੁਲਜ਼ਾਰ ਸਿੰਘ ਰਣੀਕੇ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਉਪ-ਸਿਹਤ ਕੇਂਦਰਾਂ, ਮੁੱਢਲੇ ਸਿਹਤ ਕੇਂਦਰਾਂ, ਸਮੂਹਿਕ ਸਿਹਤ ਕੇਂਦਰਾਂ ਅਤੇ ਸਿਵਲ ਹਸਪਤਾਲਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚ ਸ਼੍ਰੇਣੀਵਾਰ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ?

**ਸ਼੍ਰੀ ਰਮੇਸ਼ ਚੰਦਰ ਡੋਗਰਾ:**ਰਾਜ ਵਿਚ 2858 ਹੈਲਥ ਸਬ-ਸੈਂਟਰ, 1336 ਸਬਸਿਡਰੀ ਹੈਲਥ ਸੈਂਟਰ/ਡਿਸਪੈਂਸਰੀਆਂ, 484 ਪ੍ਰਾਇਮਰੀ ਹੈਲਥ ਸੈਂਟਰ, 117 ਕਮਿਊਨਿਟੀ ਹੈਲਥ ਸੈਂਟਰ ਅਤੇ 61 ਸਿਵਲ ਹਸਪਤਾਲ ਹਨ। ਇਨ੍ਹਾਂ ਸੰਸਥਾਵਾਂ ਵਿਚ ਕੈਟਾਗਰੀ-ਵਾਈਜ਼ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਲੜੀ ਨੰ: | ਅਸਾਮੀ ਦਾ ਨਾਂ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|---|
| 1. | ਮੈਡੀਕਲ ਅਫਸਰ | 4330 | 2956 | 1374 |
| 2. | ਮੈਡੀਕਲ ਅਫਸਰ (ਡੈਂਟਲ) | 298 | 215 | 83 |
| 3. | ਫਾਰਮਾਸਿਸਟ | 2975 | 2720 | 255 |
| 4. | ਨਰਸਿੰਗ ਸੁਪਰਡੰਟ | 5 | 0 | 5 |
| 5. | ਮੈਟਰਨ/ਸਹਾਇਕ ਮੈਟਰਨ | 44 | 32 | 12 |
| 6. | ਨਰਸਿੰਗ ਸਿਸਟਰ | 410 | 310 | 100 |
| 7. | ਸਟਾਫ ਨਰਸ | 2183 | 1780 | 403 |
| 8. | ਅਪਥਾਲਮਿਕ ਅਫਸਰ | 199 | 196 | 3 |
| 9. | ਰੇਡੀਓਗਰਾਫਰ | 219 | 169 | 50 |
| 10. | ਅਪਰੇਸ਼ਨ ਥੀਏਟਰ ਅਸਿਸਟੈਂਟ | 41 | 34 | 7 |
| 11. | ਬਲਾਕ ਐਕਸਟੈਸ਼ਨ ਐਜੂਕੇਟਰ | 142 | 39 | 103 |
| 12. | ਮਲਟੀਪਰਪਜ਼ ਹੈਲਥ ਵਰਕਰ (ਮੇਲ) | 2977 | 1454 | 1523 |
| 13. | ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 3609 | 3084 | 525 |

| ਲੜੀ ਨੰ: | ਅਸਾਮੀ ਦਾ ਨਾਂ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|---|
| 14. | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਮੇਲ) | 832 | 712 | 120 |
| 15. | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਫੀਮੇਲ) | 750 | 616 | 134 |
| 16. | ਲਬਾਰਟਰੀ ਟੈਕਨੀਸ਼ੀਅਨ | 1055 | 834 | 221 |
| 17. | ਡਾਰਕ ਰੂਮ ਅਸਿਸਟੈਂਟ | 18 | 17 | 1 |
| 18. | ਅਸਿਸਟੈਂਟ ਅਪਰੇਸ਼ਨ ਮਕੈਨਿਕ | 4 | 3 | 1 |
| 19. | ਅਸਿਸਟੈਂਟ ਅਪਰੇਸ਼ਨ ਥੀਏਟਰ | 41 | 34 | 7 |
| 20. | ਟਰੈਂਡ ਦਾਈ | 750 | 622 | 128 |
| 21. | ਡਰਾਈਵਰ | 532 | 432 | 100 |
| 22. | ਇਲੈਕਟਰੀਸ਼ਨ | 21 | 15 | 6 |
| 23. | ਕਾਰਪੈਂਟਰ | 21 | 19 | 2 |
| 24. | ਸੀਨੀਅਰ ਸਹਾਇਕ | 298 | 273 | 25 |
| 25. | ਸਟੈਨੋ ਟਾਈਪਿਸਟ | 231 | 211 | 20 |
| 26 | ਕਲਰਕ | 1143 | 1071 | 72 |
| 27. | ਕੰਪਿਊਟਰ | 264 | 249 | 15 |
| 28. | ਦਰਜਾ ਚਾਰ | 7299 | 6626 | 673 |

## ਸੇਵਾ-ਨਿਵਿਰਤ ਹੋਏ ਪੁਲਿਸ ਅਫਸਰਾਂ ਨਾਲ ਲਗੇ ਹੋਏ ਸੁਰੱਖਿਆ ਗਾਰਡਾਂ ਦੀ ਗਿਣਤੀ

***197. (1) ਸਰਦਾਰ ਬਲਬੀਰ ਸਿੰਘ ਮਿਆਣੀ**
**(2) ਸਰਦਾਰ ਤੋਤਾ ਸਿੰਘ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸੇਵਾ-ਨਿਵਿਰਤ ਅਜਿਹੇ ਉਚ ਅਧਿਕਾਰੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਸਰਕਾਰੀ ਗੱਡੀਆਂ ਦਿੱਤੀਆਂ ਗਈਆਂ ਹਨ ਅਤ ਪੰਜਾਬ ਪੁਲਿਸ ਵਿਚੋਂ ਉਨ੍ਹਾਂ ਦੀ ਸੇਵਾ-ਨਿਵਿਰਤੀ ਤੋਂ ਬਾਅਦ ਹਰ ਇਕ ਨੂੰ ਕਿੰਨੇ ਸੁਰੱਖਿਆ ਗਾਰਡ ਦਿੱਤੇ ਗਏ ਹਨ?

**ਕੈਪਟਨ ਅਮਰਿੰਦਰ ਸਿੰਘ:** ਲੋੜੀਂਦੀ ਸੂਚਨਾ ਸਦਨ ਦੇ ਮੇਜ ਤੇ ਅਨੁਲੱਗ ਅਨੁਸਾਰ ਰੱਖੀ ਜਾਂਦੀ ਹੈ।

## ਅਨੁਲੱਗ

ਪੰਜਾਬ ਸਰਕਾਰ, ਪੁਲਿਸ ਵਿਭਾਗ ਦੇ ਸੁਰੱਖਿਆ ਅਤੇ ਖੁਫੀਆ ਵਿੰਗ ਅਤੇ ਭਾਰਤ ਸਰਕਾਰ ਅਧੀਨ ਕੰਮ ਕਰ ਰਹੀ ਖੁਫੀਆ ਬਿਓਰੋ ਦੇ ਨੁਮਾਇੰਦਿਆਂ ਦੀ ਇਕ ਰਾਜਪੱਧਰੀ ਕਮੇਟੀ ਬਣੀ ਹੋਈ ਹੈ ਜੋ ਮਹੱਤਵਪੂਰਨ ਵਿਅਕਤੀਆਂ ਦੀ ਜਾਨਾਂ ਨੂੰ ਖਤਰੇ ਦੇ ਅਧਾਰ ਤੇ ਜੈਡ ਪਲੱਸ, ਜੈਡ, ਵਾਈ ਅਤੇ ਐਕਸ ਆਦਿ ਸ਼੍ਰੇਣੀਆਂ ਵਿਚ ਵੰਡਦੀ ਹੈ। ਅਜਿਹੀਆਂ ਸ਼੍ਰੇਣੀਆਂ ਹੇਠ ਆਉਂਦੇ ਵਿਅਕਤੀਆਂ ਨੂੰ ਸੁਰੱਖਿਆ ਕਵਰ ਦੇਣ ਸਬੰਧੀ ਫੋਰਸ/ਵਾਹਨ ਅਤੇ ਹਥਿਆਰ ਦੇਣ ਲਈ ਇਕ ਨਿਸਚਿਤ ਨਾਰਮ ਹੈ।

ਹਾਲ ਹੀ ਵਿਚ ਰਿਟਾਇਰਡ ਅਤੇ ਸੇਵਾ ਕਰ ਰਹੇ ਪੁਲਿਸ ਅਧਿਕਾਰੀਆਂ ਦੀ ਸੁਰੱਖਿਆ ਬਾਰੇ ਨਾਰਮ ਰਿਵਿਊ ਕਰਨ ਲਈ ਡਾਇਰੈਕਟਰ ਜਨਰਲ ਪੁਲਿਸ, ਪੰਜਾਬ ਵੱਲੋਂ ਵਧੀਕ ਡਾਇਰੈਕਟਰ ਜਨਰਲ ਪੁਲਿਸ/ਖੁਫੀਆ, ਵਧੀਕ ਡਾਇਰੈਕਟਰ ਜਨਰਲ ਪੁਲਿਸ/ਪ੍ਰਸ਼ਾਸਨ ਅਤੇ ਵਧੀਕ ਡਾਇਰੈਕਟਰ ਜਨਰਲ ਪੁਲਿਸ/ਸੁਰੱਖਿਆ ਦੀ ਇਕ ਕਮੇਟੀ ਬਣਾਈ ਗਈ ਸੀ। ਇਸ ਕਮੇਟੀ ਨੇ ਰਿਟਾਇਡ ਅਤੇ ਸੇਵਾ ਕਰ ਰਹੇ ਪੁਲਿਸ ਅਧਿਕਾਰੀਆਂ ਦੇ ਸੁਰੱਖਿਆ ਨਾਰਮ ਨੂੰ ਰਿਵਿਊ ਕੀਤਾ ਹੈ ਅਤੇ ਉਹਨਾਂ ਨੂੰ ਏ-1, ਏ-2 ਅਤੇ ਬੀ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਹੈ। ਉਪ੍ਰੋਕਤ ਸ਼੍ਰੇਣੀਆਂ ਲਈ ਫੋਰਸ-ਵਾਹਨ ਹੇਠ ਦਿੱਤੀ ਡਿਟੇਲ ਅਨੁਸਾਰ ਦਿੱਤੇ ਗਏ ਹਨ:-

| ਲੜੀ ਨੰ: | ਅਧਿਕਾਰੀ ਦਾ ਨਾਮ | ਮੌਜੂਦਾ ਸੁਰੱਖਿਆ | |
|---|---|---|---|
| | | ਫੋਰਸ | ਵਾਹਨ |
| | ਸ/ਸ਼੍ਰੀ | | |
| 1. | ਐਮ.ਐਸ.ਭੁੱਲਰ, ਆਈ.ਪੀ.ਐਸ., ਡੀ.ਜੀ.ਪੀ. | 11 | 1 |
| 2. | ਗੁਰਬਚਨ ਜਗਤ, ਆਈ.ਪੀ.ਐਸ., ਡੀ.ਜੀ.ਪੀ. | 11 | - |
| 3. | ਡੀ.ਐਸ.ਮਾਂਗਟ, ਆਈ.ਪੀ.ਐਸ., ਡੀ.ਜੀ.ਪੀ. | 9 | - |
| 4. | ਪੀ.ਸੀ.ਡੋਗਰਾ, ਆਈ.ਪੀ.ਐਸ., ਡੀ.ਜੀ.ਪੀ. | 11 | - |
| 5. | ਐਸ.ਆਰ. ਸ਼ਰਮਾ, ਆਈ.ਪੀ.ਐਸ., ਡੀ.ਜੀ.ਪੀ. | 2 | - |
| 6. | ਸਰਬਜੀਤ ਸਿੰਘ, ਆਈ.ਪੀ.ਐਸ., ਡੀ.ਜੀ.ਪੀ. | 9 | 1 |
| 7. | ਆਰ.ਕੇ.ਸ਼ਰਮਾ, ਆਈ.ਪੀ.ਐਸ., ਡੀ.ਜੀ.ਪੀ. | 2 | - |
| 8. | ਸੂਬੇ ਸਿੰਘ, ਆਈ.ਪੀ.ਐਸ., ਡੀ.ਜੀ.ਪੀ. | 8 | - |
| 9. | ਸੀ.ਕੇ.ਸਾਹਨੀ, ਆਈ.ਪੀ.ਐਸ., ਡੀ.ਜੀ.ਪੀ. | 2 | - |
| 10. | ਜੇ.ਐਸ.ਚਾਹਲ, ਆਈ.ਪੀ.ਐਸ., ਡੀ.ਜੀ.ਪੀ. | 2 | - |

| ਲੜੀ ਨੰ: | ਅਧਿਕਾਰੀ ਦਾ ਨਾਮ | ਮੌਜੂਦਾ ਸੁਰੱਖਿਆ | |
|---|---|---|---|
| | | ਫੋਰਸ | ਵਾਹਨ |
| | ਸ/ਸ਼੍ਰੀ | | |
| 11. | ਏ.ਪੀ.ਭਟਨਾਗਰ, ਆਈ.ਪੀ.ਐਸ., ਡੀ.ਜੀ.ਪੀ. | 9 | 1 |
| 12. | ਏ.ਏ.ਸਿਦੀਕੀ, ਆਈ.ਪੀ.ਐਸ., ਡੀ.ਜੀ.ਪੀ. | 11 | 1 |
| 13. | ਆਰ.ਕੇ.ਗੁਪਤਾ, ਆਈ.ਪੀ.ਐਸ., ਡੀ.ਜੀ.ਪੀ. | 8 | - |
| 14. | ਐਮ.ਪੀ.ਐਸ.ਔਲਖ, ਆਈ.ਪੀ.ਐਸ., ਡੀ.ਜੀ.ਪੀ. | 11 | 1 |
| 15. | ਐਸ.ਕੇ.ਵਰਮਾ, ਆਈ.ਪੀ.ਐਸ., ਡੀ.ਜੀ.ਪੀ. | 8 | - |
| 16. | ਡੀ.ਆਰ.ਭੱਟੀ, ਆਈ.ਪੀ.ਐਸ., ਡੀ.ਜੀ.ਪੀ. | 11 | 1 |
| 17. | ਪੀ.ਐਸ.ਭਿੰਡਰ, ਆਈ.ਪੀ.ਐਸ., ਡੀ.ਜੀ.ਪੀ. | 2 | - |
| 18. | ਆਰ.ਪੀ.ਜੋਸ਼ੀ, ਆਈ.ਪੀ.ਐਸ., ਏ.ਡੀ.ਜੀ.ਪੀ. | 2 | - |
| 19. | ਐਸ.ਵੀ.ਸਿੰਘ, ਆਈ.ਪੀ.ਐਸ., ਏ.ਡੀ.ਜੀ.ਪੀ. | 4 | - |
| 20. | ਬੀ.ਪੀ.ਤਿਵਾੜੀ, ਆਈ.ਪੀ.ਐਸ., ਏ.ਡੀ.ਜੀ.ਪੀ. | 2 | - |
| 21. | ਆਰ.ਐਸ.ਚਾਲੀਆ, ਆਈ.ਪੀ.ਐਸ., ਏ.ਡੀ.ਜੀ.ਪੀ. | 2 | - |
| 22. | ਗੁਰਦਿਆਲ ਸਿੰਘ, ਆਈ.ਪੀ.ਐਸ., ਏ.ਡੀ.ਜੀ.ਪੀ. | 2 | - |
| 23. | ਜੇ.ਪੀ.ਅੱਸਵਾਲ, ਆਈ.ਪੀ.ਐਸ., ਏ.ਡੀ.ਜੀ.ਪੀ. | 2 | - |
| 24. | ਜੀ.ਐਸ.ਭੁੱਲਰ, ਆਈ.ਪੀ.ਐਸ., ਏ.ਡੀ.ਜੀ.ਪੀ. | 2 | - |
| 25. | ਸੁਰਜੀਤ ਸਿੰਘ, ਆਈ.ਪੀ.ਐਸ., ਏ.ਡੀ.ਜੀ.ਪੀ. | 1 | - |
| 26. | ਡੀ.ਐਸ.ਭੁੱਲਰ, ਆਈ.ਪੀ.ਐਸ., ਏ.ਡੀ.ਜੀ.ਪੀ. | 2 | - |
| 27. | ਜੀ.ਆਈ.ਐਸ.ਭੁੱਲਰ, ਆਈ.ਪੀ.ਐਸ., ਆਈ.ਜੀ.ਪੀ. | 8 | 1 |
| 28. | ਜੀ.ਐਸ.ਭੁੱਲਰ, ਆਈ.ਪੀ.ਐਸ., ਆਈ.ਜੀ.ਪੀ. | 3 | - |
| 29. | ਕੇ.ਐਲ.ਲੇਖੀ, ਆਈ.ਪੀ.ਐਸ., ਆਈ.ਜੀ.ਪੀ. | 2 | - |
| 30. | ਐਸ.ਐਸ.ਨਾਹਰ, ਆਈ.ਪੀ.ਐਸ., ਆਈ.ਜੀ.ਪੀ. | 2 | - |

| ਲੜੀ ਨੰ: | ਅਧਿਕਾਰੀ ਦਾ ਨਾਮ | ਮੌਜੂਦਾ ਸੁਰੱਖਿਆ | |
|---|---|---|---|
| | | ਫੋਰਸ | ਵਾਹਨ |
| | ਸ/ਸ਼੍ਰੀ | | |
| 31. | ਸੁਖਦਿਆਲ ਸਿੰਘ ਭੁੱਲਰ, ਆਈ.ਪੀ.ਐਸ., ਆਈ.ਜੀ.ਪੀ. | 1 | - |
| 32. | ਡੀ.ਐਸ.ਮੋਹੀ, ਆਈ.ਪੀ.ਐਸ., ਆਈ.ਜੀ.ਪੀ. | 1 | - |
| 33. | ਐਸ.ਐਸ.ਬੈਂਸ, ਆਈ.ਪੀ.ਐਸ., ਆਈ.ਜੀ.ਪੀ. | 2 | - |
| 34. | ਐਸ.ਜੇ.ਬੀ.ਓਹਰੀ, ਆਈ.ਪੀ.ਐਸ., ਆਈ.ਜੀ.ਪੀ. | 1 | - |
| 35. | ਪਰਮਜੀਤ ਸਿੰਘ ਸੰਧੂ, ਆਈ.ਪੀ.ਐਸ., ਆਈ.ਜੀ.ਪੀ. | 2 | - |
| 36. | ਬਖਸ਼ੀ ਰਾਮ, ਆਈ.ਪੀ.ਐਸ., ਆਈ.ਜੀ.ਪੀ. | 2 | - |
| 37. | ਆਰ.ਕੇ.ਸ਼ਰਮਾ, ਆਈ.ਪੀ.ਐਸ., ਆਈ.ਜੀ.ਪੀ. | 2 | - |
| 38. | ਰਾਜ ਕੁਮਾਰ, ਆਈ.ਪੀ.ਐਸ., ਸਹਾਇਕ ਡਾਇਰੈਕਟਰ, ਆਈ.ਬੀ. | 2 | - |
| 39. | ਸੀਤਾ ਰਾਮ, ਐਸ.ਪੀ. | 3 | - |
| 40. | ਸੁਰਜੀਤ ਸਿੰਘ, ਐਸ.ਪੀ. | 2 | - |
| 41. | ਕੇਹਰ ਸਿੰਘ, ਐਸ.ਪੀ. | 1 | - |
| 42. | ਆਰ.ਕੇ.ਬੇਦੀ, ਐਸ.ਪੀ. | 1 | - |
| 43. | ਸਵਰਨ ਸਿੰਘ, ਐਸ.ਪੀ. | 7 | - |
| 44. | ਰਾਜਿੰਦਰ ਲਾਲ ਢੰਡ, ਐਸ.ਪੀ. | 2 | - |
| 45. | ਸੁਖਦੇਵ ਸਿੰਘ ਛੀਨਾ, ਐਸ.ਪੀ. | 1 | - |
| 46. | ਅਪਾਰ ਸਿੰਘ ਬਾਜਵਾ, ਐਸ.ਪੀ. | 1 | - |
| 47. | ਮੁਖਤਿਆਰ ਚੰਦ, ਐਸ.ਪੀ. | 2 | - |
| 48. | ਸੁਖਪਾਲ ਸਿੰਘ, ਆਈ.ਪੀ.ਐਸ, ਐਸ.ਪੀ. | 1 | - |
| 49. | ਮੁਹਿੰਦਰ ਸਿੰਘ, ਆਈ.ਪੀ.ਐਸ, ਐਸ.ਪੀ. | 2 | - |
| 50. | ਆਰ.ਐਲ.ਮੋਂਗਾ, ਐਸ.ਪੀ. | 1 | - |
| 51. | ਬਲਕਾਰ ਸਿੰਘ ਸੰਧੂ, ਐਸ.ਪੀ. | 2 | - |

ਸ਼੍ਰੀ ਏ.ਪੀ.ਭਟਨਾਗਰ, ਆਈ.ਪੀ.ਐਸ. (ਰਿਟਾਇਰਡ) ਜੋ ਜੇਲ ਵਿਭਾਗ ਵਿਚ ਬਤੌਰ ਸਲਾਹਕਾਰ ਕੰਮ ਕਰ ਰਹੇ ਹਨ, ਨੂੰ ਇਕ ਵਾਹਨ ਦਿੱਤਾ ਗਿਆ ਹੈ ਜੋ ਰਿਟਾਇਰਡ ਅਧਿਕਾਰੀ ਪਾਸ 30.6.2006 ਤੱਕ ਰਹੇਗਾ।

ਸ਼੍ਰੀ ਆਰ.ਕੇ.ਸ਼ਰਮਾ, ਆਈ.ਪੀ.ਐਸ. (ਰਿਟਾਇਰਡ) ਜੋ ਬਤੌਰ ਮੈਂਬਰ ਸਕੱਤਰ, ਪੰਜਾਬ ਕਾਨੂੰਨ ਕਮਿਸ਼ਨ ਕੰਮ ਕਰ ਰਹੇ ਹਨ, ਨੂੰ ਇਕ ਕਾਰ ਦਿੱਤੀ ਗਈ ਹੈ ਜੋ ਉਨ੍ਹਾਂ ਪਾਸ 11.3.2006 ਤੱਕ ਰਹੇਗੀ।

ਵਧੀਕ ਡਾਇਰੈਕਟਰ ਜਨਰਲ ਪੁਲਿਸ/ਸੁਰੱਖਿਆ ਵੱਲੋਂ ਦਿੱਤੀ ਸੂਚਨਾ ਅਨੁਸਾਰ ਸ਼੍ਰੀ ਕੇ.ਪੀ.ਐਸ.ਗਿੱਲ, ਆਈ.ਪੀ.ਐਸ. (ਰਿਟਾਇਰਡ) ਜੈਡ ਪਲੱਸ ਸੁਰੱਖਿਆ ਦੀ ਸ਼੍ਰੇਣੀ ਹੇਠ ਆਉਂਦੇ ਹਨ ਜਿਸ ਅਨੁਸਾਰ ਉਨ੍ਹਾਂ ਨੂੰ ਫੋਰਸ ਦਿੱਤੀ ਗਈ ਹੈ। ਇਸ ਅਧਿਕਾਰੀ ਦੀ ਜੈਡ ਪਲੱਸ ਸ਼੍ਰੇਣੀ ਦੀ ਸੁਰੱਖਿਆ ਦੀ ਤਫਸੀਲ ਸਬੰਧੀ ਵੇਰਵਾ ਦੇਣਾ ਵਾਜਬ ਨਹੀਂ ਹੈ।

---

## ਨਵੀਆਂ ਲਿੰਕ ਸੜਕਾਂ ਦੀ ਉਸਾਰੀ

***198. ਸਰਦਾਰ ਗੋਬਿੰਦ ਸਿੰਘ ਲੌਂਗੋਵਾਲ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2003 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਧਨੌਲਾ ਵਿਧਾਨ ਸਭਾ ਚੋਣ ਹਲਕੇ ਵਿਚ ਬਣਾਈਆਂ ਗਈਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ?

**ਕੈਪਟਨ ਅਮਰਿੰਦਰ ਸਿੰਘ:** ਵਿਧਾਨ ਸਭਾ ਹਲਕਾ ਧਨੌਲਾ ਵਿਚ ਮਿਤੀ 1.4.03 ਤੋਂ ਅੱਜ ਤੱਕ ਕਿਸੇ ਵੀ ਨਵੀਂ ਲਿੰਕ ਸੜਕ ਦੀ ਉਸਾਰੀ ਨਹੀਂ ਕੀਤੀ ਗਈ।

ਪੰਜਾਬ ਸਰਕਾਰ ਦੀ ਪਾਲਿਸੀ ਅਨੁਸਾਰ ਇਸ ਵਿਧਾਨ ਸਭਾ ਹਲਕੇ ਵਿਚ 6 ਕਿਲੋਮੀਟਰ ਲੰਬਾਈ ਦੀਆਂ ਨਵੀਆਂ ਲਿੰਕ ਸੜਕਾਂ ਦੀ ਐਲੋਕੇਸ਼ਨ ਕੀਤੀ ਗਈ ਹੈ। ਇਨ੍ਹਾਂ ਸੜਕਾਂ ਦੀ ਉਸਾਰੀ ਲਈ ਵਿਧੀ-ਬੱਧ ਫਾਰਮੈਲਟੀਜ਼ ਜਿਵੇਂ ਕਿ ਪ੍ਰਬੰਧਕੀ ਅਤੇ ਤਕਨੀਕੀ ਪ੍ਰਵਾਨਗੀ ਨੂੰ ਜਲਦੀ ਹੀ ਅੰਤਿਮ ਰੂਪ ਦਿੱਤਾ ਜਾ ਰਿਹਾ ਹੈ।

---

## ਤੇਲ ਸੋਧਕ ਕਾਰਖਾਨੇ ਲਈ ਬੇਦਖਲ ਕੀਤੇ ਗਏ ਵਿਅਕਤੀਆਂ ਲਈ ਨੌਕਰੀਆਂ

**199. ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤੇਲ ਸੋਧਕ ਕਾਰਖਾਨੇ ਬਠਿੰਡਾ ਲਈ ਜਿਨ੍ਹਾਂ ਵਿਅਕਤੀਆਂ ਦੀ ਜ਼ਮੀਨ ਪ੍ਰਾਪਤ ਕੀਤੀ ਗਈ ਹੈ, ਉਨ੍ਹਾਂ ਦੇ ਪਰਿਵਾਰਾਂ ਦੇ ਇਕ-ਇਕ ਮੈਂਬਰ ਨੂੰ ਉਕਤ ਕਾਰਖਾਨੇ ਵਿਚ ਨੌਕਰੀ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਕੈਪਟਨ ਅਮਰਿੰਦਰ ਸਿੰਘ:** ਜੀ ਨਹੀਂ।

## ਕਿਸਾਨਾਂ ਵੱਲ ਸਹਿਕਾਰੀ ਬੈਂਕਾਂ ਦੇ ਬਕਾਇਆ ਕਰਜ਼ੇ

200. ਸਰਦਾਰ ਜੀਤਮੋਹਿੰਦਰ ਸਿੰਘ ਸਿੱਧੂ: ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਕਿਸਾਨਾਂ ਵੱਲ ਸਹਿਕਾਰੀ ਬੈਂਕਾਂ ਦੇ ਬਕਾਇਆ ਕਰਜ਼ਿਆਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ਅਤੇ ਇਨ੍ਹਾਂ ਕਰਜ਼ਿਆਂ ਨੂੰ ਮੁਆਫ ਕਰਨ ਲਈ ਜੇਕਰ ਕੋਈ ਕਾਰਵਾਈ ਕੀਤੀ ਜਾ ਰਹੀ ਹੈ, ਤਾਂ ਉਸ ਦੇ ਵੇਰਵੇ ਕੀ ਹਨ?

ਸਰਦਾਰ ਜਸਜੀਤ ਸਿੰਘ ਰੰਧਾਵਾ: ਪ੍ਰਾਇਮਰੀ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕਾਂ ਦੇ ਕਿਸਾਨਾਂ ਵੱਲ ਖੜੇ ਲੰਬੀ ਮਿਆਦ ਦੇ ਕਰਜ਼ਿਆਂ ਦਾ ਜ਼ਿਲ੍ਹਾਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਲੋਨ ਆਊਟਸਟੈਂਡਿੰਗ 31.3.2005 (ਰੁਪਏ ਲੱਖਾਂ ਵਿਚ) |
|---|---|---|
| 1. | ਜਲੰਧਰ | 7285.70 |
| 2. | ਨਵਾਂ ਸ਼ਹਿਰ | 5293.12 |
| 3. | ਹੁਸ਼ਿਆਰਪੁਰ | 6886.05 |
| 4. | ਕਪੂਰਥਲਾ | 7491.98 |
| 5. | ਗੁਰਦਾਸਪੁਰ | 13539.68 |
| 6. | ਅੰਮ੍ਰਿਤਸਰ | 18062.91 |
| 7. | ਪਟਿਆਲਾ | 25390.78 |
| 8. | ਫਤਿਹਗੜ੍ਹ ਸਾਹਿਬ | 6405.88 |
| 9. | ਸੰਗਰੂਰ | 17654.10 |
| 10. | ਲੁਧਿਆਣਾ | 9776.10 |
| 11. | ਰੋਪੜ | 7526.51 |
| 12. | ਫਿਰੋਜ਼ਪੁਰ | 30679.18 |
| 13. | ਮੁਕਤਸਰ | 14238.45 |
| 14. | ਬਠਿੰਡਾ | 15238.38 |
| 15. | ਮਾਨਸਾ | 9624.16 |
| 16. | ਫਰੀਦਕੋਟ | 7002.63 |
| 17. | ਮੋਗਾ | 4404.86 |
| | ਕੁੱਲ | 206500.47 |

ਕੇਂਦਰੀ ਸਹਿਕਾਰੀ ਬੈਂਕਾਂ ਦੇ ਕਿਸਾਨਾਂ ਵੱਲ ਖੜੇ ਥੋੜ੍ਹੀ ਮਿਆਦ ਦੇ ਕਰਜ਼ਿਆਂ ਸਬੰਧੀ ਜ਼ਿਲ੍ਹਾਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਲੜੀ ਨੰ | ਕੇਂਦਰੀ ਸਹਿਕਾਰੀ ਬੈਂਕ ਦਾ ਨਾਂ | ਲੋਨ ਆਊਟਸਟੈਂਡਿੰਗ 31.1.06 (ਰੁਪਏ ਲੱਖਾਂ ਵਿਚ) |
|---|---|---|
| 1. | ਜਲੰਧਰ | 11553.19 |
| 2. | ਨਵਾਂ ਸ਼ਹਿਰ | 6136.17 |
| 3. | ਹੁਸ਼ਿਆਰਪੁਰ | 15098.47 |
| 4. | ਕਪੂਰਥਲਾ | 12722.82 |
| 5. | ਗੁਰਦਾਸਪੁਰ | 16198.83 |
| 6. | ਅੰਮ੍ਰਿਤਸਰ | 16881.32 |
| 7. | ਪਟਿਆਲਾ | 33740.00 |
| 8. | ਫਤਹਿਗੜ੍ਹ ਸਾਹਿਬ | 12677.68 |
| 9. | ਸੰਗਰੂਰ | 32765.26 |
| 10. | ਲੁਧਿਆਣਾ | 23526.86 |
| 11. | ਰੋਪੜ | 10983.85 |
| 12. | ਫਿਰੋਜ਼ਪੁਰ | 13257.35 |
| 13. | ਮੁਕਤਸਰ | 17431.36 |
| 14. | ਬਠਿੰਡਾ | 21054.42 |
| 15. | ਮਾਨਸਾ | 11510.11 |
| 16. | ਫਰੀਦਕੋਟ | 9441.09 |
| 17. | ਮੋਗਾ | 15490.84 |
| 18. | ਤਰਨਤਾਰਨ | 17308.42 |
| 19. | ਫਾਜ਼ਿਲਕਾ | 14650.01 |
| | ਕੁੱਲ | 312408.05 |

ਰਾਜ ਵਿਚ ਕਿਸਾਨਾਂ ਵੱਲ ਕੁੱਲ 518908.52 ਰੁਪਏ ਕਰਜਾ ਲਗਦਾ ਹੈ। ਹਾਲ ਦੀ ਘੜੀ ਸਹਿਕਾਰੀ ਬੈਂਕਾਂ ਪਾਸ ਇਹ ਕਰਜੇ ਮੁਆਫ ਕਰਨ ਦੀ ਕੋਈ ਸਕੀਮ ਨਹੀਂ ਹੈ।

## ਲੌਂਗੋਵਾਲ ਰਜਵਾਹੇ ਦਾ ਵਿਸਥਾਰ ਕਰਨਾ

201. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2001 ਅਤੇ 2002 ਦੇ ਦੌਰਾਨ ਪਿੰਡ ਭੂਰੇ ਤੋਂ ਪਿੰਡ ਕੁੱਬੇ ਤੱਕ ਲੌਂਗੋਵਾਲ ਰਜਵਾਹੇ ਦਾ ਵਿਸਥਾਰ ਕਰਨ ਲਈ ਕੋਈ ਫੰਡ ਜਾਰੀ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਕਤ ਰਜਵਾਹੇ ਦੇ ਵਿਸਥਾਰ ਕਰਨ ਦੇ ਕੰਮ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਲਾਲ ਸਿੰਘ:** ਹਾਂ ਜੀ, ਲੌਂਗੋਵਾਲ ਰਜਵਾਹੇ ਦੇ ਪਿੰਡ ਭੂਰੇ ਤੋਂ ਪਿੰਡ ਕੁੱਬੇ ਤੱਕ 1.80 ਕਿਲੋਮੀਟਰ ਲੰਬਾਈ ਦੇ ਕੰਮ ਲਈ ਜਨਵਰੀ, 2002 ਵਿਚ 30.00 ਲੱਖ ਰੁਪਏ ਦੇ ਫੰਡ ਰਿਲੀਜ ਕੀਤੇ ਗਏ ਸਨ। ਇਸ ਵਿਸਥਾਰ ਦਾ ਪਹਿਲਾ 1.11 ਕਿਲੋਮੀਟਰ ਦਾ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ 0.69 ਕਿਲੋਮੀਟਰ ਲੰਬਾਈ ਦਾ ਬਕਾਇਆ ਕੰਮ ਅਜੇ ਮੌਕੇ ਤੇ ਰੁਕਿਆ ਹੋਇਆ ਹੈ। ਲੌਂਗੋਵਾਲ ਰਜਵਾਹੇ ਦੇ ਵਿਸਥਾਰ ਦਾ ਬਕਾਇਆ ਕੰਮ ਭੌਂ ਮਾਲਕਾਂ ਵੱਲੋਂ ਕੈਨਾਲ ਐਕਟ ਅਧੀਨ ਕੀਤੀ ਅਪੀਲ ਦੇ ਫੈਸਲੇ ਅਤੇ ਲੋੜੀਂਦੀ ਭੌਂ ਗ੍ਰਹਿਣ ਕਰਨ ਉਪ੍ਰੰਤ ਕਰਵਾਇਆ ਜਾਵੇਗਾ।

----------

## ਵਾਟਰ ਵਰਕਸ ਲਈ ਬਿਜਲੀ ਦੀ 24 ਘੰਟੇ ਸਪਲਾਈ

202. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ:** ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਭੈਣੀ ਜੱਸਾ, ਜ਼ਿਲ੍ਹਾ ਸੰਗਰੂਰ ਦੇ ਵਾਟਰ ਵਰਕਸ ਲਈ ਟਿਊਬਵੈਲ ਨੂੰ 24 ਘੰਟੇ ਬਿਜਲੀ ਸਪਲਾਈ ਸਕੀਮ ਅਧੀਨ ਕਦੋਂ ਤੱਕ ਲਿਆਉਣ ਦੀ ਸੰਭਾਵਨਾ ਹੈ?

**ਸਰਦਾਰ ਲਾਲ ਸਿੰਘ:** ਪਿੰਡ ਪੈਣੀ ਜੱਸਾ ਨੂੰ ਵਾਟਰ ਵਰਕਸ ਸਪਲਾਈ ਦੇ ਕੁਨੈਕਸ਼ਨ ਲਈ ਉਪ-ਮੰਡਲ ਅਫਸਰ, ਜਲ ਸਪਲਾਈ, ਬਰਨਾਲਾ-1, ਵੱਲੋਂ ਮਿਤੀ 25.8.2005 ਨੂੰ ਸਕਿਓਰਿਟੀ ਜਮ੍ਹਾਂ ਕਰਾਈ ਸੀ। ਉਪ-ਮੰਡਲ ਅਫਸਰ, ਧਨੌਲਾ ਵੱਲੋਂ ਮਿਤੀ 20.10.2005 ਨੂੰ ਡਿਮਾਂਡ ਨੋਟਿਸ ਜਾਰੀ ਕਰਕੇ 1,25,139/- ਰੁਪਏ ਲਾਈਨ ਖਰਚਾ ਅਤੇ 8,250/- ਰੁਪਏ ਸਰਵਿਸ ਕੁਨੈਕਸ਼ਨ ਚਾਰਜਿਜ਼ ਜਮ੍ਹਾਂ ਕਰਾਉਣ ਲਈ ਲਿਖਿਆ ਹੈ ਪ੍ਰੰਤੂ ਅਜੇ ਤੱਕ ਉਪ-ਮੰਡਲ ਅਫਸਰ, ਜਲ ਸਪਲਾਈ, ਬਰਨਾਲਾ ਜਾਂ ਪੰਚਾਇਤ ਪਿੰਡ ਭੈਣੀ ਜੱਸਾ ਵੱਲੋਂ ਇਹ ਰਕਮ ਜਮ੍ਹਾਂ ਨਹੀਂ ਕਰਵਾਈ ਗਈ ਹੈ। ਰਕਮ ਜਮ੍ਹਾਂ ਕਰਵਾਉਣ ਉਪ੍ਰੰਤ 24 ਘੰਟੇ ਪਾਵਰ ਸਪਲਾਈ ਸਕੀਮ ਅਧੀਨ ਕੁਨੈਕਸ਼ਨ ਜਾਰੀ ਕਰਨ ਦੀ ਕਾਰਵਾਈ ਕਰ ਦਿੱਤੀ ਜਾਵੇਗੀ।

## ਐਸ.ਪੀ. ਓਜ਼. ਦੀ ਸਿਪਾਹੀਆਂ ਵਜੋਂ ਭਰਤੀ

203. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਪੁਲਿਸ ਦੇ ਸਿਪਾਹੀਆਂ ਦੇ ਕਾਡਰ ਵਿਚ ਸ਼ਾਮਲ ਕੀਤੇ ਗਏ ਐਸ.ਪੀ.ਓਜ਼, ਦੀ ਹੁਣ ਤੱਕ ਗਿਣਤੀ ਕਿੰਨੀ ਹੈ ਅਤੇ ਬਾਕੀ ਰਹਿੰਦੇ ਐਸ.ਪੀ.ਓਜ਼. ਨੂੰ ਸਿਪਾਹੀਆਂ ਵਜੋਂ ਕਦੋਂ ਤੱਕ ਸ਼ਾਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਕੈਪਟਨ ਅਮਰਿੰਦਰ ਸਿੰਘ:** ਲੋੜੀਂਦੀ ਸੂਚਨਾ ਨੱਥੀ ਸਟੇਟਮੈਂਟ ਵਿਚ ਦਿੱਤੀ ਜਾਂਦੀ ਹੈ।

### ਸਟੇਟਮੈਂਟ

ਅੱਜ ਤੱਕ 11329 ਯੋਗ ਪਾਏ ਗਏ ਐਸ.ਪੀ.ਓਜ਼ ਨੂੰ ਸਿਪਾਹੀ ਐਬਜਾਰਬ ਕੀਤਾ ਜਾ ਚੁੱਕਾ ਹੈ ਜਿਨ੍ਹਾਂ ਦੀ ਸਾਲ-ਵਾਈਜ਼ ਡੀਟੇਲ ਹੇਠ ਲਿਖੇ ਅਨੁਸਾਰ ਹੈ:

| ਲੜੀ ਨੰ: | ਸਾਲ | ਬਤੌਰ ਸਿਪਾਹੀ ਐਬਜਾਰਬ ਕੀਤੇ ਗਏ ਐਸ.ਪੀ.ਓਜ਼ |
|---|---|---|
| 1. | 1993 | 1994 |
| 2. | 1994 | 1341 |
| 3. | 1997 | 1879 |
| 4. | 1998 | 1029 |
| 5. | 1999 | 1062 |
| 6. | 2000 | 840 |
| 7. | 2001 | 350 |
| 8. | 2002 | 1032 |
| 9. | 2004 | 1401 |
| 10. | 2005 | 401 |
| ਕੁੱਲ | | 11329 |

[ਮੁੱਖ ਮੰਤਰੀ]

ਇਸ ਸਮੇਂ 3051 ਐਸ.ਪੀ.ਓਜ਼ ਬਤੌਰ ਸਿਪਾਹੀ ਉਨ੍ਹਾ ਦੀ ਸੀਨੀਆਰਤਾ ਅਨੁਸਾਰ ਐਬਜ਼ਾਰਬ ਕਰਨ ਦੀ ਉਡੀਕ ਵਿੱਚ ਹਨ। ਮੌਜੂਦਾ ਪਲਿਸੀ ਅਨੁਸਾਰ 50% ਸਿਪਾਹੀਆਂ ਦੀਆਂ ਆਸਾਮੀਆਂ ਯੋਗ ਐਸ.ਪੀ.ਓਜ਼ ਵਿਚੋਂ ਭਰੀਆਂ ਜਾਣੀਆਂ ਹਨ। ਬਾਕੀ ਰਹਿੰਦੇ ਐਸ.ਪੀ.ਓਜ਼ ਨੂੰ ਖਾਲੀ ਹੋਣ ਵਾਲੀਆਂ ਆਸਾਮੀਆਂ ਤੇ ਐਬਜ਼ਾਰਬ ਕੀਤਾ ਜਾਵੇਗਾ।

------------

## MATTER RAISED DURING ZERO HOUR AND STATEMENT THEREON

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਪਿਛਲੇ ਦਿਨੀਂ ਜੀ.ਟੀ.ਵੀ ਨੇ ਇਕ ਐਪੀਸੋਡ ਟੈਲੀਕਾਸਟ ਕੀਤਾ ਸੀ ਅਤੇ ਜਿਸ ਦਾ ਹੈਂਡਿੰਗ ਹੀ ਤਕਰੀਬਨ ਇਹ ਸੀ ਕਿ ਪੰਜਾਬ ਵਿਚ ਨਵਾਂ ਬਟਵਾਰਾ ਔਰ ਉਸ ਵਿਚ ਚਾਰ ਪੰਜ ਸੱਜਣਾਂ ਦੀ ਇੰਟਰਵਿਊ ਵੀ ਲਈ ਗਈ ਸੀ ਇਹ ਇਕ ਬਹੁਤ ਅਹਿਮ ਮਸਲਾ ਹੈ। ਇਹ ਸਾਧਾਰਨ ਮਸਲਾ ਨਹੀਂ ਕਿ ਸਿਰਫ਼ ਕਿਸੇ ਟੀ.ਵੀ.ਵਲੋਂ ਹੀ ਕੀਤਾ ਗਿਆ ਹੋਵੇ। ਪਹਿਲੀ ਗੱਲ ਤਾਂ ਇਹ ਹੈ ਕਿ ਇਸ ਦੇ ਪਿਛੇ ਪੁਲੀਟੀਕਲ ਮੋਟਿਵ ਹੈ ਕਿਉਂਕਿ ਇਹ ਇਲੈਕਸ਼ਨ ਦਾ ਸਾਲ ਹੈ ਅਤੇ ਸਾਡੇ ਸਾਹਮਣੇ ਬੈਠੇ ਭਰਾਵਾਂ ਦੀ ਸਰਕਾਰ ਵਲੋਂ ਹਮੇਸ਼ਾਂ ਹੀ ਇਹ ਰਿਹਾ ਹੈ ਕਿ ਕੋਈ ਵੀ ਤਰੀਕਾ ਹੋਵੇ, ਪੰਜਾਬ ਦੇ ਲੋਕਾਂ ਦੇ ਵਿੱਚ ਡਰ ਦੀ ਫਿਜ਼ਾ ਪੈਦਾ ਕੀਤੀ ਜਾਵੇ ਅਤੇ ਜਿਹੜੇ ਸਕੇ ਭਰਾ ਹਿੰਦੂ ਅਤੇ ਸਿੱਖ ਹਨ ਉਨ੍ਹਾਂ ਵਿਚ ਸੰਕੇ ਪੈਦਾ ਕੀਤੇ ਜਾਣ। ਇਹ ਪੁਲੀਟੀਕਲੀ ਮੋਟਿਵੇਟਿਡ ਹੈ। ਪਿਛਲੇ ਦਿਨਾਂ ਦੇ ਵਿਚ ਅਸੀਂ ਇਹ ਵੀ ਵੇਖਿਆ ਹੈ ਤੇ ਚੌਹਾਨ ਇਹ ਕਹਿੰਦਾ ਰਿਹਾ ਹੈ ਕਿ ਅਮਰਿੰਦਰ ਸਿੰਘ ਸਭ ਤੋਂ ਵਧੀਆ ਬੰਦਾ ਹੈ। ਇਸੇ ਤਰ੍ਹਾਂ ਹਲਵਾਰਾ ਕਹਿੰਦਾ ਰਿਹਾ ਹੈ ਕਿ ਅਮਰਿੰਦਰ ਸਿੰਘ ਬਹੁਤ ਵਧੀਆ ਬੰਦੇ ਹਨ ਅਤੇ ਅਮਰਿੰਦਰ ਸਿੰਘ ਕਹਿੰਦੇ ਹਨ ਕਿ ਹਲਵਾਰਾ ਤਾਂ ਬੜਾ ਜੈਂਟਲਮੈਨ ਆਦਮੀ ਹੈ। ਇਸ ਸਰਕਾਰ ਦਾ ਜੋ ਮਿਲੀਟੈਂਸੀ ਪ੍ਰਤੀ ਰਵੱਈਆ ਹੈ, ਉਹ ਡਿਸਕੀ ਗੁਰਦੁਆਰੇ ਤੋਂ ਲੈ ਕੇ ਚੌਹਾਨ ਸਾਹਿਬ ਦੇ ਘਰ ਤੱਕ ਜੋ ਸਾਰਾ ਹੋਇਆ ਹੈ, ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਕਾਂਗਰਸੀ ਆਪਣੇ ਪੁਲੀਟੀਕਲੀ ਮੋਟਿਵ..

**ਮਾਨਯੋਗ ਸਪੀਕਰ:** ਬਾਦਲ ਸਾਹਿਬ, ਇਹ ਗੱਲ ਪਹਿਲਾਂ ਹੋ ਚੁੱਕੀ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਨਹੀਂ ਆਈ ਜੀ, ਇਹ ਨਵੀਂ ਗੱਲ ਹੈ ਅਤੇ ਇਕ ਬਹੁਤ ਗੰਭੀਰ ਗੱਲ ਹੈ। ਦੂਸਰਾ ਸਪੀਕਰ ਸਾਹਿਬ, ਸਭ ਤੋਂ ਵਡੀ ਗੱਲ ਇਹ ਹੈ ਕਿ ਆਪਾਂ ਨੂੰ ਤਾਂ ਪਤਾ ਹੈ ਪਰ ਇਹ ਪ੍ਰੋਗਰਾਮ ਸਾਰੀ ਦੁਨੀਆਂ ਦੇ ਵਿੱਚ ਅਤੇ ਹਿੰਦੁਸਤਾਨ ਦੇ ਵਿੱਚ ਰਿਲੇਅ ਕੀਤਾ ਗਿਆ ਹੈ ਇਹ ਸਿੱਖ ਕੌਮ ਨੂੰ ਬਦਨਾਮ ਕਰਨ ਵਾਸਤੇ ਵੀ ਹੋ ਸਕਦਾ ਹੈ ਅਤੇ ਅਸੀਂ ਕਹਿੰਦੇ ਹਾਂ ਕਿ ਇਹ ਪੁਲੀਟੀਕਲ ਮੋਟਿਵ ਹੈ । ਇਸ ਦੀ ਕਿਸੇ ਇੰਡੀਪੈਂਡੈਂਟ ਜੱਜ ਤੋਂ ਇਨਕੁਆਰੀ ਕਰਵਾਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਦੋ ਦਿਨ ਪਹਿਲਾਂ ਅਸੀਂ ਦੇਖ ਚੁਕੇ ਹਾਂ ਤੇ ਤੁਹਾਡਾ ਇਲਾਕਾ ਵੀ ਮੁਕੇਰੀਆਂ ਹੀ ਹੈ ਅਤੇ ਟਾਂਡਾ ਦੇ ਐਮ.ਐਲ.ਏ., ਸਾਹਿਬ ਵੀ ਬੈਠੇ ਹਨ , ਉਥੇ ਜਗਜੀਤ ਸਿੰਘ ਦੇ ਘਰ ਝੰਡਾ ਲੱਗਿਆ ਸੀ ਅਤੇ ਅੱਜ ਵੀ ਲੱਗਿਆ ਹੈ ਤੇ ਉਸ ਨੂੰ ਫੜ ਵੀ ਲਿਆ ਗਿਆ ਹੈ..

ਮਾਨਯੋਗ ਸਪੀਕਰ: ਤੁਹਾਡੀ ਗੱਲ ਆ ਗਈ ਹੈ।

ਉਪ ਮੁੱਖ ਮੰਤਰੀ (ਸ਼੍ਰੀਮਤੀ ਰਜਿੰਦਰ ਕੌਰ ਭੱਠਲ): ਸਪੀਕਰ ਸਾਹਿਬ, ਜੋ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਗੱਲ ਕੀਤੀ ਹੈ ਇਹ ਵਾਕਿਆ ਹੀ ਨਿੰਦਣਯੋਗ ਹੈ ਔਰ ਇਸ ਨੂੰ ਅਸੀਂ ਵੀ ਮਾੜਾ ਕਹਿੰਦੇ ਹਾਂ। ਕਾਂਗਰਸ ਪਾਰਟੀ ਦੀ ਸਰਕਾਰ ਤਾਂ ਇਨ੍ਹਾਂ ਗੱਲਾਂ ਦੇ ਖਿਲਾਫ਼ ਲੜਦੀ ਵੀ ਰਹੀ ਹੈ, ਜਿਸ ਦਾ ਸ਼ਿਕਾਰ ਤੁਸੀਂ ਵੀ ਹੋਏ ਹੋ। ਕਾਂਗਰਸ ਪਾਰਟੀ ਇਹ ਲੈ ਕੇ ਤੁਰੀ ਹੋਈ ਹੈ ਕਿ ਅਸੀਂ ਇੱਥੇ ਪੱਤਾ ਵੀ ਨਹੀਂ ਹਿੱਲਣ ਦਿਆਂਗੇ, (ਰੂਲਿੰਗ ਪਾਰਟੀ ਵਲੋਂ ਥੰਪਿੰਗ) ਕਈ ਸ਼ਰਾਰਤੀ ਅਨਸਰ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਰਹੇ ਹਨ। ਸਾਰਾ ਹਾਊਸ ਇਸ ਗੱਲ ਨੂੰ ਕੰਡੈਮ ਕਰਦਾ ਹੈ ਅਤੇ ਇਹ ਠੀਕ ਹੈ ਕਿ ਉਹ ਜੀ.ਟੀ.ਵੀ ਸਾਡੇ ਅੰਡਰ ਨਹੀਂ ਹੈ ਲੇਕਿਨ ਅਸੀਂ ਜੀ.ਟੀ.ਵੀ.ਵਾਲਿਆਂ ਨੂੰ ਲਿਖਣ ਲਈ ਵੀ ਤਿਆਰ ਹਾਂ ਅਤੇ ਜੇ ਇਹ ਕੋਈ ਇਨਕੁਆਰੀ ਕਰਵਾਉਣੀ ਚਾਹੁੰਦੇ ਹਨ ਤਾਂ ਸਾਨੂੰ ਇਸ ਗੱਲ ਉਤੇ ਕੋਈ ਇਤਰਾਜ਼ ਨਹੀਂ ਹੈ। ਜਿਹੜੀ ਮਾੜੇ ਹਾਲਤ ਵਿਚ ਅੱਗ ਅਸੀਂ ਬੁਝਾਈ ਸੀ ਜੇਕਰ ਫਿਰ ਉਸ ਨੂੰ ਇਸ ਤਰ੍ਹਾਂ ਕਰਨ ਦੀ ਕੋਸ਼ਿਸ਼ ਕਰੇ ਤਾਂ ਬੜੀ ਮਾੜੀ ਗੱਲ ਹੈ। ਜੋ ਬਾਦਲ ਸਾਹਿਬ ਨੇ ਜਾਣਨ ਦੇ ਬਾਰੇ ਕਿਹਾ ਹੈ, ਕਈ ਬੰਦੇ ਸਾਨੂੰ ਵੀ ਜਾਣਦੇ ਹਨ ਅਤੇ ਤੁਹਾਨੂੰ ਵੀ ਜਾਣਦੇ ਹਨ। ਇੱਕ ਵੇਲੇ ਅੰਮ੍ਰਿਤਸਰ ਦੇ ਵਿੱਚ ਖਾਲਸਾ ਸੰਮੇਲਨ ਹੋਇਆ ਸੀ ਅਤੇ ਉਸ ਦੇ ਵਿੱਚ ਬਾਦਲ ਸਾਹਿਬ ਦੀ ਪਾਰਟੀ ਦੇ ਦੋ ਤਿੰਨ ਵਜ਼ੀਰ ਵੀ ਸ਼ਾਮਿਲ ਹੋਏ ਸਨ ਅਤੇ ਟੌਹੜਾ ਸਾਹਿਬ ਜਿਹੜੇ ਕਿ ਅੱਜ ਨਹੀਂ ਰਹੇ, ਉਹ ਸ੍ਰੋਮਣੀ ਕਮੇਟੀ ਦੇ ਪ੍ਰਧਾਨ ਸਨ, ਮੈਂ ਉਨ੍ਹਾਂ ਦਾ ਨਾਮ ਨਹੀਂ ਲੈਣਾ ਚਾਹੁੰਦੀ ਅਤੇ ਉਨ੍ਹਾਂ ਦਾ ਸਤਿਕਾਰ ਕਰਦੀ ਹਾਂ। ਉਸ ਵੇਲੇ ਸਾਰਾ ਕੁਝ ਹੋਇਆ ਅਤੇ ਤੁਹਾਡੇ ਵਜ਼ੀਰ ਤੇ ਸ਼੍ਰੋਮਣੀ ਕਮੇਟੀ ਉਸ ਵਿਚ ਸਾਮਲ ਹੋਈ ਅਤੇ ਜਿਸ ਤਰ੍ਹਾਂ ਤੁਸੀਂ ਅੱਜ ਗੱਲ ਕਰਦੇ ਹੋ। ਮੈਂ ਕਹਿੰਦੀ ਹਾਂ ਕਿ ਸਵੇਰੇ ਦਾ ਭੁੱਲਿਆ ਸ਼ਾਮ ਨੂੰ ਘਰ ਆ ਜਾਵੇ ਤਾਂ ਚੰਗੀ ਗੱਲ ਹੈ । ਅੱਜ ਜੋ ਤੁਸੀਂ ਮਾਮਲੇ ਨੂੰ ਕੰਡੈਮ ਕੀਤਾ ਹੈ ਅਸੀਂ ਵੀ ਉਸ ਦੇ ਹੱਕ ਵਿੱਚ ਹਾਂ।

## ANNOUNCEMENT BY THE SPEAKER

**Mr. Speaker** : I lay on the Table of the House a copy of the Punjab Vidhan Sabha Secretariat Service Rules, 2006. (ਵਿਘਨ) (ਸ਼ੋਰ)

## MATTER RAISED DURING ZERO HOUR AND STATEMENT THEREON *(Resumption)*

ਮਾਨਯੋਗ ਸਪੀਕਰ: ਹੁਣ ਸਵਾਲ ਜਵਾਬ ਦਾ ਵਕਤ ਨਹੀਂ ਹੈ। ਤੁਸੀਂ ਗੱਲ ਕਹਿ ਲਈ ਹੈ ਅਤੇ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। (ਵਿਘਨ)....ਹਾਂ ਜੀ, ਬਾਦਲ ਸਾਹਿਬ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?

ਸਰਦਾਰ ਪ੍ਰਕਾਸ਼ ਸਿੰਘ ਬਾਦਲ: ਇਹ ਇਨਕੁਆਇਰੀ ਕਰਾਉਣ ਨੂੰ ਜੇ ਤਿਆਰ ਹਨ ਤਾਂ ਇਹ ਅਨਾਊਂਸ ਕਰ ਦੇਣ ਕਿ ਅਸੀਂ ਇੰਡੀਪੀਡੈਂਟ ਇਨਕੁਆਇਰੀ ਕਰਾਵਾਂਗੇ।

ਉਪ ਮੁੱਖ ਮੰਤਰੀ: ਅਸੀਂ ਜੀ.ਟੀ.ਵੀ.ਨੂੰ ਜ਼ਰੂਰ ਲਿਖਾਂਗੇ ਕਿ ਉਹ ਇਨਕੁਆਇਰੀ ਕਰਵਾ ਲੈਣ। ਸਾਡੀ ਇਨਕੁਆਇਰੀ ਕਰਾਉਣ ਦਾ ਕੋਈ ਮਤਲਬ ਨਹੀਂ ਹੈ। (ਸ਼ੋਰ)(ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਮੈਂ ਜ਼ਿੰਮਵਾਰੀ ਨਾਲ ਕਹਿੰਦਾ ਹਾਂ ਕਿ ਇਸ ਵਿਚ ਕਾਂਗਰਸ ਦੋਸ਼ੀ ਹੈ। ਭਰਤਇੰਦਰ ਸਿੰਘ ਚਾਹਲ, ਅਮਰਿੰਦਰ ਸਿੰਘ ਦਾ ਇਸ ਵਿਚ ਰੋਲ ਹੈ। ਇਨ੍ਹਾਂ ਨੇ ਉਸ ਤੋਂ ਕਰਵਾਇਆ ਹੈ।ਚੌਹਾਨ ਸਾਹਿਬ ਨੇ ਇਹ ਵੀ ਕਿਹਾ ਹੈ ਕਿ 2007 ਵਿਚ ਜਦੋਂ ਇਲੈਕਸ਼ਨ ਹੋਣੀ ਹੈ,ਉਦੋਂ ਖਾਲਿਸਤਾਨ ਬਣ ਜਾਣਾ ਹੈ। (ਸ਼ੋਰ) ਸਾਡਾ ਕਹਿਣ ਦਾ ਮਤਲਬ ਹੈ ਕਿ ਇਨਕੁਆਇਰੀ ਕਰਵਾਓ।

**ਮਾਨਯੋਗ ਸਪੀਕਰ:** ਉਹ ਕਹਿੰਦੇ ਹਨ ਕਿ ਕਰਵਾਵਾਂਗੇ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਉਪ ਮੁੱਖ ਮੰਤਰੀ:** ਤੁਹਾਡੇ ਲੀਡਰ ਬੈਠ ਗਏ ਹਨ।

**ਮਾਨਯੋਗ ਸਪੀਕਰ:** ਤੁਸੀਂ (ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਨੂੰ) ਵੀ ਬੈਠ ਜਾਓ, ਬਾਦਲ ਸਾਹਿਬ ਬੈਠ ਗਏ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਾਰਾ ਪੰਜਾਬ ਤਬਾਹ ਕਰ ਦਿੱਤਾ। ਅਸੀਂ ਕਿੰਨੀ ਵਾਰ ਬੈਠ ਜਾਈਏ। ਤਬਾਹ ਕਰਨ ਵਾਲੇ ਤਾਂ ਉਧਰ (ਟ੍ਰੇਜ਼ਰੀ ਬੈਂਚਿੰਜ ਵੱਲ ਇਸ਼ਾਰਾ) ਬੈਠੇ ਹਨ। (ਸ਼ੋਰ)

**ਉਪ ਮੁੱਖ ਮੰਤਰੀ:** ਚੌਹਾਨ ਦਾ ਨਾਂ ਲਿਆ ਗਿਆ ਹੈ। ਚੌਹਾਨ ਕਿਹੜੀ ਸਰਕਾਰ ਵੇਲੇ ਆਇਆ ਹੈ,ਇਸ ਦੀ ਵੀ ਇਨਕੁਆਇਰੀ ਕਰਾ ਲਓ।(ਸ਼ੋਰ)

**ਮਾਨਯੋਗ ਸਪੀਕਰ:** ਕਾਲ ਅਟੈਂਸ਼ਨ ਨੋਟਿਸ ਸਰਦਾਰ ਸੁਖਪਾਲ ਸਿੰਘ (ਸ਼ੋਰ) I won't give time for discussion on this point. ਬਾਦਲ ਸਾਹਿਬ, ਤੁਸੀਂ ਇਕੋ ਗੱਲ ਪਿਛੇ ਕਿਉਂ ਲਗ ਗਏ ਹੋ। ਜੋ ਉਨ੍ਹਾਂ ਨੇ ਕਹਿਣਾ ਸੀ ਉਹ ਕਹਿ ਦਿੱਤਾ (ਸ਼ੋਰ) ਤੁਸੀਂ ਡਿਸਕਸ਼ਨ ਵੇਲੇ ਆਪਣੀ ਗੱਲ ਕਹਿ ਲੈਣਾ। ਕਾਲ ਅਟੈਂਸ਼ਨ ਨੋਟਿਸ (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਜ਼ੀਰੋ ਆਵਰ ਮੁੱਕਿਆ ਨਹੀਂ ਹੈ ਜੀ। (ਸ਼ੋਰ)

**ਮਾਨਯੋਗ ਸਪੀਕਰ:** ਤੁਹਾਡੇ ਲੀਡਰ ਬੋਲ ਗਏ ਹਨ। ਬਾਕੀ ਹੋਰ ਨਹੀਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਟੇਟ ਸਾਰੀ ਤਬਾਹ ਕਰ ਦਿੱਤੀ ਹੈ, ਸਟੇਟ ਵਿਚ ਰਹਿ ਹੀ ਕੀ ਗਿਆ ਹੈ । (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਉਚੀ ਉਚੀ ** ** ਬੋਲ ਰਹੇ ਹਨ।

---

** Not recorded as ordered by the Chair.

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਮਰਜ਼ੀ ਤੋਂ ਬਿਨਾਂ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਸ਼ੋਰ)(ਵਿਘਨ) ਸੁਖਪਾਲ ਸਿੰਘ ਜੀ ਕਾਲ ਅਟੈਂਸ਼ਨ ਨੋਟਿਸ ਪੜ੍ਹੋ। (ਸ਼ੋਰ) ਸਰਦਾਰ ਬੀਰ ਦਵਿੰਦਰ ਸਿੰਘ ਜੀ, ਕਾਲ ਅਟੈਂਸ਼ਨ ਨੋਟਿਸ ਪੜ੍ਹੋ (ਸ਼ੋਰ)

**ਸਰਦਾਰ ਬੀਰ ਦਵਿੰਦਰ ਸਿੰਘ:** ਇਨ੍ਹਾਂ ਨੂੰ ਬਿਠਾਓ ਜੀ। (ਸ਼ੋਰ)

**ਮਾਨਯੋਗ ਸਪੀਕਰ:** ਇਹ ਕੋਈ ਡਿਸਕਸ਼ਨ ਦਾ ਮਾਮਲਾ ਨਹੀਂ ਹੈ । (ਸ਼ੋਰ) ਬਾਅਦ ਵਿਚ ਬਹਿਸ ਵੇਲੇ ਆਪਣੀ ਗੱਲ ਕਹਿ ਲੈਣ। ਹੁਣ ਬੈਠੋ। Today I won't allow.

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ** ** ਰਹੇ ਸਨ।)

**ਮਾਨਯੋਗ ਸਪੀਕਰ:** ਜੋ ਕੁਝ ਵੀ ਮੈਂਬਰ ਸਾਹਿਬ ਖੜ੍ਹੇ ਖੜ੍ਹੇ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। (ਸ਼ੋਰ) ਇਸ ਤਰ੍ਹਾਂ ਨਾ ਕਰੋ। ਉਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਕਰਵਾਵਾਂਗੇ। (ਸ਼ੋਰ)

**ਕੈਪਟਨ ਕੰਵਲਜੀਤ ਸਿੰਘ:** ਉਨ੍ਹਾਂ ਨੇ ਕਿਥੇ ਕਿਹਾ ਹੈ ਕਿ ਕਰਵਾਵਾਂਗੇ। ਉਨ੍ਹਾਂ ਨੇ ਕਿਹਾ ਹੈ ਜੀ.ਟੀ.ਵੀ.ਵਾਲਿਆਂ ਨੂੰ ਕਹਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਇੰਡੀਪੀਡੈਂਟ ਇਨਕੁਆਰੀ ਕਰਵਾਓ। ਹਾਈ ਕੋਰਟ ਦੇ ਜੱਜ ਤੋਂ ਕਰਵਾਓ ।((ਸ਼ੋਰ)

**ਮਾਨਯੋਗ ਸਪੀਕਰ:** ਉਪ ਮੁੱਖ ਮੰਤਰੀ ਕੁਝ ਕਹਿਣਾ ਚਾਹੁੰਦੇ ਹੋ ਤਾਂ ਕਹਿ ਦਿਓ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਪੰਜਾਬ ਵਿੱਚ ਅਸੀਂ ਅਮਨ ਚੈਨ ਕਰਵਾਇਆ ਹੈ, ਜਿਹੜੀਆਂ ਬਰਬਾਦੀਆਂ ਹੋਈਆਂ ਹਨ ਉਨ੍ਹਾਂ ਪਿਛੇ ਕੁਝ ਅਨਸਰ ਹਨ (ਵਿਘਨ) ਸੁਣਨ ਦੀ ਕੋਸ਼ਿਸ਼ ਤਾਂ ਕਰੋ। ਮੈਂ ਕਹਿ ਰਹੀ ਹਾਂ ਕਿ ਇਹ ਜਿਹੜੀ ਗੱਲ ਆਈ ਹੈ ਇਹ ਸੁਣਨੀ ਤਾਂ ਕੀ ਸਾਨੂੰ ਦੇਖਣੀ ਵੀ ਨਹੀਂ ਭਾਉਂਦੀ। ਅਸੀਂ ਇਸ ਦੀ ਨਿੰਦਿਆਂ ਕਰਦੇ ਹਾਂ। ਇਸੇ ਕਰਕੇ ਅਸੀਂ ਚੌਹਾਨ ਨੂੰ ਅੰਦਰ ਕੀਤਾ ਹੈ। ਇਹ ਤੁਹਾਡੇ ਸਾਹਮਣੇ ਹੈ, ਲੇਕਿਨ ਫਿਰ ਵੀ ਜਿਸ ਤਰ੍ਹਾਂ ਪਹਿਲਾਂ ਕਿਹਾ ਹੈ ਅਸੀਂ ਵੀ ਚਾਹੁੰਦੇ ਹਾਂ ਕਿ ਜਿਹੜੇ ਸ਼ਰਾਰਤੀ ਅਨਸਰ ਹਨ,ਜਿਨ੍ਹਾਂ ਨੇ ਇਹ ਕੀਤਾ ਹੈ, ਅਸੀਂ ਇਸ ਬਾਰੇ ਜੀ.ਟੀ.ਵੀ.ਨੂੰ ਕਹਿ ਸਕਦੇ ਹਾਂ ਕਿ ਸਾਰਾ ਹਾਊਸ ਪ੍ਰੈਸ਼ਰ ਪਾਉਂਦਾ ਹੈ। ਅਸੀਂ ਸੈਂਸਰ ਬੋਰਡ ਨੂੰ ਲਿਖ ਦਿੰਦੇ ਹਾਂ ਉਹ ਇਸ ਦੀ ਪੜਤਾਲ ਕਰ ਲੈਣਗੇ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ।) (ਸ਼ੋਰ..ਵਿਘਨ)

---

** Not recorded as ordered by the Chair.

**ਮਾਨਯੋਗ ਸਪੀਕਰ:** ਜੋ ਕੁਝ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਖੜ੍ਹੇ ਮੈਂਬਰ ਸਾਹਿਬਾਨ ਬੈਠ ਜਾਣ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਡਿਪਟੀ ਚੀਫ਼ ਮਨਿਸਟਰ ਸਾਹਿਬਾ ਨੇ ਇਹ ਕਿਹਾ ਹੈ ਕਿ ਸਾਨੂੰ ਆਪ ਬੜਾ ਅਫ਼ਸੋਸ ਹੈ ਫੇਰ ਸਾਰੇ ਹਾਊਸ ਨੂੰ ਇਕੱਠੇ ਹੋ ਕੇ ਇਸ ਦੀ ਇਨਕੁਆਇਰੀ ਕਿਸੇ ਜੱਜ ਤੋਂ ਕਰਵਾ ਲੈਣੀ ਚਾਹੀਦੀ ਹੈ। ਇਨਕੁਆਇਰੀ ਕਰਵਾਉਣ ਤੋਂ ਪਤਾ ਲਗ ਜਾਵੇਗਾ ਕਿ ਕਿਸ ਦਾ ਇਸ ਵਿਚ ਹੱਥ ਹੈ।

**ਮਾਨਯੋਗ ਸਪੀਕਰ:** ਇਨਕੁਆਇਰੀ ਵਾਸਤੇ ਕਹਿ ਰਹੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਕੀ ਇਹ ਇਨਕੁਆਰੀ ਸੀ.ਬੀ.ਆਈ. ਜਾਂ ਕਿਸੇ ਹਾਈ ਕੋਰਟ ਦੇ ਜੱਜ ਤੋਂ ਕਰਵਾਉਣ ਲਈ ਤਿਆਰ ਹਨ?

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਇਹ ਗੱਲ ਕਈ ਵਾਰ ਰੀਪੀਟ ਕੀਤੀ ਹੈ ਕਿ ਸਾਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਅਤੇ ਅਸੀਂ ਇਸ ਗੱਲ ਦੀ ਨਿੰਦਾ ਕਰਦੇ ਹਾਂ। ਬਾਕੀ ਕੱਲ੍ਹ ਚੀਫ਼ ਮਨਿਸਟਰ ਸਾਹਿਬ ਹਾਊਸ ਵਿਚ ਆ ਜਾਣਗੇ, ਉਹ ਇਸ ਸਬੰਧੀ ਹਾਊਸ ਦੇ ਵਿਚ ਸਟੇਟਮੈਂਟ ਦੇ ਦੇਣਗੇ। (ਵਿਘਨ)

**ਸ਼੍ਰੀ ਤਿਕਸ਼ਨ ਸੂਦ:** ਸਪੀਕਰ ਸਾਹਿਬ, ਮੇਰੀ ਕਾਲ ਅਟੈਂਸ਼ਨ ਨੋਟਿਸ ਸੀ।

**ਮਾਨਯੋਗ ਸਪੀਕਰ:** ਉਹ ਤਾਂ ਹੁਣ ਅੱਗੇ ਨਿਕਲ ਗਈ ਹੈ । ਹੁਣ ਤਾਂ ਮੈਂ ਸਰਦਾਰ ਬੀਰ ਦਵਿੰਦਰ ਸਿੰਘ ਨੂੰ ਕਾਲ ਕਰ ਲਿਆ ਹੈ। ਤੁਸੀਂ ਬਾਅਦ ਵਿਚ ਕਰ ਲੈਣਾ । (ਸਰਦਾਰ ਮਲਕੀਅਤ ਸਿੰਘ ਬਿਰਮੀ ਜਵਾਬ ਦੇਣ ਲਈ ਖੜ੍ਹੇ ਸਨ। ਬਿਰਮੀ ਸਾਹਿਬ, ਤੁਸੀਂ ਬੈਠੋ, ਤੁਸੀਂ ਬਾਅਦ ਵਿੱਚ ਜਵਾਬ ਦੇਣਾ।

---

## CALL ATTENTION NOTICE UNDER RULE 66
## (Serial No.44)

**Sardar Bir Devinder Singh :** Sir, I beg to draw the attention of the Government towards a matter of urgent public importance, namely, non-availability of Anti Rabies Vaccines in Government Civil Hospitals in District Ropar. Recently in the month of February a mad dog has bitten several children of poor families and animals in village Mataur, in SAS Nagar, Mohali in District, Ropar. The local civil hospital in Phase VI, SAS Nagar refused to give anti rabies vaccines to the affected children on the pretext that these vaccines were not supplied in the Government Hospitals. Poor people had to arrange their own vaccines to save their children at a very high price of Rs.350/- per dose and due to poverty they are unable to complete the full course of the anti rabies vaccines, which may endanger their lives in future. Non-availability of such an important vaccines in the Government Hospital is a matter of serous public concern.

Keeping in view the obvious and urgent importance of the matter, the Minister concerned may please be asked to make a statement on the floor of the House.

**HEALTH & FAMILY WELFARE MINISTER (SHRI ROMESH CHANDER DOGRA)** : Sir, on 6.2.06, a mad dog had bitten some passerby and the residents of Village Mataur in Sub-Division SAS Nagar, Mohali, District Ropar. As a result, 14 victims of dog bite were received in Subsidiary Health Centre (SHC) Mataur. The Anti Rabies Vaccine (ARV) is not routinely available in such SHC's. Accordingly, the Incharge of the SHC Mataur approached Civil Hospital, Mohali, which in turn arranged and supplied 50 vials of ARV for administering the same to the victims of dog bite reported at SHC Mataur. The treatment of the victims started on 7.2.06 and till date 56 due doses of ARV with 4 doses to each victim have been administered free of cost. The remaining 14 doses one to each victim will be administered to them on due date. All the victims are thus being provided proper treatment.

2. Regarding availability of ARV in Govt. Hospitals, it is stated that in the past ARV manufactured at Central Research Institute, Kasauli was available and was supplied by the Health Department to various Govt. Hospitals in the State. The Union Ministry of Health directed the Central Research Institute, Kasauli to stop manufacturing ARV by the end of year 2004 in the wake of Apex Court ruling, which forbids the use of sheep brain for the manufacture of this vaccine. With the adaptation of new tissue culture techdnique globally, the ARV is available in the market in the form of trade names of Rabipur, Verorab, Abhyarab etc. manufactured by various companies. The cost of each vial (injection) is between Rs. 250 to Rs. 350/- in the retail market.

3. The Punjab Health Systems Corporation (PHSC) during the World Bank Project had supplied 24020 vials, 10000 vials and 20000 vials valuing Rs. 53.80 lakh, Rs. 22.40 and Rs. 44.80 lakh of Tissue Cultured ARV during the year 2000-01, 2001-02 and 2002-03 respectively.

4. After the closure of World Bank Project , the PHSC has not supplied ARV due to heavy costs involved. However, during the year 2003-04, ARV were purchased by the Govt. Hospitals from the Central Research Institute, Kasauli which were available in some of the hospitals up to May, 2005. I have already directed the Department to again initiate the process through PHSC for procuring Tissue Cultured ARV worth Rs. 50 lacs and supplies are likely to be received within 2 months.

ਸਰਦਾਰ ਬੀਰ ਦਵਿੰਦਰ ਸਿੰਘ: ਸਪੀਕਰ ਸਾਹਿਬ, ਜਿਹੜਾ ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਇਨ੍ਹਾਂ ਨੇ ਫਰੀ ਆਫ ਕਾਸਟ ਵੈਕਸੀਨਜ਼ ਮੁਹਾਲੀ ਹਾਸਪੀਟਲ ਨੂੰ ਅਰੇਂਜ ਕਰਕੇ ਦਿੱਤੀਆਂ ਹਨ, ਇਹ ਬਿਲਕੁਲ ਗਲਤ ਗੱਲ ਹੈ ਜੀ। ਮੈਨੂੰ ਖੁਦ ਐਸ.ਐਮ.ਓ. ਮਿਲੇ ਹਨ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਇਹ ਉਧਾਰ ਲਈਆਂ ਹਨ ਅਤੇ ਇਹ ਪੈਸੇ ਜਿਨ੍ਹਾਂ ਨੂੰ ਡਾਗ ਬਾਈਟਸ ਹੋਏ ਹਨ, ਉਨ੍ਹਾਂ ਦੇ ਪਰਿਵਾਰਾਂ ਤੋਂ ਵਾਪਸ ਕਰਵਾਉ ਤੇ ਜਾਂ ਤੁਸੀਂ ਕੋਈ ਹੋਰ ਇੰਤਜ਼ਾਮ ਕਰਕੇ ਪੈਸੇ ਵਾਪਸ ਦਿਉ ਕਿਉਂਕਿ ਅਸੀਂ ਦੁਕਾਨਦਾਰਾਂ ਨੂੰ ਪੈਸੇ ਵਾਪਸ ਦੇਣੇ ਹਨ। ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਆਸ਼ਵਾਸਨ ਚਾਹੁੰਦਾ ਹਾਂ ਕਿ ਕੀ ਇਹ ਹਦਾਇਤ ਕਰਨਗੇ ਕਿ ਜਿੰਨੀ ਵੈਕਸੀਨ ਰਿਕੁਆਇਰਡ ਹੈ, ਉਹ ਫਰੀ ਆਫ ਕਾਸਟ ਲਾਈ ਜਾਵੇਗੀ ਅਤੇ ਸਬੰਧਤ ਡਾਕਟਰ ਜਿਹੜੇ ਹਨ, ਉਹ ਗਰੀਬ ਪਰਿਵਾਰਾਂ ਤੋਂ ਵੈਕਸੀਨ ਦੇ ਪੈਸੇ ਵਾਪਸ ਨਹੀਂ ਮੰਗਣਗੇ?

ਮੰਤਰੀ: ਅਸੀਂ ਇਸ ਵੈਕਸੀਨ ਦੇ ਪੈਸੇ ਜਿਹੜੇ ਹਨ, ਆਲਰੇਡੀ ਪੇਅ ਕਰ ਚੁੱਕੇ ਹਾਂ, today, I assure here the Hon'ble Member that this money has been paid and no money will be charged from anybody who has got a dog bite.

ਮਾਨਯੋਗ ਸਪੀਕਰ: ਨੈਕਸਟ ਕਾਲ ਅਟੈਨਸ਼ਨ, ਸਰਦਾਰ ਬੀਰ ਦਵਿੰਦਰ ਸਿੰਘ ਜੀ।

ਸ੍ਰੀ ਤਿਕਸ਼ਨ ਸੂਦ: ਸਰ, ਮੇਰੀ ਕਾਲ ਅਟੈਨਸ਼ਨ ਹੈ ਜੀ।

ਮਾਨਯੋਗ ਸਪੀਕਰ: ਉਹ ਮੈਂ ਬਾਅਦ ਵਿਚ ਕਰਵਾਉਂਦਾ ਹਾਂ।

---

## (Serial No.45)

**Sardar Bir Devinder Singh** : Sir, I beg to draw the attention of the Government towards a matter of urgent public importance, namely deaths due to jaundice in Mandi Gobindgarh, District Fatehgarh Sahib. Fast spread of jaundice in the city is assuming dangerous dimensions. Almost dozen people have already died and thousands are suffering due to this deadly virus of hepatitis. Department of Health & Family Welfare has failed miserably to take effective steps to control the spread of virus in the city. Several deaths due to jaundice in the city recently has caused widespread resentment and fear among the people in Mandi Gobindgarh and surrounding areas.

Keeping in view the obvious and urgent importance of the matter, the Minister concerned may please be asked to make a statement on the floor of the House.

**Health and Family Welfare Minister (Shri Romesh Chander Dogra):** Sir, 268 cases of jaundice were reported from Mandi Gobindgarh, Distt. Fatehgarh Sahib from July, 2005 to December, 2005. On receipt of first case of jaundice in the area, Civil Surgeon Fatehgarh Sahib put into action the Rapid Response Team which immediately visited the affected areas for providing medical relief to the affected persons. House to house visit was started for surveillance of the cases. People were advised to consume pre-boiled water and two lac chlorine tablets were distributed to chlorinate drinking water at home before consumption. Announcements were made on loud speakers to educate people regarding preventive measures to be taken. The drinking water supply in affected areas was stopped, the repair of faulty/rusted pipes was undertaken by the Municipal Authorities and alternate water supply through tankers was made by the Municipal Committee, Mandi Gobindgarh.

In year 2006, till now, 84 cases of jaundice have been reported mainly from Guru Nanak Nagar Colony and scattered cases from Bhag Sikander, Sham Nagar, Adarsh Nagar and Nasrali Localities. The Deptt. Of Health & Family Welfare stepped up its activities by sending Rapid Response Team to the affected areas for conducting house to house survey. 10000 pamphlets were distributed for making people aware about preventive measures like washing of hands after toilet and before taking food, boiling of drinking water before consumption and proper disposal of excreta. Free treatment to all outdoor and indoor patients was provided to reported jaundice cases.

On 6.2.2006, a team of specialist doctors of the Govt. Medical College, Patiala from the Deptts. Of Microbiology, Medicine, Social and Preventive Medicines along with the District Rapid Response Team visited the Mandi Gobindgarh area to investigate the Hepatitis situation. As per study of the team the problem appeared to be contamination of drinking water with sewerage. Accordingly, replacement of old rusted/leaking water supply pipes, cleaning of overhead tanks and scawering was done by Municipal committee Mandi Gobindgarh. Proper chlorination

**[Sardar Bir Devinder Singh ]**

of drinking water was ensured before supply. During house to house visits by the teams from Health Deptt, people were educated regarding steps to be taken for prevention of jaundice like personal hygiene, boiling of drinking water before consumption, avoiding use of over ripe/exposed eatables and proper disposal of excreta.

91 water samples have been collected by the Deptt. of Health & Family Welfare in Mandi Gobindgarh for analysis, out of which 63 were found potable and 28 were non potable. Regarding water samples declared non potable, information has been sent to Local Bodies Deptt. For taking corrective necessary action.

On 3.3.2006, a team from the Deptt. of Community Medicine and Virology from PGI CHANDIGARH alongwtih a team from 0/0 Civil Surgeon, Fatehgarh Sahib conducted jaundice investigations in Mandi Gobindgarh and vide their report dated 7.3.2006 they have suggested some remedial measures like effective chlorination of drinking water supply, supply of safe drinking water, disconnection of tullu pumps on direct water supply, drinking of boiled water and carrying out of drinking water quality surveillance. The Department of Local Bodies and Executive Officer Municipal Committee Mandi Gobindgarh have been asked to ensure strict implementation of these recommendations. Water samples have been taken by the Department of Health and Family Welfare as stated ear' 'r. More water samples will be taken regularly for water quality surveillance. Team of PGI has stated that vaccination is not required against Hepatitis E for which cases have been detected at Mandi Gobindgarh.They have recommended only supportive therapy like antibiotic treatment, fever treatment and administration of glucose to indoor patients. This supportive treatment has been given to the past cases wherever required and will be given promptly to any case detected in future, in case of need.

Coordination Committee under the Chairmanship of Deputy Commissioner and Vigilance Cell in the o/o Civil Surgeon, Fatehgarh Sahib have been coordinating with the Department of Local Bodies constantly monitoring the situation. The SDM, Amloh on 3.3.2006 has enforced Section 144 CrPC, 1973 to get the water connections changed which are 20 years old or more.

As on today, the situation is under control & only two cases of jaundice are admitted in Civil Hospital at Mandi Gobindgarh. There is no confirmed death due to hepatitis in Mandi Gobindgarh. Jaundice is of A,B,C and D, E varieties out of hepatitis A & E are public health problems as these are water borne diseases. Hepatitis B&C are usually caused by parental route. Common symptoms of Jaundice are loss of weight, yellow colour urine, Yellow color eyes, Loose motions, general weakness and some times fever.

**ਸਰਦਾਰ ਬੀਰ ਦਵਿੰਦਰ ਸਿੰਘ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੇ ਵਿਸਥਾਰ ਪੂਰਵਕ ਜਵਾਬ ਤੋਂ ਇਹ ਸਾਬਤ ਹੁੰਦਾ ਹੈ ਕਿ ਬੜੀ ਵਡੀ ਸਮੱਸਿਆ ਸ਼ਹਿਰ ਦੇ ਇਰਧ ਗਿਰਧ ਪਿੰਡਾਂ ਦੇ ਵਿੱਚ ਹੈ। ਮੈਂ ਇਨ੍ਹਾਂ ਤੋਂ ਇਹ ਜਾਣਨਾ ਚਾਹਾਂਗਾ ਕਿਉਂਕਿ ਇਨ੍ਹਾਂ ਨੇ ਕਈ ਡਿਪਾਰਟਮੈਂਟਸ ਦਾ ਜ਼ਿਕਰ ਕੀਤਾ ਜਿਵੇਂ ਪਬਲਿਕ ਹੈਲਥ ਡਿਪਾਰਟਮੈਂਟ ਨੇ ਕੁਝ ਕੰਮ ਕਰਨਾ ਹੈ, ਕੁਝ ਲੋਕਲ ਬਾਡੀਜ਼ ਡਿਪਾਰਟਮੈਂਟ ਵੱਲੋਂ ਕੀਤਾ ਜਾਣਾ ਹੈ It is a fact that hundreds of people are affected by this virus. ਇਕ ਤੇ ਮੈਂ ਇਹ ਜਾਣਨਾ ਚਾਹਾਂਗਾ ਕਿ ਇਹ ਹੈ ਕੀ? ਜਿਹੜੀਆਂ ਡੈਥਜ਼ ਹੋਈਆਂ ਹਨ ਉਹ ਹੈਪਾਟਾਈਟਸ ਏ,ਬੀ,ਸੀ ਜਾਂ ਡੀ. ਜੋ ਵੀ ਹਨ ਉਹ ਕਿਸ ਵਜ੍ਹਾ ਕਰਕੇ ਹੋਈਆਂ? ਦੂਸਰਾ, ਮੰਤਰੀ ਜੀ ਦੇ ਲੈਵਲ ਤੇ ਜਿਹੜੀਆਂ ਕੋਆਰਡੀਨੇਟਿਡ ਐਫਰਟਸ ਹੋ ਰਹੀਆਂ ਹਨ ਪਬਲਿਕ ਹੈਲਥ ਡਿਪਾਰਟਮੈਂਟ ਅਤੇ ਲੋਕਲ ਬਾਡੀਜ਼ ਡਿਪਾਰਟਮੈਂਟ ਦੇ ਨਾਲ, ਇਨ੍ਹਾਂ ਤੋਂ ਇਲਾਵਾ ਡੀ.ਸੀ. ਔਰ ਐਸ.ਡੀ.ਐਮ. ਦੇ ਲੈਵਲ ਤੇ ਵੀ ਜੇਕਰ ਲੋਕਲ ਸਿਵਲ ਸਰਜਨ ਵਿਜੀਲੈਂਟ ਹੁੰਦੇ ਤਾਂ ਇਹ ਪਰਾਬਲੱਮ ਹੀ ਨਾ ਹੁੰਦੀ। ਕੀ ਉਹ ਆਪ ਮੰਡੀ ਗੋਬਿੰਦਗੜ੍ਹ ਜਾ ਕੇ ਕੋਆਰਡੀਨੇਟ ਕਰਨਗੇ ਤਾਂ ਕਿ ਹੋਰ ਮੌਤਾਂ ਨਾ ਹੋਣ ਅਤੇ ਆਪਣੀ ਉਚ ਪੱਧਰੀ ਟੀਮ ਲੈ ਕੇ ਮੌਕੇ ਦਾ ਜਾਇਜਾਂ ਲੈਣਗੇ?

**ਮੰਤਰੀ:** ਸਰ, ਪਹਿਲਾਂ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਡੈਥਜ਼ ਹੋਈਆਂ ਸਨ ਉਹ ਹੈਪਾਟਾਈਟਸ ਕਰਕੇ ਨਹੀਂ ਹੋਈਆਂ ਹਨ most of the deaths are not due to Hepatitus. ਮੇਰੇ ਕੋਲ ਜਿਹੜੀ ਲਿਸਟ ਆਈ ਹੈ ਉਸ ਵਿਚ ਦਸ ਹਨ। ਉਨ੍ਹਾਂ ਵਿਚੋਂ ਬਹੁਤ ਸਾਰੀਆਂ ਅਜਿਹੀਆਂ ਹਨ ਜਿਹੜੀਆਂ ਹੈਪਾਟਾਈਟਸ ਨੂੰ ਬੀਲਾਂਗ ਨਹੀਂ ਕਰਦੀਆਂ। They are due to some other diseases. Total three deaths are due to Hepatitus B. Regarding the rest, for some it is written 'Reasons not known' and remaining are due to over drinking. We have already made arrangements in this regard and if the honourable Member wants me to go and see, I am ready to go. The coordinated efforts which are already made, they are running well.

**ਮਾਨਯੋਗ ਸਪੀਕਰ:** ਅਗਲਾ ਧਿਆਨ ਦਿਵਾਊ ਮਤਾ, ਸਰਦਾਰ ਸੁਖਪਾਲ ਸਿੰਘ ਜੀ।

**ਸ਼੍ਰੀ ਤਿਕਸ਼ਨ ਸੂਦ:** ਸਪੀਕਰ ਸਾਹਿਬ, ਮੈਂ ਬੋਲਾਂਗਾ।

**Mr.Speaker :** Yes Mr.Sud ji. Your Call Attention.

**(SERIAL No. 38)**

**Shri Tikshan Sud** : Sir, I beg to draw the attention of the Government towards a matter of urgent public importance, namely, about 21427 quintals of wheat lying in Khurampur-Kapurthala Road in District Kapurthala stored since 2002 which has recently been damaged, decayed and wasted due to improper maintenance resulting to emission of foul smell which is making living of the people around difficult and there is also danger of ourtbread of epidemics. There is a great resentment and anguish pregailing amongst the people of area and loss has also occurred to the State due to negligence of concerned officials.

Keeping in view the obvious and urgent importance of the matter, the Minister concerned may please be asked to make a statement on the floor of the House.

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ)** : ਸਰ, ਰਾਜ ਦੀਆਂ ਖਰੀਦ ਏਜੰਸੀਆਂ ਵੱਲੋਂ ਭਾਰਤ ਸਰਕਾਰ ਲਈ ਘੱਟ ਤੋਂ ਘੱਟ ਸਮਰਥਨ ਮੁੱਲ ਸਕੀਮ ਅਧੀਨ ਕਣਕ ਅਤੇ ਪੈਡੀ ਕੇਂਦਰੀ ਭੰਡਾਰ ਲਈ ਖਰੀਦ ਕੀਤੇ ਜਾਂਦੇ ਹਨ। ਝੋਨੇ ਦੀ ਛੜਾਈ ਉਪਰੰਤ ਚਾਵਲ ਐਫ.ਸੀ.ਆਈ. ਨੂੰ ਦੇ ਦਿੱਤੇ ਜਾਂਦੇ ਹਨ ਜਦੋਂ ਕਿ ਕਣਕ ਨੂੰ ਭੰਡਾਰ ਕਰਨ ਅਤੇ ਸਾਂਭ ਸੰਭਾਲ ਦੀ ਜਿਮੇਵਾਰੀ ਉਸ ਸਮੇਂ ਤੱਕ ਸਬੰਧਤ ਖਰੀਦ ਏਜੰਸੀ ਦੀ ਹੁੰਦੀ ਹੈ ਜਦੋਂ ਤੱਕ ਇਹ ਭੰਡਾਰ ਕੇਂਦਰੀ ਭੰਡਾਰ ਲਈ ਐਫ.ਸੀ.ਆਈ. ਨੂੰ ਨਹੀਂ ਦੇ ਦਿੱਤੇ ਜਾਂਦੇ।

ਅਨਾਜ ਦੀ ਕਮੀ ਵਾਲੇ ਵੱਖ ਵੱਖ ਰਾਜਾਂ ਤੋਂ ਉਨ੍ਹਾਂ ਦੀ ਮੰਗ ਨੂੰ ਧਿਆਨ ਵਿਚ ਰੱਖਦੇ ਹੋਏ ਐਫ.ਸੀ.ਆਈ. ਵੱਲੋਂ ਹਰ ਮਹੀਨੇ ਮੂਵਮੈਂਟ ਪਲਾਨ ਤਿਆਰ ਕੀਤਾ ਜਾਂਦਾ ਹੈ। ਕਵਰਡ ਗੁਦਾਮ ਵਿਚ ਭੰਡਾਰ ਕੀਤੀ ਕਣਕ ਆਮ ਤੌਰ ਤੇ 2 ਤੋਂ 3 ਸਾਲ ਅਤੇ ਖੁੱਲੇ ਪਲਿੰਥਾਂ ਤੇ ਭੰਡਾਰ ਕੀਤੀ ਕਣਕ 1 ਤੋਂ 2 ਸਾਲ ਤੱਕ ਭੰਡਾਰ ਕੀਤੀ ਜਾ ਸਕਦੀ ਹੈ।

ਕਣਕ ਦੀ ਡਿਸਪੈਚ/ਮੂਵਮੈਂਟ ਵਿਚ ਦੇਰੀ ਹੀ ਆਮ ਤੌਰ ਤੇ ਕਣਕ ਦੇ ਭੰਡਾਰ ਖਰਾਬ ਅਤੇ ਨਕਾਰਾ ਹੋਣ ਲਈ ਜਿਮੇਵਾਰ ਹੁੰਦੀ ਹੈ।

ਸਾਲ 2002-03 ਦੌਰਾਨ ਪਨਸਪ ਵੱਲੋਂ ਖੁਰਮਪੁਰ (ਫਗਵਾੜਾ) ਕੇਂਦਰ ਵਿਖੇ 108821 ਕੁਇੰਟਲ ਕਣਕ ਖਰੀਦ ਉਪਰੰਤ ਭੰਡਾਰ ਕੀਤੀ ਗਈ ਸੀ। ਇਸ ਸਮੇਂ ਦੌਰਾਨ ਇਨ੍ਹਾਂ ਕਣਕ ਦੇ ਭੰਡਾਰਾਂ ਵਿਚੋਂ 90771 ਕੁਇੰਟਲ ਕਣਕ ਕੇਂਦਰੀ ਭੰਡਾਰ ਵਿਚ ਦੇ ਦਿੱਤੀ ਗਈ ਸੀ। ਪ੍ਰੰਤੂ ਬਾਅਦ ਵਿਚ ਡਿਸਪੈਚ ਵਿਚ ਦੇਰੀ ਹੋਣ ਕਾਰਨ ਅਤੇ ਐਫ.ਸੀ.ਆਈ. ਵੱਲੋਂ ਭੰਡਾਰਾਂ ਦੀ ਮੂਵਮੈਂਟ ਨਾ ਕਰਨ ਕਾਰਨ 18500 ਕੁਇੰਟਲ ਕਣਕ ਦੇ ਭੰਡਾਰ ਖਰਾਬ ਅਤੇ ਨਕਾਰਾ ਹੋ ਗਏ ਸਨ ਨਾ ਕਿ 21427 ਕੁਇੰਟਲ ਜਿਵੇਂ ਕਿ ਇਸ ਸਦਨ ਦੇ ਮਾਨਯੋਗ ਮੈਂਬਰ ਵੱਲੋਂ ਧਿਆਨ ਦਿਵਾਊ ਨੋਟਿਸ਼ ਵਿਚ ਦੱਸਿਆ ਗਿਆ ਹੈ।

ਅਜਿਹੀ ਨਕਾਰਾ ਕਣਕ ਦੇ ਨਿਪਟਾਰੇ ਲਈ ਭਾਰਤ ਸਰਕਾਰ ਵੱਲੋਂ ਵਿਧੀਂ ਅਤੇ ਸੇਧ ਨਿਰਧਾਰਿਤ ਕੀਤੀ ਜਾਂਦੀ ਹੈ। ਰਾਜ ਸਰਕਾਰ ਅਤੇ ਇਸ ਦੀਆਂ ਖਰੀਦ ਏਜੰਸੀਆਂ ਭਾਰਤ ਸਰਕਾਰ ਦੀ ਪੂਰਵ ਪ੍ਰਵਾਨਗੀ ਤੋਂ ਬਿਨਾਂ ਆਪਣੀ ਪੱਧਰ ਤੇ ਕਣਕ ਦੇ ਇਨ੍ਹਾਂ ਭੰਡਾਰਾਂ ਦਾ ਨਿਪਟਾਰਾ ਨਹੀਂ ਕਰ ਸਕਦੀਆਂ।

ਇਨ੍ਹਾਂ ਭੰਡਾਰਾਂ ਦੀ ਭਾਰਤ ਸਰਕਾਰ ਵੱਲੋਂ ਦਿੱਤੀ ਸੇਧ ਅਨੁਸਾਰ ਕੈਟਾਗਰਾਈਜੇਸ਼ਨ ਕਰਵਾਉਣ ਦਾ ਕੰਮ ਦਸੰਬਰ 2004 ਵਿਚ ਪੂਰਾ ਹੋ ਗਿਆ ਸੀ ਅਤੇ ਜਨਵਰੀ 2005 ਵਿਚ ਭਾਰਤ ਸਰਕਾਰ ਦੀ ਪ੍ਰਵਾਨਗੀ ਪ੍ਰਾਪਤ ਹੋਣ ਉਪ੍ਰੰਤ ਇਨ੍ਹਾਂ ਭੰਡਾਰਾਂ ਦੇ ਨਿਪਟਾਰੇ ਲਈ ਤੁਰੰਤ ਕਾਰਵਾਈ ਅਰੰਭ ਕੀਤੀ ਗਈ। ਇਸੇ ਸਮੇਂ ਦੌਰਾਨ ਕੁਝ ਪਾਰਟੀਆਂ ਵੱਲੋਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਰਿੱਟਾਂ ਦਾਇਰ ਕਰ ਦਿੱਤੀਆਂ ਗਈਆਂ ਸਨ ਅਤੇ ਮਾਨਯੋਗ ਅਦਾਲਤ ਵੱਲੋਂ ਅਗਲੀ ਕਾਰਵਾਈ ਤੇ ਰੋਕ ਲਾ ਦਿੱਤੀ ਗਈ ਸੀ। ਹੁਣ ਮਾਨਯੋਗ ਹਾਈਕੋਰਟ ਵੱਲੋਂ ਮਿਤੀ 6.3.06 ਨੂੰ ਇਨ੍ਹਾਂ ਰਿੱਟਾਂ ਦਾ ਨਿਪਟਾਰਾ ਕਰ ਦਿੱਤਾ ਗਿਆ ਹੈ ਅਤੇ ਨਕਾਰਾ ਭੰਡਾਰਾਂ ਦੇ ਨਿਪਟਾਰੇ ਲਈ ਮੁੜ ਤੋਂ ਕਾਰਵਾਈ ਸ਼ੁਰੂ ਕਰ ਦਿੱਤੀ ਗਈ ਹੈ।

ਜਿਥੋਂ ਤੱਕ ਸਬੰਧਤ ਸਟਾਫ ਦੀ ਜਿਮੇਵਾਰੀ ਨਿਸ਼ਚਤ ਕਰਨ ਅਤੇ ਕਾਰਵਾਈ ਕਰਨ ਦਾ ਸਬੰਧ ਹੈ ਇਸ ਸਬੰਧੀ ਦੱਸਿਆ ਜਾਂਦਾ ਹੈ ਕਿ ਸਬੰਧਤ ਕਰਮਚਾਰੀਆਂ ਨੂੰ ਉਨ੍ਹਾਂ ਦੀ ਅਣਗਹਿਲੀ ਕਾਰਨ ਮੁਅੱਤਲ ਕਰਨ ਉਪ੍ਰੰਤ ਚਾਰਜਸ਼ੀਟ ਕੀਤਾ ਜਾ ਚੁੱਕਾ ਹੈ।

ਇਨ੍ਹਾਂ ਗੁਦਾਮਾਂ ਦੇ ਆਲੇ-ਦੁਆਲੇ ਰਹਿਣ ਵਾਲੇ ਲੋਕਾਂ ਨੂੰ ਦੁਰਗੰਧ ਕਾਰਨ ਹੋਣ ਵਾਲੀਆਂ ਮੁਸ਼ਕਲਾਂ ਸਬੰਧੀ ਮਾਨਯੋਗ ਮੈਂਬਰਾਂ ਦੀ ਚਿੰਤਾ ਵਿਚ ਸਰਕਾਰ ਵੀ ਸ਼ਾਮਲ ਹੈ ਅਤੇ ਜਿਵੇਂ ਉਪਰ ਬਿਆਨ ਕੀਤਾ ਗਿਆ ਹੈ ਕਿ ਇਨ੍ਹਾਂ ਸਟਾਕਸ ਦੇ ਛੇਤੀ ਨਿਪਟਾਰੇ ਲਈ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।

**ਸ਼੍ਰੀ ਤਿਕਸ਼ਨ ਸੂਦ:** ਸਪੀਕਰ ਸਾਹਿਬ, ਮੰਤਰੀ ਜੀ ਨੇ ਬੜੀ ਡਿਟੇਲ ਵਿਚ ਜਵਾਬ ਦਿੱਤਾ ਹੈ। ਲੋਕ ਉਥੇ ਗੰਦੀ ਸਮੈਲ ਕਾਰਨ ਰੋਜ਼ ਇਕੱਠੇ ਹੁੰਦੇ ਹਨ। ਨਾਲ ਹੀ ਜਿਹੜਾ ਮੰਤਰੀ ਜੀ ਨੇ ਕਿਹਾ ਹੈ ਕਿ 21247 ਕੁਇੰਟਲ ਕਣਕ ਨਹੀਂ ਸੀ। ਚੌਧਰੀ ਸਵਰਨਾ ਰਾਮ, ਸਾਬਕਾ ਮੰਤਰੀ ਜੀ ਨੂੰ ਵਿਭਾਗ ਦੇ ਕਰਮਚਾਰੀਆਂ ਨੇ ਆਪ ਦੱਸਿਆ ਕਿ ਇਤਨੇ ਕੁਇੰਟਲ ਕਣਕ ਪਈ ਹੈ। ਮੈਂ ਮੰਤਰੀ ਜੀ ਕੋਲੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜਲਦੀ ਨਿਪਟਾਰਾ ਕਰ ਦਿੱਤਾ ਜਾਵੇਗਾ। ਉਥੇ ਮਾਹੌਲ ਬਹੁਤ ਗੰਦਾ ਹੋ ਚੁੱਕਾ ਹੈ। ਇਸ ਜਲਦੀ ਨੂੰ ਬਹੁਤ ਜਲਦੀ ਵਿਚ ਕਰਵਾ ਕੇ ਕਿਤਨੇ ਦਿਨਾਂ ਵਿਚ ਇਹ ਨਿਪਟਾਰਾ ਕਰਵਾ ਦਿੱਤਾ ਜਾਵੇਗਾ। ਇਸ ਦੇ ਨਾਲ ਹੀ ਜਿਹੜੀ ਫਗਵਾੜੇ ਦੇ ਇਲਾਕੇ ਵਿਚ ਹੋਰ ਵੀ ਕਣਕ ਸੜ ਰਹੀ ਹੈ, ਕੀ ਉਸ ਦੀ ਵੀ ਨਾਲ ਹੀ ਇਨਕੁਆਰੀ ਕਰਾਉਣਗੇ ਕਿ ਕੀ ਹੋ ਰਿਹਾ ਹੈ?

**ਮੰਤਰੀ :** ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਸਾਰੀ ਖਰਾਬ ਕਣਕ 41612 ਮੀ.ਟ. ਸੀ ਇਸ ਸਾਰੀ ਦੇ ਟੈਂਡਰ 27.2.06ਨੂੰ ਕੀਤੇ ਗਏ ਸਨ ਹੁਣ ਮਿਤੀ 7.3.06 ਨੂੰ ਟੈਂਡਰ ਕੀਤੇ ਗਏ ਸਨ। ਗੌਰਮਿੰਟ ਆਫ ਇੰਡੀਆ ਦੀ ਇਜਾਜ਼ਤ ਲੈਣ ਲਈ ਫਾਈਲ ਮੇਰੇ ਕੋਲ ਆ ਗਈ ਹੈ। ਇਹ ਜਲਦੀ ਹੀ ਸਾਰੀ ਕਣਕ ਨਿਕਲ ਜਾਵੇਗੀ।

[ਮੰਤਰੀ]

ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰੀ ਕਣਕ 1997 ਤੋਂ ਲੈ ਕੇ 2002 ਤੱਕ ਦੀ ਹੈ। ਸਾਡੇ ਟਾਈਮ ਦੀ ਕੇਵਲ 19 ਹਜ਼ਾਰ ਮੀ.ਟ. ਕਣਕ ਹੀ ਨਕਾਰਾ ਹੋਈ ਹੈ। ਇਨ੍ਹਾਂ ਦੇ ਸਮੇਂ 1997 ਤੋਂ 2002 ਤੱਕ 9 ਲੱਖ ਮੀਟਰਿਕ ਟਨ ਕਣਕ ਨਕਾਰਾ ਹੋਈ ਹੈ ਜਿਸ ਦੀ ਕੀਮਤ 360 ਕਰੋੜ ਰੁਪਏ ਬਣਦੀ ਹੈ। ਇਤਨਾ ਘਾਟਾ ਇਨਾ ਏਜੰਸੀਆਂ ਨੂੰ ਪਿਆ। ਹੁਣ ਇਕ ਮਹੀਨੇ ਦੇ ਵਿਚ ਵਿਚ ਸਾਰੀ ਕਣਕ ਚਾਹੇ ਉਹ ਪਨਸਪ ਦੀ ਹੈ, ਚਾਹੇ ਵੇਅਰਹਾਊਸਿੰਗ ਦੀ ਹੈ ਇਹ ਸਾਰੀ ਇਕ ਮਹੀਨੇ ਵਿਚ ਕਲੀਅਰ ਹੋ ਜਾਵੇਗੀ।

**Sardar Bir Devinder Singh** : Speaker Sahib, Point of Order. ਸਪੀਕਰ ਸਾਹਿਬ, ਹਾਊਸ ਵਿੱਚ ਪੇਪਰ ਲੇਅ ਕੀਤੇ ਹਨ। Service Rules regulating the condition of service of employees appointed to Group A, B, C and D of Punjab Vidhan Sabha Secretariat. ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਵਿਧਾਨ ਸਭਾ ਦਾ ਐਡਮਨਿਸਟਰੇਟਿਵ ਡਿਪਾਰਟਮੈਂਟ ਕੌਣ ਹੈ? ਦੂਸਰਾ ਇਹ ਹੈ ਕਿ ਸਰਵਿਸ ਰੂਲਜ਼ ਅਪਰੂਵ ਕਰਨ ਦਾ ਪ੍ਰੋਸੀਜ਼ਰ ਕੀ ਹੈ ਕਿਉਂਕਿ ਅੱਜ ਤੱਕ ਤਾਂ ਕਦੇ ਵੀ ਵਿਧਾਨ ਸਭਾ ਵਿੱਚ ਸਰਵਿਸ ਰੂਲਜ਼ ਅਪਰੂਵ ਕਰਨ ਵਾਸਤੇ ਆਏ ਨਹੀਂ ਹਨ।

The issue regarding Administrative Department of Vidhan Sabha was raised in the House during the term of the House for 1997-2002. It is still pending with the Government. The Government has not declared the Secretary, Vidhan Sabha as AD. Administrative Department is the Parliamentary Affairs Department. Secondly, what is the justification for bringing the Service Rules in the House. It is an administrative matter and has to be dealt with at the level of the AD i.e. Secretary, Parliamentary Affairs. The Rules should be referred to the AD for following the due procedure as per the Instructions dated 5.11.1973 by the Chief Secretary regarding the framing/modification of the Service Rules. Since the Advocate General, Punjab is the Member of the House, he should be requested to guide the House to avoid any irregularity in the matter. ਇਕ ਮੈਂ ਇਹ ਵੀ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ Since the Notice of Contempt Proceedings against the Secretary has been issued for 31st March, 2006, this is clearly an attempt to subvert the administration of justice and may lead to unsavory situation before the Court for the Members. ਸਪੀਕਰ ਸਾਹਿਬ, ਜਦ ਇਹ ਮਾਮਲਾ ਹਾਈਕੋਰਟ ਵਿੱਚ ਹੈ ਔਰ ਹਾਊਸ ਦੇ ਰੂਲਜ਼ ਦਾ ਪ੍ਰੋਸੀਜ਼ਰ ਜਿਹੜਾ ਹੈ ਅੱਜ ਤੱਕ ਫਾਲੋ ਹੀ ਨਹੀਂ ਕੀਤਾ ਗਿਆ, ਇਸਦੇ ਵਿੱਚ ਕੋਈ ਰੈਫਰੈਂਸ ਵੀ ਨਹੀਂ ਹੈ ਕਿ ਕਿ ਇਸ ਨੂੰ ਐਡਮਨਿਸਟਰੇਟਿਵ ਡਿਪਾਰਟਮੈਂਟ ਨੇ ਦੇਖਿਆ ਹੈ, ਕੀ ਫਾਈਨਾਂਸ ਦੀ ਇਸ ਵਿੱਚ ਕੋਈ ਅਪਰੂਵਲ ਹੋਈ ਹੈ? ਕਿਉਂਕਿ ਇਸ ਦੀਆਂ ਫਾਈਨਾਂਸ਼ਲ ਇੰਪਲੀਕੇਸ਼ਨਜ਼ ਹਨ।

ਮਾਨਯੋਗ ਸਪੀਕਰ: ਤੁਹਾਡੇ ਜੋ ਅਬਜੈਕਸ਼ਨਜ਼ ਹਨ, ਇਨ-ਰਾਈਟਿੰਗ ਦਫਤਰ ਵਿੱਚ ਪਹੁੰਚਾ ਦੇਣਾ।

ਸਰਦਾਰ ਬੀਰ ਦਵਿੰਦਰ ਸਿੰਘ: ਨਹੀਂ, ਨਹੀਂ, ਸਪੀਕਰ ਸਾਹਿਬ, ਕਿਉਂਕਿ ਤੁਸੀਂ ਇਹ ਮਾਮਲਾ ਹਾਊਸ ਵਿੱਚ ਲੇਅ ਕੀਤਾ ਹੈ, ਜੇ ਅਸੀਂ ਇਸ ਤੇ ਆਪਣੇ ਇਤਰਾਜ਼......

**Mr.Speaker** : It is laid for objections. ਤੁਸੀਂ ਆਪਣੇ ਅਬਜੈਕਸ਼ਨਜ਼ ਭੇਜ ਦਿਓ।

ਸਰਦਾਰ ਬੀਰ ਦਵਿੰਦਰ ਸਿੰਘ: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ due procedure ਹੈ, ਉਹ ਫਾਲੋਅ ਕੀਤਾ ਜਾਵੇ। ਐਡਮਨਿਸਟਰੇਟਿਵ ਡਿਪਾਰਟਮੈਂਟ ਦੇ ਰਾਹੀਂ ਇਹ ਮਾਮਲਾ ਹਾਊਸ ਵਿੱਚ ਆਏ।

**Mr.Speaker :** It is not for discussion. Kindly give your objections

**Sardar Bir Devinder Singh** : What for it has been placed on the Table of the House, if we are not to discuss this ? I am raising a very serious objection on it.

ਮਾਨਯੋਗ ਸਪੀਕਰ : ਜਦੋਂ ਦੀ ਇਹ ਅਸੈਂਬਲੀ ਬਣੀ ਹੈ, ਉਦੋਂ ਦੇ ਰੂਲਜ਼ ਨਹੀਂ ਬਣੇ। ਅਸੀਂ ਵੀ ਬਾਕੀ ਅਸੈਂਬਲੀਆਂ ਦੀ ਤਰ੍ਹਾਂ ਰੂਲਜ਼ ਬਣਾਉਂਣਾ ਚਾਹੁੰਦੇ ਹਾਂ।

ਸਰਦਾਰ ਬੀਰ ਦਵਿੰਦਰ ਸਿੰਘ: ਸਪੀਕਰ ਸਾਹਿਬ, ਜਰੂਰ ਬਣਾਓ। ਮੇਰਾ ਤਾਂ ਸਵਾਲ ਹੈ ਕਿ ਹੁਣ ਤੁਹਾਡਾ ਵਿਧਾਨ ਸਭਾ ਦਾ ਐਡਮਨਿਸਟਰੇਟਿਵ ਡਿਪਾਰਟਮੈਂਟ ਕੌਣ ਹੈ? ਇਹ ਸਾਨੂੰ ਕਲੈਰੀਫਾਈ ਕਰ ਦਿਓ। If Parliamentary Affairs Department is the AD, then let the Rules route through the AD.

**Mr.Speaker** : You write down all the objections and send to the office, then these will be considered definitely. Take your seat now.

---

## RESOLUTIONS *Reg.* RECOMMENDATION TO THE STATE GOVERNMENT TO APPROACH THE UNION GOVERNMENT TO TAKE UP THE MATTER REGARDING RELEASE OF 54 PRISONERS OF 1971 WAR LODGED IN THE PAKISTAN JAILS.

**Mr.Speaker :** Sardar Kushaldeep Singh Dhillon. Not present ? Then Shri Raj Khurana. He is also not present. Absent ? Then Sardar Randeep Singh Nabha. Yes. You may move the Resolution.

**Sardar Randeep Singh** : Sir, I beg to move –

"This House recommends to the State Government to approach the Union Government to take up the matter regarding release of 54 prisoners of 1971 War lodged in the Pakistan Jails."

**Mr. Speaker** : Motion moved -

"This House recommends to the State Government to approach the Union Government to take up the matter regarding release of 54 prisoners of 1971 War lodged in the Pakistan Jails."

ਸਰਦਾਰ ਰਣਦੀਪ ਸਿੰਘ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿਤਾ ਹੈ। ਬਚਪਨ ਵਿੱਚ ਸਾਡੇ ਬਜ਼ੁਰਗ ਸਿੱਖਿਆ ਦਿੰਦੇ ਸਨ ਅਤੇ ਮੈਨੂੰ ਹੁਣ ਵੀ ਯਾਦ ਹੈ ਕਿ ਕਿੰਨੀਆਂ ਹੀ ਜੂਨਾਂ ਭੋਗਣ ਤੋਂ ਬਾਅਦ ਇਨਸਾਨ ਦਾ ਜੀਵਨ ਮਿਲਦਾ ਹੈ ਅਤੇ ਉਹ ਵਾਰ ਵਾਰ ਦੁਹਾਰਾਉਂਦੇ ਸਨ ਅਤੇ ਕਹਿੰਦੇ ਸਨ ਕਿ ਜੇ ਤੁਹਾਡੇ ਵਲੋਂ ਕਿਸੇ ਇਨਸਾਨ ਦੀ ਜਿੰਦਗੀ ਵਿੱਚ ਛੋਟੀ ਤੋਂ ਛੋਟੀ ਤਬਦੀਲੀ ਜਾਂ ਬਿਹਤਰੀ ਲਿਆਂਦੀ ਜਾਵੇ ਤਾਂ ਇਹ ਸਦਾ ਲਈ ਯਾਦਾਸਤ ਬਣ ਜਾਂਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇੱਕ ਬਹੁਤ ਹੀ ਖਾਸ ਮੁੱਦਾ ਲਿਆਉਣਾ ਚਾਹੁੰਦਾ ਹਾਂ । ਸਾਡੇ 54 ਪਰਿਜ਼ਨਰਸ ਆਫ ਵਾਰ 1971 ਵਿੱਚ ਫੜ੍ਹੇ ਗਏ ਸੀ ਜਦੋਂ ਹਿੰਦੁਸਤਾਨ ਤੇ ਪਾਕਿਸਤਾਨ ਦੀ ਜੰਗ ਹੋਈ ਸੀ । ਇਸ ਵਿੱਚ ਇੱਕ ਵਿਅਕਤੀ ਐਸਾ ਹੈ ਜਿਸ ਦਾ ਨੰ. 9208735 ਹੈ । ਇਹ ਉਸ ਦਾ ਪੇਟੀ ਨੰ. ਹੈ ਜਿਹੜਾ ਕਿ ਸੈਕਿੰਡ ਮਹਾਂ ਰੈਜੀਮੈਂਟ ਬੀਲਾਂਗ ਕਰਦਾ ਸੀ । ਇਹ ਵੀ ਉਨ੍ਹਾਂ ਵਿਅਕਤੀਆਂ ਵਿੱਚੋਂ ਹੈ ਜਿਹੜੇ ਪਾਕਿਸਤਾਨ ਦੀਆਂ ਜੇਲ੍ਹਾਂ ਵਿੱਚ ਕੈਦੀ ਹਨ । 32 ਸਾਲ ਹੋ ਚੁੱਕੇ ਹਨ ਪਰ ਉਨ੍ਹਾਂ ਦੀ ਹਾਲੇ ਤੱਕ ਰਿਹਾਈ ਨਹੀਂ ਹੋਈ । ਇਸ ਬਾਰੇ ਸੈਂਟਰਲ ਗੌਰਮਿੰਟ ਨੂੰ ਵੀ ਕੇਸ ਭੇਜਿਆ ਗਿਆ ਹੈ । ਉਸ ਦੀ ਪਤਨੀ ਰਾਣੋ ਦੀ ਚਿੱਠੀ ਵੀ ਮੇਰੇ ਕੋਲ ਹੈ ਜਿਹੜੀ ਕਿ ਦੇਸ਼ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਨੂੰ ਭੇਜੀ ਹੈ ।

*3.41 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।

ਇਹ 29.5.2005 ਨੂੰ ਭੇਜੀ ਗਈ ਸੀ । ਇੱਕ ਰਿਪੋਰਟ ਵਿੱਚ ਵੇਰਵਾ ਦਿੱਤਾ ਗਿਆ ਸੀ ਕਿ 54 ਪਰਿਜ਼ਨਰਸ ਆਫ ਵਾਰ ਪਾਕਿਸਤਾਨ ਦੀਆਂ ਜੇਲ੍ਹਾਂ ਵਿੱਚ ਬੰਦ ਹਨ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ, ਸਾਡੇ ਆਪੋਜ਼ੀਸ਼ਨ ਦੇ ਭਰਾ ਵੀ ਬੈਠੇ ਹਨ ਔਰ ਮੈਂ ਗੁਜਾਰਿਸ਼ ਕਰਾਂਗਾ ਕਿ ਸਰਬਸੰਮਤੀ ਨਾਲ ਇਹ ਰੈਜ਼ੋਲਿਊਸ਼ਨ ਪਾਸ ਕਰੀਏ ਕਿਉਂਕਿ ਇਹ ਮਾਮਲਾ ਵੈਲਫੇਅਰ ਨਾਲ ਜੁੜਿਆ ਹੋਇਆ ਹੈ । 54

ਪਰਿਜ਼ਨਰਸ ਆਫ ਵਾਰ ਬਾਰੇ ਜੋ ਜ਼ਿਕਰ ਕੀਤਾ ਗਿਆ ਹੈ, ਇਸ ਬਾਰੇ ਪਾਕਿਸਤਾਨ ਰੇਡੀਓ ਵੱਲੋਂ 28.8.1972 ਨੂੰ ਸਵੇਰੇ ਸੱਤ ਵਜੇ ਰਾਵਲਪਿੰਡੀ ਸਟੇਸ਼ਨ ਤੋਂ ਤੇ ਫਿਰ 14.10.1972 ਨੂੰ ਕਰਾਚੀ ਦੇ ਰੇਡੀਓ ਸਟੇਸ਼ਨ ਤੋਂ 3.30 ਵਜੇ ਦੁਬਾਰਾ ਉਨ੍ਹਾਂ ਦੀ ਭਲਾਈ ਬਾਰੇ, ਉਨ੍ਹਾਂ ਦੀ ਕਾਰਗੁਜ਼ਾਰੀ ਬਾਰੇ ਬਾਰ ਬਾਰ ਜ਼ਿਕਰ ਕੀਤਾ ਗਿਆ । ਇੱਕ ਪਰਿਜ਼ਨਰ ਆਫ ਵਾਰ ਰਿਹਾਅ ਵੀ ਹੋ ਕੇ ਆਇਆ ਸੀ । ਉਹ ਲਾਹੌਰ ਦੀ ਕੋਟ ਲਖਪਤ ਜੇਲ੍ਹ ਦਾ ਸੀ ਔਰ ਕੈਦੀ ਦਾ ਨਾਂ ਸੀ ਰੂਪ ਲਾਲ ਜਿਹੜਾ ਗੁਰਦਾਸਪੁਰ ਜ਼ਿਲ੍ਹੇ ਨੂੰ ਬੀਲਾਂਗ ਕਰਦਾ ਸੀ । ਉਸ ਨੇ ਜ਼ਿਕਰ ਕੀਤਾ ਔਰ ਪ੍ਰੈਸ ਵਿੱਚ ਸਟੇਟਮੈਂਟ ਦਿੱਤੀ ਕਿ 54 ਪਰਿਜ਼ਨਰਜ਼ ਆਫ ਵਾਰ ਪਾਕਿਸਤਾਨ ਜੇਲ੍ਹਾਂ ਵਿੱਚ ਹਨ ਜਿਨ੍ਹਾਂ ਦੀ ਰਿਹਾਈ ਵਾਸਤੇ ਕੋਸ਼ਿਸ਼ ਕੀਤੀ ਜਾਵੇ, ਉਪਰਾਲਾ ਕੀਤਾ ਜਾਵੇ । ਮੈਂ ਪਵਿੱਤਰ ਸਦਨ ਨੂੰ ਬੇਨਤੀ ਕਰਾਂਗਾ ਕਿ ਅੱਜ ਉਸ ਦੇ ਦੋ ਬੱਚੇ ਹਨ । ਇੱਕ ਲੜਕਾ ਤੇ ਇੱਕ ਲੜਕੀ । ਉਸ ਦੀ ਪਤਨੀ ਰਾਣੋ ਦੇਵੀ ਹੈ । ਦੋਵੇਂ ਬੱਚੇ ਮੈਰਿਜ਼ਏਬਲ ਹਨ ਔਰ ਉਹ ਮੈਰਿਜ ਵਾਸਤੇ ਚੈਰੀਟੇਬਲ ਟਰੱਸਟ ਜਾਂ ਐਨ.ਜੀ.ਓਜ਼ ਨੂੰ ਅਪਰੋਚ ਕਰ ਰਹੇ ਹਨ । ਉਨ੍ਹਾਂ ਦੀ ਦਸ਼ਾ ਬਹੁਤ ਭੈੜੀ ਹੈ । ਇਤਾਫਕ ਦੀ ਗੱਲ ਹੈ ਕਿ ਉਸ ਦੀ ਧਰਮ ਪਤਨੀ ਨੂੰ ਇੱਕ ਵਿਧਵਾ ਦੀ ਤਰ੍ਹਾਂ ਹਿੰਦੁਸਤਾਨ ਦੀ ਸਰਕਾਰ ਵੱਲੋਂ ਪੈਨਸ਼ਨ ਮਿਲ ਰਹੀ ਹੈ ਜਦ ਕਿ ਉਸ ਦਾ ਆਦਮੀ ਸਿਪਾਹੀ ਜਗਦੀਸ਼ ਰਾਏ ਨੰ. 9208735 ਪਾਕਿਸਤਾਨ ਦੀ ਜੇਲ੍ਹ ਵਿੱਚ ਬੰਦ ਹੈ । ਇੱਕ ਬ੍ਰਿਟਿਸ਼ ਰਾਈਟਰ ਨੇ ਕਿਤਾਬ ਲਿਖੀ ਹੋਈ ਹੈ । ਇਹ 1988 ਵਿੱਚ ਛਪੀ ਸੀ । ਉਸ ਰਾਈਟਰ ਦਾ ਨਾਂ ਹੈ ਵਿਕਟੋਰੀਆ ਸਕਾਫੀਲਡ । ਉਸ ਨੇ ਲਿਖਿਆ ਹੈ ਕਿ 1971 ਵਿੱਚ ਹੋਈ ਲੜਾਈ ਦੇ ਅੱਜ ਵੀ 54 ਪਰਿਜ਼ਨਰ ਆਫ ਵਾਰ ਪਾਕਿਸਤਾਨ ਦੀਆਂ ਵੱਖ ਵੱਖ ਜੇਲ੍ਹਾਂ ਵਿੱਚ ਬੰਦ ਹਨ । ਇਸ ਦਾ ਸਬੂਤ ਮੇਰੇ ਕੋਲ ਹੈ, ਜਿਸ ਦਾ ਮੈਂ ਜ਼ਿਕਰ ਕਰਨ ਲੱਗਾ ਹਾਂ । ਇਹ ਹੈ ਦੈਨਿਕ ਭਾਸਕਰ ਮਿਤੀ 6.5.2003 । ਜਦੋਂ ਸਾਡੀ ਬੱਸ ਸਰਵਿਸ, ਅੰਮ੍ਰਿਤਸਰ ਤੋਂ ਸ਼ੁਰੂ ਹੋਈ, ਸਾਡੇ ਮੁੱਖ ਮੰਤਰੀ ਜੀ ਦੇ ਉਪਰਾਲਿਆਂ ਨਾਲ ਖੇਡਾਂ ਹੋਈਆਂ, ਪਾਕਿਸਤਾਨ ਨਾਲ ਸੰਬੰਧ ਮਜ਼ਬੂਤ ਹੋਏ, ਲੋਕ ਇੱਕ ਦੂਜੇ ਨੂੰ ਮਿਲ ਰਹੇ ਹਨ ਪਰ ਇਹ ਪਰਿਜ਼ਨਰ 32 ਸਾਲਾਂ ਤੋਂ ਬੰਦ ਹਨ । ਇਸ ਕਰਕੇ ਇਨ੍ਹਾਂ ਨੂੰ ਰਿਹਾਅ ਕਰਵਾਉਣ ਲਈ ਕੋਸ਼ਿਸ਼ ਕਰੀਏ । ਭਾਰਤ ਸਰਕਾਰ ਕੋਸ਼ਿਸ਼ ਕਰਕੇ ਉਨ੍ਹਾਂ 54 ਪਰਿਜ਼ਨਰਸ ਆਫ ਵਾਰ ਨੂੰ ਵਾਪਸ ਲਿਆਵੇ ਜਿਹੜੇ ਪਾਕਿਸਤਾਨ ਦੀ ਜੇਲ੍ਹ ਵਿੱਚ ਹਨ । 6.5.2003 ਨੂੰ ਦੈਨਿਕ ਭਾਸਕਰ ਵਿੱਚ ਖਬਰ ਆਈ, ਜਿਸ ਦੀ ਹੈਡ ਲਾਈਨ ਸੀ : "ਪਾਕਿਸਤਾਨ ਜੇਲ੍ਹ ਵਿੱਚ ਆਪਣੇ ਸੂਬੇਦਾਰ ਦੀ ਮੌਤ ।" ਇਸ ਤਰ੍ਹਾਂ ਹੀ ਇਸਲਾਮਾਬਾਦ ਤੋਂ ਪਾਕਿਸਤਾਨ ਦੇ ਪੇਪਰ ਨੇ ਅਜਿਹੀ ਖਬਰ ਰਿਲੀਜ਼ ਕੀਤੀ । ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਗੁਜਾਰਿਸ਼ ਕਰਾਂਗਾ ਕਿ ਆਪਾਂ ਰਲ ਮਿਲ ਕੇ ਉਨ੍ਹਾਂ ਬਾਰੇ ਸੋਚੀਏ । ਉਨ੍ਹਾਂ ਦੇ ਬੱਚਿਆਂ ਦੇ ਭਵਿਖ ਦਾ ਸਵਾਲ ਹੈ । ਅਸੀਂ ਇਨ੍ਹਾਂ 54 ਪਰਿਜ਼ਨਰਸ ਆਫ ਵਾਰ ਨੂੰ ਰਿਹਾਅ ਕਰਵਾਉਣ ਲਈ ਕੋਸ਼ਿਸ਼ ਕਰੀਏ ਜਿਹੜੇ ਜੇਲ੍ਹਾਂ ਵਿੱਚ ਫਸੇ ਹਨ, ਉਨ੍ਹਾਂ ਦੀ ਰਿਹਾਈ ਲਈ ਸਰਬਸੰਮਤੀ ਨਾਲ ਰੈਜ਼ੋਲਿਊਸ਼ਨ ਪਾਸ ਕਰਕੇ ਸੈਂਟਰਲ ਗੌਰਮਿੰਟ ਨੂੰ ਭੇਜੀਏ । ਇਨਸਾਨੀਅਤ ਦੇ ਤੌਰ ਤੇ ਵੀ ਸਾਡਾ ਫਰਜ਼ ਬਣਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮੁੱਦੇ ਤੇ ਵਿਚਾਰ ਰੱਖਣ ਦਾ ਮੌਕਾ ਦਿੱਤਾ । ਬਹੁਤ ਬਹੁਤ ਧੰਨਵਾਦ ।

ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ) : ਮੁਅੱਜਜ਼ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇੱਕ ਬੜੇ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਬੜੇ ਹੀ ਫਾਜ਼ਲ ਦੋਸਤ ਕਾਕਾ ਰਣਦੀਪ ਸਿੰਘ ਜੀ ਜੋ ਇਸ ਹਾਊਸ ਦੇ ਵਿੱਚ ਮਤਾ ਲੈ ਕੇ ਆਏ ਹਨ, ਮੈਂ ਲਫਜ਼-ਬ-ਲਫਜ਼ ਉਨ੍ਹਾਂ ਦੇ ਇਸ ਮਤੇ ਦੀ ਅਤੇ ਉਨ੍ਹਾਂ ਦੇ ਜਜ਼ਬਾਤ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਇਹ ਕੋਈ ਤੁਕੱਲਫ ਦਾ ਤਕਾਜ਼ਾ ਨਹੀਂ ਕਿ ਜੇ ਕੋਈ ਰੈਜ਼ੋਲਿਊਸ਼ਨ ਆਇਆ ਹੈ ਤਾਂ ਮੈਂ ਆਪਣੀ ਪਾਰਟੀ ਵੱਲੋਂ ਖੜ੍ਹਾ ਹੋ ਕੇ ਉਸ ਰੈਜ਼ੋਲਿਊਸ਼ਨ ਤੇ ਬੋਲਣਾ ਹੈ ਬਲਕਿ ਮੈਂ ਸਮਝਦਾ ਹਾਂ ਕਿ ਮੇਰੇ ਵਾਸਤੇ ਇਹ ਫਰਜ਼ ਦੀ ਅਦਾਇਗੀ ਹੈ ਕਿ ਇਸ ਅਹਿਮ ਮਸਲੇ ਤੇ ਮੈਂ ਆਪਣੇ ਅਤੇ ਆਪਣੀ ਪਾਰਟੀ ਦੇ ਵਿਚਾਰ ਇਸ ਸਦਨ ਵਿੱਚ ਰੱਖ ਸਕਾਂ।

ਡਿਪਟੀ ਸਪੀਕਰ ਸਾਹਿਬ, ਤਿੰਨ ਮੁੱਦਤਾਂ ਹੋ ਗਈਆਂ ਹਨ। ਕੋਈ 32-33 ਸਾਲ ਹੋ ਗਏ ਹਨ ਜਦੋਂ 1971 ਦੀ ਜੰਗ ਹਿੰਦੁਸਤਾਨ ਅਤੇ ਪਾਕਿਸਤਾਨ ਦੇ ਦਰਮਿਆਨ ਲੜੀ ਗਈ ਸੀ। 3 ਦਸੰਬਰ ਨੂੰ ਇਹ ਜੰਗ ਜਨਾਬ ਸ਼ੁਰੂ ਹੋਈ। ਇਹ 14 ਦਿਨ ਚੱਲੀ ਅਤੇ ਇਨ੍ਹਾਂ 14 ਦਿਨਾਂ ਦੇ ਵਿੱਚ ਹਿੰਦੁਸਤਾਨ ਦੀ ਜਿਹੜੀ ਫੌਜ ਸੀ, ਉਸ ਨੂੰ ਬੜੀ ਵੱਡੀ ਕਾਮਯਾਬੀ ਮਿਲੀ। ਪਾਕਿਸਤਾਨ ਦੇ 92000 ਜੰਗੀ ਕੈਦੀ ਹਿੰਦੁਸਤਾਨ ਦੇ ਹੱਥ ਲੱਗੇ। ਬੰਗਲਾਦੇਸ਼ ਇੱਕ ਨਵੀਂ ਸਟੇਟ ਕਾਇਮ ਹੋ ਗਈ ਅਤੇ 1972 ਦੇ ਵਿੱਚ ਜੋ ਪਾਕਿਸਤਾਨ ਦੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਸਨ, ਉਨ੍ਹਾਂ ਨੇ ਸ਼ਿਮਲੇ ਦੇ ਵਿੱਚ ਆ ਕੇ ਹਿੰਦੁਸਤਾਨ ਦੀ ਸਰਕਾਰ ਨਾਲ ਵਾਇਦਾ ਕੀਤਾ ਕਿ ਜੋ ਪ੍ਰੀਜ਼ਨਰਜ਼ ਹਨ, ਜੋ ਜੰਗੀ ਕੈਦੀ ਹਨ, ਉਹ ਵਾਪਸ ਚਲੇ ਜਾਣਗੇ। ਇਹ 92000 ਜਿਹੜੇ ਪਾਕਿਸਤਾਨ ਦੇ ਜੰਗੀ ਕੈਦੀ ਸੀ, ਜਨਾਬ ਉਹ ਜਰੂਰ ਵਾਪਸ ਹੋ ਗਏ ਪਰ ਹਿੰਦੁਸਤਾਨ ਦੀ ਸਰਕਾਰ ਨੇ ਵੈਸਟਰਨ ਸੈਕਟਰ ਦੇ ਵਿੱਚ ਜਿਹੜੇ 54 ਫੌਜੀਆਂ ਦਾ ਜ਼ਿਕਰ ਕੀਤਾ ਉਸ ਦੇ ਬਾਰੇ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਉਨ੍ਹਾਂ ਨੇ ਕਿਹਾ ਕਿ ਇਹ ਮੈਂਟਲ ਹੋ ਚੁੱਕੇ ਸੀ, ਉਨ੍ਹਾਂ ਦੇ ਹਾਲਾਤ ਬਹੁਤ ਖਰਾਬ ਹਨ। ਜੋ ਵੀ ਕੁਝ ਹੋਇਆ, ਬਾਅਦ ਵਿੱਚ ਇਸ ਤੇ ਕੋਈ ਰੌਸ਼ਨੀ ਨਹੀਂ ਪੈ ਸਕੀ। ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਹਿੰਦੁਸਤਾਨ ਨੂੰ ਇਸ ਜੰਗ ਨਾਲ ਸਿਆਸੀ ਤੌਰ ਤੇ ਇੰਟਰਨੈਸ਼ਨਲ ਕਮਿਊਨਿਟੀ ਦੇ ਵਿੱਚ ਬੜਾ ਲਾਭ ਮਿਲਿਆ ਪਰ ਇਸ ਜੰਗ ਦੇ ਵਿੱਚ, ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ ਕਿ ਹਿਊਮਨ ਟਰੈਜ਼ਡੀਜ਼, ਪਰਸਨਲ ਟਰੈਜ਼ਡੀਜ਼ ਹੋਈਆਂ ਹਨ। ਮੈਂ ਇਸ ਜੰਗ ਦੀਆਂ ਦੋ ਅਹਿਮ ਘਟਨਾਵਾਂ ਦਾ ਜਿਕਰ ਕਰਾਂਗਾ, ਜਿਨ੍ਹਾਂ ਨੂੰ ਕਿ 1971 ਦੀ ਜੰਗ ਵਿੱਚ ਪਰਮਵੀਰ ਚੱਕਰ ਮਿਲਿਆ। ਇਹ ਪੰਜਾਬ ਨਾਲ ਤਾਅਲੁਕ ਰੱਖਦੇ ਹਨ। ਇਹ ਦੋਨੋਂ ਸ਼ਹੀਦ ਹੋਏ। ਮੈਂ ਇਹ ਗੱਲ ਇਸ ਕਰਕੇ ਦੁਹਰਾਉਣੀ ਹੈ ਕਿਉਂਕਿ ਮੈਂ ਫਖਰ ਸਮਝਦਾ ਹਾਂ ਕਿ ਇਸ ਸਦਨ ਵਿੱਚ ਅਸੀਂ ਉਨ੍ਹਾਂ ਲੋਕਾਂ ਕਰਕੇ ਬਿਰਾਜਮਾਨ ਹਾਂ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੇ ਵਿੱਚ ਸਭ ਤੋਂ ਛੋਟੀ ਉਮਰ ਦੇ ਜੋ ਸ਼ਹੀਦ ਸਨ, ਉਹ ਸਨ ਸੈਕੰਡ ਲੈਫਟੀਨੈਂਟ ਅਰੁਣ ਖੇਤਰਪਾਲ, ਜਿਨ੍ਹਾਂ ਦੀ ਉਸ ਵੇਲੇ ਉਮਰ ਸਿਰਫ 19 ਸਾਲ ਸੀ। ਉਹ ਊਨਾ ਹੌਰਸ ਵਿੱਚ ਸੈਕੰਡ ਲੈਫਟੀਨੈਂਟ ਸਨ। ਜਦੋਂ ਜੰਗ ਸ਼ੁਰੂ ਹੋਈ ਤਾਂ ਇੱਕ ਪਾਸੇ ਊਨਾ ਹੌਰਸ ਸੀ ਅਤੇ ਦੂਜੇ ਪਾਸੇ ਪਾਕਿਸਤਾਨੀ ਜੰਗੀ ਦਸਤਾ 13 ਲਾਂਸਰ ਸੀ।ਸਾਡੇ ਇਸ ਨੂੰ ਬਸੰਤਰ ਦੀ ਜੰਗ ਕਹਿੰਦੇ ਹਨ ਅਤੇ ਪਾਕਿਸਤਾਨ ਵਾਲੇ ਵੱਡਾ ਪਿੰਡ ਜੰਗ ਕਹਿੰਦੇ ਹਨ। ਉਸ ਜੰਗ ਵਿੱਚ ਅਰੁਣ ਖੇਤਰਪਾਲ ਸੀ। ਪਾਕਿਸਤਾਨ ਦਾ ਦਸਤਾ 56 ਟਾਈਪ ਸੀ ਅਤੇ ਹਿੰਦੁਸਤਾਨ ਦਾ

14 ਟਾਈਪ ਸੀ। ਹੈਰਤ ਦੀ ਗੱਲ ਹੈ ਕਿ ਜਿਸ ਵੇਲੇ ਬਸੰਤਰ ਦਰਿਆ ਤੇ ਜੰਗ ਸ਼ੁਰੂ ਹੋਈ ਅਤੇ ਟੈਂਕਾਂ ਦੀ ਇੱਕ ਦੂਜੇ ਨਾਲ ਗੋਲਾਬਾਰੀ ਸ਼ੁਰੂ ਹੋਈ ਤਾਂ ਉਹ 56 ਇੱਕ ਪਾਸੇ ਸਨ ਇਹ 14 ਇੱਕ ਪਾਸੇ ਸਨ। ਇੱਕ ਸਮੇਂ ਹਾਲਤ ਇਹ ਬਣ ਗਈ ਕਿ ਪਾਕਿਸਤਾਨ ਦੇ 14 ਸਨ ਅਤੇ ਹਿੰਦੁਸਤਾਨ ਦਾ ਇੱਕ ਅਰੁਣ ਖੇਤਰਪਾਲ ਟੈਂਕ ਤੇ ਸੀ। ਉਸ ਟੈਂਕ ਵਿੱਚ ਅਰੁਣ ਖੇਤਰਪਾਲ ਸੈਕੰਡ ਲੈਫਟੀਨੈਂਟ ਸੀ। ਜਿਸ ਵੇਲੇ ਆਖਰ ਹੋਇਆ ਤਾਂ ਹਿੰਦੁਸਤਾਨ ਦਾ ਇੱਕ ਟੈਂਕ ਬਚ ਗਿਆ ਅਤੇ ਪਾਕਿਸਤਾਨ ਦਾ ਇੱਕ ਟੈਂਕ ਬਚ ਗਿਆ। ਅਖੀਰੀ ਜਦੋਂ ਦੋਵਾਂ ਟੈਂਕਾਂ ਦੇ ਦਰਮਿਆਨ ਲੜਾਈ ਹੋਈ ਤਾਂ ਅਰੁਣ ਖੇਤਰਪਾਲ, ਜਿਹੜਾ ਕਮਾਂਡਰ ਸੀ ਕਿਉਂਕ ਉਸ ਦੇ ਟੈਂਕ ਵਿੱਚ ਬੰਬ ਵੱਜ ਚੁੱਕੇ ਸਨ, ਉਨ੍ਹਾਂ ਨੇ ਹੁਕਮ ਕੀਤਾ ਕਿ ਉਹ ਟੈਂਕ ਅਬੈਂਡਨ ਕਰ ਦੇਵੇ। ਅਰੁਣ ਖੇਤਰਪਾਲ ਦੀ ਤੋਪ ਅਜੇ ਕਾਇਮ ਸੀ ਅਤੇ ਟੈਂਕ ਵਿਚੋਂ ਗੋਲੇ ਚਲਦੇ ਸਨ। ਡਿਪਟੀ ਸਪੀਕਰ ਸਾਹਿਬ, ਦੋਵਾਂ ਦੇ ਟੈਂਕਾਂ ਨੇ ਇੱਕੋ ਵੇਲੇ ਇੱਕ ਦੂਜੇ ਤੇ ਗੋਲੇ ਦਾਗੇ। ਅਰੁਨ ਖੇਤਰਪਾਲ 19 ਸਾਲ ਦੀ ਉਮਰ ਦੇ ਵਿੱਚ ਸ਼ਹੀਦ ਹੋ ਗਿਆ। ਡਿਪਟੀ ਸਪੀਕਰ ਸਾਹਿਬ, 19 ਸਾਲ ਦੀ ਉਮਰ ਤਾਂ ਬੱਚਿਆਂ ਦੀ ਹੁੰਦੀ ਹੈ ਅਤੇ ਉਦੋਂ ਉਹ ਅਰਥਮੈਟਿਕਸ ਦੀਆਂ ਕਿਤਾਬਾਂ ਪੜ੍ਹਦੇ ਹਨ।ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦਾ ਪਰਿਵਾਰ ਤਿੰਨ ਚਾਰ ਪੁਸ਼ਤਾਂ ਤੋਂ ਫੌਜ ਦੇ ਵਿੱਚ ਕੰਮ ਕਰਦਾ ਸੀ ਅਤੇ ਇਹ ਪਰਿਵਾਰ ਲਈ ਫਖਰ ਵਾਲੀ ਗੱਲ ਹੈ ਕਿ ਉਹ ਹਿੰਦੁਸਤਾਨ ਦੇ ਲਈ ਖਿਦਮਤ ਕਰਦੇ ਰਹੇ ਹਨ।ਏਥੇ ਹੀ ਬਸ ਨਹੀਂ ਅਤੇ ਉਨ੍ਹਾਂ ਨੂੰ ਸਭ ਤੋਂ ਘੱਟ ਉਮਰ ਦੇ ਸ਼ਹੀਦ ਹੋਣ ਕਰਕੇ ਪਰਮਵੀਰ ਚੱਕਰ ਵੀ ਮਿਲਿਆ । ਉਸ ਜੰਗ ਤੋਂ 30 ਸਾਲ ਬਾਅਦ ਅਰੁਨ ਖੇਤਰਪਾਲ ਦੇ ਪਿਤਾ ਜੀ ਸ਼੍ਰੀ ਐਮ.ਐਲ.ਖੇਤਰਪਾਲ ਜਿਨ੍ਹਾਂ ਦੀ ਉਮਰ 82 ਸਾਲਾਂ ਦੀ ਹੋ ਚੁਕੀ ਸੀ ਅਤੇ ਉਹ ਸਰਗੋਦਾ ਸ਼ਹਿਰ ਦੇ ਵਿਚ ਰਹਿਣ ਵਾਲੇ ਸਨ ਅਤੇ ਉਨ੍ਹਾਂ ਦੀ ਆਖਰੀ ਜ਼ਿੰਦਗੀ ਨੇੜੇ ਆਉਣ ਵਾਲੀ ਸੀ ਤੇ ਉਨ੍ਹਾਂ ਨੇ ਆਪਣੀ ਆਖਿਰੀ ਖਾਹਿਸ਼ ਜਾਹਿਰ ਕੀਤੀ ਕਿ ਮੈਂ ਆਪਣੇ ਸ਼ਹਿਰ ਸਰਗੋਦਾ ਵਿਖੇ ਜਾਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਉਥੇ ਉਨਾਂ ਨੇ ਕਿਸੇ ਨੂੰ ਸੱਦਿਆ ਨਹੀਂ ਸੀ ਤੇ ਸਿਰਫ਼ ਉਹ ਤਾਂ ਸਿਰਫ਼ ਇਕ ਵੀਜ਼ਾ ਲੈ ਕੇ ਗਏ ਸਨ ਪਰ ਜਿਸ ਵੇਲੇ ਉਹ ਲਾਹੌਰ ਏਅਰਪੋਰਟ ਤੇ ਪਹੁੰਚੇ ਤਾਂ ਉਨ੍ਹਾਂ ਨੂੰ ਲੈਣ ਵਾਸਤੇ ਨਾਸ਼ਿਰ ਨਾਮ ਦਾ ਬ੍ਰਿਗੇਡੀਅਰ ਆ ਪਹੁੰਚਾ ਅਤੇ ਕਹਿਣ ਲੱਗਾ ਮੈਂ ਤੁਹਾਡਾ ਮੇਜ਼ਬਾਨ ਹਾਂ ਅਤੇ ਮੈਂ ਤੁਹਾਨੂੰ ਪਾਕਿਸਤਾਨ ਦੇ ਹਰ ਖੇਤਰ ਵਿਚ ਲੈ ਕੇ ਜਾਵਾਂਗਾ।ਜਿਥੇ ਜਿਥੇ ਉਨ੍ਹਾਂ ਨੇ ਕਿਹਾ ਉਹ ਉਥੇ ਉਥੇ ਲੈ ਕੇ ਗਿਆ ਅਤੇ ਸਰਗੋਦਾ ਵੀ ਲੈ ਕੇ ਗਿਆ ਤੇ ਉਸ ਬਜੁਰਗ ਦੀ ਸੇਵਾ ਕੀਤੀ। ਜਦੋਂ ਉਹ ਵਾਪਸ ਆਉਣ ਲਗੇ ਤਾਂ ਰਾਤ ਨੂੰ ਉਨ੍ਹਾਂ ਨੂੰ ਆਪਣੇ ਘਰ ਦੇ ਵਿੱਚ ਲੈ ਕੇ ਗਿਆ ਹਾਲਾਂ ਕਿ ਕਈ ਓਪਰੇ ਬੰਦੇ ਕਿਸੇ ਹੋਰ ਪਰਿਵਾਰ ਵਿਚ ਚਲੇ ਜਾਣ ਤਾਂ ਉਹ ਗੱਲ ਕਰਨ ਤੋਂ ਝਿਜਕਦੇ ਰਹਿੰਦੇ ਹਨ। ਉਸ ਨੇ ਕਿਹਾ ਕਿ ਕੋਈ ਅਜਿਹੀ ਚੀਜ਼ ਨਹੀਂ ਸੀ ਜਿਹੜੀ ਬ੍ਰਿਗੇਡੀਅਰ ਖੇਤਰਪਾਲ ਜੀ ਦੇ ਪਰਿਵਾਰ ਵਲੋਂ ਖੇਤਰਪਾਲ ਨੂੰ ਨਾ ਦਿੱਤੀ ਗਈ ਹੋਵੇ। ਜਿਸ ਦਿਨ ਸਵੇਰੇ ਵਾਪਸ ਜਾਣਾ ਸੀ ਤਾਂ ਬ੍ਰਿਗੇਡੀਅਰ ਨਾਸ਼ਿਰ ਖੇਤਰਪਾਲ ਨੂੰ ਕਹਿਣਾ ਲੱਗਿਆ ਕਿ ਮੈਂ ਤੁਹਾਡੇ ਨਾਲ ਇੱਕ ਜ਼ਰੂਰੀ ਗੱਲ ਕਰਨੀ ਚਾਹੁੰਦਾ ਹਾਂ, ਤਾਂ ਉਹ ਕਹਿੰਦੇ ਕਿ ਦੱਸੋ ਕੀ ਗੱਲ ਕਰਨੀ ਚਾਹੁੰਦੇ ਹੋ, ਤਾਂ ਬ੍ਰਿਗੇਡੀਅਰ ਨਾਸ਼ਿਰ ਜੀ ਕਹਿਣ ਲੱਗੇ ਕਿ 31 ਸਾਲ ਪਹਿਲਾਂ ਜਦੋਂ ਬਸੰਤਰ ਦੀ ਜੰਗ ਹੋਈ ਸੀ, ਜਿਸ ਨੂੰ ਵੱਡੇ ਪਿੰਡ ਦੀ ਜੰਗ ਵੀ ਕਹਿੰਦੇ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਹਾਂ , ਉਸ ਵੇਲੇ ਤੁਹਾਡਾ ਬੇਟਾ ਅਰੁਨ ਖੇਤਰਪਾਲ ਉਸ ਟੈਂਕ ਵਿੱਚ ਸੀ ਅਤੇ ਦੂਜੇ ਟੈਂਕ ਵਿੱਚ ਮੈਂ ਸੀ ।ਅਸੀਂ ਇਕੱਠਿਆਂ ਨੇ ਇਕ ਦੂਜੇ ਤੇ ਗੋਲੇ ਦਾਗੇ ਸਨ ਤਾਂ ਇਹ ਪ੍ਰਮਾਤਮਾ ਦੀ ਕਿਸਮਤ ਸਮਝ ਲਵੋ ਕਿ ਉਸ ਲੜਾਈ ਦੇ ਵਿੱਚ ਤੁਹਾਡਾ ਲੜਕਾ ਮਾਰਿਆ ਗਿਆ ਤੇ ਮੈਂ ਬਚ ਗਿਆ। ਉਹ ਸ਼ਹੀਦ ਬਾਰੇ ਮੈਨੂੰ ਬਾਅਦ ਵਿਚ ਪਤਾ ਲਗਾ ਕਿ ਉਹ ਹਿੰਦੁਸਤਾਨ ਦਾ ਸਭ ਤੋਂ ਘੱਟ ਉਮਰ ਦਾ ਸ਼ਹੀਦ ਸੀ ।ਇਸ ਲਈ ਮੈਂ, ਅੱਜ ਤੁਹਾਡੇ ਕੋਲੋਂ ਮੁਆਫ਼ੀ ਮੰਗਣ ਵਾਸਤੇ ਇਹ ਗਲ ਦਸੀ ਹੈ। ਬ੍ਰਿਗੇਡੀਅਰ ਖੇਤਰਪਾਲ ਦੀਆਂ ਅੱਖਾਂ ਵਿਚ ਅਥਰੂ ਆ ਗਏ ਕਿਉਕਿ ਨਾ ਤਾਂ ਮੁਆਫੀ ਮੰਗਣੀ ਚਾਹੀਦੀ ਸੀ ਅਤੇ ਨਾ ਹੀ ਦੇਣੀ ਚਾਹੀਦੀ ਸੀ। ਡਿਪਟੀ ਸਪੀਕਰ ਸਾਹਿਬ, ਇਹ ਹਿਊਮਨ ਟਰੇਜ਼ਡੀ ਦੀਆਂ ਗੱਲਾਂ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਸੰਨ 1971 ਦੀ ਜੰਗ ਵਿੱਚ ਫਲਾਈਟ ਲੈਫਟੀਨੈਂਟ ਸਰਦਾਰ ਨਿਰਮਲਜੀਤ ਸਿੰਘ ਸੇਖੋਂ ਹਨ, ਜਿਹੜੇ ਕਿ ਉਸ ਵੇਲੇ ਸ੍ਰੀ ਨਗਰ ਏਅਰਪੋਰਟ ਉਤੇ ਤਾਇਨਾਤ ਸਨ। ਡਿਪਟੀ ਸਪੀਕਰ ਸਾਹਿਬ, ਪਿਛਲੇ 60 ਸਾਲਾਂ ਦੇ ਰਿਕਾਰਡ ਵਿੱਚ ਜੇਕਰ ਕਿਸੇ ਨੂੰ ਪਰਮਵੀਰ ਚੱਕਰ ਪ੍ਰਾਪਤ ਹੋਇਆ ਹੈ ਤਾਂ ਉਹ ਸਰਦਾਰ ਨਿਰਮਲਜੀਤ ਸਿੰਘ ਸੇਖੋਂ ਨੂੰ ਮਿਲਿਆ ਹੈ । ਸ੍ਰੀਨਗਰ ਦੇ ਹਵਾਈ ਅੱਡੇ ਤੇ ਛੇ ਪਾਕਿਸਤਾਨੀ ਐਫ 18 ਸੇਵਰ ਜੈਟਾਂ ਵਲੋਂ ਹਮਲਾ ਕਰ ਦਿੱਤਾ ਗਿਆ ਅਤੇ ਜੋ ਉਸ ਵੇਲੇ ਸਟੇਸ਼ਨ ਕਮਾਂਡਰ ਸਨ, ਉਹ ਮੇਰੇ ਨਾਲ ਇਕ ਟਰਸਟ ਦੇ ਵਿਚ ਕੰਮ ਕਰਦੇ ਹਨ। ਉਹ ਹਨ ਏਅਰਮਾਰਸ਼ਲ ਐਮ.ਐਮ.ਸਿੰਘ। ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਸ ਵੇਲੇ ਅਨਾਊਸਮੈਂਟ ਹੋਈ ਕਿ ਜਿਹੜਾ ਏਅਰ ਸਟਰਿਪ ਹੈ ਇਸ ਦੇ ਉਤੇ ਬੰਬ ਚਲਣ ਲਗ ਪਏ ਹਨ,ਕੋਈ ਪਾਇਲਟ ਆਪਣਾ ਹਵਾਈ ਜਹਾਜ਼ ਬਾਹਰ ਨਹੀਂ ਕੱਢੇਗਾ।' ਸਰਦਾਰ ਨਿਰਮਲਜੀਤ ਸਿੰਘ ਸੇਖੋਂ ਨੇ ਡਿਸਆਬੀਡੀਐਂਸ ਆਫ ਆਰਡਰ ਦੇ ਨਾਲ ਉਸ ਹਵਾਈ ਅੱਡੇ ਤੋਂ ਆਪਣਾ ਜਹਾਜ਼ ਚੜ੍ਹਾ ਲਿਆ । ਇੱਕ ਇੰਡੀਆ ਦਾ ਨਾਈਟ ਸੀ ਅਤੇ ਪਾਕਿਸਤਾਨ ਦੇ ਛੇ ਸੇਵਰ ਜੈਟ ਸਨ। ਡਿਪਟੀ ਸਪੀਕਰ ਸਾਹਿਬ,ਮੈਨੂੰ ਇਹ ਗੱਲ ਕਹਿਣੀ ਨਹੀਂ ਚਾਹੀਦੀ ਸੀ ਕਿ ਸ੍ਰੀ ਨਗਰ ਦੇ ਹਵਾਈ ਅੱਡੇ ਉਤੇ ਜਿਹੜੀ ਹਵਾਈ ਡਾਗ ਫਾਈਟ ਹੋਈ, ਸਾਰਾ ਸ਼ਹਿਰ ਇਸ ਡਾਗ ਫਾਈਟ ਨੂੰ ਵੇਖ ਰਿਹਾ ਸੀ ਅਤੇ ਇਹ ਸੋਚ ਰਿਹਾ ਸੀ ਕਿ ਇਸ ਦੇ ਕੀ ਨਤੀਜੇ ਨਿਕਲਣਗੇ ।ਡਿਪਟੀ ਸਪੀਕਰ ਸਾਹਿਬ, ਸਰਦਾਰ ਨਿਰਮਲਜੀਤ ਸਿੰਘ ਸੇਖੋਂ ਨੇ ਪਾਕਿਸਤਾਨ ਦੇ ਪੰਜ ਜੈਟਾਂ ਨੂੰ ਸ੍ਰੀਨਗਰ ਸ਼ਹਿਰ ਉਤੇ ਮਾਰ ਗਿਰਾਇਆ ਪਰੰਤੂ ਬਦਕਿਸਮਤੀ ਇਹ ਹੋ ਗਈ ਕਿ ਉਹ ਆਪ ਵੀ ਸ਼ਹੀਦ ਹੋ ਗਿਆ। ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਮੈਂ ਇਸ ਕਰਕੇ ਦੱਸੀਆਂ ਹਨ ਕਿ ਇਹ ਬੜੀ ਫਖਰ ਵਾਲੀ ਗੱਲ ਹੈ ਕਿ ਭਾਵੇਂ ਉਹ ਸ਼ਹੀਦ ਹੋ ਗਏ ਅਤੇ ਉਨ੍ਹਾਂ ਨੂੰ ਪਰਮਵੀਰ ਚੱਕਰ ਵੀ ਮਿਲ ਗਏ ਪਰ ਉਸ ਫਲਾਈਟ ਲੈਫਟੀਨੈਂਟ ਦੀ 26 ਸਾਲ ਦੀ ਉਮਰ ਸੀ ਇਸ ਉਮਰ ਵਿੱਚ ਕੀ ਦੇਖਿਆ ਹੁੰਦਾ ਹੈ । ਇਸ ਕਿਸਮ ਦੀਆਂ ਸ਼ਹਾਦਤਾਂ ਇਨ੍ਹਾਂ ਜੰਗਾਂ ਵਿੱਚ ਹੋਈਆਂ । ਜੋ ਮਤਾ ਫਾਜ਼ਲ ਦੋਸਤ ਲੈ ਕੇ ਆਏ ਹਨ, ਮੈਂ ਉਸ ਮੁਤੱਲਕ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਕ ਵਿਕਟੋਰੀਆ ਸਕੈਫੀਲਡ ਨਾਂ ਦੀ ਜਰਨਲਿਸਟ ਹੈ । ਇਹ ਜਰਮਨੀ ਦੀ ਰਹਿਣ ਵਾਲੀ ਹੈ। ਉਨ੍ਹਾਂ ਨੇ ਮਸ਼ਹੂਰ ਕਿਤਾਬ ਲਿਖੀ ਹੈ । ਉਸ ਦਾ ਨਾਂ ਹੈ "Bhutto – Trial and Execution". ਉਸ ਵਿੱਚ ਉਸ ਨੇ ਕੋਟ ਕੀਤਾ ਹੈ ਕਿ ਜ਼ੁਲਿਫਕਾਰ ਅਲੀ ਭੁੱਟੋ, ਪ੍ਰਧਾਨ ਮੰਤਰੀ, ਪਾਕਿਸਤਾਨ ਨੂੰ ਜਦੋਂ ਕੋਟ ਲਖਪਤ ਜੇਲ੍ਹ ਵਿੱਚ ਰੱਖਿਆ ਗਿਆ ਤਾਂ ਉਥੇ ਤਸ਼ੱਦਦ ਕਰਨ ਦਾ ਤਰੀਕਾ ਇੱਕ ਇਹ ਸੀ ਕਿ ਉਨ੍ਹਾਂ ਦੀ ਬੈਰਕ ਦੇ ਨਾਲ ਦੂਜੀ ਬੈਰਕ ਸੀ । ਉਸ ਵਿੱਚ ਐਸੇ ਕੈਦੀ ਸਨ ਜੋ ਆਪਣਾ ਦਿਮਾਗੀ ਤਵਾਜ਼ਨ ਗਵਾ ਬੈਠੇ ਸੀ । ਉਹ ਸਾਰੀ ਸਾਰੀ ਰਾਤ ਚੀਕਾਂ ਮਾਰਦੇ ਸੀ ਅਤੇ ਉਨ੍ਹਾਂ ਦੀ (ਜ਼ੁਫਿਲਕਾਰ ਅਲੀ ਭੁੱਟੋ ਦੀ) ਨੀਂਦ ਹਰਾਮ ਕਰਦੇ

ਸੀ । ਜੋ ਭੁੱਟੋ ਸਾਹਿਬ ਦਾ ਵਕੀਲ ਸੀ, ਉਨ੍ਹਾਂ ਦਾ ਲਾਇਅਰ ਸੀ, ਉਨ੍ਹਾਂ ਨੇ ਜਦੋਂ ਜੇਲ੍ਹ ਦੇ ਹੋਰ ਕੈਦੀਆ ਨੂੰ, ਮੁਲਾਜ਼ਮਾਂ ਨੂੰ ਪੁੱਛਿਆ ਕਿ ਇਹ ਬੰਦੇ ਕੌਣ ਹਨ ਜਿਹੜੇ ਨਾਲ ਦੀ ਬੈਰਕ ਵਿੱਚ ਰੱਖੇ ਗਏ ਹਨ ਤਾਂ ਜਵਾਬ ਮਿਲਿਆ ਕਿ ਇਹ ਹਿੰਦੁਸਤਾਨੀ ਪੀ.ਓ.ਡਬਲਿਊ ਹਨ ਜਿਹੜੇ ਕਿ ਮੈਂਟਲ ਅਤੇ ਫਿਜ਼ੀਕਲ ਟਾਰਚਰ ਨਾਲ ਪਾਗਲ ਹੋ ਚੁੱਕੇ ਹਨ । ਇਹ ਸਾਰੀ ਰਾਤ ਭੁੱਟੋ ਸਾਹਿਬ ਦੀ ਨੀਂਦ ਨੂੰ ਖਰਾਬ ਕਰਦੇ ਹਨ । ਹਿੰਦੁਸਤਾਨ ਦੀ ਸਰਕਾਰ ਨੇ ਪਿਛਲੇ 32 ਸਾਲਾਂ ਵਿੱਚ ਸਰਕਾਰੀ ਤੌਰ ਤੇ ਕੋਈ ਐਸੀਆਂ ਕੋਸ਼ਿਸ਼ਾਂ ਨਹੀਂ ਕੀਤੀਆ ਜਿਸ ਨਾਲ ਇਨ੍ਹਾਂ ਮਿਸਿੰਗ ਪੀ.ਓ.ਡਬਲਿਊ. ਦਾ ਪਤਾ ਚਲਾਇਆ ਜਾ ਸਕੇ ਕਿ ਸਾਡੇ ਬੰਦੇ ਤੁਹਾਡੇ ਕੋਲ ਹਨ । ਡਿਪਟੀ ਸਪੀਕਰ ਸਾਹਿਬ, 1981 ਵਿੱਚ ਇੱਕ ਗੁੱਡਵਿਲ ਜੈਸਚਰ ਪਾਕਿਸਤਾਨ ਨੇ ਕੀਤਾ । ਉਨ੍ਹਾਂ ਨੇ ਇੰਟਰਨੈਸ਼ਨਲ ਰੈਡ ਕਰਾਸ ਨੂੰ ਇਹ ਇਜਾਜ਼ਤ ਦਿੱਤੀ ਕਿ ਤੁਸੀਂ ਆ ਕੇ ਚੈਕ ਕਰ ਲਓ ਜੇਕਰ ਹਿੰਦੁਸਤਾਨ ਦੇ ਮਿਸਿੰਗ ਪਰਸੋਨਲ ਸਾਡੀਆਂ ਜੇਲ੍ਹਾਂ ਵਿੱਚ ਹਨ । ਪਾਕਿਸਤਾਨ ਸਰਕਾਰ ਇਹ ਕਲੇਮ ਕਰਦੀ ਆਈ ਹੈ ਕਿ ਸਾਡੇ ਕੋਲ ਕੋਈ ਹਿੰਦੁਸਤਾਨ ਪੀ.ਓ.ਡਬਲਿਊ. ਨਹੀਂ ਹਨ । 1983 ਵਿੱਚ ਇੱਕ ਡੈਲੀਗੇਸ਼ਨ ਜਿਸ ਵਿੱਚ ਪੀ.ਓ.ਡਬਲਿਊ. ਦੀਆਂ ਫੈਮਿਲੀਜ਼ ਸਨ, they were allowed to visit Pakistan. ਉਨ੍ਹਾਂ ਨੂੰ ਸਿਰਫ ਮੁਲਤਾਨ ਜੇਲ੍ਹ ਜਿਹੜੀ ਸੀ, ਉਸ ਵਿੱਚ ਜਾਣ ਦੀ ਇਜਾਜ਼ਤ ਦਿੱਤੀ ਗਈ । ਉਸ ਵਿੱਚ ਫਲਾਈਟ ਲੈਫਟੀਨੈਂਟ ਤਾਂਬੇ ਦੀ ਵਾਈਫ ਸ਼੍ਰੀਮਤੀ ਦਮਯੰਤੀ ਵੀ ਸਨ । ਉਨ੍ਹਾਂ ਨੇ ਉਥੇ ਦੇਖਿਆ ਕਿ ਜਿਹੜੇ ਪੈਟੀ ਕ੍ਰਾਈਮਜ਼ ਜਾਂ ਪੈਟੀ ਥੈਫਟਸ ਵਾਲੇ ਇੰਡੀਅਨ ਪ੍ਰਿਜ਼ਨਰਜ਼ ਸਨ, ਉਹ ਵੀ ਪਾਗਲ ਹੋ ਚੁੱਕੇ ਸਨ । ਪੀ.ਓ.ਡਬਲਿਊ ਤਾਂ ਬਹੁਤ ਵੱਡੀ ਗੱਲ ਹੈ . Prisoners who are involved in petty crimes continued to languish in Pakistan jails. ਲੈਫਟੀਲੈਂਟ ਜਨਰਲ ਕੇ.ਪੀ.ਕੈਡਿਤ ਜਿਹੜੇ ਕਿ ਕਮਾਂਡਿੰਗ ਇਨ ਚੀਫ ਸਨ, ਉਹ ਹਮੇਸ਼ਾਂ ਕਹਿੰਦੇ ਰਹੇ ਕਿ ਪੀ.ਓ.ਡਬਲਿਊ. ਅੱਜ ਵੀ ਪਾਕਿਸਤਾਨ ਦੀਆਂ ਜੇਲ੍ਹਾਂ ਵਿੱਚ ਹਨ ਪਰ ਪਾਕਿਸਤਾਨ ਕਿਸੇ ਨਾ ਕਿਸੇ ਵਜ੍ਹਾ ਕਾਰਨ ਡਿਨਾਈ ਕਰਦਾ ਆਇਆ ਹੈ । ਹੁਣ, ਡਿਪਟੀ ਸਪੀਕਰ ਸਾਹਿਬ ਜਦੋਂ ਮਾਹੌਲ ਠੰਡਾ ਹੋ ਚੁੱਕਿਆ ਹੈ ਪਰ ਪਾਕਿਸਤਾਨ ਇਸ ਨੂੰ ਤਸਲੀਮ ਕਰਨ ਲਈ ਤਿਆਰ ਨਹੀਂ । ਇਸੇ ਤਰ੍ਹਾਂ 1996 ਵਿੱਚ ਜਦੋਂ ਸ਼੍ਰੀ ਆਈ. ਕੇ. ਗੁਜਰਾਲ ਐਕਸਟਰਨਲ ਅਫੇਅਰਜ਼ ਮਨਿਸਟਰ ਸਨ ਤਾਂ ਉਨ੍ਹਾਂ ਨੂੰ ਕਿਸੇ ਨੇ ਪਾਰਲੀਮੈਂਟ ਵਿਚ ਜਦੋਂ ਸਵਾਲ ਪੁੱਛਿਆ ਕਿ Are you aware that there are 54 Defence personnel in Pakistani Jails ? ਤਾਂ ਉਨ੍ਹਾਂ ਨੇ ਕਿਹਾ ਕਿ Pakistan has not responded favourably to numerous constructive proposals made by the Indian side. ਇਸੇ ਤਰ੍ਹਾਂ ਇੱਕ ਮੋਹਨ ਲਾਲ ਭਾਸਕਰ ਨੇ ਜਦੋਂ ਵਾਪਸ ਆ ਕੇ ਪਾਕਿਸਤਾਨ ਦੀ ਜੇਲ੍ਹ ਵਿੱਚ ਕੈਦੀਆਂ ਬਾਰੇ ਗੱਲ ਕਨਫਰਮ ਕੀਤੀ ਕਿ ਕੋਟ ਲਖਪਤ ਜੇਲ੍ਹ ਵਿੱਚ 45 ਅਫਸਰ ਇੰਡੀਅਨ ਆਰਮੀ ਦੇ ਹਨ,ਵਿੰਗ ਕਮਾਂਡਰ ਐਚ. ਐਸ. ਗਿੱਲ ਵੀ ਹਨ, ਹਾਲਾਂਕਿ 30-35 ਸਾਲ ਹੋ ਗਏ ਹਨ ਪਰ ਅਜੇ ਤੱਕ ਉਹ ਵਾਪਸ ਨਹੀਂ ਆਏ । ਹੁਣ ਮਿਸਿੰਗ ਪਰਸੋਨਲਜ਼ ਦੀਆਂ ਫੈਮਿਲੀਜ਼ ਨੇ ਐਸੋਸੀਏਸ਼ਨ ਬਣਾ ਲਈ ਹੈ ਜਿੱਥੇ ਵੀ ਉਨ੍ਹਾਂ ਨੂੰ ਥੋੜ੍ਹੀ ਬਹੁਤ ਗੱਲ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਸੁਣਦੀ ਹੈ, ਉਹ ਉਥੇ ਆਪਣੀ ਅਵਾਜ਼ ਉਠਾਉਂਦੇ ਹਨ । ਇਸ ਦੇ ਉਲਟ ਪਾਕਿਸਤਾਨ ਸਰਕਾਰ ਨੇ ਵੀ ਕਿਹਾ ਕਿ ਸਾਡੇ 300 ਜੰਗੀ ਕੈਦੀ ਹਿੰਦੁਸਤਾਨ ਦੀਆਂ ਜੇਲ੍ਹਾਂ ਵਿੱਚ ਬੰਦ ਹਨ । ਪਹਿਲੇ ਹਿੰਦੁਸਤਾਨ ਦੀ ਸਰਕਾਰ ਸਾਡੇ 300 ਜੰਗੀ ਕੈਦੀਆਂ ਨੂੰ ਰਿਹਾਅ ਕਰੇ ਅਤੇ ਵਾਪਸ ਪਾਕਿਸਤਾਨ ਭੇਜਣ । ਇਹ ਇਕ ਮੇਨ ਹਰਡਲ ਸੀ । ਸਮਾਂ ਬੀਤਦਾ ਗਿਆ । ਫੇਰ ਸ੍ਰੀ ਅਟੱਲ ਬਿਹਾਰੀ ਵਾਜਪਾਈ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਸਨ ਅਤੇ ਨਵਾਜ਼ ਸ਼ਰੀਫ ਪਾਕਿਸਤਾਨ ਦੇ ਪ੍ਰਾਈਮ ਮਨਿਸਟਰ ਸਨ । ਉਸ ਵਕਤ ਬੱਸ ਡਿਪਲੋਮੇਸੀ ਸ਼ੁਰੂ ਹੋਈ ਅਤੇ ਦੋਨਾਂ ਮੁਲਕਾਂ ਵਿੱਚ ਦੋਸਤਾਨਾ ਮਾਹੌਲ ਪੈਦਾ ਹੋਇਆ । ਲੋਕਾਂ ਵਿੱਚ ਇੱਕ ਉਮੀਦ ਜਾਗੀ ਕਿ ਜਿਹੜੇ ਸਾਡੇ ਭਰਾ ਪਾਕਿਸਤਾਨ ਦੀਆਂ ਜੇਲ੍ਹਾਂ ਵਿੱਚ ਹਨ, ਉਹ ਹੁਣ ਵਾਪਸ ਆ ਜਾਣਗੇ ਪਰ ਬਦਕਿਸਮਤੀ ਨਾਲ ਕਾਰਗਿਲ ਵਾਰ ਪਾਕਿਸਤਾਨ ਵੱਲੋਂ ਸ਼ੁਰੂ ਹੋ ਗਈ ਅਤੇ ਸਾਡੇ ਸੈਨਿਕਾਂ ਨਾਲ ਬਦਸਲੂਕੀ ਅਤੇ ਗੈਰ ਤਰੀਕੇ ਨਾਲ ਟਾਰਚਰ ਕੀਤਾ ਗਿਆ । ਫੇਰ ਦੋਨਾਂ ਦੇਸ਼ਾਂ ਵਿੱਚ ਦੁਸ਼ਮਣੀ ਦਾ ਇੱਕ ਹੋਰ ਦੌਰ ਸ਼ੁਰੂ ਹੋ ਗਿਆ ਅਤੇ ਸਾਡੇ ਭਰਾ ਜਿਹੜੇ ਪਾਕਿਸਤਾਨ ਦੀਆਂ ਜੇਲ੍ਹਾਂ ਵਿੱਚ ਜੰਗੀ ਕੈਦੀ ਸਨ, ਦਾ ਵਾਪਸ ਆਉਣਾ ਰੁਕ ਗਿਆ ਅਤੇ ਮਾਹੌਰ ਹੋਰ ਖਰਾਬ ਹੋ ਗਿਆ । ਮੈਂ ਇਸ ਵਿਸ਼ੇ ਤੇ ਜ਼ਿਆਦਾ ਨਾ ਕਹਿੰਦਾ ਹੋਇਆ, ਇਤਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਮਤੇ ਨੂੰ ਸਰਕਾਰ ਟਾੱਕ ਆਊਟ ਨਾ ਕਰੇ ਬਲਕਿ ਪਾਸ ਕਰੇ । ਮੈਂ ਇਸ ਸੰਬੰਧੀ 1-2 ਪੈਰਾਗਰਾਫ ਹਾਊਸ ਵਿੱਚ ਪੜ੍ਹਨਾ ਚਾਹੁੰਦਾ ਹਾਂ । Lt. Tambays wife Damayanti Tambay has stated regarding POWs during a TV Talk show : 'What do these politicians know of the pain of not having ones loved ones, near ones. Only I know how I spent every moment of the last 28 yrs. My husband was caught by the enemy fighting for our country, not for himself. Is it not the responsibility of this countrys' politicians to get him back ? When I said this in a talk show, Parnab Mukherjee from the Congress got angry and said, you are being very aggressive. I then asked him whether any of his sons, daughters or sons-in-law were in the armed forces. You tell me which politicians son is in the army ? Parnab Mukherjee became quiet after that. If any of these politicians sons had died in the war or gone to the enemys prisons, then they would have known the pain of the families of the defence personnel. Mr. Deputy Speaker Sahib, this should not be talked out. ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਟਾੱਕ ਆਊਟ ਨਾ ਕੀਤਾ ਜਾਵੇ । ਇਹ ਜਿਹੜਾ ਦਰਦ ਹੈ, ਉਸ ਨੂੰ ਉਹ ਹੀ ਲੋਕ ਜਾਣ ਸਕਦੇ ਹਨ ਜਿਨ੍ਹਾਂ ਦੇ ਪਰਿਵਾਰਾਂ ਦੇ ਮੈਂਬਰ ਪਾਕਿਸਤਾਨ ਜੇਲ੍ਹਾਂ ਵਿੱਚ ਹਾਲੇ ਵੀ ਬੰਦ ਹਨ ਅਤੇ ਸਰਕਾਰ ਵੱਲੋਂ ਉਨ੍ਹਾਂ ਨੂੰ ਮਿਸਿੰਗ ਕਰਾਰ ਦਿੱਤਾ ਹੋਇਆ ਹੈ । ਇਨ੍ਹਾਂ ਗੱਲਾਂ ਨੂੰ 30--35 ਸਾਲ ਹੋ ਗਏ ਹਨ ਹਾਲੇ ਤੱਕ ਸਰਕਾਰ ਵੱਲੋਂ ਉਨ੍ਹਾਂ ਦੀ ਰਿਹਾਈ ਲਈ ਅਤੇ ਸੁਰੱਖਿਆ ਲਈ ਕੋਈ ਪ੍ਰਬੰਧ ਨਹੀਂ ਕੀਤੇ ਗਏ ਹਨ । ਉਨ੍ਹਾਂ ਦੇ ਪਹਵਾਰ ਵਾਲੇ ਉਨ੍ਹਾਂ ਨਾਲ ਬੜਾ ਲਵ ਕਰਦੇ ਹਨ, ਉਨ੍ਹਾਂ ਦੇ ਉਹ ਬਹੁਤ ਪਿਆਰੇ ਹਨ । ਕਰਨਲ ਆਰ. ਕੇ. ਪੱਟੂ ਨੇ ਕਿਹਾ ਹੈ ਕਿ ਅਸੀਂ ਆਪਣੇ ਪਰਿਵਾਰ ਦੇ ਮੈਂਬਰਾਂ ਨਾਲ ਬਹੁਤ ਪਿਆਰ ਕਰਦੇ ਹਾਂ, ਸਾਡੇ ਜਜ਼ਬਾਤ ਉਨ੍ਹਾਂ ਦੇ ਨਾਲ

ਜੁੜੇ ਹੋਏ ਹਨ । ਉਨ੍ਹਾਂ ਦੇ ਪਿਆਰੇ ਮਿੱਤਰ ਇੱਥੇ ਹਿੰਦੁਸਤਾਨ ਵਿੱਚ ਹਨ ਜਿਨ੍ਹਾਂ ਨੂੰ ਉਨ੍ਹਾਂ ਦੀ ਜ਼ਿੰਦਗੀ ਦਾ ਬਹੁਤ ਫਿਕਰ ਹੈ ਅਤੇ ਇਹ ਚਿੰਤਾ ਵਿੱਚ ਹਨ ਪਰ ਅਫਸੋਸ ਹੈ ਕਿ ਉਹ ਸੈਨਿਕ ਭਰਾ ਸਾਡੇ ਹਿੰਦੁਸਤਾਨ ਵਾਪਸ ਨਹੀਂ ਆਏ । Deputy Speaker Sahib, there is one Colonel R. K. Pattu, who writes that, "things would have been so different if we sent the children of politicians to battlefronts.' He said. At least the Maharajas led their soldiers in wars, these cowards only led in the name of democracy. If the country failed to secure the release of POWs, at least it should pay their dues । ਚਲੋ, ਇਹ ਠੀਕ ਹੈ ਕਿ ਇਹੋ ਸਾਡੀ ਸਰਕਾਰ ਦੇ ਵੱਸ ਨਹੀਂ ਹੈ ਕਿ ਕਿਸੇ ਗੈਰ ਸਰਕਾਰ ਕੋਲੋਂ ਆਪਣੇ ਕੈਦੀਆਂ ਨੂੰ ਛੁੜਵਾ ਸਕੀਏ ਪਰ ਘੱਟੋ ਘੱਟ ਉਨ੍ਹਾਂ ਮਿਸਿੰਗ ਕੈਦੀਆਂ ਦੇ ਪਰਿਵਾਰ ਵਾਲਿਆਂ ਨੂੰ ਪੈਨਸ਼ਨ ਬੈਨੀਫਿਟਸ ਤਾਂ ਸਰਕਾਰ ਦੇ ਸਕਦੀ ਹੈ ਜਿਸ ਦੇ ਲਈ ਉਹ ਇਨਟਾਈਟਲਮੈਂਟਸ ਰੱਖਦੇ ਹਨ । ਉਸ ਨੂੰ ਸਰਕਾਰ ਰਿਲੀਜ਼ ਕਰ ਸਕਦੀ ਹੈ ਤਾਂ ਕਿ ਉਨ੍ਹਾਂ ਦੇ ਪਰਿਵਾਰ ਵਾਲੇ ਆਪਣਾ ਗੁਜ਼ਾਰਾ ਕਰ ਸਕਣ । ਉਨ੍ਹਾਂ ਨੂੰ ਜਿਹੜੇ ਬੈਨੀਫਿੱਟਸ ਮਿਲਣੇ ਸਨ, ਉਹ ਸਰਕਾਰ ਵੱਲੋਂ ਰਿਲੀਜ਼ ਕਰ ਦੇਣੇ ਚਾਹੀਦੇ ਹਨ । ਜਿੰਨੇ ਆਰਮੀ ਦੇ ਮਿਸਿੰਗ ਪਰਸੋਨਲ ਹਨ, ਉਨ੍ਹਾਂ ਦੇ ਪਰਿਵਾਰ ਵਾਲਿਆਂ ਨੂੰ ਉਨ੍ਹਾਂ ਦੀਆਂ ਪੈਨਸ਼ਨਾਂ ਰਿਲੀਜ਼ ਕਰ ਦੇਣੀਆਂ ਚਾਹੀਦੀਆਂ ਹਨ । ਇਹ ਸਰਦਾਰ ਸ਼ਰਨਪਾਲ ਸਿੰਘ ਮੇਜਰ ਸਾਹਿਬ, ਨੌਜਵਾਨ ਦੀ ਗੱਲ ਹੈ । ਉਹ 15 ਪੰਜਾਬ ਰੈਜੀਮੈਂਟ ਦੇ ਵਿੱਚ ਅਫਸਰ ਸਨ ਅਤੇ ਉਨ੍ਹਾਂ ਦੀਆਂ ਚਾਰ ਪੁਸ਼ਤਾਂ ਨੇ ਇਸ ਰੈਜੀਮੈਂਟ ਵਿੱਚ ਕੰਮ ਕੀਤਾ । 24 ਪੰਜਾਬ ਰੈਜੀਮੈਂਟ, 1947 ਵਿੱਚ ਬਣੀ ਅਤੇ ਇਹ ਪਾਕਿਸਤਾਨ ਵਿੱਚ ਚਲੀ ਗਈ । ਇਸ ਮੇਜਰ ਦੇ ਬਜ਼ੁਰਗ 1915 ਨੂੰ ਪੰਜਾਬ ਰੈਜੀਮੈਂਟ ਵਿੱਚ ਭਰਤੀ ਹੋਏ ਸਨ। ਜਿਸ ਵੇਲੇ ਹੁਸੈਨੀਵਾਲਾ ਵਿੱਚ ਲੜਾਈ ਹੋਈ ਤਾਂ ਉਸ ਵਕਤ ਪਾਕਿਸਤਾਨ ਦੀ 24 ਪੰਜਾਬ ਰੈਜੀਮੈਂਟ ਨੇ ਇਨ੍ਹਾਂ ਨੂੰ ਗ੍ਰਿਫਤਾਰ ਕੀਤਾ ਸੀ । ਉਸ ਗ੍ਰਿਫਤਾਰੀ ਦੇ ਵਕਤ ਮੇਜਰ ਕੰਵਲਜੀਤ ਸਿੰਘ ਸੰਧੂ, ਮਦਨ ਲਾਲ ਭਾਸਕਰ ਅਤੇ ਅਸ਼ੋਕ ਸੂਰੀ ਸਾਹਿਬ ਮੇਜਰ ਸਨ ।

ਡਿਪਟੀ ਸਪੀਕਰ ਸਾਹਿਬ, ਇਕ ਟਾਈਮ ਮੈਗਜ਼ੀਨ ਹੈ ਜਿਹੜਾ ਅਮਰੀਕਾ ਦਾ ਇਕ ਮਸ਼ਹੂਰ ਰਸਾਲਾ ਹੈ, ਉਸਦੇ ਵਿਚ ਮੇਜਰ ਹੋਸ਼ ਜਿਹੜੇ ਸਨ, ਉਨ੍ਹਾਂ ਦੀ ਪਾਕਿਸਤਾਨੀ ਜੇਲ੍ਹ ਵਿਚ ਇਕ ਤਸਵੀਰ ਛਪੀ ਹੈ ਪਰ ਉਸ ਤਸਵੀਰ ਤੋਂ ਬਾਅਦ ਇਨ੍ਹਾਂ ਦਾ ਕੋਈ ਪਤਾ ਜਾਂ ਠਿਕਾਨਾ ਨਹੀਂ ਲਗ ਸਕਿਆ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਹਜ਼ਰਾਤ ਦੀ ਮੈਂ ਗੱਲ ਕਰ ਰਿਹਾ ਹਾਂ, ਜਿਹੜੇ ਮੇਰੇ ਖਿਆਲ ਵਿਚ ਨੈਸ਼ਨਲ ਹੀਰੋਜ਼ ਹਨ, ਉਨ੍ਹਾਂ ਦੇ ਜਿਹੜੇ ਬੱਚੇ ਹਨ, ਖਾਸ ਕਰਕੇ ਵਿੰਗ ਕਮਾਂਡਰ ਗਿੱਲ, ਜਿਨ੍ਹਾ ਦੀ ਬੇਟੀ ਨਤਾਲਿਆ ਗਿੱਲ ਹੈ, ਜਦੋਂ ਉਨ੍ਹਾਂ ਨੂੰ ਕੈਦ ਕੀਤਾ ਗਿਆ, at that time, she was unborn. ਉਸ ਬੱਚੀ ਨੇ ਆਪਣੇ ਫਾਦਰ ਨੂੰ ਅੱਜ ਤੱਕ ਨਹੀਂ ਦੇਖਿਆ ਤੇ ਇਸੇ ਤਰ੍ਹਾਂ ਮੇਜਰ ਵੜੈਚ ਦੇ ਬੱਚਿਆਂ ਨੇ ਆਪਣੇ ਬਾਪ ਦੀ ਸ਼ਕਲ ਨਹੀਂ ਦੇਖੀ। ਉਹ ਬੱਚੇ ਅੱਜ ਵੀ ਆਪਣੇ ਕਮਰਿਆਂ ਵਿਚ, ਆਪਣੇ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਪਰਿਵਾਰਾਂ ਦੇ ਨਾਲ ਇੰਤਜ਼ਾਰ ਵਿਚ ਬੈਠੇ ਹਨ ਕਿ ਸਾਡੇ ਫਾਦਰ ਜਿਹੜੇ ਹਨ, ਉਹ ਵਾਪਸ ਲਿਆਂਦੇ ਜਾਣ। ਡਿਪਟੀ ਸਪੀਕਰ ਸਾਹਿਬ, ਮੇਰੀ ਬੜੇ ਅਦਬ ਸਹਿਤ ਤੁਹਾਡੀ ਮਾਰਫਤ ਇਸ ਸਦਨ ਨੂੰ ਬੇਨਤੀ ਹੈ ਕਿ ਮੇਰੇ ਮੋਹਤਰਮ ਦੋਸਤ ਕਾਕਾ ਰਣਦੀਪ ਸਿੰਘ ਜੀ ਜੋ ਮਤਾ ਲਿਆਏ ਹਨ, ਇਸ ਮਤੇ ਨੂੰ ਸਾਨੂੰ ਯਕਮੁਸ਼ਤ ਹੋ ਕੇ ਪਾਸ ਕਰਨਾ ਚਾਹੀਦਾ ਹੈ ਅਤੇ ਮੇਰੀ ਬੇਨਤੀ ਹੈ ਕਿ ਇਸ ਦੇ ਵਿਚ ਰੂਲਿੰਗ ਪਾਰਟੀ ਦੀ ਹਾਰ ਨਹੀਂ ਹੋਣ ਵਾਲੀ। ਸਾਨੂੰ ਇਸ ਨੂੰ ਟਾਕ ਆਊਟ ਨਹੀਂ ਕਰਾਉਣਾ ਚਾਹੀਦਾ। ਇਕ ਤਾਂ ਖਾਸ ਕਰਕੇ ਸਾਨੂੰ ਇਸ ਗੱਲ ਦਾ ਫਖਰ ਹੈ ਕਿ ਬਹੁਤ ਸਾਰੇ ਜਿਹੜੇ ਕੈਦੀ ਹਨ, ਉਹ ਪੰਜਾਬ ਨਾਲ ਤਾਅਲੁੱਕ ਰਖਦੇ ਹਨ। ਸਾਡੇ ਪੰਜਾਬ ਦੇ ਹਿੱਸੇ ਦੇ ਵਿਚ, ਵਿਰਸੇ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਕੁਰਬਾਨੀ ਆਈ ਹੈ ਪਰ ਇਨ੍ਹਾਂ ਦੀਆਂ ਰੂਹਾਂ ਨੂੰ, ਉਨ੍ਹਾਂ ਲੋਕਾਂ ਲਈ ਜਿਹੜੇ ਸ਼ਾਇਦ ਅੱਜ ਵੀ ਜਿੰਦਾ ਹੋਣ, ਅੱਜ ਕਿੱਡਾ ਵੱਡਾ ਦਿਨ ਹੋਵੇਗਾ ਕਿ ਪੰਜਾਬ ਦੀ ਸਾਡੀ ਅਸੈਂਬਲੀ ਵਿਚ ਸਾਡੇ ਮੁਤੱਲਕ ਜਿਹੜੇ ਸਾਡੇ ਨੁਮਾਇੰਦੇ ਹਨ, ਉਨ੍ਹਾਂ ਨੇ ਆਪਣੇ ਜਜ਼ਬਾਤ ਰੱਖੇ ਹਨ। ਇਸ ਕਰਕੇ ਮੈਂ ਇਕ ਵਾਰੀ ਫੇਰ ਇਸ ਮਤੇ ਦੀ ਤਾਈਦ ਕਰਦਾ ਹੋਇਆ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ। ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ** : ਸ੍ਰੀ ਤਿਕਸ਼ਨ ਸੂਦ ਜੀ।

**ਸਰਦਾਰ ਤੋਤਾ ਸਿੰਘ** : ਇਸ ਮਤੇ ਨੂੰ ਪਾਸ ਕਰਾਉ ਜੀ।

**ਉਪ ਮੁੱਖ ਮੰਤਰੀ** : ਅਸੀਂ ਤਾਂ ਕਹਿੰਦੇ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਬੱਸ ਦੋ ਮਿੰਟ ਜੀ।

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਭੂੰਦੜ ਸਾਹਿਬ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਡਿਪਟੀ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਜ਼ਾਜ਼ਤ ਦਿੱਤੀ ਹੈ। ਇਹ ਪੁਆਇੰਟ ਪੰਜਾਬ ਵਾਸਤੇ ਅਤੇ ਦੇਸ਼ ਵਾਸਤੇ ਬੜਾ ਇਮੋਸ਼ਨਲ ਪੁਆਇੰਟ ਹੈ। ਮੈਂ ਤਾਂ ਇਸ ਮਤੇ ਦੀ ਤਾਈਦ ਕਰਦਾ ਹੋਇਆ ਸਿਰਫ ਏਨੇ ਕੁ ਲਫਜ਼ ਐਡ ਕਰਾਉਣਾ ਚਾਹੁੰਦਾ ਹਾਂ ਕਿ ਜਿਥੇ ਇਨ੍ਹਾਂ ਹੀਰੋਜ਼ ਤੇ ਸਾਨੂੰ, ਕੌਮ ਨੂੰ ਅਤੇ ਦੇਸ਼ ਨੂੰ ਫਖਰ ਹੈ, ਉਥੇ ਏਨੀ ਦੇਰ ਤੋਂ ਜਿਹੜੀਆਂ ਤਕਲੀਫਾਂ ਇਹ ਤੇ ਇਨ੍ਹਾਂ ਦੇ ਪਰਿਵਾਰ ਝੱਲ ਰਹੇ ਹਨ, ਉਸਦਾ ਸਾਨੂੰ ਬਹੁਤ ਅਫਸੋਸ ਵੀ ਹੈ। ਕਿਉਂਕਿ ਜਿਹੜੀ 1971 ਦੀ ਜੰਗ ਬੰਗਲਾਦੇਸ਼ ਦੀ ਹੋਈ, ਉਸ ਜੰਗ ਵਿਚ ਜਿਹੜੇ ਪਾਕਿਸਤਾਨ ਦੇ ਕੈਦੀ ਸਨ, ਉਹ ਅਣਗਿਣਤ ਸਨ। ਅਸੀਂ ਤਾਂ ਉਨ੍ਹਾਂ ਦੇ ਕੈਦੀਆਂ ਨੂੰ ਸ਼ਿਮਲਾ ਸਮਝੌਤਾ ਕਰਕੇ ਸਾਰੇ ਦੇ ਸਾਰਿਆਂ ਨੂੰ ਛੱਡ ਦਿੱਤਾ ਪਰ ਜਿਹੜੇ ਸਾਡੇ ਉਸ ਵੇਲੇ ਦੇ 54 ਹੀਰੋ ਉਥੇ ਬੈਠੇ ਹਨ, ਅਸੀਂ 1971 ਤੋਂ ਲੈ ਕੇ ਅੱਜ ਤੱਕ ਉਨ੍ਹਾਂ ਦੀ ਕੋਈ ਸਾਰ ਨਹੀਂ ਲਈ। ਅਸੀਂ ਏਨੇ ਹਜ਼ਾਰਾਂ ਕੈਦੀ, ਜਿਨ੍ਹਾਂ ਨੂੰ ਅਸੀਂ ਪਹਿਲਾਂ ਰਖਿਆ, ਏ ਕਲਾਸ ਵੀ.ਆਈ.ਪੀ. ਖਾਣਾ ਦਿੱਤਾ ਤੇ ਫੇਰ ਰਿਹਾਅ ਵੀ ਕਰ ਦਿੱਤਾ। ਉਨ੍ਹਾਂ ਨੇ ਸਾਡਿਆਂ ਨੂੰ ਮੈਂਟਲ ਟਾਰਚਰ ਦਿੱਤਾ ਜਿਸ ਕਰਕੇ ਕਈਆਂ ਦੇ ਤਾਂ ਦਿਮਾਗੀ ਸੰਤੁਲਨ ਵੀ ਵਿਗੜ ਚੁੱਕੇ ਹਨ। ਅਸੀਂ ਤਾਂ ਉਨ੍ਹਾਂ ਦੇ ਕੈਦੀ ਪ੍ਰਾਹੁਣਚਾਰੀ ਕਰਕੇ ਛੱਡ ਦਿੱਤੇ ਤੇ ਉਧਰ ਸਾਡੇ ਅੱਜ ਤੱਕ ਭੁਗਤ ਰਹੇ ਹਨ। ਹੋਰ ਮੈਂਬਰ

ਸਾਹਿਬਾਨ ਅਗਰ ਡਿਟੇਲ ਵਿਚ ਇਸ ਵਿਸ਼ੇ ਤੇ ਕੁਝ ਬੋਲਣਾ ਚਾਹੁੰਦੇ ਹਨ ਤਾਂ ਬੋਲ ਸਕਦੇ ਹਨ ਪਰ ਮੈਂ ਤਾਂ ਏਨਾ ਹੀ ਕਹਾਂਗਾ ਕਿ ਸਾਨੂੰ ਯੂਨਾਨੀਮਸਲੀ ਇਹ ਮਤਾ ਪਾਸ ਕਰਕੇ ਸੈਂਟਰ ਗੌਰਮਿੰਟ ਨੂੰ ਭੇਜਣਾ ਚਾਹੀਦਾ ਹੈ ਤੇ ਵਾਰ ਲੈਵਲ ਤੇ ਕੋਸ਼ਿਸ਼ ਕਰਕੇ, ਵਾਰ ਫੁਟਿੰਗਜ਼ ਤੇ ਇਹ ਮੈਟਰ ਟੇਕ-ਅਪ ਕਰਕੇ, ਉਨ੍ਹਾਂ ਹੀਰੋਜ਼ ਨੂੰ ਹਰ ਹਾਲਤ ਦੇਸ਼ ਵਿਚ ਵਾਪਸ ਲਿਆਂਦਾ ਜਾਵੇ। ਇਹ ਦੇਸ਼ ਵਾਸਤੇ ਅਤੇ ਖਾਸ ਕਰਕੇ ਸਾਡੇ ਪੰਜਾਬ ਵਾਸਤੇ ਖੁਸ਼ਕਿਸਮਤੀ ਦੀ ਗੱਲ ਹੋਵੇਗੀ। ਉਨ੍ਹਾਂ ਪਰਿਵਾਰਾਂ ਵਾਸਤੇ ਇਸ ਦੇਸ਼ ਦਾ ਗਿਫਟ ਹੋਵੇਗਾ, ਤੇ ਉਨ੍ਹਾਂ ਹੀਰੋਜ਼ ਵਾਸਤੇ ਸਾਡਾ ਸਾਰਿਆਂ ਦਾ ਸਤਿਕਾਰ ਹੋਵੇਗਾ। ਇਸ ਮਤੇ ਨੂੰ ਹਰ ਕੀਮਤ ਤੇ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ ਤੇ ਮੈਂ ਤੇ ਕਹਾਂਗਾ ਕਿ ਚੀਫ ਮਨਿਸਟਰ ਸਾਹਿਬ ਨੂੰ ਆਪ ਪਰਸਨਲੀ ਸੈਂਟਰ ਗੌਰਮਿੰਟ ਕੋਲ ਜਾ ਕੇ ਸਾਡੀ ਪੰਜਾਬ ਅਸੈਂਬਲੀ ਦੀ ਭਾਵਨਾ ਦੱਸਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Deputy Speaker :** Sh. Tikshan Sood, would you like to speak?

**ਸ੍ਰੀ ਤਿਕਸ਼ਨ ਸੂਦ :** ਹਾਂ ਜੀ।

**Mr. Deputy Speaker :** O.K. Sh. Tikshan Sud.

**ਸ੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ) :** ਡਿਪਟੀ ਸਪੀਕਰ ਸਾਹਿਬ, ਜਿਹੜਾ ਪਾਕਿਸਤਾਨ ਵਿਚ 1971 ਵਾਲੇ ਕੈਦੀਆਂ ਦੀ ਰਿਹਾਈ ਦਾ ਮਾਮਲਾ ਸੈਂਟਰ ਸਰਕਾਰ ਕੋਲ ਲਿਜਾਣ ਵਾਲਾ ਮਤਾ ਸਾਡੇ ਕਾਬਲ ਦੋਸਤ ਸਰਦਾਰ ਰਣਦੀਪ ਸਿੰਘ ਨਾਭਾ ਨੇ ਇਸ ਸਦਨ ਵਿਚ ਲਿਆਂਦਾ ਹੈ, ਮੈਂ ਉਸਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ। 1971 ਦੀ ਜੰਗ ਤੋਂ ਇਲਾਵਾ 4 ਹੋਰ ਜੰਗਾਂ, ਕੁੱਲ ਮਿਲਾ ਕੇ 5 ਜੰਗਾਂ ਸਾਡੇ ਦੇਸ਼ ਨੇ ਆਜ਼ਾਦੀ ਤੋਂ ਬਾਅਦ ਦੇਖੀਆਂ ਅਤੇ ਲੜੀਆਂ। 4 ਜੰਗਾਂ ਪਾਕਿਸਤਾਨ ਨਾਲ ਅਤੇ ਇਕ ਜੰਗ 1962 ਵਿਚ ਚੀਨ ਨਾਲ ਹੋਈ। 1971 ਦੀ ਜੰਗ ਨੂੰ ਜੇ ਅਸੀਂ ਇਕ ਅੰਤਰਰਾਸ਼ਟਰੀ ਪੱਧਰ ਤੇ ਮਹੱਤਵਪੂਰਣ ਅਤੇ ਇਤਿਹਾਸਕ ਜੰਗ ਕਹੀਏ ਤਾਂ ਇਹ ਕੋਈ ਅਤਿਸ਼ਿਓਕਤੀ ਨਹੀਂ ਹੋਵੇਗੀ। ਇਸ ਦੇ ਦੋ ਕਾਰਣ ਹਨ। ਇਕ ਤਾਂ ਇਹ ਸੀ ਕਿ ਇਸ ਜੰਗ ਦੇ ਦੌਰਾਨ ਇਸ ਸੰਸਾਰ ਵਿਚ ਇਕ ਨਵੇਂ ਦੇਸ਼ ਬੰਗਲਾ ਦੇਸ਼ ਨੇ ਜਨਮ ਲਿਆ। ਦੂਸਰਾ ਕਾਰਣ ਸੀ ਪਾਕਿਸਤਾਨ ਦੇ ਜੰਗੀ ਕੈਦੀਆਂ ਦੀ ਗਿਣਤੀ ਦਾ। ਕਿਸੇ ਵੀ ਜੰਗ ਵਿਚ ਕਿਸੇ ਫੌਜ ਦੀ ਪ੍ਰਾਪਤੀ ਇਹ ਹੁੰਦੀ ਹੈ ਕਿ ਉਸ ਨੇ ਆਪਣੇ ਵਿਰੋਧੀ ਦੇਸ਼ ਜਿਸ ਨਾਲ ਉਹ ਲੜਾਈ ਲੜ ਰਿਹਾ ਹੈ, ਦੇ ਕਿੰਨੇ ਫੌਜੀ ਕੈਦੀ ਬਣਾਏ। ਜਿੰਨੇ ਕੈਦੀ ਅਸੀਂ ਉਸ ਲੜਾਈ ਵਿਚ ਪਾਕਿਸਤਾਨ ਦੇ ਬਣਾਏ, ਐਨੇ ਵੱਡੇ ਅੰਕੜੇ ਦੁਨੀਆਂ ਨੇ ਅੱਜ ਤੱਕ ਵੇਖੇ ਨਹੀਂ ਸਨ। ਜਦੋਂ 1965 ਵਿਚ ਪਾਕਿਸਤਾਨ ਨਾਲ ਸਾਡੀ ਲੜਾਈ ਹੋਈ, ਉਸ ਵੇਲੇ ਅਸੀਂ ਐਨੇ ਤਿਆਰ ਨਹੀਂ ਸੀ। ਉਸ ਵੇਲੇ ਤੱਕ ਸਾਨੂੰ ਜੰਗ ਦਾ ਕੋਈ ਜ਼ਿਆਦਾ ਤਜਰਬਾ ਨਹੀਂ ਸੀ ਹੋਇਆ ਪਰ 1971 ਦੀ ਲੜਾਈ ਸਾਰੇ ਮੁਲਕ ਅਤੇ ਸਾਰੀਆਂ ਪਾਰਟੀਆਂ

[ਸ੍ਰੀ ਤਿਕਸ਼ਨ ਸੂਦ]

ਨੇ ਇਕੱਠੇ ਹੋ ਕੇ ਲੜੀ। ਉਸ ਵੇਲੇ ਬੰਗਲਾ ਦੇਸ਼ ਵਿਚ ਲਿਬਰੇਸ਼ਨ ਦੀ ਲਹਿਰ, ਮੁਕਤੀ ਅੰਦੋਲਨ ਦੀ ਲਹਿਰ ਚੱਲ ਰਹੀ ਸੀ ਚਾਹੇ ਮੁਕਤੀ ਵਾਹਿਨੀ ਉਹ ਲੜਾਈ ਆਪਣੇ ਅਨਆਰਗੇਨਾਈਜ਼ਡ ਢੰਗ ਨਾਲ ਲੜ ਰਹੀ ਸੀ। ਇਸ ਦੇ ਨਾਲ ਨਾਲ ਪਾਕਿਸਤਾਨ ਨਾਲ ਜੋ ਸਾਡਾ ਕਸ਼ਮੀਰ ਦਾ ਝਗੜਾ ਚੱਲ ਰਿਹਾ ਸੀ, ਉਸ ਵਜ੍ਹਾ ਕਰਕੇ ਪਾਕਿਸਤਾਨ ਸਾਨੂੰ ਨੁਕਸਾਨ ਪਹੁੰਚਾਉਣਾ ਅਤੇ ਸਬਕ ਸਿਖਾਉਣਾ ਚਾਹੁੰਦਾ ਸੀ। 1971 ਦੀ ਉਸ ਜੰਗ ਵਿਚ ਸਾਡੇ ਫੌਜੀਆਂ ਨੇ ਬੜੀ ਬਹਾਦਰੀ ਨਾਲ ਲੜਾਈ ਲੜੀ । ਉਸ ਨੇ ਸਾਡੇ ਵੈਸਟਰਨ ਬਾਰਡਰ ਤੇ ਜਿਹੜਾ ਪਰੈਸ਼ਰ ਸੀ, ਉਸ ਨੂੰ ਬੜੀ ਸ਼ਕਤੀ ਅਤੇ ਬਹਾਦਰੀ ਨਾਲ ਰਿਪੈੱਲ ਕੀਤਾ ਅਤੇ ਦੂਸਰੇ ਪਾਸੇ ਬੰਗਲਾ ਦੇਸ਼ ਵਿਚ ਮੁਕਤੀ ਵਾਹਿਨੀ ਦੀ ਸਹਾਇਤੀ ਕੀਤੀ ਅਤੇ ਆਪਣਾ ਪਰੈਸ਼ਰ ਪਾ ਕੇ ਬੰਗਲਾ ਦੇਸ਼ ਦੇ ਲੋਕਾਂ ਨੂੰ ਆਜ਼ਾਦੀ ਦਿਵਾਈ ਜਿਸ ਦੇ ਲਈ ਉਹ ਜਦੋ ਜਹਿਦ ਕਰ ਰਹੇ ਸਨ। ਉਸ ਲੜਾਈ ਵਿਚ ਜਨਰਲ ਅਰੋੜਾ ਦਾ ਨਾਂ ਹਮੇਸ਼ਾ ਅਮਰ ਰਹਿਣ ਵਾਲਾ ਹੈ। ਉਨ੍ਹਾਂ ਨੇ ਉਸ ਜੰਗ ਵਿਚ ਐਨੀ ਵੱਡੀ ਪ੍ਰਾਪਤੀ ਕੀਤੀ ਕਿ ਪਾਕਿਸਤਾਨ ਦੇ 80,000 ਤੋਂ ਵੀ ਜ਼ਿਆਦਾ ਜੰਗੀ ਕੈਦੀ ਬਣਾ ਲਏ। ਡਿਪਟੀ ਸਪੀਕਰ ਸਾਹਿਬ, ਉਸ ਤੋਂ ਬਾਅਦ ਸ਼ਿਮਲੇ ਵਿਚ ਬੈਠ ਕੇ ਦੋਹਾਂ ਦੇਸ਼ਾਂ ਦਾ ਸਮਝੌਤਾ ਹੋ ਗਿਆ। ਉਸ ਸਮਝੌਤੇ ਵਿਚ ਕਈ ਧਾਰਾਵਾਂ ਅਤੇ ਕਈ ਸ਼ਰਤਾਂ ਲੱਗ ਗਈਆਂ। ਭੂੰਦੜ ਸਾਹਿਬ ਨੇ ਹੁਣੇ ਜੋ ਕੁਝ ਕਿਹਾ ਹੈ, ਮੈਂ ਉਸ ਨਾਲ ਬਿਲਕੁਲ ਸਹਿਮਤ ਹਾਂ। ਉਸ ਸਮਝੌਤੇ ਦਾ ਆਮ ਲੋਕਾਂ ਵਿਚ ਅਤੇ ਖਾਸ ਤੌਰ ਤੇ ਸੈਨਿਕ ਪਰਿਵਾਰਾਂ ਵਿਚ ਕੋਈ ਬਹੁਤਾ ਵਧੀਆ ਸਿਗਨਲ ਨਹੀਂ ਸੀ ਗਿਆ। ਉਨ੍ਹਾਂ ਦਾ ਕਹਿਣਾ ਸੀ ਕਿ ਮੈਦਾਨ ਵਿਚ ਤਾਂ ਸਾਡੀਆਂ ਫੌਜਾਂ ਜਿੱਤ ਗਈਆਂ ਲੇਕਿਨ ਮੇਜ਼ ਦੀ ਜੰਗ ਸਾਡੇ ਲੀਡਰ ਹਾਰ ਗਏ। 80,000 ਕੈਦੀਆਂ ਦੇ ਮੁਕਾਬਲੇ 54 ਕੈਦੀਆਂ ਦੀ ਰਿਹਾਈ ਬੜੀ ਛੋਟੀ ਜਿਹੀ ਗੱਲ ਹੈ। ਇਨ੍ਹਾਂ ਕੈਦੀਆਂ ਦੀ ਤਕਲੀਫ ਨੂੰ ਸਮਝਦੇ ਹੋਏ ਇਸ ਮਤੇ ਦੀ ਸ਼ਕਲ ਵਿਚ ਅੱਜ ਇਸ ਮਾਮਲੇ ਨੂੰ ਉਠਾਉਣ ਨੂੰ ਜੇ ਸ਼ਿਮਲਾ ਸਮਝੌਤੇ ਪ੍ਰਤੀ ਰਿਜ਼ੇਂਟਮੈਂਟ ਕਹਿ ਦਿੱਤਾ ਜਾਵੇ ਤਾਂ ਇਹ ਕੋਈ ਗਲਤ ਗੱਲ ਨਹੀਂ ਹੋਵੇਗੀ। ਡਿਪਟੀ ਸਪੀਕਰ ਸਾਹਿਬ, 80,000 ਦੇ ਕਰੀਬ ਜੰਗੀ ਕੈਦੀ ਅਸੀਂ ਪਾਕਿਸਤਾਨ ਦੇ ਛੱਡ ਦਿੱਤੇ ਲੇਕਿਨ ਜਿਹੜੇ ਸਾਡੇ 54 ਫੌਜੀ ਕੈਦੀ ਸਨ, ਉਨ੍ਹਾਂ ਦੀ ਰਿਹਾਈ ਵਾਸਤੇ ਅਸੀਂ ਕੋਈ ਪਰੈਸ਼ਰ ਨਹੀਂ ਬਣਾ ਸਕੇ। ਹਿੰਦੁਤਸਾਨ ਦੇ ਲੋਕਾਂ ਦਾ ਮੰਨਣਾ ਸੀ ਕਿ ਇਨ੍ਹਾਂ ਕੈਦੀਆਂ ਦੀ ਰਿਹਾਈ ਲਈ ਸ਼ਿਮਲਾ ਸਮਝੌਤੇ ਦੇ ਵਕਤ ਬਹੁਤ ਵਧੀਆ ਮੌਕਾ ਸੀ । ਜਦੋਂ ਅਸੀਂ ਟਾਕ-ਟੇਬਲ ਤੇ ਬੈਠੇ ਸੀ ਅਤੇ ਸ਼ਿਮਲਾ ਸਮਝੌਤੇ ਦੀ ਕਾਰਵਾਈ ਚੱਲ ਰਹੀ ਸੀ ਤਾਂ ਉਸ ਵੇਲੇ ਪਾਕਿਸਤਾਨ ਤੇ ਬਹੁਤ ਵੱਡਾ ਪਰੈਸ਼ਰ ਸੀ। ਉਸ ਵੇਲੇ ਜੇ ਅਸੀਂ ਆਪਣੀ ਪੁਲੀਟੀਕਲ ਵਿੱਲ ਤੇ ਜ਼ੋਰ ਦਿੰਦੇ ਔਰ ਜਿਸ ਤਰ੍ਹਾਂ ਸਾਰਾ ਮੁਲਕ ਇਕ ਮੁੱਠ ਹੋਇਆ ਪਿਆ ਸੀ, ਹੌਸਲੇ ਬੁਲੰਦ ਸਨ, ਫੌਜਾਂ ਸਾਡੀ ਬਹਾਦਰੀ ਦੇ ਕਾਰਨਾਮੇ ਕਰ ਚੁੱਕੀਆਂ ਸਨ ਤਾਂ ਕਸ਼ਮੀਰ ਦਾ ਮਸਲਾ ਵੀ ਉਦੋਂ ਟੇਬਲ ਤੇ ਪੱਕੇ ਤੌਰ ਤੇ ਹੱਲ ਹੋ ਜਾਣਾ ਚਾਹੀਦਾ ਸੀ।ਉਦੋਂ ਨਹੀਂ ਹੋਇਆ। ਖੈਰ, ਇਤਿਹਾਸ ਦੇ ਵਿੱਚ ਇਹ ਪੰਨੇ ਜੁੜਦੇ ਗਏ ਪਰ ਅੱਜ ਹੁਣ ਇਹ ਮਸਲਾ ਆਇਆ ਹੈ। ਇਹ ਵਾਕਿਆ ਹੀ ਬਹੁਤ ਸੋਹਣਾ ਹੈ। ਖਾਸ ਤੌਰ ਤੇ ਪੰਜਾਬੀ ਜਿਹੜੇ ਹਮੇਸ਼ਾ ਹੀ ਪਾਕਿਸਤਾਨ ਦੇ ਬਾਰਡਰ ਤੇ ਰਹਿੰਦੇ ਹਨ, ਇਕ ਬਹੁਤ ਹੀ ਦੁਖੀ ਅਤੇ ਡਿਸਟਰਬਡ ਏਰੀਆਜ਼ ਦੇ ਵਿੱਚ ਰਹਿੰਦੇ ਹਨ, ਇਹ ਚਿੰਤਾ ਭਰਿਆ ਵਿਸ਼ਾ ਸਾਡੇ ਸਾਹਮਣੇ ਆ ਗਿਆ ਹੈ। ਏਨੀ ਦੇਰ ਬਾਅਦ ਵੀ ਪੰਜਾਬ ਵਿਧਾਨ ਸਭਾ ਦੇ ਇਸ ਸਦਨ ਦੇ ਮੈਂਬਰਾਂ ਨੂੰ ਲੋੜ ਪਈ ਕਿ ਸੈਂਟਰ ਦੇ ਨਾਲ ਇਸ ਗੱਲ ਨੂੰ ਟੇਕ ਅੱਪ ਕੀਤਾ ਜਾਵੇ, ਕਿਉਂਕਿ ਸੈਂਟਰ ਦੇ ਆਪਣੇ ਕਿਸੇ ਰੈਗੂਲਰ ਏਜੰਡੇ ਵਿੱਚ ਇਹ ਗੱਲ ਨਹੀਂ ਆਈ ਕਿ ਸਾਡੇ

ਜਿਹੜੇ ਕੈਦੀ ਉਥੇ ਬੈਠੇ ਹਨ ਅਸੀਂ ਉਨ੍ਹਾਂ ਬਾਰੇ ਕੁਝ ਕਰ ਸਕੀਏ। ਖੈਰ, ਡਿਪਟੀ ਸਪੀਕਰ ਸਾਹਿਬ ਕਿਉਂਕਿ ਸਾਰਾ ਹਾਊਸ ਇਸ ਮਤੇ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹੈ, ਇਸ ਲਈ ਮੈਂ ਨਹੀਂ ਚਾਹੁੰਦਾ ਕਿ ਮੈਂ ਕੋਈ ਲੰਮੀ ਚੌੜੀ ਸਪੀਚ ਕਰਾਂ ਕਿਉਂਕਿ ਜੇਕਰ ਕੋਈ ਕੰਟਰੋਵਰਸ਼ੀਅਲ ਇਸ਼ੂ ਹੋਵੇ ਫਿਰ ਤਾਂ ਉਸ ਦੇ ਫਾਰ ਐਂਡ ਅਗੇਂਨਸਟ ਆਪਣੇ ਆਪਣੇ ਆਰਗੂਮੈਂਟਸ ਹੋ ਜਾਂਦੇ ਹਨ, ਪਰ ਇਸ ਤੇ ਤਾਂ ਸਮੁੱਚੇ ਤੌਰ ਤੇ ਸਾਰੇ ਹਾਊਸ ਦੀ ਸਹਿਮਤੀ ਹੀ ਹੈ। ਸੋ, ਮੈਂ ਇਸ ਮਤੇ ਦੇ ਨਾਲ ਬਿਲਕੁਲ ਸਹਿਮਤ ਹਾਂ। ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਜਿਸ ਤਰ੍ਹਾਂ ਕੋਟ ਕੀਤਾ ਹੈ ਕਿ ਪੋਲੇਟੀਸ਼ਨਜ਼ ਨੂੰ ਹਮੇਸ਼ਾ ਦੋਸ਼ੀ ਠਹਿਰਾਇਆ ਜਾਂਦਾ ਹੈ ਕਿ ਜਿਹੜੀਆਂ ਜੰਗਾਂ ਲੜਾਈ ਦੇ ਮੈਦਾਨ ਵਿੱਚ ਲੜੀਆਂ ਜਾਂਦੀਆਂ ਹਨ, ਜਿੱਤੀਆਂ ਜਾਂਦੀਆਂ ਹਨ, ਜਿਹੜੀਆਂ ਜੰਗਾਂ ਫੌਜੀ ਲੜਦੇ ਹਨ, ਉਸ ਦੇ ਜਿਹੜੇ ਭੁਗਤਭੋਗੀ ਹੁੰਦੇ ਹਨ, ਨੁਕਸਾਨ ਉਠਾਉਣ ਵਾਲੇ ਜਿਹੜੇ ਹੁੰਦੇ ਹਨ, ਪਾਲੇਟੀਸ਼ੀਅਨ ਉਹ ਮਹਿਸੂਸ ਨਹੀਂ ਕਰਦੇ। ਪਰ ਅੱਜ ਅਸੀਂ ਏਥੇ ਇਸ ਹਾਊਸ ਦੇ ਸਾਰੇ ਮੈਂਬਰ ਇਸ ਵਿਸ਼ੇ ਤੇ ਰੀਐਕਟ ਕਰ ਰਹੇ ਹਾਂ। ਮੈਂ ਸਮਝਦਾ ਹਾਂ ਕਿ ਇਹ ਬਹੁਤ ਵਧੀਆ ਗੱਲ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਅਸੀਂ ਆਪਣੇ ਤੇ ਇਸ ਤਰ੍ਹਾਂ ਲਗਦੇ ਕਲੰਕ ਨੂੰ ਧੋਅ ਸਕਾਂਗੇ ਕਿ ਜਿਹੜਾ ਉਨ੍ਹਾਂ ਲੋਕਾਂ ਤੇ ਤਸ਼ਦੱਦ ਹੋਇਆ ਹੈ, ਜਿਨ੍ਹਾਂ ਨੇ ਕੁਰਬਾਨੀਆਂ ਦਿੱਤੀਆਂ ਔਰ ਬਲੀਦਾਨ ਦਿੱਤੇ, ਜਿਨ੍ਹਾਂ ਦੇ ਪਰਵਾਰ ਅੱਜ ਤੱਕ ਬਹੁਤ ਭਾਰੀ ਅਜਿਹੇ ਸਦਮੇ ਸਹਿ ਚੁੱਕੇ ਹਨ, ਉਨ੍ਹਾਂ ਦੇ ਅਥਰੂ ਸੁੱਕ ਚੁੱਕੇ ਹਨ ਪਰੰਤੂ ਉਨ੍ਹਾਂ ਦੀ ਆਵਾਜ਼ ਕਦੇ ਸੁਣੀ ਨਹੀਂ ਗਈ, ਉਨ੍ਹਾਂ ਦੇ ਰੋਜ਼ਗਾਰ ਦੇ ਕੀ ਵਸੀਲੇ ਹਨ, ਇਸ ਬਾਰੇ ਅੱਜ ਤੱਕ ਕਿਸੇ ਨੂੰ ਪਤਾ ਨਹੀਂ। ਸੋ, ਇਹ ਸਾਰਾ ਹਾਊਸ ਯੂਨਾਨੀਮਸ ਹੋ ਕੇ ਆਪਾਂ ਏਨਾ ਕੰਮ ਕਰ ਸਕੀਏ ਕਿ ਜਿਹੜੇ ਪਾਲੀਟੀਸ਼ੀਅਨਜ਼ ਤੇ ਬਲੇਮ ਲਗਦੇ ਹਨ ਕਿ ਉਹ ਲੜਾਈ ਤੋਂ ਬਾਅਦ ਆਪਣੀਆਂ ਰੋਟੀਆਂ ਸੇਕ ਸਕਦੇ ਹਨ, ਆਪਾਂ ਉਸ ਨੂੰ ਅਨਡੂ ਕਰ ਸਕੀਏ । ਮੈਂ ਇਹੀ ਡਿਪਟੀ ਸਪੀਕਰ ਸਾਹਿਬ, ਚਾਹਾਂਗਾ ਕਿ ਇਸ ਮਤੇ ਨੂੰ ਯੂਨਾਨੀਮਸਲੀ ਪਾਸ ਕੀਤਾ ਜਾਵੇ ਔਰ ਅੰਤ ਵਿੱਚ ਇਹ ਜ਼ਰੂਰ ਆਬਜ਼ਰਵੇਸ਼ਨ ਲਿਖੀ ਜਾਵੇ ਕਿ ਸਮਾਂ ਰਹਿੰਦੇ ਹੀ ਜਿਵੇਂ ਜੰਗੀ ਕੈਦੀਆਂ ਦਾ ਅਦਾਨ ਪ੍ਰਦਾਨ ਹੋਇਆ ਹੈ , ਉਸੇ ਪ੍ਰਕਾਰ ਹੀ ਇਨ੍ਹਾਂ ਦਾ ਵੀ ਆਦਾਨ ਪ੍ਰਦਾਨ ਉਸ ਸਮਝੌਤੇ ਤਹਿਤ ਹੋ ਜਾਣਾ ਚਾਹੀਦਾ ਸੀ। ਜੇਕਰ ਨਹੀਂ ਹੋਇਆ ਤਾਂ ਉਸ ਦੇ ਕਾਰਨ ਜਾਂ ਉਸ ਸਬੰਧੀ ਕੀ ਮੁਸ਼ਕਲਾਂ ਸਨ ਉਸ ਦੇ ਬਾਰੇ ਵੀ ਕੇਂਦਰੀ ਸਰਕਾਰ ਜ਼ਰੂਰ ਧਿਆਨ ਕਰੇ ਔਰ ਮੈਂ ਇਸ ਮਤੇ ਦੇ ਹੱਕ ਵਿੱਚ ਆਪਣੀ ਗੱਲ ਕਹਿੰਦਾ ਹੋਇਆ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਦਾ ਕੀਮਤੀ ਸਮਾਂ ਬੋਲਣ ਲਈ ਦਿੱਤਾ ਹੈ। ਧੰਨਵਾਦ।

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ (ਅਜਨਾਲਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜਿਹੜਾ ਤੁਸੀਂ ਮੈਨੂੰ ਇਹ ਇਸ ਮਤੇ ਤੇ ਬੋਲਣ ਲਈ ਸਮਾਂ ਦੇਣ ਲੱਗੇ ਹੋ। ਇਹ ਮੇਰੇ ਬੜੇ ਹੀ ਸਤਿਕਾਰਯੋਗ ਕੁਲੀਗ ਸਰਦਾਰ ਰਣਦੀਪ ਸਿੰਘ ਜੀ ਨਾਭਾ ਨੇ ਬਹੁਤ ਜ਼ਜ਼ਬਾਤੀ ਢੰਗ ਦੇ ਨਾਲ ਇਹ ਰੈਜ਼ੋਲਿਊਸ਼ਨ ਜਿਹੜਾ ਹੈ, ਉਹ ਇਸ ਸਦਨ ਦੇ ਵਿੱਚ ਲਿਆਂਦਾ ਹੈ । ਬਹੁਤ ਹੀ ਚੰਗੇ ਢੰਗ ਨਾਲ, ਜ਼ਜ਼ਬਾਤੀ ਢੰਗ ਨਾਲ ਬੜੇ

[ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ]

ਸੁਚੱਜੇ ਢੰਗ ਨਾਲ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਪੇਸ਼ ਕੀਤਾ ਕਿ 1971 ਦੀ ਜਿਹੜੀ ਲੜਾਈ ਹੋਈ ਉਹ ਬਹੁਤ ਹੀ ਇਤਿਹਾਸਿਕ ਸੀ ਅਤੇ ਉਹ ਸਟਰੈਟਜਿਕ ਡਾਈਮੈਨਸ਼ਨਜ਼ ਛੱਡ ਕੇ ਗਈ। ਹਿੰਦੁਸਤਾਨ ਦੀ ਮਿਲਟਰੀ ਦੁਨੀਆਂ ਦੇ ਵਿੱਚ, ਏਸ਼ੀਆ ਦੇ ਵਿੱਚ ਬਹੁਤ ਉਭਰ ਕੇ ਸਾਹਮਣੇ ਆਈ ਔਰ 1971 ਦੀ ਇਸ ਲੜਾਈ ਨੇ ਇਹ ਦੱਸਿਆ ਕਿ ਹਿੰਦੁਸਤਾਨ ਦੀ ਜਿਹੜੀ ਮਿਲਟਰੀ ਫੋਰਸ ਹੈ, ਉਹ ਆਪਣੇ ਦੁਸ਼ਮਣ ਨੂੰ ਚੰਗਾ ਕਰਾਰਾ ਜਵਾਬ ਦੇ ਸਕਦੀ ਹੈ। ਉਸ ਵੇਲੇ ਜਦੋਂ ਮੇਜਰ ਜਨਰਲ ਅਰੋੜਾ ਦੇ ਅੱਗੇ ਜਨਰਲ ਨਿਆਜ਼ੀ ਨੇ ਆਪਣੇ ਹਥਿਆਰ ਸੁੱਟੇ ਤਾਂ ਉਹ ਪਰੀਜ਼ਨਰ ਆਫ ਵਾਰ ਸੀ। ਇਹ ਇਕ ਬਹੁਤ ਵੱਡੀ ਇਤਿਹਾਸਕ ਗੱਲ ਹੋਈ ਸੀ। ਉਦੋਂ ਦੁਨੀਆਂ ਦੀਆਂ ਅਖਬਾਰਾਂ ਦੇ ਪੰਨਿਆਂ ਉਤੇ ਇਹ ਖਬਰਾਂ ਲੱਗੀਆਂ ਸਨ। ਲੇਕਿਨ ਦੁਖ ਇਸ ਗੱਲ ਦਾ ਹੈ ਕਿ ਲੜਾਈ ਤਾਂ ਖਤਮ ਹੋ ਗਈ। ਸਾਰੀ ਚੀਜ਼ ਭੁੱਲ ਗਏ ਲੇਕਿਨ ਉਸ ਵੇਲੇ ਜਿਹੜੇ ਸਾਡੇ ਨੌਜਵਾਨਾਂ ਨੇ ਲੜਾਈ ਲੜੀ, ਉਨ੍ਹਾਂ ਵਿਚੋਂ 54 ਜਿਹੜੇ ਕੈਦੀ ਬਣਾ ਲਏ ਗਏ, ਉਹ ਪਾਕਿਸਤਾਨ ਦੀਆਂ ਜੇਲਾਂ ਵਿਚ ਅੱਜ ਵੀ ਨਜ਼ਰਬੰਦ ਹਨ। ਮੈਂ ਇਸ ਹਾਊਸ ਦੇ ਅੱਗੇ ਬੇਨਤੀ ਕਰਨ ਲੱਗਾ ਹਾਂ ਕਿ ਕਈ ਵਾਰੀ ਪਾਰਟੀ ਪੱਧਰ ਤੋਂ ਉਪਰ ਉਠ ਕੇ ਅੱਗੇ ਆਉਣਾ ਪੈਂਦਾ ਹੈ। ਇਸ ਵੇਲੇ ਉਸੇ ਤਰ੍ਹਾਂ ਦੀ ਹੀ ਡਿਬੇਟ ਹਾਊਸ ਵਿਚ ਚਲ ਰਹੀ ਹੈ। ਉਹ ਲੋਕ ਜੋ ਬਾਰਡਰ ਉਤੇ ਜਾ ਕੇ ਸਾਡੀਆਂ ਸੀਮਾਵਾਂ ਦੀ ਰੱਖਿਆ ਕਰਦੇ ਹਨ, ਉਸ ਵੇਲੇ ਸਾਡੇ ਵਰਗੇ ਲੋਕ ਰਜਾਈ ਦਾ ਨਿੱਘ ਮਾਣ ਰਹੇ ਹੁੰਦੇ ਹਨ, ਸੁਖਾਵੀਂ ਨੀਂਦ ਸੌਂ ਰਹੇ ਹੁੰਦੇ ਹਨ ਲੇਕਿਨ ਉਨ੍ਹਾਂ ਨੌਜਵਾਨ ਫੌਜੀਆਂ ਨੇ ਮਾਈਨਸ ਡਿਗਰੀ ਟੈਂਪਰੇਚਰ ਵਿਚ ਨੇਫਾ ਦੀਆਂ ਪਹਾੜੀਆਂ ਤੇ ਸਾਡੀ ਰਖਵਾਲੀ ਕੀਤੀ। ਕਿਸੇ ਨੇ ਠੀਕ ਕਿਹਾ ਹੈ ਕਿ for their tomorrow, we give our today ਇਹ ਚੀਜ਼ ਉਨ੍ਹਾਂ ਫੌਜੀਆਂ ਬਾਰੇ ਕਹੀ ਗਈ ਹੈ, ਇਕ ਫੌਜੀ ਦੇ ਜ਼ਜ਼ਬਾਤ ਕੀ ਹਨ। ਮੈਂ ਕਿਧਰੇ ਪੜ੍ਹਿਆ ਹੈ:

ਤਨ ਸਮਰਪਿਤ, ਮਨ ਸਪਰਪਿਤ, ਜੀਵਨ ਭੀ ਸਮਰਪਿਤ

ਮਾਤਰ ਭੂਮੀ ਜੀ !

ਚਾਹਤਾ ਹੂੰ ਤੁਝੇ ਕੁਝ ਔਰ ਭੀ ਦੂੰ

**ਸ਼੍ਰੀ ਤਿਕਸ਼ਨ ਸੂਦ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਹ ਸ਼ਬਦ ਕਿਸੇ ਫੌਜੀ ਦੇ ਨਹੀਂ ਬਲਕਿ ਸਵਾਮੀ ਵਿਵੇਕਾ ਨੰਦ ਜੀ ਦੇ ਕਹੇ ਹੋਏ ਹਨ।

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ** : ਮੈਂ ਧੰਨਵਾਦ ਕਰਦਾ ਹਾਂ ਮੇਰੇ ਕੁਲੀਗ ਸਾਥੀ ਨੇ ਮੈਨੂੰ ਕੁਰੈਕਟ ਕੀਤਾ ਹੈ। ਮੈਂ ਕਿਧਰੇ ਪੜ੍ਹਿਆ ਸੀ । ਮੈਨੂੰ ਇਸ ਦਾ ਦੁੱਖ ਨਹੀਂ ਹੈ ਬਲਕਿ ਖੁਸ਼ੀ ਹੈ। ਮੇਰੀ ਕੰਸਟੀਚਿਊਐਂਸੀ ਬਾਰਡਰ ਤੇ ਹੈ। ਉਥੇ ਕਾਫੀ ਸਾਬਕਾ ਆਰਮੀ ਵਾਲੇ ਜਵਾਨ ਰਹਿੰਦੇ ਹਨ। ਜਦੋਂ ਅਸੀਂ ਉਨ੍ਹਾਂ ਨੂੰ ਮਿਲਦੇ ਹਾਂ ਤਾਂ ਮੇਰੇ ਮਨ ਵਿਚ ਉਨ੍ਹਾਂ ਪ੍ਰਤੀ ਖਾਸ ਸ਼ਰਧਾ ਤੇ ਸਤਿਕਾਰ ਹੁੰਦਾ ਹੈ। ਮੈਂ ਆਪਣੇ ਆਪ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਲੋਕਾਂ ਨੇ ਸਾਡੀਆਂ ਸੀਮਾਵਾਂ ਦੀ ਰਖਵਾਲੀ ਕੀਤੀ ਹੈ। ਪਰ ਜਦੋਂ ਉਹ ਵਾਪਸ ਆਉਂਦੇ ਹਨ ਤਾਂ ਦੁੱਖ ਹੁੰਦਾ ਹੈ ਕਿ ਸਹੀ ਮਾਅਨਿਆਂ ਵਿਚ ਉਨ੍ਹਾਂ ਦਾ ਸਤਿਕਾਰ ਨਹੀਂ ਹੁੰਦਾ। ਸਾਨੂੰ ਆਉਣ ਵਾਲੇ ਸਮੇਂ ਵਿਚ ਇਸ ਬਾਰੇ ਜਰੂਰ ਸੋਚਣਾ ਚਾਹੀਦਾ ਹੈ ਕਿ ਜਦੋਂ ਉਹ ਸਰਵਿਸ ਵਿਚੋਂ ਵਾਪਸ ਆਉਂਦੇ ਹਨ ਤਾਂ ਉਨ੍ਹਾਂ ਦਾ ਸਤਿਕਾਰ ਕਰਨਾ, ਉਨ੍ਹਾਂ ਦੀ ਬੈਟਰਮੈਂਟ ਲਾਈਫ ਪ੍ਰਬੰਧ ਕਰਨਾ,

ਬਹੁਤ ਹੀ ਅਹਿਮੀਅਤ ਵਾਲਾ ਰੋਲ ਸਾਡੇ ਸਮਾਜ ਵਾਸਤੇ ਹੋਣਾ ਚਾਹੀਦਾ ਹੈ। ਮੈਂ ਇਹ ਗੱਲ ਕਹਿੰਦਾ ਹੋਇਆ ਪ੍ਰਾਰਥਨਾ ਕਰਦਾ ਹਾਂ ਕਿ ਰਣਦੀਪ ਜੀ ਨੇ ਜਿਹੜਾ ਰੈਜੋਲਿਊਸ਼ਨ ਇਸ ਸਦਨ ਵਿਚ ਲਿਆਂਦਾ ਹੈ, ਮੈਂ ਉਸ ਨਾਲ ਬਹੁਤ ਹੀ ਸਹਿਮਤ ਹਾਂ ਅਤੇ ਮੈਂ ਬੇਨਤੀ ਕਰਦਾ ਹਾਂ ਕਿ ਪਾਰਟੀ ਪੱਧਰ ਤੋਂ ਉਪਰ ਉਠ ਕੇ ਸਾਨੂੰ ਸਾਰਿਆਂ ਨੂੰ ਇਸ ਰੈਜੋਲਿਊਸ਼ਨ ਨੂੰ ਰਿਕੁਮੈਂਡ ਕਰਕੇ ਪਾਸ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਤੋਤਾ ਸਿੰਘ (ਮੋਗਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਮੈਨੂੰ ਇਕ ਬਹੁਤ ਹੀ ਅਹਿਮ ਮਸਲੇ ਅਤੇ ਮਹੱਤਤਾ ਵਾਲੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਉਹ ਸਮਾਂ ਸਾਰਾ ਸਾਡੀਆਂ ਅੱਖਾਂ ਵਿਚੋਂ ਦੀ ਲੰਘਿਆ ਹੈ। ਮੈਂ 2-3 ਪੁਆਇੰਟ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਸਰਬਸਮੰਤੀ ਨਾਲ ਪਾਸ ਕਰਨਾ ਚਾਹੀਦਾ ਹੈ। 1971 ਦੀ ਜੰਗ ਵੇਲੇ ਉਹ ਦਿਨ ਸਨ ਜਦੋਂ ਸ੍ਰੋਮਣੀ ਅਕਾਲੀ ਦਲ ਦੀ ਜਥੇਬੰਦੀ ਦੇ ਸੰਤ ਫਤਹਿ ਸਿੰਘ ਪ੍ਰਧਾਨ ਸਨ ਅਤੇ ਦਿੱਲੀ ਗੁਰਦੁਆਰਾ ਐਕਟ ਲਈ ਐਜੀਟੇਸ਼ਨ ਚਲ ਰਿਹਾ ਸੀ ਅਤੇ ਉਸ ਸਮੇਂ 16000 ਬੰਦੇ ਜੇਲ੍ਹਾਂ ਵਿੱਚ ਸਨ। ਉਨ੍ਹੀਂ ਦਿਨੀਂ ਅਨਫਾਰਚੂਨੈਟਲੀ ਬੰਗਲਾ ਦੇਸ਼ ਦੀ ਲੜਾਈ ਲਗ ਗਈ ਅਤੇ ਸੰਤ ਫਤਹਿ ਸਿੰਘ ਨੂੰ ਕਿਹਾ ਗਿਆ ਕਿ ਕਿਉਂਕਿ ਲੜਾਈ ਸ਼ੁਰੂ ਹੋ ਗਈ ਹੈ ਅਤੇ ਇਸ ਲਈ ਇਹ ਮੋਰਚਾ ਵਾਪਸ ਲੈ ਲਿਆ ਜਾਵੇ। ਸੰਤ ਫਤਹਿ ਸਿੰਘ ਜੀ ਨੇ ਆਪਣਾ ਮੋਰਚਾ ਦੇਸ਼ ਦੇ ਹਿੱਤਾਂ ਲਈ ਵਾਪਸ ਲੈ ਲਿਆ ਅਤੇ ਉਹ 16000 ਕੈਦੀ ਜੇਲ੍ਹ ਤੋਂ ਰਿਹਾਅ ਹੋਏ। ਡਿਪਟੀ ਸਪੀਕਰ ਸਾਹਿਬ, ਜਿੰਨ੍ਹਾ ਦੇ ਰਿਸ਼ਤੇਦਾਰ ਬਾਰਡਰ ਤੇ ਰਹਿੰਦੇ ਹਨ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਜੰਗ ਕੀ ਹੁੰਦੀ ਹੈ। ਫਾਜਲਕਾ ਦੇ ਨੇੜੇ ਪੰਜ ਕਿਲੋਮੀਟਰ ਦੀ ਦੂਰੀ ਤੇ ਪਿੰਡ ਕੋਠੇ ਹੈ ਜੋ ਪਾਕਿਸਤਾਨ ਦੇ ਬਾਰਡਰ ਤੇ ਹੈ ਅਤੇ ਜੰਗ ਦੌਰਾਨ ਉਥੋਂ ਕੁਝ ਸਾਡੇ ਰਿਸ਼ਤੇਦਾਰ ਸਾਡੇ ਕੋਲ ਆਕੇ ਤਿੰਨ ਚਾਰ ਮਹੀਨੇ ਰਹੇ ਅਤੇ ਦੇਸ਼ ਦੇ ਹਿੱਤਾਂ ਲਈ ਸਰਦਾਰ ਜਗਜੀਤ ਸਿੰਘ ਅਰੋੜਾ ਅਤੇ ਜਨਰਲ ਸੁਬੇਗ ਸਿੰਘ ਨੇ ਬੜੀ ਸੂਰਬੀਰਤਾ ਦਿਖਾਈ ਅਤੇ ਉਸਨੇ 90 ਹਜ਼ਾਰ ਜੰਗੀ ਕੈਦੀ ਬਣਾਏ, ਉਦੋਂ ਟੀ.ਵੀ. ਚੈਨਲ ਨਹੀਂ ਸੀ ਅਤੇ ਰੇਡੀਓ ਦੇ ਰਾਹੀਂ ਪ੍ਰਚਾਰ ਕੀਤਾ ਜਾਂਦਾ ਸੀ ਉਹ ਦਿਖਾਇਆ ਗਿਆ ਅਤੇ ਜਿਸ ਨਾਲ ਸਾਡੇ ਦੇਸ਼ ਨੂੰ ਦੁਨੀਆਂ ਪੱਧਰ ਤੇ ਮਾਣ ਪ੍ਰਾਪਤ ਹੋਇਆ। ਪਰ ਜਗਜੀਤ ਸਿੰਘ ਅਰੋੜਾ ਬੜਾ ਪ੍ਰੇਸ਼ਾਨ ਸੀ ਕਿਉਂਕਿ ਉਸਨੂੰ ਬਣਦਾ ਮਾਣ ਨਹੀਂ ਮਿਲਿਆ ਸੀ। ਮੈਨੂੰ ਯਾਦ ਹੈ ਕਿ ਇਕ ਵੇਰ ਮੈਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਕੋਲ ਆਇਆ ਤਾਂ ਉਸਨੇ ਕਿਹਾ ਕਿ ਪਾਰਟੀ ਦੇ ਫੈਸਲੇ ਅਨੁਸਾਰ ਤਾਂ ਤੁਹਾਨੂੰ ਟਿਕਟ ਦਿਤੀ ਗਈ ਹੈ ਪਰ ਮੈਂ ਚਾਹੁੰਦਾ ਹਾਂ ਕਿ ਸਰਦਾਰ ਜਗਜੀਤ ਸਿੰਘ ਅਰੋੜਾ ਨੂੰ ਟਿਕਟ ਦੇਕੇ ਰਾਜ ਸਭਾ ਦਾ ਮੈਂਬਰ ਬਣਾਇਆ ਜਾਣਾ ਚਾਹੀਦਾ ਹੈ ਤਾਂ ਮੈਂ ਕਿਹਾ ਕਿ ਇਹ ਬਿਲਕੁਲ ਠੀਕ ਹੈ। ਮੈਂ ਤੁਰੰਤ ਆਪਣਾ ਨਾਮ ਵਾਪਸ ਲੈ ਲਿਆ ਅਤੇ ਉਸ ਦੀ ਸੁਨਾਮ ਤੋਂ ਵੋਟ ਬਣਾਈ ਅਤੇ ਉਸਨੂੰ ਰਾਜ ਸਭਾ ਦਾ ਮੈਂਬਰ ਬਣਾਇਆ। ਕਾਕਾ ਰਣਦੀਪ ਸਿੰਘ ਜੀ ਨੇ ਇਹ ਬੜੇ ਵਧੀਆ ਮਤਾ ਲਿਆਉਂਦਾ ਹੈ, ਮੈਂ ਇਸਦੀ ਪ੍ਰੋੜਤਾ ਕਰਦਾ ਹਾਂ ਅਤੇ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ। ਇਸਦੇ ਨਾਲ ਵਿਧਾਨ ਸਭਾ ਦਾ ਵੀ ਸਤਿਕਾਰ ਵਧੇਗਾ। ਇਨ੍ਹਾਂ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਨਯੋਗ ਡਿਪਟੀ ਸਪੀਕਰ** : ਕਾਂਗਰਸ ਸਾਈਡ ਤੋਂ ਕੋਈ ਮੈਂਬਰ ਬੋਲਣਾ ਚਾਹੁੰਦਾ ਹੈ।

**ਸਰਦਾਰ ਗੁਰਜੰਟ ਸਿੰਘ(ਪੱਕਾ ਕਲਾਂ)** : ਸਪੀਕਰ ਸਾਹਿਬ, ਮੈਂ ਬੋਲਣਾ ਤਾਂ ਨਹੀਂ ਚਾਹੁੰਦਾ, ਪਰ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਚਾਰ ਸਾਲ ਵਿੱਚ ਇਹ ਪਹਿਲੀ ਵਾਰ ਹੋਇਆ ਹੈ ਕਿ ਸਾਰਾ ਹਾਊਸ ਕਿਸੇ ਮਤੇ ਤੇ ਸਹਿਮਤ ਹੋਵੇ। ਮੈਂ ਉਸ ਪ੍ਰਵਾਰ ਨਾਲ ਸਬੰਧ ਰੱਖਦਾ ਹਾਂ ਜਿਸ ਦੇ ਪ੍ਰਵਾਰ ਵਿੱਚੋ ਕਈ ਮੈਂਬਰ ਫੌਜ ਵਿੱਚ ਭਰਤੀ ਹਨ। ਮੇਰੇ ਦੋ ਤਾਏ ਅਤੇ ਉਨ੍ਹਾਂ ਦੇ ਤਿੰਨ ਲੜਕੇ ਫੌਜ ਵਿੱਚ ਭਰਤੀ ਹੋਣ ਕਾਰਨ ਉਨ੍ਹਾਂ ਨੂੰ ਸਪੈਸ਼ਲ ਜਗੀਰ ਮਿਲੀ ਹੈ ਕਿਉਂਕਿ ਜਿਸ ਦੇ ਤਿੰਨ ਲੜਕੇ ਫੌਜ ਵਿੱਚ ਭਰਤੀ ਹੋਣ ਉਸ ਨੂੰ ਕੇਂਦਰ ਸਰਕਾਰ ਵਲੋਂ ਸਪੈਸ਼ਲ ਜਗੀਰ ਮਿਲਦੀ ਹੈ। ਮੈਂ ਉਸ ਪ੍ਰਵਾਰ ਨਾਲ ਸਬੰਧ ਰੱਖਦਾ ਹਾਂ। ਮੈਂ ਕਾਕਾ ਰਣਦੀਪ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਬਹੁਤ ਹੀ ਵਧੀਆ ਮਤਾ ਇਥੇ ਲਿਆਂਦਾ ਹੈ। ਮੈਂ ਇਸ ਮਤੇ ਨੂੰ ਸਰਵ-ਸੰਮਤੀ ਨਾਲ ਪਾਸ ਕਰਨ ਲਈ ਹਮਾਇਤ ਕਰਦਾ ਹਾਂ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਉਪ ਮੁੱਖ ਮੰਤਰੀ (ਸ਼੍ਰੀਮਤੀ ਰਜਿੰਦਰ ਕੌਰ ਭੱਠਲ)**: ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਮਤਾ ਸਾਡੇ ਮੈਂਬਰ ਕਾਕਾ ਰਣਦੀਪ ਸਿੰਘ ਜੀ ਨਾਭਾ, ਐਮ.ਐਲ.ਏ. 1971 ਦੀ ਜੰਗ ਵਿੱਚ 54 ਕੈਦੀਆਂ ਨੂੰ ਰਿਹਾ ਕਰਨ ਵਾਸਤੇ ਕੇਂਦਰ ਦੀ ਸਰਕਾਰ ਨੂੰ ਪਹੁੰਚ ਕਰਨ ਵਾਸਤੇ ਲੈ ਕੇ ਆਏ ਹਨ। ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਸਾਰੇ ਮੈਂਬਰ ਸਾਹਿਬਾਨ ਪਾਰਟੀ ਪੱਧਰ ਤੋਂ ਉਪਰ ਉਠ ਕੇ ਇਸ ਗੱਲ ਤੇ ਸਹਿਮਤ ਹਨ ਕਿ ਜੋ ਪੰਜਾਬ ਦੇ ਭਰਾ ਸਾਡੀ ਰੱਖਿਆ ਲਈ ਦੇਸ਼ ਦੇ ਹਿੱਤਾਂ ਲਈ ਬਾਰਡਰ ਤੇ ਲੜਦੇ ਹੋਏ ਪਾਕਿਸਤਾਨ ਦੀ ਕੈਦ ਵਿੱਚ ਬੰਦ ਹਨ, ਮੈਂ ਬੜੇ ਮਾਣ ਨਾਲ ਕਹਿੰਦੀ ਹਾਂ ਕਿ ਉਨ੍ਹਾਂ ਨੂੰ ਵਾਪਸ ਲਿਆਉਣਾ ਚਾਹੀਦਾ ਹੈ ਅਤੇ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ ਜਦੋਂ ਵੀ ਜੰਗਾਂ ਹੁੰਦੀਆਂ ਹਨ ਤਾਂ ਉਹ ਜਖਮ ਦਿੰਦੀਆਂ ਹਨ ਔਰ ਜਦੋਂ ਕੋਈ ਸੰਧੀ ਹੁੰਦੀ ਹੈ ਤਾਂ ਉਹ ਕੁਝ ਸੈਟੇਸਫੈਕਸ਼ਨ, ਮੱਲਮ ਜਖਮਾਂ ਤੇ ਲਗਾਉਣ ਦਾ ਕੰਮ ਕਰਦੀ ਹੈ। ਹਰ ਮੁਲਕ ਹੀ ਆਪਣੇ ਦੇਸ਼ ਦੀ ਰਾਖੀ ਕਰਦਾ ਹੈ ਅਤੇ ਹਰ ਫੌਜੀ ਜਵਾਨ ਆਪਣੇ ਸਾਰੇ ਦੇਸ਼ ਦੇ ਕੌਮੀ ਹਿੱਤਾਂ ਦੀ ਰੱਖਿਆ ਕਰਦਾ ਹੈ। ਅਸੀਂ ਸਾਰੇ ਆਪਣੇ ਦੇਸ਼ ਦੇ ਕੌਮੀ ਸਿਤਾਰਿਆਂ ਨੂੰ ਸਲੂਟ ਕਰਦੇ ਹਾਂ ਜਿਹੜੇ ਆਪਣੇ ਪ੍ਰਵਾਰ ਦੇ ਦੁੱਖਾਂ ਸੁੱਖਾਂ ਨੂੰ ਛੱਡਕੇ ਦੇਸ਼ ਦੀ ਰੱਖਿਆ ਲਈ ਆਪਣੇ ਆਪ ਨੂੰ ਕੁਰਬਾਨ ਕਰ ਜਾਂਦੇ ਹਨ। ਅਸੀਂ ਬਹੁਤ ਕੋਸ਼ਿਸ਼ ਕੀਤੀ, ਪਿਛਲੇ ਤਿੰਨ-ਚਾਰ ਸਾਲਾਂ ਵਿੱਚ । ਪਹਿਲਾਂ ਵੀ ਕੁਝ ਕੋਸ਼ਿਸ਼ ਹੁੰਦੀ ਰਹੀ । ਬੱਸ ਸਰਵਿਸ ਸ਼ੁਰੂ ਹੋਈ । ਸ਼ਾਇਦ ਵਾਜਪਾਈ ਸਾਹਿਬ ਵੇਲੇ ਸ਼ੁਰੂ ਹੋਈ ਸੀ ਲੇਕਿਨ ਸਾਡੇ ਸਮੇਂ ਵਿੱਚ ਤਾਂ ਹੋਰ ਵੀ ਪੁਲਾਂਘਾਂ ਪੁੱਟੀਆਂ ਗਈਆਂ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ, ਮੈਂ ਤੁਹਾਡੇ ਜ਼ਿਲ੍ਹੇ ਵਿੱਚ ਗਈ ਸੀ । ਦਿੱਲੀ ਤੋਂ ਲੈ ਕੇ ਲਾਹੌਰ ਤੱਕ ਬੱਸ ਚਲੀ ਤੇ ਹੁਣ ਨਨਕਾਣਾ ਸਾਹਿਬ ਤੋਂ ਲੈ ਕੇ ਅੰਮ੍ਰਿਤਸਰ ਤੱਕ ਬੱਸ ਚੱਲਣ ਦਾ ਮੈਟਰ ਚੱਲ ਰਿਹਾ ਹੈ । ਇਹ ਸਾਰੀਆਂ ਪੁਲਾਂਘਾਂ ਪੁੱਟੀਆਂ ਗਈਆ ਤੇ ਪਿਛਲੇ ਤਿੰਨ-ਚਾਰ ਸਾਲਾਂ ਵਿੱਚ ਡਿਪਟੀ ਸਪੀਕਰ ਸਾਹਿਬ, ਇੱਕ ਐਸਾ ਵਾਤਾਵਰਨ ਬਣਿਆ ਕਿ ਪਾਕਿਸਤਾਨ ਪੰਜਾਬ ਦੇ ਮੁੱਖ ਮੰਤਰੀ ਇਲਾਹੀ ਜੀ ਇੱਥੇ ਆਏ, ਸਾਡੇ ਮੁੱਖ ਮੰਤਰੀ ਉਥੇ ਗਏ । ਉਨ੍ਹਾਂ ਨੇ ਸਾਡੇ ਬੰਦੇ ਛੱਡੇ ਤੇ ਸਾਡੀ ਭਾਰਤ ਸਰਕਾਰ ਨੂੰ ਵੀ ਬੰਦੇ ਛੱਡਣ ਲਈ ਕਿਹਾ । ਉਸ ਵੇਲੇ ਦੀ ਕਮਿਟਮੈਂਟ ਮੁਤਾਬਿਕ ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਬਹੁਤ ਵਡੀ ਗਿਣਤੀ ਵਿੱਚ ਕਾਫੀ ਬੰਦੇ, ਜਿਨ੍ਹਾਂ ਵਿੱਚ ਕਾਫੀ ਪੰਜਾਬੀ ਸਨ, ਛੁਡਾ ਕੇ ਲਿਆਏ । ਫਿਰ ਅਸੀਂ ਵਿਸ਼ਵ ਪੰਜਾਬੀ ਕਾਨਫਰੰਸ ਕੀਤੀ । ਇਸ ਦੇ ਤਹਿਤ ਪਾਕਿਸਤਾਨ ਦੇ

ਰਾਈਟਰ ਇੱਥੇ ਆਏ । ਸਾਡੀ ਲੈਜਿਸਲੇਚਰ ਦੇ ਐਮ.ਐਲ.ਏ. ਸਾਹਿਬਾਨ ਆਏ । ਹਰ ਵਰਗ ਨਾਲ ਤਾਅਲੁੱਕ ਰੱਖਣ ਵਾਲੇ ਇੱਥੇ ਆਏ । ਕੁਲਦੀਪ ਨਈਅਰ ਜੀ ਹਮੇਸ਼ਾਂ ਸਾਂਝੀਵਾਲਤਾ ਦੇ ਦੀਵੇ ਜਗਾਉਂਦੇ ਹਨ ਕਿਉਂਕਿ ਇੱਕੋ ਦਿਲ, ਇੱਕ ਜਾਨ, ਇੱਕ ਸਾਡੇ ਰਿਸ਼ਤੇ ਨਾਤੇ, ਇੱਕੋ ਬੋਲੀ, ਸਾਡਾ ਖਾਣਾ ਪੀਣਾ ਇੱਕ, ਸਾਡਾ ਆਪਣਾ ਸਭ ਕੁਝ ਇੱਕ, ਜਿਵੇਂ ਇੱਕ ਮਾਂ ਤੇ ਦੋ ਦਿਲ ਹੋ ਗਏ ਹੋਣ, ਦੋ ਟੁਕੜੇ ਹੋ ਗਏ ਹੋਣ । ਮੈਂ ਇਸ ਦੁਖਾਂਤ ਵਿੱਚ ਨਹੀਂ ਜਾਣਾ ਚਾਹੁੰਦੀ ਪਰ ਇਨ੍ਹਾਂ ਜ਼ਖਮਾਂ ਤੇ ਮਲ੍ਹਮ ਲਗਾਉਣ ਦੀ ਲੋੜ ਹੈ । ਅਸੀਂ ਤਾਂ ਬਿਲਕੁਲ ਚਾਹੁੰਦੇ ਹਾਂ ਕਿ ਸਾਡਾ ਬਾਰਡਰ ਖੁੱਲ੍ਹੇ, ਬੱਸਾਂ ਚੱਲਣ । ਅਸੀਂ ਪਿਛਲੀਆਂ ਦੁੱਖਦਾਈ ਘਟਨਾਵਾਂ ਵਿੱਚ ਨਹੀਂ ਜਾਣਾ ਚਾਹੁੰਦੇ ਔਰ ਨਾ ਚਾਹੁੰਦੇ ਹਾਂ ਕਿ ਇਨ੍ਹਾਂ ਨੂੰ ਯਾਦ ਕਰੀਏ । ਇੱਕ ਮਾੜਾ ਸੁਪਨਾ ਸਮਝ ਕੇ ਇਨ੍ਹਾਂ ਨੂੰ ਭੁਲਾਈਏ ਕਿਉਂਕਿ ਸਮਾਜ ਇਨ੍ਹਾਂ ਘਟਨਾਵਾਂ ਕਾਰਨ ਲੰਬੇ ਸਮੇਂ ਤੱਕ ਦੁੱਖ ਪਾਉਂਦਾ ਹੈ । ਕਿਸੀ ਨੇ ਕਿਹਾ ਹੈ :

ਤਾਰੀਫ ਕੀ ਨਜ਼ਰੋਂ ਮੇਂ ਕੋਈ ਐਸੀ ਘੜੀ ਆਈ ।

ਲਮਹੋਂ ਨੇ ਖਤਾ ਕੀ, ਸਦੀਆਂ ਨੇ ਸਜ਼ਾ ਪਾਈ ।

1971 ਨੂੰ ਲੜਾਈ ਹੋਈ, ਬਰਬਾਦੀ ਹੋਈ ਪਰ ਇਸ ਤੇ ਜਿੰਨੀ ਵੀ ਮਲ੍ਹਮ ਲਗਾਈ ਜਾ ਸਕੇ, ਥੋੜ੍ਹੀ ਹੈ । ਅੱਜ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਆਪੋਜ਼ੀਸ਼ਨ ਤੇ ਟਰੇਜ਼ਰੀ ਬੈਂਚਾਂ ਵੱਲੋਂ ਸਰਬਸੰਮਤੀ ਨਾਲ ਇੱਕ ਮਤਾ ਪਾਸ ਕਰਨ ਦੀ ਗੱਲ ਆਈ ਹੈ । ਅਸੀਂ ਵੀ ਚਾਹੁੰਦਾ ਹਾਂ ਕਿ ਇਹ ਮਤਾ ਪਾਸ ਕੀਤਾ ਜਾਵੇ, ਬਿਲਕੁਲ ਟਾੱਕ-ਆਊਟ ਨਾ ਕੀਤਾ ਜਾਵੇ ਜਿਸ ਤਰ੍ਹਾਂ ਮੇਰੇ ਨੌਜਵਾਨਾਂ ਮੈਂਬਰਾਂ ਨੇ ਖਦਸ਼ਾ ਜਿਤਾਇਆ ਹੈ । ਅਸੀਂ ਚਾਹੁੰਦੇ ਹਾਂ ਕਿ ਅਸੀਂ ਇਸ ਨੂੰ ਪਾਸ ਕਰੀਏ । ਸਾਡੇ ਮੁੱਖ ਮੰਤਰੀ ਜੀ ਵੀ ਜਾਣਗੇ, ਭਾਰਤ ਸਰਕਾਰ ਨੂੰ ਕਹਿਣਗੇ, ਤਾਂ ਕਿ ਜਿੰਨੀਆਂ ਮੁਸ਼ਕਲਾਂ ਹਨ, ਉਹ ਹੱਲ ਹੋਣ। ਬਾਰਡਰ ਖੁੱਲ੍ਹੇ। ਕਈ ਮਾਮਲੇ ਅਸੀਂ ਆਲਰੇਡੀ ਟੇਕ-ਅੱਪ ਕੀਤੇ ਹੋਏ ਹਨ । ਸਾਡੇ ਮੁੱਖ ਮੰਤਰੀ ਜੀ ਤੇ ਅਸੀਂ ਵੀ ਸਾਰੇ ਜਾ ਕੇ ਰਿਕੁਐਸਟ ਕਰਾਂਗੇ, ਬੇਨਤੀ ਕਰਾਂਗੇ । ਅਸੀਂ ਚਾਹੁੰਦੇ ਹਾਂ ਕਿ ਸਰਬਸੰਮਤੀ ਨਾਲ ਇਹ ਮਤਾ ਪਾਸ ਕੀਤਾ ਜਾਵੇ । ਮੈਂ ਆਪੋਜ਼ੀਸ਼ਨ ਦੇ ਮੈਂਬਰਾਂ ਦਾ ਵੀ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਇਸ ਮਾਮਲੇ ਤੇ ਸਰਬਸੰਮਤੀ ਦਿਖਾਈ ਹੈ । (ਥੰਪਿੰਗ)

**Mr. Deputy Speaker** : Question is –

"This House recommends to the State Government to approach the Union Government to take up the matter regarding release of 54 prisoners of 1971 War lodged in Pakistan Jails."

*The motion was carried unanimously.*

**Mr. Deputy Speaker** : Now, Sardar Gulzar Singh Ranike to move another Resolution.

---

## Resolution re. recommendation to the State Government to take immediate and effective steps for bringing more area under forest cover in order to curb the dreadful and fatal affects of the ever-increasing pollution in the State

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇੱਕ ਬਹੁਤ ਹੀ ਅਹਿਮ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ ।

ਮਾਨਯੋਗ ਡਿਪਟੀ ਸਪੀਕਰ : ਪਹਿਲਾਂ ਰੈਜ਼ੋਲਿਊਸ਼ਨ ਮੂਵ ਕਰੋ ।

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

> "ਇਹ ਸਦਨ ਰਾਜ ਸਰਕਾਰ ਨੂੰ ਰਾਜ ਵਿੱਚ ਦਿਨ-ਪ੍ਰਤੀ-ਦਿਨ ਵੱਧ ਰਹੇ ਪ੍ਰਦੂਸ਼ਣ ਦੇ ਭਿਆਨਕ ਅਤੇ ਘਾਤਕ ਪ੍ਰਭਾਵਾਂ ਨੂੰ ਰੋਕਣ ਲਈ ਜੰਗਲਾਤ ਅਧੀਨ ਹੋਰ ਰਕਬਾ ਲਿਆਉਣ ਲਈ ਤੁਰਤ ਅਤੇ ਪ੍ਰਭਾਵੀ ਕਦਮ ਚੁੱਕਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

**Mr. Deputy Speaker** : Motion moved-

> "This House strongly recommends to the State Government to take immediate and effective steps for bringing more area under forest cover, in order to curb the dreadful and fatal affects of the ever-increasing pollution in the State."

Now discussion.

ਉਪ ਮੁੱਖ ਮੰਤਰੀ (ਬੈਠੇ ਬੈਠੇ) : ਇਸ ਨੂੰ ਵੀ ਪਾਸ ਕਰ ਦੇਵਾਂਗੇ।

ਸਰਦਾਰ ਬਲਵਿੰਦਰ ਸਿੰਘ ਭੂੰਦੜ: ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਮੈਨੂੰ ਇਹ ਲੱਗਿਆ ਸੀ ਕਿ ਬੀਬੀ ਜੀ ਨੇ ਸੁਣ ਲਿਆ ਹੈ। ਮੈਂ ਕਹਿ ਰਿਹਾ ਸੀ ਕਿ ਜਦੋਂ ਬੋਲਣ ਲੱਗੋ ਤਾਂ ਅੱਛਾ ਬੋਲਣਾ। ਇਹ ਕਹਿਣਾ ਕਿ ਡੁਬਈ ਵਾਲੀਆਂ ਫਰਮਾਂ ਨੂੰ ਹੀ ਜ਼ਮੀਨ ਨਾ ਦੇਈ ਜਾਣਾ, ਫਾਰੈਸਟ ਥੱਲੇ ਵੀ ਰਕਬਾ ਲੈ ਲੈਣਾ ਕਿਉਂਕਿ ਪੰਜਾਬ ਪਹਿਲਾਂ ਹੀ ਬਰਬਾਦ ਹੋ ਗਿਆ ਹੈ। ਇਥੇ ਧਰਤੀ ਸੁੱਕ ਗਈ ਹੈ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਅਟਾਰੀ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਦਾ ਵਾਤਾਵਰਣ ਪ੍ਰਦੂਸ਼ਤ ਹੁੰਦਾ ਜਾ ਰਿਹਾ ਹੈ। ਇਸ ਲਈ ਪੰਜਾਬ ਦੇ ਵਿੱਚ ਬਾਰਸ਼ਾਂ ਦਾ ਘਟਣਾ ਵੀ ਇੱਕ ਕਾਰਨ ਹੈ। ਪਹਿਲਾਂ ਹਿੰਦੁਸਤਾਨ ਦੇ ਵਿੱਚ ਪੰਜਾਬ ਦੀ ਹਰਿਆਲੀ ਮਸ਼ਹੂਰ ਸੀ, ਅੱਜ ਉਹ ਵੀ ਦੂਰ ਹੁੰਦੀ ਜਾ ਰਹੀ ਹੈ। ਪੰਜਾਬ ਦਾ ਮਨੁੱਖ ਅੱਜ ਮਹਿਸੂਸ ਕਰਨ ਲੱਗ ਪਿਆ ਹੈ ਕਿ ਜੰਗਲਾਤ ਦਾ ਰਕਬਾ ਦਿਨੋ ਦਿਨ ਘਟਦਾ ਜਾ ਰਿਹਾ ਹੈ ਅਤੇ ਇਹ ਬਹੁਤ ਮਾਰੂ ਸਾਬਤ ਹੋ ਰਿਹਾ ਹੈ। ਇਸ ਕਰਕੇ ਅੱਜ ਦਰਖਤ ਲਗਾਉਣ ਦੀ ਲੋੜ ਹੈ। ਅੱਜ ਸਾਨੂੰ ਨਹਿਰਾਂ ਤੇ ਵੀ ਦਰਖਤ ਦੇਖਣ ਨੂੰ ਨਹੀਂ ਮਿਲ ਰਹੇ। ਸੜਕਾਂ ਪਹਿਲਾਂ ਦਰਖਤਾਂ ਨਾਲ ਸ਼ਿੰਗਾਰ ਬਣੀਆਂ ਹੁੰਦੀਆਂ ਸਨ, ਨਹਿਰਾਂ ਦਰਖਤਾਂ ਨਾਲ ਸ਼ਿੰਗਾਰ ਬਣੀਆਂ ਹੁੰਦੀਆਂ ਸਨ, ਅੱਜ ਉਹ ਦਰਖਤ ਸੁੱਕ ਰਹੇ ਹਨ। ਟਾਹਲੀਆਂ ਦੇ ਦਰਖਤ ਸੁੱਕ ਰਹੇ ਹਨ। ਤੁਸੀਂ ਦੇਖਦੇ ਹੋ ਕਿ ਸੜਕਾਂ ਦੇ ਦਰਖਤ ਜਦੋਂ ਕੱਟ ਲੈਂਦੇ ਹਨ ਤਾਂ ਉਨ੍ਹਾਂ ਦੀ ਜਗ੍ਹਾ ਦੂਜੇ ਦਰਖਤ ਲਗਾਉਣੇ ਹੁੰਦੇ ਹਨ। ਮੈਂ ਸਮਝਦਾ ਹਾਂ ਕਿ ਸਰਕਾਰ ਦਾ ਇਸ ਪਾਸੇ ਧਿਆਨ ਨਹੀਂ ਹੈ। ਉਨ੍ਹਾਂ ਦਰਖਤਾਂ ਨੂੰ ਪੂਰਾ ਕਰਨ ਵਾਸਤੇ, ਉਨ੍ਹਾਂ ਦੀ ਥਾਂ ਪੁਰਾਤਣ ਦਰਖਤ ਜਿਵੇਂ ਟਾਹਲੀਆਂ ਅਤੇ ਬੋਹੜ ਲਗਾਉਣੇ ਚਾਹੀਦੇ ਹਨ। ਪਿੱਪਲ, ਬੋਹੜ, ਕਿੱਕਰਾਂ ਜਾਂ ਹੋਰ ਛੋਟੇ ਛੋਟੇ ਦਰਖਤ ਲਾਉਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਜਿਹੜੀ ਪਿਛਲੀ ਕਹਾਵਤ ਹੁੰਦੀ ਸੀ- "ਜੱਗਾ ਮਾਰਿਆ ਬੋਹੜ ਦੀ ਛਾਵੇਂ, ਨੌਂ ਮਣ ਰੇਤ ਭਿੱਜ ਗਈ।" ਅੱਜ ਇਹ ਵੇਖਣ ਵਿੱਚ ਨਹੀਂ ਆਉਂਦਾ, ਸਿਰਫ ਸੁਪਨਿਆਂ ਦੀਆਂ ਗੱਲਾਂ ਹੀ ਰਹਿ ਗਈਆਂ ਹਨ। ਇੱਕ ਹੋਰ ਗੀਤ ਹੈ-

ਪਿੱਪਲ ਦਿਆ ਪੱਤਿਆ ਵੇ ਕੇਹੀ ਖੜ ਖੜ ਲਾਈ ਆ,

ਅੰਗੜਾਈ ਲਈ ਮੌਸਮ ਨੇ, ਮਿੱਤਰਾਂ ਨੂੰ ਘਰ ਆਉਣ ਦੇ।

ਪਹਿਲਾਂ ਪੰਜਾਬ ਵਿੱਚ ਹਰਿਆਲੀ ਹੁੰਦੀ ਸੀ, ਅੱਜ ਅਸੀਂ ਉਸ ਤੋਂ ਦੂਰ ਹੋ ਗਏ ਹਾਂ। ਇਸ ਲਈ ਅੱਜ ਲੋੜ ਮਹਿਸੂਸ ਹੋ ਰਹੀ ਹੈ ਕਿ ਇਥੇ ਦਰਖਤ ਲਗਾਏ ਜਾਣ। ਪਹਿਲਾਂ ਪੰਜਾਬ ਵਿੱਚ ਗਿਰਝਾਂ ਦਰਖਤਾਂ ਤੇ ਬੈਠਦੀਆਂ ਸਨ, ਅੱਜ ਉਹ ਪੰਜਾਬ ਤੋਂ ਕਿਨਾਰਾ ਕਰਕੇ ਜਾ ਰਹੀਆਂ ਹਨ, ਇਸ ਕਰਕੇ ਸਾਡੇ ਵਾਤਾਵਰਣ ਵਿੱਚ ਹੋਰ ਵੀ ਪਲਿਊਸ਼ਨ ਹੋ ਰਿਹਾ ਹੈ। ਇਸ ਲਈ ਮੈਂ ਹਾਊਸ ਨੂੰ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਇਹ ਜਿਹੜਾ ਮਸਲਾ ਲਿਆਂਦਾ ਹੈ, ਇਸ ਨੂੰ ਸਾਰੀ ਮਨੁੱਖਤਾ ਦੀ ਭਲਾਈ ਵਾਸਤੇ ਸਾਨੂੰ ਪਾਸ ਕਰਨਾ ਚਾਹੀਦਾ ਹੈ ਅਤੇ ਦਰਖਤਾਂ ਵੱਲ ਸਾਰਾ ਧਿਆਨ ਦੇਣਾ ਚਾਹੀਦਾ ਹੈ। ਜੋ ਰਕਬਾ ਦਰਖਤਾਂ ਥੱਲਿਓਂ ਘਟਦਾ ਜਾ ਰਿਹਾ ਹੈ, ਉਸ ਨੂੰ ਵਧਾਉਣ ਵਾਸਤੇ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਜੋ ਪਾਣੀ ਦਾ ਲੈਵਲ ਥੱਲੇ ਜਾ ਰਿਹਾ ਹੈ, ਉਹ ਰੁਕ ਸਕੇ। ਮੈਂ ਇਹ ਮਹਿਸੂਸ ਕਰਦਾ ਹਾਂ ਕਿ ਦਰਖਤ ਘਟਣ ਨਾਲ ਆਕਸੀਜ਼ਨ ਵੀ ਘਟ ਹੁੰਦੀ ਹੈ ਅਤੇ ਸਾਡਾ ਪਾਣੀ ਵੀ ਘਟਦਾ ਜਾ ਰਿਹਾ ਹੈ। ਸਾਡੇ ਪਾਣੀ ਦਾ ਲੈਵਲ ਥੱਲੇ ਹੁੰਦਾ ਜਾ ਰਿਹਾ ਹੈ। ਇਸ ਲਈ ਮੈਂ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਜਿਵੇਂ ਪਹਿਲਾ ਮਤਾ ਪਾਸ ਕੀਤਾ ਹੈ, ਉਸੇ ਤਰ੍ਹਾਂ ਇਸ ਅਹਿਮ ਮਸਲੇ ਨੂੰ ਸਾਨੂੰ

[ਸਰਦਾਰ ਗੁਲਜਾਰ ਸਿੰਘ ਰਣੀਕ]

ਪਾਸ ਕਰਨਾ ਚਾਹੀਦਾ ਹੈ ਤਾਂ ਕਿ ਪੰਜਾਬ ਪ੍ਰਦੂਸ਼ਣ ਤੋਂ ਰਹਿਤ ਹੋ ਸਕੇ। ਅੱਜ ਪੰਜਾਬ ਦੀ ਸਿਹਤ ਵਿੱਚ ਵੀ ਫਰਕ ਪੈ ਗਿਆ ਹੈ। ਅੱਜ ਮਨੁੱਖਾਂ ਨੂੰ ਬਿਮਾਰੀਆਂ ਲੱਗ ਰਹੀਆਂ ਹਨ ਅਤੇ ਮਨੁਖਤਾ ਨੂੰ ਬਚਾਇਆ ਜਾਵੇ। ਤੁਸੀਂ ਦੇਖਿਆ ਹੈ ਅਤੇ ਅਸੀਂ ਅਖਬਾਰਾਂ ਵਿੱਚ ਵੀ ਪੜ੍ਹਿਆ ਸੀ ਕਿ ਜਿਹੜੀ ਫੌਜ ਵਿੱਚ ਭਰਤੀ ਹੁੰਦੀ ਹੈ, ਉਸ ਵਾਸਤੇ ਅੱਜ ਪੰਜਾਬ ਵਿਚੋਂ ਫਿਜ਼ੀਕਲੀ ਸਟਰੌਂਗ ਨੌਜਵਾਨ ਬਹੁਤ ਘੱਟ ਲੱਭ ਰਹੇ ਹਨ। ਇਸ ਦਾ ਕਾਰਨ ਹੈ ਕਿ ਵਾਤਾਵਰਣ ਦਾ ਦਿਨੋ ਦਿਨ ਅਸਰ ਹੁੰਦਾ ਜਾ ਰਿਹਾ ਹੈ। ਅੱਜ ਸਾਡੇ ਨੌਜਵਾਨਾਂ ਦੀ ਪ੍ਰਦੂਸ਼ਣ ਹੋਣ ਕਰਕੇ ਸਿਹਤ ਘਟਦੀ ਜਾ ਰਹੀ ਹੈ।ਇਹ ਸਾਰਾ ਕੁਝ ਵਾਤਾਵਰਣ ਕਰਕੇ ਹੋ ਰਿਹਾ ਹੈ। ਇਸ ਕਰਕੇ ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਪਾਸ ਕਰਕੇ ਸਾਨੂੰ ਤੁਰੰਤ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਸਾਡੇ ਪੰਜਾਬ ਦਾ ਵਾਤਾਵਰਣ ਚੰਗਾ ਹੋ ਸਕੇ ਅਤੇ ਇਥੇ ਹਰਿਆਲੀ ਹੋਵੇ ਅਤੇ ਜਿਹੜੇ ਲੋਕ ਬਾਹਰੋਂ ਦੇਖਣ ਆਉਂਦੇ ਹਨ, ਉਨ੍ਹਾਂ ਲਈ ਪੰਜਾਬ ਚੰਗਾ ਹੋਵੇ। ਪੰਜਾਬ ਵਿੱਚ ਜੰਗਲਾਤ ਥੱਲੇ ਰਕਬਾ ਵਧਾਇਆ ਜਾਵੇ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਸਰਦਾਰ ਜੋਗਿੰਦਰ ਸਿੰਘ ਮਾਨ (ਫਗਵਾੜਾ, ਐਸ.ਸੀ.)**: ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜੋ ਮਤਾ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਵਲੋਂ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ, ਉਸ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਕੋਸ਼ਿਸ਼ ਕੀਤੀ ਹੈ ਕਿ ਇਸ ਨੂੰ ਬਹੁਤ ਗੰਭੀਰਤਾ ਨਾਲ ਵਿਚਾਰਿਆ ਜਾਵੇ। ਇਨਸਾਨ ਨੇ ਆਪਦੇ ਸੁੱਖ ਵਾਸਤੇ ਬਹੁਤ ਕੁਝ ਉਜਾੜਿਆ ਹੈ। ਜਿਉਂ ਜਿਉਂ ਇਸ ਦੀ ਆਬਾਦੀ ਵਧੀ ਹੈ, ਇਹ ਤਰੱਕੀ ਕਰਦਾ ਗਿਆ ਹੈ ਅਤੇ ਉਹ ਸਮਝਦਾ ਹੈ ਕਿ ਮੈਂ ਤਰੱਕੀ ਵਾਲੇ ਪਾਸੇ ਜਾ ਰਿਹਾ ਹਾਂ ਪਰ ਮੈਂ ਮਹਿਸੂਸ ਕੀਤਾ ਹੈ ਕਿ ਇਨਸਾਨ ਆਪਣਾ ਨੁਕਸਾਨ ਆਪਣੇ ਆਪ ਹੀ ਕਰਨ ਵਾਸਤੇ ਸਮਾਨ ਤਿਆਰ ਕਰ ਰਿਹਾ ਹੈ। ਕੁਦਰਤ ਨਾਲ ਖੇਡ ਰਿਹਾ ਹੈ। ਗੁਰਬਾਣੀ ਦੀ ਤੁੱਕ ਹੈ:- **ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤ ਨਾ ਜਾਇ ਲਖਿਆ ।(ਰਹਾਉ)** ਕੁਦਰਤ ਹਰ ਚੀਜ਼ ਵਿਚ ਹੈ ਜੋ ਉਸ ਪ੍ਰਭੂ ਨੇ ਪੈਦਾ ਕੀਤਾ ਹੈ ਅਤੇ ਕੁਦਰਤ ਦਾ ਨਜ਼ਾਰਾ ਇਨਸਾਨ ਆਪਣੇ ਸਾਧਨਾਂ ਦੁਆਰਾ ਲੈਣਾ ਚਾਹੁੰਦਾ ਹੈ । ਜੋ ਖਿਲਵਾੜ ਉਸ ਨੇ ਵਾਤਾਵਰਨ ਨਾਲ ਕੀਤਾ ਹੈ ਉਹ ਧਿਆਨਯੋਗ ਹੈ। ਕਿਸ ਕਿਸ ਪ੍ਰਦੂਸ਼ਣ ਦੀ ਗੱਲ ਕਰੀਏ ਅੱਜ ਬਹੁਤ ਤਰ੍ਹਾਂ ਦੇ ਪ੍ਰਦੂਸ਼ਣ ਪੈਦਾ ਹੋ ਗਏ। ਅੱਜ ਨੁਆਇਜ਼ ਪ੍ਰਦੂਸ਼ਣ ਹੈ, ਜੰਗਲਾਂ ਦੀ ਕਟਾਈ ਦਾ ਪ੍ਰਦੂਸਣ ਹੈ, ਪੋਲੀਥੀਨ ਦਾ ਪ੍ਰਦੂਸ਼ਣ ਹੈ, ਗੰਦੇ ਪਾਣੀ ਦਾ ਪ੍ਰਦੂਸ਼ਣ ਹੈ, ਹਵਾ ਦਾ ਪ੍ਰਦੂਸ਼ਣ ਹੈ ਅਤੇ ਭੀੜ ਭੜੱਕੇ ਦਾ ਪ੍ਰਦੂਸ਼ਣ ਹੈ। ਮੈਂ ਕਿਸ ਕਿਸ ਪ੍ਰਦੂਸ਼ਣ ਦਾ ਨਾਮ ਲਵਾਂ। ਅੱਜ ਇਨਸਾਨ ਆਪਣੇ ਆਪ ਨੂੰ ਬਹੁਤ ਵਿਅਸਤ ਕਰ ਰਿਹਾ ਹੈ, ਬਹੁਤ ਜ਼ਿਆਦਾ ਬਿਜ਼ੀ ਕਰ ਰਿਹਾ ਹੈ। ਜ਼ਿੰਦਗੀ ਬਹੁਤ ਕੀਮਤੀ ਹੋ ਰਹੀ ਹੈ।ਇਹ ਮਸ਼ੀਨੀ ਯੁੱਗ ਹੈ। ਮੈਂ, ਥੋੜ੍ਹਾ ਜਿਹਾ ਪਿਛੇ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਇਨਸਾਨ ਨੇ ਆਪਣੇ ਆਪ ਨੂੰ ਪ੍ਰਫੁੱਲਤ ਕਰਨ ਵਾਸਤੇ ਗਰੀਨ ਰੈਵੋਲਿਊਸ਼ਨ ਲਿਆਂਦਾ। ਜ਼ਮੀਨ ਨੂੰ ਫਰਟਾਈਲ ਕਰਨ ਵਾਸਤੇ ਨਵੀਆਂ ਨਵੀਆਂ ਖਾਦਾਂ ਆਈਆਂ, ਨਵੀਆਂ ਦਵਾਈਆਂ ਆਈਆਂ । ਅੱਜ ਹਵਾ ਦੇ ਵਿਚ ਪ੍ਰਦੂਸ਼ਣ ਬਾਰੇ ਅਸੀਂ ਸਾਰੇ ਜਾਣਦੇ ਹਾਂ ਕਿ ਹਵਾ ਦੇ ਵਿਚ ਕਿੰਨਾ ਪ੍ਰਦੂਸ਼ਣ ਵਧ ਗਿਆ ਹੈ। ਜਿਹੜੀ ਵੀ ਚੀਜ਼ ਨੂੰ ਅਸੀਂ ਯੂਜ਼ ਕਰਦੇ ਹਾਂ ਜਾਂ ਸੁੰਘਦੇ ਹਾਂ, ਉਸ ਦੇ ਵਿਚੋਂ ਪ੍ਰਦੂਸ਼ਣ ਮਹਿਸੂਸ ਹੁੰਦਾ ਹੈ ਅਤੇ ਜਿਹੜਾ ਕਿ ਇਨਸਾਨ ਦੀ ਜ਼ਿੰਦਗੀ ਨੂੰ ਸੂਟ ਨਹੀਂ ਕਰਦਾ। ਗਰੀਨ

ਰੈਵੋਲਿਊਸ਼ਨ ਆਇਆ, ਫਿਰ ਵ੍ਹਾਈਟ ਰੈਵੋਲਿਊਸ਼ਨ ਆਇਆ ਅਤੇ ਇਸ ਦੇ ਲਈ ਹਰ ਤਰ੍ਹਾਂ ਦੇ ਤਰੀਕੇ ਅਡਾਪਟ ਕੀਤੇ ਗਏ। ਜਿਵੇਂ ਹਰਾ ਚਾਰਾ ਪਾਉਣਾ ਹੈ ਤੇ ਉਸ ਨੂੰ ਜਲਦੀ ਤਿਆਰ ਕਰਨਾ ਹੈ ਤਾਂਕਿ ਪਸ਼ੂਆਂ ਤੋਂ ਜ਼ਿਆਦਾ ਦੁੱਧ ਲਿਆ ਜਾ ਸਕੇ। ਇਸ ਤੋਂ ਇਲਾਵਾ ਹੁਣ ਤਾਂ ਪਸ਼ੂਆਂ ਤੋਂ ਦੁਧ ਲੈਣ ਲਈ ਟੀਕੇ ਲਗਾਏ ਜਾਂਦੇ ਹਨ । ਇਸ ਤੋਂ ਇਲਾਵਾ ਅੱਜ ਜਿੰਨੀਆਂ ਵੀ ਸਬਜੀਆਂ ਹਨ, ਉਨ੍ਹਾਂ ਸਾਰੀਆਂ ਦੇ ਉਤੇ ਦਵਾਈਆਂ ਦੀ ਵਰਤੋਂ ਹੁੰਦੀ ਹੈ। ਚਾਹੇ ਗੋਭੀ ਹੋਵੇ, ਬੈਂਗਣ ਹੋਣ ਜਾਂ ਭਿੰਡੀ ਤੋਰੀ ਹੋਵੇ। ਇਸ ਤਰ੍ਹਾਂ ਅੱਜ ਇਨਸਾਨ ਨੇ ਹਰ ਚੀਜ਼ ਨੂੰ ਕਮਰਸ਼ੀਅਲ ਦੇ ਤੌਰ ਤੇ ਵਰਤਣਾ ਸ਼ੁਰੂ ਕਰ ਦਿੱਤਾ ਹੈ ਕਿ ਉਸ ਦੇ ਵਿਚ ਜ਼ਿਆਦਾ ਤੋਂ ਜ਼ਿਆਦਾ ਫਾਇਦਾ ਲਿਆ ਜਾ ਸਕੇ। ਇਸੇ ਤਰ੍ਹਾਂ ਬਲਿਊ ਰੈਵੋਲਿਊਸ਼ਨ ਆਇਆ ਔਰ ਮੱਛੀ ਦੇ ਉਤਪਾਦਨ ਨੂੰ ਵਧਾਉਣ ਵਾਸਤੇ ਚੰਗੀ ਤੇ ਮਾੜੀ ਖੁਰਾਕ ਉਸ ਨੂੰ ਦਿੱਤੀ ਗਈ ਤਾਂ ਕਿ ਉਸ ਤੋਂ ਜ਼ਿਆਦਾ ਪੈਸਾ ਕਮਾਇਆ ਜਾ ਸਕੇ। ਇਸ ਤੋਂ ਇਲਾਵਾ ਮਾਲਵੇ ਦੇ ਏਰੀਏ ਵਿਚ ਇੱਕ ਟਰੈਕਟਰਾਂ ਦਾ ਰੈਵੋਲਿਊਸ਼ਨ ਆਇਆ। ਦੋ ਦੋ ਜਾਂ ਤਿੰਨ ਤਿੰਨ ਟਰੈਕਟਰ ਖਰੀਦੇ ਗਏ ਤੇ ਜ਼ਮੀਨਾਂ ਵਾਹੀਆਂ ਗਈਆਂ ਅਤੇ ਦੁਆਬੇ ਦੇ ਵਿੱਚ ਕਿਸਾਨਾਂ ਵਲੋਂ ਤਿੰਨ ਤਿੰਨ ਫਸਲਾਂ ਉਗਾਈਆਂ ਗਈਆਂ ਅਤੇ ਉਨ੍ਹਾਂ ਨੂੰ ਮਲਟੀਪਰਪਜ਼ ਦੇ ਤੌਰ ਤੇ ਵਰਤਿਆ ਗਿਆ। ਅੱਜ ਸਾਰਾ ਸੰਸਾਰ ਇਕ ਹੋ ਗਿਆ ਹੈ, ਦੁਨੀਆਂ ਦੇ ਵਿੱਚ ਕੋਈ ਵੀ ਚੀਜ਼ ਕਿਸੇ ਵੀ ਕਿਨਾਰੇ ਹੋਵੇ ਜਿਹੜੀ ਇਨਸਾਨ ਨੂੰ ਸੁਖ ਦਿੰਦੀ ਹੋਵੇ ਤਾਂ ਉਹ ਉਸ ਨੂੰ ਇਕ ਪਰਿਵਾਰ ਦੀ ਤਰ੍ਹਾਂ ਅਡਾਪਟ ਕਰਦਾ ਹੈ ਚਾਹੇ ਉਸ ਦਾ ਫਾਇਦਾ ਹੋਵੇ ਜਾਂ ਨਾ ਹੋਵੇ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਪਿਛੇ ਵੀ ਮੈਂ ਕਿਹਾ ਸੀ ਅਤੇ ਜ਼ਿਲ੍ਹਾ ਫਿਰੋਜ਼ਪੁਰ ਦੇ ਬਲੱਡ ਦੇ ਵੇਰਵੇ ਆਏ ਹਨ ਕਿ ਜਿਹੜੀਆਂ ਫਸਲਾਂ ਦੇ ਉਤੇ ਦਵਾਈਆਂ ਛਿੜਕੀਆਂ ਜਾਂਦੀਆਂ ਹਨ, ਉਨ੍ਹਾਂ ਦੇ ਨਿਸ਼ਾਨ ਲੋਕਾਂ ਦੇ ਖੂਨ ਵਿੱਚ ਪਾਏ ਗਏ ਹਨ। ਅਗਰ ਅਜਿਹੀ ਸਥਿਤੀ ਹੈ ਤਾਂ ਫਿਰ ਸਾਨੂੰ ਲੋਕਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਇਨਸਾਨ ਦਾ ਰੁਖ ਦੇ ਨਾਲ ਰਿਸ਼ਤਾ ਹੈ ਅਤੇ ਰੁੱਖ ਤੇ ਮਨੁੱਖ ਜਿਊਂਦੇ ਰਹਿਣ। ਸਿਆਣਿਆਂ ਦੀ ਗੱਲ ਹੈ, ਬਜ਼ੁਰਗਾਂ ਦੀ ਗੱਲ ਹੈ ਕਿ ਹਰ ਮਨੁੱਖ ਲਾਵੇ ਇੱਕ ਰੁੱਖ । ਡਿਪਟੀ ਸਪੀਕਰ ਸਾਹਿਬ, ਕੁਝ ਬੈਕਗਰਾਊਂਡ ਤੁਹਾਡੇ ਸਾਮ੍ਹਣੇ ਪੇਸ਼ ਕਰਨਾ ਚਾਹੁੰਦਾ ਹਾਂ । ਅਸੀਂ ਧਾਰਮਿਕ ਲੋਕ ਹਾਂ, ਧਰਮ ਨਾਲ ਸਾਡਾ ਸਬੰਧ ਹੈ । ਮਹਾਤਮਾ ਬੁੱਧ ਨੂੰ ਗਯਾ ਵਿੱਚ ਇਕ ਦਰਖਤ ਥੱਲੇ ਗਿਆਨ ਪ੍ਰਾਪਤ ਹੋਇਆ । ਪਿੱਪਲ ਬਹੁਤ ਪਵਿੱਤਰ ਦਰਖਤ ਕਰਕੇ ਜਾਣਿਆ ਜਾਂਦਾ ਹੈ, ਇਸ ਦੀ ਬੜੀ ਪੂਜਾ ਹੁੰਦੀਹੈ । ਇਸ ਦਾ ਕੋਈ ਕਾਰਨ ਹੈ। ਪਿੱਪਲ ਇੱਕ ਐਸਾ ਦਰਖਤ ਹੈ ਜਿਹੜਾ 24 ਘੰਟੇ ਆਕਸੀਜਨ ਪ੍ਰਦਾਨ ਕਰਦਾ ਹੈ । ਧਾਰਮਿਕ ਰਸਮਾਂ, ਪੂਜਾ ਪਾਠ ਵਿੱਚ ਇਸ ਦਾ ਇਸਤੇਮਾਲ ਹੁੰਦਾ ਹੈ । ਤੁਸੀਂ ਇਸ ਦਰਖਤ ਥੱਲੇ ਸਾਰੀ ਰਾਤ ਸੌਂ ਸਕਦੇ ਹੋ । ਹੋਰ ਕੋਈ ਅਜਿਹਾ ਪੌਦਾ ਨਹੀਂ ਹੈ ਜਿਹੜਾ 24 ਘੰਟੇ ਆਕਸੀਜਨ ਦੇ ਸਕਦਾ ਹੋਵੇ । ਤੁਸੀਂ ਗੌਰ ਕਰੋਗੇ ਸਾਡੀ ਧਾਰਮਿਕ ਸੰਸਕ੍ਰਿਤੀ ਵਿੱਚ ਪਿੱਪਲ ਨੂੰ ਬ੍ਰਹਮਾ ਦੇ ਨਾਲ ਜੋੜਿਆ ਜਾਂਦਾ ਹੈ । ਦੂਜੇ ਨੰਬਰ ਤੇ ਬੋਹੜ ਆਉਂਦਾ ਹੈ । ਲੇਕਿਨ ਅੱਜ ਸਾਨੂੰ ਕਿਨ੍ਹਾਂ ਚੀਜ਼ਾਂ ਦਾ ਫਾਇਦਾ ਹੈ ਜਾਂ ਨੁਕਸਾਨ ਹੈ, ਇਸ ਵੱਲ ਸਾਡਾ ਧਿਆਨ ਨਹੀਂ ਹੈ । ਇਨਸਾਨ ਨੇ ਆਪਣੇ ਆਪ ਨੂੰ ਮੇਕਅੱਪ ਕਰਨ ਵਾਸਤੇ,

[ਸਰਦਾਰ ਜੋਗਿੰਦਰ ਸਿੰਘ ਮਾਨ]

ਹਰ ਚੀਜ਼ ਨੂੰ ਕਮਰਸ਼ੀਅਲ ਕਰਨ ਵਾਸਤੇ ਹਰ ਉਹ ਸਾਧਨ ਅਡਾਪਟ ਕੀਤੇ ਹਨ, ਜਿਸ ਨਾਲ ਉਸ ਦੀ ਇਨਕਮ ਵੱਧ ਸਕੇ । ਸਬਜੈਕਟ ਤਾਂ ਬਹੁਤ ਵੱਡਾ ਹੈ ਪਰ ਮੈਂ ਕੋਸ਼ਿਸ਼ ਕਰਾਂਗਾ ਕਿ ਇਸ ਨੂੰ ਛੋਟਾ ਕਰਾਂ । ਜੇ ਮੈਂ ਇਹ ਕਹਾਂ ਕਿ ਅਸੀਂ ਆਪਣੀ ਮੌਤ ਸਹੇੜ ਰਹੇ ਹਾਂ ਤਾਂ ਗਲਤ ਨਹੀਂ ਹੋਵੇਗਾ । ਕੀ ਫਾਇਦੇ ਹਨ ਜੰਗਲਾਂ ਦੇ । ਅੱਛੀ ਹਵਾ ਹੋਵੇਗੀ, ਸ਼ੁੱਧ ਹਵਾ ਹੋਵੇਗੀ, ਸਾਫ ਹਵਾ ਹੋਵੇਗੀ, ਠੰਡੀ ਹਵਾ ਹੋਵੇਗੀ । ਇੱਕ ਹੋਰ ਗੱਲ ਦਾ ਜ਼ਿਕਰ ਕਰਨਾ ਚਾਹਾਂਗਾ। ਮੈਂ ਸੈਕਟਰ-39 ਵਿੱਚ ਰਹਿੰਦਾ ਹਾਂ । ਬਹੁਤ ਸਾਰੇ ਸੀਨੀਅਰ ਮੈਂਬਰ ਬੈਠੇ ਹਨ ਜਿਹੜੇ ਸੈਕਟਰ-2 ਵਿੱਚ ਰਹਿੰਦੇ ਹਨ । ਸੈਕਟਰ-39 ਅਤੇ ਸੈਕਟਰ-2 ਦੇ ਟੈਂਪਰੇਚਰ ਦਾ 1-2 ਡਿਗਰੀ ਦਾ ਫਰਕ ਹੈ । ਸੈਕਟਰ-2 ਅੱਛਾ ਹੈ, ਸੋਹਣਾ ਹੈ, ਅੱਛੇ ਦਰਖਤ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਇੱਥੋਂ ਸ਼ਿਵਾਲਿਕ ਦੀਆਂ ਪਹਾੜੀਆਂ ਸ਼ੁਰੂ ਹੋ ਜਾਂਦੀਆਂ ਹਨ । ਮੈਂ ਡਿਸਟ੍ਰਿਕਟ ਹੁਸ਼ਿਆਰਪੁਰ ਅਤੇ ਰੋਪੜ ਬਾਰੇ ਵੀ ਥੋੜ੍ਹਾ ਜਿਹਾ ਜ਼ਿਕਰ ਕਰਾਂਗਾ । ਪਹਿਲਾਂ ਮੈਂ ਜੰਗਲਾਂ ਬਾਰੇ ਥੋੜ੍ਹੀ ਗੱਲ ਕਰ ਲਵਾਂ । ਜੰਗਲ ਜਿਥੇ ਹਵਾ ਪ੍ਰਦਾਨ ਕਰਦੇ ਹਨ ਉਥੇ ਅੱਛੀ ਸਿਹਤ ਵਾਸਤੇ, ਅੱਛਾ ਵਾਯੂਮੰਡਲ ਪ੍ਰਦਾਨ ਕਰਦੇ ਹਨ । ਇਸ ਬਾਰੇ ਸਾਰਿਆਂ ਨੂੰ ਪਤਾ ਹੈ । ਜੰਗਲ ਅੱਛੀ ਫਰਟਾਈਲ ਜ਼ਮੀਨ ਪੈਦਾ ਕਰਦੇ ਹਨ । ਬਰਸਾਤਾਂ ਬਾਰੇ ਕੀ ਗੱਲ ਕਰਾਂ, ਬਰਸਾਤ ਤਾਂ ਹੁੰਦੀ ਹੀ ਨਹੀਂ । ਡਿਪਟੀ ਸਪੀਕਰ ਸਾਹਿਬ, ਉਹ ਹਾਲਾਤ ਨਹੀਂ ਰਹੇ । ਮੈਨੂੰ ਦੋ ਫਲੱਡ ਯਾਦ ਹਨ । ਇੱਕ 1988 ਅਤੇ ਦੂਜਾ 1992 ਦਾ । 1988 ਵਿੱਚ ਬਹੁਤ ਫਲੱਡ ਆਏ ਸੀ, 1992 ਵਿੱਚ ਉਨੇ ਨਹੀਂ ਆਏ । ਹੁਣ ਅਸੀਂ ਇਹ ਦੇਖਣਾ ਹੈ ਕਿ ਜੇ ਫਲੱਡ ਆਏ ਤਾਂ ਉਸ ਦਾ ਕੀ ਨੁਕਸਾਨ ਹੈ ਅਤੇ ਕੀ ਫਾਇਦਾ ਹੈ । ਫਲੱਡ ਆਏ ਤਾਂ ਪਾਣੀ ਆਵੇਗੀ ਪਰ ਨਾਲ ਹੀ ਇਕ ਐਸੀ ਸੈਂਡ ਲਿਆਵੇਗਾ, ਭਾਵੇਂ ਉਸ ਵੇਲੇ ਨੁਕਸਾਨ ਹੋ ਜਾਵੇ ਜ਼ਿੰਮੀਦਾਰ ਦਾ, ਪਰ ਇੱਕ ਐਸੀ ਫਰਟਾਈਲ ਸੈਂਡ ਆਵੇਗੀ ਜਿਹੜੀ ਜ਼ਮੀਨ ਨੂੰ 4-5 ਸਾਲ ਬਹੁਤ ਫਰਟਾਈਲ ਕਰੇਗੀ । ਇਸ ਦਾ, ਡਿਪਟੀ ਸਪੀਕਰ ਸਾਹਿਬ, ਮੈਨੂੰ ਤਜਰਬਾ ਹੈ । ਰਾਜਸਥਾਨ ਦੀ ਇਲੈਕਬਨ ਵਿੱਚ ਮੈਨੂੰ ਜਾਣ ਦਾ ਮੌਕਾ ਮਿਲਿਆ । ਉਥੇ ਜੇ ਚਾਰ ਸਾਲ ਵਿਚ ਇੱਕ ਮੀਂਹ ਪੈ ਜਾਵੇ, ਇੱਕ ਫਲੱਡ ਆ ਜਾਵੇ ਤਾਂ ਉਨ੍ਹਾਂ ਦੇ 8-10 ਸਾਲ ਨਿਕਲ ਜਾਂਦੇ ਹਨ । 1992 ਤੋਂ ਬਾਅਦ ਕੀ ਹਾਲਾਤ ਹਨ । ਜਿਹੜੇ ਪਿੰਡ ਦਰਿਆ ਦੇ ਕੰਢੇ ਹਨ ਜਿਹੜੇ ਜ਼ਿਮੀਂਦਾਰ ਲੋਕ ਦਰਿਆਵਾਂ ਦੇ ਕੰਢੇ ਤੇ ਰਹਿੰਦੇ ਹਨ ਉਥੇ ਤਾਂ ਪਾਣੀ ਦਾ ਲੈਵਲ ਅੱਛਾ ਹੈ । ਬਾਕੀ ਸਾਰੇ ਹਾਊਸ ਨੂੰ ਪਤਾ ਹੈ ਕਿ ਲੈਵਲ ਥੱਲੇ ਜਾ ਰਿਹਾ ਹੈ । ਇਸ ਬਾਰੇ ਮੈਂ ਰੈਜ਼ੋਲਿਊਸ਼ਨ ਵੀ ਪਾਇਆ ਸੀ ਪਰ ਉਹ ਹਾਊਸ ਵਿੱਚ ਪੇਸ਼ ਨਹੀਂ ਹੋ ਸਕਿਆ । ਵਾਟਰ ਟੇਬਲ ਜਿਹੜਾ ਥੱਲੇ ਜਾ ਰਿਹਾ ਹੈ, ਉਸ ਬਾਰੇ ਮੈਂ ਚਾਹੁੰਦਾ ਸੀ ਕਿ ਥੋੜ੍ਹੀ ਜਿਹੀ ਗੱਲ ਕਰ ਲਵਾਂ । ਅਸੀਂ ਇਸ ਬਾਰੇ ਕੀ ਕਰਾਂਗੇ ? ਅਸੀਂ ਵਿਗਿਆਨੀ ਬੁਲਾਵਾਂਗੇ, ਬਾਹਰੋਂ ਵੀ ਬੁਲਾਵਾਂਗੇ ਅਤੇ ਇੱਥੋਂ ਵੀ ਬੁਲਾਵਾਂਗੇ ਅਤੇ ਉਨ੍ਹਾਂ ਨੂੰ ਕਹਾਂਗੇ ਕਿ ਦੇਖੋ ਅਸੀਂ ਟਿਊਬਵੈਲ ਲਗਾਉਣਾ ਹੈ, ਅਸੀਂ ਪਾਣੀ ਕੱਢਣਾ ਹੈ । ਅੱਜ ਜਦੋਂ ਬਾਰਸ਼ ਆਉਂਦੀ ਹੈ ਤਾਂ ਅਸੀਂ ਕਦੀ ਉਸ ਪਾਣੀ ਨੂੰ ਨਹੀਂ ਰੋਕਿਆ ਤਾਂ ਕਿ ਅਸੀਂ ਉਸ ਨੂੰ ਰੀਚਾਰਜ ਕਰ ਸਕੀਏ । ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਆਪਾਂ ਜੰਗਲਾਂ ਦੀ ਗੱਲ ਕਰ ਰਹੇ ਸੀ । ਮੈਂ ਤੁਹਾਡੇ ਨਾਲ ਇੱਕ ਗੱਲ ਸਾਂਝੀ ਕਰ ਰਿਹਾ ਹਾਂ। ਮਨਿਸਟਰੀ ਆਫ ਇਨਵਾਇਰਨਮੈਂਟ ਨੇ ਵਾਸਟ ਸਰਵੇ ਆਫ ਇੰਡੀਆ ਕਰਵਾਇਆ ਹੈ :

Every year, in India we lose 13,000 sq. km. of forest area. The total land under forest cover is 6,40,130 sq. km. It is 19.47% of total land area. It should be 33% of the total land area in the

country. The forest cover in Punjabi is : Reserve forests 44 sq. km., protected forests 1092 sq. km., unclassified scattered forests : 212 sq. km., total is 1348 sq. km., privately maintained forests : 1328 sq. km. Its grand total is 2676 sq. km. It is 5.32% of the total geographical area of the State. Now I would like to mention that 83% of land is under agriculture and the balance 17% is under other water bodies like rivers, canals. etc.

ਜੋ ਕੁਝ ਸਾਡੇ ਪਾਸ ਹੈ, ਇਹ 17% ਵਿੱਚ ਆਉਂਦਾ ਹੈ । ਅਸੀਂ ਆਪਣੇ ਪਾਲਿਊਸ਼ਨ ਨੂੰ ਠੀਕ ਕਰਨ ਵਾਸਤੇ ਕੀ ਕਰ ਰਹੇ ਹਾਂ । ਅੱਤਵਾਦ ਦੇ ਸਮੇਂ ਜਿਹੜਾ ਫਾਰੈਸਟ ਏਰੀਆ ਹੁੰਦਾ ਸੀ, ਉਸ ਨੂੰ ਵੀ ਅਸੀਂ ਪ੍ਰੋਟੈਕਸ਼ਨ ਕਾਰਨਾਂ ਕਰਕੇ ਖਤਮ ਕਰ ਦਿੱਤਾ ਸੀ । ਇੱਥੇ ਸਾਡੇ ਬਹੁਤ ਸਾਰੇ ਸਾਥੀ ਬੈਠੇ ਹਨ ਜਿਨ੍ਹਾਂ ਦਾ ਦਰਦ ਅੱਤਵਾਦ ਕਰਕੇ ਸਾਡੇ ਸਾਹਮਣੇ ਹੈ । ਅੱਤਵਾਦ ਦੇ ਸਮੇਂ ਹਰੀਕੇ ਪੱਤਣ ਅਤੇ ਮੰਡ ਏਰੀਆ ਫਾਰੈਸਟ ਦਾ ਸੀ । ਉਸ ਵਕਤ ਉਥੇ ਕਾਫੀ ਦਰਖਤ ਲੱਗੇ ਹੋਏ ਸਨ । ਅੱਤਵਾਦ ਨੂੰ ਖਤਮ ਕਰਨ ਵਾਸਤੇ ਅਤੇ ਸਿਕਿਓਰਟੀ ਰਿਜ਼ਨ ਕਰਕੇ ਇਸ ਫਾਰੈਸਟ ਨੂੰ ਸਾਫ ਕੀਤਾ ਗਿਆ । ਜਿਹੜੇ ਦਰਖਤ ਅਤੇ ਪੌਦੇ ਲੱਗੇ ਹੋਏ ਸਨ, ਉਨ੍ਹਾਂ ਨੂੰ ਉਜਾੜਿਆ ਗਿਆ । ਜੰਗਲ ਏਰੀਏ ਨੂੰ ਘੱਟ ਕੀਤਾ ਗਿਆ ਤਾਂ ਕਿ ਅੱਤਵਾਦ ਇਸ ਦਾ ਫਾਇਦਾ ਨਾ ਉਠਾ ਸਕੇ । ਕੁਝ ਪੰਛੀ ਉਸ ਸਮੇਂ ਬਾਹਰਲੇ ਦੇਸ਼ਾਂ ਤੋਂ ਇਸ ਏਰੀਏ ਵਿੱਚ ਆਉਂਦੇ ਸਨ, ਉਹ ਵੀ ਆਉਣੇ ਬੰਦ ਹੋ ਗਏ । ਜਿਹੜੀਆਂ ਇਲ੍ਹਾਂ ਮਾਸ ਨੂੰ ਤਰਸਦੀਆਂ ਸਨ, ਉਨ੍ਹਾਂ ਨੇ ਵੀ ਇਸ ਏਰੀਏ ਵਿਚ ਆਉਣਾ ਬੰਦ ਕਰ ਦਿੱਤਾ । ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਗੱਲਾਂ ਯਾਦ ਆਉਂਦੀਆਂ ਹਨ ਜਿਸ ਵਿੱਚ ਜ਼ਿਕਰ ਕੀਤਾ ਗਿਆ ਹੈ ਅਤੇ ਕਈ ਹੋਰ ਧਾਰਮਿਕ ਗ੍ਰੰਥਾਂ ਵਿੱਚ ਇਨ੍ਹਾਂ ਚੀਜ਼ਾਂ ਦਾ ਜ਼ਿਕਰ ਕੀਤਾ ਗਿਆ ਹੈ । ਹੁਣ ਨਵੀਂ ਟੈਕਨਾਲੋਜੀ ਆ ਗਈ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਅਸੀਂ ਹੋਰ ਅੱਗੇ ਚਲੇ ਜਾਵਾਂਗੇ ਪਰ ਜੋ ਅਸੀਂ ਆਪਣੇ ਲਈ ਰਸਤਾ ਅਖਤਿਆਰ ਕੀਤਾ ਹੈ, ਉਹ ਗਲਤ ਹੈ । ਇਸ ਦੇ ਨਾਲ ਅਸੀਂ ਕੁਦਰਤ ਨਾਲ ਇੱਕ ਤਰ੍ਹਾਂ ਖਿਲਵਾੜ ਕਰ ਰਹੇ ਹਾਂ । ਮੈਂ ਜਦੋਂ ਰੋਪੜ ਜ਼ਿਲ੍ਹੇ ਵੱਲ ਨੂੰ ਜਾਂਦਾ ਹਾਂ ਤਾਂ ਸ਼ਿਵਾਲਿਕ ਪਹਾੜੀਆਂ ਦੇ ਵੱਲ ਦੇਖਦਾ ਹਾਂ ਕਿ ਕਿਸ ਤਰ੍ਹਾਂ ਨਾਲ ਲੋਕ ਇਸ ਰੇਤੀਲੇ ਪਹਾੜ ਨੂੰ ਕੱਟ ਰਹੇ ਹਨ । ਇਹ ਸ਼ਿਵਾਲਿਕ ਪਹਾੜੀਆਂ ਦਾ ਇਲਾਕਾ ਹੁਸ਼ਿਆਰਪੁਰ ਜ਼ਿਲ੍ਹੇ ਤੱਕ ਜਾਂਦਾ ਹੈ । ਇਨਾਂ ਪਹਾੜਾਂ ਦੀ ਮਿੱਟੀ ਨੂੰ ਲੋਕ ਆਪਣੇ ਫਾਇਦੇ ਲਈ ਕੱਟ ਰਹੇ ਹਨ ਅਤੇ ਟਨਾਂ ਦੇ ਹਿਸਾਬ ਨਾਲ ਇਨ੍ਹਾਂ ਸ਼ਿਵਾਲਿਕ ਪਹਾੜੀਆਂ ਦੀ ਮਿੱਟੀ ਨੂੰ ਕੱਟ ਕੇ ਆਪਣੇ ਘਰਾਂ ਵਿੱਚ ਲੈ ਜਾ ਰਹੇ ਹਨ ਔਰ ਉਸ ਮਿੱਟੀ ਨੂੰ ਅਸੀਂ ਆਪਣੇ ਮਕਾਨਾਂ ਵਾਸਤੇ ਲੈ ਕੇ ਜਾਂਦੇ ਹਾਂ। ਉੱਤੋਂ ਫੇਰ ਮਿੱਟੀ ਆਉਂਦੀ ਹੈ ਤੇ ਅਸੀਂ ਫੇਰ ਚੁੱਕ ਲੈਂਦੇ ਹਾਂ। ਅਸੀਂ ਇਹ ਨਹੀਂ ਸੋਚਦੇ ਕਿ ਇਸ ਨਾਲ ਪਹਾੜਾਂ ਦੀ ਸਤਾਹ ਵੀ ਥੱਲੇ ਨੂੰ ਹੋ ਰਹੀ ਹੈ। ਇਹ ਜੋ ਰੇਤ ਦੇ ਪਹਾੜ ਹਨ, ਇਹ ਕਿਸੇ ਸਮੇਂ ਸਾਡੀਆਂ ਅੱਖਾਂ ਸਾਹਮਣੇ ਨਹੀਂ ਰਹਿਣੇ। ਸੀਸਵਾਂ

[ਸਰਦਾਰ ਜੋਗਿੰਦਰ ਸਿੰਘ ਮਾਨ]

ਰਿਵਰ ਦਾ ਹਾਲ ਦੇਖ ਲਓ, ਹੁਸ਼ਿਆਰਪੁਰ ਦੇ ਚੋਆਂ ਦਾ, ਛੋਟੀਆਂ ਨਦੀਆਂ ਦਾ ਹਾਲ ਦੇਖ ਲਓ। ਉਤੋਂ ਪਹਾੜਾਂ ਤੋਂ ਬਹੁਮੁੱਲੀ ਵ੍ਹਾਈਟ ਸੈਂਡ ਦਰੱਖਤਾਂ ਦੀ ਅਣਹੋਂਦ ਕਾਰਣ ਖੁਰ ਖੁਰ ਕੇ ਆ ਰਹੀ ਹੈ ਔਰ ਅਸੀਂ ਵਰਤ ਰਹੇ ਹਾਂ, ਆਪਣੇ ਮਕਾਨ ਬਣਾ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਹੁਣੇ ਏਥੇ ਇਕ ਪਰੋਪੋਜ਼ਲ ਡਿਸਕਸ ਹੋਈ ਸੀ। ਭੂੰਦੜ ਸਾਹਿਬ, ਧਿਆਨ ਦਿਉ ਕਿ ਜੇ ਅਸੀਂ ਮਲਟੀਸਟੋਰੀ ਮਕਾਨ ਬਣਾਉਣੇ ਸ਼ੁਰੂ ਕਰ ਲਈਏ ਤਾਂ ਸਾਡੀ ਜ਼ਮੀਨ ਕੁਝ ਬਚ ਸਕਦੀ ਹੈ। ਜ਼ਮੀਨ ਵੀ ਸਾਹ ਲੈਂਦੀ ਹੈ ਤੇ ਜ਼ਮੀਨ ਨੂੰ ਵੀ ਸ਼ਾਂਤੀ ਚਾਹੀਦੀ ਹੈ ਪਰ ਇਨਸਾਨ ਨੇ ਆਪਣੀ ਤਰੱਕੀ ਕਰਨ ਵਾਸਤੇ ਆਪਣੇ ਆਪ ਨੂੰ ਅੱਛਾ ਬਣਾਉਣ ਵਾਸਤੇ ਜੋ ਪ੍ਰਦੂਸ਼ਣ ਖੁਦ ਪੈਦਾ ਕੀਤਾ ਹੈ, ਉਹ ਪ੍ਰਦੂਸ਼ਣ ਹੀ ਕਿਸੇ ਦਿਨ ਘਾਤਕ ਸਾਬਤ ਹੋਵੇਗਾ। ਇਸ ਗੱਲ ਦਾ ਸਾਨੂੰ ਨਹੀਂ ਪਤਾ ਕਿ ਇਹ ਸਾਡੇ ਸਾਹਮਣੇ ਇਕ ਚੁਣੌਤੀ ਹੈ ਜੋ ਆਉਣ ਵਾਲੀ ਹੈ। ਅਸੀਂ ਮਿਊਂਸਪਲ ਕਮੇਟੀਆਂ ਦੀ ਗੱਲ ਕਰ ਰਹੇ ਹਾਂ। ਅੰਮ੍ਰਿਤਸਰ ਅਤੇ ਫਗਵਾੜਾ ਦੀ ਗੱਲ ਕਰ ਰਹੇ ਹਾਂ। ਉਹ ਕਹਿੰਦੇ ਹਨ ਕਿ ਅਸੀਂ ਖੱਡਾ ਪੁੱਟਾਂਗੇ ਅਤੇ ਸਾਰੀਆਂ ਪਾਲਿਊਟਿਡ ਚੀਜ਼ਾਂ ਉਸ ਵਿਚ ਸੁੱਟ ਕੇ ਮਿੱਟੀ ਪਾਵਾਂਗੇ। ਜ਼ਿਮੀਂਦਾਰ ਲੜਦੇ ਹਨ ਤੇ ਇਸ ਤਰ੍ਹਾਂ ਕਰਨ ਨਾਲ ਮੱਖੀਆਂ ਫੈਲਦੀਆਂ ਹਨ, ਬੀਮਾਰੀ ਫੈਲਦੀ ਹੈ, ਬੈਡ ਸਮੈੱਲ ਆਉਂਦੀ ਹੈ। ਦਿੱਲੀ ਨੂੰ ਅਸੀਂ ਚਲੇ ਜਾਈਏ, ਦੋਨੋਂ ਪਾਸੇ ਦੇਖ ਲਓ, ਕਿੰਨੀ ਬੈਡ ਸਮੈੱਲ ਆਉਂਦੀ ਹੈ। ਧਿਆਨ ਦੇਣ ਯੋਗ ਗੱਲ ਇਹ ਹੈ ਕਿ ਇਸ ਸਭ ਦਾ ਅੰਤ ਕੀ ਹੋਵੇਗਾ? ਤੁਹਾਡੀ ਸੋਚ ਕੋਈ ਨਵੀਂ ਟੈਕਨੀਕ ਪੈਦਾ ਕਰ ਲਵੇ, ਮੈਂ ਨਹੀਂ ਜਾਣਦਾ ਪਰ ਅੱਜ ਸਮੁੱਚੇ ਹਾਊਸ ਨੂੰ ਸੋਚਣਾ ਪਵੇਗਾ ਕਿ ਇਸ ਦਾ ਅਸੀਂ ਕੀ ਹੱਲ ਕੱਢ ਸਕਦੇ ਹਾਂ। ਸਭ ਤੋਂ ਵੱਡੀ ਗੱਲ ਹੈ ਕਿ ਪਾਲਿਊਸ਼ਨ ਵੀ ਸਾਡੇ ਰਾਹੀਂ ਹੀ ਕ੍ਰੀਏਟ ਹੋ ਰਿਹਾ ਹੈ। ਜੇ ਅੱਜ ਫਗਵਾੜਾ ਹੀ ਨਹੀਂ ਸੰਭਲ ਰਿਹਾ ਤਾਂ ਜਲੰਧਰ, ਲੁਧਿਆਣਾ ਤੇ ਅੰਮ੍ਰਿਤਸਰ ਦਾ ਕੀ ਹਾਲ ਹੋਵੇਗਾ? ਇਹ ਚੀਜ਼ਾਂ ਅੱਗੇ ਆਉਣ ਵਾਲੀਆਂ ਹਨ ਜਿਸ ਦੀਆਂ ਫਿਗਰਜ਼ ਮੈਂ ਇਥੇ ਦਿੱਤੀਆਂ ਹਨ। ਅਸੀਂ ਪੰਜਾਬ ਵਿਚ 33% ਫਾਰੈਸਟ ਕ੍ਰੀਏਟ ਕਰਾਂਗੇ ਜਾਂ ਨਹੀਂ ਪਰ ਇਸ ਗੱਲ ਦੀ ਸਾਨੂੰ ਸਮਝ ਬਾਅਦ ਵਿਚ ਆਵੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਜਰਮਨ, ਹਾਲੈਂਡ ਗਿਆ। ਮੇਰੇ ਬਹੁਤ ਸਾਰੇ ਸਾਥੀ ਵੀ ਗਏ ਹੋਣਗੇ। ਇਥੇ ਦੋਨੋਂ ਸਾਈਡਾਂ ਤੇ ਦੇਖ ਲਓ, ਕੀ ਕੁਝ ਪਿਆ ਹੁੰਦਾ ਹੈ। ਮੈਂ ਪੁੱਛਦਾ ਹਾਂ ਕਿ ਕੀ ਕਦੇ ਅਸੀਂ ਆਪਣਾ ਫਾਲਤੂ ਸਮਾਨ ਜਰਮਨ ਵਿਚ ਸੁੱਟਿਆ ਹੈ, ਹਾਲੈਂਡ ਵਿਚ ਸੁਟਿਆ ਹੈ, ਕੈਨੇਡਾ ਵਿਚ ਸੁੱਟਿਆ ਹੈ ਜਾਂ ਕਦੇ ਅਮਰੀਕਾ ਵਿਚ ਸੁੱਟਿਆ ਹੈ? ਇਥੇ ਆਪਣੇ ਦੇਸ਼ ਅੰਦਰ ਬਾਹਰ ਨਿਕਲ ਕੇ ਅਸੀਂ ਆਪਣੀਆਂ ਜੇਬਾਂ ਵਿਚੋਂ ਚੀਜ਼ਾਂ ਕੱਢ ਕੱਢ ਸੁੱਟ ਦਿੰਦੇ ਹਾਂ। ਅਸੀਂ ਉਨ੍ਹਾਂ ਕੰਟਰੀਜ਼ ਵਿਚ ਸਾਰੀ ਪ੍ਰੀਕਾਸ਼ਨ ਲੈਂਦੇ ਹਾਂ ਪਰ ਇਥੇ ਕੋਈ ਪ੍ਰੀਕਾਸ਼ਨ ਨਹੀਂ ਲੈਂਦੇ। ਉਨ੍ਹਾਂ ਦੇਸ਼ਾਂ ਵਿਚ ਕੋਈ ਪਾਲਿਊਸ਼ਨ ਨਹੀਂ, ਸਭ ਆਪਣਾ ਕੰਮ ਆਪ ਕਰਦੇ ਹਨ, ਆਪਣੀ ਡਿਊਟੀ ਆਪ ਸਮਝਦੇ ਹਨ, ਕਿਸੇ ਨੇ ਘਰ ਨੌਕਰ ਨਹੀਂ ਰਖਿਆ, ਇਥੇ ਆਪਣੇ ਆਪ ਕੰਮ ਨਾ ਕਰਕੇ ਅਸੀਂ ਆਪਣੇ ਲਈ ਹੀ ਪ੍ਰਾਬਲਮਜ਼ ਕ੍ਰੀਏਟ ਕਰ ਰਹੇ ਹਾਂ। ਇਸ ਤਰ੍ਹਾਂ ਨਾਲ ਆਉਣ ਵਾਲੇ ਸਮੇਂ ਲਈ ਅਸੀਂ ਆਪਣੇ ਆਪ ਲਈ ਖਤਰਾ ਪੈਦਾ ਕਰ ਰਹੇ ਹਾਂ। ਜੇ ਹੁਣ ਵੀ 33% ਫਾਰੈਸਟ ਪੈਦਾ ਨਾ ਕੀਤਾ ਤਾਂ ਜੋ ਸ਼ਿਵਾਲਿਕ ਦੀਆਂ ਪਹਾੜੀਆਂ ਹਨ, ਉਹ ਸਾਰੀਆਂ ਸਾਫ ਹੋ ਜਾਣਗੀਆਂ, ਖਤਮ ਹੋ ਜਾਣਗੀਆਂ। ਕੀ ਅਸੀਂ ਕਦੇ ਸੋਚਿਆ ਹੈ ਕਿ ਅਸੀਂ ਆਪਣੀਆਂ ਡਿਊਟੀਆਂ ਪੂਰੀਆਂ ਕਿਉਂ ਨਹੀਂ ਕਰਦੇ? ਜਦੋਂ ਬਾਹਰਲੇ ਦੇਸ਼ਾਂ ਵਿਚ ਜਾਂਦੇ ਹਾਂ ਤਾਂ ਪੂਰੀਆਂ ਡਿਊਟੀਆਂ ਨਿਭਾਉਂਦੇ

ਹਾਂ ਪਰ ਆਪਣੇ ਦੇਸ਼ ਅੰਦਰ ਇਹ ਗੁਰੇਜ਼ ਕਿਉਂ ਕੀਤੀ ਜਾਂਦੀ ਹੈ? ਜੋ ਕੰਮ ਫਾਰੇਨ ਵਿਚ ਅਸੀਂ ਆਪ ਕਰਦੇ ਹਾਂ ਤਾਂ ਇਹ ਕਿਉਂ ਨਹੀਂ ਸੋਚਦੇ ਕਿ ਇਸ ਦੇਸ਼ ਨੂੰ, ਸੂਬੇ ਨੂੰ, ਪਿੰਡ ਨੂੰ, ਮੁਹੱਲੇ ਨੂੰ ਤੇ ਸ਼ਹਿਰ ਨੂੰ ਵੀ ਅਸੀਂ ਆਪ ਸੰਭਾਲਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਨਾਲ ਰਣੀਕੇ ਸਾਹਿਬ ਦੇ ਰੈਜ਼ੋਲਿਊਸ਼ਨ ਦਾ ਸਮਰਥਨ ਕਰਦਾ ਹਾਂ। Thank you.

**ਮਾਨਯੋਗ ਡਿਪਟੀ ਸਪੀਕਰ:** ਸਰਦਾਰ ਬੀਰ ਦਵਿੰਦਰ ਸਿੰਘ।

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ):** ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਇਜਾਜ਼ਤ ਦੇ ਨਾਲ ਜੋ ਰਣੀਕੇ ਸਾਹਿਬ ਨੇ ਪ੍ਰਸਤਾਵ ਸਦਨ ਅੱਗੇ ਲਿਆਂਦਾ ਹੈ, ਉਸਤੇ ਆਪਣੇ ਵਿਚਾਰਾਂ ਦਾ ਇਜ਼ਹਾਰ ਕਰਨ ਲਈ ਖੜ੍ਹਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਰੁੱਖ ਤੇ ਮਨੁੱਖ ਦਾ ਰਿਸ਼ਤਾ ਬਹੁਤ ਕਰੀਬ ਦਾ ਰਿਸ਼ਤਾ ਹੈ ਔਰ ਜੰਗਲਾਂ ਦੇ ਨਾਲ ਤੇ ਮੈਂ ਸਮਝਦਾ ਹਾਂ, ਜੇ ਅਸੀਂ ਐਵੋਲਿਊਸ਼ਨ ਦਾ ਇਤਿਹਾਸ ਪੜ੍ਹੀਏ, ਐਵੋਲਿਊਸ਼ਨ ਆਫ ਮੈਨਕਾਈਂਡ, ਤੇ ਉਸ ਵੇਲੇ ਤੋਂ ਹੀ ਇਨਸਾਨ ਜਿਹੜਾ ਹੈ, ਉਹ ਪਲਿਆ ਹੀ ਜੰਗਲਾਂ ਦੇ ਪੰਘੂੜੇ ਵਿਚ ਹੈ। ਔਰ ਜਿਹੜਾ ਬਹੁਤ ਸੂਖਮ ਅਹਿਸਾਸ, ਜਿਹੜਾ ਮਨੁੱਖ ਦੀ ਬਿਰਤੀ ਵਿਚ ਆਹਿਸਤਾ ਆਹਿਸਤਾ ਜੋ ਐਵੋਲਿਊਸ਼ਨ ਦਾ ਇਤਿਹਾਸ ਹੈ ਤੇ ਲਾਈਫ ਦੀ ਐਵੋਲਿਊਸ਼ਨ ਹੈ, ਐਵੋਲਿਊਸ਼ਨ ਆਫ ਲਾਈਫ ਆਫ ਮੈਨਕਾਈਂਡ ਦਾ ਇਤਿਹਾਸ ਜੇ ਅਸੀਂ ਬਰੀਕੀ ਨਾਲ ਪੜ੍ਹੀਏ ਤਾਂ ਪਤਾ ਲੱਗਦਾ ਹੈ ਕਿ ਮਨੁੱਖ ਦੇ ਸਾਰੇ ਸੂਖਮ ਅਹਿਸਾਸ ਰੁੱਖਾਂ ਤੇ ਜੰਗਲਾਂ ਦੀ ਗੋਦੀ ਵਿਚ ਅਤੇ ਇਨ੍ਹਾਂ ਦੇ ਪੰਘੂੜੇ ਵਿਚ ਹੀ ਵਿਕਸਿਤ ਹੋਏ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਜੋ ਆਦਿ ਮਨੁੱਖ ਸੀ, ਉਹ ਜੰਗਲਾਂ ਵਿਚ ਰਹਿੰਦਾ ਸੀ। ਉਹ ਵਸਤਰ ਨਹੀਂ ਪਹਿਨਦਾ ਸੀ। ਉਦੋਂ ਉਸ ਨੂੰ ਅੱਜ ਵਾਲੇ ਅਹਿਸਾਸ ਨਹੀਂ ਸਨ। ਨਾ ਉਸ ਨੂੰ ਸਵਾਦ ਦਾ ਅਹਿਸਾਸ ਸੀ, ਨਾ ਸ਼ਰਮ ਦਾ, ਨਾ ਗਰਮੀ ਦਾ ਅਤੇ ਨਾ ਸਰਦੀ ਦਾ। ਜਿੰਨੇ ਸਾਡੇ ਸੂਖਮ ਅਹਿਸਾਸ ਹਨ, ਜਦੋਂ ਇਹ ਮਨੁੱਖ ਦੀ ਬਿਰਤੀ ਵਿਚ ਆਏ ਤਾਂ ਉਸ ਨੇ ਜੰਗਲਾਂ ਦਾ ਸਹਾਰਾ ਲਿਆ। ਸਭ ਤੋਂ ਪਹਿਲਾਂ ਜਦੋਂ ਉਸ ਨੂੰ ਸ਼ਰਮ ਦਾ ਅਹਿਸਾਸ ਹੋਇਆ, ਨੰਗੇ ਹੋਣ ਦਾ ਅਹਿਸਾਸ ਹੋਇਆ ਤਾਂ ਉਸ ਨੇ ਰੁੱਖਾਂ ਦੇ ਪੱਤਰਾਂ ਨਾਲ ਆਪਣੇ ਆਪ ਨੂੰ ਕੱਜਣਾ ਸ਼ੁਰੂ ਕੀਤਾ। ਸਵਾਦ ਦਾ ਸੂਖਮ ਅਹਿਸਾਸ ਪੈਦਾ ਹੋਇਆ ਤਾਂ ਉਸ ਨੇ ਜੰਗਲਾਂ ਦੀ ਲੱਕੜੀ ਨੂੰ ਕੱਟ ਕੇ ਉਸ ਨਾਲ ਚੀਜ਼ਾਂ ਨੂੰ ਭੁੰਨ ਕੇ ਖਾਣਾ ਸ਼ੁਰੂ ਕੀਤਾ। ਫਿਰ ਜਦੋਂ ਉਸ ਨੂੰ ਘਰ ਦਾ ਅਹਿਸਾਸ ਹੋਇਆ ਤਾਂ ਉਦੋਂ ਵੀ ਉਸ ਨੇ ਜੰਗਲਾਂ ਦੀਆਂ ਲਕੜੀਆਂ ਕੱਟ ਆਪਣੀਆਂ ਝੌਂਪੜੀਆਂ ਅਤੇ ਟਿਕਾਣੇ ਬਣਾ ਲਏ। ਇਸ ਤਰ੍ਹਾਂ ਨਾਲ ਉਸ ਨੂੰ ਆਪਣੇ ਘਰ ਦਾ ਆਲ੍ਹਣਾ ਬਣਾਉਣ ਦਾ ਅਹਿਸਾਸ ਹੋਇਆ। ਆਹਿਸਤਾ ਆਹਿਸਤਾ ਮਨੁੱਖ ਦੀ ਸੋਚ ਦਾ ਵਿਕਾਸ ਹੁੰਦਾ ਗਿਆ ਪਰ ਬਦਕਿਸਮਤੀ ਦੀ ਗੱਲ ਹੈ ਕਿ ਜਦੋਂ ਮਨੁੱਖ ਦੀ ਸੋਚ ਸਿਖਰ ਤੇ ਪਹੁੰਚੀ ਤਾਂ ਉਸ ਨੇ ਉਨ੍ਹਾਂ ਜੰਗਲਾਂ ਨੂੰ ਹੀ ਬਰਬਾਦ ਕਰਨਾ ਸ਼ੁਰੂ ਕਰ ਦਿੱਤਾ ਜਿਨ੍ਹਾਂ ਦੇ ਵਾਤਾਵਰਣ ਵਿਚ ਮਨੁੱਖ ਦੀ ਸੋਚ ਅਤੇ ਸਿਆਣਪ ਦਾ ਵਿਕਾਸ ਹੋਇਆ। ਹੋਰ ਗਹੁ ਨਾਲ ਨਿਗਾਹ ਮਾਰੀਏ ਤਾਂ ਮੈਂ ਸਮਝਦਾ ਹਾਂ ਕਿ ਜਨਮ ਤੋਂ ਲੈ

[ਸਰਦਾਰ ਬੀਰ ਦਵਿੰਦਰ ਸਿੰਘ]

ਕੇ ਮੌਤ ਤੱਕ ਮਨੁੱਖ ਦੀ ਸਾਰੀ ਜ਼ਿੰਦਗੀ ਹੀ ਰੁੱਖਾਂ ਦੇ ਆਲੇ ਦੁਆਲੇ ਘੁੰਮਦੀ ਹੈ। ਅਸੀਂ ਇਸ ਗੱਲ ਨੂੰ ਕਦੇ ਬਾਰੀਕੀ ਨਾਲ ਵਿਚਾਰਿਆ ਹੀ ਨਹੀਂ। ਪਹਿਲਾਂ ਪਿੰਡਾਂ ਵਿਚ ਜਦੋਂ ਕਦੀ ਕੋਈ ਬੱਚਾ ਜਨਮ ਲੈਂਦਾ ਸੀ ਰੁੱਖਾਂ ਦੇ ਪੱਤਰ-ਨਿੰਮ ਦੇ ਪੱਤਰ ਜਾਂ ਅੰਬ ਦੇ ਪੱਤਰ ਬੰਨ੍ਹ ਕੇ ਅਤੇ ਟਾਹਣੀਆਂ ਬੰਨ੍ਹ ਕੇ ਉਸ ਬੱਚੇ ਨੂੰ ਖੁਸ਼ਆਮਦੀਦ ਕਿਹਾ ਜਾਂਦਾ ਸੀ ਅਤੇ ਪੂਰੇ ਪਿੰਡ ਨੂੰ ਇਸ ਤਰ੍ਹਾਂ ਨਾਲ ਸੂਚਨਾ ਦਿੱਤੀ ਜਾਂਦੀ ਸੀ। ਹਰੇ ਹਰੇ ਪੱਤਰ ਇਸ ਗੱਲ ਦਾ ਸੂਚਕ ਹੁੰਦੇ ਸਨ ਕਿ ਇਸ ਘਰ ਵਿਚ ਇਕ ਨਵੇਂ ਬੱਚੇ ਨੇ ਜਨਮ ਲਿਆ ਹੈ, ਇਕ ਨਵਾਂ ਜੀਵਨ ਪੁੰਗਰਿਆ ਹੈ। ਫਿਰ ਪੂਰਾ ਪਿੰਡ ਉਸ ਘਰ ਵਿਚ ਵਧਾਈਆਂ ਦੇਣ ਲਈ ਤੁਰ ਪੈਂਦਾ ਸੀ। ਬਚਪਨ ਨਾਲ ਜੁੜੀਆਂ ਜਿੰਨੀਆਂ ਵੀ ਨਿੱਕੀਆਂ ਨਿੱਕੀਆਂ ਖੇਡਾਂ ਹਨ, ਇਹ ਸਾਰੀਆਂ ਰੁੱਖਾਂ ਨਾਲ ਜੁੜੀਆਂ ਹੋਈਆਂ ਹੁੰਦੀਆਂ ਸਨ। ਬੇਟੀਆਂ, ਧੀਆਂ ਰੁੱਖਾਂ ਤੇ ਪੀਂਘਾਂ ਝੂਟਦੀਆਂ ਸਨ। ਕਿੰਨੇ ਹੀ ਤਿਓਹਾਰ ਐਸੇ ਸਨ ਜਿਹੜੇ ਰੁੱਖਾਂ ਦੇ ਆਲੇ ਦੁਆਲੇ ਮੌਲਦੇ ਅਤੇ ਖਿਲਦੇ ਸਨ। ਤੀਆਂ ਦੇ ਤਿਓਹਾਰ ਤੇ ਲੜਕੀਆਂ ਪੀਂਘਾਂ ਝੂਟਦੀਆਂ ਸਨ। ਮੁੰਡੇ ਪੀਂਘ ਪਲਾਂਘੜਾ ਖੇਡਦੇ ਸਨ, ਹੁਣ ਤਾਂ ਭਾਵੇਂ ਇਹ ਜਿਮਨਾਸਟਿਕ ਬਣ ਗਿਆ ਹੈ। ਲੋਕਾਂ ਨੇ ਇਨ੍ਹਾਂ ਰੁੱਖਾਂ ਤੇ ਸਾਰਾ ਦਿਨ ਖੇਡਣਾ ਅਤੇ ਸ਼ਾਮ ਪੈ ਜਾਣੀ। ਜਿੰਨਾ ਪੇਂਡੂ ਸਭਿਆਚਾਰ ਹੈ, ਇਹ ਸਾਰਾ ਪਿੰਡਾਂ ਦੇ ਆਲੇ ਦੁਆਲੇ ਘੁੰਮਦਾ ਸੀ ਅੱਜ ਭਾਵੇਂ ਇਹ ਅਲੋਪ ਹੋ ਰਿਹਾ ਹੈ। ਪਸ਼ੂ ਦੁਪਹਿਰ ਨੂੰ ਪਿੰਡ ਦੇ ਛੱਪੜ ਵਿਚ ਵੜ ਜਾਂਦੇ ਸਨ। ਗੋਕਿਆਂ ਨੇ ਰੁੱਖਾਂ ਦੀਆਂ ਛਾਵਾਂ ਵਿਚ ਬੈਠ ਜਾਣਾ। ਬਜ਼ੁਰਗਾਂ ਨੇ ਰੁੱਖਾਂ ਦੇ ਥੱਲੇ ਗਲਪ ਗਿਆਨ ਕਰਨਾ। ਕਿਸੇ ਨੇ ਤਾਸ਼ ਖੇਡਣੀ, ਕਿਸੇ ਨੇ ਬਾਰਾਂ ਬੀਟੀ ਖੇਡਣੀ, ਕਿਸੇ ਨੇ ਪੀਚੋ ਬਾਂਦਰੀ ਅਤੇ ਕਿਸੇ ਨੇ ਪੀਂਘ ਪਲਾਂਘੜਾ। ਪੂਰੇ ਦਾ ਪੂਰਾ ਪਿੰਡ ਰੁੱਖਾਂ ਦੇ ਆਲੇ ਦੁਆਲੇ ਉਣਿਆ ਬੁਣਿਆ ਹੁੰਦਾ ਸੀ। ਪੂਰੇ ਦੇ ਪੂਰੇ ਪਿੰਡ ਦਾ ਜੀਵਨ ਰੁੱਖਾਂ ਦੀ ਛਾਂ ਹੇਠਾਂ ਬੀਤ ਰਿਹਾ ਹੁੰਦਾ ਸੀ ਔਰ ਜਦੋਂ ਅਸੀਂ ਹੋਰ ਵਿਕਾਸ ਕੀਤਾ ਤਾਂ ਅਸੀਂ ਆਪਣੇ ਘਰ ਬਣਾਏ, ਸਾਡਾ ਮੰਜਾ ਜਿਹੜਾ ਹੈ ਉਹ ਵੀ ਦਰਖਤਾਂ ਦੀ ਲਕੜੀ ਦਾ, ਸਾਡੀ ਛੱਤ, ਉਸਦੇ ਬਾਲੇ ਵੀ ਰੁੱਖਾਂ ਦੇ। ਸਾਡੇ ਬੂਹੇ ਰੁੱਖਾਂ ਦੇ, ਸਾਡੀਆਂ ਬਾਰੀਆਂ ਰੁੱਖਾਂ ਦੀਆਂ, ਸਾਡੇ ਦਰਵਾਜ਼ੇ ਰੁੱਖਾਂ ਦੇ ਔਰ ਜਿੰਨੀਆਂ ਵੀ ਚੀਜ਼ਾਂ ਅਸੀਂ ਸੰਗੀਤ ਵਿੱਚ ਇਸਤੇਮਾਲ ਕਰਦੇ ਹਾਂ ਉਹ ਵੀ ਸਾਰੀਆਂ ਰੁੱਖਾਂ ਦੀ ਲਕੜੀ ਤੋਂ ਹੀ ਬਣਦੀਆਂ ਹਨ ਚਾਹੇ ਢੋਲਕੀ ਹੈ, ਚਾਹੇ ਹਾਰਮੋਨੀਅਮ ਹੈ ਜਾਂ ਬਾਂਸੁਰੀ ਹੈ ਔਰ ਚਾਹੇ ਸਿਤਾਰ ਹੈ। ਸਾਰੀਆਂ ਚੀਜ਼ਾਂ ਹੀ ਰੁੱਖਾਂ ਦੀ ਲਕੜੀ ਤੋਂ ਬਣੀਆਂ ਹਨ ਔਰ ਸਾਡੇ ਆਦਿ ਗਰੰਥਾਂ ਵਿੱਚ ਜਦੋਂ ਅਸੀਂ ਬਹੁਤ ਸਾਰੇ ਹਵਾਲੇ ਪੜ੍ਹਦੇ ਹਾਂ, ਬਾਬਾ ਫਰੀਦ ਸਾਹਿਬ ਦਾ ਬਹੁਤ ਹੀ ਸੋਹਣੇ ਲਫਜ਼ਾਂ ਵਿੱਚ ਬਹੁਤ ਹੀ ਪਿਆਰਾ ਦੋਹੜਾ ਹੈ, ਉਸ ਵਿੱਚ ਪ੍ਰੇਰਨਾ ਦਿੱਤੀ ਹੈ ਕਿ

ਫਰੀਦਾ ਸਾਹਿਬ ਦੀ ਕਰਿ ਚਾਕਰੀ, ਦਿਲ ਦੀ ਲਾਹਿ ਭਰਾਂਦਿ

ਦਰਵੇਸ਼ਾਂ ਨੂੰ ਲੋੜੀਐ ਰੁੱਖਾਂ ਦੀ ਜਰਾਂਦ।

ਰੁੱਖਾਂ ਵਰਗੇ ਜ਼ੇਰੇ ਅਤੇ ਮਨੁੱਖਾਂ ਨੂੰ ਆਪਣੇ ਸੁਭਾਅ ਵਿੱਚ ਉਸ ਕਿਸਮ ਦੀ ਵਿਸ਼ਾਲਤਾ ਉਸ ਕਿਸਮ ਦੀ ਜਿਹੜੀ ਸਾਰੀ ਚੀਜ਼ ਨੂੰ ਆਪਣੇ ਆਲੇ ਦੁਆਲੇ ਸਮੋ ਲੈਣਾ, ਉਨ੍ਹਾਂ ਵਰਗੇ ਜ਼ੇਰੇ ਔਰ ਜਿਗਰਾ ਰੱਖਣ ਦੀ ਪ੍ਰੇਰਣਾ ਦਿੱਤੀ ਗਈ ਹੈ ਔਰ ਗੁਰਬਾਣੀ ਵਿੱਚ ਬਹੁਤ ਸਾਰੇ ਹਵਾਲੇ ਰੁੱਖਾਂ ਦੇ ਸਾਨੂੰ ਮਿਲਦੇ ਹਨ।

ਬਿਰਖੈ ਹੇਠ ਸਭ ਜੰਤ ਇਕੱਠੇ , ਇਕ ਤੱਤੇ ਇਕ ਬੋਲਣ ਮਿੱਠੇ।

ਅਸਤੁ ਉਦੋਤੁ ਭਰੇ ਉਠ ਚਲੇ ਜਿਉਂ ਜਿਉਂ ਔਧ ਵਿਹਾਣੀ।

ਜੀਵਨ ਦੀ ਪੂਰੀ ਰਚਨਾ, ਜੀਵਨ ਦੇ ਅੰਤ ਤੱਕ ਰੁੱਖਾਂ ਦੇ ਹਵਾਲੇ ਦੇ ਕੇ ਸਾਨੂੰ ਸਮਝਾਇਆ ਗਿਆ ਹੈ ਔਰ ਜਦੋਂ ਮਨੁੱਖ ਉਦਾਸ ਹੁੰਦਾ ਹੈ ਜਾਂ ਓਦਰਦਾ ਹੈ ਤਾਂ ਉਸ ਦੇ ਵੀ ਗੀਤ ਰੁੱਖਾਂ ਨਾਲ ਹਵਾਲੇ ਦੇ ਕੇ ਗਾਏ ਜਾਂਦੇ ਹਨ ਜਿਵੇਂ

ਕਿਉਂ ਬਈ ਪਿੱਪਲਾਂ ਖੜ ਖੜ ਲਾਈ ਆ ਵੇਖ ਸ਼ਰਾਟੇ ਸੌਣ ਦੇ,

ਹਾਲੇ ਜਵਾਨੀ ਓਦਰੀ ਓਦਰੀ ਸੱਜਣਾਂ ਨੂੰ ਘਰ ਆਉਣ ਦੇ।

ਉਸ ਦੇ ਨਾਲ ਤਬਦੀਲੀ ਦਾ ਸੂਚਕ ਜਿਹੜਾ ਹੈਗਾ ਉਹ ਵੀ ਰੁੱਖਾਂ ਦੇ ਹਵਾਲੇ ਦੇ ਕੇ ਬੜੀ ਗੱਲ ਕੀਤੀ ਹੈ। ਜਦੋਂ ਕਿਸੇ ਇਨਸਾਨ ਨੂੰ ਕਹੀਏ ਕਿ ਤੂੰ ਹੁਣ ਰਿਟਾਇਰ ਹੋ ਜਾ ਤਾਂ ਉਹ ਵੀ ਰੁੱਖਾਂ ਦੇ ਹਵਾਲੇ ਦੇ ਕੇ ਕਿਹਾ ਗਿਆ ਹੈ ਜਿਵੇਂ

ਪਿੱਪਲ ਦਿਆ ਪੱਤਿਆ ਵੇ ਕੇਹੀ ਖੜ ਖੜ ਲਾਈ ਐ

ਪੱਤ ਪੁਰਾਣੇ ਝੜ ਗਏ ਨੇ ਰੁੱਤ ਨਵਿਆਂ ਦੀ ਆਈ ਐ

ਯਾਨੀ ਕਿੰਨਾ ਕੁਝ ਹੈ ਜਿਹੜਾ ਅਸੀਂ ਰੁੱਖਾਂ ਤੋਂ ਸੰਕੇਤ ਲੈ ਕੇ ਜੀਂਦੇ ਹਾਂ।

ਹੁਣ ਤਾਂ ਐਲੋਪੈਥੀ ਆ ਗਈ ਹੈ। ਬਹੁਤ ਸਾਰੀਆਂ ਦਵਾਈਆਂ ਆ ਗਈਆਂ ਹਨ। ਆਖਿਰ ਆਦਿ ਮਨੁੱਖ ਵੀ ਤਾਂ ਬਿਮਾਰ ਹੁੰਦਾ ਸੀ, ਉਸ ਦੇ ਵੀ ਸੱਟਾਂ ਲਗਦੀਆਂ ਸਨ। ਹਰ ਚੀਜ਼ ਦਾ ਹੱਲ ਉਨ੍ਹਾਂ ਕੋਲ ਰੁੱਖ ਹੀ ਸਨ। ਮੈਨੂੰ ਯਾਦ ਹੈ ਕਿ ਸਾਡੇ ਘਰ ਦੇ ਬਾਹਰ ਇਕ ਬਹੁਤ ਵੱਡਾ ਪਿੱਪਲ ਦਾ ਰੁੱਖ ਹੈ ਅਤੇ ਉਸ ਦੇ ਨਾਲ ਹੀ ਇਕ ਨਿੰਮ ਦਾ ਦਰੱਖਤ ਵੀ ਹੈ ਇਹ ਦੋਵੇਂ ਜੋੜੇ ਰੁੱਖ ਹਨ। ਜੇਕਰ ਛੋਟੇ ਹੁੰਦਿਆਂ ਖੇਡਦੇ ਹੋਏ ਸਾਡੇ ਸੱਟ ਵੱਜ ਜਾਣੀ ਤਾਂ ਸਾਡੀ ਦਾਦੀ ਨੇ ਨਿੰਮ ਦੇ ਪੱਤੇ ਉਬਾਲ ਕੇ ਪੈਰ ਤੇ ਬੰਨ੍ਹ ਦੇਣੇ ਅਤੇ ਨਾਲ ਹੀ ਰਾਮ ਨੂੰ ਟਕੋਰ ਕਰ ਦੇਣੀ ਔਰ ਸਵੇਰ ਨੂੰ ਅਸੀਂ ਫਿਰ ਖੇਡਣ ਜੋਗੇ ਹੋ ਜਾਣਾ। ਫੋੜਾ, ਫਿਨਸੀ ਬਾਰੇ ਉਨ੍ਹਾਂ ਨੇ ਕਹਿਣਾ ਕਿ ਤੁਸੀਂ ਨਿੰਮ ਦੇ ਦਰਖਤਾਂ ਦੇ ਹੇਠ ਖੇਡਦੇ ਰਹਿੰਦੇ ਹੋ, ਉਥੋਂ ਹੀ ਦੋ ਚਾਰ ਨਮੋਲੀਆਂ ਖਾ ਲਿਆ ਕਰੋ ਔਰ ਅਸੀਂ ਉਹ ਵੀ ਖਾ ਲੈਂਦੇ ਸੀ, ਉਹ ਐਂਟੀ ਸੈਪਟਿਕ ਸੀ ਉਸ ਨਾਲ ਫੋੜਾ, ਫਿਨਸੀ ਸਭ ਕੁਝ ਹੱਟ ਜਾਣਾ।ਆਹ, ਹੁਣ ਤੇ ਟੂੱਥਪੇਸਟ ਆ ਗਿਆ ਹੈ । ਪਹਿਲਾਂ ਸਾਰੇ ਲੋਕ ਦਾਤਣ ਕਰਿਆ ਕਰਦੇ ਸਨ। ਸਾਡੇ ਬਜ਼ੁਰਗਾਂ ਨੇ ਕਹਿਣਾ ਕਿ ਤਿੰਨ ਦਿਨ ਨਿੰਮ ਦੀ ਦਾਤਣ ਕਰ ਲਓ ਤਿੰਨ ਦਿਨ ਕਿੱਕਰ ਦੀ ਦਾਤਣ ਕਰ ਲਓ। ਅਸੀਂ ਇਹ ਸਾਰਾ ਕੁਝ ਕਰਦੇ ਸੀ। ਫਿਰ ਦੰਦਾਂ ਦੀ ਕੋਈ ਬਿਮਾਰੀ ਨਹੀਂ ਰਹਿੰਦੀ ਸੀ।ਨਾ ਮਸੂੜ੍ਹਿਆਂ ਦੀ ਬਿਮਾਰੀ ਰਹਿੰਦੀ ਸੀ। ਕਿੰਨਾ ਹੀ ਕੁਝ ਸਾਨੂੰ ਰੁੱਖਾਂ ਤੋਂ ਮਿਲਦਾ ਸੀ ਔਰ ਸਾਡਾ ਨਿਰੰਤਰ ਰਿਸ਼ਤਾ ਰੁੱਖਾਂ ਨਾਲ ਰਿਹਾ ਹੈ ਔਰ, ਡਿਪਟੀ ਸਪੀਕਰ ਸਾਹਿਬ, ਜੇ ਮੈਂ ਕਹਾਂ ਕਿ ਸਾਨੂੰ ਆਖਿਰ ਤੱਕ ਜਦੋਂ ਤੁਹਾਨੂੰ ਤੁਹਾਡੇ ਸਾਰੇ ਛੱਡ ਕੇ ਚਲੇ ਜਾਂਦੇ ਹਨ, ਕੋਈ ਵੀ ਤੁਹਾਡੇ ਨਾਲ ਨਹੀਂ ਨਿਭਦਾ, ਉਦੋਂ ਵੀ ਇਹ ਰੁੱਖ ਇਨਸਾਨ ਦੇ ਨਾਲ ਨਿਭਦੇ ਹਨ। ਜਦੋਂ ਇਨਸਾਨ ਨੂੰ ਘਰੋਂ

[ਸਰਦਾਰ ਬੀਰ ਦਵਿੰਦਰ ਸਿੰਘ]

ਅੰਤਮ ਸ਼ਵ ਯਾਤਰਾ ਲਈ ਚੁੱਕ ਕੇ ਤੁਰਦੇ ਹਨ ਉਦੋਂ ਵੀ ਸਾਨੂੰ ਲਕੜੀ ਦੇ ਫੱਟੇ ਤੇ ਪਾ ਕੇ ਤੋਰਿਆ ਜਾਂਦਾ ਹੈ। ਉਹ ਵੀ ਰੁੱਖਾਂ ਤੋਂ ਹੀ ਆਉਂਦਾ ਹੈ ਅਤੇ ਜਦੋਂ ਚਿਖਾ ਵਿੱਚ ਚਿਣਿਆ ਜਾਂਦਾ ਹੈ ਤਾਂ ਉਹ ਵੀ ਲਕੜ ਦੀ ਹੀ ਹੁੰਦੀ ਹੈ, ਰੁੱਖਾਂ ਦੀ ਹੁੰਦੀ ਹੈ ਔਰ ਜਦੋਂ ਸਾਰੇ, ਡਿਪਟੀ ਸਪੀਕਰ ਸਾਹਿਬ ਤੁਹਾਨੂੰ ਚਿਖਾ ਵਿੱਚ ਰੱਖ ਕੇ ਤੁਰ ਜਾਂਦੇ ਹਨ ਤਾਂ ਡਿਪਟੀ ਸਪੀਕਰ ਸਾਹਿਬ,........(ਹਾਸਾ)

**ਮਾਨਯੋਗ ਡਿਪਟੀ ਸਪੀਕਰ:** ਨਹੀਂ, ਇਸ ਵਿੱਚ ਹੱਸਣ ਵਾਲੀ ਗੱਲ ਨਹੀਂ, ਉਹ ਬਿਲਕੁਲ ਠੀਕ ਕਹਿ ਰਹੇ ਹਨ। ਮੈਂ ਇਕੱਲੇ ਨੇ ਥੋਹੜਾ ਜਾਣਾ ਹੈ, ਬਾਕੀਆਂ ਨੇ ਵੀ ਤਾਂ ਨਾਲ ਹੀ ਜਾਣਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ:** ਆਪਾਂ ਵੀ ਤਾਂ ਉਥੇ ਹੀ ਜਾਣਾ ਹੈ ਸਾਰਿਆ ਨੇ। ਡਿਪਟੀ ਸਪੀਕਰ ਸਾਹਿਬ ਨੂੰ ਤਾਂ ਮੈਂ ਸੰਬੋਧਨ ਕਰਕੇ ਗੱਲ ਕਰ ਰਿਹਾ ਹਾਂ। ਜਦੋਂ ਸਾਰੇ ਰਿਸ਼ਤੇਦਾਰ ਤੇ ਪਰਿਵਾਰਕ ਮੈਂਬਰ ਛੱਡ ਕੇ ਚਲੇ ਜਾਂਦੇ ਹਨ ਤਾਂ ਵਣਾਂ ਦੀ ਲੱਕੜੀ ਸਾਡੇ ਨਾਲ ਸੜਦੀ ਹੈ, ਸਵਾਹ ਬਣਦੀ ਹੈ। ਰੁੱਖਾਂ ਦਾ ਸਾਡੇ ਜਨਮ ਤੋਂ ਲੈ ਕੇ ਮੌਤ ਤੱਕ ਦਾ ਰਿਸ਼ਤਾ ਹੈ, ਵਣਾਂ ਨਾਲ ਅਤੇ ਲੱਕੜੀ ਨਾਲ ਸਾਡਾ ਰਿਸ਼ਤਾ ਹੈ। ਪਰ ਇਹ ਬੜੇ ਹੀ ਅਫਸੋਸ ਦਾ ਆਲਮ ਹੈ ਕਿ ਅਸੀਂ ਉਨ੍ਹਾਂ ਹੀ ਰੁੱਖਾਂ ਦੇ ਦੁਸ਼ਮਣ ਹੋ ਗਏ। ਰੁੱਖਾਂ ਹੇਠਲਾ ਰਕਬਾ ਘਟ ਗਿਆ। ਪੂਰੇ ਹਿੰਦੁਸਤਾਨ ਜਾਂ ਪੁਰਾਤਨ ਸਾਡੇ ਦੇਸ਼ ਵਿਚ ਜਿਹੜਾ ਰਕਬਾ ਰੁੱਖਾਂ ਹੇਠਲਾ 85% ਸੀ ਉਹ ਹੁਣ ਘਟ ਕੇ 25-26% ਰਹਿ ਗਿਆ ਹੈ। ਇਸ ਦੇ ਨਾਲ ਇਕਾਲੋਜੀਕਲ ਬੈਲੰਸ ਉਖੜ ਗਿਆ। ਡਿਪਟੀ ਸਪੀਕਰ ਸਾਹਿਬ, ਨੇਪਾਲ ਵਿਚ ਪਹਿਲਾਂ ਬਹੁਤ ਜੰਗਲ ਹੁੰਦੇ ਸਨ। ਨੇਪਾਲ ਦੇ ਰਾਜੇ ਨੇ ਜੰਗਲਾਂ ਦਾ ਠੇਕਾ ਰੂਸ (ਪੁਰਾਣਾ ਰੂਸ) ਨੂੰ ਦੇ ਦਿੱਤਾ। ਉਹ ਸਾਰੇ ਜੰਗਲ ਵੱਢ ਕੇ ਲੈ ਗਿਆ। ਹੁਣ ਨੇਪਾਲ ਦੀ ਹਾਲਤ ਇਹ ਹੈ ਕਿ ਜਦੋਂ ਬਰਸਾਤਾਂ ਹੁੰਦੀਆਂ ਹਨ, ਤਾਂ ਸਾਰੀ ਪਹਾੜਾਂ ਦੀ ਮਿੱਟੀ ਰੁੜ ਕੇ ਦਰਿਆਵਾਂ ਰਾਹੀਂ ਸਮੁੰਦਰ ਵਿਚ ਜਾ ਰਹੀ ਹੈ ਅਤੇ ਸਮੁੰਦਰ ਦੇ ਪਾਣੀ ਦਾ ਤਲ ਉਪਰ ਆ ਰਿਹਾ ਹੈ ਅਤੇ ਕੰਟੀਨਿਊਸਲੀ ਉਪਰ ਆ ਰਿਹਾ ਹੈ। ਜੇਕਰ ਇਸੇ ਤਰ੍ਹਾਂ ਚਲਦਾ ਰਿਹਾ ਹਾਂ ਸਮੁੰਦਰ ਦੇ ਪੱਤਣਾਂ ਦੇ ਆਲੇ-ਦੁਆਲੇ ਦੇ ਸ਼ਹਿਰਾਂ ਲਈ ਬਹੁਤ ਖਤਰਾ ਪੈਦਾ ਹੋ ਜਾਵੇਗਾ। ਮੁਮਕਿਨ ਹੈ ਕਿ ਸਮੁੰਦਰ ਦਾ ਤਲ ਕੁਝ ਸਮੇਂ ਬਾਅਦ ਹੋਰ ਉਪਰ ਆ ਜਾਵੇਗਾ ਤਾਂ ਸਮੁੰਦਰ ਦੇ ਕਿਨਾਰੇ ਵੱਸਣ ਵਾਲਾ ਹਾਲੈਂਡ ਦੇਸ਼ ਸਮਾਂ ਪਾ ਕੇ ਡੁੱਬ ਜਾਵੇਗਾ। ਅੱਜ ਇਕਾਲੋਜੀਕਲ ਬੈਲੰਸ ਤੇ ਗਲੋਬਲ ਵਾਰਮਿੰਗ ਨਾਲ ਮੌਸਮ ਨੇ ਆਪਣਾ ਸੁਭਾਅ ਬਹੁਤ ਬਦਲ ਲਿਆ ਹੈ। ਓਜ਼ੋਨ ਵਿਚ ਸੁਰਾਖ ਹੋ ਗਏ ਹਨ। ਇਕਾਲੋਜੀਕਲ ਤਵਾਜ਼ਨ ਉਖੜ ਗਿਆ ਹੈ। ਅੱਜ ਸਰਦੀ ਦਾ ਮੌਸਮ ਕਿੰਨਾ ਕੁ ਰਹਿ ਗਿਆ ਹੈ। ਅੱਜ ਬਹੁਤੇ ਗਰਮ ਕੱਪੜੇ ਹੈਂਗਰਾਂ ਉਤੇ ਹੀ ਟੰਗੇ ਰਹਿ ਜਾਂਦੇ ਹਨ। ਮਸਾਂ 20-25 ਦਿਨ ਸਰਦੀ ਪੈਂਦੀ ਹੈ, ਗਰਮੀ ਦਾ ਮੌਸਮ ਵੀ ਘੱਟ ਗਿਆ ਹੈ। ਬਰਸਾਤਾਂ ਦਾ ਸਿਸਟਮ ਵੀ ਬਦਲ ਗਿਆ ਹੈ। ਜ਼ਮੀਨ ਨੀਚਲੇ ਪਾਣੀ ਦੀ ਸਤਹ ਬਹੁਤ ਨੀਚੇ ਚਲੀ ਗਈ ਹੈ। ਧਰਤੀ ਨੇ ਵੀ ਆਪਣਾ ਸੁਭਾਅ ਬਦਲ ਲਿਆ ਹੈ ਕਿਉਂਜੋ ਮਨੁੱਖ ਨੇ ਆਪਣਾ ਸੁਭਾਅ ਬਦਲ ਲਿਆ ਹੈ। ਮਨੁੱਖ ਨੇ ਰੁੱਖਾਂ ਨਾਲ ਦੋਸਤੀ ਛੱਡ ਕੇ ਦੁਸ਼ਮਣੀ ਕਰ ਲਈ ਹੈ। ਜਿਹੜੇ ਰੁੱਖ ਧਰਤੀ ਮਾਂ ਦੀ ਗੋਦ ਵਿਚੋਂ ਪੈਦਾ ਹੁੰਦੇ ਹਨ, ਮਨੁੱਖ ਦੇ ਕੱਟਣ ਕਰਕੇ, ਧਰਤੀ ਮਾਂ ਵੀ ਸਾਡੇ ਨਾਲ ਨਰਾਜ਼ ਹੈ ਅਤੇ ਉਸ ਨੇ ਵੀ ਆਪਣਾ ਸੁਭਾਅ ਬਦਲ ਲਿਆ ਹੈ। ਪਹਿਲਾਂ ਧਰਤੀ ਉਤੇ ਅਲੱਗ ਅਲੱਗ ਕਿਸਮ

ਦੀਆਂ ਫਸਲਾਂ ਪੈਦਾ ਹੁੰਦੀਆਂ ਸਨ, ਪਰ ਅੱਜ ਉਹ ਫਸਲਾਂ ਪੈਦਾ ਨਹੀਂ ਹੁੰਦੀਆਂ। ਪਹਿਲਾਂ ਸਰਹੰਦ ਦੇ ਇਲਾਕੇ ਵਿਚ ਬਹੁਤ ਵੱਡੀਆਂ ਕਪਾਹ ਮਿੱਲਾਂ ਹੁੰਦੀਆਂ ਸਨ। ਸਰਹੰਦ ਦੀ ਮਿਰਚ ਮੰਡੀ ਬੜੀ ਮਸ਼ਹੂਰ ਹੁੰਦੀ ਸੀ ਕਿਉਂਜੋ ਮਿਰਚਾਂ ਬਹੁਤ ਹੁੰਦੀਆਂ ਸਨ। ਹੁਣ ਤਾਂ ਮਿਰਚ ਚਟਨੀ ਵਾਸਤੇ ਵੀ ਨਹੀਂ ਲੱਭਦੀ ਕਿਉਂਕਿ ਸਾਰੇ ਰੁੱਖ ਵੱਢ ਕੇ ਅੱਜ ਝੋਨਾ ਲਗਾਉਣਾ ਸ਼ੁਰੂ ਕਰ ਦਿੱਤਾ ਹੈ। ਇਸ ਤਰ੍ਹਾਂ ਜ਼ਮੀਨ ਹੇਠਲੇ ਪਾਣੀ ਦੀ ਸਤਹ ਬਹੁਤ ਨੀਚੇ ਚਲੀ ਗਈ। ਜਿਹੜੀ ਜ਼ਮੀਨ ਮੁਅੱਤਰ ਹੁੰਦੀ ਸੀ, ਖੁਸ਼ਕ ਹੋ ਗਈ ਤੇ ਸਾਰਾ ਫਸਲੀ ਚੱਕਰ ਅਤੇ ਪੂਰਾ ਇਨਵਾਇਰਨਮੈਂਟ ਤਰਹਮ-ਬਰਹਮ ਹੋ ਗਿਆ। ਗਲੋਬਲ ਵਾਰਮਿੰਗ ਅੱਪ ਹੋ ਰਿਹਾ ਹੈ ਜਿਸ ਕਾਰਨ ਸਕਿਨ ਦੇ ਰੋਗ ਪੈਦਾ ਹੋ ਰਹੇ ਹਨ। ਰੇਅਰ ਸਪੀਸ਼ਜ਼ ਆਫ ਟਰੀ ਖਤਮ ਹੋ ਗਏ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਜੇਕਰ ਕਿਤੋਂ ਤੁੱਕਿਆਂ ਦਾ ਅਚਾਰ ਲੈਣਾ ਚਾਹੋ ਤਾਂ ਕਿਧਰੋਂ ਨਹੀਂ ਮਿਲਦਾ ਕਿਉਂਕਿ ਕਿੱਕਰਾਂ ਨੂੰ ਤੁੱਕੇ ਲਗਦੇ ਹੀ ਨਹੀਂ। ਮੈਂ ਫਾਰੈਸਟ ਡਿਪਾਰਟਮੈਂਟ ਵਾਲਿਆਂ ਨੂੰ ਕਹਾਂਗਾ ਕਿ ਉਹ ਧਿਆਨ ਦੇਣ ਕਿ ਕਿੱਕਰਾਂ ਦੇ ਜਿਹੜੇ ਤੁੱਕੇ ਸਨ, ਉਹ ਲਗਦੇ ਹੀ ਨਹੀਂ। ਕਿੱਕਰਾਂ ਨੂੰ ਫੁੱਲ ਹੀ ਨਹੀਂ ਲਗਦੇ। ਇਸ ਕਰਕੇ ਕਿੱਕਰਾਂ ਵੀ ਅਲੋਪ ਹੋ ਰਹੀਆਂ ਹਨ,ਟਾਹਲੀਆਂ ਸੁੱਕ ਰਹੀਆਂ ਹਨ,ਪਿਲਖਨ ਦਾ ਰੁੱਖ ਬਹੁਤ ਘੱਟ ਮਿਲਦਾ ਹੈ। ਕੀ ਪਿੰਡਾਂ ਨਾਲੋਂ ਵੀ ਪੁਰਾਣੇ ਜਿਹੜੇ ਰੁੱਖ ਹਨ ਉਨ੍ਹਾਂ ਨੂੰ ਕੱਟਣ ਵੇਲੇ ਅਸੀਂ ਕਦੇ ਦਰਦ ਮਹਿਸੂਸ ਨਹੀਂ ਕੀਤਾ ਹੈ? ਮੇਰੇ ਤੇ ਮੇਰੇ ਪਿੰਡ ਵਿੱਚ ਇਕ ਅੱਤਵਾਦੀ ਹਮਲਾ ਹੋਇਆ ਅਤੇ ਅੱਤਵਾਦੀ ਮੇਰੇ ਘਰ ਦੇ ਨਾਲ ਬੜਾ ਵੱਡਾ ਪਿੱਪਲ ਸੀ, ਉਸ ਤੇ ਚੜ੍ਹ ਗਏ ਅਤੇ ਉਨ੍ਹਾਂ ਨੇ ਸਾਰੇ ਘਰ ਦੀ ਗਤੀ ਵਿੱਧੀਆਂ ਨੂੰ ਦੇਖਿਆ ਅਤੇ ਹਮਲਾ ਹੋਇਆ ਅਤੇ ਜਦ ਸਾਰੇ ਅਫਸਰ ਜਾਇਜ਼ਾ ਲੈਣ ਲਈ ਉਥੇ ਆਏ ਤਾਂ ਉਨ੍ਹਾਂ ਨੇ ਇਕ ਪ੍ਰੋਪਜ਼ਲ ਦਿਤੀ ਕਿ ਇਹ ਪਿੱਪਲ ਅਤੇ ਨਿੰਮ ਕੱਟਣੇ ਜ਼ਰੂਰੀ ਹਨ ਅਦਰਵਾਈਜ਼ ਨਾ ਸਾਡੀ ਸੀਕਿਉਰਟੀ ਫੋਰਸ ਮਹਿਫੂਜ ਹੈ ਅਤੇ ਨਾ ਹੀ ਤੁਹਾਡਾ ਪਰਿਵਾਰ ਮਹਿਫੂਜ ਹੋਵੇਗਾ। ਜਦ ਮੈਂ ਘਰ ਗਿਆ ਤਾਂ ਮੈਂ ਦੇਖਿਆ ਕਿ ਉਹ ਰੁੱਖ ਕੱਟਣ ਦੀ ਤਿਆਰੀ ਕਰ ਰਹੇ ਸਨ। ਮੈਂ ਜਦ ਗਿਆ ਤਾਂ ਮੈਂ ਕਿਹਾ ਕਿ ਮੇਰੇ ਤੇ ਭਾਵੇਂ ਹੋਰ ਵੀ ਹਮਲਾ ਹੋ ਜਾਵੇ ਪਰ ਮੈਂ ਇਨ੍ਹਾਂ ਰੁੱਖਾਂ ਨੂੰ ਕੱਟਣ ਨਹੀਂ ਦੇਣਾ। ਏਡਾ ਵੱਡਾ ਸਿੱਤਮ ਅਤੇ ਪਾਪ ਨਹੀਂ ਹੋ ਸਕਦਾ। ਹੁਣ ਵੀ, ਡਿਪਟੀ ਸਪੀਕਰ ਸਾਹਿਬ, ਉਹ ਰੁੱਖ ਮੌਜੂਦ ਹਨ ਅਤੇ ਜਦੋਂ ਵੀ ਮੈਂ ਉਨ੍ਹਾਂ ਦੇ ਕੋਲੋਂ ਦੀ ਲੰਘਦਾ ਹਾਂ ਉਨ੍ਹਾਂ ਵਿਚੋਂ ਆਪਣੇ ਬਚਪਨ ਅਤੇ ਜਵਾਨੀ ਦੇ ਚਕੌਰੇ ਦੇਖਦਾ ਹਾਂ। ਡਿਪਟੀ ਸਪੀਕਰ ਸਾਹਿਬ, ਸਾਨੂੰ ਰੁੱਖ ਲਗਾਉਣ ਲਈ ਪੂਰੇ ਪ੍ਰਯਾਸ ਕਰਨੇ ਚਾਹੀਦੇ ਹਨ ਜਿਵੇਂ ਪਹਿਲਾਂ ਇਕ ਨਾਅਰਾ ਹੁੰਦਾ ਸੀ, ਹਰ ਮਨੁੱਖ, ਲਾਵੇ ਇਕ ਰੁੱਖ। ਇਸ ਨੂੰ ਸਾਨੂੰ ਯਕੀਨੀ ਬਣਾਉਣਾ ਚਾਹੀਦਾ ਹੈ ਅਤੇ ਜਦੋਂ ਗਿਰਦਾਵਰੀ ਹੁੰਦੀ ਹੈ ਹਾੜੀ ਅਤੇ ਸਾਉਣੀ ਦੀ ਤਾਂ ਉਸਦੇ ਵਿੱਚ ਵੀ ਰੁੱਖਾਂ ਦਾ ਜ਼ਿਕਰ ਹੋਣਾ ਚਾਹੀਦਾ ਹੈ ਤਾਂ ਕਿ ਹਰ ਆਦਮੀ ਰੁੱਖ ਲਗਾਵੇ। ਡਿਪਟੀ ਸਪੀਕਰ ਸਾਹਿਬ, ਪਹਿਲਾਂ ਖੂਹ ਹੁੰਦੇ ਸੀ ਅਤੇ ਉਨ੍ਹਾਂ ਦੇ ਆਲੇ ਦੁਆਲੇ ਰੁੱਖ ਹੁੰਦੇ ਸੀ ਅਤੇ ਉਨ੍ਹਾਂ ਦੀ ਛਾਂ ਹੁੰਦੀ ਸੀ। ਹੁਣ ਉਹ ਮਾਹੌਲ ਹੀ ਬਦਲ ਗਿਆ ਹੈ ਹੁਣ ਤਾਂ ਤੁਸੀਂ ਸੜਕ ਦੇ ਦੋਵੇਂ ਪਾਸੇ ਨਿਗਾਂਹ ਮਾਰੋ ਇਕ ਛੋਟਾ ਜਿਹਾ ਕਮਰਾ ਹੁੰਦਾ ਹੈ ਅਤੇ ਉਥੇ ਟਿਊਬਵੈਲ ਲੱਗਾ ਹੁੰਦਾ ਹੈ ਅਤੇ ਉਥੇ ਕੋਈ ਰੁੱਖ ਨਜ਼ਰ ਨਹੀਂ ਆਉਂਦਾ। ਇਸ ਲਈ ਫਾਰੈਸਟ ਬਾਰੇ

[ਸਰਦਾਰ ਬੀਰ ਦਵਿੰਦਰ ਸਿੰਘ]

ਕੋਈ ਨਵੀਂ ਨੀਤੀ ਤਿਆਰ ਕੀਤੀ ਜਾਵੇ ਕਿਉਂਕਿ ਇਹ ਸਾਡੀ ਜ਼ਿੰਦਗੀ ਲਈ ਅਤੇ ਜ਼ਿੰਦਗੀ ਦੇ ਵਿਕਾਸ ਲਈ ਅਤੇ ਸਿਹਤ ਲਈ, ਧਰਤੀ ਨੂੰ ਠੰਡਾ ਰੱਖਣ ਵਾਸਤੇ ਅਤੇ ਪੂਰੇ ਵਾਤਾਵਰਣ ਨੂੰ ਸਾਫ ਰੱਖਣ ਲਈ ਵੱਧ ਤੋਂ ਵਧ ਧਰਤੀ ਨੂੰ ਫਾਰੈਸਟ ਹੇਠ ਲਿਆਉਣਾ ਸਾਡੇ ਲਈ ਬਹੁਤ ਜ਼ਰੂਰੀ ਹੈ। ਇਸ ਲਈ ਜੋ ਰਣੀਕੇ ਸਾਹਿਬ ਨੇ ਬਹੁਤ ਹੀ ਸ਼ਾਨਦਾਰ ਪ੍ਰਸਤਾਵ ਸਦਨ ਵਿੱਚ ਲਿਆਂਦਾ ਹੈ, ਮੈਂ ਉਸਦੀ ਪ੍ਰੋੜਤਾ ਕਰਦਾ ਹਾਂ ਅਤੇ ਨਾਲ ਹੀ ਇਹ ਵੀ ਅੱਛੀ ਗੱਲ ਹੋਈ ਹੈ ਕਿ ਪਹਿਲਾ ਪ੍ਰਸਤਾਵ ਸਰਵ-ਸੰਮਤੀ ਨਾਲ ਪਾਸ ਕੀਤਾ ਗਿਆ ਹੈ। ਇਹ ਜਿਹੜਾ ਨਾਨ-ਆਫੀਸ਼ੀਅਲ ਡੇਅ ਹੈ,ਵੈਸੇ ਤਾਂ ਮੈਂ ਬੜੇ ਦੁੱਖ ਨਾਲ ਇਕ ਗੱਲ ਕਹਿਣੀ ਹੈ ਕਿ ਇਸ ਵਿੱਚ ਸਾਡੇ ਮੈਂਬਰਜ਼ ਨੂੰ ਵੱਧ ਤੋਂ ਵੱਧ ਗਿਣਤੀ ਵਿੱਚ ਹਾਜ਼ਰ ਹੋਣਾ ਚਾਹੀਦਾ ਹੈ ਕਿਉਂਕਿ ਹਰ ਮੈਂਬਰ ਆਪਣੀ ਗੱਲ ਖੁਲ੍ਹਕੇ ਕਹਿ ਸਕਦਾ ਹੈ। ਇਹ ਸਾਂਝੇ ਤੌਰ ਤੇ ਦੋਵੇਂ ਪਾਸੇ ਤੋਂ ਸੁਝਾਅ ਆਏ ਹਨ ਅਤੇ ਨਾਨ ਆਫੀਸ਼ੀਅਲ ਡੇਅ ਸਾਡੇ ਮੈਂਬਰਾਂ ਦਾ ਦਿਨ ਹੁੰਦਾ ਹੈ। ਇਸ ਵਿੱਚ ਸਾਨੂੰ ਸਾਰਿਆਂ ਨੂੰ ਰਲਕੇ ਪੂਰੀ ਹਾਜ਼ਰੀ ਵਿੱਚ ਬਹਿਸ ਕਰਨੀ ਚਾਹੀਦੀ ਹੈ। ਇਸ ਲਈ ਮੇਰੀ ਬੇਨਤੀ ਹੈ ਡਿਪਟੀ ਮੁੱਖ ਮੰਤਰੀ ਜੀ ਨੂੰ ਕਿ ਪਹਿਲੇ ਮਤੇ ਵਾਂਗ ਹੀ ਸਾਰੇ ਮੈਂਬਰ ਸਾਹਿਬਾਨ ਨੂੰ ਸੁਣਨ ਤੋਂ ਬਾਅਦ, ਇਸ ਮਤੇ ਨੂੰ ਵੀ ਸਦਨ ਵਲੋਂ ਪਾਸ ਕੀਤਾ ਜਾਵੇ ਅਤੇ ਸਦਨ ਵਲੋਂ ਪਾਸ ਕੀਤੇ ਗਏ ਮਤਿਆਂ ਤੇ ਸਰਕਾਰ ਵਿਸ਼ੇਸ਼ ਤੌਰ ਤੇ ਧਿਆਨ ਦੇਵੇ ਅਤੇ ਪੁਲੀਟੀਕਲ ਤੌਰ ਤੇ ਸਾਨੂੰ ਵੀ ਧਿਆਨ ਦੇਣਾ ਚਾਹੀਦਾ ਹੈ। ਵੱਧ ਤੋਂ ਵੱਧ ਰੁੱਖ ਲਗਾਏ ਜਾਣ ਤਾਂ ਕਿ ਅਸੀਂ ਆਪਣੇ ਭਵਿੱਖ ਨੂੰ ਬਚਾ ਸਕੀਏ ਅਤੇ ਸਾਡੀ ਜਿਹੜੀ ਜਵਾਨੀ ਹੈ, ਉਹ ਨਰੋਈ ਅਤੇ ਸਿਹਤਮੰਤ ਬਣੇ। ਉਸ ਵਾਸਤੇ ਵੱਧ ਤੋਂ ਵੱਧ ਭੌਂਇ ਨੂੰ, ਵੱਧ ਤੋਂ ਵੱਧ ਧਰਤੀ ਨੂੰ ਫਾਰੈਸਟ ਹੇਠ ਲਿਆਉਣਾ ਅਤਿ ਜ਼ਰੂਰੀ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਸ੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਾਡੇ ਇਸ ਸਦਨ ਦੇ ਕਾਬਲ ਮੈਂਬਰ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਨੇ ਇੱਕ ਬਹੁਤ ਹੀ ਵਧੀਆ ਮਤਾ ਇਸ ਸਦਨ ਵਿੱਚ ਬਹਿਸ ਲਈ ਲਿਆਂਦਾ ਹੈ ਕਿ ਰਾਜ ਵਿੱਚ ਦਿਨ-ਪ੍ਰਤਿ-ਦਿਨ ਵੱਧ ਰਹੇ ਪ੍ਰਦੂਸ਼ਣ ਦੇ ਭਿਆਨਕ ਤੇ ਘਾਤਕ ਪ੍ਰਭਾਵਾਂ ਨੂੰ ਰੋਕਣ ਲਈ ਜੰਗਲਾਤ ਅਧੀਨ ਹੋਰ ਰਕਬਾ ਲਿਆਉਣ ਲਈ ਤੁਰੰਤ ਤੇ ਪ੍ਰਭਾਵੀ ਕਦਮ ਚੁੱਕਣ ਦੀ ਇਹ ਸਦਨ ਸਿਫਾਰਸ਼ ਕਰਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਵੀ ਬਹੁਤ ਹੀ ਵਧੀਆ ਢੰਗ ਨਾਲ ਬੁਲਾਰਿਆਂ ਨੇ ਇਸ ਮਤੇ ਦਾ ਸਮਰਥਨ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਕੋਈ ਸਿਵਲਾਈਜ਼ੇਸ਼ਨ, ਕੋਈ ਸੰਸਕ੍ਰਿਤੀ ਇਸ ਬਾਰੇ ਸੋਚ ਵੀ ਨਹੀਂ ਸਕਦੀ ਕਿ ਦਰਖਤ ਨਾ ਹੋਣ ਜਾਂ ਜੰਗਲਾਤ ਨਾ ਹੋਣ ਪਰ ਅਫਸੋਸ ਹੈ, ਡਿਪਟੀ ਸਪੀਕਰ ਸਾਹਿਬ, ਕਿ ਜਿੰਨੇ ਵੀ ਅਸੀਂ ਇਸ ਸਦਨ ਵਿੱਚ ਬੈਠੇ ਹਾਂ, ਅਸੀਂ ਪਿੱਛੇ ਝਾਤੀ ਮਾਰ ਕੇ ਵੇਖੀਏ ਤਾਂ ਸਾਨੂੰ ਇਹ ਵੇਖਣ ਨੂੰ ਮਿਲੇਗਾ ਕਿ ਜਿੱਥੋਂ ਤੱਕ ਸਾਡਾ ਵਾਸਤਾ ਪਿਆ, ਸਾਡੀ ਨਜ਼ਰ ਗਈ, ਹਰ ਜਗ੍ਹਾ ਤੇ ਜੰਗਲਾਤ ਵਿੱਚ ਬਹੁਤ ਵੱਡੇ ਪੈਮਾਨੇ ਦੀ ਤਬਾਹੀ ਹੋਈ ਔਰ ਦਰਖਤ ਦਿਨ ਪ੍ਰਤਿ ਦਿਨ ਘੱਟਦੇ ਜਾ ਰਹੇ ਹਨ । ਦਰਖਤਾਂ ਦੇ ਸੈਂਕੜੇ ਹਜ਼ਾਰਾਂ ਫਾਇਦੇ ਹਨ । ਕਹਿੰਦੇ ਹਨ ਕਿ ਇੱਕ ਰੁੱਖ ਤੇ ਸੌ ਸੁੱਖ ਪਰ ਇਹ ਵੀ ਸੌ ਘੱਟ ਹਨ, ਹਜ਼ਾਰਾਂ ਫਾਇਦੇ ਹਨ । ਜਨਮ ਤੋਂ ਲੈ ਕੇ ਮੌਤ ਤੱਕ ਔਰ ਬਿਮਾਰੀ ਤੋਂ ਲੈ ਕੇ ਪੜ੍ਹਾਈ ਤੱਕ, ਹਰ ਪੱਖੋਂ ਆਪਣੀ ਇਸ ਜ਼ਿੰਦਗੀ ਦੌਰਾਨ ਇਨਸਾਨ ਨੂੰ

ਰੁੱਖਾਂ ਦਾ, ਪੇੜ ਪੌਦਿਆਂ ਦਾ, ਜੜ੍ਹੀਆਂ ਬੂਟੀਆਂ ਦਾ ਕਿਸੇ ਨਾ ਕਿਸੇ ਕਾਰਨ ਸਹਾਰਾ ਲੈਣਾ ਪੈਂਦਾ ਹੈ । ਇਨਸਾਨ ਖੁਰਾਕ ਦੇ ਤੌਰ ਤੇ, ਦਵਾਈ ਦੇ ਤੌਰ ਤੇ, ਵਰਤੋਂ ਦੇ ਤੌਰ ਤੇ ਰੁੱਖਾਂ ਬਗੈਰ ਅੱਗੇ ਨਹੀਂ ਚੱਲ ਸਕਦਾ, ਜਿਊਂਦਾ ਨਹੀਂ ਰਹਿ ਸਕਦਾ । ਇਸ ਕਰਕੇ ਸਾਨੂੰ ਬੜੇ ਸਤਿਕਾਰ ਨਾਲ ਇਨ੍ਹਾਂ ਦਾ ਪਾਲਣ ਕਰਨਾ ਚਾਹੀਦਾ ਹੈ, ਇਨ੍ਹਾਂ ਨੂੰ ਜਿਊਂਦੇ ਰੱਖਣਾ ਚਾਹੀਦਾ ਹੈ । ਸਾਡੀ ਸੰਸਕ੍ਰਿਤੀ ਵਿੱਚ, ਸਾਡੇ ਸ਼ਾਸ਼ਤਰਾਂ ਵਿੱਚ, ਸਾਡੀਆਂ ਧਾਰਮਿਕ ਕਿਤਾਬਾਂ ਵਿੱਚ, ਸਾਡੀਆਂ ਕਵਿਤਾਵਾਂ ਵਿੱਚ ਇਨ੍ਹਾਂ ਦਾ ਵਰਣਨ ਆਉਂਦਾ ਰਿਹਾ ਹੈ ਕਿ ਇਨਸਾਨ ਰੁੱਖਾਂ ਦੀ ਹਿਫਾਜ਼ਤ ਕਰੇ, ਵੱਧ ਤੋਂ ਵੱਧ ਰੁੱਖ ਲਗਾਵੇ, ਰੁੱਖਾਂ ਹੇਠ ਵੱਧ ਤੋਂ ਵੱਧ ਰਕਬਾ ਹੋਵੇ। ਡਿਪਟੀ ਸਪੀਕਰ ਸਾਹਿਬ, ਛੋਟੇ ਹੁੰਦਾ ਪਤਾ ਨਹੀਂ ਕੌਣ ਸਿਖਾ ਗਿਆ, ਜਦੋਂ ਹੋਸ਼ ਸੰਭਾਲੀ ਤੇ ਬਰਾਬਰ ਦੇ ਸਾਥੀਆਂ ਨੇ ਹੋਣਾ ਅਤੇ ਜੇ ਕਿਸੇ ਫੁੱਲ ਜ਼ਾ ਫਲ ਨੂੰ ਪੁਆਇੰਟ ਆਊਟ ਕਰਨਾ ਤਾਂ ਉਂਗਲ ਮੋੜ ਕੇ ਪੁਆਇੰਟ ਆਊਟ ਕਰਨਾ, ਸਿੱਧਾ ਫਿੰਗਰ ਨਾਲ ਪੁਆਇੰਟ ਆਊਟ ਨਹੀਂ ਕਰਨਾ ਕਿ ਕਿਤੇ ਫੁੱਲ ਜਾਂ ਫਲ ਨੂੰ ਤਕਲੀਫ ਨਾ ਹੋਵੇ । ਰਾਤ ਨੂੰ ਇੱਕ ਪਤਾ ਵੀ ਜੇ ਕਿਤੇ ਟੁੱਟ ਗਿਆ ਤੇ ਸਾਡੇ ਬਜ਼ੁਰਗਾਂ ਨੇ ਇਹ ਸਿੱਖਿਆ ਦਿੱਤੀ ਸੀ ਕਿ ਪਾਪ ਹੋ ਗਿਆ । ਡਿਪਟੀ ਸਪੀਕਰ ਸਾਹਿਬ, ਜਿਵੇਂ ਕੋਈ ਬੰਦਾ ਮਰ ਜਾਂਦਾ ਹੈ ਤੇ ਉਸ ਦੇ ਬੇਟੇ ਸੂਰਜ ਅਸਤ ਹੋਣ ਤੋਂ ਬਾਅਦ ਸਸਕਾਰ ਨਹੀਂ ਕਰਦੇ, ਇੱਕ ਬਹੁਤ ਵੱਡਾ ਗੁਨਾਹ ਮੰਨਿਆ ਜਾਂਦਾ ਹੈ । ਕਿਸੇ ਦਰਖਤ ਨੂੰ ਰਾਤ ਵੇਲੇ ਤੋੜਨਾ, ਕੱਟਣਾ ਸ਼ਾਇਦ ਇਸੇ ਤਰ੍ਹਾਂ ਦੀ ਭਾਵਨਾ ਕਰਕੇ ਹੋਵੇਗਾ ਕਿ ਰਾਤ ਨੂੰ ਜੰਗਲ ਵਿੱਚ ਦਰਖਤ ਕੱਟੇ ਜਾਣ ਤਾਂ ਇਹ ਠੀਕ ਨਹੀਂ । ਜੇ ਅਸੀਂ ਦਰਖਤ ਕੱਟਦੇ ਹਾਂ ਤਾਂ ਅਸੀਂ ਸੰਸਕ੍ਰਿਤੀ ਦੇ ਮਿੱਤਰ ਨਹੀਂ ਹਾਂ, ਇਸ ਤਰ੍ਹਾਂ ਅਸੀਂ ਜੰਗਲਾਂ ਦਾ, ਦਰਖਤਾਂ ਦਾ ਬਹੁਤ ਵੱਡਾ ਨੁਕਸਾਨ ਕਰਦੇ ਹਾਂ ਔਰ ਇਸ ਨਾਲ ਸਿੱਧਾ ਸਾਡੀ ਮਾਨਵਤਾ, ਸਾਡੀ ਸਿਵਲਾਈਜ਼ੇਸ਼ਨ ਨੂੰ ਨੁਕਸਾਨ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਇਹ ਮਤਾ ਕੋਈ ਤੁਰੰਤ ਫਾਇਦਾ ਦੇਣ ਵਾਲਾ ਮਤਾ ਨਹੀਂ ਹੈ । ਦਰਖਤਾਂ ਦੇ ਫਾਇਦੇ ਹਨ । ਇਸ ਵੇਲੇ ਸਾਨੂੰ ਆਪਣਾ ਭਵਿਖ ਬਚਾਉਣ ਦੀ ਲੋੜ ਹੈ । ਜੋ ਪੂੰਜੀ ਸਾਡੀ ਪੀੜੀ ਨੇ ਦਰਖਤਾਂ ਰਾਹੀਂ ਜਾਂ ਜੰਗਲਾਂ ਰਾਹੀਂ ਹਾਸਲ ਕੀਤੀ, ਅਸੀਂ ਦੇਖੀਏ ਕਿ ਅਸੀਂ ਆਉਣ ਵਾਲੀ ਪੀੜ੍ਹੀ ਨੂੰ ਘੱਟ ਦੇ ਕੇ ਜਾ ਰਹੇ ਹਾਂ ਜਾਂ ਵੱਧ ਦੇ ਕੇ ਜਾ ਰਹੇ ਹਾਂ । ਕੀ ਅਸੀਂ ਉਨ੍ਹਾਂ ਦੀਆਂ ਜ਼ਿੰਦਗੀਆਂ ਦਾ ਹਿੱਸਾ ਖਾ ਕੇ ਤਾਂ ਨਹੀਂ ਚਲੇ ਜਾਂ ਉਨ੍ਹਾਂ ਨੂੰ ਵੱਧ ਦੇ ਰਹੇ ਹਾਂ ? ਜੇ ਵੱਧ ਦੇਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਜੋ ਅੱਜ ਮਤਾ ਇਸ ਸਦਨ ਵਿੱਚ ਪੇਸ਼ ਹੋਇਆ ਹੈ, ਉਸ ਨੂੰ ਬਹੁਸੰਮਤੀ ਨਾਲ, ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਇਹ ਟਾਕ ਆਊਟ ਨਹੀਂ ਹੋਣਾ ਚਾਹੀਦਾ। ਜੇ ਅਸੀਂ ਸਿਰਫ ਗੱਲਾਂ ਹੀ ਕਰਨੀਆਂ ਹਨ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਕਿਸੇ ਇੰਪਾਰਟੈਂਟ ਮੁੱਦੇ ਨੂੰ ਆਪਣੇ ਧਰਮ ਨਾਲ, ਆਪਣੀ ਪਵਿੱਤਰ ਭਾਵਨਾ ਨਾਲ ਜੋੜ ਲੈਂਦੇ ਹਾਂ ਤਾਂ ਮਾਨਵ ਹੋਣ ਤੇ ਨਾਤੇ ਅਸੀਂ ਉਸ ਦੀ ਭਾਵਨਾਤਮਿਕ ਰਾਖੀ ਕਰਦੇ ਹਾਂ। ਇਸ ਬਾਰੇ ਸਾਡੇ ਸ਼ਸ਼ਤਰਾਂ ਦੇ ਵਿੱਚ ਬੜੀਆਂ ਤੁਕਾਂ ਹਨ। ਇੱਕ ਹੈ -

ਸੌ ਖੂਹ ਤਾਂ ਇੱਕ ਤਾਲ ਬਣੇ

ਸੌ ਤਾਲ ਬਣੇ ਤਾਂ ਇੱਕ ਪੁੱਤਰ ਜਣੇ

ਸੌ ਪੁੱਤਰ ਜਣੇ ਤਾਂ ਇੱਕ ਬਰਿਕਸ਼ ਲੱਗੇ

[ਸ਼੍ਰੀ ਤਿਕਸ਼ਨ ਸੂਦ]

ਸੌ ਖੂਹਾਂ ਦੇ ਬਰਾਬਰ ਇੱਕ ਤਲਾਬ ਹੈ। ਸੌ ਤਲਾਬਾਂ ਦੇ ਬਰਾਬਰ ਇੱਕ ਪੁੱਤਰ ਹੈ ਅਤੇ ਸੌ ਪੁੱਤਰਾਂ ਦੇ ਬਰਾਬਰ ਇੱਕ ਦਰਖਤ ਹੈ। ਸਾਡੇ ਸ਼ਾਸ਼ਤਰਾਂ ਵਿੱਚ ਦੱਸਿਆ ਹੈ ਕਿ ਸੌ ਪੁੱਤਰਾਂ ਦੀ ਰਾਖੀ ਦੇ ਬਰਾਬਰ ਇੱਕ ਦਰਖਤ ਦੀ ਰਾਖੀ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਦਰਖਤਾਂ ਦੇ ਘਟਣ ਨਾਲ ਜਿਥੇ ਇਕੋਲੋਜੀਕਲ ਬੈਲੇਂਸ ਵਿਗੜ ਰਿਹਾ ਹੈ, ਉਥੇ ਸਾਡੇ ਜੰਗਲੀ ਜੀਵ ਜਾਂ ਦੂਸਰੇ ਸਾਰੇ ਜੀਵਾਂ ਦਾ ਹਰ ਤਰ੍ਹਾਂ ਦਾ ਖਾਣ ਪੀਣ ਦਾ ਆਸਰਾ ਇਨ੍ਹਾਂ ਦਰਖਤਾਂ ਤੋਂ ਹੀ ਹੁੰਦਾ ਹੈ ਅਤੇ ਉਨ੍ਹਾਂ ਦੀਆਂ ਬਿਮਾਰੀਆਂ ਦਾ ਇਲਾਜ਼ ਵੀ ਇਨ੍ਹਾਂ ਦਰਖਤਾਂ ਤੋਂ ਹੀ ਹੁੰਦਾ ਹੈ। ਜੋ ਮੁੱਦਾ ਅੱਜ ਇਸ ਸਦਨ ਵਿੱਚ ਆਇਆ ਹੈ ਜਰੂਰ ਸਾਨੂੰ ਇਸ ਦੀ ਜੋ ਵਸਤੂ ਸਥਿਤੀ ਹੈ, ਜੋ ਅੱਜ ਦੀ ਹਾਲਤ ਹੈ, ਉਸ ਤੇ ਬਹੁਤ ਗਹਿਰੀ ਚਿੰਤਾ ਕਰਨੀ ਪਵੇਗੀ। ਡਿਪਟੀ ਸਪੀਕਰ ਸਾਹਿਬ, ਇੱਕ ਆਪਟੀਮਮ ਫਿੱਗਰ ਹੈ ਕਿ ਜੰਗਲ ਦਾ ਕੁੱਲ ਰਕਬਾ ਕਿੰਨਾ ਹੋਣਾ ਚਾਹੀਦਾ ਹੈ। ਇਸ ਮੁਲਕ ਦੀ ਨੈਸ਼ਨਲ ਫਾਰੈਸਟ ਪਾਲਿਸੀ 1988 ਵਿੱਚ ਬਣੀ ਸੀ। ਉਸ ਵਿੱਚ ਤਹਿ ਕੀਤਾ ਗਿਆ ਸੀ ਕਿ ਕੁੱਲ ਰਕਬੇ ਦਾ 33 ਫੀਸਦੀ ਰਕਬਾ ਜੰਗਲਾਤ ਹੇਠ ਹੋਵੇ ਤਾਂ ਅਸੀਂ ਆਪਣੇ ਮੁਲਕ ਨੂੰ ਜੰਗਲਾਤ ਦੇ ਮਾਮਲੇ ਵਿੱਚ ਸਹੀ ਕਹਿ ਸਕਦੇ ਹਾਂ ਅਤੇ ਸਾਡੀ ਡਿਵੈਲਪਮੈਂਟ ਹਰ ਤਰੀਕੇ ਨਾਲ ਸਹੀ ਹੋ ਸਕਦੀ ਹੈ। ਪੰਜਾਬ ਕਿਉਂਕਿ ਖੇਤੀ ਪ੍ਰਧਾਨ ਸੂਬਾ ਹੈ। ਇਥੇ ਸਮੇਂ ਸਮੇਂ ਤੇ ਜੰਗਲਾਤ ਸਾਫ ਕਰਕੇ ਜ਼ਮੀਨ ਨੂੰ ਖੇਤੀ ਯੋਗ ਬਣਾਇਆ ਗਿਆ ਹੈ। ਜਦੋਂ ਪੰਜਾਬ ਦੀ 1966 ਵਿੱਚ ਰੀਆਰਗੇਨਾਈਜੇਸ਼ਨ ਹੋਈ ਤਾਂ ਕੁੱਲ 1875 ਸਕੇਅਰ ਕਿਲੋਮੀਟਰ, ਯਾਨੀ ਕਿ 3.72 ਪ੍ਰਤੀਸ਼ਤ ਰਕਬਾ ਜੰਗਲਾਤ ਹੇਠ ਸੀ ਔਰ ਉਸ ਦੇ ਬਾਅਦ ਕੋਸ਼ਿਸ਼ਾਂ ਹੋਈਆਂ। 1997 ਤੋਂ ਪਹਿਲਾਂ 6.12 ਪ੍ਰਤੀਸ਼ਤ ਯਾਨੀ ਕਿ 3087 ਸਕੇਅਰ ਕਿਲੋਮੀਟਰ ਰਕਬਾ ਜੰਗਲਾਤ ਦੇ ਹੇਠ ਸੀ। ਜੋ ਰਕਬਾ ਮੈਂ ਇਹ ਦੱਸਿਆ ਹੈ, ਇਸ ਦੇ ਵਿਚੋਂ ਵੀ 50 ਪ੍ਰਤੀਸ਼ਤ ਰਕਬਾ ਅਸੀਂ ਉਹ ਮੰਨਦੇ ਹਾਂ ਜਿਹੜਾ ਸੜਕਾਂ ਦੇ ਕੰਡੇ ਹੈ, ਨਹਿਰਾਂ ਦੇ ਕੰਡੇ ਹੈ ਤੇ ਰੇਲਵੇ ਲਾਈਨਾਂ ਦੇ ਕੰਡੇ ਹੈ। ਇੱਕ ਫਾਰੈਸਟ ਰਿਪੋਰਟ 2001 ਹੈ, ਇਸ ਅਨੁਸਾਰ ਸਾਡੇ ਸੂਬੇ ਦੇ ਅੰਦਰ 2000 ਦੇ ਵਿੱਚ ਕੁੱਲ ਟਰੀ ਕਵਰ 8.1 ਪ੍ਰਤੀਸ਼ਤ ਦੱਸਿਆ ਗਿਆ ਹੈ। ਸਟੇਟ ਫਾਰੈਸਟ ਦੀ ਐਕਸ਼ਨ ਪਲੈਨ 1995 ਦੇ ਵਿੱਚ ਜਿਹੜੀ ਸਾਡੀ ਸਰਕਾਰ ਵੇਲੇ ਆਈ ਸੀ, ਜਿਸ ਦਾ ਟੀਚਾ ਸੀ ਕਿ 8.1 ਪ੍ਰਤੀਸ਼ਤ ਨੂੰ 15 ਪ੍ਰਤੀਸ਼ਤ ਤੱਕ ਲਿਜਾਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅੱਜ ਸਦਨ ਵਿੱਚ ਮਾਮਲਾ ਹੈ, ਇਸ ਲਈ ਜਰੂਰ ਇਸ ਦੇ ਬਾਰੇ ਧਿਆਨ ਦੇਵਾਂਗੇ। ਮੈਂ ਇਸ ਵਰ੍ਹੇ ਦੀ ਐਨੂਅਲ ਪਲੈਨ ਅਤੇ ਬਜਟ ਵੀ ਪੜ੍ਹਿਆ ਹੈ। ਜਦੋਂ ਬਜਟ ਤੇ ਬਹਿਸ ਕਰਾਂਗੇ ਤਾਂ ਵੱਖਰੇ ਤੌਰ ਤੇ ਇਹ ਗੱਲ ਆਵੇਗੀ ਪਰ ਅਫਸੋਸ ਹੈ ਕਿ ਅਸੀਂ ਇਹ ਦੋਨੋਂ ਜੋ ਸਬਜੈਕਟ ਹਨ, ਫਾਰੈਸਟ ਤੇ ਇਨਵਾਇਰਮੈਂਟ, ਅਸੀਂ ਇਨ੍ਹਾਂ ਨੂੰ ਸਭ ਤੋਂ ਅਖੀਰਲੇ ਜਾਂ ਸਭ ਤੋਂ ਅੰਤਿਮ ਸਬਜੈਕਟ ਦੇ ਤੌਰ ਤੇ ਲਿਆ ਹੈ। ਕਿਉਂਕਿ ਡਿਪਟੀ ਸਪੀਕਰ ਸਾਹਿਬ, ਸਾਲ 2005-06 ਦੇ ਐਂਟੀਸਪੇਟਿਡ ਐਕਸਪੈਂਸਿਜ਼ 77.13 ਕਰੋੜ ਰੁਪਏ ਸੀ ਪਰ ਹੁਣ ਜਿਹੜਾ ਆਊਟ ਲੇਅ ਹੈ ਉਹ 70 ਕਰੋੜ ਰੁਪਏ ਸੀ । ਇਹ ਦਰਖਤ ਲਗਾਉਣ ਵਾਸਤੇ ਨਹੀਂ ਹਨ। ਇਹ ਸਾਰੀਆਂ ਤਨਖਾਹਾਂ ਲਈ , ਤੇਲ ਲਈ ਅਤੇ ਐਸਟੈਬਲਿਸ਼ਮੈਂਟ ਦੇ ਉਤੇ ਅਤੇ ਗੱਡੀਆਂ ਦੇ ਉਤੇ ਖਰਚ ਕਰਨ ਵਾਸਤੇ ਹਨ ਔਰ ਇਹ ਸਾਰਾ ਪਰਮਾਨੈਂਟ ਐਕਸਪੈਂਡੀਚਰ ਜੋ ਹੈ ਉਸ ਦੇ ਲਈ ਹੈ ਨਾ ਕਿ ਜੰਗਲਾਤ ਨੂੰ ਵਧਾਉਣ ਵਾਸਤੇ। ਡਿਪਟੀ ਸਪੀਕਰ ਸਾਹਿਬ,12ਵੇਂ ਫਾਈਨਾਂਸ ਕਮਿਸ਼ਨ ਨੇ ਜੰਗਲਾਤ ਦੇ ਵਿਸਥਾਰ ਲਈ ਸਿਰਫ਼ 40 ਲੱਖ ਰੁਪਏ ਪੰਜਾਬ ਲਈ ਮਨਜੂਰ ਕੀਤੇ ਹਨ ਔਰ ਇਸ ਦੇ ਨਾਲ ਸਿਰਫ਼ ਆਈ.ਡਬਲਊ,ਡੀ.ਬੀ. ਵਾਟਰ ਸ਼ੈਡ ਰਾਹੀਂ 7.5

ਕਰੋੜ ਰੁਪਿਆ ਰੱਖਿਆ ਗਿਆ ਹੈ ਜਦ ਕਿ ਅਸੀਂ ਇਸ ਨੂੰ 15 ਪ੍ਰਤੀਸ਼ਤ ਤੱਕ ਲੈ ਕੇ ਜਾਣਾ ਚਾਹੁੰਦੇ ਹਾਂ । ਡਿਪਟੀ ਸਪੀਕਰ ਸਾਹਿਬ, ਇਹ ਤਾਂ ਊਂਠ ਦੇ ਮੂੰਹ ਵਿੱਚ ਜ਼ੀਰਾ ਦੇਣ ਦੇ ਬਰਾਬਰ ਵੀ ਨਹੀਂ ਹੈ। ਸਰਕਾਰ ਦਾ ਬਜਟ ਹਾਲੇ ਪਾਸ ਹੋਣਾ ਹੈ ਅਤੇ ਇਹ ਇੰਨਾ ਵਧੀਆ ਅਤੇ ਸੰਜੀਦਗੀ ਵਾਲਾ ਰੈਜ਼ੋਲਿਊਸ਼ਨ ਲੈ ਕੇ ਆਏ ਹਾਂ ਅਤੇ ਪੈਸੇ ਤੋਂ ਬਿਨਾਂ ਤਾਂ ਤਮਾਸ਼ਾ ਵੀ ਨਹੀਂ ਹੁੰਦਾ । ਜੇ ਜੰਗਲਾਤ ਵਧਾਉਣਾ ਹੈ, ਆਪਣਾ ਫਿਊਚਰ ਠੀਕ ਕਰਨਾ ਹੈ, ਆਪਣੀ ਜੈਨਰੇਸ਼ਨ ਬਣਾਉਣੀ ਹੈ ਆਪਣੀ ਸਟੇਟ ਦੀ ਡਿਵੈਲਪਮੈਂਟ ਅਤੇ ਵੈਲਫੇਅਰ ਕਰਨੀ ਹੈ ਤਾਂ ਜਦੋਂ ਇਹ ਰੈਜ਼ੋਲਿਊਸ਼ਨ ਪਾਸ ਹੋ ਜਾਵੇ ਤਾਂ ਸਰਕਾਰ ਨੂੰ ਜ਼ਰੂਰ ਇਸ ਨੂੰ ਦੇਖਣਾ ਪਵੇਗਾ ਅਤੇ ਇਸ ਦੇ ਲਈ ਇੱਕ ਸਮੁੱਚਿਤ ਰਾਸ਼ੀ ਹੋ ਜਾਵੇ । ਅੱਜ ਜੋ ਜੰਗਲਾਤ ਘੱਟ ਰਿਹਾ ਹੈ ਇਸ ਦੇ ਦੋ ਤਿੰਨ ਕਾਰਨ ਹਨ। ਇਕ ਤਾਂ ਅੱਜ ਲੋਕਾਂ ਵਿੱਚ , ਖੇਤੀ ਵਲ ਲਾਲਸਾ ਵਧ ਰਹੀ ਹੈ ਪਤਾ ਨਹੀਂ ਕਿ ਖੇਤੀ ਵਿਚ ਕਿੰਨਾ ਕੁ ਜ਼ਿਆਦਾ ਫਾਇਦਾ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਪਹਿਲਾਂ ਜਿਹੜੀਆਂ ਜੜ੍ਹੀਆਂ ਬੂਟੀਆਂ ਹੁੰਦੀਆਂ ਸਨ ਜਾਂ ਦਰਖਤ ਸਨ, ਉਨ੍ਹਾਂ ਸਾਰਿਆਂ ਨੂੰ ਸਾਫ ਕਰ ਕਰ ਕੇ ਜ਼ਮੀਨ ਖੇਤੀ ਥੱਲੇ ਲੈ ਕੇ ਆ ਆਏ ਹਾਂ ਔਰ ਪਿਛਲੇ ਦਹਾਕੇ ਦੇ ਵਿਚ ਐਗਰੋ ਫਾਰੈਸਟਰੀ ਦੇ ਲਈ ਬੜਾ ਪ੍ਰਚਲਣ ਵਧਿਆ ਹੈ ਪਰ ਬੜਾ ਅਫਸੋਸ ਹੈ ਕਿ ਸਰਕਾਰ ਵਲੋਂ ਇਸ ਸਬੰਧ ਵਿਚ ਕੋਈ ਨੀਤੀ ਨਹੀਂ ਬਣਾਈ ਗਈ ਕਿ ਐਗਰੋ ਫਾਰੈਸਟਰੀ ਨੂੰ ਜਾਂ ਫਾਰਮਿੰਗ ਫਾਰੈਸਟਰੀ ਨੂੰ ਤਰਜੀਹ ਦੇ ਸਕੀਏ। ਸਾਡੇ ਕੰਡੀ ਦੇ ਇਲਾਕੇ ਵਿੱਚ ਬਹੁਤ ਕਿਸਾਨਾਂ ਨੇ ਪਾਪੂਲਰਾਂ ਦੀ ਕਾਸ਼ਤ ਕੀਤੀ ਸੀ, ਕਿਸੇ ਨੇ ਸਫੈਦੇ ਵੀ ਲਗਾਏ ਸਨ ਪਰ ਉਹ ਘੱਟ ਲਗਾਏ ਸਨ ਕਿਉਂਕਿ ਉਸ ਨੂੰ ਵਧਣ ਦੇ ਵਿਚ ਜ਼ਿਆਦਾ ਸਮਾਂ ਲਗਦਾ ਹੈ ਅਤੇ ਉਦੋਂ ਉਸਦੀ ਕੀਮਤ ਵੀ ਇਤਨੀ ਨਹੀਂ ਸੀ । ਜਿਥੇ ਕਿਸਾਨਾਂ ਨੇ ਪਾਪੂਲਰ ਲਗਾਏ ਹੋਏ ਸਨ ਤਾਂ ਸ਼ੁਰੂ ਸ਼ੁਰੂ ਦੇ ਵਿੱਚ ਉਨ੍ਹਾਂ ਨੂੰ ਕਾਫ਼ੀ ਇਨਸੈਂਟਿਵ ਮਿਲਿਆ ਅਤੇ ਅਟਰੈਕਸ਼ਨ ਹੋਈ ਪਰ ਬਾਅਦ ਦੇ ਵਿਚ ਉਸ ਦੀ ਇਤਨੀ ਦੁਰਗਤੀ ਹੋ ਗਈ ਕਿ ਸਰਕਾਰ ਵਲੋਂ ਉਸ ਦਾ ਸ਼ਮਰਥਨ ਮੁੱਲ ਵੀ ਨਹੀਂ ਰੱਖਿਆ ਜਾ ਸਕਿਆ।ਕੋਈ ਕਟਾਈ ਦੇ ਉਤੇ ਕੰਟਰੋਲ ਨਹੀਂ ਰੱਖਿਆ ਗਿਆ, ਕੋਈ ਮਿਲਿੰਗ ਵੱਲ ਧਿਆਨ ਨਹੀਂ ਦਿੱਤਾ ਗਿਆ। ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਨੇ ਦੋ ਤਿੰਨ ਸਾਲਾਂ ਦੇ ਪਾਪੂਲਰਾਂ ਨੂੰ ਕਟ ਕੇ ਵੇਚ ਦਿੱਤਾ ਕਿਉਂਕਿ ਉਸ ਦਾ ਫਿਊਚਰ ਠੀਕ ਨਹੀਂ ਨਜ਼ਰ ਆ ਰਿਹਾ। ਹੁਣ ਕਿਤੇ ਵੀ ਪਾਪੂਲਰ ਨਹੀਂ ਲਗ ਰਿਹਾ, ਕਿਤੇ ਕਿਤੇ ਸਫੈਦਾ ਲਗ ਰਿਹਾ ਹੈ। ਇਕ ਵਾਰੀ ਅਮਰੀਕਨ ਡੈਂਕ ਪ੍ਰਚਿਲਤ ਹੋਈ ਸੀ ਜਿਹੜੀ ਸਾਲ ਡੇਢ ਸਾਲ ਬਾਅਦ ਰੁਕ ਗਈ। ਅੱਜ ਕੋਈ ਕਿਸਾਨ ਫਾਰੈਸਟ ਫਾਰਮਿੰਗ ਵੱਲ ਜਾਂ ਐਗਰੋ ਫਾਰੈਸਟਰੀ ਵੱਲ ਜਾ ਕੇ ਰਾਜ਼ੀ ਨਹੀਂ ਹੈ ਕਿਉਂਕਿ ਕੋਈ ਅਜਿਹਾ ਪ੍ਰਬੰਧ ਨਹੀਂ ਹੈ ਕਿ ਕਿਸਾਨਾਂ ਨੂੰ ਇਨਸੈਂਟਿਵ ਮਿਲ ਸਕੇ, ਅਟਰੈਕਸ਼ਨ ਮਿਲ ਸਕੇ। ਮੈਂ ਸਮਝਦਾ ਹਾਂ ਕਿ ਜੰਗਲਾਤ ਲਗਾਉਣ ਦੀ ਬਜਾਏ ਜੇ ਅਸੀਂ ਇਹ ਕਹੀਏ ਕਿ ਰੁਖ ਲਗਾਉਣਾ ਹੈ ਕਿਉਂਕਿ ਜੰਗਲ ਲਗਾਉਣ ਵਾਸਤੇ ਤਾਂ ਕਲਪਨਾ ਹੈ ਕਿ ਕਾਫ਼ੀ ਜ਼ਮੀਨ ਦੀ ਜ਼ਰੂਰਤ ਪੈਂਦੀ ਹੈ। ਇਸ ਦੇ ਬਜਾਏ ਅਸੀਂ ਇਹ ਪਾਲਿਸੀ ਬਣਾ ਲਈਏ ਜਾਂ ਸੋਚ ਬਣਾ ਲਈਏ ਕਿ ਹਰ ਇਕ

[ਸ੍ਰੀ ਤਿਕਸ਼ਨ ਸੂਦ]

ਇਨਸਾਨ ਨੇ ਇੱਕ ਰੁਖ ਲਗਾਉਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਜਿੰਨੀ ਪੰਜਾਬ ਦੀ ਪਾਪੂਲੇਸ਼ਨ ਹੈ ਤਾਂ ਅਸੀਂ ਬਹੁਤ ਵੱਡਾ ਮਾਅਰਕਾ ਮਾਰ ਲਵਾਂਗੇ।ਉਸ ਲਈ ਬੜੇ ਸੁਝਾਅ ਵੀ ਹੋ ਸਕਦੇ ਹਨ। ਇੱਕ ਸੁਝਾਅ ਇਹ ਵੀ ਹੋ ਸਕਦਾ ਹੈ ਕਿ ਹਰ ਆਦਮੀ ਦਰਖਤ ਲਗਾਏ ਤੇ ਉਸ ਦੀ ਐਂਟਰੀ ਗਿਰਦਾਵਰੀ ਦੇ ਵਿੱਚ ਹੋਵੇ। ਇਕ ਇਹ ਵੀ ਸੁਝਾਅ ਹੈ ਕਿ ਹਰ ਖੇਤ ਦੇ ਬੰਨੇ ਜਾਂ ਜਿਥੋ ਤਕ ਪਾਸੀਬਲ ਹੋ ਸਕੇ ਉਥੇ ਦਰਖਤ ਲਗਾਉਣੇ ਚਾਹੀਦੇ ਹਨ। ਫਿਰ, ਡਿਪਟੀ ਸਪੀਕਰ ਸਾਹਿਬ ਜੇ ਅਸੀਂ ਆਪਣੇ ਪਰਿਆਵਰਨ ਨੂੰ ਬਚਾਉਣਾ ਹੈ, ਵਾਤਾਵਰਨ ਨੂੰ ਬਚਾਉਣਾ ਹੈ ਤਾਂ ਇਸ ਦੇ ਲਈ ਸਾਨੂੰ ਸਖਤ ਫੈਸਲੇ ਵੀ ਲੈਣੇ ਪੈ ਸਕਦੇ ਹਨ । ਜਿਸ ਤਰ੍ਹਾਂ ਸਾਡੇ ਵਿਦਿਆਰਥੀ ਹਨ ਅਤੇ ਪਿੰਡਾਂ ਦੇ ਵਿੱਚ ਪੰਚਾਇਤੀ ਜ਼ਮੀਨਾਂ ਖਾਲੀ ਪਈਆਂ ਹਨ, ਸੜਕਾਂ ਦੇ ਬਰਮਜ਼ ਖ਼ਾਲੀ ਪਏ ਹਨ ਤੇ ਕਿਤੇ ਕਿਤੇ ਜੰਗਲਾਤ ਮਹਿਕਮਾ ਮੇਨ ਸੜਕਾਂ ਤੇ ਦਰਖਤ ਲਗਾ ਦਿੰਦਾ ਹੈ ਤਾਂ ਕਿਉਂ ਨਾ ਵਿਦਿਆਰਥੀਆਂ ਦੀ ਜ਼ਿੰਮੇਵਾਰੀ ਲਗਾਈ ਜਾਵੇ ਕਿ ਤੇਰੀ ਹਰ ਕਲਾਸ ਦੇ ਨਾਲ ਇਕ ਦਰਖਤ ਲੱਗਣਾ ਹੈ, ਚਾਹੇ ਉਹ ਪੰਚਾਇਤ ਦੀ ਲੈਂਡ ਵਿਚ ਲਾਵੇ । ਵਿਦਿਆਰਥੀਆ ਦੀ ਕੁਆਲੀਫਿਕੇਸ਼ਨ ਦੀ ਇਹ ਅਸੈਸਟਮੈਂਟ ਬਣੇ ਕਿ ਜਿਸ ਤਰ੍ਹਾਂ ਵਿਦਿਆਰਥੀ ਕਲਾਸ ਚੜ੍ਹਦਾ ਜਾਵੇ ਉਸ ਦੇ ਨਾਂ ਤੇ ਦਰਖਤ ਲਗਦਾ ਜਾਵੇ । ਡਿਪਟੀ ਸਪੀਕਰ ਸਾਹਿਬ, ਜਿਸ ਤੇਜ਼ੀ ਨਾਲ ਅਰਬਨਾਈਜ਼ੇਸ਼ਨ ਵੱਧ ਰਹੀ ਹੈ, ਸ਼ਹਿਰੀਕਰਨ ਵੱਧ ਰਿਹਾ ਹੈ, ਇੰਡਸਟ੍ਰੀਲਾਈਜ਼ੇਸ਼ਨ ਵੱਧ ਰਹੀ ਹੈ, ਅਸੀਂ ਦੇਖਦੇ ਹਾਂ ਕਿ ਜਿੱਥੇ ਅਰਬਨਾਈਜ਼ੇਸ਼ਨ ਹੁੰਦੀ ਹੈ, ਇੰਡਸਟ੍ਰੀਲਾਈਜ਼ੇਸ਼ਨ ਹੁੰਦੀ ਹੈ, ਉਸ ਸੜਕ ਦੁਆਲੇ ਦਰਖਤ ਕੱਟ ਦਿੱਤੇ ਜਾਂਦੇ ਹਨ । ਜ਼ਮੀਨ ਤੋਂ ਦਰਖਤ ਸਾਫ ਕਰ ਦਿੱਤੇ ਜਾਂਦੇ ਹਨ । ਇਸ ਵਾਸਤੇ ਸਖਤ ਪਾਲਿਸੀ ਬਣਾਈ ਜਾਵੇ ਕਿ ਉਸ ਜਗ੍ਹਾ ਤੇ ਸ਼ਹਿਰੀਕਰਨ ਹੋਵੇਗਾ ਜਿੱਥੇ ਬੰਜਰ ਭੂਮੀ ਹੋਵੇਗੀ ਜਿਥੇ ਦਰਖਤ ਨਾ ਹੁੰਦੇ ਹੋਣ ਜਾਂ ਦਰਖਤ ਘੱਟੋ ਘੱਟ ਕੱਟੇ ਜਾਣ । ਕੰਢੀ ਏਰੀਆ ਜਿੱਥੇ ਕਿ ਮੈਂ ਸਮਝਦਾ ਹਾਂ ਕਿ ਬੈਰਨ ਜ਼ਮੀਨ ਹੈ, ਬੰਜਰ ਭੂਮੀ ਹੈ ਉਸ ਨੂੰ ਨਵੀਂ ਅਰਬਨਾਈਜ਼ੇਸ਼ਨ ਜਾਂ ਇੰਡਸਟ੍ਰੀਲਾਈਜ਼ੇਸ਼ਨ ਲਈ ਵਰਤ ਸਕਦੇ ਹਾਂ । ਇਸ ਦੇ ਨਾਲ ਨਾਲ, ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਸੜਕਾਂ ਦੀ ਐਕਸਪੈਂਸ਼ਨ ਹੁੰਦੀ ਹੈ, ਨਵੀਆਂ ਬਿਲਡਿੰਗਾਂ ਬਣਦੀਆਂ ਹਨ ਤਾਂ ਦਰਖਤ ਕੱਟ ਦਿੱਤੇ ਜਾਂਦੇ ਹਨ । ਤੁਸੀਂ ਬਾਹਰਲੇ ਮੁਲਕਾਂ ਵਿੱਚ ਘੁੰਮਦੇ ਹੋਵੋਗੇ, ਆਪਣੇ ਮੁਲਕ ਵਿਚ ਇਸ ਵਕਤ ਖਤਰਨਾਕ ਹੱਦ ਤੱਕ ਵੈਜੀਟੇਸ਼ਨ ਘੱਟੀ ਹੈ । ਤੁਸੀਂ ਦਿੱਲੀ ਵਿਚ ਦੇਖਿਆ ਹੋਵੇਗਾ ਕਿ ਜਿੱਥੇ ਪਾਸੀਬਲ ਹੈ ਉਥੇ ਦਰਖਤ ਬਚਾ ਲਿਆ ਜਾਂਦਾ ਹੈ । ਇਸ ਪਾਸੇ ਵੱਲ ਧਿਆਨ ਦੇਣ ਦੀ ਬਹੁਤ ਲੋੜ ਹੈ । ਜੇ ਦਰਖਤ ਬਚਾਇਆ ਜਾ ਸਕਦਾ ਹੈ ਤਾਂ ਉਹ ਜ਼ਰੂਰ ਬਚਾਇਆ ਜਾਣਾ ਚਾਹੀਦਾ ਹੈ । ਪੰਚਾਇਤਾਂ ਨੂੰ ਡਾਇਰੈਕਸ਼ਨਾਂ ਹੋਣ ਕਿ ਪੰਚਾਇਤਾਂ ਆਪਣੀ ਜ਼ਮੀਨ ਦਾ ਕੋਈ ਟੁਕੜਾ, ਜਿੱਥੇ ਖੇਤੀ ਨਹੀਂ ਹੁੰਦੀ, ਉਸ ਨੂੰ ਖਾਲੀ ਨਾ ਰੱਖਣ । ਇਸ ਵਾਸਤੇ ਉਨ੍ਹਾਂ ਨੂੰ ਪੈਨਲਟੀਜ਼ ਲਗਾਈ ਜਾਵੇ । ਬਾਕੀ ਇਹ ਕਿ ਐਸਾ ਮਸਲਾ ਹੈ ਜਿਸ ਵਿਚ ਰਿਆਇਤ ਦੀ ਗੁੰਜਾਇਸ਼ ਨਹੀਂ ਹੋਣੀ ਚਾਹੀਦੀ । ਦਰਖਤ ਤੇ ਇਨਵਾਇਰਨਮੈਂਟ ਦੋ ਚੀਜ਼ਾਂ ਨਹੀਂ ਹਨ । ਬੇਸ਼ਕ ਦੋ ਅਲੱਗ ਮਹਿਕਮੇ ਡੀਲ ਕਰਦੇ ਹਨ । ਮੈਂ ਸਮਝਦਾ ਹਾਂ ਕਿ ਇਸ ਵਿਚ ਥੋੜ੍ਹਾ ਐਰਰ ਹੈ । ਜਿਹੜਾ ਇਨਵਾਇਰਨਮੈਂਟ ਦਾ ਮਹਿਕਮਾ ਹੈ, ਪਲਿਊਸ਼ਨ ਦਾ ਮਹਿਕਮਾ ਹੈ, ਇਹ ਫੈਕਟਰੀਜ਼ ਨਾਲ ਡੀਲ ਕਰਦਾ ਹੈ । ਇਹ ਐਸੀ ਚੀਜ਼ ਨਾਲ ਡੀਲ ਕਰਨ ਵਾਲਾ ਹੈ, ਜਿਹੜੀਆਂ ਵਾਤਾਵਰਨ ਨੂੰ ਦੂਸ਼ਿਤ ਕਰਦੀਆਂ ਹਨ । ਜੇ ਜੰਗਲਾਤ ਦੀ ਮਿਕਦਾਰ ਸਹੀ ਹੋਵੇ ਤਾਂ ਪਲਿਊਸ਼ਨ ਆਪਣੇ ਆਪ ਕਾਫੀ ਹੱਦ ਤੱਕ ਖਤਮ ਹੋ ਜਾਂਦਾ ਹੈ । ਜੇ ਪਲਿਊਸ਼ਨ ਵਧਦਾ ਹੈ ਤਾਂ ਜੰਗਲਾਤ ਖਤਮ ਹੁੰਦੇ ਹਨ ਤੇ ਜੇ ਜੰਗਲਾਤ ਵਧਦੇ ਹਨ ਤਾਂ

ਪਲਿਊਸ਼ਨ ਖਤਮ ਹੁੰਦਾ ਹੈ । ਡਿਪਟੀ ਸਪੀਕਰ ਸਾਹਿਬ, ਰੋਹਤਾਂਗ ਪਾਸ, ਮਨਾਲੀ ਤੁਸੀਂ ਦੇਖਿਆ ਹੋਵੇਗਾ । ਉਥੇ 15 ਸਾਲ ਪਹਿਲਾਂ ਇਕ ਬੜਾ ਗਲੇਸ਼ੀਅਰ ਹੁੰਦਾ ਸੀ ਪਰ ਜਦੋਂ ਤੋਂ ਲੋਕ ਉਥੇ ਜ਼ਿਆਦਾ ਜਾਣ ਲੱਗੇ ਉਥੇ ਪਲਾਸਟਿਕ ਦੀਆਂ ਬੋਤਲਾਂ, ਲਿਫਾਫੇ ਉਨ੍ਹਾਂ ਨੇ ਸੁੱਟਣੇ ਸ਼ੁਰੂ ਕੀਤੇ ਤਾਂ ਅੱਜ ਉਹ ਗਲੇਸ਼ੀਅਰ ਇੱਕ ਗੰਦੀ ਬਦਬੂਦਾਰ ਝੀਲ ਬਣ ਗਿਆ ਹੈ । ਜੰਗਲਾਤ ਵਿੱਚ ਪੋਲੀ ਬੈਗ ਚਲੇ ਜਾਣ, ਕੂੜਾ ਕਰਕਟ ਇਕੱਠਾ ਹੋਣਾ ਸ਼ੁਰੂ ਹੋ ਜਾਵੇ ਤਾਂ ਉਥੇ ਦਰਖਤ ਨਹੀਂ ਹੁੰਦੇ । ਇਸ ਕਰਕੇ ਇਹ ਜੋ ਡਿਪਾਰਟਮੈਂਟ ਹਨ ਪਲਿਊਸ਼ਨ ਦਾ, ਇਨਵਾਇਰਨਮੈਂਟ ਦਾ ਅਤੇ ਜੰਗਲਾਤ ਦਾ, ਇਨ੍ਹਾਂ ਨੂੰ ਮੋਨੀਟਰ ਕਰਨ ਦੀ ਲੋੜ ਹੈ । ਬਹੁਤ ਜ਼ਿਆਦਾ ਪਲਾਨਿੰਗ ਦੀ ਲੋੜ ਹੈ । ਜ਼ਿਆਦਾ ਫੰਡ ਦੇ ਕੇ ਇਨ੍ਹਾਂ ਨੂੰ ਪ੍ਰਾਇਰਟੀ ਤੇ ਕੰਮ ਕਰਾਉਣ ਦੀ ਲੋੜ ਹੈ । ਸੋ, ਡਿਪਟੀ ਸਪੀਕਰ ਸਾਹਿਬ, ਕਾਫੀ ਸਮਾਂ ਹੋ ਗਿਆ ਹੈ । ਮੈਂ ਅੰਤ ਵਿੱਚ ਇਹੀ ਬੇਨਤੀ ਕਰਨੀ ਚਾਹਾਂਗਾ ਕਿ ਜੋ ਮਤਾ ਸਾਡੇ ਫਾਜ਼ਲ ਦੋਸਤ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਇਸ ਸੂਬੇ ਵਿੱਚ ਜੰਗਲਾਂ ਦੇ ਵਿਸਥਾਰ ਲਈ ਲੈ ਕੇ ਆਏ ਹਨ, ਇਸ ਨੂੰ ਹਾਊਸ ਪਾਸ ਕਰੇ ਤਾਂ ਜੋ ਪਲਿਊਸ਼ਨ ਦੇ ਖਤਰਨਾਕ ਪ੍ਰਣਾਮ ਰੋਕੇ ਜਾ ਸਕਣ । ਇਹ ਇਕ ਲੈਂਡ ਮਾਰਕ ਹੋਵੇਗਾ, ਨੀਂਹ ਪੱਥਰ ਹੋਵੇਗਾ । ਜੇ ਸਦਨ ਇਸ ਨੂੰ ਪਾਸ ਕਰੇਗਾ ਤਾਂ ਇਸ ਨਾਲ ਅਸੀਂ ਆਪਣਾ ਭਵਿਖ ਸੇਫ ਕਰ ਸਕਾਂਗੇ ਅਤੇ ਜੇ ਜੰਗਲਾਤ ਖਤਮ ਹੋ ਗਏ ਤਾਂ ਸਾਹ ਲੈਣਾ ਮੁਸ਼ਕਲ ਹੋ ਜਾਵੇਗਾ । ਇਹ ਕੈਲਕੁਲੇਟ ਕੀਤਾ ਹੈ ਕਿ ਇਕ ਪਰਿਵਾਰ ਨੇ ਜੇ ਬਜ਼ਾਰ ਵਿਚੋਂ ਆਕਸੀਜਨ ਲੈਣੀ ਹੋਵੇ, 15 ਲੱਖ ਰੁਪਏ ਦੀ ਆਕਸੀਜਨ ਬਣਦੀ ਹੈ । ਜੇਕਰ ਇਸ ਤੋਂ ਅਸੀਂ ਵਾਂਝੇ ਰਹਿ ਗਏ, ਫਿਰ ਅਸੀਂ ਜਿੰਨਾ ਮਰਜ਼ੀ ਟੈਕਨਾਲੋਜੀ ਵਿਚ ਤਰਕੀ ਕਰ ਲਈਏ, ਫੇਰ ਜੇਕਰ ਸਾਡੀ ਸਿਹਤ ਠੀਕ ਨਹੀਂ ਰਹੇਗੀ ਤਾਂ ਸਾਡੀ ਡਿਵੈਲਪਮੈਂਟ ਦਾ ਸਾਨੂੰ ਕੋਈ ਫਾਇਦਾ ਨਹੀਂ ਹੋਵੇਗਾ । ਸਾਡਾ ਭਵਿਖ ਅੰਧਕਾਰ ਵਿਚ ਹੋਵੇਗਾ । ਇਸ ਕਰਕੇ ਮੇਰੀ ਹਾਊਸ ਵਿਚ ਬੇਨਤੀ ਹੈ ਕਿ ਇਸ ਮਤੇ ਨੂੰ ਵੀ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ ।

**ਸਰਦਾਰ ਵੀਰ ਸਿੰਘ ਲੋਪੋਕੇ (ਰਾਜਾਸਾਂਸੀ) :** ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ, ਜਿਸ ਨੂੰ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਨੇ ਪੇਸ਼ ਕੀਤਾ ਹੈ । ਸਭ ਤੋਂ ਪਹਿਲੇ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਸ ਮਤੇ ਨੂੰ ਵੀ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ, ਜਿਸ ਤਰ੍ਹਾਂ ਤੁਸੀਂ ਪਹਿਲੇ ਮਤੇ ਨੂੰ ਪਾਸ ਕੀਤਾ ਹੈ । ਇੱਥੇ ਪਹਿਲੇ ਬੋਲਦੇ ਹੋਏ ਕਈ ਬੁਲਾਰਿਆਂ ਨੇ ਵੀ ਕਾਫੀ ਅੱਛੇ ਵਿਚਾਰ ਹਾਊਸ ਵਿੱਚ ਰੱਖੇ ਹਨ ਅਤੇ ਕਾਫੀ ਚਿੰਤਾ ਦਾ ਪ੍ਰਗਟਾਵਾ ਕੀਤਾ ਹੈ । ਸਟੇਟ ਵਿੱਚ ਜਿਹੜੇ ਵੱਡੇ ਵੱਡੇ ਰੁੱਖ ਲੱਗੇ ਹੋਏ ਸਨ, ਉਨ੍ਹਾਂ ਨੂੰ ਕੱਟਿਆ ਗਿਆ ਹੈ । ਪਹਿਲਾਂ ਸਾਰੇ ਰਾਜ ਵਿਚ ਦਰਖਤਾਂ ਦੇ ਸਮੂਹ ਹੁੰਦੇ ਸਨ । ਬੋਹੜ, ਪਿੱਪਲ, ਟਾਹਲੀ, ਅੰਬਾਂ ਦੇ ਬਾਗ ਲੱਗੇ ਹੁੰਦੇ ਸਨ । ਇਨ੍ਹਾਂ ਦੀ ਕਟਾਈ ਤੋਂ ਬਾਅਦ ਇੱਥੇ ਤਬਦੀਲੀ ਆਈ । ਪਹਿਲਾਂ ਪੰਜਾਬ ਵਿਚ ਕਿਸਾਨ ਵਰਗ ਦੀ ਜਿਹੜੀ ਥੋੜ੍ਹੀ ਬਹੁਤ ਜ਼ਮੀਨ ਪਈ ਸੀ, ਉਹ ਟੁਕੜਿਆਂ ਵਿਚ ਵੰਡੀ ਹੋਈ ਸੀ । ਵੱਖਰੇ ਵੱਖਰੇ ਥਾਵਾਂ ਤੇ ਹੋਣ ਕਰਕੇ ਪੰਜਾਬ ਦੀ ਸਰਕਾਰ

[ਸਰਦਾਰ ਵੀਰ ਸਿੰਘ ਲੋਪੋਕੇ]

ਨੇ 1961-62 ਵਿਚ ਮਰੁੱਬਾਬੰਦੀ ਕਨੂੰਨ ਲਾਗੂ ਕੀਤਾ । ਇਸ ਨਾਲ ਪੰਜਾਬ ਦੇ ਕਿਸਾਨ ਦੀ ਜ਼ਮੀਨ ਨੂੰ ਇਕੱਠਾ ਕੀਤਾ ਗਿਆ ਪਰ ਉਥੇ ਜਿਹੜੇ ਰੁੱਖ ਲੱਗੇ ਹੋਏ ਸਨ, ਜਦੋਂ ਜ਼ਿੰਮੀਦਾਰ ਨੂੰ ਪਤਾ ਲੱਗਾ ਕਿ ਹੁਣ ਅਸੀਂ ਇਹ ਜਗ੍ਹਾ ਛੱਡ ਦੇਣੀ ਹੈ ਅਤੇ ਇਸ ਦੇ ਬਦਲੇ ਦੂਜੀ ਥਾਂ ਤੇ ਜਾਣਾ ਹੈ ਤਾਂ ਉਨ੍ਹਾਂ ਨੇ ਪਹਿਲਾਂ ਵਾਲੀ ਥਾਂ ਤੇ ਲੱਗੇ ਹੋਏ ਰੁੱਖਾਂ ਨੂੰ ਕਟਵਾ ਦਿੱਤਾ ਤਾਂ ਕਿ ਪੈਸੇ ਕਮਾ ਸਕਣ ਜੋ ਕਿ ਇਕ ਗਲਤ ਤਰੀਕਾ ਸੀ । ਇਹ ਸੋਚ ਕੇ ਇਹ ਰੁੱਖ ਦੂਜੇ ਕਿਸਾਨ ਨੂੰ ਮਿਲ ਜਾਣੇ ਹਨ, ਉਨ੍ਹਾਂ ਨੂੰ ਕਟਵਾ ਦਿੱਤਾ । ਉਸ ਵਕਤ ਖੇਤੀਬਾੜੀ ਖੂਹ ਦੇ ਪਾਣੀ ਨਾਲ ਕੀਤੀ ਜਾਂਦੀ ਸੀ ਅਤੇ ਖੂਹ ਦੇ ਜਾਂਦੇ ਪਾਣੀ ਨਾਲ ਨਾਲ ਪਿੱਪਲ, ਜਾਮਨ, ਅੰਬ ਦੇ ਦਰਖਤ ਲਗਾਏ ਜਾਂਦੇ ਸਨ । ਇਸ ਤੋਂ ਬਾਅਦ ਲੋਕਾਂ ਨੇ ਖੂਹਾਂ ਉਤੇ ਬੰਬੀਆਂ ਲਗਾ ਦਿੱਤੀਆਂ ਅਤੇ ਪਾਣੀ ਬੰਬੀਆਂ ਰਾਹੀਂ ਲਗਾਉਣਾ ਸ਼ੁਰੂ ਕਰ ਦਿੱਤਾ । ਇਸ ਤਬਦੀਲੀ ਨਾਲ ਪਾਣੀ ਦਾ ਨਿਕਾਸ ਜ਼ਿਆਦਾ ਹੋਇਆ ਅਤੇ ਜਿਹੜੀ ਖੂਹ ਦੇ ਪਾਣੀ ਦੀ ਮਹੱਤਤਾ ਸੀ, ਉਹ ਵੀ ਖਤਮ ਹੋ ਗਈ ਜਿਸ ਨੂੰ ਆਉਣ ਵਾਲੀ ਪੀੜ੍ਹੀ ਮਹਿਸੂਸ ਕਰਦੀ ਹੈ । ਜਿਨ੍ਹਾਂ ਲੋਕਾਂ ਦੇ ਕੋਲ 1-2 ਕਿਲੇ ਜ਼ਮੀਨਾਂ ਸਨ, ਉਸ ਨੂੰ ਉਨ੍ਹਾਂ ਨੇ ਆਪਸ ਵਿਚ ਵੰਡ ਲਿਆ ਹੈ ਅਤੇ ਡੰਗਰਾਂ ਨੂੰ ਵੀ ਵੰਡ ਲਿਆ । ਪਹਿਲਾਂ ਦੁੱਧ ਘੀ ਘਰ ਦਾ ਹੁੰਦਾ ਸੀ ਹੁਣ ਤਾਂ ਉਹ ਵੀ ਬਾਹਰੋਂ ਖਰੀਦਦੇ ਹਨ । ਪਿੰਡਾਂ ਵਿਚ ਡੰਗਰ ਵੀ ਘੱਟ ਗਏ ਹਨ । ਪਿੱਪਲ ਅਤੇ ਅੰਬਾਂ ਦੇ ਦਰਖਤ ਵੀ ਘੱਟ ਗਏ ਹਨ । ਜਾਮਨ ਦੇ ਪੇੜ ਵੀ ਘੱਟ ਗਏ ਹਨ । ਇਨ੍ਹਾਂ ਦੀ ਗਿਣਤੀ ਬਹੁਤ ਹੀ ਘੱਟ ਗਈ ਹੈ । ਪਹਿਲਾਂ ਸਾਡੇ ਅੰਮ੍ਰਿਤਸਰ ਸ਼ਹਿਰ ਵਿਚ ਬੋਹੜ ਦੇ ਦਰਖਤ ਬਹੁਤ ਹੁੰਦੇ ਸਨ । ਹੁਣ ਸ਼ਾਇਦ ਹੀ ਕੋਈ ਵੱਡਾ ਰੁੱਖ ਹੋਵੇਗਾ । ਪਹਿਲਾਂ ਕਿੱਕਰ ਦੇ ਦਰਖਤ 100 ਕਿੱਲਿਆਂ ਵਿਚ ਲੱਗੇ ਹੁੰਦੇ ਸਨ । ਪਿੱਪਲ ਅਤੇ ਅੰਬਾਂ ਦੇ ਬਾਗ ਹੁੰਦੇ ਸਨ । ਟਾਹਲੀ ਲੱਗੀ ਹੁੰਦੀ ਸੀ । ਹੁਣ ਇਸ ਕਿਸਮ ਦੇ ਦਰਖਤ ਪੰਜਾਬ ਵਿਚ ਬਹੁਤ ਹੀ ਘੱਟ ਗਏ ਹਨ । ਪਿੱਛੇ 15-20 ਸਾਲ ਜੋ ਪੰਜਾਬ ਨੇ ਅੱਤਵਾਦ ਦਾ ਸੰਤਾਪ ਭੋਗਿਆ । ਇਸ ਸਮੇਂ ਦੇ ਦੌਰਾਨ ਪੰਜਾਬ ਦੇ ਵਿਚ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਬੜੀ ਖਰਾਬ ਰਹੀ ਸੀ । ਉਸ ਸਮੇਂ ਲੋਕਾਂ ਨੇ ਬੜੀ ਬੇਕਦਰੀ ਨਾਲ ਰੁੱਖਾਂ ਦੀ ਕਟਵਾਈ ਕੀਤੀ ਅਤੇ ਨਵੇਂ ਰੁੱਖ ਕਿਸੇ ਨੇ ਨਹੀਂ ਲਗਾਏ ਸਨ । ਨਾ ਇਸ ਵੱਲ ਸਰਕਾਰ ਵੱਲੋਂ ਧਿਆਨ ਦਿੱਤਾ ਗਿਆ ਸੀ । ਮੇਰੀ ਇਸ ਹਾਊਸ ਵਿਚ ਬੇਨਤੀ ਹੈ ਕਿ ਜਿਸ ਤਰ੍ਹਾਂ ਫਰਾਖਦਿਲੀ ਨਾਲ ਪਹਿਲੇ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਗਿਆ ਸੀ, ਉਸੇ ਤਰ੍ਹਾਂ ਹੁਣ ਇਸ ਮਤੇ ਨੂੰ ਪਾਸ ਕਰ ਦਿੱਤਾ ਜਾਵੇ । ਮੈਂ ਬੇਨਤੀ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਇਹ ਮਤਾ ਜੋ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਨੇ ਲਿਆਂਦਾ ਹੈ, ਇਸ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ, ਟਾਈਮ ਨਾ ਟਪਾਇਆ ਜਾਵੇ, ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ। ਆਪ ਜੀ ਦਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ:** ਸ੍ਰੀ ਦੇਸ ਰਾਜ ਧੁੱਗਾ ਜੀ।

**ਸ੍ਰੀ ਦੇਸ ਰਾਜ ਧੁੱਗਾ (ਗੜ੍ਹਦੀਵਾਲਾ, ਐਸ.ਸੀ.):** ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਸਾਥੀ ਇਸ ਸਦਨ ਦੇ ਮੈਂਬਰ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਵਲੋਂ ਜਿਹੜਾ ਅੱਜ ਦੇ ਸਮੇਂ ਅੰਦਰ ਬਹੁਤ ਹੀ ਸਮਰਥਕ ਭਰਪੂਰ ਮਤਾ ਲਿਆਂਦਾ ਗਿਆ ਹੈ, ਉਸਦੀ ਪੁਰਜ਼ੋਰ ਹਮਾਇਤ ਕਰਦਾ ਹਾਂ ਔਰ ਸਮੇਂ ਨੂੰ ਦੇਖਦੇ ਹੋਏ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਬੁਲਾਰੇ ਨੂੰ ਬੁਲਾਉਣ ਦੀ ਬਜਾਏ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ। ਧੰਨਵਾਦ। (ਥੰਪਿੰਗ)

RESOLUTION RE. RECOMMENDATION TO THE STATE GOVERNMENT TO TAKE IMMEDIATE AND EFFECTIVE STEPS FOR BRINGING MORE AREA UNDER FOREST COVER, IN ORDER TO CURB THE DREADFUL AND FATAL AFFECTS OF THE EVER-INCREASING POLLUTION IN THE STATE

**ਮਾਨਯੋਗ ਡਿਪਟੀ ਸਪੀਕਰ** : ਸਰਦਾਰ ਪਰਮਿੰਦਰ ਸਿੰਘ ਜੀ।

**ਕੁਝ ਆਵਾਜ਼ਾਂ** : ਪਾਸ ਕਰਾ ਦਿਉ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਸੁਨਾਮ)**: ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ, ਕਿਉਂਕਿ ਸਾਰੇ ਮੈਂਬਰ ਸਾਹਿਬਾਨ ਦੀ ਰਾਏ ਹੈ ਕਿ ਇਸ ਨੂੰ ਪਾਸ ਕੀਤਾ ਜਾਵੇ ਤੇ ਮੈਂ ਬੀਬੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਨੂੰ ਪਾਸ ਕਰਨ ਵਾਸਤੇ ਮੋਸ਼ਨ ਮੂਵ ਕਰਨ।

**ਮਾਨਯੋਗ ਡਿਪਟੀ ਸਪੀਕਰ** : ਡਿਪਟੀ ਚੀਫ ਮਨਿਸਟਰ ਸਾਹਿਬਾਂ।

**ਉਪ ਮੁੱਖ ਮੰਤਰੀ (ਸ੍ਰੀਮਤੀ ਰਾਜਿੰਦਰ ਕੌਰ ਭੱਠਲ)** : ਡਿਪਟੀ ਸਪੀਕਰ ਸਾਹਿਬ, ਸਰਦਾਰ ਗੁਲਜ਼ਾਰ ਸਿੰਘ ਰਣੀਕੇ ਜੀ, ਮਾਨਯੋਗ ਮੈਂਬਰ ਵਲੋਂ ਜੋ ਮਤਾ ਆਇਆ ਹੈ, ਉਸ ਦੇ ਵਿਚ ਦੋਨੋਂ ਸਾਈਡਾਂ ਦਾ ਡਿਫਰੈਂਸ ਆਫ ਓਪੀਨੀਅਨ ਨਹੀਂ ਹੈ, ਸਭ ਦੀ ਇਕੋ ਰਾਏ ਹੈ ਕਿ ਇਸ ਮਤੇ ਨੂੰ ਯੂਨਾਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ। ਸਾਰੀ ਹਿਸਟਰੀ ਸਾਹਮਣੇ ਹੈ, ਸਾਡਾ ਜੰਗਲਾਂ ਹੇਠਲਾ ਰਕਬਾ ਕਿਥੇ ਗਿਆ। ਮੌਰਿਆ ਰਾਜ ਵੇਲੇ ਇਹ ਰਕਬਾ 85% ਸੀ, ਤੇ ਫੇਰ ਘਟਦਾ ਘਟਦਾ, ਹੁਣ ਤਾਂ 84% ਰਕਬਾ ਖੇਤੀਬਾੜੀ ਥੱਲੇ ਆਇਆ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਜਨਮ ਤੋਂ ਲੈ ਕੇ ਮਰਨ ਤੱਕ ਇਨ੍ਹਾਂ ਦੀ ਮਹੱਤਤਾ ਸਮਝੀ ਜਾ ਸਕਦੀ ਹੈ। ਇਨ੍ਹਾਂ ਦੀ ਮੈਡੀਕਲੀ ਲੋੜ ਵੀ ਸਮਝੀ ਜਾਂਦੀ ਹੈ। ਆਕਸੀਜਨ ਵੀ ਸਾਨੂੰ ਜੰਗਲ ਹੀ ਦਿੰਦੇ ਹਨ, ਇਨ੍ਹਾਂ ਦੀ ਮਹੱਤਤਾ ਹਰ ਪੱਖੋਂ ਸਮਝੀ ਜਾ ਸਕਦੀ ਹੈ। ਬਹੁਤ ਹੀ ਅੱਛੇ ਵਿਚਾਰ ਇਧਰੋਂ ਵੀ ਆਏ ਹਨ ਤੇ ਉਧਰੋਂ ਵੀ ਆਏ ਹਨ। ਮੈਂ ਖੁਦ ਵੀ ਇਸੇ ਰਾਏ ਦੀ ਹਾਂ। ਅਸੀਂ ਐਫਰਟਸ ਕਰਕੇ ਭਾਰਤ ਸਰਕਾਰ ਵਲੋਂ ਵੀ ਇਸ ਮੰਤਵ ਲਈ ਪੈਸਾ ਲਿਆ ਹੈ ਤੇ ਹੁਣ ਵੀ 70 ਕਰੋੜ ਦੀ ਪ੍ਰੋਵੀਜ਼ਨ ਇਕੱਲੀਆਂ ਤਨਖਾਹਾਂ ਵਾਸਤੇ ਹੀ ਨਹੀਂ ਕੀਤੀ, ਬਹੁਤ ਕੁਝ ਕਰਨ ਵਾਸਤੇ ਕੀਤੀ ਹੈ। ਅਸੀਂ ਦਰੱਖਤ ਪਲਾਂਟਸ ਕਿਵੇਂ ਦੇ ਖਰੀਦੀਏ, ਕਿਸ ਤਰੀਕੇ ਨਾਲ ਸਾਇਲ ਕੰਜ਼ਰਵੇਸ਼ਨ ਕੀਤੀ ਜਾਵੇ, ਹੋਰ ਰਿਸਰਚ ਵਰਕ, ਪਲਾਂਟਸ ਦੀ ਸਪਲਾਈ, ਮੌਨੀਟਰਿੰਗ ਕਿਵੇਂ ਕਰਨੀ ਹੈ। ਗੌਰਮਿੰਟ ਵੀ ਚਾਹੁੰਦੀ ਹੈ ਕਿ ਜੇ 33% ਰਕਬਾ ਨਹੀਂ ਤਾਂ ਕਮ-ਅਜ਼-ਕਮ 15% ਰਕਬਾ ਤਾਂ ਜੰਗਲਾਤ ਥੱਲੇ ਲਿਆਂਦਾ ਜਾਵੇ। ਇਧਰੋਂ ਵੀ ਅਤੇ ਉਧਰੋਂ ਵੀ ਜੋ ਬੋਲਿਆ ਗਿਆ ਹੈ, ਉਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰਖਦੇ ਹੋਏ ਔਰ ਇਸ ਮਤੇ ਬਾਰੇ ਪੂਰੇ ਵਿਚਾਰਾਂ ਨੂੰ ਧਿਆਨ ਵਿਚ ਰਖਦੇ ਹੋਏ ਅਸੀਂ ਜੰਗਲਾਤ ਦੀ ਪ੍ਰੋਟੈਕਸ਼ਨ ਲਈ ਪੂਰੀ ਕਾਰਵਾਈ ਕਰਾਂਗੇ। ਅੰਤ ਵਿਚ ਮੈਂ ਇਹ ਕਹਿੰਦੀ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ।

**MR. DEPUTY SPEAKER** : Question is-

"This House strongly recommends to the State Government to take immediate and effective steps for bringing more area under forest cover, in order to curb the dreadful and fatal affects of the ever-increasing pollution in the State."

*The motion was carried unanimously.*

ਮਾਨਯੋਗ ਡਿਪਟੀ ਸਪੀਕਰ : ਅਗਲਾ ਮਤਾ, ਸਰਦਾਰ ਬਲਵਿੰਦਰ ਸਿੰਘ ਭੂੰਦੜ। ਚਲੇ ਗਏ ਹਨ।

**Mr. Deputy Speaker:** The House stands adjourned till 10.00 AM on Friday, the 10th March, 2006.

*5.49 PM

(The Sabha then adjourned till 10.00 A.M. on Friday, the 10th March, 2006.)

*7769 PVS--Govt. Press, U.T., Chd.*

10



# PUNJAB VIDHAN SABHA

## DEBATES

*Friday, the 10th March, 2006*

**Vol. XI-No. 11**

OFFICIAL REPORT



CONTENTS



Punjab Vidhan Sabha Secretariat, Chandigarh.

Price : Rs.________

# PUNJAB VIDHAN SABHA

*Friday, the 10th March, 2006*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh, at 10-00 A. M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1747**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਕੀ ਇਸੇ ਸੈਸ਼ਨ ਵਿੱਚ ਇਸ ਦਾ ਜਵਾਬ ਆ ਜਾਵੇਗਾ ?

**ਮਾਨਯੋਗ ਸਪੀਕਰ :** ਇਸ ਦੀ ਐਕਸਟੈਨਸ਼ਨ ਮੰਗੀ ਗਈ ਹੈ, ਜਵਾਬ ਆ ਜਾਵੇਗਾ ।

---

### ਮਿਊਂਸਿਪਲ ਕੌਂਸਲ, ਨਾਭਾ ਦਾ ਸੀਵਰੇਜ ਪ੍ਰੋਜੈਕਟ

***1709. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਊਂਸਿਪਲ ਕੌਂਸਲ, ਨਾਭਾ ਦੇ ਸੀਵਰੇਜ ਪ੍ਰੋਜੈਕਟ ਨੂੰ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ :** ਨਾਭਾ ਵਿਖੇ ਸੀਵਰੇਜ ਪ੍ਰੋਜੈਕਟ ਦੋ ਸਾਲ ਵਿੱਚ ਮੁਕੰਮਲ ਹੋਣ ਦੀ ਆਸ ਹੈ ।

---

**For Starred Question No. 1747 and reply thereto, Please see Appendix to this Debates.

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਜ਼ਿੰਦਗੀ ਵਿੱਚ ਮੈਨੂੰ ਇਹ ਬੜਾ ਅਜੀਬ ਜਿਹਾ ਜਵਾਬ ਮਿਲਿਆ ਹੈ । ਵੈਸੇ ਤਾਂ ਖੁਸ਼ੀ ਹੈ ਕਿ ਮਾਨਯੋਗ ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਇਹ ਪ੍ਰੋਜੈਕਟ 2 ਸਾਲਾਂ ਵਿੱਚ ਮੁਕੰਮਲ ਕੀਤਾ ਜਾਵੇਗਾ । ਸਪੀਕਰ ਸਾਹਿਬ, ਇਹ ਸਵਾਲ ਸਾਲ 2002 ਵਿੱਚ ਵੀ ਇਸ ਸਦਨ ਵਿੱਚ ਆਇਆ ਸੀ । ਉਸ ਵੇਲੇ ਵੀ ਮਾਨਯੋਗ ਵਜ਼ੀਰ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਇਹ ਪ੍ਰੋਜੈਕਟ 2 ਸਾਲਾਂ ਵਿੱਚ ਮੁਕੰਮਲ ਕਰ ਦਿੱਤਾ ਜਾਵੇਗਾ । ਮੈਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਜਿਹੜਾ ਉਦੋਂ ਜਵਾਬ ਦਿੱਤਾ ਗਿਆ ਸੀ, ਉਸ ਨੂੰ ਸੱਚ ਮੰਨਾਂ ਜਾਂ ਕਿ ਜਿਹੜਾ ਜਵਾਬ ਅੱਜ ਦਿੱਤਾ ਗਿਆ ਹੈ, ਇਸ ਨੂੰ ਸੱਚ ਮੰਨਾਂ ?

**ਮੰਤਰੀ :** ਸਪੀਕਰ ਸਾਹਿਬ, ਇਹ ਪ੍ਰੋਜੈਕਟ ਹੁੱਡਕੋ ਦੀ ਸਾਂਝ ਨਾਲ ਪੂਰਾ ਕੀਤਾ ਜਾਣਾ ਸੀ । ਹੁੱਡਕੋ ਵੱਲੋਂ ਇਸ ਪ੍ਰੋਜੈਕਟ ਲਈ 25.47 ਲੱਖ ਰੁਪਏ ਅਤੇ ਪੀ.ਆਈ.ਡੀ.ਬੀ. ਵੱਲੋਂ 86.72 ਲੱਖ ਰੁਪਏ, ਯਾਨੀ ਕੁੱਲ ਰਕਮ 112.19 ਲੱਖ ਰੁਪਏ ਇਸ ਪ੍ਰੋਜੈਕਟ ਵਾਸਤੇ ਰਿਲੀਜ਼ ਕੀਤੀ ਜਾਣੀ ਸੀ । ਲੇਕਿਨ ਹੁੱਡਕੋ ਨੇ ਇਹ ਪੈਸਾ ਦੇਣਾ ਬੰਦ ਕਰ ਦਿੱਤਾ ਜਿਸ ਕਰਕੇ ਕੰਮ ਡਿਲੇਅ ਹੋ ਗਿਆ । ਹੁਣ ਮਿਊਂਸਿਪਲ ਡਿਵੈਲਪਮੈਂਟ ਫੰਡ ਵਿੱਚੋਂ 382.16 ਲੱਖ ਰੁਪਏ ਦੀ ਲਾਗਤ ਨਾਲ ਇਹ ਪ੍ਰੋਜੈਕਟ ਮੁਕੰਮਲ ਕਰਨ ਦਾ ਫੈਸਲਾ ਕੀਤਾ ਗਿਆ ਹੈ । ਇਸ ਦੇ ਵਾਸਤੇ ਟੈਂਡਰ ਕਾਲ ਕਰ ਰਹੇ ਹਾਂ ਅਤੇ ਬਹੁਤ ਜਲਦੀ ਇਸ ਨੂੰ ਸ਼ੁਰੂ ਕਰਕੇ ਮੁਕੰਮਲ ਕਰ ਦਿਆਂਗੇ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਿਆ ਸੀ ਕਿ ਪਹਿਲਾਂ ਦਿੱਤਾ ਗਿਆ ਜਵਾਬ ਸੱਚ ਮੰਨਾਂ ਜਾਂ ਕਿ ਹੁਣ ਵਾਲਾ ਜਵਾਬ ਸੱਚ ਮੰਨਾਂ । ਇਸ ਤੋਂ ਇਲਾਵਾ, ਜਿਨ੍ਹਾਂ ਲੋਕਾਂ ਦੀ ਅਸੀਂ ਨੁਮਾਇੰਦਗੀ ਕਰਦੇ ਹਾਂ, ਉਨ੍ਹਾਂ ਵਿੱਚੋਂ ਇਕ ਵਿਅਕਤੀ ਗੁਰਪ੍ਰੀਤ ਸਿੰਘ ਪੁੱਤਰ ਸੁਖਵਿੰਦਰ ਸਿੰਘ, ਪਿੰਡ ਭੋੜੇ, ਮਹਿਕਮੇ ਦੀ ਅਣਗਹਿਲੀ ਕਾਰਣ ਗੁਜ਼ਰ ਗਿਆ । ਉਹ ਟਰੱਕ ਨੰ: ਪੀ.ਬੀ. 13 ਐਚ. 4310 ਦੇ ਥੱਲੇ ਆ ਗਿਆ ਸੀ..................

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ, ਕੀ ਪੁੱਛਣਾ ਚਾਹੁੰਦੇ ਹੋ ।

**ਸਰਦਾਰ ਰਣਦੀਪ ਸਿੰਘ ਨਾਭਾ :** ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਸੀਵਰੇਜ ਬੋਰਡ ਦੇ ਜਿਨ੍ਹਾਂ ਅਫ਼ਸਰਾਂ ਦੀ ਨਲਾਇਕੀ ਕਾਰਨ ਇਸ ਜਾਨ ਦਾ

ਨੁਕਸਾਨ ਹੋਇਆ, ਉਨ੍ਹਾਂ ਵਿਰੁੱਧ ਇਹ ਕਾਰਵਾਈ ਕਰਨਗੇ ਅਤੇ ਕੋਈ ਟੀਮ ਭੇਜ ਕੇ ਹਾਲਾਤ ਦੀ ਅਸੈੱਸਮੈਂਟ ਕਰਨਗੇ ਤਾਂ ਕਿ ਹੋਰ ਨੁਕਸਾਨ ਨਾ ਹੋਵੇ ?

**ਮੰਤਰੀ :** ਇਹ ਅਸੀਂ ਵੇਖ ਲਵਾਂਗੇ ਜੀ । ਬਾਕੀ ਜਿਹੜਾ ਕੰਮ ਡਿਲੇਅ ਹੋਇਆ ਹੈ, ਉਹ ਲੋੜੀਂਦਾ ਪੈਸਾ ਉਪਲਬਧ ਨਾ ਹੋਣ ਕਰਕੇ ਹੋਇਆ ਹੈ । ਹੁਣ ਮਿਊਂਸਿਪਲ ਡਿਵੈਲਪਮੈਂਟ ਫੰਡ ਵਿੱਚੋਂ ਇਹ ਕੰਮ ਅਸੀਂ ਕਰਵਾ ਰਹੇ ਹਾਂ । ਇਸ ਦੇ ਵਾਸਤੇ ਟੈਂਡਰ ਕਾਲ ਕਰ ਰਹੇ ਹਾਂ ਅਤੇ ਜਲਦੀ ਇਸ ਨੂੰ ਮੁਕੰਮਲ ਕਰ ਦਿਆਂਗੇ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਜੀ ਤੋਂ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਕੀ ਇਹ ਕਸੂਰਵਾਰ ਅਫ਼ਸਰਾਂ ਦੇ ਵਿਰੁੱਧ ਕਾਰਵਾਈ ਕਰਨਗੇ ?

**ਮੰਤਰੀ :** ਇਹ ਅਸੀਂ ਵੇਖ ਲਵਾਂਗੇ ਕਿ ਕਿਸ ਦੀ ਗਲਤੀ ਹੈ ।

---------

## ਲੁਧਿਆਣਾ ਵਿਖੇ ਵਾਟਰ ਟ੍ਰੀਟਮੈਂਟ ਪਲਾਂਟ

***1766. ਸਰਦਾਰ ਤੋਤਾ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੁਧਿਆਣਾ ਵਿਖੇ ਗੰਦੇ ਨਾਲੇ ਦੇ ਪਾਣੀ ਨੂੰ ਸਾਫ਼ ਕਰਨ ਲਈ ਵਾਟਰ ਟ੍ਰੀਟਮੈਂਟ ਪਲਾਂਟ ਸਬੰਧੀ ਕੰਮ ਮੁਕੰਮਲ ਕਰ ਲਿਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਕਿਸ ਮਿਤੀ ਨੂੰ ਮੁਕੰਮਲ ਕੀਤਾ ਗਿਆ ?

**ਚੌਧਰੀ ਜਗਜੀਤ ਸਿੰਘ :** ਨਹੀਂ ਜੀ । ਕੰਮ ਪ੍ਰਗਤੀ ਅਧੀਨ ਹੈ ।

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ 'ਨਹੀਂ ਜੀ' ਕਹਿ ਦਿੱਤਾ ਹੈ ਹਾਲਾਂ ਕਿ ਇਹ ਪਿਛਲੇ ਦੋ ਸਾਲਾਂ ਤੋਂ ਕਹਿ ਰਹੇ ਹਨ ਕਿ ਬਹੁਤ ਜਲਦੀ ਇਸ ਨੂੰ ਮੁਕੰਮਲ ਕਰ ਦਿਆਂਗੇ । ਦੋ ਸਾਲਾਂ ਮਗਰੋਂ ਹੁਣ ਫਿਰ ਇਨ੍ਹਾਂ ਨੇ 'ਨਹੀਂ ਜੀ' ਕਹਿ ਦਿੱਤਾ ਹੈ । ਲੁਧਿਆਣੇ ਤੋਂ ਲੈ ਕੇ ਹਰੀਕੇ ਪੱਤਣ ਤੱਕ 100 ਕਿਲੋਮੀਟਰ ਇਸ ਗੰਦੇ ਨਾਲੇ ਦਾ ਪਾਣੀ ਪੈਂਦਾ ਹੈ । ਹੁਣ ਰੋਪੜ ਤੋਂ ਸਤਲੁਜ ਦਾ ਸਾਫ ਪਾਣੀ ਤਾਂ ਪੈਂਦਾ ਹੀ ਨਹੀਂ ਹੈ..................

**ਮਾਨਯੋਗ ਸਪੀਕਰ** : ਤੁਸੀਂ ਇਨਫਰਮੇਸ਼ਨ ਜ਼ਿਆਦਾ ਦਿੰਦੇ ਹੋ, ਸਵਾਲ ਘੱਟ ਕਰਦੇ ਹੋ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਇਨਫਰਮੇਸ਼ਨ ਦੇਣ ਨਾਲ ਹੀ ਸਵਾਲ ਬਣੇਗਾ ਨਾ । ਇਨ੍ਹਾਂ ਨੇ ਹੁਣ ਫਿਰ ਨਹੀਂ ਜੀ ਕਹਿ ਦਿੱਤਾ ਹੈ । 100 ਕਿਲੋਮੀਟਰ ਤੱਕ ਇਹ ਗੰਦਾ ਪਾਣੀ ਮਾਰ ਕਰਦਾ ਹੈ ਅਤੇ ਮੋਗੇ ਤੱਕ ਇਹ ਪਾਣੀ ਇਫੈਕਟ ਕਰਦਾ ਹੈ । ਕੀ ਮੰਤਰੀ ਜੀ ਇਸ ਨੂੰ ਟਾਈਮ-ਬਾਊਂਡ ਕਰਨਗੇ ਕਿ ਕਦੋਂ ਤੱਕ ਇਹ ਟਰੀਟਮੈਂਟ ਪਲਾਂਟ ਚਾਲੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਲੱਗਦਾ ਹੈ ਜਿਵੇਂ ਇਹ ਲੜ ਰਹੇ ਹੋਣ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿੱਚ 3 ਸੀਵਰੇਜ ਟਰੀਟਮੈਂਟ ਪਲਾਂਟ ਬਣ ਰਹੇ ਹਨ-ਜਮਾਲਪੁਰ, ਭੱਟੀਆਂ ਅਤੇ ਬੱਲੋਕੇ ਵਿਖੇ । ਜਿਹੜਾ ਜਮਾਲਪੁਰ ਹੈ ਇਸ ਦਾ 75% ਕੰਮ ਹੋ ਗਿਆ ਹੈ, ਭੱਟੀਆਂ ਦਾ 90% ਹੋ ਗਿਆ ਹੈ ਅਤੇ ਬੱਲੋਕੇ ਦਾ 45% ਕੰਮ ਹੋ ਗਿਆ ਹੈ । ਜਮਾਲਪੁਰ ਵਾਲਾ ਜਿਹੜਾ ਹੈ ਇਸ ਨੂੰ 31-12-2006 ਤੱਕ ਤਿਆਰ ਕਰ ਦਿਆਂਗੇ, ਜਿਹੜਾ ਭੱਟੀਆਂ ਵਾਲਾ ਹੈ ਉਹ 31 ਮਾਰਚ, 2007 ਤੱਕ ਔਰ ਬੱਲੋਕੇ ਦਾ 30 ਜੂਨ, 2007 ਤੱਕ ਤਿਆਰ ਹੋਣ ਦੀ ਸੰਭਾਵਨਾ ਹੈ । ਇਸ ਦੇ ਤਿਆਰ ਹੋਣ ਨਾਲ ਗੰਦੇ ਨਾਲੇ ਦਾ ਸਾਰਾ ਪਾਣੀ ਟਰੀਟ ਹੋ ਜਾਵੇਗਾ ਔਰ ਇਨ੍ਹਾਂ ਦੀ ਇਹ ਪਰਾਬਲਮ ਹੱਲ ਹੋ ਜਾਵੇਗੀ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਲੁਧਿਆਣੇ ਦੀ ਆਬਾਦੀ ਬਹੁਤ ਵੱਧ ਗਈ ਹੈ...........

**ਮਾਨਯੋਗ ਸਪੀਕਰ** : ਸਰਦਾਰ ਤੋਤਾ ਸਿੰਘ ਜੀ, ਤੁਸੀਂ ਪਹਿਲਾਂ ਸਪਲੀਮੈਂਟਰੀ ਕਹੋ, ਫਿਰ ਪੁੱਛੋ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਚਾਰ ਲਾਈਨਾਂ ਦੀ ਤਾਂ ਸਪਲੀਮੈਂਟਰੀ ਹੁੰਦੀ ਹੈ, ਉਹ ਤਾਂ ਅੰਡਰ ਸਟੁੱਡ ਹੀ ਹੈ ਕਿ ਸਪਲੀਮੈਂਟਰੀ ਪੁੱਛਣੀ ਹੈ ।

**ਮਾਨਯੋਗ ਸਪੀਕਰ** : ਨਹੀਂ, ਇਸ ਤਰ੍ਹਾਂ ਖੜ੍ਹੇ ਹੋਣ ਨਾਲ ਨਹੀਂ । ਤੁਸੀਂ ਖੜ੍ਹੇ ਹੋਵੋ, ਕਹੋ ਸਪਲੀਮੈਂਟਰੀ ।

**ਸਰਦਾਰ ਤੋਤਾ ਸਿੰਘ** : ਸਪਲੀਮੈਂਟਰੀ ਸਪੀਕਰ ਸਾਹਿਬ । ਮੈਂ ਮੰਤਰੀ ਜੀ ਤੋਂ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਲੁਧਿਆਣਾ ਦੀ ਆਬਾਦੀ ਬਹੁਤ ਵੱਧ ਰਹੀ ਹੈ । ਦਰਿਆ ਵਿੱਚ ਪਾਣੀ ਬਹੁਤ ਜ਼ਿਆਦਾ ਜਾਂਦਾ ਹੈ । ਦੱਸਿਆ ਜਾਵੇ ਕਿ ਜਿਹੜਾ ਉਥੇ ਟਰੀਟਮੈਂਟ ਪਲਾਂਟ ਲਗਾਇਆ ਗਿਆ ਹੈ ਕੀ ਉਸਦੀ ਕਪੈਸਿਟੀ ਏਨੀ ਹੈ ਕਿ ਜਿਹੜਾ ਪਾਣੀ ਜਾ ਰਿਹਾ ਹੈ, ਉਹ 100% ਟਰੀਟ ਹੋਏਗਾ । ਕਿਤੇ ਪਾਣੀ ਗੰਦਾ ਤਾਂ ਨਹੀਂ ਰਹੇਗਾ ?

**ਮੰਤਰੀ** : ਸਪੀਕਰ ਸਾਹਿਬ, ਪਾਣੀ ਟਰੀਟ ਹੋਏਗਾ । ਅਬਾਦੀ ਵਧਣਾ, ਨਾ ਵਧਣਾ ਇਹ ਨਵੇਂ ਸਿਸਟਮ ਦੀ ਗੱਲ ਹੈ । ਇਨ੍ਹਾਂ ਨੂੰ ਆਪ ਪਤਾ ਹੈ ਕਿ ਕਿਸ ਤਰ੍ਹਾਂ ਆਬਾਦੀ ਵਧ ਰਹੀ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਦੇ ਵਿੱਚ 500 ਰੰਗ ਕਰਨ ਵਾਲੀਆਂ ਫੈਕਟਰੀਆਂ ਹਨ ਲੇਕਿਨ ਉਨ੍ਹਾਂ ਦੇ ਵਿੱਚ ਕੋਈ ਯੰਤਰ ਪਾਣੀ ਸਾਫ਼ ਕਰਨ ਵਾਲਾ ਨਹੀਂ ਲੱਗਿਆ ਹੋਇਆ । ਸਭ ਤੋਂ ਜ਼ਹਿਰੀਲੀ ਚੀਜ਼ ਨਾਲ ਰੰਗ ਬਣਦਾ ਹੈ । ਕੀ ਉਨ੍ਹਾਂ ਫੈਕਟਰੀਆਂ ਵਿੱਚ ਕੋਈ ਯੰਤਰ ਲਗਵਾਉਣ ਦੀ ਇਹ ਖੇਚਲ ਕਰਨਗੇ ਤਾਂ ਕਿ ਨਾਲੇ ਵਿੱਚ ਇਹ ਗੰਦਾ ਪਾਣੀ ਨਾ ਪਵੇ ।

**ਮਾਨਯੋਗ ਸਪੀਕਰ** : ਸਫਾਈ ਕਰਨ ਵਾਲੀ ਮਸ਼ੀਨਰੀ ਬਾਰੇ ਪੁੱਛਦੇ ਹਨ, ਦੱਸੋ । ਵੈਸੇ, ਪੋਲਿਊਸ਼ਨ ਬੋਰਡ ਦਾ ਸਵਾਲ ਹੈ ।

**ਮੰਤਰੀ** : ਸਪੀਕਰ ਸਹਿਬ, ਇਸ ਸਵਾਲ ਨਾਲ ਇਹ ਸਪਲੀਮੈਂਟਰੀ ਢੁਕਦੀ ਨਹੀਂ ਹੈ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫ਼ਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਮੰਤਰੀ ਜੀ ਨੇ ਇਨਫਰਮੇਸ਼ਨ ਦਿੱਤੀ ਹੈ ਕਿ ਤਿੰਨ ਸੀਵਰੇਜ ਟਰੀਟਮੈਂਟ ਪਲਾਂਟ ਤਿਆਰ ਹੋ ਰਹੇ ਹਨ । ਇਕ 90%, ਦੂਜਾ 45% ਅਤੇ ਤੀਜਾ 75% ਤਿਆਰ ਹੈ । ਮੈਂ ਜਾਣਕਾਰੀ ਚਾਹੁੰਦਾ ਹਾਂ ਕਿ ਇਨ੍ਹਾਂ ਤਿੰਨਾਂ ਪਲਾਂਟਾਂ ਦਾ ਜਿਹੜਾ ਇਹ ਪ੍ਰੋਜੈਕਟ ਹੈ, ਉਸਦੀ ਕੀ ਕਾਸਟ ਹੈ ਅਤੇ ਉਹ ਜਿਹੜਾ ਇਸ ਸਾਲ ਵਿੱਚ ਤਿਆਰ ਹੋ ਰਿਹਾ ਹੈ ਭਾਵ ਕਿ 31-12-2006 ਤੱਕ, ਕੀ ਉਸ ਵਾਸਤੇ ਇਸ ਬਜਟ ਦੇ ਵਿੱਚ ਲੋੜੀਂਦਾ ਪੈਸਾ ਰੱਖ ਦਿੱਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ ਇਨ੍ਹਾਂ ਦੇ ਪ੍ਰੋਜੈਕਟ ਦੀ ਕਾਸਟ 121 ਕਰੋੜ ਰੁਪਏ ਹੈ ਔਰ ਇਹ ਜਿਹੜਾ ਸਾਰਾ ਰੁਪਿਆ ਹੈ ਉਹ ਗੌਰਮਿੰਟ ਆਫ਼ ਇੰਡੀਆ ਤੋਂ ਆਉਂਦਾ ਹੈ। ਪੰਜਾਬ ਸਰਕਾਰ ਨੇ ਤਾਂ ਸਿਰਫ ਜ਼ਮੀਨ ਦਿੱਤੀ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਗੰਦੇ ਪਾਣੀ ਦੇ ਟਰੀਟਮੈਂਟ ਦਾ ਮਸਲਾ ਜਿਹੜਾ ਹੈ, ਇਹ ਸਾਰੇ ਪੰਜਾਬ ਦਾ ਮਸਲਾ ਹੈ। ਬੇਸ਼ਕ ਸਵਾਲ ਲੁਧਿਆਣੇ ਦਾ ਹੈ ਲੇਕਿਨ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਲੈਵਲ ਤੇ ਕੋਈ ਐਸੀ ਪਲਾਨਿੰਗ ਜਾਂ ਕੋਈ ਪਾਲਿਸੀ ਤਿਆਰ ਕੀਤੀ ਗਈ ਹੈ ਜਾਂ ਕੋਈ ਸਮਾਂਬੱਧ ਪ੍ਰੋਗਰਾਮ ਹੋਵੇ ਜਿਸ ਦੇ ਤਹਿੰਤ ਇਹ ਟਰੀਟਮੈਂਟ ਪਲਾਂਟ ਲਗਾਏ ਜਾਣ ?

**ਮਾਨਯੋਗ ਸਪੀਕਰ** : ਦੱਸੋ ਜੀ, ਸਵਾਲ ਤੇ ਕੇਵਲ ਲੁਧਿਆਣੇ ਬਾਰੇ ਹੀ ਪੁੱਛਿਆ ਸੀ।

**ਮੰਤਰੀ** : ਸਪੀਕਰ ਸਾਹਿਬ, ਇਹ ਰੈਲੇਵੈਂਟ ਤਾਂ ਹੈ ਨਹੀਂ। ਇਹ ਤਾਂ ਜਨਰਲ ਕੁਐਸਚਨ ਪੁੱਛਿਆ ਹੈ। ਲੁਧਿਆਣੇ ਬਾਰੇ ਸਵਾਲ ਕੀਤਾ ਗਿਆ ਸੀ, ਉਸਦਾ ਮੈਂ ਜਵਾਬ ਦੇ ਦਿੱਤਾ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਅਗਲਾ ਸਵਾਲ।

---------

## ਜ਼ਿਲ੍ਹਾ ਪਰਿਸ਼ਦਾਂ ਦੇ ਕੰਟਰੋਲ ਅਧੀਨ ਡਿਸਪੈਂਸਰੀਆਂ

***1611. ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਕੰਮ ਕਰ ਰਹੀਆਂ ਸਿਵਲ ਡਿਸਪੈਂਸਰੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਸਾਲ 2002-03, 2003-04, 2004-05 ਅਤੇ 2005-06 ਦੇ ਦੌਰਾਨ ਇਨ੍ਹਾਂ ਦੀਆਂ ਇਮਾਰਤਾਂ ਦੀ ਮੁਰੰਮਤ ਅਤੇ ਸਾਂਭ-ਸੰਭਾਲ ਅਤੇ ਦਵਾਈਆਂ ਤੇ ਵੱਖ-ਵੱਖ ਸਾਲ-ਵਾਰ ਕਿੰਨਾ ਖ਼ਰਚਾ ਕੀਤਾ ਗਿਆ ?

**ਸਰਦਾਰ ਲਾਲ ਸਿੰਘ** : ਸ਼੍ਰੀਮਾਨ ਜੀ, ਰਾਜ ਵਿੱਚ ਪ੍ਰੀਸ਼ਦਾਂ ਅਧੀਨ ਸਿਵਲ ਡਿਸਪੈਂਸਰੀਆਂ ਨਹੀਂ ਹਨ । ਸਾਲ 2002-03, 2003-04, 2004-05 ਅਤੇ 2005-06 ਦੇ ਦੌਰਾਨ ਕੋਈ ਖ਼ਰਚ ਨਹੀਂ ਹੋਇਆ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਦਰਅਸਲ ਸਵਾਲ ਪਸ਼ੂ ਡਿਸਪੈਂਸਰੀਆਂ ਦੇ ਬਾਰੇ ਕੀਤਾ ਸੀ ਪਰ ਪਤਾ ਨਹੀਂ ਕਿਸ ਸਟੇਜ ਤੇ ਸਿਵਲ ਡਿਸਪੈਂਸਰੀਆਂ ਬਾਰੇ ਬਣ ਗਿਆ । ਇਸ ਕਰਕੇ 'ਨੋ ਸਪਲੀਮੈਂਟਰੀ' । ਕਿਉਂਕਿ ਜ਼ਿਲ੍ਹਾ ਪ੍ਰੀਸ਼ਦਾਂ ਦੁਆਰਾ ਪਸ਼ੂ ਦੀਆਂ ਡਿਸਪੈਂਸਰੀਆਂ ਦਾ ਕੰਮ ਹੁੰਦਾ ਹੈ ਸਿਵਲ ਡਿਸਪੈਂਸਰੀਆਂ ਦਾ ਕੰਮ ਨਹੀਂ ਹੋ ਸਕਦਾ, ਇਸ ਬਾਰੇ ਮੈਨੂੰ ਪਤਾ ਹੈ ।

---------

## ਦੋਆਬਾ ਖੇਤਰ ਨੂੰ ਨਹਿਰੀ ਪਾਣੀ ਦੀ ਸਪਲਾਈ

***1719. ਸਰਦਾਰ ਅਜੀਤ ਸਿੰਘ ਕੋਹਾੜ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਦੋਆਬਾ ਖੇਤਰ ਨੂੰ ਨਹਿਰੀ ਪਾਣੀ ਦੀ ਸਪਲਾਈ ਬੰਦ ਕਰ ਦਿੱਤੀ ਗਈ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਉਕਤ ਖੇਤਰ ਦੇ ਕਿਸਾਨਾਂ ਤੋਂ ਵਾਟਰ ਚਾਰਜਿਜ਼ (ਅਬਿਆਨਾ) ਵਸੂਲਣ ਦੇ ਕੀ ਕਾਰਨ ਹਨ ਅਤੇ ਦੋਆਬਾ ਖੇਤਰ ਨੂੰ ਪਾਣੀ ਦੀ ਸਪਲਾਈ ਮੁੜ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਲਾਲ ਸਿੰਘ** : (ੳ) ਨਹੀਂ ਜੀ ।

(ਅ) ਉਪਰੋਕਤ (ੳ) ਅਨੁਸਾਰ ਇਸ ਦਾ ਜੁਆਬ ਦੇਣ ਦੀ ਜ਼ਰੂਰਤ ਨਹੀਂ ਹੈ।

**ਸਰਦਾਰ ਅਜੀਤ ਸਿੰਘ ਕੋਹਾੜ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਪਾਣੀ ਦੇਣਾ ਹੀ ਨਹੀਂ ਤਾਂ ਫਿਰ ਅਬਿਆਨਾ ਕਿਉਂ ਲਿਆ ਜਾਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ ਕਿ ਪਾਣੀ ਨਹੀਂ ਦਿੱਤਾ ਜਾ ਰਿਹਾ, ਪਾਣੀ ਦਿੱਤਾ ਜਾ ਰਿਹਾ ਹੈ । ਪਿਛਲੇ ਸਾਲ ਪਾਣੀ ਦੀ ਘਾਟ ਸੀ, ਕਿਉਂਕਿ ਬਾਰਸ਼ ਘੱਟ ਪਈ, ਇਸ ਕਰਕੇ ਡੈਮ ਤੇ ਪਾਣੀ ਦਾ ਲੈਵਲ ਥੱਲੇ ਚਲਿਆ ਗਿਆ ਸੀ, ਜਿਸ ਕਰਕੇ ਪਾਣੀ ਪੂਰਾ ਨਹੀਂ ਮਿਲ ਸਕਿਆ । ਪਰ ਇਹ ਗੱਲ ਵੀ ਨਹੀਂ ਕਿ ਪਾਣੀ ਮਿਲਿਆ ਹੀ ਨਹੀਂ । ਅਬਿਆਨਾ ਤਾਂ ਲਿਆ ਜਾਂਦਾ ਹੈ ਜਿਨ੍ਹਾਂ ਨੂੰ ਪਾਣੀ ਲਗਦਾ ਹੈ । ਪਾਣੀ ਲੱਗਣ ਤੋਂ ਬਗੈਰ ਆਬਿਆਨਾ ਨਹੀਂ ਲੈਂਦੇ ।

**ਸਰਦਾਰ ਅਜੀਤ ਸਿੰਘ ਕੋਹਾੜ** : ਸਪੀਕਰ ਸਾਹਿਬ, ਸਾਰਿਆਂ ਕੋਲੋਂ ਇਕ ਵਾਢਿਓਂ ਅਬਿਆਨਾ ਲਿਆ ਜਾਂਦਾ ਹੈ, ਉਹ ਕਿਉਂ ਲਿਆ ਜਾਂਦਾ ਹੈ ?

**ਮੰਤਰੀ** : ਸਾਰਿਆਂ ਕੋਲੋਂ ਇਕ ਵਾਢਿਓਂ ਨਹੀਂ ਲਿਆ ਜਾਂਦਾ । ਜਿਸ ਕਮਾਂਡ ਏਰੀਏ ਵਿੱਚ ਪਾਣੀ ਪਹੁੰਚਦਾ ਹੈ, ਉਥੇ ਹੀ ਅਬਿਆਨਾ ਲਗਦਾ ਹੈ । ਜਿਥੇ ਪਾਣੀ ਨਹੀਂ ਲਗਦਾ, ਉਥੇ ਅਬਿਆਨਾ ਨਹੀਂ ਲਗਦਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਆਬਿਆਨਾ ਉਨ੍ਹਾਂ ਤੋਂ ਹੀ ਲਿਆ ਜਾਂਦਾ ਹੈ, ਜਿਥੇ ਪਾਣੀ ਲਗਦਾ ਹੈ । ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਇਹ ਦਰੁਸਤ ਹੈ ਕਿ ਸਾਰੇ ਪੰਜਾਬ ਵਿੱਚ ਸਾਰਿਆਂ ਕੋਲੋਂ ਹਾੜ੍ਹੀ ਅਤੇ ਸੌਣੀ 40-40 ਰੁਪਏ ਅਬਿਆਨਾ ਵਸੂਲ ਕੀਤਾ ਜਾਂਦਾ ਹੈ । ਜੇਕਰ ਇਹ ਸੱਚ ਹੈ ਤਾਂ ਕੀ ਇਸ ਨੂੰ ਰੋਕਣ ਦੇ ਯਤਨ ਕਰਨਗੇ ।

**ਮੰਤਰੀ** : ਮੈਂ ਦਰੁਸਤ ਕਰ ਦਿਆਂ ਕਿ 40 ਰੁਪਏ ਅਬਿਆਨਾ ਨਹੀਂ ਲਿਆ ਜਾਂਦਾ, ਕੇਵਲ 10 ਰੁਪਏ ਲਿਆ ਜਾਂਦਾ ਹੈ ।

**ਸਰਦਾਰ ਤੋਤਾ ਸਿੰਘ** (ਬੈਠੇ-ਬੈਠੇ) : ਚੋਣਾਂ ਕਰਕੇ ਕਰ ਦਿੱਤਾ ਹੋਣਾ ਹੈ ।

**ਮੰਤਰੀ** : ਇਹ ਕਾਫੀ ਦੇਰ ਤੋਂ ਚਲ ਰਿਹਾ ਹੈ । ਇਹ ਸਾਰਿਆਂ ਨੂੰ ਨਹੀਂ ਲਗਦਾ । ਜਿਥੇ-ਜਿਥੇ ਕਮਾਂਡ ਏਰੀਏ ਅੰਦਰ ਪਾਣੀ ਖੇਤਾਂ ਨੂੰ ਲਗਦਾ ਹੈ, ਉਨ੍ਹਾਂ ਕੋਲੋਂ ਹੀ ਲਿਆ ਜਾਂਦਾ ਹੈ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜਿਸ ਤਰ੍ਹਾਂ ਕਿਸਾਨਾਂ ਨੂੰ ਬਿਜਲੀ ਮੁਆਫ ਕੀਤੀ ਗਈ ਹੈ, ਕੀ ਇਸੇ ਤਰ੍ਹਾਂ ਕਿਸਾਨਾਂ ਕੋਲੋਂ ਅਬਿਆਨਾ ਲੈਣਾ ਵੀ ਬੰਦ ਕਰ ਦੇਣਗੇ ?

**ਮੰਤਰੀ** : ਜ਼ਰੂਰ ਹਮਦਰਦੀ ਨਾਲ ਵਿਚਾਰ ਕਰਾਂਗੇ ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਪਿਛਲੇ ਸਾਲ ਦੁਆਬੇ ਦੇ ਇਲਾਕੇ ਵਿੱਚ ਪਾਣੀ ਨਹੀਂ ਦਿੱਤਾ ਗਿਆ ਪਰ ਗੜ੍ਹਸ਼ੰਕਰ ਤਹਿਸੀਲ ਵਿੱਚ ਕੁਝ ਇਲਾਕਾ ਇਹੋ ਜਿਹਾ ਹੈ ਜਿਥੇ ਸ਼ੁਰੂ ਤੋਂ ਹੀ ਪਾਣੀ ਨਹੀਂ ਦਿੱਤਾ ਗਿਆ ਪ੍ਰੰਤੂ ਹਾਲੇ ਤੱਕ ਵੀ ਉਨ੍ਹਾਂ ਕਿਸਾਨਾਂ ਕੋਲੋਂ ਉਗਰਾਹੀ ਕੀਤੀ ਜਾਂਦੀ ਹੈ । ਕੀ ਇਸ ਦੀ ਮੰਤਰੀ ਜੀ ਪੜਤਾਲ ਕਰਵਾਉਣਗੇ ?

**ਮੰਤਰੀ** : ਇਹ ਸਵਾਲ ਨਾਲ ਤਾਂ ਤਾਅਲੁੱਕ ਨਹੀਂ ਰੱਖਦਾ । ਇਹ ਸਪੈਸੀਫਿਕ ਮੈਨੂੰ ਦੱਸ ਦੇਣ । ਉਸ ਦੇ ਮੁਤਾਬਿਕ ਜੇਕਰ ਕਿਸੇ ਨਾਲ ਧੱਕਾ ਹੋਇਆ ਹੈ ਤਾਂ ਉਸ ਦੀ ਪੜਤਾਲ ਵੀ ਕਰਵਾ ਲਵਾਂਗੇ ਅਤੇ ਕਾਰਵਾਈ ਵੀ ਕਰਾਂਗੇ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਜਦੋਂ ਬੇ-ਟਾਈਮ ਪਾਣੀ ਖੇਤਾਂ ਵਿੱਚ ਮਿਲਦਾ ਹੈ ਤਾਂ ਕੀ ਉਸ ਦਾ ਵੀ ਅਬਿਆਨਾ ਲਿਆ ਜਾਂਦਾ ਹੈ ।

**ਮੰਤਰੀ** : ਮੈਨੂੰ ਇਨ੍ਹਾਂ ਦੀ ਗੱਲ ਦੀ ਸਮਝ ਨਹੀਂ ਲੱਗੀ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਇਹ ਬਾਰਡਰ ਦੇ ਏਰੀਏ ਵਿੱਚ ਆਉਣਗੇ ਤਾਂ ਪਤਾ ਲਗ ਜਾਵੇਗਾ । ਮੇਰਾ ਮਤਲਬ ਹੈ ਕਿ ਬਹੁਤ ਵਾਰੀ ਜਦੋਂ ਪਾਣੀ ਦੀ ਲੋੜ ਨਹੀਂ ਹੁੰਦੀ, ਉਦੋਂ ਪਾਣੀ ਦਿੱਤਾ ਜਾਂਦਾ ਹੈ, ਕੀ ਉਸ ਦੇ ਵੀ ਚਾਰਜਿਜ਼ ਲਏ ਜਾਂਦੇ ਹਨ । ਕੀ ਬੇ-ਟਾਈਮ ਪਾਣੀ ਦੇ ਚਾਰਜਿਜ਼ ਵੀ ਲਏ ਜਾਂਦੇ ਹਨ ?

**ਮੰਤਰੀ** : ਜੇਕਰ ਕੋਈ ਸਪੈਸੀਫਿਕ ਹੈ ਤਾਂ ਮੈਂ ਪਤਾ ਕਰਵਾ ਲਵਾਂਗਾ । ਜੇਕਰ ਕਿਸੇ ਨਾਲ ਜ਼ਿਆਦਤੀ ਹੋਈ ਹੈ ਤਾਂ ਕਾਰਵਾਈ ਕਰਾਂਗੇ ।

---------

**Construction of Kohara-Machhiwara Road**

***1702. Sardar Inder Iqbal Singh Atwal :** Will the Public Works (B&R) Minister be pleased to state the date on which the construction work of Kohara-Machhiwara road in District Ludhiana commenced ?

**Sardar Partap Singh Bajwa :** The work of raising & strengthening of Kohara-Machhiwara road in District Ludhiana commenced on 8-7-2005.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੋਹਾੜਾ ਤੋਂ ਮਾਛੀਵਾੜਾ ਸੜਕ ਅਜੇ ਪੂਰਨ ਤੌਰ ਤੇ ਮੁਕੰਮਲ ਨਹੀਂ ਹੋਈ ਪਰ ਜਿਹੜਾ ਕੋਹਾੜਾ ਤੋਂ ਪੰਜੇਟਾ ਤੱਕ ਦਾ 7-8 ਕਿ. ਮੀ. ਦਾ ਜਿਹੜਾ ਟੋਟਾ ਬਣਿਆ ਹੈ, ਉਹ ਬੜਾ ਹੀ ਘਟੀਆ ਕੁਆਲਟੀ ਦਾ ਬਣਿਆ ਹੈ ਕਿ ਸੜਕ ਮੁੜ ਕੇ ਉਖੜਨੀ ਵੀ ਸ਼ੁਰੂ ਹੋ ਗਈ ਹੈ । ਕੀ ਮੰਤਰੀ ਜੀ ਇਸ ਟੋਟੇ ਦੀ ਇਨਕੁਆਰੀ ਕਰਾਉਣਗੇ ਕਿ ਮਾੜੀ ਸੜਕ, ਘਟੀਆ ਕੁਆਲਟੀ ਦੀ ਕਿਉਂ ਬਣਾਈ ਗਈ ਹੈ ।

**ਮੰਤਰੀ** : ਮੇਰੇ ਨੋਟਿਸ ਵਿੱਚ ਤਾਂ ਇਹ ਗੱਲ ਨਹੀਂ ਹੈ । ਜੇਕਰ ਇਸ ਤਰ੍ਹਾਂ ਹੈ ਤਾਂ 100% ਇਨਕੁਆਰੀ ਕਰਵਾਵਾਂਗੇ ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਮੰਤਰੀ ਜੀ ਟਾਈਮ ਬਾਊਂਡ ਕਰਨਗੇ ਕਿ ਇਸ ਸਾਰੀ ਸੜਕ ਬਣਾਉਣ ਤੋਂ ਪਹਿਲਾਂ ਇਸ ਟੋਟੇ ਦੀ ਇਨਕੁਆਰੀ ਕਰਵਾਉਣਗੇ ਤਾਂ ਜੋ ਬਾਕੀ ਦੀ ਸੜਕ ਘਟੀਆ ਕੁਆਲਟੀ ਦੀ ਨਾ ਬਣੇ ।

**ਮੰਤਰੀ** : ਇਨਕੁਆਰੀ 100% ਹੋ ਜਾਵੇਗੀ । 15 ਦਿਨਾਂ ਦੇ ਵਿੱਚ ਹੀ ਇਨਕੁਆਰੀ ਹੋ ਜਾਵੇਗੀ । ਜਦੋਂ ਇਨਕੁਆਰੀ ਵਾਸਤੇ ਜਾਵਾਂਗੇ ਤਾਂ ਜੇਕਰ ਇਹ ਆਪ ਵੀ ਜਾਣਾ ਚਾਹੁਣ, ਜਾ ਸਕਦੇ ਹਨ ।

---------

**Repair of Nabha-Patiala and Nabha-Malerkotla Roads**

***1708. Sardar Randeep Singh Nabha :** Will the Public Works (B&R) Minister be pleased to state the time by which the repair of Nabha-Patiala and Nabha-Malerkotla Roads is likely to be completed togetherwith the estimated cost thereof and the name of the scheme under which the said roads have been covered ?

**Sardar Partap Singh Bajwa :** The repair of Nabha-Patiala and Nabha-Malerkotla Roads has been taken on BOT basis. The total project cost is Rs. 63.56 Crore with construction period of 18 months.

**ਸਰਦਾਰ ਰਣਦੀਪ ਸਿੰਘ ਨਾਭਾ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦਾ ਬੜਾ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ 18 ਮਹੀਨੇ ਵਿੱਚ ਇਹ ਸੜਕ ਮੁਕੰਮਲ ਕਰ ਦਿੱਤੀ ਜਾਵੇਗੀ ਲੇਕਿਨ ਮੈਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਕੀ ਇਸਦੇ ਟੈਂਡਰ ਐਲੋਕੇਟ ਕੀਤੇ ਗਏ ਹਨ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਐਗਰੀਮੈਂਟ ਜਿਹੜਾ ਹੈ ਉਹ ਇਸੇ ਮਹੀਨੇ ਦੀ 13 ਤਾਰੀਖ਼ ਨੂੰ ਪਾਰਟੀ ਨਾਲ ਸਾਈਨ ਹੋ ਰਿਹਾ ਹੈ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇੰਨੀ ਜਾਣਕਾਰੀ ਹੋਰ ਲੈਣੀ ਚਾਹਾਂਗਾ ਕਿ ਕੀ ਕੋਈ ਟੋਲ ਟੈਕਸ ਬੈਰੀਅਰ ਲਗਾਉਣ ਅਤੇ ਟੋਲ ਟੈਕਸ ਲੈਣ ਲਈ ਕਰਾਈਟੇਰੀਆ ਫਿਕਸ ਕੀਤਾ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਦੀ ਗੱਲ ਸਮਝ ਨਹੀਂ ਆਈ ਕਿ ਇਹ ਕੀ ਪੁੱਛ ਰਹੇ ਹਨ ?

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਬੀ.ਓ.ਟੀ. ਤਹਿਤ ਬਣਾਈ ਜਾ ਰਹੀ ਹੈ, ਇਸ ਦੇ ਤਹਿਤ ਟੋਲ ਟੈਕਸ ਲਗਾਇਆ ਜਾਣਾ ਹੈ, ਇਸਦੇ ਲਈ ਕੀ ਕੋਈ ਕਰਾਈਟੇਰੀਆ ਫਿਕਸ ਕੀਤਾ ਗਿਆ ਹੈ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਟੋਲ ਟੈਕਸ ਦੀ ਪਾਲਿਸੀ ਹੈ ਜੋ ਕਿ ਨੋਟੀਫਾਈ ਹੋਈ ਹੋਈ ਹੈ ਜੀ ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਜਿਹੜੀ ਸੜਕ ਬੀ.ਓ.ਟੀ. ਬੇਸਿਜ਼ ਤੇ ਬਣ ਰਹੀ ਹੈ ਉਸ ਤੇ ਯੂਜ਼ਰ ਚਾਰਜਿਜ਼ ਜੋ ਹਨ, ਉਹ ਪ੍ਰਤੀ ਕਿਲੋਮੀਟਰ ਕਿੰਨੇ ਚਾਰਜ਼ ਕੀਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਬੇਸੀਕਲੀ ਜਨਵਰੀ, 2004 ਤੋਂ ਇਹ ਸ਼ੁਰੂ ਹੈ ਅਤੇ 35 ਪੈਸੇ ਪ੍ਰਤੀ ਕਿਲੋਮੀਟਰ ਅਸੀਂ ਚਾਰਜ ਕਰਦੇ ਹਾਂ ਪਰ ਇਹ ਹੋਲਸੇਲ ਪ੍ਰਾਈਸ ਇੰਡੈਕਸ ਦੇ ਨਾਲ ਜੋੜ ਦਿੱਤਾ ਹੈ। ਇਸਦੇ ਨਾਲ ਹਰ ਸਾਲ ਟੋਲ ਟੈਕਸ ਵਿੱਚ ਵਾਧਾ ਹੋਵੇਗਾ।

**ਸਰਦਾਰ ਰਣਦੀਪ ਸਿੰਘ ਨਾਭਾ** : ਮੈਂ ਮਾਨਯੋਗ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਾਭਾ ਵਿਖੇ ਟੋਲ ਟੈਕਸ ਨਾ ਲਗਾਇਆ ਜਾਵੇ ਕਿਉਂਕਿ ਉਥੋਂ ਕੋਈ ਸੜਕ ਡਾਈਵਰਟ ਨਹੀਂ ਹੁੰਦੀ। ਇਸ ਲਈ ਮਲੇਰਕੋਟਲਾ ਜਾਂ ਪਟਿਆਲਾ ਵਿਖੇ ਲਗਾਇਆ ਜਾਣਾ ਚਾਹੀਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਉਥੇ 2 ਟੋਲ ਪਲਾਜ਼ਾ ਆਉਣੇ ਹਨ ਇਕ ਤਾਂ ਭਾਖੜਾ ਨਹਿਰ ਟੱਪਦੇ ਹੀ ਲਗਣਾ ਹੈ ਜਿਹੜਾ ਕਿ ਨਾਭੇ ਤੋਂ ਬਹੁਤ ਪਹਿਲਾਂ ਹੀ ਹੈ। ਇਸ ਲਈ ਇਨ੍ਹਾਂ ਦੀ ਪ੍ਰਾਬਲਮ ਤਾਂ ਹੱਲ ਹੋ ਗਈ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜੋ ਟੋਲ ਟੈਕਸ ਦਾ ਰੇਟ ਅੱਜ ਹੈ, ਉਹ ਹੋਲ ਸੇਲ ਪ੍ਰਾਈਸ ਇੰਡੈਕਸ ਦੇ ਨਾਲ ਜੋੜ ਦਿੱਤਾ ਹੈ ਜਦ ਕਿ ਸੜਕ ਅੱਜ ਦੇ ਰੇਟ ਨਾਲ ਬਣ ਰਹੀ ਹੈ ਅਤੇ ਅੱਜ ਦੇ ਰੇਟ ਨਾਲ ਪੈਸਾ ਖ਼ਰਚ ਹੋ ਰਿਹਾ ਹੈ। ਕੀ ਕਾਰਨ ਹੈ ਕਿ ਟੋਲ ਟੈਕਸ ਦਾ ਰੇਟ ਵਧਾਕੇ ਉਸਦਾ ਵੱਧ ਮੁਨਾਫਾ ਦੂਜਿਆਂ ਨੂੰ ਕਿਉਂ ਦਿਤਾ ਜਾ ਰਿਹਾ ਹੈ ? ਅੱਜ ਦੇ ਰੇਟ ਦੇ ਮੁਤਾਬਿਕ ਹੀ ਟੋਲ ਟੈਕਸ ਲਿਆ ਜਾਣਾ ਚਾਹੀਦਾ ਹੈ। ਕੀ ਮੰਤਰੀ ਜੀ ਇਸ ਤੇ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਆਲਰੇਡੀ ਅਸੀਂ ਐਗਰੀਮੈਂਟ ਕੀਤਾ ਹੈ ਅਤੇ ਬਿਚੂਮਨ ਅਤੇ ਤੇਲ ਦੀਆਂ ਕੀਮਤਾਂ ਵੀ ਨਾਲ ਦੀ ਨਾਲ ਵੱਧਦੀਆਂ ਰਹਿੰਦੀਆਂ ਹਨ। ਇਹ ਪਹਿਲਾਂ ਤਹਿ ਹੋਈਆਂ ਸ਼ਰਤਾਂ ਦੇ ਮੁਤਾਬਿਕ ਹੀ ਲਿਆ ਜਾਣਾ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 35 ਪੈਸੇ ਪ੍ਰਤੀ ਕਿਲੋਮੀਟਰ ਟੋਲ ਟੈਕਸ ਲੈਣਾ ਹੈ। ਸਾਡੇ ਬਲਾਚੌਰ-ਗੜ੍ਹਸ਼ੰਕਰ-

ਹੁਸ਼ਿਆਰਪੁਰ ਸੜਕ ਹੈ, ਉਸ ਤੇ 2 ਥਾਵਾਂ ਤੇ ਟੋਲ ਟੈਕਸ ਬੈਰੀਅਰ ਲੱਗੇ ਹਨ ਅਤੇ ਇਹ ਕੁਲ ਸੜਕ 62 ਕਿਲੋਮੀਟਰ ਬਣਦੀ ਹੈ, ਜਦ ਕਿ 35 ਰੁਪਏ ਇਕ ਵੇਰ ਚਾਰਜ ਕੀਤੇ ਜਾਂਦੇ ਹਨ ਅਤੇ ਇਹ ਤਾਂ ਇਕ ਰੁਪਿਆ ਪ੍ਰਤੀ ਕਿਲੋਮੀਟਰ ਤੋਂ ਵੀ ਵੱਧ ਬਣਦਾ ਹੈ। ਕੀ ਇਸ ਤੇ ਮੁੜ ਵਿਚਾਰ ਕਰਨਗੇ ?

**ਮੰਤਰੀ** : ਇਹ ਤਾਂ ਆਲਰੇਡੀ ਐਗਰੀਮੈਂਟ ਹੋ ਚੁੱਕੇ ਹਨ, ਉਨ੍ਹਾਂ ਦੇ ਮੁਤਾਬਿਕ ਹੀ ਸਾਰਾ ਕੁਝ ਕਵਰ ਹੁੰਦਾ ਹੈ। Once an agreement has been signed, we cannot withdraw from it or rethink on it.

**ਸਰਦਾਰ ਸੋਹਣ ਸਿੰਘ ਠੰਡਲ** : ਇਹ 2 ਪਾਲਿਸੀਆਂ ਕਿਉਂ, ਇਕ ਪਾਸੇ 35 ਪੈਸੇ ਪ੍ਰਤੀ ਕਿਲੋਮੀਟਰ ਚਾਰਜ਼ ਕੀਤਾ ਜਾ ਰਿਹਾ ਹੈ ਅਤੇ ਦੂਜੇ ਪਾਸੇ ਇਕ ਰੁਪਏ ਤੋਂ ਵੀ ਵੱਧ। ਕੀ ਇਸ ਤੇ ਮੰਤਰੀ ਜੀ ਮੁੜ ਵਿਚਾਰ ਕਰਨਗੇ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

----------

**Laying of sewerage in the Villages of Mohali Tehsil**

***1585. Sardar Bir Devinder Singh** : Will the Housing and Urban Development Minister pleased to state :

Whether there is any proposal under consideration of the Government to lay the sewerage system in some of the villages of Tehsil SAS Nagar (Mohali), District Ropar, if so, the names of such villages and the cost of the project in each village togetherwith the time likely to be taken for the purpose ?

**Shri Raghunath Sahai Puri** : Yes sir, there is a proposal under consideration for providing sewerage scheme in the following villages falling in the jurisdiction of SAS Nagar (Mohali).

(i) Kumbra

(ii) Matour

(iii) Kambali

(iv) Sohana

(v) Lakhnaur

[Housing and Urban Development Minister]

The estimates are in process of being framed and it shall be possible to assess the cost thereafter. The scheme is likely to be completed within the period of three years, of the technical sanction & administrative approval.

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਅੰਡਰ ਕੰਸਿਡਰੇਸ਼ਨ ਦਾ ਜੋ ਪ੍ਰਾਸੈਸ ਹੈ, ਇਹ ਕਦੋਂ ਸ਼ੁਰੂ ਹੋਇਆ ? ਇਸ ਤੋਂ ਇਲਾਵਾ ਕੀ ਇੱਕੋ ਹੀ ਵੇਲੇ ਪੰਜ ਪਿੰਡਾਂ ਦਾ ਤਖ਼ਮੀਨਾ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਜਾਂ ਕਿਸੇ ਪਿੰਡ ਦਾ ਪਹਿਲਾਂ ਵੀ ਤਖ਼ਮੀਨਾ ਤਿਆਰ ਕੀਤਾਂ ਗਿਆ ਜੋ ਮਿਊਂਸਿਪਲ ਕਮੇਟੀ ਦੀ ਹਦੂਦ ਵਿੱਚ ਆਉਂਦੇ ਸਨ ? ਕੀ ਇਸ ਵਰ੍ਹੇ ਸੀਵਰੇਜ ਪਾਉਣ ਦਾ ਕੰਮ ਸ਼ੁਰੂ ਹੋ ਸਕਦਾ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਸਪੈਸ਼ਲ ਸਕੀਮ ਬਾਰੇ ਆਲਰੇਡੀ ਫੈਸਲਾ ਕਰ ਚੁੱਕੇ ਹਾਂ । ਮੈਂ ਇਸ ਵੇਲੇ ਪੂਰਾ ਤਾਂ ਨਹੀਂ ਦੱਸ ਸਕਦਾ ਪਰ ਫਿਰ ਵੀ ਜਾਣਕਾਰੀ ਦਿੰਦਾ ਹਾਂ ਕਿ ਕੁੰਭੜਾ 75 ਲੱਖ, ਮਟੌਰ 45 ਲੱਖ, ਕੰਬਾਲੀ 28 ਲੱਖ, ਸੁਹਾਣਾ 25 ਲੱਖ ਅਤੇ ਲਖਨੌਰ 30 ਲੱਖ ਰੁਪਿਆ ਖ਼ਰਚ ਹੋਣਾ ਹੈ ਜੋ ਕਿ ਤਕਰੀਬਨ ਚਾਰ ਕਰੋੜ ਰੁਪਿਆ ਬਣਦਾ ਹੈ । ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਵਿਦ-ਇਨ-ਥ੍ਰੀ-ਮੰਥ ਇਹ ਟੈਂਡਰ ਲਗਾ ਦਿੱਤੇ ਜਾਣਗੇ ।

**ਸਰਦਾਰ ਬੀਰ ਦਵਿੰਦਰ ਸਿੰਘ** : ਧੰਨਵਾਦ ਜੀ ।

----------

**Urban Estate at Ferozepur**

*1723. **Sardar Sukhpal Singh** : Will the Housing and Urban Development Minister be pleased to state the number of applications received by PUDA during the period from January, 2003 to December, 2004 for allotment of Plots/Houses in the proposed Urban Estate at Ferozepur togetherwith the time by which this Urban Estate is likely to be set up ?

**Shri Raghunath Sahai Puri** : The number of applications received by PUDA during the period from January, 2003 to December, 2004 for allotment of Plots/Houses in the proposed Urban Estate at Ferozepur, is given in **Annexure-A.**

The necessary steps to acquire the land shall be started immedeately after the site is finalised, for which suitable directions have been given to the site selection committee.

Barring unforeseen circumstances, the Urban Estate shall be set up within three years of the completion of the Land Acquisition process.

**Annexure-A**

Detail of Applications received for residential plots at Ferozepur

| Size of plot | | No. of applications received |
|---|---|---|
| 100 sq. yds. | .. | 250 |
| 200 sq. yds. | .. | 890 |
| 250 sq. yds. | .. | 949 |
| 400 sq. yds. | .. | 207 |
| 500 sq. yds. | .. | 173 |
| 1000 sq. yds. | .. | 62 |
| Total | .. | 2531 |

Detail of applications received for built up houses at Ferozepur

| Category of House | | No. of applications received |
|---|---|---|
| E.W.S. | .. | 22 |
| L.I.G. | .. | 08 |
| M.I.G. | .. | 19 |
| H.I.G. | .. | 57 |
| Total | .. | 106 |

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2003-04 ਵਿੱਚ ਐਪਲੀਕੈਂਟਸ ਤੋਂ ਜੋ ਐਪਲੀਕੇਸ਼ਨਾਂ ਲਈਆਂ ਗਈਆਂ ਸਨ, ਕੀ ਉਹ ਰਕਮਾਂ ਵਾਪਸ ਕਰ ਦਿੱਤੀਆਂ ਹਨ ਜਾਂ ਐਪਲੀਕੈਂਟਸ ਦੇ ਪੈਸੇ ਸਟੈਂਡ ਕਰਦੇ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੇ ਪੈਸੇ ਐਪਲੀਕੈਂਟਸ ਨੇ ਦਿੱਤੇ ਸੀ, ਇਹ ਸਾਰਿਆਂ ਨੂੰ ਵਾਪਸ ਕਰ ਦਿੱਤੇ ਹਨ ਕਿਉਂਕਿ ਪੁੱਡਾ ਦੀ ਪਾਲਿਸੀ ਮੁਤਾਬਕ ਦੋ ਸਾਲ ਦੇ ਵਿੱਚ ਇਹ ਪੈਸੇ ਵਾਪਸ ਕਰਨੇ ਪੈਂਦੇ ਹਨ ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਪੈਸੇ ਵਾਪਸ ਕਰ ਦਿੱਤੇ ਹਨ, ਪਰ ਸੂਟੇਬਲ ਸਾਈਟਸ ਦੇਖੀਆਂ ਜਾ ਰਹੀਆਂ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੂਟੇਬਲ ਸਾਈਟਸ ਕਿਸ ਵਾਸਤੇ ਦੇਖੀਆਂ ਜਾ ਰਹੀਆਂ ਹਨ ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਐਪੀਲਕੈਂਟਸ ਨੇ ਅਪਲਾਈ ਕੀਤਾ ਸੀ, ਕੀ ਦੁਬਾਰਾ ਸਾਈਟਸ ਦੇਖਣ ਵੇਲੇ ਉਨ੍ਹਾਂ ਦਾ ਨਾਂ ਪ੍ਰਾਇਰਟੀ ਤੇ ਵਿਚਾਰਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਤਿੰਨ ਸਾਈਟਾਂ ਸਿਲੈਕਟ ਹੋਈਆਂ ਹਨ । ਫੈਸਲਾ ਪ੍ਰਾਜੈਕਟ ਅਪਰੂਵਲ ਕਮੇਟੀ ਦੀ ਰਿਪੋਰਟ ਤੋਂ ਬਾਅਦ ਕੀਤਾ ਜਾਵੇਗਾ ਔਰ ਜਿਨ੍ਹਾਂ ਨੇ ਆਲਰੇਡੀ ਅਪਲਾਈ ਕੀਤਾ ਹੈ, ਉਨ੍ਹਾਂ ਨੂੰ ਜ਼ਰੂਰ ਪਰੈਫਰੈਂਸ ਦਿੱਤੀ ਜਾਵੇਗੀ ।

----------

## ਸਵੈ ਜਲਧਾਰਾ ਪ੍ਰੋਗਰਾਮ ਅਧੀਨ ਲਿਆਂਦੇ ਗਏ ਪਿੰਡ

***1586. ਸਰਦਾਰ ਬੀਰ ਦਵਿੰਦਰ ਸਿੰਘ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਰੋਪੜ ਦੀਆਂ ਖਰੜ ਅਤੇ ਐਸ.ਏ.ਐਸ. ਨਗਰ (ਮੁਹਾਲੀ), ਸਬ-ਡਿਵੀਜ਼ਨਾਂ ਵਿੱਚ ਸਵੈ ਜਲਧਾਰਾ ਪ੍ਰੋਗਰਾਮ ਅਧੀਨ ਲਿਆਂਦੇ ਗਏ ਪਿੰਡਾਂ ਦੀ ਗਿਣਤੀ ਕਿੰਨੀ ਹੈ ਅਤੇ ਪਿੰਡ ਵਾਸੀਆਂ ਦੁਆਰਾ ਆਪਣੇ ਹਿੱਸੇ ਵਜੋਂ ਜਮ੍ਹਾਂ ਕਰਵਾਈ ਗਈ ਰਕਮ ਦੇ ਵੇਰਵੇ ਕੀ ਹਨ ਅਤੇ ਹਰੇਕ ਪ੍ਰਾਜੈਕਟ ਦੀ ਅਨੁਮਾਨਤ ਲਾਗਤ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਪ੍ਰਾਜੈਕਟ ਨੂੰ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਅਵਤਾਰ ਹੈਨਰੀ** : (ੳ) 9 ਪਿੰਡਾਂ ਨੂੰ ਸਵੈ ਜਲਧਾਰਾ ਪ੍ਰੋਗਰਾਮ ਅਧੀਨ ਲਿਆ ਗਿਆ ਹੈ ਜਿਨ੍ਹਾਂ ਵਿੱਚੋਂ 7 ਪਿੰਡ ਖਰੜ ਸਬ-ਡਿਵੀਜ਼ਨ ਅਤੇ 2 ਪਿੰਡ ਐਸ.ਏ.ਐਸ. ਨਗਰ (ਮੁਹਾਲੀ) ਸਬ-ਡਿਵੀਜ਼ਨ ਦੇ ਹਨ ।

ਹਰੇਕ ਪਿੰਡ ਵੱਲੋਂ ਜਮ੍ਹਾਂ ਕਰਾਈ ਗਈ ਰਾਸ਼ੀ ਅਨੈਕਸਚਰ "ਏ" ਵਿੱਚ ਦਰਸਾਈ ਗਈ ਹੈ ।

(ਅ) ਜਲ ਸਪਲਾਈ ਦੇਣ ਦਾ ਕੰਮ ਤਿੰਨ ਪਿੰਡਾਂ ; ਮਜਾਤੜੀ, ਮਕੜਾ ਅਤੇ ਘੋਗਾ (2 ਸਕੀਮਾਂ) ਵਿੱਚ ਚਾਲੂ ਕੀਤਾ ਜਾ ਚੁੱਕਾ ਹੈ । ਬਾਕੀ ਰਹਿੰਦੇ 6 ਪਿੰਡਾਂ ; ਨੱਗਲ ਸਿੰਘਾਂ, ਜਗਤਪੁਰਾ, ਭਜੌਲੀ, ਦਾਊ ਮਾਜਰਾ, ਤਿਉੜ ਅਤੇ ਬੜੀ ਵਿੱਚ ਜਲ ਸਪਲਾਈ ਦਾ ਕੰਮ ਭਾਰਤ ਸਰਕਾਰ ਤੋਂ ਫੰਡ ਪ੍ਰਾਪਤ ਹੋਣ ਤੇ ਇੱਕ ਸਾਲ ਦੇ ਅੰਦਰ ਮੁਕੰਮਲ ਕਰ ਦਿੱਤਾ ਜਾਵੇਗਾ ।

## ਅਨੈਕਸਚਰ-ਏ

ਜ਼ਿਲ੍ਹਾ ਰੋਪੜ ਦੇ ਖਰੜ ਅਤੇ ਮੁਹਾਲੀ ਸਬ-ਡਿਵੀਜ਼ਨ ਦੇ ਸਵੈਜਲਧਾਰਾ ਪ੍ਰੋਗਰਾਮ ਅਧੀਨ ਆਉਂਦੇ ਪਿੰਡਾਂ ਦੀ ਸੂਚੀ ਸਮੇਤ ਤਖ਼ਮੀਨੇ ਦੀ ਲਾਗਤ ਅਤੇ ਲਾਭਪਾਤਰੀ ਹਿੱਸਾ ।

(i) ਭਾਰਤ ਸਰਕਾਰ ਵੱਲੋਂ ਪਹਿਲਾਂ ਪ੍ਰਵਾਨ ਹੋਈਆਂ ਸਕੀਮਾਂ - (ਕੰਮ ਪ੍ਰਗਤੀ ਅਧੀਨ)

| ਲੜੀ ਨੰ: | ਸਬ-ਡਿਵੀਜ਼ਨ ਦਾ ਨਾਂ | ਸਕੀਮ ਦਾ ਨਾਂ | ਕਵਰ ਕੀਤੇ ਪਿੰਡ | ਤਖ਼ਮੀਨੇ ਦੀ ਲਾਗਤ (ਲੱਖਾਂ ਵਿੱਚ) | ਲਾਭ ਪਾਤਰੀ ਹਿੱਸਾ |
|---|---|---|---|---|---|
| 1. | ਖਰੜ | ਮਜਾਤੜੀ | 1. ਮਜਾਤੜੀ<br>2. ਮਕੜਾਂ | 24.33 | ਰੁ: 2,50,000/- |
| | -ਉਹੀ- | ਘੋਗਾ | ਘੋਗਾ | 19.14 | ਰੁ: 1,90,000/- |

(ii) ਸਕੀਮਾਂ ਜਿਹੜੀਆਂ ਕਿ ਭਾਰਤ ਸਰਕਾਰ ਨੂੰ ਪ੍ਰਵਾਨਗੀ ਹਿੱਤ ਭੇਜੀਆਂ ਗਈਆਂ ਹਨ :

| ਲੜੀ ਨੰ: | ਸਬ-ਡਿਵੀਜ਼ਨ ਦਾ ਨਾਂ | ਸਕੀਮ ਦਾ ਨਾਂ | ਕਵਰ ਕੀਤੇ ਪਿੰਡ | ਤਖ਼ਮੀਨੇ ਦੀ ਲਾਗਤ (ਲੱਖਾਂ ਵਿੱਚ) | ਲਾਭ ਪਾਤਰੀ ਹਿੱਸਾ |
|---|---|---|---|---|---|
| 1. | ਖਰੜ | ਨੱਗਲ ਸਿੰਘਾਂ | ਨੱਗਲ ਸਿੰਘਾਂ | 1.42 | ਰੁ: 7,940/- |
| 2. | ਐਸ.ਏ.ਐਸ. ਨਗਰ (ਮੁਹਾਲੀ) | ਜਗਤਪੁਰਾ | ਜਗਤਪੁਰਾ | 19.11 | ਰੁ: 95,570/- |

[ਜਨ ਸਿਹਤ ਮੰਤਰੀ]

(iii) ਸਵੈ ਜਲਧਾਰਾ ਪ੍ਰੋਗਰਾਮ ਤਹਿਤ ਜਿਹੜੀਆਂ ਸਕੀਮਾਂ ਵਿਭਾਗ ਦੇ ਵਿਚਾਰ ਅਧੀਨ ਹਨ :

| ਲੜੀ ਨੰ: | ਸਬ-ਡਿਵੀਜ਼ਨ ਦਾ ਨਾਂ | ਸਕੀਮ ਦਾ ਨਾਂ | ਕਵਰ ਕੀਤੇ ਪਿੰਡ | ਤਖ਼ਮੀਨੇ ਦੀ ਲਾਗਤ (ਲੱਖਾਂ ਵਿੱਚ) | ਲਾਭ ਪਾਤਰੀ ਹਿੱਸਾ |
|---|---|---|---|---|---|
| 1. | ਖਰੜ | ਭਜੌਲੀ | ਭਜੌਲੀ | 21.13 | ਰੁ: 1,10,210/- |
| 2. | -ਉਹੀ- | ਦਾਊਂ ਮਾਜਰਾ | ਦਾਊਂ ਮਾਜਰਾ | 24.55 | ਰੁ: 1,25,000/- |
| 3. | -ਉਹੀ- | ਤਿਊੜ | ਤਿਊੜ | 24.75 | ਰੁ: 1,10,210/- |
| 4. | ਐਸ.ਏ.ਐਸ. ਨਗਰ (ਮੁਹਾਲੀ) | ਬੜੀ | ਬੜੀ | 14.99 | ਰੁ: 1,00,000/- |

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਬੈਨੀਫਿਸ਼ਰੀ ਸ਼ੇਅਰ ਹੈ ਇਨ੍ਹਾਂ ਪਿੰਡਾਂ ਦਾ, ਇਹ ਕਿਹੜੇ-ਕਿਹੜੇ ਪਿੰਡ ਦਾ ਕਿਸ-ਕਿਸ ਤਾਰੀਖ ਨੂੰ ਜਮ੍ਹਾਂ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਮਜਾਤੜੀ ਤੇ ਮੱਕੜਾ ਦਾ 24 ਲੱਖ 33 ਹਜ਼ਾਰ ਦਾ ਪ੍ਰਾਜੈਕਟ ਸੀ ਔਰ ਮਿਤੀ 19-4-2003 ਨੂੰ 2.50 ਲੱਖ ਰੁਪਿਆ ਜਮ੍ਹਾਂ ਹੋਇਆ ਹੈ । ਇਸੇ ਤਰ੍ਹਾਂ ਘੋਗਾ ਦਾ 19 ਲੱਖ 14 ਹਜ਼ਾਰ ਦਾ ਜੋ ਪ੍ਰਾਜੈਕਟ ਸੀ, ਉਸ ਦਾ 15-9-2003 ਨੂੰ 1 ਲੱਖ 90 ਹਜ਼ਾਰ ਰੁਪਿਆ ਬੈਨੀਫਿਸ਼ਰੀ ਸ਼ੇਅਰ ਜਮ੍ਹਾਂ ਹੋਇਆ ਹੈ । ਮੁਹਾਲੀ ਸਬ-ਡਿਵੀਜ਼ਨ ਵਿੱਚ ਜਗਤਪੁਰਾ ਸਕੀਮ ਅਧੀਨ 19 ਲੱਖ 11 ਹਜ਼ਾਰ ਰੁਪਏ ਦਾ ਪ੍ਰਾਜੈਕਟ ਸੀ ਤੇ 95,370/-ਰੁਪਿਆ ਬੈਨੀਫਿਸ਼ਰੀ ਸ਼ੇਅਰ ਮਿਤੀ 21-4-2004 ਨੂੰ ਜਮ੍ਹਾਂ ਹੋਇਆ ਹੈ । ਬਾਕੀ ਪੈਸੇ 15,570/- ਰੁਪਿਆ ਮਿਤੀ 29-12-2005 ਨੂੰ ਜਮ੍ਹਾਂ ਹੋਏ ਹਨ । ਬੜੀ ਪਿੰਡ ਦੀ ਟੋਟਲ ਸਕੀਮ 14.99 ਲੱਖ ਰੁਪਏ ਦੀ ਹੈ, ਜਿਸ ਵਿੱਚ ਬੈਨੀਫਿਸ਼ਰੀ ਨੇ 9-11-2004 ਨੂੰ ਇੱਕ ਲੱਖ ਰੁਪਿਆ ਜਮ੍ਹਾਂ ਕਰਵਾਇਆ ਹੈ । ਇਹ ਡਿਪਟੀ ਕਮਿਸ਼ਨਰ ਨੂੰ 7-3-2006 ਨੂੰ ਭੇਜਿਆ ਗਿਆ ਹੈ । ਖਰੜ ਸਬ-ਡਿਵੀਜ਼ਨ ਦੇ ਭਜੌਲੀ ਪਿੰਡ ਦੀ ਸਕੀਮ ਦੀ ਅਨੁਮਾਨਤ ਲਾਗਤ 21.13 ਲੱਖ ਰੁਪਏ ਦੀ ਹੈ, ਜਿਸ ਵਿੱਚ ਲਾਭ ਪਾਤਰੀ ਨੇ ਜੋ ਰਕਮ ਜਮ੍ਹਾਂ ਕਰਵਾਈ ਹੈ, ਉਹ 1,10,210 ਰੁਪਏ 22-12-2005 ਨੂੰ ਜਮ੍ਹਾਂ ਕਰਵਾਏ ਹਨ ਅਤੇ

ਡਿਪਟੀ ਕਮਿਸ਼ਨਰ ਨੂੰ 7-3-2006 ਨੂੰ ਭੇਜੀ ਗਈ ਹੈ । ਦਾਊਂ ਮਾਜਰਾ ਦੀ ਸਕੀਮ 24.55 ਲੱਖ ਰੁਪਏ ਦੀ ਹੈ ਅਤੇ ਇਸ ਵਿੱਚ ਬੈਨੀਫਿਸ਼ਰੀ ਨੇ 1,25,000 ਰੁਪਏ 28-4-2005 ਨੂੰ ਜਮ੍ਹਾਂ ਕਰਵਾਏ ਹਨ । ਇਹ ਡਿਪਟੀ ਕਮਿਸ਼ਨਰ ਨੂੰ 7-3-2006 ਨੂੰ ਭੇਜੀ ਹੈ । ਤਿਊੜ ਦੀ ਸਕੀਮ 24.75 ਲੱਖ ਰੁਪਏ ਦੀ ਹੈ ਅਤੇ ਬੈਨੀਫਿਸ਼ਰੀ ਨੇ 1,10,210 ਰੁਪਏ 19-12-2005 ਨੂੰ ਜਮ੍ਹਾਂ ਕਰਵਾਏ ਹਨ ਅਤੇ ਇਹ ਡਿਪਟੀ ਕਮਿਸ਼ਨਰ ਨੂੰ 7-3-2006 ਨੂੰ ਭੇਜੇ ਹਨ । ਨੱਗਲ ਸਿੰਘਾਂ ਦੀ ਸਕੀਮ 1.42 ਲੱਖ ਰੁਪਏ ਦੀ ਹੈ । ਇਸ ਵਿੱਚ ਬੈਨੀਫਿਸ਼ਰੀ ਨੇ 7,940 ਰੁਪਏ 19/6 ਨੂੰ ਜਮ੍ਹਾਂ ਕਰਵਾਏ ਹਨ । ਇਹ ਵੀ ਭਾਰਤ ਸਰਕਾਰ ਨੂੰ 23-2-2006 ਨੂੰ ਭੇਜ ਦਿੱਤੇ ਗਏ ਹਨ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਜਿਹੜਾ ਬੈਨੀਫਿਸ਼ਰੀਜ਼ ਦਾ ਹਿੱਸਾ ਹੈ, ਇਹ ਉਨ੍ਹਾਂ ਪਿੰਡਾਂ ਦੇ ਐਨ.ਆਰ.ਆਈਜ਼ ਨੂੰ ਮੋਟੀਵੇਟ ਕਰਕੇ ਅਸੀਂ ਪਿੰਡ ਵੱਲੋਂ ਜਮ੍ਹਾਂ ਕਰਵਾਇਆ ਸੀ ਪਰ ਹੁਣ ਇਸ ਵਿੱਚ ਬੜੀ ਇਨਆਰਡੀਨੇਟ ਡਿਲੇਅ ਹੋ ਰਹੀ ਹੈ । ਜਿਵੇਂ ਘੋਗਾ ਪਿੰਡ ਵੱਲੋਂ 15-9-2003 ਨੂੰ ਡਿਪਾਜ਼ਟ ਕਰਵਾਇਆ ਗਿਆ ਸੀ । ਹੁਣ 2006 ਹੋ ਗਿਆ ਹੈ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹਾਂਗਾ ਕਿ ਇਹ ਲਗਭਗ ਢਾਈ ਤਿੰਨ ਵਰ੍ਹੇ ਹੋ ਗਏ ਹਨ । ਇਹ ਇੰਨਾ ਸਮਾਂ ਕਿਉਂ ਲੱਗਿਆ ਹੈ ਅਤੇ ਹੁਣ ਕੰਮ ਕਦੋਂ ਮੁਕੰਮਲ ਹੋ ਜਾਵੇਗਾ ?

**ਮੰਤਰੀ** : ਘੋਗਾ ਦੀ ਸਵੈ ਜਲਧਾਰਾ ਸਕੀਮ ਆਲਮੋਸਟ 2003-04 ਵਿੱਚ ਸ਼ੁਰੂ ਹੋਈ ਸੀ । ਇਸ ਵਿੱਚ ਕੁਝ ਟਾਈਮ ਲੱਗ ਹੀ ਜਾਂਦਾ ਹੈ ਇਸ ਕਰਕੇ ਹੁਣ ਇਸ ਨੂੰ ਜਲਦੀ ਤੋਂ ਜਲਦੀ ਕੰਪਲੀਟ ਕਰਵਾ ਦਿੱਤਾ ਜਾਵੇਗਾ । ਮੈਂ ਕਹਿੰਦਾ ਹਾਂ ਕਿ with in year ਇਸ ਨੂੰ ਜਲਦੀ ਤੋਂ ਜਲਦੀ ਕਰਵਾ ਦਿੱਤਾ ਜਾਵੇਗਾ ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੜੇ ਅਦਬ ਨਾਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਵੈ ਜਲਧਾਰਾ ਸਕੀਮ ਪੰਜਾਬ ਸਰਕਾਰ ਦੀ ਹੈ ਜਾਂ ਹਿੰਦ ਸਰਕਾਰ ਦੀ ਹੈ ਅਤੇ ਇਹ ਸਕੀਮ ਕਿਸ ਸਾਲ ਚਾਲੂ ਕੀਤੀ ਗਈ ਹੈ ?

ਮੰਤਰੀ : ਸਪੀਕਰ ਸਾਹਿਬ, ਇਹ ਸਵੈ ਜਲਧਾਰਾ ਸਕੀਮ ਸਾਲ 2003-04 ਵਿੱਚ ਸ਼ੁਰੂ ਕੀਤੀ ਗਈ ਹੈ । ਇਹ ਗੌਰਮਿੰਟ ਆਫ਼ ਇੰਡੀਆ ਦੀ ਸਕੀਮ ਹੈ, ਜਿਸ ਵਿੱਚ ਬੈਨੀਫਿਸ਼ਰੀ ਨੇ 10 ਪ੍ਰਤੀਸ਼ਤ ਹਿੱਸਾ ਜਮ੍ਹਾਂ ਕਰਵਾਉਣਾ ਹੁੰਦਾ ਹੈ । ਜੇਕਰ ਪੰਜ

[ਜਨ ਸਿਹਤ ਮੰਤਰੀ]
ਪ੍ਰਤੀਸ਼ਤ ਜ਼ਮੀਨ ਦਾ ਗਿਣ ਲਿਆ ਜਾਵੇ ਤਾਂ ਹੋਰ ਪੰਜ ਪ੍ਰਤੀਸ਼ਤ ਬੈਨੀਫਿਸ਼ਰੀਜ਼ ਨੇ ਦੇਣਾ ਹੁੰਦਾ ਹੈ । ਇਹ ਸਕੀਮ 2003 ਤੋਂ ਸ਼ੁਰੂ ਹੋਈ ਹੈ ਅਤੇ ਪੈਸੇ ਸਾਲ 2003-04 ਅਤੇ 2004-05 ਦੇ ਆਏ ਹਨ । ਸਾਲ 2005-06 ਦੇ ਪੈਸੇ ਅਜੇ ਨਹੀਂ ਆਏ ।

----------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1663**

(ਸਬੰਧਤ ਮੈਂਬਰ ਦੇ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

----------

**ਸਰਹੱਦੀ ਖੇਤਰ ਦੇ ਕਿਸਾਨਾਂ ਨੂੰ ਮੁਆਵਜ਼ਾ**

*1725. **ਸਰਦਾਰ ਸੁਖਪਾਲ ਸਿੰਘ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਵਿੱਚ ਅੰਤਰ ਰਾਸ਼ਟਰੀ ਸਰਹੱਦ ਤੇ ਲਗਾਈ ਗਈ ਵਾੜ ਦੇ ਦੂਜੇ ਪਾਸੇ ਪੈਂਦੀ ਕਿਸਾਨਾਂ ਦੀ ਜ਼ਮੀਨ ਸਬੰਧੀ ਮੁਆਵਜ਼ੇ ਦੀ ਅਦਾਇਗੀ ਲਈ ਭਾਰਤ ਸਰਕਾਰ ਤੋਂ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਅਤੇ ਪਿਛਲੇ ਪੰਜ ਸਾਲਾਂ ਦੌਰਾਨ ਫਿਰੋਜ਼ਪੁਰ ਜ਼ਿਲ੍ਹੇ ਦੇ ਕਿਸਾਨਾਂ ਨੂੰ ਇਸ ਰਕਮ ਵਿੱਚੋਂ ਕਿੰਨੀ ਰਕਮ ਵੰਡੀ ਗਈ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਸ਼੍ਰੀਮਾਨ ਜੀ, ਮੱਧ ਦਸੰਬਰ, 2001, ਉਪਰੰਤ ਉਪਰੇਸ਼ਨ ਪਰਾਕਰਮ ਅਧੀਨ ਕੁੱਲ 3,70,76,056/- ਰੁਪਏ ਦੀ ਰਕਮ ਪ੍ਰਾਪਤ ਹੋਈ ਸੀ। ਫਿਰੋਜ਼ਪੁਰ ਜ਼ਿਲ੍ਹੇ ਦੇ ਕਿਸਾਨਾਂ ਨੂੰ ਇਸ ਵਿੱਚੋਂ 1,14,85,931/- ਰੁਪਏ ਦੀ ਰਕਮ ਵੰਡੀ ਜਾ ਚੁੱਕੀ ਹੈ ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਪ੍ਰੇਸ਼ਨ ਪਰਾਕਰਮ ਦੇ ਵਿੱਚ ਫਿਰੋਜ਼ਪੁਰ ਜ਼ਿਲ੍ਹੇ ਨੂੰ ਕਿੰਨੇ ਪੈਸੇ ਆਏ ਸੀ । ਉਸ ਵਿੱਚੋਂ ਕਿੰਨੀ ਰਾਸ਼ੀ ਵੰਡੀ ਗਈ ਹੈ ਅਤੇ ਕਿੰਨੀ ਬਕਾਇਆ ਹੈ ?

ਮੰਤਰੀ : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ 1,14,85,931/- ਰੁਪਏ ਆਏ ਸੀ ਅਤੇ ਇਹ ਸਾਰੇ ਦੇ ਸਾਰੇ ਵੰਡੇ ਜਾ ਚੁੱਕੇ ਹਨ ।

ਸਰਦਾਰ ਸੁਖਪਾਲ ਸਿੰਘ : ਧੰਨਵਾਦ ਜੀ ।

--------

**ਘਰੇਲੂ ਮੰਤਵਾਂ ਲਈ ਸਹਿਕਾਰੀ ਕਰਜ਼ੇ**

*1703. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਘਰੇਲੂ ਮੰਤਵਾਂ ਲਈ 'ਹੱਦ ਕਰਜ਼ਾ ਸਕੀਮ' ਅਜੇ ਵੀ ਹੋਂਦ ਵਿੱਚ ਹੈ ; ਜੇਕਰ ਅਜਿਹਾ ਹੋਵੇ, ਤਾਂ ਸਾਲ 2002 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਲੁਧਿਆਣਾ ਵਿੱਚ ਇਸ ਸਕੀਮ ਦੇ ਅਨੁਸੂਚਿਤ ਜਾਤੀਆਂ ਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ ?

ਸਰਦਾਰ ਜਸਜੀਤ ਸਿੰਘ ਰੰਧਾਵਾ : ਘਰੇਲੂ ਕੰਮਾਂ ਲਈ ਹਦ ਕਰਜ਼ਾ ਸਕੀਮ ਜਿਵੇਂ ਕਿ ਮੁੱਢਲੀਆਂ ਖੇਤੀਬਾੜੀ ਸਭਾਵਾਂ ਦੇ ਮੈਂਬਰਾਂ ਨੂੰ ਕੰਜਪਸ਼ਨ ਕਰਜ਼ਾ (ਗੈਰ-ਜ਼ਰਾਇਤੀ ਕਰਜ਼ਾ) ਅਜੇ ਵੀ ਚਾਲੂ ਹੈ, ਇਸ ਸਕੀਮ ਅਧੀਨ ਸਭਾਵਾਂ ਦੇ ਗੈਰ-ਜ਼ਰਾਇਤੀ ਮੈਂਬਰਾਂ ਨੂੰ 10,000/- ਰੁਪਏ ਤੱਕ ਦਾ ਹੱਦ ਕਰਜ਼ਾ ਦਿੱਤਾ ਜਾਂਦਾ ਹੈ । ਲੁਧਿਆਣਾ ਜ਼ਿਲ੍ਹੇ ਵਿੱਚ ਅਨੁਸੂਚਿਤ ਜਾਤੀਆਂ ਦੇ ਲਾਭਪਾਤਰੀਆਂ ਨੂੰ 2002 ਤੋਂ 27-1-2006 ਤੱਕ ਹੇਠ ਅਨੁਸਾਰ ਕਰਜ਼ਾ ਦਿੱਤਾ ਗਿਆ :-

| ਸਾਲ | | ਅਨੁਸੂਚਿਤ ਮੈਂਬਰਾਂ ਦੀ ਗਿਣਤੀ ਜਿਨ੍ਹਾਂ ਨੂੰ ਕਰਜ਼ਾ ਦਿੱਤਾ ਗਿਆ | ਰਕਮ ਲੱਖਾਂ ਵਿੱਚ (31-1-2006 ਤੱਕ) |
|---|---|---|---|
| 2002 | .. | 12,557 | 1,130.20 |
| 2003 | .. | 16,644 | 1,497.98 |
| 2004 | .. | 26,294 | 2,366.45 |
| 2005 | .. | 25,762 | 2,318.58 |
| 2006 | .. | 27,254 | 2,452.87 |

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਬੈਨੀਫਿਸ਼ਰੀ ਨੂੰ ਬੈਨੀਫਿਟ ਦਿੱਤਾ ਜਾਂਦਾ ਹੈ ਕੀ ਉਸ ਨੂੰ ਇਕ ਵਾਰ ਹੀ ਦਿੱਤਾ ਜਾਂਦਾ ਹੈ ਜਾਂ ਫਿਰ ਦੁਬਾਰਾ ਵੀ ਲੈ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਬੈਨੀਫਿਸ਼ਰੀ ਆਪਣਾ ਪਹਿਲਾ ਲੋਨ ਰਿਪੇਅ ਕਰ ਦੇਵੇਗਾ ਤਾਂ ਉਸ ਨੂੰ ਦੁਬਾਰਾ ਵੀ ਮਿਲ ਸਕਦਾ ਹੈ । ਉਸ ਦੀ ਹੱਦ ਕਰਜ਼ੇ ਦੀ ਲਿਮਟ ਬਣੀ ਹੋਈ ਹੈ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ It is for all time.

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਦਾ ਰੇਟ ਆਫ਼ ਇੰਟਰਸਟ ਕਿੰਨਾ ਹੈ, ਜੇਕਰ ਕੋਈ ਹੈ ।

**ਮੰਤਰੀ** : ਕੰਜ਼ਿਊਮਰ ਤੋਂ, ਲਾਭਪਾਤਰੀ ਤੋਂ 10 ਪ੍ਰਤੀਸ਼ਤ ਚਾਰਜ ਕੀਤਾ ਜਾਂਦਾ ਹੈ ਅਤੇ ਸੈਂਟਰਲ ਕੁਆਪਰੇਟਿਵ ਬੈਂਕਸ/ਸੁਸਾਇਟੀਜ਼ ਤੋਂ 8.5 ਪ੍ਰਤੀਸ਼ਤ ਚਾਰਜ ਕੀਤਾ ਜਾਂਦਾ ਹੈ ।

**ਸਰਦਾਰ ਗੁਰਜੰਟ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਕਿਸਾਨਾਂ ਦੇ ਕਰਜ਼ੇ ਦੀ ਹੱਦ ਵਧਾ ਦਿੱਤੀ ਗਈ ਹੈ, ਕੀ ਅਨੁਸੂਚਿਤ ਜਾਤੀਆਂ ਵਾਸਤੇ ਵੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੰਤਰੀ** : ਸਪੀਕਰ ਸਾਹਿਬ, 10,000 ਰੁਪਿਆ ਉਨ੍ਹਾਂ ਨੂੰ ਕੰਜਪਸ਼ਨ ਲੋਨ ਲਈ ਦਿੰਦੇ ਹਾਂ ਅਤੇ ਉਨ੍ਹਾਂ ਵੱਲੋਂ ਇਸ ਤਰ੍ਹਾਂ ਦੀ ਡਿਮਾਂਡ ਹਾਲੇ ਤੱਕ ਆਈ ਨਹੀਂ ਹੈ ਪਰ ਉਨ੍ਹਾਂ ਦੀ ਰਿਕਵਰੀ 68-ਪ੍ਰਤੀਸ਼ਤ ਹੈ ਜਿਹੜੀ ਕਿ ਘੱਟ ਹੈ । ਜਦੋਂ ਇਸ ਤਰ੍ਹਾਂ ਦੀ ਡਿਮਾਂਡ ਆਵੇਗੀ ਤਾਂ ਜ਼ਰੂਰ ਵਿਚਾਰ ਕਰ ਲਵਾਂਗੇ ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਸ ਗੱਲ ਦਾ ਬਹੁਤ ਹੀ ਸੰਜੀਦਗੀ ਦੇ ਨਾਲ ਜਵਾਬ ਚਾਹੁੰਦਾ ਹਾਂ ਕਿ ਇਹ ਜੋ ਕਹਿੰਦੇ ਹਨ ਕਿ ਇਕ ਵਾਰ ਜੋ ਕੋਈ ਬੈਨੀਫਿਟ ਲੈ ਜਾਂਦਾ ਹੈ ਤਾਂ ਦੁਬਾਰਾ ਉਸ ਨੂੰ ਦਿੱਤਾ ਜਾ ਸਕਦਾ ਹੈ । ਲੁਧਿਆਣਾ ਜ਼ਿਲ੍ਹੇ ਵਿੱਚ ਨੋਟਿਸ ਵਿੱਚ ਗੱਲ ਆਈ ਹੈ

ਕਿ ਇਕ ਵਾਰੀ ਉਨ੍ਹਾਂ ਨੂੰ ਬੈਨੀਫਿਟ ਦੇ ਦਿੱਤਾ ਗਿਆ ਤੇ ਦੂਜੀ ਵਾਰੀ ਨਹੀਂ ਦਿੱਤਾ ਗਿਆ ਜਾਂ ਜਿਨ੍ਹਾਂ ਦੇ ਕਰਜ਼ੇ ਮੁਆਫ਼ ਕਰ ਦਿੱਤੇ ਜਾਂਦੇ ਹਨ, ਉਨ੍ਹਾਂ ਨੂੰ ਪਿਛਲੇ ਕਈ ਸਾਲਾਂ ਤੋਂ ਕਰਜ਼ੇ ਨਹੀਂ ਦਿੱਤੇ ਜਾ ਰਹੇ । ਕੀ ਇਸ ਗੱਲ਼ ਦੀ ਕੋਈ ਬਕਾਇਦਾ ਇਨਕੁਆਇਰੀ ਕਰਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਜਿਹੜੇ ਡਿਫਾਲਟਰ ਮੈਂਬਰ ਹਨ, ਉਨ੍ਹਾਂ ਨੂੰ ਦੁਬਾਰਾ ਨਹੀਂ ਦਿੱਤਾ ਜਾ ਸਕਦਾ । ਜਿਹੜੇ ਰਿਪੇਅ ਕਰ ਦਿੰਦੇ ਹਨ ਉਨ੍ਹਾਂ ਨੂੰ ਦੇ ਦਿੱਤਾ ਜਾਂਦਾ ਹੈ ਪਰ ਜੇਕਰ ਸਪੈਸੇਫਿਕ ਇਨ੍ਹਾਂ ਦੇ ਕੋਲ ਕੋਈ ਕੇਸ ਹੈ ਤਾਂ ਮੇਰੇ ਨੋਟਿਸ ਦੇ ਵਿੱਚ ਲਿਆ ਦੇਣ ਤਾਂ ਜ਼ਰੂਰ ਪ੍ਰਬੰਧ ਕਰਵਾ ਦਿਆਂਗੇ ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਆਪਣੇ ਪੱਧਰ ਤੇ ਵੀ ਵਿਭਾਗੀ ਜਾਂਚ ਕਰਵਾ ਕੇ ਵੇਖ ਲੈਣ, ਜਿਹੜੀ ਇਹ ਲਿਸਟ ਦਿੱਤੀ ਹੈ ਇਹ ਤਾਂ ਨਵੇਂ ਬੈਨੀਫਿਸ਼ਰੀਜ਼ ਦੀ ਹੈ । ਜਿਹੜੇ ਪੁਰਾਣੇ ਹਨ, ਉਨ੍ਹਾਂ ਦੀ ਇਨਕੁਆਇਰੀ ਕਰਵਾ ਕੇ ਉਨ੍ਹਾਂ ਨੂੰ ਲੋਨ ਦੇਣ ਦੀ ਪ੍ਰੋਵੀਜ਼ਨ ਕਰਵਾਉਣਗੇ?

**ਮੰਤਰੀ :** ਇਹ ਮੈਨੂੰ ਲਿਖ ਕੇ ਦੇ ਦੇਣ, ਇਹ ਜਾਣਕਾਰੀ 2002 ਤੋਂ ਮੰਗੀ ਸੀ, ਉਹ ਦੇ ਦਿੱਤੀ ਹੈ । ਜੇਕਰ ਪੁਰਾਣੀ ਵੀ ਹੈ ਤਾਂ ਉਸ ਦਾ ਵੀ ਪਤਾ ਕਰਵਾ ਲਵਾਂਗੇ, ਇਹ ਲਿਖ ਕੇ ਦੇ ਦੇਣ ।

**ਸਰਦਾਰ ਹਰਬੰਤ ਸਿੰਘ ਦਾਤੇਵਾਸ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜ਼ਿਲ੍ਹਾ ਮਾਨਸਾ ਦੇ ਵਿੱਚ ਐਡਵਾਂਸਮੈਂਟ ਬੰਦ ਕੀਤੀ ਹੈ, ਜਿਹੜੇ ਬੰਦਿਆਂ ਨੇ ਕਿਸ਼ਤਾਂ ਨਹੀਂ ਭਰੀਆਂ, ਸਜ਼ਾ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ ਨਾ ਕਿ ਸਾਰੇ ਜ਼ਿਲ੍ਹੇ ਦੇ ਵਿੱਚ ਇਸ ਤਰ੍ਹਾਂ ਬੰਦ ਕੀਤਾ ਜਾਣਾ ਚਾਹੀਦਾ ਹੈ ।

**ਮੰਤਰੀ :** ਇਸ ਤਰ੍ਹਾਂ ਦੀ ਗੱਲ ਨਹੀਂ ਹੈ ਕਿ ਸਾਰੇ ਜ਼ਿਲ੍ਹੇ ਦੇ ਬੰਦ ਕੀਤੇ ਹੋਏ ਹਨ । ਉਥੇ ਰਿਕਵਰੀ ਲਗਾਤਾਰ ਘੱਟ ਚਲ ਰਹੀ ਹੈ ਅਤੇ ਨਬਾਰਡ ਨੇ ਆਬਜ਼ਰਵੇਸ਼ਨ ਕੱਢੀ ਹੈ ਕਿ ਜਿਨ੍ਹਾਂ ਜ਼ਿਲਿਆਂ ਦੀ ਰਿਕਵਰੀ ਘੱਟ ਹੈ ਉਸ ਨੂੰ ਇੰਪਰੂਵ ਕੀਤਾ ਜਾਵੇ । ਜਿਹੜੇ ਹੈਬਚੂਅਲ ਡਿਫਾਲਟਰ ਹਨ, ਉਨ੍ਹਾਂ ਦੀ ਬੰਦ ਕੀਤੀ ਹੋਈ ਹੈ । ਟੋਟਲ ਦਾ ਟੋਟਲ ਜ਼ਿਲ੍ਹਾ ਬੰਦ ਨਹੀਂ ਕੀਤਾ ਹੋਇਆ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਜੋ ਵਜ਼ੀਰ ਸਾਹਿਬ ਨੇ ਜਾਣਕਾਰੀ ਦਿੱਤੀ ਹੈ, ਇਹ ਸੱਚ ਹੈ, ਕਿਉਂਕਿ ਕਾਟਨ ਏਰੀਆ ਹੈ, ਸਬ ਸੁਆਇਲ ਵੀ ਮਾੜਾ ਹੈ ਅਤੇ ਨਹਿਰੀ ਪਾਣੀ ਵੀ ਟੇਲਾਂ ਤੇ ਬਹੁਤ ਘੱਟ ਜਾਂਦਾ ਹੈ ਜਿਸ ਕਾਰਨ ਉਨ੍ਹਾਂ ਦੇ ਕੋਲੋਂ ਕਰਜ਼ੇ ਨਹੀਂ ਮੋੜੇ ਗਏ । ਉਥੇ ਕਿਸਾਨੀ ਟੋਟਲੀ ਫੇਲ੍ਹ ਹੋ ਗਈ ਹੈ । ਕੀ ਮੰਤਰੀ ਜੀ, ਜਿਸ ਤਰ੍ਹਾਂ ਸਿੱਕ ਮਿਲਾਂ ਨੂੰ ਰਿਆਇਤ ਦੇ ਕੇ ਤੇ ਇੰਟਰੈਸਟ ਮਾਫ ਕਰਦੇ ਹਨ, ਕੀ ਉਸ ਤਰ੍ਹਾਂ ਦਾ ਵਿਚਾਰ ਸਪੈਸ਼ਲ ਮਾਨਸਾ ਜ਼ਿਲ੍ਹੇ ਦੇ ਬਾਰੇ ਕਰਨਗੇ ਤਾਂਕਿ ਕਿਸਾਨ ਦੁਬਾਰਾ ਖੜ੍ਹੇ ਹੋ ਸਕਣ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਡਿਮਾਂਡ ਕਦੇ ਪਹਿਲਾਂ ਆਈ ਨਹੀਂ ਹੈ । ਹੁਣ ਮੈਂਬਰ ਸਾਹਿਬ ਨੇ ਲਿਆਂਦੀ ਹੈ ਅਤੇ ਇਸ ਤੇ ਜ਼ਰੂਰ ਵਿਚਾਰ ਕਰ ਲਵਾਂਗੇ ।

---------

**ਆਸ਼ੀਰਵਾਦ ਸਕੀਮ ਅਧੀਨ ਗਰਾਂਟਾਂ ਲਈ ਪੈਂਡਿੰਗ ਪਈਆਂ ਅਰਜ਼ੀਆਂ**

*1689. **ਸ਼੍ਰੀ ਦੇਸ ਰਾਜ ਧੁੱਗਾ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2005-06 ਦੇ ਦੌਰਾਨ ਆਸ਼ੀਰਵਾਦ ਸਕੀਮ ਲਈ ਕਿੰਨੇ ਫੰਡ ਮਖਸੂਸ ਕੀਤੇ ਗਏ ਅਤੇ ਇਸ ਵਿੱਚੋਂ ਅਸਲ ਵਿੱਚ ਕਿੰਨੇ ਫੰਡ ਜਾਰੀ ਕੀਤੇ ਗਏ ਅਤੇ ਉਕਤ ਸਕੀਮ ਅਧੀਨ ਗਰਾਂਟ ਲਈ ਦਸੂਹਾ ਅਤੇ ਹੁਸ਼ਿਆਰਪੁਰ ਸਬ-ਡਿਵੀਜ਼ਨਾਂ ਵਿੱਚ ਪੈਂਡਿੰਗ ਪਈਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ ?

**ਸ਼੍ਰੀਮਤੀ ਗੁਰਕੰਵਲ ਕੌਰ** : ਆਸ਼ੀਰਵਾਦ ਸਕੀਮ ਤਹਿਤ ਸਾਲ 2005-06 ਲਈ 2,440.00 ਲੱਖ ਰੁਪਏ ਮਖਸੂਸ ਕੀਤੇ ਗਏ ਹਨ ਅਤੇ ਇਸ ਵਿੱਚੋਂ 2,199.33 ਲੱਖ ਰੁਪਏ (24-2-2006 ਤੱਕ) ਦੇ ਫੰਡ ਜਾਰੀ ਕੀਤੇ ਗਏ ਹਨ । ਇਸ ਸਕੀਮ ਦੀਆਂ ਦਸੂਹਾ ਅਤੇ ਹੁਸ਼ਿਆਰਪੁਰ ਸਬ-ਡਿਵੀਜ਼ਨਾਂ ਵਿੱਚ ਤਰਤੀਬਵਾਰ 72 ਅਤੇ 40 ਅਰਜ਼ੀਆਂ ਗਰਾਂਟ ਲਈ ਲੰਬਿਤ ਹਨ ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਆਸ਼ੀਰਵਾਦ ਸਕੀਮ ਅੰਦਰ ਕਿੰਨੀਆਂ ਪੈਂਡਿੰਗ ਅਰਜ਼ੀਆਂ ਪਈਆਂ ਹਨ ?

**ਰਾਜ ਮੰਤਰੀ :** ਸਾਰੀਆਂ ਪੈਂਡਿੰਗ ਅਰਜ਼ੀਆਂ ਖ਼ਤਮ ਹਨ । 31,308 ਪੈਂਡਿੰਗ ਸਨ ਜਿਹੜੀਆਂ ਕਿ ਸਾਰੀਆਂ ਤਕਰੀਬਨ ਨਿਪਟਾਈਆਂ ਗਈਆਂ ਹਨ ।

**ਸ਼੍ਰੀ ਦੇਸ ਰਾਜ ਧੁੱਗਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀਆਂ ਇਹ ਪੈਂਡਿੰਗ ਅਰਜ਼ੀਆਂ ਹਨ, ਇਨ੍ਹਾਂ ਨੂੰ ਕਿਸ ਰੇਸ਼ੋ ਵਿੱਚ ਅਮਾਊਂਟ ਦਿੱਤੀ ਜਾਵੇਗੀ ? 11,000 ਰੁਪਏ ਜਾਂ 15,000 ਰੁਪਏ ਨਾਲ ?

**ਰਾਜ ਮੰਤਰੀ :** ਚਾਲੂ ਸਾਲ ਵਿੱਚ ਇਸ ਸਕੀਮ ਦੇ ਅੰਡਰ 15,000 ਰੁਪਏ ਦੀ ਅਮਾਊਂਟ ਦਿੱਤੀ ਜਾਵੇਗੀ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀ ਇਹ ਆਸ਼ੀਰਵਾਦ ਸਕੀਮ ਸ਼ੁਰੂ ਕੀਤੀ ਗਈ ਹੈ, ਉਸ ਵਿੱਚ ਜਿਹੜੀਆਂ ਗਰੀਬੀ ਰੇਖਾ ਦੀਆਂ ਸ਼ਰਤਾਂ ਰੱਖੀਆਂ ਗਈਆਂ ਹਨ, ਕੀ ਇਹ ਉਨ੍ਹਾਂ ਸ਼ਰਤਾਂ ਨੂੰ ਵਾਪਸ ਲੈਣਗੇ ਜਾਂ ਨਹੀਂ ? ਕੀ ਆਮ ਲੋਕ ਜਿਹੜੇ ਗਰੀਬੀ ਰੇਖਾ ਤੋਂ ਥੱਲੇ ਰਹਿੰਦੇ ਹਨ, ਉਹ ਇਸ ਸਕੀਮ ਤੋਂ ਲਾਭ ਲੈ ਸਕਣਗੇ ?

**ਰਾਜ ਮੰਤਰੀ :** ਸ਼ਰਤਾਂ ਬਾਰੇ ਅਸੀਂ ਕੋਸ਼ਿਸ਼ ਕਰ ਰਹੇ ਹਾਂ । ਜਿਹੜੀ ਬੀ.ਪੀ.ਐਲ. ਵਾਸਤੇ ਪੇਂਡੂ ਖੇਤਰ ਵਿੱਚ 20,000 ਰੁਪਏ ਦੀ ਲਿਮਟ ਰੱਖੀ ਗਈ ਸੀ, ਉਸ ਨੂੰ 40,000 ਰੁਪਏ ਅਤੇ ਸ਼ਹਿਰੀ ਖੇਤਰ ਵਿੱਚ 40,000 ਰੁਪਏ ਤੋਂ 55,000 ਰੁਪਏ ਕਰ ਰਹੇ ਹਾਂ । ਅਨੁਸੂਚਿਤ ਜਾਤੀਆਂ ਤੋਂ ਇਲਾਵਾ ਬੀ.ਪੀ.ਐਲ. ਦੇ ਥੱਲੇ ਪਰਿਵਾਰ ਆਉਂਦੇ ਹਨ ਉਨ੍ਹਾਂ ਨੂੰ ਵੀ ਫਾਇਦਾ ਮਿਲੇਗਾ ।

**ਸ਼੍ਰੀ ਦੇਸ ਰਾਜ ਧੁੱਗਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬੀ.ਪੀ.ਐਲ. ਦੀ ਸ਼ਰਤ ਨਾਲ ਇਕ ਪਿੰਡ ਵਿੱਚ ਕੇਵਲ 2 ਜਾਂ 4 ਪਰਿਵਾਰ ਹੀ ਆਉਂਦੇ ਹਨ । ਇਸ ਸਕੀਮ ਨਾਲ ਸਾਰੇ ਦਲਿਤਾਂ ਨੂੰ ਲਾਭ ਪਹੁੰਚਣਾ ਚਾਹੀਦਾ ਹੈ । ਇਸ ਲਈ ਕੀ ਜਿਹੜੀਆਂ ਬੀ.ਪੀ.ਐਲ. ਦੇ ਹੇਠਾਂ ਸ਼ਰਤਾਂ ਲਗਾਈਆਂ ਗਈਆਂ ਹਨ ਉਹ ਹਟਾਈਆਂ ਜਾਣਗੀਆਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਅਨੁਸੂਚਿਤ ਜਾਤੀਆਂ ਦੇ ਹੀ ਅਸੀਂ ਕੰਸਿਡਰ ਨਹੀਂ ਕਰ ਰਹੇ ਹਾਂ ਬਲਕਿ ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਬੇਸ਼ੱਕ ਉਹ ਅਨੁਸੂਚਿਤ ਜਾਤੀਆਂ ਦੇ ਨਾ ਹੋਣ, ਉਨ੍ਹਾਂ ਨੂੰ ਵੀ ਇਹ ਅਮਾਊਂਟ ਪ੍ਰੋਵਾਈਡ ਕਰਾਵਾਂਗੇ । (ਥੰਪਿੰਗ)

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਟੋਟਲ ਬਜਟ ਆਸ਼ੀਰਵਾਦ ਸਕੀਮ ਦਾ ਕਿੰਨਾ ਸੀ ਤੇ ਇਹ ਵੰਡਿਆ ਕਿੰਨਾ ਗਿਆ ਹੈ ?

**ਰਾਜ ਮੰਤਰੀ** : ਜਿਵੇਂ ਕਿ ਮੈਂ ਪਹਿਲਾਂ ਹੀ ਦੱਸਿਆ ਹੈ ਕਿ ਸਾਲ 2005-06 ਵਿੱਚ 2,440.00 ਲੱਖ ਰੁਪਏ ਦਾ ਬਜਟ ਸੀ , ਜਿਸ ਵਿੱਚੋਂ ਕਿ ਹੁਣ ਤੱਕ 2,199.33 ਲੱਖ ਰੁਪਏ ਜਾਰੀ ਕਰ ਦਿੱਤੇ ਹਨ ।

---------

**ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਪਾਠ-ਪੁਸਤਕਾਂ ਲਈ ਫੰਡ**

***1748. ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004-05 ਅਤੇ 2005-06 ਦੇ ਸਮੇਂ ਦੌਰਾਨ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਮੁਫਤ ਪਾਠ-ਪੁਸਤਕਾਂ ਮੁਹੱਈਆ ਕਰਨ ਲਈ ਕੁੱਲ ਕਿੰਨੀ ਰਕਮ ਮਖਸੂਸ ਕੀਤੀ ਗਈ ਅਤੇ ਉਸ ਵਿੱਚੋਂ ਅਸਲ ਵਿੱਚ ਕਿੰਨੀ ਰਕਮ ਜਾਰੀ ਕੀਤੀ ਗਈ ?

**ਸ਼੍ਰੀਮਤੀ ਗੁਰਕੰਵਲ ਕੌਰ** : ਅਨੁਸੂਚਿਤ ਜਾਤੀਆਂ ਦੇ ਪਹਿਲੀ ਤੋਂ ਦਸਵੀਂ ਜਮਾਤ ਵਿੱਚ ਪੜ੍ਹਨ ਵਾਲੇ ਵਿਦਿਆਰਥੀਆਂ ਨੂੰ ਮੁਫਤ ਪਾਠ-ਪੁਸਤਕਾਂ ਮੁਹੱਈਆ ਕਰਨ ਲਈ ਸਾਲ-ਵਾਰ ਕੁੱਲ ਮਖਸੂਸ ਕੀਤੀ ਗਈ ਰਕਮ ਅਤੇ ਉਸ ਵਿੱਚੋਂ ਪੰਜਾਬ ਸਕੂਲ ਸਿੱਖਿਆ ਬੋਰਡ ਨੂੰ ਅਸਲ ਵਿੱਚ ਜਾਰੀ ਕੀਤੀ ਗਈ ਰਕਮ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

(ਰਕਮ ਲੱਖਾਂ ਵਿੱਚ)

| ਸਾਲ | | ਮਖਸੂਸ ਕੀਤੀ ਗਈ ਰਕਮ | ਅਸਲ ਵਿੱਚ ਜਾਰੀ ਕੀਤੀ ਗਈ ਰਾਸ਼ੀ |
|---|---|---|---|
| 2004-05 | .. | 1,200.00 | 1,200.00 |
| 2005-06 | .. | 1,600.00 | 1,492.98 (ਮਿਤੀ 28-2-2006 ਤੱਕ) |

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪਲੀਮੈਂਟਰੀ, ਸਪੀਕਰ ਸਾਹਿਬ । ਮੰਤਰੀ ਜੀ ਬਕਾਇਆ ਰੁਪਏ ਦੀ ਪੁਜ਼ੀਸ਼ਨ ਦੱਸ ਦੇਣ ਤੇ ਐਗਜ਼ੀਕਿਊਟਿਵ ਏਜੰਸੀ ਦੱਸ ਦੇਣ ?

**ਰਾਜ ਮੰਤਰੀ** : ਮੈਂ ਦੱਸਣਾ ਚਾਹੁੰਦੀ ਹਾਂ ਕਿ ਐਗਜ਼ੀਕਿਊਟਿਵ ਏਜੰਸੀ ਇਸ ਵਿੱਚ ਜ਼ਿਲ੍ਹਾ ਭਲਾਈ ਅਫ਼ਸਰ ਵੱਲੋਂ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਬੁੱਕ ਡਿਪੂਆਂ ਤੋਂ ਪਹਿਲੀ ਤੋਂ ਦਸਵੀਂ ਜਮਾਤ ਤੱਕ ਦੀਆਂ ਪਾਠ ਪੁਸਤਕਾਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ ਅਤੇ ਤਹਿਸੀਲਾਂ ਵਿੱਚ ਭਲਾਈ ਅਫ਼ਸਰ ਰਾਹੀਂ ਵੰਡੀਆਂ ਜਾਂਦੀਆਂ ਹਨ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਉਹ ਏਜੰਸੀ ਕਿਹੜੀ ਹੈ ਜਿਹੜੀ ਡਿਸਟ੍ਰਿਬਿਊਟ ਕਰਦੀ ਹੈ ?

**ਰਾਜ ਮੰਤਰੀ** : ਮੈਂ ਦੱਸਿਆ ਹੈ ਕਿ ਸ਼ਹਿਰਾਂ ਵਿੱਚ ਸਾਡੇ ਜ਼ਿਲ੍ਹਾ ਭਲਾਈ ਅਫ਼ਸਰਾਂ ਵੱਲੋਂ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਬੁੱਕ ਡਿਪੂਆਂ ਤੋਂ ਪਾਠ ਪੁਸਤਕਾਂ ਪ੍ਰਾਪਤ ਕਰਕੇ ਸ਼ਹਿਰੀ ਖੇਤਰ ਵਿੱਚ ਪਹਿਲੀ ਤੋਂ ਦਸਵੀਂ ਤੱਕ ਵੰਡੀਆਂ ਜਾਂਦੀਆਂ ਹਨ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਮੈਂ ਪਿੰਡਾਂ ਬਾਰੇ ਜਾਣਨਾ ਚਾਹੁੰਦਾ ਹਾਂ ।

**ਰਾਜ ਮੰਤਰੀ** : ਪਿੰਡਾਂ ਵਿੱਚ ਜ਼ਿਲ੍ਹਾ ਪ੍ਰੀਸ਼ਦਾਂ ਸਰਕਾਰ ਪਾਸੋਂ ਸੂਚਨਾ ਪ੍ਰਾਪਤ ਹੋਣ ਤੇ ਇਕ ਹਫਤੇ ਦੇ ਅੰਦਰ-ਅੰਦਰ ਅਤੇ ਪੰਚਾਇਤ ਸੰਮਤੀਆਂ ਵੱਲੋਂ ਆਪਣੀ ਮੰਗ ਅਨੁਸਾਰ ਜ਼ਿਲ੍ਹਾ ਪ੍ਰੀਸ਼ਦਾਂ ਤੋਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ । ਪੰਚਾਇਤ ਸੰਮਤੀਆਂ ਆਪਣੇ ਅਧਿਕਾਰ ਖੇਤਰ ਵਿੱਚ ਅਤੇ ਗ੍ਰਾਮ ਪੰਚਾਇਤ ਆਪਣੇ ਖੇਤਰਾਂ ਵਿੱਚ, ਜ਼ਿਲ੍ਹਾ ਪ੍ਰੀਸ਼ਦਾਂ ਤੋਂ ਪ੍ਰਾਪਤ ਕਰਕੇ ਇਕ ਹਫ਼ਤੇ ਦੇ ਅੰਦਰ-ਅੰਦਰ ਵੰਡਦੀਆਂ ਹਨ ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀਆਂ ਕਿਤਾਬਾਂ ਜਾਰੀ ਹੋਣੀਆਂ ਹਨ, ਇਹ ਕਲਾਸ ਸ਼ੁਰੂ ਹੁੰਦਿਆਂ ਹੀ ਇਨ੍ਹਾਂ ਵੱਲੋਂ ਜਾਰੀ ਕੀਤੀਆਂ ਜਾਂਦੀਆਂ ਹਨ ਜਾਂ ਅੱਗੇ ਪਿੱਛੇ ?

**ਰਾਜ ਮੰਤਰੀ** : 14 ਲੱਖ ਬੱਚੇ ਹਨ, ਜਿਹੜੇ ਇਸ ਸਕੀਮ ਤਹਿਤ ਬੈਨੀਫਿਸ਼ਰੀਜ਼ ਹਨ ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕਿਤਾਬਾਂ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਦਿੱਤੀਆਂ ਜਾਂਦੀਆਂ ਹਨ ਜਾਂ ਪਿਛੋਂ ?

**ਰਾਜ ਮੰਤਰੀ** : 15 ਅਪ੍ਰੈਲ ਤੱਕ ਸਾਰਿਆਂ ਨੂੰ ਵੰਡ ਦਿੱਤੀਆਂ ਜਾਂਦੀਆਂ ਹਨ ਅਤੇ ਇਹ ਸੈਸ਼ਨ ਦੇ ਸ਼ੁਰੂ ਵਿੱਚ ਹੀ ਵੰਡੀਆਂ ਜਾਂਦੀਆਂ ਹਨ । ਪਿਛੋਂ ਵੰਡਣ ਦੀ ਕੀ ਤੁੱਕ ਹੈ ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਤਾਬਾਂ ਬੱਚਿਆਂ ਨੂੰ 3-3 ਮਹੀਨਿਆਂ ਬਾਅਦ ਮਿਲਦੀਆਂ ਹਨ । ਉਨ੍ਹਾਂ ਨੂੰ ਕੰਪੈਲ ਕੀਤਾ ਜਾਂਦਾ ਹੈ ਅਤੇ ਉਹ ਬਜ਼ਾਰਾਂ ਵਿੱਚੋਂ ਖਰੀਦਦੇ ਹਨ.......

**ਮਾਨਯੋਗ ਸਪੀਕਰ** : ਇਹ ਕੋਈ ਸਵਾਲ ਨਹੀਂ ਹੈ । ਅਗਲਾ ਪ੍ਰਸ਼ਨ ।

---------

## ਪੁਲਿਸ ਅਫ਼ਸਰਾਂ ਦੀਆਂ ਸਾਲਾਨਾ ਗੁਪਤ ਰਿਪੋਰਟਾਂ

***1555. ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬੰਧਤ ਡੀ.ਸੀ. ਦੁਆਰਾ ਐਸ.ਐਸ.ਪੀਜ਼. ਅਤੇ ਸਬੰਧਤ ਐਸ.ਡੀ.ਐਮ. ਦੁਆਰਾ ਡੀ.ਐਸ.ਪੀਜ਼. ਅਤੇ ਐਸ.ਐਚ.ਓਜ਼. ਦੀਆਂ ਸਾਲਾਨਾ ਗੁਪਤ ਰਿਪੋਰਟਾਂ ਲਿਖੇ ਜਾਣ ਦੀ ਪੁਰਾਣੀ ਪ੍ਰਣਾਲੀ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਨਹੀਂ ਜੀ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਡਿਪਟੀ ਸੀ.ਐਮ. ਸਾਹਿਬਾ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਬਦਲੀ ਹੈ,

ਇਹ ਅੱਤਵਾਦ ਦੇ ਦਿਨਾਂ ਵਿੱਚ ਬਦਲੀ ਸੀ ਕਿਉਂਕਿ ਪੁਲਿਸ ਨੂੰ ਫਰੀ ਹੈਂਡ ਦੇਣਾ ਚਾਹੁੰਦੇ ਸੀ । ਇਸ ਤੋਂ ਪਹਿਲਾਂ ਇਹ ਵੀ ਹੁੰਦਾ ਸੀ ਕਿ ਜੇ ਕਿਸੇ ਨੂੰ ਜਬਰਦਸਤੀ ਗਾਲ੍ਹਾਂ ਕੱਢਦੇ ਸੀ ਜਾਂ ਧੱਕਾ ਕਰਦੇ ਸੀ ਤਾਂ ਉਹ ਇਸਤਗਾਸਾ ਵੀ ਪਾ ਸਕਦਾ ਸੀ । ਸੈਂਕਿੰਡ ਪਾਵਰ ਇਹ ਸੀ ਕਿ ਉਹ ਡੀ.ਸੀ. ਦੇ ਪੇਸ਼ ਹੋ ਸਕਦੇ ਸੀ ਔਰ ਐਸ.ਡੀ.ਐਮ. ਦੇ ਵੀ ਪੇਸ਼ ਹੋ ਸਕਦੇ ਸੀ । ਅੱਜ ਪਿਉਰਲੀ ਉਨ੍ਹਾਂ ਦੇ ਡਿਪਾਰਟਮੈਂਟ ਦੀ ਮਨੋਪਲੀ ਹੈ, ਕੀ ਉਨ੍ਹਾਂ ਨੂੰ ਕੰਟਰੋਲ ਕਰਨ ਲਈ ਸਰਕਾਰ ਇਸ ਗੱਲ ਉਪਰ ਵਿਚਾਰ ਕਰੇਗੀ ਤਾਂਕਿ ਆਮ ਆਦਮੀ ਡੀ.ਸੀ. ਸਾਹਿਬ ਦੇ ਜਾਂ ਐਸ.ਡੀ.ਐਮ. ਦੇ ਪੇਸ਼ ਹੋ ਕੇ ਇਮੀਜੀਏਟ ਰਿਲੀਫ ਲੈ ਸਕੇ ?

**ਮਾਨਯੋਗ ਸਪੀਕਰ** : ਵਿਚਾਰ ਕਰੋਗੇ ਇਸ ਦੇ ਵਾਸਤੇ ?

**ਉਪ ਮੁੱਖ ਮੰਤਰੀ** : ਅਜੇ ਤੱਕ ਕੋਈ ਵਿਚਾਰ ਨਹੀਂ ਹੈ ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸ਼੍ਰੀ ਤਰਲੋਚਨ ਸਿੰਘ । ਹਾਂ ਜੀ, ਰਮੇਸ਼ ਦੱਤ ਸ਼ਰਮਾ ਜੀ ।

---------

## ਟਰੱਕਾਂ/ਟਰੈਕਟਰ-ਟਰਾਲੀਆਂ ਦੇ ਚਲਾਨ

*1678. **(1) ਸ਼੍ਰੀ ਤਰਲੋਚਨ ਸਿੰਘ**
**(2) ਡਾਕਟਰ ਰਮੇਸ਼ ਦੱਤ ਸ਼ਰਮਾ**
**(3) ਸਰਦਾਰ ਗੁਰਬਿੰਦਰ ਸਿੰਘ ਅਟਵਾਲ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ 1 ਜਨਵਰੀ, 2006 ਤੋਂ ਲੈ ਕੇ ਹੁਣ ਤੱਕ ਅਜਿਹੇ ਓਵਰ-ਲੋਡਿਡ ਟਰੱਕਾਂ ਅਤੇ ਟਰੈਕਟਰ-ਟਰਾਲੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਟ੍ਰੈਫਿਕ ਪੁਲਿਸ ਦੁਆਰਾ ਚਲਾਨ ਕੀਤੇ ਗਏ ਹਨ ; ਅਤੇ ਉਕਤ ਗੱਡੀਆਂ ਤੇ ਲਗਾਏ ਗਏ ਜੁਰਮਾਨੇ ਵਜੋਂ ਕੁੱਲ ਕਿੰਨੀ ਰਕਮ ਵਸੂਲ ਕੀਤੀ ਗਈ ?

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਜਵਾਬ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

[ਉਪ ਮੁੱਖ ਮੰਤਰੀ]

## ਅਨੁਲੱਗ

ਉਪਲਬਧ ਸੂਚਨਾ ਅਨੁਸਾਰ ਇਕ ਜਨਵਰੀ, 2006 ਤੋਂ 28-2-2006 ਤੱਕ 626 ਓਵਰ ਲੋਡਿਡ ਟਰੱਕਾਂ/ਟਰੈਕਟਰਾਂ ਟਰਾਲੀਆਂ ਦੇ ਟ੍ਰੈਫਿਕ ਪੁਲਿਸ ਨੇ ਚਲਾਨ ਕੀਤੇ ਅਤੇ 10,07,400/- ਰੁਪਏ ਜੁਰਮਾਨਾ ਵਸੂਲ ਕੀਤਾ ਜਿਸਦਾ ਜ਼ਿਲ੍ਹੇਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਓਵਰ ਲੋਡਿਡ ਟਰੱਕਾਂ ਦੇ ਚਲਾਨ | ਓਵਰ ਲੋਡਿਡ ਟਰੈਕਟਰ ਟਰਾਲੀਆਂ ਦੇ ਚਲਾਨ | ਜੁਰਮਾਨਾ ਵਸੂਲ ਕੀਤਾ |
|---|---|---|---|---|
| 1 | 2 | 3 | 4 | 5 |
| 1. | ਐਸ.ਐਸ.ਪੀ./ਫਿਰੋਜ਼ਪੁਰ .. | 03 | -- | 10,000 |
| 2. | ਐਸ.ਐਸ.ਪੀ./ਮੁਕਤਸਰ .. | -- | -- | -- |
| 3. | ਐਸ.ਐਸ.ਪੀ./ਮੋਗਾ .. | 01 | -- | -- |
| 4. | ਐਸ.ਐਸ.ਪੀ./ਫਰੀਦਕੋਟ .. | 01 | -- | -- |
| 5. | ਐਸ.ਐਸ.ਪੀ./ਮਾਨਸਾ .. | 18 | -- | 42,000 |
| 6. | ਐਸ.ਐਸ.ਪੀ./ਬਠਿੰਡਾ .. | 10 | 15 | 65,000 |
| 7. | ਐਸ.ਐਸ.ਪੀ./ਪਟਿਆਲਾ .. | 23 | 09 | 63,200 |
| 8. | ਐਸ.ਐਸ.ਪੀ./ਸੰਗਰੂਰ .. | 06 | 09 | 13,700 |
| 9. | ਐਸ.ਐਸ.ਪੀ./ਬਰਨਾਲਾ .. | -- | -- | -- |
| 10. | ਐਸ.ਐਸ.ਪੀ./ਫਤਹਿਗੜ੍ਹ ਸਾਹਿਬ .. | 02 | 01 | 2,600 |
| 11. | ਐਸ.ਐਸ.ਪੀ./ਲੁਧਿਆਣਾ .. | 52 | 38 | 1,75,000 |
| 12. | ਐਸ.ਐਸ.ਪੀ./ਜਗਰਾਓਂ .. | 23 | 17 | 16,700 |
| 13. | ਐਸ.ਐਸ.ਪੀ./ਖੰਨਾ .. | 10 | -- | 66,000 |

| 1 | 2 | | 3 | 4 | 5 |
|---|---|---|---|---|---|
| 14. | ਐਸ.ਐਸ.ਪੀ./ਰੋਪੜ | .. | 37 | 36 | 72,000 |
| 15. | ਐਸ.ਐਸ.ਪੀ./ਜਲੰਧਰ | .. | 35 | 21 | 1,29,350 |
| 16. | ਐਸ.ਐਸ.ਪੀ./ਨਵਾਂਸ਼ਹਿਰ | .. | 19 | 30 | 34,250 |
| 17. | ਐਸ.ਐਸ.ਪੀ./ਕਪੂਰਥਲਾ | .. | 24 | 24 | 26,300 |
| 18. | ਐਸ.ਐਸ.ਪੀ./ਹੁਸ਼ਿਆਰਪੁਰ | .. | 85 | -- | 1,77,000 |
| 19. | ਐਸ.ਐਸ.ਪੀ./ਅੰਮ੍ਰਿਤਸਰ | .. | 03 | 01 | 6,500 |
| 20. | ਐਸ.ਐਸ.ਪੀ./ਮਜੀਠਾ | .. | -- | -- | -- |
| 21. | ਐਸ.ਐਸ.ਪੀ./ਗੁਰਦਾਸਪੁਰ | .. | 14 | -- | 15,800 |
| 22. | ਐਸ.ਐਸ.ਪੀ./ਤਰਨ ਤਾਰਨ | .. | 03 | 02 | 20,500 |
| 23. | ਐਸ.ਐਸ.ਪੀ./ਬਟਾਲਾ | .. | 52 | 02 | 71,500 |
| | ਜੋੜ | .. | 421 | 205 | 10,07,400 |

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਹ ਜਵਾਬ ਆਇਆ ਹੈ, ਇਸਦੇ ਵਿੱਚ ਕੁੱਲ ਆਮਦਨ ਜਿਹੜੀ ਹੈ, ਵੈਸੇ ਤਾਂ 2-3 ਜ਼ਿਲ੍ਹਿਆਂ ਵਿੱਚ 1-1, 2-2 ਜਾਂ 3-3 ਚਲਾਨ ਹੀ ਹੋਏ ਹਨ, ਕੁੱਲ ਆਮਦਨ 10,07,400/- ਰੁਪਏ ਹੋਈ ਹੈ ਜਿਹੜੀ ਪੰਜਾਬ ਦੇ ਸਾਰਿਆਂ ਜ਼ਿਲ੍ਹਿਆਂ ਵਿੱਚੋਂ ਆਈ ਹੈ। ਮੈਨੂੰ ਪਿਛਲੀ ਵਾਰ ਦੀ ਯਾਦ ਹੈ ਜਦੋਂ ਸਰਦਾਰ ਬੇਅੰਤ ਸਿੰਘ ਜੀ ਸੀ.ਐਮ. ਸਨ, ਇਥੇ ਇਹ ਗੱਲ ਉਦੋਂ ਵੀ ਚਲੀ ਸੀ। ਇਸ ਦੇ ਵਿੱਚ ਕੀ ਸਰਕਾਰ ਪੈਸਾ ਮੁਆਫ ਕਰਕੇ ਇੱਕਲੇ ਡੀ.ਟੀ.ਓ. ਤੋਂ ਚਲਾਨ ਕਰਾਏਗੀ ਜਾਂ ਇਸ ਦੀ ਜਿਹੜੀ ਪਾਵਰ ਹੈ, ਉਹ ਹੌਲਦਾਰ ਦੀ ਬਜਾਏ ਐਸ.ਆਈ. ਜਾਂ ਇੰਸਪੈਕਟਰ ਤੱਕ ਦੇਣਗੇ ਤਾਂਕਿ ਆਮ ਆਦਮੀ ਹਰ ਨਾਕੇ ਦੇ ਉਪਰ ਪਰੇਸ਼ਾਨ ਨਾ ਹੋਵੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਆਮ ਤੌਰ ਤੇ ਇਹ ਹੁੰਦਾ ਹੈ ਕਿ ਪੁਲਿਸ ਸਿਰਫ ਚਲਾਨ ਕੱਟਦੀ ਹੈ ਤੇ ਕੋਰਟ ਵਿੱਚ ਭੇਜ ਦਿੰਦੀ ਹੈ ਤੇ ਕੋਰਟ ਵੱਲੋਂ

[ਉਪ ਮੁੱਖ ਮੰਤਰੀ]
ਫੈਸਲਾ ਕੀਤਾ ਜਾਂਦਾ ਹੈ । ਲੇਕਿਨ ਕਈ ਥਾਵਾਂ ਤੇ ਅਗਰ ਟਰੈਕਟਰ-ਟਰਾਲੀਆਂ ਵਾਲੇ ਚਾਹੁੰਦੇ ਹੋਣ ਕਿ ਉਹ ਮੌਕੇ ਤੇ ਹੀ ਚਲਾਨ ਭਰਨ ਲਈ ਤਿਆਰ ਹਨ ਤਾਂ ਉਥੇ ਮੌਕੇ ਤੇ ਹੀ ਡੀ.ਟੀ.ਓ. ਜਾਂ ਆਰ.ਟੀ.ਓ. ਉਨ੍ਹਾਂ ਦੀ ਗੱਲ ਮੰਨ ਕੇ/ਕਰਕੇ ਭਰਾ ਸਕਦੇ ਹਨ । ਅਗਰ ਪਾਰਟੀ ਚਾਹੇ ਤਾਂ ਇਹ ਫੈਸਲਾ ਕੀਤਾ ਜਾ ਸਕਦਾ ਹੈ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਹੁਸ਼ਿਆਰਪੁਰ ਤੋਂ ਜਲੰਧਰ ਨੂੰ ਟਰੈਕਟਰ ਟਰਾਲੀਆਂ ਅਤੇ ਟੱਰਕ ਓਵਰਲੋਡਿਡ ਰੇਤਾ ਲੈ ਕੇ ਜਾਂਦੇ ਹਨ ਜਿਨ੍ਹਾਂ ਵਿੱਚ ਰੇਤਾ ਮਨਜ਼ੂਰਸ਼ੁਦਾ ਕਪੈਸਿਟੀ ਨਾਲੋਂ ਦੁੱਗਣਾ-ਤਿੱਗਣਾ ਲੱਦਿਆ ਹੁੰਦਾ ਹੈ । ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਗੱਲ ਵੱਲ ਵਿਸ਼ੇਸ਼ ਧਿਆਨ ਦੇਣਗੇ ਕਿ ਇਹ ਓਵਰਲੋਡਿਡ ਵਹੀਕਲਜ਼ ਸੜਕਾਂ ਤੇ ਨਾ ਚੱਲਣ ਕਿਉਂਕਿ ਇਨ੍ਹਾਂ ਕਾਰਨ ਐਕਸੀਡੈਂਟਾਂ ਦਾ ਬੜਾ ਖ਼ਤਰਾ ਹੁੰਦਾ ਹੈ ਤੇ ਟਰੈਫਿਕ ਹੈਜ਼ਾਰਡ ਕ੍ਰੀਏਟ ਹੁੰਦਾ ਹੈ ? ਕੀ ਇਹ ਇਸ ਬਾਰੇ ਖਾਸ ਤੌਰ ਤੇ ਧਿਆਨ ਦੇ ਕੇ ਇਸ ਓਵਰਲੋਡਿੰਗ ਨੂੰ ਬੰਦ ਕਰਵਾਉਣਗੇ ?

**ਉਪ ਮੁੱਖ ਮੰਤਰੀ** : ਅਸੀਂ ਓਵਰਲੋਡਿੰਗ ਤੇ ਪੂਰਾ ਖਿਆਲ ਰੱਖ ਰਹੇ ਹਾਂ । 205 ਚਲਾਨ ਟਰਾਲੀਆਂ ਦੇ ਹੋਏ ਹਨ । ਪੰਜਾਬ ਸੂਬਾ ਸਾਡਾ ਕਿਉਂਕਿ ਇਕ ਖੇਤੀ ਪ੍ਰਧਾਨ ਸੂਬਾ ਹੈ ਤੇ ਇਥੇ ਪਿੰਡਾਂ ਦੇ ਲੋਕਾਂ ਨੇ ਟਰਾਲੀਆਂ ਲਈਆਂ ਹਨ, ਕਿਉਂਕਿ ਫਾਈਨਾਂਸ਼ਲ ਕਈ ਤਰ੍ਹਾਂ ਦੇ ਬਰਡਨ ਤੇ ਗਰੀਬੀ ਦੀ ਰੇਖਾ ਦੇ ਥੱਲੇ ਗਰੀਬ ਲੋਕ ਅਗਰ ਥੋੜ੍ਹੀ ਬਹੁਤੀ ਜ਼ਿਆਦਾ ਮਿੱਟੀ ਪਾ ਵੀ ਲੈਂਦੇ ਹਨ ਤਾਂ ਅੱਖੋਂ ਓਹਲੇ ਕਰ ਦਿੱਤੇ ਜਾਦੇ ਹਨ । ਪਰ ਫਿਰ ਵੀ ਅਸੀਂ ਓਵਰਲੋਡ 205 ਟਰਾਲੀਆਂ ਦੇ ਚਲਾਨ ਕੀਤੇ ਹਨ ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਟਰਾਲੀਆਂ ਦੇ ਚਲਾਨ ਜਿਹੜੇ ਹਨ, ਪੁਲਿਸ ਵਾਲੇ ਵੀ ਕਰਦੇ ਹਨ । ਰੇਤੇ ਦੀ ਗੱਲ ਮੈਂ ਨਹੀਂ ਕਰਦਾ, ਇਨ੍ਹਾਂ ਵਿੱਚ ਆਦਮੀ ਬੈਠ ਕੇ ਵੀ ਮੇਲਿਆਂ ਨੂੰ ਜਾਂਦੇ ਹਨ । ਇਹ ਉਨ੍ਹਾਂ ਦਾ ਤਾਂ ਚਲਾਨ ਨਹੀਂ ਕਰਦੇ ਪਰ ਜੇ ਆਲੂ, ਝੋਨਾ ਜਾਂ ਹੋਰ ਜ਼ਿਮੀਂਦਾਰਾਂ ਦੀਆਂ ਖੇਤੀ ਨਾਲ ਸਬੰਧਤ ਚੀਜ਼ਾਂ ਜਾਂਦੀਆਂ ਹਨ ਤਾਂ ਉਸਦਾ ਚਲਾਨ ਕਰ ਦਿੰਦੇ ਹਨ । ਕੀ ਇਹ ਕੋਈ ਆਸ਼ਵਾਸਨ ਦੇਣਗੇ ਕਿ ਜ਼ਿਮੀਂਦਾਰਾਂ ਦੀ ਫਸਲ ਤੇ ਚਲਾਨ ਨਾ ਕੀਤਾ ਜਾਵੇ ?

**ਉਪ ਮੁੱਖ ਮੰਤਰੀ** : ਪੰਜਾਬ ਦਾ ਮੁੱਖ ਕਿੱਤਾ ਖੇਤੀਬਾੜੀ ਹੈ । ਅਸੀਂ ਜਿਹੜੇ ਤਾਂ ਗਰੀਬ ਕਿਸਾਨ ਹਨ, ਉਨ੍ਹਾਂ ਬਾਰੇ ਇਹ ਪਹਿਲਾਂ ਹੀ ਕੀਤਾ ਹੋਇਆ ਹੈ ਕਿ ਬਹੁਤ ਜ਼ਿਆਦਾ ਸਖਤੀ ਨਾ ਕੀਤੀ ਜਾਵੇ ਪਰ ਕਈ ਜਿਹੜੇ ਇਸਨੂੰ ਬਿਜ਼ਨਸ ਬਣਾ ਕੇ ਕਰ ਰਹੇ ਹਨ, ਜਿਵੇਂ ਲੁਧਿਆਣੇ ਦਾ ਇਕ ਕੇਸ ਪਤਾ ਲੱਗਾ ਹੈ ਕਿ ਉਸਨੇ 100 ਟਰਾਲੀਆਂ ਪਾਈਆਂ ਹੋਈਆਂ ਹਨ, ਉਸ ਤੇ ਐਕਸ਼ਨ ਲਿਆ ਹੈ । ਇਸ ਗੱਲ ਦਾ ਪੂਰਾ ਧਿਆਨ ਰੱਖਿਆ ਜਾਵੇਗਾ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਟਰੈਕਟਰਾਂ ਵਾਲਿਆਂ ਨੂੰ ਪੁਲਿਸ ਵੱਲੋਂ ਆਮ ਤੌਰ ਤੇ ਜੋ ਪਰੇਸ਼ਾਨ ਕੀਤਾ ਜਾਂਦਾ ਹੈ, ਕੀ ਇਹ ਉਨ੍ਹਾਂ ਨੂੰ ਇਸ ਪਰੇਸ਼ਾਨੀ ਤੋਂ ਬਚਾਉਣ ਵਾਸਤੇ ਕੋਈ ਰਿਆਇਤਾਂ ਦੇਣਗੇ ? ਇਕ ਵਾਰ ਇਕ ਆਦਮੀ ਕੱਦੂ ਕਰਕੇ ਆ ਰਿਹਾ ਸੀ ਤਾਂ ਉਸ ਨੂੰ ਇਹ ਕਹਿ ਕੇ ਚੌਂਕ ਵਿੱਚ ਖੜ੍ਹਾ ਕਰ ਲਿਆ ਕਿ ਤੂੰ ਚੱਪਲਾਂ ਪਾਈਆਂ ਹਨ ਅਤੇ ਚੱਪਲਾਂ ਨਾਲ ਕਲੱਚ ਤੋਂ ਪੈਰ ਸਲਿਪ ਕਰ ਜਾਂਦਾ ਹੈ, ਇਸ ਕਰਕੇ ਤੇਰਾ ਚਲਾਨ ਕੀਤਾ ਜਾਂਦਾ ਹੈ । ਟਰੈਕਟਰ ਤਾਂ ਇਕ ਤਰ੍ਹਾਂ ਦਾ ਕਿਸਾਨ ਦਾ ਗੱਡਾ ਹੀ ਹੈ । ਕੀ ਇਹ ਪੁਲਿਸ ਦੀਆਂ ਇਹੋ ਜਿਹੀਆਂ ਪਰੇਸ਼ਾਨੀਆਂ ਤੋਂ ਕਿਸਾਨਾਂ ਨੂੰ ਬਚਾਉਣਗੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੀ ਉਨ੍ਹਾਂ ਨਾਲ ਬਿਲਕੁਲ ਸਿੰਪਥੀ ਹੈ । ਜੇ ਕੋਈ ਪੁਲਿਸ ਵਾਲੇ ਅਨਨਸੈਸਰਲੀ ਉਨ੍ਹਾਂ ਨੂੰ ਤੰਗ ਕਰਦੇ ਹਨ ਤਾਂ ਅਸੀਂ ਜ਼ਰੂਰ ਇਸ ਗੱਲ ਵੱਲ ਧਿਆਨ ਦੇਵਾਂਗੇ ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਕਈ ਵਾਰ ਟਰੈਫਿਕ ਪੁਲਿਸ ਵਾਲੇ ਦੱਸਦੇ ਹਨ ਕਿ ਅਸੀਂ ਐਨਾ ਟਾਰਗੈੱਟ ਪੂਰਾ ਕਰਨਾ ਹੈ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਵੱਲੋਂ ਉਨ੍ਹਾਂ ਨੂੰ ਕੋਈ ਟਾਰਗੈੱਟ ਦਿੱਤਾ ਜਾਂਦਾ ਹੈ ਕਿ ਐਨਾ ਟਾਰਗੈੱਟ ਜ਼ਰੂਰ ਪੂਰਾ ਕਰਨਾ ਹੈ ?

**ਉਪ ਮੁੱਖ ਮੰਤਰੀ** : ਨਹੀਂ ਜੀ, ਇਸ ਤਰ੍ਹਾਂ ਦਾ ਕੋਈ ਟਾਰਗੈੱਟ ਨਹੀਂ ਦਿੱਤਾ ਜਾਂਦਾ ।

-------

## Thickness of Premixed Carpet on Roads

***1758. Sardar Vir Singh Lopoke :** Will the Public Works (B&R) Minister be pleased to state the thickness of premix carpet to be laid while repairing, widening the roads togetherwith the time by which the work undertaken to repair and widen the roads in District Amritsar is likely to be completed ?

**Sardar Partap Singh Bajwa :** While repairing and widening of roads under various schemes the thickness of premix carpet being laid is detailed below :

(i) NABARD & PMGSY .. ¾" (20 mm) thickpremix carpet

(ii) CRF Scheme .. 1" (25 mm) thick SDBC (Semi Dense Bituminous Concrete)

The work on the 15 Nos roads for repair and widening in Amritsar District is in progress out of which one No. road stands completed. Balance 14 Nos. roads are likely to be completed as under :-

| Sr. No. | Name of Scheme | Name of Road | | Likely date of completion |
|---|---|---|---|---|
| 1. | NABARD | Harike Khalra Road to Dal via Mari Megha | .. | 31-5-2006 |
| 2. | NABARD | Patti-Sarhali Road | .. | 31-3-2006 |
| 3. | NABARD | Tarn Taran-Goindwal Road | .. | 30-4-2006 |
| 4. | NABARD | Khemkaran to Gajjal Road | .. | 30-4-2006 |
| 5. | NABARD | Fatehabad to Chohla Sahib Road | .. | 31-5-2006 |
| 6. | NABARD | Fatehgarh Churian-Ramdass Road | .. | 30-4-2006 |
| 7. | NABARD | Harsha Chhina Fatehgarh Churian Road | .. | 30-4-2006 |
| 8. | NABARD | Amritsar-Chogwan Rania Road | .. | 31-5-2006 |
| 9. | NABARD | Amritsar-Majitha-Fatehgarh Churian Road | .. | 12-6-2006 |
| 10. | NABARD | Majitha-Sohian Road | .. | 31-3-2006 |
| 11. | NABARD | APK Road to Amritsar Mehta Road | .. | 30-4-2006 |
| 12. | NABARD | Dera Baba Jaimal Singh to Sathiala | .. | Work completed |
| 13. | PMGSY | Upgradation of APK Road (Talwandi) to Majitha Fatehgarh Churian Road (Hamza) (10ft. to 18ft.) | .. | 30-6-2006 |
| 14. | PMGSY | Upgradation of Valtoha to Tut (10ft. to 12ft.) | .. | 30-6-2006 |
| 15. | CRF | Stg. of Amritsar-Ajnala Road | .. | 30-6-2006 |

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਟੈਂਡਰ ਵਾਲਿਆਂ ਨੇ ਕੰਮ ਕੰਪਲੀਟ ਕਰਨ ਵਾਸਤੇ ਜਿਹੜੀਆਂ ਡੇਟਾਂ ਦਿੱਤੀਆਂ ਸਨ, ਕੀ ਉਨ੍ਹਾਂ ਨੇ ਇਨ੍ਹਾਂ ਡੇਟਾਂ ਤੱਕ ਹੀ ਕੰਮ ਮੁਕੰਮਲ ਕਰ ਦਿੱਤਾ ਹੈ ਜਾਂ ਕਿ ਵੱਧ ਟਾਈਮ ਲਿਆ ਹੈ ?

**ਮੰਤਰੀ** : ਕੁਝ ਫਰਕ ਜ਼ਰੂਰ ਹੈ ਜੀ । ਕੁਝ ਕੇਸਾਂ ਵਿੱਚ ਐਕਸਟਰਾ ਟਾਈਮ ਲੱਗ ਰਿਹਾ ਹੈ ।

**ਸਰਦਾਰ ਵੀਰ ਸਿੰਘ ਲੋਪੋਕੇ** : ਇਸ ਤੋਂ ਅੱਗੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਟਾਈਮ ਸਿਰ ਕੰਮ ਨਹੀਂ ਕੀਤਾ, ਕੀ ਉਨ੍ਹਾਂ ਨੂੰ ਕੋਈ ਪੈਨੈਲਟੀ ਪਾਈ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, 4 ਰੋਡਜ਼ ਐਸੀਆਂ ਹਨ ਜਿਨ੍ਹਾਂ ਦੇ ਠੇਕੇਦਾਰਾਂ ਤੇ ਪੈਨੈਲਿਟੀਜ਼ ਪਾਈਆਂ ਗਈਆਂ ਹਨ । ਬਾਕੀ 4 ਸੜਕਾਂ ਦਾ ਕੰਮ ਆਨ ਟਾਈਮ ਹੈ । 2-3 ਸੜਕਾਂ ਦਾ ਟਾਈਮ ਓਵਰਸ਼ੂਟ ਹੋ ਗਿਆ ਹੈ ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਨਵੀਆਂ ਸੜਕਾਂ ਤੇ ਇਹ ਜਿਹੜੀ 20 ਐਮ.ਐਮ. ਪ੍ਰੀ-ਮਿਕਸ ਪਾਉਂਦੇ ਹਨ, ਮੌਕੇ ਤੇ ਜਾ ਕੇ ਵੇਖੀਏ ਤਾਂ ਪਤਾ ਲੱਗਦਾ ਹੈ ਜਿਵੇਂ ਇਹ ਪਾਈ ਹੀ ਨਹੀਂ ਹੈ । ਕੀ ਮੰਤਰੀ ਜੀ ਉਸ ਦੀ ਮੋਟਾਈ ਡੇਢ ਇੰਚ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਪ੍ਰੀ-ਫਿਕਸਡ ਅਤੇ ਪ੍ਰੀ-ਡਿਟਰਮਿਨਡ ਹੁੰਦੀਆਂ ਹਨ । ਜਿਹੜੀਆਂ ਗੌਰਮਿੰਟ ਦੀਆਂ ਨਾਰਮਜ਼/ਸਕੀਮਾਂ ਹਨ, ਉਨ੍ਹਾਂ ਸਕੀਮਾਂ ਦੇ ਮੁਤਾਬਿਕ ਹੀ ਇਹ ਸੜਕਾਂ ਬਣਦੀਆਂ ਹਨ ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਇਹ ਬੇਸ਼ੱਕ ਆਪ ਜਾ ਕੇ ਵੇਖ ਲੈਣ । 20 ਐਮ.ਐਮ. ਵਾਲੀ ਸੜਕ ਵੇਖਣ ਤੇ ਲੱਗਦੀ ਹੈ ਜਿਵੇਂ ਉਥੇ ਪ੍ਰੀ-ਮਿਕਸ ਪਾਈ ਹੀ ਨਹੀਂ ਹੈ । ਕੀ ਇਹ ਹੋਰ ਪ੍ਰੀ-ਮਿਕਸ ਪੁਆ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਮੈਂਬਰ ਸਾਹਿਬ ਨੂੰ ਕੋਈ ਘਾਟ ਲਗਦੀ ਹੈ, ਇਹ ਲਿਖ ਕੇ ਦੇ ਦੇਣ, ਅਸੀਂ ਉਹ ਘਾਟ ਪੂਰੀ ਕਰਵਾ ਦਿਆਂਗੇ ।

--------

## ਲਿੰਗੜ ਕਲਾਂ-ਕੈਰੇ-ਭੁਸ਼ਾ ਸੜਕ ਦੀ ਮੁਰੰਮਤ

***1699. ਸ਼੍ਰੀ ਦੇਸ ਰਾਜ ਧੁੱਗਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੀ ਸਬ-ਡਿਵੀਜ਼ਨ ਦਸੂਹਾ ਵਿੱਚ ਪੈਂਦੀ ਲਿੰਗੜ ਕਲਾਂ-ਕੈਰੇ-ਭੁਸ਼ਾ ਸੜਕ ਦੀ ਹਾਲਤ ਬਹੁਤ ਮਾੜੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਹਾਂ ਜੀ । ਇਸ ਏਰੀਏ ਵਿੱਚ ਸੇਮ ਹੋਣ ਕਾਰਨ ਇਸ ਸੜਕ ਦੀ ਹਾਲਤ ਬਹੁਤ ਮਾੜੀ ਹੈ । ਇਸ ਸੜਕ ਦੀ ਐਨ.ਐਚ.-1 ਏ ਤੋਂ ਸ਼ੀਂਗੜ ਕਲਾਂ, ਕਥਾਣਾ (ਲੰਬਾਈ 2.43 ਕਿ. ਮੀ.) ਦੀ ਰਿਪੇਅਰ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਇਹ ਕੰਮ 30-4-2006 ਤੱਕ ਪੂਰਾ ਹੋਣ ਦੀ ਸੰਭਾਵਨਾ ਹੈ । ਬਾਕੀ ਸੜਕ ਦੀ ਮੁਰੰਮਤ ਦਾ ਕੰਮ ਪਹਿਲਾਂ ਜੂਨ, 2000 ਵਿੱਚ ਕੀਤਾ ਗਿਆ ਸੀ ਜੋ ਕਿ ਡਿਊ ਹੋਣ ਉਪਰੰਤ ਕਰਵਾ ਦਿੱਤਾ ਜਾਵੇਗਾ ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਵਾਜਾਈ ਪੱਖੋਂ ਸੜਕ ਦੀ ਮਹੱਤਤਾ ਨੂੰ ਵੇਖਦੇ ਹੋਏ ਕੀ ਉਸ ਸੜਕ ਨੂੰ ਚੌੜਾ ਕੀਤਾ ਜਾਵੇਗਾ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਜੇ ਤਾਂ ਰਿਪੇਅਰ ਚੱਲ ਰਹੀ ਹੈ । ਇਹ ਇਨ੍ਹਾਂ ਦਾ ਸੈਪਰੇਟ ਕੁਐਸਚਨ ਬਣਦਾ ਹੈ । ਜੋ ਇਨ੍ਹਾਂ ਨੇ ਡਿਮਾਂਡ ਰੱਖੀ ਹੈ, ਇਸ ਤੇ ਅਸੀਂ ਵਿਚਾਰ ਕਰ ਲਵਾਂਗੇ ।

---------

## ਸਲੇਚਾ-ਕੋਹਾੜ ਸੜਕ ਦੀ ਉਸਾਰੀ

***1718. ਸਰਦਾਰ ਅਜੀਤ ਸਿੰਘ ਕੋਹਾੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਜਲੰਧਰ ਵਿੱਚ ਪਿੰਡ ਸਲੇਚਾ ਤੋਂ ਕੋਹਾੜ ਖੁਰਦ ਤੱਕ ਬਣਾਈ ਗਈ ਲਿੰਕ ਸੜਕ, ਇਸ ਦੇ ਪ੍ਰੀਮਿਕਸ ਕਾਰਪੇਟਿੰਗ ਪਾਉਣ ਦੀ ਮਿਤੀ ਤੋਂ ਦੋ ਮਹੀਨੇ ਦੇ ਸਮੇਂ ਦੇ ਅੰਦਰ-ਅੰਦਰ ਪੂਰੀ ਤਰ੍ਹਾਂ ਟੁੱਟ-ਭੱਜ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਪਿੰਡ ਸਲੈਚਾ ਵਿਖੇ ਸੜਕ ਦੀ 3.50 ਕਿਲੋਮੀਟਰ ਲੰਬਾਈ ਵਿੱਚੋਂ ਤਕਰੀਬਨ 500 ਫੁੱਟ ਹਿੱਸਾ, ਜਿਸ ਦੀ ਮੁਰੰਮਤ ਸਤੰਬਰ, 2005 ਵਿੱਚ ਕੀਤੀ ਗਈ ਸੀ, ਪਾਣੀ ਸੜਕ ਤੇ ਆ ਜਾਣ ਕਾਰਨ ਖਰਾਬ ਹੋਇਆ ਹੈ ।

**ਸਰਦਾਰ ਅਜੀਤ ਸਿੰਘ ਕੋਹਾੜ** : ਸਪੀਕਰ ਸਾਹਿਬ, ਮੈਂ ਆਪ ਹਰ ਰੋਜ਼ ਇਸ ਸੜਕ ਤੋਂ ਆਉਂਦਾ ਹਾਂ । ਇਹ ਟੁੱਟੀ ਹੋਈ ਹੈ । ਮੈਂ ਉਪ ਮੁੱਖ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਦੀ ਇਨਕੁਆਇਰੀ ਕਰਾਉਣਗੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, 500 ਫੁੱਟ ਦਾ ਹਿੱਸਾ ਹੈ, ਜਿਹੜਾ ਪ੍ਰੀਮਿਕਸ ਖਰਾਬ ਹੋ ਗਿਆ ਸੀ ਉਸ ਕਾਰਨ ਉਹ ਟੁੱਟ ਗਈ ਹੈ । ਇਹ ਚੀਜ਼ ਡਿਪਾਰਟਮੈਂਟ ਦੇ ਧਿਆਨ ਵਿੱਚ ਹੈ । ਪਾਣੀ ਦੀ ਨਿਕਾਸੀ ਖੁੱਲ੍ਹੀ ਨਹੀਂ ਸੀ। ਖੁੱਲ੍ਹਾ ਪਾਣੀ ਚੱਲ ਰਿਹਾ ਸੀ । ਪਿੰਡ ਵਾਲੇ ਨਾਲੀਆਂ ਦਾ ਕੰਮ ਕਰਨ ਲੱਗੇ ਹੋਏ ਹਨ, ਉਸ ਤੋਂ ਬਾਅਦ ਉਹ ਰਿਪੇਅਰ ਕਰਾ ਦਿੱਤੀ ਜਾਵੇਗੀ ।

**ਸਰਦਾਰ ਅਜੀਤ ਸਿੰਘ ਕੋਹਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ, ਮੈਂ ਹਰ ਰੋਜ਼ ਉਥੋਂ ਜਾਂਦਾ ਹਾਂ ਅਤੇ ਉਹ ਸਾਰੀ ਸੜਕ ਟੁੱਟੀ ਪਈ ਹੈ । ਮੈਂ ਪੁੱਛਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਾਈ ਜਾਏਗੀ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਕੋਈ ਇਤਰਾਜ਼ ਨਹੀਂ ਹੈ ਜੀ । ਇਨਕੁਆਇਰੀ ਕਰਵਾ ਲਵਾਂਗੇ ਜੀ ।

**Mr. Speaker :** Questions are over.

----------------

UNSTARRED QUESTIONS AND ANSWERS

## ਦਲਿਤਾਂ ਲਈ ਪੱਕੇ ਮਕਾਨ

204. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

[ਸਰਦਾਰ ਗੋਬਿੰਦ ਸਿੰਘ ਲੌਂਗੋਵਾਲ]

(ੳ) ਦਲਿਤਾਂ ਜਿਨ੍ਹਾਂ ਦੇ ਮਕਾਨ ਕੱਚੇ ਹਨ, ਲਈ ਪੱਕੇ ਮਕਾਨ ਬਣਾਉਣ ਲਈ ਕਿੰਨੀ ਰਕਮ ਦੇ ਫੰਡ ਜਾਰੀ ਕੀਤੇ ਗਏ ਅਤੇ ਇਸ ਲਈ ਪਿਛਲੇ 4 ਸਾਲਾਂ ਦੌਰਾਨ ਕੀ ਕਸੌਟੀ ਅਪਣਾਈ ਗਈ ;

(ਅ) ਧਨੌਲਾ ਵਿਧਾਨ ਸਭਾ ਚੋਣ ਹਲਕੇ ਦੇ ਪਿੰਡਾਂ ਵਿੱਚ ਪੱਕੇ ਮਕਾਨਾਂ ਦੀ ਉਸਾਰੀ ਕਰਨ ਲਈ ਮਨਜ਼ੂਰ ਕੀਤੀਆਂ ਗਈਆਂ ਗ੍ਰਾਂਟਾਂ ਦੀ ਰਕਮ ਕਿੰਨੀ ਹੈ ਅਤੇ ਇਸ ਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ ?

ਸ੍ਰੀਮਤੀ ਗੁਰਕੰਵਲ ਕੌਰ : (ੳ) ਪੇਂਡੂ ਖੇਤਰ ਦੇ ਬੇ-ਘਰੇ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਪਲਾਟ ਮੁਹੱਈਆ ਕਰਵਾਉਣ ਅਤੇ ਮਕਾਨ ਉਸਾਰਨ ਲਈ ਗ੍ਰਾਂਟ ਦੇਣ ਦੀ ਸਕੀਮ ਤਹਿਤ ਪਿਛਲੇ ਚਾਰ ਸਾਲਾਂ ਦੇ ਸਮੇਂ ਦੌਰਾਨ 18.24 ਕਰੋੜ ਰੁਪਏ ਦੀ ਰਾਸ਼ੀ ਰੀਲੀਜ਼ ਕੀਤੀ ਗਈ । ਮਕਾਨ ਉਸਾਰਨ ਲਈ ਸਹਾਇਤਾ ਦੇਣ ਵਾਸਤੇ ਲਾਭਪਾਤਰੀਆਂ ਦੀ ਚੋਣ ਕਰਨ ਲਈ ਇਸ ਸਕੀਮ ਤਹਿਤ ਕਸੌਟੀ ਇਸ ਪ੍ਰਕਾਰ ਹੈ :-

**ਮਕਾਨ ਉਸਾਰਨ ਲਈ ਸਹਾਇਤਾ ਦੇਣ ਲਈ ਕਸੌਟੀ**

1. ਉਹ ਅਨੁਸੂਚਿਤ ਜਾਤੀ ਪਰਿਵਾਰ ਜੋ ਗਰੀਬੀ ਦੀ ਰੇਖਾ ਤੋਂ ਹੇਠ ਰਹਿ ਰਹੇ ਹਨ ਅਤੇ ਬੇ-ਘਰੇ ਹਨ ।

2. ਪਰਿਵਾਰ ਜਿਹੜੇ ਕੱਚੇ ਜਾਂ ਨਾ-ਰਹਿਣ ਯੋਗ ਘਰਾਂ ਵਾਲੇ ਜਿਨ੍ਹਾਂ ਨੇ ਪਹਿਲਾਂ ਕਿਸੇ ਵੀ ਸਰਕਾਰੀ ਮਕਾਨ ਉਸਾਰਨ ਦੀ ਸਕੀਮ ਤਹਿਤ ਲਾਭ ਨਾ ਲਿਆ ਹੋਵੇ ।

3. ਉਹ ਪਰਿਵਾਰ ਪੰਜਾਬ ਦਾ ਘੱਟੋ ਘੱਟ 10 ਸਾਲ ਦਾ ਪੱਕਾ ਵਾਸੀ ਹੋਵੇ ਅਤੇ ਉਸ ਪਾਸ ਆਪਣਾ ਪਲਾਟ ਨਾ ਹੋਵੇ ।

4. ਉਹ ਪਰਿਵਾਰ ਜਿਨ੍ਹਾਂ ਪਾਸ ਆਪਣਾ ਪਲਾਟ ਨਹੀਂ ਹੈ, ਉਹਨਾਂ ਨੂੰ 10 ਮਰਲੇ ਦਾ ਪਲਾਟ ਦੇਣ ਦਾ ਉਪਬੰਧ ।

ਪਿੰਡਾਂ ਦੀ ਚੋਣ ਪਹਿਲ ਦੇ ਅਧਾਰ ਤੇ ਕਵਰ ਕਰਨ ਦੀ ਵਿਧੀ ਇਸ ਪ੍ਰਕਾਰ ਹੈ :-

1. ਅਨੁਸੂਚਿਤ ਜਾਤੀਆਂ ਦੀ 75% ਤੋਂ ਵੱਧ ਆਬਾਦੀ ਵਾਲੇ ਪਿੰਡ

2. ਅਨੁਸੂਚਿਤ ਜਾਤੀਆਂ ਦੀ 50% ਤੋਂ ਵੱਧ ਆਬਾਦੀ ਵਾਲੇ ਪਿੰਡ

3. ਅਨੁਸੂਚਿਤ ਜਾਤੀਆਂ ਦੀ 25% ਤੋਂ ਵੱਧ ਆਬਾਦੀ ਵਾਲੇ ਪਿੰਡ

(ਅ) ਧਨੌਲਾ ਵਿਧਾਨ ਸਭਾ ਚੋਣ ਹਲਕੇ ਵਿੱਚ 25 ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਮਕਾਨ ਉਸਾਰਨ ਲਈ ਦੋ ਪਿੰਡਾਂ ਵਿੱਚ 5.00 ਲੱਖ ਰੁਪਏ ਮਨਜ਼ੂਰ ਕੀਤੇ ਗਏ ।

----------

## ਸਥਾਨਕ ਸੰਸਥਾਵਾਂ ਦੀ ਆਮਦਨ

205. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2002-03 ਤੋਂ ਲੈ ਕੇ 2005-06 ਦੇ ਦੌਰਾਨ (ਮਿਤੀ ਅੰਤ ਤੱਕ) ਰਾਜ ਸਰਕਾਰ ਨੇ ਰਾਜ ਵਿੱਚ ਮਿਉਂਸਿਪਲ ਕਾਰਪੋਰੇਸ਼ਨਾਂ, ਮਿਉਂਸਿਪਲ ਕਮੇਟੀਆਂ, ਨਗਰ ਪੰਚਾਇਤਾਂ, ਪਰਿਸ਼ਦਾਂ ਅਤੇ ਅਧਿਸੂਚਿਤ ਖੇਤਰ (ਨੋਟੀਫਾਈਡ ਏਰੀਆ) ਕਮੇਟੀਆਂ ਤੋਂ ਸੀਵਰੇਜ ਸੈਸ, ਹਾਊਸ ਟੈਕਸ, ਚੁੰਗੀ ਕਰ ਜਾਂ ਕਿਸੇ ਹੋਰ ਟੈਕਸ ਵਜੋਂ ਕੁੱਲ ਕਿੰਨਾ ਮਾਲੀਆ ਪ੍ਰਾਪਤ ਕੀਤਾ ?

**ਚੌਧਰੀ ਜਗਜੀਤ ਸਿੰਘ :** ਰਾਜ ਸਰਕਾਰ ਵੱਲੋਂ ਸਥਾਨਕ ਸੰਸਥਾਵਾਂ ਪਾਸੋਂ ਕੋਈ ਆਮਦਨ ਪ੍ਰਾਪਤ ਨਹੀਂ ਕੀਤੀ ਜਾਂਦੀ ਜਦੋਂ ਕਿ ਪੰਜਾਬ ਰਾਜ ਦੀਆਂ ਨਗਰ ਨਿਗਮਾਂ, ਨਗਰ ਕੌਂਸਲਾਂ, ਨਗਰ ਪੰਚਾਇਤਾਂ ਅਤੇ ਨੋਟੀਫਾਇਡ ਏਰੀਆ ਕਮੇਟੀਆਂ ਵੱਲੋਂ ਸੀਵਰੇਜ ਚਾਰਜਿਜ਼, ਹਾਊਸ ਟੈਕਸ, ਚੁੰਗੀ ਅਤੇ ਹੋਰ ਸਰੋਤਾਂ/ਕਰਾਂ ਤੋਂ ਸਾਲ 2002-03 ਤੋਂ 2005-06 (ਫ਼ਰਵਰੀ, 2006 ਤੱਕ) ਹੇਠ ਲਿਖੇ ਅਨੁਸਾਰ ਆਮਦਨ

[ਸਥਾਨਕ ਸਰਕਾਰ ਮੰਤਰੀ]
ਪ੍ਰਾਪਤ ਕੀਤੀ ਗਈ ਹੈ :-

(ਰਕਮ ਕਰੋੜਾਂ ਵਿੱਚ)

| ਸਾਲ | ਸੀਵਰੇਜ ਚਾਰਜਿਜ਼ | ਹਾਊਸ ਟੈਕਸ | ਚੂੰਗੀ | ਹੋਰ ਸਰੋਤ | ਕੁੱਲ ਆਮਦਨ |
|---|---|---|---|---|---|
| 1 | 2 | 3 | 4 | 5 | 6 |
| 2002-03 .. | 19.84 | 70.08 | 442.19 | 169.07 | 701.18 |
| 2003-04 .. | 28.74 | 76.75 | 475.12 | 159.84 | 740.45 |
| 2004-05 .. | 25.07 | 76.25 | 518.22 | 175.45 | 794.99 |
| 2005-06 .. (ਫਰਵਰੀ, 2006 ਤੱਕ) | 31.91 | 67.89 | 511.52 | 298.82 | 910.13 |
| ਕੁੱਲ ਜੋੜ .. | 105.55 | 290.97 | 1,947.05 | 803.18 | 3,146.75 |

## ਲਿੰਕ ਸੜਕਾਂ ਦੀ ਉਸਾਰੀ/ਮੁਰੰਮਤ

**206. (1) ਬੀਬੀ ਜਗੀਰ ਕੌਰ**
**(2) ਡਾਕਟਰ ਉਪਿੰਦਰਜੀਤ ਕੌਰ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਕਪੂਰਥਲਾ ਦੇ ਨਡਾਲਾ ਅਤੇ ਢਿਲਵਾਂ ਬਲਾਕਾਂ ਵਿੱਚ ਲਿੰਕ ਸੜਕਾਂ ਦੀ ਲੰਬਾਈ ਕਿੰਨੇ ਕਿਲੋਮੀਟਰ ਹੈ ;

(ਅ) ਸਾਲ 1997 ਤੋਂ ਲੈ ਕੇ 2005 ਦੇ ਦੌਰਾਨ ਸਾਲ-ਵਾਰ ਕਿੰਨੇ ਕਿਲੋਮੀਟਰ ਲਿੰਕ ਸੜਕਾਂ ਉਸਾਰੀਆਂ ਗਈਆਂ ਅਤੇ ਪੁਰਾਣੀਆਂ ਲਿੰਕ ਸੜਕਾਂ ਦੀ ਮੁਰੰਮਤ ਕੀਤੀ ਗਈ ਅਤੇ ਇਨ੍ਹਾਂ ਤੇ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ ?

ਕੈਪਟਨ ਅਮਰਿੰਦਰ ਸਿੰਘ : (ੳ) ਅਤੇ (ਅ) ਲੋੜੀਂਦੀ ਸੂਚਨਾ ਨਾਲ ਨੱਥੀ ਕੀਤੀ ਗਈ ਸਟੇਟਮੈਂਟ ਵਿੱਚ ਦਰਜ ਹੈ ।

## ਸਟੇਟਮੈਂਟ

1. **ਲਿੰਕ ਸੜਕਾਂ ਦੀ ਡਿਟੇਲ**

| | | |
|---|---|---|
| ਨਡਾਲਾ ਬਲਾਕ | .. | 213.75 ਕਿ: ਮੀ: |
| ਢਿਲਵਾਂ ਬਲਾਕ | .. | 155.16 ਕਿ: ਮੀ: |

2. **1997 ਤੋਂ 2005 ਦੌਰਾਨ ਨਵੀਂ ਉਸਾਰੀ ਸੜਕਾਂ ਦੀ ਡਿਟੇਲ :**

| ਸਾਲ | | ਬਲਾਕ ਨਡਾਲਾ (ਲੰਬਾਈ ਕਿ. ਮੀ. ਵਿੱਚ) | ਬਲਾਕ ਢਿਲਵਾਂ (ਲੰਬਾਈ ਕਿ. ਮੀ. ਵਿੱਚ) | ਕੁੱਲ ਖ਼ਰਚਾ (ਲੱਖਾਂ ਵਿੱਚ) |
|---|---|---|---|---|
| 1997-1998 | .. | -- | -- | -- |
| 1998-1999 | .. | 8.65 | 1.25 | 47.44 |
| 1999-2000 | .. | -- | -- | -- |
| 2000-2001 | .. | 15.97 | 3.39 | 130.30 |
| 2001-2002 | .. | 9.47 | 9.94 | 159.00 |
| 2002-2003 | .. | 2.62 | 8.73 | 96.47 |
| 2003-2004 | .. | 14.53 | 5.60 | 137.39 |
| 2004-2005 | .. | -- | -- | -- |
| ਜੋੜ | .. | 51.24 | 28.91 | 570.60 |

[ਮੁੱਖ ਮੰਤਰੀ]

3. 1997 ਤੋਂ 2005 ਦੌਰਾਨ ਸੜਕਾਂ ਦੀ ਮੁਰੰਮਤ ਦੀ ਡਿਟੇਲ :

ਬਲਾਕ

| ਸਾਲ | | ਨੌਸ਼ਹਿਰਾ (ਲੰਬਾਈ ਕਿ. ਮੀ. ਵਿੱਚ) | ਢਿਲਵਾਂ (ਲੰਬਾਈ ਕਿ. ਮੀ. ਵਿੱਚ) | ਕੁੱਲ ਖ਼ਰਚਾ (ਲੱਖਾਂ ਵਿੱਚ) |
|---|---|---|---|---|
| 1997-1998 | .. | 68.44 | 9.00 | 195.98 |
| 1998-1999 | .. | 19.46 | 17.77 | 100.97 |
| 1999-2000 | .. | 9.20 | 8.74 | 80.73 |
| 2000-2001 | .. | 9.85 | 4.05 | 62.55 |
| 2001-2002 | .. | 53.57 | 18.52 | 220.90 |
| 2002-2003 | .. | 10.44 | 3.35 | 64.16 |
| 2003-2004 | .. | 5.59 | 13.95 | 117.24 |
| 2004-2005 | .. | 41.55 | 15.50 | 271.31 |
| ਜੋੜ | .. | 218.10 | 90.88 | 1,113.84 |

## ਮਾਹਿਲਪੁਰ ਵਿਧਾਨ ਸਭਾ ਚੋਣ ਹਲਕੇ ਵਿੱਚ ਲਿੰਕ ਸੜਕਾਂ ਦੀ ਉਸਾਰੀ

207. **ਸਰਦਾਰ ਸੋਹਣ ਸਿੰਘ ਠੰਡਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਚਾਰ ਸਾਲਾਂ ਦੌਰਾਨ ਮਾਹਿਲਪੁਰ ਵਿਧਾਨ ਸਭਾ ਚੋਣ ਹਲਕੇ ਵਿੱਚ ਕਿੰਨੇ ਕਿਲੋਮੀਟਰ ਲਿੰਕ ਸੜਕਾਂ ਦੀ ਉਸਾਰੀ ਕੀਤੀ ਗਈ ?

**ਕੈਪਟਨ ਅਮਰਿੰਦਰ ਸਿੰਘ** : ਮਾਹਿਲਪੁਰ ਅਸੈਂਬਲੀ ਹਲਕੇ ਵਿੱਚ ਪਿਛਲੇ ਚਾਰ ਸਾਲਾਂ ਦੌਰਾਨ 19.20 ਕਿ. ਮੀ. ਨਵੀਂਆਂ ਲਿੰਕ ਸੜਕਾਂ ਬਣਾਈਆ ਗਈਆਂ ਹਨ ।

---------

## ਬਿਜਲੀ ਦੀ ਖਰੀਦ

208. **ਸ਼੍ਰੀ ਤਿਕਸ਼ਨ ਸੂਦ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਨੇ ਸਾਲ 2002 ਤੋਂ ਮਿਤੀ ਅੰਤ ਤੱਕ ਬਾਹਰਲੀਆਂ ਏਜੰਸੀਆਂ ਤੋਂ ਕਿੰਨੇ ਯੂਨਿਟ ਬਿਜਲੀ ਖਰੀਦੀ ਅਤੇ ਇਸ ਤੇ ਕਿੰਨੀ ਰਕਮ ਖ਼ਰਚ ਕੀਤੀ ਗਈ ?

**ਸਰਦਾਰ ਲਾਲ ਸਿੰਘ** : ਬਾਹਰਲੀਆਂ ਏਜੰਸੀਆਂ ਤੋਂ ਖਰੀਦੀ ਗਈ ਬਿਜਲੀ ਅਤੇ ਕੀਤੇ ਗਏ ਖ਼ਰਚੇ ਦਾ ਵੇਰਵਾ ਹੇਠ ਅਨੁਸਾਰ ਹੈ :-

| ਸਾਲ | | ਖਰੀਦੀ ਗਈ ਬਿਜਲੀ (ਐਮ.ਯੂਜ.) | ਖ਼ਰਚ ਕੀਤੀ ਰਕਮ (ਰੁਪਏ ਕਰੋੜਾਂ ਵਿੱਚ) |
|---|---|---|---|
| 2002-03 | .. | 8,213 | 1,466.58 |
| 2003-04 | .. | 8,526 | 1,413.04 |
| 2004-05 | .. | 11,332 | 2,281.00 |
| 2005-06 (1/06 ਤੱਕ) | .. | 9,536 | 2,027.00 |

## ਅਨਾਜ ਦੀ ਪੈਦਾਵਾਰ

209. **ਸ਼੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004-05 ਦੇ ਦੌਰਾਨ ਰਾਜ ਵਿੱਚ ਕਣਕ ਅਤੇ ਝੋਨੇ ਦੀ ਕੁੱਲ ਕਿੰਨੀ ਪੈਦਾਵਾਰ ਹੋਈ ?

**ਕੈਪਟਨ ਅਮਰਿੰਦਰ ਸਿੰਘ** : ਸਾਲ 2004-05 ਦੌਰਾਨ ਕਣਕ ਅਤੇ ਝੋਨੇ ਦੀ ਕੁੱਲ ਪੈਦਾਵਾਰ ਹੇਠ ਲਿਖੇ ਅਨੁਸਾਰ ਸੀ :-

| | | |
|---|---|---|
| ਕਣਕ | .. | 146.98 ਲੱਖ ਮੀ. ਟਨ |
| ਝੋਨਾ | .. | 155.78 ਲੱਖ ਮੀ. ਟਨ |

---------

## ਆੜ੍ਹਤੀਆਂ ਲਈ ਲਾਇਸੰਸ

210. **ਸ਼੍ਰੀ ਤਿਕਸ਼ਨ ਸੂਦ** : ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਅਜਿਹੇ ਕੱਚੇ ਅਤੇ ਪੱਕੇ ਆੜ੍ਹਤੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਖੁਰਾਕ ਅਤੇ ਸਿਵਲ ਸਪਲਾਈਜ਼ ਵਿਭਾਗ ਦੁਆਰਾ ਲਾਇਸੰਸ ਜਾਰੀ ਕੀਤੇ ਗਏ ਹਨ ?

**ਸ਼੍ਰੀ ਅਵਤਾਰ ਹੈਨਰੀ** : ਹੁਣ ਖੁਰਾਕ ਅਤੇ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਵਿਭਾਗ, ਪੰਜਾਬ ਦੁਆਰਾ ਕਿਸੇ ਵੀ ਕੱਚੇ ਜਾਂ ਪੱਕੇ ਆੜ੍ਹਤੀਏ ਨੂੰ ਲਾਇਸੰਸ ਜਾਰੀ ਨਹੀਂ ਕੀਤੇ ਜਾਂਦੇ । ਇਸ ਲਈ ਵਿਭਾਗ ਵੱਲੋਂ ਕੱਚੇ/ਪੱਕੇ ਆੜ੍ਹਤੀਆਂ ਦੀ ਕੋਈ ਜ਼ਿਲ੍ਹਾ-ਵਾਰ ਲਿਸਟ ਨਹੀਂ ਰੱਖੀ ਜਾਂਦੀ ।

**Mr. Speaker :** Now Statement by Chief Minister Sahib.

---------

## STATEMENT BY THE CHIEF MINISTER REG. LAW AND ORDER IN PUNJAB

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਕੱਲ੍ਹ ਸਦਨ ਦੇ ਵਿੱਚ ਗੱਲ ਉਠੀ ਸੀ । ਜਿਹੜਾ ਦੇਸ਼ ਧਰੋਹ ਪ੍ਰੋਗਰਾਮ ਜ਼ੀ.ਟੀ.ਵੀ. ਵੱਲੋਂ ਦਿਖਾਇਆ ਗਿਆ ਸੀ, ਉਸ ਬਾਰੇ ਡਿਪਟੀ ਚੀਫ ਮਨਿਸਟਰ ਸਾਹਿਬਾ ਨੇ ਸਦਨ ਦੇ ਵਿੱਚ ਇਹ ਗੱਲ ਕਹੀ ਸੀ ਕਿ ਚੀਫ਼ ਮਨਿਸਟਰ ਕੱਲ੍ਹ ਨੂੰ ਆਪਣਾ ਬਿਆਨ ਦੇਣਗੇ । ਸਪੀਕਰ ਸਾਹਿਬ, ਅੱਜ ਮੈਂ ਇਹ ਬਿਆਨ ਦੇਣਾ ਚਾਹੁੰਦਾ ਹਾਂ । ਲੇਕਿਨ ਇਸ ਤੋਂ ਪਹਿਲਾਂ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਆਪੋਜ਼ੀਸ਼ਨ ਨੇ ਇਹ ਗੱਲਾਂ ਚੁੱਕੀਆਂ ਸਨ, ਇਹ ਪਿਛਲੇ ਕੁਝ ਦਿਨਾਂ ਵਿੱਚ ਸਾਡੇ ਜਿਹੜੀ ਟੈਰੋਰਿਜ਼ਮ ਤੇ ਡਿਬੇਟ ਹੋਈ ਸੀ, ਉਸਦੇ ਵਿੱਚ ਅਸੀਂ ਸੱਪਸ਼ਟ ਕਰ ਦਿੱਤਾ ਸੀ । ਪੂਰੇ ਪੰਜਾਬ ਨੇ ਇਸ ਨੂੰ ਦੇਖਿਆ ਸੀ ਕਿ ਇਨ੍ਹਾਂ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਦਾ ਕੀ ਰੋਲ ਰਿਹਾ ਹੈ ਔਰ ਇਨ੍ਹਾਂ ਨੇ ਕੋਸ਼ਿਸ਼ਾਂ ਕੀਤੀਆਂ ਕਿ ਸਾਡੇ ਤੇ ਇਹ ਇਕ ਅਟੈਂਪਟ ਲਗਦਾ ਹੈ ਔਰ ਮੈਂ ਆਪਣੇ ਬਿਆਨ ਵਿੱਚ ਪੜ੍ਹ ਕੇ ਸੁਣਾਵਾਂਗਾ ਕਿਉਂਕਿ ਇਹ ਆਵਾਜ਼ ਤਾਂ ਨਹੀਂ ਹੈ ਲੇਕਿਨ ਸਿਆਸੀ ਲਾਭ ਲੈਣ ਲਈ ਇਸ ਗੱਲ ਨੂੰ ਜਾਗਰਿਤ ਕੀਤਾ ਜਾਵੇ and I think

it is a very unfortunate case. ਅੱਜ ਅਸੀਂ ਪੰਜਾਬ ਨੂੰ ਬੜੀ ਡਿਵੈਲਪਮੈਂਟ ਦੀ ਰਾਹ ਤੇ ਤੋਰਿਆ ਹੈ ਪਰੰਤੂ ਸਾਡੀ ਆਪੋਜ਼ੀਸ਼ਨ ਇਹੋ ਜਿਹੇ ਕੰਮ ਤੇ ਉਤਰ ਰਹੀ ਹੈ । ਇਨ੍ਹਾਂ ਨੇ ਇਹ ਬਿਆਨ ਦਿੱਤਾ ਹੈ ਕਿ the Leader of the House is behind this particular incident. ਇਨ੍ਹਾਂ ਨੂੰ ਇਹ ਪਤਾ ਹੈ ਕਿ ਇਸ ਟੀ.ਵੀ. ਚੈਨਲ ਔਰ ਇਸ ਦੇ ਸਮਰਥਕ ਟੀ.ਵੀ. ਚੈਨਲ ਵਿੱਚ ਕਿਸ ਦਾ ਰੋਲ ਹੈ, ਇਸ ਦਾ ਇਨ੍ਹਾਂ ਦੇ ਨਾਲ ਸੰਪਰਕ ਕੀ ਹੈ ? ਮੈਂ ਇਨ੍ਹਾਂ ਨੂੰ ਐਸ਼ੋਰੈਂਸ਼ ਦੇਣੀ ਚਾਹੁੰਦਾ ਹਾਂ ਕਿ we are going into every aspect. Every aspect is to be gone into, every conspiracy aspect is to be gone into. ਫਿਰ ਅਸੀਂ ਇਕ ਵਾਰ ਹਾਊਸ ਦੇ ਸਾਹਮਣੇ ਲਿਆਵਾਂਗੇ । ਲੇਕਿਨ ਮੈਂ ਇਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਜ਼ੀ ਟੈਲੀਵੀਜ਼ਨ ਨੇ 6 ਤਰੀਕ ਨੂੰ ਜਿਹੜਾ ਪ੍ਰੋਗਰਾਮ ਰੀਲੇਅ ਕੀਤਾ ਸੀ ਉਹ ਈ.ਟੀ.ਸੀ. ਔਰ ਜ਼ੀ ਟੀ.ਵੀ. ਦੋਨੋਂ ਇਕੋ ਮੈਨੇਜਮੈਂਟ ਦੇ ਅਧੀਨ ਆਉਂਦੇ ਹਨ । ਇਹੀ ਈ.ਟੀ.ਸੀ. ਚੈਨਲ ਨਾਲ ਇਨ੍ਹਾਂ ਦੀ ਸ਼੍ਰੋਮਣੀ ਕਮੇਟੀ ਨੇ 11 ਸਾਲ ਦਾ, ਉਨ੍ਹਾਂ ਨਾਲ ਇਕ ਕੰਟਰੈਕਟ ਸਾਈਨ ਕੀਤਾ ਹੋਇਆ ਹੈ । 2 ਕਰੋੜ ਰੁਪਿਆ ਪਹਿਲੇ ਸਾਲ ਦਿੱਤਾ । 50 ਲੱਖ ਰੁਪਏ ਇਹ ਸਾਲ ਦਾ ਦੇ ਰਹੇ ਹਨ ਤਾਂ ਕਿ ਉਥੋਂ ਬਰਾਡਕਾਸਟ ਕੀਤਾ ਜਾਵੇ ਔਰ ਈ.ਟੀ.ਸੀ. ਔਰ ਜ਼ੀ ਟੈਲੀਵੀਜ਼ਨ ਇਹ ਦੋਨੋਂ ਇਕੋ ਹੀ ਮੈਨੇਜਮੈਂਟ ਹਨ । ਉਸ ਦੇ ਨਾਲ ਐਡਵਰਟਾਈਜ਼ਮੈਂਟਸ ਵਗੈਰਾ ਮਿਲਣ ਨਾਲ 12 ਕਰੋੜ ਰੁਪਏ ਸਾਲ ਦੀ ਇਸ ਚੈਨਲ ਨੂੰ ਇਨਕਮ ਹੋ ਰਹੀ ਹੈ ਕਿਉਂਕਿ ਇਸ ਬਰਾਡਕਾਸਟ ਕਰਕੇ ਇਨ੍ਹਾਂ ਨੂੰ ਲਾਭ ਹੋ ਰਿਹਾ ਹੈ । ਐਡਵਰਟਾਈਜ਼ਰ, ਜੋ ਸ਼ਰਧਾਲੂ ਹਨ ਉਨ੍ਹਾਂ ਨੇ ਇਹ ਪੈਸੇ ਦਿੱਤੇ ਹਨ । But I would like the full facts to come before the House. (ਵਿਘਨ) ਮੈਨੂੰ ਆਪਣਾ ਬਿਆਨ ਦੇ ਲੈਣ ਦਿਓ, ਉਸ ਤੋਂ ਬਾਅਦ ਵਿੱਚ ਜੋ ਤੁਸੀਂ ਬੋਲਣਾ ਹੈ, ਬੋਲ ਲੈਣਾ ।

**ਮਾਨਯੋਗ ਸਪੀਕਰ :** ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਬਾਅਦ ਵਿੱਚ ਬੋਲ ਲੈਣਾ । ਤੁਸੀਂ ਉਨ੍ਹਾਂ ਨੂੰ ਸਟੇਟਮੈਂਟ ਪੜ੍ਹ ਲੈਣ ਦਿਓ । ਤੁਹਾਨੂੰ ਬਾਅਦ ਵਿੱਚ ਟਾਈਮ ਦੇਵਾਂਗੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉਦੋਂ ਬੀਬੀ ਜੀ, (ਬੀਬੀ ਜਗੀਰ ਕੌਰ ਵੱਲ ਇਸ਼ਾਰਾ) ਸ਼ਾਇਦ ਇਹ ਸ਼੍ਰੋਮਣੀ ਅਕਾਲੀ ਦਲ ਦੇ ਉਦੋਂ ਪ੍ਰਧਾਨ ਸਨ । ਬਾਅਦ ਦੇ ਵਿੱਚ ਇਹ ਆਪਣਾ ਬਿਆਨ ਦੇ ਲੈਣ (ਵਿਘਨ) ਮੈਂ ਐਸ਼ੋਰੈਂਸ ਦੇਣੀ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਗੱਲਾਂ, ਚਾਹੇ ਬੀਜ ਇਨ੍ਹਾਂ ਨੇ ਬੋਇਆ ਹੈ, ਚਾਹੇ ਇਨ੍ਹਾਂ ਨੇ ਕੁਟਰੱਸ ਘਾਲੀ ਦੇ ਕੋਲ ਜਾ ਕੇ ਖਾਲਿਸਤਾਨ

[ਮੁੱਖ ਮੰਤਰੀ]

ਮੰਗਿਆ, ਇਹ ਲੀਡਰ ਆਫ ਦਿ ਆਪੋਜ਼ੀਸ਼ਨ ਤੁਹਾਡੇ ਸਾਹਮਣੇ ਬੈਠੇ ਹਨ । ਮੈਂ ਤੁਹਾਨੂੰ ਪਿਛਲੀ ਵਾਰੀ ਅਨੰਦਪੁਰ ਸਾਹਿਬ ਵਾਲਾ ਇਨਸਟਾਂਸ ਦੱਸਿਆ ਸੀ ਕਿ ਕਿਵੇਂ ਸਾਰੀ ਰਾਤ ਇਨ੍ਹਾਂ ਨੇ ਮੈਨੂੰ ਜਾਗਦੇ ਰੱਖਿਆ ਤਾਂ ਕਿ ਇਲੈਕਸ਼ਨ ਦਾ ਬਾਈਕਾਟ ਨਾ ਹੋਣ ਦਿੱਤਾ ਜਾਵੇ ਇਹ ਖਾਲਿਸਤਾਨੀਆਂ ਦੀ ਗੇਮ ਹੈ ਔਰ ਅੰਤ ਵਿੱਚ ਆ ਕੇ ਆਪਣੇ ਸਾਥੀਆਂ ਨਾਲ ਮੇਰੇ ਸਾਹਮਣੇ ਹੱਥ ਜੋੜ ਕੇ ਕਿਹਾ ਕਿ ਬਾਈਕਾਟ ਹੋਣ ਦਿਓ, ਬਹੁਤ ਕੁਝ ਹੋ ਗਿਆ ਹੈ । ਇਹ ਸਾਰਾ ਕੁਝ ਟੋਟਲੀ ਵੀਕ ਲੀਡਰਸ਼ਿਪ, ਕਮਜ਼ੋਰ ਲੀਡਰਸ਼ਿਪ ਦੇ ਕਾਰਨ ਹੋਇਆ ਸੀ ਕਿ ਪੰਜਾਬ ਦੇ ਵਿੱਚ ਉਹ ਗੱਲਾਂ ਹੋਈਆਂ । ਇਹ ਉਹੀ ਲੋਕ ਹਨ (ਵਿਘਨ) ਜਿਨ੍ਹਾਂ ਨੇ ਅਕਾਲ ਤਖਤ ਸਾਹਿਬ ਤੇ ਜਾ ਕੇ, ਹੱਥ ਜੋੜ ਕੇ ਅਰਦਾਸਾਂ ਕੀਤੀਆਂ (ਵਿਘਨ) । ........ਪੰਜਾਬ ਹੁਣ ਅੱਗੇ ਵੱਧ ਰਿਹਾ ਹੈ । ਇਹ ਇਸ ਤੋਂ ਐਮਬੈਰੇਸ ਹੋ ਰਹੇ ਹਨ । ਇਨ੍ਹਾਂ ਨੂੰ ਘਬਰਾਹਟ ਹੋ ਰਹੀ ਹੈ । ਜਿਨ੍ਹਾਂ ਨੇ ਇਹ ਪ੍ਰੋਗਰਾਮ ਕਰਵਾਇਆ ਹੈ, ਉਹ ਚਾਹੁੰਦੇ ਹਨ ਕਿ ਪੰਜਾਬ ਦੀ ਸ਼ਾਂਤੀ ਭੰਗ ਹੋਵੇ । ਮੈਂ ਕਹਿੰਦਾ ਹਾਂ ਕਿ ਈ.ਟੀ.ਸੀ. ਚੈਨਲ ਦਾ ਸੀ.ਈ.ਓ. ਹਰ ਰੋਜ਼ ਸੈਂਟਰਲ ਹਾਲ ਵਿੱਚ ਕਿਸ ਨਾਲ ਬੈਠਦਾ ਹੈ ? ਇਨ੍ਹਾਂ ਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ) ਪੁੱਛੋ । ਮੈਨੂੰ ਅੱਜ ਇਸ ਗੱਲ ਤੇ ਸ਼ਰਮ ਆਉਂਦੀ ਹੈ ਕਿ ਅੱਜ ਸਾਡਾ ਸੂਬਾ ਬੜੀ ਤੇਜ਼ੀ ਨਾਲ ਅੱਗੇ ਵੱਧ ਰਿਹਾ ਹੈ ਤਾਂ ਉਸ ਸਮੇਂ ਕੁਝ ਲੋਕਾਂ ਵੱਲੋਂ ਪੰਜਾਬ ਦੇ ਹਾਲਾਤ ਤੋਂ ਸਿਆਸੀ ਲਾਹਾ ਲੈਣ ਵਾਸਤੇ ਇਹ ਗੜਬੜ ਕਰਨ ਦੀ ਕੋਸ਼ਿਸ਼ ਕਰ ਰਹੇ ਹਨ । (ਸ਼ੋਰ.....ਵਿਘਨ.....)

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਟਾਈਮ ਦਿਆਂਗਾ ਬਾਦਲ ਸਾਹਿਬ, ਪਰ ਮੁੱਖ ਮੰਤਰੀ ਜੀ ਦੀ ਸਪੀਚ ਤੋਂ ਬਾਅਦ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕੱਲ੍ਹ ਆਪਣੀਆਂ ਗੱਲਾਂ ਕਰ ਦਿੱਤੀਆਂ ਹਨ । ਜੇਕਰ ਇਹ ਮੇਰੀ ਗੱਲ ਨਾਲ ਸਹਿਮਤ ਨਹੀਂ ਹਨ ਤਾਂ ਮੇਰੀ ਸਪੀਚ ਤੋਂ ਬਾਅਦ ਉਠ ਕੇ ਬੋਲ ਸਕਦੇ ਹਨ । ਲੀਡਰ ਆਫ ਦਿ ਹਾਊਸ ਨੂੰ ਕਹਿਣ ਦਾ ਪੂਰਾ ਰਾਈਟ ਹੈ । (....ਸ਼ੋਰ......ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬੋਲ ਰਹੇ ਸਨ ।)

**ਮਾਨਯੋਗ ਸਪੀਕਰ** : ਕੋਈ ਇੰਟਰੱਪਸ਼ਨ ਨਹੀਂ । Please take your seats.

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇਕਰ ਇਹ ਮੇਰੀ ਗੱਲ ਨਾਲ ਸਹਿਮਤ ਨਹੀਂ ਤਾਂ ਇਹ ਬਾਅਦ ਵਿੱਚ ਬੋਲ ਸਕਦੇ ਹਨ । ਮੇਰੇ ਮਨ ਵਿੱਚ ਜੋ ਹੈ, ਉਹ ਮੈਂ ਅੱਜ ਜ਼ਰੂਰ ਕਹਿਣਾ ਚਾਹਾਂਗਾ । ਤੁਸੀਂ ਲੋਕਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਸੂਬੇ ਦਾ ਬੇੜਾ ਗਰਕ ਕਰ ਦਿੱਤਾ ਹੈ (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) Mr. Speaker, Sir, I rise to condemn the distorted and incorrect picture of law and order in Punjab, presented in a Zee Television programme entitled "Desh Droh" on 6th March, 2006. The programme was a mix of audio visual effects, with interviews of a few protagonists of the so-called Khalistan. The programme is perhaps a handiwork of those who are jealous of peace and prosperity of the State and the strides it has made in stepping up the tempo of growth and investment.

In this background, the programme presented a highly distorted and at times, an incorrect and an incoherent picture and showed interviews of 5 militant ideologues. These ideologues are Kanwar Singh Dhami, Simranjit Singh Mann, Daljit Singh Bittoo, Dr. Sohan Singh and Dr. Jagjit Singh Chohan.

It is a wonder, how these so-called militant ideologues, 4 of whom spent long spells in Pakistan were asked pointed questions forcing them to answer in that manner. That does not mean that they had the right to answer and they will have to pay in front of law but design of the programme was such that it was designed to provoke the people. In this background the entire episode is engineered and directed at maligning the government and the people of Punjab.

During the interviews, these militant ideologues made statements, which were not only subversive, but also distant from the ground realities. Their statements were certainly provocative and seditious with the sole aim of creating hatred among various communities in State. My Government not only condemns such activities but would also like to assure the people of Punjab that no individual or institution will be allowed to disturb the hard earned peace of the State. Though, we have taken immediate action against these ideologues and registered the following cases, we would get to the bottom of this episode and expose all those who are behind this ugly attempt to destabilize our State.

I understand that the Leader of Opposition, while speaking on the matter yesterday, demanded a CBI enquiry. Mr. Speaker, Sir, I feel that it is a political gimmick and a play in which we would not like to be trapped. This is purely a law and order matter and our Government is fully competent to deal with it. I would like to inform this House of the action taken by my Government so far and this action will continue till we get to the bottom of it.

FIR No. 65 U/s 124 A, 153 B, 505 IPC dt. 8-3-2006, PS Mohali, registered against Kanwar Singh Dhami.

[Chief Minister]

FIR No. 23 U/s 124 A, 153 A, 153 B, 505 IPC dt. 8-3-2006, PS Bassi Pathana, registered against Simranjit Singh Mann.

FIR No. 43 U/s 121, 124 A, 505 IPC dt. 8-3-2006, PS Tanda, registered against Dr. Jagjit Singh Chohan.

Of the above, Kanwar Singh Dhami and Jagjit Singh Chohan have been arrested whereas action against the remaining is continuing. During the last one year, 6 such cases were registered against these very five people that I have mentioned. Two of them are already on bail, Jagjit Singh Chohan and Simranjit Singh Mann and all those involved were arrested earlier and will be arrested again.

Mr. Speaker, Sir, while emphasizing the resolve of my Government not to allow any of these subversive elements to succeed in their nefarious designs, I would also like to appeal to the Media to exercise restraint and not to present a distorted and incorrect picture of the ground realities in Punjab, which has started witnessing a phase of high growth during the last few years. Obviously, this feeling which is being generated is a feeling of jealousy perhaps or something in our Leader in the Opposition that Punjab is getting so much growth, Punjab is getting so much investment, Punjab's infrastructure is developing so much and under the peaceful process both in agriculture and industrial field growth is mounting. So, it is perhaps these people who feel that politically they will be left out, they want to put up some thing in which it can further detract this sort of investment. But I can assure the House and I can tell them once again that any body caught in abetting this sort of problem in the Punjab, I will deal with most severely. I don't care, who he is. They will be locked up. Hon'ble Members are fully aware that peace, tranquility and prosperity has returned to the State after heavy costs suffered by our people and strenuous efforts made by our security forces. It was indeed the determination of our brave people that the terrorists could not succeed in their designs and peace returned to the State after prolonged period of militancy. After a long time, Punjab is on the verge of resurgence and I would like to assure the House that no one would be allowed to come between Punjab and its development. Mr. Speaker, I would also like to move a resolution condemning the distortion of fact regarding law and order in Punjab.

-----------

## RESOLUTION REG. CONDEMNATION OF THE DISTORTED AND INCORRECT PICTURE OF LAW AND ORDER IN PUNJAB BY ZEE T.V. IN ITS PROGRAMME "DESH DROH"

**Mr. Speaker :** Yes, C.M. Sahib please move your motion.

**Chief Minister :** Sir, I beg to move-

> That this House unanimously resolves that the hard earned peace of the State would not be allowed to be disturbed by the nefarious designs of forces which are inimical to peace, progress and prosperity of the State of Punjab at any cost.

This is the resolution that I would like to move in this House.

**Mr. Speaker :** Is it the pleasure of the House to move this resolution ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਬੈਠੇ ਬੈਠੇ) : ਕੀ ਤੁਸੀਂ ਟੀ.ਵੀ. ਚੈਨਲ ਵਾਲਿਆਂ ਦੇ ਅਗੇਂਸਟ ਐਕਸ਼ਨ ਲਓਗੇ ?

**Chief Minister :** I would like to assure that we are taking, we are going to look into all legal matters against the T.V. channel. We would like to find out whether we have the............ We will take whatever action is necessary against both the T.V. channels who have collaborated in this. Legal opinion is being sought and I assure the House that they will not be spared, if they are the ones responsible for bringing about the situtation.

**Shrimati Jagir Kaur :** Point of Order.

**Mr. Speaker :** Let me first move the motion.

> That this House unanimously resolves that the hard earned peace of the State would not be allowed to be disturbed by the nefarious designs of forces which are inimical to peace, progress and prosperity of the State of Punjab at any cost.

**Mr. Speaker :** Yes, Bibi Ji, what is your Point of Order ?

**ਸ਼੍ਰੀਮਤੀ ਜਗੀਰ ਕੌਰ** : ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਦੇ ਮੈਂਬਰਾਂ ਦਾ ਸਤਿਕਾਰ ਕਰਦੀ ਹਾਂ। ਮੁੱਖ ਮੰਤਰੀ ਸਾਹਿਬ ਸਟੇਟਮੈਂਟ ਦੇਣ ਲੱਗੇ ਮੈਨੂੰ ਇਸ ਤਰ੍ਹਾਂ ਲਗਦਾ ਸੀ ਕਿ ਜਿਹੜੇ ਵੀ ਸਮਾਗਮ ਧਾਰਮਿਕ ਤੌਰ ਤੇ ਹੁੰਦੇ ਹਨ, ਉਥੇ ਪੰਜਾਬ ਦੀ ਸਰਕਾਰ ਵੱਲੋਂ ਅਤੇ ਮੁੱਖ ਮੰਤਰੀ ਸਾਹਿਬ ਵੱਲੋਂ ਹਰ ਪ੍ਰੋਗਰਾਮ ਤੇ ਕਿਹਾ ਜਾਂਦਾ ਹੈ ਕਿ ਅਸੀਂ ਸਿੱਖ ਹਾਂ ਅਤੇ ਸਿੱਖ ਧਰਮ ਦਾ ਪ੍ਰਚਾਰ ਕਰਨਾ ਅਤੇ ਸਮਾਗਮ ਕਰਾਉਣਾ ਸਾਡਾ ਫਰਜ਼ ਬਣਦਾ ਹੈ। ਪਰ ਮੈਨੂੰ ਅਫਸੋਸ ਹੋਇਆ ਕਿ ਸ਼ਲਾਘਾ ਕਰਨ ਦੀ ਬਜਾਏ ਜਦੋਂ ਉਨ੍ਹਾਂ ਨੇ ਕਿਹਾ ਕਿ ਕੀਰਤਨ ਦਾ ਪ੍ਰਚਾਰ ਲਗਭਗ 11 ਸਾਲ ਤੋਂ ਕੀਤਾ ਜਾ ਰਿਹਾ ਹੈ।

**ਮੁੱਖ ਮੰਤਰੀ :** ਮੇਰੀ ਗੱਲ ਸੁਣ ਲਓ । ਇਹ ਗਲਤ ਰਾਹ ਤੇ ਤੁਰੇ ਹੋਏ ਹਨ This matter is being distorted. ਮੈਂ ਇਸ ਦੇ ਹੱਕ ਵਿੱਚ ਹਾਂ ਕਿ ਉਥੇ ਕੀਰਤਨ ਹੋਵੇ । ਮੈਂ ਬਿਲਕੁਲ ਇਸਦੇ ਹੱਕ ਵਿੱਚ ਹਾਂ । ਜਦੋਂ ਗਲਤ ਗੱਲਾਂਬਾਤਾਂ ਚਲਦੀਆਂ ਹਨ ਮੈਨੂੰ ਸਭ ਪਤਾ ਹੈ । ਇਹ ਰਾਹ ਜਿਹੜਾ ਇਨ੍ਹਾਂ ਨੇ ਅਖ਼ਤਿਆਰ ਕੀਤਾ ਹੈ ਜੋ ਇਹ ਕਹਿ ਰਹੇ ਹਨ, this is wrong. I am for this. I am saying that it is that T.V. channel which is being patronized by the Shiromani Gurdwara Parbandak Committee.

**ਸ਼੍ਰੀਮਤੀ ਜਗੀਰ ਕੌਰ :** ਸਪੀਕਰ ਸਾਹਿਬ, ਇਕ ਮਿੰਟ ਤੁਸੀਂ ਮੈਨੂੰ ਵੀ ਸੁਣ ਲਓ । ਮੈਂ ਤਾਂ ਸਾਰੇ ਸੈਸ਼ਨ ਵਿੱਚ ਇਕ ਮਿੰਟ ਵੀ ਨਹੀਂ ਲਿਆ । ਉਹ ਈ.ਟੀ.ਸੀ. ਚੈਨਲ, ਮੈਂ ਕਿਸੇ ਚੈਨਲ ਦੀ ਪ੍ਰਮੋਸ਼ਨ ਵਾਸਤੇ ਨਹੀਂ ਕਹਿ ਰਹੀ ਅਤੇ ਨਾ ਹੀ ਮੈਂ ਕੋਈ ਆਪਣੀ ਐਡਵਰਟਾਈਜ਼ਮੈਂਟ ਕਰਾਉਣ ਲਈ ਕੋਈ ਪੈਸੇ ਦਿੱਤੇ ਹਨ । ਮੈਂ ਤਾਂ ਭਲੇ ਦਾ ਕੰਮ ਕੀਤਾ ਸੀ । ਸਾਡੇ ਦੇਸ਼ ਦੇ ਅਤੇ ਬਿਦੇਸ਼ਾਂ ਦੇ ਲੋਕਾਂ ਦੀ ਕਾਫੀ ਸਮੇਂ ਤੋਂ ਇਹ ਮੰਗ ਸੀ ਕਿ ਸ਼੍ਰੋਮਣੀ ਕਮੇਟੀ ਵੱਲੋਂ ਆਪਣੇ ਟੀ.ਵੀ. ਚੈਨਲ ਰਾਹੀਂ ਹਰਿਮੰਦਰ ਸਾਹਿਬ ਤੋਂ ਪ੍ਰੋਗਰਾਮ ਸਿੱਧਾ ਰੀਲੇਅ ਕੀਤਾ ਜਾਵੇ । ਉਸਦੇ ਖ਼ਰਚੇ ਨੂੰ ਦੇਖਦਿਆਂ ਉਨ੍ਹਾਂ ਨੇ ਸਾਡੇ ਕੋਲ ਪਹੁੰਚ ਕੀਤੀ ਕਿ ਅਸੀਂ ਆਪਣਾ ਚੈਨਲ ਖੋਲਣਾ ਚਾਹੁੰਦੇ ਹਾਂ । ਸਾਨੂੰ ਇਸ ਗੱਲ ਦੀ ਖ਼ੁਸ਼ੀ ਹੋਈ । ਮੈਂ ਉਸ ਵੇਲੇ ਮੁੱਖ ਸੇਵਾਦਾਰ ਸੀ । 16 ਮਾਰਚ, 1999 ਦੀ ਗੱਲ ਹੈ । ਫਿਰ ਖਾਲਸੇ ਦਾ ਦਿਹਾੜਾ ਮਨਾਇਆ ਗਿਆ । ਦੁਨੀਆਂ ਭਰ ਦੇ ਲੋਕਾਂ ਨੇ ਇਹ ਚੈਨਲ ਵੇਖਿਆ । ਸੀ.ਐਮ. ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਉਨ੍ਹਾਂ ਨੇ ਸਾਨੂੰ ਕਿਹਾ ਕਿ ਅਸੀਂ ਸੇਵਾ ਕਰਨੀ ਚਾਹੁੰਦੇ ਹਾਂ ਔਰ ਅਸੀਂ ਆਪਣਾ ਦਸਵੰਧ ਕੱਢਣਾ ਚਾਹੁੰਦੇ ਹਾਂ । ਜਗੀਰ ਕੌਰ ਉਸ ਵੇਲੇ ਪ੍ਰਧਾਨ ਸੀ । ਉਨ੍ਹਾਂ ਦਸਵੰਧ ਕੱਢਿਆ ਔਰ ਉਨ੍ਹਾਂ ਨੇ ਐਜੂਕੇਸ਼ਨ ਵਾਸਤੇ ਵੀ ਪੈਸੇ ਦਿੱਤੇ । ਕਿਸੇ ਨੂੰ ਅਸੀਂ ਖਰੀਦਿਆ ਨਹੀਂ, ਕਿਸੇ ਨੂੰ ਪੈਸੇ ਨਹੀਂ ਦਿੱਤੇ । ਉਨ੍ਹਾਂ ਨੇ ਕਿਹਾ ਕਿ ਅਸੀਂ ਐਜੂਕੇਸ਼ਨ ਫੰਡ ਦੇਣਾ ਚਾਹੁੰਦੇ ਹਾਂ ਔਰ ਉਨ੍ਹਾਂ ਨੇ ਪਹਿਲੇ ਸਾਲ ਦੋ ਕਰੋੜ ਰੁਪਿਆ ਐਜੂਕੇਸ਼ਨ ਫੰਡ ਦਿੱਤਾ ਔਰ ਹਰ ਸਾਲ 50 ਲੱਖ ਰੁਪਿਆ ਦਿੱਤਾ ਔਰ ਇਹ ਵੀ ਕਿਹਾ ਕਿ ਅਸੀਂ ਹਰ ਸਾਲ ਇਸ ਵਿੱਚ 15% ਦਾ ਵਾਧਾ ਕਰਾਂਗੇ । ਇਸ ਵਿੱਚ ਕੋਈ ਕੁਰੱਪਸ਼ਨ ਨਹੀਂ । ਈ.ਟੀ.ਸੀ. ਪ੍ਰਸਾਰਨ ਕਰ ਰਿਹਾ ਹੈ । ਸਾਰੀ ਦੁਨੀਆਂ ਵਿੱਚ ਕੀਰਤਨ ਜਾ ਰਿਹਾ ਹੈ । ਤੁਸੀਂ ਵੀ ਸੁਣਦੇ ਹੋ । ਵਰਲਡ ਦੇ ਲੋਕ ਸੁਣਦੇ ਹਨ । ਤੁਸੀਂ ਸਿੱਖ ਹੋ । ਇਸ ਲਈ ਇਹੋ ਜਿਹੀਆਂ ਗੱਲਾਂ ਇੱਥੇ ਕਰੋ, ਇੱਕ ਧਾਰਮਿਕ ਸੰਸਥਾ ਬਾਰੇ ਇਸ ਤਰ੍ਹਾਂ ਇੱਥੇ ਕਹੋ, ਇਹ ਬੜੇ ਅਫਸੋਸ ਦੀ ਗੱਲ ਹੈ । ਇਹ ਕੋਈ ਰਾਜਸੀ ਮਸਲਾ ਨਹੀਂ ।

**ਮੁੱਖ ਮੰਤਰੀ :** ਸਪੀਕਰ ਸਾਹਿਬ............. ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ।)

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ, ਪਹਿਲਾਂ ਬਾਦਲ ਸਾਹਿਬ ਨੂੰ ਕਹਿ ਲੈਣ ਦਿਓ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਲੰਬੀ) : ਸਪੀਕਰ ਸਾਹਿਬ, ਜਿਹੜਾ ਸੀ.ਐਮ. ਸਾਹਿਬ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ, ਅਸੀਂ ਇਸ ਦੀ ਪੁਰਜ਼ੋਰ ਤਾਈਦ ਕਰਦੇ ਹਾਂ ਔਰ ਇਹ ਰੈਜ਼ੋਲਿਊਸ਼ਨ ਪਾਸ ਹੋਣਾ ਚਾਹੀਦਾ ਹੈ । (ਥੰਪਿੰਗ) ਲੇਕਿਨ ਸਾਡੀ ਲਿਮਟਿਡ ਜਿਹੀ ਬੇਨਤੀ ਹੈ ਕਿ ਜੋ ਜ਼ੀ ਟੀ.ਵੀ. ਨੇ ਇਹ ਐਪੀਸੋਡ ਕੀਤਾ ਹੈ, ਇਸ ਦਾ ਸਮੁੱਚੇ ਪੰਜਾਬ ਤੇ ਅਸਰ ਪਿਆ ਹੈ । ਜਿਵੇਂ ਚੀਫ ਮਨਿਸਟਰ ਸਾਹਿਬ ਫਰਮਾ ਰਹੇ ਹਨ ਕਿ ਸਾਡੀ ਤਰੱਕੀ ਹੋ ਰਹੀ ਹੈ, ਸਾਡਾ ਫਲਾਣਾ ਹੋ ਰਿਹਾ ਹੈ, ਸਾਡਾ ਆਹ ਹੋ ਰਿਹਾ ਹੈ । ਜੇ ਇਹੋ ਜਿਹੇ ਪ੍ਰਚਾਰ ਕਰਨੇ ਹਨ ਤੇ ਜੇ ਇੱਕ ਅੱਧੀ ਵਾਰ ਹੋਰ ਪ੍ਰਚਾਰ ਹੋ ਗਿਆ ਤਾਂ ਗਲਤ ਅਸਰ ਜਾਵੇਗਾ । ਇਹ ਨਹੀਂ ਹੋਣਾ ਚਾਹੀਦਾ । ਅਸੀਂ ਇਸ ਵਿੱਚ ਨਹੀਂ ਜਾਂਦੇ ਕਿ ਇੱਧਰੋਂ ਕੀ ਆਖਦੇ ਹਨ ਜਾਂ ਉਧਰੋਂ ਕੀ ਜਾਂ ਸਾਨੂੰ ਕੀ ਕਹਿੰਦੇ ਹਨ, ਪਰ ਇਹ ਐਪੀਸੋਡ ਸਡਨਲੀ ਆਇਆ ਹੈ । ਜਗਜੀਤ ਸਿੰਘ ਚੌਹਾਨ ਕਿੱਥੇ ਬੈਠਾ ਹੈ ਜਾਂ ਕੋਈ ਹੋਰ ਕਿੱਥੇ ਹੈ ਪਰ ਇਹ ਸਾਰਾ ਡਰਾਮਾ ਹੋਇਆ ਹੈ । ਇਸ ਨਾਲ ਪੰਜਾਬ ਦੀ ਕਮਿਊਨਿਲ ਹਾਰਮੋਨੀ ਨੂੰ ਖ਼ਤਰਾ ਹੈ । ਇਸ ਨਾਲ ਲੋਕਾਂ ਦੇ ਦਿਲਾਂ ਵਿੱਚ ਡਰ ਪੈਦਾ ਹੁੰਦਾ ਹੈ । ਜਿਹੜੀ ਇਹ ਗੱਲ ਕਰ ਰਹੇ ਹਨ ਕਿ ਪੰਜਾਬ ਵਿੱਚ ਇਨਵੈਸਟਮੈਂਟ ਹੋ ਰਹੀ ਹੈ, ਵੈਸੇ ਹੈ ਤਾਂ ਇਹ ਸਾਰਾ ਡਰਾਮਾ ਹੀ ਹੈ ਪਰ ਇਸ ਡਰਾਮੇ ਤੇ ਵੀ ਅਸਰ ਪੈ ਸਕਦਾ ਹੈ । ਇਸ ਲਈ ਮੇਰੀ ਚੀਫ ਮਨਿਸਟਰ ਸਾਹਿਬ ਨੂੰ ਇਨੀ ਬੇਨਤੀ ਹੈ ਕਿ ਤੁਸੀਂ ਇਸ ਦੀ ਇੰਡੀਪੈਂਡੈਂਟ ਇਨਕੁਆਰੀ ਕਰਵਾ ਲਓ ਕਿ ਜ਼ੀ ਟੀ.ਵੀ. ਨੂੰ ਕਿਸ ਨੇ ਇੰਸਟੀਗੇਟ ਕੀਤਾ । ਇੰਨਾ ਹੀ ਸਾਡਾ ਪੁਆਇੰਟ ਹੈ । ਜੇ ਤੁਸੀਂ ਵੀ ਸਹਿਮਤ ਹੋ ਕਿ ਇਹ ਮਾੜੀ ਗੱਲ ਹੈ, ਅਸੀਂ ਵੀ ਸਮਝਦੇ ਹਾਂ ਕਿ ਮਾੜੀ ਗੱਲ ਹੈ ਤਾਂ ਅਸੀਂ ਇਹੀ ਲਿਮਟਿਡ ਚੀਜ਼ ਮੰਗਦੇ ਹਾਂ ਕਿ ਇਸ ਨੂੰ ਕਿਸ ਨੇ ਇੰਸਟੀਗੇਟ ਕੀਤਾ, ਇਸ ਦੀ ਇੰਡੀਪੈਂਡੈਂਟ ਇਨਕੁਆਰੀ ਕਰਵਾ ਲਓ । ਅਸੀਂ ਤਾਂ ਇੱਥੇ ਲੈਕਚਰ ਸ਼ੁਰੂ ਕਰ ਦਿੰਦੇ ਹਾਂ, ਫਲਾਣੇ ਨੂੰ ਮੈਂ ਕਿਹਾ, ਇਹ ਮੈਂ ਕੀਤਾ । ਸਪੀਕਰ ਸਾਹਿਬ, ਇਹ ਬਹੁਤ ਹੀ ਸੀਰੀਅਸ ਗੱਲ ਹੈ । ਇੱਕ ਜਾਨਵਰ ਹੁੰਦਾ ਹੈ ਟਟੀਹਰੀ, ਮਾਲਵੇ ਵਿੱਚ ਹੁੰਦਾ ਹੈ ਤੇ ਇਹ ਰਾਤ ਨੂੰ ਲੱਤਾਂ ਉਪਰ ਚੁੱਕ ਕੇ ਪੈਂਦਾ ਹੈ । ਉਸ ਦੇ ਦਿਲ ਵਿੱਚ ਹੁੰਦਾ ਹੈ ਕਿ ਜੇ ਮੈਂ ਲੱਤਾਂ ਹੇਠਾਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]
ਕੀਤੀਆਂ ਤੇ ਸਾਰਾ ਅਸਮਾਨ ਡਿੱਗ ਪਵੇਗਾ । ਅਮਰਿੰਦਰ ਸਿੰਘ ਚਾਹੁੰਦਾ ਹੈ ਕਿ ਟਟੀਹਰੀ ਵਾਂਗੂੰ ਸਾਰਾ ਲਾਹਾ ਮੈਂ ਹੀ ਲੈ ਲਵਾਂ । ਅਮਨ ਵੀ ਮੈਂ ਲਿਆਂਦਾ ਹੈ । ਪਾਕਿਸਤਾਨ ਵੀ ਮੈਂ ਗੱਲ ਕੀਤੀ ਹੈ । ਸਾਡੀ ਤਾਂ ਬੇਨਤੀ ਬੜੀ ਲਿਮਟਿਡ ਹੈ ਕਿ ਅਸੀਂ ਬਹਿਸ ਵਿੱਚ ਨਹੀਂ ਪੈਣਾ ਚਾਹੁੰਦੇ । ਬਹਿਸ ਨਾਲ ਫਾਇਦਾ ਨਹੀਂ ਬਲਕਿ ਨੁਕਸਾਨ ਹੋਵੇਗਾ । ਲਿਮਟਿਡ ਜਿਹੀ ਚੀਜ਼ ਹੈ ਕਿ ਜ਼ੀ ਟੀ.ਵੀ. ਨੂੰ ਕਿਸ ਨੇ ਇੰਸਟੀਗੇਟ ਕੀਤਾ । ਇਹ ਇੰਡੀਪੈਂਡੈਂਟ ਇਨਕੁਆਰੀ ਕਰਵਾ ਲੈਣ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਟਟੀਹਰੀ ਦਰੱਖਤ ਤੇ ਨਹੀਂ, ਜ਼ਮੀਨ ਤੇ ਸੌਂਦੀ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਬੈਠੇ ਬੈਠੇ) : ਮੈਂ ਦਰੱਖਤ ਜਾਂ ਜ਼ਮੀਨ ਦੀ ਗੱਲ ਨਹੀਂ ਕੀਤੀ ।

**ਮੁੱਖ ਮੰਤਰੀ** : ਬਾਕੀ ਨੈਵਰਦਿਲੈਸ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਰੈਜ਼ੋਲਿਊਸ਼ਨ ਦੀ ਸਪੋਰਟ ਕੀਤੀ ਹੈ ਔਰ ਯੂਨਾਨੀਮਸਲੀ ਫੈਸਲਾ ਕੀਤਾ ਹੈ । (ਥੰਪਿੰਗ) ਜਿਥੋਂ ਤੱਕ ਇਨਵੈਸਟੀਗੇਸ਼ਨ ਦੀ ਗੱਲ ਹੈ, ਗੌਰਮਿੰਟ ਇਸ ਬਾਰੇ ਪੂਰੀ ਤਰ੍ਹਾਂ ਕੈਪੇਬਲ ਹੈ ਕਿ ਅਸੀਂ ਇਨਵੈਸਟੀਗੇਸ਼ਨ ਕਰਵਾਈਏ । ਕਿਸੀ ਸੀ.ਬੀ.ਆਈ. ਦੀ ਲੋੜ ਨਹੀਂ । (ਥੰਪਿੰਗ) ਅੰਸੀਂ ਫਾਈਂਡ ਆਊਟ ਕਰਾਂਗੇ, ਪੁਆਇੰਟ ਆਊਟ ਕਰਾਂਗੇ । ਬਾਕੀ ਬੀਬੀ ਜਗੀਰ ਕੌਰ ਜੀ ਨੇ ਮੇਰੀ ਗੱਲ ਨੂੰ ਕਨਫਰਮ ਕੀਤਾ ਹੈ । ਮੈਂ ਕਿਹਾ ਸੀ ਕਿ ਈ.ਟੀ.ਸੀ. ਚੈਨਲ ਪ੍ਰਸਾਰਨ ਕਰ ਰਿਹਾ ਹੈ, ਕੀਰਤਨ ਹੋ ਰਿਹਾ ਹੈ । ਸਾਰੇ ਅਸੀਂ ਖੁਸ਼ ਹਾਂ। ਬਾਕੀ ਈ.ਟੀ.ਸੀ. ਤੇ ਜ਼ੀ ਟੀ.ਵੀ. ਇਕੱਠੇ ਹਨ, ਇੱਕੋ ਮੈਨੇਜਮੈਂਟ ਹੈ । ਮੈਂ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਮੇਰੀ ਗੱਲ ਨੂੰ ਇਨਡੋਰਸ ਕੀਤਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਨ੍ਹਾਂ ਨੇ ਵਾਰ ਵਾਰ ਫਿਰ ਕਿਹਾ ਹੈ ਕਿ ਜਿਹੜਾ ਉਹ ਟੀ.ਵੀ. ਹੈ, ਉਸ ਦੀ ਕੋਈ ਸ਼੍ਰੋਮਣੀ ਕਮੇਟੀ ਨਾਲ ਹਿੱਸੇਦਾਰੀ ਹੈ । ਇਹ ਵੀ ਸਾਫ ਹੋ ਜਾਵੇਗਾ, ਇਹ ਵੀ ਕੋਈ ਗੱਲ ਨਹੀਂ । ਸ਼ਾਇਦ ਉਨ੍ਹਾਂ ਨੇ ਆਪਣੇ ਤੌਰ ਤੇ ਹੀ ਕੀਤਾ ਹੋਵੇ । ਕਿਸੇ ਨੇ ਉਨ੍ਹਾਂ ਨੂੰ ਇਨਸਟੀਗੇਟ ਨਾ ਕੀਤਾ ਹੋਵੇ । ਅੱਜ ਪੰਜਾਬ ਦੇ ਬੱਚੇ ਬੱਚੇ ਦੀ ਜ਼ੁਬਾਨ ਤੇ ਇਸ ਗੱਲ ਦੀ ਚਰਚਾ ਹੈ । ਸੋ, ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਇਸ ਵਿੱਚ ਸਭ ਤੋਂ ਵੱਡੀ ਗੱਲ ਹੈ ਕਿ ਇਹ

ਸਾਰੇ ਹਿੰਦੁਸਤਾਨ ਵਿੱਚ ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ ਕਿ ਇਥੇ ਦੁਬਾਰਾ ਬਟਵਾਰਾ ਹੋਣ ਵਾਲਾ ਹੈ । ਇਸ ਨਾਲ ਪੰਜਾਬ ਨੂੰ ਬਦਨਾਮ ਕੀਤਾ ਜਾ ਰਿਹਾ ਹੈ, ਸਿੱਖਾਂ ਨੂੰ ਬਦਨਾਮ ਕੀਤਾ ਜਾ ਰਿਹਾ ਹੈ ਕਿ ਇਹ ਵੱਖ ਵਾਦੀ ਹਨ, ਅੱਤਵਾਦੀ ਹਨ । ਇਸ ਕਰਕੇ ਮੇਰਾ ਮਤਲਬ ਹੈ ਕਿ ਕਿਸੇ ਤੋਂ ਇੰਡੀਪੈਂਡੈਂਟ ਇੰਕੁਆਇਰੀ ਕਰਵਾ ਲਓ । ਤੁਸੀਂ ਵੀ ਇਹੀ ਮਹਿਸੂਸ ਕਰਦੇ ਹੋ ਅਤੇ ਅਸੀਂ ਵੀ ਇਹੀ ਮਹਿਸੂਸ ਕਰਦੇ ਹਾਂ ਤਾਂ ਫਿਰ ਇਸ ਵਿੱਚ ਰੌਲਾ ਕੀ ਹੈ ? ਉਨ੍ਹਾਂ ਨੂੰ ਕਿਸ ਨੇ ਇੰਸਟੀਗੇਟ ਕੀਤਾ ਹੈ ਜਾਂ ਉਨ੍ਹਾਂ ਨੇ ਆਪ ਹੀ ਇਹ ਖਬਰ ਲਗਾ ਦਿੱਤੀ । ਜੇਕਰ ਕਿਸੇ ਨੇ ਇੰਸਟੀਗੇਟ ਨਹੀਂ ਕੀਤਾ ਤਾਂ ਉਹ ਵੀ ਸਾਹਮਣੇ ਆ ਜਾਵੇਗਾ । ਕਿਸੇ ਇੰਡੀਪੈਂਡੈਂਟ ਬੰਦੇ ਤੋਂ ਇੰਕੁਆਇਰੀ ਕਰਵਾ ਲਓ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਸਦਨ ਵਿੱਚ ਕਈ ਵਾਰ ਸੀ.ਬੀ.ਆਈ. ਤੋਂ ਇਨਕੁਆਇਰੀ ਦੀ ਡਿਮਾਂਡ ਹੋਈ ਹੈ । C.B.I. takes eight years, ten years. ਅਸੀਂ ਨਹੀਂ ਇੰਨਾ ਇੰਤਜ਼ਾਰ ਕਰ ਸਕਦੇ । ਅਸੀਂ ਚਾਹੁੰਦੇ ਹਾਂ ਕਿ ਹੁਣੇ ਇਨਕੁਆਇਰੀ ਹੋਵੇ । We will go into it now. ਇਸ ਨਾਲ ਪਤਾ ਲੱਗੇਗਾ ਕਿ ਕਿਹੜੇ ਇਨਸਟੀਗੇਟਰ ਹਨ ਅਤੇ ਇਹ ਵੀ ਪਤਾ ਲੱਗੇਗਾ ਕਿ ਕਿਨ੍ਹਾਂ ਦਾ ਉਸ ਟੈਲੀਵੀਜ਼ਨ ਚੈਨਲ ਨਾਲ ਹਿੱਸਾ ਅਤੇ ਨੇੜਤਾ ਹੈ । ਸਪੀਕਰ ਸਾਹਿਬ, ਇਹ ਭੁੱਲ ਜਾਂਦੇ ਹਨ । ਇਹ ਕਿਹਾ ਜਾਂਦਾ ਹੈ ਕਿ ਸਿੱਖਾਂ ਨੂੰ ਸਾਰੇ ਹਿੰਦੁਸਤਾਨ ਵਿੱਚ ਵੱਖਵਾਦੀ ਕਿਹਾ ਗਿਆ ਹੈ । ਮੈਂ ਵੀ ਸਿੱਖ ਹਾਂ, ਇਹ ਵੀ ਸਿੱਖ ਹਨ । ਸਾਰੇ ਜਿਹੜੇ ਇਧਰ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਬੈਠੇ ਹਨ, ਇਹ ਸਿੱਖ ਹਨ । ਅਸੀਂ ਸਾਰੇ ਜਾਣਦੇ ਹਾਂ ਕਿ ਪੰਜਾਬ ਵਿੱਚ ਕੀ ਹੋਇਆ । ਇਹ ਇਨ੍ਹਾਂ ਨੂੰ ਵੀ ਪਤਾ ਹੈ ਅਤੇ ਮੈਨੂੰ ਵੀ ਪਤਾ ਹੈ । ਅਸੀਂ ਸਾਰੇ ਉਸ ਦੌਰ ਵਿੱਚੋਂ ਗੁਜ਼ਰੇ ਹਾਂ । ਕੋਈ ਨਹੀਂ ਚਾਹੁੰਦਾ ਕਿ ਇਹੋ ਜਿਹੇ ਹਾਲਾਤ ਫਿਰ ਆਉਣ । That is why I want to assure the Leader of the Opposition ਕਿ ਅਸੀਂ ਬਹੁਤ ਜਲਦੀ ਪੜਤਾਲ ਕਰਾਂਗੇ ਅਤੇ ਇਸ ਦਾ ਹੱਲ ਕੱਢਾਂਗੇ ਅਤੇ ਜਿਹੜੇ ਲੋਕ ਇਸ ਵਿੱਚ ਇਨਵਾਲਵਡ ਹਨ, ਉਨ੍ਹਾਂ ਵਾਸਤੇ ਜੋ ਵੀ ਕਾਨੂੰਨੀ ਕਦਮ ਚੁੱਕਣੇ ਹੋਣਗੇ, ਅਸੀਂ ਚੁੱਕਾਂਗੇ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਸਾਨੂੰ ਇਹ ਮਨਜ਼ੂਰ ਨਹੀਂ ਜੀ ।

**ਸ੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ............

**ਮਾਨਯੋਗ ਸਪੀਕਰ :** ਸੂਦ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਨ੍ਹਾਂ ਨੇ ਉਹੀ ਕਰਨਾ ਹੈ, ਜਿਵੇਂ ਅੱਗੇ ਇਨ੍ਹਾਂ ਨੇ ਸਾਨੂੰ ਬੰਦ ਕੀਤਾ ਹੈ । ਹੁਣ ਵੀ ਇਹ ਵਿਜੀਲੈਂਸ ਨੂੰ ਦੇਣਗੇ । ਸਾਨੂੰ ਉਹ ਇਨਕੁਆਇਰੀ ਮਨਜ਼ੂਰ ਨਹੀਂ । ਅਸੀਂ ਜੁਡੀਸ਼ੀਅਲ ਇਨਕੁਆਇਰੀ ਵਾਸਤੇ ਮੰਗ ਕਰਦੇ ਹਾਂ । ਇੱਕ ਮੰਥ ਵਿੱਚ ਇਹ ਹੋ ਜਾਵੇਗੀ, ਇਹ ਕਿਹੜਾ ਬਹੁਤ ਵੱਡਾ ਮਸਲਾ ਹੈ । ਹਾਈ ਕੋਰਟ ਦਾ ਜੱਜ 15 ਦਿਨਾਂ ਦੇ ਵਿੱਚ ਕਰ ਸਕਦਾ ਹੈ । ਇਹ ਕਿਹੜਾ ਵੱਡਾ ਮਸਲਾ ਹੈ ।

**ਮਾਨਯੋਗ ਸਪੀਕਰ :** ਇਸ ਰੈਜ਼ੋਲਿਊਸ਼ਨ ਨਾਲ ਤੁਹਾਡੀ ਤਵੱਕੋ ਹੈ, ਪਹਿਲਾਂ ਇਸ ਨੂੰ ਪਾਸ ਕਰ ਲਈਏ, ਫਿਰ ਗੱਲ ਕਰ ਲਵਾਂਗੇ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਜੇ ਇੰਡੀਪੈਂਡੈਂਟ ਜਾਂ ਜੁਡੀਸ਼ੀਅਲ ਇਨਕੁਆਇਰੀ ਹੋਣੀ ਹੈ, ਫਿਰ ਤਾਂ ਸਾਡੀ ਤਵੱਕੋ ਹੈ । ਨਹੀਂ ਤਾਂ ਸਾਨੂੰ ਕੋਈ ਤਵੱਕੋ ਨਹੀਂ ।

**Mr. Speaker :** Now Question is--

"That this House unanimously resolves that the hard earned peace of the State would not be allowed to be disturbed by nefarious designs of forces which are inimical to peace progress and prosperity of the State of Punjab at any cost."

*The motion was carried unanimously.*

---------

WALK -OUT

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਸਾਨੂੰ ਬੜੇ ਦੁੱਖ ਨਾਲ ਇਸ ਗੱਲ ਤੇ ਵਾਕ ਆਊਟ ਕਰਨਾ ਪੈ ਰਿਹਾ ਹੈ ਕਿ ਇਨ੍ਹਾਂ ਨੇ ਇੰਡੀਪੈਂਡੈਂਟ ਜੁਡੀਸ਼ਰੀ ਦੀ ਇਨਕੁਆਇਰੀ ਨਹੀਂ ਮੰਨੀ ਔਰ ਇਹ ਆਪ ਇਨਕੁਆਇਰੀ ਕਰ ਰਹੇ ਹਨ । ਜੋ ਇਨਕੁਆਇਰੀ ਇਹ ਕਰਦੇ ਹਨ, ਉਸ ਬਾਰੇ ਸਾਰੇ ਪੰਜਾਬ ਅਤੇ ਦੇਸ਼ ਨੂੰ ਪਤਾ ਹੈ । ਇਸ ਲਈ ਅਸੀਂ ਇਸ ਤੇ ਪ੍ਰੋਟੈਸਟ ਕਰਦੇ ਹਾਂ ਅਤੇ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ, ਬੀ.ਜੇ.ਪੀ. ਦੇ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਹਰਮੀਤ ਸਿੰਘ ਸਦਨ ਵਿੱਚੋਂ ** ** ਨਾਅਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ ।)

**ਮਾਨਯੋਗ ਸਪੀਕਰ** : ਜੋ ਸਲੋਗਨ ਰੇਜ਼ ਕੀਤੇ ਜਾ ਰਹੇ ਹਨ, ਉਹ ਰਿਕਾਰਡ ਨਾ ਕੀਤੇ ਜਾਣ ।(ਵਿਘਨ).......... ਜੋ ਕੁਝ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਨੈਕਸਟ ਆਈਟਮ ਕਾਲ ਅਟੈਂਸ਼ਨ ......(ਵਿਘਨ)..... ਜੋ ਸਲੋਗਨਜ਼ ਲਗਾਏ ਜਾ ਰਹੇ ਹਨ, ਉਹ ਰਿਕਾਰਡ ਨਾ ਕੀਤੇ ਜਾਣ । ਕਾਲ ਅਟੈਂਨਸ਼ਨ ਨੋਟਿਸ, ਸਰਦਾਰ ਜੋਗਿੰਦਰ ਸਿੰਘ ਮਾਨ ।

---------

## CALL ATTENTION NOTICE UNDER RULE 66

**(Serial No. 52)**

**(1) Sardar Joginder Singh Mann**
**(2) Sardar Gurbinder Singh Atwal** : Sir, I beg to draw the attention of the Government towards a matter of urgent public importance, namely, spread of epidemic disease in the goats in village Pandwa, Block Phagwara. For the last five days flu type disease is spreading continuously in goats and their lambs in this area. About 108 goats and lambs have so far lost their lives due to this disease. The affected people belong to poor Bazigar and Jhur castes. These poor people need immediate attention and compensation at the Govt. level. There is a great sense of fear and resentment amongst the people of this area.

Keeping in view the obvious and urgent importance of the matter, the Minister concerned may please be asked to make a statement on the floor of the House.

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਸੈਰ-ਸਪਾਟਾ ਮੰਤਰੀ (ਸਰਦਾਰ ਜਗਮੋਹਨ ਸਿੰਘ ਕੰਗ)** : ਸਰ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਪੂਰਥਲਾ ਜ਼ਿਲ੍ਹੇ ਦੇ ਫਗਵਾੜਾ ਬਲਾਕ ਵਿੱਚ ਪਿੰਡ ਪੰਡਵਾਂ ਦੇ ਬੱਕਰੀਪਾਲਕਾਂ ਨੇ ਸੀਨੀਅਰ ਵੈਟਨਰੀ ਅਫ਼ਸਰ, ਫਗਵਾੜਾ ਨੂੰ ਮਿਤੀ 7-3-2006 ਨੂੰ ਬੱਕਰੀਆਂ ਵਿੱਚ ਬਿਮਾਰੀ ਸਬੰਧੀ ਸੂਚਨਾ ਦਿੱਤੀ ਸੀ। ਸੂਚਨਾ ਮਿਲਣ ਤੋਂ ਤੁਰੰਤ ਬਾਅਦ ਤਿੰਨ ਵੈਟਨਰੀ

---

** Not recorded as ordered by the Chair.

[ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਸੈਰ-ਸਪਾਟਾ ਮੰਤਰੀ]
ਅਫ਼ਸਰਾਂ ਅਤੇ ਇੱਕ ਵੈਟਰਨਰੀ ਫਰਮਾਸਿਸਟ ਦੀ ਟੀਮ ਨੇ ਮਿਤੀ 7-3-2006 ਨੂੰ ਸਵੇਰੇ 9-30 ਵਜੇ ਪਿੰਡ ਪੰਡਵਾਂ ਵਿੱਖੇ ਮੌਕੇ ਤੇ ਜਾਕੇ ਬਿਮਾਰ ਬੱਕਰੀਆਂ ਦਾ ਇਲਾਜ ਸ਼ੁਰੂ ਕੀਤਾ । ਇਸ ਤੋਂ ਪਹਿਲਾਂ ਇਨ੍ਹਾਂ ਬੱਕਰੀਪਾਲਕਾਂ ਵੱਲੋਂ ਆਪਣੇ ਪੱਧਰ ਤੇ ਓਹੜ-ਪੋਹੜ ਕੀਤੀ ਅਤੇ ਅੰਧਵਿਸ਼ਵਾਸ ਕਰਕੇ ਬਿਮਾਰੀ ਦੇ ਠੀਕ ਹੋਣ ਦਾ ਇੰਤਜ਼ਾਰ ਕਰਦੇ ਰਹੇ । ਮਿਤੀ 7-3-2006 ਨੂੰ ਇੱਕ ਬੱਕਰੀ ਦੀ ਮੌਤ ਹੋਈ ਅਤੇ ਵਿਭਾਗ ਵੱਲੋਂ ਇਲਾਜ ਸ਼ੁਰੂ ਹੋਣ ਤੋਂ ਬਾਅਦ ਕਿਸੇ ਜਾਨਵਰ ਦੀ ਮੌਤ ਨਹੀਂ ਹੋਈ । ਉਸੇ ਹੀ ਦਿਨ ਵਿਭਾਗ ਦੀ R. Disease Diag Lab. (ਰਿਜਨਲ ਡਜ਼ੀਜ ਡਾਇਗਨੋਸਟਿਕ ਲੈਬਾਰਟਰੀ) ਜਲੰਧਰ ਦੀ ਟੀਮ ਮੌਕੇ ਤੇ ਪਹੁੰਚ ਗਈ । ਉਹਨਾਂ ਨੇ ਮਰੀ ਹੋਈ ਬੱਕਰੀ ਦਾ ਪੋਸਟ-ਮਾਰਟਮ ਕੀਤਾ ਅਤੇ ਬਿਮਾਰੀ ਦੇ ਇਲਾਜ ਲਈ ਅਤੇ ਇਸ ਨੂੰ ਅੱਗੇ ਵੱਧਣ ਤੋਂ ਰੋਕਣ ਲਈ ਸੁਝਾਓ ਦਿੱਤੇ । ਇਸ ਟੀਮ ਨੇ ਲੋਕਾਂ ਨੂੰ ਇਹ ਜਾਣਕਾਰੀ ਵੀ ਦਿੱਤੀ ਕਿ ਇਹ ਬਿਮਾਰੀ ਬੱਕਰੀਆਂ ਤੋਂ ਬਾਕੀ ਜਾਨਵਰਾਂ ਅਤੇ ਇਨਸਾਨਾਂ ਨੂੰ ਨਹੀਂ ਲੱਗਦੀ ਅਤੇ ਇਹ ਫਲੂ ਦੀ ਬਿਮਾਰੀ ਨਹੀਂ ਹੈ । ਇਸ ਟੀਮ ਨੇ ਬਿਮਾਰ ਜਾਨਵਰਾਂ ਦੇ ਬਲੱਡ, ਫੀਕਲ ਆਦਿ ਦੇ ਸੈਂਪਲ ਵੀ ਲਏ ਅਤੇ ਮਿਤੀ 8-3-2006 ਨੂੰ ਲਬਾਰਟਰੀ ਨੇ ਆਪਣੀ ਰਿਪੋਰਟ ਪੇਸ਼ ਕਰ ਦਿੱਤੀ, ਜਿਸ ਅਨੁਸਾਰ ਇਹ 'ਪੀ.ਪੀ.ਆਰ.' ਨਾਂ ਦੀ ਬਿਮਾਰੀ ਪਾਈ ਗਈ ।

ਇਸ ਤਰ੍ਹਾਂ ਮਿਤੀ 7-3-2006 ਤੱਕ ਕੁੱਲ 25 ਬੱਕਰੀਆਂ ਅਤੇ 65 ਮੇਮਣਿਆਂ ਯਾਨੀ ਟੋਟਲ 90 ਦੀ ਮੌਤ ਹੋਣ ਦੀ ਸੂਚਨਾ ਮਿਲੀ ਹੈ ਨਾ ਕਿ 108 । ਹੁਣ ਤੱਕ 60 ਬੱਕਰੀਆਂ/ਮੇਮਣਿਆਂ ਦਾ ਇਲਾਜ ਕੀਤਾ ਗਿਆ ਹੈ ਜੋ ਕਿ ਸਾਰੇ ਬਚਾ ਲਏ ਗਏ ਹਨ । ਲਾਗਲੇ ਪਿੰਡਾਂ ਵਿੱਚ ਬਿਮਾਰੀ ਨੂੰ ਰੋਕਣ ਲਈ ਵੈਕਸੀਨੇਸ਼ਨ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ । ਇਸ ਵੇਲੇ ਬਿਮਾਰੀ ਪੂਰੀ ਤਰ੍ਹਾਂ ਕੰਟਰੋਲ ਵਿੱਚ ਹੈ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਇਨਫਰਮੇਸ਼ਨ ਦਿੱਤੀ ਹੈ, ਇਹ ਕੁਰੈਕਟ ਨਹੀਂ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਅਡੱਲਟ ਬੱਕਰੀਆਂ ਦੀ ਗਿਣਤੀ 35 ਅਤੇ ਕਿਡਸ ਦੀ 74 ਅਤੇ ਜੋ ਅੱਜ ਦੀ ਰਿਪੋਰਟ ਹੈ ਉਸ ਮੁਤਾਬਿਕ ਪੰਜ ਹੋਰ ਸੀਰੀਅਸ ਹਨ । ਕੀ ਮੰਤਰੀ ਜੀ ਹਾਊਸ ਦੇ ਵਿੱਚ ਵਿਸ਼ਵਾਸ ਦਿਵਾਉਣ ਕਿ ਇਸ ਬਿਮਾਰੀ ਦੇ ਉੱਤੇ ਪੂਰੀ ਸੰਜੀਦਗੀ ਦੇ ਨਾਲ ਕੰਟਰੋਲ ਪਾ ਲਿਆ ਜਾਵੇਗਾ ?

ਮੰਤਰੀ : ਸਰ, ਲੇਟੈਸਟ ਇਨਫਰਮੇਸ਼ਨ ਮੇਰੇ ਕੋਲ ਹੈ ਉਸ ਅਨੁਸਾਰ 25 ਬੱਕਰੀਆਂ ਹਨ ਅਤੇ 65 ਮੇਮਣੇ ਹਨ ਅਤੇ ਪੂਰਾ ਕੰਟ੍ਰੋਲ ਕੀਤਾ ਗਿਆ ਹੈ । ਇਸ ਦੇ ਨਾਲ ਨਾਲ ਬਕਾਇਦਾ ਟੀਕਾਕਰਨ ਨਾਲ ਦੇ ਪਿੰਡਾਂ ਦੇ ਵਿੱਚ ਕੀਤਾ ਜਾ ਰਿਹਾ ਹੈ ।

---------

## PAPERS LAID ON THE TABLE OF THE HOUSE

**Minister for Local Govt., Parliamentary Affairs & Labour & Employment and Elections** (Chaudhary Jagjit Singh): Sir, I beg to lay on the Table :-

1. The 9th Annual Report of the Punjab State Container and Warehousing Corporation Ltd., for the year 2003-2004 as required under Section 619-A of the Companies Act, 1956.

2. The 18th Annual Report of the Punjab State Forest Development Corporation Ltd., for the year 2000-2001, as required under Section 619-A of the Companies Act, 1956 alongwith statement showing the reasons for delay in laying the above said Report.

3. The Annual Accounts and the Audit Report of the Pepsu Road Transport Corporation for the year 2003-2004, as required under Section 33 (4) of the Road Transport Corporation Act, 1950 alongwith statement showing the reasons for delay in laying the above said Report.

4. The Annual Administration Report of the Punjab State Electricity Board for the year 2003-2004, as required under Section 75 of the Electricity (Supply) Act, 1948 alongwith statement showing the Object and Reasons for laying the above said Report.

5. The Annual Report and Balance Sheet of the Punjab Backward Classes Land Development and Finance Corporation for the year 2003-2004, as required under Section 27 (6) of the Punjab Backward Classes Land Development and Finance Corporation Act, 1976.

---------------

GENERAL DISCUSSION ON THE BUDGET ESTIMATES FOR THE YEAR 2006-2007

**Mr. Speaker :** Now General Discussion on the Budget Estimates. Yes, Captain Kanwaljit Singh Ji.

**ਕੈਪਟਨ ਕੰਵਲਜੀਤ ਸਿੰਘ** (ਬਨੂੜ) : ਮਾਨਯੋਗ ਸਪੀਕਰ ਸਾਹਿਬ, ਕਾਂਗਰਸ ਸਰਕਾਰ ਵੱਲੋਂ ਆਪਣਾ ਪੰਜਵਾਂ ਤੇ ਆਖਰੀ ਬਜਟ ਜੋ 7 ਮਾਰਚ ਨੂੰ ਪੇਸ਼ ਕੀਤਾ ਗਿਆ ਹੈ ਉਸ ਦੇ ਉਤੇ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਪ੍ਰਤੀਕਰਮ ਕਰਨ ਲਈ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਕੁਝ ਆਖਾਂ, ਕੁਝ ਅਖਬਾਰਾਂ ਦੀਆਂ ਟਿੱਪਣੀਆਂ ਛਪੀਆਂ ਹਨ ਜਿਹੜੀਆਂ ਮੈਂ ਆਪ ਦੇ ਗੋਚਰੇ, ਪੜ੍ਹ ਕੇ ਸੁਣਾਉਣਾ ਚਾਹਾਂਗਾ । ਜੱਗਬਾਣੀ ਅਤੇ ਹਿੰਦ ਸਮਾਚਾਰ ਵਿੱਚ ਲਿਖਿਆ ਹੈ ਕਿ ਇਹ ਵਾਅਦੇ ਅਤੇ ਐਲਾਨ ਚੋਣਾਂ ਨੇੜੇ ਆਉਣ ਕਾਰਨ ਆਖਰੀ ਸਾਲ ਹੀ ਕੀਤੇ ਗਏ ਹਨ । ਕੀ ਇਹ ਚੋਣਾਂ ਤੱਕ ਲਾਗੂ ਹੋ ਸਕਣਗੇ ? ਆਮ ਤੌਰ ਤੇ ਚੋਣਾਂ ਦੇ ਬਿਲਕੁਲ ਨੇੜੇ ਆ ਕੇ ਵਾਅਦੇ ਕੀਤੇ ਜਾਂਦੇ ਹਨ, ਜਿਨ੍ਹਾਂ ਦਾ ਲਾਭ ਸਰਕਾਰ ਨੂੰ ਨਹੀਂ ਪਹੁੰਚਦਾ । ਇਸੇ ਤਰ੍ਹਾਂ ਹੀ ਸਪੀਕਰ ਸਾਹਿਬ, ਚੰਡੀਗੜ੍ਹ ਤੋਂ ਛਪਦੇ ਪੰਜਾਬੀ ਟ੍ਰਿਬਿਊਨ ਅਖ਼ਬਾਰ ਨੇ ਵੀ ਇਸ ਤੇ ਟਿੱਪਣੀ ਕੀਤੀ ਹੈ । ਉਨ੍ਹਾਂ ਨੇ ਹੈਡ ਲਾਈਨ ਲਿਖੀ ਹੈ ਕਿ "ਫੁਸਫੁਸਾ ਤੇ ਦਿਸ਼ਾਹੀਨ" ਬਜਟ ਪੇਸ਼ ਕੀਤਾ ਗਿਆ ਹੈ । ਅਗਲੇ ਸਾਲ ਲਈ ਪੰਜਾਬ ਦੇ ਵਿੱਤ ਮੰਤਰੀ ਵੱਲੋਂ ਪੇਸ਼ ਕੀਤੇ ਗਏ ਬਜਟ ਦੀ ਰਕਮ ਵਿੱਚ ਭਾਵੇਂ ਕਾਫ਼ੀ ਵਾਧਾ ਕੀਤਾ ਗਿਆ ਹੈ, ਖਾਸ ਕਰਕੇ ਖੇਤੀਬਾੜੀ ਸੈਕਟਰ ਲਈ, ਨਵੀਆਂ ਸਕੀਮਾਂ ਦਾ ਵੀ ਐਲਾਨ ਕੀਤਾ ਗਿਆ, ਫੇਰ ਵੀ ਮੋਟੇ ਤੌਰ ਤੇ ਇਹ ਬਜਟ ਫੁਸਫੁਸਾ, ਦਿਸ਼ਾਹੀਨ ਅਤੇ ਹਨੇਰੇ ਵਿੱਚ ਹੱਥ ਮਾਰਨ ਵਾਲੀ ਇਕ ਗੱਲ ਹੈ । ਮੰਤਰੀ ਜੀ ਹਨੇਰੇ ਵਿੱਚ ਹੀ ਹੱਥ ਮਾਰੀ ਗਏ, ਹੋਰ ਤਾਂ ਉਨ੍ਹਾਂ ਦੇ ਪੱਲੇ ਕੁਝ ਪਿਆ ਨਹੀਂ । ਪੰਜਾਬ ਦੇ ਅਰਥਚਾਰੇ, ਸਨਅਤੀ ਅਤੇ ਖੇਤੀਬਾੜੀ ਸੈਕਟਰ ਦੀ ਲੰਬੀ ਮਿਆਦ ਦੇ ਵਿਕਾਸ ਸਬੰਧੀ ਸਕੀਮ ਪਿਛਲੇ ਚਾਰ ਸਾਲਾਂ ਦੌਰਾਨ ਕਾਂਗਰਸ ਦੀ ਸਰਕਾਰ ਵੱਲੋਂ ਕਿਸੇ ਤਰ੍ਹਾਂ ਦੀ ਨਵੀਂ ਨੀਤੀ ਨਹੀਂ ਘੜੀ ਗਈ ਅਤੇ ਨਾ ਹੀ ਐਤਕੀਂ ਵਿੱਤ ਮੰਤਰੀ ਨੇ ਕਿਸੇ ਕਿਸਮ ਦੀ ਨੀਤੀ ਘੜੇ ਜਾਣ ਬਾਰੇ ਕੋਈ ਸੰਕੇਤ ਦਿੱਤਾ ਹੈ । ਸਪੀਕਰ ਸਾਹਿਬ, ਇਹ ਦੋ ਗੱਲਾਂ ਸਾਰੇ ਅਖ਼ਬਾਰਾਂ ਵਿੱਚ ਛਪੀਆਂ ਹਨ ਅਤੇ ਮੈਂ ਇੰਨੀ ਗੱਲ ਕਹਾਂਗਾ ਕਿ ਇਹ ਬਜਟ ਪੂਰਨ ਤੌਰ ਤੇ ਦਿਸ਼ਾਹੀਨ, ਬਿਨਾਂ ਕਿਸੇ ਡੂੰਘੀ ਸੋਚ ਤੋਂ ਅਤੇ ਸਹੀ ਮੁਆਨਿਆਂ ਵਿੱਚ ਦੇਖਿਆ ਜਾਵੇ ਤਾਂ ਸਪੀਕਰ ਸਾਹਿਬ, ਲੋਕਾਂ ਦੀਆਂ ਅੱਖਾਂ ਵਿੱਚ ਮਿੱਟੀ ਪਾ ਕੇ ਇਹ ਸਰਕਾਰ ਇਕ ਵਾਰ ਫੇਰ ਚੋਣਾਂ ਵਿੱਚ ਜਾਣਾ ਚਾਹੁੰਦੀ ਹੈ ਲੇਕਿਨ ਇਹ ਗੱਲ ਸੱਚ ਨਹੀਂ ਹੋਣ ਦੇਵਾਂਗੇ । ਸਾਰੀਆਂ ਗੱਲਾਂ ਵਿੱਤ ਮੰਤਰੀ ਨੇ ਜੋ ਲਿਖੀਆਂ ਹਨ ਅਤੇ ਲਫ਼ਜ਼ਾਂ ਤੇ

ਅੰਕੜਿਆਂ ਦਾ ਹੇਰ ਫੇਰ ਕੀਤਾ ਹੈ ਇਹ ਮੈਂ ਵਾਰੀ ਵਾਰੀ ਆਪ ਦੇ ਸਾਹਮਣੇ ਖੋਲ੍ਹ ਕੇ ਦੱਸਾਂਗਾ ਕਿ ਇਹ ਬਜਟ ਪੰਜਾਬ ਨੂੰ ਅੱਗੇ ਲਿਜਾਣ ਵਾਲਾ ਨਹੀਂ ਬਲਕਿ ਪੰਜਾਬ ਦਾ ਵਿਨਾਸ਼ ਕਰਨ ਵਾਲਾ ਹੈ । ਸਪੀਕਰ ਸਾਹਿਬ, ਮੈਂ ਇੰਨੀ ਗੱਲ ਜ਼ਰੂਰ ਆਖਾਂਗਾ ਕਿ ਇਸ ਦੇ ਪਿੱਛੇ ਇਕ ਸੋਚ ਜਿਹੜੀ ਕੰਮ ਕਰ ਰਹੀ ਹੈ ਉਹ ਇਹ ਹੈ ਕਿ ਸਾਡਾ ਵਿਧਾਨ ਇਸ ਗੱਲ ਦੀ ਗਰੰਟੀ ਕਰਦਾ ਹੈ ਕਿ ਅਸੀਂ ਇਕ ਵੈਲਫੇਅਰ ਸਟੇਟ ਹਾਂ । ਲੇਕਿਨ ਵਿੱਤ ਮੰਤਰੀ ਜੀ ਨੇ ਇਸ ਵੈਲਫੇਅਰ ਸਟੇਟ ਨੂੰ ਖ਼ਤਮ ਕਰਕੇ ਇਕ ਠੇਕੇਦਾਰੀ ਸਿਸਟਮ ਲਾਗੂ ਕੀਤਾ ਹੈ । ਮੈਨੂੰ ਇਸ ਗੱਲ ਦੀ ਹੈਰਾਨੀ ਹੈ ਅਤੇ ਮੈਨੂੰ ਉਮੀਦ ਸੀ ਕਿ ਸਿੰਗਲਾ ਸਾਹਿਬ ਕਹਿਣਗੇ ਕਿ ਪੰਜਾਬ ਦੇ ਸੈਕਟਰੀ ਦਾ ਅਹੁਦਾ ਵੀ ਠੇਕੇ ਤੇ ਦੇਣਾ ਹੈ । ਵੱਡੇ ਵੱਡੇ ਐਲਾਨ ਕੀਤੇ ਗਏ, ਅਖ਼ਬਾਰਾਂ ਵਿੱਚ ਕੀਤੇ ਗਏ ਅਤੇ ਇਕ ਰੈਲੀ ਕੀਤੀ ਬੜੇ ਜ਼ੋਰ ਸ਼ੋਰ ਨਾਲ ਲੰਬੀ ਹਲਕੇ ਵਿੱਚ ਜਿਹੜਾ ਸਾਡੇ ਸਾਬਕਾ ਮੁੱਖ ਮੰਤਰੀ ਜੀ ਦਾ ਹਲਕਾ ਹੈ ਉਥੇ ਐਲਾਨ ਕਰਕੇ ਆਏ ਸੀ that we will formulate a policy to grant a waiver of co-operative loans of the farmers of Pujnab.

ਜੇ ਇਸ ਨੂੰ ਦੇਖੀਏ ਤਾਂ ਇਸ ਵਿੱਚ ਕੋਈ ਜ਼ਿਕਰ ਨਹੀਂ ਜਿਵੇਂ ਪਹਿਲਾਂ ਚੋਣਾਂ ਵਿੱਚ ਲੋਕਾਂ ਕੋਲੋਂ ਵੋਟਾਂ ਲੈ ਲਈਆਂ, ਉਵੇਂ ਹੀ ਕਿਹਾ ਸੀ ਚੁੰਗੀ ਮੁਆਫ਼ ਕਰਾਂਗੇ, ਉਸ ਦਾ ਜ਼ਿਕਰ ਤੱਕ ਨਹੀਂ । ਲੋਕਾਂ ਤੋਂ ਵੋਟਾਂ ਇਹ ਕਹਿ ਕੇ ਲੈ ਲਈਆਂ ਕਿ 30 ਰੁਪਏ ਕੁਇੰਟਲ ਝੋਨੇ ਦਾ ਬੋਨਸ ਦੇਵਾਂਗੇ, ਪਰ ਉਸ ਦਾ ਵੀ ਕੋਈ ਜ਼ਿਕਰ ਨਹੀਂ । (ਆਪੋਜ਼ੀਸ਼ਨ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਥੋਂ ਤੱਕ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ 200 ਯੂਨਿਟ ਅਸੀਂ ਦਲਿਤਾਂ ਦੇ ਪਹਿਲੀ ਸਤੰਬਰ ਤੋਂ ਮਾਫ਼ ਕਰਾਂਗੇ । ਇਸ ਸਾਰੇ ਬਜਟ ਵਿੱਚ ਇਸ ਦੀ ਵੀ ਕੋਈ ਵਿਵਸਥਾ ਨਹੀਂ । ਇਸ ਦੇ ਨਾਲ ਇਹ ਗੱਲ ਯਕੀਨੀ ਹੋ ਗਈ ਕਿ ਇਹ ਕਹਿੰਦੇ ਕੁਝ ਹਨ ਤੇ ਕਰਦੇ ਕੁਝ ਹਨ । ਮੈਂ ਇਹ ਕਹਾਂਗਾ ਕਿ ਬਾਵਜੂਦ ਇਸ ਗੱਲ ਦੇ ਕਿ ਪੰਜਾਬ ਦੇ ਸਿਰ 55 ਸਾਲ ਦੇ ਅੰਦਰ ਜੋ ਕਰਜ਼ਾ ਚੜ੍ਹਿਆ ਉਹ 32,496 ਕਰੋੜ ਰੁਪਏ ਹੈ । ਇਹ ਇਨ੍ਹਾਂ ਦੇ ਆਪਣੇ ਅੰਕੜੇ ਕਹਿੰਦੇ ਹਨ । ਇਸ ਸਰਕਾਰ ਨੇ ਪੰਜਾਬ ਨੂੰ 4 ਸਾਲਾਂ ਵਿੱਚ ਲੁੱਟ ਕੇ ਖਾ ਲਿਆ ਹੈ । ਸਪੀਕਰ ਸਾਹਿਬ, ਇਸ ਕਰਜ਼ੇ ਨੂੰ ਚੁੱਕ ਕੇ ਚਾਰ ਸਾਲਾਂ ਵਿੱਚ 53,391 ਕਰੋੜ ਰੁਪਏ ਕਰ ਦਿੱਤਾ । ਬਹੁਤ ਵੱਡੀ ਗੱਲ ਨਹੀਂ, ਪੰਜਵੇਂ ਸਾਲ ਮੈਨੂੰ ਉਮੀਦ ਹੈ ਕਿ ਜੇ ਲੁੱਟ-ਖਸੁੱਟ ਦਾ ਇਹੀ ਹਾਲ ਰਿਹਾ ਤਾਂ ਪੰਜਾਬ ਦੇ ਸਿਰ ਇਹ 60,000 ਕਰੋੜ ਰੁਪਏ ਦਾ ਕਰਜ਼ਾ ਚੜ੍ਹਾ ਕੇ ਜਾਣਗੇ । (ਆਪੋਜ਼ੀਸ਼ਨ ਬੈਂਚਾਂ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਜਿਹੜੇ ਪੰਜਾਬ ਦੇ ਬੁਨਿਆਦੀ ਮਸਲੇ ਹਨ, ਉਨ੍ਹਾਂ ਦਾ ਤਾਂ 4 ਸਾਲਾਂ ਵਿੱਚ ਤੇ ਨਾ ਆਖ਼ਰੀ ਸਾਲ ਵਿੱਚ, ਅਗਲੇ ਸਾਲ ਤਾਂ

[ਕੈਪਟਨ ਕੰਵਲਜੀਤ ਸਿੰਘ]

ਬਾਏ-ਬਾਏ ਹੈ, ਇਨ੍ਹਾਂ ਨੇ ਜ਼ਿਕਰ ਤੱਕ ਨਹੀਂ ਕੀਤਾ । ਅੱਗੇ ਮੈਂ ਘਾਟੇ ਦਾ ਜ਼ਿਕਰ ਕਰਾਂਗਾ । ਅੱਜ ਪੰਜਾਬ ਦਾ ਇਹ ਹਾਲ ਹੈ ਕਿ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ ਇਹ ਸਟੱਡੀ ਕੀਤੀ ਹੈ ਕਿ 37% ਪੰਜਾਬ ਦੇ ਕਿਸਾਨ ਕਹਿੰਦੇ ਹਨ ਕਿ ਅਸੀਂ ਖੇਤੀ ਛੱਡ ਦੇਣੀ ਹੈ, ਇਸ ਵਿੱਚ ਪੈਸਾ ਕੋਈ ਨਹੀਂ । ਮੈਂ ਅੱਗੇ ਅੰਕੜੇ ਪੜ੍ਹ ਕੇ ਸੁਣਾਉਣਾ ਚਾਹਾਂਗਾ । ਸਪੀਕਰ ਸਾਹਿਬ, ਜੋ ਹਾਲਤ ਇਨ੍ਹਾਂ ਨੇ 4 ਸਾਲਾਂ ਵਿੱਚ ਪੰਜਾਬ ਦੇ ਕਿਸਾਨ ਦੀ ਕਰਕੇ ਰੱਖ ਦਿੱਤੀ ਹੈ, ਉਹ ਦੱਸਦਾ ਹਾਂ । 2001-2002 ਵਿੱਚ ਕਣਕ ਦੀ ਮਿਨੀਮਮ ਸਪੋਰਟ ਪ੍ਰਾਈਸ 620/- ਰੁਪਏ ਪ੍ਰਤੀ ਕੁਇੰਟਲ ਸੀ ਜੋ 2004-2005 ਵਿੱਚ 640/- ਰੁਪਏ ਪ੍ਰਤੀ ਕੁਇੰਟਲ ਹੋਈ, ਯਾਨੀ ਸਿਰਫ 20/- ਰੁਪਏ ਦਾ ਵਾਧਾ ਤੇ 3.2% ਦਾ ਫਰਕ ਪਿਆ । ਇਸੇ ਤਰ੍ਹਾਂ ਝੋਨੇ ਦਾ ਜ਼ਿਕਰ ਕਰਦਾ ਹਾਂ । ਸਾਡੇ ਵੇਲੇ ਝੋਨਾ 530/- ਰੁਪਏ ਪ੍ਰਤੀ ਕੁਇੰਟਲ ਸੀ ਤੇ ਇਨ੍ਹਾਂ ਨੇ 4 ਸਾਲਾਂ ਵਿੱਚ ਸਿਰਫ 30/- ਰੁਪਏ ਦਾ ਵਾਧਾ ਕੀਤਾ ਤੇ 5.67% ਦਾ ਫਰਕ ਪਿਆ । ਜੋ ਸਪੀਕਰ ਸਾਹਿਬ ਇਨਫਲੇਸ਼ਨ ਹੋਈ, ਉਹ 186% ਤੇ ਜਿਹੜਾ ਪੰਜਾਬ ਦੇ ਕਿਸਾਨ ਹਨ, ਉਨ੍ਹਾਂ ਦਾ ਖ਼ਰਚਾ ਵੱਧ ਗਿਆ ਤੇ ਉਨ੍ਹਾਂ ਦੇ ਉਪਰ ਉਨ੍ਹਾਂ ਨੂੰ 25% ਦਾ ਘਾਟਾ ਪਿਆ । ਸਪੀਕਰ ਸਾਹਿਬ, ਮੈਂ ਇਹ ਵੀ ਗੱਲ ਕਹਾਂਗਾ ਕਿ ਜਿਹੜਾ ਮਿਨੀਮਮ ਸਪੋਰਟ ਪ੍ਰਾਈਸ ਦਾ ਵਾਧਾ ਨਾ ਹੋ ਸਕਿਆ, ਉਸ ਨਾਲ ਪੰਜਾਬ ਦੇ ਕਿਸਾਨ ਨੂੰ 4 ਸਾਲਾਂ ਵਿੱਚ ਕੀਮਤਾਂ ਦੇ ਅੰਦਰ 20% ਦਾ ਘਾਟਾ ਪਿਆ ਹੈ ।

ਅੱਗੇ ਜਾ ਕੇ ਮੈਂ ਪਰ ਕੈਪਿਟਾ ਇਨਕਮ ਦੀ ਗੱਲ ਕਰਦਾ ਹਾਂ, ਯਾਨੀ ਕਿ ਜੋ ਅਸਲੀ ਕ੍ਰਾਈਸਿਜ਼ ਅੱਜ ਪੰਜਾਬ ਦੇ ਅੰਦਰ ਹੈ ਜਿਸ ਕਾਰਨ ਪੰਜਾਬ ਦੇ ਕਿਸਾਨ ਦੀ ਆਮਦਨ ਘੱਟ ਹੋ ਗਈ । 2001-2002 ਵਿੱਚ ਪੰਜਾਬ ਦੀ ਪਰ ਕੈਪਿਟਾ ਇਨਕਮ 12,375/- ਰੁਪਏ ਸੀ । ਖ਼ਰਚ ਵੱਧ ਗਿਆ, ਇਨਫਲੇਸ਼ਨ ਹੋ ਗਈ, ਪ੍ਰਾਈਸ ਇੰਡੈਕਸ ਵੱਧ ਗਿਆ ਲੇਕਿਨ 4 ਸਾਲਾਂ ਦੇ ਸਮੇਂ ਤੋਂ ਬਾਅਦ ਅੱਜ ਪੰਜਾਬ ਦੀ ਪਰ ਕੈਪਿਟਾ ਇਨਕਮ 12,375/- ਰੁਪਏ ਤੋਂ ਟੁੱਟ ਗਈ ਤੇ ਇਨ੍ਹਾਂ ਦੀ ਸਰਕਾਰ ਨੇ ਉਸਨੂੰ 11,330/- ਰੁਪਏ ਤੋਂ ਲੈ ਆਂਦਾ ਹੈ । ਇਸ ਨਾਲ 1,045/- ਰੁਪਏ ਪ੍ਰਤੀ ਏਕੜ ਦਾ ਪੰਜਾਬ ਦੇ ਕਿਸਾਨ ਨੂੰ ਆਮਦਨ ਵਿੱਚ ਘਾਟਾ ਪਿਆ ਹੈ । ਇਹ ਹਾਲਾਤ ਖ਼ੁਦ ਬਿਆਨ ਕਰ ਰਹੇ ਹਨ । ਅੱਗੇ ਮੈਂ, ਸਪੀਕਰ ਸਾਹਿਬ, ਕਰਜ਼ੇ ਬਾਰੇ ਗੱਲ ਕਹਿਣੀ ਚਾਹਵਾਂਗਾ ਕਿ ਅੱਜ 2005-2006 ਹੈ, ਕਿਉਂਕਿ ਪੰਜਾਬ ਦੇ ਕਿਸਾਨ ਦੇ ਹਾਲਾਤ ਬਦਤਰ ਹਨ ਤੇ ਇਨ੍ਹਾਂ ਨੇ 1,22,700/- ਰੁਪਏ ਪ੍ਰਤੀ ਫਾਰਮਰ ਕਰਜ਼ਈ ਕੀਤਾ ਪਿਆ ਹੈ । ਜਿਸਦਾ ਕਾਰਨ ਇਹੀ ਹੈ ਕਿ ਅੱਜ ਪੰਜਾਬ ਦੀ ਜਿਹੜੀ 40% ਅਸੀਂ ਕੇਂਦਰੀ ਪੂਲ

ਵਿੱਚ ਕੰਟ੍ਰੀਬਿਊਸ਼ਨ ਕਰਦੇ ਹਾਂ, ਬਾਕੀ ਦੇਸ਼ ਦੇ ਨਾਲੋਂ 1,500 ਕਰੋੜ ਰੁਪਏ ਜ਼ਿਆਦਾ ਹੈ । ਕਿਸਾਨੀ ਦਾ ਵਪਾਰ ਜਿਹੜਾ ਹੈ, ਉਹ ਘਾਟੇ ਦਾ ਵਪਾਰ ਹੈ, ਘਾਟੇ ਦਾ ਸੌਦਾ ਹੈ ਔਰ ਇਸ ਕਰਕੇ ਪੰਜਾਬ ਦੀ ਕਿਸਾਨੀ ਡੁੱਬ ਰਹੀ ਹੈ, ਪੰਜਾਬ ਦਾ ਕਿਸਾਨ ਬਰਬਾਦ ਹੋ ਰਿਹਾ ਹੈ । ਲੇਕਿਨ ਇਸ ਸਰਕਾਰ ਨੇ ਅੱਜ ਇਸਨੂੰ ਠੀਕ ਕਰਨ ਦੀ ਬਜਾਏ, ਸਪੀਕਰ ਸਾਹਿਬ, ਅੱਜ ਇਸ ਸਰਕਾਰ ਨੇ ਬਜਟ ਅੰਦਰ ਪੰਜਾਬ ਦੇ ਕਿਸਾਨ ਦੀ ਆਰਥਿਕਤਾ ਨੂੰ ਤੋਰਨ ਵਾਸਤੇ, ਮਜ਼ਬੂਤ ਕਰਨ ਲਈ ਕੋਈ ਗੱਲ ਨਹੀਂ ਕੀਤੀ ।

ਅਗਲਾ ਮੈਂ ਜ਼ਿਕਰ ਕਰਾਂਗਾ ਕਿ ਸਰਕਾਰ ਆਪ ਮੰਨਦੀ ਹੈ ਕਿ 30 ਲੱਖ ਨੌਜਵਾਨ ਲੜਕੇ ਲੜਕੀਆਂ ਅੱਜ ਪੰਜਾਬ ਦੇ ਅੰਦਰ ਬੇਰੁਜ਼ਗਾਰ ਫਿਰਦੇ ਹਨ । ਮੈਂ ਵਿੱਤ ਮੰਤਰੀ ਨੂੰ ਪੁਛਾਂਗਾ, ਮੈਂ ਸੀ.ਐਮ. ਨੂੰ ਪੁੱਛਾਂਗਾ ਕਿ ਕੀ ਇਨ੍ਹਾਂ 4 ਸਾਲਾਂ ਵਿੱਚ ਇਕ ਵੀ ਮੁੰਡਾ ਕੁੜੀ ਇਨ੍ਹਾਂ ਨੇ ਭਰਤੀ ਕੀਤਾ ਹੈ, ਕੀ ਨੌਕਰੀ ਤੇ ਕਿਸੇ ਨੂੰ ਲਾਇਆ ਹੈ ? ਜੇ ਅੱਜ ਸਾਡੀ ਜਵਾਨੀ ਬਰਬਾਦ ਹੋ ਰਹੀ ਹੈ, ਜੇ ਅੱਜ ਸਾਡੇ ਨੌਜਵਾਨ ਗਲਤ ਰਸਤਿਆਂ ਤੇ ਪੈ ਰਹੇ ਹਨ, ਨਸ਼ਿਆਂ ਦੀ ਦੁਰਵਰਤੋਂ ਵੱਲ ਵੱਧ ਰਹੇ ਹਨ, ਜੇ ਅੱਜ ਪੰਜਾਬ ਦੇ ਅੰਦਰ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਖਰਾਬ ਹੋ ਰਹੀ ਹੈ, ਇਸ ਦੀ ਜ਼ਿੰਮੇਵਾਰੀ ਕਿਸ ਤੇ ਹੈ । ਮੈਂ ਕਹਾਂਗਾ ਕਿ ਨਸ਼ਿਆਂ ਦੀ ਦੁਰਵਰਤੋਂ ਕਾਰਨ ਅਤੇ ਲਾਅ ਐਂਡ ਆਰਡਰ ਦੀ ਵਿਗੜੀ ਹੋਈ ਹਾਲਤ ਕਾਰਨ ਅੱਜ ਸਾਡੇ ਮੁੰਡੇ ਗੁੰਮਰਾਹ ਹੋ ਰਹੇ ਹਨ । ਇਹ ਜ਼ਿੰਮੇਵਾਰੀ ਸਰਾਸਰ ਸਰਕਾਰ ਤੇ ਜਾਂਦੀ ਹੈ । ਫਿਰ ਕਹਿੰਦੇ ਹਨ ਕਿ ਸਾਡੀ ਆਰਥਿਕਤਾ ਵੱਧ ਗਈ ਹੈ । ਹੁਣੇ ਮੁੱਖ ਮੰਤਰੀ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ । ਇਹ ਸੁਪਨੇ ਬੜੇ ਸੁਹਣੇ ਲੈਂਦੇ ਹਨ । ਮੈਂ ਪਿਛਲੀ ਵਾਰ ਵੀ ਆਖਿਆ ਸੀ ਕਿ ਇਹ ਮੁੰਗੇਰੀ ਲਾਲ ਦੇ ਸੁਪਨੇ ਹਨ, ਇਨ੍ਹਾਂ ਨੂੰ ਪਤਾ-ਪੁਤਾ ਕੁਝ ਨਹੀਂ ਹੈ । ਜਦੋਂ ਇਕਾਨਮੀ ਵਧਦੀ ਹੈ, ਆਰਥਿਕਤਾ ਵਧਦੀ ਹੈ, ਜਦੋਂ ਪੂੰਜੀ ਨਿਵੇਸ਼ ਹੁੰਦਾ ਹੈ ਅਤੇ ਲੋਕ ਖੁਸ਼ਹਾਲ ਹੁੰਦੇ ਹਨ ਤਾਂ ਆਪਣੇ ਆਪ ਨੌਕਰੀਆਂ ਪੈਦਾ ਹੁੰਦੀਆਂ ਹਨ ਅਤੇ ਰੋਜ਼ਗਾਰ ਪੈਦਾ ਹੁੰਦੇ ਹਨ । ਇਨ੍ਹਾਂ ਨੇ 4 ਸਾਲਾਂ ਵਿੱਚ ਲੋਕਾਂ ਨੂੰ ਡੋਬ ਕੇ ਰੱਖ ਦਿੱਤਾ ਹੈ । ਇਨ੍ਹਾਂ ਸਾਲਾਂ ਵਿੱਚ ਇਨ੍ਹਾਂ ਨੇ ਇਕ ਵੀ ਨੌਕਰੀ ਨਹੀਂ ਦਿੱਤੀ । ਪਿਛਲੇ ਬਜਟ ਵਿੱਚ ਤਾਂ ਇਨ੍ਹਾਂ ਨੇ ਆਪ ਮੰਨ ਲਿਆ ਸੀ ਕਿ ਅਸੀਂ ਸਾਰਾ ਕੁਝ ਪ੍ਰਾਈਵੇਟ ਕਰਨਾ ਹੈ । ਹਸਪਤਾਲਾਂ ਨੂੰ ਵੀ ਪ੍ਰਾਈਵੇਟ ਕਰਨਾ ਹੈ, ਸਕੂਲਾਂ ਨੂੰ ਵੀ ਅਤੇ ਬਿਜਲੀ ਬੋਰਡ ਨੂੰ ਵੀ । ਪੀਣ ਵਾਲੇ ਪਾਣੀ ਨੂੰ ਵੀ ਪ੍ਰਾਈਵੇਟ ਹੱਥਾਂ ਵਿੱਚ ਦੇਣਾ ਹੈ । ਐਤਕੀਂ ਇਹ ਲੋਕਾਂ ਤੋਂ ਡਰਦੇ ਹੋਏ ਇਹ ਗੱਲ ਬੋਲਦੇ ਤਾਂ ਨਹੀਂ ਲੇਕਿਨ ਅਸਿੱਧੇ ਰਸਤੇ ਨਾਲ ਇਹ ਸਾਰਾ ਕੁਝ ਪ੍ਰਾਈਵੇਟ ਹੀ ਕਰੀ ਜਾ ਰਹੇ ਹਨ । ਇਹ ਸਾਰਾ ਕੁਝ ਪ੍ਰਾਈਵੇਟਾਈਜ਼ ਕਰਨ ਵਾਲੇ ਪਾਸੇ ਲੱਗੇ ਹੋਏ

[ਕੈਪਟਨ ਕੰਵਲਜੀਤ ਸਿੰਘ]

ਹਨ । ਅੱਜ ਪਿੰਡਾਂ ਵਿੱਚ ਸਕੂਲਾਂ ਦੀ ਕੀ ਹਾਲਤ ਹੈ, ਇਸ ਬਾਰੇ ਮੈਂ ਥੋੜ੍ਹਾ ਜਿਹਾ ਦੱਸਦਾ ਹਾਂ, ਬਾਹਲੀ ਗੱਲ ਨਹੀਂ ਕਰਾਂਗਾ । ਸਪੀਕਰ ਸਾਹਿਬ, ਪੇਂਡੂ ਸਕੂਲਾਂ ਵਿੱਚ ਟੀਚਰਾਂ ਦੀਆਂ 36,896 ਆਸਾਮੀਆਂ ਵਿੱਚੋਂ 26,905 ਆਸਾਮੀਆਂ ਤਾਂ ਇਨ੍ਹਾਂ ਨੇ ਖਤਮ ਹੀ ਕਰ ਦਿੱਤੀਆਂ ਹਨ ਕਿ ਸਿਆਪਾ ਹੀ ਮੁਕਾ ਛੱਡੋ । ਇਨ੍ਹਾਂ ਵਿੱਚੋਂ ਅੱਗੇ 9,991 ਆਸਾਮੀਆਂ ਖਾਲੀ ਪਈਆਂ ਹਨ । ਪਿੰਡਾਂ ਵਿੱਚ 800 ਤੋਂ ਵੱਧ ਸਕੂਲ ਅੱਜ ਬੰਦ ਪਏ ਹਨ । ਇਨ੍ਹਾਂ ਨੇ ਉਨ੍ਹਾਂ ਸਕੂਲਾਂ ਵਿੱਚ ਟੀਚਰ ਰੱਖਣ ਦੀ ਖੇਚਲ ਹੀ ਨਹੀਂ ਕੀਤੀ । ਇਸ ਗੱਲ ਦਾ ਅਸਰ ਕਿਸ ਤੇ ਪੈਂਦਾ ਹੈ । ਇਸ ਗੱਲ ਦਾ ਅਸਰ ਗਰੀਬਾਂ ਤੇ ਪੈਂਦਾ ਹੈ, ਦਲਿਤਾਂ ਤੇ ਪੈਂਦਾ ਹੈ ਅਤੇ ਪੱਛੜੀਆਂ ਸ਼੍ਰੇਣੀਆਂ ਤੇ ਪੈਂਦਾ ਹੈ । ਉਨ੍ਹਾਂ ਕੋਲ ਪੈਸਾ ਨਹੀਂ ਹੈ ਜਿਸ ਨਾਲ ਉਹ ਆਪਣੇ ਬੱਚਿਆਂ ਨੂੰ ਬੱਸਾਂ ਵਿੱਚ ਬਿਠਾ ਕੇ ਸ਼ਹਿਰਾਂ ਵਿੱਚ ਪ੍ਰਾਈਵੇਟ ਸਕੂਲਾਂ ਵਿੱਚ ਭੇਜ ਸਕਣ । ਮੈਂ ਇਸ ਗੱਲ ਦਾ ਚਸ਼ਮਦੀਦ ਗਵਾਹ ਹਾਂ ਕਿ 100-150 ਸਕੂਲ ਐਸੇ ਹਨ ਜਿਥੇ ਦਲਿਤਾਂ ਦੇ ਬੱਚੇ ਪੜ੍ਹਨ ਵਾਸਤੇ ਜਾਂਦੇ ਹਨ ਲੇਕਿਨ ਉਥੇ ਪੜ੍ਹਾਉਣ ਵਾਲਾ ਕੋਈ ਟੀਚਰ ਹੀ ਨਹੀਂ ਹੈ । ਇਸ ਤਰ੍ਹਾਂ ਕਰਕੇ ਪੰਜਾਬ ਦੀ ਆਉਣ ਵਾਲੀ ਨਸਲ ਨੂੰ, ਖਾਸ ਕਰਕੇ ਗਰੀਬ ਲੋਕਾਂ ਦੇ ਬੱਚਿਆਂ ਨੂੰ ਅਨਪੜ੍ਹ ਰੱਖਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਸਰਕਾਰ ਕਹਿੰਦੀ ਹੈ ਕਿ ਅਸੀਂ ਐਜੂਕੇਸ਼ਨ ਨੂੰ ਪ੍ਰਾਈਵੇਟਾਈਜ਼ ਕਰਨਾ ਹੈ । ਇਸੇ ਤਰ੍ਹਾਂ ਹਸਪਤਾਲਾਂ ਦੀ ਗੱਲ ਕਰ ਲਈਏ । ਮੈਂ ਅੱਜ ਇਥੇ ਇਕ ਸਵਾਲ ਪੁੱਛਿਆ ਸੀ ਅਤੇ ਸਿਹਤ ਮੰਤਰੀ ਜੀ ਨੇ ਜਵਾਬ ਦਿੱਤਾ ਸੀ । ਉਨ੍ਹਾਂ ਨੇ ਕਿਹਾ ਸੀ ਕਿ ਇਸ ਵੇਲੇ 618 ਐਲੋਪੈਥਿਕ, 135 ਆਯੁਰਵੈਦਿਕ ਅਤੇ 10 ਹੋਮਿਉਪੈਥਿਕ ਹਸਪਤਾਲ ਅਤੇ ਡਿਸਪੈਂਸਰੀਆਂ ਪੇਂਡੂ ਖੇਤਰ ਵਿੱਚ ਬੰਦ ਪਈਆਂ ਹਨ ਕਿਉਂਕਿ ਸਾਡੇ ਕੋਲ ਡਾਕਟਰ ਨਹੀਂ ਹਨ । ਨਾ ਸਾਡੇ ਕੋਲ ਮਾਸਟਰ ਹਨ ਅਤੇ ਨਾ ਹੀ ਡਾਕਟਰ ਹਨ । ਪੁੱਛਣ ਵਾਲੀ ਗੱਲ ਹੈ ਕਿ ਫਿਰ ਤੁਸੀਂ ਕਾਹਦੀਆਂ ਤਨਖਾਹਾਂ ਲੈਂਦੇ ਹੋ । ਅੰਗਰੇਜ਼ੀ ਵਿੱਚ ਕਹਿਣਾ ਹੋਵੇ ਤਾਂ ਇਹ ਇਕ criminal abdication of responsibility ਹੈ । ਇਹੀ ਹਾਲ ਪੀਣ ਵਾਲੇ ਪਾਣੀ ਦਾ ਹੈ, ਪਬਲਿਕ ਹੈਲਥ ਦਾ ਹੈ ਅਤੇ ਇਹੀ ਹਾਲ ਐਨੀਮਲ ਹਸਬੈਂਡਰੀ ਦਾ ਹੈ । ਹਰ ਸੈਕਟਰ ਦਾ ਇਨ੍ਹਾਂ ਨੇ ਭੱਠਾ ਬਿਠਾ ਕੇ ਰੱਖ ਦਿੱਤਾ ਹੈ । ਫਿਰ ਕਹਿੰਦੇ ਹਨ ਕਿ ਅਸੀਂ ਗਵਰਨੈਂਸ ਲਿਆਉਣੀ ਹੈ । ਨਾ ਸਕੂਲਾਂ ਵਿੱਚ ਟੀਚਰ ਹਨ ਅਤੇ ਹਸਪਤਾਲਾਂ ਵਿੱਚ ਡਾਕਟਰ ਹਨ । ਇਹ ਕਿਸ ਤਰ੍ਹਾਂ ਦੀ ਗਵਰਨੈਂਸ ਹੈ ? ਇਨ੍ਹਾਂ ਦੇ ਤਾਂ ਭਾਂਡੇ ਖੜਕੇ ਪਏ ਹਨ । ਇਨ੍ਹਾਂ ਨੇ ਤਾਂ ਪੰਜਾਬ ਦਾ ਸੱਤਿਆਨਾਸ ਕਰਕੇ ਰੱਖ ਦਿੱਤਾ ਹੈ । ਸਪੀਕਰ ਸਾਹਿਬ, ਇਹ ਬਾਹਰ ਸਟੇਜਾਂ ਤੇ ਬੜੀਆਂ ਲੱਛੇਦਾਰ ਸਪੀਚਾਂ ਕਰਦੇ ਹਨ ਕਿ ਜੇ ਕੋਈ ਦਲਿਤਾਂ ਦਾ, ਪੱਛੜੀਆਂ ਸ਼੍ਰੇਣੀਆਂ ਦਾ, ਗਰੀਬ ਜਨਤਾ ਦਾ ਕੋਈ ਮੁਦਈ ਹੈ ਤਾਂ ਉਹ ਕਾਂਗਰਸ

ਹੀ ਹੈ । ਲਓ, ਮੈਂ ਇਨ੍ਹਾਂ ਦੀ ਜਿਊਂਦੀ ਜਾਗਦੀ ਮਿਸਾਲ ਕੱਢ ਕੇ ਦਸਾਂਗਾ ਕਿ ਇਨ੍ਹਾਂ ਨੇ ਇਥੇ ਕੀ ਕੀ ਕੀਤਾ । ਇਨ੍ਹਾਂ ਨੇ ਸਟੇਟ ਦਾ ਸੱਤਿਆਨਾਸ ਕਰ ਦਿੱਤਾ ਔਰ ਉਹਦੇ ਵਿੱਚ, ਸਪੀਕਰ ਸਾਹਿਬ, ਆਹ ਹੈ ਕੰਪੈਰੇਟਿਵ ਸਟੇਟਮੈਂਟ ਜਿਸ ਦੇ ਵਿੱਚ 1997 ਤੋਂ ਲੈ ਕੇ 2000 ਔਰ ਫਿਰ 2000 ਤੋਂ ਲੈ ਕੇ 2005-2006 ਤੱਕ, ਦਲਿਤ ਵਰਗ ਲਈ ਅਕਾਲੀ ਦਲ ਦੀ ਸਰਕਾਰ, ਬਾਦਲ ਸਰਕਾਰ ਅਤੇ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਕੀ ਕਰਦੀ ਰਹੀ ਹੈ । ਹੁਣ ਸੁਣ ਲਓ । ਪੋਸਟ ਮੈਟ੍ਰਿਕ ਸਕਾਲਰਸ਼ਿਪ, ਉਹਦੇ ਤੇ ਅਸੀਂ 1,840 ਕਰੋੜ ਰੁਪਏ ਖ਼ਰਚ ਕੀਤੇ ਔਰ ਅੱਜ ਇਹ ਸਰਕਾਰ 1,657 ਕਰੋੜ ਰੁਪਏ ਖ਼ਰਚ ਕੇ ਕਹਿੰਦੀ ਹੈ ਕਿ ਅਸੀਂ ਬੜਾ ਕੰਮ ਕਰ ਦਿੱਤਾ ਹੈ । ਸਾਡੀ ਸਰਕਾਰ ਵੇਲੇ ਵਜ਼ੀਫੇ ਦੇ ਲਾਭਪਾਤਰੀ ਸਨ 57,600 ਜਿਨ੍ਹਾਂ ਨੂੰ ਅਸੀਂ ਲਾਭ ਦਿੰਦੇ ਸੀ ਔਰ ਇਨ੍ਹਾਂ ਨੇ ਆ ਕੇ ਉਸ ਗਿਣਤੀ ਨੂੰ ਘਟਾ ਕੇ ਰੱਖ ਦਿੱਤਾ ਅਤੇ ਪੈਸੇ ਜਿਹੜੇ ਖ਼ਰਚੇ ਹਨ ਉਹ ਹਨ 4,100/- ਰੁਪਏ । ਸਪੀਕਰ ਸਾਹਿਬ, 4,100/- ਰੁਪਏ ਤਾਂ ਅਸੀਂ ਦਲਿਤਾਂ ਦੀਆਂ ਲੜਕੀਆਂ ਨੂੰ ਸ਼ਗਨ ਵੀ ਨਹੀਂ ਸੀ ਦਿੰਦੇ । ਸਾਡੀ ਸ਼ਗਨ ਦੀ ਰਾਸ਼ੀ ਵੀ ਉਸ ਨਾਲੋਂ ਵੱਧ ਹੁੰਦੀ ਸੀ । ਅਸੀਂ ਪ੍ਰੀ ਮੈਟ੍ਰਿਕ ਸਕਾਲਰਸ਼ਿਪ ਉਤੇ 285/- ਰੁਪਏ ਪ੍ਰਤੀ ਬੱਚਾ ਖ਼ਰਚ ਕਰਦੇ ਸੀ ਔਰ ਇਨ੍ਹਾਂ ਨੇ ਜਿਹੜਾ ਖ਼ਰਚ ਕੀਤਾ ਹੈ ਉਹ ਹੈ 157/- ਰੁਪਏ ਪ੍ਰਤੀ ਬੱਚਾ । ਅਟੈਂਡੈਂਸ ਸਾਡੇ ਵੇਲੇ 5,622 ਸੀ ਔਰ ਇਨ੍ਹਾਂ ਵੇਲੇ 4,315 ਹੈ । ਇਸ ਤੋਂ ਅੱਗੇ, ਸਪੀਕਰ ਸਾਹਿਬ, ਹਾਊਸ ਵਿੱਚ ਇਹ ਕਹਿੰਦੇ ਹਨ ਕਿ ਅਸੀਂ ਗਰੀਬਾਂ ਨੂੰ ਘਰ ਬਣਾ ਕੇ ਦਿੰਦੇ ਹਾਂ । ਕਿਤੇ ਨਜ਼ਰ ਨਹੀਂ ਆਉਂਦਾ । ਆਸ਼ੀਰਵਾਦ ਸਕੀਮ ਦੇਖ ਲਓ । ਸਾਡੇ ਵੇਲੇ ਲਾਭਪਾਤਰੀ ਸਨ 1,87,683 ਔਰ ਇਨ੍ਹਾਂ ਦੇ ਵੇਲੇ 12,444 ਲਾਭਪਾਤਰੀ ਹਨ (ਵਿਰੋਧੀ ਧਿਰਾਂ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਹਾਲੇ ਇਹ ਕਹਿੰਦੇ ਹਨ ਕਿ ਅਸੀਂ ਦਲਿਤਾਂ ਦੇ ਮੁਦਈ ਹਾਂ । ਚਾਰ ਸਾਲ ਵਿਚਾਰਿਆਂ ਨੂੰ ਸੁੱਕੇ ਰੱਖਿਆ ਗਿਆ, ਕੋਈ ਪੈਸਾ ਨਹੀਂ ਦਿੱਤਾ ਗਿਆ । ਹੁਣ ਮੈਂ ਅੱਗੇ ਚੱਲ ਕੇ ਦਸਾਂਗਾ ਕਿ ਬੜਾ ਜ਼ਿਕਰ ਕੀਤਾ ਗਿਆ ਸਾਰੀ ਸਟੇਟ ਦੀ ਪਲਾਨਿੰਗ ਦੇ ਵਿੱਚ, ਪਰ ਦਲਿਤ ਵਰਗ ਔਰ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਇਨ੍ਹਾਂ ਨੇ ਰਕਮ ਰੱਖੀ 7.25 ਕਰੋੜ ਰੁਪਏ, ਕੇਵਲ ਸਵਾ ਸੱਤ ਕਰੋੜ ਰੁਪਏ । ਇਹ ਇਨ੍ਹਾਂ ਦੀ ਦੇਣ ਹੈ ਦਲਿਤਾਂ ਦੇ ਵਾਸਤੇ ਔਰ ਅੱਗੇ ਜੇ ਮੈਂ ਆਖਾਂ ਕਿ ਬੜਾ ਜ਼ਿਕਰ ਕੀਤਾ ਹੈ ਸਾਡੇ ਵਿੱਤ ਮੰਤਰੀ ਜੀ ਨੇ, ਇਹ ਕਹਿੰਦੇ ਹਨ ਕਿ ਫਿਸਕਲ ਸਿਚੂਏਸ਼ਨ ਬੜੀ ਵਧੀਆ ਕਰ ਦਿੱਤੀ ਹੈ, ਅਸੀਂ ਫਿਸਕਲ ਸਿਚੂਏਸ਼ਨ ਬੜੀ ਇੰਪਰੂਵ ਕਰ ਦਿੱਤੀ ਹੈ । ਇਨ੍ਹਾਂ ਦੀ ਪਾਲਿਸੀ ਕੀ ਹੈ, ਪਾਲਿਸੀ ਇਹ ਹੈ ਕਿ ਬੇਰੋਜ਼ਗਾਰੀ ਵਧਾਓ ਅਤੇ ਲੋਕਾਂ ਤੇ ਭਾਰੀ ਟੈਕਸ ਲਾਓ, ਆਪਣੇ ਖ਼ਰਚੇ ਪੂਰੇ ਕਰਨ ਲਈ ਸੈਂਟਰ ਤੋਂ ਪੈਸਾ ਮੰਗ ਮੰਗ ਕੇ ਟਾਈਮ ਕੱਟੋ । ਇਨ੍ਹਾਂ ਨੇ ਬਜਟ

[ਕੈਪਟਨ ਕੰਵਲਜੀਤ ਸਿੰਘ]
ਦੇ ਵਿੱਚ ਸਾਰੀਆਂ ਡਿਸਟੌਰਟਿਡ ਫਿਗਰਜ਼ ਦਿੱਤੀਆਂ ਹਨ । ਸਾਰੀਆਂ ਫਿਗਰਜ਼ ਗਲਤ ਦਿੱਤੀਆਂ ਹਨ । ਇਨ੍ਹਾਂ ਨੇ ਵੱਧ ਤੋਂ ਵੱਧ.................

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਪੁਆਇੰਟ ਆਫ ਆਰਡਰ ਸਪੀਕਰ ਸਾਹਿਬ । ਸਪੀਕਰ ਸਾਹਿਬ, ਮੈਂ ਬਿਲਕੁਲ ਕੋਈ ਡਿਸਟੌਰਟਿਡ ਫਿਗਰਜ਼ ਨਹੀਂ ਦਿੱਤੀਆਂ । ਇਨ੍ਹਾਂ ਨੂੰ ਆਪਣੀ ਗੱਲ ਕਹਿਣ ਦਾ ਪੂਰਾ ਅਧਿਕਾਰ ਹੈ । ਇਹ ਜੋ ਮਰਜ਼ੀ ਬੋਲਣ ਲੇਕਿਨ ਮੇਰੀ ਤਾਂ ਏਨੀ ਕੁ ਰਿਕੁਐਸਟ ਹੈ ਕਿ ਸਹੀ ਗੱਲ ਕਰਨ । ਫਿਗਰਜ਼ ਕੋਈ ਗਲਤ ਨਹੀਂ ਦੇ ਸਕਦਾ । ਇਹ ਫਿਗਰਜ਼ ਅਟਾਰਨੀ ਜਨਰਲ ਤੋਂ ਤਸਦੀਕ ਹੋ ਕੇ ਆਈਆਂ ਹਨ । ਇਸ ਲਈ ਇਹ ਆਪਣੀ ਗੱਲ ਸੋਚ ਸਮਝ ਕੇ ਕਹਿਣ ।

**ਕੈਪਟਨ ਕੰਵਲਜੀਤ ਸਿੰਘ :** ਕੋਈ ਗੱਲ ਨਹੀਂ, ਮੈਂ ਤੁਹਾਡੀ ਤਸੱਲੀ ਕਰਵਾ ਦਿਆਂਗਾ ।

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਅੱਧਾ ਘੰਟਾ ਹੋ ਚਲਿਆ ਹੈ, ਤੁਸੀਂ ਹੋਰ ਕਿੰਨਾ ਕੁ ਟਾਈਮ ਲਵੋਗੇ ।

**ਕੈਪਟਨ ਕੰਵਲਜੀਤ ਸਿੰਘ :** ਇਨ੍ਹਾਂ ਨੇ, ਸਪੀਕਰ ਸਾਹਿਬ, 4 ਸਾਲਾਂ ਦੇ ਵਿੱਚ 50,000 ਸਰਕਾਰ ਦੀਆਂ ਪੋਸਟਾਂ ਅਬੋਲਿਸ਼ ਕੀਤੀਆਂ ਹਨ । ਪੰਜਾਬ ਵਿੱਚ 45,000 ਪੋਸਟਾਂ ਖਾਲੀ ਪਈਆਂ ਹਨ । 95,000 ਮੁਲਾਜ਼ਮਾਂ ਦਾ ਇਨ੍ਹਾਂ ਨੇ ਗਲਾ ਵੱਢ ਦਿੱਤਾ ਫਿਰ ਕਹਿੰਦੇ ਹਨ ਕਿ ਅਸੀਂ ਫਿਸਕਲ ਸਿਚੂਏਸ਼ਨ ਇੰਪਰੂਵ ਕਰ ਦਿੱਤੀ ਹੈ । ਫਿਸਕਲ ਸਿਚੂਏਸ਼ਨ ਉਦੋਂ ਇੰਪਰੂਵ ਹੁੰਦੀ ਹੈ ਜਦੋਂ ਸਟੇਟ ਦੀ ਇਕਾਨਮੀ ਅੱਛੀ ਹੋਵੇ, ਸਟੇਟ ਦਾ ਰੈਵਨਿਊ ਵਧੇ । ਇਨ੍ਹਾਂ ਨੇ 12ਵੇਂ ਯੋਜਨਾ ਕਮਿਸ਼ਨ ਕੋਲ ਜਾ ਕੇ ਕਿਹਾ ਕਿ ਇਲੈਕਸ਼ਨਾਂ ਆ ਰਹੀਆਂ ਹਨ, ਮਾੜਾ-ਮੋਟਾ ਸਾਡੇ ਪੱਲੇ ਕੁਝ ਪਾਓ । ਇਹ 3,200 ਕਰੋੜ ਰੁਪਏ ਦੀ ਯੋਜਨਾ ਮਨਜ਼ੂਰ ਕਰਵਾ ਕੇ ਆਏ । ਇਥੇ ਮੈਂ ਇਕ ਗੱਲ ਹੋਰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਨਾਲ ਦਾ ਗੁਆਂਢੀ ਸੂਬਾ ਹਿਮਾਚੱਲ ਪ੍ਰਦੇਸ਼ 12ਵੇਂ ਯੋਜਨਾ ਕਮਿਸ਼ਨ ਕੋਲੋਂ ਦਸ ਹਜ਼ਾਰ ਕਰੋੜ ਰੁਪਏ ਮਨਜ਼ੂਰ ਕਰਵਾ ਕੇ ਆਇਆ ਹੈ ਜਦੋਂ ਕਿ ਉਹ ਸਾਡੇ ਤੋਂ ਅੱਧਾ ਸੂਬਾ ਹੈ । ਇਹ ਕੇਵਲ 3,200 ਕਰੋੜ ਰੁਪਏ ਹੀ ਲੈ ਕੇ ਆਏ ਹਨ । ਇਨ੍ਹਾਂ ਨੇ ਫਿਰ ਮਿੰਨਤਾਂ ਕੀਤੀਆਂ ਕਿ ਚੋਣਾਂ ਆ ਰਹੀਆਂ ਹਨ, ਸਾਨੂੰ ਤਾਂ ਚੋਣਾਂ ਵਾਸਤੇ ਪੈਸੇ ਚਾਹੀਦੇ ਹਨ, ਹੋਰ ਕਿਸ ਵਾਸਤੇ ਚਾਹੀਦੇ ਹਨ ।

**ਮਾਨਯੋਗ ਸਪੀਕਰ :** ਅੱਧਾ ਘੰਟਾ ਹੋ ਗਿਆ ਹੈ । ਹੋਰ ਕਿੰਨਾ ਕੁ ਸਮਾਂ ਬੋਲੋਗੇ ?

**ਕੈਪਟਨ ਕੰਵਲਜੀਤ ਸਿੰਘ :** ਮੈਂ ਤਾਂ ਪੂਰਾ ਬੋਲ ਕੇ ਹਟਾਂਗਾ ।

**ਮਾਨਯੋਗ ਸਪੀਕਰ :** ਫਿਰ ਇਹ ਤੁਹਾਡੀ ਪਾਰਟੀ ਦਾ ਟਾਈਮ ਹੋਵੇਗਾ ।

**ਕੈਪਟਨ ਕੰਵਲਜੀਤ ਸਿੰਘ :** ਮੈਂ ਸਵਾ ਘੰਟੇ ਤੋਂ ਡੇਢ ਘੰਟੇ ਤੱਕ ਬੋਲਾਂਗਾ । ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਨੇ ਹੀ ਅੰਕੜੇ ਸਪਲਾਈ ਕੀਤੇ ਹੋਏ ਹਨ ਕਿ ਨਾਨ-ਪਲਾਨ ਦਾ ਘਾਟਾ ਪੂਰਾ ਕਰਨ ਵਾਸਤੇ ਸਾਲ 2003 ਵਿੱਚ 1,800 ਕਰੋੜ ਰੁਪਏ ਮਿਲੇ, ਸਾਲ 2005-06 ਲਈ ਮਿਲਿਆ ਹੈ 1,773 ਕਰੋੜ ਰੁਪਿਆ, ਸਾਲ 2006-07 ਲਈ ਮਿਲਿਆ ਹੈ 1,316 ਕਰੋੜ ਰੁਪਿਆ ਅਤੇ ਸਾਲ 2007-08 ਲਈ ਮਿਲਿਆ ਹੈ 1,058 ਕਰੋੜ ਰੁਪਿਆ। ਜਦੋਂ ਕਿਤੇ ਅਗਲੀ ਵਾਰੀ ਸਾਲ 2008-09 ਦੀ ਆਈ ਤਾਂ ਇਨ੍ਹਾਂ ਨੂੰ ਮਿਲਣਾ ਹੈ ਕੇਵਲ 415 ਕਰੋੜ ਰੁਪਿਆ । ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਹ ਸਾਰਾ ਕੁਝ ਚੋਣਾਂ ਲੜਨ ਵਾਸਤੇ ਹੀ ਕੀਤਾ ਜਾ ਰਿਹਾ ਹੈ । ਮੈਂ ਇਹ ਵੀ ਕਹਾਂਗਾ ਕਿ ਇਹ ਸਰਕਾਰ ਤਾਂ ਕੇਂਦਰ ਸਰਕਾਰ ਦੇ ਪੈਸਿਆ ਉਤੇ ਹੀ ਛਾਲਾਂ ਮਾਰ ਰਹੀ ਹੈ ਇਹ ਪੈਸੇ ਤਾਂ ਅਗਲੇ ਸਾਲ ਹੀ ਮੁੱਕ ਜਾਣੇ ਹਨ । ਫਿਰ ਇਹ ਕਿਥੋਂ ਲਿਆਉਣਗੇ ? ਫਿਰ ਇਨ੍ਹਾਂ ਨੇ ਕੀ ਕੀਤਾ । ਇਹ ਕੀਤਾ ਕਿ ਟੈਕਸ ਲਗਾ ਦਿਉ । ਸਾਡੇ ਵੇਲੇ ਸੇਲਜ਼ ਟੈਕਸ ਦਾ ਐਵਰੇਜ ਰੇਟ 6% ਸੀ ਪਰ ਸ਼੍ਰੀਮਾਨ ਜੀ (ਵਿੱਤ ਮੰਤਰੀ ਵੱਲ ਇਸ਼ਾਰਾ) ਨੇ ਵੈਟ ਲਗਾ ਕੇ ਇਹ ਐਵਰੇਜ ਰੇਟ 10% ਕਰ ਲਿਆ ਜਿਸ ਨਾਲ ਪੰਜਾਬ ਦੇ ਲੋਕਾਂ ਉਤੇ 932 ਕਰੋੜ ਰੁਪਏ ਦਾ ਫਾਲਤੂ ਬੋਝ ਠੋਕਿਆ ਗਿਆ । ਫਿਰ ਕਹਿੰਦੇ ਹਨ ਕਿ ਸੋਸ਼ਲ ਸਕਿਓਰਟੀ ਵਾਸਤੇ 450 ਕਰੋੜ ਰੁਪਿਆ ਰੱਖਿਆ ਹੈ । ਸਾਡੀ ਬਾਦਲ ਸਾਹਿਬ ਦੀ ਸਰਕਾਰ ਵੇਲੇ ਰਜਿਸਟਰੇਸ਼ਨ ਫੀਸ 6% ਹੁੰਦੀ ਸੀ ਜਿਹੜੀ ਕਿ ਇਨ੍ਹਾਂ ਨੇ ਵਧਾ ਕੇ 9% ਕਰ ਦਿੱਤੀ, ਇਸ ਨਾਲ 400 ਕਰੋੜ ਰੁਪਏ ਉਗਰਾਹੇ ਗਏ । ਇਲੈਕਟਰੀਸਿਟੀ ਡਿਊਟੀ ਜਿਹੜੀ ਪਹਿਲਾਂ 4% ਸੀ ਇਨ੍ਹਾਂ ਨੇ ਵਧਾ ਕੇ 6% ਕਰ ਦਿੱਤੀ । ਇਥੇ ਹੀ ਸਬਰ ਨਹੀਂ ਕੀਤਾ । ਇਹ ਕਹਿੰਦੇ ਕਿ ਸ਼ਹਿਰਾਂ ਵਿੱਚ ਕੁਝ ਨਹੀਂ ਲੱਗਿਆ । ਉਥੇ ਬਿਜਲੀ ਬਿੱਲਾਂ ਤੇ ਡਿਊਟੀ 4% ਤੋਂ ਵਧਾ ਕੇ 10% ਕਰ ਦਿੱਤੀ । ਪਬਲਿਕ ਹੈਲਥ ਅਤੇ ਮੈਡੀਕਲ ਹੈਲਥ ਦੇ ਯੂਜ਼ਰ ਚਾਰਜਿਜ਼ ਵੀ ਵਧਾ ਦਿੱਤੇ । ਹਾਲੇ ਕਹਿੰਦੇ ਹਨ ਕਿ ਜਿਹੜੀਆਂ ਪੁਰਾਣੀਆਂ ਕਾਰਾਂ ਹਨ ਉਨ੍ਹਾਂ ਉਤੇ 4% ਟੈਕਸ ਲਗਾ ਕੇ 135 ਕਰੋੜ ਰੁਪਿਆ ਸਾਲ ਦਾ ਇਕੱਠਾ ਕਰਨਾ ਹੈ । ਨਵੀਆਂ ਕਾਰਾਂ ਉਤੇ 12%

[ਕੈਪਟਨ ਕੰਵਲਜੀਤ ਸਿੰਘ]
ਪਹਿਲਾਂ ਹੀ ਲਗਦਾ ਹੈ ਹੁਣ 4% ਹੋਰ ਲਗਾ ਕੇ 16% ਟੈਕਸ ਲਗਾ ਦਿੱਤਾ ਹੈ । ਸਪੀਕਰ ਸਾਹਿਬ, ਪਿਛਲੇ 2-3 ਸਾਲਾਂ ਵਿੱਚ ਕੁੱਲ ਮਿਲਾ ਕੇ ਇਨ੍ਹਾਂ ਨੇ 2,317 ਕਰੋੜ ਰੁਪਏ ਦੇ ਐਡੀਸ਼ਨਲ ਟੈਕਸ ਲਗਾਏ ਹਨ । ਹਾਲੇ ਵੀ ਕਹਿੰਦੇ ਹਨ ਕਿ ਰੈਵਨਿਊ ਡੈਫੀਸਿਟ 1,710 ਕਰੋੜ ਰੁਪਏ ਬਣਦਾ ਹੈ । ਇਹ ਇਨ੍ਹਾਂ ਦੀਆਂ ਨੀਤੀਆਂ ਹਨ ਔਰ ਦਾਅਵੇ ਕਰਦੇ ਹਨ, ਮੁੱਖ ਮੰਤਰੀ ਜੀ ਕਹਿ ਗਏ ਕਿ ਪੰਜਾਬ ਬੜਾ ਸ਼ਾਈਨ ਹੋਇਆ ਹੈ, ਅਸੀਂ ਬੜਾ ਵਿਕਾਸ ਕਰ ਰਹੇ ਹਾਂ । ਅਖਬਾਰਾਂ ਵਿੱਚ ਵੀ ਕਰੋੜਾਂ ਰੁਪਏ ਖ਼ਰਚ ਦਿੱਤੇ । 52 ਹਜ਼ਾਰ ਕਰੋੜ ਰੁਪਏ, ਜੇ ਗੱਪ ਮਾਰਨੀ ਹੁੰਦੀ ਹੈ ਤਾਂ ਛੋਟੀ ਮਾਰਿਆ ਕਰੋ, ਕਹਿੰਦੇ 52 ਹਜ਼ਾਰ ਕਰੋੜ ਦਾ ਪੂੰਜੀ ਨਿਵੇਸ਼ ਕਰ ਦਿੱਤਾ । ਸਪੀਕਰ ਸਾਹਿਬ, ਚਾਰ ਰੀਅਲ ਅਸਟੇਟ ਦੇ ਕੰਮਾਂ ਤੋਂ ਬਗੈਰ ਕੋਈ ਪੈਸਾ ਨਹੀਂ ਲਗਾਇਆ । ਇਸ ਤੋਂ ਬਾਅਦ ਹੋਰ ਗੱਪ ਮਾਰੀ, ਕਹਿੰਦੇ ਕਿ ਅਸੀਂ 20 ਲੱਖ ਨੌਕਰੀਆਂ ਦੇਵਾਂਗੇ, ਉਹ ਭਲਿਓ ਲੋਕੋ ਤੁਸੀਂ ਚਾਰ ਸਾਲ ਵਿੱਚ ਤਾਂ ਇਕ ਬੰਦੇ ਨੂੰ ਨੌਕਰੀ ਨਹੀਂ ਦਿੱਤੀ, ਤੁਹਾਡੇ 6 ਮਹੀਨੇ ਰਹਿ ਗਏ ਹਨ, 6 ਮਹੀਨਿਆਂ ਵਿੱਚ 20 ਲੱਖ ਨੌਕਰੀਆਂ ਕਿੱਥੋਂ ਕੱਢ ਲਵੋਗੇ । ਸਪੀਕਰ ਸਾਹਿਬ, ਕਿਸੇ ਵੀ ਸੂਬੇ ਦੀ ਤੱਰਕੀ ਵਾਸਤੇ, ਕਿਸੇ ਵੀ ਸੂਬੇ ਦੇ ਆਰਥਿਕ ਵਿਕਾਸ ਵਾਸਤੇ, ਸੂਬੇ ਵਿੱਚ ਪਾਵਰ ਦੀ ਅਵੇਲੇਬਿਲਟੀ ਹੋਣੀ ਚਾਹੀਦੀ ਹੈ ਅਤੇ ਉਹ ਹੈ ਨਹੀਂ ਅਤੇ ਹਾਲ ਇਹ ਹੈ ਕਿ 20% ਪੀਕਲੋਡ ਸਮੇਂ ਇਨ੍ਹਾਂ ਦੀ ਸ਼ਾਰਟੇਜ ਹੈ। ਦੁਕਾਨਾਂ ਸ਼ਾਮ ਨੂੰ ਹੀ ਬੰਦ ਕਰਵਾ ਦਿੰਦੇ ਹਨ ਅਤੇ ਦੋ-ਦੋ ਮਹੀਨੇ ਮੰਡੀ ਗੋਬਿੰਦਗੜ੍ਹ ਦੇ ਕਾਰਖਾਨੇ ਬੰਦ ਕਰਵਾ ਕੇ ਰੱਖ ਦਿੱਤੇ । ਸਿਆਲਾਂ ਦਾ ਸਮਾਂ ਹੈ ਅਤੇ ਇਸ ਵਿੱਚ ਖੇਤੀਬਾੜੀ ਘੱਟ ਹੁੰਦੀ ਹੈ ਲੇਕਿਨ ਅੱਜ ਵੀ ਕੱਟ ਲਗ ਰਹੇ ਹਨ, ਪਤਾ ਨਹੀਂ ਕਿਸਾਨਾਂ ਨਾਲ ਇਨ੍ਹਾਂ ਦੀ ਕਾਹਦੀ ਦੁਸ਼ਮਣੀ ਹੈ । ਉਨ੍ਹਾਂ ਨੂੰ ਕਦੇ ਵੀ ਇਨ੍ਹਾਂ ਨੇ ਦਿਨ ਵੇਲੇ ਧੁੱਪ ਵਿੱਚ ਬਿਜਲੀ ਨਹੀਂ ਦਿੱਤੀ । ਇਹ ਰਾਤ ਨੂੰ 12 ਵਜੇ ਤੋਂ ਦੋ ਘੰਟੇ ਲਈ ਬਿਜਲੀ ਉਨ੍ਹਾਂ ਨੂੰ ਦਿੰਦੇ ਹਨ । ਇਸ ਸਾਲ ਜਿਹੜੀ ਇਨ੍ਹਾਂ ਨੇ ਬਿਜਲੀ ਜਨਰੇਟ ਕੀਤੀ ਹੈ ਉਹ 1.64% ਹੈ ਜਿਹੜੀ ਕਿ ਪਿਛਲੇ ਸਾਲ ਨਾਲੋਂ ਘੱਟ ਹੈ ਇਹ ਕਹਿੰਦੇ ਹਨ ਕਿ ਅਸੀਂ 52 ਹਜ਼ਾਰ ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਕੀਤਾ ਹੈ ਪਰ ਹਾਲ ਇਹ ਹੈ ਕਿ ਮੁਹਾਲੀ ਵਿਖੇ ਅਸੀਂ ਇਕ ਬਹੁਤ ਵੱਡੀ ਕੰਪਨੀ ਇਨਫੋਸੈਸ ਲੈ ਕੇ ਆਏ ਸੀ ਪਰ ਹੁਣ ਉਨ੍ਹਾਂ ਨੇ ਵੀ ਫੈਸਲਾ ਕਰ ਲਿਆ ਹੈ ਕਿ ਅਸੀਂ ਚੰਡੀਗੜ੍ਹ ਜਾ ਰਹੇ ਹਾਂ । ਇਸੇ ਤਰ੍ਹਾਂ ਕੁਆਰਕ ਵਾਲਿਆਂ ਨੇ ਵੀ ਤਿਆਰੀ ਕੱਸ ਲਈ ਹੈ ਕਿ ਅਸੀਂ ਵੀ ਚੱਲੇ ਹਾਂ । ਉਥੇ ਨਾ ਬਿਜਲੀ ਹੈ ਅਤੇ ਨਾ ਇਨਫਰਾਸਟਰੱਕਚਰ ਹੈ, ਨਾ ਪਾਣੀ ਹੈ, ਇਸ ਕਰਕੇ ਵੱਡੀਆਂ ਵੱਡੀਆਂ ਕੰਪਨੀਆਂ ਉਥੋਂ ਸ਼ਿਫਟ ਕਰ ਰਹੀਆਂ ਹਨ । ਜੇ ਟੈਕਸ ਦੀ ਗੱਲ ਕਰ ਲਈਏ, ਮੇਰੇ ਖਿਆਲ ਵਿੱਚ ਸੱਭ ਤੋਂ ਵੱਧ ਇਸ ਗੱਲ ਨੂੰ ਪ੍ਰਵਾਨ ਕੀਤਾ ਜਾਂਦਾ ਹੈ ਕਿ ਵੈਟ ਸਿੰਗਲ

ਟੈਕਸ ਸਿਸਟਮ ਹੈ । ਲੇਕਿਨ ਸਿੰਗਲਾ ਸਾਹਿਬ ਜਿਹੜੇ ਕਹਿੰਦੇ ਹਨ ਕਿ ਜਵਾਬ ਦੇਵਾਂਗੇ, ਇਹ ਸੀ.ਐਸ.ਟੀ (ਸੈਂਟਰਲ ਐਕਸਾਈਜ਼ ਟੈਕਸ), ਔਕਟਰਾਏ ਅਤੇ ਫਿਰ ਕਹਿੰਦੇ ਹਨ ਕਿ ਸਾਡਾ ਔਕਟਰਾਏ ਨਾਲ ਨਹੀਂ ਸਰਿਆ, ਇਸਦੇ ਬਦਲ ਵਿੱਚ ਹੋਰ ਟੈਕਸ ਲਾਵਾਂਗੇ, 932 ਕਰੋੜ ਰੁਪਏ ਦੇ ਟੈਕਸ ਲਗਾ ਦਿੱਤੇ । ਤੁਸੀਂ ਵੈਟ ਲਗਾ ਦਿੱਤਾ, ਲੋਕਾਂ ਤੇ ਟੈਕਸ ਲਗਾ ਦਿੱਤਾ, ਇਸ ਦੇ ਨਾਲ ਚੁੰਗੀ ਦਾ ਕਿਉਂ ਬਦਲ ਨਹੀਂ ਭਰਦਾ, ਹੋਰ ਨਵਾਂ 700-750 ਕਰੋੜ ਰੁਪਏ ਦਾ ਟੈਕਸ ਲਗਾਉਣ ਦੀ ਕੀ ਲੋੜ ਹੈ । ਇਹ ਕਹਿੰਦੇ ਨੌਵੇਂ ਮਹੀਨੇ ਤੋਂ, ਸਿੰਗਲਾ ਸਾਹਿਬ ਨੂੰ ਆਦਤ ਹੈ, ਇਨ੍ਹਾਂ ਨੂੰ ਨੌਵੇਂ ਮਹੀਨੇ ਨਾਲ ਪ੍ਰੇਮ ਹੈ, ਇਹ ਜਾਣਦੇ ਹੋਣਗੇ, ਮੈਨੂੰ ਤਾਂ ਇਸਦੇ ਵਿੱਚ ਕੋਈ ਦਿਲਚਸਪੀ ਨਹੀਂ । ਮੇਰੇ ਖਿਆਲ ਦੇ ਅੰਦਰ ਮੈਂ ਅੰਕੜਿਆਂ ਨਾਲ ਦੱਸਾਂਗਾ ਕਿ ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਅੱਜ ਹਿੰਦੁਸਤਾਨ ਵਿੱਚ ਸਭ ਤੋਂ ਵੱਧ ਟੈਕਸ ਭਰਦੀ ਹੈ । ਸੌਦਾ ਲੈਣ ਜਾਂਦੇ ਹਾਂ ਤਾਂ 32% ਟੈਕਸ ਤਾਂ ਅਸੀਂ ਇਨ੍ਹਾਂ ਦਾ ਪੇਅ ਕਰਦੇ ਹਾਂ ਅਤੇ ਫਿਰ ਕੇਂਦਰ ਦੇ ਟੈਕਸ ਅਲਹਿਦਾ ਹਨ। ਫਿਰ ਕਹਿੰਦੇ ਹਨ ਕਿ ਗਰੋਥ ਰੇਟ ਬੜਾ ਵੱਧ ਗਿਆ ਹੈ। ਪਤਾ ਨਹੀਂ ਕਿੱਥੋਂ ਅੰਕੜੇ ਕੱਢ ਕੇ ਲੈ ਆਉਂਦੇ ਹਨ। ਸਪੀਕਰ ਸਾਹਿਬ, ਜਿੰਨੇ ਵੀ ਇਕਨਾਮਿਕ ਦੇ ਇਨ੍ਹਾਂ ਨੇ ਅੰਕੜੇ ਦਿੱਤੇ ਹਨ, ਉਹ 1993-94 ਦੀ ਪ੍ਰਾਈਸ ਨਾਲ ਲਿੰਕ ਹੋਣੇ ਚਾਹੀਦੇ ਹਨ ਪਰ ਇਨ੍ਹਾਂ ਨੇ ਕਰੰਟ ਪ੍ਰਾਈਸ ਨਾਲ ਲਿੰਕ ਕਰ ਦਿੱਤੇ ਹਨ, ਉਹ ਤਾਂ ਮਹਿੰਗੇ ਹੋਣੇ ਹੀ ਸੀ। ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਇਹ ਅੰਕੜਿਆਂ ਦੀ ਗੱਲ ਕਰਦੇ ਹਨ। ਕੈਪੀਟਲ ਫਾਰਮੇਸ਼ਨ ਇਕਾਨਮੀ ਦਾ ਇੰਡੀਕੇਟਰ ਹੁੰਦਾ ਹੈ। ਪਿਛਲੇ ਸਾਲ 2003-04 ਵਿੱਚ ਐਗਰੀਕਲਚਰ ਔਰ ਲਾਈਵ ਸੈਕਟਰ ਵਿਚ ਜਿਹੜਾ ਕੈਪੀਟਲ ਫਾਰਮੇਸ਼ਨ ਆਇਆ, ਉਹ ਸੀ 7.83% ਔਰ ਇਸੇ ਤਰ੍ਹਾਂ ਮੈਨੂਫੈਕਚਰਿੰਗ ਸੈਕਟਰ ਵਿੱਚ ਇਹ ਥੱਲੇ ਆਇਆ, 6.24%। ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਸਾਡੇ ਖਜ਼ਾਨਾ ਮੰਤਰੀ ਜੀ ਕਹਿੰਦੇ ਹਨ ਕਿ ਸਾਡੇ ਤਾਂ 6.24% ਇਕਾਨਮੀ ਦੀ ਗਰੋਥ ਹੋਈ ਹੈ। ਇਹ ਪਤਾ ਨਹੀਂ ਕਿੱਥੋਂ ਫਿਗਰਾਂ ਕੱਢ ਕੇ ਲਿਆਉਂਦੇ ਹਨ। ਅਮਰੀਕਾ ਤੋਂ ਪਤਾ ਨਹੀਂ ਇਹ ਕੀ ਸਿੱਖ ਕੇ ਆਏ ਹਨ। ਲੇਕਿਨ ਇਹ ਅੰਕੜੇ ਤੋੜ-ਮਰੋੜ ਕੇ ਪੇਸ਼ ਕਰ ਰਹੇ ਹਨ ਜਿਸ ਨਾਲ ਪੰਜਾਬ ਦੀ ਇਕਾਨਮੀ ਡੁੱਬ ਰਹੀ ਹੈ। ਪੰਜਾਬ ਦੀ ਜਨਤਾ ਦਾ ਬੁਰਾ ਹਾਲ ਹੋ ਰਿਹਾ ਹੈ ਔਰ ਇਹ ਇੱਥੇ ਲੋਕਾਂ ਨੂੰ ਗਲਤ ਫਿਗਰਾਂ ਦੇ ਕੇ ਔਰ ਗਲਤ ਬਿਆਨਬਾਜ਼ੀ ਕਰਕੇ ਇਹ ਸਾਬਤ ਕਰਨਾ ਚਾਹੁੰਦੇ ਹਨ ਕਿ ਇੱਥੇ ਵਾਧਾ ਹੋ ਗਿਆ ਹੈ। ਸਪੀਕਰ ਸਾਹਿਬ, ਪਰ ਕੈਪਿਟਾ ਇਨਕਮ ਕਿਸੇ ਵੀ ਇਕਾਨਮੀ ਦਾ ਇੰਡੀਕੇਟਰ ਹੁੰਦਾ ਹੈ। ਅਸੀਂ ਪਹਿਲੀ ਜਗ੍ਹਾ ਤੇ ਛੱਡ ਕੇ ਗਏ ਸੀ ਪਰ ਹੁਣ ਇਹ ਪੰਜਵੇਂ ਨੰਬਰ ਤੇ ਚਲਾ ਗਿਆ ਹੈ । ਹਰਿਆਣੇ ਤੋਂ ਵੀ ਪਿੱਛੇ ਚਲਾ ਗਿਆ ਹੈ । ਇਹ ਹਾਲ ਹੋ

[ਕੈਪਟਨ ਕੰਵਲਜੀਤ ਸਿੰਘ]

ਰਿਹਾ ਹੈ ਪੰਜਾਬ ਦਾ । ਇਸੇ ਤਰ੍ਹਾਂ ਕਰਦੇ ਰਹੇ ਤਾਂ ਪੰਜਾਬ ਨੂੰ ਜ਼ਰੂਰ ਥੱਲੇ ਲਗਾ ਕੇ ਹੱਟਣਗੇ। ਇਨ੍ਹਾਂ ਨੇ ਟੈਕਸ ਲਗਾ ਦਿੱਤੇ। ਕਹਿੰਦੇ ਨੇ ਕਿ ਬੜੀ ਤਰੱਕੀ ਕੀਤੀ ਹੈ ਪਰ ਮੈਂ ਮਿਸਾਲ ਦੇਣੀ ਚਾਹੁੰਦਾ ਹਾਂ। ਮਹਿੰਗਾਈ ਨੇ ਪੰਜਾਬ ਦੀ ਜਨਤਾ ਦਾ ਲੱਕ ਤੋੜ ਦਿੱਤਾ ਹੈ। ਇਨ੍ਹਾਂ ਨੇ ਆਪਣੇ ਇਕਨਾਮਿਕ ਸਰਵੇ ਦੌਰਾਨ ਇਹ ਦੱਸਿਆ ਕਿ ਪਿਛਲੇ ਸਾਲ 2005 ਵਿੱਚ ਜਿਹੜੀਆਂ ਐਸੈਂਸ਼ੀਅਲ ਕਮੋਡੀਟੀਜ਼ ਸਨ ਜਿਨ੍ਹਾਂ ਨੂੰ ਗਰੀਬ ਜਨਤਾ ਖਾਂਦੀ ਹੈ,ਜਿਸ ਨੂੰ ਅਮੀਰ ਵੀ ਖਾਂਦੇ ਹਨ, ਮਜ਼ਦੂਰ ਵੀ ਖਾਂਦੇ ਹਨ, ਉਸ ਦਾ ਕੀ ਹਾਲ ਹੋਇਆ। ਦਾਲਾਂ ਦੀ ਕੀਮਤ ਵਿੱਚ 11.35% ਵਾਧਾ ਹੋਇਆ, ਸ਼ਾਇਦ ਰਿਕਾਰਡ ਹੀ ਟੁੱਟ ਗਿਆ। ਗੰਢਿਆਂ ਦੀ ਕੀਮਤ ਵਿੱਚ 41.90% ਵਾਧਾ, ਖੰਡ ਵਿਚ 21.35% ਦਾ ਵਾਧਾ, ਹੁਣ ਇਹ 23-24/- ਰੁਪਏ ਕਿਲੋ ਵਿਕ ਰਹੀ ਹੈ। ਆਲੂ ਜਿਹੜਾ ਪੰਜਾਬ ਵਿੱਚ ਹੀ ਪੈਦਾ ਹੁੰਦਾ ਹੈ, ਸਰਕਾਰ ਦੀਆਂ ਗਲਤ ਨੀਤੀਆਂ ਕਾਰਨ ਪੰਜਾਬ ਤਬਾਹੀ ਤੇ ਚਲਾ ਗਿਆ ਹੈ, ਇਸ ਵਿੱਚ 19.90% ਦਾ ਵਾਧਾ ਹੋਇਆ ਹੈ । ਇਹ ਤਕਰੀਬਨ 20% ਤੇ ਹੀ ਚਲਾ ਗਿਆ ਹੈ । ਲੂਣ ਜਿਹੜਾ ਹਰੇਕ ਆਦਮੀ ਖਾਂਦਾ ਹੈ, 13.9% ਲੂਣ ਵਿੱਚ ਵਾਧਾ ਹੋਇਆ । (ਆਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਆਟਾ ਪੰਜਾਬ ਹੀ ਪੈਦਾ ਕਰਦਾ ਹੈ, ਉਸ ਵਿੱਚ 11.67% ਦਾ ਵਾਧਾ ਹੋਇਆ ਹੈ । 630/- ਰੁ. ਕਣਕ ਦਾ ਰੇਟ ਤੇ ਉਹੀ ਆਟਾ ਪੰਜਾਬ ਦੀਆਂ ਦੁਕਾਨਾਂ ਤੇ ਇਸ ਸਾਲ 12 ਤੋਂ 14/- ਰੁਪਏ ਕਿਲੋ ਵਿਕਿਆ । (ਆਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਨੇ ਗਰੀਬ ਜਨਤਾ ਦਾ ਖੂਨ ਕੱਢ ਕੇ ਰੱਖ ਦਿੱਤਾ ਹੈ, ਪਸੀਨਾ ਕੱਢ ਕੇ ਰੱਖ ਦਿੱਤਾ ਹੈ ।

ਸਪੀਕਰ ਸਾਹਿਬ, ਹੁਣ ਗੱਲ ਕਰੀਏ ਮੁਲਾਜ਼ਮਾਂ ਦੀ । ਪਿਛਲੇ 55 ਸਾਲਾਂ ਵਿੱਚ ਜੇ ਮੁਲਾਜ਼ਮਤ ਦੀ ਕਿਸੇ ਨੇ ਵਿਰੋਧਤਾ ਕੀਤੀ ਹੈ, ਜੇ ਕਿਸੀ ਸਰਕਾਰ ਨੇ ਸਾਰੀ ਉਮਰ ਦਾ ਲੇਬਲ ਲਗਾ ਕੇ ਮੁਲਾਜ਼ਮਾਂ ਨਾਲ ਦੁਸ਼ਮਣੀ ਕੱਢੀ ਹੈ ਤਾਂ ਉਹ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਹੈ । (ਆਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਕਿਹਾ ਸੀ ਕਿ ਮੁਲਾਜ਼ਮਾਂ ਤੇ ਪੈਨਸ਼ਨਰਾਂ ਵਾਸਤੇ 4-9-14. ਲਾਗੂ ਕਰਾਂਗੇ । ਕੀ ਕਰ ਦਿੱਤਾ ? ਕਿਉਂ ਨਹੀ ਕੀਤਾ ? ਹਾਲੇ ਵੀ ਕਹਿੰਦੇ ਹਨ ਕਿ 65 ਵਾਇਦਿਆਂ ਵਿੱਚੋਂ 63 ਪੂਰੇ ਕਰ ਦਿੱਤੇ ਹਨ । ਫਿਰ ਕੀ ਕੀਤਾ ? ਕਹਿੰਦੇ ਕਿ ਅਸੀਂ ਪੇ-ਕਮਿਸ਼ਨ ਬਣਾਵਾਂਗੇ । ਵਿਚਾਰੇ ਹੋਰ ਠੋਕ ਦਿਓ ਤਾਂ ਕਿ ਜਿਹੜੀਆਂ ਮੰਗਾਂ ਉਨ੍ਹਾਂ ਦੀਆਂ ਹੁਨ, ਉਹ ਵੀ ਨਾ ਮੰਨੀਆਂ ਜਾ ਸਕਣ । ਡੀ.ਏ. ਵੀ ਬੰਦ । ਜਿਸ ਦਿਨ ਪੇ-ਕਮਿਸ਼ਨ ਬੈਠ ਜਾਵੇਗਾ, ਡੀ.ਏ. ਵੀ ਬੰਦ ਹੋ ਜਾਵੇਗਾ । ਵਿੱਤ ਮੰਤਰੀ ਨੇ ਜਵਾਬ ਦੇਣਾ ਹੈ । ਮੈਂ ਇਸ ਗੱਲ ਦਾ ਜਵਾਬ ਮੰਗਾਂਗਾ ਕਿ ਪੇ-ਕਮਿਸ਼ਨ

ਬਿਠਾਓ । ਅਸੀਂ ਵੀ ਤਿੰਨ ਮਹੀਨੇ ਵਿੱਚ ਰਿਪੋਰਟ ਲਈ ਸੀ ਪੇ-ਕਮਿਸ਼ਨ ਦੀ । ਕੀ ਇਹ ਚੋਣਾਂ ਤੋਂ ਪਹਿਲਾਂ, ਚੋਣ ਕੰਡਕਟ ਲਾਗੂ ਹੋਣ ਤੋਂ ਪਹਿਲਾਂ ਪੇ-ਕਮਿਸ਼ਨ ਦੀ ਰਿਪੋਰਟ ਲੈ ਸਕਣਗੇ ? ਇਸ ਪੇ-ਕਮਿਸ਼ਨ ਦੀ ਰਿਪੋਰਟ ਲੈ ਕੇ ਪੰਜਾਬ ਦੇ ਮੁਲਾਜ਼ਮਾਂ ਨੂੰ ਇਨਸਾਫ ਦੇਵਾਂਗੇ ਜਾਂ ਨਹੀਂ ਦੇਵਾਂਗੇ, ਇਸ ਬਾਰੇ ਤਾਂ ਪੰਜਾਬ ਦਾ ਜਿਹੜਾ ਮੁਲਾਜ਼ਮ ਹੈ, ਉਹ ਤੁਹਾਨੂੰ ਇਲੈਕਸ਼ਨਾਂ ਵਿੱਚ ਟਕਰੇਗਾ, ਘੇਰੇਗਾ । ਇਹ ਤੁਹਾਨੂੰ ਸੁੱਕੇ ਨਹੀਂ ਜਾਣ ਦਿੰਦੇ । ਫਿਰ ਇਨ੍ਹਾਂ ਨੇ ਪਟਿਆਲੇ ਵਿੱਚ ਇਕ ਬੜਾ ਜਲਸਾ ਕੀਤਾ, ਉਸ ਬਾਰੇ ਰੌਲਾ ਪਾਇਆ ਕਿ ਅਸੀਂ ਇਹ ਦੇਵਾਂਗੇ, ਉਹ ਦੇਵਾਂਗੇ । ਉਥੇ ਕੱਖ ਨਹੀਂ ਕਰਿਆ । ਮੁਲਾਜ਼ਮਾਂ ਨੇ ਉਥੇ ਮੁੱਖ ਮੰਤਰੀ ਅਤੇ ਵਿੱਤ ਮੰਤਰੀ ਦਾ ਘਿਰਾਓ ਕੀਤਾ । ਉਨ੍ਹਾਂ ਨੂੰ ਚਾਰ ਘੰਟੇ ਬਿਠਾਈ ਰੱਖਿਆ । ਉਨ੍ਹਾਂ ਪੁੱਛਿਆ ਕਿ ਦੱਸੋ ਸਾਨੂੰ ਬੁਲਾਇਆ ਕਾਹਦੇ ਲਈ ਸੀ ਜੇ ਕੋਈ ਐਲਾਨ ਨਹੀਂ ਸੀ ਕਰਨਾ । ਇਹ ਹਾਲ ਹੈ ਇਨ੍ਹਾਂ ਦਾ । ਸਰਦਾਰ ਬਾਦਲ ਦੀ ਸਰਕਾਰ ਫ਼ਰਵਰੀ, 1997 ਵਿੱਚ ਬਣੀ ਸੀ ਔਰ ਜੁਲਾਈ ਦੇ ਵਿੱਚ ਪੰਜਾਬ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਡੇਢ ਗੁਣਾਂ ਕਰ ਦਿੱਤੀਆਂ ਸਨ । (ਥੰਪਿੰਗ) ਪੰਜਾਬ ਦੇ ਮੁਲਾਜ਼ਮਾਂ ਬਾਰੇ ਪੇ-ਕਮਿਸ਼ਨ ਨੇ ਸਿਫਾਰਸ਼ ਕੀਤੀ ਸੀ ਕਿ 100/- ਰੁਪਿਆ ਮੈਡੀਕਲ ਭੱਤਾ ਦਿੱਤਾ ਜਾਵੇ ਅਤੇ ਅਸੀਂ 250/- ਰੁਪਏ ਮੈਡੀਕਲ ਭੱਤਾ ਦਿੱਤਾ । ਦਰਜਾ ਚਾਰ ਕਰਮਚਾਰੀਆਂ ਲਈ 90/- ਰੁਪਏ ਦੇ ਇਨਕਰੀਮੈਂਟ ਦੀ ਸਿਫਾਰਸ਼ ਸੀ, ਅਸੀਂ ਉਨ੍ਹਾਂ ਨੂੰ 100/- ਰੁਪਿਆ ਦਿੱਤਾ । ਅਸੀਂ ਹਾਂ ਅਸਲੀ ਮੁਦੱਈ । ਅਸੀਂ ਮੁਲਾਜ਼ਮਾਂ ਦੇ ਮੁਦੱਈ ਹਾਂ, ਅਸੀਂ ਮੁਲਾਜ਼ਮਾਂ ਦੇ ਸਾਥੀ ਹਾਂ ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** (ਬੈਠੇ ਬੈਠੇ) : ਤਦੇ 2002 ਵਿੱਚ ਤੁਹਾਨੂੰ ਨਕਾਰ ਦਿੱਤਾ ।

**ਕੈਪਟਨ ਕੰਵਲਜੀਤ ਸਿੰਘ** : ਤੁਹਾਨੂੰ ਪਤਾ ਲੱਗੇਗਾ ਕਿ ਤੁਹਾਡੇ ਨਾਲ ਕੀ ਹੋਏਗਾ । ਜਿਹੜੇ ਨਾਲ ਬੈਠੇ ਹਨ, ਉਹ ਆਪਣੀਆਂ ਪੱਗਾਂ ਬਚਾ ਕੇ ਰੱਖਣ ਕਿਉਂਕਿ ਮੁਲਾਜ਼ਮ ਤੁਹਾਡੀਆਂ ਪੱਗਾਂ ਲਾਹੁਣਗੇ । (ਵਿਘਨ)

**ਮਾਨਯੋਗ ਸਪੀਕਰ** : ਬੈਠੇ ਬੈਠੇ ਨਾ ਬੋਲੋ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਅੱਜ ਪੰਜਾਬ ਦੇ ਮੁਲਾਜ਼ਮ ਤਰਸਦੇ ਫਿਰ ਰਹੇ ਹਨ । ਚਾਰ ਸਾਲ ਹੋ ਗਏ ਹਨ, ਨਾ ਮੁੱਖ ਮੰਤਰੀ ਨੇ, ਨਾ ਵਿੱਤ ਮੰਤਰੀ ਨੇ ਅਤੇ ਨਾ ਸੀ.ਐਸ. ਨੇ ਉਨ੍ਹਾਂ ਨੂੰ ਮੁਲਾਕਾਤ ਲਈ ਸਮਾਂ ਦਿੱਤਾ, ਉਨ੍ਹਾਂ ਦੀਆਂ ਗੱਲਾਂ ਤਾਂ ਕੀ ਮੰਨਣੀਆਂ ਹਨ । ਕੋਈ ਗੱਲ ਨਹੀਂ, ਵੋਟਾਂ

[ਕੈਪਟਨ ਕੰਵਲਜੀਤ ਸਿੰਘ]
ਵੇਲੇ ਤਾਂ ਉਹੀ ਬੈਠਣਗੇ । ਉਦੋਂ ਪਤਾ ਲੱਗੇਗਾ । ਪਤਾ ਲੱਗੇਗਾ ਕੀ ਭਾਅ ਵਿਕਦੀਆਂ ਹਨ । ਇਹ ਸਰਕਾਰ ਮੁਲਾਜ਼ਮ ਵਿਰੋਧੀ ਹੈ । ਇਹ ਮੁਲਾਜ਼ਮ ਮਾਰੂ ਸਰਕਾਰ ਹੈ । ਹੋਰ ਦੇਖੋ, ਸਪੀਕਰ ਸਾਹਿਬ, ਅਫਸੋਸ ਹੈ ਕਿ ਇਨ੍ਹਾਂ ਨੇ ਇਕ ਪਲੈਨ ਪੇਸ਼ ਕੀਤੀ । ਇਸ ਬਾਰੇ ਬੜਾ ਰੌਲਾ ਪਾਇਆ । ਮੁੱਖ ਮੰਤਰੀ ਨੇ ਵੀ ਕਿਹਾ ਅਤੇ ਵਿੱਤ ਮੰਤਰੀ ਨੇ ਵੀ ਕਿਹਾ ਕਿ ਜਿਹੜੀ ਐਨੂਅਲ ਪਲਾਨ ਹੈ, ਉਹ ਐਤਕੀਂ 4,000 ਕਰੋੜ ਰੁਪਏ ਦੀ ਕਰ ਦਿੱਤੀ ਹੈ । ਮੈਂ ਕਿਹਾ ਪਤਾ ਤਾਂ ਕਰੀਏ ਕਿ ਪੈਸੇ ਕਿਥੋਂ ਆਉਣਗੇ, ਕਿਵੇਂ ਆਉਣਗੇ । ਆਹ ਇਨ੍ਹਾਂ ਨੇ ਹੀ ਸਪਲਾਈ ਕੀਤੀ ਹੈ - ਫਾਈਨਾਂਸ ਐਂਡ ਫੰਡਿੰਗ ਐਨੂਅਲ ਪਲਾਨ । ਉਸ ਦੇ ਵਿੱਚ ਇਨ੍ਹਾਂ ਜ਼ਿਆਦਾ ਪੜ੍ਹੇ ਹੋਇਆਂ ਨੇ ਲਿਖਿਆ ਹੈ ਕਿ ਸਟੇਟ ਓਨ ਫੰਡਜ਼ ਮਾਈਨਸ 1963 ਕਰੋੜ, ਇਹ ਪਾਉਣਗੇ ਨਹੀਂ 2,000 ਕਰੋੜ ਵਿਚੋਂ ਕੱਢਣਗੇ । ਔਰ ਕਰਜ਼ੇ ਬਾਰੇ ਮੈਂ ਕਿਹਾ ਸੀ ਕਿ 60,000 ਕਰੋੜ ਤੇ ਆ ਜਾਣਗੇ । ਪਲੈਨ ਜਿਹੜੀ ਇਨ੍ਹਾਂ ਨੇ ਪੇਸ਼ ਕੀਤੀ ਹੈ, ਉਸ ਵਿੱਚ ਸਾਡੇ ਤੇ ਕਰਜ਼ਾ 1963 ਕਰੋੜ ਦਾ ਹੈ ਔਰ ਜਿਹੜਾ 2,000 ਕਰੋੜ ਕਿਹਾ ਹੈ, ਉਹ ਵੀ ਬੈਂਕਾਂ ਤੋਂ ਮੰਗ ਕੇ ਕਿਹਾ ਹੈ । ਇਹ ਸਾਰਾ ਟੋਟਲ ਫਰਾਡ ਹੈ । ਨਾ ਇਨ੍ਹਾਂ ਦੇ ਕੋਲ 4,000 ਕਰੋੜ ਹੈ ।

*11.58 ਵਜੇ ਪੂਰਵ ਦੁਪਹਿਰ

(ਇਸ ਸਮੇਂ* ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਡਿਪਟੀ ਸਪੀਕਰ ਸਾਹਿਬ, ਇਹ ਇਤਿਹਾਸ ਦੇ ਵਿੱਚ ਪਹਿਲੀ ਵਾਰ ਹੈ ਕਿ ਸਾਲਾਨਾ ਯੋਜਨਾਂ ਲਈ ਵੀ ਇਨ੍ਹਾਂ ਨੂੰ ਬੈਂਕ ਤੋਂ ਕਰਜ਼ਾ ਲੈਣਾ ਪਵੇਗਾ । ਕੌਣ ਦੇਵੇਗਾ ਤੁਹਾਨੂੰ ਕਰਜ਼ਾ । ਪਹਿਲਾਂ ਹੀ ਬਥੇਰਾ ਹੈ । ਇਹ 53,000 ਕਰੋੜ ਰੁਪਏ ਹੋ ਗਿਆ ਹੈ ਔਰ ਸ਼ਾਇਦ ਹੋਰ ਚੜ੍ਹ ਜਾਵੇਗਾ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਰੀਗੇਸ਼ਨ ਬਾਰੇ ਕਿਹਾ ਗਿਆ ਹੈ । ਇਰੀਗੇਸ਼ਨ ਪੰਜਾਬ ਦੀ ਜਿੰਦਜਾਨ ਹੈ । ਇਹ ਕਿਸਾਨਾਂ ਦੀ ਜਿੰਦਜਾਨ ਹੈ । ਉਸ ਦੇ ਲਈ 2005 ਦੇ ਵਿੱਚ ਬੜਾ ਜ਼ੋਰ ਲਾਇਆ ਕਿ 221.76 ਕਰੋੜ ਰੁਪਏ ਖ਼ਰਚ ਲੈਣ । ਲੇਕਿਨ ਖਰਚਿਆਂ ਕਿੰਨਾ, 105 ਕਰੋੜ ਰੁਪਿਆ ਔਰ ਹੁਣ ਜਿਹੜਾ ਇਨ੍ਹਾਂ ਨੇ ਅਪਰੂਵ ਕੀਤਾ ਹੈ, ਉਹ 292.24 ਕਰੋੜ ਰੁਪਏ ਹੈ । ਉਸ ਦੇ ਵਿੱਚ ਮੈਂ ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਏ.ਆਈ.ਬੀ.ਪੀ. 144 ਕਰੋੜ ਵਿੱਚ 47 ਕਰੋੜ ਸਾਡਾ ਸ਼ੇਅਰ ਹੋਵੇਗਾ ਅਤੇ 96.48 ਕਰੋੜ ਏ. ਆਈ.ਬੀ.ਪੀ. ਦਿੱਲੀ ਦੀ ਸਰਕਾਰ ਦੇਵੇਗੀ । ਇਹ ਬਾਹਲੇ ਪੜ੍ਹਿਆਂ ਦਾ ਹਾਲ ਹੈ ।

ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਇਹ ਸਕੀਮ ਬੰਦ ਹੋ ਗਈ ਹੈ । ਇਹ ਏ.ਆਈ.ਬੀ.ਪੀ. ਦੀ ਸਕੀਮ ਬੰਦ ਹੋ ਗਈ ਹੈ । ਹੁਣ ਸਰਕਾਰ ਸਿਰਫ਼ 30 ਪ੍ਰਤੀਸ਼ਤ ਸ਼ੇਅਰ ਦਿੰਦੀ ਹੈ ਅਤੇ ਬਾਕੀ ਦਾ ਜੋ ਪੈਸਾ ਹੈ ਉਹ ਕਿਥੋਂ ਤੇ ਕਿਵੇਂ ਆਵੇਗਾ, ਇਸਦਾ ਕੋਈ ਜ਼ਿਕਰ ਤੱਕ ਨਹੀਂ ਹੈ । ਇਨ੍ਹਾਂ ਨੇ ਜੋ ਬਜਟ ਦੇ ਵਿੱਚ ਫਿਗਰ ਦੱਸੀ ਹੈ, ਉਸ ਦੇ ਵਿੱਚ ਇਨ੍ਹਾਂ ਦਾ ਆਪਣਾ ਸ਼ੇਅਰ 47 ਕਰੋੜ ਰੁਪਏ ਰੱਖਿਆ ਗਿਆ ਹੈ, ਮੈਂ ਖੋਜਦਾ ਰਿਹਾ ਕਿ ਸ਼ਾਇਦ ਇਡਾ ਵੱਡਾ ਝੂਠ ਤਾਂ ਨਹੀਂ ਬੋਲ ਸਕਦੇ, ਇਡੀ ਵੱਡੀ ਗੱਲ ਤਾਂ ਨਹੀਂ ਕਹਿ ਸਕਦੇ । ਲੇਕਿਨ ਉਸ ਵਿਚੋਂ ਵੀ ਇਸ ਤਰ੍ਹਾਂ ਅੰਕੜੇ ਤੋੜ-ਮਰੋੜ ਕੇ ਪੇਸ਼ ਕੀਤੇ ਅਤੇ ਵਧਾਉਣ ਦੀ ਗੱਲ ਕਹੀ । ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਪੇਂਡੂ ਵਿਕਾਸ ਦੇ ਬਾਰੇ ਆਖਿਆ ਗਿਆ ਕਿ ਅਸੀਂ 2006-07 ਦੇ ਵਿੱਚ 94.86 ਕਰੋੜ ਰੁਪਿਆ ਅਪਰੂਵ ਕੀਤਾ ਹੈ ਲੇਕਿਨ ਆਪਣੀ ਬਜਟ ਸਪੀਚ ਵਿੱਚ ਵਿੱਤ ਮੰਤਰੀ 984 ਰੁਪਏ ਕਹਿ ਗਏ, 887 ਕਰੋੜ ਰੁਪਏ ਦਾ ਕਿਤੇ ਪਲਾਨ ਵਿੱਚ ਪ੍ਰਬੰਧ ਹੀ ਨਹੀਂ ਹੈ, ਕਿਉਂ ਵਿਕਾਸ ਹੋਵੇਗਾ ਅਤੇ ਕਿਵੇਂ ਹੋਵੇਗਾ ਅਤੇ ਕਿਥੋਂ ਪੈਸਾ ਆਵੇਗਾ, ਇਸ ਦਾ ਬਜਟ ਵਿੱਚ ਕੋਈ ਪ੍ਰਬੰਧ ਨਹੀਂ ਹੈ ਅਤੇ ਜਿਹੜੀਆਂ 384 ਕਰੋੜ ਰੁਪਏ ਦੀਆਂ ਫਿਗਰਾਂ ਕਹੀਆਂ ਹਨ, ਇਸ ਦਾ ਬਜਟ ਵਿੱਚ ਕੋਈ ਪ੍ਰਬੰਧ ਨਹੀਂ ਹੈ । ਇਹ ਕਿਤੇ ਬਜਟ ਪੜ੍ਹ ਤਾਂ ਲੈਂਦੇ .....(ਵਿਘਨ)

--------

## ANNOUNCEMENT BY THE DEPUTY SPEAKER

**Mr Deputy Speaker :** It is my pleasure to inform the House that Smt. Ambika Soni, Hon'ble Union Tourism and Cultural Affairs Minister has come to watch the proceedings of the House. We heartily welcome her. Now Capt. Kanwaljit Singh Ji.

----------------

## GENERAL DISCUSSION ON THE BUDGET ESTIMATES FOR THE YEAR 2006-07 *(Resumption)*

**ਕੈਪਟਨ ਕੰਵਲਜੀਤ ਸਿੰਘ :** ਲਓ ਜੀ, ਹੁਣ ਮੈਨੂੰ ਮੌਕਾ ਮਿਲ ਗਿਆ ਹੈ ਇਹ ਪਤਾ ਨਹੀਂ ਦਿੱਲੀ ਦੇ ਵਿੱਚ ਕੀ ਕੀ ਗੱਲਾਂ ਆਖਦੇ ਹੋਣਗੇ ਅਤੇਂ ਹੁਣ ਬੀਬੀ ਜੀ ਆ ਗਏ ਹਨ ਇਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਲੱਗ ਜਾਵੇਗਾ ਅਤੇ ਇਨ੍ਹਾਂ ਦੇ ਕੱਪੜੇ ਆਪੇ ਲਹਿ ਜਾਣਗੇ ਵਿਚਾਰਿਆਂ ਦੇ । ਹੁਣ ਮਨਪ੍ਰੀਤ ਸਿੰਘ ਜੀ ਕਹਿੰਦੇ ਹਨ ਕਿ ਥੋੜ੍ਹਾ

[ਕੈਪਟਨ ਕੰਵਲਜੀਤ ਸਿੰਘ]
ਹੋਰ ਜ਼ੋਰ ਲਗਾ ਕੇ ਬੋਲੋ । ਹੁਣ ਮੈਂ ਸੱਚ ਬੋਲਾਂਗਾ (ਆਵਾਜਾਂ: ਪਹਿਲਾਂ ਝੂਠ ਬੋਲਦੇ ਸੀ) ਪਹਿਲਾਂ ਵੀ ਸੱਚ ਬੋਲਦਾ ਹਾਂ, ਮੈਂ ਕਿਹਾ ਕਿ ਸਾਰੀ ਗੱਲ ਬੋਲਦਾ ਹਾਂ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਅੰਬਿਕਾ ਸੋਨੀ ਜੀ ਆ ਗਏ ਹਨ ਅਤੇ ਕਿਹਾ ਕਿ ਮੈਂ ਹੁਣ ਸੱਚ ਬੋਲਾਂਗਾ ਕੀ ਪਹਿਲਾਂ ਝੂਠ ਬੋਲ ਰਹੇ ਸਨ ।

**ਮਾਨਯੋਗ ਡਿਪਟੀ ਸਪੀਕਰ :** ਠੀਕ ਹੈ । ਤੁਸੀਂ ਬੈਠੋ ।

**ਕੈਪਟਨ ਕੰਵਲਜੀਤ ਸਿੰਘ :** ਮੈਂ ਇਸ ਕਰਕੇ ਕਿਹਾ ਹੈ ਕਿ ਮਨਪ੍ਰੀਤ ਸਿੰਘ ਨੇ ਕਿਹਾ ਹੈ ਕਿ ਜ਼ੋਰ ਲਗਾ ਕੇ ਬੋਲੋ ਮੈਂ ਕਿਹਾ ਕਿ ਜ਼ੋਰ ਲਗਾਉਣ ਦੀ ਲੋੜ ਨਹੀਂ, ਸੱਚ ਬੋਲਾਂਗਾ । ਬੜੀ ਗੱਲ ਇਹ ਹੈ ਕਿ ਇਨ੍ਹਾਂ ਨੇ ਕਿਹਾ ਕਿ ਚਾਰ ਹਜ਼ਾਰ ਪ੍ਰਾਇਮਰੀ ਸਕੂਲ ਅਤੇ 1310 ਰੂਰਲ ਡਿਸਪੈਂਸਰੀਆਂ ਅਸੀਂ ਪੰਚਾਇਤਾਂ ਨੂੰ ਦੇ ਦਿਆਂਗੇ ਤੇ ਪੈਸੇ ਦਾ ਪ੍ਰਬੰਧ ਕਰ ਦਿਆਂਗੇ । ਲੇਕਿਨ ਜਦੋਂ ਬਜਟ ਖੋਲ੍ਹ ਕੇ ਵੇਖੋ ਤਾਂ ਧੇਲਾ ਵੀ ਨਹੀਂ ਹੈ ਕਿਥੋਂ ਤਨਖਾਹਾਂ ਮਿਲਣਗੀਆਂ, ਕਿਥੋਂ ਐਸਟੈਬਲਿਸ਼ਮੈਂਟ ਹੋਵੇਗੀ (ਆਪੋਜ਼ੀਸ਼ਨ ਪਾਰਟੀ ਵਲੋਂ ਸ਼ੇਮ ਸ਼ੇਮ ਦੀਆਂ ਆਵਾਜਾਂ) ਇਹ ਤਾਂ ਪਲਾਨ ਤੇ ਹੀ ਕਹਿੰਦੇ ਹਨ ਕਿ ਅਸੀਂ ਚਾਰ-ਪੰਜ ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਲਵਾਂਗੇ ਫਿਰ ਕਿਤੇ ਚਲਾਵਾਂਗੇ । ਨਾ ਇਨ੍ਹਾਂ ਨੂੰ ਕਰਜ਼ਾ ਮਿਲਣਾ ਹੈ ਅਤੇ ਨਾ ਹੀ ਚਲਣਾ ਹੈ । ਇੱਥੇ ਬਜਟ ਸਪੀਚ ਦੇ ਵੇਲੇ ਬੜੀਆਂ ਤਾੜੀਆਂ ਵੱਜੀਆਂ ਕਿ ਸਰਪੰਚਾਂ ਨੂੰ 600/- ਰੁਪਏ ਮਹੀਨੇ ਦਾ ਭੱਤਾ ਲਗਾ ਦਿੱਤਾ ਅਤੇ ਚੌਕੀਦਾਰ ਦਾ 200/- ਤੋਂ ਚੁੱਕ ਕੇ 400/- ਰੁਪਏ ਕਰ ਦਿੱਤਾ ਹੈ ਅਤੇ ਸਫਾਈ ਕਰਨ ਵਾਸਤੇ ਚਾਹੇ ਛੋਟਾ ਪਿੰਡ ਹੋਵੇ ਜਾਂ ਵੱਡਾ ਪਿੰਡ ਹੋਵੇ, ਇਹ ਵਿਚਾਰਾ ਕਿਹੜੇ ਕਦੇ ਪਿੰਡਾਂ ਵਿੱਚ ਗਿਆ ਹੈ (ਐਫ.ਐਮ. ਵਲ ਇਸ਼ਾਰਾ) ਇਸ ਨੂੰ ਇਹ ਨਹੀਂ ਪਤਾ ਕਿ ਜਿਥੇ ਵੀਹ ਵੀਹ ਜਾਂ ਦਸ ਦਸ ਹਜ਼ਾਰ ਦੀ ਆਬਾਦੀ ਹੈ ਉਥੇ ਤਿੰਨ ਸੌ ਰੁਪਏ ਦੇ ਨਾਲ ਕੋਈ ਸਫਾਈ ਨਹੀਂ ਹੋਣੀ ਲੇਕਿਨ ਤਾੜੀਆਂ ਜ਼ਰੂਰ ਵਜਾ ਲਈਆਂ ਗਈਆਂ ਹਨ । ਬਜਟ ਵਿੱਚ ਕੋਈ ਪ੍ਰਬੰਧ ਹੀ ਨਹੀਂ ਹੈ ਕਿ ਕਿਥੋਂ ਪੈਸੇ ਦਿਆਂਗੇ ਤੇ ਕਿਥੋਂ ਤਨਖਾਹ ਦਿਆਂਗੇ ।

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਤੁਹਾਡੀਆਂ ਜੇਬਾਂ ਵਿਚੋਂ ਕੱਢਾਂਗੇ ।

**ਮਾਨਯੋਗ ਡਿਪਟੀ ਸਪੀਕਰ :** ਚੇਅਰ ਨੂੰ ਐਡਰੈਸ ਕਰੋ ।

**ਕੈਪਟਨ ਕੰਵਲਜੀਤ ਸਿੰਘ :** ਜੇਕਰ ਬੀਬੀ ਜੀ ਪ੍ਰੇਮ ਨਾਲ ਮੰਗ ਲਵੇਗੀ ਤਾਂ ਸਾਰੇ ਹੀ ਦੇ ਦਿਆਂਗਾ । ਤੇਰੀ ਮੇਰੀ ਤਾਂ ਪੁਰਾਣੀ ਸਾਂਝ ਹੈ । (ਹਾਸਾ) । ਡਿਪਟੀ ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਯੂਥ ਕਲੱਬਾਂ ਨੂੰ ਖੇਡਾਂ ਵਾਸਤੇ 15,000 ਰੁਪਿਆ ਗਰਾਂਟਾਂ ਦਿੰਦੇ ਸਨ । ਇਹ ਦਸ ਦੇਣ ਕਿ ਇਨ੍ਹਾਂ ਨੇ ਚਾਰ ਸਾਲਾਂ ਦੇ ਵਿੱਚ ਕੋਈ ਧੇਲਾ ਦਿੱਤਾ ਹੈ । (ਆਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਕਿੱਥੇ ਜਾਣਗੇ ਨੌਜਵਾਨ......

(ਇਕ ਆਵਾਜ਼ : ਡੋਡੇ ਪੀਂਦੇ ਹਨ ।)

ਲਓ ਇਕ ਹੋਰ ਕਹਿ ਦਿਤਾ ਕਿ ਡੋਡੇ ਪੀਂਦੇ ਹਨ, ਤੁਹਾਡੇ ਹੁੰਦਿਆਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਡੋਡੇ ਹੀ ਪੀਣਗੇ ਹੋਰ ਕੇ ਪੀਣਗੇ । ਤੁਸੀਂ ਕਿਹੜਾ ਉਨ੍ਹਾਂ ਨੂੰ ਘਿਓ ਖਿਲਾਉਣਾ ਹੈ । ਤੁਸੀਂ ਜਾਂ ਡੋਡੇ ਖਿਲਾ ਦਿੱਤੇ ਜਾਂ ਸਮੈਕ ਪਿਲਾ ਦਿੱਤੀ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਇਕ ਖਾਸੀਅਤ ਹੈ ਇਕ ਕੰਮ ਤਾਂ ਇਹ ਜ਼ਰੂਰ ਕਰ ਦਿੱਤਾ ਕਿ ਕੋਈ ਪਿੰਡ ਨਹੀਂ ਛੱਡਿਆ, ਕੋਈ ਸ਼ਹਿਰ ਨਹੀਂ ਛੱਡਿਆ, ਗਲੀ-ਗਲੀ ਜਿਥੇ ਇਨ੍ਹਾਂ ਨੇ ਸਮੈਕ ਵਿਕਣ ਨਾ ਲਾ ਦਿੱਤੀ ਹੋਵੇ । (ਆਪੋਜ਼ੀਸ਼ਨ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜਾਂ) ਫੇਰ ਕਹਿੰਦੇ ਕਿ ਮੁੰਡਿਆਂ ਨੂੰ ਡੋਡੇ ਖਿਲਾ ਦੇਵਾਂਗੇ । ਉਦਣ ਪਤਾ ਲੱਗੂ ਜਦੋਂ ਮੁੰਡੇ ਵੀ ਤੁਹਾਡੇ ਗਲ ਪੈਣਗੇ । ਫੇਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਦੋ ਕਰੋੜ ਰੁਪਏ, ਇਕ ਬੜੀ ਵੱਡੀ ਰਕਮ ਦਿੱਤੀ ਹੈ, ਫਾਰ ਡਿਵੈਲਪਮੈਂਟ ਆਫ਼ ਸਪੋਰਟਸ ਇਨਫਰਾਸਟ੍ਰਕਚਰ । ਦੇਖੋ ਕਿਵੇਂ ਗੱਪਾਂ ਮਾਰਦੇ ਹਨ, ਇਹ ਕੋਈ ਸਪੋਰਟਸ ਇਨਫਰਾਸਟ੍ਰਕਚਰ ਨਹੀਂ । ਕੁਝ ਨਹੀਂ ਇਹ ਪਾਕਿਸਤਾਨ ਦੇ ਪੰਜਾਬ ਦੀਆਂ ਖੇਡਾਂ ਕਰਾਉਣ ਵਾਸਤੇ ਦੋ ਕਰੋੜ ਰੁਪਿਆ ਦਿਤਾ ਹੈ, ਉਦੋਂ ਕੋਈ ਨਹੀਂ ਬੋਲਿਆ ਕਿ ਸਦਾਈ ਕੀ ਹੈ । ਸਾਰੇ ਐਨੂਅਲ ਪਲਾਨ ਵਿੱਚ 609.80 ਕਰੋੜ ਰੁਪਏ ਹੋਣ ਬਾਰੇ ਤਾਂ ਇਹ ਆਪਣੀ ਸਪੀਚ ਵਿੱਚ ਕਹਿੰਦੇ ਹਨ, ਤੇ ਹੈ ਕਿੰਨਾ 1,080 ਕਰੋੜ, ਪਤਾ ਨਹੀਂ ਬਾਕੀ ਪੈਸੇ ਕਿਥੋਂ ਆਉਣਗੇ । ਇਸੇ ਤਰ੍ਹਾਂ ਡਿਸਟ੍ਰਿਕਟ ਪਲਾਨਿੰਗ ਜਿਹੜਾ ਇਹ ਕਹਿੰਦੇ ਹਨ ਕਿ ਅਸੀਂ ਸਾਰਾ ਕੁਝ ਕਰਨਾ ਹੈ, ਇਸ ਲਈ 915.16 ਕਰੋੜ ਰੁਪਏ ਆਲਰੇਡੀ ਅਪ੍ਰੂਵਡ ਹਨ । ਇਸ ਲਈ ਤੁਸੀਂ ਦੇਖੋ, ਡਿਪਟੀ ਸਪੀਕਰ ਸਾਹਿਬ, ਇਹ ਸਾਰਾ ਕੁਝ ਇਨ੍ਹਾਂ ਨੇ ਛਾਇਆ ਕੀਤਾ ਹੋਇਆ ਹੈ । ਡਿਸਟ੍ਰਿਕਟ ਪਲਾਨਿੰਗ ਵਿੱਚ ਇਹ ਕੀ ਕਹਿੰਦੇ ਹਨ, ਇਹ ਵਿਚਾਰੇ ਗਰੀਬ (ਟ੍ਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ), ਇਨ੍ਹਾਂ ਤੋਂ ਤਾੜੀਆਂ ਵਜਵਾ ਦਿੱਤੀਆਂ । 25-25 ਲੱਖ ਰੁਪਏ ਕਹਿੰਦੇ ਕਿ ਤੁਹਾਨੂੰ ਐਮ.ਐਲ.ਏਜ਼. ਨੂੰ ਦੇਵਾਂਗੇ, ਸਾਨੂੰ ਤਾਂ ਇਨ੍ਹਾਂ ਨੇ ਦੇਣੇ ਨਹੀਂ ਸੀ । ਇਸ ਨਾਲ ਵੀ 29.25 ਕਰੋੜ ਰੁਪਿਆ ਇਕ ਸਾਲ ਦਾ ਲਗਦਾ ਹੈ । ਇਹੀ ਸਾਲ ਹੈ, ਅਗਲੇ ਸਾਲ

[ਕੈਪਟਨ ਕੰਵਲਜੀਤ ਸਿੰਘ]

ਲਈ. ਤਾਂ ਇਹ ਕੋਈ ਨਹੀਂ । 29.25 ਕਰੋੜ ਨੂੰ ਮੈਂ ਸਾਰੀ ਰਾਤ ਬੈਠਾ ਲੱਭਦਾ ਰਿਹਾ, ਦੀਵਾ ਵੀ ਜਗਾਇਆ, ਲਾਈਟਾਂ ਵੀ ਜਗਾਈਆਂ ਕਿਤੇ ਤਾਂ ਇਸ ਦਾ ਪ੍ਰਬੰਧ ਹੋਵੇ ਸਾਰੇ ਬਜਟ ਵਿੱਚ, ਸਾਰੇ ਡਿਸਟ੍ਰਿਕਟ ਪਲਾਨਿੰਗ ਵਿੱਚ ਮੈਨੂੰ 29.25 ਕਰੋੜ ਰੁਪਿਆ ਨਹੀਂ ਮਿਲਿਆ । ਇਹ ਕਿਥੋਂ ਪੈਸੇ ਦੇਣਗੇ ? ਉਵੇਂ ਹੀ ਕਹਿ ਦਿਤਾ । ਤਾਜ਼ਾ-ਤਾਜ਼ਾ ਘਸੁੰਨ-ਮੁੱਕੀ ਹੋ ਕੇ ਆਏ ਸੀ, ਲੈਜਿਸਲੇਟਿਵ ਪਾਰਟੀ ਦੀ ਮੀਟਿੰਗ ਵਿੱਚ । ਇਸ ਵਿੱਚ ਕੁਝ ਨੇ ਬਾਈਕਾਟ ਕੀਤਾ । ਇਹ ਸਾਡੀ ਭੈਣ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਵੀ ਬਾਈਕਾਟ ਕਰ ਗਈ । ਇਹ ਵੀ ਰੋਟੀ ਖਾਣ ਨਹੀਂ ਆਈ । (ਹਾਸਾ)

**Deputy Chief Minister :** Sir, I am on a point of personal explanation. ਇਹ ਮੇਰੇ ਭੁਰਾ ਉਖੜੇ-ਉਖੜੇ ਕਿਉਂ ਹਨ, ਇਹ ਮੈਨੂੰ ਸਮਝ ਨਹੀਂ ਆਈ ।

**ਕੈਪਟਨ ਕੰਵਲਜੀਤ ਸਿੰਘ :** ਬਾਈਕਾਟ ਨਹੀਂ ਕੀਤਾ ?

**ਉਪ ਮੁੱਖ ਮੰਤਰੀ :** ਕੋਈ ਨਹੀਂ ਕੀਤਾ ।

**ਕੈਪਟਨ ਕੰਵਲਜੀਤ ਸਿੰਘ :** ਫੇਰ ਰੋਟੀ ਕਿਉਂ ਨਹੀਂ ਖਾਧੀ ?

**ਉਪ ਮੁੱਖ ਮੰਤਰੀ :** ਮੇਰਾ ਬੜਾ ਫਿਕਰ ਹੈ (ਹਾਸਾ) ਮੈਨੂੰ ਕੋਈ ਪਰਸਨਲ ਪ੍ਰਾਬਲਮ ਸੀ ਤਾਂ ਮੈਂ ਨਹੀਂ ਆਈ ।

**ਕੈਪਟਨ ਕੰਵਲਜੀਤ ਸਿੰਘ :** ਤਾਜ਼ਾ ਤਾਜ਼ਾ ਮੀਟਿੰਗ ਵਿਚੋਂ ਹੋ ਕੇ ਆਏ ਸੀ।

**Mr. Deputy Speaker :** You have already taken one hour. ਕਿੰਨਾ ਟਾਈਮ ਹੋਰ ਲਵੋਗੇ? ਤੁਹਾਡਾ ਟਾਈਮ ਇੰਨਾ ਹੈ ਨਹੀਂ ।

**ਕੈਪਟਨ ਕੰਵਲਜੀਤ ਸਿੰਘ :** ਮੇਰਾ ਸਵਾ ਘੰਟਾ ਹੈ ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਆਪਣੇ ਕੋਲੋਂ ਹੀ ਟਾਈਮ ਰੱਖ ਲਿਆ ਹੈ ।

**ਕੈਪਟਨ ਕੰਵਲਜੀਤ ਸਿੰਘ :** ਮੈਂ ਐਕਸਟੈਂਡ ਕਰ ਲਿਆ ਹੈ ਜੀ ।

**ਸਰਦਾਰ ਗੁਰਦੇਵ ਸਿੰਘ ਬਾਦਲ** (ਬੈਠੇ- ਬੈਠੇ) : ਅਸੀਂ ਨਹੀਂ ਬੋਲਾਂਗੇ ਜੀ ।

---------

## ANNOUNCEMENT BY THE DEPUTY SPEAKER

**Mr. Deputy Speaker :** It is my pleasure to inform the House that Shri Ashwani Kumar, Union Minister of State for Industries has come to watch the proceedings of the House. We heartily welcome him. Capt. Sahib Ji. Carry on.

---------

## GENERAL DISCUSSION ON THE BUDGET ESTIMATES FOR THE YEAR 2006-2007 *(Resumption)*

**ਕੈਪਟਨ ਕੰਵਲਜੀਤ ਸਿੰਘ** : ਚਲੋ, ਅੱਜ ਸਾਰੀ ਹਾਈ ਕਮਾਂਡ ਆਈ ਬੈਠੀ ਹੈ । (ਹਾਸਾ) ਥੋੜ੍ਹਾ ਜਿਹਾ ਦਿੱਲੀ ਵਾਲਿਆਂ ਨੂੰ ਪਤਾ ਲੱਗੇ ਇਹ ਇਥੇ ਕੀ ਕਰਦੇ ਹਨ । ਇਹ ਇਸ ਪੈਸੇ ਦਾ ਪ੍ਰਬੰਧ ਕਿਥੋਂ ਕਰਨਗੇ । ਇਸ ਬਾਰੇ ਕਮ-ਜ਼-ਕਮ ਮੈਨੂੰ ਤਾਂ ਕੁਝ ਲੱਭਿਆ ਨਹੀਂ । ਜੇ ਕਿਤੇ ਰੱਖਿਆ ਹੋਵੇ, ਮੈਨੂੰ ਦੱਸ ਦੇਣਾ । ਜਦੋਂ ਗਾਲ੍ਹਾਂ ਖਾ ਕੇ ਆ ਗਏ ਤਾਂ ਐਲਾਨ ਕਰ ਦਿੱਤਾ ਕਿ ਪੈਸਾ ਐਮ.ਐਲ.ਏਜ਼. ਲਈ ਰੱਖਿਆ ਹੈ । ਪਰ ਇਸ ਦਾ ਪ੍ਰਬੰਧ ਕੋਈ ਨਹੀਂ । ਇਸੇ ਤਰ੍ਹਾਂ ਬੁਢਾਪਾ ਪੈਨਸ਼ਨ 270 ਕਰੋੜ .....

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** (ਬੈਠੇ- ਬੈਠੇ): ਪੜ੍ਹਨਾ ਆਉਂਦਾ ਹੋਵੇ ਤਾਂ ।

**ਕੈਪਟਨ ਕੰਵਲਜੀਤ ਸਿੰਘ** : ਜਿੱਦਣ ਲੋੜ ਪਈ ਆ ਜਾਈਂ ਪੜ੍ਹਾ ਦੇਊ, ਜਿੰਨਾ ਪੜ੍ਹਿਆ ਹਾਂ ਉਨਾਂ ਸਿਖਾ ਦੇਵਾਂਗਾ । 270 ਕਰੋੜ ਰੁਪਿਆ ਬੁਢਾਪਾ ਪੈਨਸ਼ਨ ਲਈ ਰੱਖਿਆ ਗਿਆ ਹੈ ਕਿ 12 ਲੱਖ ਬੈਨੀਫਿਸ਼ਰੀਜ਼ ਨੂੰ ਬੁਢਾਪਾ ਪੈਨਸ਼ਨ ਦੇਵਾਂਗੇ ਜਿਸ ਲਈ 360 ਕਰੋੜ ਰੁਪਿਆ ਚਾਹੀਦਾ ਹੈ । 90 ਕਰੋੜ ਰੁਪਿਆ ਪਤਾ ਨਹੀਂ ਕਿਥੋਂ ਮਦਾਰੀ ਦੀ ਜੇਬ ਵਿਚੋਂ ਕੱਢਣਗੇ । ਬਜਟ ਵਿੱਚ ਕੋਈ ਪ੍ਰਬੰਧ ਨਹੀਂ ਹੈ, ਡਿਪਟੀ ਸਪੀਕਰ ਸਾਹਿਬ, ਪਰ ਬੁਢਾਪਾ ਪੈਨਸ਼ਨ ਇਨ੍ਹਾਂ ਨੇ ਬੰਦ ਕਰ ਦੇਣੀ ਹੈ । ਫੇਰ ਕਿਹਾ ਕਿ ਆਸ਼ੀਰਵਾਦ ਸਕੀਮ ਅਧੀਨ 35 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ । ਇਹ ਅਸਲ ਵਿੱਚ ਦਲਿਤ ਬੱਚੀਆਂ ਲਈ ਸ਼ਗਨ ਸਕੀਮ ਅਸੀਂ ਅਕਾਲੀ ਦਲ ਦੀ ਸਰਕਾਰ

[ਕੈਪਟਨ ਕੰਵਲਜੀਤ ਸਿੰਘ]
ਨੇ ਸ਼ੁਰੂ ਕੀਤੀ ਸੀ । ਪਰ ਇਨ੍ਹਾਂ ਨੇ ਕਿਹਾ ਕਿ ਨਹੀਂ, ਅਕਾਲੀਆਂ ਵਾਲੀ ਗੱਲ ਨਹੀਂ ਕਰਨੀ, ਉਸਦਾ ਨਾਂ ਬਦਲ ਕੇ ਆਸ਼ੀਰਵਾਦ ਸਕੀਮ ਰੱਖ ਲਿਆ । ਇਸ ਨੂੰ ਪੂਰੇ 4 ਸਾਲ ਇਨ੍ਹਾਂ ਨੇ ਬੰਦ ਰੱਖਿਆ ਤੇ ਕਿਸੇ ਦਲਿਤ ਦੀ ਬੱਚੀ ਨੂੰ ਇਕ ਪੈਸਾ ਨਹੀਂ ਦਿੱਤਾ (ਆਪੋਜ਼ੀਸ਼ਨ ਬੈਂਚਾਂ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਹੁਣ ਜਦੋਂ ਪਤਾ ਲਗਾ ਕਿ ਆਖਰੀ ਸਾਲ ਹੈ ਤੇ ਵੋਟਾਂ ਆ ਗਈਆਂ ਹਨ, ਲੋਕ ਗਲਾਂ ਵਿੱਚ ਸਾਫੇ ਪਾਉਣਗੇ ਕਿ ਪੈਸੇ ਕਿਥੇ ਗਏ, 4 ਸਾਲਾਂ ਦੇ ਤਾਂ ਪੈਸੇ ਖਾ ਗਏ, ਹਜ਼ਮ ਕਰ ਗਏ ਤੇ ਹੁਣ ਕਹਿੰਦੇ ਹਨ ਕਿ ਇਸ ਸਕੀਮ ਅਧੀਨ 6,100/- ਰੁਪਏ ਦੀ ਜਗ੍ਹਾ 15,000/-ਰੁਪਿਆ ਦੇਵਾਂਗੇ । ਬਜਟ ਵਿੱਚ ਪ੍ਰਬੰਧ ਸਾਰਾ 35 ਕਰੋੜ ਰੁਪਏ ਦਾ ਹੈ, ਬਾਕੀ ਦਾ 60 ਕਰੋੜ ਕਿਥੋਂ ਦੇਣਗੇ, ਇਹ ਨਹੀਂ ਪਤਾ । ਇਹ ਤੇਰਾ ਬਜਟ (ਵਿੱਤ ਮੰਤਰੀ ਵੱਲ ਇਸ਼ਾਰਾ) ਇਨਕੰਪਲੀਟ ਹੈ । Your Budget is incomplete and your Budget is not a Budget but a false exercise you took down. ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬਜਟ ਦੇ ਪਹਿਲੇ ਸਫੇ ਦੇ ਵਿੱਚ ਕਿਹਾ ਹੈ ਕਿ ਬੜੀ ਕਲੀਨ ਤੇ ਐਫੀਸ਼ੈਂਟ ਐਡਮਨਿਸਟ੍ਰੇਸ਼ਨ ਦੇਣ ਦਾ ਸਾਡਾ ਉਪਰਾਲਾ ਹੈ । ਉਸ ਦੇ ਬਾਰੇ ਮੈਂ ਕੀ ਕਹਾਂ, ਅਸੀਂ ਕੀ ਬੋਲਾਂਗੇ? ਇਥੇ ਤਾਂ ਤੂਤਣੀਆਂ ਆਪ ਹੀ ਬੋਲਦੀਆਂ ਹਨ । ਇਹ ਦੇਖ ਲਓ, ਮਿਤੀ 25-9-2005 ਨੂੰ ਪ੍ਰਧਾਨ ਮੰਤਰੀ ਜੀ ਆਏ ਔਰ ਪ੍ਰਧਾਨ ਮੰਤਰੀ ਜੀ ਨੇ ਇਨ੍ਹਾਂ ਦੇ ਐਮ.ਐਲ.ਏਜ਼ ਨਾਲ ਤੇ ਹੋਰ ਅਧਿਕਾਰੀਆਂ ਨਾਲ ਮੀਟਿੰਗ ਕੀਤੀ । ਉਸਦੀ ਲੀਡ ਸਟੋਰੀ ਕੀ ਲੱਗੀ ਹੈ, ਜਿਹੜੀ ਕਲੀਨ ਐਂਡ ਐਫੀਸ਼ੈਂਟ ਐਡਮਨਿਸਟ੍ਰੇਸ਼ਨ ਦੀ ਗੱਲ ਕਰਦੇ ਹਨ, 25.9.2005 ਦੀ ਅਜੀਤ ਅਖਬਾਰ ਵਿੱਚ ਤੇ ਸਾਰੇ ਅਖਬਾਰਾਂ ਵਿੱਚ ਲੱਗੀ ਹੈ ਕਿ ਪੰਜਾਬ ਦੇ ਅੰਦਰ ਭ੍ਰਿਸ਼ਟਾਚਾਰ ਤੇ ਅਫਸਰਸ਼ਾਹੀ ਦਾ ਬੋਲਬਾਲਾ ਹੈ । ਇਹ ਮੈਂ ਨਹੀਂ ਕਹਿੰਦਾ, ਇਹ ਕਾਂਗਰਸੀ ਕਹਿੰਦੇ ਹਨ । (ਆਪੋਜ਼ੀਸ਼ਨ ਬੈਂਚਾਂ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਬਾਕੀ ਜੋ ਏਥੇ ਬੀਰ ਦਵਿੰਦਰ ਸਿੰਘ ਨੇ ਇਨ੍ਹਾਂ ਦੀ ਚਟਨੀ ਬਣਾਈ, 100 ਕਰੋੜ ਰੁਪਏ ਦਾ ਅੰਮ੍ਰਿਤਸਰ ਦਾ ਘਪਲਾ ਦੱਸਿਆ, this does not speak of the clean and efficient administration. Certainly not.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** (ਬੈਠੇ-ਬੈਠੇ) : ਇਸ ਬਾਰੇ ਹਾਊਸ ਦੀ ਕਮੇਟੀ ਬਣੀ ਹੈ ।(ਵਿਘਨ) (ਸ਼ੋਰ)

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਹਾਊਸ ਅੰਦਰ ਝੂਠ ਦਾ ਪੁਲੰਦਾ ਬੋਲ ਰਿਹਾ

ਹੈ । ਇਸ ਮਾਮਲੇ ਤੇ ਪੂਰੀ ਡਿਸਕਸ਼ਨ ਹੋਈ ਹੈ ਔਰ ਹਾਊਸ ਦੀ ਕਮੇਟੀ ਬਣੀ ਹੈ । ਅਸੀਂ ਆਪ ਆਫਰ ਕੀਤਾ ਹੈ । ਇਹ ਸਾਰਾ ਕੁਝ ਗਲਤ ਬੋਲ ਰਿਹਾ ਹੈ । (ਵਿਘਨ)

**Sardar Bir Devinder Singh :** Sir, I am on a point of personal explanation.

**Mr. Deputy Speaker :** Yes, Bir Devinder Singh ji.

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਸਾਹਿਬ ਨੇ ਮੇਰਾ ਨਾਂ ਲਿਆ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਰਾਜਨੀਤੀ ਕਰਦਾ ਹਾਂ, ਮੇਰੀ ਕੋਈ ਭੱਲਿਆਂ-ਪਕੌੜਿਆਂ ਦੀ ਦੁਕਾਨ ਨਹੀਂ ਜਿਹੜੀ ਮੈਂ ਚਟਨੀ ਬਣਾਉਣ ਦੀ ਗੱਲ ਕਰਾਂ ।

**ਕੈਪਟਨ ਕੰਵਲਜੀਤ ਸਿੰਘ :** ਮੈਂ ਕਿਹੜਾ ਕਿਹਾ ਹੈ ਕਿ ਤੂੰ ਭੱਲੇ ਵੇਚਦਾ ਹੈਂ । ਇਸ ਨੇ ਹਾਊਸ ਵਿੱਚ ਕਿਹਾ ਹੈ ਕਿ ਅੰਮ੍ਰਿਤਸਰ ਵਿੱਚ 100 ਕਰੋੜ ਦਾ ਘਪਲਾ ਹੈ । ਫਿਰ ਇਸ ਨੂੰ ਅਸੀਂ ਚੁੱਕਿਆ ਤੇ ਸਪੀਕਰ ਸਾਹਿਬ ਨੇ ਕਮੇਟੀ ਬਣਾ ਦਿੱਤੀ । ਹੁਣ ਇਹ ਸਫਾਈਆਂ ਦਿੰਦਾ ਹੈ, ਇਹ ਹੁਣ ਡਰ ਗਿਆ ਹੈ, ਬੀਬੀ ਜੀ ਤੋਂ ਡਰ ਗਿਆ ਹੋਣਾ ਹੈ ਕਿ ਕਿਤੇ ਟਿਕਟ ਨਾ ਕੱਟੀ ਜਾਵੇ........

**ਸਰਦਾਰ ਬੀਰ ਦਵਿੰਦਰ ਸਿੰਘ :** ਪੁਅਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ । ਅਸੀਂ ਸਦਨ ਵਿੱਚ ਬਜਟ ਦੀ ਡਿਬੇਟ ਤੇ ਹਿੱਸਾ ਲੈ ਰਹੇ ਹਾਂ, ਕੋਈ ਆਜੜੀ ਜਾਂ ਡੰਗਰ ਚਾਰਣ ਵਾਲੇ ਮਾਹੌਲ ਵਿੱਚ ਨਹੀਂ ਬੈਠੇ ਕਿ ਤੂੰ-ਤੂੰ ਕਰਕੇ ਬੋਲੀਏ । ਇਸ ਤਰ੍ਹਾਂ ਬੋਲਣਾ ਇਨ੍ਹਾਂ ਨੂੰ ਸ਼ੋਭਾ ਨਹੀਂ ਦਿੰਦਾ । ਬਾਤ ਅਗਰ ਸਲੀਕੇ ਕੀ ਨਾ ਹੋ, ਬਾਤ ਕਹਿਨੇ ਕਾ ਸਲੀਕਾ ਚਾਹੀਏ ।

**ਕੈਪਟਨ ਕੰਵਲਜੀਤ ਸਿੰਘ :** ਪਹਿਲਾਂ ਬਾਤ ਕਰਨੀ ਆਪਣੇ ਬੰਦਿਆਂ ਨੂੰ ਸਿਖਾ ਲਓ । ਫੇਰ ਅਸੀਂ ਵੀ ਸਲੀਕੇ ਨਾਲ ਕਰਾਂਗੇ ।

**ਸਰਦਾਰ ਰਣਦੀਪ ਸਿੰਘ ਨਾਭਾ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਨਾਭਾ ਸਾਹਿਬ ।

**ਸਰਦਾਰ ਰਣਦੀਪ ਸਿੰਘ ਨਾਭਾ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਇੱਜ਼ਤ ਕਰਦਾ ਹਾਂ । ਅਸੀਂ ਪਹਿਲਾਂ ਵੀ ਸਾਰੇ ਦੇਖਦੇ ਹਾਂ ਤੇ ਮੇਰੀ ਰਿਕੁਐਸਟ ਹੈ ਕਿ ਇਨ੍ਹਾਂ ਨੇ ਵਾਰ ਵਾਰ ਜ਼ਿਕਰ ਕੀਤਾ ਹੈ ਕਿ ਮੈਡਮ ਬੈਠੇ ਹਨ । ਅਸੀਂ ਇਥੇ ਕਿਸੇ ਦਾ ਵੀ ਨਾਂ ਮੈਨਸ਼ਨ ਨਾ ਕਰੀਏ ਜੋ ਹਾਊਸ ਅੰਦਰ ਬੋਲ ਨਹੀਂ ਸਕਦਾ । ਆਪਣੀ ਗੱਲ ਹੀ ਬੋਲੀਏ ।

**ਕੈਪਟਨ ਕੰਵਲਜੀਤ ਸਿੰਘ :** ਚਲੋ ਨਹੀਂ ਬੋਲਦੇ । ਅਗਲੀ ਗੱਲ ਮੈਂ ਆਖਾਂਗਾ ਕਲੀਨ ਐਂਡ ਐਫੀਸ਼ੈਂਟ ਐਡਮਨਿਸਟ੍ਰੇਸ਼ਨ ਬਾਰੇ । ਵਿਧਾਨ ਸਭਾ ਦੀ ਕਾਰਵਾਈ ਛਪੀ ਹੈ । ਇਹ ਕਾਰਵਾਈ ਕਿਸ ਵਲੋਂ ਹੈ, ਕਾਂਗਰਸੀ ਐਮ.ਐਲ.ਏ. ਡਾਕਟਰ ਰਮੇਸ਼ ਦੱਤ ਸ਼ਰਮਾ ਵੱਲੋਂ । ਉਨ੍ਹਾਂ ਨੇ ਇਥੇ ਇਕ ਮਤਾ ਲਿਆਂਦਾ – Resolution for steps to ensure accountability of Executive towards the Legislature. ਮਤਾ ਬਹੁਤ ਚੰਗਾ ਸੀ, ਵਧੀਆ ਸੀ ਲੇਕਿਨ ਅਫਸੋਸ ਦੀ ਗੱਲ ਹੈ ਕਿ this resolution was supported by the Congress and the Akali Dal and Opposition MLAs but because of lack of support from his own party, the resolution was dropped. ਇਹ ਹਾਲ ਹੈ ਇਨ੍ਹਾਂ ਦੀ ਕਲੀਨ ਐਂਡ ਐਫੀਸ਼ੈਂਟ ਅਡਮਿਨਿਸਟ੍ਰੇਸ਼ਨ ਦਾ । ਹੁਣ ਜਦੋਂ ਪਤਾ ਲੱਗ ਗਿਆ ਕਿ ਖੇਲ੍ਹ ਖਤਮ ਹੋਣ ਵਾਲਾ ਹੈ, ਸਿਰਫ 4-5 ਮਹੀਨੇ ਹੀ ਰਹਿ ਗਏ ਹਨ ਤਾਂ ਇਨ੍ਹਾਂ ਨੇ ਸੋਚਿਆ ਹੁਣ ਕੁਝ ਨਾ ਕੁਝ ਕਰਨਾ ਹੀ ਪਵੇਗਾ । ਇਨ੍ਹਾਂ ਵਿੱਚ ਹੁਣ ਡੈਸਪੇਰੇਸ਼ਨ ਅਤੇ ਫਰੱਸਟ੍ਰੇਸ਼ਨ ਆ ਚੁੱਕੀ ਹੈ । ਜਦ ਇਨ੍ਹਾਂ ਨੇ ਵੇਖਿਆ ਕਿ ਬੇੜਾ ਬਹਿ ਗਿਆ ਹੈ ਅਤੇ ਰੌਲਾ ਪੈ ਗਿਆ ਹੈ ਕਿ ਆਪਾਂ ਤਾਂ ਹੁਣ ਚੱਲੇ ਹਾਂ ਤਾਂ ਇਨ੍ਹਾਂ ਨੇ ਸੋਚਿਆ ਕਿ ਕੁਝ ਨਾ ਕੁਝ ਕਰ ਲਈਏ । ਇਸ ਕਰਕੇ ਇਹ ਫਿਰ ਨਵੀਆਂ ਗੱਲਾਂ ਕਰਨ ਲੱਗ ਪਏ । ਫਿਰ ਇਹ ਦੁਬਾਰਾ ਦਹਿਸ਼ਤ ਦਾ ਮਾਹੌਲ ਪੈਦਾ ਕਰਕੇ ਲੋਕਾਂ ਨੂੰ ਪਾੜਨ ਦੀ ਰਾਜਨੀਤੀ ਕਰਨ ਲੱਗ ਪਏ, ਜਿਸ ਕੰਮ ਵਿੱਚ ਕਾਂਗਰਸ ਪਾਰਟੀ ਹਮੇਸ਼ਾ ਮਸ਼ਹੂਰ ਰਹੀ ਹੈ । ਸੁੱਖੀ ਵਰਗੇ ਬੰਦੇ ਸਾਡੀਆਂ ਸਰਕਾਰਾਂ ਵੇਲੇ ਕਿਉਂ ਨਾ ਜੰਮੇ । ਹੁਣੇ ਸੀ.ਐਮ. ਨੇ ਸਟੇਟਮੈਂਟ ਦਿੱਤੀ ਹੈ । ਇਹ ਟੀ.ਵੀ. ਸੀਰੀਅਲ ਬਾਦਲ ਦੀ ਸਰਕਾਰ ਵੇਲੇ ਕਿਉਂ ਨਾ ਆਏ । ਇਹ ਅਮਰਿੰਦਰ ਸਿੰਘ ਦੀ ਸਰਕਾਰ ਵੇਲੇ ਕਿਉਂ ਆਉਂਦੇ ਹਨ ? ਅਖੀਰ ਵਿੱਚ ਇੰਨੀ ਗੱਲ ਹੀ ਆਖਾਂਗਾ ਕਿ ਹੁਣ ਇਨ੍ਹਾਂ ਵਿੱਚ ਫਰੱਸਟ੍ਰੇਸ਼ਨ ਅਤੇ ਡੀਮਾਰੇਲਾਈਜੇਸ਼ਨ ਆ ਚੁੱਕੀ ਹੈ । ਪਿੰਡਾਂ ਵਿੱਚ ਜਾ ਕੇ ਵੇਖੋ ਕਿ ਕਾਂਗਰਸੀ ਵਰਕਰਾਂ ਦਾ ਕੀ ਹਾਲ ਹੈ । ਮੰਤਰੀਆਂ ਕੋਲ ਉਨ੍ਹਾਂ ਦੀ ਗੱਲ ਸੁਣਨ ਦਾ ਸਮਾਂ ਨਹੀਂ ਹੈ । ਇਹ ਤਾਂ ਸਾਰੇ ਦੂਜੇ ਕੰਮਾਂ ਵਿੱਚ ਹੀ ਲੱਗੇ ਹੋਏ ਹਨ । ਅਖੀਰ ਵਿੱਚ ਮੈਂ ਇਹ ਕਹਿੰਦਾ ਹਾਂ ਕਿ–This Budget presented by the Finance Minister on the 7th March is not eventhe worth the paper it is written on. Therefore, I

recommend that it should be rejected by the Punjab Government and Punjab be liberated from this oppressive government (Thumping by the Opposition).

**ਸਰਦਾਰ ਬੀਰ ਦਵਿੰਦਰ ਸਿੰਘ** (ਖਰੜ) : ਡਿਪਟੀ ਸਪੀਕਰ ਸਾਹਿਬ, ਸ਼੍ਰੀ ਸੁਰਿੰਦਰ ਸਿੰਗਲਾ, ਵਿੱਤ ਮੰਤਰੀ ਜੀ ਨੇ ਬਜਟ ਦੇ ਜੋ ਪ੍ਰਸਤਾਵ ਹਾਊਸ ਦੇ ਸਾਹਮਣੇ ਲਿਆਂਦੇ ਹਨ, ਮੈਂ ਉਨ੍ਹਾਂ ਦੀ ਸਪੋਰਟ ਵਿੱਚ ਖੜ੍ਹਾ ਹੋਇਆ ਹਾਂ । ਕੈਪਟਨ ਕੰਵਲਜੀਤ ਸਿੰਘ ਹੁਣ ਚੱਲੇ ਹਨ । ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਹੁਣ ਸਾਡੀਆਂ ਵੀ ਸੁਣੋ । ਤੁਹਾਡੀਆਂ ਕੁਝ ਗੱਲਾਂ ਦਾ ਜਵਾਬ ਵੀ ਦਿਆਂਗਾ । ਹੁਣ ਥੋੜ੍ਹਾ ਸਬਰ ਵੀ ਰੱਖੋ । ਕੈਪਟਨ ਕੰਵਲਜੀਤ ਸਿੰਘ ਹੁਣੇ ਹੁਣੇ ਬਜਟ ਤੇ ਬਹੁਤ ਨਾਕਾਰਤਮਿਕ ਟਿੱਪਣੀਆਂ ਕਰ ਰਹੇ ਸਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਲ 2002 ਵਿੱਚ ਜਦੋਂ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੀ ਸਰਕਾਰ ਨੇ ਸੂਬੇ ਦੀ ਜ਼ਿੰਮੇਂਵਾਰੀ ਸੰਭਾਲੀ ਔਰ ਸਰਦਾਰ ਲਾਲ ਸਿੰਘ ਦੀ ਬਤੌਰ ਵਿੱਤ ਮੰਤਰੀ ਚੋਣ ਹੋਈ ਤਾਂ ਉਨ੍ਹਾਂ ਨੇ ਕੈਪਟਨ ਕੰਵਲਜੀਤ ਹੋਰਾਂ ਦੇ ਖਾਲੀ ਕੀਤੇ ਗਏ ਖਜ਼ਾਨੇ ਦੀਆਂ ਗਾਗਰਾਂ ਲੈ ਕੇ ਆਪਣਾ ਪਹਿਲਾ ਬਜਟ ਪੇਸ਼ ਕੀਤਾ ਔਰ ਅੱਜ ਚਾਰ ਸਾਲਾਂ ਵਿੱਚ ਜਿਸ ਬਜਟ ਤੇ ਹਾਊਸ ਵਿੱਚ ਵਿਚਾਰ ਤੇ ਚਰਚਾ ਹੋ ਰਹੀ ਹੈ ਉਸਦੀ ਜਿੰਨੀ ਵੀ ਤਾਰੀਫ ਕੀਤੀ ਜਾਏ ਉਨੀ ਹੀ ਥੋੜ੍ਹੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਚਰਚਾ ਸ਼ੁਰੂ ਕਰਨ ਤੋਂ ਪਹਿਲਾਂ ਉਸ ਮਾਲਕ ਦਾ ਓਟ ਆਸਰਾ ਲੈ ਕੇ ਇਸ ਬਜਟ ਤੇ ਆਪਣੇ ਵਿਚਾਰ ਪ੍ਰਗਟ ਕਰਨ ਜਾ ਰਿਹਾ ਹਾਂ । ਬਹੁਤ ਹੀ ਖ਼ੂਬਸੂਰਤ ਜ਼ਿਕਰ ਹੈ ਕਿ-

ਜ਼ਿੰਦਗੀ ਦੀ ਹੈ ਤੋ ਜੀਨੇ ਕਾ ਹੁਨਰ ਭੀ ਦੇਨਾ,
ਪਾਓਂ ਬਖਸ਼ੇ ਹੈਂ ਤੋ ਤੌਫੀਕੇ ਸਫ਼ਰ ਭੀ ਦੇਨਾ
ਬੋਲਨਾ ਤੋ ਸਿਖਾ ਦਿਆ ਮੈਂ ਤੋ ਗੂੰਗਾ ਥਾ
ਅਬ ਮੈਂ ਬੋਲੂੰਗਾ ਤੋ ਮੇਰੇ ਲਫਜ਼ੋਂ ਮੇਂ ਅਸਰ ਭੀ ਦੇਨਾ ।

ਡਿਪਟੀ ਸਪੀਕਰ ਸਾਹਿਬ, ਮੈਂ ਇਧਰ ਉਧਰ ਦੀਆਂ ਗੱਲਾਂ ਕਰਕੇ, ਹਾਊਸ ਦਾ ਵਕਤ ਜ਼ਾਇਆ ਨਹੀਂ ਕਰਾਂਗਾ । ਜਦੋਂ ਅਸੀਂ ਬਜਟ ਤੇ ਚਰਚਾ ਕਰਦੇ ਹਾਂ ਤਾਂ ਸਾਨੂੰ ਜੋ ਫਿਸਕਲ ਇੰਡੀਕੇਟਰ ਹਨ ਉਨ੍ਹਾਂ ਨੂੰ ਮੱਦੇ ਨਜ਼ਰ ਰੱਖ ਕੇ ਬਜਟ ਤੇ ਟਿੱਪਣੀ ਕਰਨੀ ਪੈਂਦੀ ਹੈ । ਸਭ ਤੋਂ ਵੱਡਾ ਇੰਡੀਕੇਟਰ ਇਹ ਹੈ ਕਿ ਜਦੋਂ ਕੈਪਟਨ ਅਮਰਿੰਦਰ ਸਿੰਘ ਹੋਰਾਂ ਨੇ ਸਰਕਾਰ ਸੰਭਾਲੀ ਤਾਂ ਇਹ ਸਾਹਮਣੇ ਬੈਠੇ ਵੀਰ ਸਾਨੂੰ ਇਕ sick state which was absolutely fiscal wreck, ਉਹ ਸਟੇਟ ਇਨ੍ਹਾਂ ਨੇ ਸਾਡੇ ਸਪੁਰਦ ਕੀਤੀ ।

[ਸਰਦਾਰ ਬੀਰ ਦਵਿੰਦਰ ਸਿੰਘ]

ਅੱਜ ਚਾਰ ਸਾਲਾਂ ਬਾਅਦ ਉਸ ਸਟੇਟ ਦੀ ਫਿਸਕਲ ਜੋ ਹੈਲਥ ਹੈ, ਇਕ ਐਸਾ ਵਾਤਾਵਰਣ ਹੈ, ਇਕ ਐਸਾ ਕੰਫੀਡੈਂਸ, ਸਟੇਟ ਦੇ ਵਿੱਚ ਜਿਹੜੇ ਕੰਫੀਡੈਂਸ ਬਿਲਡਿੰਗ ਮਈਯਰਜ਼ ਲੈਣੇ ਚਾਹੀਦੇ ਸਨ, ਉਹ ਲਏ ਗਏ । ਜਦੋਂ ਇਨ੍ਹਾਂ ਦੇ ਵੇਲੇ ਜੋ ਐਫ.ਡੀ.ਆਈ. (ਫਾਰੇਨ ਡਾਇਰੈਕਟ ਇਨਵੈਸਟਮੈਂਟ) ਸੀ ਉਹ ਲਗਭਗ ਜ਼ੀਰੋ ਸੀ ਅਤੇ ਜਿਹੜੀਆਂ ਵੱਡੀਆਂ ਕੰਪਨੀਆਂ ਸਨ ਉਹ ਇਥੇ ਆਉਣ ਲਈ ਤਿਆਰ ਨਹੀਂ ਸੀ । Why , because atmosphere in the State for investment was not congenial. ਅੱਜ ਕੈਪਟਨ ਅਮਰਿੰਦਰ ਸਿੰਘ ਜੀ ਵਧਾਈ ਦੇ ਪਾਤਰ ਹਨ ਕਿ ਅੱਜ 57,000 ਕਰੋੜ ਰੁਪਏ ਦੀ ਇਨਵੈਸਟਮੈਂਟ ਸਟੇਟ ਦੇ ਵੱਲ ਆ ਰਹੀ ਹੈ । 57,000 ਕਰੋੜ ਰੁਪਏ is a committed foreign direct investment, ਜਿਸ ਵਿੱਚੋਂ 4,000 ਕਰੋੜ ਰੁਪਏ ਵਿਧੀਵੱਤ ਤਰੀਕੇ ਨਾਲ ਆ ਚੁੱਕੇ ਹਨ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ 57,000 ਕਰੋੜ ਰੁਪਏ ਦੀ ਫਾਰੇਨ ਡਾਇਰੈਕਟ ਇਨਵੈਸਟਮੈਂਟ ਸ਼ਾਇਦ ਆਲ ਇੰਡੀਆ ਦੇ ਵਿੱਚ ਹੀ ਨਾ ਆਈ ਹੋਵੇ ।

**ਸਰਦਾਰ ਬੀਰ ਦਵਿੰਦਰ ਸਿੰਘ :** ਨਹੀਂ ਜੀ । ਮੈਂ ਕਿਹਾ ਹੈ ਇਨਵੈਸਟਮੈਂਟ । ਫਾਰੇਨ ਜਿਹੜੀ ਡਾਇਰੈਕਟ ਇਨਵੈਸਟਮੈਂਟ ਹੈ ਇਹ ਉਸਦਾ ਇਕ ਹਿੱਸਾ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਅਫ਼ਸੋਸ ਹੈ ਕਿ ਇਸ ਹਾਊਸ ਦੇ ਵਿੱਚ ਇਹ ਪਰੰਪਰਾ ਨਹੀਂ ਰਹੀ ਕਿ ਅਸੀਂ ਗੈਲਰੀਜ਼ ਵੱਲ ਇਸ਼ਾਰੇ ਕਰਕੇ ਬੋਲੀਏ । ਨਾ ਕਦੇ ਇਥੇ ਹਾਊਸ ਦੇ ਵਿੱਚ ਗੈਲਰੀਆਂ ਦੇ ਵਿੱਚ ਬੈਠੇ ਵਿਅਕਤੀਆਂ ਦਾ ਜ਼ਿਕਰ ਕੀਤਾ ਗਿਆ ਹੈ । ਸੋ, ਬਰਾਏ ਮਿਹਰਬਾਨੀ ਸੁਣੋ । ਜੋ ਲੋਕ ਗੈਲਰੀਆਂ ਵਿੱਚ ਬੈਠੇ ਹਨ ਉਨ੍ਹਾਂ ਵੱਲ ਇਸ਼ਾਰੇ ਕਰਕੇ ਹਾਊਸ ਨੂੰ ਐਡਰੈਸ ਨਾ ਕਰੋ । ਮੈਂ ਤੇ ਡਿਪਟੀ ਸਪੀਕਰ ਸਾਹਿਬ ਨੂੰ ਸੰਬੋਧਨ ਕਰਕੇ ਗੱਲਾਂ ਕਰ ਰਿਹਾ ਹਾਂ । ਡਿਪਟੀ ਸਪੀਕਰ ਸਾਹਿਬ, 1990-91 ਵਿੱਚ ਭਾਰਤ ਸਰਕਾਰ ਦੀ ਹਾਲਤ ਕੁਝ ਐਸੀ ਸੀ ਕਿ ਜਦੋਂ ਡਾਕਟਰ ਮਨਮੋਹਨ ਸਿੰਘ ਹੋਰਾਂ ਨੇ ਐਜ਼ ਫਾਇਨਾਂਸ ਮਨਿਸਟਰ ਆਫ ਇੰਡੀਆ ਚਾਰਜ ਸੰਭਾਲਿਆ ਸੀ ਤਾਂ ਉਸ ਵੇਲੇ ਸਾਨੂੰ ਇਕ ਜਹਾਜ਼ ਸੋਨੇ ਦਾ ਭਰ ਕੇ ਬਾਹਰਲੇ ਮੁਲਕ ਨੂੰ ਦੇਣਾ ਪਿਆ ਸੀ । ਉਸ ਤੋਂ ਬਾਅਦ ਜੋ ਫਿਸਕਲ ਮੈਨੇਜਮੈਂਟ ਡਾਕਟਰ ਮਨਮੋਹਨ ਸਿੰਘ ਨੇ ਵਿਖਾਈ, ਅੱਜ ਪੂਰੀ ਦੁਨੀਆਂ ਹਿੰਦੁਸਤਾਨ ਵੱਲ ਵੇਖ ਰਹੀ ਹੈ ਕਿ India is emerging a largest economic country of the world. ਸਿਮੀਲਰ ਕੰਡੀਸ਼ਨਜ਼

ਅਤੇ ਉਹੋ ਜਿਹੇ ਹਾਲਾਤ ਹੀ ਸਾਨੂੰ ਇਥੇ ਦਿੱਤੇ ਗਏ । ਪਿਛਲੇ 4 ਸਾਲਾਂ ਵਿੱਚ ਜੋ ਫਿਸਕਲ ਮੈਨੇਜਮੈਂਟ ਸੀ, ਉਹ ਇਸ ਢੰਗ ਨਾਲ ਕੀਤੀ ਗਈ ਕਿ ਅੱਜ ਸਾਡੇ ਪਾਸ ਜੋ ਖਜ਼ਾਨੇ ਵਿੱਚ ਪ੍ਰੋਪੋਜ਼ਲਾਂ ਆ ਰਹੀਆਂ ਹਨ, ਜਿਹੜੀਆਂ ਸਿੰਗਲਾ ਸਾਹਿਬ ਨੇ ਬਜਟ ਵਿੱਚ ਦਿੱਤੀਆਂ ਹਨ, ਡਿਪਟੀ ਸਪੀਕਰ ਸਾਹਿਬ, ਕੋਈ ਵੀ ਐਸਾ ਵਰਗ ਨਹੀਂ ਹੈ ਜਿਸ ਨੂੰ ਇਸ ਵਿੱਚ ਸਪੋਰਟ ਨਾ ਮਿਲੀ ਹੋਵੇ । ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੋਈ ਉਹ ਵੀ ਜ਼ਮਾਨਾ ਸੀ ਜਦੋਂ 15-15 ਦਿਨ ਪੰਜਾਬ ਦੀ ਟਰੈਜ਼ਰੀ ਬੰਦ ਰਹਿੰਦੀ ਸੀ । ਇਸ ਕੈਪਟਨ ਕੰਵਲਜੀਤ ਸਿੰਘ ਦੇ ਵੇਲੇ ਓਵਰ ਡਰਾਫਟ ਲਿਆ ਜਾਂਦਾ ਸੀ । ਟਰੈਜ਼ਰੀ ਲਈ ਵੇਜ਼ ਐਂਡ ਮੀਨਜ਼ ਇਸਤੇਮਾਲ ਕੀਤੇ ਜਾਂਦੇ ਸਨ । ਪਰ ਅੱਜ ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੈ ਕਿ ਇਸ ਸਾਲ ਇਕ ਵਾਰ ਵੀ ਸਰਕਾਰ ਨੇ ਕੋਈ ਓਵਰ ਡਰਾਫਟ ਨਹੀਂ ਲਿਆ ਅਤੇ ਇਕ ਦਿਨ ਲਈ ਪੰਜਾਬ ਦੀ ਟਰੈਜ਼ਰੀ ਬੰਦ ਨਹੀਂ ਹੋਈ । (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਸਾਲ 2002 ਵਿੱਚ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਦੀ ਵੀ ਸਮੱਸਿਆ ਸੀ ਲੇਕਿਨ ਅੱਜ ਇਸ ਕਿਸਮ ਦੀ ਸਰਕਾਰ ਦੇ ਸਾਹਮਣੇ ਕੋਈ ਵੀ ਸਮੱਸਿਆ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਲਈ ਵੀ ਅਭਾਰੀ ਹਾਂ ਕਿ ਮੇਰੇ ਆਪਣੇ ਹਲਕੇ ਵਿੱਚ ਲਗਭਗ 252 ਕਰੋੜ ਰੁਪਏ ਡਿਵੈਲਪਮੈਂਟ ਵਾਸਤੇ ਰੱਖੇ ਗਏ ਹਨ । ਇਹ ਪਹਿਲੀ ਵਾਰ ਹੈ ਕਿ ਇਫਰਾਸਟਰੱਕਚਰ ਦੀ ਡਿਵੈਲਪਮੈਂਟ ਲਈ ਸਾਹਿਬਜ਼ਾਦਾ ਅਜੀਤ ਸਿੰਘ ਦੇ ਨਾਂ ਤੇ ਵਸਾਏ ਅਤੇ ਵਰੋਸਾਏ ਗਏ ਸ਼ਹਿਰ ਵਿੱਚ ਇਤਨੀ ਵੱਡੀ ਪੂੰਜੀ ਸਰਕਾਰ ਵੱਲੋਂ ਇਨਵੈਸਟ ਕੀਤੀ ਜਾ ਰਹੀ ਹੈ ਅਤੇ ਡਿਵੈਲਪਮੈਂਟ ਲਈ ਬਹੁਤ ਵੱਡੀ ਮਦਦ ਕੀਤੀ ਜਾ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਇਹ ਅੱਜ ਤੱਕ ਗੱਲਾਂ ਕਰਦੇ ਰਹੇ ਕਿ: ਪੰਚ ਪਰਵਾਨ ਪੰਚ ਪਰਧਾਨੁ, ਪੰਚੇ ਪਾਵਹਿ ਦਰਗਹਿ ਮਾਨੁ ।। ਕਿਸੇ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਵੀ ਪੰਚਾਇਤਾਂ ਦੀ ਇੰਪਰੂਵਮੈਂਟ ਸਹੀ ਪਰਿਪੇਖ ਵਿੱਚ ਕਰਨ ਦੀ ਗੱਲ ਨਹੀਂ ਕੀਤੀ । ਪਰ ਸਾਡੀ ਸਰਕਾਰ ਨੇ ਇਸ ਨੂੰ ਇਕ ਰਿਐਲਟੀ ਵਿੱਚ ਟਰਾਂਸਲੇਟ ਕੀਤਾ ਅਤੇ ਪੰਚਾਇਤਾਂ ਨੂੰ ਸਕੂਲ ਅਤੇ ਡਿਸਪੈਂਸਰੀਆਂ ਦਾ ਬੰਦੋਬਸਤ ਕਰਨ ਦੇ ਅਧਿਕਾਰ ਦਿੱਤੇ । ਨਾ ਕੇਵਲ ਸਿਰਫ ਅਧਿਕਾਰ ਹੀ ਦਿੱਤੇ ਸਗੋਂ ਉਨ੍ਹਾਂ ਦੀ ਫਾਈਨੈਂਸ਼ੀਅਲ ਮਦਦ ਵੀ ਕੀਤੀ । ਸਰਪੰਚਾਂ ਨੂੰ ਭੱਤਾ ਦਿੱਤਾ ਗਿਆ । ਪਹਿਲਾਂ ਕਿਸੇ ਨੇ ਵੀ ਨਹੀਂ ਸੋਚਿਆ ਕਿ ਸਰਪੰਚਾਂ ਨੂੰ ਕੋਈ ਵੀ ਭੱਤਾ ਦੇਣਾ ਚਾਹੀਦਾ ਹੈ । ਲੇਕਿਨ ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ । ਇਸ ਦੇ ਨਾਲ ਹੀ ਗਰੀਬ ਚੌਕੀਦਾਰ ਦੀ ਤਨਖਾਹ ਨੂੰ ਵੀ ਦੁੱਗਣਾ ਕੀਤਾ । ਸ਼ਗਨ ਸਕੀਮ ਜਿਸ ਦਾ ਬੜਾ ਜ਼ਿਕਰ ਇਥੇ ਕੀਤਾ ਗਿਆ ਹੈ ਕਿ ਕੁਝ ਨਹੀਂ ਕੀਤਾ, ਉਹ ਵੀ ਮੈਂ ਸਮਝਦਾ ਹਾਂ ਕਿ 6,100 ਰੁਪਏ ਤੋਂ ਵਧਾ ਕੇ ਲਗਭਗ 15,000 ਰੁਪਏ ਦਾ ਇਜ਼ਾਫਾ

[ਸਰਦਾਰ ਬੀਰ ਦਵਿੰਦਰ ਸਿੰਘ]

ਕੀਤਾ ਹੈ । (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਸੜਕਾਂ ਦੇ ਬਹੁਤ ਵੱਡੇ ਪ੍ਰੋਜੈਕਟ ਵਰਲਡ ਬੈਂਕ ਦੇ ਤਾਲਮੇਲ ਨਾਲ ਅਤੇ ਪ੍ਰਾਈਵੇਟ ਇਨਵੈਸਟਮੈਂਟ ਨਾਲ ਸਾਡੀ ਸਰਕਾਰ ਨੇ ਮਨਜ਼ੂਰ ਕੀਤੇ ਹਨ । ਇਸ ਤੋਂ ਇਲਾਵਾ ਮੈਂ ਸਮਝਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਵਧਾਈ ਦੇ ਪਾਤਰ ਹਨ ਕਿ ਹੁਣ ਉਨ੍ਹਾਂ ਨੇ ਵਿਰਸੇ ਵੱਲ ਧਿਆਨ ਦਿੱਤਾ ਹੈ । ਜਿਹੜਾ ਪੰਜਾਬ ਦਾ ਇਤਿਹਾਸਕ ਵਿਰਸਾ, ਪੁਰਾਤਨ ਵਿਰਸਾ ਹੈ, ਉਸ ਵੱਲ ਧਿਆਨ ਦੇਣ ਵਾਸਤੇ ਵਿਸ਼ੇਸ਼ ਪ੍ਰੋਗਰਾਮ ਉਲੀਕਿਆ ਗਿਆ ਹੈ । ਸਾਡੀ ਸਰਕਾਰ ਨੂੰ ਇਸ ਗੱਲ ਦਾ ਸ਼ਰੇਅ ਜਾਂਦਾ ਹੈ ਕਿ ਸਹਿਬਜ਼ਾਦਾਂ ਅਜੀਤ ਸਿੰਘ ਦੀ ਅਜ਼ੀਮ ਕੁਰਬਾਨੀ ਨੂੰ ਧਿਆਨ ਵਿੱਚ ਰੱਖਦੇ ਹੋਏ, ਉਨ੍ਹਾਂ ਨੂੰ ਸ਼ਰਧਾਂਜਲੀ ਦੇ ਫੁੱਲ ਭੇਟ ਕਰਦਿਆਂ ਉਨ੍ਹਾਂ ਦੇ ਨਾਮ ਤੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੁਹਾਲੀ) ਨੂੰ ਜ਼ਿਲ੍ਹਾ ਬਣਾਉਣ ਦਾ ਐਲਾਨ ਕੀਤਾ ਹੈ ਚਮਕੌਰ ਸਾਹਿਬ ਦੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਿਆਂ ਉਸ ਨੂੰ ਸਬ ਡਵੀਜ਼ਨ ਦਾ ਦਰਜਾ ਦੇਣ ਦਾ ਐਲਾਨ ਕੀਤਾ ਹੈ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਨਾਮ ਤੇ ਇਕ ਯੂਨੀਵਰਸਿਟੀ ਬਣਾਉਣ ਦਾ ਫੈਸਲਾ ਇਸ ਸਰਕਾਰ ਨੇ ਕੀਤਾ ਹੈ । ਜਿੰਨੀਆਂ ਸਾਡੀ ਵਿਰਾਸਤ ਨਾਲ ਜੁੜੀਆਂ ਪੁਰਾਣੀਆਂ ਇਮਾਰਤਾਂ ਹਨ ਉਨ੍ਹਾਂ ਨੂੰ ਸੰਭਾਲਣ ਦਾ ਜੋ ਫੈਸਲਾ ਸੀ, ਉਹ ਵੀ ਇਸ ਸਰਕਾਰ ਨੇ ਕੀਤਾ । ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਅਦਬ ਨਾਲ ਗੁਜਾਰਿਸ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਬਹੁਤ ਸਾਰੇ ਗੁਰਧਾਮਾਂ, ਜਿਨ੍ਹਾਂ ਦੀਆਂ ਪੁਰਾਤਨ ਇਮਾਰਤਾਂ ਸਾਡੀ ਵਿਰਾਸਤ ਦਾ ਹਿੱਸਾ ਸਨ, ਕਾਰਸੇਵਾ ਵਾਲੇ ਬਾਬਿਆਂ ਨੇ ਉਨ੍ਹਾਂ ਦੇ ਅਸਲ ਨਕਸ ਜਿਹੜੇ ਸਨ, ਉਹ ਮਿਟਾ ਦਿੱਤੇ ਅਤੇ ਉਥੇ ਸੰਗਮਰਮਰ ਦੀਆਂ ਇਮਾਰਤਾਂ ਖੜ੍ਹੀਆਂ ਕਰ ਦਿਤੀਆਂ ਹਨ । ਹੁਣ ਨਾ ਸਾਨੂੰ ਫਤਹਿਗੜ੍ਹ ਸਾਹਿਬ ਦੇ ਥੇਹ ਲੱਭਦੇ ਹਨ ਅਤੇ ਨਾ ਹੀ ਖਿਦਰਾਣੇ ਦੀ ਢਾਬ ਦਿੱਸਦੀ ਹੈ । ਅੱਜ ਸਾਡੇ ਬੱਚੇ ਜਦ ਉਹ ਦੇਖਣਾ ਚਾਹੁੰਦੇ ਹਨ ਕਿ ਉਹ ਸਾਡੀਆਂ ਜੋ ਵਿਰਾਸਤ ਦੀਆਂ ਥਾਵਾਂ ਸਨ, ਉਹ ਕਿੱਥੇ ਗਈਆਂ, ਉਹ ਸਾਰੇ ਦਾ ਸਾਰਾ ਕੁਝ ਗੁਆਚ ਗਿਆ ਹੈ ਲੇਕਿਨ ਸਾਡੀ ਸਰਕਾਰ ਨੇ ਉਸ ਵਿਰਾਸਤ ਦੀ ਸੰਭਾਲ ਲਈ ਪੁਰਾਣੇ ਕਿਲ੍ਹੇ ਅਤੇ ਜੋ-ਜੋ ਪੁਰਾਣੀਆਂ ਇਮਾਰਤਾਂ ਹਨ, ਜਿਨ੍ਹਾਂ ਦਾ ਇਤਿਹਾਸ ਵਿੱਚ ਬੋਲ-ਬਾਲਾ ਹੈ, ਉਨ੍ਹਾਂ ਦੇ ਵਾਸਤੇ ਵਿਸ਼ੇਸ਼ ਉਪਰਾਲੇ ਕੀਤੇ ਹਨ । ਕੈਪਟਨ ਕੰਵਲਜੀਤ ਸਿੰਘ ਹੋਰੀਂ ਬੋਲ ਰਹੇ ਸਨ, ਉਨ੍ਹਾਂ ਨੇ ਬਹੁਤ ਸਾਰੇ...

(ਇਕ ਆਵਾਜ਼-ਮੋਤੀ ਮਹਿਲ ਦੀ ਸਾਂਭ ਸੰਭਾਲ ਕੀਤੀ ।)

ਮੈਂ ਗੁਰਦੁਆਰਾ ਸਾਹਿਬ ਦੀ ਗੱਲ ਕਰ ਰਿਹਾ ਹਾਂ । ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੈਪਟਨ ਕੰਵਲਜੀਤ ਸਿੰਘ ਬੋਲ ਰਹੇ ਸਨ, ਉਨ੍ਹਾਂ ਨੇ ਆਪਣੇ ਕੋਲੋਂ ਕੁਝ

ਨਹੀਂ ਬੋਲਿਆ ਸਗੋਂ ਅਖਬਾਰਾਂ ਦਾ ਜ਼ਿਕਰ ਜ਼ਿਆਦਾ ਕਰਦੇ ਰਹੇ ਹਨ ਪਰ ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਅੰਗਰੇਜ਼ੀ ਅਖਬਾਰ ਦੀ ਟ੍ਰਿਬਿਊਨ ਦਾ ਐਡੀਟੋਰੀਅਲ ਨਹੀਂ ਪੜ੍ਹਿਆ ਤੇ ਪੰਜਾਬੀ ਅਖਬਾਰ ਪੜ੍ਹੇ ਹਨ, ਜਿਨ੍ਹਾਂ ਨੇ ਨਵੇਂ ਬਜਟ ਦਾ ਦਾਅਵਾ ਕੀਤਾ ਕਿ ਨਵਾਂ ਇੰਡੀਕੇਟ ਕੀਤਾ ਅਤੇ ਬੜੀ ਤਾਰੀਫ਼ ਕੀਤੀ ਹੈ । ਕੈਪਟਨ ਕੰਵਲਜੀਤ ਜੀ ਨੇ ਇਸਦੇ ਵੱਲ ਧਿਆਨ ਨਹੀਂ ਦਿਤਾ । ਡਿਪਟੀ ਸਪੀਕਰ ਸਾਹਿਬ, ਰੋਡਜ਼ ਦੀ ਗੱਲ ਕਰੀਏ ਤਾਂ ਕੋਈ 780 ਕਿਲੋਮੀਟਰ ਦੇ ਨੈਟ-ਵਰਕ ਲਈ ਇਸ ਸਰਕਾਰ ਨੇ ਔਰ 750 ਕਰੋੜ ਰੁਪਿਆ ਪ੍ਰਾਈਵੇਟ ਇੰਨਵੈਸਟਰ ਤੋਂ ਅਰੇਂਜ ਕੀਤਾ ਹੈ । 140 ਕਰੋੜ ਰੁਪਿਆ ਸਰਕਾਰ ਦਾ ਹਿੱਸਾ ਹੋਵੇਗਾ ਅਤੇ 610 ਕਰੋੜ ਰੁਪਿਆ ਪ੍ਰਾਈਵੇਟ ਇਨਵੈਸਟਰ ਦਾ ਹੋਵੇਗਾ । ਮੈਂ ਸਮਝਦਾ ਹਾਂ ਡਿਪਟੀ ਸਪੀਕਰ ਸਾਹਿਬ, ਕਿ ਸਰਕਾਰ ਦੇ ਬੰਦੋਬਸਤ ਵਿੱਚ ਜਾਂ ਗਵਰਨੈਂਸ ਵਿੱਚ ਸਭ ਤੋਂ ਸ਼ੇਮਫੁੱਲ ਜੋ ਗੱਲ ਹੁੰਦੀ ਹੈ ਤਾਂ ਉਹ ਹੁੰਦੀ ਹੈ ਮਿਸ-ਮਨੈਜਮੈਂਟ ਫਿਸਕਲ ਆਫ ਦੀ ਸਟੇਟ । ਜਿਸ ਤਰ੍ਹਾਂ ਦੀ ਮਿਸ ਮਨੈਜਮੈਂਟ ਇਨ੍ਹਾਂ ਦੇ ਸਮੇਂ ਵਿੱਚ ਹੋਈ ਔਰ ਇਨ੍ਹਾਂ ਨੇ ਸਟੇਟ ਬਰਬਾਦ ਕਰਕੇ ਰੱਖ ਦਿਤੀ । ਇਹ ਕਹਿੰਦੇ ਕਿ ਅਸੀਂ ਤਾਂ ਇੰਪਲਾਈਜ਼ ਦੇ ਰਖਵਾਲੇ ਹਾਂ, ਅਸੀਂ ਆਹ ਕੀਤਾ ਅਸੀਂ ਉਹ ਕੀਤਾ । ਅਸੀਂ ਖਜ਼ਾਨਾ ਜਿਹੜਾ ਸੀ, ਉਸਨੂੰ ਸੰਭਾਲ ਕੇ ਰੱਖਿਆ, ਪੰਜਾਬ ਦੀ ਸੇਵਾ ਕੀਤੀ, ਵਿਕਾਸ ਕੀਤਾ । ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਨੇ ਸੇਵਾ ਕੀਤੀ ਹੁੰਦੀ, ਵਿਕਾਸ ਕੀਤਾ ਹੁੰਦਾ, ਫਿਰ ਇਹ ਆਪੋਜ਼ੀਸ਼ਨ ਵਿੱਚ ਕਿਉਂ ਬੈਠੇ ਹੁੰਦੇ । ਫਿਰ ਇਹ ਇੱਧਰ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਬੈਠੇ ਹੁੰਦੇ । ਲੋਕਾਂ ਨੇ ਇਨ੍ਹਾਂ ਨੂੰ, ਜੋ ਇਨ੍ਹਾਂ ਨੇ ਮਿਸ ਮੈਨੇਜਮੈਂਟ ਕੀਤੀ, ਸਟੇਟ ਦੀ ਮਿਸ ਗਵਰਨੈਂਸ ਕੀਤੀ, ਇਸ ਦੀ ਸਜ਼ਾ ਦਿੱਤੀ ਔਰ ਲੋਕਾਂ ਨੇ ਇਨ੍ਹਾਂ ਨੂੰ ਸਹੀ ਰਸਤਾ ਦਿਖਾ ਕੇ ਇਨ੍ਹਾਂ ਨੂੰ ਅਸਲੀ ਜਗ੍ਹਾ ਤੇ ਬਿਠਾ ਦਿੱਤਾ । ਹੁਣ ਇਨ੍ਹਾਂ ਦਾ ਮਨ ਲਲਚਾ ਰਿਹਾ ਹੈ ਕਿਉਂਕਿ ਇਨ੍ਹਾਂ ਦੀਆਂ ਨਜ਼ਰਾਂ ਫਿਰ ਖਜ਼ਾਨੇ ਵੱਲ ਹਨ । ਸੁਰਿੰਦਰ ਸਿੰਗਲਾ ਹੋਰਾਂ ਨੇ, ਕੈਪਟਨ ਅਮਰਿੰਦਰ ਸਿੰਘ ਹੋਰਾਂ ਨੇ ਖਜ਼ਾਨਾ ਭਰ ਦਿੱਤਾ । ਹੁਣ ਇਹ ਤਿਆਰੀਆਂ ਕਰ ਰਹੇ ਹਨ, ਕੱਛਾਂ ਵਜਾ ਰਹੇ ਹਨ ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (ਵਿਘਨ) ਇਸ ਵਿੱਚ ਕੁਝ ਨਹੀਂ । (ਵਿਘਨ) Take your seat. ਜਦੋਂ ਤੁਹਾਡੀ ਵਾਰੀ ਆਵੇਗੀ, ਬੋਲ ਲੈਣਾ । I ask you to take your seat.

---

** Expunged as ordered by the Chair.

**ਸਰਦਾਰ ਬੀਰ ਦਵਿੰਦਰ ਸਿੰਘ :** ਇਨ੍ਹਾਂ ਦੇ ਤਾਂ ਸਪਰਿੰਗ ਲੱਗੇ ਹੋਏ ਹਨ । ਬੜੀ ਸਮਝ ਹੈ ਇਨ੍ਹਾਂ ਨੂੰ ਆਰਥਿਕ ਮਾਮਲਿਆਂ ਬਾਰੇ । ਬੜੀ ਗੰਭੀਰਤਾ ਨਾਲ ਉਛਲ-ਉਛਲ ਕੇ ਬੋਲਦੇ ਹਨ । ਇਹ ਬਜਟ ਤੇ ਬੋਲਣ । ਆਪਣੇ ਵਕਤ ਵਿੱਚ ਬੋਲਣ । ਅੱਧਾ-ਪੌਣਾ ਘੰਟਾ ਜਿੰਨਾ ਬੋਲਣਾ ਹੈ, ਬੋਲਣ । ਆਪਣੇ ਖਿਆਲਾਤ ਦਾ ਇਜ਼ਹਾਰ ਕਰਨ ਪਰ ਦੂਜਿਆਂ ਨੂੰ ਨਾ ਟੋਕੋ । ਆੜ੍ਹਤ ਤੇ ਬੋਲੋ ਕਿ ਆੜ੍ਹਤ ਦੀਆਂ ਦੁਕਾਨਾਂ ਦਾ ਕਿਵੇਂ ਬੰਦੋਬਸਤ ਕਰਨਾ ਹੈ । ਉਸ ਦੀ ਤਫਸੀਲ ਕਰੋ । (ਵਿਘਨ)

**Mr. Deputy Speaker :** Please address the Chair.

**ਸਰਦਾਰ ਬੀਰ ਦਵਿੰਦਰ ਸਿੰਘ :** ਹਮਾਰੇ ਮੂੰਹ ਮੇਂ ਭੀ ਜ਼ਬਾਨ ਹੈ । ਕਹਿਨੇ ਕੋ ਤੋ ਬਹੁਤ ਕੁਝ ਹੈ । ਡਿਪਟੀ ਸਪੀਕਰ ਸਾਹਿਬ, ਹੁਣ ਖਜ਼ਾਨਾ ਭਰ ਗਿਆ । ਹੁਣ ਇਹ ਕੱਛਾਂ ਵਜਾ ਰਹੇ ਹਨ । ਫਿਰ ਗੁਲਛਰੇ ਉਡਾਉਣ ਲਈ ਤਿਆਰੀ ਕਰ ਰਹੇ ਹਨ ਪਰ ਇਹ ਹੋਣਾ ਨਹੀਂ । You are living in illusion. ਮੈਂ ਛੋਟੀ ਜਿਹੀ ਕਹਾਣੀ ਦੱਸਣੀ ਚਾਹੁੰਦਾ ਹਾਂ । ਸਾਡੇ ਕਾਫੀ ਦੋਸਤ ਲੁਧਿਆਣੇ ਦੇ ਹਨ । ਲੁਧਿਆਣੇ ਜਿਹੜਾ ਜਗਰਾਓਂ ਵਾਲਾ ਪੁਲ ਹੈ, ਡਿਪਟੀ ਸਪੀਕਰ ਸਾਹਿਬ, ਅੰਗਰੇਜ਼ਾਂ ਦੇ ਜ਼ਮਾਨੇ ਵਿੱਚ ਉਥੇ ਇੱਕ ਬੰਦਾ ਮੂੰਗੀ ਦੀ ਦਾਲ ਦੇ ਪਕੌੜੇ ਬਣਾਉਂਦਾ ਸੀ । ਬੜੀ ਦੁਨੀਆਂ ਖਾਂਦੀ ਸੀ । ਲੁਧਿਆਣੇ ਦਾ ਡਿਪਟੀ ਕਮਿਸ਼ਨਰ ਅੰਗਰੇਜ਼ ਸੀ ਤੇ ਕਿਸੇ ਨੇ ਉਨ੍ਹਾਂ ਦੀ ਮੇਮ ਸਾਹਿਬ ਨੂੰ ਬੜਾ ਜ਼ਿਕਰ ਕੀਤਾ ਕਿ ਉਹ ਬਹੁਤ ਅੱਛੇ ਪਕੌੜੇ ਬਣਾਉਂਦਾ ਹੈ । ਮੇਮ ਸਾਹਿਬ ਨੇ ਰੋਜ਼ ਕਹਿਣਾ ਕਿ ਮੈਂ ਵੀ ਖਾਣੇ ਹਨ । ਯੇ ਹੈ, ਵੋਹ ਹੈ । ਰੋਜ਼ ਉਨ੍ਹਾਂ ਦੇ ਘਰ ਝਗੜਾ ਹੋਵੇ । ਇੱਕ ਦਿਨ ਡੀ.ਸੀ.ਸਾਹਿਬ ਉਥੋਂ ਲੰਘ ਰਹੇ ਸਨ ਤੇ ਕਹਿਣ ਲੱਗੇ ਕਿ ਯੇ ਹੀ ਹੈ ਵੋਹ ਪਕੌੜੇ ਵਾਲਾ ਜਿਸ ਕੀ ਤੁਮ ਰੋਜ਼ ਬਾਤੇਂ ਕਰਤੀ ਹੋ ਤੇ ਉਹ ਕਹਿਣ ਲੱਗੀ ਕਿ ਮੈਨੂੰ ਤਾਂ ਇੱਥੇ ਹੀ ਲਾਹੋ । ਮੈਂਨੇ ਪਕੌੜੇ ਖਾਨੇ ਹੈਂ । ਉਹ ਕਹਿਣ ਲੱਗੇ ਕਿ ਡੀ.ਸੀ. ਦੀ ਕਾਰ ਹੈ ਇੰਜ ਉਤਰਨਾ ਚੰਗੀ ਗੱਲ ਨਹੀਂ । ਉਹ ਕਹਿਣ ਲੱਗੀ ਕਿ ਤੁਹਾਨੂੰ ਵਾਪਸ ਭੇਜ ਦਿੰਦੇ ਹਾਂ । ਉਨ੍ਹਾਂ ਨੂੰ ਵਾਪਸ ਭੇਜ ਦਿੱਤਾ ਤੇ ਮੇਮ ਸਾਹਿਬ ਨੇ ਉਥੇ ਪਕੌੜੇ ਖਾਧੇ । ਪੇਮੈਂਟ ਕਰਨ ਲੱਗਿਆਂ ਉਸ ਨੇ ਆਪਣੇ ਪਰਸ ਵਿਚੋਂ ਸੌ-ਸੌ ਰੁਪਿਆਂ ਦੀ ਗੱਥੀ ਬਾਹਰ ਕੱਢ ਲਈ । ਪਕੌੜੇ ਸਵਾਦੀ ਸਨ ਤੇ ਉਹ ਭਾਨ ਦੇ ਕੇ ਚਲੀ ਗਈ ਤੇ ਜਾਂਦੇ ਹੋਏ ਆਪਣੀ ਸੌ ਵਾਲੀ ਗੱਥੀ ਉਥੇ ਭੁੱਲ ਗਈ । ਡਿਪਟੀ ਸਪੀਕਰ ਸਾਹਿਬ, ਪਕੌੜਿਆਂ ਦੀ ਰੇਹੜੀ ਵਾਲੇ ਤਾਂ ਸੌ ਰੁਪਿਆ ਵੀ ਨਹੀਂ ਵੇਖਿਆ ਸੀ । ਉਸ ਨੇ ਸਮਝਿਆ ਕਿ ਕੋਈ ਬੰਦਾ ਆਪਣੀ ਕਿਤਾਬ ਭੁੱਲ ਗਿਆ ਹੈ । ਉਹ ਪਕੌੜਿਆਂ ਵਾਲਾ ਸੌ ਦਾ ਨੋਟ ਪਾੜਿਆ ਕਰੇ ਤੇ ਉਸ ਤੇ ਚੱਟਣੀ ਪਾ ਕੇ ਅੱਗੇ ਵੇਚਣ ਲੱਗ ਪਿਆ । ਜਦੋਂ ਮੇਮ ਸਾਹਿਬ ਘਰ ਗਏ

ਤਾਂ ਉਨ੍ਹਾਂ ਨੇ ਵੇਖਿਆ ਕਿ ਉਹ ਤਾਂ ਬਹੁਤ ਸਾਰੇ ਪੈਸੇ ਉਥੇ ਭੁੱਲ ਆਈ ਹੈ । ਉਨ੍ਹਾਂ ਨੇ ਵਾਪਸ ਪੁਲਿਸ ਵਾਲੇ ਭੇਜੇ ਤੇ ਕਿਹਾ ਕਿ ਡੀ.ਸੀ. ਸਾਹਿਬ ਦੀ ਘਰਵਾਲੀ ਇੱਥੇ ਸੌ ਰੁਪਿਆਂ ਦੀ ਗੱਥੀ ਭੁੱਲ ਗਈ ਹੈ । ਉਹ ਕਹਿਣ ਲੱਗਾ ਕਿ ਇੱਥੇ ਕਿਤਾਬ ਤਾਂ ਜ਼ਰੂਰ ਕਿਸੇ ਦੀ ਰਹਿ ਗਈ ਹੈ ਤੇ ਮੈਂ ਪਾੜ-ਪਾੜ ਕੇ ਪਕੌੜੇ ਪਾ ਕੇ ਵੇਚ ਰਿਹਾ ਹਾਂ । ਇਹ 10-12 ਕਾਗਜ਼ ਹੁਣ ਰਹਿ ਗਏ ਹਨ, ਇਹ ਤੁਸੀਂ ਲੈ ਜਾਓ । ਉਹ ਕਹਿਣ ਲੱਗੇ, ਭਲਿਆ ਮਾਣਸਾ, ਇਹ ਕਿਤਾਬ ਨਹੀਂ, ਇਹ ਤਾਂ ਸੌ-ਸੌ ਦੇ ਨੋਟਾਂ ਦੀ ਗੱਥੀ ਹੈ । ਡਿਪਟੀ ਸਪੀਕਰ ਸਾਹਿਬ, ਉਸ ਪਕੌੜਿਆਂ ਵਾਲੇ ਬੰਦੇ ਨੂੰ ਇੰਨਾ ਸਦਮਾ ਲੱਗਾ ਕਿ ਮੈਂ 100-100 ਰੁਪਏ ਦੇ ਨੋਟਾਂ ਤੇ ਚੱਟਣੀ ਤੇ ਪਕੌੜੇ ਪਾ ਕੇ ਵੇਚਦਾ ਰਿਹਾ ਹਾਂ । ਉਹ ਪਾਗਲ ਹੋ ਗਿਆ । ਮੈਂ ਕੋਈ 15 ਕੁ ਸਾਲ ਪਹਿਲਾਂ ਉਸ ਬਜ਼ੁਰਗ ਨੂੰ ਦੇਖਿਆ ਸੀ । ਇਨ੍ਹਾਂ ਨੇ ਵੀ ਦੇਖਿਆ ਹੋਣਾ ਹੈ । ਉਹ ਲੁਧਿਆਣੇ ਵਿੱਚ ਜਿਥੇ ਕਿਤੇ ਚਟਣੀ ਨਾਲ ਲਿਬੜਿਆ ਕਾਗਜ਼ ਪਿਆ ਹੁੰਦਾ ਸੀ, ਉਸ ਨੂੰ ਭੱਜ ਕੇ ਚੁਕਦਾ ਸੀ ਕਿ ਆਹ ਸੀ, ਆਹ ਸੀ, ਉਹ ਹਰ ਚਟਨੀ ਨਾਲ ਲਿਬੜੇ ਕਾਗਜ਼ ਨੂੰ ਪਕੜ ਕੇ ਸਮਝਦਾ ਸੀ ਕਿ ਗਵਾਚਿਆ ਹੋਇਆ 100 ਰੁਪਏ ਦਾ ਨੋਟ ਹੈ । ਤੁਸੀਂ ਵੀ ਉਸ ਵਾਂਗ ਚਟਨੀ ਲਿਬੜੇ ਹੋਏ ਕਾਗਜ਼ ਨੂੰ ਭੱਜ ਭੱਜ ਕੇ ਚੁਕੋਗੇ ਕਿ ਆਹ ਸੀ, ਆਹ ਸੀ । ਪਰ ਤੁਸੀਂ ਹੁਣ ਆਉਣਾ ਨਹੀਂ ਤੋਤਾ ਸਿੰਘ ਜੀ ! ਉਹ ਦਿਨ ਨਹੀਂ ਆਉਣੇ ।

ਅਬ ਇਤਰ ਭੀ ਮਲੋ ਤੋ ਖ਼ੁਸ਼ਬੂ ਨਹੀਂ ਆਤੀ
ਵੋਹ ਦਿਨ ਹਵਾ ਹੂਏ ਜਬ ਪਸੀਨਾ ਗੁਲਾਬ ਥਾ ।

ਹੁਣ ਨਹੀਂ ਤੁਸੀਂ ਆਉਣਾ । ਇਸ ਵਾਸਤੇ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ (ਸਰਦਾਰ ਤੋਤਾ ਸਿੰਘ ਵੱਲ ਇਸ਼ਾਰਾ) ਥੋੜ੍ਹੀ ਚੂਰੀ ਖਵਾਓ ਤਾਂ ਕਿ ਇਹ ਚੁੱਪ ਕਰਕੇ ਤਾਂ ਬੈਠਣ । (ਹਾਸਾ) ਬਾਕੀ, ਡਿਪਟੀ ਸਪੀਕਰ ਸਾਹਿਬ, ਕਿੰਨੀਆਂ ਸਰਕਾਰਾਂ ਆਈਆਂ, ਕਿੰਨੀਆਂ ਸਰਕਾਰਾਂ ਗਈਆਂ ਪਰ ਸਾਡੇ ਐਮ.ਐਲ.ਏਜ਼ ਨੂੰ ਕਿਸੇ ਨੇ ਕੋਈ ਡਿਵੈਲਪਮੈਂਟ ਲਈ ਪੈਸੇ ਨਹੀਂ ਦਿੱਤੇ । ਇਹ ਪਹਿਲੀ ਵਾਰ ਹੈ ਕਿ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੀ ਸਰਕਾਰ ਨੇ 25 ਲੱਖ ਰੁਪਏ ਦਾ ਡਿਵੈਲਪਮੈਂਟ ਫੰਡ ਐਮ.ਐਲ.ਏਜ਼ ਵਾਸਤੇ ਦਿੱਤਾ ਹੈ ਤਾਂ ਕਿ ਜਦੋਂ ਉਹ ਆਪਣੀ ਕੰਸਟੀਚਿਊਂਸੀ ਵਿੱਚ ਜਾਣ ਅਤੇ ਲੋਕ ਉਨ੍ਹਾਂ ਤੋਂ ਕੋਈ ਡਿਮਾਂਡ ਕਰਨ ਤਾਂ ਉਨ੍ਹਾਂ ਨੂੰ ਨਮੋਸ਼ੀ ਦਾ ਸਾਹਮਣਾ ਨਾ ਕਰਨਾ ਪਵੇ । ਉਹ ਆਪਣੇ ਹਲਕੇ ਦੇ ਲੋਕਾਂ ਦੀ ਮੱਦਦ ਕਰ ਸਕਣ । ਇਸ ਲਈ ਵੀ ਮੈਂ ਸਾਰੇ ਐਮ.ਐਲ.ਏਜ਼ ਵੱਲੋਂ ਸਿੰਗਲਾ ਸਾਹਿਬ ਦਾ, ਕੈਪਟਨ ਅਮਰਿੰਦਰ ਸਿੰਘ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇੰਨੀ

[ਸਰਦਾਰ ਬੀਰ ਦਵਿੰਦਰ ਸਿੰਘ]

ਵੱਡੀ ਰਕਮ ਐਮ.ਐਲ.ਏਜ਼. ਦੀ ਡਿਸਪੋਜ਼ਲ ਤੇ ਡਿਵੈਲਪਮੈਂਟ ਵਾਸਤੇ ਰੱਖੀ ਹੈ । ਬਾਕੀ, ਸਪੀਕਰ ਸਾਹਿਬ, ਕਿਉਂਕਿ ਮੈਂ ਬਜਟ ਤੇ ਬੋਲ ਰਿਹਾ ਹਾਂ, ਇਸ ਲਈ ਥੋੜ੍ਹਾ ਬਹੁਤ ਅੰਕੜਿਆਂ ਦਾ ਵੀ ਲੇਖਾ ਜੋਖਾ ਕਰਨਾ ਪੈਂਦਾ ਹੈ । ਮਾਲ ਆਮਦਨ ਘਾਟਾ ਇਨ੍ਹਾਂ ਦੇ ਵੇਲੇ ਸਾਲ 2001-02 ਵਿੱਚ 3,781 ਕਰੋੜ ਰੁਪਏ ਸੀ ਔਰ ਅੱਜ ਜੋ ਬਜਟ ਸੁਰਿੰਦਰ ਸਿੰਗਲਾ ਜੀ ਨੇ ਪੇਸ਼ ਕੀਤਾ ਹੈ, ਉਹ ਹੁਣ 1,390 ਕਰੋੜ ਤੇ ਆ ਗਿਆ ਹੈ । ਰਾਜ ਦੀ ਸਮੁੱਚੀ ਘਰੇਲੂ ਉਤਪਾਦਨ ਦੀ ਪ੍ਰਤੀਸ਼ਤਤਾ ਵਜੋਂ ਮਾਲ ਆਮਦਨ ਘਾਟਾ ਇਨ੍ਹਾਂ ਵੇਲੇ 5.33 ਪ੍ਰਤੀਸ਼ਤ ਸੀ, ਅਜ ਉਹ 1.28 ਪ੍ਰਤੀਸ਼ਤ ਹੈ । ਮਾਲ ਘਾਟਾ ਇਨ੍ਹਾਂ ਵੇਲੇ 4,959 ਕਰੋੜ ਰੁਪਏ ਸੀ, ਅੱਜ ਉਹ 3,576 ਕਰੋੜ ਰੁਪਏ ਤਾਂ ਆ ਗਿਆ ਹੈ । ਇਸੇ ਤਰ੍ਹਾਂ ਮਾਲੀ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ, ਤਨਖਾਹਾਂ, ਪੈਨਸ਼ਨਾਂ ਅਤੇ ਵਿਆਜ ਅਦਾਇਗੀਆਂ ਜੋ ਹਨ, ਉਹ ਇਨ੍ਹਾਂ ਵੇਲੇ 118.24 ਪ੍ਰਤੀਸ਼ਤ ਸਨ, ਅੱਜ ਉਹ 73.91 ਪ੍ਰਤੀਸ਼ਤ ਤੇ ਆ ਗਈਆਂ ਹਨ । ਯਾਨੀ, ਡਿਪਟੀ ਸਪੀਕਰ ਸਾਹਿਬ, ਹਰ ਪਾਸੇ ਡਿਵੈਲਪਮੈਂਟ ਹੋਈ ਹੈ । ਬਰਾਬਰ ਮੈਨੇਜਮੈਂਟ, ਜਿਸ ਨੂੰ ਕਹਿੰਦੇ ਹਨ ਐਕਸੀਲੈਂਟ ਫਿਸਕਲ ਮੈਨੇਜਮੈਂਟ ਸਾਡੇ ਫਾਈਨਾਂਸ ਮਨਿਸਟਰ ਔਰ ਸਾਡੇ ਚੀਫ ਮਨਿਸਟਰ ਸਾਹਿਬ ਨੇ ਕੀਤੀ ਹੈ । ਮੈਂ ਤਾਂ ਇਹ ਕਹਾਂਗਾ, ਡਿਪਟੀ ਸਪੀਕਰ ਸਾਹਿਬ, ਕਿ ਜੇ ਅੰਕੜਿਆਂ ਵੱਲ ਗਹੁ ਨਾਲ ਨਜ਼ਰ ਮਾਰੀਏ ਤਾਂ ਓਪਨਿੰਗ ਬੈਲੈਂਸ ਜੋ ਹੈ, ਉਹ ਅਪ੍ਰੈਲ, 2006 ਵਿੱਚ 1,688 ਕਰੋੜ ਰੁਪਏ ਸੀ ਅਤੇ ਕਲੋਜ਼ਿੰਗ ਬੈਲੈਂਸ 2,085.55 ਕਰੋੜ ਰੁਪਏ ਸੀ । ਇਹ ਆਪਣੇ ਆਪ ਵਿੱਚ ਹੀ ਅੰਕੜੇ ਬੋਲਦੇ ਹਨ । ਜੇ ਅੰਕੜਿਆਂ ਦੀ ਭਾਸ਼ਾ ਵਿੱਚ ਨਾ ਬੋਲੀਏ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਘਾਟੇ ਦਾ ਬਜਟ ਨਹੀਂ ਬਲਕਿ 300 ਕਰੋੜ ਰੁਪਏ ਦੇ ਵਾਧੇ ਦਾ ਬਜਟ ਹੈ । ਜੇਕਰ ਇਸ ਨੂੰ ਸਹੀ ਦ੍ਰਿਸ਼ਟੀ ਦੇ ਨਾਲ ਜਿਹੜੇ ਸਾਰੇ ਅੰਕੜੇ ਹਨ, ਉਨ੍ਹਾਂ ਨੂੰ ਵੇਖਿਆ ਅਤੇ ਫਰੋਲਿਆ ਜਾਵੇ ਤਾਂ ਮੈਨੂੰ ਇਹ ਦੱਸਣ ਵਿੱਚ ਬੜੀ ਖੁਸ਼ੀ ਹੈ ਕਿ ਜੋ ਸਾਡਾ ਪਲਾਨ ਦਾ ਸਾਈਜ਼ ਹੈ ਉਹ ਚਾਰ ਹਜ਼ਾਰ ਕਰੋੜ ਰੁਪਏ ਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕੈਪਟਨ ਕੰਵਲਜੀਤ ਸਿੰਘ ਨੂੰ ਪੁੱਛਣਾ ਤੇ ਦੱਸਣਾ ਵੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਵੇਲੇ ਕਦੇ ਵੀ 50 ਪ੍ਰਤੀਸ਼ਤ ਤੋਂ ਵੱਧ ਪਲਾਨ ਦੀ ਪਰਫਾਰਮੈਂਸ ਨਹੀਂ ਰਹੀ ਅਤੇ ਸਾਡੇ ਮੌਜੂਦਾ ਇੰਡੀਕੇਟਰਜ਼ ਉਤੇ ਸਾਨੂੰ ਪੂਰੀ ਉਮੀਦ ਹੈ ਕਿ ਜੋ ਪਲਾਨ ਪਰਫਾਰਮੈਂਸ ਹੈ, ਉਹ 90 ਪ੍ਰਤੀਸ਼ਤ ਦੇ ਨਜ਼ਦੀਕ ਪਹੁੰਚ ਜਾਵੇਗੀ । ਇਹ ਅਕਾਲੀਆਂ ਦੇ ਵੇਲੇ 50 ਪ੍ਰਤੀਸ਼ਤ ਤੋਂ ਵੱਧ ਨਹੀਂ ਸੀ ਅਤੇ ਸਾਡੇ ਵੇਲੇ ਇਨ੍ਹਾਂ ਨਾਲੋਂ ਬਹੁਤ ਬਿਹਤਰ ਪਲਾਨ ਪਰਫਾਰਮੈਂਸ ਰਹੇਗੀ । ਇਸ ਤੋਂ ਅੱਗੇ ਜਿਹੜੀ ਗਰੋਥ ਰੇਟ ਹੈ ਉਹ ਲਗਭਗ 6 ਪ੍ਰਤੀਸ਼ਤ ਹੈ ਅਤੇ ਇਹ 5.526 ਪ੍ਰਤੀਸ਼ਤ ਹੈ ਜਦ ਕਿ ਇਨ੍ਹਾਂ ਦੇ ਵੇਲੇ 4

ਪ੍ਰਤੀਸ਼ਤ ਗਰੋਥ ਰੇਟ ਸੀ It is a remarkable performance and remarkable fiscal management which our Govt. has shown and our brilliant Finance Minister has shown. ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਹੁੰਦਾ ਹੈ ਅਤੇ ਕੈਪਟਨ ਕੰਵਲਜੀਤ ਸਿੰਘ ਹੋਰਾਂ ਨੇ ਦਿੱਤੇ ਅੰਕੜੇ ਤੇ ਕਾਗਜ਼ਾਂ ਨੂੰ ਇਧਰ ਫੈਲਾ ਕੇ ਇਹ ਕਿਹਾ ਹੈ ਕਿ ਅਸੀਂ ਸਭ ਕੁਝ ਬਰਬਾਦ ਕਰ ਕੇ ਜਾ ਰਹੇ ਹਾਂ ਪਰ ਜੋ ਬਰਬਾਦੀਆਂ ਇਨ੍ਹਾਂ ਨੇ ਕੀਤੀਆਂ ਹਨ ਉਨ੍ਹਾਂ ਦਾ ਕੋਈ ਜ਼ਿਕਰ ਨਹੀਂ ਹੈ । ਆਪਣੀ ਕੱਛ ਵਿੱਚ ਅਤੇ ਦੂਜੇ ਦੀ ਹੱਥ ਵਿੱਚ । ਕਿਸੇ ਸ਼ਾਇਰ ਨੇ ਬਹੁਤ ਖ਼ੂਬਸੂਰਤ ਕਿਹਾ ਕਿ **ਜਫ਼ਾ ਜੋ ਤੂਨੇ ਕੀ ਵੋਹ ਕਾਇਦੇ ਸੀ ਕੀ, ਹਾਂ ਹਮੀਕਾਰ ਬੰਦੇ ਉਮਿਲੇ ਵਫ਼ਾ ਥੇ** । ਇਸ ਲਈ ਇਹ ਬਿਹਤਰ ਹੈ ਕਿ ਅਸੀਂ ਇਸ ਸਦਨ ਮੁਅੱਜ਼ਜ਼ ਸਦਨ ਦੇ ਵਿੱਚ, ਜਿੰਨੇ ਲੋਕ ਚੁਣ ਕੇ ਆਏ ਹਨ, ਸਾਨੂੰ ਸਹੀ ਦ੍ਰਿਸ਼ਟੀ ਨਾਲ ਅੰਕੜਿਆਂ ਨੂੰ ਪੇਸ਼ ਕਰਨਾ ਚਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਪੂਰੇ ਪੰਜਾਬ ਵਿੱਚ ਮਾਹੌਲ ਬਦਲ ਚੁੱਕਾ ਹੈ ਔਰ ਇਹ ਕਿਸਾਨਾਂ ਦਾ ਜ਼ਿਕਰ ਕਰ ਰਹੇ ਸਨ ਕਿ ਕਿਸਾਨ ਬਰਬਾਦ ਕਰ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਵਿਖੇ ਮੈਂ ਇਕ ਸਟੱਡੀ ਕਰਵਾਈ ਹੈ ਕਿ ਹਰ ਰੋਜ਼ ਦੋ ਕਰੋੜ ਰੁਪਏ ਦੀਆਂ ਕਾਰਾਂ ਪੰਜਾਬ ਦੇ ਲੋਕ ਚੰਡੀਗੜ੍ਹ ਦੇ ਵਿਚੋਂ ਖਰੀਦ ਰਹੇ ਹਨ, ਪਰ ਰੋਜ਼ ਦੋ ਕਰੋੜ ਰੁਪਏ ਦੀਆਂ ਕਾਰਾਂ ਅਤੇ ਇਨ੍ਹਾਂ ਵਿਚੋਂ ਕੇਵਲ 50 ਲੱਖ ਰੁਪਏ ਦੀਆਂ ਕਾਰਾਂ ਮੇਰੇ ਹਲਕੇ ਦੇ ਕਿਸਾਨ ਖਰੀਦ ਰਹੇ ਹਨ । ਇਨ੍ਹਾਂ ਦੇ ਵੇਲੇ ਸਾਲ 2002 ਦੇ ਵਿੱਚ ਕੀਮਤ ਦਾ ਰੇਟ ਤਿੰਨ ਜਾਂ ਚਾਰ ਲੱਖ ਰੁਪਏ ਪ੍ਰਤੀ ਕਿੱਲਾ ਹੁੰਦਾ ਸੀ ਜਦ ਕਿ ਹੁਣ ਪੌਣੇ ਦੋ ਕਰੋੜ ਰੁਪਏ ਦਾ ਕਿੱਲਾ ਵਿਕ ਰਿਹਾ ਹੈ । ਜਿਹੜਾ ਕਿਸਾਨ ਕਦੇ ਬੈਂਕਾਂ ਵਲੋਂ ਡਰ ਕੇ ਜਾਂ ਕੋਆਪਰੇਟਿਵ ਵਾਲਿਆਂ ਦੀਆਂ ਹੱਥਕੜੀਆਂ ਤੋਂ ਲੁਕਦਾ ਫਿਰਦਾ ਸੀ, ਅੱਜ ਬੈਂਕਾਂ ਵਾਲੇ ਉਸੇ ਕਿਸਾਨ ਨੂੰ ਲ਼ੱਭਦੇ ਫਿਰਦੇ ਹਨ ਕਿ ਸਾਨੂੰ ਡਿਪਾਜ਼ਿਟ ਦਿਓ, ਸਾਨੂੰ ਡਿਪਾਜ਼ਿਟ ਦਿਓ। ਇਕ-ਇਕ ਕਿਸਾਨ ਨੇ ਆਪਣੀ ਇੱਕ-ਇੱਕ ਜਾਂ ਦੋ-ਦੋ ਏਕੜ ਜ਼ਮੀਨ ਵੇਚ ਕੇ 15-20 ਏਕੜ ਜ਼ਮੀਨ ਬਣਾ ਲਈ ਹੈ । ਇਥੋਂ ਦੇ ਕਿਸਾਨ ਸੰਗਰੂਰ ਜ਼ਮੀਨ ਖਰੀਦ ਰਹੇ ਹਨ ਅਤੇ ਸੰਗਰੂਰ ਵਾਲੇ ਅੱਗੇ ਅਬੋਹਰ ਜਾਂ ਹੋਰ ਕਿਤੇ ਖਰੀਦ ਕਰ ਰਿਹਾ ਹੈ ਅਤੇ ਕੋਈ ਕਿੰਨੂਆਂ ਦੇ ਬਾਗ ਖਰੀਦ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਖੁਸ਼ੀ ਦੀ ਗੱਲ ਤੁਹਾਡੇ ਨਾਲ ਸ਼ੇਅਰ ਕਰਨ ਜਾ ਰਿਹਾ ਹਾਂ ਕਿ ਲੈਂਡ ਪੂਲਿੰਗ ਦੀ ਸਕੀਮ ਰਾਹੀਂ ਜਿਸ ਕਿਸਾਨ ਦੀ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਹੈ, ਲੈਂਡ ਪੂਲਿੰਗ ਸਕੀਮ ਜੋ ਸਰਕਾਰ ਨੇ ਮਨਜ਼ੂਰ ਕੀਤੀ ਹੈ ਉਸ ਰਾਹੀਂ ਜਿਸ ਜ਼ਿਮੀਂਦਾਰ ਦੀ ਕੁੱਲ ਵਾਹੀਯੋਗ ਜ਼ਮੀਨ ਐਕੁਆਇਰ ਕੀਤੀ ਜਾਵੇਗੀ, ਉਸ ਨੂੰ ਰਿਹਾਇਸ਼ ਵਾਸਤੇ ਪਲਾਟ ਦਿਤਾ ਜਾਵੇਗਾ ਅਤੇ ਉਸ ਨੂੰ ਕਮਰਸ਼ੀਅਲ ਐਸਟੈਬਲਿਸ਼ਮੈਂਟ ਵਿੱਚ ਐਸ.ਸੀ.ਓ. ਦਿਤਾ ਜਾਵੇਗਾ ਅਤੇ 500 ਗਜ਼ ਦੇ ਪਲਾਟ ਦੀ ਕੀਮਤ ਅੱਜ ਸਵਾ

[ਸਰਦਾਰ ਬੀਰ ਦਵਿੰਦਰ ਸਿੰਘ]
ਕਰੋੜ ਤੋਂ ਡੇਢ ਕਰੋੜ ਮੁਹਾਲੀ ਵਿੱਚ ਹੈ । ਇਸ ਦੇ ਨਾਲ ਹੀ ਦੂਜੇ ਜ਼ਿਲ੍ਹਿਆਂ ਜਿਵੇਂ ਅੰਮ੍ਰਿਤਸਰ ਹੈ, ਲੁਧਿਆਣਾ ਹੈ, ਜਲੰਧਰ ਹੈ, ਉਥੇ ਇਕ ਡਿਵੈਲਪਮੈਂਟ ਦਾ ਐਟਮਾਸਫੀਅਰ ਬਣ ਗਿਆ ਹੈ ।

**ਇਕ ਆਵਾਜ਼ :** ਬਠਿੰਡੇ ਵਿੱਚ ਵੀ ਹੋਣਾ ।

ਜਿਥੋਂ ਫਾਈਨਾਂਸ ਮਨਿਸਟਰ ਆਉਂਦਾ ਹੈ, ਉਥੇ ਵੀ ਸਭ ਕੁਝ ਹੋ ਰਿਹਾ ਹੈ । ਕਿਤੇ ਤੁਸੀਂ ਕਾਰਾਂ ਸਕੂਟਰਾਂ ਵਾਲਿਆਂ ਨੂੰ ਪੁੱਛੋ ਜਾਂ ਕਿਸੇ ਏਜੰਸੀ ਵਿੱਚ ਖੜੇ ਹੋਵੋ, ਉਦੋਂ ਦੇਖੋਗੇ ਕਿ ਜ਼ਿਮੀਦਾਰ ਭਰਾ ਕਾਰਾਂ ਖਰੀਦ ਰਹੇ ਹਨ, ਸਕਾਰਪਿਓ ਖਰੀਦ ਰਹੇ ਹਨ, ਲਾਈਨਾਂ ਲੱਗੀਆਂ ਹੋਈਆਂ ਹਨ । ਮਾਰੂਤੀ ਹੁਣ ਕੋਈ ਨਹੀਂ ਖਰੀਦਦਾ, ਕਿਸਾਨ ਵੱਡੀਆਂ ਕਾਰਾਂ, ਜੀਪਾਂ, ਕੀਮਤੀ ਕਾਰਾਂ ਖਰੀਦ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਬਾਇੰਗ ਕੈਪੈਸਿਟੀ ਕਿਸਾਨਾਂ ਦੀ ਵਧੀ ਹੈ । ਕਿਸਾਨ ਦੇ ਘਰ ਜਿਥੇ ਸਕੂਟਰ ਵੀ ਹੈ, ਟਰੈਕਟਰ ਵੀ ਹੈ, ਕਾਰ ਵੀ ਹੈ, ਸਕਾਰਪਿਓ ਖੜ੍ਹੀ ਹੈ ਉਥੇ ਹੀ ਉਹ ਆਪਣੇ ਬੱਚੇ ਨੂੰ ਅੱਛੇ ਸਕੂਲਾਂ, ਕਾਲਜਾਂ ਵਿੱਚ ਪੜ੍ਹਾ ਰਹੇ ਹਨ । ਇਕ ਵਾਤਾਵਰਨ ਬਣਿਆ ਹੈ । ਇਨ੍ਹਾਂ ਦੇ ਪੰਜ ਸਾਲਾਂ ਦੇ ਅੰਕੜੇ ਕੱਢ ਕੇ ਦੇਖ ਲਓ ਤੇ ਇਸ ਸਰਕਾਰ ਦੇ ਦੇਖ ਲਓ, ਐਨ.ਆਰ. ਆਈ. ਸਾਡੇ ਬਾਹਰ ਬੈਠੇ ਹਨ everybody wants to have parallel set up back home. ਕਿਉਂਕਿ ਅਸੀਂ ਕਾਂਫੀਡੈਂਸ ਮਈਅਰਜ਼ ਲਏ ਹਨ ।

**ਸ਼੍ਰੀ ਦੇਸ ਰਾਜ ਧੁੱਗਾ :** ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ । ਮਾਨਯੋਗ ਮੈਂਬਰ ਸਾਹਿਬ ਬਜਟ ਤੇ ਡਿਬੇਟ ਕਰ ਰਹੇ ਹਨ, ਗੱਲ ਕਿਸਾਨਾਂ ਦੀ ਕਰ ਰਹੇ ਹਨ ਕਿ ਕਿਸਾਨ ਖੁਸ਼ਹਾਲ ਕੀਤਾ ਹੈ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਜ਼ਾਦੀ ਤੋਂ ਬਾਅਦ ਅੱਜ ਤੱਕ ਕੋਈ ਕਿਸਾਨ ਐਸਾ ਨਹੀਂ ਜੋ ਮੰਡੀ ਵਿੱਚ ਫਸਲ ਵੇਚਣ ਗਿਆ ਹੋਵੇ ਤੇ ਉਸ ਦੀ ਫਸਲ ਮੰਡੀ ਵਿੱਚ ਰੁਲਦੀ ਹੋਵੇ ਉਸ ਨੂੰ ਕੋਈ ਪੁੱਛਦਾ ਨਾ ਹੋਵੇ । ਕਪੂਰਥਲੇ ਅਨਾਜ ਮੰਡੀ ਵਿੱਚ ਇਕ ਕਿਸਾਨ ਨੇ ਆਤਮ ਹੱਤਿਆ ਕਰ ਲਈ । ਕੀ ਇਤਿਹਾਸ ਵਿੱਚ ਕਦੇ ਅਜਿਹੀ ਘਟਨਾ ਹੋਈ ਹੈ ਜੋ ਇਨ੍ਹਾਂ ਦੇ ਵੇਲੇ ਹੋਈ ?

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਕ ਅੰਗਰੇਜ਼ੀ ਦੀ ਕਹਾਵਤ ਹੈ, "Jaundice affected eyes could only see yellow all around" ਇਨ੍ਹਾਂ ਦੇ ਤਾਂ ਮੋਤੀਆ ਉਤਰਿਆ ਹੋਇਆ ਹੈ, ਗਮ ਦਾ ਮੋਤੀਆ । ਇਨ੍ਹਾਂ ਨੂੰ ਸਿਵੇ ਹੀ

ਨਜ਼ਰ ਆਉਂਦੇ ਹਨ, ਵਿਕਾਸ ਨਜ਼ਰ ਨਹੀਂ ਆਉਂਦਾ । ਜਿਸ ਵਿਕਾਸ ਦੀ ਗੱਲ ਕਰ ਰਿਹਾ ਹਾਂ, ਇਹ ਇਨ੍ਹਾਂ ਨੂੰ ਨਜ਼ਰ ਨਹੀਂ ਆ ਰਿਹਾ ।

(ਇਸ ਸਮੇਂ ਸ਼੍ਰੀ ਦੇਸ ਰਾਜ ਧੁੱਗਾ ਆਪਣੀ ਸੀਟ ਤੇ ਬੈਠੇ ਬੈਠੇ ਬੋਲ ਰਹੇ ਸਨ ।)

**ਮਾਨਯੋਗ ਡਿਪਟੀ ਸਪੀਕਰ :** ਧੁੱਗਾ ਜੀ, ਬੈਠੇ-ਬੈਠੇ ਨਾ ਬੋਲੋ ।

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਉਸ ਲੈਵਲ ਤੇ ਨਹੀਂ ਆਉਣਾ ਚਾਹੁੰਦਾ ਪਰ ਇਹ ਮੇਰੇ ਭਰਾ ਪੰਗੇਬਾਜ਼ੀ ਲੈਣ ਤੋਂ ਹਟਦੇ ਨਹੀਂ, ਅਸੀਂ ਤਾਂ ਦੇਖੋ ਡੈਮੋਕ੍ਰੇਸੀ ਵਿੱਚ ਇਥੇ ਬੈਠ ਕੇ ਮਸਲੇ ਉਠਾਉਂਦੇ ਹਾਂ । ਅਸੀਂ ਆਪਣਾ ਕੁਐਸਚਨ ਭੇਜਦੇ ਹਾਂ, ਅਸੀਂ ਉਸ ਦੀ ਤਿਆਰੀ ਕਰਕੇ ਆਉਂਦੇ ਹਾਂ ਕਈ ਮਾਮਲਿਆਂ ਤੇ ਕਦੇ ਕਦੇ ਮਤਭੇਦ ਹੋ ਜਾਂਦਾ ਹੈ । ਕਿਸੇ ਸ਼ਾਇਰ ਨੇ ਕਿਹਾ ਹੈ :

ਚਮਨ ਮੇਂ ਇਖਤਰਾਫ਼ੇ ਰੰਗੋ ਗੂੰ ਸੇ ਕੁਛ ਬਾਤ ਬਨਤੀ ਹੈ ,
ਤੁਮ ਹੀ ਤੁਮ ਹੋ ਤੋ ਕਿਆ ਤੁਮ ਹੋ, ਹਮੀਂ ਹਮ ਹੈ ਤੋਂ ਕਿਆ ਗਮ ਹੈ ।

ਜੇ ਕਦੇ ਇਕ ਅੱਧੇ ਮਾਮਲੇ ਤੇ ਮਤਭੇਦ ਹੁੰਦਾ ਹੈ, ਉਸ ਮਤਭੇਦ ਨੂੰ ਤੁਸੀਂ ਜ਼ਿਆਦਾ ਚੁੱਕ ਲਿਆ । ਮੈਂ ਆਪਣੇ ਸਵਾਲ ਦੀ ਗੱਲ ਕਰ ਰਿਹਾ ਸੀ, ਮੈਂ ਜ਼ਮੀਨ ਦੀ ਕੀਮਤ ਦੀ ਗੱਲ ਕਰ ਰਿਹਾ ਸੀ ਇਹ ਠੀਕ ਹੈ ਕਿ ਤੁਸੀਂ ਉਸ ਦਾ ਅਫ਼ਸਾਨਾ ਬਣਾਉਣ ਦੀ ਕੋਸ਼ਿਸ਼ ਕੀਤੀ :

ਯੂ ਤੋ ਹੋਤਾ ਹੈ, ਮੁਹੱਬਤ ਮੇਂ ਜਨੂੰਨ ਕਾ ਅਸਰ
ਪਰ ਕੁਛ ਲੋਕ ਦੀਵਾਨਾ ਬਨਾ ਦੇਤੇ ਹੈਂ ।

ਇਨ੍ਹਾਂ ਨੇ ਉਸ ਗੱਲ ਨੂੰ ਆਪਣੇ ਤਰੀਕੇ ਨਾਲ, ਇਨ੍ਹਾਂ ਦਾ ਆਪਣਾ ਤਰੀਕਾ ਹੈ, ਇਨ੍ਹਾਂ ਦਾ ਰਾਈਟ ਬਣਦਾ ਸੀ, ਉਸ ਤਰੀਕੇ ਨਾਲ ਲੈ ਲਿਆ ਲੇਕਿਨ ਤੁਹਾਡੇ ਵਾਂਗੂ ਸਾਡੇ ਕੋਈ 4-4, 5-5 ਅਕਾਲੀ ਦਲ ਨਹੀਂ ਬਣੇ ਹੋਏ....

(**ਇਕ ਆਵਾਜ਼ :** ਕਿੰਨੀਆਂ ਕਾਂਗਰਸਾਂ ਹਨ ।)

ਲਓ ਸੁਣ ਲਓ ਡਿਪਟੀ ਸਪੀਕਰ ਸਾਹਿਬ, ਪਹਿਲਾਂ ਹੁੰਦਾ ਸੀ ਸ਼੍ਰੋਮਣੀ ਅਕਾਲੀ ਦਲ । ਇਹ ਸਾਡੀ ਜਿਹੜੀ ਵਿਧਾਨ ਸਭਾ ਦੀ ਜਾਂ ਪਾਰਲੀਮੈਂਟ ਦੀ ਕਿਤਾਬ ਛਪਦੀ ਹੈ..........

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਅਦੇਸ਼ ਪ੍ਰਤਾਪ ਸਿੰਘ ਜੀ, ਦੱਸੋ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਰ, ਇਹ ਆਪਣੀ ਬਜਟ ਸਪੀਚ ਰੱਖਣ, ਆਪਣੇ ਬਜਟ ਤੇ ਪੁਆਇੰਟਸ ਦੱਸਣ ।ਅਸੀਂ ਵੀ ਨੋਟ ਕਰ ਰਹੇ ਹਾਂ ।

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮਾੜਾ-ਮੋਟਾ ਜਵਾਬ ਤਾਂ ਦੇਣਾ ਪੈਂਦਾ ਹੈ । ਪਹਿਲਾਂ ਸ਼੍ਰੋਮਣੀ ਅਕਾਲੀ ਦਲ ਹੁੰਦਾ ਸੀ । ਮੈਂ ਉਸਦੀ ਐਬਰੀਵੀਏਸ਼ਨ ਦੇਖੀ, ਲਿਖਿਆ ਹੁੰਦਾ ਸੀ, ਐਸ.ਏ.ਡੀ. ਯਾਨੀ ਸੈਡ । ਫੇਰ ਬਣ ਗਿਆ ਬਾਦਲ ਅਕਾਲੀ ਦਲ, ਬੀ.ਏ.ਡੀ. ਯਾਨੀ ਬੈਡ ਤੇ ਫੇਰ ਮਾਨ ਅਕਾਲੀ ਦਲ, ਐਮ.ਏ.ਡੀ. ਯਾਨੀ ਮੈਡ । ਇਹ ਸਾਰੇ ਕਾਂਬੀਨੇਸ਼ਨ ਤੁਸੀਂ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਆਪ ਹੀ ਦਿੱਤੇ ਹਨ । ਸੋ, ਜੇ ਕਿਤੇ ਮਾੜਾ-ਮੋਟਾ ਵਖਰੇਵਾਂ ਹੋ ਗਿਆ, ਉਸ ਨੂੰ ਚੁੱਕ ਕੇ ਅਫ਼ਸਾਨਾ ਬਣਾਉਣ ਦੀ ਕੋਸ਼ਿਸ਼ ਨਾ ਕਰੋ । ਬਾਕੀ, ਡਿਪਟੀ ਸਪੀਕਰ ਸਾਹਿਬ, ਮੈਂ ਜੋ ਕੁਝ ਸਾਡੇ ਸਾਬਕਾ ਖਜ਼ਾਨਾ ਮੰਤਰੀ ਜੀ ਨੇ ਇਥੇ ਕਿਹਾ ਹੈ, ਬੜੇ ਲੰਬੇ ਚੌੜੇ ਬਿਆਨ ਉਨ੍ਹਾਂ ਨੇ ਦਿੱਤੇ ਹਨ, ਉਹ ਸੁਣ ਕੇ ਇਕ ਛੋਟੇ ਜਿਹੇ ਪੰਛੀ ਦੀ ਕਹਾਣੀ ਮੈਨੂੰ ਯਾਦ ਆਈ । ਡਿਪਟੀ ਸਪੀਕਰ ਸਾਹਿਬ, ਇਕ ਕੋਇਲ ਆਪਣਾ ਆਲ੍ਹਣਾ ਬਣਾ ਕੇ ਉਸ ਵਿੱਚ ਰਹਿੰਦੀ ਸੀ ਕਿ ਉੱਲੂ ਨੇ ਜਾ ਕੇ ਉਸਦੇ ਨੇੜੇ-ਤੇੜੇ ਬੈਠਣਾ ਸ਼ੁਰੂ ਕਰ ਦਿੱਤਾ । ਜਦੋਂ ਕੋਇਲ ਚੋਗਾ ਚੁਗਣ ਜਾਵੇ, ਉੱਲੂ ਆਲ੍ਹਣੇ ਵਿੱਚ ਬੈਠ ਜਾਇਆ ਕਰੇ । ਕੋਇਲ ਨੇ ਦੁਖੀ ਹੋ ਕੇ ਜਾਨਵਰਾਂ ਦੀ ਅਦਾਲਤ ਵਿੱਚ ਇਜੈਕਟਮੈਂਟ ਦਾ ਮੁਕੱਦਮਾ ਪਾ ਦਿੱਤਾ ਕਿ ਮੇਰਾ ਆਲ੍ਹਣਾ ਉੱਲੂ ਤੋਂ ਖਾਲੀ ਕਰਾਓ । ਮੋਰ ਮੈਜਿਸਟ੍ਰੇਟ ਸੀ, ਜਾਨਵਰਾਂ ਦੀ ਅਦਾਲਤ ਵਿੱਚ ਮੁੱਕਦਮਾ ਲਗ ਗਿਆ । ਬਿਆਨ ਹੋਏ, ਕੋਇਲ ਨੂੰ ਪੁੱਛਿਆ ਗਿਆ ਕਿ ਇਹ ਦੱਸ ਕਿ ਇਹ ਤੇਰਾ ਆਲ੍ਹਣਾ ਕਿਵੇਂ ਹੈ । ਕੋਇਲ ਕਹਿੰਦੀ ਕਿ ਜਦੋਂ ਦਾ ਮੈਂ ਉਡਣਾ ਸਿੱਖਿਆ ਹੈ, ਤੀਲੇ ਤਿਣਕੇ ਇਕੱਠੇ ਕਰਕੇ ਆਲ੍ਹਣਾ ਬਣਾਉਂਦੀ ਰਹਿੰਦੀ ਹਾਂ ਤੇ ਇਹ ਆਲ੍ਹਣਾ ਮੇਰਾ ਹੈ । ਉੱਲੂ ਨੂੰ ਪੁੱਛਿਆ ਗਿਆ ਕਿ ਤੂੰ ਦੱਸ ਕਿ ਇਹ ਆਲ੍ਹਣਾ ਤੇਰਾ ਕਿਵੇਂ ਹੈ । ਉੱਲੂ ਕਹਿਣ ਲੱਗਾ ਕਿ ਜਦੋਂ ਨਾ ਕੋਇਲ ਸੀ, ਨਾ ਮੈਂ ਸੀ, ਨਾ ਦਰੱਖਤ ਸੀ, ਨਾ ਜਾਨਵਰ ਹੁੰਦੇ ਸੀ, ਮੈਂ ਉਦੋਂ ਦਾ ਆਲ੍ਹਣੇ ਵਿੱਚ ਰਹਿ ਰਿਹਾ ਹਾਂ । ਮੈਜਿਸਟ੍ਰੇਟ ਕਹਿਣ ਲਗਾ ਕਿ ਇਹ ਗੱਲ ਤਾਂ ਸਮਝ ਨਹੀਂ ਆਈ । ਉੱਲੂ ਕਹਿਣ ਲਗਾ ਕਿ ਸਮਝ ਆਈ ਭਾਵੇਂ ਨਹੀਂ ਆਈ, ਬਿਆਨਾਂ

ਵਿੱਚ ਕੋਇਲ ਚਿੱਤ ਮਾਰੀ ਕਿ ਨਹੀਂ । ਗੱਲ ਵਿੱਚ ਕੋਈ ਵਿਜ਼ਡਮ ਹੋਵੇ, ਕੋਈ ਵਿਜ਼ਨ ਹੋਵੇ, ਕੋਈ ਸਦਾਕਤ ਹੋਵੇ, ਲੌਜਿਕ ਹੋਵੇ ਚਾਹੇ ਨਾ ਹੋਵੇ.........

**ਸ਼੍ਰੀ ਤਿਕਸ਼ਨ ਸੂਦ :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਸੂਦ ਜੀ ।

**ਸ਼੍ਰੀ ਤਿਕਸ਼ਨ ਸੂਦ :** ਇਹ ਹੁਣ ਵੀ ਬਿਆਨਾਂ ਵਿੱਚ ਚਿੱਤ ਮਾਰਨਾ ਚਾਹੁੰਦੇ ਹਨ । ਡਿਪਟੀ ਸਪੀਕਰ ਸਾਹਿਬ, ਕੋਇਲ ਤਾਂ ਆਲ੍ਹਣਾ ਬਣਾਉਂਦੀ ਹੀ ਨਹੀਂ, ਕਾਂ ਦੇ ਆਲ੍ਹਣੇ ਵਿੱਚ ਰਹਿੰਦੀ ਹੈ ।

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਸ ਗੱਲ ਬਾਰੇ ਤਾਂ ਜਾਨਵਰ ਹੀ ਦੱਸ ਸਕਦੇ ਹਨ, ਮੈਨੂੰ ਨਾਲੇਜ ਨਹੀਂ ।

ਮਿਰਾਕਜ਼ ਮੇਂ ਲਾਏ ਹੈਂ ਯੇ ਮਜਲਸੇ ਇਕਵਾਮ,
ਜਰਾਬੋਂ ਕੇ ਇਜਸਰਾਫੇ ਮੇਂ ਉਕਾਬੋਂ ਕੇ ਨਸ਼ੇਮਨ ਹੈਂ ।

ਇਹ ਵਕਤ ਦੀ ਸਿਤਮਜ਼ਰਾਫੀ ਹੈ, ਕਈ ਵਾਰ ਬਾਜਾਂ ਦੇ ਆਲ੍ਹਣੇ ਵਿੱਚ ਕਾਂ ਕਬਜ਼ਾ ਕਰ ਲੈਂਦੇ ਹਨ । ਇਸ ਤਰ੍ਹਾਂ ਦੀ ਡਿਸਪੁਜ਼ੀਸ਼ਨ ਹੋਈ ਹੈ । ਮੈਂ ਜ਼ਿਆਦਾ ਵਕਤ ਨਾ ਲੈਂਦਾ ਹੋਇਆ, ਇਹ ਜੋ ਬਜਟ ਸਿੰਗਲਾ ਸਾਹਿਬ ਨੇ ਪੇਸ਼ ਕੀਤਾ ਹੈ ਪੰਜਾਬ ਦੀ ਬੇਹਤਰੀ ਵਾਸਤੇ ਪੰਜਾਬ ਦੀ ਖੁਸ਼ਹਾਲੀ ਵਾਸਤੇ ਪੰਜਾਬ ਦੀ ਤਰੱਕੀ ਵਾਸਤੇ, ਇਸ ਤੋਂ ਬੇਹਤਰੀਨ ਬਜਟ ਪਰੋਪੋਜ਼ਲਜ਼ ਜਿਹੜੀਆਂ ਹਨ, ਉਹ ਕੋਈ ਹੋਰ ਨਹੀਂ ਹੋ ਸਕਦੀਆਂ ਔਰ ਕੋਈ ਸ਼ੋਭਾ-ਏ-ਜ਼ਿੰਦਗੀ ਐਸਾ ਨਹੀਂ ਹੈ, ਜਿਸ ਨੂੰ ਟੱਚ ਨਹੀਂ ਕੀਤਾ ਗਿਆ । ਹਰ ਪਾਸੇ ਚਾਹੇ ਐਜੂਕੇਸ਼ਨ ਸੈਕਟਰ ਹੈ, ਚਾਹੇ ਐਗਰੀਕਲਚਰ ਸੈਕਟਰ ਹੈ, ਚਾਹੇ ਪੇਂਡੂ ਖੇਤਰ ਹੈ, ਚਾਹੇ ਸ਼ਹਿਰੀ ਖੇਤਰ ਹੈ, ਹਰ ਪਾਸੇ ਸਰਬ-ਪੱਖੀ ਵਿਕਾਸ ਦੀ ਦ੍ਰਿਸ਼ਟੀ ਨਾਲ ਫੰਡ ਜੁਟਾਏ ਗਏ ਹਨ । ਇਹ ਸਾਡੇ ਸੀ.ਐਮ. ਸਾਹਿਬ, ਜਿਨ੍ਹਾਂ ਨੂੰ ਮੈਂ ਸਮਝਦਾ ਹਾਂ, ਬਾਦਲ ਸਾਹਿਬ ਤਾਂ ਕਹਿੰਦੇ ਸੀ ਕਿ he is a man of poster. ਮੈ ਇਹ ਦੱਸਣਾ ਚਾਹੁੰਦਾ ਹਾਂ ਕਿ he is not a man poster. He is a man of vision, man of bold initiative, man of commitment ਔਰ ਜੋ ਬੋਲਡ ਇਨੀਸ਼ੀਏਟਿਵ ਕੈਪਟਨ ਅਮਰਿੰਦਰ ਸਿੰਘ ਹੋਰਾਂ ਨੇ ਲਏ ਹਨ, ਉਹ ਪਿਛਲੇ 50 ਸਾਲਾਂ ਵਿੱਚ ਕਦੀ ਕਿਸੇ ਸੀ.ਐਮ. ਨੇ ਨਹੀਂ ਲਿਆ ।

[ਸਰਦਾਰ ਬੀਰ ਦਵਿੰਦਰ ਸਿੰਘ]

ਪਾਣੀਆਂ ਦਾ ਮਸਲਾ ਤੁਹਾਡੇ ਸਾਹਮਣੇ ਹੈ । ਪਾਣੀਆਂ ਦੇ ਮਸਲੇ ਤੇ ਪੰਜਾਬ ਕਿੰਨੀ ਹੀ ਵਾਰੀ ਲਹੂ ਲੁਹਾਣ ਹੋਇਆ ਹੈ । ਇਹ ਕੈਪਟਨ ਅਮਰਿੰਦਰ ਸਿੰਘ ਹੀ ਸੀ who despite odds, took such bold initiatives that you had to support him. You were left with no choice.

**ਸਰਦਾਰ ਤੋਤਾ ਸਿੰਘ :** ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਦੀ ਗੱਲ ਕਰਦੇ ਹਨ, ਉਸ ਦੇ ਵਿੱਚ ਅਸੀਂ ਸਰਕਾਰ ਦੀ ਮਦਦ ਕੀਤੀ ਹੈ । ਅਸੀਂ ਫਿਰ ਕਹਿੰਦੇ ਹਾਂ ਕਿ ਧਾਰਾ 5 ਅਮੈਂਡ ਕੀਤੀ ਜਾਵੇ । ਜਿੰਨਾ ਪਾਣੀ ਰਾਜਸਥਾਨ ਨੂੰ ਜਾਂਦਾ ਹੈ, ਉਨਾ ਪਾਣੀ ਉਥੇ ਜਾਂਦਾ ਰਹੇਗਾ, ਇਸ ਨੂੰ ਤੁਸੀਂ ਅਮੈਂਡ ਕਿਉਂ ਨਹੀਂ ਕਰਾਉਂਦੇ । ਤੁਸੀਂ ਤਾਂ ਹਰਿਆਣਾ ਅਤੇ ਰਾਜਸਥਾਨ ਨੂੰ ਖੁਸ਼ ਕਰਨ ਤੇ ਲੱਗੇ ਹੋਏ ਹੋ.....

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਜਦੋਂ ਆਪ 5 ਸਾਲ ਇਥੇ ਬੈਠੇ ਸੀ, ਉਦੋਂ ਧਾਰਾ 5 ਦੀਆਂ ਧਾਰਾਂ ਕੱਢ ਲੈਂਦੇ (ਹਾਸਾ) । ਉਦੋਂ ਕਿਉਂ ਨਾ ਇਨ੍ਹਾਂ ਨੇ ਇਹ ਅਮੈਂਡਮੈਂਟ ਲਿਆਂਦੀ । ਤਿੰਨ ਵਾਰ ਇਨ੍ਹਾਂ ਦਾ ਰਾਜ ਰਿਹਾ ਹੈ । ਉਦੋਂ ਇਹ ਅਮੈਂਡਮੈਂਟ ਲੈ ਆਉਂਦੇ । ਔਰ ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, You name the global company today. They have their set up in Punjab. You talk about Dell. You come with me. Come to Mohali soon after my speech. I will take you to the Dell. See their Call Centre. After Bill Gates, the second richest man of the globe. Micheal Dell, it was a great feeling when I found Mr. Dell in Mohali inaugurating the Call Centre. Today you go to North America and (....*interruptions*....)

**ਮਾਨਯੋਗ ਡਿਪਟੀ ਸਪੀਕਰ :** ਜੋ ਕੁਝ ਬਗੈਰ ਪਰਮਿਸ਼ਨ ਤੋਂ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ । No interruption. ਸਰਦਾਰ ਤੋਤਾ ਸਿੰਘ ਜੀ, ਤੁਸੀਂ ਕੋਈ ਪੁਆਇੰਟ ਆਫ ਆਰਡਰ ਤੇ ਕਹਿਣਾ ਚਾਹੁੰਦੇ ਤਾਂ ਖੜ੍ਹੇ ਹੋ ਕੇ ਗੱਲ ਕਰ ਲਵੋ, ਬੈਠੇ ਬੈਠੇ ਡਿਸਟਰਬ ਨਾ ਕਰੋ ।

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਲੈਪਟਾਪ ਡੈੱਲ ਕੰਪਨੀ ਦਾ ਹੈ । A year back. I was in New York. (...*interruptions*...) I am not misguiding (....*interruptions*....)

Deputy speaker Sahib, Kindly ask them to allow me to finish my speech.

I was having a little problem in the Laptop. I had to call the toll-free number. I called from New York. Deputy Speaker Sahib, I went to share with you that the girl who picked up the phone . She was from Dell at Mohali. She took my cell from North America. But I could understand by way of her accent that she was a Punjabi girl from Mohali . After talking and discussing my problem, I asked her ਮੈਂ ਕਿਹਾ ਬੇਟਾ, ਮੁਹਾਲੀ ਵਿੱਚ ਅੱਜ ਮੌਸਮ ਕੈਸਾ ਹੈ । ਉਹ ਚੁੱਪ ਹੋ ਗਈ । ਮੈਂ ਕਿਹਾ ਬੇਟਾ, ਮੈਂ ਬੀਰ ਦਵਿੰਦਰ ਸਿੰਘ ਬੋਲ ਰਿਹਾ ਹਾਂ, ਤੁਹਾਡਾ ਐਮ.ਐਲ.ਏ. ਉਹ ਕਹਿਣ ਲੱਗੀ ਅੰਕਲ ਜੀ, ਕਿਣ ਮਿਣ ਹੋ ਰਹੀ ਹੈ ।

It is a matter of privilege for us that people like Michael Dell have come to the State. He (Michael Dell) shared his views with me while inaugurating the function. He says that if all goes well. I am seriously considering to have a manufacturing base in Punjab.

Now Rattan Tata is coming. They are coming to set up car industry. ਅੱਜ ਹਰਿਆਣੇ ਦੀ ਇਕਾਨਮੀ ਸਾਡੇ ਤੋਂ ਅੱਗੇ ਹੈ । ਕਿਉਂ ਹੈ ? ਕਿਉਂਕਿ ਉਥੇ ਮਾਰੂਤੀ ਕਾਰ ਕੰਪਨੀ ਦਾ ਕਾਰਖਾਨਾ ਹੈ । ਇਸ ਕਾਰਖਾਨੇ ਨੇ ਹਰਿਆਣੇ ਦੀ ਇਕਾਨਮੀ ਨੂੰ ਵਿਲਿਪ ਦਿੱਤਾ ਹੈ ।

(ਇਸ ਵਕਤ ਕੈਪਟਨ ਕੰਵਲਜੀਤ ਸਿੰਘ ਜੀ ਬੋਲਣ ਲਈ ਖੜ੍ਹੇ ਸਨ।)

ਸਵਾ ਘੰਟਾ ਬੋਲਣ ਨਾਲ ਤੁਹਾਡੀ ਤਸੱਲੀ ਨਹੀਂ ਹੋਈ ?

**ਕੈਪਟਨ ਕੰਵਲਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ** ** **

**Mr. Deputy Speaker :** This is no Point of Order. Please take your seat.

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਜਾਣਕਾਰੀ ਜਿਹੜੀ ਹੈ ਉਸ ਨੂੰ ਸੱਜਰੀ ਐਂਰ ਕੁਰੈਕਟ ਕਰਨਾ ਚਾਹੁੰਦਾ ਹਾਂ ਕਿ ਹਮੇਸ਼ਾ ਹੀ ਇਨ੍ਹਾਂ ਚਾਰ ਸਾਲਾਂ ਵਿੱਚ I have been a friend of Capt. Amarinder Singh. I was never against him . ਇਸ ਦੇ ਵਾਸਤੇ ਨਾ ਮੈਂ ਦਿੱਲੀ ਗਿਆ ਹਾਂ । ਇਸ ਦੀ ਪੁਸ਼ਟੀ ਦਿੱਲੀ ਜਾਣ ਵਾਲੇ ਹੀ ਸ਼ਾਇਦ ਕਰ ਸਕਦੇ ਹਨ । ਹਾਂ, ਇਹ ਠੀਕ ਹੈ ਕਿ ਮਾੜਾ ਮੋਟਾ ਇੱਟ ਖੜੱਕਾ ਜ਼ਰੂਰ ਹੁੰਦਾ ਰਹਿੰਦਾ ਹੈ । ਇਹ ਥੋੜ੍ਹੀ ਜਿਹੀ ਡੈਮੋਕਰੇਸੀ ਦੀ ਪ੍ਰਿਤ ਹੈ, ਇਹ ਨਿੱਗਰ ਪ੍ਰਿਤ ਹੈ ਐਂਰ ਮੈਂ ਸੀ.ਐਮ. ਸਾਹਿਬ ਦਾ ਦੋਸਤ ਹਾਂ । ਹਰ ਇਕ ਆਦਮੀ ਦਾ ਰਾਜਨੀਤੀ ਵਿੱਚ ਆਪਣਾ ਆਪਣਾ ਸੁਭਾਅ ਹੁੰਦਾ ਹੈ । ਅਸੀਂ ਇਸ ਮਨ ਨਾਲ ਰਾਜਨੀਤੀ ਕਰਦੇ ਹਾਂ । ਅੱਜ ਵੀ ਮੈਂ ਜੋ ਕੁਝ ਕਿਹਾ ਹੈ, ਮੈਂ ਆਪਣੀ ਜ਼ਮੀਰ ਦੀ

---

** Expunged as ordered by the Chair .

[ਸਰਦਾਰ ਬੀਰ ਦਵਿੰਦਰ ਸਿੰਘ]

ਆਵਾਜ਼ ਤੇ ਕਿਹਾ ਹੈ । ਮੈਂ ਸੁਰਿੰਦਰ ਸਿੰਗਲਾ ਜੀ ਨੂੰ ਕਿਹਾ ਸੀ ਕਿ I feel like speaking on the Budget. I have never spoken on Budget till date in my two terms. I was speaking on Governor's Address and other issues. Budget is not my cup of tea.

**ਸ਼੍ਰੀ ਤਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜ਼ਮੀਰ ਦੀ ਆਵਾਜ਼ ਸੀ ਜਾਂ ਮੰਤਰੀ ਮੰਡਲ ਦੇ ਵਿੱਚ ਜੋ ਫੇਰ ਬਦਲ ਹੋਣਾ ਹੈ, ਉਸ ਦੀ ਆਵਾਜ਼ ਸੀ ?

**Mr. Deputy Speaker :** Please take your seat.

**ਸਰਦਾਰ ਬੀਰ ਦਵਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਵਾਂਈਡ-ਅੱਪ ਕਰਨ ਲੱਗਾ ਹਾਂ । ਗੱਲ ਇਹ ਹੈ, ਕਿ ਜੋ ਮੈਂ ਕਹਿ ਰਿਹਾ ਸੀ ਇਹ ਬੜਾ ਹੀ ਖੂਬਸੂਰਤ ਇਕ ਸ਼ੇਅਰ ਹੈ, ਸਾਡੇ ਸੀ.ਐਮ. ਸਾਹਿਬ ਇਥੇ ਨਹੀਂ ਬੈਠੇ । ਸ਼ਾਇਦ ਆਪਾਂ ਨੂੰ ਇਥੇ ਪਤਾ ਹੀ ਹੈ ਕਿ ਮੇਰੀ ਤੇ ਉਨ੍ਹਾਂ ਦੀ ਦੋਸਤੀ ਕੋਈ 35 ਸਾਲ ਪੁਰਾਣੀ ਹੈ । ਹਰ ਇਕ ਦਾ ਆਪਣਾ ਆਪਣਾ ਸਲੀਕਾ ਹੁੰਦਾ ਹੈ ।

ਤੁਝ ਕੋ ਚਾਹਾ ਥਾ, ਤੇਰੀ ਦਹਿਲੀਜ਼ ਪੇ ਸਜਦਾ ਨਾ ਕੀਆ
ਵੋ ਮੇਰਾ ਇਸ਼ਕ ਥਾ ਯੇਹ ਮੇਰੀ ਖੁਦਦਾਰੀ ਹੈ ।

ਆਪਣੀ ਗੱਲ ਆਪਣੇ ਹਿਸਾਬ ਦੇ ਨਾਲ ਕਹਿਣੀ ਹੁੰਦੀ ਹੈ । ਸੂਦ ਸਾਹਿਬ ਨੇ ਮੰਤਰੀ ਮੰਡਲ ਦੀ ਗੱਲ ਕੀਤੀ ਹੈ । ਮੈਂ ਇਨ੍ਹਾਂ ਦਾ ਵੀ ਜਵਾਬ ਦੇ ਦਿਆਂ ਕਿ ਬਈ ਝੰਡੀ ਜਿਹੜੀ ਹੈ ਉਹ ਤਾਂ ਡਿਪਟੀ ਸਪੀਕਰ ਵਾਲੀ ਉਹੀ ਝੰਡੀ ਹੈ ਜਿਹੜੀ ਮੰਤਰੀਆਂ ਦੀ ਹੁੰਦੀ ਹੈ ਉਹ ਤਾਂ ਅਸੀਂ ਸਵਾ ਸਾਲ ਝੁਲਾਅ ਕੇ ਦੇਖ ਲਈ ਹੈ । ਸੋ, ਇਸ ਵਾਸਤੇ ਮੈਂ ਨਹੀਂ ਬੋਲਿਆ ।

ਮੈਂ ਤਰਫ਼ਦਾਰੀ ਨਹੀਂ ਕਰਦਾ । ਅੰਤ ਵਿੱਚ ਮੈਂ ਇਹੀ ਕਹਿੰਦਾ ਹਾਂ ਕਿ ਜੋ ਬਜਟ ਪਰਪੋਜ਼ਲਾਂ ਸਾਡੇ ਐਫ.ਐਮ ਸਾਹਿਬ ਲੈ ਕੇ ਆਏ ਹਨ, ਉਨ੍ਹਾਂ ਦਾ ਪੂਰੇ ਜ਼ੋਰ ਦੇ ਨਾਲ ਸਮਰਥਨ ਕਰਦਾ ਹਾਂ । ਹੁਣ ਇਸ ਨੂੰ ਵੀ ਉਸ ਢੰਗ ਨਾਲ ਹੀ ਨਾ ਸਮਝ ਲਿਆ ਜਾਵੇ । ਜੇ ਕੋਈ ਮੌਕਾ ਮਿਲਿਆ ਤਾਂ ਬੜਕਾ ਵੀ ਦਿਆਂਗੇ, ਐਸੀ ਕੋਈ ਗੱਲ ਨਹੀਂ । ਜੇ ਕੋਈ ਮੌਕਾ ਮਿਲਿਆ ਤਾਂ ਹੋ ਸਕਦਾ ਹੈ । ਵੈਸੇ ਐਸੀ ਕੋਈ ਵਿਵਸਥਾ ਮੈਨੂੰ ਨਜ਼ਰ ਨਹੀਂ ਆਉਂਦੀ ਕਿਉਂਕਿ ਜਿਸ ਤਰ੍ਹਾਂ ਦੇ ਸਾਡੇ ਲੱਛਣ ਹਨ ਉਸ ਨਾਲ ਕੱਢਣ ਦੀ

ਕਾਰਵਾਈ ਤਾਂ ਹੋ ਸਕਦੀ ਹੈ, ਆਉਣ ਦੀ ਨਹੀਂ ਹੋ ਸਕਦੀ । ਇਸ ਵਾਸਤੇ ਗੱਲ ਇਹ ਹੈ ਕਿ * * ਕੱਟ ਲਵੇ ਪਰ ਇਹ * * ਨਹੀਂ ਦਿੰਦੇ । ਲਗਦਾ ਹੈ ਕਿ ਤੁਸੀਂ ਕੁਝ ਬਣਨ ਨਹੀਂ ਦੇਣਾ । ਇਨ੍ਹਾਂ ਲਫਜ਼ਾਂ ਨਾਲ ਡਿਪਟੀ ਸਪੀਕਰ ਸਾਹਿਬ ਜੋ ਵਿੱਤ ਮੰਤਰੀ ਜੀ ਨੇ ਬਜਟ ਪਰਪੋਜ਼ਲਾਂ ਲਿਆਂਦੀਆਂ ਹਨ ਉਨ੍ਹਾਂ ਦੇ ਇਕ-ਇਕ ਸ਼ਬਦ ਅਤੇ ਇਕ-ਇਕ ਅੰਕੜੇ ਦਾ ਸਮਰਥਨ ਕਰਕੇ ਵਿੱਤ ਮੰਤਰੀ ਸਾਹਿਬ ਔਰ ਸੀ.ਐਮ. ਸਾਹਿਬ ਨੂੰ ਇਹ ਬਿਹਤਰੀਨ ਬਜਟ ਲਿਆਉਣ ਲਈ ਔਰ ਪੰਜਾਬ ਦੀਆਂ ਆਸ਼ਾਵਾਂ ਔਰ ਪੰਜਾਬ ਦੀ ਖੁਸ਼ਹਾਲੀ ਦਾ ਬਜਟ ਹੈ, ਉਹ ਲਿਆਉਣ ਵਾਸਤੇ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, * * ਸ਼ਬਦ ਸਪੀਚ ਵਿੱਚੋਂ ਕੱਟ ਦਿੱਤੇ ਜਾਣ ਕਿਉਂਕਿ ਇਹ ਸ਼ਬਦ ਸਮਾਜ ਵਿੱਚ ਸ਼ੋਭਾ ਨਹੀਂ ਦਿੰਦੇ ।

**Mr. Deputy Speaker :** Alright. ਇਹ ਸ਼ਬਦ ਕੱਟ ਦਿਓ ।

---------

RESOLUTION REG. RECOMMENDATION TO THE UNION GOVERNMENT TO TAKE APPROPRIATE STEPS FOR SEEKING ELEMENCY FOR SARBJIT SINGH WHO HAS BEEN AWARDED DEATH SENTENCE IN PAKISTAN

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਲੰਬੀ) : ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਅਹਿਮ ਅਤੇ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ । ਜਿਸ ਵਾਸਤੇ ਸਾਰੇ ਹਾਊਸ ਨੇ ਲੜਾਈ ਲੜੀ, ਸਾਰੇ ਦੇਸ਼ ਨੇ ਲੜਾਈ ਕੀਤੀ, ਪ੍ਰੋਟੈਸਟ ਕੀਤਾ । ਸ਼੍ਰੀ ਸਰਬਜੀਤ ਸਿੰਘ, ਜਿਸ ਨੂੰ ਪਾਕਿਸਤਾਨ ਵਿੱਚ ਫਾਂਸੀ ਦੀ ਸਜ਼ਾ ਸੁਣਾਈ ਹੋਈ ਹੈ । ਕੱਲ੍ਹ ਸੁਪਰੀਮ ਕੋਰਟ ਨੇ ਉਸ ਦੀ ਅਪੀਲ ਖਾਰਜ ਕਰ ਦਿੱਤੀ ਹੈ । ਜੋ ਅਖਬਾਰਾਂ ਵਿੱਚ ਖਬਰਾਂ ਆਈਆਂ ਹਨ, ਉਨ੍ਹਾਂ ਦੇ ਮੁਤਾਬਿਕ ਉਸ ਨੂੰ ਕੇਵਲ 2 ਦਿਨ ਹੀ ਦਿੱਤੇ ਕਿ ਉਹ ਕੋਈ ਚਾਰਾਜੋਈ ਕਰ ਸਕਦਾ ਹੈ ਤਾਂ ਕਰ ਲਵੇ । ਇਸ

---

** Expunged as ordered by the Chair.

[ਸਰਦਾਰ ਪ੍ਰਕਾਸ਼ ਸਿੰਘ ਬਾਦਲ]
ਲਈ ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇੱਸ ਰੈਜਲਿਊਸ਼ਨ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ । ਮੈਂ ਇਸ ਰੈਜੋਲਿਊਸ਼ਨ ਨੂੰ ਪੜ੍ਹ ਵੀ ਦਿੰਦਾ ਹਾਂ :

"This House recommends unanimously to the State Government to approach the Union Government to take up at the appropriate level the matter of seeking clemency for Sarbjit Singh who has been tried under the mistaken identity of Manjit Singh and has been held responsible for acts not carried out by him. The matter is most urgent as his appeal has been rejected by the Supreme Court of Pakistan and the last mercy appeal lies only with the President of Pakistan."

**ਉਪ ਮੁੱਖ ਮੰਤਰੀ :** ਸਾਨੂੰ ਉਸ ਨਾਲ ਪੂਰੀ ਹਮਦਰਦੀ ਹੈ । ਉਹ ਸਾਡਾ ਪੰਜਾਬ ਦਾ ਇਕ ਬੇਟਾ ਹੈ । ਅਸੀਂ ਆਪਣੇ ਵੱਲੋਂ ਵੀ ਪੂਰੀ ਵਾਹ ਲਾਵਾਂਗੇ । ਇਸ ਰੈਜ਼ੋਲਿਊਸ਼ਨ ਨੂੰ ਸਰਬਸੰਮਤੀ ਨਾਲ ਪਾਸ ਕਰਾਂਗੇ ।

**ਸ਼੍ਰੀ ਤਿਕਸ਼ਨ ਸੂਦ :** ਮੈਂ ਵੀ ਆਪਣੀ ਪਾਰਟੀ ਵੱਲੋਂ ਇਸ ਨੂੰ ਸਪੋਰਟ ਕਰਦਾ ਹਾਂ । ਇਸ ਨੂੰ ਜ਼ਰੂਰ ਪਾਸ ਕਰਨਾ ਚਾਹੀਦਾ ਹੈ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ :** ਮੈਂ ਵੀ ਇਸ ਰੈਜ਼ੋਲਿਊਸ਼ਨ ਦੀ ਸਪੋਰਟ ਕਰਦਾ ਹਾਂ ।

**ਸਰਦਾਰ ਬੀਰ ਦਵਿੰਦਰ ਸਿੰਘ :** ਇਹ ਬਾਦਲ ਸਾਹਿਬ ਵੱਲੋਂ ਲਿਆਂਦੀ ਗਈ ਬੜੀ ਅੱਛੀ ਪ੍ਰੋਪੋਜ਼ਲ ਹੈ । ਮੈਂ ਗੁਜਾਰਿਸ਼ ਕਰਦਾ ਹਾਂ ਕਿ the Resolution would become more relevant if it is brought from the Treasury Benches. That would become an official Resolution. Now this would be a Non-official Resolution. I would suggest that if this can be moved by the Deputy Chief Minister with the same words.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਡਿਪਟੀ ਸਪੀਕਰ ਸਾਹਿਬ, ਇਹ ਹੁਣ ਮੂਵ ਹੋ ਗਿਆ ਹੈ । ਜੇਕਰ ਇਧਰੋਂ ਮੂਵ ਹੋ ਗਿਆ ਹੈ ਤਾਂ ਛੋਟੀਆਂ-ਮੋਟੀਆਂ ਗੱਲਾਂ ਵੱਲ ਨਹੀਂ ਜਾਣਾ ਚਾਹੀਦਾ । ਜਦੋਂ ਚੀਫ ਮਨਿਸਟਰ ਸਾਹਿਬ ਕੋਈ ਰੈਜ਼ੋਲਿਊਸ਼ਨ ਲਿਆਉਂਦੇ ਹਨ ਤਾਂ ਅਸੀਂ ਵੀ ਸਪੋਰਟ ਕਰਦੇ ਹਾਂ ।

**ਉਪ ਮੁੱਖ ਮੰਤਰੀ :** ਚਲੋ, ਠੀਕ ਹੈ ਜੀ । ਅਸੀਂ ਤਾਂ ਪਹਿਲਾਂ ਵੀ ਬਹੁਤ ਐਫਰਟਸ ਕੀਤੀਆਂ ਹਨ । ਅਸੀਂ ਇਸ ਨੂੰ ਅਸੈਪਟ ਕਰਦੇ ਹਾਂ ।

**Mr. Deputy Speaker :** Motion moved-

"This House recommends unanimously to the State Government to approach the Union Government to take up at the appropriate level the matter of seeking clemency for Sarbjit Singh who has been tried under the mistaken identity of Manjit Singh and has been held responsible for acts not carried out by him. The matter is most urgent as his appeal has been rejected by the Supreme Court of Pakistan and the last mercy appeal lies only with the President of Pakistan."

**Mr. Deputy Speaker :** Question is -

"This House recommends unanimously to the State Government to approach the Union Government to take up at the appropriate level the matter of seeking clemency for Sarbjit Singh who has been tried under the mistaken identity of Manjit Singh and has been held responsible for acts not carried out by him. The matter is most urgent as his appeal has been rejected by the Supreme Court of Pakistan and the last mercy appeal lies only with the President of Pakistan."

*The motion was carried unanimously.*

-----------------

## GENERAL DISCUSSION ON THE BUDGET ESTIMATES FOR THE YEAR 2006-2007 *(Resumption)*

**ਰਾਜ ਮੰਤਰੀ, ਜੰਗਲਾਤ (ਸ਼੍ਰੀ ਹੰਸ ਰਾਜ ਜੋਸਨ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਤੁਸੀਂ ਮੈਨੂੰ 7 ਮਾਰਚ, 2006 ਨੂੰ ਜੋ ਬਜਟ ਸ਼੍ਰੀ ਸੁਰਿੰਦਰ ਸਿੰਗਲਾ, ਵਿੱਤ ਮੰਤਰੀ ਜੀ ਵੱਲੋਂ ਪੇਸ਼ ਕੀਤਾ ਗਿਆ ਹੈ, ਉਸ ਉਤੇ ਬੋਲਣ ਦਾ ਅਤੇ ਹਮਾਇਤ ਕਰਨ ਦਾ ਮੌਕਾ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਤੋਂ ਚਾਰ ਸਾਲ ਪਹਿਲਾਂ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਥੱਲੇ ਕਾਂਗਰਸ ਪਾਰਟੀ ਦੀ ਗੌਰਮਿੰਟ ਬਣੀ । ਜਿਸ ਵੇਲੇ ਕਾਂਗਰਸ ਦੀ ਹਕੂਮਤ ਬਣੀ ਤਾਂ ਇਹ ਜਿਹੜੇ ਗੱਲਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਰਦੇ ਹਨ, ਉਸ ਵੇਲੇ ਬਿਲਕੁਲ ਖਜ਼ਾਨਾ ਖਾਲੀ ਛੱਡ ਕੇ ਗਏ ਸਨ । ਇਸ ਵੇਲੇ ਪੰਜਾਬ ਦਾ ਖਜ਼ਾਨਾ

[ਰਾਜ ਮੰਤਰੀ, ਜੰਗਲਾਤ]

ਖਾਲੀ ਨਹੀਂ । ਇਨ੍ਹਾਂ ਦੇ ਵੇਲੇ ਪੰਜਾਬ ਦਾ ਖਜ਼ਾਨਾ ਬਿਲਕੁਲ ਬਰਬਾਦ ਹੋ ਚੁੱਕਿਆ ਸੀ ਔਰ ਪੰਜਾਬ ਸਰਕਾਰ ਦੇ ਕਰਮਚਾਰੀਆਂ, ਮੁਲਾਜ਼ਮਾਂ ਨੂੰ ਤਨਖਾਹ ਦੇਣ ਵਾਸਤੇ ਐਸੀ ਸਥਿਤੀ ਹੋ ਜਾਂਦੀ ਸੀ ਕਿ ਗੌਰਮਿੰਟ ਕੋਲ ਤਨਖਾਹ ਦੇਣ ਵਾਸਤੇ ਵੀ ਪੈਸਾ ਨਹੀਂ ਹੁੰਦਾ ਸੀ । ਅੱਜ ਚਾਰ ਸਾਲਾਂ ਵਿੱਚ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਵਿੱਚ ਅਸੀਂ ਆਰਥਿਕ ਤੌਰ ਤੇ ਤਕੜੇ ਹੋਏ ਹਾਂ । ਇੱਥੇ ਤਿੰਨ ਬਜਟ ਸਰਦਾਰ ਲਾਲ ਸਿੰਘ ਜੀ ਨੇ ਪੇਸ਼ ਕੀਤੇ ਹਨ ਅਤੇ ਹੁਣ ਦੋ ਬਜਟ ਸ਼੍ਰੀ ਸਿੰਗਲਾ ਸਾਹਿਬ ਨੇ ਪੇਸ਼ ਕੀਤੇ ਹਨ । ਉਨ੍ਹਾਂ ਨੇ ਪੰਜਾਬ ਦੀ ਅਕਾਨਮੀ ਨੂੰ ਬੜਾ ਤਕੜਾ ਕੀਤਾ ਹੈ । ਅੱਜ ਪੰਜਾਬ ਦੀ ਹਾਲਤ ਵਿੱਚ ਬਹੁਤ ਸੁਧਾਰ ਹੋਇਆ ਹੈ, ਅੱਜ ਚਾਹੇ ਕੋਈ ਜ਼ਿੰਮੀਦਾਰ ਹੈ, ਚਾਹੇ ਬਿਜ਼ਨਸਮੈਨ ਹੈ ਜਾਂ ਮਜ਼ਦੂਰ ਹੈ, ਹਰ ਆਦਮੀ ਤਾਰੀਫ ਕਰਦਾ ਹੈ । ਜਿਸ ਵੇਲੇ ਕਾਂਗਰਸ ਪਾਰਟੀ ਦੀ ਹਕੂਮਤ ਬਣੀ, ਉਸ ਵੇਲੇ ਪੰਜਾਬ ਸਰਕਾਰ ਤੇ ਹਰ ਪਾਸਿਓਂ ਦੇਣਦਾਰੀਆਂ ਸਨ ਅਤੇ ਹਰ ਪਾਸੇ ਕਰਜ਼ਾ ਸਿਰ ਤੇ ਸੀ, ਜਿਸ ਦਾ ਭੁਗਤਾਨ ਵਿਆਜ ਸਮੇਤ ਕਰਨਾ ਅਤੇ ਇੰਨੀਆਂ ਦੇਣਦਾਰੀਆਂ ਦੇ ਨਾਲ ਨਾਲ ਸਰਕਾਰ ਨੂੰ ਰਨ ਕਰਨਾ ਬੜਾ ਔਖਾ ਸੀ । ਪੰਜਾਬ ਇਕ ਛੋਟੀ ਜਿਹੀ ਸਟੇਟ ਹੈ । ਸਾਲ 1992 ਵਿੱਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਵਿੱਚ ਸਰਕਾਰ ਬਣੀ ਸੀ ਤਾਂ ਉਸ ਵੇਲੇ 1,800 ਕਰੋੜ ਰੁਪਏ ਦਾ ਬਜਟ ਹੁੰਦਾ ਸੀ, ਹੁਣ ਵੱਧ ਕੇ 4,000 ਕਰੋੜ ਰੁਪਏ ਤੱਕ ਲੈ ਕੇ ਗਏ ਹਾਂ । ਜਿਸ ਸਟੇਟ ਤੇ ਇੰਨਾ ਕਰਜ਼ਾ ਚੜ੍ਹਿਆ ਹੋਵੇ ਅਤੇ ਉਸ ਸਟੇਟ ਵਿੱਚ ਆਮਦਨ ਦੇ ਹੋਰ ਸਾਧਨ ਪੈਦਾ ਕਰਨੇ ਅਤੇ ਖ਼ਰਚਾ ਘੱਟ ਕਰਕੇ ਪੈਸਾ ਪੰਜਾਬ ਦੀ ਡਿਵੈਲਪਮੈਂਟ ਲਈ ਰੱਖਿਆ ਜਾਣਾ, ਇਸਦੇ ਲਈ ਜਿੰਨੀ ਤਾਰੀਫ ਇਸ ਸਰਕਾਰ ਦੀ ਕਰ ਲਈਏ ਤਾਂ ਥੋੜ੍ਹੀ ਹੈ । ਅੱਜ ਕਿਸੇ ਸ਼ਹਿਰ ਦੀ ਗੱਲ ਕਰੀਏ, ਕਿਸੇ ਪਿੰਡ ਦੇ ਪਰਿਵਾਰ ਦੀ ਗੱਲ ਕਰੀਏ ਜਾਂ ਸੂਬੇ ਦੀ ਗੱਲ ਕਰੀਏ, ਜਿਸ ਵੇਲੇ ਸਾਡੀ ਸਟੇਟ ਨੂੰ ਇਕ ਰੁਪਿਆ ਆਮਦਨ ਹੁੰਦੀ ਸੀ ਅਤੇ ਉਸਦੇ ਉਲਟ ਸਾਡਾ ਖ਼ਰਚਾ ਜਿਹੜਾ ਸੀ ਉਹ 1 ਰੁਪਿਆ 18 ਪੈਸਾ ਹੁੰਦਾ ਸੀ ਭਾਵ 18 ਪੈਸੇ ਓਵਰ ਡਰਾਫਟ ਹੋਕੇ ਸਰਕਾਰ ਲਈ ਬੜੀ ਵੱਡੀ ਚਿੰਤਾ ਬਣ ਜਾਂਦੀ ਸੀ । ਪਰ ਹੁਣ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਜਿਹੜੇ ਉਪਰਾਲੇ ਕੀਤੇ, ਕੰਟਰੋਲ ਕੀਤੇ ਉਸਦੇ ਨਾਲ ਹੁਣ ਜੇ ਇਕ ਰੁਪਏ ਦੀ ਆਮਦਨ ਹੈ ਤਾਂ ਸਾਡਾ ਖ਼ਰਚਾ 80 ਪੈਸੇ ਰਹਿ ਗਿਆ ਹੈ ਅਤੇ 20 ਪੈਸੇ ਜਿਹੜੇ ਆਮਦਨ ਦੇ ਬਚਦੇ ਹਨ, ਉਸਦੇ ਨਾਲ ਅਸੀਂ ਪੰਜਾਬ ਦੀ ਡਿਵੈਲਪਮੈਂਟ ਕਰ ਰਹੇ ਹਾਂ । ਚਾਹੇ ਸੜਕਾਂ ਦੀ ਗੱਲ ਕਰੀਏ, ਚਾਹੇ ਨਹਿਰਾਂ ਦੀ ਗੱਲ ਕਰੀਏ, ਚਾਹੇ ਪਿੰਡਾਂ ਦੇ ਵਿਕਾਸ ਦੀ ਗੱਲ ਕਰੀਏ, ਚਾਹੇ ਸ਼ਹਿਰਾਂ ਦੇ ਵਿਕਾਸ ਦੀ ਗੱਲ ਕਰੀਏ ਅੱਜ ਉਹ ਸਾਰੀਆਂ ਗੱਲਾਂ

ਆਪਣੇ ਆਪ ਸਹੀ ਤਰੀਕੇ ਨਾਲ ਬਿਹਤਰ ਖਜ਼ਾਨੇ ਕਾਰਨ ਆਸਾਨੀ ਨਾਲ ਹੋ ਰਹੀਆਂ ਹਨ ਅੱਜ ਸੋਸ਼ਲ ਸਿਕਿਉਰਟੀ ਵਿਭਾਗ ਦੀ ਜੇ ਗੱਲ ਕਰੀਏ ਤਾਂ 1992 ਵਿੱਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਸੀ, ਉਸ ਵੇਲੇ ਅਸੀਂ ਬੁਢਾਪਾ ਪੈਨਸ਼ਨ, ਹੈਂਡੀਕੈਪਡ ਪੈਨਸ਼ਨ, ਵਿਡੋਜ਼ ਪੈਨਸ਼ਨ ਸ਼ੁਰੂ ਕੀਤੀ ਸੀ ਅਤੇ ਉਸ ਤੋਂ ਪਹਿਲਾਂ ਕੋਈ ਸਰਕਾਰ ਪੈਨਸ਼ਨ ਨਹੀਂ ਦਿੰਦੀ ਸੀ ਅਤੇ ਅਸੀਂ 5 ਸਾਲ ਵਿੱਚ ਠੀਕ ਤਰੀਕੇ ਨਾਲ ਚਲਾਈ । ਜੇ 1997 ਤੋਂ 2002 ਤੱਕ ਦੇ ਸਮੇਂ ਦੀ ਗੱਲ ਕਰੀਏ ਕਿ ਕਿਸ ਤਰੀਕੇ ਨਾਲ ਇਨ੍ਹਾਂ ਨੇ ਪਾਲਿਸੀ ਚਲਾਈ ਤਾਂ ਉਸ ਵੇਲੇ ਜਿਹੜੇ ਵਿਕਤੀਆਂ ਕੋਲ ਜ਼ਮੀਨਾਂ ਸਨ, ਦੁਕਾਨਾਂ ਕਰਦੇ ਸਨ ਜਾਂ ਪੈਸੇ ਵਾਲੇ ਸਨ, ਉਨ੍ਹਾਂ ਦੀਆਂ ਪੈਨਸ਼ਨਾਂ ਲਗਾ ਦਿੱਤੀਆਂ ਅਤੇ ਜਿਹੜੇ ਇਲੀਜੀਬਲ ਬੰਦੇ ਸਨ, ਉਨ੍ਹਾਂ ਨੂੰ ਵਾਂਝੇ ਰੱਖਿਆ । ਹੁਣ ਫਿਰ 2002 ਵਿੱਚ ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਸਰਕਾਰ ਦੀ ਵਾਗਡੋਰ ਸੰਭਾਲੀ ਤਾਂ ਉਨ੍ਹਾਂ ਗਲਤ ਪੈਨਸ਼ਨਾਂ ਦੀਆਂ ਇਨਕੁਆਰੀਆਂ ਵਾਸਤੇ ਗਜ਼ਟਿਡ ਅਫ਼ਸਰਾਂ ਦੀ ਡਿਊਟੀ ਲਗਾਈ, ਐਸ.ਡੀ.ਐਮਜ਼ ਦੀ, ਤਹਿਸੀਲਦਾਰਾਂ ਦੀ ਡਿਊਟੀ ਲਗਾ ਕੇ ਇਨਕੁਆਰੀਆਂ ਕਰਵਾਈਆਂ ਗਈਆਂ ਤਾਂ ਕਿ ਇਨ੍ਹਾਂ ਨੂੰ ਠੀਕ ਕੀਤਾ ਜਾਵੇ ਔਰ ਠੀਕ ਕਰਨ ਤੇ ਇਹ ਪਾਇਆ ਕਿ ਹਜ਼ਾਰਾਂ ਆਦਮੀ ਨਹੀਂ ਬਲਕਿ ਲੱਖਾਂ ਆਦਮੀ ਇਹੋ ਜਿਹੇ ਪਾਏ ਗਏ ਜਿਹੜੇ ਪੈਨਸ਼ਨਾਂ ਲੈਣ ਵਾਸਤੇ ਇਲੀਜੀਬਲ ਨਹੀਂ ਸਨ, ਉਨ੍ਹਾਂ ਦੀਆਂ ਪੈਨਸ਼ਨਾਂ ਕੱਟੀਆਂ ਔਰ ਠੀਕ ਬੰਦਿਆਂ ਨੂੰ ਪੈਨਸ਼ਨਾਂ ਦੇਣ ਲਈ ਪੈਸੇ ਦਾ ਪ੍ਰਬੰਧ ਕੀਤਾ । ਚਾਹੇ ਕਿਸੇ ਵੀ ਪਾਰਟੀ ਦਾ ਰਾਜ ਰਿਹਾ ਹੋਵੇ, ਜਦ ਤੱਕ ਸਪੈਸ਼ਲ ਫੰਡ ਨਾ ਹੋਣ ਉਨਾ ਚਿਰ ਤੱਕ ਭੁਗਤਾਨ ਠੀਕ ਢੰਗ ਨਾਲ ਨਹੀਂ ਹੋ ਸਕਦਾ । ਪਿਛਲੀ ਵਾਰੀ ਇਸ ਕਰਕੇ ਅਸੀਂ ਬਜਟ ਸੈਸ਼ਨ ਦੌਰਾਨ ਇਸ ਵਾਸਤੇ 450 ਕਰੋੜ ਰੁਪਏ ਦਾ ਸਪੈਸ਼ਲ ਫੰਡ ਲਿਆਂਦਾ । ਇਸ ਨੂੰ ਸ਼ੋਸ਼ਲ ਸਿਕਿਉਰਟੀ ਫੰਡ ਕਹਿੰਦੇ ਹਨ ਤਾਂ ਕਿ ਨਿਰਵਿਘਨਤਾ ਸਹਿਤ ਗਰੀਬਾਂ ਦੀ, ਸ਼ਡਿਊਲਡ ਕਾਸਟ ਲੋਕਾਂ ਦੀ, ਬੈਕਵਰਡ ਕਲਾਸ ਲੋਕਾਂ ਦੀ ਸਹਾਇਤਾ ਕੀਤੀ ਜਾ ਸਕੇ । ਇਸ ਤਰ੍ਹਾਂ ਸਾਡੀ ਸਰਕਾਰ ਨੇ ਬੁਢਾਪਾ ਪੈਨਸ਼ਨ ਦੇਣ ਲਈ ਔਰ ਗਰੀਬਾਂ ਨੂੰ ਸਹੂਲਤਾਂ ਦੇਣ ਲਈ 450 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਤਾਂ ਕਿ ਬਿਨਾਂ ਕਿਸੇ ਵਿਘਨ ਤੋਂ ਸਾਰੀਆਂ ਪੈਨਸ਼ਨਾਂ ਠੀਕ ਢੰਗ ਨਾਲ ਦਿੱਤੀਆਂ ਜਾ ਸਕਣ । ਅੱਜ ਇਸ ਗੱਲ ਨੂੰ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਕਿਸੇ ਵੀ ਪਿੰਡ ਵਿੱਚ ਚਲੇ ਜਾਓ ਜਾਂ ਕਿਸੀ ਵੀ ਮਿਊਂਸਿਪਲ ਕਮੇਟੀ ਵਿੱਚ ਚਲੇ ਜਾਓ, ਕੋਈ ਅਜਿਹਾ ਆਦਮੀ ਨਹੀਂ ਜਿਸ ਨੂੰ ਸਹੂਲਤ ਨਾ ਮਿਲੀ ਹੋਵੇ । ਅੱਜ ਤੋਂ ਚਾਰ ਸਾਲ ਪਹਿਲਾਂ ਜਦੋਂ ਸਾਡੀ ਹਕੂਮਤ ਬਣੀ ਸੀ ਤੇ ਅਸੀਂ ਪੰਜਾਬ ਵਿੱਚ ਜਾਂਦੇ ਸੀ, ਮੀਟਿੰਗਾਂ ਵਿੱਚ ਜਾਂਦੇ ਸੀ ਤਾਂ ਉਸ ਵੇਲੇ ਲੋਕ ਉਥੇ ਖੜ੍ਹੇ ਹੋ ਕੇ ਰੌਲਾ ਪਾਉਂਦੇ ਸਨ ਕਿ ਬੁਢਾਪਾ

[ਰਾਜ ਮੰਤਰੀ, ਜੰਗਲਾਤ]

ਪੈਨਸ਼ਨ ਨਹੀਂ ਮਿਲੀ । ਬਜ਼ੁਰਗ ਰੌਲਾ ਪਾਉਂਦੇ ਸਨ । ਔਰਤਾਂ ਰੌਲਾ ਪਾਉਂਦੀਆਂ ਸਨ ਕਿ ਸਾਨੂੰ ਇੰਨੇ ਸਾਲ, ਇੰਨੇ ਮਹੀਨੇ ਹੋ ਗਏ ਹਨ ਪਰ ਸਾਨੂੰ ਪੈਨਸ਼ਨ ਨਹੀਂ ਮਿਲੀ । ਅੱਜ ਸਾਰਿਆਂ ਨੂੰ ਨਿਰਵਿਘਨ ਪੈਨਸ਼ਨ ਦਿੱਤੀ ਜਾ ਰਹੀ ਹੈ । ਬੈਕਲਾਗ ਪੂਰਾ ਕਰਨ ਬਾਰੇ ਵੀ ਸਾਡੀ ਸਰਕਾਰ ਨੇ ਵਾਇਦਾ ਕੀਤਾ ਹੈ, ਉਹ ਵੀ ਅਸੀਂ ਪੂਰਾ ਕਰਨ ਜਾ ਰਹੇ ਹਾਂ । ਸ੍ਰੀ ਸੁਰਿੰਦਰ ਸਿੰਗਲਾ ਜੀ, ਸਾਡੇ ਵਿੱਤ ਮੰਤਰੀ ਜੀ ਨੇ ਬੁਢਾਪਾ ਪੈਨਸ਼ਨ 200/- ਰੁਪਏ ਤੋਂ ਵਧਾ ਕੇ 250/- ਰੁਪਏ ਕੀਤੀ ਹੈ । ਇਸ ਨਾਲ ਲੋਕਾਂ ਨੂੰ, ਗਰੀਬ ਲੋਕਾਂ ਨੂੰ ਕਾਫੀ ਫਾਇਦਾ ਹੋਵੇਗਾ । ਜਦੋਂ ਆਦਮੀ ਬੁੱਢਾ ਹੋ ਜਾਂਦਾ ਹੈ ਤੇ ਹੱਡ-ਪੈਰ ਚੱਲਣੋ ਬੰਦ ਹੋ ਜਾਂਦੇ ਹਨ, ਬੱਚੇ ਪੁੱਛਣੋਂ ਹੱਟ ਜਾਂਦੇ ਹਨ । ਉਸ ਦਾ ਖ਼ਰਚਾ ਪੂਰਾ ਨਹੀਂ ਹੁੰਦਾ । ਇਸ ਲਈ ਮੈਂ ਕਹਿ ਸਕਦਾ ਹਾਂ ਕਿ ਉਸ ਨੂੰ ਸਰਕਾਰ ਵੱਲੋਂ ਦਿੱਤੀ ਜਾਂਦੀ ਸਹਾਇਤਾ ਨਾਲ ਕੁਝ ਸਹਾਰਾ ਮਿਲ ਜਾਂਦਾ ਹੈ ਜਿਸ ਨਾਲ ਉਹ ਠੀਕ ਢੰਗ ਨਾਲ ਆਪਣਾ ਗੁਜ਼ਾਰਾ ਕਰ ਸਕਦਾ ਹੈ, ਆਪਣੀ ਜ਼ਿੰਦਗੀ ਠੀਕ ਬਸਰ ਕਰ ਸਕਦਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਸ਼ਗਨਾਂ ਦੀ ਗੱਲ ਕਰਨੀ ਚਾਹੁੰਦਾ ਹਾਂ ਅਕਾਲੀ ਦਲ ਵਾਲਿਆਂ ਨੇ ਸ਼ਗਨ ਸਕੀਮ ਚਲਾਈ ਪਰ ਉਸ ਵੇਲੇ ਵੀ ਲੋਕਾਂ ਨੂੰ ਠੀਕ ਢੰਗ ਨਾਲ ਨਹੀਂ ਫਾਇਦਾ ਦਿੱਤਾ ਗਿਆ ਜਿਸ ਕਰਕੇ ਸਾਨੂੰ ਇਨਕੁਆਰੀਆਂ ਕਰਵਾਉਣੀਆਂ ਪਈਆਂ । ਉਸ ਵਿੱਚ ਗਲਤ ਬੰਦੇ ਪਾਏ ਗਏ । ਇਸ ਕਰਕੇ ਅਸੀਂ ਇਨਕੁਆਰੀਆਂ ਕਰਵਾ ਕੇ ਇਸ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ । ਸਾਨੂੰ ਫਿਸਕਲ ਵਿਰਾਸਤ ਵਿੱਚ ਮਿਲੀ । ਅਸੀਂ ਸ਼ਗਨ ਸਕੀਮ ਦੀ ਰਾਸ਼ੀ ਵਧਾ ਕੇ 5,100/- ਰੁਪਏ ਤੋਂ 6,100/- ਕੀਤੀ ਔਰ ਇਸ ਵਾਰ ਬਜਟ ਵਿੱਚ 15,000/- ਰੁਪਏ ਦੀ ਵਿਵਸਥਾ ਕੀਤੀ ਗਈ ਹੈ । ਇਸ ਦਾ ਜੋ ਬੈਕਲਾਗ ਹੈ, ਜਿਹੜੇ ਲੋਕਾਂ ਨੇ ਤਹਿਸੀਲਾਂ, ਦਫ਼ਤਰਾਂ ਜਾਂ ਵੈਲਫੇਅਰ ਅਫ਼ਸਰ ਕੋਲ ਰਿਕਾਰਡ ਦਰਜ ਕਰਵਾਏ ਹਨ, ਉਨ੍ਹਾਂ ਨੂੰ ਬਕਾਇਆ ਰਾਸ਼ੀ ਦਿੱਤੀ ਜਾ ਰਹੀ ਹੈ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਨਕੁਆਰੀ ਬਾਰੇ ਗੱਲ ਕੀਤੀ ਹੈ ਕਿ ਸਿਸਟਮ ਗਲਤ ਸੀ ਤੇ ਇਨਕੁਆਰੀ ਕਰਵਾ ਕੇ ਬੰਦੇ ਫੜੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਬੰਦੇ ਫੜੇ ਤੇ ਉਨ੍ਹਾਂ ਖਿਲਾਫ ਕੀ ਐਕਸ਼ਨ ਲਿਆ ?

**ਰਾਜ ਮੰਤਰੀ ਜੰਗਲਾਤ** : ਅਸੀਂ ਰਹਿਮ ਕੀਤਾ ਹੈ । ਅਸੀਂ ਖਰਾਬ ਨਹੀਂ ਕਰਨਾ ਚਾਹੁੰਦੇ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਐਕਸਾਈਜ਼ ਤੇ ਟੈਕਸੇਸ਼ਨ ਦੀ ਗੱਲ ਕਰਦਾ ਹਾਂ ਸਾਲ 2004-05 ਵਿੱਚ 6,945 ਕਰੋੜ ਰੁਪਿਆ

ਦਿੱਤਾ ਸੀ, ਉਹ ਸਾਲ 2005-06 ਵਿੱਚ ਵਧਾ ਕੇ 8,608 ਕਰੋੜ ਕੀਤਾ ਤੇ ਫਿਰ ਹੁਣ ਜਿਹੜਾ ਬਜਟ ਆਇਆ ਹੈ, ਸਾਲ 2006-07, ਇਸ ਵਿੱਚ ਸਾਡੀ ਆਮਦਨ 9,811 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ । ਇਹ ਪੈਸਾ ਅਸੀਂ ਸਟੇਟ ਦੀ ਬਿਹਤਰੀ, ਤਰੱਕੀ ਤੇ ਡਿਵੈਲਪਮੈਂਟ ਵਾਸਤੇ ਵਰਤ ਸਕਾਂਗੇ ਐਗਰੀਕਲਚਰ ਦੀ ਗੱਲ ਕਰੀਏ । ਅਸੀਂ ਲੋਕ ਖੇਤੀ ਨਾਲ ਸਬੰਧਿਤ ਹਾਂ । ਪੰਜਾਬ ਦੇ ਲੋਕ ਵੱਡੀ ਗਿਣਤੀ ਵਿੱਚ ਖੇਤੀ ਕਰਦੇ ਹਨ, ਚਾਹੇ ਛੋਟੀ ਖੇਤੀ ਹੈ ਤੇ ਚਾਹੇ ਵੱਡੀ । ਆਸਾਨੀ ਨਾਲ ਇਹ ਕਹਿ ਸਕਦੇ ਹਾਂ ਕਿ ਅੱਜ ਪੰਜਾਬ ਵਿੱਚ ਫਾਰਮਰ ਦਾ ਨਿਘਾਰ ਵੀ ਬੜਾ ਹੋਇਆ ਹੈ ਪੰਜਾਬ ਦੇ ਫਾਰਮਰ ਦੀ ਗੱਲ ਕਰੀਏ ਕਿਉਂਕਿ ਪੰਜਾਬ ਦੇ ਫਾਰਮਰ ਨੇ ਦੇਸ਼ ਦੇ ਬੜੇ ਵੱਡੇ ਚੈਲੇਂਜ ਨੂੰ ਪੂਰਾ ਕੀਤਾ ਹੈ । ਅੱਜ ਵੀ ਯਾਦ ਹੈ, ਜੇ 30-35 ਸਾਲ ਪਹਿਲਾਂ ਦੀ ਗੱਲ ਕਰੀਏ, ਜਿਸ ਵੇਲੇ ਅਸੀਂ ਛੋਟੇ ਛੋਟੇ ਹੁੰਦੇ ਸਕੂਲਾਂ ਵਿੱਚ ਪੜ੍ਹਦੇ ਸੀ । ਉਸ ਵੇਲੇ ਅੰਨ ਉਗਾਉਣ ਵਾਸਤੇ ਬੜਾ ਵੱਡਾ ਸਲੋਗਨ ਲੱਗਿਆ ਸੀ ਜਵਾਹਰ ਲਾਲ ਨਹਿਰੂ ਔਰ ਉਸ ਤੋਂ ਬਾਅਦ ਲਾਲ ਬਹਾਦਰ ਸ਼ਾਸ਼ਤਰੀ, ਜਿਹੜੇ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਰਹੇ ਹਨ, ਉਨ੍ਹਾਂ ਨੇ ਵਰਤ ਦੇ ਲਈ ਸਲੋਗਨ ਦਿੱਤਾ ਸੀ । ਇਸ ਵਾਸਤੇ ਵਰਤ ਚਾਲੂ ਕੀਤਾ ਸੀ ਕਿ ਪੀ.ਪੀ.18 ਕਣਕ ਬਾਹਰਲੇ ਦੇਸ਼ਾਂ ਵਿਚੋਂ ਆਉਂਦੀ ਸੀ । ਪਿੰਡਾਂ ਦੇ ਡਿਪੂਆਂ, ਸ਼ਹਿਰਾਂ ਦੇ ਡਿਪੂਆਂ ਵਿੱਚ ਆ ਕੇ ਉਨ੍ਹਾਂ ਦੇ ਵਿੱਚ ਰੋੜ ਪੈ ਜਾਂਦੇ ਸਨ । ਉਹ ਕਣਕ ਫਿਰ ਲੋਕਾਂ ਨੂੰ ਦਿੱਤੀ ਜਾਂਦੀ ਸੀ । ਸਾਡੇ ਕੋਲ ਪੇਟ ਭਰਨ ਵਾਸਤੇ ਕਣਕ ਨਹੀਂ ਸੀ । ਜੇ ਪੰਜਾਬ ਦੇ ਲੋਕਾਂ ਨੂੰ ਵੰਗਾਰਿਆ ਤਾਂ ਪੰਜਾਬ ਦੇ ਲੋਕਾਂ ਨੇ ਕਣਕ ਆਪਣੀ ਸਟੇਟ ਵਾਸਤੇ ਨਹੀਂ, ਬਲਕਿ ਦੇਸ਼ ਦੇ ਵਾਸਤੇ ਪੈਦਾ ਕੀਤੀ । ਜੇ ਚਾਵਲ ਦੀ ਗੱਲ ਕਰੀਏ ਤਾਂ ਚਾਵਲ ਵੀ ਕੇਂਦਰ ਦੇ ਪੂਲ ਵਿੱਚ ਵੱਧ ਤੋਂ ਵੱਧ ਪਾ ਸਕੇ ਹਾਂ । ਇਹ ਪੰਜਾਬ ਦੇ ਫਾਰਮਰ ਦੀ ਬੜੀ ਵੱਡੀ ਦੇਣ ਹੈ । ਇਸ ਲਈ ਬੜੀਆਂ ਔਕੜਾਂ ਵੀ ਆਈਆਂ । ਇਸ ਦੇ ਵਾਸਤੇ ਕਈ ਵਾਰ ਸੰਘਰਸ਼ ਵੀ ਕਰਨਾ ਪਿਆ ਹੈ । ਹੁਣ ਇਨ੍ਹਾਂ ਚਾਰ ਸਾਲਾਂ ਦੀ ਗੱਲ ਕਰੀਏ ਅਤੇ ਪੰਜਾਬ ਦੇ ਜ਼ਿਮੀਦਾਰ ਦੀ ਗੱਲ ਕਰੀਏ, ਤਾਂ ਫਸਲ ਦੇ ਵਾਸਤੇ ਜਿਸ ਵੇਲੇ ਜ਼ਿਮੀਦਾਰ ਆਪਣੇ ਖੇਤ ਨੂੰ ਪਾਣੀ ਲਗਾਉਂਦਾ ਹੈ, ਚਾਹੇ ਉਹ ਨਰਮੇ ਦੀ ਖੇਤੀ ਕਰਦਾ ਹੈ, ਚਾਹੇ ਕਣਕ ਦੀ ਖੇਤੀ ਕਰਦਾ ਹੈ, ਚਾਹੇ ਝੋਨੇ ਦੀ ਖੇਤੀ ਕਰਦਾ ਹੈ ਉਸ ਤੋਂ ਬਾਅਦ ਉਸ ਨੂੰ ਮੰਡੀਆਂ ਵਿੱਚ ਕਈ ਕਈ ਦਿਨ ਰੁਲਣਾ ਪੈਂਦਾ ਸੀ । ਉਸ ਲਈ ਜ਼ਿਮੀਦਾਰ ਪੂਰੇ ਤਰੀਕੇ ਨਾਲ ਪ੍ਰੇਸ਼ਾਨ ਹੋ ਜਾਂਦਾ ਸੀ । ਹੁਣ ਜੇ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਦੀ ਗੱਲ ਕਰੀਏ ਤਾਂ ਚਾਰ ਸਾਲਾਂ ਵਿੱਚ ਜਿਸ ਤਰੀਕੇ ਨਾਲ ਜ਼ਿਮੀਦਾਰਾਂ ਦੀ ਫਸਲ ਵਿਕੀ, ਜ਼ਿਮੀਦਾਰ ਨੂੰ ਉਸ ਦੇ ਭੁਗਤਾਨ ਵਾਸਤੇ, ਜੋ ਉਸ ਨਾਲ ਸਰਕਾਰ ਨੇ ਕੁਮਿਟਮੈਂਟ ਕੀਤੀ, ਉਹ ਮਿਲਿਆ ਹੈ ਅੱਗੇ ਗੱਲ ਕਰੀਏ

[ਰਾਜ ਮੰਤਰੀ, ਜੰਗਲਾਤ]

ਡਾਈਵਰਸੀਫਿਕੇਸ਼ਨ ਆਫ ਕਰਾਪਸ ਦੀ । ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਦੇ ਵਿੱਚ ਪੈਸਟੀਸਾਈਡਜ਼ ਅਤੇ ਇਨਸੈਕਟੀਸਾਈਡਜ਼ ਤੇ ਕੰਟਰੋਲ ਕਰੀਏ। ਪੰਜਾਬ ਦੇ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਚਲੇ ਜਾਈਏ ਜਾਂ ਬਠਿੰਡਾ, ਮਾਨਸਾ, ਮੁਕਤਸਰ ਵਿੱਚ ਚਲੇ ਜਾਈਏ, ਉਸ ਨੂੰ ਕਿਸੇ ਵੇਲੇ ਚਿੱਟੀ ਪੱਟੀ ਗਿਣਿਆ ਜਾਂਦਾ ਸੀ । ਉਹ ਪੂਰੀ ਤਰ੍ਹਾਂ ਬਰਬਾਦ ਹੋ ਗਿਆ ਸੀ । ਉਸ ਦੇ ਵਾਸਤੇ ਸਾਡੀ ਸਰਕਾਰ ਨੇ ਬੀ.ਟੀ.ਕਾਟਨ ਲਿਆਂਦੀ ਅਤੇ ਹੋਰ ਚੰਗੇ ਬੀਜ ਲਿਆਂਦੇ । ਅੱਜ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਪੰਜਾਬ ਵਿੱਚ 25 ਲੱਖ ਬੇਲ ਕਾਟਨ ਹੋਣ ਲੱਗੀ ਹੈ । ਅਸੀਂ ਕਰਾਪਸ ਦੀ ਡਾਈਵਰਸੀਫਿਕੇਸ਼ਨ ਕੀਤੀ ਹੈ । ਅੱਜ ਪੰਜਾਬ ਦੇ ਵਿੱਚ ਕਿਤੇ ਵੀ ਚਲੇ ਜਾਓ, ਚਾਹੇ ਦੋਆਬੇ ਦੇ ਵਿੱਚ ਚਲੇ ਜਾਓ । ਚਾਹੇ ਮਾਝੇ ਦੇ ਵਿੱਚ ਚਲੇ ਜਾਓ । ਚਾਹੇ ਮਾਲਵੇ ਦੇ ਵਿੱਚ ਚਲੇ ਜਾਓ । ਅੱਜ ਵੀ ਤੁਹਾਨੂੰ ਵੱਡੇ ਜ਼ਿਮੀਂਦਾਰ, 100 ਕਿੱਲੇ ਦੇ ਮਾਲਕ ਮਿਲਣਗੇ, 200 ਕਿੱਲੇ ਦੇ ਮਾਲਕ ਮਿਲਣਗੇ । ਜਿਨ੍ਹਾਂ ਇਲਾਕਿਆਂ ਦੀ ਮੈਂ ਗੱਲ ਕਰਦਾ ਹਾਂ, ਉਥੇ ਅੱਜ ਵੀ ਜ਼ਿਮੀਂਦਾਰਾਂ ਕੋਲ ਇੰਨੀ ਇੰਨੀ ਜ਼ਮੀਨ ਹੈ । ਅੱਜ ਤੋਂ 20 ਸਾਲ ਪਹਿਲਾਂ ਉਨ੍ਹਾਂ ਕੋਲ ਵੱਡੀਆਂ ਵੱਡੀਆਂ ਕਾਰਾਂ, ਵੱਡੀਆਂ ਵੱਡੀਆਂ ਗੱਡੀਆਂ ਸਨ । ਅੱਜ ਉਨ੍ਹਾਂ ਦੀਆਂ ਜ਼ਮੀਨਾਂ ਖਰਾਬ ਹੋ ਗਈਆਂ ਅਤੇ ਉਹ ਪੂਰੀ ਤਰ੍ਹਾਂ ਬਰਬਾਦ ਹੋ ਗਏ ਹਨ । ਪਰ ਇਨ੍ਹਾਂ ਚਾਰ ਸਾਲਾਂ ਦੇ ਵਿੱਚ ਜਿਸ ਤਰ੍ਹਾਂ ਪੈਸਟੀਸਾਈਡਜ਼ ਅਤੇ ਇਨਸੈਕਟੀਸਾਈਡਜ਼ ਤੇ ਅਸੀਂ ਕੰਟਰੋਲ ਕੀਤਾ ਹੈ ਅਤੇ ਕਾਟਨ ਦੇ ਚੰਗੇ ਬੀਜ ਲਿਆਂਦੇ ਹਨ, ਉਸ ਨਾਲ ਜ਼ਿਮੀਂਦਾਰਾਂ ਵਿੱਚ ਫਿਰ ਖੁਸ਼ਹਾਲੀ ਆਉਣੀ ਚਾਲੂ ਹੋਈ ਹੈ ਅਤੇ ਪੰਜਾਬ ਦੀ ਇਕਾਨਮੀ ਨੇ ਤਰੱਕੀ ਕੀਤੀ ਹੈ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਬਜਟ ਦੇ ਵਿੱਚ ਡਾਈਵਰਸੀਫਿਕੇਸ਼ਨ ਆਫ ਕਰਾਪਸ ਦੇ ਵਾਸਤੇ 35.56 ਕਰੋੜ ਰੁਪਏ ਰੱਖੇ ਗਏ ਹਨ । ਇਸ ਦੇ ਵਿੱਚ ਹਾਰਟੀਕਲਚਰ ਦੀ ਗੱਲ ਕਰੀਏ ਅਤੇ ਕਿੰਨੂਆਂ ਦੀ ਗੱਲ ਕਰੀਏ । ਪੰਜਾਬ ਦੇ ਵਿੱਚ ਇਹੋ ਜਿਹੇ ਖੇਤਰ ਹਨ, ਜਿਥੇ ਕਿੰਨੂਆਂ ਦੀ ਫਸਲ ਬੜੇ ਅੱਛੇ ਤਰੀਕੇ ਨਾਲ ਹੋ ਸਕਦੀ ਹੈ । ਇਸ ਤੋਂ ਬਗੈਰ ਕੋਈ ਚਾਰਾ ਨਹੀਂ । ਜੇ ਅੱਜ ਤੋਂ 20 ਸਾਲ ਪਹਿਲਾਂ ਦੀ ਗੱਲ ਕਰੀਏ ਤਾਂ ਜ਼ਿਮੀਂਦਾਰ ਨੇ ਜਦੋਂ ਬੋਰ ਕਰਨਾ ਹੁੰਦਾ ਸੀ, ਉਸ ਵੇਲੇ ਉਸ ਨੂੰ ਔਸਤਨ 2,000 ਰੁਪਏ ਤੋਂ ਜਿਆਦਾ ਪੈਸੇ ਨਹੀਂ ਲਗਾਉਣੇ ਪੈਂਦੇ ਸਨ । ਜੇਕਰ ਅੱਜ ਟਿਊਬਵੈਲ ਦੀ ਗੱਲ ਕਰੀਏ ਤਾਂ ਪੰਜਾਬ ਦੇ ਵਿੱਚ ਕਿਤੇ ਵੀ ਚਲੇ ਜਾਓ, ਅੱਜ ਪੰਜਾਬ ਵਿੱਚ 50,000 ਰੁਪਏ ਤੋਂ ਘੱਟ ਟਿਊਬਵੈਲ ਨਹੀਂ ਲਗਦਾ । ਇਸ ਤੇ ਲੱਖਾਂ ਰੁਪਏ ਲਗਦੇ ਹਨ । ਜੋ ਛੋਟੇ ਜ਼ਿਮੀਂਦਾਰ ਹਨ, 5-10 ਕਿੱਲਿਆਂ ਦੇ ਮਾਲਕ ਹਨ, ਉਸ ਦੀ ਪਹੁੰਚ ਤੋਂ ਇਹ ਟਿਊਬਵੈਲ ਬਾਹਰ ਨਿਕਲ ਜਾਂਦੇ ਹਨ । ਬਾਕੀ ਦੀ ਖੇਤੀ ਵਾਸਤੇ

ਪਾਣੀ ਬਹੁਤ ਲਗਦਾ ਹੈ ਪਰ ਵੈਜੀਟੇਬਲ ਅਤੇ ਹੋਰ ਕਰਾਪ ਤੇ ਪਾਣੀ ਘਟ ਲਗਦਾ ਹੈ । ਜਿਸ ਤਰੀਕੇ ਨਾਲ ਰਿਲਾਇੰਸ ਵਾਲੇ ਬਾਹਰੋਂ ਆ ਕੇ ਇਥੇ ਐਗਰੀਕਲਚਰਲ ਬੇਸਡ ਇੰਡਸਟਰੀ ਲਾਉਣ ਵਾਸਤੇ ਪ੍ਰੋਗਰਾਮ ਬਣਾ ਰਹੇ ਹਨ, ਉਸ ਨਾਲ ਖਾਸ ਤੌਰ ਤੇ ਪੰਜਾਬ ਦੇ ਛੋਟੇ ਜ਼ਿਮੀਂਦਾਰਾਂ ਨੂੰ ਫਾਇਦਾ ਹੋਵੇਗਾ । ਕਿਉਂਕਿ ਅੱਜ ਲੋਕਾਂ ਕੋਲ ਇੰਨੀਆਂ ਜ਼ਮੀਨਾਂ ਨਹੀਂ ਰਹਿ ਗਈਆਂ ਅਤੇ ਛੋਟੇ ਜ਼ਿਮੀਂਦਾਰਾਂ ਦੀ ਮੈਕਸੀਮਮ ਭਰਮਾਰ ਹੈ । ਇਸ ਦੇ ਨਾਲ ਬੜੀ ਵੱਡੀ ਕਰਾਂਤੀ ਆਏਗੀ । ਆਉਣ ਵਾਲੇ ਸਮੇਂ ਦੇ ਵਿੱਚ ਜੇ ਇਸ ਵੱਲ ਧਿਆਨ ਨਾ ਦਿੱਤਾ ਗਿਆ ਤਾਂ ਜਿਸ ਤਰ੍ਹਾਂ ਅੱਜ ਪੰਜਾਬ ਦਾ ਵਾਟਰ ਦਾ ਲੈਵਲ ਹੇਠਾਂ ਜਾ ਰਿਹਾ ਹੈ ਅਤੇ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਸਾਨੂੰ ਪੀਣ ਦੇ ਲਈ ਪਾਣੀ ਮੁਹੱਈਆਂ ਨਹੀਂ ਹੋ ਸਕੇਗਾ । ਇਸ ਲਈ ਅੱਜ ਡਾਈਵਰਸੀਫਿਕੇਸ਼ਨ ਦੀ ਲੋੜ ਹੈ । ਇਸ ਦੇ ਵਾਸਤੇ ਦਿੱਲੀ ਦੀ ਸਰਕਾਰ ਨੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ 100 ਕਰੋੜ ਰੁਪਿਆ ਦਿੱਤਾ ਹੈ । ਸਾਨੂੰ ਪੂਰੀ ਉਮੀਦ ਹੈ ਕਿ ਚਾਹੇ ਝੋਨੇ ਦੀ ਕਾਸ਼ਤ ਹੈ ਅਤੇ ਜਿਸ ਤੋਂ ਅਸੀਂ ਰਕਬਾ ਘਟਾਉਣਾ ਚਾਹੁੰਦੇ ਹਾਂ, ਇਸ ਤਰ੍ਹਾਂ ਦੀਆਂ ਕਿਸਮਾਂ ਲਿਆਵੇ ਕਿ ਜਿਸ ਦੇ ਲਈ ਪਾਣੀ ਵੀ ਘੱਟ ਵਰਤੋਂ ਵਿੱਚ ਆਵੇ ਅਤੇ ਉਸ ਦੀ ਯੀਲਡ ਵੀ ਚੰਗੀ ਹੋਵੇ ਕਿਉਂਕਿ ਆਮ ਤੌਰ ਚਾਰ ਪੰਜ ਸਾਲ ਵਿੱਚ ਕੋਈ ਵੀ ਬੀਜ ਫੇਲ੍ਹ ਹੋਣਾ ਸ਼ੁਰੂ ਹੋ ਜਾਂਦਾ ਹੈ । ਹੁਣ ਉਹ ਨਵੀਂ ਇਨਵੈਸਟੀਗੇਸ਼ਨ ਕਰੇਗੀ ਜਿਸ ਦੇ ਨਾਲ ਪੰਜਾਬ ਦੇ ਕਿਸਾਨਾਂ ਨੂੰ ਫਾਇਦਾ ਹੋਵੇਗਾ । ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਜੇਕਰ ਅਸੀਂ ਅੱਜ ਡਾਈਵਰਸੀਫਿਕੇਸ਼ਨ ਆਫ਼ ਕਰਾਪਸ ਦੀ ਗੱਲ ਕਰਦੇ ਹਾਂ ਤਾਂ ਇਸ ਦੇ ਨਾਲ ਜੋ ਚਿੱਟੀ ਕਰਾਂਤੀ ਵੀ ਆਈ ਹੈ ਤੇ ਅੱਜ ਵਿੱਤ ਮੰਤਰੀ ਜੀ ਇਥੇ ਨਹੀਂ ਬੈਠੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਕ ਜ਼ਿਮੀਂਦਾਰ ਹੈ ਉਸ ਦੇ ਲਈ ਸੈਕਿੰਡ ਧਨ ਜੋ ਹੈ ਉਹ ਪਸ਼ੂ ਧਨ ਹੈ, ਉਸ ਦੇ ਵਾਸਤੇ ਜੋ ਬਜਟ ਵਿੱਚ ਪੈਸਾ ਰੱਖਿਆ ਗਿਆ ਹੈ ਉਹ ਠੀਕ ਹੈ । ਪਰ ਹੋਰ ਜ਼ਿਆਦਾ ਪੈਸਾ ਰੱਖਿਆ ਜਾਣਾ ਚਾਹੀਦਾ ਹੈ ਕਿਉਂਕਿ ਜੇਕਰ ਅੱਜ ਆਪਾਂ ਕੋਈ ਚੰਗੀ ਗਾਂ ਲੈਣੀ ਹੋਵੇ ਤਾਂ ਸਾਨੂੰ 20 ਹਜ਼ਾਰ ਰੁਪਏ ਤੋਂ ਘੱਟ ਨਹੀਂ ਮਿਲੇਗੀ ਅਤੇ ਇਸੇ ਤਰ੍ਹਾਂ ਜੇਕਰ ਚੰਗੀ ਮੱਝ ਲੈਣੀ ਹੋਵੇ ਤਾਂ ਉਹ 30 ਹਜ਼ਾਰ ਰੁਪਏ ਤੋਂ ਘੱਟ ਨਹੀਂ ਮਿਲੇਗੀ ਜੇਕਰ ਕਿਸੇ ਕਿਸਾਨ ਨੂੰ ਪ੍ਰਾਬਲਮ ਆ ਜਾਂਦੀ ਹੈ ਤਾਂ ਉਸ ਨੂੰ ਆਪਣੇ ਪਸ਼ੂ ਨੂੰ ਵਿਖਾਉਣ ਵਾਸਤੇ ਸ਼ਹਿਰਾਂ ਵਿੱਚ ਇਲਾਜ ਦੇ ਲਈ ਜਾਣਾ ਪੈਂਦਾ ਹੈ ਜਿਹੜਾ ਕਿ ਉਨ੍ਹਾਂ ਦੇ ਲਈ ਔਖਾ ਕੰਮ ਹੁੰਦਾ ਹੈ । ਇਸ ਦੇ ਲਈ ਮੈਂ ਇਹ ਸਲਾਹ ਦੇਣੀ ਚਾਹੁੰਦਾ ਹਾਂ ਕਿ ਇਹ ਜੋ ਜ਼ਿਮੀਂਦਾਰਾਂ ਦਾ ਸੈਕਿੰਡ ਧੰਦਾ ਹੈ ਇਸ ਨੂੰ ਪ੍ਰਫੁੱਲਤ ਕਰਨ ਵਾਸਤੇ ਇਸ ਵੱਲ ਹੋਰ ਵੀ ਧਿਆਨ ਦਿੱਤਾ ਜਾਵੇ । ਇਸ ਤੋਂ ਅੱਗੇ, ਕੋਆਪਰੇਸ਼ਨ ਦੀ ਗੱਲ ਹੈ ਜਿਸ ਤਰ੍ਹਾਂ ਅੱਜ

[ਰਾਜ ਮੰਤਰੀ, ਜੰਗਲਾਤ]

ਮਹਾਂਰਾਸ਼ਟਰ ਨੂੰ ਹਮੇਸ਼ਾ ਦੇਸ਼ ਦਾ ਇੱਕ ਨੰਬਰ ਗਿਣਿਆ ਜਾਂਦਾ ਹੈ, ਜੇਕਰ ਅੱਜ ਪੰਜਾਬ ਦੇ ਕੋਆਪਰੇਸ਼ਨ ਮਹਿਕਮੇ ਦੀ ਗੱਲ ਕਰੀਏ ਤਾਂ ਅੱਜ ਇਹ ਮਹਿਕਮਾ ਕਿਸਾਨਾਂ ਨੂੰ ਬਿਨਾਂ ਅੰਗੂਠੇ ਲਗਾਏ, ਦਸਤਖ਼ਤ ਬਗੈਰ ਤੇ ਜ਼ਮੀਨ ਰਹਿਣ ਕਰਨ ਤੋਂ ਬਿਨਾਂ ਦਿੰਦਾ ਹੈ । ਉਸ ਦੇ ਵਾਸਤੇ ਸਾਡੀ ਸਰਕਾਰ ਨੇ 2005 ਵਿੱਚ 5,295 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਸੀ ਅਤੇ ਸਾਲ 2005-06 ਵਿੱਚ 6,768 ਕਰੋੜ ਰੁਪਏ ਅਤੇ ਇਸ ਵਾਰੀ ਸਾਲ 2006-07 ਵਿੱਚ 8,516 ਕਰੋੜ ਰੁਪਏ ਦਾ ਦੇਣ ਦਾ ਟੀਚਾ ਰੱਖਿਆ ਹੈ ਅਤੇ ਇਸ ਵਾਸਤੇ ਮੈਂ ਸਮਝਦਾ ਹਾਂ ਕਿ ਚਾਹੇ ਜ਼ਿਮੀਂਦਾਰ ਕੋਈ ਗੰਨਾ ਬੀਜਦਾ ਹੈ, ਇਸ ਦੇ ਵਾਸਤੇ ਸਾਨੂੰ ਹੋਰ ਵੀ ਤਕੜੇ ਹੋ ਕੇ ਗੱਲਾਂ ਕਰਨੀਆਂ ਪੈਣਗੀਆਂ । ਇਸ ਵਾਰੀ ਚੀਫ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਜਿਹੜਾ ਕਿਸਾਨਾਂ ਦਾ ਗੰਨੇ ਦਾ ਬੈਕਲਾਗ ਪਿਆ ਹੈ ਉਹ ਅਦਾ ਕੀਤਾ ਜਾਵੇ ਤਾਂ ਅੱਜ ਇਸ ਬਜਟ ਦੇ ਵਿੱਚ ਇਸ ਦੇ ਲਈ 36.30 ਕਰੋੜ ਰੁਪਿਆ 31 ਮਾਰਚ, 2006 ਤੱਕ ਦੇ ਦਿੱਤਾ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਅੱਜ ਜੇਕਰ ਐਨਵਾਇਰਮੈਂਟ ਦੀ ਗੱਲ ਕਰੀਏ ਅਤੇ ਅੱਜ ਸਾਰੀ ਦੁਨੀਆਂ ਇਸ ਪਾਸੇ ਲਗੀ ਹੋਈ ਹੈ ਅਤੇ ਅੱਜ ਦੁਨੀਆਂ ਵਿੱਚ ਇਹ ਭੂਚਾਲ ਜਾਂ ਸੁਨਾਮੀਆਂ ਆਉਣੀਆਂ ਸ਼ੁਰੂ ਹੋਈਆਂ ਹਨ ਤਾਂ ਇਸ ਦੇ ਵਾਸਤੇ ਕਿਉਂਕਿ ਇੰਬੈਲੈਂਸ ਹੋਣਾ ਜਿਸ ਤਰ੍ਹਾਂ ਦੱਰਖਤਾਂ ਦਾ ਘੱਟ ਜਾਣਾ ਅਤੇ ਦੇਸ਼ਾਂ ਦੇ ਵਿੱਚ ਦੱਰਖਤ ਘਟ ਜਾਣਾ ਹੁੰਦਾ ਹੈ । ਇਸ ਮਾਮਲੇ ਨੂੰ ਸਾਡੀ ਸਰਕਾਰ ਬੜੀ ਗੰਭੀਰਤਾ ਦੇ ਨਾਲ ਲੈ ਰਹੀ ਹੈ ਔਰ ਬਜਟ ਦੇ ਵਿੱਚ ਸਾਲ 2006-07 ਦੇ ਲਈ 70 ਕਰੋੜ ਰੁਪਿਆ ਰੱਖਿਆ ਗਿਆ ਹੈ ਜਿਹੜੀ ਕਿ ਅਸੀਂ ਆਪਣੀ ਜੇ.ਪੀ.ਆਈ.ਸੀ. ਸਕੀਮ ਦੇ ਤਹਿਤ ਪੰਜਾਬ ਦੇ ਵਿੱਚ ਪਿਛਲੇ ਅੱਠ ਸਾਲਾਂ ਤੋਂ ਜੰਗਲ ਲੱਗੇ ਹਨ ਉਨ੍ਹਾਂ ਦੀ ਸਾਂਭ ਸੰਭਾਲ ਕਰ ਸਕੀਏ । ਜੰਗਲਾਂ ਦੀ ਡਿਵੈਲਪਮੈਂਟ ਵਾਸਤੇ ਜੋ 40 ਲੱਖ ਰੁਪਿਆ ਰੱਖਿਆ ਗਿਆ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬਹੁਤ ਘੱਟ ਹੈ ਕਿਉਂਕਿ ਪੰਜਾਬ ਇੱਕ ਅਜਿਹਾ ਜਰਖੇਜ਼ ਸੂਬਾ ਹੈ ਜਿਥੇ ਕਿ 83 ਪ੍ਰਤੀਸ਼ਤ ਜ਼ਮੀਨ ਐਗਰੀਕਲਚਰਲ ਵਾਸਤੇ ਯੂਜ਼ ਹੁੰਦੀ ਹੈ । ਅੱਜ ਅਸੀਂ ਪੰਜਾਬ ਦੇ ਫਾਰਮਰਜ਼ ਨੂੰ ਆਪਣੇ ਖੇਤਾਂ ਦੀਆਂ ਵੱਟਾਂ ਦੇ ਉਤੇ ਲਗਾਉਣ ਵਾਸਤੇ, ਸ਼ਮਸ਼ਾਨ ਘਾਟ ਦੇ ਵਿੱਚ ਦਰਖਤ ਲਗਾਉਣ ਵਾਸਤੇ ਸਕੂਲਾਂ ਦੇ ਵਿੱਚ ਦਰਖਤ ਲਗਾਉਣ ਵਾਸਤੇ ਇਨਕਰੇਜ ਕਰਦੇ ਰਹਿੰਦੇ ਹਾਂ ਅਤੇ ਉਸ ਦੇ ਵਾਸਤੇ ਬੂਟੇ ਵੀ ਉਪਲਬਧ ਕਰਵਾਉਂਦੇ ਰਹਿੰਦੇ ਹਾਂ । ਉਸ ਦੇ ਵਾਸਤੇ ਸਾਨੂੰ ਅਜੇ ਵੀ ਬਹੁਤ ਧਿਆਨ ਦੇਣ ਦੀ ਲੋੜ ਹੈ ਕਿ ਕਿਉਂਕਿ ਜੇਕਰ ਪੰਜਾਬ ਦੇ ਬਾਰੇ ਅੱਜ ਤੋਂ 12 ਸਾਲ ਪਿਛੇ ਚਲੇ ਜਾਈਏ ਤਾਂ ਪੰਜਾਬ ਦੇ ਵਿੱਚ ਇੱਕ ਵੇਲੇ ਹਾਲਾਤ ਇਹੋ ਜਿਹੇ ਆ ਗਏ ਸੀ ਕਿ ਪੰਜਾਬ ਵਿੱਚ ਕੁੱਲ ਜੰਗਲ ਸਾਡੀ ਲੈਂਡ ਦਾ 1.8% ਰਹਿ ਗਿਆ ਸੀ ਅਸੀਂ ਇਸ

ਨੂੰ ਵਧਾ ਕੇ ਸਕੀਮਾਂ ਦੇ ਤਹਿਤ 6.1% ਤੇ ਲਿਆਂਦਾ ਹੈ । ਅੱਜ ਨੈਸ਼ਨਲ ਪਾਲਿਸੀ ਦੀ ਗੱਲ ਕਰੀਏ, ਉਹ ਕੀ ਸੋਚਦੇ ਹਨ, ਉਥੇ ਬੈਠ ਕੇ ਗੱਲਾਂ ਹੁੰਦੀਆਂ ਹਨ ਕਿ ਸਾਡੇ ਕੋਲ ਜਿੰਨੀ ਲੈਂਡ ਹੈ ਉਸ ਦਾ 33% ਹਿੱਸਾ ਫਾਰੈਸਟ ਹੋਣਾ ਚਾਹੀਦਾ ਹੈ ਜਦੋਂ ਬਰਸਾਤਾਂ ਦਾ ਮੌਸਮ ਹੁੰਦਾ ਹੈ ਉਦੋਂ ਬਰਸਾਤਾਂ ਨਹੀਂ ਹੁੰਦੀਆਂ ਤੇ ਜਦੋਂ ਬਰਸਾਤਾਂ ਦਾ ਮੌਸਮ ਨਹੀਂ ਹੁੰਦਾ ਉਦੋਂ ਬਰਸਾਤਾਂ ਹੋ ਜਾਂਦੀਆਂ ਹਨ । ਇਹ ਸਾਰਾ ਕੁਝ, ਨੇਚਰ ਦੇ ਉਲਟ ਅਸੀਂ ਗਏ ਹਾਂ ਤਾਂ ਇਸ ਤਰ੍ਹਾਂ ਹੋਣ ਦੇ ਕਿਨਾਰੇ ਅਸੀਂ ਆ ਗਏ ਹਾਂ । ਅਸੀਂ ਇਹ ਨਹੀਂ ਸਮਝਦੇ ਕਿ ਜੇ 33% ਜੰਗਲ ਪੰਜਾਬ ਵਿੱਚ ਲਗਾ ਲਵਾਂਗੇ, ਅਸੀਂ ਜਦੋਂ ਕਹਿੰਦੇ ਹਾਂ ਕਿ ਜ਼ਿਮੀਂਦਾਰਾਂ ਨੂੰ ਕਮਰਸ਼ੀਅਲ ਫਸਲਾਂ ਤੋਂ ਚੰਗੀ ਆਮਦਨ ਮਿਲਦੀ ਹੈ, ਭਾਰਤ ਸਰਕਾਰ ਨੇ ਕਿਹਾ ਹੈ ਕਿ 2015 ਤੱਕ ਤਕਰੀਬਨ ਸਾਰੇ ਪੰਜਾਬ ਵਿੱਚ 15% ਲੈਂਡ ਹੋਰ ਫਾਰਸੈਟ ਥੱਲੇ ਚਾਹੀਦੀ ਹੈ, ਉਸ ਵਾਸਤੇ ਅੱਜ ਹੋਰ ਫੰਡਾਂ ਦੀ ਲੋੜ ਹੈ । ਇਸ ਵਾਸਤੇ ਅਸੀਂ ਭਾਰਤ ਸਰਕਾਰ ਕੋਲੋਂ ਹੋਰ ਫੰਡ ਲੈਣ ਦੀ ਕੋਸ਼ਿਸ਼ ਕਰ ਰਹੇ ਹਾਂ । ਇਸ ਦੇ ਨਾਲ ਹੀ ਅਸੀਂ ਹੋਰ ਸਕੀਮਾਂ ਵੀ ਚਲਾ ਰਹੇ ਹਾਂ ਅਸੀਂ ਇਕ ਕਮੇਟੀ ਬਣਾਈ ਹੈ ਫਾਰੈਸਟ ਡਿਵੈਲਪਮੈਂਟ ਏਜੰਸੀ ਜਿਸ ਵਿੱਚ ਥੋੜ੍ਹਾ ਪੈਸਾ ਪੰਜਾਬ ਦੇ ਲੋਕਾਂ ਦਾ ਹੈ ਅਤੇ ਮੇਨ ਪੈਸਾ ਦਿੱਲੀ ਤੋਂ ਮਿਲ ਜਾਂਦਾ ਹੈ । ਪਿਛਲੇ ਦੋ ਸਾਲਾਂ ਵਿੱਚ ਇਸ ਦੀਆਂ ਸਕੀਮਾਂ ਸੱਤ ਜ਼ਿਲ੍ਹਿਆਂ ਵਿੱਚ ਮਨਜ਼ੂਰ ਕਰਾਈਆਂ ਹਨ । 8 ਡਵੀਜ਼ਨਾਂ ਹੋਰ ਰਹਿੰਦੀਆਂ ਹਨ, ਉਨ੍ਹਾਂ ਦੇ ਕੇਸ ਭੇਜੇ ਹੋਏ ਹਨ । ਜਿਨਾ ਪੰਜਾਬ ਵਿੱਚ ਜ਼ਿਆਦਾ ਜੰਗਲ ਹੋਵੇਗਾ ਸਾਡਾ ਵਾਤਾਵਰਣ ਉਨਾਂ ਹੀ ਸ਼ੁੱਧ ਹੋਵੇਗਾ । ਇਸ ਲਈ ਪੰਜਾਬ ਦੀ ਗਰੀਨਰੀ ਨੂੰ ਵਧਾਇਆ ਜਾਵੇ । ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਦੀ ਗੱਲ ਕਰੀਏ ਅੱਜ ਠੀਕ ਹੈ ਕਿ ਸਾਡੇ ਕੋਲ ਦਰਿਆਵਾਂ ਦਾ ਪਾਣੀ ਘੱਟ ਗਿਆ ਹੈ । ਅੱਜ ਡੈਮਾਂ ਵਿੱਚ ਇਹੋ ਜਿਹੀ ਪੁਜ਼ੀਸ਼ਨ ਆ ਗਈ ਹੈ ਕਿ ਜੋ ਉਨ੍ਹਾਂ ਵਿੱਚ ਪਾਣੀ ਦੀ ਸਮਰੱਥਾ ਦੱਸੀ ਹੋਈ ਹੈ ਉਸ ਅਨੁਸਾਰ ਉਨ੍ਹਾਂ ਵਿੱਚ ਪਾਣੀ ਨਹੀਂ ਰਹਿੰਦਾ । ਇਸ ਸਮਰੱਥਾ ਨੂੰ ਠੀਕ ਰੱਖਣ ਵਾਸਤੇ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਜੋ ਕੰਮ ਕੀਤਾ ਹੈ, ਉਹ ਹੈ ਖਾਸ ਤੌਰ ਤੇ ਨਹਿਰਾਂ ਦੀ ਰੀਮਾਡਲਿੰਗ ਦਾ । ਇਸ ਦੇ ਨਾਲ ਹੀ ਜੇ ਗੱਲ ਕਰੀਏ ਖਾਲਿਆਂ ਨੂੰ ਪੱਕਾ ਕਰਨ ਦੀ, ਗੱਲ ਕਰੀਏ ਨਹਿਰਾਂ ਨੂੰ ਪੱਕਾ ਕਰਨ ਦੀ ਇਸ ਵਾਸਤੇ ਪਿਛਲੇ 2005-06 ਦੇ ਬਜਟ ਵਿੱਚ 221.76 ਕਰੋੜ ਰੁਪਏ ਦੀ ਵਿਵਸਥਾ ਰੱਖੀ ਗਈ ਸੀ । ਇਸ ਸਾਲ 2006-07 ਵਿੱਚ 292.24 ਕਰੋੜ ਰੁਪਏ ਦੀ ਵਿਵਸਥਾ ਰੱਖੀ ਗਈ ਹੈ । ਇਸ ਤੋਂ ਬਾਅਦ ਜੇਕਰ ਆਪਣੇ ਬਾਰਡਰ ਦੀ ਗੱਲ ਕਰੀਏ, ਪੰਜਾਬ ਦੇ ਬਾਰਡਰ ਦੀ ਗੱਲ ਕਰੀਏ ਫਿਰੋਜ਼ਪੁਰ ਤੋਂ ਲੈ ਕੇ ਅਗਾਂਹ ਰਾਜਸਥਾਨ ਨਾਲ ਬਾਰਡਰ ਲਗਦਾ ਹੈ, ਮੁਕਤਸਰ ਜਿਸ ਦਾ ਰਾਜਸਥਾਨ ਨਾਲ

[ਰਾਜ ਮੰਤਰੀ, ਜੰਗਲਾਤ]

ਬਾਰਡਰ ਲਗਦਾ ਹੈ, ਬਠਿੰਡਾ ਜਿਸ ਦਾ ਹਰਿਆਣੇ ਨਾਲ ਬਾਰਡਰ ਲਗਦਾ ਹੈ, ਇਨ੍ਹਾਂ ਇਲਾਕਿਆਂ ਵਿੱਚ ਜਿਹੜੀਆਂ ਨਹਿਰਾਂ ਹਨ, ਉਨ੍ਹਾਂ ਵਾਸਤੇ ਸਰਕਾਰ ਨੇ ਬਜਟ ਰੱਖਿਆ ਹੈ । ਇਸ ਦੇ ਨਾਲ ਹੀ ਨਾਬਾਰਡ ਕੋਲੋਂ ਪੈਸੇ ਦਾ ਪ੍ਰਬੰਧ ਕੀਤਾ ਹੈ ਤਾਂ ਕਿ ਅੱਛੇ ਤਰੀਕੇ ਨਾਲ ਸਿੰਚਾਈ ਨਹਿਰਾਂ ਜਿਵੇਂ ਫਿਰੋਜ਼ਪੁਰ ਦੇ ਆਲੇ-ਦੁਆਲੇ ਵਿੱਚ ਲਾਪੋਕੇ ਮਾਈਨਰ ਦੀ ਲਗਭਗ 70 ਕਿਲੋਮੀਟਰ ਨਹਿਰ ਤੋਂ 200 ਪਿੰਡਾਂ ਨੂੰ ਪਾਣੀ ਮਿਲਦਾ ਹੈ । ਇਸ ਦੇ ਨਾਲ ਹੀ ਮਮਦੋਟ ਨਹਿਰ ਜਿਹੜੀ ਕਿ ਇੰਡੋ-ਪਾਕ ਬਾਰਡਰ ਤੇ ਹੈ, ਜਿਸ ਵੇਲੇ ਉਥੇ ਆ ਕੇ ਮਿਲਟਰੀ ਬੈਠ ਜਾਂਦੀ ਹੈ, ਪ੍ਰਮਾਤਮਾ ਨਾ ਕਰੇ ਕਿ ਸਾਡੇ ਸਬੰਧ ਖਰਾਬ ਹੋਣ ਅੱਜ ਪਾਕਿਸਤਾਨ ਤੇ ਹਿੰਦੁਸਤਾਨ ਦੇ ਰਿਸ਼ਤੇ ਅੱਛੇ ਹੋਏ ਹਨ । ਅਸੀਂ ਲੋਕਾਂ ਨੇ ਸੰਤਾਪ ਭੋਗਿਆ ਹੈ ਜਿਸ ਵੇਲੇ ਬਾਰਡਰ ਤੇ ਪ੍ਰਾਬਲਮ ਹੋ ਜਾਂਦੀ ਹੈ ਖਾਸ ਤੌਰ ਤੇ ਗੁਰਦਾਸਪੁਰ ਦੀ ਗੱਲ ਕਰੀਏ, ਅੰਮ੍ਰਿਤਸਰ ਦੀ ਗੱਲ ਕਰੀਏ, ਫਿਰੋਜ਼ਪੁਰ ਦੀ ਗੱਲ ਕਰੀਏ, ਜਿਹੜੇ ਲੋਕ ਉਥੇ ਰਹਿੰਦੇ ਹਨ, ਉਨ੍ਹਾਂ ਦੀ ਜਿੰਦਗੀ ਨਰਕ ਵਾਲੀ ਹੋ ਜਾਂਦੀ ਹੈ । ਜੇ ਗੱਲ ਕਰੀਏ ਮਮਦੋਟ ਨਹਿਰ ਦੀ, ਚਾਹੇ ਉਸ ਦੇ ਡਰੇਨਜ਼ ਬਣੇ ਹੋਏ ਹਨ, ਚਾਹੇ ਕੈਨਾਲਜ਼ ਬਣੀਆਂ ਹੋਈਆਂ ਹਨ, ਮਿਲਟਰੀ ਵਾਲੇ ਪੁੱਟ ਕੇ ਉਹ ਖ਼ਤਮ ਕਰ ਦਿੰਦੇ ਹਨ । ਗੌਰਮਿੰਟਾਂ ਕੋਲ ਇੰਨੇ ਫੰਡ ਨਹੀਂ ਹੋ ਸਕਦੇ ਕਿ ਉਸੇ ਵੇਲੇ ਨਹਿਰਾਂ ਤਿਆਰ ਕਰਕੇ ਪਾਣੀ ਚਾਲੂ ਕੀਤਾ ਜਾਵੇ । ਇਸ ਵਾਰੀ ਇਹ ਨਹਿਰ ਮਮਦੋਟ ਜਿਸ ਦੀ ਗੱਲ ਕਰ ਰਹੇ ਹਾਂ ਲਗਭਗ 50 ਕਿਲੋਮੀਟਰ ਬਨਣੀ ਹੈ, ਜਿਸ ਤੇ 20 ਕਰੋੜ ਤੋਂ ਜ਼ਿਆਦਾ ਦਾ ਖ਼ਰਚ ਆ ਰਿਹਾ ਹੈ । ਇਹ ਬਣਨ ਜਾ ਰਹੀ ਹੈ । ਖਾਲੇ ਪੱਕੇ ਕਰਨ ਦੀ ਗੱਲ ਕਰੀਏ, ਨਰਮੇ ਦਾ ਜਿਹੜਾ ਇਲਾਕਾ ਹੈ, ਪੰਜਾਬ ਵਿੱਚ ਕਾਟਨ ਅਗਲੇ ਸਾਲ ਹੋਰ ਵੱਧ ਰਹੀ ਹੈ । ਫਿਰੋਜ਼ਪੁਰ ਈਸਟਰਨ ਡਵੀਜ਼ਨ ਵਿੱਚ ਯੂ.ਬੀ.ਡੀ.ਸੀ. ਦੀ ਗੱਲ ਕਰੀਏ, ਅੰਮ੍ਰਿਤਸਰ ਦੀ ਗੱਲ ਕਰੀਏ, ਇਸ ਗੌਰਮਿੰਟ ਨੇ 100 ਕਰੋੜ ਰੁਪਏ ਦਾ ਕਾਡਾ ਪ੍ਰਾਜੈਕਟ ਤਿਆਰ ਕੀਤਾ ਹੈ, ਜਿਸ ਦੇ ਤਹਿਤ ਖਾਲੇ ਪੱਕੇ ਹੋਣ ਜਾ ਰਹੇ ਹਨ । ਅਸੀਂ ਮਹਿਸੂਸ ਕਰਦੇ ਹਾਂ ਕਿ ਜਿਹੜੇ ਜ਼ਿਮੀਦਾਰ ਦੀ ਜ਼ਮੀਨ ਨਹਿਰ ਦੇ ਨਾਲ ਹੈ ਜਾਂ ਮੋਘੇ ਦੇ ਮੁੱਢ ਤੇ ਹੈ ਜਾਂ ਟੇਲ ਤੇ ਹੈ, ਇਸ ਸਕੀਮ ਨਾਲ ਉਸ ਨੂੰ ਫਾਇਦਾ ਮਿਲੇਗਾ, ਇਰੀਗੇਸ਼ਨ ਵਧੇਗੀ, ਜ਼ਿਮੀਂਦਾਰ ਦੀ ਆਮਦਨ ਵਧੇਗੀ । ਇਸ ਦੇ ਨਾਲ, ਸਾਡੀ ਜਿਹੜੀ ਇਕਾਨਮੀ ਹੈ, ਉਹ ਹੋਰ ਤਕੜੀ ਹੋਵੇਗੀ । ਇਸ ਦੇ ਨਾਲ ਮੈਂ ਇਹ ਵੀ ਸੁਜੈਸ਼ਨ ਦਿੰਦਾ ਹਾਂ ਕਿ ਜਿਹੜੇ ਪੰਜਾਬ ਦੇ ਵਿੱਚ ਸਾਡੇ ਹੋਰ ਵੀ ਖਾਲੇ ਕੱਚੇ ਪਏ ਹਨ, ਜਿਹੜੀਆਂ ਨਹਿਰਾਂ ਕੱਚੀਆਂ ਪਈਆਂ ਹਨ, ਉਹ ਸਭ ਪੱਕੀਆਂ ਕਰ ਦੇਣੀਆਂ ਚਾਹੀਦੀਆਂ ਹਨ ਤਾਕਿ ਅਸੀਂ ਪਾਣੀ ਨੂੰ ਬਚਾ ਕੇ ਤੇ ਥੋੜ੍ਹੇ ਪਾਣੀ ਨੂੰ ਮੈਕਸੀਮਮ ਯੂਜ਼ ਕਰਕੇ ਉਸਦਾ ਫਾਇਦਾ ਵੀ ਲੈ ਸਕੀਏ ਤੇ ਪਾਣੀ ਦੀ ਸੇਵਿੰਗ ਵੀ ਕਰ ਸਕੀਏ ।

ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਰੂਰਲ ਡਿਵੈਲਪਮੈਂਟ ਦੀ ਗੱਲ ਕਰਦਾ ਹਾਂ । ਮੈਨੂੰ ਯਾਦ ਹੈ ਕਿ ਜਦੋਂ 1992 ਵਿੱਚ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਬਣੇ, ਇਕ ਪ੍ਰੋਗਰਾਮ ਚਾਲੂ ਕੀਤਾ ਗਿਆ ਸੀ, ਉਨੱਤ ਗ੍ਰਾਮ ਸਕੀਮ, ਜਿਸ ਦੇ ਤਹਿਤ ਪਿੰਡਾਂ ਨੂੰ ਸਹੂਲਤਾਂ ਮੁਹੱਈਆ ਕਰਾਉਣ ਲਈ ਫੰਡ ਉਪਲੱਬਧ ਕਰਾਏ ਗਏ ਸਨ, ਗਰਾਂਟਾਂ ਦਿੱਤੀਆਂ ਗਈਆਂ ਸਨ । ਉਦੋਂ ਪਿੰਡਾਂ ਦੀਆਂ ਗਲੀਆਂ ਤੇ ਨਾਲੀਆਂ ਨੂੰ ਪੱਕਾ ਕਰਾਇਆ ਗਿਆ ਪਰ ਕਈ ਪਿੰਡਾਂ ਦੀਆਂ ਗਲੀਆਂ ਨਾਲੀਆਂ ਰਹਿ ਗਈਆਂ । ਮੈਂ ਇਹ ਨਹੀਂ ਕਹਿੰਦਾ ਕਿ ਦੂਜੀ ਸਰਕਾਰ ਨੇ ਪਿੰਡਾਂ ਵਿੱਚ ਕੰਮ ਨਹੀਂ ਕਰਾਇਆ, ਪਰ ਪਿੰਡਾਂ ਵਿੱਚ ਅਜੇ ਵੀ ਕਈ ਕੰਮ ਹੋਣ ਵਾਲੇ ਹਨ । ਅੱਜ ਕਿਉਂ ਪਿੰਡਾਂ ਦੇ ਲੋਕ ਸ਼ਹਿਰਾਂ ਵੱਲ ਨੱਠਦੇ ਪਏ ਹਨ? ਜੇ ਪਿੰਡਾਂ ਦਾ ਬੁਨਿਆਦੀ ਢਾਂਚਾ ਅੱਛੇ ਤਰੀਕੇ ਨਾਲ ਬਣਾ ਕੇ ਲੋਕਾਂ ਲਈ ਮੁਹੱਈਆਂ ਕਰਾਇਆ ਜਾਵੇ ਤਾਂ ਮੈਂ ਨਹੀਂ ਸਮਝਦਾ ਕਿ ਕੋਈ ਵੀ ਪਿੰਡ ਵਾਲਾ ਵਿਅਕਤੀ ਸ਼ਹਿਰ ਨੂੰ ਪਰੈਫਰ ਕਰੇਗਾ, ਸ਼ਹਿਰ ਵੱਲ ਦੌੜੇਗਾ । ਅੱਜ ਇਸ ਦੇ ਵਾਸਤੇ ਸਾਡੀ ਸਰਕਾਰ ਨੇ ਲੋਕ ਨਿਰਮਾਣ ਪ੍ਰੋਗਰਾਮ ਲਈ 100 ਕਰੋੜ ਰੁਪਿਆ ਜਾਰੀ ਕੀਤਾ ਹੈ ਅਤੇ ਜਿਹੜਾ 2006-2007 ਦਾ ਬਜਟ ਪੇਸ਼ ਕੀਤਾ ਹੈ, ਉਸ ਵਿੱਚ ਇਸ ਲਈ 500 ਕਰੋੜ ਰੁਪਏ ਦਾ ਵਿਵਸਥਾ ਕੀਤੀ ਹੈ । ਪਿੰਡਾਂ ਦਾ ਬੁਨਿਆਦੀ ਢਾਂਚਾ ਪੱਕਾ ਕਰਨ ਲਈ, ਬੇਸਿਕ ਨੀਡਜ਼ ਨੂੰ ਪੂਰਾ ਕਰਨ ਲਈ ਡਿਸਟ੍ਰਿਕਟ ਪਲਾਨਿੰਗ ਬੋਰਡਾਂ ਦੀ ਮਾਰਫਤ ਕੇਸ ਭੇਜਿਆ ਜਾਵੇਗਾ ਤਾਕਿ ਪਿੰਡਾਂ ਦੀ ਡਿਵੈਲਪਮੈਂਟ ਹੋ ਸਕੇ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਗੱਲ ਕਰੀਏ ਕਿ ਜਿਹੜਾ ਚੋਣਾਂ ਵੇਲੇ ਚੋਣ ਮੈਨੀਫੈਸਟੋ ਲੈ ਕੇ ਆਈ ਦਾ ਹੈ, ਉਸ ਦੇ ਤਹਿਤ ਪਿੰਡਾਂ ਦੇ ਸਰਪੰਚਾਂ ਦੀ ਗੱਲ ਕੀਤੀ ਗਈ ਸੀ । ਪੰਜਾਬ ਵਿੱਚ ਸਾਢੇ ਬਾਰ੍ਹਾਂ ਹਜ਼ਾਰ ਪਿੰਡ ਹਨ । ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੇ ਚੋਣ ਮੈਨੀਫੈਸਟੋ ਵਿੱਚ ਕਿਹਾ ਸੀ, ਤੇ ਇਸ ਬਜਟ ਵਿੱਚ ਹਰ ਪਿੰਡ ਦੇ ਸਰਪੰਚ ਵਾਸਤੇ 600/- ਰੁਪਏ ਮਾਣ ਭੇਟਾ ਰੱਖਿਆ ਗਿਆ ਹੈ । ਇਹ ਮਾਣ ਦੇਣ ਵਾਲੀ ਗੱਲ ਹੁੰਦੀ ਹੈ । ਜਿਵੇਂ ਐਮ.ਐਲ.ਏ. ਦੀ ਹੀ ਗੱਲ ਕਰੀਏ । ਪਹਿਲਾਂ 1,000/- ਰੁਪਏ ਤਨਖਾਹ ਹੁੰਦੀ ਸੀ । ਜਦੋਂ ਮੈਂ ਪਹਿਲੀ ਵਾਰ ਐਮ.ਐਲ.ਏ. ਬਣ ਕੇ ਆਇਆ, ਮੇਰੀ 2,800/- ਰੁਪਏ ਤਨਖਾਹ ਸੀ । ਅੱਜ ਦੇ ਲੋਕਾਂ ਦਾ ਖਰਚਾ ਵੱਧ ਗਿਆ ਹੈ ਤੇ ਤਨਖਾਹਾਂ ਵੀ ਵੱਧ ਗਈਆਂ ਹਨ । ਇਹ 600/- ਰੁਪਿਆ ਅਗਰ ਹਰ ਸਰਪੰਚ ਨੂੰ ਚਲਾ ਜਾਵੇ ਤਾਂ ਉਹ ਵੀ ਮਾਣ ਮਹਿਸੂਸ ਕਰਨਗੇ ਕਿ ਸਾਡੀ ਵੀ ਪੰਜਾਬ ਸਰਕਾਰ ਵਿੱਚ ਕੋਈ ਪਾਰਟੀਸਿਪੇਸ਼ਨ ਹੈ । 200/- ਰੁਪਿਆ ਚੌਕੀਦਾਰੇ ਵਿੱਚ ਵਾਧਾ ਕੀਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਪਿੰਡਾਂ ਵਿੱਚ ਕੋਈ

[ਰਾਜ ਮੰਤਰੀ, ਜੰਗਲਾਤ]

ਬਿਊਰੋਕਰੇਟ ਜਾਂਦਾ ਹੈ ਜਾਂ ਹੋਰ ਕੋਈ ਮਸ਼ੀਨਰੀ ਜਾਂਦੀ ਹੈ, ਉਸ ਵੇਲੇ ਚੌਕੀਦਾਰਾਂ ਦੀ ਭੂਮਿਕਾ ਬੜੀ ਅਹਿਮ ਹੁੰਦੀ ਹੈ । ਉਨ੍ਹਾਂ ਦਾ ਜਿਹੜਾ ਮਿਹਨਤਾਨਾ 200/- ਰੁਪਏ ਸੀ, ਬਜਟ ਵਿੱਚ ਉਸਨੂੰ 200/- ਹੋਰ ਵਧਾ ਕੇ 400/- ਰੁਪਿਆ ਕਰਨ ਦੀ ਵਿਵਸਥਾ ਕੀਤੀ ਗਈ ਹੈ । ਇਸ ਦੇ ਨਾਲ ਹੀ ਪਿੰਡਾਂ ਨੂੰ ਸਾਫ ਸੁਥਰਾ ਰੱਖਣ ਵਾਸਤੇ ਸਫਾਈ ਕਰਮਚਾਰੀ ਲਈ 300/- ਰੁਪਏ ਪ੍ਰਤੀ ਮਹੀਨਾ ਦੇਣ ਦੀ ਵਿਵਸਥਾ ਕੀਤੀ ਗਈ ਹੈ । ਮੈਂ ਨਹੀਂ ਸਮਝਦਾ ਕਿ 300/- ਰੁਪਿਆ ਕੁਝ ਜ਼ਿਆਦਾ ਹੈ । ਆਉਣ ਵਾਲੇ ਸਮੇਂ ਵਿੱਚ ਸਰਕਾਰ ਇਸ ਪਾਸੇ ਹੋਰ ਵੀ ਧਿਆਨ ਰੱਖੇਗੀ ਤਾਂ ਕਿ ਸਫਾਈ ਕਰਨ ਵਾਲੇ ਜੋ ਅਸੀਂ ਰੱਖ ਲੈਂਦੇ ਹਾਂ, ਉਨ੍ਹਾਂ ਨੂੰ ਆਸਾਨੀ ਨਾਲ ਤਨਖਾਹ ਦਿੱਤੀ ਜਾ ਸਕੇ ਅਤੇ ਪਿੰਡਾਂ ਦੀਆਂ ਗਲੀਆਂ ਨਾਲੀਆਂ ਠੀਕ ਤਰ੍ਹਾਂ ਨਾਲ ਸਾਫ ਹੋ ਸਕਣ ।

ਅੱਗੇ ਟਾਇਲੈਟਸ ਦੀ ਗੱਲ ਕਰੀਏ । ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇ ਪੁਰਾਣੀਆਂ ਗੱਲਾਂ ਕਰੀਏ ਤਾਂ ਉਸ ਵੇਲੇ ਖੇਤਾਂ ਵਿੱਚ ਜਾਣ ਤੋਂ ਜ਼ਿਮੀਂਦਾਰ ਨਾਂਹ ਨਹੀਂ ਕਰਦੇ ਸਨ । ਉਦੋਂ ਗਰੀਬ ਲੋਕ ਚਲੇ ਜਾਂਦੇ ਸੀ । ਅੱਜ ਹਰ ਪਿੰਡ ਵਿੱਚ ਇਸ ਗੱਲ ਲਈ ਅਗਰ ਮੁਸ਼ਕਲ ਨਹੀਂ ਤਾਂ ਅਕਸਰ ਮੁਸ਼ਕਲ ਪਾਈ ਜਾਂਦੀ ਹੈ, ਵੱਡੇ ਜ਼ਿਮੀਂਦਾਰ ਆਪਣੇ ਖੇਤਾਂ ਵਿੱਚ ਟਾਇਲੈਟ ਲਈ ਜਾਣ ਤੋਂ ਮਨ੍ਹਾਂ ਕਰ ਦਿੰਦੇ ਹਨ । ਸਾਡੀ ਸਰਕਾਰ 2006-2007 ਦੇ ਬਜਟ ਵਿੱਚ ਰਣਜੀਤ ਕਲਿਆਣ ਯੋਜਨਾ ਦੇ ਤਹਿਤ 60 ਕਰੋੜ ਰੁਪਏ ਖ਼ਰਚ ਕਰਕੇ ਟਾਇਲੈਟ ਬਣਾਉਣ ਜਾ ਰਹੀ ਹੈ । ਇਸ ਬਾਰੇ ਅਸੀਂ ਵਿੱਤ ਮੰਤਰੀ ਸਾਹਿਬ ਅਤੇ ਸੀ.ਐਮ ਸਾਹਿਬ ਨੂੰ ਕਿਹਾ ਸੀ ਤੇ ਉਨ੍ਹਾਂ ਨੇ ਇਸ ਬਜਟ ਵਿੱਚ ਵਿਵਸਥਾ ਕਰ ਦਿੱਤੀ ਜਿਸ ਨਾਲ ਪੰਜਾਬ ਨਿਰਮਾਣ ਪ੍ਰੋਗਰਾਮ ਦੇ ਤਹਿਤ 60 ਕਰੋੜ ਰੁਪਏ ਦੇ ਨਵੇਂ ਟਾਇਲੈਟ ਬਣਾਏ ਜਾ ਰਹੇ ਹਨ । ਅਸੀਂ ਇਹ ਗੱਲ ਆਸਾਨੀ ਨਾਲ ਕਹਿ ਸਕਦੇ ਹਾਂ ਕਿ ਜਿਵੇਂ ਸਰਕਾਰ ਨੇ ਸਰਪੰਚ ਦੀ ਸ਼ਮੂਲੀਅਤ ਕਰਾਈ ਹੈ, ਪਿੰਡਾਂ ਦੇ 10 ਲੱਖ ਰੁਪਏ ਦੇ ਕੰਮ ਉਨ੍ਹਾਂ ਦੀ ਮਰਜ਼ੀ ਨਾਲ ਹੋ ਸਕਦੇ ਹਨ । ਚਾਹੇ ਗਲੀਆਂ ਨਾਲੀਆਂ ਦਾ ਕੰਮ ਹੈ ਤੇ ਚਾਹੇ ਟਾਇਲੈਟ ਬਣਾਉਣ ਦਾ ਤੇ ਚਾਹੇ ਵਾਟਰ ਡਿਸਪੋਜ਼ ਆਫ ਕਰਨ ਦਾ ਕੰਮ ਹੈ ਜਾਂ ਛੱਪੜਾਂ ਨੂੰ ਠੀਕ ਕਰਨ ਦਾ ਕੰਮ ਹੈ । ਉਸ ਦੇ ਨਾਲ ਪੰਜਾਬ ਦਾ ਸਿਸਟਮ ਠੀਕ ਹੋਵੇਗਾ । ਅੱਜ ਪਿੰਡਾਂ ਵਿੱਚ ਬਿਜਲੀ ਦੀ ਗੱਲ ਕਰੀਏ । ਅੱਜ ਤੋਂ ਤਿੰਨ ਸਾਲ ਪਹਿਲਾਂ ਸਾਡੇ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਪੰਜਾਬ ਦੇ ਸਾਰੇ 12,500 ਪਿੰਡਾਂ ਨੂੰ 24 ਘੰਟੇ ਬਿਜਲੀ ਦਿੱਤੀ ਜਾਵੇ । ਫਿਰ ਸ਼ਹਿਰਾਂ ਦੀ ਗੱਲ ਕਰੀਏ ਅਤੇ ਇਸ ਦੇ ਆਲੇ ਦੁਆਲੇ ਦੀ ਗੱਲ ਕਰੀਏ । ਗਰਮੀ ਦਾ ਮੌਸਮ ਹੋਵੇ ਅਤੇ ਚਾਹੇ ਸਰਦੀ ਦਾ ਮੌਸਮ ਹੋਵੇ, ਸ਼ਹਿਰਾਂ ਵਿੱਚ ਵੀ ਬੱਚੇ ਪੜ੍ਹਦੇ ਹਨ

ਅਤੇ ਪਿੰਡਾਂ ਵਿੱਚ ਵੀ ਬੱਚੇ ਪੜ੍ਹਦੇ ਹਨ । ਬਿਜਲੀ ਦੇ ਪੱਖੋਂ ਜੇ ਸ਼ਹਿਰਾਂ ਅਤੇ ਪਿੰਡਾਂ ਵਿਚਲਾ ਫਰਕ ਦੂਰ ਕਰਨਾ ਹੋਵੇ ਤਾਂ ਪੰਜਾਬ ਦੇ ਸਾਰੇ ਪਿੰਡਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਮਿਲਣੀ ਚਾਹੀਦੀ ਹੈ । 12,500 ਪਿੰਡਾਂ ਵਿਚੋਂ 11,000 ਪਿੰਡਾਂ ਨੂੰ 24 ਘੰਟੇ ਬਿਜਲੀ ਦੇਣ ਦਾ ਕੰਮ ਕੰਪਲੀਟ ਕਰ ਲਿਆ ਗਿਆ ਹੈ ਅਤੇ ਬਾਕੀ ਦੇ 1,500 ਪਿੰਡਾਂ ਵਿੱਚ ਇਹ ਕੰਮ ਜੂਨ ਤੱਕ ਮੁਕੰਮਲ ਕੀਤਾ ਜਾ ਰਿਹਾ ਹੈ । ਇਹ ਸਾਡੇ ਸੂਬੇ ਵਾਸਤੇ ਬੜੇ ਮਾਣ ਵਾਲੀ ਗੱਲ ਹੋਵੇਗੀ । ਦੇਸ਼ ਵਿੱਚ ਪੰਜਾਬ ਪਹਿਲਾ ਸੂਬਾ ਹੋਵੇਗਾ ਜਿਥੇ ਸਾਰੇ ਦੇ ਸਾਰੇ ਪਿੰਡਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਮੁਹੱਈਆ ਕੀਤੀ ਜਾਵੇਗੀ ।

ਡਿਪਟੀ ਸਪੀਕਰ ਸਾਹਿਬ, ਇਸੇ ਤਰੀਕੇ ਨਾਲ ਅਰਬਨ ਡਿਵੈਲਪਮੈਂਟ ਦਾ ਕੰਮ ਵੀ ਚਲਾਇਆ ਜਾ ਰਿਹਾ ਹੈ। ਅਸੀਂ ਸਕੀਮਾਂ ਬਣਾ ਕੇ ਪੰਜਾਬ ਦੇ 39 ਸ਼ਹਿਰਾਂ ਨੂੰ 100% ਸੀਵਰ ਮੁਹੱਈਆ ਕਰਵਾਉਣਾ ਹੈ ਅਤੇ 122 ਨਿਗਮ ਹਨ ਜਿਨ੍ਹਾਂ ਨੂੰ 100% ਪਾਣੀ ਮੁਹੱਈਆਂ ਕਰਵਾਉਣਾ ਹੈ। ਇਹ ਸਹੂਲਤਾਂ ਦੇਣੀਆਂ ਸਰਕਾਰਾਂ ਦਾ ਫਰਜ਼ ਹੁੰਦਾ ਹੈ। ਜਿੰਨਾ ਚਿਰ ਪੰਜਾਬ ਦੇ ਸਾਰੇ ਸ਼ਹਿਰਾਂ, ਨਿਗਮਾਂ ਅਤੇ ਸਲੱਮ ਬਸਤੀਆਂ ਵਿੱਚ 100% ਪਾਣੀ ਅਤੇ ਸੀਵਰ ਮੁਹੱਈਆ ਨਹੀਂ ਕਰਵਾਇਆ ਜਾਂਦਾ, ਉਂਨਾ ਚਿਰ ਫਰਕ ਵਾਲੀ ਗੱਲ ਬਣੀ ਰਹੇਗੀ। ਇਸੇ ਕਰਕੇ ਇਸ ਕੰਮ ਲਈ ਮੁੱਖ ਮੰਤਰੀ ਜੀ ਨੇ ਅਤੇ ਲੋਕਲ ਬਾਡੀਜ ਮਨਿਸਟਰ ਨੇ ਸਕੀਮਾਂ ਚਾਲੂ ਕੀਤੀਆਂ। ਮੇਰੇ ਏਰੀਏ ਵਿੱਚ ਵੀ 8 ਕਰੋੜ ਰੁਪਏ ਦਾ ਕੰਮ ਇਹ ਚਾਲੂ ਕਰਕੇ ਆਏ ਹਨ। ਅਜਿਹਾ ਕਰਨ ਨਾਲ ਪੰਜਾਬ ਦੇ ਛੋਟੇ ਸ਼ਹਿਰਾਂ ਦੀ ਕਾਇਆ ਕਲਪ ਹੋ ਜਾਵੇਗੀ। ਫਿਰ ਲੋਕ ਛੋਟੇ ਸ਼ਹਿਰ ਛੱਡ ਕੇ ਵੱਡੇ ਸ਼ਹਿਰਾਂ ਵੱਲ ਨਹੀਂ ਭੱਜਣਗੇ। ਉਹ ਆਪਣੇ ਛੋਟੇ ਸ਼ਹਿਰਾਂ ਵਿਚ ਹੀ ਰਹਿਣਾ ਪਸੰਦ ਕਰਨਗੇ। ਪੰਜਾਬ ਨਿਰਮਾਣ ਪ੍ਰੋਗਰਾਮ ਤਹਿਤ ਪਿੰਡਾਂ ਵਿੱਚ ਕੰਮ ਕਰਵਾਇਆ ਜਾ ਰਿਹਾ ਹੈ। ਇਸ ਬਜਟ ਵਿੱਚ 135.68 ਕਰੋੜ ਰੁਪਿਆ ਪੰਜਾਬ ਦੇ ਸ਼ਹਿਰਾਂ ਵਾਸਤੇ ਵੀ ਰੱਖਿਆ ਗਿਆ ਹੈ ਤਾਂ ਕਿ ਉਥੇ ਵੀ ਜਿਹੜੀਆਂ ਬੁਨਿਆਦੀ ਚੀਜ਼ਾਂ ਹੋਣ ਵਾਲੀਆਂ ਹਨ, ਉਹ ਕਰਵਾਈਆਂ ਜਾ ਸਕਣ, 39 ਸ਼ਹਿਰਾਂ ਤੋਂ ਇਲਾਵਾ ਬਾਕੀ ਸ਼ਹਿਰਾਂ ਦੀਆਂ ਵੀ ਜੇਕਰ ਮੈਂ ਗੱਲਾਂ ਕਰਾਂ ਤਾਂ ਇਸ ਦੇ ਵਾਸਤੇ ਕਾਫੀ ਜ਼ਿਆਦਾ ਸਮਾਂ ਚਾਹੀਦਾ ਹੈ। ਸੈਂਕੜੇ ਕਰੋੜ ਰੁਪਏ ਉਨ੍ਹਾਂ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਰੱਖੇ ਗਏ ਹਨ।

ਜੇ ਇੰਡਸਟ੍ਰੀ ਦੀ ਗੱਲ ਕਰੀਏ ਤਾਂ ਸੰਨ 1997 ਤੋਂ ਲੈ ਕੇ 2002 ਤੱਕ ਮੈਕਸੀਮਮ ਇੰਡਸਟਰੀ ਪੰਜਾਬ ਵਿਚ ਆਈ । ਬਾਰਡਰ ਦੇ ਇਲਾਕਿਆਂ ਵਿੱਚ ਇੰਡਸਟਰੀ ਲਗਾਉਣ ਵਾਸਤੇ ਦਿੱਲੀ ਵਾਲਿਆਂ ਨੇ ਵੀ ਰਿਬੇਟ ਦਿੱਤੀ ਸੀ ਲੇਕਿਨ ਉਹ ਰਿਬੇਟ ਉਨ੍ਹਾਂ ਦੀ ਅਜੇ ਪੈਂਡਿੰਗ ਪਈ ਹੈ । ਲੋਕਾਂ ਨੇ ਆਪਣੇ ਯੂਨਿਟ ਲਗਾ ਲਏ ।

[ਰਾਜ ਮੰਤਰੀ, ਜੰਗਲਾਤ]
ਇਸ ਦੇ ਵਾਸਤੇ ਬਾਰਡਰ ਦੇ 3 ਜ਼ਿਲਿਆਂ ਨੂੰ ਜੋ ਸਹਾਇਤਾ ਰਾਸ਼ੀ ਮਿਲਣੀ ਸੀ, ਉਹ 480 ਕਰੋੜ ਰੁਪਏ ਬਣਦੀ ਹੈ। ਉਹ 1997 ਤੋਂ ਪਹਿਲਾਂ ਵਾਲਾ 480 ਕਰੋੜ ਰੁਪਿਆ ਅਜੇ ਤੱਕ ਕੋਈ ਦੇ ਨਹੀਂ ਸਕਿਆ। ਹੁਣ ਕੈਪਟਨ ਅਮਰਿੰਦਰ ਸਿੰਘ ਨੇ ਫੈਸਲਾ ਕੀਤਾ ਹੈ ਕਿ ਸਪੈਸ਼ਲ ਬਾਂਡ ਜਾਰੀ ਕਰਕੇ ਉਨ੍ਹਾਂ ਨੂੰ ਇਹ ਪੈਸਾ ਦਿੱਤਾ ਜਾਵੇਗਾ ਤਾਂ ਕਿ ਉਹ ਆਸਾਨੀ ਨਾਲ ਇਹ ਪੈਸਾ ਵਸੂਲ ਕਰ ਸਕਣ ਅਤੇ ਆਪਣਾ ਕੰਮ ਚਾਲੂ ਕਰ ਸਕਣ।

ਹੁਣ ਟ੍ਰਾਂਸਪੋਰਟ ਦੀ ਗੱਲ ਕਰਦੇ ਹਾਂ । ਬੁਨਿਆਦੀ ਢਾਂਚੇ ਨੂੰ ਜੇ ਮਜ਼ਬੂਤ ਕਰਨਾ ਹੈ ਤੋਂ ਟ੍ਰਾਂਸਪੋਰਟ ਨੂੰ ਤਕੜਾ ਕਰਨਾ ਪਵੇਗਾ । ਅੱਜ ਮਿਨੀ ਬੱਸਾਂ ਪਿੰਡਾਂ ਵਿੱਚ ਚੱਲ ਰਹੀਆਂ ਹਨ ਜਿਸ ਕਰਕੇ ਪਿੰਡਾਂ ਵਾਲਿਆਂ ਨੂੰ ਹੁਣ ਪਹਿਲਾਂ ਵਾਲੀ ਮੁਸ਼ਕਲ ਨਹੀਂ ਆਉਂਦੀ । ਟ੍ਰਾਂਸਪੋਰਟ ਮਹਿਕਮੇ ਨੇ ਸਾਲ 2005-06 ਵਿੱਚ 360 ਨਵੀਆਂ ਬੱਸਾਂ ਖਰੀਦੀਆਂ ਸਨ ਪਰ ਅਜੇ ਹੋਰ ਬੱਸਾਂ ਖਰੀਦਣ ਦੀ ਜ਼ਰੂਰਤ ਹੈ । ਇਸ ਬਜਟ ਵਿੱਚ ਸਾਲ 2006-07 ਵਿੱਚ 300 ਹੋਰ ਨਵੀਆਂ ਬੱਸਾਂ ਖਰੀਦਣ ਦੀ ਵਿਵਸਥਾ ਕੀਤੀ ਗਈ ਹੈ । ਇਸ ਨਾਲ ਟ੍ਰਾਂਸਪੋਰਟ ਸਿਸਟਮ ਹੋਰ ਤਕੜਾ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਕੰਮ ਹੈ ਜਿਹੜਾ ਕਰਨ ਵਾਸਤੇ ਕਹਿੰਦੇ ਤਾਂ ਸਾਰੇ ਸਨ ਲੇਕਿਨ ਅੱਜ ਤੱਕ ਕਰ ਕੋਈ ਨਹੀਂ ਸਕਿਆ । ਸਾਡੇ ਮੁੱਖ ਮੰਤਰੀ ਜੀ ਨੇ ਬੜੀ ਦਲੇਰੀ ਨਾਲ ਉਹ ਕੰਮ ਕਰਕੇ ਵਿਖਾਇਆ ਹੈ ਅਤੇ ਐਮ.ਐਲ.ਏ., ਐਲ.ਏ.ਡੀ. ਫੰਡ ਵਿੱਚੋਂ 25 ਲੱਖ ਰੁਪਿਆ ਹਰੇਕ ਐਮ.ਐਲ. ਏ. ਦੀ ਡਿਸਪੋਜ਼ਲ ਤੇ ਰੱਖਿਆ ਹੈ । ਸਾਡੇ ਵਾਸਤੇ ਇਹ ਕੋਈ ਦਿੱਕਤ ਨਹੀਂ ਹੈ । ਸਾਡੇ ਮੰਤਰੀ ਲੋਕ ਬੈਠੇ ਹਨ ਔਰ ਐਮ.ਐਲ.ਏ. ਸਾਹਿਬਾਨ ਵੀ ਬੈਠੇ ਹਨ । ਮੁੱਖ ਮੰਤਰੀ ਸਾਹਿਬ ਨੇ ਫਰਾਖ- ਦਿਲੀ ਦਿਖਾਈ ਹੈ ਕਿ ਆਪਾਂ ਸਾਰਿਆਂ ਵਾਸਤੇ 25-25 ਲੱਖ ਰੁਪਏ ਦਾ ਐਮ.ਐਲ.ਏਜ਼ ਵਾਸਤੇ ਫੰਡ ਰੱਖਿਆ ਹੈ, ਉਨ੍ਹਾਂ ਨੇ ਤੁਹਾਡਾ ਵੀ ਖਿਆਲ ਰੱਖਿਆ ਹੈ, ਸਾਰਿਆਂ ਦਾ ਖਿਆਲ ਰੱਖਿਆ ਹੈ । ਇਸ ਪੈਸੇ ਦੇ ਨਾਲ ਜੇਕਰ ਕੋਈ ਕਲੱਬ ਵਾਸਤੇ ਜਾਂ ਕਿਸੇ ਹੋਰ ਕੰਮ ਵਾਸਤੇ ਕਿਸੇ ਐਮ.ਐਲ.ਏ. ਜਾਂ ਮੰਤਰੀ ਨੂੰ ਬੁਲਾਵੇ ਤਾਂ ਉਹ ਪੈਸਾ ਦਿੱਤਾ ਜਾ ਸਕਦਾ ਹੈ । ਸੋ, ਮੈਂ ਡਿਪਟੀ ਸਪੀਕਰ ਸਾਹਿਬ, ਕੈਪਟਨ ਅਮਰਿੰਦਰ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ, ਕਿਉਂਕਿ ਕਥਨੀ ਔਰ ਕਰਨੀ ਵਿੱਚ ਲੋਕਾਂ ਦਾ ਫਰਕ ਹੁੰਦਾ ਹੈ ਪਰ ਇਨ੍ਹਾਂ ਨੇ ਲੋਕਾਂ ਦੇ ਨਾਲ ਜੋ ਕਮਿਟਮੈਂਟ ਕੀਤੀ ਹੈ ਉਸ ਨੂੰ ਉਨ੍ਹਾਂ ਨੇ ਪੂਰਾ ਕਰ ਵਿਖਾਇਆ ਹੈ। ਚਾਹੇ ਪਾਣੀਆਂ ਦੇ ਮਸਲੇ ਦੀ ਗੱਲ ਕਰੀਏ । ਜਿਵੇਂ ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਵੀ ਗੱਲ ਕੀਤੀ ਹੈ, ਸਾਡੇ ਆਪੋਜ਼ੀਸ਼ਨ ਦੇ ਸਾਥੀਆਂ ਨੇ ਵੀ

ਇਸ ਵਿੱਚ ਸਰਕਾਰ ਦਾ ਸਾਥ ਦਿੱਤਾ ਹੈ, ਇਹ ਬੜੀ ਅੱਛੀ ਗੱਲ ਕੀਤੀ ਹੈ । ਪੰਜਾਬ ਦੇ ਹਿੱਤਾਂ ਵਾਸਤੇ ਚਾਹੇ ਕੋਈ ਵੀ ਗੱਲ ਕਿਸੇ ਪਾਸਿਓ ਵੀ ਆਈ ਹੋਵੇ, ਚਾਹੇ ਉਹ ਤੁਹਾਡੇ ਵੱਲੋਂ ਹੋਵੇ ਚਾਹੇ ਸਾਡੇ ਵੱਲੋਂ ਹੋਵੇ, ਉਸ ਤੇ ਅਮਲ ਕਰਨਾ ਚਾਹੀਦਾ ਹੈ ਔਰ ਉਸ ਵਾਸਤੇ ਡਟਣਾ ਚਾਹੀਦਾ ਹੈ । ਜੇਕਰ ਇਕ ਪਿੰਡ ਦੇ ਸਰਪੰਚ ਨੂੰ ਵੀ ਪਤਾ ਲੱਗ ਜਾਵੇ ਕਿ ਜੇਕਰ ਉਹ ਕੋਈ ਕੰਮ ਡੱਟ ਕੇ ਕਰੇਗਾ ਗਲਤੀ ਕਰੇਗਾ ਤਾਂ ਉਸਦੀ ਸਰਪੰਚੀ ਚਲੀ ਜਾਵੇਗੀ, ਉਸ ਹਾਲਾਤ ਦੇ ਵਿੱਚ ਉਹ ਫੈਸਲਾ ਲਟਕਾਉਣ ਦੀ ਕੋਸ਼ਿਸ਼ ਕਰਦਾ ਹੈ ਪਰ ਸਾਡੇ ਮੁੱਖ ਮੰਤਰੀ ਸਾਹਿਬ ਨੇ ਸਟੇਟ ਦੇ ਹਿੱਤ ਨੂੰ ਅੱਗੇ ਰੱਖ ਕੇ, ਆਪਣੀ ਕੁਰਸੀ ਦੀ ਪਰਵਾਹ ਨਾ ਕਰਦੇ ਹੋਏ ਪਾਣੀਆਂ ਵਾਸਤੇ ਵਾਟਰ ਡਿਸਪਿਊਟ ਦਾ ਮਤਾ ਲਿਆਂਦਾ । ਅੱਜ ਪੰਜਾਬ ਦੇ ਮੁੱਖ ਮੰਤਰੀ ਦੀ ਕੋਸ਼ਿਸ਼ ਕਰਕੇ ਹੀ ਇਹ ਕਰੇਜ ਹੋਇਆ ਹੈ । ਅਸੀਂ ਪੰਜਾਬ ਦੇ ਮੁੱਖ ਮੰਤਰੀ ਦੇ ਨਾਲ ਪਹਿਲੀ ਵਾਰ ਨਹੀਂ ਆਏ । ਕੋਈ ਵੀ ਮੁੱਖ ਮੰਤਰੀ ਜਿਸ ਦਾ ਜ਼ਿਆਦਾ ਸਮਾਂ ਹੋ ਜਾਵੇ ਤਾਂ ਉਸਦੀ ਹਰਮਨਪਿਆਰਤਾ ਘਟਣੀ ਚਾਲੂ ਹੋ ਜਾਂਦੀ ਹੈ ਲੇਕਿਨ ਅੱਜ ਇਹ ਕਿਤੇ ਵੀ ਜਾਂਦੇ ਹਨ ਚਾਹੇ ਬਠਿੰਡਾ, ਚਾਹੇ ਫਿਰੋਜ਼ਪੁਰ ਜਾਂ ਲੰਬੀ ਚਲੇ ਜਾਣ, ਅੱਜ ਲੋਕ ਇਨ੍ਹਾਂ ਨੂੰ ਦੇਖਣ ਵਾਸਤੇ ਭਾਰੀ ਗਿਣਤੀ ਵਿੱਚ ਆਉਂਦੇ ਹਨ । ਮਰਦੇ ਮਜ਼ਾਹਦ ਸੀ.ਐਮ. ਸਾਹਿਬ ਨੂੰ ਦੇਖਣ ਵਾਸਤੇ ਆਉਂਦੇ ਹਨ ਜਿਸ ਨੇ ਪੰਜਾਬ ਦੇ ਪਾਣੀਆਂ ਵਾਸਤੇ ਇਸ ਹਾਊਸ ਵਿੱਚ ਮਤਾ ਲਿਆਂਦਾ ਅਤੇ ਉਸ ਨੂੰ ਸਰਬਸੰਮਤੀ ਦੇ ਨਾਲ ਪਾਸ ਕਰਵਾਇਆ ।

ਸਾਡੇ ਵਿੱਤ ਮੰਤਰੀ ਸਾਹਿਬ ਨੇ ਇਹ 4,500 ਕਰੋੜ ਰੁਪਏ ਦੀ ਪਲਾਨ ਬਣਾਈ ਹੈ । ਇਨ੍ਹਾਂ ਨੂੰ ਬੜਾ ਲਾਇਕ ਵਿੱਤ ਮੰਤਰੀ ਕਿਹਾ ਜਾ ਸਕਦਾ ਹੈ । ਇਹ ਪੌਣੇ ਦੋ ਸਾਲ ਪਹਿਲਾਂ ਪੰਜਾਬ ਦੇ ਐਫ.ਐਮ. ਬਣੇ ਸਨ । ਇਨ੍ਹਾਂ ਨੇ ਸਾਰੇ ਪੁਰਾਣੇ ਸਿਸਟਮ ਨੂੰ ਅਮੈਂਡ ਕਰਕੇ ਅਤੇ ਸੀ.ਐਮ. ਸਾਹਿਬ ਦੀਆਂ ਡਾਇਰੈਕਸ਼ਨਾਂ ਦੇ ਮੁਤਾਬਿਕ ਪੰਜਾਬ ਦੀ ਇਕਾਨਮੀ ਨੂੰ ਬਿਹਤਰ ਕੀਤਾ ਹੈ । ਇਸ ਨਾਲ ਪੰਜਾਬ ਦੇ ਵਿੱਚ ਡਿਵੈਲਪਮੈਂਟ ਹੋਈ ਹੈ ਔਰ ਜੋ 25-25 ਲੱਖ ਰੁਪਿਆ ਮਿਲਣਾ ਹੈ ਉਹ ਸਾਰਿਆਂ ਨੂੰ ਮਿਲਣਾ ਹੈ, ਉਹ ਤੁਹਾਡੇ ਵਾਸਤੇ ਵੀ ਹੈ । ਇਹ ਸਾਨੂੰ ਸਾਰਿਆਂ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਅੰਤ ਵਿੱਚ ਮੈਂ ਆਪਣੇ ਵੱਲੋਂ ਇਸ ਬਜਟ ਦੀ ਹਮਾਇਤ ਕਰਦਾ ਹਾਂ ਅਤੇ ਬੇਨਤੀ ਕਰਾਂਗਾ ਕਿ ਇਸ ਬਜਟ ਨੂੰ ਸਰਬਸੰਮਤੀ ਦੇ ਨਾਲ ਪਾਸ ਕਰਨਾ ਚਾਹੀਦਾ ਹੈ। ਜੈ ਹਿੰਦ।

**ਸ਼੍ਰੀ ਲਵ ਕੁਮਾਰ ਗੋਲਡੀ** (ਗੜ੍ਹਸ਼ੰਕਰ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਹੀ ਸ਼ੁਕਰ ਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੇਰੀ ਤਾਂ ਇਹ ਪਹਿਲੀ ਵਾਰ ਹੈ । ਮੈਂ ਪਹਿਲੀ ਵਾਰੀ ਹੀ ਇਸ

[ਸ੍ਰੀ ਲਵ ਕੁਮਾਰ ਗੋਲਡੀ]

ਅਜ਼ੀਮ ਸਦਨ ਦੇ ਵਿੱਚ ਚੁਣ ਕੇ ਆਇਆ ਹਾਂ ਔਰ ਮੈਨੂੰ ਆਪਣੇ ਸੀਨੀਅਰ ਮੈਂਬਰ ਸਾਹਿਬਾਨ ਤੋਂ ਕਾਫੀ ਕੁਝ ਸਿੱਖਣ ਦਾ ਮੌਕਾ ਮਿਲਿਆ ਹੈ, ਕਾਫੀ ਕੁਝ ਹੋਰ ਵੀ ਸਿੱਖਣਾ ਬਾਕੀ ਹੈ । ਸੋ, ਮੈਂ ਜੇ ਬਜਟ ਦੀ ਗੱਲ ਕਰੀਏ ਤਾਂ ਫ਼ਰਵਰੀ, 2002 ਵਿੱਚ ਜਿਸ ਸਮੇਂ ਇਹ ਸਰਕਾਰ ਬਣੀ ਸੀ ਉਸ ਸਮੇਂ ਤੋਂ ਲੈ ਕੇ ਅੱਜ ਤੱਕ ਜੇਕਰ ਵਿੱਤੀ ਵਿਸਥਾਰ ਦੀ ਗੱਲ ਕਰੀਏ ਤਾਂ ਹਰ ਇਕ ਨੂੰ ਪਤਾ ਹੈ ਕਿ ਫ਼ਰਵਰੀ, 2002 ਵਿੱਚ ਸਰਕਾਰ ਦੇ ਖਜ਼ਾਨੇ ਇਹ ਸਾਡੇ ਭਰਾ (ਅਪੋਜੀਸ਼ਨ ਵੱਲ ਇਸ਼ਾਰਾ ) ਖਾਲੀ ਛੱਡ ਕੇ ਗਏ ਸਨ । ਸਰਕਾਰ ਨੇ ਆ ਕੇ ਇਸ ਨੂੰ ਭਰਨ ਦੀ ਸਿਰਤੋੜ ਕੋਸ਼ਿਸ਼ ਕੀਤੀ । ਸਾਡੇ ਐਫ.ਐਮ. ਸਾਹਿਬ ਔਰ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਬੜੀ ਸਖਤ ਮਿਹਨਤ ਕੀਤੀ ਜਿਸ ਦਾ ਨਤੀਜਾ ਇਹ ਹੋਇਆ ਕਿ ਅੱਜ ਇਕ ਖੁਸ਼ਹਾਲ ਪੰਜਾਬ ਸਾਡੇ ਸਾਹਮਣੇ ਆ ਰਿਹਾ ਹੈ । ਅੱਜ ਪੰਜਾਬ ਸਰਕਾਰ ਨੂੰ ਰਾਜ ਦੇ ਗਰੀਬਾਂ ਦਾ ਧਿਆਨ ਰੱਖਣ ਵਾਲੀ ਸਰਕਾਰ ਕਰਕੇ ਜਾਣਿਆ ਜਾਂਦਾ ਹੈ । ਇਹ ਤੱਥਾਂ ਤੇ ਆਧਾਰਤ ਗੱਲ ਹੈ ਕਿ ਇਸ ਸਰਕਾਰ ਨੇ ਲੋਕਾਂ ਦੀ ਪੈਨਸ਼ਨ ਜਿਹੜੀ ਹੈ ਉਹ ਸਹੀ ਢੰਗ ਨਾਲ ਮੁਹੱਈਆ ਹੋ ਸਕੇ, ਇਸ ਵਾਸਤੇ ਇਕ ਸਮਾਜਿਕ ਸੁਰੱਖਿਆ ਫੰਡ ਕਾਇਮ ਕੀਤਾ ਹੈ । ਜਿਹੜੀ ਬੁਢਾਪਾ ਪੈਨਸ਼ਨ ਸੀ ਉਸ ਨੂੰ ਵਧਾ ਕੇ 250 ਰੁਪਏ ਕਰਨ ਦੀ ਕੋਸ਼ਿਸ਼ ਕੀਤੀ ਹੈ । ਜਿਹੜੇ ਸਾਰੇ ਬਜ਼ੁਰਗ ਹਨ ਉਹ ਸਰਕਾਰ ਵੱਲ ਦੇਖਦੇ ਹੋਏ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦੇ ਹਨ ਕਿ ਸਰਕਾਰ ਨੇ ਉਨ੍ਹਾਂ ਦੇ ਬੁਢਾਪੇ ਦਾ ਖਿਆਲ ਕੀਤਾ ਹੈ । ਇਸ ਢੰਗ ਨਾਲ ਅਸ਼ੀਰਵਾਦ ਸਕੀਮ ਹੈ । ਡਿਪਟੀ ਸਪੀਕਰ ਸਾਹਿਬ, ਅਪੋਜੀਸ਼ਨ ਬੈਂਚਾਂ ਵੱਲੋਂ ਕਾਫੀ ਬਵੇਲਾ ਮਚਾਇਆ ਗਿਆ ਹੈ । ਅਸ਼ੀਰਵਾਦ ਸਕੀਮ ਤਹਿਤ ਸਾਡੀ ਸਰਕਾਰ ਨੇ 6,100 ਰੁਪਏ ਨੂੰ ਵਧਾ ਕੇ 15,000 ਰੁਪਏ ਕੀਤਾ ਹੈ ਅਤੇ ਇਸ ਦੇ ਨਾਲ ਗਰੀਬਾਂ ਦਾ ਸਿਰ ਉਚਾ ਹੋਇਆ ਹੈ । ਇਸ ਦੇ ਨਾਲ ਹੀ ਐਸ.ਸੀ. ਧਰਮਸ਼ਾਲਾਵਾਂ ਲਈ ਮੁੱਖ ਮੰਤਰੀ ਸਾਹਿਬ ਨੇ ਸਦਨ ਵਿੱਚ ਬਿਆਨ ਵੀ ਦਿੱਤਾ ਸੀ, ਵਿੱਤ ਮੰਤਰੀ ਸਾਹਿਬ ਨੇ 1 ਕਰੋੜ ਰੁਪਏ ਰੱਖੇ ਹਨ । ਧਰਮਸ਼ਾਲਾਵਾਂ ਦੇ ਨਾਲ ਨਾਲ ਗਰੀਬਾਂ ਲਈ ਲੈਟਰੀਨ ਬਣਾਉਣ ਵਾਸਤੇ ਵੀ 60 ਕਰੋੜ ਰੁਪਏ ਦੇ ਕੇ ਸਰਕਾਰ ਨੇ ਗਰੀਬ ਪੱਖੀ ਸਰਕਾਰ ਹੋਣ ਦਾ ਸਬੂਤ ਦਿੱਤਾ ਹੈ । ਸਰਕਾਰ ਗਰੀਬਾਂ ਵਾਸਤੇ ਹੋਰ ਵੀ ਬਹੁਤ ਸਾਰੀਆਂ ਸਕੀਮਾਂ ਅਤੇ ਯੋਜਨਾਵਾਂ ਸ਼ੁਰੂ ਕਰਨ ਜਾ ਰਹੀ ਹੈ । ਇਸ ਦੇ ਨਾਲ ਹੀ ਸਰਕਾਰ ਦੇ ਹਰੇ ਇਨਕਲਾਬ ਨੂੰ ਧਿਆਨ ਵਿੱਚ ਰੱਖਦੇ ਹੋਏ, ਇਸ ਦੇ ਉਦਮ ਸਦਕਾ ਸੈਂਟਰ ਸਰਕਾਰ ਨੇ ਕਰੀਬ 100 ਕਰੋੜ ਰੁਪਏ ਸਾਡੀ ਐਗਰੀਕਲਚਰ ਯੂਨੀਵਰਸਿਟੀ ਨੂੰ ਮੁਹੱਈਆ ਕਰਵਾਏ ਹਨ । ਇਹ ਵੀ ਸਰਕਾਰ ਦਾ ਕਿਸਾਨਾਂ ਪੱਖੀ ਬਹੁਤ ਵਧੀਆ ਉਦਮ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਸਪੈਸ਼ਲ

ਰੁਜ਼ਗਾਰ ਗਰੰਟੀ ਸਕੀਮ ਲਾਗੂ ਕੀਤੀ ਹੈ । ਸਾਰੇ ਪੰਜਾਬ ਵਿੱਚ ਸੈਂਟਰ ਸਰਕਾਰ ਨੇ ਕੇਵਲ ਹੁਸ਼ਿਆਰਪੁਰ ਜ਼ਿਲ੍ਹੇ ਨੂੰ ਹੀ ਇਸ ਸਕੀਮ ਲਈ ਚੁਣਿਆ ਹੈ । ਉਸ ਦੇ ਲਈ ਸਰਕਾਰ ਨੇ 5 ਕਰੋੜ ਰੁਪਏ ਪਾ ਕੇ ਮਿਹਨਤਕਸ਼ਾਂ ਨਾਲ ਖਲੋਣ ਦਾ ਸਰਕਾਰ ਨੇ ਜੋ ਰੋਲ ਨਿਭਾਇਆ ਹੈ ਉਸ ਦੇ ਲਈ ਕੰਡੀ ਏਰੀਆ, ਬੀਟ ਏਰੀਆ ਸਰਕਾਰ ਦੀ ਬਹੁਤ ਸ਼ਲਾਘਾ ਕਰਦਾ ਹੈ ਕਿ ਸਰਕਾਰ ਨੇ ਮਿਹਨਤਕਸ਼ਾਂ ਨਾਲ ਖਲੋਣ ਦਾ ਆਪਣਾ ਵਧੀਆ ਰੋਲ ਨਿਭਾਇਆ ਹੈ । ਇਸ ਦੇ ਨਾਲ ਹੀ ਅਰਥ ਵਿਵਸਥਾ ਵੀ ਠੀਕ ਕੀਤੀ ਗਈ ਹੈ ਅਤੇ ਜਿਹੜੀ ਮਾਲ ਆਮਦਨ ਪਹਿਲਾਂ 6,945 ਕਰੋੜ ਰੁਪਏ ਸੀ, ਸਾਡੇ ਵਿੱਤ ਮੰਤਰੀ ਜੀ ਨੇ ਆਪਣੇ ਬਜਟ ਭਾਸ਼ਨ ਵਿੱਚ ਦੱਸਿਆ ਹੈ ਕਿ ਇਸ ਵਾਰ ਸਾਲ 2006-07 ਦੌਰਾਨ 9,811 ਕਰੋੜ ਰੁਪਏ ਹੋਣ ਦੀ ਆਸ ਹੈ । ਇਹ ਵੀ ਸ਼ਲਾਘਾਯੋਗ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਜ਼ਿਆਦਾ ਲੋਕ ਖੇਤੀ ਤੇ ਮੁਨੱਸਰ ਕਰਦੇ ਹਨ । ਸਾਡੇ ਮੁੱਖ ਮੰਤਰੀ ਸਾਹਿਬ ਨੇ ਡਾਇਵਰਸੀਫਿਕੇਸ਼ਨ ਰਾਹੀਂ ਫਸਲਾਂ ਦਾ ਪ੍ਰੋਗਰਾਮ ਉਲੀਕਿਆ ਹੈ, ਉਸ ਦੇ ਵੀ ਵਧੀਆ ਸਿੱਟੇ ਨਿਕਲਣ ਦੀ ਆਸ ਹੈ । ਇਸ ਦੇ ਨਾਲ ਹੀ ਵਿੱਤ ਮੰਤਰੀ ਜੀ ਨੇ ਆਪਣੇ ਭਾਸ਼ਨ ਵਿੱਚ ਭਰੋਸਾ ਦਿਵਾਇਆ ਹੈ ਕਿ ਜਿਹੜੇ ਗੰਨਾ ਮਾਲਕਾਂ ਦੇ 36 ਕਰੋੜ ਰੁਪਏ ਦੇ ਕਰੀਬ ਬਕਾਇਆ ਦੇਣੇ ਰਹਿੰਦੇ ਹਨ, ਉਹ ਵੀ 31 ਮਾਰਚ, 06 ਤੱਕ ਦੇ ਦਿੱਤੇ ਜਾਣਗੇ । ਇਸ ਤਰ੍ਹਾਂ ਸਰਕਾਰ ਦਾ ਬਹੁਤ ਵਧੀਆ ਰਵੱਈਆ ਲੋਕਾਂ ਦੇ ਸਾਹਮਣੇ ਆਇਆ ਹੈ । ਸਰਕਾਰ ਦੀ ਚੰਗੀ ਕਾਰਜ-ਕੁਸ਼ਲਤਾ ਕਾਰਨ ਆਈ.ਟੀ.ਸੀ.ਅਤੇ ਰਿਲਾਇੰਸ ਵਰਗੀਆਂ ਵੱਡੀਆ ਕੰਪਨੀਆਂ ਪੰਜਾਬ ਵਿੱਚ ਆਪਣਾ ਵਧੇਰੇ ਨਿਵੇਸ਼ ਕਰ ਰਹੀਆਂ ਹਨ । ਇਕ ਹੋਰ ਗੱਲ ਜਿਹੜੀ ਸਰਕਾਰ ਦੀ ਕਿਸਾਨ ਪੱਖੀ ਸਾਹਮਣੇ ਆਈ ਹੈ ਉਹ ਹੈ ਕਿ ਸਿੰਚਾਈ ਬਿਨਾਂ ਕਿਸਾਨ ਅਧੂਰਾ ਹੈ ਅਤੇ ਇਸ ਵਾਸਤੇ ਸਰਕਾਰ ਨੇ 292 ਕਰੋੜ ਰੁਪਏ ਰੱਖੇ ਹਨ । ਖਾਸ ਕਰਕੇ ਸਾਡੇ ਹੁਸ਼ਿਆਰਪੁਰ ਦੇ ਇਲਾਕੇ ਵਿੱਚ ਕੰਡੀ ਕੈਨਾਲ ਨਹਿਰ ਜਿਹੜੀ ਪਿਛਲੇ ਕਾਫ਼ੀ ਸਮੇਂ ਤੋਂ ਬੰਦ ਪਈ ਸੀ । ਉਸ ਦਾ ਦੂਜਾ ਫੇਜ਼ ਬਣਾਉਣ ਲਈ ਮੁੱਖ ਮੰਤਰੀ ਸਾਹਿਬ ਆਪ ਹੁਸ਼ਿਆਰਪੁਰ ਗਏ ਸਨ ਅਤੇ ਇਸ ਲਈ 34 ਕਰੋੜ ਰੁਪਏ ਰੱਖੇ ਹਨ । ਸਾਡੇ ਕੰਡੀ ਦੇ ਇਲਾਕੇ ਅਤੇ ਬੀਟ ਦੇ ਇਲਾਕੇ ਦੇ ਲੋਕ ਇਸ ਗੱਲ ਲਈ ਸਰਕਾਰ ਦੇ ਤਹਿ ਦਿਲੋਂ ਸ਼ੁਕਰਗੁਜ਼ਾਰ ਹਨ ਕਿ ਸਰਕਾਰ ਨੇ ਕੰਡੀ ਕੈਨਾਲ ਨਹਿਰ ਵਰਗੀ ਵਧੀਆ ਦਾਤ ਲੋਕਾਂ ਨੂੰ ਦਿੱਤੀ ਹੈ । ਡੀਪ ਟਿਊਬਵੈੱਲ ਲਗਾਉਣ ਲਈ ਸਰਕਾਰ ਨੇ 32 ਕਰੋੜ ਰੁਪਏ ਰੱਖੇ ਹਨ । ਮੈਂ ਇਸ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵੇਲੇ ਕਾਂਗਰਸ ਸਰਕਾਰ ਨੇ ਬੀਟ ਇਲਾਕੇ ਵਿੱਚ ਡੂੰਘੇ ਟਿਊਬਵੈੱਲ

[ਸ਼੍ਰੀ ਲਵ ਕੁਮਾਰ ਗੋਲਡੀ]

ਲਗਾਉਣ ਦੀ ਪ੍ਰਥਾ ਚਾਲੂ ਕੀਤੀ ਸੀ ਅਤੇ ਹੁਣ ਮੁੜ ਕਾਂਗਰਸ ਸਰਕਾਰ ਨੇ, ਕੈਪਟਨ ਅਮਰਿੰਦਰ ਸਿੰਘ ਨੇ ਇਸ ਨੂੰ ਦੁਬਾਰਾ ਚਾਲੂ ਕੀਤਾ ਹੈ । ਇਸ ਸਮੇਂ ਦੇ ਵਿੱਚ ਜਿਹੜੇ ਲੋਕਾਂ ਦੀ ਸਰਕਾਰ ਆਈ ਉਨ੍ਹਾਂ ਨੇ ਇਸ ਤਰ੍ਹਾਂ ਦੀ ਕੋਈ ਵੀ ਕੋਸ਼ਿਸ਼ ਨਹੀਂ ਕੀਤੀ । ਇਸ ਸਰਕਾਰ ਦੇ ਸਦਕਾ ਕੰਡੀ ਇਲਾਕੇ ਵਿੱਚ ਅਤੇ ਬੀਟ ਦੇ ਇਲਾਕੇ ਵਿੱਚ ਖੁਸ਼ਹਾਲੀ ਆ ਰਹੀ ਹੈ । ਜਿਸ ਤਰ੍ਹਾਂ ਪਹਿਲਾਂ ਲੋਕ ਕਹਿੰਦੇ ਸਨ ਕਿ ਇਹ ਸਰਕਾਰ ਵਿੱਤੀ ਭਾਰ ਦੇ ਥੱਲੇ ਆਪ ਹੀ ਡਿੱਗ ਜਾਵੇਗੀ, ਉਨ੍ਹਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਕਿਸਾਨਾਂ ਦੀਆਂ 8-9 ਫਸਲਾਂ ਇਸ ਸਰਕਾਰ ਨੇ ਚੁੱਕੀਆਂ ਹਨ । ਕਿਸਾਨਾਂ ਦਾ ਇਕ-ਇਕ ਦਾਣਾ ਚੁੱਕਿਆ ਗਿਆ ਹੈ ਅਤੇ ਕੋਈ ਵੀ ਦਾਣਾ ਮੰਡੀਆਂ ਵਿੱਚ ਰੁਲਣ ਨਹੀਂ ਦਿੱਤਾ ਗਿਆ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਸਰਕਾਰ ਦਾ ਕਿਸਾਨ ਪੱਖੀ ਹੋਣ ਦਾ ਇਹ ਸਭ ਤੋਂ ਵੱਡਾ ਸਬੂਤ ਹੈ । ਇਸੇ ਤਰ੍ਹਾਂ ਸਰਕਾਰ ਨੇ ਗਊਸ਼ਾਲਾ ਲਈ ਵੀ ਯਤਨ ਸ਼ੁਰੂ ਕੀਤੇ ਹਨ । ਇਸ ਦੇ ਨਾਲ ਧਾਰਮਿਕ ਪੱਖੋਂ ਵੀ ਅਤੇ ਜਿਹੜਾ ਪੰਜਾਬ ਦੇ ਕਿਸਾਨਾਂ ਦੀ ਫਸਲਾਂ ਦਾ ਨੁਕਸਾਨ ਗਊਆਂ ਦੇ ਨਾਲ ਹੁੰਦਾ ਸੀ, ਉਹ ਬਚ ਜਾਵੇਗਾ । ਮਾਨਯੋਗ ਮੁੱਖ ਮੰਤਰੀ ਸਾਹਿਬ ਜੀ ਨੇ ਹਾਊਸ ਵਿੱਚ ਬਿਆਨ ਦਿਤਾ ਹੈ ਅਤੇ ਵਿਸਵਾਸ਼ ਦਿਵਾਇਆ ਸੀ ਕਿ ਕੰਡੀ ਅਤੇ ਬੀਟ ਦੇ ਇਲਾਕੇ ਦੀਆਂ ਫਸਲਾਂ ਨੂੰ ਜੰਗਲੀ ਜੀਵਾਂ ਤੋਂ ਬਚਾਇਆ ਜਾਵੇਗਾ । ਇਹ ਵੀ ਕਿਸਾਨਾਂ ਲਈ ਇਕ ਬਹੁਤ ਵਧੀਆ ਉਦਮ ਸਰਕਾਰ ਨੇ ਕੀਤਾ ਹੈ ਅਤੇ ਇਸਦੇ ਨਾਲ ਨਾਲ ਜਿਹੜੀ ਇਕ ਨਵੀਂ ਰਿਵਾਇਤ ਸਰਕਾਰ ਨੇ ਸ਼ੁਰੂ ਕੀਤੀ ਹੈ ਜਿਹੜਾ ਸਰਪੰਚਾਂ ਲਈ ਮਾਨਭੇਟਾ 600 ਰੁਪਏ, ਚੌਕੀਦਾਰਾਂ ਲਈ 200 ਰੁਪਏ ਤੋਂ ਵਧਾ ਕੇ 400 ਰੁਪਏ ਅਤੇ ਪਿੰਡ ਦੀ ਸਫਾਈ ਵਾਸਤੇ 300 ਰੁਪਏ ਰੱਖਿਆ ਹੈ, ਇਸਦੇ ਲਈ ਪਿੰਡਾਂ ਦੇ ਲੋਕਾਂ ਲਈ ਵੀ ਸਰਕਾਰ ਵਧਾਈ ਦੀ ਪਾਤਰ ਹੈ । ਇਸਦੇ ਨਾਲ ਨਾਲ ਮੈਂ ਵਿੱਤ ਮੰਤਰੀ ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਸਾਡੇ ਬੀਟ ਦੇ ਇਲਾਕੇ ਵਿੱਚ, ਕੰਡੀ ਦੇ ਇਲਾਕੇ ਵਿੱਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਟਿਊਬਵੈਲ ਲਗਾਏ ਗਏ ਸਨ ਪਰ ਅੱਜ ਵੀ ਕੁਝ ਪਿੰਡ ਅਜਿਹੇ ਹਨ ਜਿੱਥੇ ਸਿੰਚਾਈ ਦਾ ਪ੍ਰਬੰਧ ਨਹੀਂ ਹੈ । ਇਸ ਲਈ ਸਾਡੇ ਇਲਾਕੇ ਵਿੱਚ ਵੱਧ ਤੋਂ ਵੱਧ ਟਿਊਬਵੈਲ ਲਗਾਏ ਜਾਣ । ਸੱਭ ਤੋਂ ਵੱਡੀ ਗੱਲ ਕਿਸਾਨਾਂ ਵਾਸਤੇ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਕੰਡੀ ਦੇ ਇਲਾਕੇ ਵਿੱਚ ਕਿਸਾਨ ਬੂੰਦ ਬੂੰਦ ਪਾਣੀ ਨੂੰ ਤਰਸਦੇ ਹਨ ਅਤੇ ਉਥੇ ਸੋਕਾ ਪਿਆ ਹੋਇਆ ਹੈ ਅਤੇ ਸਾਡਾ ਇਲਾਕਾ ਸੋਕੇ ਦੀ ਮਾਰ ਹੇਠ ਹੈ । ਇਸ ਲਈ ਮੈਂ ਵਿੱਤ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਲਈ ਕਿਸਾਨਾਂ ਨੂੰ ਜਿੰਨ੍ਹਾਂ ਦੀ ਫਸਲ ਸੋਕੇ ਨਾਲ ਮਰੀ ਹੈ, ਉਨ੍ਹਾਂ ਨੂੰ ਭਰੋਸਾ ਦਿਵਾਇਆ ਜਾਵੇ ਕਿ ਸਰਕਾਰ ਸੋਕੇ ਦੀ ਮਾਰ

ਝੱਲ ਰਹੇ ਕਿਸਾਨਾਂ ਵਾਸਤੇ ਵੀ ਕੋਈ ਉਪਰਾਲੇ ਕਰ ਰਹੀ ਹੈ । ਇਸ ਸਰਕਾਰ ਨੇ ਸਾਰਿਆਂ ਲਈ ਇਸ ਬਜਟ ਵਿੱਚ ਬਹੁਤ ਕੁਝ ਰੱਖਿਆ ਹੈ, ਇਸ ਲਈ ਮੈਂ ਤਾਂ ਇਹ ਗੱਲ ਕਹਾਂਗਾ ਕਿ ਸਾਡੇ ਮੁੱਖ ਮੰਤਰੀ ਜੀ ਦੀ ਚੰਗੀ ਰਹਿਨੁਮਾਈ ਥੱਲੇ ਸਾਡੇ ਵਿੱਤ ਮੰਤਰੀ ਜੀ ਨੇ ਲੋਕਾਂ ਨੂੰ ਇਕ ਬਹੁਤ ਹੀ ਵਧੀਆ ਬਜਟ ਦਿੱਤਾ ਹੈ ਅਤੇ ਇਸ ਗੱਲ ਦੇ ਲਈ ਮੈਂ ਖਾਸ ਤੌਰ ਤੇ ਕੰਡੀ ਇਲਾਕੇ ਦੇ ਲੋਕਾਂ ਵਲੋਂ ਅਤੇ ਆਪਣੇ ਵਲੋਂ ਵਿੱਤ ਮੰਤਰੀ ਸਾਹਿਬ ਦੀ ਅਤੇ ਇਸ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਅਤੇ ਇਸ ਬਜਟ ਦਾ ਸਮਰਥਨ ਕਰਦਾ ਹਾਂ, ਬਹੁਤ ਬਹੁਤ ਧੰਨਵਾਦ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** (ਅਟਾਰੀ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿਤਾ ਹੈ । ਮੇਰੇ ਤੋਂ ਪਹਿਲਾਂ ਮੇਰੇ ਕਾਬਲ ਸਾਥੀ ਇਸ ਬਜਟ ਤੇ ਬਹਿਸ ਕਰ ਰਹੇ ਸਨ ਅਤੇ ਆਪੋ ਆਪਣੀਆ ਦਲੀਲਾਂ, ਆਪੋ ਆਪਣੇ ਵਿਚਾਰ, ਜੋ ਇਸ ਬਜਟ ਵਿੱਚ ਉਨ੍ਹਾਂ ਨੇ ਪੜ੍ਹਿਆ, ਉਸਦੇ ਬਾਰੇ ਦੱਸ ਰਹੇ ਸਨ । ਇਹ ਜਿਹੜਾ 2006-07 ਦਾ ਬਜਟ ਹੈ ਇਸ ਸਰਕਾਰ ਦਾ ਆਖਰੀ ਬਜਟ ਹੈ, ਲਾਸਟ ਬਜਟ ਹੈ ਅਤੇ ਪੰਜਾਬ ਦੇ ਲੋਕਾਂ ਨੂੰ ਇਸ ਤੇ ਬਹੁਤ ਆਸਾਂ ਸਨ । ਪੰਜਾਬ ਦਾ ਹਰੇਕ ਵਰਗ ਸੈਂਟਰ ਦੇ ਬਜਟ ਤੋਂ ਬਾਅਦ ਇਸ ਬਜਟ ਤੇ ਨਿਗਾਹ ਲਗਾ ਕੇ ਬੈਠਾ ਸੀ ਕਿ ਇਸ ਬਜਟ ਵਿੱਚ ਪੰਜਾਬ ਦੇ ਕਿਸਾਨ ਨਾਲ ਕੋਈ ਬਿਹਤਰੀ ਲਿਆਂਦੀ ਜਾਵੇਗੀ । ਪੰਜਾਬ ਦਾ ਜਿਹੜਾ ਵਿਉਪਾਰੀ ਵਰਗ ਹੈ, ਉਸਦੇ ਵਾਸਤੇ ਕੁਝ ਰਿਆਇਤਾਂ ਆਉਣਗੀਆਂ । ਪੰਜਾਬ ਦਾ ਜਿਹੜਾ ਬੇਰੁਜ਼ਗਾਰ ਨੌਜਵਾਨ ਹੈ, ਉਸ ਬਾਰੇ ਸੋਚਿਆ ਜਾਵੇਗਾ । ਪੰਜਾਬ ਦਾ ਜਿਹੜਾ ਗਰੀਬ ਵਰਗ ਹੈ, ਉਸਨੂੰ ਸਮਾਜ ਦੀ ਦਲਦਲ ਵਿੱਚੋਂ ਕੱਢਣ ਲਈ, ਇਸ ਬਜਟ ਵਿੱਚ ਸਰਕਾਰ ਉਪਰਾਲੇ ਕਰੇਗੀ । ਸਾਰੇ ਵਰਗਾਂ ਨੂੰ ਇਸ ਬਜਟ ਤੇ ਆਸਾਂ ਸਨ ਪਰ ਇਹ ਪੰਜਾਬ ਦੀ ਜਨਤਾ ਦੀਆਂ ਆਸਾਂ ਦੇ ਉਲਟ ਹੀ ਬਜਟ ਹੈ । ਇਸ ਬਜਟ ਵਿੱਚ ਕਿਸੇ ਵੀ ਵਰਗ ਦੇ ਸੁਧਾਰ ਦੀ ਕੋਈ ਵੀ ਪ੍ਰੋਪਜਲ ਨਹੀਂ ਆਈ । ਲੋਕਾਂ ਨੂੰ ਆਸਾਂ ਸਨ ਕਿ ਸੈਂਟਰ ਵਿੱਚ ਵੀ ਕਾਂਗਰਸ ਦੀ ਸਰਕਾਰ ਹੈ ਅਤੇ ਇੱਥੇ ਵੀ ਕਾਂਗਰਸ ਪਾਰਟੀ ਦੀ ਸਰਕਾਰ ਹੈ ਇਸ ਲਈ ਜਿਹੜਾ 53,391 ਕਰੋੜ ਰੁਪਏ ਦਾ ਪੰਜਾਬ ਦੇ ਸਿਰ ਕਰਜ਼ਾ ਹੈ ਉਹ ਕਰਜ਼ਾ ਮੁਆਫ ਕਰਾਉਣ ਲਈ ਉਪਰਾਲਾ ਕੀਤਾ ਜਾਵੇਗਾ । ਪਹਿਲੀ ਸਰਕਾਰ ਵੇਲੇ ਤੁਸੀ ਵੇਖਿਆ ਹੋਣਾ ਜਦੋਂ ਬਾਦਲ ਦੀ ਸਰਕਾਰ ਆਈ ਸੀ ਤਾਂ 8,500 ਕਰੋੜ ਰੁਪਏ ਦਾ ਕਰਜ਼ਾ ਮੁਆਫ ਕਰਵਾਇਆ ਗਿਆ ਸੀ । ਜਦ ਕਿ ਉਸ ਸਮੇਂ ਉਥੇ ਸਾਡੀ ਸਰਕਾਰ ਵੀ ਨਹੀਂ ਸੀ । ਕੁਝ ਕੁ ਐਮ.ਪੀ. ਹੀ ਸਨ । ਫਿਰ ਵੀ ਸਾਡੇ ਮੁੱਖ ਮੰਤਰੀ ਬਾਦਲ ਸਾਹਿਬ ਨੇ ਉਸ ਵੇਲੇ ਬਹੁਤ ਉਪਰਾਲਾ ਕੀਤਾ । ਸੈਂਟਰ ਨਾਲ ਤਾਲਮੇਲ ਕਰਕੇ ਪੰਜਾਬ ਦੇ ਸਿਰ ਜਿਹੜਾ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਕਰਜ਼ਾ ਚੜ੍ਹਿਆ ਸੀ, ਉਹ ਲਾਹੁਣ ਵਾਸਤੇ ਕੋਸ਼ਿਸ਼ ਕੀਤੀ ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ ਜਿਹੜਾ ਕਿ ਕਰਨਾ ਚਾਹੀਦਾ ਸੀ । ਮੈਂ ਸਮਝਦਾ ਹਾਂ ਕਿ ਬਜਟ ਬਿਲਕੁਲ ਹੀ ਦਿਸ਼ਾਹੀਣ ਹੈ, ਨੀਤੀਹੀਣ ਹੈ । ਬਜਟ ਵਿੱਚ ਕੋਈ ਲਾਈਟ ਨਹੀਂ । ਸਿਵਾਏ ਹੱਥ ਪੱਲੇ ਮਾਰਨ ਦੇ ਕੁਝ ਨਹੀਂ ਪਲੇ ਪੈਂਦਾ, ਕੁਝ ਨਜ਼ਰ ਨਹੀਂ ਆਉਂਦਾ । ਸਭ ਤੋਂ ਵੱਡੀ ਇਸ ਵਿੱਚ ਦਲਿਤ ਵੀਰਾਂ ਨਾਲ ਬੇਇਨਸਾਫੀ ਹੋਈ ਹੈ । ਆਬਾਦੀ ਦੇ ਹਿਸਾਬ ਨਾਲ ਦਲਿਤ ਦੀ ਆਬਾਦੀ ਇੱਕ ਤਿਹਾਈ ਬਣਦੀ ਹੈ । ਪੰਜਾਬ ਵਿੱਚ ਚਾਰ ਲੱਖ ਦਲਿਤ ਪਰਿਵਾਰ ਹਨ । ਇਨ੍ਹਾਂ ਪਰਿਵਾਰਾਂ ਨਾਲ, ਦਲਿਤਾਂ ਨਾਲ ਸਰਕਾਰ ਨੇ ਕਈ ਵਾਇਦੇ ਕੀਤੇ ਸਨ, ਪਿੰਡਾਂ ਵਿੱਚ ਜਾ ਕੇ ਵੀ ਤੇ ਆਪਣੇ ਚੋਣ ਮੈਨੀਫੈਸਟੋ ਵਿੱਚ ਵੀ । ਇਨ੍ਹਾਂ ਨੇ ਚੋਣਾਂ ਤੋਂ ਬਾਅਦ ਸਿਰਫ 50/- ਰੁਪਏ ਪੈਨਸ਼ਨ ਵਿੱਚ ਵਾਧਾ ਕੀਤਾ ਜਦ ਕਿ ਇਨ੍ਹਾਂ ਨੇ ਕਿਹਾ ਸੀ ਕਿ 200/- ਰੁਪਏ ਤੋਂ 600/- ਰੁਪਏ ਕਰਾਂਗੇ । ਇਸ ਤਰ੍ਹਾਂ ਇਹ 350/- ਰੁਪਏ ਨਹੀਂ ਵਧਾ ਸਕੇ । ਲੋਕ ਉਡੀਕ ਕਰ ਰਹੇ ਸਨ, ਸਰਕਾਰ ਤੇ ਆਸ ਲਗਾ ਕੇ ਬੈਠੇ ਸਨ । ਬਜ਼ੁਰਗ ਮੰਜਿਆਂ ਤੇ ਬੈਠੇ ਹਨ ਤੇ ਉਨ੍ਹਾਂ ਨੂੰ ਆਸ ਸੀ ਕਿ ਬਜਟ ਵਿੱਚ ਲਾਸਟ ਸਮੇਂ ਤੱਕ ਇਹ ਪਰਪੋਜ਼ਲ ਆਵੇਗੀ ਪਰ ਸਾਰਾ ਕੁਝ ਉਨ੍ਹਾਂ ਦੀਆਂ ਆਸਾਂ ਦੇ ਉਲਟ ਹੋਇਆ । ਬਜਟ ਵਿੱਚ ਕੋਈ ਵੀ ਪ੍ਰੋਵੀਜ਼ਨ ਨਹੀਂ ਆਈ । ਮੈਂ ਸਮਝਦਾ ਹਾਂ ਕਿ ਦਲਿਤਾਂ ਨਾਲ ਇਸ ਤੋਂ ਵੱਡੀ ਬੇਇਨਸਾਫੀ ਕੀ ਹੋ ਸਕਦੀ ਹੈ । ਸਪੈਸ਼ਲ ਕੰਪੋਨੈਂਟ ਪਲਾਨ ਦੀ ਗੱਲ ਕਰੀਏ । ਇਨ੍ਹਾਂ ਨੇ ਕਿਹਾ ਸੀ ਕਿ ਮਹਾਂਰਾਸ਼ਟਰ ਦਾ ਮਾਡਲ ਰੱਖਿਆ ਜਾਵੇਗਾ । ਮੈਂ ਸਮਝਦਾ ਹਾਂ ਕਿ ਬਹੁਤ ਵਧੀਆ ਗੱਲ ਸੀ । ਪਿਛਲੀ ਵਾਰੀ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਸਾਲ 2005-06 ਵਿੱਚ ਗਰੀਬਾਂ ਵਾਸਤੇ 934.62 ਕਰੋੜ ਰੁਪਿਆ ਰੱਖਿਆ ਗਿਆ ਸੀ ਜਦ ਕਿ ਸਿਰਫ 165 ਕਰੋੜ ਰੁਪਿਆ ਰਿਲੀਜ਼ ਕੀਤਾ ਗਿਆ । ਇਹ ਸਾਲ ਬੀਤ ਰਿਹਾ ਹੈ ਔਰ ਕੋਈ ਪੈਸਾ ਨਹੀਂ ਦਿੱਤਾ ਗਿਆ । ਇਹ ਦਲਿਤਾਂ ਨਾਲ ਬਹੁਤ ਵੱਡੀ ਬੇਇਨਸਾਫੀ ਹੈ । ਇਸੇ ਤਰ੍ਹਾਂ ਹੁਣ 1,154 ਕਰੋੜ ਰੁਪਿਆ ਰੱਖਿਆ ਗਿਆ ਹੈ ਔਰ ਉਸ ਵਿਚੋਂ ਵੀ ਸਾਨੂੰ ਉਮੀਦ ਨਹੀਂ ਕਿ ਪੂਰਾ ਦਿੱਤਾ ਜਾ ਸਕੇਗਾ । ਜੇ ਪੈਸਾ ਪੂਰਾ ਰਿਲੀਜ਼ ਕੀਤਾ ਜਾਂਦਾ ਹੈ ਤਾਂ ਹੀ ਮਹਾਂਰਾਸ਼ਟਰ ਮਾਡਲ ਵਾਲਾ ਇਨਸਾਫ ਹੋ ਸਕਦਾ ਹੈ । ਪਿਛਲੀ ਵਾਰੀ ਵੀ ਤੁਸੀਂ ਪੂਰਾ ਬਜਟ ਨਹੀਂ ਦਿੱਤਾ ਤੇ ਹੁਣ ਵੀ ਪੂਰਾ ਬਜਟ ਦੇਣ ਦੀ ਆਸ ਨਜ਼ਰ ਨਹੀਂ ਆਉਂਦੀ । ਇਹ ਦਲਿਤ ਵੀਰਾਂ ਨਾਲ ਬਹੁਤ ਵੱਡੀ ਬੇਇਨਸਾਫੀ ਹੋਵੇਗੀ । ਪੱਕੇ ਮਕਾਨਾਂ ਦੀ ਗੱਲ ਕਰੀਏ । ਪੱਕੇ ਮਕਾਨਾਂ ਵਾਸਤੇ ਪਿਛਲੇ ਚਾਰ ਸਾਲਾਂ ਵਿੱਚ ਕੋਈ ਫੰਡ ਨਹੀਂ ਰੱਖਿਆ ਗਿਆ । ਚਾਰ ਸਾਲ ਲੰਘ ਗਏ ਹਨ ਤੇ ਹੁਣ ਕਹਿ ਰਹੇ ਹਨ ਕਿ ਪੱਕੇ ਮਕਾਨ

ਬਣਾ ਦੇਵਾਂਗੇ । ਪਿਛਲੇ ਚਾਰ ਸਾਲ ਦਾ ਬਕਾਇਆ ਪਿਆ ਹੈ । ਇਸ ਕਰਕੇ ਇਹ ਬਕਾਇਆ ਬਜਟ ਵਿੱਚ ਆਉਣਾ ਚਾਹੀਦਾ ਸੀ । ਦਲਿਤ ਵੀਰਾਂ ਨੂੰ ਸਰਕਾਰ ਤੇ ਆਸਾਂ ਸਨ ਕਿਉਂਕਿ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਤੁਹਾਨੂੰ ਮਕਾਨ ਪੱਕੇ ਬਣਾ ਕੇ ਦੇਵਾਂਗੇ । ਪਿਛਲੀ ਸਰਕਾਰ ਵੇਲੇ, ਬਾਦਲ ਸਾਹਿਬ ਦੀ ਸਰਕਾਰ ਵੇਲੇ ਪੰਜਾਹ-ਪੰਜਾਹ ਹਜ਼ਾਰ ਰੁਪਏ ਮਕਾਨਾਂ ਵਾਸਤੇ ਦਿੱਤੇ ਜਾਂਦੇ ਸਨ ਔਰ ਹੁਣ ਇਹ ਘਟਾ ਕੇ ਵੀਹ ਹਜ਼ਾਰ ਰੁਪਿਆ ਕਰ ਦਿੱਤਾ ਹੈ । ਇਹ ਵੀ ਬਹੁਤ ਵੱਡੀ ਬੇਇਨਸਾਫੀ ਹੈ ਜੋ ਕਿ ਦਲਿਤ ਵੀਰਾਂ ਨਾਲ ਹੋਈ ਹੈ । ਇਸੇ ਤਰ੍ਹਾਂ ਧਰਮਸ਼ਾਲਾਵਾਂ ਲਈ ਫੰਡ ਜਾਰੀ ਨਹੀਂ ਹੋਏ । ਇਹ ਵੀ ਇਸੇ ਤਰ੍ਹਾਂ ਪਈਆਂ ਹਨ । ਲੋਕ ਉਡੀਕ ਰਹੇ ਹਨ ਕਿ ਧਰਮਸ਼ਾਲਾਵਾਂ ਦਾ ਪੈਸਾ ਰਿਲੀਜ਼ ਹੋਵੇ । ਪਿਛਲੀ ਵਾਰ 934 ਕਰੋੜ ਰੁਪਿਆ ਰੱਖਿਆ ਸੀ ਔਰ ਕੱਟ ਲਗਾ ਕੇ 164 ਕਰੋੜ ਰੁਪਿਆ ਹੀ ਦਿੱਤਾ । ਮੈਂ ਸਮਝਦਾ ਹਾਂ ਕਿ ਇਹ ਦਲਿਤ ਵੀਰਾਂ ਨਾਲ ਬਹੁਤ ਵੱਡੀ ਬੇਇਨਸਾਫੀ ਹੈ । ਇਨ੍ਹਾਂ ਨੇ ਚੋਣ ਮੈਨੀਫੈਸਟੋ ਵਿੱਚ ਜੋ ਵਾਅਦਾ ਕੀਤਾ ਸੀ, ਉਹ ਪੂਰਾ ਨਹੀਂ ਕੀਤਾ । 200 ਯੂਨਿਟ ਦੀ ਗੱਲ ਕਰੀਏ । ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿੱਚ ਕਿਹਾ ਸੀ ਕਿ ਬੱਤੀ ਸਾਰੀ ਮੁਆਫ ਕਰਾਂਗੇ ਪਰ ਹੁਣ ਪੰਜਾਹ ਵਾਟ ਦੀ ਸ਼ਰਤ ਰੱਖ ਦਿੱਤੀ ਕਿ ਜਿਹੜੇ ਗਰੀਬੀ ਰੇਖਾ ਤੋਂ ਹੇਠਾਂ ਆਉਣਗੇ, ਉਨ੍ਹਾਂ ਨੂੰ ਦੇਵਾਂਗੇ । ਗਰੀਬੀ ਰੇਖਾ ਦੀ ਜੋ ਸ਼ਰਤ ਹੈ ਉਹ ਕੀ ਰੱਖਿਆ ਗਿਆ ਹੈ ਕਿ ਉਸ ਦਾ ਕੱਚਾ ਮਕਾਨ ਹੋਵੇ । ਉਸ ਕੋਲ ਸਾਈਕਲ ਨਾ ਹੋਵੇ । ਉਸ ਦੇ ਕੋਲ ਰੇਡਿਓ ਨਾ ਹੋਵੇ । ਉਸ ਕੋਲ ਪੱਖਾ ਨਾ ਹੋਵੇ । ਇਸ ਤਰ੍ਹਾਂ ਤਾਂ ਇਹ ਦੋ ਪ੍ਰਤੀਸ਼ਤ ਲੋਕ ਨਹੀਂ ਹੋਣਗੇ । ਫਿਰ ਬੱਤੀ ਮੁਆਫ਼ ਕਰਨ ਦੀ ਗੱਲ ਕਹੀ ਹੈ । ਇਹ ਕਿੰਨੇ ਕੁ ਲੋਕਾਂ ਨੂੰ ਹੋਵੇਗੀ । ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਭਾਵੇਂ 200 ਯੂਨਿਟ ਮੁਆਫ਼ ਕਰ ਦਿਓ ਪਰ ਉਹ ਜਿੰਨੀ ਮਰਜ਼ੀ ਬਾਲ ਲਵੇ, ਤੁਸੀਂ 200 ਯੂਨਿਟ ਕੱਟ ਕੇ ਬਿੱਲ ਭੇਜ ਦਿਓ ।

**ਡਾਕਟਰ ਰਮੇਸ਼ ਦੱਤ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਬਜਟ ਤੇ ਸਪੀਚ ਲਿਖ ਕੇ ਪੜ੍ਹੀ ਜਾ ਸਕਦੀ ਹੈ ਜਾਂ ਪੁਆਇੰਟ ਨੋਟ ਕੀਤੇ ਜਾ ਸਕਦੇ ਹਨ ? ਇਹ ਸਾਰਾ ਪੜ੍ਹ ਕੇ ਬੋਲਿਆ ਜਾ ਰਿਹਾ ਹੈ ।

**ਮਾਨਯੋਗ ਡਿਪਟੀ ਸਪੀਕਰ :** ਪੜ੍ਹ ਕੇ ਤਾਂ ਨਹੀਂ ਬੋਲ ਰਹੇ । ਉਹ ਤਾਂ ਪੁਆਇੰਟ ਇਲੈਬੋਰੇਟ ਕਰ ਰਹੇ ਹਨ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਮੈਂ ਤਾਂ ਪੁਆਇੰਟ ਲੈ ਰਿਹਾ ਹਾਂ । ਕੀ ਪੁਆਇੰਟ ਲੈਣਾ ਗੁਨਾਹ ਹੈ । ਇਹ ਮੈਂਬਰ ਸਾਹਿਬ ਦਲਿਤਾਂ ਦੇ ਹਿਮਾਇਤੀ ਹਨ ਕਿ ਉਨ੍ਹਾਂ ਦੇ ਖਿਲਾਫ ਹਨ ?

**ਡਾਕਟਰ ਰਮੇਸ਼ ਦੱਤ ਸ਼ਰਮਾ :** ਮੈਂ ਤੁਹਾਡੇ ਨਾਲੋਂ ਜ਼ਿਆਦਾ ਹਿਮਾਇਤੀ ਹਾਂ।

**Mr. Deputy Speaker :** Please take your seat .

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਜਿਹੜੀਆਂ ਸ਼ਰਤਾਂ ਰੱਖੀਆਂ ਗਈਆਂ ਹਨ, ਉਸ ਵਿੱਚ ਕਿੰਨੇ ਕੁ ਆ ਜਾਣਗੇ । ਇਹ ਜਿਹੜੀਆਂ ਸ਼ਰਤਾਂ ਹਨ, ਇਹ ਮੁਆਫ ਕੀਤੀਆਂ ਜਾਣ ਅਤੇ ਇਹ ਲਾਭ ਅਸਲੀ ਬੰਦਿਆਂ ਨੂੰ ਦਿੱਤਾ ਜਾਵੇ । 1978 ਵਿੱਚ ਇੱਕ ਵਿੱਤ ਕਾਰਪੋਰੇਸ਼ਨ ਬਣਾਈ ਗਈ ਸੀ । ਇਹ ਕਾਰਪੋਰੇਸ਼ਨ 1978 ਵਿੱਚ ਬਾਦਲ ਸਰਕਾਰ ਵੱਲੋਂ ਸ਼ਡਿਊਲਡ ਕਾਸਟ ਗਰੀਬਾਂ ਦੇ ਪੜ੍ਹੇ ਲਿਖੇ ਬੇਰੁਜ਼ਗਾਰ ਨੌਜਵਾਨਾਂ ਲਈ ਬਣਾਈ ਗਈ ਸੀ ਕਿ ਜਿਹੜੇ ਦਸ ਪੜ੍ਹੇ, ਪਲੱਸ ਟੂ ਜਾਂ ਬੀ.ਏ ਪੜ੍ਹੇ ਲੋਕਾਂ ਨੂੰ ਨੌਕਰੀ ਨਹੀਂ ਦੇ ਸਕਦੇ, ਉਨ੍ਹਾਂ ਨੂੰ ਰੁਜ਼ਗਾਰ ਦਿੱਤਾ ਜਾਵੇ । ਉਸ ਵਿੱਤ ਕਾਰਪੋਰੇਸ਼ਨ ਵਾਸਤੇ ਪਿਛਲੇ ਚਾਰ ਸਾਲਾਂ ਦੇ ਵਿੱਚ, ਡਿਪਟੀ ਸਪੀਕਰ ਸਾਹਿਬ, ਕੋਈ ਪੈਸਾ ਮੁਹੱਈਆ ਨਹੀਂ ਹੋਇਆ । ਜਦੋਂ ਕਾਰਪੋਰੇਸ਼ਨ ਨੂੰ ਫੰਡ ਨਹੀਂ ਜਾ ਰਹੇ ਤਾਂ ਜਿਹੜੇ ਇੱਕ ਤਿਹਾਈ ਦਲਿਤ ਪੰਜਾਬ ਵਿੱਚ ਰਹਿੰਦੇ ਹਨ, ਉਨ੍ਹਾਂ ਨੂੰ ਕੀ ਇਨਸਾਫ ਦੇਣਗੇ । ਫੰਡ ਕੋਈ ਦੇ ਨਹੀਂ ਰਹੇ, ਨੌਕਰੀਆਂ ਮਿਲ ਨਹੀਂ ਰਹੀਆਂ । ਸਵੈ-ਰੁਜ਼ਗਾਰ ਵਾਸਤੇ ਕੋਈ ਦੁਕਾਨ ਖੋਲ੍ਹਣ ਵਾਸਤੇ, ਕੋਈ ਡੇਅਰੀ ਫਾਰਮਿੰਗ ਵਾਸਤੇ, ਕੋਈ ਮੱਛੀ ਪਾਲਣ ਦਾ ਕੰਮ ਕਰਨ ਵਾਸਤੇ ਜਾਂ ਕੋਈ ਹੋਰ ਕਾਰੋਬਾਰ ਕਰਨ ਵਾਸਤੇ ਕਾਰਪੋਰੇਸ਼ਨ ਵਿੱਚ ਜਾਂਦੇ ਹਨ । ਕੋਈ ਟਰੱਕ ਚਲਾਉਣ ਵਾਸਤੇ ਗੱਡੀ ਚਲਾਉਣ ਵਾਸਤੇ ਉਸ ਕਾਰਪੋਰੇਸ਼ਨ ਵਿੱਚੋਂ ਪੈਸੇ ਲੈਂਦੇ ਹਨ । ਉਸ ਕਾਰਪੋਰੇਸ਼ਨ ਕੋਲ ਫੰਡ ਨਹੀਂ ਜਾ ਰਹੇ । ਮੈਂ ਸਮਝਦਾ ਹਾਂ ਕਿ ਵੱਧ ਤੋਂ ਵੱਧ ਫੰਡ ਉਸ ਕਾਰਪੋਰੇਸ਼ਨ ਵਿੱਚ ਜਾਣੇ ਚਾਹੀਦੇ ਹਨ । ਉਸ ਕਾਰਪੋਰੇਸ਼ਨ ਨੂੰ ਜੀਵਤ ਕਰਨ ਵਾਸਤੇ ਸਰਕਾਰ ਨੂੰ ਵੱਧ ਤੋਂ ਵੱਧ ਫੰਡ ਦੇਣੇ ਚਾਹੀਦੇ ਹਨ ਤਾਂ ਕਿ ਨੌਜਵਾਨਾਂ ਦਾ ਭਵਿੱਖ ਸੁਧਰ ਸਕੇ ਅਤੇ ਬੇਰੁਜ਼ਗਾਰੀ ਦਾ ਮਸਲਾ ਠੀਕ ਹੋ ਸਕੇ ਅਤੇ ਉਹ ਸਵੈ-ਰੁਜ਼ਗਾਰ ਕਰਕੇ ਆਪਣੀ ਸਕੀਮਾਂ ਨੂੰ ਅੱਗੇ ਤੋਰ ਸਕਣ । ਇਸੇ ਤਰ੍ਹਾਂ ਦਲਿਤਾਂ ਵਾਸਤੇ ਆਸ਼ੀਰਵਾਦ ਸਕੀਮ ਦੀ ਗੱਲ ਕੀਤੀ ਗਈ ਹੈ । ਅੱਜ ਉਹ ਬੱਚੀਆਂ ਚਾਰ ਸਾਲਾਂ ਤੋਂ ਧਾਹਾਂ ਮਾਰ ਰਹੀਆਂ ਹਨ ਕਿ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਪੈਸੇ ਨਹੀਂ ਦਿੱਤੇ । ਜਿਹੜੀ ਸ਼ਗਨ ਸਕੀਮ ਸਾਹਮਣੇ ਆਈ ਸੀ, ਸਰਕਾਰ ਨੇ ਉਸ ਦਾ ਨਾਮ ਬਦਲ ਕੇ ਆਸ਼ੀਰਵਾਦ ਸਕੀਮ ਬਣਾ ਦਿੱਤਾ । ਹੁਣ

6,100 ਰੁਪਏ ਦੀ ਇਸ ਵਾਸਤੇ ਅਨਾਊਂਸਮੈਂਟ ਕੀਤੀ ਗਈ ਹੈ ਜਦੋਂ ਚੋਣਾਂ ਵੇਲੇ ਮੈਨੀਫੈਸਟੋ ਵਿੱਚ 11,000 ਰੁਪਏ ਦੇਣ ਬਾਰੇ ਕਿਹਾ ਗਿਆ ਹੈ । ਜਦੋਂ ਇਹ ਸਕੀਮ ਬਣੀ ਤਾਂ ਇਸ ਦੇ ਵਿੱਚ ਵੀ ਸ਼ਰਤਾਂ ਰੱਖ ਦਿੱਤੀਆਂ । ਜਿਹੜੀਆਂ ਮੈਂ ਪਹਿਲਾਂ ਦੱਸੀਆਂ ਹਨ ਕਿ ਉਹ ਗਰੀਬੀ ਦੀ ਰੇਖਾ ਤੋਂ ਹੇਠਾਂ ਹੋਵੇ, ਉਸ ਦਾ ਮਕਾਨ ਕੱਚਾ ਹੋਵੇ ਆਦਿ । ਇਸ ਨਾਲ ਬਹੁਤ ਘੱਟ ਲੋਕਾਂ ਨੂੰ ਲਾਭ ਮਿਲੇਗਾ । ਜਿਸ ਤਰ੍ਹਾਂ ਮੈਂ ਤੁਹਾਨੂੰ ਪਹਿਲਾਂ ਦੱਸਿਆ ਹੈ ਕੇਵਲ ਦੋ ਪ੍ਰਤੀਸ਼ਤ ਬੰਦਿਆਂ ਨੂੰ ਇਹ ਸਹੂਲਤ ਮਿਲੇਗੀ । ਦੋ ਪ੍ਰਤੀਸ਼ਤ ਤੋਂ ਵੱਧ ਇਸ ਗਿਣਤੀ ਵਿੱਚ ਕੋਈ ਨਹੀਂ ਆਉਂਦਾ । ਉਹ ਪੈਸਾ ਵੀ ਜਿੰਨਾ ਜਿੰਨਾ ਰਿਲੀਜ਼ ਕੀਤਾ, ਉਹ ਗਿਆ ਹੀ ਨਹੀਂ ।

**ਸਰਦਾਰ ਰਵਿੰਦਰ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਜਿਹੜਾ ਮੈਂਬਰ ਸਾਹਿਬ ਬੀ.ਪੀ.ਐਲ. ਦੀ ਗੱਲ ਕਰ ਰਹੇ ਹਨ, ਇਹ ਸੈਂਟਰ ਸਰਕਾਰ ਦੀ ਪਾਲਿਸੀ ਸੀ । ਇਹ ਉਨ੍ਹਾਂ ਦੀਆਂ ਸ਼ਰਤਾਂ ਸਨ । ਜੋ ਸ਼ਡਿਊਲਡ ਕਾਸਟਾਂ ਨੂੰ ਸਹੂਲਤਾਂ ਦਿੱਤੀਆਂ ਗਈਆਂ ਸਨ, ਇਹ ਉਸ ਤੇ ਲਾਗੂ ਹੁੰਦੀ ਸੀ । ਅਸੀਂ ਸਾਰੇ ਮੈਂਬਰਾਂ ਨੇ, ਸਾਡੇ ਮੁੱਖ ਮੰਤਰੀ ਹੁਰਾਂ ਨੇ ਬੇਨਤੀ ਕੀਤੀ ਹੈ ਕਿ ਇਹ ਇਸ ਤੇ ਲਾਗੂ ਨਹੀਂ ਹੋਣੀ ਚਾਹੀਦੀ । ਉਹ ਵਿਦਡਰਾਅ ਹੋ ਗਈ ਹੈ ਅਤੇ ਇਨ੍ਹਾਂ ਨੂੰ ਵੀ ਅਤੇ ਸਭ ਨੂੰ ਇਹ ਹਦਾ[illegible] ਪੀ ਜਾ ਚੁੱਕੀ ਹੈ ।

**ਮਾਨਯੋਗ ਡਿਪਟੀ ਸਪੀਕਰ :** ਠੀਕ ਹੈ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਬੀ.ਪੀ.ਐਲ. ਪਹਿਲੀ ਸਰਕਾਰ ਵੇਲੇ ਵੀ ਸੀ । ਇਹ ਸਟੇਟ ਦਾ ਸਬਜੈਕਟ ਹੈ ਅਤੇ ਜੇਕਰ ਸਟੇਟ ਦੂਜੀਆਂ ਸ਼ਰਤਾਂ ਹਟਾ ਸਕਦੀ ਹੈ ਤਾਂ ਫਿਰ ਇਹ ਦਲਿਤਾਂ ਦੇ ਉਤੇ ਲਗਾਣੀ ਹੈ...ਵਿਘਨ..

(ਇਕ ਆਵਾਜ਼ : ਇਹ ਸ਼ਰਤ ਹਟਾ ਦਿੱਤੀ ਗਈ ਹੈ ।)

ਕਿਥੇ ਹਟਾ ਦਿੱਤੀ ਗਈ ਹੈ, ਫਿਰ ਤੁਸੀਂ ਵਿੱਚ ਕਿਉਂ ਬੋਲਦੇ ਹੋ ਜੇਕਰ ਤੁਹਾਨੂੰ ਪਤਾ ਹੀ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਇਹ ਦਲਿਤ, ਸਮਾਜ ਦੇ ਸਤਾਏ ਹਨ ਅਤੇ ਅੱਗੇ ਵਰਗਾਂ ਦੇ ਸਤਾਏ ਹੋਏ ਹਨ ਅਤੇ ਹੁਣ ਰਹਿੰਦੇ ਖੂੰਹਦੇ ਇਨ੍ਹਾਂ ਦੇ ਨਾਲ ਇਹ ਵੀ ਕਰ ਦੇਈਏ, ਸ਼ਰਤਾਂ ਵੀ ਲੱਦੀ ਰੱਖੀਏ । ਮੈਂ ਕਹਿੰਦਾ ਹਾਂ ਕਿ ਸਾਡੇ ਵੇਲੇ ਜੋ ਸ਼ਰਤ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]
ਸੀ ਕਿ ਉਹ ਇਹ ਸੀ ਕਿ ਇੱਕ ਸ਼ਡਿਊਲਡ ਕਾਸਟ ਦਾ ਸਰਟੀਫਿਕੇਟ ਦੇ ਦਿਉ । ਕੋਈ ਹੋਰ ਸ਼ਰਤ ਨਹੀਂ ਸੀ, 20,000 ਦੀ ਆਮਦਨ ਦੀ ਕੋਈ ਸ਼ਰਤ ਨਹੀਂ ਸੀ । ਸਾਡੇ ਵੇਲੇ ਰਾਸ਼ਨ ਕਾਰਡ ਦੀ ਕਾਪੀ ਅਤੇ ਵਿਆਹ ਦੇ ਕਾਰਡ ਲਗਾਉਣ ਨਾਲ ਦੋ ਦਿਨਾਂ ਵਿੱਚ ਸ਼ਗਨ ਦੇ ਦਿੰਦੇ ਸਨ । ਇਨ੍ਹਾਂ ਨੇ ਬੀ.ਪੀ.ਐਲ. ਦੀ ਸ਼ਰਤ ਕਿਉਂ ਲਗਾ ਦਿੱਤੀ ਅਤੇ ਸਾਨੂੰ ਪਤਾ ਵੀ ਹੈ ਕਿ ਸੈਂਟਰ ਨੇ ਲਗਾਈ ਹੈ ਪਰ ਇਹ ਤਾਂ ਸਟੇਟ ਸਬਜੈਕਟ ਹੈ ਅਤੇ ਜਿਸ ਤਰ੍ਹਾਂ ਅਸੀਂ ਚਾਹੁੰਦੇ ਹਾਂ ਕਿ ਕਿਸੇ ਤੇ ਲਗਾ ਦਿੰਦੇ ਹਾਂ ਤੇ ਕਿਸੇ ਤੇ ਹਟਾ ਦਿੰਦੇ ਹਾਂ ਤੇ ਇਹ ਜੋ ਕੰਮ ਕਰ ਰਹੇ ਹਨ ਇਹ ਪਾਲਿਸੀਆਂ ਦੇ ਮੁਤਾਬਿਕ ਕੰਮ ਨਹੀਂ ਕਰ ਰਹੇ ਹਨ । ਜਿਸ ਤਰ੍ਹਾਂ ਇਨ੍ਹਾਂ ਨੇ ਹੁਣ ਐਲਾਨ ਕਰ ਦਿੱਤਾ ਹੈ ਕਿ ਅਸੀਂ ਪੰਦਰ੍ਹਾਂ ਹਜ਼ਾਰ ਦੇਣਾ ਹੈ ਜੇਕਰ ਇਸ ਤਰ੍ਹਾਂ ਦੀਆਂ ਹੀ ਸ਼ਰਤਾਂ ਰਹੀਆਂ ਤਾਂ ਚਾਹੇ ਤੁਸੀਂ ਇੱਕ ਲੱਖ ਰੁਪਿਆ ਕਰ ਦਿਉ, ਤਾਂ ਕਿਸੇ ਨੂੰ..

**ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ** (ਚੌਧਰੀ ਜਗਜੀਤ ਸਿੰਘ) : ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਬੀ.ਪੀ.ਐਲ.ਦਾ ਜੋ ਜ਼ਿਕਰ ਹੈ, ਉਸ ਬਾਰੇ ਇੱਕ ਐਫੀਡੇਵਿਟ ਕਰ ਦਿੱਤਾ ਹੈ । ਉਹ ਓਥ ਕਮਿਸ਼ਨਰ ਕੋਲੋਂ ਅਟੈਸਟ ਕਰਵਾ ਕੇ ਦੇਣ ਕਿ ਸਾਡੀ ਇੰਨੀ ਆਮਦਨ ਹੈ ਤਾਂ ਐਫੀਡੇਵਿਟ ਉਤੇ ਹੀ ਸ਼ਗਨ ਸਕੀਮ ਦੇ ਪੈਸੇ ਮਿਲ ਜਾਣਗੇ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਚਲੋ, ਮੰਤਰੀ ਜੀ ਇਥੇ ਹੀ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਆਮਦਨ ਦੀ ਕੀ ਸ਼ਰਤ ਰੱਖੀ ਹੈ ?

**ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ** : ਇਹ 40 ਹਜ਼ਾਰ ਰੁਪਏ ਹੈ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : 40 ਹਜ਼ਾਰ ਰੁਪਏ ਦੀ ਸ਼ਰਤ ਵੀ ਬਹੁਤ ਘੱਟ ਹੈ, ਇਹ ਘੱਟੋ ਘੱਟ ਇੱਕ ਲੱਖ ਤਕ ਤਾਂ ਲੈ ਜਾਂਦੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਤਾਂ ਸ਼ਰਤ ਨਹੀਂ ਲਗਾਉਣੀ ਚਾਹੀਦੀ ਸੀ ਅਤੇ ਇਹ ਸਾਡੇ ਨਾਲ ਬੜੀ ਵੱਡੀ ਬੇਇਨਸਾਫ਼ੀ ਹੈ ।

ਇਸੇ ਤਰ੍ਹਾਂ 85ਵੀਂ ਸੋਧ ਦੀ ਗੱਲ ਹੈ, ਇਹ ਮਿਤੀ 17.6.95 ਤੋਂ ਲਾਗੂ ਹੋਣੀ ਚਾਹੀਦੀ ਸੀ ਅਤੇ ਜਿਹੜੀ ਕਿ ਹਿੰਦੁਸਤਾਨ ਦੇ ਕਾਫੀ ਸੂਬਿਆਂ ਦੇ ਵਿੱਚ ਲਾਗੂ ਹੋ ਚੁੱਕੀ ਹੈ ਪਰ ਇਨ੍ਹਾਂ ਨੇ ਹੁਣ 2002 ਤੋਂ ਕੀਤੀ ਹੈ । ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ

ਇਹ ਬੜੀ ਚੰਗੀ ਗੱਲ ਕੀਤੀ ਹੈ ਪਰ ਜੇਕਰ ਸਰਕਾਰ ਨੇ ਕਿਸੇ ਦਾ ਭਲਾ ਕਰਨਾ ਸੀ ਤਾਂ ਉਸ ਨੂੰ ਪਿਛਲੀ ਤਰੀਕ ਤੋਂ ਲਾਗੂ ਕਰਨਾ ਚਾਹੀਦਾ ਸੀ, ਜਿਸ ਦੇ ਨਾਲ ਲੋਕਾਂ ਦਾ ਕੁਝ ਫਾਇਦਾ ਹੋ ਸਕਦਾ । ਇਹ ਤੁਹਾਡੀ ਲੋਕਾਂ ਦੇ ਵਿੱਚ ਗੱਲ ਗਈ ਵੀ ਹੈ ਪਰ ਗੱਲ ਬਣਦੀ ਨਹੀਂ ਹੈ । ਇਸੇ ਤਰ੍ਹਾਂ, ਜਿਹੜੇ ਕਰਜ਼ੇ ਸਬਸਿਡੀਆਂ ਦੇ ਰੂਪ ਵਿੱਚ ਮੁਆਫ਼ ਕੀਤੇ ਹਨ ਇਹ ਉਨ੍ਹਾਂ ਲੋਕਾਂ ਦੇ ਹੋਏ ਹਨ ਜਿਹੜੇ ਬਹੁਤ ਧਨਾਢ ਸਨ...

(ਇਕ ਆਵਾਜ਼ : ਇਹ ਅਮੈਂਡਮੈਂਟ 2005 ਤੋਂ ਲਾਗੂ ਹੋਈ ਹੈ ਨਾ ਕਿ 2002 ਤੋਂ)

ਮੈਂ ਕਹਿੰਦਾ ਹਾਂ ਕਿ ਜੋ ਤੁਸੀਂ ਕੀਤੀ ਹੈ , ਇਹ ਚੰਗੀ ਗੱਲ ਹੈ ਪਰ ਇਹ 1995 ਤੋਂ ਲਾਗੂ ਹੋਣੀ ਚਾਹੀਦੀ ਸੀ । ਡਿਪਟੀ ਸਪੀਕਰ ਸਾਹਿਬ, ਜਿਹੜੇ ਕਰਜ਼ੇ ਸਬਸਿਡੀਆਂ ਦੇ ਰੂਪ ਵਿੱਚ ਮੁਆਫ਼ ਹੋਏ ਹਨ ਉਹ ਧਨਾਢ ਲੋਕਾਂ ਦੇ ਹੋਏ ਹਨ । ਪ੍ਰੰਤੂ ਜਦ ਸਰਦਾਰ ਬੇਅੰਤ ਸਿੰਘ ਸਰਕਾਰ ਸੀ ਤੇ ਸਰਦਾਰ ਬੇਅੰਤ ਸਿੰਘ ਅੱਜ ਸਾਡੇ ਵਿੱਚ ਨਹੀਂ ਰਹੇ ਉਦੋਂ ਪੀਲੇ ਕਾਰਡ ਵਾਲੇ ਲੋਕਾਂ ਨੇ ਪੰਜ-ਪੰਜ ਹਜ਼ਾਰ ਰੁਪਏ ਦੇ ਕਰਜ਼ੇ ਲਏ ਸਨ । ਜਿਸ ਤਰ੍ਹਾਂ ਹੁਣ ਵੀ ਸਰਕਾਰ ਵਲੋਂ ਰਿਆਇਤਾਂ ਦਾ ਐਲਾਨ ਕੀਤਾ ਜਾ ਰਿਹਾ ਹੈ ਉਸ ਵੇਲੇ ਵੀ ਟੀ.ਵੀ. ਅਤੇ ਅਖ਼ਬਾਰਾਂ ਦੇ ਵਿੱਚ ਵੀ ਆ ਗਿਆ ਕਿ ਗਰੀਬਾਂ ਦੇ ਪੀਲੇ ਕਾਰਡਾਂ ਵਾਲਿਆਂ ਦੇ ਪੰਜ-ਪੰਜ ਹਜ਼ਾਰ ਦੇ ਕਰਜ਼ੇ ਹਨ, ਉਹ ਮੁਆਫ਼ ਕਰ ਦਿੱਤੇ ਹਨ । ਉਹ ਗਰੀਬ ਲੋਕਾਂ ਨੇ ਮੁੜ ਕੇ ਕਰਜ਼ੇ ਦਿੱਤੇ ਨਹੀਂ ਅਤੇ ਉਹ ਲੋਕੀਂ ਅਵੇਸਲੇ ਹੋ ਗਏ ਕਿਉਂਕਿ ਇਕ ਵਾਰੀ ਟੀ.ਵੀ. ਅਤੇ ਅਖ਼ਬਾਰਾਂ ਦੇ ਵਿੱਚ ਆ ਗਿਆ ਸੀ ਪ੍ਰੰਤੂ ਸਰਕਾਰ ਦੇ ਦਫ਼ਤਰਾਂ ਵਲੋਂ ਕੋਈ ਨੋਟੀਫਿਕੇਸ਼ਨ ਦੀ ਕਾਪੀ ਬੈਂਕਾਂ ਨੂੰ ਗਈ ਨਹੀਂ ਅਤੇ ਅੱਜ ਉਹ ਕਰਜ਼ੇ ਕਿਸੇ ਦੇ 20 ਹਜ਼ਾਰ ਅਤੇ ਕਿਸੇ ਦੇ 30 ਹਜ਼ਾਰ ਰੁਪਏ ਹੋ ਚੁੱਕੇ ਹਨ ਅਤੇ ਕਿਸੇ ਦੇ 40 ਹਜ਼ਾਰ ਰੁਪਏ ਹੋ ਗਏ ਹਨ ਅਤੇ ਅੱਜ ਉਹ ਆਪਣੇ ਮਕਾਨ ਵੇਚ ਕੇ ਵੀ ਨਹੀਂ ਛੁਟਦੇ । ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਵੱਡੇ ਲੋਕਾਂ ਦੇ ਸਬਸਿਡੀਆਂ ਦੇ ਰੂਪ ਵਿੱਚ ਕਰਜ਼ੇ ਮੁਆਫ਼ ਕੀਤੇ ਹਨ ਇਸੇ ਤਰ੍ਹਾਂ ਇਨ੍ਹਾਂ ਲੋਕਾਂ ਦੇ ਕਰਜ਼ੇ ਮੁਆਫ਼ ਕਰ ਦਿੱਤੇ ਜਾਂਦੇ ਤਾਂ ਬਹੁਤ ਵੱਡੀ ਰਾਹਤ ਮਿਲਣੀ ਸੀ । ਇਸੇ ਤਰ੍ਹਾਂ ਲੈਟਰੀਨਾਂ ਬਣਾਉਣ ਦੀ ਗੱਲ ਆ ਗਈ ਹੈ ਅਤੇ ਇਸ ਦੇ ਲਈ 60 ਕਰੋੜ ਰੁਪਿਆ ਰੱਖਿਆ ਹੈ ਇਹ ਬੜੀ ਚੰਗੀ ਗੱਲ ਹੈ । ਅੱਜ ਅਸੀਂ ਸਾਰੇ ਪਿੰਡਾਂ ਦੇ ਲੋਕਾਂ ਦੇ ਰਾਹੀਂ ਚੁਣ ਕੇ ਇਥੇ ਆਏ ਹਾਂ ਅਤੇ ਇਸ ਦੇ ਲਈ ਕੋਈ ਬੈਠ ਕੇ ਪਾਲਿਸੀ ਬਣਾ ਲੈਂਦੇ ਕਿਉਂਕਿ ਜਦੋਂ ਅਸੀਂ ਪਿੰਡਾਂ ਦੇ ਵਿੱਚ ਜਾਂਦੇ ਹਾਂ ਤਾਂ ਅੱਗੇ ਦੇਖੀਦਾ ਹੈ ਕਿ ਪਿੰਡ ਦੀਆਂ ਫਿਰਨੀਆਂ ਅਤੇ ਖੇਤਾਂ ਦੀਆਂ ਵੱਟਾਂ ਉਤੇ ਬੀਬੀਆਂ ਬੈਠੀਆਂ ਹੁੰਦੀਆਂ ਹਨ ਅਤੇ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਅੱਜ ਅਸੀਂ ਇਕੀਵੀਂ ਸਦੀ ਦੀ ਗੱਲ ਕਰਦੇ ਹਾਂ ਅਤੇ ਅੱਗੇ ਵਧਣ ਦੀ ਗੱਲ ਕਰ ਜਾਂਦੇ ਹਾਂ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]

ਅਤੇ ਕਿਹਾ ਜਾ ਰਿਹਾ ਹੈ ਕਿ ਇਥੇ ਪੈਸਾ ਲਗਾਉਣ ਲਈ ਬਾਹਰਲੇ ਲੋਕ ਆ ਰਹੇ ਹਨ ਤਾਂ ਜੇਕਰ ਇਸ ਦੇ ਲਈ ਕੋਈ ਪਾਲਿਸੀ ਬਣਾ ਲੈਂਦੇ ਤਾਂ ਚੰਗੀ ਸੀ ਪਰ ਇਸ 60 ਕਰੋੜ ਰੁਪਏ ਨਾਲ 12,000 ਪਿੰਡਾਂ ਦਾ ਕੀ ਬਣਨਾ ਹੈ । ਮੈਂ ਚਾਹੁੰਦਾ ਹਾਂ ਕਿ ਸਲਾਹ-ਮਸ਼ਵਰਾ ਕਰਕੇ, ਕਿਉਂਕਿ ਪਿੰਡਾਂ ਦੇ ਲੋਕਾਂ ਦੀਆਂ ਭਾਵਨਾਵਾਂ ਇਸ ਨਾਲ ਜੁੜੀਆਂ ਹਨ, ਇਸ ਲਈ ਉਸ ਵਾਸਤੇ ਬਜਟ ਵਿੱਚ ਪ੍ਰੋਵੀਜ਼ਨ ਆ ਜਾਂਦੀ, ਹੁਣ ਵੀ ਹੋ ਜਾਵੇ ਤਾਂ ਵਧੀਆ ਗੱਲ ਹੈ । ਇਸ ਤੋਂ ਬਾਅਦ ਬੁਢਾਪਾ ਪੈਨਸ਼ਨ ਦੀ ਗੱਲ ਆਉਂਦੀ ਹੈ । ਇਨ੍ਹਾਂ ਨੇ ਚਾਰ ਸਾਲਾਂ ਵਿੱਚ ਗਰੀਬਾਂ ਨੂੰ ਜੋ ਰਗੜਾ ਲਾਇਆ ਹੈ, ਲਗਦਾ ਸੀ ਕਿ ਹੁਣ ਬ੍ਰੇਕ ਲੱਗ ਜਾਵੇਗੀ ਪਰ ਇਹ ਤਾਂ ਅੱਗੇ ਨਾਲੋਂ ਵੀ ਵੱਧ ਗਏ ਹਨ । ਮੈਂ ਬੇਨਤੀ ਕਰਾਂਗਾ ਕਿ ਜਿਹੜੇ ਲੋਕਾਂ ਦੇ ਪਿਛਲੇ 9-9 ਮਹੀਨਿਆਂ ਦੇ ਬਕਾਏ ਹਨ, ਉਹ ਭੇਜ ਦਿਓ ਤਾਂ ਕਿ ਬਜ਼ੁਰਗ ਠੀਕ ਤਰ੍ਹਾਂ ਨਾਲ ਆਪਣਾ ਗੁਜ਼ਾਰਾ ਕਰ ਸਕਣ । ਇਕ ਹੋਰ ਗੱਲ ਮੈਂ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਲੋਕ ਹਨ ਜਦੋਂ ਪਿੰਡ ਵਿੱਚ ਕੋਈ ਝਗੜਾ ਹੋ ਜਾਂਦਾ ਹੈ ਤੇ ਕੋਈ ਗਰੀਬ ਅੰਦਰ ਚਲਾ ਜਾਂਦਾ ਹੈ ਤਾਂ ਉਸ ਦੀ ਜ਼ਮਾਨਤ ਜਿਹੜੀ ਕਿ ਜ਼ਮੀਨ ਦੀ ਨੰਬਰਿੰਗ ਨਾਲ ਹੁੰਦੀ ਹੈ । ਜੇਕਰ ਉਹ ਜ਼ਮੀਨ ਦਾ ਨੰਬਰ ਦੇ ਦੇਵੇ ਤਾਂ ਜ਼ਮਾਨਤ ਹੋ ਜਾਂਦੀ ਹੈ, ਪਰ ਉਸ ਗਰੀਬ ਕੋਲ ਜ਼ਮੀਨ ਨਹੀਂ ਹੁੰਦੀ ਜਿਸ ਕਾਰਨ ਉਹ ਸਾਲ-ਸਾਲ, ਦੋ-ਦੋ ਸਾਲ ਅੰਦਰ ਡੱਕਿਆ ਰਹਿੰਦਾ ਹੈ । ਇਸ ਨੂੰ ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਦੀ ਬਜਾਏ ਉਹ ਆਪਣੇ ਮਕਾਨ ਦੀ ਜ਼ਮਾਨਤ ਜਾਂ ਆਪਣੇ ਭਰਾ ਦੀ ਜਾਂ ਕਿਸੇ ਰਿਸ਼ਤੇਦਾਰ ਦੀ ਜ਼ਮੀਨ ਦੀ ਜ਼ਮਾਨਤ ਦੇ ਸਕਦਾ ਹੋਵੇ ਤਾਂ ਉਸਦੀ ਜ਼ਮਾਨਤ ਮਨਜ਼ੂਰ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਅੱਜ ਤੋਂ 10 ਸਾਲ ਪਹਿਲਾਂ ਹੁੰਦਾ ਸੀ, ਉਦੋਂ ਆਰ.ਸੀ. ਤੇ ਜਮਾਨਤ ਹੋ ਜਾਂਦੀ ਸੀ, ਮਕਾਨ ਦੇ ਐਵੀਡੈਂਸ ਤੇ ਜਮਾਨਤ ਹੋ ਜਾਂਦੀ ਸੀ, ਹੁਣ ਵੀ ਇਸ ਚੀਜ਼ ਨੂੰ ਲਿਆਉਣਾ ਚਾਹੀਦਾ ਹੈ । ਇਸ ਨਾਲ ਗਰੀਬਾਂ ਨੂੰ ਬਹੁਤ ਰਾਹਤ ਮਿਲੇਗੀ । ਇਸ ਤੋਂ ਬਾਅਦ ਗਰੀਬੀ ਰੇਖਾ ਤੋਂ ਥੱਲੇ ਜਿਹੜੇ ਅਨੁਸੂਚਿਤ ਜਾਤੀ ਦੇ ਭਰਾ ਹਨ ਉਨ੍ਹਾਂ ਨੂੰ ਜਿਹੜਾ ਰਿਲੀਫ਼ ਬੀ.ਪੀ.ਐਲ.ਸਕੀਮ ਦੇ ਥੱਲੇ ਮਿਲਦਾ ਹੈ, ਉਹ ਹੋਰ ਵਰਗਾਂ ਦੇ ਗਰੀਬੀ ਰੇਖਾ ਤੋਂ ਹੇਠਾਂ ਰਹਿੰਦੇ ਪਰਿਵਾਰਾਂ ਨੂੰ ਵੀ ਮਿਲਣਾ ਚਾਹੀਦਾ ਹੈ । ਇਸੇ ਤਰ੍ਹਾਂ ਹੀ ਜਦੋਂ ਸਰਕਾਰ ਨਵੀਂ-ਨਵੀਂ ਆਈ ਸੀ ਤਾਂ ਇਨ੍ਹਾਂ ਨੇ ਬੜਾ ਪ੍ਰਚਾਰ ਕੀਤਾ ਸੀ ਅਖ਼ਬਾਰਾਂ ਰਾਹੀਂ, ਮੀਡੀਏ ਰਾਹੀਂ ਕਿ ਅਸੀਂ ਠੇਕੇਦਾਰੀ ਸਿਸਟਮ ਸ਼ੁਰੂ ਕੀਤਾ ਹੈ ਜਿਸ ਨਾਲ ਅਸੀਂ ਝੋਨੇ ਹੇਠ ਰਕਬੇ ਨੂੰ ਘਟਾਵਾਂਗੇ ਤਾਂ ਕਿ ਜ਼ਮੀਨ ਨੂੰ ਰਾਹਤ ਮਿਲ ਸਕੇ । ਪਰ ਹੋਇਆ ਇਸ ਦੇ ਉਲਟ ਅਤੇ 1.68 ਲੱਖ ਹੈਕਟੇਅਰ ਰਕਬਾ ਹੋਰ ਵੱਧ ਗਿਆ । 2001-02 ਵਿੱਚ ਇਹ ਰਕਬਾ 24.89 ਹੈਕਟੇਅਰ ਸੀ ਜਿਹੜਾ ਹੁਣ ਵੱਧ ਕੇ 26.47

ਲੱਖ ਹੈਕਟੇਅਰ ਹੋ ਗਿਆ ਇਹ ਰਕਬਾ ਵੱਧ ਗਿਆ ਜਦੋਂ ਕਿ ਇਹ ਘਟਣਾ ਚਾਹੀਦਾ ਸੀ । ਇਸੇ ਤਰ੍ਹਾਂ ਹੀ ਇਨ੍ਹਾਂ ਨੇ ਚੋਣਾਂ ਵਿੱਚ ਕਿਸਾਨਾਂ ਨਾਲ ਵਾਅਦਾ ਕੀਤਾ ਸੀ ਕਿ 30-30 ਰੁਪਏ ਦਾ ਬੋਨਸ ਝੋਨੇ ਤੇ ਦਿਆਂਗੇ ਸਾਨੂੰ ਆਸ ਸੀ ਕਿ ਇਸ ਬਜਟ ਵਿੱਚ ਜਿਹੜਾ ਕਿ ਇਨ੍ਹਾਂ ਦੀ ਸਰਕਾਰ ਦਾ ਲਾਸਟ ਬਜਟ ਹੈ, ਉਸ ਵਿੱਚ ਜ਼ਰੂਰ ਰੱਖਿਆ ਜਾਵੇਗਾ । ਪਰ ਸਰਕਾਰ ਨੇ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿੱਤਾ । ਜਿਸ ਬਾਰੇ ਅੱਜ ਕਿਸਾਨ ਉਡੀਕ ਕਰ ਰਹੇ ਹਨ ਕਿ ਬੋਨਸ ਦਿੱਤਾ ਜਾਵੇਗਾ ਜਿਹੜੀ ਕੁਮਿਟਮੈਂਟ ਉਨ੍ਹਾਂ ਨਾਲ ਕੀਤੀ ਗਈ ਸੀ, ਉਹ ਪੂਰੀ ਹੋਣੀ ਚਾਹੀਦੀ ਹੈ । ਇਸ ਤੋਂ ਬਾਅਦ ਬੇਰੁਜ਼ਗਾਰੀ ਜਿਹੜਾ ਕਿ ਸਭ ਤੋਂ ਅਹਿਮ ਮਸਲਾ ਹੈ । ਅਸੀਂ ਬਜਟ ਵਾਰ ਵਾਰ ਖੋਲ੍ਹਿਆ ਤੇ ਪੜ੍ਹਿਆ ਕਿ ਬਹੁਤ ਵੱਡੀ ਇਸ ਵਾਸਤੇ ਪਲਾਨਿੰਗ, ਸਕੀਮ ਆਈ ਹੋਵੇਗੀ ਪਰ ਜਿਹੜੇ ਬੇਰੁਜ਼ਗਾਰ ਨੌਜਵਾਨ ਅੱਜ ਫਿਰ ਰਹੇ ਹਨ, ਉਸਦੇ ਵਾਸਤੇ ਵੀ ਬਜਟ ਵਿੱਚ ਕੋਈ ਪ੍ਰੋਵੀਜ਼ਨ ਨਹੀਂ । ਜਿਹੜੇ ਸਰਕਾਰੀ ਅੰਕੜੇ ਦੱਸ ਰਹੇ ਹਨ, ਕੋਈ 5 ਲੱਖ, ਕੋਈ 25 ਲੱਖ, 30 ਲੱਖ ਦੱਸ ਰਹੇ ਹਨ, ਬੇਰੁਜ਼ਗਾਰ ਅੱਜ ਇਸ ਤੋਂ ਵੀ ਵੱਧ ਫਿਰ ਰਹੇ ਹਨ ਮੈਂ ਅੱਗੇ ਵੀ ਦੱਸਿਆ ਹੈ ਕਿ ਜਿਹੜੀਆਂ ਸਕੀਮਾਂ ਪਿਛਲੀ ਸਰਕਾਰ ਵੇਲੇ, ਬਾਦਲ ਸਰਕਾਰ ਵੇਲੇ ਸਵੈ-ਰੁਜ਼ਗਾਰ ਦੀਆਂ ਸ਼ੁਰੂ ਕੀਤੀਆਂ ਗਈਆਂ ਸਨ, ਜਿਵੇਂ ਮੱਛੀ ਪਾਲਣ ਆਦਿ ਜਿਨ੍ਹਾਂ ਲਈ 6-6 ਮਹੀਨੇ ਦੀ ਟਰੇਨਿੰਗ ਲੈ ਕੇ ਨੌਜਵਾਨ ਆਪਣਾ ਕਾਰੋਬਾਰ ਸ਼ੁਰੂ ਕਰ ਸਕਦੇ ਹਨ, ਨਾ ਤਾਂ ਸਵੈ-ਰੁਜ਼ਗਾਰ ਦੀ ਕਿਸੇ ਯੋਜਨਾ ਬਾਰੇ ਇਸ ਬਜਟ ਵਿੱਚ ਕੋਈ ਪ੍ਰੋਵੀਜ਼ਨ ਕੀਤੀ ਗਈ ਹੈ ਤੇ ਨਾ ਹੀ ਕੋਈ ਨੌਕਰੀਆਂ ਦੇਣ ਦਾ ਉਪਰਾਲਾ ਕੀਤਾ ਗਿਆ ਹੈ । ਅੱਜ ਸਾਰੇ ਕਿਸਾਨ ਧਰਨਿਆਂ ਤੇ ਬੈਠੇ ਹਨ ਤੇ ਸਾਡੇ ਪੰਜਾਬ ਦੇ ਜਿਹੜੇ ਨੌਜਵਾਨ ਹਨ, ਉਹ ਪੜ੍ਹ ਲਿਖ ਕੇ ਵੀ ਬੇਰੁਜ਼ਗਾਰ ਘੁੰਮ ਰਹੇ ਹਨ । ਇਸੇ ਤਰ੍ਹਾਂ ਟਰੇਡਰਜ਼, ਕਾਰਖਾਨੇਦਾਰਾਂ ਦੀ ਗੱਲ ਸੀ । ਉਹ ਅੱਜ ਵੀ ਉਡੀਕ ਕਰ ਰਹੇ ਹਨ, ਅਤੇ ਉਨ੍ਹਾਂ ਨੂੰ ਸਰਕਾਰ ਤੋਂ ਬੜੀ ਆਸ ਸੀ ਕਿ ਇਥੇ ਇੰਨੀ ਇੰਡਸਟਰੀ ਆ ਰਹੀ ਹੈ ਇੰਨੇ ਹਜ਼ਾਰ ਕਰੋੜ ਰੁਪਿਆ ਲਿਆਉਣ ਵਾਸਤੇ ਇਹ ਕੁਝ ਉਪਰਾਲੇ ਕਰ ਰਹੇ ਹਨ, ਪਰ ਬਜਟ ਵਿੱਚ ਕੁਝ ਨਹੀਂ ਕੀਤਾ । ਡਿਪਟੀ ਸਪੀਕਰ ਸਾਹਿਬ, ਇਕ ਲੱਖ ਦੇ ਕਰੀਬ ਇੰਡਸਟਰੀਅਲ ਯੂਨਿਟ ਬੰਦ ਹੋ ਗਏ ਹਨ । ਇਹ ਕਿਉਂ ਬੰਦ ਹੋ ਗਏ ਹਨ ? ਕਿਉਂਕਿ ਲੋੜੀਂਦੀਆਂ ਸਹੂਲਤਾਂ ਮੁਹੱਈਆ ਨਹੀਂ ਕੀਤੀਆਂ ਗਈਆਂ । ਬਾਰਡਰ ਦੇ ਜ਼ਿਲ੍ਹਿਆਂ ਗੁਰਦਾਸਪੁਰ, ਫਿਰੋਜ਼ਪੁਰ, ਅੰਮ੍ਰਿਤਸਰ ਵਾਸਤੇ ਕੋਈ ਸਬਸਿਡੀ ਨਹੀਂ ਦਿੱਤੀ ਗਈ ਤੇ ਉਥੋਂ ਦੇ ਯੂਨਿਟ ਵੀ ਬੰਦ ਹੋ ਗਏ । ਉਹ ਸੋਚਦੇ ਸੀ ਕਿ ਸਾਡੇ ਵਾਸਤੇ ਵੀ ਬਜਟ ਵਿੱਚ ਕੋਈ ਪ੍ਰੋਵੀਜ਼ਨ ਹੋਵੇਗੀ ਪਰ ਉਨ੍ਹਾਂ ਦੇ ਉਹ ਯੂਨਿਟ ਵੀ ਕਲੋਜ਼ ਹੋ ਗਏ । ਇਹ ਉਨ੍ਹਾਂ ਵਾਸਤੇ ਕੋਈ ਚੰਗੀ ਗੱਲ ਨਹੀਂ ਹੋਈ ।

**ਮਾਨਯੋਗ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਜੀ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਸਭ ਤੋਂ ਵੱਡੀ ਗੱਲ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਬਾਰਡਰ ਦੇ ਜ਼ਿਲ੍ਹੇ ਨਾਲ ਸਬੰਧ ਰੱਖਦੇ ਹੋ । ਇਹ ਚੰਗੀ ਗੱਲ ਹੈ ਕਿ ਗਵਾਂਢੀ ਮੁਲਕ ਨਾਲ ਅੱਜ ਸਾਡੀ ਨੇੜਤਾ ਵੱਧ ਰਹੀ ਹੈ । ਪਹਿਲਾਂ ਵੀ ਵਾਜਪਾਈ ਸਾਹਿਬ ਤੇ ਬਾਦਲ ਸਾਹਿਬ ਬੱਸ ਵਿੱਚ ਬੈਠ ਕੇ ਉਧਰ ਗਏ ਸਨ ਪਰ ਫਿਰ ਕਾਰਗਿਲ ਦਾ ਮਸਲਾ ਆ ਗਿਆ । ਹੁਣ ਵਾਲੇ ਸੀ.ਐਮ.ਸਾਹਿਬ ਨੇ ਇਹ ਉਪਰਾਲਾ ਕੀਤਾ ਹੈ, ਚੰਗੀ ਗੱਲ ਹੈ ਪਰ ਬਾਰਡਰ ਵਾਸਤੇ ਕੁਝ ਨਹੀਂ ਕੀਤਾ । ਚਾਹੀਦਾ ਤਾਂ ਇਹ ਸੀ ਕਿ ਬਾਰਡਰ ਦੇ ਜ਼ਿਲ੍ਹਿਆਂ ਵਾਸਤੇ ਸਬਸਿਡੀ ਦਿੱਤੀ ਜਾਂਦੀ ਜਿਵੇਂ ਜੇ.ਐਡ.ਕੇ ਅਤੇ ਹਿਮਾਚਲ ਪ੍ਰਦੇਸ਼ ਵਿੱਚ ਦਿੱਤੀ ਜਾ ਰਹੀ ਹੈ । ਬਾਰਡਰ ਤੇ ਰਹਿੰਦੇ ਕਿਸਾਨਾਂ ਦੇ ਬੜੇ ਮਸਲੇ ਹਨ । ਪਹਿਲਾਂ ਉਨ੍ਹਾਂ ਨੂੰ 2500/- ਰੁਪਏ ਹਰ ਮਹੀਨੇ ਮੁਆਵਜ਼ਾ ਦਿੱਤਾ ਜਾਂਦਾ ਸੀ ਪਰ ਪਿਛਲੇ 4-5 ਸਾਲ ਤੋਂ ਉਹ ਮੁਆਵਜ਼ਾ ਵੀ ਬੰਦ ਹੋ ਗਿਆ ਹੈ । ਅਸੀਂ ਆਸ ਰੱਖਦੇ ਹਾਂ ਕਿ ਸੈਂਟਰ ਤੋਂ ਜਾਂ ਪੰਜਾਬ ਸਰਕਾਰ ਖੁਦ ਆਪ ਬਾਰਡਰ ਤੇ ਜੋ ਲੋਕ ਰਹਿ ਰਹੇ ਹਨ, ਉਨ੍ਹਾਂ ਨੂੰ ਮੁਆਵਜ਼ਾ ਦੇਣ ਬਾਰੇ ਉਪਰਾਲਾ ਕਰੇਗੀ ਕਿਉਂਕਿ ਜਦੋਂ ਬਾਰਡਰ ਤੇ ਕੋਈ ਮੁਸੀਬਤ ਆਉਂਦੀ ਹੈ, ਸਭ ਤੋਂ ਜ਼ਿਆਦਾ ਕਸ਼ਟ ਇਨ੍ਹਾਂ ਲੋਕਾਂ ਨੂੰ ਹੀ ਝੱਲਣਾ ਪੈਂਦਾ ਹੈ । ਉਹ ਆਪਣਾ ਸਮਾਨ ਚੁੱਕ ਕੇ ਲੜਾਈ ਦੇ ਵੇਲੇ ਪਿੱਛੇ ਨੂੰ ਆਉਂਦੇ ਹਨ, ਰਾਹ ਵਿੱਚ ਕਾਫੀ ਸਮਾਨ ਟੁੱਟ-ਫੁੱਟ ਜਾਂਦਾ ਹੈ ਪਰ ਉਹ ਦੇਸ਼ ਦੀ ਰੱਖਿਆ ਵਾਸਤੇ ਉਥੇ ਰਹਿ ਰਹੇ ਹਨ । ਉਨ੍ਹਾਂ ਵਾਸਤੇ ਬਜਟ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ, ਬਜਟ ਵਿੱਚ ਸਰਹੱਦ ਬਾਰਡਰ ਦੀ ਕੋਈ ਗੱਲ ਹੀ ਨਹੀਂ ਹੋਈ । ਬਾਰਡਰ ਵਿਕਾਸ ਬੋਰਡ ਵਾਸਤੇ ਕੋਈ ਪੈਸਾ ਨਹੀਂ ਰੱਖਿਆ ਗਿਆ । ਬੀ.ਐਸ.ਐਫ. ਵਾਲੇ ਉਨ੍ਹਾਂ ਲੋਕਾਂ ਵਾਸਤੇ ਰਸਤਾ ਵੀ ਆਪਣੀ ਮਰਜ਼ੀ ਨਾਲ ਖੋਲ੍ਹਦੇ ਹਨ । ਇਸ ਲਈ ਬਾਰਡਰ ਦੇ ਲੋਕਾਂ ਦੀਆਂ ਸਹੂਲਤਾਂ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਵਾਸਤੇ ਬਜਟ ਵਿੱਚ ਪੈਸਾ ਰੱਖਿਆ ਜਾਵੇ । ਮੈਂ ਸਮਝਦਾ ਹਾਂ ਕਿ ਸਰਕਾਰ ਦਾ ਇਹ ਬਜਟ ਦਿਸ਼ਾਹੀਣ ਹੈ । ਸਮਾਜ ਦਾ ਹਰ ਵਰਗ ਇਸ ਤੋਂ ਦੁਖੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਸਰਕਾਰ ਨੇ ਨਹੀਂ ਸਮਝਿਆ । ਮੈਂ ਇਸ ਬਜਟ ਦਾ ਵਿਰੋਧ ਕਰਦਾ ਹਾਂ । ਬਹੁਤ ਬਹੁਤ ਧੰਨਵਾਦ ।

**Mr. Deputy Speaker :** The House stands adjourned till 2.00 P.M. on Monday, the 13the March, 2006.

*2.29 p.m.

(The Sabha *then adjourned till 2.00 P.M. on Monday, the 13th March, 2006.)

---

APPENDIX

TO

PUNJAB VIDHAN SABHA

DEBATES

Vol. XI-No. 11

Starred Question & Answer

## ਕਾਲਜ ਅਧਿਆਪਕਾਂ ਅਤੇ ਪ੍ਰਿੰਸੀਪਲਾਂ ਦੀਆਂ ਖਾਲੀ ਆਸਾਮੀਆਂ

**ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਰਕਾਰੀ ਕਾਲਜਾਂ ਵਿੱਚ ਲੈਕਚਰਾਰਾਂ ਅਤੇ ਪ੍ਰਿੰਸੀਪਲਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਵਿਸ਼ਾਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਲੋੜੀਂਦੀ ਸੂਚਨਾ ਅਨੁਲੱਗ 'ੳ' ਅਤੇ 'ਅ' ਅਨੁਸਾਰ ਹੈ ਜੀ ।

### ਅਨੁਲੱਗ 'ੳ'

ਸਰਕਾਰੀ ਕਾਲਜਾਂ ਵਿੱਚ ਲੈਕਚਰਾਰਾਂ ਦੀਆਂ 501 ਆਸਾਮੀਆਂ ਖਾਲੀ ਹਨ, ਜਿਨ੍ਹਾਂ ਦਾ ਵਿਸ਼ੇ-ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਵਿਸ਼ਾ | ਖਾਲੀ ਆਸਾਮੀਆਂ |
|---|---|---|
| 1. | ਅੰਗਰੇਜ਼ੀ | 97 |
| 2. | ਪੰਜਾਬੀ | 39 |
| 3. | ਹਿੰਦੀ | 09 |
| 4. | ਹਿਸਟਰੀ | 21 |
| 5. | ਪੋਲ ਸਾਇੰਸ | 24 |
| 6. | ਫਿਜੀਕਲ ਐਜੂਕੇਸ਼ਨ | 24 |
| 7. | ਇਕਨੌਮਿਕਸ | 36 |
| 8. | ਮੈਥ | 37 |
| 9. | ਜੋਗਰਫੀ | 12 |
| 10. | ਸੋਸਾਲਜੀ | 01 |
| 11. | ਸਾਇਕਾਲੋਜੀ | 07 |

| ਲੜੀ ਨੰ: | ਵਿਸ਼ਾ | ਖਾਲੀ ਆਸਾਮੀਆਂ |
|---|---|---|
| 12. | ਸੰਸਕ੍ਰਿਤ | 05 |
| 13. | ਕਾਮਰਸ | 32 |
| 14. | ਫਿਜਿਕਸ | 39 |
| 15. | ਕਮਿਸਟਰੀ | 43 |
| 16. | ਬ਼ਾਟਨੀ | 10 |
| 17. | ਜੋਅਲੌਜੀ | 17 |
| 18. | ਡਾਂਸ | 01 |
| 19. | ਫਿਲਾਸਫੀ | 02 |
| 20. | ਮਿਊਜਿਕ (ਵੋਕਲ) | 03 |
| 21. | ਮਿਊਜਿਕ (ਇ.) | 05 |
| 22. | ਪਬਲਿਕ ਐਡਮਨ | 05 |
| 23. | ਫਾਇਨ ਆਰਟਸ | 03 |
| 24. | ਹੋਮ ਸਾਇੰਸ | 09 |
| 25. | ਕੰਪਿਊਟਰ ਸਾਇੰਸ | 04 |
| 26. | ਸਟੈਟਿਕਸ | 01 |
| 27. | ਬਾਇਓ ਕਮਿਸਟਰੀ | 03 |
| 28. | ਬਾਇਲੋਜੀ | 05 |
| 29. | ਵੁੱਡ ਵਰਕਸ | 01 |
| 30. | ਐਨੀਮਲ ਹਸਬੈਂਡਰੀ | 01 |
| 31. | ਅਗਰੋਨਾਮੀ | 01 |
| 32. | ਫਾਰਮ ਮੈਨੇਜਰ | 01 |
| 33. | ਟੀਚਿੰਗ ਆਫ ਸਾਇੰਸ | 01 |
| 34. | ਫੂਡ ਐਂਡ ਨਿਓਟਰੇਸ਼ਨ | 01 |
| 35. | ਫਿਜੀਕਲ ਸਾਇੰਸ | 01 |
| | ਕੁੱਲ ਖਾਲੀ ਆਸਾਮੀਆਂ | 501 |

ਨੋਟ:-ਉਕਤ ਤੋਂ ਇਲਾਵਾ ਦੋ ਨਵੇਂ ਖੋਲ੍ਹੇ ਸਰਕਾਰੀ ਕਾਲਜਾਂ (ਮੂਨਕ ਅਤੇ ਗੁਰੂ ਹਰ ਸਹਾਏ) ਦੇ ਪ੍ਰਿੰਸੀਪਲਾਂ ਅਤੇ ਲੈਕਚਰਾਰਾਂ ਦੀਆਂ ਆਸਾਮੀਆਂ ਅਜੇ ਮਨਜ਼ੂਰ ਕੀਤੀਆਂ ਜਾਣੀਆਂ ਹਨ ।

ਜਿੱਥੋਂ ਤੀਕ ਖਾਲੀ ਆਸਾਮੀਆਂ ਨੂੰ ਭਰਨ ਦਾ ਸਬੰਧ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਸਰਕਾਰੀ ਕਾਲਜਾਂ ਵਿੱਚੋਂ 10+1 ਅਤੇ 10+2 ਦੀਆਂ ਕਲਾਸਾਂ ਬੰਦ ਹੋਣ ਕਾਰਨ ਵਿਭਾਗ ਵਿੱਚ ਰਿ-ਸਟਰਿਕਚਰਿੰਗ ਸਬੰਧੀ ਕਾਰਵਾਈ ਕੀਤੀ ਜਾ ਰਹੀ ਹੈ।

## ਅਨੁਲੱਗ 'ਅ'

ਸਰਕਾਰੀ ਕਾਲਜਾਂ ਵਿੱਚ ਪ੍ਰਿੰਸੀਪਲਾਂ ਦੀਆਂ 10 ਆਸਾਮੀਆਂ ਖਾਲੀ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਕਾਲਜ ਦਾ ਨਾਂ |
|---|---|
| 1. | ਸਰਕਾਰੀ ਕਾਲਜ, ਤਰਨਤਾਰਨ । |
| 2. | ਸਰਕਾਰੀ ਕਾਲਜ, ਸਠਿਆਲਾ । |
| 3. | ਸਰਕਾਰੀ ਕਾਲਜ, ਗੁਰਦਾਸਪੁਰ । |
| 4. | ਸਰਕਾਰੀ ਕਾਲਜ, ਜੰਡਿਆਲਾ । |
| 5. | ਸਰਕਾਰੀ ਕਾਲਜ, ਮੁਕਤਸਰ । |
| 6. | ਸਰਕਾਰੀ ਕਾਲਜ, ਗੁਰੂ ਤੇਗ ਬਹਾਦਰਗੜ੍ਹ । |
| 7. | ਸਰਕਾਰੀ ਕਾਲਜ, ਜ਼ੀਰਾ । |
| 8. | ਸਰਕਾਰੀ ਕਾਲਜ, ਫਾਜ਼ਿਲਕਾ । |
| 9. | ਸਰਕਾਰੀ ਕਾਲਜ, ਪੋਜੇਵਾਲ । |
| 10. | ਸਰਕਾਰੀ ਕਾਲਜ, ਆਫ ਐਜੂਕੇਸ਼ਨ, ਫਰੀਦਕੋਟ । |

ਪ੍ਰਿੰਸੀਪਲ ਦੀਆਂ 10 ਖਾਲੀ ਆਸਾਮੀਆਂ ਵਿੱਚੋਂ 9 ਸਿੱਧੀ ਭਰਤੀ ਦੇ ਕੋਟੇ ਦੀਆਂ ਹਨ ਜੋ ਕਿ ਵਿੱਤ ਵਿਭਾਗ ਦੇ ਅ.ਸ.ਪ.ਨੰ: ਐਫ.ਡੀ-ਡੀ.ਐਫ.ਆਰ./02/1655, ਮਿਤੀ 10/13-5-2002 ਅਨੁਸਾਰ ਖਤਮ ਹੋਈਆਂ ਸਮਝੀਆਂ ਜਾਣੀਆਂ ਹਨ ਅਤੇ ਇਨ੍ਹਾਂ ਆਸਾਮੀਆਂ ਨੂੰ ਰੀ-ਸਟਰੱਕਚਰਿੰਗ ਰਾਹੀਂ ਮੁੜ ਸੁਰਜੀਤ ਕਰਨ ਸਬੰਧੀ ਮਾਮਲਾ ਵਿਭਾਗ ਵਿੱਚ ਕਾਰਵਾਈ ਅਧੀਨ ਹੈ ।

ਤਰੱਕੀ ਕੋਟੇ ਦੀ ਇਕ ਖਾਲੀ ਆਸਾਮੀ ਨੂੰ ਭਰਨ ਸਬੰਧੀ ਕਾਰਵਾਈ ਵੱਖਰੇ ਤੌਰ ਤੇ ਕੀਤੀ ਜਾ ਰਹੀ ਹੈ ।

-----------

3726--3-10-2006-305 copies--Pb. Govt. Press, Patiala.

//

# PUNJAB VIDHAN SABHA

## DEBATES

*Monday, the 13th March, 2006*

**Vol. XI - No. 12**

OFFICIAL REPORT




CONTENTS



**Punjab Vidhan Sabha Secretariat, Chandigarh**

186-0

**Price : Rs.** ...............

# PUNJAB VIDHAN SABHA

*Monday, the 13th March, 2006*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਸਮਾਣਾ ਸ਼ਹਿਰ ਵਿਚ ਸੀਵਰੇਜ ਵਿਛਾਉਣਾ

*1715. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪਟਿਆਲਾ ਦੇ ਸਮਾਣਾ ਸ਼ਹਿਰ ਵਿਚ ਸੀਵਰੇਜ ਵਿਛਾਉਣ ਲਈ ਮੰਜ਼ੂਰ ਕੀਤੇ ਗਏ ਫੰਡਾਂ ਦੀ ਰਕਮ ਕਿੰਨੀ ਹੈ ਅਤੇ ਉਕਤ ਸੀਵਰੇਜ ਵਿਛਾਉਣ ਦਾ ਕੰਮ ਕਿੰਨੇ ਸਮੇਂ ਤੋਂ ਚੱਲ ਰਿਹਾ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ** : ਇਸ ਕੰਮ ਲਈ 178.15 ਲੱਖ ਰੁਪਏ ਹੁੱਡਕੋ ਸਕੀਮ ਅਧੀਨ ਦਿੱਤੇ ਗਏ ਸਨ ਅਤੇ ਕੰਮ ਨਵੰਬਰ, 2002 ਵਿੱਚ ਸ਼ੁਰੂ ਕੀਤਾ ਗਿਆ। ਹੁਣ ਕੰਮ ਮੁਕੰਮਲ ਕਰਨ ਲਈ ਮਿਊਂਸਿਪਲ ਡਿਵੈਲਪਮੈਂਟ ਫੰਡ ਅਧੀਨ 549.71 ਲੱਖ ਰੁਪਏ ਪ੍ਰਵਾਨ ਹੋਏ ਹਨ। ਇਹ ਕੰਮ 2 ਸਾਲਾਂ ਵਿੱਚ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਨਕਸ਼ਾ ਬਣਿਆ ਸੀ, ਉਸ ਦੇ ਮੁਤਾਬਿਕ ਕੰਮ ਕਿਉਂ ਨਹੀਂ ਸ਼ੁਰੂ ਕੀਤਾ ਗਿਆ ? ਦੂਜੇ ਫੇਜ਼ ਦਾ ਕੰਮ ਪਹਿਲਾਂ ਸ਼ੁਰੂ ਕਰ ਦਿੱਤਾ ਗਿਆ ਅਤੇ ਪਹਿਲੇ ਫੇਜ਼ ਦਾ ਬਾਅਦ ਵਿਚ ਸ਼ੁਰੂ ਕੀਤਾ ਗਿਆ, ਇਸ ਦਾ ਕੀ ਕਾਰਣ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਪ੍ਰੋਗਰਾਮ ਬਣਿਆ ਸੀ, ਉਸ ਦੇ ਮੁਤਾਬਿਕ ਹੀ ਕੰਮ ਸ਼ੁਰੂ ਕੀਤਾ ਗਿਆ ਸੀ ਅਤੇ ਕੰਮ ਠੀਕ ਚੱਲ ਰਿਹਾ ਹੈ। ਹੁੱਡਕੋ ਵੱਲੋਂ ਪੈਸਾ ਆਉਣਾ ਬੰਦ ਹੋ ਗਿਆ ਸੀ। ਹੁਣ ਅਸੀਂ ਮਿਊਂਸਿਪਲ ਡਿਵੈਲਪਮੈਂਟ ਫੰਡ ਵਿਚੋਂ ਪੈਸਾ ਲੈ ਕੇ ਇਹ ਕੰਮ ਕਰ ਰਹੇ ਹਾਂ। ਸਾਡੀ ਕੋਸ਼ਿਸ਼ ਹੈ ਕਿ ਜਲਦੀ ਤੋਂ ਜਲਦੀ ਇਸ ਕੰਮ ਦਾ ਨਿਪਟਾਰਾ ਕੀਤਾ ਜਾਵੇ। ਅਸੀਂ ਤੇਜ਼ੀ ਨਾਲ ਇਹ ਕੰਮ ਪੂਰਾ ਕਰਾਂਗੇ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨਾ ਪੈਸਾ ਪਹਿਲਾਂ ਆਇਆ ਸੀ, ਕੀ ਉਹ ਸਾਰਾ ਖਰਚ ਹੋ ਚੁੱਕਾ ਹੈ ਜਾਂ ਕੁਝ ਪੈਸੇ ਬਕਾਇਆ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿੰਨਾ ਪੈਸਾ ਸਾਨੂੰ ਪਹਿਲਾਂ ਮਿਲਿਆ ਸੀ, ਉਸ ਤੋਂ ਵੱਧ ਪੈਸਾ ਖਰਚ ਹੋ ਚੁੱਕਾ ਹੈ ਅਤੇ ਹੁਣ ਅਸੀਂ ਮਿਊਂਸਿਪਲ ਡਿਵੈਲਪਮੈਂਟ ਫੰਡ ਵਿਚੋਂ ਖਰਚਾ ਕਰ ਰਹੇ ਹਾਂ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1770

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਥਰਮਲ ਪਲਾਂਟਾਂ ਲਈ ਕੋਇਲੇ ਦੀ ਖਰੀਦ

*1618. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰ੍ਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਥਰਮਲ ਪਲਾਂਟਾਂ ਲਈ ਕੋਇਲੇ ਦੀ ਖਰੀਦ ਕਰਨ ਵਾਲੀਆਂ ਫਰਮਾਂ ਦੇ ਨਾਂ ਕੀ-ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਫਰਮਾਂ ਦੁਆਰਾ ਚੀਨ ਤੋਂ ਖਰੀਦਿਆ ਗਿਆ ਕੋਇਲਾ ਹਾਈ ਇਨਟੈਨਸਿਟੀ ਗ੍ਰੇਡੇਸ਼ਨ ਟੈਸਟ ਵਿਚ ਪਾਸ ਨਹੀਂ ਸੀ ਹੋਇਆ ; ਜੇਕਰ ਅਜਿਹਾ ਹੋਵੇ, ਤਾਂ ਉਕਤ ਫਰਮਾਂ ਵਿਰੁੱਧ ਸ਼ੁਰੂ ਕੀਤੀ ਗਈ ਕਾਰਵਾਈ ਦੇ ਵੇਰਵੇ ਅਤੇ ਇਨ੍ਹਾਂ ਫਰਮਾਂ ਨੂੰ ਕੀਤੀ ਗਈ ਅਦਾਇਗੀ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : (ੳ) ਮੈਸਰਜ਼ ਐਮ.ਐਮ.ਟੀ.ਸੀ., ਨਵੀਂ ਦਿੱਲੀ ਅਤੇ ਮੈਸਰਜ਼ ਅਡਾਨੀ ਐਕਸਪੋਰਟਸ ਲਿਮਟਿਡ, ਮੁੰਬਈ ਦੁਆਰਾ ਗੁਰੂ ਗੋਬਿੰਦ ਸਿੰਘ ਸੁਪਰ ਥਰਮਲ ਪਲਾਂਟ, ਰੋਪੜ ਅਤੇ ਗੁਰੂ ਹਰਗੋਬਿੰਦ ਥਰਮਲ ਪਲਾਂਟ, ਲਹਿਰਾ ਮੁਹੱਬਤ ਨੂੰ ਵਿਦੇਸ਼ੀ ਕੋਲਾ ਚੀਨ ਦੇਸ਼ ਵਲੋਂ ਸਪਲਾਈ ਕੀਤਾ ਜਾ ਰਿਹਾ ਹੈ।

(ਅ) ਹਾਈ ਗ੍ਰੇਡੇਸ਼ਨ ਟੈਸਟ ਨਾਂ ਦੇ ਕੋਈ ਪ੍ਰੀਭਾਸ਼ਕ ਸ਼ਬਦ ਨਹੀਂ ਹਨ ਪਰੰਤੂ ਮੈਸਰਜ਼ ਅਡਾਨੀ ਅਤੇ ਮੈਸਰਜ਼ ਐਮ.ਐਮ.ਟੀ.ਸੀ. ਤੋਂ ਪ੍ਰਾਪਤ ਕੀਤੀਆਂ ਚੀਨੀ ਕੋਲੇ ਦੀਆਂ ਸਪਲਾਈਆਂ ਉੱਤੇ ਵਿਦੇਸ਼ੀ ਕੋਲੇ ਦਾ ਹਾਰਡ ਗਰੂਵ ਇੰਡੈਕਸ (ਐਚ.ਜੀ.ਆਈ.) ਨਿਰਧਾਰਤ ਨਾਲੋਂ ਥੋੜ੍ਹਾ ਜਿਹਾ ਉੱਚੇ ਪਾਸੇ ਵੱਲ ਪਾਇਆ ਗਿਆ ਸੀ ਪਰ ਬੀ.ਐਚ.ਈ.ਐਲ. ਦੀਆਂ ਸਿਫਾਰਸ਼ਾਂ ਮੁਤਾਬਕ ਵਿਦੇਸ਼ੀ ਕੋਲੇ ਦਾ ਉਚੇਰਾ ਐਚ.ਜੀ.ਆਈ. ਥਰਮਲ ਪਾਵਰ ਸਟੇਸ਼ਨਾਂ ਲਈ ਜ਼ਿਆਦਾ ਲਾਭਦਾਇਕ ਅਤੇ ਖਰਚਾ ਬਚਾਓ ਹੈ ਅਤੇ ਇਸ ਲਈ ਕੋਈ ਕੋਲਾ ਰੱਦ ਨਹੀਂ ਕੀਤਾ ਗਿਆ ਸੀ। ਮੈਸਰਜ਼ ਅਡਾਨੀ ਐਕਸਪੋਰਟਸ ਲਿਮਟਿਡ ਅਤੇ ਮੈਸਰਜ਼ ਐਮ.ਐਮ.ਟੀ.ਸੀ. ਨੂੰ ਕ੍ਰਮਵਾਰ 9.11 ਕਰੋੜ ਰੁਪਏ ਅਤੇ 9.28 ਕਰੋੜ ਰੁਪਏ ਦੀ ਅਦਾਇਗੀ ਕਰ ਦਿੱਤੀ ਗਈ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਹ ਜਿਹੜਾ ਕੋਲਾ ਹੈ, ਇਹ ਚੀਨ ਤੋਂ ਆਉਂਦਾ ਹੈ। ਇਸ ਕੋਲੇ ਦੀ ਕੀਮਤ ਦੇਸੀ ਕੋਲੇ ਨਾਲੋਂ ਤਕਰੀਬਨ ਢਾਈ ਗੁਣਾ ਜ਼ਿਆਦਾ ਹੈ। ਕੋਲਾ ਮੰਗਵਾਉਣ ਵਾਸਤੇ ਜੋ ਪ੍ਰਚੇਜ਼ ਆਰਡਰ ਇਨ੍ਹਾਂ ਨੇ ਦਿੱਤਾ ਸੀ, ਉਸ ਮੁਤਾਬਿਕ ਐਚ.ਜੀ.ਆਈ. ਦੀਆਂ ਜੋ ਸ਼ਰਤਾਂ ਸਨ, ਉਹ ਸ਼ਰਤਾਂ ਉਹ ਪੂਰੀਆਂ ਨਹੀਂ ਕਰ ਸਕੇ। ਐਚ.ਜੀ.ਆਈ. ਜ਼ਿਆਦਾ ਆ ਗਿਆ ਹੈ। ਮੈਂ ਮੰਤਰੀ ਜੀ ਤੋਂ

ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਉਨ੍ਹਾਂ ਨੂੰ ਪੇਮੈਂਟ ਹੀ ਰਿਲੀਜ਼ ਕਿਉਂ ਕੀਤੀ ਅਤੇ ਜੇ ਪੇਮੈਂਟ ਕਰਨੀ ਹੀ ਸੀ ਤਾਂ ਪ੍ਰਚੇਜ਼ ਆਰਡਰ ਅਮੈਂਡ ਕਰਨਾ ਚਾਹੀਦਾ ਸੀ। ਜਾਂ ਤਾਂ ਇਹ ਪ੍ਰਚੇਜ਼ ਆਰਡਰ ਅਮੈਂਡ ਕਰਦੇ ਅਤੇ ਜਾਂ ਫਿਰ ਪੇਮੈਂਟ ਵਿਦਹੋਲਡ ਕਰ ਲੈਂਦੇ।

**ਮੰਤਰੀ** : ਸਪੀਕਰ ਸਾਹਿਬ, ਇਹ ਸਪੈਸੀਫਿਕੇਸ਼ਨਜ਼ ਦੀ ਗੱਲ ਕਰਦੇ ਹਨ। ਇਹ ਸਪੈਸੀਫਿਕੇਸ਼ਨ 50-55 ਸੀ ਜਦ ਕਿ ਅਸਲ ਵਿਚ ਇਹ 57-64 ਦੇ ਕਰੀਬ ਹਨ, ਜੋ ਕਿ ਜ਼ਿਆਦਾ ਹੈ। ਇਸ ਕਰਕੇ ਜਿਹੜੀਆਂ ਮੀਨੀਮਮ ਸਪੈਸੀਫਿਕੇਸ਼ਨਜ਼ ਦਿੱਤੀਆਂ ਗਈਆਂ ਸਨ, ਉਸ ਤੋਂ ਇਹ ਵੱਧ ਆਈਆਂ ਹਨ। ਇਸ ਦਾ ਖਰਚਾ ਵੀ ਘੱਟ ਆਇਆ ਅਤੇ ਸੇਕ ਵੀ ਜ਼ਿਆਦਾ ਆਇਆ। ਇਸ ਕਰਕੇ ਪੇਮੈਂਟ ਵਿਦਹੋਲਡ ਕਰਨ ਦਾ ਸਵਾਲ ਹੀ ਨਹੀਂ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਐਮ.ਐਮ.ਟੀ.ਸੀ. ਹੈ ਉਸ ਨੇ ਕਿੰਨਾ ਕੋਲਾ ਸਪਲਾਈ ਕੀਤਾ ਅਤੇ ਮੈਸਰਜ਼ ਅਡਾਨੀ ਨੇ ਕਿੰਨਾ ਕੋਲਾ ਸਪਲਾਈ ਕੀਤਾ ਅਤੇ ਕਿੰਨੀ ਰੇਸ਼ੋ ਵਿੱਚ ਸਪਲਾਈ ਕੀਤਾ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਾਡੇ ਨਾਲ ਐਮ.ਐਮ.ਟੀ.ਸੀ. ਦਾ ਐਗਰੀਮੈਂਟ ਹੈ ਉਹ ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ, ਰੋਪੜ ਵਾਸਤੇ 4.62 ਮੀ. ਟਨ ਦਾ ਹੈ ਇਸ ਦੇ ਹੁਣ ਤੱਕ 6-7 ਰੈਕ ਆ ਚੁੱਕੇ ਹਨ। 6 ਦੀ ਪੇਮੈਂਟ ਉਸ ਨੂੰ 9.28 ਕਰੋੜ ਹੋ ਗਈ ਹੈ। ਜਿੱਥੋਂ ਤੱਕ ਮੈਸਰਜ਼ ਅਡਾਨੀ ਐਕਸਪੋਰਟ ਦਾ ਸਬੰਧ ਹੈ, ਉਸ ਨਾਲ ਥਰਮਲ ਪਲਾਂਟ ਲਹਿਰਾ ਮੁਹੱਬਤ ਵਾਸਤੇ 2.72 ਮੀ. ਟਨ ਦਾ ਐਗਰੀਮੈਂਟ ਹੋਇਆ ਹੈ। ਇਨ੍ਹਾਂ ਦੇ 15 ਰੈਕ ਆਏ ਹਨ ਅਤੇ 6 ਦੀ 9.11 ਕਰੋੜ ਰੁਪਏ ਪੇਮੈਂਟ ਹੋਈ ਹੈ।

---

## ਬਲਾਕ ਭੂੰਗਾਂ ਵਿਚ ਨਾ ਚੱਲ ਰਹੇ ਟਿਊਬਵੈੱਲ

*1736. **ਸ਼੍ਰੀ ਦੇਸ ਰਾਜ ਧੁੱਗਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਦੁਆਰਾ ਸਿੰਜਾਈ ਦੇ ਮੰਤਵਾਂ ਲਈ ਟਿਊਬਵੈੱਲਾਂ ਦੀ ਮੁਰੰਮਤ ਲਈ ਕਿੰਨੇ ਫੰਡ ਮਖਸੂਸ ਕੀਤੇ ਗਏ ਅਤੇ ਇਨ੍ਹਾਂ ਵਿਚੋਂ ਕਿੰਨੇ ਫੰਡ ਅਸਲ ਵਿਚ ਖਰਚ ਕੀਤੇ ਗਏ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕ ਭੂੰਗਾਂ ਦੇ ਨਾ ਚਲ ਰਹੇ ਟਿਊਬਵੈੱਲਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਵਲੋਂ ਚਲਾਏ ਜਾ ਰਹੇ ਟਿਊਬਵੈੱਲਾਂ ਦੀ (ਆਰਜ਼ੀ ਤੌਰ ਤੇ ਖਰਾਬ) ਮੁਰੰਮਤ ਦਾ ਕੰਮ ਟਿਊਬਵੈੱਲਾਂ ਦੁਆਰਾ ਦਿੱਤੇ ਜਾਂਦੇ ਕਿਸਾਨਾਂ ਨੂੰ ਪਾਣੀ ਤੋਂ ਪ੍ਰਾਪਤ ਹੋਣ ਵਾਲੇ ਅਬਿਆਨੇ ਵਿਚੋਂ ਕੀਤਾ ਜਾਂਦਾ ਹੈ। ਸਾਲ 2005-06 ਦੌਰਾਨ ਅਬਿਆਨੇ ਦੀ ਪ੍ਰਾਪਤ ਹੋਣ ਵਾਲੀ ਰਾਸ਼ੀ ਤਕਰੀਬਨ 200 ਲੱਖ ਰੁਪਏ ਹੋਵੇਗੀ। ਇਨ੍ਹਾਂ ਪੈਸਿਆਂ ਵਿਚੋਂ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਨੇ ਆਰਜ਼ੀ ਤੌਰ ਤੇ ਖਰਾਬ ਟਿਊਬਵੈੱਲਾਂ ਤੇ 166.48 ਲੱਖ ਰੁਪਏ ਖਰਚ ਕੀਤੇ ਹਨ। ਭੂੰਗਾ ਬਲਾਕ ਵਿਚ ਇਸ ਵਕਤ 2 ਟਿਊਬਵੈੱਲ ਆਰਜ਼ੀ ਤੌਰ ਤੇ ਖਰਾਬ ਹਨ ਜਿਨ੍ਹਾਂ ਨੂੰ ਮੁਰੰਮਤ ਕਰਕੇ ਮਿਤੀ 30 ਅਪ੍ਰੈਲ, 2006 ਤੱਕ ਚਾਲੂ ਕੀਤੇ ਜਾਣ ਦੀ ਉਮੀਦ ਹੈ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਬਲਾਕ ਭੂੰਗਾ ਵਿੱਚ 2 ਟਿਊਬਵੈੱਲ ਖਰਾਬ ਹਨ, ਮੈਂ ਕਹਾਂਗਾ ਕਿ ਮੰਤਰੀ ਜੀ ਨੂੰ ਇਸ ਸਬੰਧੀ ਪੂਰੀ ਜਾਣਕਾਰੀ ਨਹੀਂ ਹੈ ਕਿਉਂਕਿ ਬਹੁਤ ਜ਼ਿਆਦਾ ਟਿਊਬਵੈੱਲ ਖਰਾਬ ਹਨ। ਦੂਸਰਾ, ਸਵਾਲ ਇਹ ਹੈ ਕਿ ਜਿਹੜੇ ਟਿਊਬਵੈੱਲਾਂ ਦੀ ਉਮਰ ਪੂਰੀ ਹੋ ਚੁੱਕੀ ਹੈ ਅਤੇ ਹੁਣ ਉਹ ਦੁਬਾਰਾ ਚੱਲਣ ਦੇ ਯੋਗ ਨਹੀਂ, ਕੀ ਉਨ੍ਹਾਂ ਦੀ ਜਗ੍ਹਾ ਤੇ ਨਵੇਂ ਟਿਊਬਵੈੱਲ ਲਗਾਏ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਸ ਸਬੰਧੀ ਪੂਰੀ ਜਾਣਕਾਰੀ ਹੈ। ਮੈਂ ਇਸ ਦੀ ਡਿਟੇਲ ਦੱਸ ਦਿੰਦਾ ਹਾਂ। ਭੂੰਗੇ ਵਿੱਚ 92 ਟਿਊਬਵੈੱਲ ਹਨ। ਦੋ ਟੈਂਪਰੇਰੀ ਖਰਾਬ ਹਨ ਅਤੇ 3 ਪੱਕੇ ਤੌਰ ਤੇ ਖਰਾਬ ਹਨ, ਜਿਨ੍ਹਾਂ ਦਾ ਤੁਸੀਂ ਜ਼ਿਕਰ ਕੀਤਾ ਹੈ। ਤਿੰਨਾਂ ਵਿੱਚੋਂ ਇਕ ਭਾਗੋਵਾਲ, ਦੋ ਨੰਗਲ ਘੋੜੇਵਾਲ ਅਤੇ ਜਲੇਵਾਲ ਦੇ ਬਿਲਕੁਲ ਨਕਾਰਾ ਹੋ ਚੁੱਕੇ ਹਨ। ਇਨ੍ਹਾਂ ਦੀ ਥਾਂ ਤੇ ਅਸੀਂ ਨਵੇਂ ਟਿਊਬਵੈੱਲ ਲਗਾਉਣੇ ਹਨ। ਇਸ ਤੋਂ ਬਾਅਦ ਪੰਜਾਬ ਵਿੱਚ 119 ਟਿਊਬਵੈੱਲ ਹਨ ਜਿਹੜੇ ਦੁਬਾਰਾ ਬਿਲਕੁਲ ਨਹੀਂ ਚਲ ਸਕਦੇ। ਸਾਡੀ ਕੋਸ਼ਿਸ਼ ਹੈ ਕਿ ਅਗਲੀ 31 ਮਾਰਚ ਤੋਂ ਪਹਿਲਾਂ ਸਾਰੇ ਦੇ ਸਾਰੇ 119 ਟਿਊਬਵੈੱਲ ਚਲਾਵਾਂਗੇ। ਇਹ ਤਿੰਨ ਵੀ ਉਨ੍ਹਾਂ ਨਾਲ ਚੱਲਣਗੇ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕੰਡੀ ਦਾ ਏਰੀਆ ਪੈਂਦਾ ਹੈ ਇਸ ਵਿੱਚ ਸਿੰਜਾਈ ਦਾ ਸਾਧਨ ਕੇਵਲ ਟਿਊਬਵੈੱਲ ਕਾਰਪੋਰੇਸ਼ਨ ਵੱਲੋਂ ਲਗਾਏ ਗਏ ਟਿਊਬਵੈੱਲ ਹੀ ਹਨ ਜਦ ਕਿ ਬਾਕੀ ਸਾਰੇ ਪੰਜਾਬ ਦੇ ਵਿੱਚ ਹੋਰ ਵੀ ਕਈ ਸਾਧਨ ਹਨ। ਕੀ ਮੰਤਰੀ ਜੀ ਇਸ ਹਾਊਸ ਵਿੱਚ ਭਰੋਸਾ ਦਿਵਾਉਣਗੇ ਕਿ ਕੰਡੀ ਏਰੀਏ ਨੂੰ ਪਹਿਲ ਦੇ ਆਧਾਰ ਤੇ ਟਿਊਬਵੈੱਲ ਦਿੱਤੇ ਜਾਣਗੇ ?

**ਮਾਨਯੋਗ ਸਪੀਕਰ** : ਇਹ ਕੰਡੀ ਏਰੀਆ ਨੂੰ ਟਿਊਬਵੈੱਲ ਪ੍ਰਾਇਰੇਟੀ ਤੇ ਦੇਣ ਬਾਰੇ ਪੁੱਛਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਬਿਲਕੁਲ ਪ੍ਰਾਇਰੇਟੀ ਦਿਆਂਗੇ। ਸਾਡਾ 100 ਟਿਊਬਵੈੱਲ ਨਵੇਂ ਲਾਉਣ ਦਾ ਪ੍ਰੋਗਰਾਮ ਹੈ, ਜਿਨ੍ਹਾਂ ਤੇ ਕੋਈ 32.77 ਕਰੋੜ ਰੁਪਏ ਖਰਚ ਆਉਣਾ ਹੈ। ਇਨ੍ਹਾਂ ਤੋਂ ਇਲਾਵਾ 8 ਮੁਕੰਮਲ ਹੋ ਚੁੱਕੇ ਹਨ। ਉਨ੍ਹਾਂ ਵਿੱਚ ਥੋੜ੍ਹੀ ਬਹੁਤ ਕਮੀ ਹੈ ਉਹ ਅਪ੍ਰੈਲ ਤੱਕ ਚਾਲੂ ਕਰ ਦਿਆਂਗੇ। ਉਸ ਤੋਂ ਇਲਾਵਾ 14 ਹੋਰ ਟਿਊਬਵੈੱਲ 5.13 ਕਰੋੜ ਰੁਪਏ ਦੀ ਲਾਗਤ ਨਾਲ ਅਕਤੂਬਰ ਤੱਕ ਮੁਕੰਮਲ ਕਰ ਦਿਆਂਗੇ। ਜਿਹੜੇ 122 ਨਵੇਂ ਲਗਾ ਰਹੇ ਹਾਂ ਉਸ ਵਿੱਚ ਇਨ੍ਹਾਂ ਨੂੰ ਪ੍ਰਾਇਰੇਟੀ ਦਿਆਂਗੇ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪ੍ਰਾਈਵੇਟ ਟਿਊਬਵੈੱਲ ਜਿਹੜੇ ਕਿਸਾਨਾਂ ਦੇ ਆਪਣੇ ਹਨ ਉਨ੍ਹਾਂ ਦੀ ਬਿਜਲੀ ਮੁਆਫ ਹੋ ਗਈ ਹੈ, ਕੀ ਪਹਿਲ ਦੇ ਆਧਾਰ ਤੇ ਸਰਕਾਰੀ ਟਿਊਬਵੈੱਲਾਂ ਦਾ ਆਬਿਆਨਾ ਵੀ ਬੰਦ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸੁਝਾਅ ਚੰਗਾ ਹੈ, ਅਸੀਂ ਵਿਚਾਰ ਕਰ ਲਵਾਂਗੇ।

---

## ਭਾਖੜਾ ਨਹਿਰ ਤੇ ਪੁਲ ਦੀ ਮੁਰੰਮਤ

*1714. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਟਿਆਲਾ—ਭਾਦਸੋਂ ਸੜਕ ਉਤੇ ਪਿੰਡ ਸਿੱਧੂਵਾਲ ਨੇੜੇ ਭਾਖੜਾ ਨਹਿਰ ਉਪਰ ਪੁਲ ਦੀ ਮੁਰੰਮਤ ਦਾ ਕੰਮ ਕਿੰਨੇ ਸਮੇਂ ਤੋਂ ਚੱਲ ਰਿਹਾ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** The construction of a new bridge on Bhakra Canal near Sidhwal on Patiala-Bhadson Road is in progress since 15th May, 2005 and is likely to be completed by 15th July, 2006.

**ਸਰਦਾਰ ਸੁਰਜੀਤ ਸਿੰਘ ਰੱਖੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਸਾਲ ਤੋਂ ਇਹ ਮਸਲਾ ਲਮਕ ਰਿਹਾ ਹੈ। ਮੇਰਾ ਖਿਆਲ ਹੈ ਕਿ 100 ਕਰੋੜ ਰੁਪਿਆ ਦੂਜੀਆਂ ਸੜਕਾਂ ਤੇ ਲਗਾ ਦਿੱਤਾ ਹੋਣਾ ਹੈ ਅਤੇ ਉਹ ਸੜਕਾਂ ਵੀ ਟੁੱਟ ਗਈਆਂ ਹਨ। ਲੌਟ ਦਾ ਪੁੱਲ ਤਾਂ 42 ਦਿਨਾਂ ਵਿਚ ਹੀ ਬਣਾ ਦਿੱਤਾ ਗਿਆ ਸੀ ਪ੍ਰੰਤੂ ਇਸ ਨੂੰ ਤਿੰਨ ਸਾਲ ਹੋ ਗਏ ਹਨ ਅਤੇ ਇਹ ਪੁਲ ਅਜੇ ਤੱਕ ਨਹੀਂ ਬਣਾਇਆ ਗਿਆ। ਇਸ ਦੇ ਨਾ ਬਣਨ ਕਾਰਨ ਨੇੜਲੇ ਪਿੰਡਾਂ ਦੀਆਂ ਸਾਰੀਆਂ ਲਿੰਕ ਸੜਕਾਂ ਉਤੇ ਲੋਡ ਬਹੁਤ ਵੱਧ ਗਿਆ ਹੈ ਜਿਸ ਕਾਰਨ ਉਹ ਸੜਕਾਂ ਟੁੱਟ ਗਈਆਂ ਹਨ। ਇਸ ਨੂੰ ਕਦੋਂ ਤੱਕ ਕੰਪਲੀਟ ਕਰ ਦਿੱਤਾ ਜਾਵੇਗਾ ?

**ਮੰਤਰੀ** : ਇਹ ਮਿਤੀ 15 ਜੁਲਾਈ, 2006 ਤੱਕ ਕੰਪਲੀਟ ਹੋ ਜਾਵੇਗਾ।

---

## ਹੁਸ਼ਿਆਰਪੁਰ ਵਿਖੇ ਬਾਈ-ਪਾਸ ਦੀ ਉਸਾਰੀ

*1744. **ਸ਼੍ਰੀ ਤਿਕਸ਼ਨ ਸੂਦ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜੇ ਭਵਿੱਖ ਵਿਚ ਹੁਸ਼ਿਆਰਪੁਰ ਦੀ ਬਾਈ-ਪਾਸ ਸੜਕ ਨੂੰ ਪੂਰਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**Sardar Partap Singh Bajwa :** Bye-Pass around Hoshiarpur Town connecting Hoshiarpur-Una Road to Hoshiarpur-Jalandhar Road is complete and functional. Between Hoshiarpur-Una Road and Hoshiarpur-Dharamshala Road, a 10 ft. wide inspection road along the Kandi Canal bank, which is under construction by the Irrigation Department, would serve as a bye-pass and its widening to 23ft. can be considered depending upon the generation of traffic on this route.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਕਨਸਿਡਰ ਕਰਾਂਗੇ। ਕੀ ਮੰਤਰੀ ਜੀ ਟਰੈਫਿਕ ਨੂੰ ਦੇਖਦੇ ਹੋਏ ਇਹ ਐਨਸ਼ਿਓਰ ਕਰਨਗੇ ਕਿ ਬਾਈ-ਪਾਸ ਨੂੰ ਚੌੜਾ ਕੀਤਾ ਜਾਵੇਗਾ। ਇਸ ਦੇ ਨਾਲ ਹੀ ਕੀ ਧਰਮਸ਼ਾਲਾ ਰੋਡ ਤੋਂ ਦਸੂਹਾ ਰੋਡ, ਦਸੂਹੇ ਤੋਂ ਟਾਂਡਾ ਰੋਡ, ਟਾਂਡਾ ਰੋਡ ਤੋਂ ਜਲੰਧਰ ਰੋਡ ਨੂੰ ਮਿਲਾਉਣ ਵਾਸਤੇ ਫੇਜ਼ਿਜ਼ ਕਦੋਂ ਤੱਕ ਬਣਾ ਦਿੱਤੇ ਜਾਣਗੇ। ਰਿੰਗ ਰੋਡ ਦਾ ਤਾਂ ਹੀ ਫਾਇਦਾ ਹੈ ਜੇਕਰ ਟਰੈਫਿਕ ਸ਼ਹਿਰ ਵਿਚੋਂ ਦੀ ਨਾ ਗੁਜ਼ਰੇ। ਅੱਜ ਵੀ ਟਰੈਫਿਕ ਜਲੰਧਰ ਰੋਡ ਤੋਂ ਹੀ ਗੁਜ਼ਰਦਾ ਹੈ।

**ਮੰਤਰੀ** : ਬਾਈਪਾਸ ਉਥੇ ਆਲਰੇਡੀ ਐਗਜ਼ਿਸਟ ਕਰਦਾ ਹੈ। ਇਹ ਗੱਲ ਇਨ੍ਹਾਂ ਦੀ ਠੀਕ ਹੈ ਕਿ ਥੋੜ੍ਹਾ-ਬਹੁਤ ਟਰੈਫਿਕ ਸ਼ਹਿਰ ਵਿਚੋਂ ਦੀ ਗੁਜ਼ਰਦਾ ਹੈ। ਇਨ੍ਹਾਂ ਦੀ ਮੰਗ ਵਾਜ਼ਿਬ ਹੈ। ਹੁਸ਼ਿਆਰਪੁਰ-ਊਨਾ ਅਤੇ ਹੁਸ਼ਿਆਰਪੁਰ-ਧਰਮਸ਼ਾਲਾ ਰੋਡ ਵਾਸਤੇ ਰਿੰਗ ਰੋਡ ਚਾਹੀਦੀ ਹੈ। ਤਲਵਾੜੇ ਤੋਂ ਲੈ ਕੇ ਬਲਾਚੌਰ ਤੱਕ ਇਕ ਕੰਡੀ ਕੈਨਾਲ ਬਣ ਰਹੀ ਹੈ, ਉਸ ਦੇ ਉਤੇ 10 ਫੁੱਟ ਚੌੜੀ ਸੜਕ ਬਣਾਈ ਗਈ ਹੈ। ਜੇਕਰ ਇਸ ਉਤੇ ਟਰੈਫਿਕ ਜ਼ਿਆਦਾ ਹੋਵੇਗਾ ਤਾਂ ਅਸੀਂ 100% ਉਸ ਨੂੰ ਚੌੜਾ ਕਰਨ ਵਾਸਤੇ ਕਨਸਿਡਰ ਕਰਾਂਗੇ।

**ਸ਼੍ਰੀ ਤਿਕਸ਼ਨ ਸੂਦ** : ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰਿੰਗ ਰੋਡ ਕੰਪਲੀਟ ਨਾ ਹੋਣ ਕਰਕੇ ਸ਼ਹਿਰ ਵਿਚੋਂ ਦੀ ਟਰੈਫਿਕ ਲੰਘਣਾ ਜਾਰੀ ਹੈ। ਕੀ ਸਰਕਾਰ ਇਸ ਨੂੰ ਫੇਜ਼ ਵਾਈਜ਼ ਕੰਪਲੀਟ ਕਰਨ ਲਈ ਵਿਚਾਰ ਕਰੇਗੀ। ਜੇਕਰ ਟਰੈਫਿਕ ਸ਼ਹਿਰ ਦੇ ਵਿਚੋਂ ਹੀ ਲੰਘਣਾ ਹੈ ਤਾਂ ਅਧੂਰੇ ਰਿੰਗ ਰੋਡ ਦਾ ਕੋਈ ਵੀ ਮਤਲਬ ਨਹੀਂ ਹੈ।

**ਮੰਤਰੀ** : ਇਸ ਟਾਈਮ ਤਾਂ ਮੌਕੇ ਤੇ ਕੋਈ ਪਲਾਨ ਨਹੀਂ ਹੈ। ਉਥੇ ਬਾਈਪਾਸ ਆਲਰੇਡੀ ਹੈ। ਇਹ ਸ਼ਹਿਰ ਵਿਚ ਹੋਣ ਕਰਕੇ ਸ਼ਹਿਰ ਵਿਚੋਂ ਟਰੈਫਿਕ ਲੰਘਣਾ ਸੁਭਾਵਿਕ ਹੈ। ਦਿੱਲੀ ਦਾ ਪੁਰਾਣਾ ਰਿੰਗ ਰੋਡ ਵੀ ਹੁਣ ਸ਼ਹਿਰ ਦੇ ਵਿਚ ਆ ਗਿਆ ਹੋਇਆ ਹੈ। ਜਦੋਂ ਟਰੈਫਿਕ ਦਾ ਰਸ਼ ਜ਼ਿਆਦਾ ਹੋ ਗਿਆ ਤਾਂ ਇਸ ਦੀ ਪ੍ਰੋਪੋਜ਼ਲ ਬਣਾ ਕੇ ਜ਼ਰੂਰ ਕਨਸਿਡਰ ਕਰਾਂਗੇ।

---

## ਮਿਉਂਸਿਪਲ ਕੌਂਸਲ, ਮੁਹਾਲੀ ਨੂੰ ਵਿਕਸਿਤ ਕੀਤੇ ਗਏ ਸੈਕਟਰ ਤਬਦੀਲ ਨਾ ਕਰਨੇ

*1588. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਐਸ.ਏ.ਐਸ. ਨਗਰ (ਮੁਹਾਲੀ) ਜ਼ਿਲ੍ਹਾ ਰੋਪੜ ਵਿਚ ਪੁੱਡਾ ਦੁਆਰਾ ਵਿਕਸਿਤ ਕੀਤੇ ਗਏ ਕੁੱਝ ਸੈਕਟਰ ਮਿਉਂਸਿਪਲ ਕੌਂਸਲ ਨੂੰ ਤਬਦੀਲ ਨਹੀਂ ਕੀਤੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਨ ਕੀ ਹਨ ;

(ਅ) ਮਿਉਂਸਿਪਲ ਕੌਂਸਲ ਨੂੰ ਸੈਕਟਰ ਤਬਦੀਲ ਕਰਨ ਤੋਂ ਪਹਿਲਾਂ ਪੁੱਡਾ ਦੁਆਰਾ ਵਿਕਸਿਤ ਕੀਤੇ ਜਾਣ ਵਾਲੇ ਬੁਨਿਆਦੀ ਢਾਂਚੇ ਦੇ ਵੇਰਵੇ ਕੀ ਹਨ ?

**Shri Raghunath Sahai Puri :** (a) Yes sir. It is a fact that some of the Sectors so far have not been handed over to the Municipal Council, Mohali for the following reasons :—

(i) Sectors 66, 67, 68 and 69 till date have not been notified to be included in the jurisdictional area of the Municipal Council, Mohali.

(ii) Sectors 70 and 71 are not being taken by the Municipal Council, Mohali for want of the incomplete sewerage works due to the stay over the dispossession of the land sitting old grain market from where the main trunk sewer is to run.

(b) The following infrastructural works are developed by PUDA before handing over the sectors to Municipal Council, Mohali : —

(i) Construction of all peripheral and internal roads.

(ii) Laying of water supply, storm and sewerage system.

(iii) laying of street lights on all the roads and HT and LT lines.

(iv) Development of parks and road side plantation.

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਜਿਹੜੇ ਸੈਕਟਰਾਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ, 66, 67, 68 ਅਤੇ 69 ਦਾ, ਮੈਂ ਇਹ ਜਾਣਨਾ ਚਾਹਾਂਗਾ ਕਿ ਇਨ੍ਹਾਂ ਨੂੰ ਨੋਟੀਫਾਈ ਕਰਨ ਦੇ ਬਾਰੇ ਕੋਈ ਫਾਰਮਲ ਕਮਿਊਨੀਕੇਸ਼ਨ ਪੁੱਡਾ ਵਲੋਂ ਲੋਕਲ ਬਾਡੀਜ਼ ਡਿਪਾਰਟਮੈਂਟ ਨੂੰ ਕੀਤਾ ਗਿਆ ਹੈ ਜਾਂ ਨਹੀਂ। ਜੇ ਕੀਤਾ ਹੈ ਤਾਂ ਕਦੋਂ ਕੀਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ 66 ਤੋਂ 69 ਤੱਕ ਸੈਕਟਰ ਹਨ, ਇਹ ਮੁਹਾਲੀ ਦੀ ਲਿਮਟ ਵਿੱਚ ਨਹੀਂ ਪੈਂਦੇ ਪਰ ਮਿਉਂਸਿਪਲ ਕਮੇਟੀ, ਮੁਹਾਲੀ ਇਸ ਦੇ ਲਈ ਕਾਰਵਾਈ ਕਰ ਰਹੀ ਹੈ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਇਹ ਅਰਬਨ ਐਸਟੇਟ ਦਾ ਹੀ ਹਿੱਸਾ ਹਨ। ਮੇਰਾ ਸਵਾਲ ਇਹ ਹੈ ਕਿ ਇਨ੍ਹਾਂ ਨੇ ਸੈਕਟਰ ਡਿਵੈਲਪ ਕਰ ਦਿੱਤੇ ਪਰ ਇਨ੍ਹਾਂ ਦੀ ਜਿਹੜੀ ਸਿਵਕ ਅਮੈਂਟੀਜ਼ ਦਾ ਬੰਦੋਬਸਤ ਹੈ, ਉਹ ਕਿਹੜੀ ਏਜੰਸੀ ਨੇ ਦੇਖਣਾ ਹੈ ? ਜੇ ਮਿਉਂਸਿਪਲ ਕਮੇਟੀ ਨੇ ਦੇਖਣਾ ਹੈ ਤਾਂ ਇਨ੍ਹਾਂ ਵਲੋਂ ਕੋਈ ਫਾਰਮਲ ਕਮਿਊਨੀਕੇਸ਼ਨ ਉਨ੍ਹਾਂ ਨੂੰ ਭੇਜਿਆ ਗਿਆ ਹੈ ਜਾਂ ਨਹੀਂ ? ਦੂਜਾ, ਜਿਹੜੀ ਇਨ੍ਹਾਂ ਦੀ ਇਨਫਰਾਸਟਰੱਕਚਰ ਦੀ ਲਿਸਟ ਹੈ, ਜਿਹੜੇ ਸੈਕਟਰ ਪੁੱਡਾ ਡਿਵੈਲਪ ਕਰ ਰਿਹਾ ਹੈ, ਉਨ੍ਹਾਂ ਵਿੱਚ ਪ੍ਰਾਇਮਰੀ ਸਕੂਲ, ਸਕੂਲ ਅਤੇ ਡਿਸਪੈਂਸਰੀਆਂ ਵਗੈਰਾ ਕਿਹੜੀ ਏਜੰਸੀ ਨੇ ਬਣਾਉਣੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਸੈਕਟਰ ਅਸੀਂ ਹੈਂਡ-ਓਵਰ ਕਰ ਦਿੰਦੇ ਹਾਂ, ਉਨ੍ਹਾਂ ਦੀ ਦੇਖਭਾਲ ਮੁਹਾਲੀ ਕੌਂਸਲ ਨੇ ਕਰਨੀ ਹੈ। ਜਿਹੜੇ ਸੈਕਟਰ ਅਜੇ ਹੈਂਡ-ਓਵਰ ਕਰਨੇ ਰਹਿੰਦੇ ਹਨ ਉਨ੍ਹਾਂ ਵਿੱਚ ਸਾਰਾ ਕੰਮ ਕੰਪਲੀਟ ਕਰਕੇ ਫੇਰ ਅਸੀਂ ਮਿਉਂਸਿਪਲ ਕਮੇਟੀ ਨੂੰ ਦੇਣੇ ਹਨ ਕਿਉਂਕਿ ਪੁੱਡਾ ਅਤੇ ਮਿਉਂਸਿਪਲ ਕਮੇਟੀ ਆਪਸ ਵਿੱਚ ਤਾਲਮੇਲ ਕਰਕੇ ਇਹ ਫੈਸਲਾ ਕਰਦੇ ਹਨ। ਜੇ ਕੋਈ ਕੰਮ ਰਹਿ ਜਾਵੇ ਤਾਂ ਸਟੇਟ ਗੌਰਮਿੰਟ ਇਸ ਦੇ ਵਿੱਚ ਬੈਠ ਕੇ ਫੈਸਲਾ ਕਰਵਾ ਦੇਵੇਗੀ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਗੱਲ ਕਲੀਅਰ ਨਹੀਂ ਹੋ ਰਹੀ। ਤਾਲਮੇਲ ਤਾਂ ਹੋ ਹੀ ਨਹੀਂ ਰਿਹਾ। ਇਸੇ ਕਰਕੇ ਲੋਕ ਸਫਰ ਕਰ ਰਹੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੇ ਸੈਕਟਰ ਡਿਵੈਲਪ ਕੀਤੇ ਹਨ ਉਨ੍ਹਾਂ ਵਿੱਚ ਨਾ ਡਿਸਪੈਂਸਰੀ ਹੈ ਅਤੇ ਨਾ ਹੀ ਸਕੂਲ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚੀਜ਼ਾਂ ਬੇਸਿਕ ਡਿਵੈਲਪਮੈਂਟ ਦਾ ਹਿੱਸਾ ਨਹੀਂ ਹਨ ?

(ਇਸ ਸਮੇਂ ਸਿੰਚਾਈ ਅਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ) ਨੇ ਹਾਊਸ ਦਾ ਫਲੋਰ ਕਰਾਸ ਕੀਤਾ।)

**ਮਾਨਯੋਗ ਸਪੀਕਰ** : ਸ਼ਰਦਾਰ ਲਾਲ ਸਿੰਘ ਜੀ, ਤੁਸੀਂ ਮੇਰੇ ਅਤੇ ਸਰਦਾਰ ਬੀਰ ਦਵਿੰਦਰ ਸਿੰਘ ਵਿਚੋਂ ਕਰਾਸ ਕਰ ਗਏ ਹੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਕੰਮ ਰਹਿ ਜਾਵੇਗਾ, ਮਿਉਂਸਿਪਲ ਕਮੇਟੀ ਅਤੇ ਪੁੱਡਾ ਨਾਲ ਬੈਠ ਕੇ ਅਸੀਂ ਉਨ੍ਹਾਂ ਦਾ ਫੈਸਲਾ ਕਰਵਾ ਦੇਵਾਂਗੇ ਜੀ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਮੰਤਰੀ ਪੱਧਰ ਤੇ ਕਦੋਂ ਤੱਕ ਮੀਟਿੰਗ ਕਰਕੇ ਸੋਰਟ-ਆਊਟ ਕਰਨ ਦਾ ਯਕੀਨ ਦਿਵਾਉਂਦੇ ਹਨ ? ਕਦੋਂ ਤੱਕ ਇਨ੍ਹਾਂ ਦਾ ਇਨਫਰਾਸਟਰੱਕਚਰ ਪੂਰਾ ਹੋ ਜਾਵੇਗਾ, ਜੋ ਕਿ ਅਧੂਰਾ ਹੈ ?

**ਮੰਤਰੀ** : ਸਪੀਕਰ ਸਾਹਿਬ, ਬੜੀ ਜਲਦੀ ਤਾਲਮੇਲ ਕਰਕੇ ਪੂਰਾ ਕਰਵਾ ਦੇਵਾਂਗੇ। ਦੂਸਰਾ, ਜਿਹੜੀ ਮਿਉਂਸਿਪਲ ਕਮੇਟੀ ਹੈ, ਉਹ ਜਦੋਂ ਤੱਕ ਮਿਉਂਸਿਪਲ ਲਿਮਟ ਵਧਾਉਣ ਲਈ ਰੈਜ਼ੋਲਿਊਸ਼ਨ ਪਾਸ ਨਹੀਂ ਕਰਦੀ ਉਦੋਂ ਤੱਕ ਅਸੀਂ ਆਪਣੇ ਵੱਲੋਂ ਕੁਝ ਨਹੀਂ ਕਰ ਸਕਦੇ। ਲਿਮਟ ਵਧਾਉਣ ਲਈ ਉਨ੍ਹਾਂ ਨੇ ਅਜੇ ਰੈਜ਼ੋਲਿਊਸ਼ਨ ਪਾਸ ਕਰਨਾ ਹੈ।

---

## ਸੁਲਤਾਨਪੁਰ ਲੋਧੀ ਅਤੇ ਕਪੂਰਥਲਾ ਸ਼ਹਿਰਾਂ ਵਿਚ ਗੈਰ-ਕਾਨੂੰਨੀ ਕਲੋਨੀਆਂ

*1780. **ਡਾਕਟਰ ਉਪਿੰਦਰਜੀਤ ਕੌਰ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੁਲਤਾਨਪੁਰ ਲੋਧੀ ਅਤੇ ਕਪੂਰਥਲਾ ਸ਼ਹਿਰਾਂ ਵਿਚ ਅਣ-ਅਧਿਕਾਰਿਤ ਕਲੋਨੀਆਂ ਦੀ ਗਿਣਤੀ ਕਿੰਨੀ ਹੈ ਅਤੇ ਅਜਿਹੀਆਂ ਕਲੋਨੀਆਂ ਦੇ ਤੇਜ਼ੀ ਨਾਲ ਹੋ ਰਹੇ ਵਾਧੇ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਇਨ੍ਹਾਂ ਕਲੋਨੀਆਂ ਦੇ ਵਾਧੇ ਲਈ ਜ਼ਿੰਮੇਵਾਰ ਵਿਅਕਤੀਆਂ ਦੇ ਵਿਰੁੱਧ ਕੀ ਕਾਰਵਾਈ ਕੀਤੇ ਜਾਣ ਦੀ ਤਜਵੀਜ਼ ਹੈ ?

**Shri Raghunath Sahai Puri :** Sir, the information is placed on the table of the House in Annexure 'A'.

**Annexure 'A'**

| Sr. No. | Name of Station | Number of illegal colonies detected | No. of F.I.Rs Regis-tered | No. of Criminal Complaints Filed | Remarks |
|---|---|---|---|---|---|
| 1 | Sultanpur Lodhi | 6 | 6 | — | — |
| 2 | Kapurthala | 34 | 27 | 6 | In one case Ranjit Singh accused has been sentenced to two years imprisonment and fine of Rs. 2000 by C.J.M., Kapurthala. |

**ਡਾਕਟਰ ਉਪਿੰਦਰਜੀਤ ਕੌਰ :** ਮਾਨਯੋਗ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਜੋ ਸੂਚਨਾ ਲੈਣੀ ਸੀ, ਉਹ ਮੁਕੰਮਲ ਨਹੀਂ ਆਈ। ਇਨ੍ਹਾਂ ਨੇ ਸਿਰਫ ਸਵਾਲ ਦੇ ਇਕ ਹਿੱਸੇ ਦਾ ਜਵਾਬ ਦਿੱਤਾ ਹੈ ਜੋ ਸਵਾਲ ਦਾ ਦੂਜਾ ਹਿੱਸਾ ਹੈ, ਉਸ ਦਾ ਕੋਈ ਜਵਾਬ ਨਹੀਂ ਦਿੱਤਾ। ਮੇਰਾ ਸਵਾਲ ਹੈ ਕਿ ਪੁੱਡਾ ਵੱਲੋਂ ਕੀ ਕਾਰਵਾਈ ਕੀਤੀ ਜਾਂਦੀ ਹੈ ਅਤੇ ਕੀ ਉਹ ਕੰਟੈਂਪਲੇਟ ਕੀਤੇ ਜਾ ਰਹੇ ਹਨ ? ਕਿਰਪਾ ਕਰਕੇ ਇਹ ਦੱਸਿਆ ਜਾਵੇ ਅਤੇ ਮੈਂ ਵਜ਼ੀਰ ਸਾਹਿਬ ਤੋਂ ਇਹ ਵੀ ਪੁੱਛਣਾ ਚਾਹੁੰਦੀ ਹਾਂ ਕਿ ਕੀ 2001 ਤੱਕ ਸੁਲਤਾਨਪੁਰ ਲੋਧੀ ਵਿਖੇ ਕੋਈ ਨਜਾਇਜ਼ ਕਾਲੋਨੀ ਸੀ ? ਜੇ ਨਹੀਂ ਸੀ ਤਾਂ 2002 ਤੋਂ ਲੈ ਕੇ ਹੁਣ ਤੱਕ ਨਜਾਇਜ਼ ਕਾਲੋਨੀਆਂ ਵਿਚ ਵਾਧਾ ਕਿਉਂ ਹੋ ਰਿਹਾ ਹੈ ਅਤੇ ਅੱਜ ਵੀ ਉਥੇ ਧੜਾਧੜ ਨਜਾਇਜ਼ ਕਾਲੋਨੀਆਂ ਬਣ ਰਹੀਆਂ ਹਨ। ਇਸ ਦੇ ਕੀ ਕਾਰਨ ਹਨ ਅਤੇ ਪੁੱਡਾ ਦਾ ਮਹਿਕਮਾ ਇਸ ਨੂੰ ਕੰਟਰੋਲ ਕਰਨ ਦੇ ਕਿਉਂ ਸਮਰਥ ਨਹੀਂ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ 6 ਇਲਲੀਗਲ ਕਾਲੋਨੀਆਂ ਬਣੀਆਂ ਹਨ ਅਤੇ 6 ਦੇ ਹੀ ਖਿਲਾਫ਼ ਅਸੀਂ ਐਫ.ਆਈ.ਆਰ. ਦਰਜ ਕਰਵਾ ਦਿੱਤੀਆਂ ਹਨ। ਬਾਕੀ ਇਨ੍ਹਾਂ ਨੂੰ ਰੋਕਣ ਦੇ ਲਈ ਮਹਿਕਮਾ ਰੈਵੇਨਿਊ ਨਾਲ ਤਾਲਮੇਲ ਕੀਤਾ ਜਾ ਰਿਹਾ ਹੈ। ਇਸ ਦੇ ਮੁਤੱਲਕ ਐਸ.ਐਸ.ਪੀ. ਅਤੇ ਡੀ.ਜੀ.ਪੀ. ਸਾਹਿਬ ਨਾਲ ਮੀਟਿੰਗ ਵੀ ਕੀਤੀ ਹੈ ਕਿ ਅਗਰ ਕੋਈ ਵੀ ਇਲਲੀਗਲ ਕਾਲੋਨੀ ਬਣੇ ਤਾ ਰੈਵੀਨਿਊ ਡਿਪਾਰਟਮੈਂਟ ਨੂੰ ਲਿਖਿਆ ਜਾਵੇ। ਇਸ ਦੀਆਂ ਰਜਿਸਟਰੀਆਂ ਨਾ ਕੀਤੀਆਂ ਜਾਣ। ਇਸ ਬਾਰੇ ਜਲਦੀ ਫੈਸਲਾ ਲਿਆ ਜਾਵੇਗਾ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਸੀ ਕਿ ਜਿਹੜਾ ਕਾਰਜ ਸ਼ੁਰੂ ਕੀਤਾ ਗਿਆ, ਉਹ ਦਖਲ ਦੇ ਕੇ ਕਿਉਂ ਠੱਪ ਕਰਵਾ ਦਿੱਤਾ ਗਿਆ? ਦੂਜਾ, ਆਪ ਜੀ ਨੇ ਦੱਸਿਆ ਹੀ ਨਹੀਂ ਕਿ ਨਜਾਇਜ਼ ਕਾਲੋਨੀਆਂ ਵਿੱਚ ਬੇਸ਼ੁਮਾਰ ਵਾਧੇ ਦੇ ਕੀ ਕਾਰਨ ਹਨ? ਪਹਿਲਾਂ ਇਨ੍ਹਾਂ ਸਪਲੀਮੈਂਟਰੀਆਂ ਦਾ ਜਵਾਬ ਦੇ ਦਿਓ। ਫਿਰ ਅਗਲੀ ਸਪਲੀਮੈਂਟਰੀ ਕਰਾਂਗੀ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਇਲਲੀਗਲ ਕਾਲੋਨੀਆਂ ਨੂੰ ਰੋਕਣ ਲਈ ਬੜੀ ਜਲਦੀ ਕਾਰਵਾਈ ਕਰ ਰਹੇ ਹਾਂ। ਉਥੇ 10-12 ਇਲਲੀਗਲ ਕਾਲੋਨੀਆਂ ਬਣੀਆਂ ਹੋਈਆਂ ਹਨ। ਤਿੰਨ ਇਲਲੀਗਲ ਕਾਲੋਨੀਆਂ ਇਨ੍ਹਾਂ ਵੇਲੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਬਣੀਆਂ ਸਨ। ਤਿੰਨ ਉਸ ਤੋਂ ਬਾਅਦ ਬਣੀਆਂ ਹਨ। ਇਨ੍ਹਾਂ ਸਾਰਿਆਂ ਖਿਲਾਫ਼ ਕਾਰਵਾਈ ਕੀਤੀ ਜਾ ਰਹੀ ਹੈ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਠੀਕ ਸੂਚਨਾ ਨਹੀਂ ਦੇ ਰਹੇ। ਸਾਲ 2001 ਤੱਕ ਇੱਕ ਵੀ ਨਜਾਇਜ਼ ਕਾਲੋਨੀ ਸੁਲਤਾਨਪੁਰ ਲੋਧੀ ਵਿੱਚ ਨਹੀਂ ਬਣੀ। ਜਿੱਥੇ ਵੀ ਕਾਲੋਨੀ ਹੋਂਦ ਵਿਚ ਆਈ, ਉਹ ਪੁੱਡਾ ਅਪਰੂਵਡ ਸੀ। ਕਿਰਪਾ ਕਰਕੇ ਇਹ ਨੋਟ ਕਰ ਲਿਆ ਜਾਵੇ। ਬਾਕੀ ਆਪ ਜੀ ਨੇ ਹਾਲੇ ਤੱਕ ਕਾਰਨਾਂ ਬਾਰੇ ਨਹੀਂ ਦੱਸਿਆ। ਦੂਸਰੀ ਬੇਨਤੀ, ਮੇਰੀ ਇਹ ਹੈ ਕਿ ਜੇ ਲੋਕਾਂ ਵੱਲੋਂ ਉਥੇ ਘਰ ਪਾਉਣ ਦੀ ਇੰਨੀ ਮੰਗ ਹੈ ਔਰ ਇਸੀ ਮੰਗ ਕਰਕੇ ਨਜਾਇਜ਼ ਕਾਲੋਨੀਆਂ ਬਣ ਰਹੀਆਂ ਹਨ ਤਾਂ ਫਿਰ ਪੁੱਡਾ ਵੱਲੋਂ ਉਥੇ ਅਰਬਨ ਅਸਟੇਟ ਕਿਉਂ ਨਹੀਂ ਬਣਾਇਆ ਜਾਂਦਾ? ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਵੀ ਇਹ ਗੱਲ ਲਿਆਵਾਂਗੀ ਕਿ ਸੁਲਤਾਨਪੁਰ ਲੋਧੀ ਪਵਿੱਤਰ ਸ਼ਹਿਰ ਹੈ, ਗੁਰੂ ਨਾਨਕ ਦੇਵ ਜੀ ਦਾ ਨਾਂ ਇਸ ਨਾਲ ਜੁੜਿਆ ਹੋਇਆ ਹੈ। ਉਥੇ ਪੁੱਡਾ ਵੱਲੋਂ ਅਰਬਨ ਅਸਟੇਟ ਬਣਾਉਣ ਦਾ ਫੈਸਲਾ ਕੀਤਾ ਗਿਆ ਸੀ ਅਤੇ ਇਸ ਵਾਸਤੇ 67 ਏਕੜ ਜ਼ਮੀਨ ਐਕੁਆਇਰ ਵੀ ਕੀਤੀ ਗਈ ਪਰ ਸਾਲ 2002 ਤੋਂ ਬਾਅਦ ਉਥੇ ਪੁੱਡਾ ਵੱਲੋਂ ਅਰਬਨ ਅਸਟੇਟ ਬਣਾਉਣ ਦਾ ਕੰਮ ਠੱਪ ਕੀਤਾ ਹੋਇਆ ਹੈ। ਕੀ ਇਹ ਪੁੱਡਾ ਦੇ ਅਧਿਕਾਰੀਆਂ ਦੀ ਮਿਲੀਭੁਗਤ ਨਾਲ ਤਾਂ ਅਜਿਹਾ ਨਹੀਂ ਕੀਤਾ ਗਿਆ, ਜਿਸ ਕਰਕੇ ਇਹ ਇਲਲੀਗਲ ਕਾਲੋਨੀਆਂ ਉਸਾਰਨ ਦਾ ਕਾਰਜ ਹੋ ਰਿਹਾ ਹੈ?

**ਮਾਨਯੋਗ ਸਪੀਕਰ :** ਤੁਸੀਂ ਤਾਂ ਕਈ ਸਵਾਲ ਕਰ ਦਿੱਤੇ ਹਨ। ਜਵਾਬ ਦੇਣਾ ਮੁਸ਼ਕਲ ਹੋ ਜਾਵੇਗਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਹ ਕੁਐਸਚਨ ਕੀਤਾ ਹੈ, ਇਹ ਕੁਐਸਚਨ ਆਲਰੇਡੀ 16 ਤਰੀਕ ਦੀ ਲਿਸਟ ਵਿੱਚ ਲੱਗਾ ਹੈ।

**ਮਾਨਯੋਗ ਸਪੀਕਰ :** ਉਹ ਕਹਿ ਰਹੇ ਹਨ ਕਿ ਇਨਫਰਮੇਸ਼ਨ ਤੁਹਾਡੀ ਗਲਤ ਹੈ ਜਾਂ ਇਹ ਗਲਤ ਹਨ। ਸਾਲ 2002 ਤੋਂ ਬਾਅਦ ਕੋਈ ਕਾਲੋਨੀ ਬਣੀ ਹੈ?

**ਮੰਤਰੀ :** ਸਪੀਕਰ ਸਾਹਿਬ, ਸਾਲ 2002 ਤੋਂ ਪਹਿਲਾਂ 3 ਕਾਲੋਨੀਆਂ ਬਣੀਆਂ ਸਨ ਤੇ 2002 ਤੋਂ ਬਾਅਦ ਵੀ 3 ਕਾਲੋਨੀਆਂ ਬਣੀਆਂ ਹਨ।

**ਮਾਨਯੋਗ ਸਪੀਕਰ** : ਇਹ ਹੀ ਤਾਂ ਇਨ੍ਹਾਂ ਨੇ ਚੈਲੇਂਜ ਕੀਤਾ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਹ ਦੂਜਾ ਕੁਐਸਚਨ ਸੁਲਤਾਨਪੁਰ ਲੋਧੀ ਵਿਖੇ ਅਰਬਨ ਅਸਟੇਟ ਬਾਰੇ ਕੀਤਾ ਹੈ, ਇਹ ਆਲਰੇਡੀ 16 ਤਰੀਕ ਨੂੰ ਲੱਗਾ ਹੈ।

**ਡਾਕਟਰ ਉਪਿੰਦਰਜੀਤ ਕੌਰ** : ਸਪੀਕਰ ਸਾਹਿਬ, ਮੈਂ ਇਸੀ ਸਵਾਲ ਦੇ ਸਪਲੀਮੈਂਟਰੀ ਜਵਾਬ ਲਈ ਬੇਨਤੀ ਕਰ ਰਹੀ ਹਾਂ। ਜੇ ਇਨ੍ਹਾਂ ਨੇ ਜਵਾਬ ਤਿਆਰ ਕੀਤਾ ਹੋਇਆ ਹੈ ਤਾਂ ਇਹ ਅੱਜ ਹੀ ਜਵਾਬ ਦੇ ਦੇਣ। ਇਹ ਕਾਰਜ ਕਿਉਂ ਠੱਪ ਕੀਤਾ ਅਤੇ ਕੀ ਇਸ ਵਿੱਚ ਕਿਸੇ ਦੀ ਮਿਲੀਭੁਗਤ ਤਾਂ ਨਹੀਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਕਿਉਂਕਿ ਇੱਥੇ ਪੁਲ ਦੀ ਜ਼ਮੀਨ ਐਕੁਆਇਰ ਕਰਨੀ ਸੀ, ਉਹ ਐਮਰਜੰਸੀ ਕਲਾਜ਼ ਹੇਠ ਐਕੁਆਇਰ ਕੀਤੀ ਹੈ। ਰਸਤਾ ਤਿਆਰ ਕੀਤਾ ਹੈ ਅਤੇ ਉਸ ਤੋਂ ਬਾਅਦ ਅਰਬਨ ਅਸਟੇਟ ਦੀ ਡਿਵੈਲਪਮੈਂਟ ਸ਼ੁਰੂ ਕਰਨ ਜਾ ਰਹੇ ਹਾਂ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਧਾਰਮਿਕ ਸ਼ਹਿਰ ਦੀ ਬਹੁਤ ਜਲਦੀ ਡਿਵੈਲਪਮੈਂਟ ਕਰ ਦਿਆਂਗੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ......(ਹਾਸਾ)

**ਸਥਾਨਕ ਸਰਕਾਰ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ (ਬੈਠੇ-ਬੈਠੇ)** : ਇਨ੍ਹਾਂ ਨੂੰ ਅਫ਼ਸੋਸ ਹੀ ਹੁੰਦਾ ਹੈ, ਕਦੀ ਖੁਸ਼ੀ ਨਾਲ ਵੀ ਗੱਲ ਕਰ ਦਿਆ ਕਰੋ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਜਦੋਂ ਬੰਦਾ ਬੇਸ਼ਰਮ ਹੋ ਜਾਂਦਾ ਹੈ, ਉਸ ਨੂੰ ਹਾਸੇ ਤੋਂ ਸਿਵਾਏ ਹੋਰ ਕੋਈ ਕੰਮ ਨਹੀਂ ਹੁੰਦਾ। ਸਪੀਕਰ ਸਾਹਿਬ, ਮੈਂ ਡਾਇਰੈਕਸ਼ਨ ਮੰਗਾਂਗਾ ਕਿ ਬੜੇ ਅਫ਼ਸੋਸ ਦੀ ਗੱਲ ਹੈ ਕਿ ਸਵਾਲ ਦੀ ਬਾਰ-ਬਾਰ ਮੰਤਰੀ ਸਾਹਿਬ ਤੋਂ ਸੂਚਨਾ ਮੰਗੀ ਗਈ ਅਤੇ ਮੰਤਰੀ ਸਾਹਿਬ ਸੂਚਨਾ ਦੇਣ ਤੋਂ ਮੁਨਕਰ ਹੋ ਰਹੇ ਹਨ। ਕੀ ਇਹ ਤਿਆਰੀ ਕਰਕੇ ਨਹੀਂ ਆਏ ? ਇਸ ਲਈ ਇਹ ਸਵਾਲ ਪੋਸਟਪੋਨ ਕੀਤਾ ਜਾਵੇ। (ਵਿਘਨ)

**ਮਾਨਯੋਗ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਹੈ।

**ਕੈਪਟਨ ਕੰਵਲਜੀਤ ਸਿੰਘ** : ਮੈਂ ਸਪਲੀਮੈਂਟਰੀ ਨਹੀਂ ਕੀਤੀ, ਮੈਂ ਤੁਹਾਡੇ ਤੋਂ ਡਾਇਰੈਕਸ਼ਨ ਮੰਗਦਾ ਹਾਂ ਕਿ ਮੰਤਰੀ ਸਾਹਿਬ ਤਿਆਰੀ ਕਰਕੇ ਆਇਆ ਕਰਨ।

**Mr. Speaker** : No need to reply.

**ਮੰਤਰੀ** : ਸਪੀਕਰ ਸਾਹਿਬ, ਅਸੀਂ ਬਿਲਕੁਲ ਤਿਆਰੀ ਕਰਕੇ ਆਉਂਦੇ ਹਾਂ। ਇਹ ਜਿਸ ਵੇਲੇ ਵੀ ਉਠਦੇ ਹਨ, ਕਹਿੰਦੇ ਹਨ "ਬੜੇ ਅਫਸੋਸ ਦੀ ਗੱਲ ਹੈ"। ਮੇਰਾ ਖਿਆਲ ਹੈ ਇਹ ਕਦੇ ਖੁਸ਼ ਹੀ ਨਹੀਂ ਹੋਏ। ਇਨ੍ਹਾਂ ਨੂੰ ਹੋਰ ਕੋਈ ਕੰਮ ਹੀ ਨਹੀਂ। ਮੈਂ ਜੋ ਜਵਾਬ ਦਿੱਤਾ ਹੈ, ਉਹ ਬਿਲਕੁਲ ਸਹੀ ਦਿੱਤਾ ਹੈ। ਅਸੀਂ ਇਨ੍ਹਾਂ ਵਾਗ ਕਦੇ ਵਿਤਕਰਾ ਨਹੀਂ ਕੀਤਾ।

**ਡਾਕਟਰ ਉਪਿੰਦਰਜੀਤ ਕੌਰ** : ਮਾਨਯੋਗ ਸਪੀਕਰ ਸਾਹਿਬ, ਮੈਂ ਦੁਬਾਰਾ ਬੇਨਤੀ ਕਰਾਂਗੀ ਕਿ ਸਾਲ 2001 ਤੱਕ ਉਥੇ ਕੋਈ ਨਜਾਇਜ਼ ਕਾਲੋਨੀ ਨਹੀਂ ਹੁੰਦੀ ਸੀ। ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ ਤਾਂ ਜੋ ਇਸ ਗੱਲ ਦਾ ਨਿਪਟਾਰਾ ਹੋ ਜਾਵੇ। ਮੇਰੀ ਦੂਸਰੀ ਬੇਨਤੀ ਹੈ ਕਿ ਕਪੂਰਥਲਾ ਵਿਖੇ ਬੜੀ ਸੁੰਦਰ ਅਰਬਨ ਅਸਟੇਟ ਦਾ ਨਿਰਮਾਣ ਹੋ ਰਿਹਾ ਹੈ। ਪੁੱਡਾ ਦੇ ਅਧਿਕਾਰੀਆਂ ਦੀ ਮਿਲੀਭੁਗਤ ਨਾਲ, ਉਥੇ ਜੋ ਚਾਰ ਦੀਵਾਰੀ ਬਣੀ ਹੋਈ ਹੈ ਉਸ ਨਜਾਇਜ਼ ਨਿਰਮਾਣ ਨੂੰ ਫੈਸਿਲੀਟੇਟ ਕਰਨ ਦੇ ਲਈ ਤੋੜਿਆ ਗਿਆ ਹੈ। ਅਖ਼ਬਾਰਾਂ ਦੇ ਵਿੱਚ ਵੀ ਇਸ ਦੀ ਚਰਚਾ ਹੋਈ ਹੈ ਪਰ ਅਜੇ ਤੱਕ ਵੀ ਉਨ੍ਹਾਂ ਅਣਅਧਿਕਾਰਿਤ ਕਾਲੋਨੀਆਂ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਗਈ। ਜੇ ਕੋਈ ਕਾਰਵਾਈ ਕੀਤੀ ਗਈ ਹੈ ਤਾਂ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣ ਤਾਂ ਜੋ ਇਨ੍ਹਾਂ ਨਜਾਇਜ਼ ਕਾਲੋਨੀਆਂ ਨੂੰ ਠੱਲ੍ਹ ਪੈ ਸਕੇ।

**ਮੰਤਰੀ** : ਸਰ ਇਨ੍ਹਾਂ ਨੇ ਕਪੂਰਥਲਾ ਦੀ ਗੱਲ ਕੀਤੀ ਹੈ। ਉਥੇ 34 ਇਲਲੀਗਲ ਕਾਲੋਨੀਆਂ ਬਣੀਆਂ ਹੋਈਆਂ ਹਨ। ਇਨ੍ਹਾਂ ਵਿਚੋਂ 27 ਦੇ ਖਿਲਾਫ ਐਫ.ਆਈ.ਆਰ. ਹੋਈ ਹੈ। 6 ਦੀ ਕੰਪਲੇਂਟ ਕੀਤੀ ਗਈ ਹੈ ਅਤੇ ਇੱਕ ਨੂੰ ਦੋ ਸਾਲ ਦੀ ਸਜ਼ਾ ਅਤੇ 2000 ਰੁਪਏ ਜੁਰਮਾਨਾ ਹੋ ਗਿਆ ਹੈ। ਜੋ ਇਨ੍ਹਾਂ ਨੇ ਕਿਹਾ ਹੈ ਕਿ ਅਰਬਨ ਅਸਟੇਟ ਦੀ ਦੀਵਾਰ ਤੋੜੀ ਗਈ ਹੈ, ਮੈਂ ਇਸ ਦਾ ਪਤਾ ਲਗਾ ਲੈਂਦਾ ਹਾਂ ਅਤੇ ਦੋਸ਼ੀ ਦੇ ਖਿਲਾਫ਼ ਕਾਰਵਾਈ ਕਰਾ ਲੈਂਦੇ ਹਾਂ।

---

## ਆਯੁਰਵੈਦਿਕ ਡਿਸਪੈਂਸਰੀਆਂ ਦੀ ਗਿਣਤੀ

*1612. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਆਯੁਰਵੈਦਿਕ ਡਿਸਪੈਂਸਰੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਸਾਲ 2002-03, 2003-04, 2004-05 ਅਤੇ 2005-06 ਦੇ ਦੌਰਾਨ ਉਕਤ ਵਰਣਿਤ ਡਿਸਪੈਂਸਰੀਆਂ ਨੂੰ ਦਵਾਈਆਂ ਭੇਜਣ ਲਈ ਸਾਲ-ਵਾਰ ਕਿੰਨਾ ਖਰਚ ਕੀਤਾ ਗਿਆ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਸੂਚਨਾ

ਪੰਜਾਬ ਰਾਜ ਵਿਚ 5 ਦਸ ਬਿਸਤਰਾ ਆਯੁਰਵੈਦਿਕ ਹਸਪਤਾਲ, 17 ਆਯੁਰਵੈਦਿਕ ਸਵਾਸਥ ਕੇਂਦਰ ਅਤੇ 507 ਆਯੁਰਵੈਦਿਕ ਅਤੇ ਯੂਨਾਨੀ ਡਿਸਪੈਂਸਰੀਆਂ ਹਨ, ਇਨਾਂ ਸੰਸਥਾਵਾਂ ਦੀ ਜ਼ਿਲ੍ਹਾਵਾਰ ਸੂਚਨਾ ਹੇਠ ਦਿਤੀ ਜਾਂਦੀ ਹੈ।

ਜ਼ਿਲ੍ਹਾ-ਵਾਈਜ਼ ਆਯੁਰਵੈਦਿਕ ਹਸਪਤਾਲ, ਆਯੁਰਵੈਦਿਕ ਸਵਾਸਥ ਕੇਂਦਰ ਅਤੇ ਆਯੁਰਵੈਦਿਕ/ਯੂਨਾਨੀ ਸੰਸਥਾਵਾਂ ਦੀ ਸੂਚੀ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਦਸ ਬਿਸਤਰਾ ਆਯੁ: ਹਸਪਤਾਲ | ਆਯੁ: ਸਵਾਸਥ ਕੇਂਦਰ | ਆਯੁਰਵੈਦਿਕ/ ਯੂਨਾਨੀ ਡਿਸਪੈਂਸਰੀਆਂ | ਕੁੱਲ ਆਯੁਰਵੈਦਿਕ ਸੰਸਥਾਵਾਂ |
|---|---|---|---|---|---|
| 1 | ਅੰਮ੍ਰਿਤਸਰ | 1 | 1 | 45 | 47 |
| 2 | ਬਠਿੰਡਾ | 1 | 1 | 26 | 28 |
| 3 | ਫਿਰੋਜ਼ਪੁਰ | — | 1 | 40 | 41 |
| 4 | ਫਰੀਦਕੋਟ | — | 1 | 8 | 9 |
| 5 | ਫਤਹਿਗੜ੍ਹ ਸਾਹਿਬ | — | — | 12 | 12 |
| 6 | ਗੁਰਦਾਸਪੁਰ | — | 2 | 53 | 55 |
| 7 | ਹੁਸ਼ਿਆਰਪੁਰ | 1 | 2 | 45 | 48 |
| 8 | ਜਲੰਧਰ | 1 | 2 | 33 | 36 |
| 9 | ਕਪੂਰਥਲਾ | — | 1 | 27 | 28 |
| 10 | ਲੁਧਿਆਣਾ | 1 | 3 | 36 | 40 |
| 11 | ਮਾਨਸਾ | — | — | 13 | 13 |
| 12 | ਮੁਕਤਸਰ | — | — | 13 | 13 |
| 13 | ਮੋਗਾ | — | — | 7 | 7 |
| 14 | ਨਵਾਂ ਸ਼ਹਿਰ | — | — | 25 | 25 |
| 15 | ਪਟਿਆਲਾ | — | 1 | 41 | 42 |
| 16 | ਰੋਪੜ | — | 1 | 38 | 39 |
| 17 | ਸੰਗਰੂਰ | — | 1 | 45 | 46 |
|  | ਕੁੱਲ | 5 | 17 | 507 | 529 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਸਾਲਵਾਈਜ਼ ਆਯੁਰਵੈਦਿਕ ਸੰਸਥਾਵਾਂ/ਡਿਸਪੈਂਸਰੀਆਂ ਨੂੰ ਹੇਠ ਦਰਸਾਏ ਅਨੁਸਾਰ ਦਵਾਈਆਂ ਦੀ ਸਪਲਾਈ ਤੇ ਖਰਚਾ ਕੀਤਾ ਗਿਆ—

| ਲੜੀ ਨੰ: | ਸਾਲ | ਸਰਕਾਰੀ ਆਯੁਰਵੈਦਿਕ ਫਾਰਮੇਸੀ ਪਟਿਆਲਾ ਰਾਹੀਂ ਦਵਾਈਆਂ ਦਾ ਖਰਚਾ | ਜ਼ਿਲ੍ਹਾ ਪਲਾਨਿੰਗ ਬੋਰਡ ਰਾਹੀਂ ਖਰੀਦੀਆਂ ਦਵਾਈਆਂ ਦਾ ਖਰਚਾ | ਦਵਾਈਆਂ ਤੇ ਕੀਤਾ ਗਿਆ ਕੁੱਲ ਖਰਚਾ |
|---|---|---|---|---|
| 1 | 2002-03 | Rs. 10,20,582.00 | Rs. 24,00,614.00 | Rs. 34,21,196.00 |
| 2 | 2003-04 | Rs. 4,24,626.00 | Rs. 13,19,452.00 | Rs. 17,44,078.00 |
| 3 | 2004-05 | Rs. 2,50,111.00 | Nil | Rs. 2,50,111.00 |
| 4 | 2005-06 (up to 31-01-06) | Rs. 3,12,827.00 | Nil | Rs. 3,12,827.00 |

**ਡਾਕਟਰ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਸੂਚਨਾ ਰੱਖੀ ਗਈ ਹੈ, ਇਸ ਦੇ ਵਿੱਚ ਟੋਟਲ 5 ਆਯੁਰਵੈਦਿਕ ਹਸਪਤਾਲ ਹਨ ਅਤੇ 529 ਕੇਂਦਰ ਹਨ। ਇਸ ਵਿੱਚ ਸਾਲ 2002-03 ਵਿੱਚ 34,21,196 ਰੁਪਏ ਦਵਾਈਆਂ ਲਈ ਖਰਚੇ ਗਏ ਹਨ। ਉਸ ਤੋਂ ਅਗਲੇ ਸਾਲ 17,44,078 ਰੁਪਏ ਖਰਚੇ ਗਏ ਹਨ ਅਤੇ ਕਰੰਟ ਯੀਅਰ ਵਿਚ 3,12,827 ਰੁਪਏ ਖਰਚੇ ਗਏ ਹਨ। ਜੇ ਇਨ੍ਹਾਂ ਸਾਰਿਆਂ ਨੂੰ ਤਕਸੀਮ ਕਰ ਲਈਏ ਤਾਂ ਇਹ 590/- ਰੁਪਏ ਸਲਾਨਾ ਪ੍ਰਤੀ ਡਿਸਪੈਂਸਰੀ ਬਣਦੇ ਹਨ। ਜੇ ਮਹੀਨੇਵਾਰ ਦੇਖੀਏ ਤਾਂ ਇਹ ਸਿਰਫ 49/- ਰੁਪਏ ਬਣਦੇ ਹਨ। ਸਵਾਲ ਇਹ ਹੈ ਕਿ ਆਯੁਰਵੈਦਿਕ, ਹੋਮਿਓਪੈਥਿਕ ਜਾਂ ਯੂਨਾਨੀ ਡਿਸਪੈਂਸਰੀਆਂ ਨੂੰ ਸਿਰਫ 49/- ਰੁਪਏ ਮਹੀਨੇ ਦੀਆਂ ਦਵਾਈਆਂ ਦਿੱਤੀਆਂ ਗਈਆਂ ਹਨ, ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਰ, 55 ਲੱਖ ਰੁਪਿਆ ਦਵਾਈਆਂ ਖਰੀਦਣ ਵਾਸਤੇ 31 ਮਾਰਚ ਤੋਂ ਪਹਿਲਾਂ ਪਹਿਲਾਂ ਇਨ੍ਹਾਂ ਡਿਸਪੈਂਸਰੀਆਂ ਨੂੰ ਦੇਣਾ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੇਰੀ ਦੂਸਰੀ ਸਪਲੀਮੈਂਟਰੀ ਇਹ ਹੈ ਕਿ ਜਦੋਂ ਬਰਾੜ ਸਾਹਿਬ ਮੁੱਖ ਮੰਤਰੀ ਸਨ, ਉਸ ਵੇਲੇ ਹੈਲਥ ਸਿਸਟਮਜ਼ ਕਾਰਪੋਰੇਸ਼ਨ ਬਣਾਈ ਗਈ ਸੀ ਅਤੇ ਕਰੋੜਾਂ ਰੁਪਿਆ ਹੈਲਥ ਸਿਸਟਮਜ਼ ਕਾਰਪੋਰੇਸ਼ਨ ਵਾਸਤੇ ਲਿਆ ਗਿਆ ਸੀ। ਕੀ ਹੋਮਿਓਪੈਥੀ, ਯੂਨਾਨੀ ਅਤੇ ਆਯੁਰਵੈਦਿਕ ਡਿਸਪੈਂਸਰੀਆਂ ਹੈਲਥ ਸਿਸਟਮ ਕਾਰਪੋਰੇਸ਼ਨ ਦੇ ਹਿੱਸੇ ਆਉਂਦੀਆਂ ਸਨ ਜਾਂ ਨਹੀਂ ਆਉਂਦੀਆਂ ਸਨ। ਜੇ ਆਉਂਦੀਆਂ ਸਨ ਤਾਂ ਆਯੁਰਵੈਦਿਕ ਡਿਸਪੈਂਸਰੀਆਂ ਵਾਸਤੇ ਕਿੰਨਾ ਪੈਸਾ ਖਰਚਿਆ ਗਿਆ ?

**ਮੰਤਰੀ** : ਸਰ, ਕੁਐਸਚਨ ਕਲੀਅਰ ਨਹੀਂ ਹੈ ਲੇਕਿਨ ਹੋਮਿਓਪੈਥੀ, ਆਯੁਰਵੈਦਿਕ ਅਤੇ ਯੂਨਾਨੀ ਡਿਸਪੈਂਸਰੀਆਂ ਦਾ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨਾਲ ਤਾਅਲੁਕ ਨਹੀਂ ਹੈ। ਇਹ ਬਿਲਕੁਲ ਵੱਖਰੀ ਚੀਜ਼ ਹੈ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਜਿਹੜਾ ਅਖ਼ਬਾਰਾਂ ਵਿੱਚ ਇਸ਼ਤਿਹਾਰ ਛਪਿਆ ਹੈ—ਮੁਫ਼ਤ ਡਾਕਟਰੀ ਇਲਾਜ ਮੁਹੱਈਆ ਕਰਵਾਇਆ, ਸਾਰੇ ਪਿੰਡਾਂ ਅਤੇ ਸ਼ਹਿਰਾਂ

ਵਿੱਚ ਸਿਹਤ ਸੁਰੱਖਿਆ ਅਭਿਆਨ ਚਲਾਇਆ—ਇਹ ਗੱਲ ਸੱਚ ਹੈ ਜਾਂ ਜੋ ਰਮੇਸ਼ ਦੱਤ ਜੀ ਕਹਿ ਰਹੇ ਹਨ, ਉਹ ਸੱਚਾਈ ਹੈ ?

**ਮਾਨਯੋਗ ਸਪੀਕਰ** : ਮੰਤਰੀ ਜੀ, ਜਵਾਬ ਦੇਣਾ ਚਾਹੋਗੇ ?

**ਮੰਤਰੀ** : ਮੈਨੂੰ ਸਮਝ ਨਹੀਂ ਆਈ, ਇਹ ਦੁਬਾਰਾ ਸਵਾਲ ਕਰ ਦੇਣ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਦੱਸਣ ਕਿ ਜਿਹੜਾ ਇਸ਼ਤਿਹਾਰ ਅਖ਼ਬਾਰਾਂ ਵਿੱਚ ਛਪਿਆ ਹੈ ਕਿ ਲੱਖਾਂ ਰੁਪਏ ਲਗਾ ਕੇ ਦਵਾਈਆਂ ਦੇ ਰਹੇ ਹਾਂ, ਇਹ ਇਸ਼ਤਿਹਾਰ ਸਹੀ ਹੈ ਜਾਂ ਜੋ ਰਮੇਸ਼ ਦੱਤ ਜੀ ਨੇ ਕਿਹਾ ਹੈ ਕਿ 49/- ਰੁਪਏ ਮਹੀਨੇ ਦੇ ਡਿਸਪੈਂਸਰੀਆਂ ਨੂੰ ਦਿੱਤੇ ਗਏ ਹਨ, ਉਹ ਸਹੀ ਹੈ ?

**ਮੰਤਰੀ** : ਸਰ, ਤੋਤਾ ਸਿੰਘ ਜੀ ਨੇ ਬੜੇ ਪਿਆਰ ਮੁਹੱਬਤ ਨਾਲ ਸਵਾਲ ਪੁੱਛਿਆ ਹੈ। ਇਹ ਜਿਹੜੀ ਗੱਲ ਇਸ਼ਤਿਹਾਰ ਵਿੱਚ ਲਿਖੀ ਹੈ, ਇਹ ਸੱਚੀ ਹੈ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮਾਨਯੋਗ ਚੀਫ਼ ਮਨਿਸਟਰ ਸਾਹਿਬ ਅਤੇ ਮੰਤਰੀ ਜੀ ਨੂੰ ਬੇਨਤੀ ਹੈ ਕਿ ਅੱਜਕੱਲ੍ਹ ਜਿਹੜੀ ਐਲੋਪੈਥੀ ਦਵਾਈ ਹੈ ਉਸ ਦੇ ਬਹੁਤ ਜ਼ਿਆਦਾ ਸਾਈਡ ਇਫੈਕਟ ਦੇ ਕੇਸ ਆ ਰਹੇ ਹਨ। ਇਸ ਲਈ ਆਯੁਰਵੈਦਿਕ, ਯੂਨਾਨੀ ਅਤੇ ਹੋਮਿਓਪੈਥੀ ਦੇ ਜਿਸ ਤਰ੍ਹਾਂ ਰਾਜਸਥਾਨ, ਹਿਮਾਚਲ ਅਤੇ ਕੇਰਲਾ ਵਿਚ ਅਲੱਗ ਡਿਪਾਰਟਮੈਂਟ ਬਣੇ ਹੋਏ ਹਨ, ਉਵੇਂ ਬਣਾਉਣ ਬਾਰੇ ਵਿਚਾਰ ਕਰਨਗੇ ਕਿਉਂਕਿ ਇਸ ਦੇ ਲਈ ਸੈਂਟਰ ਦੀ ਸਰਕਾਰ ਵਲੋਂ ਵੀ ਜ਼ਿਆਦਾ ਇਮਦਾਦ ਆਉਂਦੀ ਹੈ ਅਤੇ ਡਾਈਵਰਸੀਫਿਕੇਸ਼ਨ ਹੋਣ ਦੇ ਨਾਲ ਲੋਕਾਂ ਦੀ ਇਨਕਮ ਵੀ ਵੱਧ ਸਕਦੀ ਹੈ। ਕੀ ਇਸ ਤਰ੍ਹਾਂ ਦਾ ਅਲੱਗ ਡਾਇਰੈਕਟੋਰੇਟ ਬਣਾਉਣ ਦੀ ਕੋਈ ਯੋਜਨਾ ਹੈ ? ਜੇਕਰ ਹੈ ਤਾਂ ਕਦੋਂ ਤੱਕ ਬਣਾ ਦਿੱਤੇ ਜਾਣਗੇ ?

**ਮਾਨਯੋਗ ਸਪੀਕਰ** : ਤੁਹਾਡੇ ਵਿਚਾਰ ਆ ਗਏ ਹਨ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਨਹੀਂ ਜੀ, ਜੇਕਰ ਕੋਈ ਯੋਜਨਾ ਹੈ ਤਾਂ ਇਹ ਦੱਸਣ।

**ਮਾਨਯੋਗ ਸਪੀਕਰ** : ਲੈਕਚਰ ਨਾ ਕਰੋ। ਨੈਕਸਟ ਕੁਐਸਚਨ ਕਰ ਲਵੋ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਇਹ ਲੈਕਚਰ ਨਹੀਂ ਹੈ, ਕੀ ਇਸ ਤਰ੍ਹਾਂ ਦਾ ਇਨ੍ਹਾਂ ਦਾ ਕੋਈ ਵਿਚਾਰ ਹੈ ਜਾਂ ਨਹੀਂ। ਇਸ ਬਾਰੇ ਮੰਤਰੀ ਜੀ ਦੱਸ ਦੇਣ।

**ਮਾਨਯੋਗ ਸਪੀਕਰ** : ਮੰਤਰੀ ਜੀ ਕੀ ਤੁਹਾਡਾ ਹੋਮਿਓਪੈਥੀ ਅਤੇ ਆਯੁਰਵੈਦਿਕ ਨੂੰ ਤਰੱਕੀ ਦੇਣ ਦਾ ਵਿਚਾਰ ਹੈ ?

**ਮੰਤਰੀ** : ਸਰ, ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ 15 ਲੱਖ ਰੁਪਏ ਦੀ ਇਸ ਸਾਲ ਹੋਰ ਦਵਾਈ ਖਰੀਦੀ ਜਾ ਰਹੀ ਹੈ ਅਤੇ 3.32 ਲੱਖ ਰੁਪਿਆ ਪਿਛਲਾ ਪਿਆ ਹੈ .....(ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਇੰਨਾ ਕੁ ਕਹਿ ਸਕਦੇ ਹੋ ਕਿ ਵਿਚਾਰ ਕਰ ਲਵਾਂਗੇ।

**ਮੰਤਰੀ** : ਸਪੀਕਰ ਸਾਹਿਬ, ਇਹ ਸੈਪਰੇਟ ਸਵਾਲ ਬਣਦਾ ਹੈ ਲੇਕਿਨ ਇਸ ਗੱਲ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਹ ਦੱਸਣ ਕਿ ਸਰਕਾਰ ਦਾ ਇਕ ਆਯੁਰਵੈਦਿਕ ਡਿਸਪੈਂਸਰੀ ਉਤੇ ਡਾਕਟਰ ਵਗੈਰਾ ਦੀ ਤਨਖਾਹ ਪਾ ਕੇ ਕਿੰਨਾ ਖਰਚਾ ਆਉਂਦਾ ਹੈ ਅਤੇ ਦਵਾਈਆਂ ਲਈ ਬਜਟ ਕਿੰਨਾ ਰੱਖਿਆ ਹੈ ?

**ਮਾਨਯੋਗ ਸਪੀਕਰ** : ਇਨ੍ਹਾਂ ਨੇ ਨੰਬਰ ਆਫ ਆਯੁਰਵੈਦਿਕ ਡਿਸਪੈਂਸਰੀਆਂ ਦਾ ਜਵਾਬ ਨਾਲ ਦੇ ਦਿੱਤਾ ਹੈ। ਮੰਤਰੀ ਜੀ ਇਸ ਦਾ ਜਵਾਬ ਵੀ ਦਿਓ। ਇਹ ਇਕ ਡਿਸਪੈਂਸਰੀ ਦਾ ਪੁੱਛ ਰਹੇ ਹਨ।

**ਮੰਤਰੀ** : ਸਰ, ਇਹ ਸੈਪਰੇਟ ਸਵਾਲ ਦੇਣਾ ਪੈਣਾ ਹੈ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ। ਡਾਕਟਰ ਰਮੇਸ਼ ਦੱਤ ਜੀ।

**ਡਾਕਟਰ ਰਮੇਸ਼ ਦੱਸ ਸ਼ਰਮਾ** : ਸਪੀਕਰ ਸਾਹਿਬ, ਇਸ ਸਵਾਲ ਨੂੰ ਪੋਸਟਪੋਨ ਕਰ ਲਵੋ ਜੀ।

**ਮਾਨਯੋਗ ਸਪੀਕਰ** : ਪੋਸਟਪੋਨ ਕਰਨ ਦੀ ਕੋਈ ਲੋੜ ਨਹੀਂ ਹੈ।

---

## ਅਨੰਦਪੁਰ ਸਾਹਿਬ ਵਿਖੇ ਬੱਸ ਸਟੈਂਡ ਦੀ ਉਸਾਰੀ

*1679. **ਡਾਕਟਰ ਰਮੇਸ਼ ਦੱਤ ਸ਼ਰਮਾ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਨੰਦਪੁਰ ਸਾਹਿਬ (ਰੋਪੜ) ਵਿਖੇ ਨਵਾ ਬੱਸ ਸਟੈਂਡ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**Shri Mohinder Singh K.P. :** No, Sir.

**ਡਾਕਟਰ ਰਮੇਸ਼ ਦੱਤ ਸ਼ਰਮਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਅਨੰਦਪੁਰ ਸਾਹਿਬ ਨੂੰ ਅਸੀਂ ਕੱਲ੍ਹ ਨੂੰ ਹੋਲੇ ਮੁਹੱਲੇ ਦੇ ਮੌਕੇ ਦੇ ਉਤੇ ਜਾਣਾ ਹੈ, ਤਿੰਨ ਵਾਰੀ ਨੈਣਾਂ ਦੇਵੀ ਦੇ ਨਰਾਤੇ ਵੀ ਲਗਦੇ ਹਨ ਅਤੇ ਬਹੁਤ ਸਾਰੇ ਲੋਕ ਡੇਰਾ ਵਡਭਾਗ ਸਿੰਘ ਵੀ ਜਾਂਦੇ ਹਨ। ਉਥੇ ਤਿੰਨ ਸਾਲਾ ਖਾਲਸਾ ਸਾਜਨਾ ਦਿਵਸ ਮਨਾਉਣ ਉਤੇ ਵੀ ਕਰੋੜਾਂ ਰੁਪਏ ਖਰਚੇ ਜਾ ਚੁੱਕੇ ਹਨ ਅਤੇ ਹੁਣ ਇਹ ਲੋਕ ਸਭਾ ਦਾ ਹਲਕਾ ਵੀ ਬਣਨ ਜਾ ਰਿਹਾ ਹੈ, ਫਿਰ ਕੀ ਕਾਰਨ ਹੈ ਕਿ ਉਥੇ ਬੱਸ ਸਟੈਂਡ ਨਹੀਂ ਬਣਾਇਆ ਜਾ ਰਿਹਾ ?

**ਮੰਤਰੀ** : ਸਪੀਕਰ ਸਾਹਿਬ, ਉਥੇ ਬੱਸ ਸਟੈਂਡ ਹੈ। ਜਦੋਂ ਮੈਂ ਸਾਲ 1993-94 ਦੇ ਵਿੱਚ ਪਹਿਲੀ ਵਾਰ ਟਰਾਂਸਪੋਰਟ ਮੰਤਰੀ ਸੀ ਤਾਂ ਉਸ ਤੋਂ ਬਾਅਦ ਉਸ ਦੇ ਲਈ ਕੋਈ ਵੀ ਪੈਸਾ ਨਹੀਂ ਰੱਖਿਆ ਗਿਆ। ਹੁਣ ਇਸ ਵਾਰ ਸਿੰਗਲਾ ਸਾਹਿਬ ਨੇ ਅਤੇ ਕੈਪਟਨ ਅਮਰਿੰਦਰ ਸਿੰਘ ਸਰਕਾਰ ਨੇ ਉਸ ਵਾਸਤੇ 20 ਕਰੋੜ ਰੁਪਏ ਦੀ ਪ੍ਰੋਵੀਜ਼ਨ ਰੱਖੀ ਹੈ। ਮੈਂ ਇਨ੍ਹਾਂ ਨੂੰ ਆਸ਼ਵਾਸਨ ਦਿਵਾਉਂਦਾ ਹਾਂ ਕਿ ਅਗਲੇ ਸਾਲ ਇਸ ਨੂੰ ਬਣਾ ਦਿਆਂਗੇ।

**ਡਾਕਟਰ ਰਮੇਸ਼ ਦੱਤ ਸ਼ਰਮਾ** : ਧੰਨਵਾਦ ਜੀ।

---

## ਹੁਸ਼ਿਆਰਪੁਰ ਵਿਖੇ ਬੱਸ ਸਟੈਂਡ ਦੀ ਉਸਾਰੀ

*1737. **ਸ਼੍ਰੀ ਦੇਸ ਰਾਜ ਧੁੱਗਾ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੁਸ਼ਿਆਰਪੁਰ ਵਿਖੇ ਬੱਸ ਸਟੈਂਡ ਦੀ ਉਸਾਰੀ ਦਾ ਕੰਮ ਕਿਸ ਮਿਤੀ ਨੂੰ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਤੇ ਕਿੰਨਾ ਖਰਚਾ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ.** : ਬੱਸ ਸਟੈਂਡ, ਹੁਸ਼ਿਆਰਪੁਰ ਦੀ ਉਸਾਰੀ ਦਾ ਕੰਮ ਮਿਤੀ 19 ਜਨਵਰੀ, 2001 ਨੂੰ ਸ਼ੁਰੂ ਹੋਇਆ ਸੀ ਜਿਸ ਉਪਰ 487.00 ਲੱਖ ਰੁਪਏ ਖਰਚ ਹੋਣੇ ਸਨ। ਬੱਸ ਸਟੈਂਡ ਦੇ ਪਹਿਲੇ ਫੇਜ਼ ਦੀ ਉਸਾਰੀ 2,44,88,496 ਰੁਪਏ ਦੀ ਲਾਗਤ ਨਾਲ ਪੂਰੀ ਹੋ ਚੁੱਕੀ ਹੈ। ਬੱਸ ਸਟੈਂਡ ਦੇ ਦੂਸਰੇ ਫੇਜ਼ ਦੀ ਉਸਾਰੀ ਬੀ.ਓ.ਟੀ. ਦੇ ਆਧਾਰ ਤੇ ਕਰਨ ਦੀ ਤਜਵੀਜ਼ ਹੈ ਅਤੇ ਇਹ ਕੰਮ ਦੋ ਸਾਲ ਦੇ ਅੰਦਰ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਸ਼੍ਰੀ ਦੇਸ ਰਾਜ ਧੁੱਗਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਇਹ ਬੱਸ ਸਟੈਂਡ ਬਣਨਾ ਸ਼ੁਰੂ ਹੋਇਆ ਤਾਂ ਉਦੋਂ ਇਸ ਦੇ ਤਿਆਰ ਹੋਣ ਦਾ ਕਿੰਨਾ ਸਮਾਂ ਰੱਖਿਆ ਗਿਆ ਸੀ ?

**ਮੰਤਰੀ** : ਸਪੀਕਰ ਸਾਹਿਬ, ਉਸ ਸਮੇਂ ਤਿੰਨ ਸਾਲ ਦਾ ਸਮਾਂ ਰੱਖਿਆ ਗਿਆ ਸੀ ਲੇਕਿਨ ਪਿਛਲੀ ਸਰਕਾਰ ਨੇ ਉਸ ਵੇਲੇ ਪੂਰੇ ਪੈਸੇ ਰਿਲੀਜ਼ ਨਹੀਂ ਕੀਤੇ ਸਨ। ਪਹਿਲੇ ਫੇਜ਼ ਦੀ ਉਸਾਰੀ ਵਾਸਤੇ 2 ਕਰੋੜ 44 ਲੱਖ ਰੁਪਿਆ ਆਇਆ ਸੀ ਅਤੇ ਉਸ ਦੇ ਨਾਲ ਕੰਮ ਕਰ ਦਿੱਤਾ ਗਿਆ ਸੀ। ਦੂਜੇ ਫੇਜ਼ ਦੀ ਉਸਾਰੀ ਅਸੀਂ ਬੀ.ਓ.ਟੀ. ਆਧਾਰ ਤੇ ਕਰ ਰਹੇ ਹਾਂ ਅਤੇ ਬੜੀ ਜਲਦੀ ਇਸ ਨੂੰ ਮੁਕੰਮਲ ਕਰ ਦਿਆਂਗੇ।

**ਸ਼੍ਰੀ ਦੇਸ ਰਾਜ ਧੁੱਗਾ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਪਹਿਲੀ ਸਰਕਾਰ ਨੇ ਪੂਰੇ ਪੈਸੇ ਨਹੀਂ ਸਨ ਦਿੱਤੇ ਇਸ ਕਰਕੇ ਇਹ ਲੇਟ ਹੋ ਗਿਆ ਪਰ ਕੀ ਕਾਰਨ ਹੈ ਕਿ ਪਿਛਲੇ ਬਜਟ ਸੈਸ਼ਨ ਦੌਰਾਨ ਇਨ੍ਹਾਂ ਨੇ ਕਿਹਾ ਸੀ ਕਿ ਇਹ ਬੱਸ ਸਟੈਂਡ 30 ਜੂਨ ਤੱਕ ਮੁਕੰਮਲ ਹੋ ਜਾਵੇਗਾ ? ਮੈਂ ਇਨ੍ਹਾਂ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਸਾਲ 2001 ਵਿਚ ਸ਼ੁਰੂ ਹੋਇਆ ਸੀ ਅਤੇ ਹੁਣ ਸਾਲ 2006 ਸ਼ੁਰੂ ਹੋ ਗਿਆ ਹੈ। ਸਾਲ 2002 ਵਿੱਚ ਇਨ੍ਹਾਂ ਦੀ ਸਰਕਾਰ ਬਣੀ ਅਤੇ ਉਸ ਤੋਂ ਬਾਅਦ ਵੀ ਇੰਨਾ ਸਮਾਂ ਕਿਉਂ ਲੱਗਿਆ।

**ਮੰਤਰੀ** : ਸਪੀਕਰ ਸਾਹਿਬ, ਬਹੁਤੇ ਬੱਸ ਸਟੈਂਡ ਬੀ.ਓ.ਟੀ. ਤੇ ਦੇਣ ਦੀ ਤਜਵੀਜ਼ ਸੀ। ਪਹਿਲੇ ਸਵਾਲ ਦਾ ਜਵਾਬ ਹੈ ਕਿ 20 ਕਰੋੜ ਰੁਪਿਆ ਛੋਟੇ ਬੱਸ ਸਟੈਂਡਾਂ ਵਾਸਤੇ ਰੱਖਿਆ ਜਾਂਦਾ ਹੈ। ਪਰ ਇਥੇ ਬੀ.ਓ.ਟੀ. ਬਣਨਾ ਸੰਭਵ ਨਹੀਂ ਹੈ। ਜਿਹੜੀਆਂ ਬਾਹਰਲੀਆਂ ਪਾਰਟੀਆਂ ਹਨ ਉਹ ਇਸ ਤੇ ਪੈਸਾ ਖਰਚ ਕਰ ਸਕਦੀਆਂ ਹਨ। ਇਸ ਕਰਕੇ ਇਸ ਨੂੰ ਬੀ.ਓ.ਟੀ. ਤੇ ਕਰਨ ਦੀ ਤਜਵੀਜ਼ ਹੈ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

**ਸ਼੍ਰੀ ਤਿਕਸ਼ਨ ਸੂਦ** : ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਤੁਸੀਂ ਬਾਅਦ ਵਿਚ ਉੱਠ ਕੇ ਬੋਲਦੇ ਹੋ। ਚਲੋ ਦੱਸੋ ?

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਬੱਸ ਸਟੈਂਡ ਕਦੋਂ ਮੁਕੰਮਲ ਹੋਣਾ ਹੈ ਕਿਉਂਕਿ ਉਥੇ ਟ੍ਰੈਫਿਕ ਦੀ ਬੜੀ ਪ੍ਰਾਬਲਮ ਹੈ। ਹਰ ਵਾਰੀ ਅਸੀਂ ਇਹ ਸਵਾਲ ਲਿਆਉਂਦੇ ਹਾਂ। ਪਿਛਲੇ ਸਾਲ ਸਟਾਰਡ ਕੁਐਸਚਨ ਤੇ ਇਨ੍ਹਾਂ ਨੇ ਆਸ਼ਵਾਸਨ ਦਿੱਤਾ ਸੀ ਕਿ 30 ਜੂਨ ਤੱਕ ਬਾਕੀ ਪੈਸਾ ਦੇ ਦੇਵਾਂਗੇ। ਅਜਿਹਾ ਨਾ ਹੋਣ ਦੇ ਕੀ ਕਾਰਨ ਹਨ ਅਤੇ ਜਿਹੜਾ ਬੀ.ਓ.ਟੀ. ਅਧਾਰ ਤੇ ਬਣਨਾ ਹੈ ਇਹ ਕਿਨ੍ਹਾਂ ਸ਼ਰਤਾਂ ਤੇ ਦੇ ਰਹੇ ਹੋ ਤਾਂ ਕਿ ਲੋਕਾਂ ਤੇ ਉਸ ਦਾ ਬਹੁਤਾ ਭਾਰ ਨਾ ਪਵੇ ?

**ਮੰਤਰੀ** : ਬੀ.ਓ.ਟੀ. ਤੇ ਕਰਨ ਨਾਲ ਲੋਕਾਂ ਤੇ ਇਸ ਦਾ ਬਹੁਤਾ ਭਾਰ ਨਹੀਂ ਪੈਣਾ। ਜੋ ਪੈਸਾ ਇਸ ਤੇ ਲੱਗਣਾ ਹੈ ਉਹ ਕੰਪਨੀ ਨੇ ਲਗਾਉਣਾ ਹੈ ਤੇ ਉਨ੍ਹਾਂ ਨਾਲ ਇਸ ਬਾਰੇ ਕਾਂਟ੍ਰੈਕਟ ਹੈ ਕਿ ਕਿੰਨੇ ਸਾਲ ਦਾ ਹੈ ਉਨ੍ਹਾਂ ਨੇ ਇਸ ਦੀ ਰਿਕਵਰੀ ਲੋਕਾਂ ਤੋਂ ਕਰਨੀ ਹੈ। ਜਿਹੜੇ ਬੱਸ ਸਟੈਂਡ ਬਣਾਏ ਜਾਂਦੇ ਹਨ ਉਨ੍ਹਾਂ ਵਿੱਚ ਵੀ, ਜਿਹੜੀਆਂ ਬੱਸਾਂ ਉਥੇ ਜਾਂਦੀਆਂ ਹਨ ਉਨ੍ਹਾਂ ਤੋਂ ਅੱਡਾ ਫੀਸ ਉਗਰਾਹੀ ਜਾਂਦੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1762

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਸੁਲਤਾਨਪੁਰ ਲੋਧੀ ਵਿਧਾਨ ਸਭਾ ਚੋਣ ਹਲਕੇ ਵਿਚ ਜਲ ਸਪਲਾਈ ਸਕੀਮਾਂ

*1779. **ਡਾਕਟਰ ਉਪਿੰਦਰਜੀਤ ਕੌਰ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1997 ਤੋਂ ਲੈ ਕੇ ਹੁਣ ਤੱਕ ਸੁਲਤਾਨਪੁਰ ਲੋਧੀ ਵਿਧਾਨ ਸਭਾ ਚੋਣ ਹਲਕੇ ਲਈ ਮਨਜ਼ੂਰ ਕੀਤੀਆਂ ਗਈਆਂ ਜਲ ਸਪਲਾਈ ਸਕੀਮਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਨਾਂ ਕੀ ਹਨ ਜਿਹੜੀਆਂ ਚਾਲੂ ਕਰ ਦਿੱਤੀਆਂ ਗਈਆਂ ਹਨ ਅਤੇ ਬਾਕੀ ਰਹਿੰਦੀਆਂ ਸਕੀਮਾਂ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਅਵਤਾਰ ਹੈਨਰੀ** : ਸਾਲ 1997 ਤੋਂ ਸੁਲਤਾਨਪੁਰ ਲੋਧੀ ਵਿਧਾਨ ਸਭਾ ਹਲਕੇ ਦੇ 97 ਪਿੰਡਾਂ ਨੂੰ ਕਵਰ ਕਰਦੀਆਂ 41 ਪੇਂਡੂ ਜਲ ਸਪਲਾਈ ਸਕੀਮਾਂ ਪ੍ਰਵਾਨ ਕੀਤੀਆਂ ਗਈਆਂ ਹਨ। ਇਨ੍ਹਾਂ ਵਿਚੋਂ 44 ਪਿੰਡਾਂ ਨੂੰ ਕਵਰ ਕਰਦੀਆਂ 17 ਪੇਂਡੂ ਜਲ ਸਪਲਾਈ ਸਕੀਮਾਂ (ਵੇਰਵਾ ਅੰਤਿਕਾ-1 ਵਿੱਚ) ਕਮਿਸ਼ਨ ਕੀਤੀਆਂ ਜਾ ਚੁੱਕੀਆਂ ਹਨ। ਬਾਕੀ ਰਹਿੰਦੀਆਂ 24 ਪੇਂਡੂ ਜਲ ਸਪਲਾਈ ਸਕੀਮਾਂ ਵਿਚੋਂ 43 ਪਿੰਡਾਂ ਨੂੰ ਕਵਰ ਕਰਦੀਆਂ 17 ਪੇਂਡੂ ਜਲ ਸਪਲਾਈ ਸਕੀਮਾਂ (ਵੇਰਵਾ ਅੰਤਿਕਾ-2 ਵਿੱਚ) ਦਾ ਕੰਮ ਪ੍ਰਗਤੀ ਅਧੀਨ ਹੈ, ਜੋ 31 ਦਸੰਬਰ, 2006 ਤੱਕ ਕਮਿਸ਼ਨ ਕਰ ਦਿੱਤੀਆਂ ਜਾਣਗੀਆਂ ਅਤੇ 10 ਪਿੰਡਾਂ ਨੂੰ ਕਵਰ ਕਰਦੀਆਂ 7 ਜਲ ਸਪਲਾਈ ਸਕੀਮਾਂ (ਵੇਰਵਾ ਅੰਤਿਕਾ-3 ਵਿੱਚ) ਨਾਬਾਰਡ ਪ੍ਰਾਜੈਕਟ-XI) ਵਿੱਚ ਹੁਣੇ ਪ੍ਰਵਾਨ ਕੀਤੀਆਂ ਗਈਆਂ ਹਨ ਜੋ ਕਿ 31 ਮਾਰਚ, 2007 ਤੱਕ ਕਮਿਸ਼ਨ ਕਰ ਦਿੱਤੀਆਂ ਜਾਣਗੀਆਂ।

# ਕਮਿਸ਼ਨ ਕੀਤੇ ਪਿੰਡਾਂ ਦੀ ਲਿਸਟ

## ਅੰਤਿਕਾ-1

ਜ਼ਿਲ੍ਹਾ ਕਪੂਰਥਲਾ (ਹਲਕਾ ਸੁਲਤਾਨਪੁਰ ਲੋਧੀ)

| ਲੜੀ ਨੰ: | ਸਕੀਮ ਦਾ ਨਾਂ | ਬਲਾਕ | ਸਕੀਮ ਅਧੀਨ ਕਵਰ ਕੀਤੇ ਪਿੰਡ | |
|---|---|---|---|---|
| 1 | 2 | 3 | 4 | |
| 1 | ਪਰਮਜੀਤਪੁਰ | ਸੁਲਤਾਨਪੁਰ | 5 ਨੰ: | |
| | | | 1 | ਪਰਮਜੀਤਪੁਰ |
| | | | 2 | ਝੰਡੂ ਵਾਲਾ ਕੰਬੋ |
| | | | 3 | ਪਿਥੌਰਾਹਾਲ |
| | | | 4 | ਨਬੀਪੁਰ |
| | | | 5 | ਲੱਖ ਵਰਿਆ |
| 2 | ਮੁਲਾਂ ਕਲਾਂ | ਸੁਲਤਾਨਪੁਰ | 5 ਨੰ: | |
| | | | 1 | ਮੁਲਾਂ ਕਲਾਂ |
| | | | 2 | ਪੰਡੋਰੀ ਖੁਰਦ |
| | | | 3 | ਮਿਰਜਾਪੁਰ |
| | | | 4 | ਲਾਡੋਵਾਲ |
| | | | 5 | ਪੰਡੋਰੀ ਜਗੀਰ |
| 3 | ਰੱਤਾ ਕਦੀਮ | ਕਪੂਰਥਲਾ | 5 ਨੰ: | |
| | | | 1 | ਰੱਤਾ ਕਦੀਮ |
| | | | 2 | ਦਬੂਲੀਹਾਂ |
| | | | 3 | ਕੋਲੀਆਂ ਵਾਲਾ |
| | | | 4 | ਮਜਾਹਦਪੁਰ |
| | | | 5 | ਦੇਵਲਾਂ ਵਾਲਾ |
| 4 | ਢੁਡੀਆਂ ਵਾਲਾ | ਕਪੂਰਥਲਾ | 6 ਨੰ: | |
| | | | 1. | ਢੁਡੀਆਂ ਵਾਲਾ |
| | | | 2. | ਖੀਖੜੀ |
| | | | 3. | ਝੱਲ ਬੀਬਰੀ |
| | | | 4. | ਹੁਸੈਨਾਵਾਲ |
| | | | 5. | ਰੱਤਾ ਨੌਬਾਦ |
| | | | 6. | ਬਰਿੰਦਪੁਰ |

[ਜਨ ਸਿਹਤ ਮੰਤਰੀ]

| ਲੜੀ ਨੰ: | ਸਕੀਮ ਦਾ ਨਾਂ | ਬਲਾਕ | ਸਕੀਮ ਅਧੀਨ ਕਵਰ ਕੀਤੇ ਪਿੰਡ |
|---|---|---|---|
| 1 | 2 | 3 | 4 |
| 5 | ਫੈਜਲਾਬਾਦ | ਕਪੂਰਥਲਾ | 3 ਨੰ:<br>1. ਫੈਜਲਾਬਾਦ<br>2. ਦੇਸਲ<br>3. ਸੈਫਲਾਬਾਦ |
| 6 | ਸਾਲਾਪੁਰ ਬੇਟ | ਸੁਲਤਾਨਪੁਰ | 2 ਨੰ:<br>1. ਸਾਲਾਪੁਰ ਬੇਟ<br>2. ਸਵਾਲ |
| 7 | ਝੱਲ ਲਈ ਵਾਲਾ | ਸੁਲਤਾਨਪੁਰ | 2 ਨੰ:<br>1. ਝੱਲ ਲਈ ਵਾਲਾ<br>2. ਰਣਧੀਰਪੁਰ |
| 8 | ਸੈਚ | ਸੁਲਤਾਨਪੁਰ | 2 ਨੰ:<br>1. ਸੈਚ<br>2. ਭੌਰ |
| 9 | ਬੁਸੋਵਾਲ | ਸੁਲਤਾਨਪੁਰ | 1 ਨੰ:<br>1. ਬੁਸੋਵਾਲ |
| 10 | ਡਡਵਿੰਡੀ | ਸੁਲਤਾਨਪੁਰ | 1 ਨੰ:<br>1. ਡਡਵਿੰਡੀ |
| 11 | ਹੁਸੈਨਪੁਰ | ਸੁਲਤਾਨਪੁਰ | 3 ਨੰ:<br>1. ਹੁਸੈਨਪੁਰ<br>2. ਮੰਗੂਪੁਰ<br>3. ਨੂਰੋਵਾਲ |
| 12 | ਮੁਲਾ ਵਾਹਾ | ਸੁਲਤਾਨਪੁਰ | 1 ਨੰ:<br>1. ਮੁਲਾ ਵਾਹਾ |

| ਲੜੀ ਨੰ: | ਸਕੀਮ ਦਾ ਨਾਂ | ਬਲਾਕ | ਸਕੀਮ ਅਧੀਨ ਕਵਰ ਕੀਤੇ ਪਿੰਡ |
|---|---|---|---|
| 1 | 2 | 3 | 4 |
| 13 | ਦੁਰਗਾਪੁਰ ਉਰਫ ਈਸਰਵਾਲ | ਸੁਲਤਾਨਪੁਰ | 1 ਨੰ:<br>1. ਦੁਰਗਾਪੁਰ ਉਰਫ ਈਸਰਵਾਲ |
| 14 | ਕੜਹਾਲ ਨੌਬਾਦ | ਕਪੂਰਥਲਾ | 3 ਨੰ:<br>1. ਕੜਹਾਲ ਨੌਬਾਦ<br>2. ਤਲਵੰਡੀ ਪਾਈਨ<br>3. ਮਿੱਠਾ |
| 15 | ਭਵਾਨੀਪੁਰ | ਕਪੂਰਥਲਾ | 2 ਨੰ:<br>1. ਭਵਾਨੀਪੁਰ<br>2. ਨਾਨਕਪੁਰ |
| 16 | ਝੁਗੀਆਂ ਗੁਲਾਮ | ਕਪੂਰਥਲਾ | 1 ਨੰ:<br>1. ਝੁਗੀਆਂ ਗੁਲਾਮ |
| 17 | ਮਾਹੀਜੀਤਪੁਰ | ਸੁਲਤਾਨਪੁਰ | 1 ਨੰ:<br>1. ਮਾਹੀਜੀਤਪੁਰ |
| | | | 44 ਨੰ: ਪਿੰਡ |

[ਜਨ ਸਿਹਤ ਮੰਤਰੀ]

# ਪ੍ਰਗਤੀ ਅਧੀਨ ਚੱਲ ਰਹੀਆਂ ਸਕੀਮਾਂ ਦੀ ਸੂਚੀ

## ਅੰਤਿਕਾ-2

ਜ਼ਿਲ੍ਹਾ ਕਪੂਰਥਲਾ (ਹਲਕਾ ਸੁਲਤਾਨਪੁਰ ਲੋਧੀ)

| ਲੜੀ ਨੰ: | ਸਕੀਮ ਦਾ ਨਾਂ | ਬਲਾਕ | ਸਕੀਮ ਅਧੀਨ ਕਵਰ ਕੀਤੇ ਪਿੰਡ |
|---|---|---|---|
| 1 | 2 | 3 | 4 |
| 1 | ਤਾਇਬਪੁਰ | ਕਪੂਰਥਲਾ | 1 ਨੰ:<br>1. ਤਾਇਬਪੁਰ |
| 2 | ਨਸੀਰੇਵਾਲ | ਸੁਲਤਾਨਪੁਰ | 4 ਨੰ:<br>1. ਨਸੀਰੇਵਾਲ<br>2. ਐਹਮਦਪੁਰ<br>3. ਸ਼ੇਰਪੁਰ<br>4. ਮਨਿਆਲਾ |
| 3 | ਫੱਤੋਵਾਲ | ਸੁਲਤਾਨਪੁਰ | 3 ਨੰ:<br>1. ਫੱਤੋਵਾਲ<br>2. ਹਾਜੀਪੁਰ<br>3. ਮੰਡ ਭੀਮ ਕਦੀਮ |
| 4 | ਵਡੇਲ ਹਰਨਾਮਪੁਰ | ਸੁਲਤਾਨਪੁਰ | 5 ਨੰ:<br>1. ਵਡੇਲ ਹਰਨਾਮਪੁਰ<br>2. ਵਡੇਲ ਖੁਦਾ ਬਖਸ਼ ਵਾਲਾ<br>3. ਵਡੇਲ ਕਦੀਮ<br>4. ਮੀਹਾਂ<br>5. ਵੇਡਲ ਮੌਜਾਂ |
| 5 | ਮੇਵਾ ਸਿੰਘ ਵਾਲਾ | ਸੁਲਤਾਨਪੁਰ | 2 ਨੰ:<br>1. ਮੇਵਾ ਸਿੰਘ ਵਾਲਾ<br>2. ਸਰਾਏ ਜੱਟਾ |

| ਲੜੀ ਨੰ: | ਸਕੀਮ ਦਾ ਨਾਂ | ਬਲਾਕ | ਸਕੀਮ ਅਧੀਨ ਕਵਰ ਕੀਤੇ ਪਿੰਡ |
|---|---|---|---|
| 1 | 2 | 3 | 4 |
| 6 | ਬੂਲਪੁਰ | ਸੁਲਤਾਨਪੁਰ | 2 ਨੰ:<br>1. ਬੂਲਪੁਰ<br>2. ਨਬੀਪੁਰ |
| 7 | ਟਿੱਬਾ | ਸੁਲਤਾਨਪੁਰ | 2 ਨੰ:<br>1. ਟਿੱਬਾ<br>2. ਬਿਧੀਪੁਰ |
| 8 | ਤਰਫ ਬਹਿਬਲ ਬਹਾਦਰ | ਸੁਲਤਾਨਪੁਰ | 4 ਨੰ:<br>1. ਤਰਫ ਬਹਿਬਲ ਬਹਾਦਰ<br>2. ਭਾਰੀ ਅਰਾਈਆਂ<br>3. ਸ਼ਾਹਵਾਲਾ ਇੰਦਰੇਸਾ<br>4. ਤਰਫ ਹਾਜੀ |
| 9 | ਫੱਤੂ ਢੀਗਾ | ਢਿਲਵਾਂ | 2 ਨੰ:<br>1. ਫੱਤੂ ਢੀਗਾ<br>2. ਖਾਨਪੁਰ |
| 10 | ਖੇੜਾ ਦੋਨਾ | ਕਪੂਰਥਲਾ | 3 ਨੰ:<br>1. ਖੇੜਾ ਦੋਨਾ<br>2. ਦੋਲਤਪੁਰ<br>3. ਹੁਸੈਨਪੁਰ |
| 11 | ਰਾਮਪੁਰ ਜੰਗੀਰ | ਸੁਲਤਾਨਪੁਰ | 1 ਨੰ:<br>1. ਰਾਮਪੁਰ ਜੰਗੀਰ |
| 12 | ਡੇਰਾ ਸੈਦਾ | ਸੁਲਤਾਨਪੁਰ | 2 ਨੰ:<br>1. ਡੇਰਾ ਸੈਦਾ<br>2. ਸੁਲਤਾਨਪੁਰ ਰੂਰਲ |

[ਜਨ ਸਿਹਤ ਮੰਤਰੀ]

| ਲੜੀ ਨੰ: | ਸਕੀਮ ਦਾ ਨਾਂ | ਬਲਾਕ | ਸਕੀਮ ਅਧੀਨ ਕਵਰ ਕੀਤੇ ਪਿੰਡ |
|---|---|---|---|
| 1 | 2 | 3 | 4 |
| 13 | ਉਚਾ | ਸੁਲਤਾਨਪੁਰ | 3 ਨੰ: |
| | | | 1. ਉਚਾ |
| | | | 2. ਖੀਰਾਂਵਾਲੀ |
| | | | 3. ਜਹਾਂਗੀਰਪੁਰ |
| 14 | ਪਾਲੂ | ਕਪੂਰਥਲਾ | 1 ਨੰ: |
| | | | 1. ਪਾਲੂ |
| 15 | ਜੱਬੋਵਾਲ | ਸੁਲਤਾਨਪੁਰ | 3 ਨੰ: |
| | | | 1. ਫਰੀਦ ਸਰਾਏ |
| | | | 2. ਜੱਬੋਵਾਲ |
| | | | 3. ਮਤਾਬਗੜ੍ਹ |
| 16 | ਕਮਾਲਪੁਰ | ਸੁਲਤਾਨਪੁਰ | 2 ਨੰ: |
| | | | 1. ਕਮਾਲਪੁਰ |
| | | | 2. ਅੱਲਾਦਿੱਤਾ ਉਰਫ ਮੇਠਾ ਵਾਲਾ |
| 17 | ਮੇਹਰਵਾਲਾ | ਸੁਲਤਾਨਪੁਰ | 3 ਨੰ: |
| | | | 1. ਮੇਹਰਵਾਲਾ |
| | | | 2. ਬਾਜਾ |
| | | | 3. ਮੰਡ ਛੰਨਾ |
| | | | 43 ਨੰ: ਪਿੰਡ |

# ਨਾਬਾਰਡ—11 ਅਧੀਨ ਮਨਜ਼ੂਰ ਹੋਈਆਂ ਸਕੀਮਾਂ ਦੀ ਸੂਚੀ

## ਅੰਤਿਕਾ—3

ਜ਼ਿਲ੍ਹਾ ਕਪੂਰਥਲਾ (ਹਲਕਾ ਸੁਲਤਾਨਪੁਰ ਲੋਧੀ)

| ਲੜੀ ਨੰ: | ਸਕੀਮ ਦਾ ਨਾਂ | ਬਲਾਕ | ਸਕੀਮ ਅਧੀਨ ਕਵਰ ਕੀਤੇ ਪਿੰਡ |
|---|---|---|---|
| 1 | 2 | 3 | 4 |
| 1 | ਆਲੀ ਕਲਾਂ | ਸੁਲਤਾਨਪੁਰ | 2 ਨੰ:<br>1. ਆਲੀ ਕਲਾਂ<br>2. ਆਲੀ ਖੁਰਦ |
| 2 | ਸ਼ੇਰਪੁਰ ਸਾਧਾ | ਸੁਲਤਾਨਪੁਰ | 1 ਨੰ:<br>1. ਸ਼ੇਰਪੁਰ ਸਾਧਾ |
| 3 | ਸੂਜੋਂ ਕਾਲੀਆ | ਸੁਲਤਾਨਪੁਰ | 1 ਨੰ:<br>1. ਸੂਜੋਂ ਕਾਲੀਆ |
| 4 | ਕਬੀਰਪੁਰ | ਸੁਲਤਾਨਪੁਰ | 1 ਨੰ:<br>1. ਕਬੀਰਪੁਰ |
| 5 | ਸੰਗਜੋਲਾ ਅਤੇ ਸ਼ੇਖਾਂਵਾਲਾ | ਢਿਲਵਾਂ | 1 ਨੰ:<br>1. ਸ਼ੇਖਾਂਵਾਲਾ |
| 6 | ਘਣਾਈਕੇ | ਢਿਲਵਾਂ | 2 ਨੰ:<br>1. ਘਣਾਈਕੇ<br>2. ਖੇਰਾ ਬੇਟ |
| 7 | ਰਤੜਾ ਅਤੇ ਮਿਆਨੀ ਬੋਲਾ | ਢਿਲਵਾਂ | 2 ਨੰ:<br>1. ਰਤੜਾ<br>2. ਮਿਆਨੀ ਬੋਲਾ |
| | | | 10 ਨੰ: ਪਿੰਡ |

**ਡਾਕਟਰ ਉਪਿੰਦਰਜੀਤ ਕੌਰ** : ਸਪਲੀਮੈਂਟਰੀ ਸਰ, ਮੈਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹਾਂਗੀ ਕਿ ਸਾਲ 2001 ਤੱਕ ਜਿਹੜੀਆਂ ਸਕੀਮਾਂ ਮੁਕੰਮਲ ਸਨ, ਮਿਸਾਲ ਦੇ ਤੌਰ ਤੇ ਜੱਬੋਵਾਲ, ਬੇਬਲ ਬਹਾਦਰ ਅਤੇ ਬੂਲਪੁਰ ਦੀਆਂ ਸਕੀਮਾਂ, ਇਹ ਅਜੇ ਤੱਕ ਚਾਲੂ ਨਹੀਂ ਕੀਤੀਆਂ ਗਈਆਂ। ਜਦ ਕਿ ਟੈਂਕੀ ਬਣ ਚੁੱਕੀ ਸੀ, ਟਿਊਬਵੈੱਲ ਤਿਆਰ ਹੋ ਚੁੱਕੇ ਸੀ ਤੇ ਸਿਰਫ਼ ਉਨ੍ਹਾਂ ਨੂੰ ਚਾਲੂ ਕਰਨ ਦੀ ਲੋੜ ਸੀ। ਕਿਰਪਾ ਕਰਕੇ ਦੱਸਿਆ ਜਾਵੇ ਕਿ ਇਨ੍ਹਾਂ ਨੂੰ ਪੈਂਡਿੰਗ ਕਿਉਂ ਰੱਖਿਆ ਗਿਆ ਹੈ ?

**ਮੰਤਰੀ** : ਸਰ, ਪਹਿਲਾਂ ਪੈਸਾ ਨਹੀਂ ਸੀ ਮਿਲਿਆ ਤੇ ਹੁਣ ਮਿਲ ਗਿਆ ਹੈ। ਮੈਂ ਇਨ੍ਹਾਂ ਨੂੰ ਐਸ਼ੋਰੈਂਸ ਦਿਵਾਉਂਦਾ ਹਾਂ ਕਿ ਜਲਦੀ ਤੋਂ ਜਲਦੀ ਇਹ ਸ਼ੁਰੂ ਕਰ ਦਿੱਤੀਆਂ ਜਾਣਗੀਆਂ।

**ਡਾਕਟਰ ਉਪਿੰਦਰਜੀਤ ਕੌਰ** : ਧੰਨਵਾਦ। ਸਪੀਕਰ ਸਾਹਿਬ, ਕੁਝ ਸਕੀਮਾਂ ਹਨ ਜਿਹੜੀਆਂ ਤਿਆਰ ਹਨ ਪਰ ਬਿਜਲੀ ਦਾ ਕੁਨੈਕਸ਼ਨ ਨਾ ਮਿਲਣ ਕਰਕੇ ਉਹ ਅਜੇ ਚਾਲੂ ਨਹੀਂ ਹੋਈਆਂ। ਕਿਰਪਾ ਕਰਕੇ ਉਨ੍ਹਾਂ ਬਾਰੇ ਵੀ ਭਰੋਸਾ ਦਿੱਤਾ ਜਾਵੇ ਕਿ ਉਨ੍ਹਾਂ ਨੂੰ ਵੀ ਜਲਦੀ ਤੋਂ ਜਲਦੀ ਬਿਜਲੀ ਦਾ ਕੁਨੈਕਸ਼ਨ ਮੁਹੱਈਆ ਕਰਕੇ ਉਹ ਸਕੀਮਾਂ ਚਾਲੂ ਕਰ ਦਿੱਤੀਆਂ ਜਾਣਗੀਆਂ। ਸੁਲਤਾਨਪੁਰ ਵਿਧਾਨ ਸਭਾ ਹਲਕੇ ਵਿਚ 207 ਪਿੰਡ ਹਨ ਉਨ੍ਹਾਂ ਵਿਚੋਂ 97 ਪਿੰਡਾਂ ਨੂੰ ਸਾਲ 2007 ਦੇ ਅੰਤ ਤੱਕ ਵਾਟਰ ਸਪਲਾਈ ਸਕੀਮਾਂ ਮੁਹੱਈਆ ਕਰਨ ਦਾ ਭਰੋਸਾ ਦਿੱਤਾ ਗਿਆ ਹੈ। ਕਿਰਪਾ ਕਰਕੇ ਦੱਸਿਆ ਜਾਵੇ ਕਿ ਜਿਹੜੇ ਬਾਕੀ ਪਿੰਡ ਰਹਿ ਗਏ ਹਨ, ਉਨ੍ਹਾਂ ਵਿਚ ਇਸ ਸਬੰਧੀ ਵਿਵਸਥਾ ਕਦੋਂ ਤੱਕ ਕੀਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਬਾਕੀ ਦੇ ਪਿੰਡ ਜਿਹੜੇ ਰਹਿੰਦੇ ਹਨ, ਉਨ੍ਹਾਂ ਨੂੰ ਦੋ ਸਾਲਾਂ ਵਿਚ ਨਾਬਾਰਡ-12 ਅਧੀਨ ਕੰਪਲੀਟ ਕੀਤਾ ਜਾਵੇਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਟਿਊਬਵੈੱਲਾਂ ਨੂੰ ਚਲਾਉਣ ਦੀ ਜ਼ਿੰਮੇਵਾਰੀ ਕੀ ਮਹਿਕਮੇ ਦੀ ਹੈ ਜਾਂ ਪਿੰਡ ਦੀਆਂ ਪੰਚਾਇਤਾਂ ਦੀ ਹੈ ? ਜੇ ਹੈ ਤਾਂ ਕੀ ਉਨ੍ਹਾਂ ਨੂੰ ਫੰਡ ਮੁਹੱਈਆ ਕੀਤੇ ਜਾ ਰਹੇ ਹਨ ਤਾਂ ਕਿ ਟਿਊਬਵੈੱਲ ਚਲਾਏ ਜਾ ਸਕਣ।

**ਮੰਤਰੀ** : ਸਪੀਕਰ ਸਾਹਿਬ, ਇਹ ਅਸੀਂ ਤਿਆਰ ਕਰਕੇ ਪੰਚਾਇਤਾਂ ਨੂੰ ਹੈਂਡ ਓਵਰ ਕਰਦੇ ਹਾਂ ਤੇ ਜ਼ਿੰਮੇਵਾਰੀ ਉਨ੍ਹਾਂ ਦੀ ਹੈ। ਜੇ ਉਹ ਬਿਜਲੀ ਦਾ ਬਿੱਲ ਨਹੀਂ ਦਿੰਦੇ, ਇਸ ਤਰ੍ਹਾਂ ਦੀਆਂ ਕਈ ਵਾਰ ਮੁਸ਼ਕਲਾਤ ਆਉਂਦੀਆਂ ਹਨ ਕਿ ਜਿਹੜੀਆਂ ਪਿੰਡਾਂ ਦੀਆਂ ਪੰਚਾਇਤਾਂ ਹਨ, ਉਹ ਪੈਸੇ ਇਕੱਠੇ ਕਰਕੇ ਬਿੱਲ ਨਹੀਂ ਦਿੰਦੀਆਂ ਅਤੇ ਬਿਜਲੀ ਦਾ ਕੁਨੈਕਸ਼ਨ ਡਿਸਕੁਨੈਕਟ ਹੋ ਜਾਂਦਾ ਹੈ। ਫਿਰ ਵੀ ਅਸੀਂ ਪਰਸਿਉ ਕਰਕੇ ਕਰਾਉਂਦੇ ਹਾਂ। ਇਹ ਮਹਿਕਮਾ ਪੰਚਾਇਤੀ ਰਾਜ ਵਿਚ ਉਨ੍ਹਾਂ ਨੂੰ ਹੀ ਦਿੱਤਾ ਗਿਆ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸ਼੍ਰੀ ਠੰਡਲ ਜੀ।

---

## ਅਸ਼ੀਰਵਾਦ ਸਕੀਮ ਦੇ ਲਾਭਪਾਤਰ

*1778. **ਸਰਦਾਰ ਸੋਹਣ ਸਿੰਘ ਠੰਡਲ** : ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਗੜ੍ਹਸ਼ੰਕਰ ਸਬ-ਡਿਵੀਜ਼ਨ ਵਿਚ ਪਿਛਲੇ ਚਾਰ ਸਾਲਾਂ ਦੇ ਸਮੇਂ ਦੌਰਾਨ ਅਸ਼ੀਰਵਾਦ ਸਕੀਮ ਅਧੀਨ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਅਤੇ ਇਸ ਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ ?

**ਸ਼੍ਰੀਮਤੀ ਗੁਰਕੰਵਲ ਕੌਰ** : ਅਸ਼ੀਰਵਾਦ ਸਕੀਮ ਤਹਿਤ ਸਬ-ਡਵੀਜ਼ਨ, ਗੜ੍ਹਸ਼ੰਕਰ ਵਿਚ ਅਸ਼ੀਰਵਾਦ ਸਕੀਮ ਸ਼ੁਰੂ ਹੋਣ ਦੀ ਮਿਤੀ 26 ਜਨਵਰੀ, 2004 ਤੋਂ 28 ਫਰਵਰੀ, 2006 ਤੱਕ 472 ਅਰਜ਼ੀਆਂ ਪ੍ਰਾਪਤ ਹੋਈਆਂ, ਜਿਨ੍ਹਾਂ ਵਿੱਚੋਂ 300 ਲਾਭ-ਪਾਤਰੀਆਂ ਨੂੰ ਵਿੱਤੀ ਸਹਾਇਤਾ ਦਿੱਤੀ ਗਈ ਹੈ ਅਤੇ 172 ਅਰਜ਼ੀਆਂ ਲੰਬਿਤ ਹਨ।

**ਸਰਦਾਰ ਸੋਹਣ ਸਿੰਘ ਠੰਡਲ** : ਮਾਨਯੋਗ ਸਪੀਕਰ ਸਾਹਿਬ, ਸਾਡੇ ਜ਼ਿਲ੍ਹਾ ਹੁਸ਼ਿਆਰਪੁਰ ਸਬ-ਡਵੀਜ਼ਨ ਗੜ੍ਹਸ਼ੰਕਰ ਵਿਚ ਮੈਕਸੀਮਮ ਐਸ.ਸੀ. ਡੋਮੀਸਾਈਲ ਏਰੀਆ ਹੈ। ਜਦੋਂ ਉਨ੍ਹਾਂ ਲੋਕਾਂ ਨੇ ਅਸ਼ੀਰਵਾਦ ਸਕੀਮ ਅਧੀਨ ਐਪਲੀਕੇਸ਼ਨਾਂ ਦਿੱਤੀਆਂ ਤਾਂ ਛੋਟੇ-ਛੋਟੇ ਇਤਰਾਜ਼ਾਂ ਕਰਕੇ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਰਿਜੈਕਟ ਕਰ ਦਿੱਤੀਆਂ ਗਈਆਂ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੀ ਥੋੜ੍ਹੀ ਮੋਟੀ ਗਲਤੀ ਹੋ ਗਈ ਹੈ, ਉਸਨੂੰ ਦੁਬਾਰਾ ਰਿਵਿਊ ਕਰਕੇ ਉਨ੍ਹਾਂ ਨੂੰ ਇਸ ਸਕੀਮ ਦਾ ਲਾਭ ਦੇਣਗੇ ?

**ਮਾਨਯੋਗ ਸਪੀਕਰ** : ਕੀ ਰਿਜੈਕਸ਼ਨ ਤੋਂ ਬਾਅਦ ਰਿਵਿਊ ਕਰੋਗੇ ?

**ਰਾਜ ਮੰਤਰੀ** : ਰਿਜੈਕਸ਼ਨ ਤੋਂ ਬਾਅਦ ਦੁਬਾਰਾ ਰਿਵਿਊ ਹੋਣਾ ਤਾਂ ਨਹੀਂ ਚਾਹੀਦਾ ਪਰ ਫ਼ੇਰ ਵੀ ਦੇਖ ਲਵਾਂਗੇ, ਸ਼ਨਾਖਤ ਕਰ ਸਕਦੇ ਹਾਂ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸਰਦਾਰ ਮਨਪ੍ਰੀਤ ਸਿੰਘ ਬਾਦਲ।

---

## ਅਫਸਰਾਂ/ਕਰਮਚਾਰੀਆਂ ਲਈ ਸਰਕਾਰੀ ਮਕਾਨ

*1617. **ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਸਰਕਾਰ ਦੇ ਪੂਲ ਵਿਚ ਚੰਡੀਗੜ੍ਹ ਪ੍ਰਸ਼ਾਸ਼ਨ ਦੁਆਰਾ ਕਿੰਨੇ ਸਰਕਾਰੀ ਮਕਾਨ ਮੁਹੱਈਆ ਕਰਵਾਏ ਗਏ ਅਤੇ ਇਨ੍ਹਾਂ ਦੀ ਸ਼੍ਰੇਣੀ ਕੀ ਕੀ ਹੈ ਅਤੇ ਇਨ੍ਹਾਂ ਮਕਾਨਾਂ ਨੂੰ ਰਾਜ ਸਰਕਾਰ ਦੇ ਅਫਸਰਾਂ/ ਕਰਮਚਾਰੀਆਂ ਨੂੰ ਅਲਾਟ ਕਰਨ ਲਈ ਕੀ ਕਸੌਟੀ ਅਪਣਾਈ ਗਈ ;

(ਅ) ਕੀ ਕੁਝ ਅਜਿਹੇ ਅਫਸਰ/ਕਰਮਚਾਰੀ ਵੀ ਹਨ ਜਿਨ੍ਹਾਂ ਨੂੰ ਚੰਡੀਗੜ੍ਹ ਵਿਚ ਅਲਾਟ ਕੀਤੇ ਗਏ ਮਕਾਨਾਂ ਤੋਂ ਇਲਾਵਾ ਕਿਸੇ ਹੋਰ ਸ਼ਹਿਰਾਂ ਵਿਚ ਵੀ ਮਕਾਨ ਅਲਾਟ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਕੀ ਹਨ ?

**Captain Amarinder Singh :** (a) Seven Cabinet Ministers Houses and Twelve Deputy Ministers Houses have been provided by the Chandigarh Administration to the State Government under the Chief Minister's Pool of houses. These houses are allotted to the Members of Council of Ministers and other Senior Officers at the discretion of the Chief Minister, Punjab. No specific criteria has been framed for the allotment of these houses.

(b) None of the persons, who have been allotted houses out of the Punjab Chief Ministers' Pool of houses at Chandigarh, described in para (a) above, has been allotted any Govt. house in any other city of the State of Punjab.

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ 19 ਸਰਕਾਰੀ ਮਕਾਨ ਹਨ ਜਿਹੜੇ ਕਿ ਸੀ.ਐਮ. ਸਾਹਿਬ ਦੇ ਪੂਲ ਵਿਚ ਡਿਸਕ੍ਰੀਸ਼ਨਰੀ ਕੋਟੇ ਵਿਚ ਹਨ। ਮੈਂ ਤੁਹਾਡੀ ਮਾਰਫ਼ਤ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ 19 ਸਰਕਾਰੀ ਮਕਾਨ ਜਿਨ੍ਹਾਂ ਨੂੰ ਅਲਾਟ ਹੋਏ ਹਨ, ਇਹ ਉਨ੍ਹਾਂ ਦੇ ਨਾਂ ਦੱਸਣਗੇ ਅਤੇ ਉਨ੍ਹਾਂ ਨੂੰ ਅਲਾਟ ਕਰਨ ਦਾ ਕ੍ਰਾਈਟੇਰੀਆ ਕੀ ਹੈ ?

**Chief Minister :** It is the discretion of the C.M. Out of these 19, seven have been allotted to Cabinet Ministers including myself, Deputy Chief Minister, Sardar Partap Singh Bajwa, Chaudhary Jagjit Singh, Sardar Lal Singh, Doctor Kewal Krishan and Leader of the Opposition Sardar Parkash Singh Badal. Deputy Minister's houses are allotted to the Chief Minister's Security, Finance Minister, Deputy Speaker, Chief Parliamentary Secretary Rana Gurmeet Singh Sodhi, Media Advisor to the Chief Minister. ਇਹ ਸੈਕਟਰ-2 ਦੇ ਘਰ ਹਨ। ਜਿਹੜੇ ਸੈਕਟਰ-3 ਦੇ ਘਰ ਹਨ, ਉਨ੍ਹਾਂ ਵਿਚੋਂ one we have given to Commissioner of Income Tax and in Sector-5, one house has been allotted to one of our Secretaries. In Sector-7, one house has been allotted to Chairman, PSEB and the other to Sardar Surjit Singh Barnala. ਸਾਡੇ ਸੀਨੀਅਰ ਐਡੀਸ਼ਨਲ ਐਡਵੋਕੇਟ ਜਨਰਲ ਅਤੇ ਸਰਦਾਰ ਮਨਿੰਦਰਜੀਤ ਸਿੰਘ ਬਿੱਟਾ ਨੂੰ ਸੈਕਟਰ-4 ਵਿਚ ਅਤੇ ਮਲਕੀਅਤ ਸਿੰਘ ਬਿਰਮੀ ਜੋ ਚੀਫ਼ ਪਾਰਲੀਮੈਂਟਰੀ ਸੈਕ੍ਰੇਟਰੀ ਹਨ, ਨੂੰ ਵੀ ਮਕਾਨ ਅਲਾਟ ਕੀਤੇ ਗਏ ਹਨ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ no specific criteria has been framed for the allottment of houses. ਮੈਂ ਤੁਹਾਡੀ ਮਾਰਫਤ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਸਪੈਸੀਫਿਕ ਕ੍ਰਾਈਟੇਰੀਆ ਹੈ ਜਿਸ ਦੇ ਤਹਿਤ ਇਹ ਮਕਾਨ ਅਲਾਟ ਕੀਤੇ ਗਏ ਹਨ ? ਇਨ੍ਹਾਂ ਵਿਚ ਮਕਾਨ ਜਿਵੇਂ ਬਿੱਟਾ ਸਾਹਿਬ ਅਤੇ ਐਕਸ ਐਡਵੋਕੇਟ ਜਨਰਲ ਨੂੰ ਦਿੱਤੇ ਗਏ ਹਨ, ਕੀ ਕੋਈ ਸਪੈਸੀਫਿਕ ਕ੍ਰਾਈਟੇਰੀਆ ਬਣਾਉਣ ਲਈ ਸੀ.ਐਮ. ਸਾਹਿਬ ਤਿਆਰ ਹਨ ?

**Chief Minister :** It is my discretion. ਮੈਂ ਕੋਈ ਕ੍ਰਾਈਟੇਰੀਆ ਬਣਾਉਣ ਨੂੰ ਤਿਆਰ ਨਹੀਂ। I am not going to frame any criteria.

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਅਸਲ ਵਿਚ ਤਾਂ ਮੈਂ ਸਵਾਲ ਪੁੱਛਿਆ ਸੀ ਕਿ ਗੌਰਮਿੰਟ ਪੂਲ ਵਿਚ ਕਿੰਨੇ ਮਕਾਨ ਹਨ। ਇਨ੍ਹਾਂ ਨੇ ਜਵਾਬ ਦਿੱਤਾ ਹੈ ਸੀ.ਐਮ. ਪੂਲ ਦੇ ਮਕਾਨਾਂ ਬਾਰੇ Are there any other Houses which are there in Government pool ? ਉਸ ਦੇ ਵਿਚ ਕੋਈ ਡੁਪਲੀਕੇਸ਼ਨ ਹੋਈ ਹੈ that officers may have houses in Chandigarh as well as District Headquarters ?

**ਮੁੱਖ ਮੰਤਰੀ :** ਸਰ, ਸਵਾਲ ਇਨ੍ਹਾਂ ਨੇ ਜਿਹੜਾ ਕੀਤਾ ਹੈ, as per his question, I can give him those figures. But the question is this : The number and category of Government Houses provided by the Chandigarh Administration in the State Government's pool. The answer is that we have been provided 7 Cabinet Ministers Houses and 12 Deputy Ministers Houses. If he is asking about the Punjab Government houses, then he should ask for a specific question, I will tell. However, the houses which have been constructed by the Punjab Government is ; Officers' houses-235 and officials houses—1018.

**Sardar Manpreet Singh Badal :** Sir, If the Hon'ble CM has this information off-hand, would he like to tell whether there is any official/officer, who has two houses, one in the State capital and one at District Headquarters.

**Chief Minister :** Sir, it is possible. I cannot give this information off-hand. But I can tell this. In the district who has got an additional charge of something in Chandigarh, yes, we do give an additional house. I do not have that information to give it to him. If he wants the details of 1253 houses, he may ask this question specifically, we will give the details.

---

## ਚੰਡੀਗੜ੍ਹ ਪ੍ਰਸ਼ਾਸਨ ਪਾਸ ਡੈਪੂਟੇਸ਼ਨ ਤੇ ਕਾਲਜ ਅਧਿਆਪਕ

*1587. **ਸਰਦਾਰ ਬੀਰ ਦਵਿੰਦਰ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪੰਜਾਬ ਤੋਂ ਕਈ ਸਰਕਾਰੀ ਕਾਲਜ ਅਧਿਆਪਕ ਯੂ.ਟੀ. ਚੰਡੀਗੜ੍ਹ ਪਾਸ ਡੈਪੂਟੇਸ਼ਨ ਤੇ ਭੇਜੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਇਸ ਲਈ ਕੀ ਨਾਰਮਜ਼ ਨਿਰਧਾਰਿਤ ਕੀਤੇ ਗਏ ;

(ਅ) ਕੀ ਉਨ੍ਹਾਂ ਅਧਿਆਪਕਾਂ ਜਿਹੜੇ ਡੈਪੂਟੇਸ਼ਨ ਦੇ ਸਮੇਂ ਤੋਂ ਵੱਧ ਸਮੇਂ ਤੱਕ ਡੈਪੂਟੇਸ਼ਨ ਤੇ ਹਨ, ਦੀ ਡੈਪੂਟੇਸ਼ਨ ਰੱਦ ਕਰਨ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) ਹਾਂ ਜੀ। ਵੇਰਵੇ ਅਤੇ ਨਾਰਮਜ਼ ਅਨੁਲੱਗ ਅਨੁਸਾਰ ਹਨ ਜੀ।

(ਅ) ਨਹੀਂ ਜੀ।

## ਅਨੁਲੱਗ

**(ੳ) ਚੰਡੀਗੜ੍ਹ ਪ੍ਰਸ਼ਾਸਨ ਵਿਖੇ ਡੈਪੂਟੇਸ਼ਨ ਤੇ ਕੰਮ ਕਰਦੇ ਲੈਕਚਰਾਰਾਂ ਦੇ ਵੇਰਵੇ :—**

| ਲੜੀ ਨੰ: | ਲੈਕਚਰਾਰ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਵਿਸ਼ਾ | ਚੰਡੀਗੜ੍ਹ ਪ੍ਰਸ਼ਾਸਨ ਵਿੱਚ ਡੈਪੂਟੇਸ਼ਨ ਤੇ ਆਉਣ ਦੀ ਮਿਤੀ |
|---|---|---|---|
| 1 | ਆਦਰਸ਼ ਜੌਹਰ | ਬਾਟਨੀ | 14-2-89 |
| 2 | ਸਾਗਰੀ ਥਾਪਰ | ਅੰਗਰੇਜੀ | 27-7-96 |
| 3 | ਵਿਪਨ ਸੋਬਤੀ | ਸਾਈਕਾਲੋਜੀ | 19-9-85 |
| 4 | ਪਰਵਿੰਦਰ ਕੌਰ | ਜੋਗਰਫੀ | 6-10—95 |
| 5 | ਸੁਖਦੇਵ ਸ਼ਰਮਾ | ਹਿਸਟਰੀ | 6-9-90 |
| 6 | ਐਚ.ਐਸ. ਧਨੋਆ | ਹਿਸਟਰੀ | 7-9-95 |
| 7 | ਜਤਿੰਦਰ ਸਿੰਘ ਖੰਨਾ | ਮਿਊਜਿਕ | 10-11-91 |
| 8 | ਚੰਦਰ ਭੂਸ਼ਨ | ਗਣਿਤ | 13-12-02 |
| 9 | ਮੁਕੇਸ਼ ਸ਼ਰਮਾ | ਕਾਮਰਸ | 10-10-96 |
| 10 | ਹੰਸ ਰਾਜ | ਕਾਮਰਸ | 7-4-83 |
| 11 | ਵੀ.ਕੇ. ਦਵੇਸ਼ਰ | ਅੰਗਰੇਜ਼ੀ | 1-4-86 |
| 12 | ਮਧੂ ਕਪੂਰ | ਅੰਗਰੇਜ਼ੀ | 30-6-05 |
| 13 | ਗੁਰਿੰਦਰਜੀਤ ਕੌਰ | ਅੰਗਰੇਜ਼ੀ | 2-12-95 |
| 14 | ਬੀ.ਆਰ. ਬਾਂਸਲ | ਮੈਥ | 8-11-96 |
| 15 | ਜਤਿੰਦਰਪਾਲ ਸਿੰਘ | ਫਿਜੀਕਲ | 17-5-05 |
| 16 | ਰਜਿੰਦਰ ਸਿੰਘ ਕੌੜਾ | ਫਿਜ਼ੀਕਲ ਐਜੂਕੇਸ਼ਨ | 17-5-05 |

| ਲੜੀ ਨੰ: | ਲੈਕਚਰਾਰ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਵਿਸ਼ਾ | ਚੰਡੀਗੜ੍ਹ ਪ੍ਰਸ਼ਾਸਨ ਵਿੱਚ ਡੈਪੂਟੇਸ਼ਨ ਤੇ ਆਉਣ ਦੀ ਮਿਤੀ |
|---|---|---|---|
| 17 | ਕੇ.ਕੇ. ਮਨਕੋਟੀਆ | ਪੋਲੀਟੀਕਲ ਸਾਇੰਸ | 16-6-05 |
| 18 | ਸੁਖਵਿੰਦਰ ਕੌਰ | ਕਮਿਸਟਰੀ | 31-10-05 |
| 19 | ਰੂਪ ਔਲਖ | ਅੰਗਰੇਜ਼ੀ | 22-9-82 |
| 20 | ਨੀਲਮ ਕਮਲ ਪੁਰੀ | ਅੰਗਰੇਜ਼ੀ | 15-7-82 |
| 21 | ਰਵਿੰਦਰ ਕੌਰ | ਅੰਗਰੇਜ਼ੀ | 25-4-86 |
| 22 | ਇੰਦੂ ਬਾਲਾ ਸਿੰਘ | ਅੰਗਰੇਜ਼ੀ | 4-3-05 |
| 23 | ਕ੍ਰਿਸ਼ਨਾ ਕਲਸੀਆ | ਪੰਜਾਬੀ | 13-2-85 |
| 24 | ਦਵਿੰਦਰ ਕੌਰ | ਪੰਜਾਬੀ | 1-3-96 |
| 25 | ਨਿਰਮਲ ਗੁਪਤਾ | ਸੰਸਕ੍ਰਿਤ | 29-9-84 |
| 26 | ਸਵੀਤਾ ਖੋਸਲਾ | ਪੋਲੀਟੀਕਲ ਸਾਇੰਸ | 22-9-95 |
| 27 | ਜਤਿੰਦਰ ਵਾਲੀਆ | ਪੋਲੀਟੀਕਲ ਸਾਇੰਸ | 8-9-95 |
| 28 | ਸੁਮਨ ਗੁਪਤਾ | ਪੋਲੀਟੀਕਲ ਸਾਇੰਸ | 10-12-94 |
| 29 | ਕੁਸਮ ਲਤਾ ਗਰਗ | ਅਰਥ ਸ਼ਾਸਤਰ | 8-11-83 |
| 30 | ਵਨੀਤਾ ਰਾਉ | ਅਰਥ ਸ਼ਾਸਤਰ | 2-6-04 |
| 31 | ਸੁਰਜੀਤ ਪਥੇਜਾ | ਹੋਮ ਸਾਇੰਸ | 8-7-94 |
| 32 | ਹਰਪ੍ਰੀਤ ਕੌਰ | ਜੋਗਰਫੀ | 4-4-04 |
| 33 | ਇੰਦਰਵੀਨਾ ਸ਼ਰਮਾ | ਬਾਟਨੀ | 9-6-88 |
| 34 | ਮਨਿੰਦਰ ਕੌਰ | ਬਾਟਨੀ | 25-11-95 |
| 35 | ਕੁਲਵਿੰਦਰ ਕੌਰ | ਮਿਊਜ਼ਿਕ | 2-11-95 |
| 36 | ਰਜਿੰਦਰ ਕੌਰ | ਮਿਊਜ਼ਿਕ | 3-6-04 |
| 37 | ਜਸਵਿੰਦਰ ਕੌਰ | ਡਾਂਸ | 21-1-93 |

[ਉਪ ਮੁੱਖ ਮੰਤਰੀ]

| ਲੜੀ ਨੰ: | ਲੈਕਚਰਾਰ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਵਿਸ਼ਾ | ਚੰਡੀਗੜ੍ਹ ਪ੍ਰਸ਼ਾਸਨ ਵਿੱਚ ਡੈਪੂਟੇਸ਼ਨ ਤੇ ਆਉਣ ਦੀ ਮਿਤੀ |
|---|---|---|---|
| 38 | ਗੀਤਿੰਦਰ ਕੋਹਲੀ | ਸਾਈਕਾਲੋਜੀ | 22-1-77 |
| 39 | ਸਾਧਨਾ ਸੰਧੂ | ਸਾਈਕਾਲੋਜੀ | 8-7-89 |
| 40 | ਕੁਲਦੀਪ ਕੌਰ | ਸਾਈਕਾਲੋਜੀ | 2-6-92 |
| 41 | ਕੇ.ਸੀ. ਬਾਲੀ | ਫਿਜੀਕਸ | 7-3-90 |
| 42 | ਹਰਵਿੰਦਰ ਕੌਰ | ਫਿਜੀਕਸ | 8-12-84 |
| 43 | ਹਰਜੀਤ ਕੌਰ | ਫਿਜੀਕਸ | 3-6-04 |
| 44 | ਅਨਿਲ ਕੁਮਾਰ | ਫਿਜੀਕਸ | 27-5-05 |
| 45 | ਪਰਮਿੰਦਰ ਵਾਲੀਆ | ਕਮਿਸਟਰੀ | 11-11-92 |
| 46 | ਗੁਰਜੀਤ ਕੌਰ | ਕਮਿਸਟਰੀ | 3-6-04 |
| 47 | ਕੁਮ ਕੁਮ ਕੋਹਲੀ | ਜੁਆਲੋਜੀ | 19-7-83 |
| 48 | ਸਿਮੀ ਸ਼ਰਮਾ | ਜੁਆਲੋਜੀ | 12-5-95 |
| 49 | ਮਿਰੁਦਲਾ ਠਾਕੁਰ | ਜੁਆਲੋਜੀ | 28-11-95 |
| 50 | ਕੇ. ਘੁੰਮਣ | ਫਿਲਾਸਫੀ | 22-2-89 |
| 51 | ਸੁਮਨ ਮਲਹਨ | ਫਿਜ਼ੀਕਲ ਐਜੂਕੇਸ਼ਨ | 28-2-93 |
| 52 | ਪਰਦੀਪ ਸਿੰਘ | ਕਾਮਰਸ | 17-11-93 |
| 53 | ਸੁਮਨ ਗਾਂਧੀ | ਅੰਗਰੇਜ਼ੀ | 27-7-85 |
| 54 | ਸੁਭਪ੍ਰੀਤ ਕੌਰ | ਅੰਗਰੇਜ਼ੀ | 17-5-05 |
| 55 | ਉਪਵਿੰਦਰ ਕੌਰ | ਅੰਗਰੇਜ਼ੀ | 19-10-89 |
| 56 | ਹਰਦੀਪ ਕੌਰ | ਅੰਗਰੇਜ਼ੀ | 20-5-92 |
| 57 | ਜਸਪ੍ਰੀਤ ਕੌਰ | ਅੰਗਰੇਜ਼ੀ | 4-6-04 |

| ਲੜੀ ਨੰ: | ਲੈਕਚਰਾਰ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਵਿਸ਼ਾ | ਚੰਡੀਗੜ੍ਹ ਪ੍ਰਸ਼ਾਸਨ ਵਿੱਚ ਡੈਪੂਟੇਸ਼ਨ ਤੇ ਆਉਣ ਦੀ ਮਿਤੀ |
|---|---|---|---|
| 58 | ਗੁਰਮੀਤ ਭੁੱਲਰ | ਅਰਥ ਸ਼ਾਸਤਰ | 6-3-90 |
| 59 | ਅਨੂ ਬਸੀ | ਪੋਲੀਟੀਕਲ ਸਾਇੰਸ | 3-6-04 |
| 60 | ਗੁਰਦੇਵ ਸਿੰਘ | ਪੰਜਾਬੀ | 17-2-89 |
| 61 | ਪਰਮਿੰਦਰ ਸਿੰਘ | ਫਾਈਨ ਆਰਟਸ | 16-2-87 |
| 62 | ਸਨੇਹ ਬੁਧਵਾਰ | ਡਾਂਸ | 17-2-89 |
| 63 | ਅਮਰਜੀਤ ਕੌਰ | ਹੋਮ ਸਾਇੰਸ | 12-5-92 |
| 64 | ਜਸਵੰਤ ਕੌਰ | ਹੋਮ ਸਾਇੰਸ | 27-8-92 |
| 65 | ਅਨੀਤਾ ਸ਼ਰਮਾ | ਹੋਮ ਸਾਇੰਸ | 6-10-89 |
| 66 | ਪਰਵਿੰਦਰ ਸਿੰਘ | ਕਮਿਸਟਰੀ | 4-11-92 |
| 67 | ਪੁਨੀਤ·ਜਯੋਤੀ | ਕਮਿਸਟਰੀ | 17-2-05 |
| 68 | ਟੀ.ਸੀ. ਗਰਗ | ਕਾਮਰਸ | 1-8-90 |
| 69 | ਅਮਨਦੀਪ ਕੌਰ | ਕਾਮਰਸ | 3-6-04 |
| 70 | ਪਰਮਜੀਤ ਕੌਰ | ਕਾਮਰਸ | 17-5-05 |
| 71 | ਨੀਲਮ ਤਲਵਾੜ | ਜੁਆਲੋਜੀ | 1-12-95 |
| 72 | ਵਨੀਤਾ | ਬਾਟਨੀ | 28-4-93 |
| 73 | ਪਰਵਿੰਦਰ ਕੌਰ | ਬਾਟਨੀ | 11-10-89 |
| 74 | ਕਿਰਨ ਰਾਣਾ | ਬਾਟਨੀ | 22-3-96 |
| 75 | ਰਾਜਵੰਤ ਸਿੰਘ | ਸੋਸਾਲੋਜੀ | 17-5-05 |
| 76 | ਪੂਨਮ ਗੁਰਚਰਨ ਸਿੰਘ | ਪੋਲੀਟੀਕਲ ਸਾਇੰਸ | 26-9-84 |
| 77 | ਅਨੀਤਾ ਮਹਿਤਾ | ਬਾਟਨੀ | 25-10-05 |
| 78 | ਸੁਨੀਲਾ ਸੋਈ | ਅੰਗਰੇਜ਼ੀ | 25-9-84 |

[ਉਪ ਮੁੱਖ ਮੰਤਰੀ]

| ਲੜੀ ਨੰ: | ਲੈਕਚਰਾਰ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਵਿਸ਼ਾ | ਚੰਡੀਗੜ੍ਹ ਪ੍ਰਸ਼ਾਸਨ ਵਿੱਚ ਡੈਪੂਟੇਸ਼ਨ ਤੇ ਆਉਣ ਦੀ ਮਿਤੀ |
|---|---|---|---|
| 79 | ਜਸਵੀਰ ਸਿੰਘ | ਅੰਗਰੇਜ਼ੀ | 3-11-83 |
| 80 | ਇਕਬਾਲ ਜੱਜ | ਅੰਗਰੇਜ਼ੀ | 4-6-04 |
| 81 | ਸੁਭਲਕਸ਼ਨ ਕੁਮਾਰ ਕੰਵਰ | ਕਾਮਰਸ | 17-5-05 |
| 82 | ਹਰਜਿੰਦਰ ਸਿੰਘ | ਅਰਥ ਸ਼ਾਸਤਰ | 28-1-95 |
| 83 | ਸਾਹਬਾਨੋ ਪ੍ਰਵੀਨ | ਅਰਥ ਸ਼ਾਸਤਰ | 3-6-04 |
| 84 | ਨੀਲਮ ਰੇਖੀ | ਹਿੰਦੀ | 25-9-84 |
| 85 | ਐਮ.ਵੀ. ਸ਼ਰਮਾ | ਜੋਗਰਫ਼ੀ | 17-12-84 |
| 86 | ਪ੍ਰੇਮ ਸਾਗਰ | ਜੋਗਰਫ਼ੀ | 6-10-95 |
| 87 | ਦਲਬੀਰ ਸਿੰਘ | ਮੈਥ | 13-2-02 |
| 88 | ਪ੍ਰਵੀਨ | ਮੈਥ | 23-8-93 |
| 89 | ਇੰਦਰ ਪ੍ਰਕਾਸ਼ | ਮੈਥ | 17-5-05 |
| 90 | ਸਾਹਿਬ ਸਿੰਘ | ਪਬਲਿਕ ਐਡਮਨ | 1-10-93 |
| 91 | ਰੀਤਾ ਗੰਗਹਾਰ | ਮਿਊਜ਼ਿਕ | 31-12-90 |
| 92 | ਨਿਰੂਪਾ ਮਰਵਾਹਾ | ਫੂਡ ਐਂਡ ਨਿਊਟਰੀਸ਼ਨ | 1-3-84 |
| 93 | ਮਨਮੋਹਨ ਕੌਰ | ਬਾਟਨੀ | 17-5-05 |
| 94 | ਕੁਲਵੀਰ ਕੌਰ | ਅੰਗਰੇਜ਼ੀ | 13-6-95 |

(ਅ) ਡੈਪੂਟੇਸ਼ਨ ਦੇ ਨਾਰਮ

ਨਾਰਮ ਸਬੰਧੀ ਦੱਸਿਆ ਜਾਂਦਾ ਹੈ ਕਿ ਚੰਡੀਗੜ੍ਹ ਪ੍ਰਸ਼ਾਸਨ ਅਧੀਨ ਡੈਪੂਟੇਸ਼ਨ ਕੋਟੇ ਦੀਆਂ ਆਸਾਮੀਆਂ ਵਿੱਚੋਂ 60% ਆਸਾਮੀਆਂ ਪੰਜਾਬ ਰਾਜ ਦੇ ਸਰਕਾਰੀ ਕਾਲਜਾਂ ਦੇ ਲੈਕਚਰਾਰਾਂ ਰਾਹੀਂ ਭਰੀਆਂ ਜਾਣ ਦਾ ਉਪਬੰਧ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਪੰਜਾਬ ਦੇ ਕਿੰਨੇ ਸਰਕਾਰੀ ਕਾਲਜ ਅਧਿਆਪਕ ਹਨ ਜੋ ਯੂ.ਟੀ. ਵਿਚ ਗਏ ਹੋਏ ਹਨ ? ਇਨ੍ਹਾਂ ਨੇ ਆਪਣੇ ਜਵਾਬ ਵਿਚ 94 ਅਧਿਆਪਕਾਂ ਦੀ ਲਿਸਟ ਦਿੱਤੀ ਹੈ। ਮੈਂ ਇਨ੍ਹਾਂ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੇ 94 ਅਧਿਆਪਕ ਡੈਪੂਟੇਸ਼ਨ ਤੇ ਗਏ ਹੋਏ ਹਨ, ਜਿਹੜੇ ਕਾਲਜਾਂ ਨੂੰ ਛੱਡ ਕੇ ਇਹ ਆਏ ਹਨ, ਉਨ੍ਹਾਂ ਕਾਲਜਾਂ ਵਿਚ ਇਨ੍ਹਾਂ ਦੀ ਐਬਸੈਂਸ ਵਿਚ ਪੜ੍ਹਾਈ ਦਾ ਕੀ ਬੰਦੋਬਸਤ ਕੀਤਾ ਗਿਆ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਡੈਪੂਟੇਸ਼ਨ ਤੇ ਭੇਜਣ ਵਾਲੀ ਗੱਲ ਨੂੰ ਇਸ ਗੱਲ ਨਾਲ ਨਹੀਂ ਜੋੜਿਆ ਜਾ ਸਕਦਾ ਕਿ ਉਨ੍ਹਾਂ ਦੀ ਐਬਸੈਂਸ ਵਿਚ ਉਥੇ ਪੜ੍ਹਾਈ ਦਾ ਕੀ ਪ੍ਰਬੰਧ ਕੀਤਾ ਗਿਆ ਹੈ। ਅਸਲ ਵਿਚ ਚੰਡੀਗੜ੍ਹ ਐਡਮਨਿਸਟ੍ਰੇਸ਼ਨ ਦੇ ਸਾਰੇ ਵਿਭਾਗਾਂ ਵਿਚ 60% ਸਾਡਾ ਅਤੇ 40% ਹਰਿਆਣੇ ਦੇ ਕਰਮਚਾਰੀਆਂ ਦਾ ਕੋਟਾ ਹੈ। ਜਿੰਨਾ ਸਾਡਾ ਕੋਟਾ ਹੈ, ਉਸ ਮੁਤਾਬਿਕ ਅਸੀਂ ਉਥੇ ਡੈਪੂਟੇਸ਼ਨ ਤੇ ਕਰਮਚਾਰੀ ਭੇਜਦੇ ਹਾਂ। ਜਿਥੋਂ ਤੱਕ ਪੰਜਾਬ ਦੇ ਕਾਲਜਾਂ ਵਿਚ ਅਧਿਆਪਕਾਂ ਦੀ ਸ਼ਾਰਟੇਜ ਦਾ ਸਵਾਲ ਹੈ, ਅਸੀਂ ਗੌਰਮਿੰਟ ਨੂੰ ਇਸ ਸਬੰਧੀ ਲਿਖਿਆ ਹੈ ਅਤੇ ਉਹ ਸ਼ਾਰਟੇਜ ਪੂਰੀ ਕੀਤੀ ਜਾਵੇਗੀ। ਸਾਨੂੰ ਪੂਰੀ ਆਸ ਹੈ ਕਿ ਅਧਿਆਪਕ ਰੱਖਣ ਦੀ ਸਾਡੀ ਮੰਗ ਪੂਰੀ ਹੋਵੇਗੀ ਅਤੇ ਅਸੀਂ ਨਵੇਂ ਅਧਿਆਪਕ ਰੱਖਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਜਾਣਨਾ ਚਾਹੁੰਦਾ ਹਾਂ ਕਿ 60% ਕੋਟੇ ਦੇ ਹਿਸਾਬ ਨਾਲ ਸਾਡੀ ਸਟੇਟ ਦਾ ਕਿੰਨਾ ਕੋਟਾ ਬਣਦਾ ਹੈ ਅਤੇ ਜੇ ਪੰਜਾਬ ਵਿਚ ਪਹਿਲਾਂ ਹੀ ਅਧਿਆਪਕਾਂ ਦੀ ਘਾਟ ਹੈ ਤਾਂ ਫਿਰ ਡੈਪੂਟੇਸ਼ਨ ਤੇ ਅਧਿਆਪਕ ਕਿਉਂ ਯੂ.ਟੀ. ਵਿਚ ਭੇਜੇ ਜਾ ਰਹੇ ਹਨ ? ਇਕ ਹੋਰ ਸਵਾਲ ਇਸ ਦੇ ਵਿਚੋਂ ਹੀ ਪੈਦਾ ਹੁੰਦਾ ਹੈ ਕਿ ਡੈਪੂਟੇਸ਼ਨ ਤੇ ਅਧਿਆਪਕ ਭੇਜਣ ਦੇ ਨਾਰਮਜ਼ ਕੀ ਹਨ ? ਕਿੰਨੇ ਪੀਰੀਅਡ ਵਾਸਤੇ ਅਧਿਆਪਕ ਡੈਪੂਟੇਸ਼ਨ ਤੇ ਭੇਜੇ ਜਾਂਦੇ ਹਨ ਅਤੇ ਜੇ ਡੈਪੂਟੇਸ਼ਨ ਦਾ ਟਾਈਮ ਐਕਸਪਾਇਰ ਹੋ ਜਾਵੇ ਤਾਂ ਉਨ੍ਹਾਂ ਕੇਸਾਂ ਵਿਚ ਤੁਸੀਂ ਕੀ ਕਾਰਵਾਈ ਕਰਦੇ ਹੋ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ 3-4 ਗੱਲਾਂ ਪੁੱਛੀਆਂ ਹਨ। ਇਕ ਤਾਂ ਇਹ ਕਿ 94 ਅਧਿਆਪਕ ਭੇਜੇ ਹਨ, ਬਾਕੀ ਕਿੰਨੇ ਭੇਜਣੇ ਬਣਦੇ ਹਨ ? 60% ਦੇ ਹਿਸਾਬ ਨਾਲ ਸਾਡਾ ਕੋਟਾ 97 ਅਧਿਆਪਕਾਂ ਦਾ ਬਣਦਾ ਹੈ। ਇਸ ਤਰ੍ਹਾਂ ਨਾਲ 3 ਅਧਿਆਪਕ ਹੋਰ ਭੇਜੇ ਜਾਣੇ ਬਣਦੇ ਹਨ। ਦੂਸਰਾ ਸਵਾਲ ਇਨ੍ਹਾਂ ਦਾ ਇਹ ਹੈ ਕਿ ਪੰਜਾਬ ਵਿਚ ਪਹਿਲਾਂ ਹੀ ਅਧਿਆਪਕਾਂ ਦੀ ਸ਼ਾਰਟੇਜ ਹੈ, ਫਿਰ ਯੂ.ਟੀ. ਵਿਚ ਕਿਉਂ ਭੇਜੇ ਜਾ ਰਹੇ ਹਨ ? ਇਸ ਦਾ ਜਵਾਬ ਇਹ ਹੈ ਕਿ ਚੰਡੀਗੜ੍ਹ ਤੇ ਸਾਡਾ ਪੂਰਾ ਕਲੇਮ ਹੈ ਅਤੇ ਉਹ ਕਲੇਮ ਅਸੀਂ ਛੱਡ ਨਹੀਂ ਸਕਦੇ। ਇਸ ਕਰਕੇ ਅਸੀਂ ਇਹ ਅਧਿਆਪਕ ਡੈਪੂਟੇਸ਼ਨ ਤੇ ਭੇਜਦੇ ਹਾਂ। ਅਗਲਾ ਸਵਾਲ ਹੈ ਕਿ ਨਾਰਮਜ਼ ਕੀ ਹਨ ? ਇਸ ਦਾ ਜਵਾਬ ਇਹ ਹੈ ਕਿ ਚੰਡੀਗੜ੍ਹ ਪ੍ਰਸ਼ਾਸਨ ਵਿਚ 60% ਆਸਾਮੀਆਂ ਪੰਜਾਬ ਰਾਜ ਦੇ ਸਰਕਾਰੀ ਕਰਮਚਾਰੀਆਂ ਦੁਆਰਾ ਭਰੀਆਂ ਜਾਣ ਦਾ ਪ੍ਰਬੰਧ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਤਾਂ ਕੋਈ ਨਾਰਮਜ਼ ਵਾਲੀ ਗੱਲ ਨਹੀਂ ਹੈ। ਮੈਂ ਪੁੱਛਿਆ ਸੀ ਕਿ ਡੈਪੂਟੇਸ਼ਨ ਦਾ ਟਾਈਮ ਕਿੰਨਾ ਹੈ ? ਕਿੰਨੇ ਟਾਈਮ ਵਾਸਤੇ ਡੈਪੂਟੇਸ਼ਨ ਤੇ ਅਧਿਆਪਕ ਭੇਜਦੇ ਹੋ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਨਾਰਮਜ਼ ਇਹ ਹਨ ਕਿ ਡੈਪੂਟੇਸ਼ਨ ਦਾ ਮਿਨੀਮਮ ਟਾਈਮ 3 ਸਾਲ ਹੈ ਲੇਕਿਨ ਅਗਰ ਕੋਈ ਅੱਛੇ ਤਰੀਕੇ ਨਾਲ ਕੰਮ ਕਰਦਾ ਹੈ ਅਤੇ ਐਡਮਨਿਸਟ੍ਰੇਸ਼ਨ ਉਸ ਤੇ ਖੁਸ਼ ਹੈ ਤਾਂ ਉਹ ਉਸ ਨੂੰ ਹੋਰ ਕੰਟੀਨਿਊ ਕਰਾ ਲੈਂਦੇ ਹਨ। ਹੁਣ ਅਸੀਂ ਸੋਚ ਰਹੇ ਹਾਂ ਕਿ ਮਿਨੀਮਮ ਟਾਈਮ ਦੇ ਨਾਲ-ਨਾਲ ਮੈਕਸੀਮਮ ਲਿਮਟ ਵੀ ਫਿਕਸ ਕਰ ਦੇਈਏ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ 94 ਅਧਿਆਪਕਾਂ ਦੀ ਲਿਸਟ ਨੱਥੀ ਕੀਤੀ ਹੈ। ਇਨ੍ਹਾਂ ਵਿਚੋਂ ਤਕਰੀਬਨ 80-85% ਅਧਿਆਪਕ ਐਸੇ ਹਨ ਜਿਨ੍ਹਾਂ ਨੇ ਇਹ ਲਿਮਟ ਵਾਇਲੇਟ ਕੀਤੀ ਅਤੇ 25-25 ਸਾਲ ਤੋਂ ਇਹ ਅਧਿਆਪਕ ਡੈਪੂਟੇਸ਼ਨ ਤੇ ਬੈਠੇ ਹਨ। 1983 ਤੋਂ ਇਹ ਡੈਪੂਟੇਸ਼ਨ ਤੇ ਬੈਠੇ ਹਨ। ਪੰਜਾਬ ਦੇ ਕਾਲਜਾਂ ਵਿਚ ਅਧਿਆਪਕਾਂ ਦੀ ਘਾਟ ਹੈ। ਜਿਹੜੇ ਅਧਿਆਪਕ 20-20 ਸਾਲਾਂ ਤੋਂ ਡੈਪੂਟੇਸ਼ਨ ਤੇ ਬੈਠੇ ਹਨ ਉਨ੍ਹਾਂ ਨੇ ਨਾਰਮਜ਼ ਦੀ ਵਾਇਲੇਸ਼ਨ ਕੀਤੀ ਹੈ, ਕੀ ਉਨ੍ਹਾਂ ਦੇ ਵਿਰੁੱਧ ਕੋਈ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਕੀ ਉਨ੍ਹਾਂ ਦਾ ਡੈਪੂਟੇਸ਼ਨ ਕੈਂਸਲ ਕਰਕੇ ਉਨ੍ਹਾਂ ਨੂੰ ਵਾਪਸ ਬੁਲਾਉਣਗੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਨੂੰ ਵਾਇਲੇਸ਼ਨ ਤਾਂ ਮੰਨਿਆ ਨਹੀਂ ਜਾ ਸਕਦਾ। ਮੈਕਸੀਮਮ ਲਿਮਟ ਦਿੱਤੀ ਹੋਵੇ ਅਤੇ ਉਸ ਤੋਂ ਵੱਧ ਕੋਈ ਉਥੇ ਬੈਠਾ ਰਹੇ, ਫਿਰ ਤਾਂ ਵਾਇਲੇਸ਼ਨ ਕਹੀ ਜਾ ਸਕਦੀ ਹੈ। ਅਗਾਂਹ ਵਾਸਤੇ ਅਸੀਂ ਮੈਕਸੀਮਮ ਲਿਮਟ ਫਿਕਸ ਕਰਨ ਵਾਸਤੇ ਸੋਚ ਰਹੇ ਹਾਂ। ਮਿਨੀਮਮ ਪੀਰੀਅਡ ਡੈਪੂਟੇਸ਼ਨ ਦਾ 3 ਸਾਲ ਹੈ, ਮੈਕਸੀਮਮ ਲਿਮਟ ਅਜੇ ਤੱਕ ਕੋਈ ਨਹੀਂ ਹੈ। ਜਿਨ੍ਹਾਂ ਦੇ ਕੰਮ ਤੋਂ ਐਡਮਨਿਸਟ੍ਰੇਸ਼ਨ ਖੁਸ਼ ਹੈ, ਉਹ ਉਥੇ ਬੈਠੇ ਹਨ। ਬਾਕੀ ਜਿਹੜਾ ਐਮ.ਐਲ.ਏ. ਸਾਹਿਬ ਨੇ ਖਦਸ਼ਾ ਜਾਹਿਰ ਕੀਤਾ ਹੈ ਅਤੇ ਕਿਹਾ ਹੈ ਕਿ 20-20 ਸਾਲ ਤੋਂ ਟੀਚਰ ਉਥੇ ਬੈਠੇ ਹਨ, ਇਹ ਗੱਲ ਮੈਂ ਵੀ ਮੰਨਦੀ ਹਾਂ। ਗੱਲ ਇਹ ਹੈ ਕਿ ਕਈ ਵਾਰੀ ਅਫ਼ਸਰਾਂ ਵੱਲੋਂ ਸਿਫਾਰਸ਼ਾਂ ਆ ਜਾਂਦੀਆਂ ਹਨ ਅਤੇ ਕਈ ਵਾਰੀ ਸਾਥੀ ਐਮ.ਐਲ.ਏ ਸਾਹਿਬਾਨ ਵੱਲੋਂ ਵੀ ਆ ਜਾਂਦੀਆਂ ਹਨ। ਅਜੇ ਤੱਕ ਇਸੇ ਤਰ੍ਹਾਂ ਹੀ ਕੰਮ ਚਲਦਾ ਰਿਹਾ ਹੈ। ਇਸ ਦੇ ਬਾਵਜੂਦ ਮੈਂ ਸਮਝਦੀ ਹਾਂ ਕਿ ਇਹ 20-20 ਸਾਲ ਇੱਥੇ ਸਰਵਿਸ ਕਰਨ ਤੋਂ ਬਾਅਦ ਪੰਜਾਬ ਸਰਕਾਰ ਤੋਂ ਪੈਨਸ਼ਨ ਲੈਂਦੇ ਹਨ। ਮੈਂ ਇਸ ਸਬੰਧੀ ਵੀ ਇਕ ਪਾਲਿਸੀ ਤਿਆਰ ਕਰਕੇ ਐਜੂਕੇਸ਼ਨ ਵਿਭਾਗ ਦੇ ਵਿੱਚ ਲਿਆ ਰਹੀ ਹਾਂ। ਫਿਰ ਇਹ ਸਾਰਾ ਕੁਝ ਠੀਕ ਹੋ ਜਾਵੇਗਾ।

**ਮਾਨਯੋਗ ਸਪੀਕਰ** : ਚੰਡੀਗੜ੍ਹ ਸ਼ਹਿਰ ਕੋਈ ਛੱਡਣਾ ਨਹੀਂ ਚਾਹੁੰਦਾ।

**ਉਪ ਮੁੱਖ ਮੰਤਰੀ** : ਨੈਚੁਰਲੀ, ਜੀ।

---

## ਭੰਗੀ ਚੋਅ ਉੱਪਰ ਪੁਲ ਦੀ ਉਸਾਰੀ

*1745. **ਸ਼੍ਰੀ ਤਿਕਸ਼ਨ ਸੂਦ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹੁਸ਼ਿਆਰਪੁਰ ਸ਼ਹਿਰ ਵਿਚ ਭੰਗੀ ਚੋਅ ਤੇ ਬਣੇ ਹੋਏ ਸਿਟੀ ਪੁੱਲ ਨੂੰ ਅਸੁਰੱਖਿਅਤ ਐਲਾਨਿਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਥਾਂ ਤੇ ਨਵਾਂ ਪੁੱਲ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** Yes please. The city bridge over Bhangi Choe in Hoshiarpur city has been declared unsafe for heavy traffic since 1993. At present there is no proposal under consideration to construct a new bridge as the 2-lane bridge constructed during the year 1991-92 just 1.40 Km. downstream on bye-pass is catering to the requirements of heavy traffic of the city.

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼ਹਿਰ ਵਾਲੇ ਪੁੱਲ ਤੇ ਟਰੈਫਿਕ ਬਹੁਤ ਜ਼ਿਆਦਾ ਹੈ, ਕੀ ਤੁਸੀਂ ਉਸ ਦੀ ਕੋਈ ਅਜਿਹੀ ਐਕਸਟੈਂਸਿਵ ਰਿਪੇਅਰ ਲਈ ਵਿਚਾਰ ਕਰੋਗੇ ਜਿਸ ਦੀ ਕਿ ਬਹੁਤ ਜ਼ਰੂਰਤ ਹੈ ਤਾਂ ਕਿ ਪੁੱਲ ਅਨਸੇਫ ਨਾ ਰਹੇ ਅਤੇ ਨਾਲ ਹੀ ਟਰੈਫਿਕ ਚਲਦੀ ਰਹੇ ? ਕੀ ਟੈਕਨੀਕਲ ਐਕਸਪਰਟਸ ਤੋਂ ਰਾਏ ਲੈ ਕੇ ਕੋਈ ਵਿਚਾਰ ਕਰੋਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਪੁੱਲ ਹੈ ਇਹ ਲੋਕਲ ਸੈਲਫ ਗੌਰਮਿੰਟ ਦੇ ਅਧੀਨ ਹੈ ਕਿਉਂਕਿ ਇਹ ਜਿਹੜੀ ਰੋਡ ਹੈ it has been declared as a Municipal Committee Road ਸੋ, ਇਸ ਕਾਰਨ ਮੇਰੇ ਵਿਭਾਗ ਦਾ ਉਸ ਦੇ ਨਾਲ ਕੋਈ ਤਾਅਲੁਕ ਨਹੀਂ ਹੈ। ਇਹ ਲੋਕਲ ਸੈਲਫ ਗੌਰਮਿੰਟ ਵਾਲਿਆਂ ਨੂੰ ਸਵਾਲ ਕਰਨ ਜਾਂ ਰਿਕੁਐਸਟ ਕਰਨ ਤਾਂ ਜ਼ਰੂਰ ਰਿਪੇਅਰ ਕਰਾ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ :** ਤੁਸੀਂ ਉਨ੍ਹਾਂ ਨੂੰ ਸਿਫਾਰਸ਼ ਭੇਜੋਗੇ ਤਾਂ ਜ਼ਰੂਰ ਹੋ ਜਾਵੇਗੀ।

---

## ਸੁਨਾਮ-ਮਾਨਸਾ ਸੜਕ ਦੀ ਮੁਰੰਮਤ

*1772. **ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੁਨਾਮ-ਮਾਨਸਾ ਸੜਕ ਦਾ ਸੁਨਾਮ-ਬੀਰਕਲਾਂ ਵਾਲਾ ਹਿੱਸਾ ਖਸਤਾ ਹਾਲਤ ਵਿਚ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** Yes please. Upgradation/Strengthening of Sunam-Beerkalan Section of Sunam-Mansa Road is being proposed under CRF Phase-VI at a cost of Rs. 15.75 Crores. However, patchwork on this road is in progress and will be completed by 15th April, 2006.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਦੱਸਿਆ ਹੈ ਕਿ ਸੀ.ਆਰ.ਐਫ. ਫੇਜ਼-6 ਤਹਿਤ ਇਹ ਰੋਡ ਪਰਪੋਜ਼ ਕੀਤੀ ਹੈ, ਕੀ ਇਹ ਸੀ.ਆਰ.ਐਫ. ਫੇਜ਼-6 ਤਹਿਤ ਮਨਜ਼ੂਰ ਹੋ ਗਈ ਹੈ ਅਤੇ ਮਨਜ਼ੂਰੀ ਹੋਣ ਤੋਂ ਬਾਅਦ ਇਹ ਕਦੋਂ ਤੱਕ ਬਣ ਜਾਵੇਗੀ ?

**ਮੰਤਰੀ** : ਸਰ, ਗੱਲ ਇਹ ਹੈ ਕਿ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਇਹ ਸੜਕ ਬੜੀ ਇੰਪਾਰਟੈਂਟ ਹੈ। ਅਸੀਂ ਬਿਲਕੁਲ ਇਹ ਸੀ.ਆਰ.ਐਫ. ਵਿੱਚ ਪਰਪੋਜ਼ ਕੀਤੀ ਸੀ। ਫੰਡਜ਼ ਦੀ ਘਾਟ ਕਰਕੇ ਇਹ ਨਹੀਂ ਹੋ ਸਕੀ। ਇਹ ਸੈਂਟਰਲ ਗੌਰਮਿੰਟ ਦੀ ਸਕੀਮ ਹੈ। ਬਾਕੀ ਸਕੀਮਾਂ ਦੀ ਮਨਜ਼ੂਰੀ ਹੋ ਕੇ ਆ ਗਈ ਹੈ ਪਰ ਇਸ ਦੀ ਰਹਿ ਗਈ ਹੈ। ਹੁਣ ਸੈਕਿੰਡ ਟਾਈਮ ਇਸ ਦੀ ਪਰਪੋਜ਼ਲ ਭੇਜੀ ਹੈ। ਲੇਕਿਨ ਅਜੇ ਇਸ ਦੀ ਮਨਜ਼ੂਰੀ ਨਹੀਂ ਆਈ। ਉਮੀਦ ਹੈ ਕਿ ਛੇਤੀ ਹੀ ਆ ਜਾਵੇਗੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਜਿਵੇਂ ਮੰਤਰੀ ਸਾਹਿਬ ਨੇ ਆਪ ਹੀ ਮੰਨਿਆ ਹੈ ਕਿ ਸੀ.ਆਰ.ਐਫ. ਤੋਂ ਅਜੇ ਇਸ ਸੜਕ ਦੀ ਮਨਜ਼ੂਰੀ ਨਹੀਂ ਆਈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਸੜਕ ਦੀ ਹਾਲਤ ਕਾਫੀ ਮਾੜੀ ਹੈ। ਪੈਚ ਵਰਕ ਕਰਕੇ ਵੀ ਸਰਨਾ ਨਹੀਂ ਹੈ ਕਿਉਂਕਿ ਇਹ ਬੜੀ ਇੰਪਾਰਟੈਂਟ ਸੜਕ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਸੜਕ ਨੂੰ ਕਿਸੇ ਹੋਰ ਸਕੀਮ ਵਿੱਚ ਪਾ ਕੇ ਬਣਾਉਣ ਦਾ ਵਿਸ਼ਵਾਸ ਦਿਵਾ ਸਕਦੇ ਹਨ ਤਾਂ ਕਿ ਇਸ ਦਾ ਕੰਮ ਜਲਦੀ ਹੋ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਖਾਹਿਸ਼ ਨੂੰ ਦੇਖਿਆ ਜਾਵੇਗਾ। ਵੈਸੇ ਕਿਸੇ ਹੋਰ ਸਕੀਮ ਵਿਚ ਪਾਉਣ ਦਾ ਫੈਸਲਾ ਅਸੀਂ ਨਹੀਂ ਕਰ ਸਕਦੇ। We will try our level best ਮੈਂ ਵੀ ਮੈਂਬਰ ਸਾਹਿਬ ਦੀ ਇੱਛਾ ਨਾਲ ਇਤਫ਼ਾਕ ਰੱਖਦਾ ਹਾਂ ਕਿ ਜਲਦੀ ਤੋਂ ਜਲਦੀ ਇਹ ਰੋਡ ਪਬਲਿਕ ਇੰਟਰੈਸਟ ਵਿੱਚ ਜ਼ਰੂਰ ਠੀਕ ਕਰਵਾਈ ਜਾਵੇ। ਮੇਰਾ ਖਿਆਲ ਹੈ ਕਿ ਇਸੇ ਸਾਲ ਵਿੱਚ ਇਸ ਦੀ ਮਨਜ਼ੂਰੀ ਆ ਜਾਣੀ ਚਾਹੀਦੀ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕਦੋਂ ਤੱਕ ਮਨਜ਼ੂਰੀ ਆਉਣ ਦੀ ਉਮੀਦ ਹੈ।

**ਮੰਤਰੀ** : ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਨਵੇਂ ਵਿੱਤੀ ਸਾਲ ਵਿਚ ਅਪ੍ਰੈਲ ਤੱਕ ਉਮੀਦ ਹੈ ਕਿ ਇਸ ਦੀ ਮਨਜ਼ੂਰੀ ਆ ਜਾਣੀ ਚਾਹੀਦੀ ਹੈ।

---

## ਸੁਨਾਮ ਅਤੇ ਬੁਢਲਾਡਾ ਰਜਬਾਹਿਆਂ ਦੀ ਪਾਣੀ ਦੀ ਸਮੱਰਥਾ

*1774. **ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸੁਨਾਮ ਅਤੇ ਬੁਢਲਾਡਾ ਰਜਬਾਹੇ ਦੀ ਪਾਣੀ ਲਿਜਾਣ ਦੀ ਸਮਰੱਥਾ ਕਿੰਨੀ ਹੈ, ਅਤੇ ਮੌਜੂਦਾ ਸਮੇਂ ਵਿਚ ਇਨ੍ਹਾਂ ਰਜਬਾਹਿਆਂ ਦੁਆਰਾ ਕਿੰਨਾ ਪਾਣੀ ਲਿਜਾਇਆ ਜਾ ਰਿਹਾ ਹੈ;

(ਅ) ਕੀ ਉਕਤ ਵਰਣਿਤ ਰਜਬਾਹਿਆਂ ਦੇ ਕਿਨਾਰਿਆਂ ਨੂੰ ਮਜ਼ਬੂਤ ਅਤੇ ਉੱਚਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਲਾਲ ਸਿੰਘ** : (ੳ) ਸੁਨਾਮ ਰਜਬਾਹਾ ਅਤੇ ਬੁਢਲਾਡਾ ਰਜਬਾਹਾ ਮੌਜੂਦਾ ਸਮੇਂ ਹੈਡ ਤੇ ਆਪਣੀ ਅਧਿਕਾਰਤ ਸਮਰੱਥਾ ਕ੍ਰਮਵਾਰ 85 ਕਿਊਸਿਕ ਅਤੇ 258 ਕਿਊਸਿਕ ਦੀ ਥਾਂ 70 ਕਿਊਸਿਕ ਅਤੇ 215 ਕਿਊਸਿਕ ਪਾਣੀ ਲਿਜਾਣ ਦੇ ਕਾਬਲ ਹਨ।

(ਅ) ਹਾਂ ਜੀ, ਇਨ੍ਹਾਂ ਰਜਬਾਹਿਆਂ ਦੇ ਕਿਨਾਰਿਆਂ ਨੂੰ ਮਨਜ਼ੂਰ-ਸ਼ੁਦਾ ਡਿਜ਼ਾਇਨ ਸੈਕਸ਼ਨ ਅਨੁਸਾਰ ਮਜ਼ਬੂਤ ਕਰਨ ਦੀ ਤਜਵੀਜ਼ ਹੈ, ਜਿਸ ਨਾਲ ਇਹ ਰਜਬਾਹੇ ਆਪਣਾ ਅਧਿਕਾਰਤ ਡਿਸਚਾਰਜ ਲਿਜਾਉਣ ਦੇ ਕਾਬਲ ਹੋ ਜਾਣਗੇ।

ਹਾਲ ਦੀ ਘੜੀ ਇਨ੍ਹਾਂ ਰਜਬਾਹਿਆਂ ਦੇ ਕਿਨਾਰਿਆਂ ਨੂੰ ਉੱਚਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਜਿੰਨਾ ਪਾਣੀ ਆਉਣਾ ਚਾਹੀਦਾ ਹੈ, ਉਹ ਨਹੀਂ ਆ ਰਿਹਾ। ਉਥੇ ਕਮਾਂਡ ਏਰੀਆ ਪਿਛਲੇ ਸਮੇਂ ਵਿਚ ਕਾਫੀ ਵੱਧ ਗਿਆ ਹੈ ਤੇ ਪਾਣੀ ਪਹਿਲਾਂ ਹੀ ਘੱਟ ਆ ਰਿਹਾ ਹੈ। ਕੀ ਮੰਤਰੀ ਜੀ ਉਥੇ ਹੋਰ ਪਾਣੀ ਵਧਾਉਣ ਅਤੇ ਉਨ੍ਹਾਂ ਰਜਬਾਹਿਆਂ ਦੀ ਰੇਜ਼ਿੰਗ ਕਰਾਉਣਗੇ? ਸਟਰੈਂਥਨਿੰਗ ਨਾਲ ਤਾਂ ਗੱਲ ਨਹੀਂ ਬਣਨੀ, ਜਦੋਂ ਤੱਕ ਉਨ੍ਹਾਂ ਦੀ ਰੇਜ਼ਿੰਗ ਨਾ ਕੀਤੀ ਗਈ ਉਦੋਂ ਤੱਕ ਗੱਲ ਨਹੀਂ ਬਣਨੀ।

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਸੁਨਾਮ ਰਜਬਾਹੇ ਅਤੇ ਬੁਢਲਾਡਾ ਰਜਬਾਹੇ ਉਤੇ ਪਿਛਲੇ 10 ਸਾਲਾਂ ਵਿਚ ਕੋਈ ਵੀ ਖਰਚ ਨਹੀਂ ਹੋਇਆ। ਪਿਛਲੇ ਪੰਜ ਸਾਲ ਇਨ੍ਹਾਂ ਦੀ ਵੀ ਸਰਕਾਰ ਰਹੀ ਹੈ। ਪਤਾ ਨਹੀਂ ਇਹ ਉਦੋਂ ਕਿਉਂ ਸੁੱਤੇ ਰਹੇ।

(ਇਕ ਅਵਾਜ਼ : ਚਾਰ ਸਾਲ ਤਾਂ ਤੁਹਾਡੀ ਸਰਕਾਰ ਨੂੰ ਵੀ ਹੋ ਗਏ ਹਨ।)

ਮੈਂ ਤਾਂ ਪਿਛਲੇ 10 ਸਾਲਾਂ ਦੀ ਗੱਲ ਕਰ ਰਿਹਾ ਹਾਂ। ਇਨ੍ਹਾਂ ਰਜਬਾਹਿਆਂ ਦੀ ਜਿਹੜੀ ਪੁਰਾਣੀ ਸਮਰੱਥਾ ਘੱਟ ਗਈ ਸੀ, ਉਹ ਮੁੜ ਬਹਾਲ ਹੋ ਸਕੇ, ਇਸ ਵਾਸਤੇ ਬੁਢਲਾਡਾ ਰਜਬਾਹੇ ਦੀ 35 ਕਿਲੋਮੀਟਰ ਦੀ ਲੰਬਾਈ, ਇਸ ਵਿਚੋਂ 10.37 ਕਿਲੋਮੀਟਰ ਲੰਬਾਈ ਨੂੰ ਮਜ਼ਬੂਤ ਕਰਨ ਵਾਸਤੇ 50 ਲੱਖ ਰੁਪਏ ਦੀ ਤਜਵੀਜ਼ ਰੱਖੀ ਹੈ। ਸੁਨਾਮ ਰਜਬਾਹੇ ਦੀ 11.27 ਕਿਲੋਮੀਟਰ ਲੰਬਾਈ ਨੂੰ ਮਜ਼ਬੂਤ ਕਰਨ ਵਾਸਤੇ ਤੇ ਉਸ ਦੀ ਪੁਰਾਣੀ ਸਮਰੱਥਾ ਬਹਾਲ ਕਰਨ ਵਾਸਤੇ 32.50 ਲੱਖ ਰੁਪਏ, ਕੁੱਲ 42.50 ਲੱਖ ਰੁਪਏ ਦੀ ਤਜਵੀਜ਼ ਬਣਾ ਕੇ ਭੇਜੀ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਹ ਕੰਮ ਜਲਦੀ ਤੋਂ ਜਲਦੀ ਹੋ ਸਕੇ ਅਤੇ ਉਨ੍ਹਾਂ ਦੀ ਪੁਰਾਣੀ ਸਮਰੱਥਾ ਮੁੜ ਬਹਾਲ ਹੋ ਸਕੇ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਕੀ ਮੰਤਰੀ ਜੀ ਮੌਜੂਦਾ ਪਾਣੀ ਦੀ ਸਮਰੱਥਾ ਵਧਾਉਣ ਲਈ ਕੋਈ ਪ੍ਰੋਪੋਜਲ ਤਿਆਰ ਕਰਨਗੇ ਕਿਉਂਜੋ ਪਿਛਲੇ ਸਮੇਂ ਵਿਚ ਉਥੇ ਕਮਾਂਡ ਏਰੀਆ ਕਾਫੀ ਵੱਧ ਗਿਆ ਹੈ?

**ਮੰਤਰੀ** : ਸਪੀਕਰ ਸਾਹਿਬ, ਅਜੇ ਤਾਂ ਕੋਈ ਵਿਚਾਰ ਨਹੀਂ ਹੈ। ਸੁਨਾਮ ਰਜਵਾਹੇ ਦੀ 85 ਕਿਊਸਿਕ ਦੀ ਸਮਰੱਥਾ ਘੱਟ ਕੇ 70 ਕਿਊਸਿਕ ਰਹਿ ਗਈ ਹੈ ਅਤੇ ਇਸੇ ਤਰ੍ਹਾਂ ਬੁਢਲਾਡਾ ਰਜਬਾਹੇ ਦੀ ਸਮਰੱਥਾ 258 ਕਿਊਸਿਕ ਤੋਂ ਘੱਟ ਕੇ 215 ਰਹਿ ਗਈ ਹੈ। ਇਨ੍ਹਾਂ ਦੋਨ੍ਹਾਂ ਰਜਬਾਹਿਆਂ ਦੀ ਪੁਰਾਣੀ ਸਮਰੱਥਾ ਬਹਾਲ ਹੋ ਸਕੇ, ਇਸ ਵਾਸਤੇ ਅਸੀਂ ਤਜਵੀਜ਼ ਬਣਾਈ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਕੀ ਮੰਤਰੀ ਜੀ ਉਥੇ ਪਾਣੀ ਦੀ ਸਮਰੱਥਾ ਵਧਾਉਣ ਬਾਰੇ ਕੋਈ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸਿਆ ਹੈ ਕਿ ਇਨ੍ਹਾਂ ਦੀ ਪੁਰਾਣੀ ਸਮਰੱਥਾ ਬਹਾਲ ਕਰਨ ਦਾ ਪ੍ਰੋਗਰਾਮ ਹੈ। ਬਾਕੀ ਜਿਹੜੀ ਅਗਲੀ ਗੱਲ ਹੈ, ਉਸ ਉਤੇ ਵੀ ਵਿਚਾਰ ਕਰ ਲਵਾਂਗੇ।

---

## ਅਜਨੋਹਾ-ਨੰਗਲ ਠੰਡਲ ਸੜਕ ਦੀ ਮੁਰੰਮਤ

*1776. **ਸਰਦਾਰ ਸੋਹਣ ਸਿੰਘ ਠੰਡਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਹਿਲਪੁਰ ਵਿਧਾਨ ਸਭਾ ਚੋਣ ਹਲਕੇ ਵਿਚ ਅਜਨੋਹਾ–ਨੰਗਲ ਠੰਡਲ ਸੜਕ ਦੀ ਖਸਤਾ ਹਾਲਤ ਦੇ ਮੱਦੇ–ਨਜ਼ਰ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Chief Minister (Captain Amarinder Singh) :** This road shall be repaired by November, 2006.

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਸੜਕ ਪਹਿਲਾਂ ਕਦੋਂ ਰਿਪੇਅਰ ਕੀਤੀ ਗਈ ਸੀ ਅਤੇ ਇਸ ਦੀ ਹੁਣ ਰਿਪੇਅਰ ਕਰਨ ਨੂੰ ਕਿਤਨਾ ਸਮਾਂ ਲੱਗੇਗਾ ? ਕਿਧਰੇ ਇਹ ਤਾਂ ਨਹੀਂ ਕਿ ਠੰਡਲ (ਖੁਦ) ਨੂੰ ਤਾਂ ਰਗੜਾ ਲਾਉਣਾ ਹੀ ਹੈ, ਠੰਡਲ ਪਿੰਡ ਦੀ ਸੜਕ ਨੂੰ ਵੀ ਨਾ ਬਣਾਇਆ ਜਾਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਕੋਈ ਬਹੁਤੀ ਲੰਮੀ ਸੜਕ ਨਹੀਂ ਹੈ, ਕੇਵਲ 1.3 ਕਿਲੋਮੀਟਰ ਲੰਮੀ ਹੈ। ਇਹ ਸੜਕ ਰੋਡ ਡਾਟਾ ਬੁੱਕ ਵਿਚ ਨਹੀਂ ਸੀ ਰੱਖੀ ਗਈ ਜਿਸ ਕਰਕੇ ਰਿਪੇਅਰ ਇੰਪਲੀਮੈਂਟ ਨਹੀਂ ਹੋਈ। ਸਾਡੇ ਲੀਡਰ ਆਫ ਦੀ ਆਪੋਜੀਸ਼ਨ ਨੇ ਇਸ ਸੜਕ ਨੂੰ ਪਹਿਲਾਂ ਐਮਰਜੰਸੀ ਰਿਪੇਅਰ ਵਾਸਤੇ ਲਿਆ ਸੀ ਅਤੇ ਇਹ 1997 ਵਿਚ ਬਣੀ ਸੀ। ਹੁਣ ਅਸੀਂ ਲਿੰਕ ਰੋਡਜ਼ ਦੀ ਰਿਪੇਅਰ ਵਾਸਤੇ 1999 ਦਾ ਪ੍ਰੋਗਰਾਮ ਉਲੀਕਿਆ ਹੈ। ਉਸ ਵਿਚ ਇਹ ਸੜਕ ਹੈ। ਅਗਲੇ ਕੁਝ ਮਹੀਨਿਆਂ ਵਿਚ ਨਵੰਬਰ, 2006 ਤੱਕ ਇਸ ਦੀ ਰਿਪੇਅਰ ਹੋ ਜਾਣੀ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, 1997 ਤੋਂ ਹੁਣ 2006 ਆ ਗਿਆ ਹੈ 6 ਸਾਲ ਬਾਅਦ ਤਾਂ ਸੜਕ ਦੀ ਵੈਸੇ ਹੀ ਨਾਰਮਜ਼ ਅਨੁਸਾਰ ਰਿਪੇਅਰ ਹੋਣੀ ਹੁੰਦੀ ਹੈ। ਇਹ ਮੇਰੇ ਆਪਣੇ ਪਿੰਡ ਦੀ ਸੜਕ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਆਪੋਜੀਸ਼ਨ ਦੇ ਐਮ.ਐਲ.ਏ. ਦੇ ਪਿੰਡ ਦੀ ਇਕ ਕਿਲੋਮੀਟਰ ਸੜਕ 8 ਸਾਲ ਵਿਚ ਰਿਪੇਅਰ ਨਹੀਂ ਕਰਵਾਈ ਜਾਣੀ ਤਾਂ ਹੋਰ ਕੀ ਉਮੀਦ ਹੋ ਸਕਦੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਗਰ ਠੰਡਲ ਸਾਹਿਬ, ਇਤਨੇ ਹੀ ਕਾਹਲੇ ਹਨ ਤਾਂ ਅਸੀਂ ਇਸ ਨੂੰ ਐਡਵਾਂਸ ਵਿਚ ਬਣਾ ਦਿਆਂਗੇ। ਇਸ ਉਪਰ ਕੁੱਲ 5 ਲੱਖ ਰੁਪਏ ਲੱਗਣੇ ਹਨ ਅਤੇ ਇਸ ਨੂੰ ਜਲਦੀ ਹੀ ਬਣਾ ਦਿਆਂਗੇ।

**Mr. Speaker** : Questions are over. Now we will take next item.

---

## MATTERS RAISED DURING ZERO HOUR

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਜ਼ਿਲ੍ਹਾ ਪਟਿਆਲਾ ਅਤੇ ਨਾਭਾ ਤਹਿਸੀਲ ਵਿਚ ਇਕ ਪਿੰਡ ਬਹਾਵਲਪੁਰ ਹੈ। ਉਸ ਪਿੰਡ ਵਿੱਚ ਕਈ ਦਿਨਾਂ ਤੋਂ ਹੈਪੀਟਾਈਟਸ 'ਬੀ' ਕਰਕੇ ਇੰਨੀ ਦਹਿਸ਼ਤ ਪਈ ਹੋਈ ਹੈ ਅਤੇ ਕਈ ਲੋਕਾਂ ਦੀਆਂ ਮੌਤਾਂ ਹੋ ਚੁੱਕੀਆਂ ਹਨ।

**ਮਾਨਯੋਗ ਸਪੀਕਰ** : ਕਿੰਨੀਆਂ ਮੌਤਾਂ ਹੋ ਚੁੱਕੀਆਂ ਹਨ ?

**ਕੈਪਟਨ ਕੰਵਲਜੀਤ ਸਿੰਘ** : ਸਰ, ਤਕਰੀਬਨ 6 ਮੌਤਾਂ ਹੋ ਚੁੱਕੀਆਂ ਹਨ ਅਤੇ ਕਈ ਲੋਕ ਇਸ ਦੇ ਪ੍ਰਭਾਵ ਕਰਕੇ ਬਿਮਾਰ ਹੋਏ ਪਏ ਹਨ। ਲੇਕਿਨ ਸਾਡੀ ਸਰਕਾਰ ਜਿਹੜੀ ਹੈ, ਉਹ ਇਸ ਸਾਰੇ ਇਸ਼ੂ ਨੂੰ ਹੱਲ ਕਰਨ ਵਾਸਤੇ ਅਤੇ ਲੋਕਾਂ ਨੂੰ ਸਿਹਤ ਸੇਵਾਵਾਂ ਮੁਹੱਈਆ ਕਰਾਉਣ ਵਾਸਤੇ ਫੇਲ੍ਹ ਹੋ ਚੁੱਕੀ ਹੈ। ਉਥੇ ਸੀ.ਐਮ.ਓ. ਸਾਹਿਬ ਗਏ ਸਨ ਅਤੇ ਗੇੜਾ ਲਗਾ ਕੇ ਆ ਗਏ ਲੇਕਿਨ 15-20 ਦਿਨ ਹੋ ਚੁੱਕੇ ਹਨ, ਹਾਲੇ ਵੀ ਕੋਈ ਤਸੱਲੀ ਬਖ਼ਸ ਪ੍ਰਬੰਧ ਨਹੀਂ ਕੀਤਾ ਗਿਆ। ਕਿਸ ਕਾਰਨ ਮੌਤਾਂ ਹੋਈਆਂ ਹਨ ਇਸ ਦੇ ਬਾਰੇ ਸਰਕਾਰ ਨੇ ਕੋਈ ਕਾਰਵਾਈ ਨਹੀਂ ਕੀਤੀ ਹੈ ਅਤੇ ਨਾ ਹੀ ਕਿਸੇ ਦੇ ਖਿਲਾਫ਼ ਕੋਈ ਐਕਸ਼ਨ ਲਿਆ ਹੈ ?

**ਮਾਨਯੋਗ ਸਪੀਕਰ** : ਠੀਕ ਹੈ, ਤੁਹਾਡੀ ਗੱਲ ਆ ਗਈ ਹੈ। ਹਾਂ ਜੀ, ਸਰਦਾਰ ਸੁਖਪਾਲ ਸਿੰਘ ਜੀ।

**ਸਰਦਾਰ ਸੁਖਪਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਦਨ ਦੇ ਧਿਆਨ ਵਿੱਚ ਇਕ ਬੜਾ ਹੀ ਅਹਿਮ ਮਸਲਾ ਕੁਰੱਪਸ਼ਨ ਸਬੰਧੀ ਲਿਆਉਣਾ ਚਾਹੁੰਦਾ ਹਾਂ। ਸਾਡੇ ਫਿਰੋਜ਼ਪੁਰ ਮਿਊਂਸਪਲ ਕਮੇਟੀ ਵਿੱਚ ਪਿਛਲੇ 2 ਮਹੀਨਿਆਂ ਵਿੱਚ 40 ਲੱਖ ਰੁਪਏ ਦਾ ਨੁਕਸਾਨ ਹੋ ਗਿਆ ਹੈ। ਇਹ ਲਾਸ ਆਨ ਰਿਕਾਰਡ ਹੈ। ਇਕ ਡਰਾਈਵਰ ਅਤੇ ਸਵੀਪਰ ਨੂੰ ਔਕਟਰਾਏ ਬਰਾਂਚ ਵਿੱਚੋਂ ਫੜ੍ਹ ਲਿਆ ਗਿਆ ਅਤੇ ਉਨ੍ਹਾਂ ਕੋਲੋਂ ਰਸੀਦ ਬੁੱਕ ਵੀ ਫੜ੍ਹੀ ਗਈ ਹੈ। ਪਰ ਉਥੇ ਈ.ਓ. ਨੂੰ ਫੜ੍ਹ ਕੇ ਕੁਟਿਆ ਗਿਆ। ਉਨ੍ਹਾਂ ਵਲੋਂ 7 ਈ.ਓ. ਅੱਜ ਫਿਰੋਜ਼ਪੁਰ ਵਿੱਚ ਅਪੁਆਇੰਟ ਹੋ ਚੁੱਕੇ ਹਨ ਪਰ ਇਸ ਸਬੰਧੀ ਕੋਈ ਕਾਰਵਾਈ ਨਹੀਂ ਹੋਈ।

**ਮਾਨਯੋਗ ਸਪੀਕਰ** : ਠੀਕ ਹੈ, ਤੁਹਾਡਾ ਪੁਆਇੰਟ ਆ ਗਿਆ ਹੈ। ਹਾਂ ਜੀ, ਜਥੇਦਾਰ ਤੋਤਾ ਸਿੰਘ ਜੀ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੜਾ ਹੀ ਅਹਿਮ ਮਾਮਲਾ ਦੱਸਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿੱਚ ਇਕ ਪਿੰਡ ਮਹਿਣਾ ਹੈ ਅਤੇ ਉਥੋਂ ਦਾ ਸਰਪੰਚ ਪੜ੍ਹਿਆ ਲਿਖਿਆ ਹੈ। ਉਹ ਪੈਨਸ਼ਨਾਂ ਵੰਡ ਰਿਹਾ ਸੀ ਕਿ ਪੁਲਿਸ ਵਾਲੇ ਆ ਕੇ ਉਸਨੂੰ ਕਹਿਣ ਲੱਗੇ ਕਿ ਤੁਸੀਂ ਸਾਡੇ ਨਾਲ ਆਓ ਤੁਹਾਡਾ ਜ਼ਰਾ ਬਿਆਨ ਰਿਕਾਰਡ ਕਰਨਾ ਹੈ। ਜਦੋਂ ਉਹ ਗਿਆ ਤਾਂ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ। ਸਪੀਕਰ ਸਾਹਿਬ, 6 ਮਹੀਨੇ ਪਹਿਲਾਂ ਪਿੰਡ ਵਿੱਚ ਨਾਲੀ ਦੇ ਪਾਣੀ ਕਰਕੇ ਕੋਈ ਝਗੜਾ ਹੋਇਆ ਸੀ ਜੋ ਕਿ ਉਸ ਸਰਪੰਚ ਦੇ ਘਰ ਤੋਂ ਕਾਫੀ ਦੂਰੀ ਤੇ ਹੈ। ਉਹ ਸਰਪੰਚ ਪੜ੍ਹਿਆ ਲਿਖਿਆ ਹੈ। 101% ਉਸ ਨੂੰ ਝੂਠਾ ਫਸਾਇਆ ਜਾ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ ਅਤੇ ਉਸਨੂੰ ਇਨਸਾਫ ਮਿਲਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਠੀਕ ਹੈ, ਤੁਹਾਡਾ ਪੁਆਇੰਟ ਆ ਗਿਆ ਹੈ। ਹਾਂ ਜੀ, ਸੂਦ ਸਾਹਿਬ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਜ਼ਮੀਨਾਂ ਦੀਆਂ ਕੀਮਤਾਂ ਬਹੁਤ ਵੱਧ ਰਹੀਆਂ ਹਨ ਅਤੇ ਲੈਂਡ ਮਾਫੀਆ ਇਸ ਵਿੱਚ ਸ਼ਾਮਿਲ ਹੈ। 4 ਤਰੀਕ ਦੀ ਅਖਬਾਰ ਵਿੱਚ ਡੀਟੇਲ ਆਈ ਹੈ ਕਿ ਰਣਜੀਤ ਐਵਨਿਊ ਵਿੱਚ ਬ੍ਰਹਮਵੂਡਾ ਦਾਸ ਏਰੀਆ ਵਿੱਚ 19 ਕਨਾਲ ਜ਼ਮੀਨ ਹੈ, ਉਹ ਇੰਡਸਟਰੀ ਵਿਭਾਗ ਵਲੋਂ ਐਗਜ਼ੰਪਟ ਹੋ ਚੁੱਕੀ ਹੈ ਪਰ ਉਸ ਦਾ ਲੈਂਡ ਯੂਜ਼ਰ ਇਲਲੀਗਲੀ ਚੇਂਜ ਕਰ ਦਿੱਤਾ ਗਿਆ ਹੈ। ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ।..........

**Mr. Speaker :** O.K. Next item Call Attention Notice.

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ** **

**Mr. Speaker :** Not allowed. I have called for next item.

---

## CALL ATTENTION NOTICE UNDER RULE 66

(ਕ੍ਰਮ ਨੰ: 53)

**ਸਰਦਾਰ ਵੀਰ ਸਿੰਘ ਲੋਪੋਕੇ** : ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਤਹਿਸੀਲ ਅਜਨਾਲਾ ਦੇ ਪਿੰਡ ਰਣੀਆਂ, ਕੱਕੜ ਅਤੇ ਭੱਦਰੂ ਦੀ ਜ਼ਮੀਨ ਦਰਿਆ ਰਾਵੀ ਦੇ ਰੁਖ ਬਦਲਣ ਕਾਰਨ ਦਰਿਆਉਂ ਪਾਰ ਚਲੀ ਗਈ ਹੈ। ਦਰਿਆ ਵਿੱਚ ਹੜ੍ਹ ਕਾਰਨ ਬਾਰਡਰ ਤੇ ਲੱਗੀ ਤਾਰ ਰੁੜ੍ਹ ਗਈ ਸੀ। ਉਸ ਤੋਂ ਬਾਅਦ ਬੀ.ਐਸ.ਐਫ. ਵਾਲਿਆਂ ਨੇ ਉੱਥੇ ਆਪਣੀਆਂ ਪਿਕਟਾਂ ਦਰਿਆ ਤੋਂ ਉਰਾਰ ਬਣਾ ਲਈਆਂ ਸਨ ਅਤੇ ਉਹ ਇਨ੍ਹਾਂ ਪਿੰਡ ਦੇ ਕਿਸਾਨਾਂ ਨੂੰ ਆਪਣੀਆਂ ਜ਼ਮੀਨਾਂ ਵੱਲ ਜਾਣ ਨਹੀਂ ਸਨ ਦਿੰਦੇ। ਪਰ ਹੁਣ ਬਾਰਡਰ ਤੇ ਜੋ ਤਾਰ ਰੁੜ੍ਹ

---

** Not recorded as ordered by the Chair.

ਗਈ ਸੀ ਉਹ ਠੀਕ ਥਾਂ ਤੇ ਲਾ ਦਿੱਤੀ ਗਈ ਹੈ। ਪਰ ਬੀ.ਐਸ.ਐਫ. ਵਾਲੇ ਹਾਲੇ ਵੀ ਕਿਸਾਨਾਂ ਨੂੰ ਆਪਣੀਆਂ ਜ਼ਮੀਨਾਂ ਵਿੱਚ ਜਾ ਕੇ ਖੇਤੀ ਕਰਨ ਤੋਂ ਮਨ੍ਹਾ ਕਰਦੇ ਹਨ। ਲਗਭਗ 700/800 ਏਕੜ ਜ਼ਮੀਨ ਹੈ ਜਿਸ ਨੂੰ ਵਾਹੁਣ ਦੀ ਆਗਿਆ ਨਹੀਂ ਦਿੱਤੀ ਜਾ ਰਹੀ। ਪ੍ਰਭਾਵਿਤ ਕਿਸਾਨਾਂ ਵਿੱਚ ਭਾਰੀ ਮਾਯੂਸੀ ਅਤੇ ਰੋਹ ਪਾਇਆ ਜਾ ਰਿਹਾ ਹੈ। ਉਨ੍ਹਾਂ ਕੋਲ ਹੋਰ ਕੋਈ ਕੰਮ ਕਰਨ ਲਈ ਨਹੀਂ ਹੈ। ਉਹ ਭਾਰੀ ਵਿੱਤੀ ਸੰਕਟ ਵਿੱਚ ਹਨ ਤੇ ਸਰਕਾਰ ਦੇ ਵਤੀਰੇ ਤੋਂ ਬਹੁਤ ਦੁਖੀ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, 1988 ਦੇ ਵਿੱਚ ਉਥੇ ਹੜ੍ਹ ਆਇਆ ਸੀ ਜਿਸ ਨਾਲ ਰਾਵੀ ਅਤੇ ਬਿਆਸ ਦਾ ਕੋਰਸ ਚੇਂਜ ਹੋ ਗਿਆ ਸੀ ਇਹ ਤਿੰਨ ਪਿੰਡ ਰਣੀਆਂ, ਕੱਕੜ ਅਤੇ ਭੱਦਰੂ ਦੀ 6 ਏਕੜ ਜ਼ਮੀਨ ਉਧਰ ਰਹਿ ਗਈ ਸੀ। ਹੜ੍ਹਾਂ ਤੋਂ ਬਾਅਦ ਬੀ.ਐਸ.ਐਫ਼ ਨੇ ਆਪਣੀ ਤਾਰ ਦੀ ਲਾਈਨ ਬਦਲ ਦਿੱਤੀ। ਇਹ ਜਿਹੜੇ ਦੱਸ ਰਹੇ ਹਨ ਕਿ ਲੋਕ ਜਾਂਦੇ ਹਨ ਅਤੇ ਬੀ.ਐਸ.ਐਫ. ਵਾਲੇ ਹਰਾਸ ਕਰਦੇ ਹਨ, ਅਸੀਂ ਇਹ ਮਾਮਲਾ ਪਹਿਲਾਂ ਹੀ ਟੇਕ-ਅੱਪ ਕਰ ਚੁੱਕੇ ਹਾਂ। ਅੰਮ੍ਰਿਤਸਰ ਡਿਸਟ੍ਰਿਕਟ, ਫਿਰੋਜ਼ਪੁਰ ਅਤੇ ਗੁਰਦਾਸਪੁਰ ਵਿੱਚ ਇਹ ਪਰਾਬਲਮ ਆ ਰਹੀ ਹੈ। ਅਸੀਂ ਇਹ ਮਾਮਲਾ ਗੌਰਮਿੰਟ ਆਫ ਇੰਡੀਆ ਨਾਲ ਟੇਕ-ਅੱਪ ਕੀਤਾ ਹੈ ਕਿ ਬੀ.ਐਸ.ਐਫ. ਨੂੰ ਕਿਹਾ ਜਾਵੇ ਕਿ ਉਹ ਰਸਤਾ ਖੋਲ੍ਹਣ । ਸਵੇਰੇ ਸੱਤ ਵਜੇ ਤੋਂ ਸ਼ਾਮ ਛੇ ਵਜੇ ਤੱਕ ਖੁੱਲ੍ਹਾ ਰੱਖਣ ਤਾਂ ਕਿ ਲੋਕ ਵਾਹੀ ਕਰ ਸਕਣ। ਮੈਂ ਸਮਝਦਾ ਹਾਂ ਕਿ ਹੋਮ ਮਨਿਸਟਰੀ ਇਸ ਨੂੰ ਜਲਦੀ ਹੀ ਦੇਖੇਗੀ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਥੇ ਤਾਰ ਰੁੜ੍ਹ ਗਈ ਸੀ ਤੇ ਬਾਰਡਰ ਵਾਲੇ ਪਾਸੇ ਜ਼ਮੀਨ ਰਹਿ ਗਈ ਸੀ, ਹਿੰਦੁਸਤਾਨ ਦੇ ਬਾਰਡਰ ਵਾਲੇ ਪਾਸੇ। ਉਥੇ ਬੀ.ਐਸ.ਐਫ. ਬੈਠੀ ਹੈ ਅਤੇ ਅਸੀਂ ਉਨ੍ਹਾਂ ਨੂੰ ਬਥੇਰਾ ਕਿਹਾ ਕਿ ਕਿਸਾਨਾਂ ਨੂੰ ਵਾਹੀ ਕਰ ਲੈਣ ਦਿਓ। ਫਿਰ ਜਦੋਂ ਸਾਡੀ ਸਰਕਾਰ ਆਈ ਤੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਗ੍ਰਹਿ ਮੰਤਰੀ ਤੇ ਡਿਫੈਂਸ ਮਨਿਸਟਰ ਨਾਲ ਉਥੇ ਮੌਕਾ ਦੇਖਿਆ ਕਿ ਉਥੇ ਛੇ-ਸੱਤ ਸੌ ਕਿੱਲਾ ਕਿਸਾਨਾਂ ਦਾ ਹੈ ਔਰ ਉਥੇ ਹੁਣ ਤਾਰ ਲੱਗ ਚੁੱਕੀ ਹੈ। ਜਿਹੜੀ ਤਾਰ ਲੱਗੀ ਹੈ ਉਹ ਬਾਰਡਰ ਦੀ ਤਾਰ ਅੱਗੇ ਹੈ ਤੇ ਇਹ ਜ਼ਮੀਨ ਪਿੱਛੇ ਦਰਿਆ ਤੋਂ ਪਾਰ ਹੈ। ਲੋਕ ਉਹ ਜ਼ਮੀਨ ਪਹਿਲਾਂ ਵੀ ਵਾਹੁੰਦੇ ਸੀ ਤੇ ਹੁਣ ਵੀ ਬੇਨਤੀ ਕੀਤੀ ਹੈ ਕਿ ਇਹ ਜਿਹੜੀ ਜ਼ਮੀਨ ਹੈ, ਇਸ ਦੀ ਪੜਤਾਲ ਕਰਵਾ ਲਓ ਔਰ ਕਿਸਾਨਾਂ ਨੂੰ ਇਹ ਜ਼ਮੀਨ ਵਾਹੁਣ ਦੀ ਆਗਿਆ ਜ਼ਰੂਰ ਦਿਓ।

**ਮੁੱਖ ਮੰਤਰੀ** : ਸਰ, ਜਦੋਂ ਮੈਂ ਬੇਨਤੀ ਕਰ ਰਿਹਾ ਹਾਂ ਕਿ ਇਹ ਕੋਈ ਲੋਕਲਾਈਜ਼ ਇਸ਼ੂ ਨਹੀਂ ਹੈ। ਡੇਰਾ ਬਾਬਾ ਨਾਨਕ, ਹੁਸੈਨੀਵਾਲਾ ਅਤੇ ਹੋਰ ਏਰੀਆ ਜਿਹੜਾ ਇੰਡੋ-ਪਾਕਿ ਬਾਰਡਰ ਤੇ ਹੈ, ਉਥੇ ਇਹ ਪਰਾਬਲਮ ਹੈ। ਇਸ ਲਈ ਇਹ ਨੈਸ਼ਨਲ ਲੈਵਲ ਦੀ ਪਰਾਬਲਮ ਹੈ। ਇਹ ਸਾਡੇ ਵੱਸ ਦੀ ਗੱਲ ਨਹੀਂ। ਬੀ.ਐਸ.ਐਫ. ਉਥੇ ਲੱਗੀ ਹੈ। ਇਸ ਕਰਕੇ ਅਸੀਂ ਹੋਮ ਮਨਿਸਟਰੀ ਨਾਲ ਮਾਮਲਾ ਟੇਕ-ਅੱਪ ਕੀਤਾ ਹੈ। ਜਿਹੜੀ ਇਹ ਡਿਫੈਂਸ ਮਨਿਸਟਰੀ ਦੀ ਗੱਲ ਕਰ ਰਹੇ ਹਨ, ਅਸੀਂ ਵੀ ਗੱਲ ਕੀਤੀ ਸੀ ਉਦੋਂ ਉਥੇ ਆਰਮੀ ਡਿਪਲਾਇ ਸੀ ਪਰ ਹੁਣ ਉਥੇ ਆਰਮੀ ਨਹੀਂ ਬਲਕਿ ਬੀ.ਐਸ.ਐਫ. ਹੈ। ਇਸ ਕਰਕੇ ਅਸੀਂ ਆਸ ਕਰਦੇ ਹਾਂ ਕਿ ਹੋਮ ਮਨਿਸਟਰੀ ਜਲਦੀ ਮਾਮਲਾ ਹੱਲ ਕਰ ਲਵੇਗੀ।

## PAPERS LAID ON THE TABLE OF THE HOUSE

**Minister for Local Government, Parliamentary Affairs, Labour and Employment and Elections (Chaudhary Jagjit Singh) :** Sir, I beg to lay on the table :—

(i) Report of the Comptroller and Auditor General of India for the year 2004-2005 (Civil)—Government of Punjab ;

(ii) Report of the Comptroller and Auditor General of India for the year 2004-2005 (Commercial)—Government of Punjab ; and

(iii) Report of the Comptroller and Auditor General of India for the year 2004-2005 (Revenue Receipts)—Government of Punjab.

as required under Article 151(2) of the Constitution of India.

---

## RESUMPTION OF GENERAL DISCUSSION ON THE BUDGET ESTIMATES FOR THE YEAR 2006-07

**Mr. Speaker :** Since the allocation of time for General discussion on Budget is limited and a large number of Hon'ble Members are eager to participate in the discussion, therefore, under Rule 167(3) of the Rules of Procedure and Conduct of Business in the Punjab Vidhan Sabha, I would suggest that the time for participation in the discussion today may be limited to 10 minutes per Member so that maximum number of Members can participate in the discussion. ਬਹੁਤ ਸਾਰੇ ਮੈਂਬਰ ਹਾਲੇ ਨਹੀਂ ਬੋਲੇ। ਉਨ੍ਹਾਂ ਨੂੰ ਬੋਲਣ ਦੇਈਏ ਕਿਉਂਕਿ ਲਾਸਟ ਬਜਟ ਸੈਸ਼ਨ ਹੈ। ਨਹੀਂ ਤਾਂ ਡਿਫੀਕਲਟੀ ਹੋਵੇਗੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਬੜੇ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਆਪੋਜ਼ੀਸ਼ਨ ਬੈਂਚਿਜ਼ ਤੋਂ ਪੰਜ ਸਪੀਕਰਾਂ ਨੇ ਬੋਲਣਾ ਹੈ। ਇਸ ਲਈ ਤੁਸੀਂ ਸਾਡੀ ਪਾਰਟੀ ਦਾ ਜੋ ਟਾਈਮ ਹੈ, ਉਹ ਆਪ ਹੀ ਦੇ ਦੇਣਾ ਤਾਂ ਕਿ ਉਹ ਬੋਲ ਸਕਣ।

**ਮਾਨਯੋਗ ਸਪੀਕਰ :** ਠੀਕ ਹੈ। ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ।

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ (ਅਜਨਾਲਾ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਇਸ ਹਾਊਸ ਵਿੱਚ ਬਜਟ ਤੇ ਬੋਲਣ ਦਾ ਮੌਕਾ

ਦਿੱਤਾ ਹੈ। ਮੈਂ ਸ਼ੁਰੂਆਤ ਕਰਨੀ ਹੈ, ਉਸ ਸਾਲ ਤੋਂ, ਜਿਸ ਸਾਲ ਸਾਡੇ ਚੀਫ ਮਨਿਸਟਰ ਸਾਹਿਬ ਕੈਪਟਨ ਅਮਰਿੰਦਰ ਸਿੰਘ ਜੀ ਨੇ ਸਰਕਾਰ ਦੀ ਵਾਗਡੋਰ ਸੰਭਾਲੀ ਸੀ। ਉਸ ਵੇਲੇ ਫਾਇਨਾਂਸ ਦੀ ਪੁਜ਼ੀਸ਼ਨ ਬਹੁਤ ਮੰਦੀ ਸੀ। ਅਫ਼ਸਰਾਂ ਅਤੇ ਮੁਲਾਜ਼ਮਾਂ ਨੂੰ ਤਨਖਾਹਾਂ ਦੇਣੀਆਂ ਔਖੀਆਂ ਹੋ ਗਈਆਂ ਸਨ। ਕੈਪਟਨ ਅਮਰਿੰਦਰ ਸਿੰਘ ਜੀ ਨੇ ਸ਼ੁਰੂਆਤ ਕੀਤੀ, ਬਹੁਤ ਅੱਛੇ ਮਈਅਰਜ਼ ਲਏ ਗਏ। ਉਨ੍ਹਾਂ ਨੇ ਸਰਕਾਰ ਦੀ ਇਕਾਨਮੀ ਨੂੰ ਚੰਗੇ ਰਸਤੇ ਤੇ ਲਿਆਂਦਾ।

| * 3.10 ਵਜੇ ਬਾਅਦ ਦੁਪਹਿਰ | (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਡਿਪਟੀ ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ ਸਿੰਗਲਾ ਜੀ ਦਾ, ਜਿਨ੍ਹਾਂ ਨੇ ਇਸ ਬਜਟ ਦੇ ਵਿੱਚ ਪੰਜਾਬ ਦੇ ਲੋਕਾਂ ਉਤੇ ਕੋਈ ਟੈਕਸ ਨਹੀਂ ਲਾਇਆ। ਉਨ੍ਹਾਂ ਨੇ ਇਸ ਮਾਲੀ ਸਾਲ ਲਈ ਇੱਕ ਬਹੁਤ ਵਧੀਆ ਅਤੇ ਚੰਗਾ ਬਜਟ ਸਦਨ ਦੇ ਵਿੱਚ ਲਿਆਂਦਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਜਿਹੜਾ ਕਿ ਪਿਛਲੇ ਸਮੇਂ ਵਿੱਚ ਇਕਾਨਮੀ ਦੀ ਗਰੋਥ ਵਿੱਚ ਪਿੱਛੇ ਜਾ ਰਿਹਾ ਸੀ ਉਹ ਹੌਲੀ-ਹੌਲੀ ਇਨ੍ਹਾਂ ਦੀ ਮਿਹਨਤ ਦੇ ਸਦਕਾ ਅੱਗੇ ਨੂੰ ਵਧਣ ਲੱਗਾ ਹੈ। ਮੈਂ ਕੁਝ ਫਿੱਗਰਜ਼ ਦਿਆਂਗਾ। ਜਿਸ ਤੋਂ ਪਤਾ ਲਗਦਾ ਹੈ ਕਿ ਸਾਡੀ ਸਟੇਟ ਕਿਸ ਪਾਸੇ ਨੂੰ ਜਾ ਰਹੀ ਹੈ। ਜਿਸ ਵੇਲੇ ਅਸੀਂ ਸ਼ੁਰੂਆਤ ਕੀਤੀ ਸੀ, ਉਸ ਵੇਲੇ ਗਰੋਥ ਰੇਟ 2.2 ਸੀ ਅਤੇ ਇਸ ਮਾਲੀ ਸਾਲ ਦੇ ਵਿੱਚ ਜਿਹੜਾ ਗਰੋਥ ਰੇਟ ਹੈ ਉਹ 5.3 ਤੇ ਪਹੁੰਚ ਗਿਆ ਹੈ। ਜਿਹੜੀ ਇਕਾਨਮੀ ਦੀ ਮਈਅਰਮੈਂਟ ਹੁੰਦੀ ਹੈ ਉਹ ਸਟੇਟ ਦੇ ਹਾਲਾਤਾਂ ਦੀ ਮਈਅਰਮੈਂਟ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਜੋ ਉਪਰਾਲੇ ਕੀਤੇ ਹਨ, ਜੋ ਪੰਜਾਬ ਦੇ ਵਿੱਚ ਮਾਹੌਲ ਬਣਾਇਆ ਹੈ, ਉਸ ਨਾਲ ਹੌਲੀ-ਹੌਲੀ ਇਨਵੈਸਟਰਜ਼ ਨੇ ਪੰਜਾਬ ਵਿੱਚ ਇਨਵੈਸਟਮੈਂਟ ਕੀਤੀ ਜਿਸ ਨੇ ਇਕਾਨਮੀ ਦੀ ਗਰੋਥ ਨੂੰ ਅੱਗੇ ਲਿਜਾਉਣ ਵਿੱਚ ਬਹੁਤ ਵੱਡਾ ਹਿੱਸਾ ਪਾਇਆ ?

ਮੈਂ ਐਗਰੀਕਲਚਰ ਦੇ ਬਾਰੇ ਜ਼ਰੂਰ ਗੱਲ ਕਰਨੀ ਹੈ। ਸਾਡੀ ਸਟੇਟ ਦੀ ਇਕਾਨਮੀ ਐਗਰੀਕਲਚਰ ਬੇਸਡ ਹੈ। ਜੋ ਸਾਰਿਆਂ ਨਾਲੋਂ ਅਹਿਮ ਮਸਲਾ ਸੀ, ਮੈਂ ਉਹ ਜ਼ਰੂਰ ਸਦਨ ਦੇ ਵਿੱਚ ਲਿਆਉਣਾ ਚਾਹੁੰਦਾ ਹਾਂ । ਮੈਂ ਆਪਣੇ ਇਲਾਕੇ ਦੀ ਬਾਰਡਰ ਦੇ ਇਲਾਕੇ ਦੀ ਗੱਲ ਕਰਨੀ ਹੈ। ਕਿਉਂਕਿ ਮੈਂ ਅਜਨਾਲਾ ਕਾਂਸਟੀਚਿਊਂਸੀ ਨੂੰ ਰਿਪ੍ਰੈਜ਼ੈਂਟ ਕਰਦਾ ਹਾਂ ਜਿਹੜੀ ਕਿ ਬਾਰਡਰ ਦੇ ਕੰਢੇ ਤੇ ਹੈ। ਅਸੀਂ ਛੋਟੇ-ਛੋਟੇ ਹੁੰਦੇ ਸੀ ਉਦੋਂ ਜਲਾਲਾਬਾਦ-ਫਿਰੋਜ਼ਪੁਰ ਤੋਂ ਲੈ ਕੇ ਅਜਨਾਲਾ, ਭਿਖੀਵਿੰਡ, ਅੰਮ੍ਰਿਤਸਰ ਦੇ ਵਿੱਚ, ਡੇਰਾ ਬਾਬਾ ਨਾਨਕ, ਗੁਰਦਾਸਪੁਰ ਵਿੱਚ ਬੇਸ਼ੁਮਾਰ ਇਲਾਕਾ ਕੱਲਰ ਦੇ ਹੇਠ ਸੀ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਕੋਸ਼ਿਸ਼ ਕੀਤੀ ਜਿਪਸਮ ਦੇ ਵਿੱਚ ਸਬਸਿਡੀ ਦਿੱਤੀ ਕੁਝ ਅਸੀਂ ਉਪਰਾਲੇ ਕੀਤੇ, ਸਾਡੇ ਲੋਕਾਂ ਨੇ ਮਿਹਨਤ ਕੀਤੀ, ਆਪਣੇ ਦਸਾਂ ਨਹੁੰਆਂ ਦੀ ਕਿਰਤ ਕੀਤੀ ਅਤੇ ਬਾਹਾਂ ਦੇ ਜ਼ੋਰ ਨਾਲ ਕੱਲਰ ਨੂੰ ਮਾਰਨ ਦੇ ਵਿੱਚ ਕਾਮਯਾਬ ਹੋਏ। ਉਥੇ ਕਣਕ ਹੋਣ ਲੱਗ ਪਈ, ਝੋਨਾ ਹੋਣ ਲੱਗ ਪਿਆ। ਲੇਕਿਨ ਫਿਰ ਜੋ ਸਵਾਲ ਸਾਡੇ ਸਾਹਮਣੇ ਨਜ਼ਰ ਆ ਰਿਹਾ ਹੈ, ਉਹ ਇਹ ਹੈ ਕਿ ਉਥੇ ਕੱਲਰ ਫਿਰ ਰਿਵਾਈਵ ਕਰ ਰਿਹਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਪਿਛਲੇ ਸਮੇਂ ਵਿੱਚ ਉਪਰਾਲਾ ਕੀਤਾ ਸੀ ਅਤੇ ਇੱਕ ਕਰੋੜ ਰੁਪਏ ਦੀ ਸਬਸਿਡੀ ਸਾਨੂੰ ਦਿੱਤੀ ਸੀ। ਇੱਕ ਕਰੋੜ ਰੁਪਿਆ ਸਾਨੂੰ ਸੈਂਟਰ ਵੱਲੋਂ ਮਿਲਿਆ ਸੀ ਅਤੇ ਜਿਪਸਮ ਸਬਸਿਡਾਈਜਡ ਰੇਟ ਤੇ ਮੁਹੱਈਆ ਹੋਈ ਸੀ। ਮੈਂ

[ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ]

ਤੁਹਾਡਾ ਧਿਆਨ ਹਰਿਆਣੇ ਵੱਲ ਲਿਆਉਣਾ ਚਾਹੁੰਦਾ ਹਾਂ ਮੇਰੇ ਕੋਲ ਫਿਗਰ ਹੈ, ਉਹ ਪਿਛਲੇ 7-8 ਸਾਲਾਂ ਤੋਂ ਹਰ ਸਾਲ ਇੱਕ ਲੱਖ ਟਨ ਜਿਪਸਮ ਜ਼ਿਮੀਂਦਾਰਾਂ ਨੂੰ ਮੁਹੱਈਆ ਕਰਦੇ ਹਨ। ਉਹ ਜਿਪਸਮ ਦੋ ਸਕੀਮਾਂ ਵਿੱਚ ਆਉਂਦੀ ਹੈ। ਇੱਕ 50 ਪ੍ਰਤੀਸ਼ਤ ਸਬਸਿਡੀ ਦੀ ਸਕੀਮ ਹੈ ਅਤੇ ਇੱਕ 75 ਪ੍ਰਤੀਸ਼ਤ ਸਬਸਿਡੀ ਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਅੱਜ ਬਹੁਤ ਲੋੜ ਹੈ। ਪੰਜਾਬ ਜੋ ਕਿ ਫੂਡ ਪੂਲ ਵਿੱਚ ਵੱਡਾ ਹਿੱਸਾ ਝੋਨੇ ਅਤੇ ਕਣਕ ਦਾ ਪਾਉਂਦਾ ਹੈ, ਜੇ ਉੱਥੇ ਕੱਲਰ ਦੁਬਾਰਾ ਰਿਵਾਈਵ ਹੋ ਗਿਆ ਤਾਂ ਇਹ ਬਹੁਤ ਮਾੜੀ ਗੱਲ ਹੋਏਗੀ ਕਿਉਂਕਿ ਜ਼ਿਮੀਦਾਰਾਂ ਦੀ ਇਕਾਨਮੀ ਅੱਗੇ ਹੀ ਮਾੜੀ ਹੈ, ਇਸ ਨਾਲ ਉਹ ਹੋਰ ਥੱਲੇ ਚਲਿਆ ਜਾਵੇਗਾ। ਉਹ ਫਿਰ ਵਿਆਜ ਥੱਲੇ ਦੱਬਿਆ ਜਾਵੇਗਾ ਅਤੇ ਉਸ ਨੂੰ ਕੋਈ ਰਾਹ ਨਹੀਂ ਲੱਭੇਗਾ। ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਕਿ ਇਸ ਵੱਲ ਖਾਸ ਧਿਆਨ ਦਿੱਤਾ ਜਾਵੇ। ਮੇਰੀ ਗੁਜ਼ਾਰਿਸ਼ ਹੈ ਕਿ ਜਿਹੜੀ ਸਬਸਿਡੀ ਪਿਛਲੀ ਵਾਰ ਇੱਕ ਕਰੋੜ ਰੁਪਏ ਦਿੱਤੀ ਗਈ ਸੀ, ਉਸ ਨੂੰ ਵਧਾ ਕੇ ਕਮ-ਸੇ-ਕਮ ਪੰਜ ਕਰੋੜ ਰੁਪਏ ਤੁਸੀਂ ਕਰ ਦਿਓ ਅਤੇ ਪੰਜ ਕਰੋੜ ਰੁਪਏ ਸਾਨੂੰ ਸੈਂਟਰ ਤੋਂ ਮਿਲਣਗੇ। ਇਹ ਬੜਾ ਵੱਡਾ ਯੋਗਦਾਨ ਹੋਏਗਾ। ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੁਸੀਂ ਸਾਨੂੰ ਜਿਪਸਮ ਦਿਓ, ਅਸੀਂ ਉਹੀ ਜ਼ਮੀਨ, ਜਿਹੜੀ ਫਿਰ ਕੱਲਰ ਵੱਲ ਨੂੰ ਵਾਪਸ ਜਾ ਰਹੀ ਹੈ, ਉਸ ਨੂੰ ਫਿਰ ਆਬਾਦ ਕਰਾਂਗੇ। ਜਿੰਨੀ ਵੱਧ ਤੋਂ ਵੱਧ ਝੋਨੇ ਦੀ ਪ੍ਰੋਡਕਸ਼ਨ ਹੋ ਸਕੇਗੀ ਉਹ ਪੈਦਾ ਕਰਕੇ ਅਸੀਂ ਤੁਹਾਨੂੰ ਦੇਵਾਂਗੇ।

ਇਸ ਤੋਂ ਅੱਗੇ ਮੈਂ ਇਰੀਗੇਸ਼ਨ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਮੈਂ ਅੰਮ੍ਰਿਤਸਰ ਜ਼ਿਲ੍ਹੇ ਦੇ ਵਿੱਚ ਲੋਕੇਟਿਡ ਹਾਂ। ਉਥੇ ਜਿਹੜੀਆਂ ਕੈਨਾਲਜ਼ ਹਨ ਅਸੀਂ ਉਨ੍ਹਾਂ ਦੀਆਂ ਟੇਲਜ਼ ਉਤੇ ਬੈਠੇ ਹਾਂ। ਜਦੋਂ ਝੋਨੇ ਦਾ ਸੀਜ਼ਨ ਸ਼ੁਰੂ ਹੁੰਦਾ ਹੈ ਤਾਂ ਸਾਡੀ ਇਹੀ ਜੱਦੋ-ਜਹਿਦ ਹੁੰਦੀ ਹੈ ਕਿ ਸਾਡੇ ਤੱਕ ਪਾਣੀ ਪਹੁੰਚੇ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਸਾਡੇ ਨਾਲ ਵਾਪਰਦੀ ਹੈ ਉਸੇ ਤਰ੍ਹਾਂ ਹੀ ਬਾਕੀਆਂ ਦੇ ਨਾਲ ਵਾਪਰਦੀ ਹੋਵੇਗੀ, ਜਿਹੜੇ ਟੇਲਾਂ ਦੇ ਵਸਦੇ ਹਨ। ਸਾਡੀ ਹਮੇਸ਼ਾਂ ਹੀ ਇਰੀਗੇਸ਼ਨ ਡਿਪਾਰਟਮੈਂਟ ਦੇ ਨਾਲ ਜੱਦੋ-ਜਹਿਦ ਰਹਿੰਦੀ ਹੈ ਕਿ ਸਾਨੂੰ ਟੇਲਾਂ ਉਤੇ ਪਾਣੀ ਮੁਹੱਈਆ ਕਰਵਾਇਆ ਜਾਵੇ। ਡਿਪਟੀ ਸਪੀਕਰ ਸਾਹਿਬ, ਐਤਕੀਂ ਵਿੱਤ ਮੰਤਰੀ ਜੀ ਨੇ ਜੋ ਪੈਸਾ ਇਰੀਗੇਸ਼ਨ ਦੇ ਲਈ ਰੱਖਿਆ ਹੈ ਉਹ ਕਾਫੀ ਹੈ। ਇਸ ਦੇ ਨਾਲ ਉਹ ਰੀਮਾਡਲਿੰਗ ਅਤੇ ਖਾਲਿਆਂ ਤੇ ਨਹਿਰਾਂ ਦੀ ਸਫ਼ਾਈ ਕਰਨ ਜਾ ਰਹੇ ਹਨ। ਮੈਨੂੰ ਪੂਰੀ ਆਸ ਹੈ ਕਿ ਉਹ ਜ਼ਿਮੀਦਾਰ ਜਿਹੜਾ ਅੱਖਾਂ ਲਗਾ ਕੇ ਵੇਖਦਾ ਰਹਿੰਦਾ ਸੀ ਕਿ ਮੈਨੂੰ ਪਾਣੀ ਮਿਲੇਗਾ, ਐਤਕੀਂ ਉਸ ਨੂੰ ਪੂਰਾ ਪਾਣੀ ਮੁਹੱਈਆ ਹੋਵੇਗਾ।

ਇਸ ਤੋਂ ਅੱਗੇ ਰੂਰਲ ਡਿਵੈਲਪਮੈਂਟ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਸਾਡੀ ਆਬਾਦੀ ਵਿਚੋਂ 66 ਫੀਸਦੀ ਲੋਕ ਪੰਜਾਬ ਦੇ ਪਿੰਡਾਂ ਦੇ ਵਿੱਚ ਵਸਦੇ ਹਨ ਜਿਹੜਾ ਵੀ ਇਨਸਾਨ ਪੜ੍ਹਦਾ ਹੈ ਜਾਂ ਥੋੜ੍ਹੀ ਐਜੂਕੇਸ਼ਨ ਲੈਂਦਾ ਹੈ ਉਸ ਦਾ ਦਿਲ ਕਰਦਾ ਹੈ ਕਿ ਮੈਂ ਸ਼ਹਿਰ ਦੇ ਵਿੱਚ ਜਾ ਕੇ ਵਸਾਂ ਕਿਉਂਕਿ ਸ਼ਹਿਰ ਦੇ ਵਿਚ ਸਹੂਲਤਾਂ ਜ਼ਿਆਦਾ ਮਿਲਦੀਆ ਹਨ। ਕੈਪਟਨ ਅਮਰਿੰਦਰ ਸਿੰਘ ਜੀ ਨੇ ਰੂਰਲ ਡਿਵੈਲਪਮੈਂਟ ਵੱਲ ਬਹੁਤ ਜ਼ਿਆਦਾ ਧਿਆਨ ਦੇਣ ਦਾ ਫੈਸਲਾ ਕੀਤਾ ਹੈ ਅਤੇ ਇਕ ਪੰਜਾਬ ਨਿਰਮਾਣ ਪ੍ਰੋਗਰਾਮ ਲਿਆਂਦਾ ਹੈ ਉਸ ਦੇ ਥੱਲੇ ਜਿੰਨਾ ਰੁਪਿਆ ਸਾਨੂੰ ਮੁਹੱਈਆ ਕਰਵਾਇਆ ਹੈ, ਇਹ ਇਕ ਸ਼ੁਰੂਆਤ ਹੈ ਜਿਸ ਨਾਲ ਉਹ

ਪਿੰਡਾਂ ਦੇ ਲੋਕਾਂ ਨੂੰ ਬਰਾਬਰੀ ਤੇ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਨ। ਮੈਂ ਸਮਝਦਾ ਹਾਂ ਕਿ ਹਰ ਉਸ ਵੀਰ ਦਾ ਹੱਕ ਹੈ ਕਿ ਜਿਹੜਾ ਪਿੰਡ ਵਿੱਚ ਰਹਿੰਦਾ ਹੈ ਕਿ ਉਹ ਵੀ ਸ਼ਹਿਰ ਵਰਗੀਆਂ ਥੋੜ੍ਹੀਆਂ ਬਹੁਤੀਆਂ ਸਹੂਲਤਾਂ ਲੈ ਸਕੇ। ਮੈਂ ਇਸ ਚੀਜ਼ ਦਾ ਧੰਨਵਾਦ ਕਰਦਾ ਹਾਂ ਕਿ ਜੋ ਪੈਸੇ ਇਸ ਕੰਮ ਲਈ ਰੱਖੇ ਹਨ, ਜਿਸ ਦਿਨ ਇਹ ਪੈਸੇ ਸਹੀ ਮਾਅਨਿਆ ਦੇ ਵਿੱਚ ਪਿੰਡਾਂ ਵਿੱਚ ਲੱਗਣਗੇ ਉਦੋਂ ਇਸ ਦੇ ਸਿੱਟੇ ਬਹੁਤ ਚੰਗੇ ਨਿਕਲਣਗੇ। ਕਈ ਚੀਜ਼ਾਂ ਇਥੇ ਵੇਖਣ ਨੂੰ ਆਈਆਂ ਹਨ। ਸਦਨ ਦੇ ਮੇਰੇ ਹਰ ਕੁਲੀਗ ਨੂੰ ਹੱਕ ਹੈ ਕਿ ਉਹ ਸਦਨ ਵਿੱਚ ਆਪਣੇ ਉਪੀਨੀਅਨ ਦੇ ਸਕੇ। ਮੈਂ ਇੱਕ ਗੱਲ ਡਾਈਵਰਸੀਫਿਕੇਸ਼ਨ ਦੇ ਬਾਰੇ ਕਰਨੀ ਚਾਹੁੰਦਾ ਹਾਂ ਕਿਉਂਕਿ ਪਾਣੀ ਦੀ ਬਹੁਤ ਅਹਿਮੀਅਤ ਹੈ। ਮੈਂ ਇਕ ਵਾਰੀ ਕਿਸੇ ਵੱਡੇ ਜ਼ਿਮੀਦਾਰ ਨਾਲ ਜਿਹੜਾ ਕਿ ਮੋਗੇ ਦਾ ਰਹਿਣ ਵਾਲਾ ਸੀ ਅਤੇ ਉਸ ਦੇ ਕੋਲ ਡੇਢ ਸੌ ਜਾਂ ਦੋ ਸੌ ਏਕੜ ਜ਼ਮੀਨ ਸੀ, ਡਿਸਕਸ ਕਰ ਰਿਹਾ ਸੀ। ਅੱਜ ਬਹੁਤ ਘੱਟ ਬੰਦੇ ਹਨ ਜਿਨ੍ਹਾਂ ਦੇ ਕੋਲ ਇੰਨੀ ਹੋਲਡਿੰਗ ਹੈ, ਲੇਕਿਨ ਜਿਹੜੀ ਗੱਲ ਮੈਂ ਉਸ ਨਾਲ ਡਿਸਕਸ਼ਨ ਵਿੱਚੋਂ ਕੱਢੀ, ਉਸ ਨੇ ਕਿਹਾ ਕਿ ਮੇਰੇ ਕੋਲ ਕਾਫੀ ਸਰਮਾਇਆ ਹੈ, ਮੇਰੇ ਦੋ ਬੱਚੇ ਬਾਹਰ ਯੂ.ਐਸ.ਏ. ਵਿਚ ਕੰਮ ਕਰਦੇ ਹਨ। ਮੇਰੇ ਕੋਲ ਰੁਪਿਆ ਹੋਣ ਕਾਰਨ ਮੈਂ ਇਸ ਚੀਜ਼ ਨੂੰ ਕਰ ਸਕਿਆ ਹਾਂ। ਮੈਂ ਸਮਰਸੀਬਲ ਬੋਰ ਕਰਵਾਇਆ ਤੇ ਦੇਖਿਆ ਕਿ ਮੈਂ ਕਿੰਨੀ ਦੂਰੀ ਤੱਕ ਜਾ ਕੇ ਚੰਗਾ ਪਾਣੀ ਲੈ ਸਕਦਾ ਹਾਂ। ਮੈਂ ਉਸ ਬੋਰ ਨੂੰ ਛੇ ਸੌ ਫੁੱਟ ਦੀ ਡੂੰਘਾਈ ਤੱਕ ਲੈ ਕੇ ਗਿਆ ਅਤੇ ਉਥੇ ਜਾ ਕੇ ਪਾਣੀ ਖ਼ਤਮ ਹੋ ਗਿਆ। ਮਤਲਬ ਇਹ ਕਿ ਜੇਕਰ ਅਸੀਂ ਇਥੋਂ ਤੱਕ ਪਾਣੀ ਖਿਚ ਕੇ ਲੈ ਆਏ ਅਤੇ ਅੱਗੇ ਪਾਣੀ ਹੈ ਨਹੀਂ ਉਦੋਂ ਫਿਰ ਕੀ ਬਣੇਗਾ। ਮੈਂ ਸਮਝਦਾ ਹਾਂ ਕਿ ਇਹ ਅੱਜ ਦੀ ਲੋੜ ਹੈ ਕਿ ਪਾਣੀ ਨੂੰ ਜਿੰਨਾ ਸਾਂਭ ਕੇ ਰੱਖ ਸਕੀਏ, ਉਤਨਾ ਥੋੜ੍ਹਾ ਹੈ। ਪੈਡੀ ਤੇ ਕਣਕ ਇਹ ਦੋ ਚੀਜ਼ਾਂ ਹਨ ਜਿਨ੍ਹਾਂ ਤੇ ਅੱਜ ਦਾ ਜ਼ਿਮੀਦਾਰ ਜ਼ਿਆਦਾ ਡਿਪੈਂਡ ਹੈ। ਜ਼ਿਮੀਦਾਰ ਉਦੋਂ ਹੀ ਡਾਈਵਰਸੀਫਿਕੇਸ਼ਨ ਵੱਲ ਜਾਵੇਗਾ, ਜਦੋਂ ਉਸ ਨੂੰ ਇਹ ਜਾਪੇਗਾ ਕਿ ਇਹ ਮੇਰੇ ਲਈ ਠੀਕ ਰਹੇਗੀ। ਮੈਂ ਇੱਥੇ ਇਕ ਸੁਜੈਸ਼ਨ ਦੇਣੀ ਚਾਹੁੰਦਾ ਹਾਂ ਕਿ ਸ਼ੂਗਰ ਕੇਨ (ਗੰਨਾ) ਇੱਕ ਐਸੀ ਫ਼ਸਲ ਹੈ ਜੋ ਕਿ ਡਾਈਵਰਸੀਫਿਕੇਸ਼ਨ ਦੇ ਵਿੱਚ ਕਣਕ ਅਤੇ ਝੋਨੇ ਦਾ ਬਹੁਤ ਵਧੀਆ ਬਦਲ ਹੋ ਸਕਦੀ ਹੈ। ਮੈਂ ਜਿਸ ਏਰੀਏ ਨੂੰ ਬਿਲੌਂਗ ਕਰਦਾ ਹਾਂ ਉਥੇ ਸਾਨੂੰ ਇਹ ਆਦਤ ਸੀ ਕਿ ਅਸੀਂ ਕਣਕ ਤੇ ਝੋਨਾ ਬੀਜਦੇ ਸੀ ਤੇ ਜਦੋਂ ਰਾਵੀ ਦਰਿਆ ਵਲੋਂ ਹੜ੍ਹ ਆਉਂਦੇ ਸਨ ਤਾਂ ਸਾਡਾ ਝੋਨਾ ਤਬਾਹ ਹੋ ਜਾਂਦਾ ਸੀ। ਫਿਰ ਗੰਨੇ ਦੀ ਸ਼ੁਰੂਆਤ ਹੋਈ। ਐਗਰੀਕਲਚਰਲ ਡਿਪਾਰਟਮੈਂਟ ਵਾਲਿਆਂ ਨੇ ਕਿਹਾ ਕਿ ਜੇਕਰ ਤੁਸੀਂ ਇਥੇ ਗੰਨਾ ਲਗਾਓਗੇ, ਗੰਨਾ ਇੱਕ ਅਜਿਹੀ ਫਸਲ ਹੈ ਜਿਹੜਾ ਹੜ੍ਹ ਦੀ ਮਾਰ ਤੋਂ ਬਚ ਜਾਂਦਾ ਹੈ। ਜਦੋਂ ਗੰਨਾ ਲਗਾ ਤਾਂ ਸਾਨੂੰ ਇੱਕ ਬਦਲ ਮਿਲੀ, ਉਥੇ ਇੱਕ ਸ਼ੂਗਰ ਮਿੱਲ ਲੱਗੀ। ਗੰਨਾ ਇਕ ਐਸੀ ਫ਼ਸਲ ਹੈ ਜਿਹੜੀ ਕਿ ਸਿਆਲ ਵਿੱਚ ਹੁੰਦੀ ਹੈ ਜਦੋਂ ਖੇਤੀ ਦੇ ਬਾਕੀ ਕੰਮ ਮੁੱਕ ਜਾਂਦੇ ਹਨ। ਸਾਡੇ ਕੋਲ ਵਿਹਲ ਹੁੰਦੀ ਹੈ ਅਤੇ ਪੇਂਡੂ ਮਜ਼ਦੂਰ ਵੀ ਵਿਹਲਾ ਹੁੰਦਾ ਹੈ ਉਹ ਤੱਕਦਾ ਹੈ ਕਿ ਕੋਈ ਜ਼ਿਮੀਦਾਰ ਮੈਨੂੰ ਆਵਾਜ਼ ਮਾਰੇ। ਜੇ ਅਸੀਂ ਸ਼ੂਗਰਕੇਨ ਨੂੰ ਵਧਾਈਏ ਤਾਂ ਇਹ ਬਹੁਤ ਵਧੀਆ ਗੱਲ ਹੋਵੇਗੀ ਕਿਉਂਕਿ ਇਸ ਵਿਚ ਬਹੁਤ ਵੱਡਾ ਸਕੋਪ ਹੈ। ਪੰਜਾਬ ਵਿਚ ਜਿਹੜੀ ਸ਼ੂਗਰ ਇੰਡਸਟਰੀ ਹੈ ਇਸ ਵਿੱਚ ਬਹੁਤ ਵੱਡੀ ਇਕ ਗੱਲ ਇਹ ਆ ਰਹੀ ਹੈ ਕਿ ਜਿਹੜੇ ਯੂਨਿਟ ਲੱਗ ਰਹੇ ਹਨ ਉਨ੍ਹਾਂ ਵਿੱਚ ਜਿਹੜੀ ਬਿਜਲੀ ਦੀ ਪ੍ਰੋਡਕਸ਼ਨ ਹੋ ਰਹੀ ਹੈ ਉਹ ਇਕ ਸਾਈਡ ਪ੍ਰਾਜੈਕਟ ਬਣ ਰਿਹਾ ਹੈ। ਉਥੇ ਜਿੰਨੀ ਪ੍ਰੋਡਕਸ਼ਨ ਇਲੈਕਟ੍ਰੀਸਿਟੀ ਦੀ ਹੋਵੇਗੀ। ਉਹ ਪੰਜਾਬ ਵਿੱਚ ਵਰਤੀ ਜਾਵੇਗੀ ਅਤੇ ਉਸ ਸਬੰਧੀ ਪੀ.ਐਸ.ਈ.ਬੀ. ਨਾਲ ਕ੍ਰਾਂਟੈਕਟ ਹੁੰਦਾ ਹੈ। ਉਨ੍ਹਾਂ ਦਾ ਪਰ ਯੂਨਿਟ ਫਿਕਸ ਹੁੰਦਾ ਹੈ

[ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ]

ਤੇ ਉਹ ਇਨ੍ਹਾਂ ਨੂੰ ਵਾਪਸ ਦਿੰਦੇ ਹਨ ਜਿਸ ਨੂੰ ਕਿ ਅਸੀਂ ਯੂਟੇਲਾਈਜ਼ ਕਰਦੇ ਹਾਂ। ਇਹ ਇਕ ਵਧੀਆ ਚੀਜ਼ ਹੈ। ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਨੂੰ ਬੇਨਤੀ ਕਰਾਂਗਾ ਕਿ ਸ਼ੂਗਰ ਮਿੱਲਾਂ ਵੱਲ ਖਾਸ ਧਿਆਨ ਦਿਓ। ਜੇਕਰ ਇਨ੍ਹਾਂ ਨੂੰ ਰਿਵਾਈਵ ਕਰਨ ਦੀ ਕੋਸ਼ਿਸ਼ ਕਰਾਂਗੇ, ਤਾਂ ਕਿ ਗੰਨਾ ਦੁਬਾਰਾ ਲਿਆਂਦਾ ਜਾਵੇ ਤਾਂ ਇਹ ਇਕ ਵਧੀਆ ਬਦਲ ਹੋਵੇਗਾ। ਮੈਂ, ਡਿਪਟੀ ਸਪੀਕਰ ਸਾਹਿਬ, ਜ਼ਿਆਦਾ ਸਮਾਂ ਨਹੀਂ ਲੈਣਾ ਕਿਉਂਕਿ ਤੁਸੀਂ ਸਾਨੂੰ ਸੀਮਤ ਕਰ ਦਿੱਤਾ ਹੈ ਅਤੇ ਮੈਂ ਧੰਨਵਾਦ ਕਰਦਾ ਹਾਂ ਕੈਪਟਨ ਅਮਰਿੰਦਰ ਸਿੰਘ ਜੀ ਦਾ, ਫਾਈਨਾਂਸ ਮਨਿਸਟਰ ਸਿੰਗਲਾ ਜੀ ਦਾ, ਜਿਹੜੇ ਇਕ ਚੰਗੇ ਵਿਜ਼ਨ ਵਾਲਾ ਬਜਟ ਲੈ ਕੇ ਆਏ ਹਨ। ਗੱਲਾਂ ਜੋ ਮਰਜ਼ੀ ਕਰੀ ਜਾਓ ਪਰ ਮੈਂ ਇਕ ਗੱਲ ਕਹਾਂਗਾ ਕਿ ਜਿਹੜੀ ਚੀਜ਼ ਕੋਈ ਨਵੀਂ ਸ਼ੁਰੂ ਕਰਦੇ ਹਾਂ ਉਸ ਨੂੰ ਸਮਾਂ ਲਗਦਾ ਹੈ ਟਾਈਮ ਲਗਦਾ ਹੈ ਤਾਂ ਜਾ ਕੇ ਉਸ ਦੇ ਨਤੀਜੇ ਨਿਕਲਦੇ ਹਨ। ਜੋ ਸਕੀਮਾਂ ਪੰਜਾਬ ਵਿਚ ਬਣ ਰਹੀਆਂ ਹਨ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਕ ਫੰਕਸ਼ਨ ਵਿੱਚ ਗਿਆ............

**Mr Deputy Speaker :** Please wind up and conclude now.

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ :** ਉੱਥੇ ਇਕ ਜ਼ਿੰਮੀਦਾਰ ਨਾਲ ਗੱਲ ਕਰਦਿਆਂ ਉਹ ਕਹਿਣ ਲੱਗਾ, ਮੈਂ ਦੁਆ ਕਰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਅਗਲੇ ਪੰਜ ਸਾਲ ਲਈ ਵੀ ਜ਼ਰੂਰ ਆਵੇ। (ਥੰਪਿੰਗ) ਉਸ ਨੇ ਅੱਗੇ ਗੱਲ ਕੀਤੀ ਕਿ ਜਿਹੜੀ ਉਨ੍ਹਾਂ ਨੇ ਸ਼ੁਰੂਆਤ ਕੀਤੀ ਹੈ ਉਸ ਨੇ ਸਮਾਂ ਲੈਣਾ ਹੈ ਤੇ ਸਾਨੂੰ ਆਸ ਹੈ ਕਿ ਜੇ ਉਨ੍ਹਾਂ ਨੂੰ ਪੰਜ ਸਾਲ ਹੋਰ ਮਿਲ ਗਏ ਤਾ ਕੈਪਟਨ ਅਮਰਿੰਦਰ ਸਿੰਘ ਪੰਜਾਬ ਨੂੰ ਅੱਗੇ ਲੈ ਕੇ ਜਾਣਗੇ ਅਤੇ ਪੰਜਾਬ ਨੂੰ ਬਹੁਤ ਚੰਗੀ ਇਕਾਨਮੀ ਦੇਣਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ । ਜੈ ਹਿੰਦ।

**ਸਰਦਾਰ ਤੋਤਾ ਸਿੰਘ (ਮੋਗਾ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਾਲ 2006-07 ਦੇ ਬਜਟ ਤੇ ਆਪਣੇ ਵਿਚਾਰ ਰੱਖਣ ਦੀ ਆਗਿਆ ਦਿੱਤੀ ਹੈ। ਮੈਂ ਭਰੋਸਾ ਦਿਵਾਉਂਦਾ ਹਾਂ ਕਿ ਆਪਣੇ ਵਿਚਾਰ ਤੱਥਾਂ ਦੇ ਆਧਾਰ ਤੇ ਰੱਖਾਂਗਾ ਜੇਕਰ ਮੈਂ ਤੱਥਾਂ ਤੋਂ ਭਟਕਾਂਗਾ ਤਾਂ ਡਿਪਟੀ ਸਪੀਕਰ ਸਾਹਿਬ ਤੁਸੀਂ ਮੈਨੂੰ ਠੀਕ ਕਰ ਦੇਣਾ। ਮੈਂ ਉਸ ਵਿੱਚ ਸੋਧ ਕਰ ਲਵਾਂਗਾ। (ਵਿੱਤ ਮੰਤਰੀ ਵਲੋਂ ਬੈਠੇ-ਬੈਠੇ ਵਿਘਨ) ਟੋਕ ਦੇਣਾ ਤੇਰੀ ਨੇਚਰ ਹੈ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਇਹ ਜਿਹੜਾ ਬਜਟ ਹੈ ਇਹ ਤੱਥਾਂ ਦੇ ਆਧਾਰ ਤੇ ਨਹੀਂ ਬਲਕਿ ਇਕ ਲਿਫਾਫਾ ਬਜਟ ਰੱਖਿਆ ਗਿਆ ਹੈ। ਸਰਕਾਰ ਸਿੱਖਿਆ ਦੇਣ ਅਤੇ ਸਿਹਤ ਸੇਵਾਵਾਂ ਦੇਣ ਵਾਸਤੇ ਜ਼ਿੰਮੇਵਾਰ ਹੁੰਦੀ ਹੈ ਪਰ ਇਹ ਬਜਟ ਸਿੱਖਿਆ ਸਹੂਲਤਾਂ ਅਤੇ ਸਿਹਤ ਸੇਵਾਵਾਂ ਤੋਂ ਪਾਸਾ ਵੱਟ ਗਿਆ ਹੈ। ਇਨ੍ਹਾਂ ਨੂੰ ਆਪਣੀ ਜ਼ਿੰਮੇਵਾਰੀ ਤੋਂ ਲਾਹ ਕੇ ਪੰਜਾਬ ਸਰਕਾਰ ਨੇ ਪੰਚਾਇਤਾਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਤੇ ਪਾ ਦਿੱਤਾ ਹੈ, ਜੋ ਕਿ ਇਸ ਮਕਸਦ ਵਿੱਚ ਕਿਸੇ ਤਰ੍ਹਾਂ ਵੀ ਕਾਮਯਾਬ ਨਹੀਂ ਹੋ ਸਕਦੀਆਂ। ਇਸ ਚੀਜ਼ ਦਾ ਤਜ਼ਰਬਾ ਪਿਛਲੇ ਫੈਸਲੇ ਤੋਂ ਹੋ ਗਿਆ ਸੀ ਜਿਹੜਾ ਕਿ ਸਾਲ 1972-73 ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਨੇ ਲਿਆ ਸੀ ਕਿ ਹਰ ਬੱਚੇ ਨੂੰ ਵਿਦਿਆ ਲਾਜ਼ਮੀ ਦੇਣੀ ਹੈ ਅਤੇ ਚਿੱਠੀ ਜਾਰੀ ਕਰ ਦਿੱਤੀ ਕਿ ਕਿਸੇ ਬੱਚੇ ਨੂੰ 5ਵੀਂ ਜਮਾਤ ਤੱਕ ਫੇਲ੍ਹ ਨਹੀਂ ਕਰਨਾ। ਲਾਜ਼ਮੀ ਵਿੱਦਿਆ ਦੀ ਗੱਲ ਤਾਂ ਠੀਕ ਸੀ ਪਰ ਜਿਹੜੀ ਇਕ ਗੱਲ ਜੋੜ ਦਿੱਤੀ ਕਿ 5ਵੀਂ ਤੱਕ ਕਿਸੇ

ਬੱਚੇ ਨੂੰ ਫੇਲ੍ਹ ਨਹੀਂ ਕਰਨਾ ਇਸ ਗੱਲ ਨੇ ਬਹੁਤ ਵੱਡਾ ਨੁਕਸਾਨ ਕੀਤਾ ਜਿਸ ਦਾ ਕਿ ਪੂਰੇ 25 ਸਾਲ ਇਕ ਜੈਨਰੇਸ਼ਨ ਨੇ ਸੰਤਾਪ ਭੋਗਿਆ। ਕਿਉਂਕਿ ਜਿਹੜੇ ਟੀਚਰ ਸਨ ਜਿਨ੍ਹਾਂ ਨੇ 5ਵੀਂ ਤੱਕ ਪੜ੍ਹਾਉਣਾ ਸੀ ਉਨ੍ਹਾਂ ਨੂੰ ਪਤਾ ਸੀ ਕਿ ਸਾਡਾ ਡਾਇਰੈਕਟੋਰੇਟ ਵੱਖਰਾ ਹੈ ਤੇ ਕਿਸੇ ਨੂੰ ਫੇਲ੍ਹ ਨਹੀਂ ਕਰਨਾ ਸਾਰੇ ਬੱਚਿਆਂ ਨੂੰ ਹੀ ਪਾਸ ਕਰ ਦੇਣਾ ਹੈ। ਜਿਸ ਦਾ ਨਤੀਜਾ ਇਹ ਨਿਕਲਿਆ ਕਿ ਜਦੋਂ ਉਹ ਬੱਚੇ 6ਵੀਂ ਜਮਾਤ ਵਿੱਚ ਗਏ ਤਾਂ ਕਿਸੇ ਨੂੰ 100 ਤੱਕ ਗਿਣਨਾ ਨਹੀਂ ਆਉਂਦਾ ਸੀ। ਕਿਉਂਕਿ ਪ੍ਰਾਇਮਰੀ ਦੇ ਟੀਚਰਾਂ ਤੇ ਕੋਈ ਜ਼ਿੰਮੇਵਾਰੀ ਨਹੀਂ ਸੀ। ਇਹ ਸਾਰੀਆਂ ਗੱਲਾਂ ਅਸੀਂ ਦੇਖੀਆਂ ਹਨ। ਜਿਸ ਨਾਲ ਕਿ ਲੋਕਾਂ ਦਾ ਸਰਕਾਰੀ ਸਕੂਲਾਂ ਤੋਂ ਭਰੋਸਾ ਟੁੱਟ ਗਿਆ ਅਤੇ ਜਿਸ ਕਾਰਨ ਪ੍ਰਾਈਵੇਟ ਸਕੂਲਾਂ ਦੀਆਂ ਦੁਕਾਨਾਂ ਖੁੱਲ੍ਹ ਗਈਆਂ। ਇਸ ਚੀਜ਼ ਦਾ ਇੰਨਾ ਨੁਕਸਾਨ ਹੋਇਆ। ਜਦੋਂ 1997 ਵਿਚ ਦੇਖਿਆ ਕਿ ਇਸ ਚੀਜ਼ ਦਾ ਇੰਨਾ ਨੁਕਸਾਨ ਹੋ ਰਿਹਾ ਹੈ ਤਾਂ ਵਿੱਦਿਆ ਮੰਤਰੀ ਨੇ ਇਹ ਚਿੱਠੀ ਵਾਪਸ ਲਈ ਤੇ ਸਖ਼ਤੀ ਨਾਲ ਕਿਹਾ ਗਿਆ ਕਿ 5ਵੀਂ ਦਾ ਇਮਤਿਹਾਨ ਲਿਆ ਜਾਵੇਗਾ ਅਤੇ ਨਾਲ ਹੀ ਟੀਚਰਾਂ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇਗੀ। ਜਿਹੜੇ ਟੀਚਰ ਦੀ ਕਲਾਸ ਵਿਚ ਬੱਚੇ ਜ਼ਿਆਦਾ ਫੇਲ੍ਹ ਹੋਣਗੇ ਉਸ ਦੀ ਇਨਕਰੀਮੈਂਟ ਬੰਦ ਕੀਤੀ ਜਾਵੇਗੀ। ਜਿਹੜੇ ਈ.ਟੀ.ਟੀ. ਵਾਲੇ ਟੀਚਰ ਸੀ ਉਨ੍ਹਾਂ ਨੂੰ ਜਦੋਂ ਉਨ੍ਹਾਂ ਦਾ ਬੈਚ ਪਾਸ ਹੁੰਦਾ ਸੀ ਤਾਂ ਨਿਯੁਕਤੀ ਆਰਡਰ ਦਿੱਤੇ ਜਾਂਦੇ ਸੀ। ਇਸ ਬਾਰੇ ਸਾਨੂੰ ਇਕ ਸਾਲ ਔਕੜ ਹੋਈ। ਹਾਇਰ ਐਜੂਕੇਸ਼ਨ ਵਾਲੇ ਐਮ.ਏ./ਬੀ.ਐਡ. ਜਿਨ੍ਹਾਂ ਨੇ ਕੀਤੀ ਹੋਈ ਸੀ, ਉਨ੍ਹਾਂ ਨੇ ਰਿੱਟ ਪਾ ਦਿੱਤੀ ਕਿ ਸਾਨੂੰ ਵੀ ਪ੍ਰਾਇਮਰੀ ਸਕੂਲਾਂ ਵਿੱਚ ਪੜ੍ਹਾਉਣ ਦੀ ਆਗਿਆ ਦਿੱਤੀ ਜਾਵੇ, ਅਸੀਂ ਵੀ ਪੜ੍ਹਾਉਣ ਨੂੰ ਤਿਆਰ ਹਾਂ, ਇਕੱਲੇ ਈ.ਟੀ.ਟੀ. ਵਾਲਿਆਂ ਨੂੰ ਕਿਉਂ ਲਿਆ ਜਾ ਰਿਹਾ ਹੈ ? ਅਸੀਂ ਮਾਨਯੋਗ ਹਾਈਕੋਰਟ ਨੂੰ ਕਿਹਾ ਕਿ ਈ.ਟੀ.ਟੀ. ਵਾਲਿਆਂ ਨੂੰ ਪਹਿਲ ਦੇ ਆਧਾਰ ਤੇ ਸਾਨੂੰ ਭਰਤੀ ਕਰ ਲੈਣ ਦਿਉ, ਅਗਰ ਪੋਸਟਾਂ ਬਚਣਗੀਆਂ ਤਾਂ ਅਸੀਂ ਇਨ੍ਹਾਂ ਨੂੰ ਦੇ ਦਿਆਂਗੇ। ਤੁਸੀਂ ਦੇਖੋ, ਡਿਪਟੀ ਸਪੀਕਰ ਸਾਹਿਬ, ਅਸੀਂ ਦਸੰਬਰ, 2001 ਨੂੰ ਸਾਰੇ ਬੱਚਿਆਂ ਨੂੰ ਨਿਯੁਕਤੀ ਦੇ ਆਰਡਰ ਦੇ ਦਿੱਤੇ। ਇਕ ਵੀ ਸੀਟ ਪ੍ਰਾਇਮਰੀ ਸਕੂਲਾਂ ਵਿਚ ਖਾਲੀ ਨਹੀਂ ਸੀ। ਬੜੀ ਸੋਹਣੀ ਪੜ੍ਹਾਈ ਚਲਦੀ ਪਈ ਸੀ। ਪ੍ਰਾਇਮਰੀ ਐਜੂਕੇਸ਼ਨ ਸਾਡੇ ਬੱਚਿਆਂ ਲਈ ਬੇਸ ਹੈ। ਜੇ ਬੱਚੇ ਦਾ ਬੇਸ ਪਹਿਲੀ, ਦੂਜੀ, ਤੀਜੀ ਅਤੇ ਪੰਜਵੀਂ ਤੱਕ ਨਾ ਬਣਾਇਆ ਜਾਵੇ ਤਾਂ ਉਹ ਅੱਗੇ ਕਿਵੇਂ ਚਲ ਸਕਦਾ ਹੈ ਜਿਸ ਦੇ ਸਿੱਟੇ ਅੱਗੇ ਜਾ ਕੇ ਮਾੜੇ ਨਿਕਲਦੇ ਹਨ। ਫੇਰ ਲੋਕਾਂ ਦੀ ਰੁਚੀ ਇੰਗਲਿਸ਼ ਵੱਲ ਹੋਣ ਕਰਕੇ ਅਸੀਂ ਪਹਿਲੀ ਕਲਾਸ ਤੋਂ ਇੰਗਲਿਸ਼ ਦੀ ਪੜ੍ਹਾਈ ਸ਼ੁਰੂ ਕਰਵਾ ਦਿੱਤੀ, ਅਸੀਂ ਇਹ ਕੀਤਾ ਕਿ ਮੀਡੀਅਮ ਪੰਜਾਬੀ ਰਹੇਗਾ, ਹਿੰਦੀ ਸੈਕੰਡ ਲੈਂਗੂਏਜ ਰਹੇਗੀ ਤੇ ਇੰਗਲਿਸ਼ ਇਕ ਵਿਸ਼ੇ ਵਾਂਗ ਪੜ੍ਹਾਈ ਜਾਵੇਗੀ। ਲੋਕਾਂ ਨੇ ਤਾਂ ਇੰਗਲਿਸ਼ ਦੀ ਪੜ੍ਹਾਈ ਕਰਾਉਣ ਲਈ ਪਬਲਿਕ ਸਕੂਲਾਂ ਵਿੱਚ ਬੱਚੇ ਪੜ੍ਹਾਉਣੇ ਸ਼ੁਰੂ ਕਰ ਦਿੱਤੇ ਸਨ। ਅਸੀਂ, ਡਿਪਟੀ ਸਪੀਕਰ ਸਾਹਿਬ, 25 ਅਗਸਤ, 1998 ਨੂੰ ਇੰਗਲਿਸ਼ ਪਹਿਲੀ ਕਲਾਸ ਤੋਂ ਲਾਗੂ ਕੀਤੀ। ਜਦੋਂ ਬੱਚੇ ਨੇ ਪਹਿਲੀ ਤੋਂ ਇੰਗਲਿਸ਼ ਪੜ੍ਹੀ ਹੋਵੇਗੀ, ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਉਹ ਦਸਵੀਂ ਵਿੱਚ ਇੰਗਲਿਸ਼ ਵਿੱਚ ਪਾਸ ਨਾ ਹੋਵੇ। ਫੇਰ ਸਾਇੰਸ ਇਕ ਐਸਾ ਵਿਸ਼ਾ ਹੈ ਜਿਹੜਾ ਇੰਗਲਿਸ਼ ਵਿੱਚ ਅੱਛੀ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ, ਇੰਗਲਿਸ਼ ਤੋਂ ਬਿਨਾਂ ਸਾਇੰਸ ਦੀ ਪੜ੍ਹਾਈ ਵਿੱਚ ਤਰੱਕੀ ਨਹੀਂ ਹੋ ਸਕਦੀ । ਅਸੀਂ ਦੇਖਿਆ ਕਿ ਇੰਗਲਿਸ਼ ਪੜ੍ਹਾਉਣ ਨਾਲ ਸਾਡੇ ਬੱਚੇ ਸਾਇੰਸ ਵਿੱਚ ਵੀ ਅੱਗੇ ਜਾ ਸਕਦੇ ਹਨ। ਪਰ ਸਾਡਾ ਕੀਤਾ ਹੋਇਆ ਸਾਰਾ ਕਾਰਜ ਇਨ੍ਹਾਂ ਨੇ ਤਹਿਸ-ਨਹਿਸ ਕਰ ਦਿੱਤਾ। ਐਜੂਕੇਸ਼ਨ ਮੰਤਰੀ ਕਹਿੰਦਾ ਹੈ ਕਿ ਇੰਗਲਿਸ਼ ਦੀ ਪੜ੍ਹਾਈ

[ਸਰਦਾਰ ਤੋਤਾ ਸਿੰਘ]

ਤੀਜੀ ਤੋਂ ਕਰਵਾਈ ਜਾ ਰਹੀ ਹੈ ਅਤੇ ਸੀ.ਐਮ. ਕਹਿੰਦਾ ਹੈ ਕਿ ਪਹਿਲੀ ਤੋਂ ਕਰਵਾਈ ਜਾ ਰਹੀ ਹੈ। ਇਸ ਤਰ੍ਹਾਂ ਇਹ ਸਾਰਾ ਸਿਸਟਮ ਭੰਬਲਭੂਸੇ ਵਿਚ ਚਲ ਰਿਹਾ ਹੈ ਜਿਸ ਨਾਲ ਕਿ ਪ੍ਰਾਇਮਰੀ ਸਕੂਲਾਂ ਵਿਚ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ।

ਇਸੇ ਤਰ੍ਹਾਂ, ਅੱਗੇ ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਸਕੂਲਾਂ ਦੀ ਤਰ੍ਹਾਂ 1300 ਡਿਸਪੈਂਸਰੀਆਂ ਨੂੰ ਵੀ ਇਨ੍ਹਾਂ ਨੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦੇ ਦਿੱਤਾ ਹੈ। ਉਨ੍ਹਾਂ ਤੋਂ ਵਾਟਰ ਵਰਕਸ ਤਾਂ ਸੰਭਾਲੇ ਨਹੀਂ ਜਾਂਦੇ, ਉਹ ਤਨਖਾਹਾਂ ਕਿਥੋਂ ਦੇਣਗੇ? ਬਜਟ ਵਿਚ ਇਹ ਗੱਲ ਲਿਆਂਦੀ ਗਈ ਹੈ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਾਲ ਸਰਕਾਰ ਸਿਹਤ ਸੇਵਾਵਾਂ ਤੋਂ ਅਤੇ ਵਿੱਦਿਆ ਤੋਂ ਭੱਜੀ ਹੈ ਜਿਹੜੀ ਕਿ ਬੜੀ ਦੁਖਦਾਈ ਗੱਲ ਹੈ।

ਡਿਪਟੀ ਸਪੀਕਰ ਸਾਹਿਬ, ਅੱਜ ਸਾਨੂੰ ਨਾਨ-ਮੈਡੀਕਲ ਅਤੇ ਮੈਡੀਕਲ ਸਿੱਖਿਆ ਲਈ ਬੱਚੇ ਨਹੀਂ ਮਿਲ ਰਹੇ। ਸਾਡੇ ਇੰਜੀਨੀਅਰਿੰਗ ਕਾਲਜਾਂ ਵਿਚ 50% ਸੀਟਾਂ ਖਾਲ੍ਹੀ ਪਈਆਂ ਹਨ। ਇਸ ਦਾ ਮੁੱਖ ਕਾਰਨ ਹੈ ਕਿ ਪਿੰਡਾਂ ਵਿਚ ਸਾਇੰਸ ਐਜੂਕੇਸ਼ਨ ਬਿਲਕੁਲ ਖਤਮ ਹੋ ਗਈ ਹੈ। ਸਾਇੰਸ ਪੜ੍ਹ ਰਹੇ ਬੱਚੇ ਲਈ 4 ਲੈਕਚਰਾਰਾਂ ਦੀ ਲਾਜ਼ਮੀ ਜ਼ਰੂਰਤ ਹੁੰਦੀ ਹੈ। ਇਕ ਇੰਗਲਿਸ਼ ਦਾ ਲੈਕਚਰਾਰ, ਇਕ ਮੈਥਸ, ਇਕ ਫਿਜ਼ਿਕਸ ਅਤੇ ਇਕ ਕੈਮਿਸਟਰੀ ਦਾ ਲੈਕਚਰਾਰ ਹੋਣਾ ਉਸ ਲਈ ਲਾਜ਼ਮੀ ਹੈ। ਇਨ੍ਹਾਂ ਵਿਚੋਂ ਇਕ ਵੀ ਟੀਚਰ ਨਾ ਹੋਵੇ ਤਾਂ ਵਿਦਿਆਰਥੀ ਦਾ ਨੁਕਸਾਨ ਹੋ ਜਾਂਦਾ ਹੈ। ਇਸੇ ਤਰ੍ਹਾਂ ਮੈਡੀਕਲ ਐਜੂਕੇਸ਼ਨ ਲਈ ਬਾਇਓਲੌਜੀ ਦਾ ਲੈਕਚਰਾਰ, ਫਿਜ਼ਿਕਸ ਅਤੇ ਕੈਮਿਸਟਰੀ ਅਤੇ ਇੰਗਲਿਸ਼ ਦਾ ਲੈਕਚਰਾਰ ਹੋਣਾ ਜ਼ਰੂਰੀ ਹੈ। ਪਿੰਡਾਂ ਵਿਚ ਇਨ੍ਹਾਂ ਲੈਕਚਰਾਰਾਂ ਦੀ ਘਾਟ ਹੋਣ ਕਰਕੇ ਮੈਡੀਕਲ ਅਤੇ ਨਾਨ-ਮੈਡੀਕਲ ਦੀ ਸਿੱਖਿਆ ਵਿਦਿਆਰਥੀ ਪ੍ਰਾਪਤ ਨਹੀਂ ਕਰ ਸਕਦੇ। ਤੁਸੀਂ ਇਸ ਦਾ ਬੇਸ਼ੱਕ ਸਰਵੇ ਕਰਵਾ ਲਓ, ਜਿਹੜੇ ਸਾਇੰਸ ਦੇ ਗਰੁੱਪ ਚਲ ਰਹੇ ਹਨ, ਉਹ ਇਸ ਵੇਲੇ ਪਿੰਡਾਂ ਵਿਚ ਬਿਲਕੁਲ ਨਹੀਂ ਚਲ ਰਹੇ, ਸਿਰਫ ਸ਼ਹਿਰਾਂ ਵਿਚ ਚਲ ਰਹੇ ਹਨ। ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਦੀ ਹਾਲਤ ਦੇਖ ਲਓ। ਉਸ ਵਿਚ ਇਕ ਵੀ ਪਿੰਡ ਦਾ ਬੱਚਾ ਬੀ.ਐਸ.ਸੀ. ਵਿਚ ਨਹੀਂ ਮਿਲੇਗਾ, ਸਾਰੇ ਬੱਚੇ ਸ਼ਹਿਰਾਂ ਦੇ ਹੋਣਗੇ। ਇਸ ਬਾਰੇ ਸਾਰੇ ਵਿਧਾਨ ਸਭਾ ਦੇ ਮਾਨਯੋਗ ਮੈਂਬਰਾਂ ਨੂੰ ਫਿਕਰ ਕਰਨੀ ਚਾਹੀਦੀ ਹੈ ਅਤੇ ਸੋਚਣਾ ਚਾਹੀਦਾ ਹੈ ਕਿ ਅਸੀਂ ਇਸ ਘਾਟੇ ਨੂੰ ਕਿਵੇਂ ਦੂਰ ਕਰ ਸਕਦੇ ਹਾਂ।

ਡਿਪਟੀ ਸਪੀਕਰ ਸਾਹਿਬ, ਇਹ ਮੈਂ ਵਿੱਦਿਆ ਦੇ ਪੱਖ ਤੋਂ ਬੋਲ ਰਿਹਾ ਸੀ। ਹੁਣ ਮੈਂ ਖੇਤੀਬਾੜੀ ਦੇ ਪੱਖ ਤੋਂ ਗੱਲ ਕਰਦਾ ਹਾਂ। ਸਿੰਗਲਾ ਸਾਹਿਬ, ਮੈਂ ਤੁਹਾਡੇ ਦਿੱਤੇ ਅੰਕੜਿਆਂ ਦੇ ਬੇਸ ਤੇ ਦੱਸਦਾ ਹਾਂ ਕਿ ਤੁਹਾਡੀ ਸਰਕਾਰ ਨੇ ਇਨ੍ਹਾਂ 4-5 ਸਾਲਾਂ ਵਿਚ ਕਿਸਾਨਾਂ ਦਾ ਕਿੰਨਾ ਨੁਕਸਾਨ ਕੀਤਾ ਹੈ ਅਤੇ ਸਾਡੀ ਸਰਕਾਰ ਵੇਲੇ ਪਿਛਲੇ 5 ਸਾਲਾਂ ਵਿਚ ਕਿਸਾਨਾਂ ਦਾ ਕਿੰਨਾ ਫਾਇਦਾ ਹੋਇਆ ਸੀ। ਜਦੋਂ ਅਸੀਂ ਸਰਕਾਰ ਸੰਭਾਲੀ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ, ਉਦੋਂ ਕਣਕ ਦਾ ਭਾਅ 380/-ਰੁਪਏ ਕੁਇੰਟਲ ਸੀ। ਪਹਿਲੇ ਸਾਲ ਹੀ ਬਾਦਲ ਸਾਹਿਬ ਆਪ ਗਏ ਅਤੇ ਤਿੰਨ-ਚਾਰ ਮੁੱਖ ਮੰਤਰੀਆਂ ਨੂੰ (ਹਰਿਆਣਾ, ਯੂ.ਪੀ. ਅਤੇ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀਆਂ ਨੂੰ) ਨਾਲ ਲੈ ਕੇ ਕੇਂਦਰ ਸਰਕਾਰ ਕੋਲ ਗਏ ਅਤੇ 95/-ਰੁਪਏ ਪ੍ਰਤੀ ਕੁਇੰਟਲ ਪਿੱਛੇ ਕਣਕ ਦਾ ਭਾਅ ਪਹਿਲੇ ਸਾਲ ਵਧਿਆ। 95/-ਰੁਪਏ ਪ੍ਰਤੀ ਕੁਇੰਟਲ ਦੇ ਪਿੱਛੇ ਭਾਅ ਵਧਣ ਨਾਲ ਪੰਜਾਬ ਦੇ ਕਿਸਾਨ ਨੂੰ ਕਿੰਨਾ ਫਾਇਦਾ ਹੋਇਆ,

ਪੰਜਾਬ ਨੂੰ ਸੈਂਟਰਲ ਪੂਲ ਵਿਚ ਕਿੰਨੇ ਫਾਇਦੇ ਹੋਏ, ਇਹ ਸਭ ਨੂੰ ਪਤਾ ਹੈ। ਫੇਰ 1998 ਵਿਚ 50/-ਰੁਪਏ ਭਾਅ ਵਧਿਆ। ਸਾਡੇ 5 ਸਾਲਾਂ ਵਿਚ ਬਾਦਲ ਸਾਹਿਬ ਦੀ ਕੋਸ਼ਿਸ਼ ਸਦਕਾ 220/-ਰੁਪਏ ਕੁਇੰਟਲ ਭਾਅ ਵਧਾਇਆ ਗਿਆ। ਚਲੋਂ 200/-ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਹੀ ਦੇਖ ਲਉ, 10367 ਕਰੋੜ ਰੁਪਿਆ 5 ਸਾਲਾਂ ਵਿਚ ਕਿਸਾਨਾਂ ਨੂੰ ਵੱਧ ਕੀਮਤ ਮਿਲੀ। ਇਹ ਤਾਂ ਹੀ ਮਿਲੀ ਜੇ ਅਸੀਂ ਉਨ੍ਹਾਂ ਨੂੰ ਕਣਕ ਦਾ ਭਾਅ ਵੱਧ ਦਿੱਤਾ। ਜੇ ਭਾਅ ਵੱਧ ਨਾ ਮਿਲਦਾ ਤਾਂ ਪੰਜਾਬ ਵਿਚ ਸੈਂਟਰਲ ਪੂਲ ਵਿਚੋਂ 10367 ਕਰੋੜ ਰੁਪਏ ਘੱਟ ਆਉਣੇ ਸਨ। ਵੱਧ ਕੀਮਤ ਮਿਲਣ ਕਰਕੇ ਇਹ ਫਾਇਦਾ ਹੋਇਆ। ਇਨ੍ਹਾਂ ਦੇ 4 ਸਾਲਾਂ ਵਿਚ ਕਣਕ ਦਾ ਭਾਅ 30 ਰੁਪਏ ਕੁਇੰਟਲ ਵਧਿਆ। 640/-ਰੁਪਏ ਕੁਇੰਟਲ ਦੇ ਭਾਅ ਤੇ ਕਣਕ ਖਰੀਦੀ ਗਈ। 6 ਰੁਪਏ 40 ਪੈਸੇ ਕਿਲੋ ਦੇ ਹਿਸਾਬ ਨਾਲ ਖਰੀਦੀ ਗਈ ਕਣਕ ਦਾ ਆਟਾ 12-14 ਰੁਪਏ ਕਿਲੋ ਵੇਚਿਆ ਜਾ ਰਿਹਾ ਹੈ। ਇਸ ਤਰ੍ਹਾਂ ਨਾਲ ਪਹਿਲਾਂ ਕਿਸਾਨ ਲੁੱਟਿਆ ਗਿਆ ਅਤੇ ਹੁਣ ਖਾਣ ਵਾਲਾ ਲੁੱਟਿਆ ਜਾ ਰਿਹਾ ਹੈ। ਇਹ ਜੋ ਇੰਨਾ ਵੱਡਾ ਨੁਕਸਾਨ ਹੋਇਆ ਹੈ, ਇਸ ਨੂੰ ਅੱਗੇ ਵਾਸਤੇ ਕੰਟਰੋਲ ਕਰਨ ਲਈ ਇਸ ਬਜਟ ਵਿਚ ਕੁਝ ਨਹੀਂ ਸੋਚਿਆ ਗਿਆ।

ਇਸੇ ਤਰ੍ਹਾਂ ਝੋਨੇ ਦੀ ਗੱਲ ਹੈ। ਬਾਦਲ ਸਾਹਿਬ ਦੀਆਂ ਕੋਸ਼ਿਸ਼ਾਂ ਸਦਕਾ ਝੋਨੇ ਦਾ ਭਾਅ ਦੋ ਸੌ ਰੁਪਏ ਵਧਿਆ ਸੀ ਜਦ ਕਿ ਇਨ੍ਹਾਂ ਦੇ 4 ਸਾਲਾਂ ਵਿਚ ਇਹ ਭਾਅ ਕੇਵਲ 40 ਰੁਪਏ ਵਧਿਆ ਹੈ। ਚਾਹੀਦਾ ਤਾਂ ਇਹ ਸੀ ਕਿ ਵਿੱਤ ਮੰਤਰੀ ਅਤੇ ਮੁੱਖ ਮੰਤਰੀ ਭਾਅ ਵਧਾਉਣ ਲਈ ਕੇਂਦਰ ਤੇ ਦਬਾਅ ਪਾਉਂਦੇ ਜਿਵੇਂ ਬਾਦਲ ਸਾਹਿਬ ਨੇ ਪਾਇਆ ਸੀ ਪਰੰਤੂ ਇਨ੍ਹਾਂ ਨੇ ਅਜਿਹਾ ਨਹੀਂ ਕੀਤਾ। ਸਰਕਾਰੀ ਏਜੰਸੀਆਂ ਨੇ 13.70 ਲੱਖ ਟਨ ਝੋਨਾ ਖਰੀਦਿਆ ਅਤੇ ਪ੍ਰਾਈਵੇਟ ਏਜੰਸੀਆਂ ਨੇ ਟੋਟਲ 15 ਲੱਖ ਟਨ ਝੋਨਾ ਖਰੀਦਿਆ। ਜੇ ਝੋਨੇ ਦਾ ਭਾਅ ਦੋ ਸੌ ਰੁਪਏ ਵੱਧ ਜਾਂਦਾ ਤਾਂ 4 ਸਾਲਾਂ ਵਿਚ ਤਿੰਨ ਹਜ਼ਾਰ ਕਰੋੜ ਰੁਪਿਆ ਪੰਜਾਬ ਵਿਚ ਆ ਜਾਣਾ ਸੀ। ਜੇ ਪਹਿਲਾਂ ਐਵਰੇਜ ਝੋਨੇ ਦਾ ਭਾਅ ਵਧਦਾ ਰਿਹਾ ਹੈ ਤਾਂ ਐਂਤਕੀਂ ਕਿਉਂ ਨਹੀਂ ਸੀ ਵਧ ਸਕਦਾ? ਇਸ ਨਾਲ ਸਰਕਾਰ ਨੂੰ ਬੜਾ ਫਾਇਦਾ ਹੋਣਾ ਸੀ। ਤਿੰਨ ਹਜ਼ਾਰ ਕਰੋੜ ਰੁਪਿਆ ਸੈਂਟਰਲ ਪੂਲ ਵਿੱਚੋਂ ਪੰਜਾਬ ਵਿਚ ਆਉਂਦਾ। ਇਸ ਨਾਲ 2% ਮਾਰਕੀਟ ਫੀਸ ਅਤੇ 4% ਸੇਲਜ਼ ਟੈਕਸ ਸਾਨੂੰ ਮਿਲਦਾ ਹੈ। ਇਸ ਨਾਲ ਕਿੰਨਾ ਸਾਰਾ ਫਾਇਦਾ ਸਾਡੇ ਪੰਜਾਬ ਨੂੰ ਅਤੇ ਸਾਡੇ ਕਿਸਾਨ ਨੂੰ ਹੋਣਾ ਸੀ। ਕਿਸਾਨ ਦੇ ਹਿਤ ਲਈ ਸੈਂਟਰਲ ਪੂਲ ਵਿਚੋਂ ਵੱਧ ਤੋਂ ਵੱਧ ਹਿੱਸਾ ਲਿਆ ਜਾ ਸਕਦਾ ਸੀ।

**ਮਾਨਯੋਗ ਡਿਪਟੀ ਸਪੀਕਰ** : ਜਥੇਦਾਰ ਜੀ, ਹੁਣ ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਦੇ ਟਾਈਮ ਵਿਚੋਂ ਬੋਲ ਰਿਹਾ ਹਾਂ ਅਤੇ ਤੱਥਾਂ ਦੇ ਆਧਾਰ ਤੇ ਬੋਲ ਰਿਹਾ ਹਾਂ। ਮੇਰੇ ਕੋਲ ਆਪਣੀ ਪਾਰਟੀ ਦਾ 20 ਮਿੰਟ ਟਾਈਮ ਹੈ, ਬੇਸ਼ੱਕ ਮਨਪ੍ਰੀਤ ਬਾਦਲ ਕੋਲੋਂ ਪੁੱਛ ਲਓ। ਮੈਂ ਤਾਂ ਹਾਲੇ ਅੱਧਾ ਵੀ ਨਹੀਂ ਬੋਲਿਆ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਡੇਢ ਘੰਟੇ ਦਾ ਟਾਈਮ ਹੈ। ਇਸ ਦੇ ਵਿਚੋਂ 18-18 ਮਿੰਟ ਸਭ ਨੂੰ ਆਉਣਗੇ। ਸਾਡੇ ਕੁੱਲ 5 ਸਪੀਕਰ ਹੀ ਹਨ।

**ਮਾਨਯੋਗ ਡਿਪਟੀ ਸਪੀਕਰ** : ਚਲੋ ਠੀਕ ਹੈ। ਇਸ ਬਹਾਨੇ ਜਥੇਦਾਰ ਜੀ ਨੇ ਸਾਹ ਵੀ ਲੈ ਲਿਆ ਹੈ। (ਹਾਸਾ)

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੱਥਾਂ ਦੇ ਆਧਾਰ ਤੇ ਗੱਲ ਕਰ ਰਿਹਾ ਹਾਂ। ਮੈਂ ਐਵੇਂ ਕਿਸੇ ਦੀ ਨਿੰਦਿਆ ਨਹੀਂ ਕਰ ਰਿਹਾ।

ਹੁਣ ਮੈਂ ਗੰਨੇ ਦੀ ਗੱਲ ਕਰਦਾ ਹਾਂ। ਇਨ੍ਹਾਂ ਨੇ ਬਹੁਤ ਕੋਸ਼ਿਸ਼ ਕੀਤੀ ਕਿ ਖੇਤੀਬਾੜੀ ਵਿਚ ਬਦਲਾਅ ਆਉਣਾ ਚਾਹੀਦਾ ਹੈ। ਐਡਵਰਟਾਈਜ਼ਮੈਂਟਸ ਤੇ ਇਨ੍ਹਾਂ ਨੇ ਖਰਚੇ ਵੀ ਬਹੁਤ ਕੀਤੇ। ਐਡਵਰਟਾਈਜ਼ਮੈਂਟਸ ਦੇ ਵਿਚ ਕਦੇ ਲੋਕਾਂ ਨੂੰ ਸਰ੍ਹੋਂ ਦੇ ਫੁੱਲ ਵਿਖਾਏ ਗਏ ਅਤੇ ਕਦੀ ਸੂਰਜਮੁਖੀ ਦੇ ਫੁੱਲ ਵਿਖਾਏ ਗਏ। ਲੋਕਾਂ ਨੇ ਸੋਚਿਆ ਕਿ ਚਲੋ, ਗੰਨੇ ਦੀ ਖੇਤੀ ਕਰਕੇ ਵੀ ਵੇਖ ਲੈਂਦੇ ਹਾਂ। ਪਰ ਇਸ ਦਾ ਸਿੱਟਾ ਕੀ ਨਿਕਲਿਆ। ਇਸ ਸਬੰਧ ਵਿਚ ਮੈਂ ਇਕ ਕੁਐਸਚਨ ਵੀ ਕੀਤਾ ਸੀ ਅਤੇ ਸੀ.ਐਮ. ਨੇ ਉਸ ਦਾ ਜਵਾਬ ਦਿੱਤਾ ਸੀ ਕਿ ਸ਼ੁਰੂ-ਸ਼ੁਰੂ ਵਿਚ ਸਾਢੇ ਚਾਰ ਲੱਖ ਏਕੜ ਵਿਚ ਗੰਨਾ ਸੀ ਜਿਹੜਾ ਘੱਟ ਕੇ ਦੋ ਲੱਖ ਏਕੜ ਰਹਿ ਗਿਆ। ਇਸ ਤਰ੍ਹਾਂ ਨਾਲ ਢਾਈ ਲੱਖ ਏਕੜ ਵਿਚ ਗੰਨਾ ਘੱਟ ਗਿਆ। ਫਿਰ ਐਡਵਰਟਾਈਜ਼ਮੈਂਟ ਦੇਣ ਦਾ ਕੀ ਫਾਇਦਾ ਹੋਇਆ। ਜੇ ਸਾਲ 2006 ਵਿਚ ਗੰਨੇ ਦੀ ਖੇਤੀ ਵੇਖ ਲਈ ਜਾਵੇ ਤਾਂ ਕੇਵਲ ਇਕ ਲੱਖ ਏਕੜ ਵਿਚ ਹੀ ਗੰਨਾ ਰਹਿ ਗਿਆ ਹੋਵੇਗਾ। ਗੰਨਾ ਕਿਤੇ ਦਿਸਦਾ ਹੀ ਨਹੀਂ। ਇਥੇ ਹੀ ਬੱਸ ਨਹੀਂ। ਗੰਨਾ 100 ਰੁਪਏ ਕੁਇੰਟਲ ਲਿਆ ਗਿਆ। ਇਕ ਕੁਇੰਟਲ ਵਿਚੋਂ 10 ਕਿੱਲੋ ਤੋਂ ਉਪੱਰ ਸ਼ੂਗਰ ਨਿਕਲਦੀ ਹੈ। ਇਸ ਹਿਸਾਬ ਨਾਲ 10 ਰੁਪਏ ਕਿੱਲੋ ਖੰਡ ਪੈਂਦੀ ਹੈ। ਸ਼ੀਰਾ ਅਤੇ ਹੋਰ ਸਬੰਧਤ ਚੀਜ਼ਾਂ ਸਾਰੇ ਖਰਚੇ ਕੱਢ ਦਿੰਦੀਆਂ ਹਨ। ਪਰੰਤੂ 10 ਰੁਪਏ ਕਿੱਲੋ ਵਾਲੀ ਖੰਡ 22—24 ਰੁਪਏ ਨੂੰ ਵਿਕ ਰਹੀ ਹੈ। ਇਸ ਦੇ ਵਾਸਤੇ ਵੀ ਬਜਟ ਵਿਚ ਕੋਈ ਗੱਲ ਨਹੀਂ ਕੀਤੀ ਗਈ। ਬਾਦਲ ਸਾਹਿਬ ਨੇ ਇੰਨੀਆਂ ਵੱਡੀਆਂ-ਵੱਡੀਆਂ ਮਿੱਲਾਂ ਲਾਈਆਂ । ਲੋਕਾਂ ਨੂੰ ਉਸ ਗੱਲ ਦੀ ਬੜੀ ਖੁਸ਼ੀ ਸੀ ਲੇਕਿਨ ਲੋਕਾਂ ਨੂੰ ਗੰਨੇ ਦੇ ਬਕਾਏ ਨਾ ਦੇਣ ਕਰਕੇ ਲੋਕਾਂ ਨੇ ਗੰਨਾ ਪੁੱਟ ਦਿੱਤਾ। 3 ਮਿੱਲਾਂ ਇਹ ਵੇਚਣ ਜਾ ਰਹੇ ਹਨ। 6 ਮਿੱਲਾਂ ਬੰਦ ਕਰ ਦਿੱਤੀਆਂ ਹਨ। ਲੋਕਾਂ ਨੂੰ ਮਿੱਲਾਂ ਲੱਗਣ ਦਾ ਬੜਾ ਚਾਅ ਸੀ। ਚਾਹੀਦਾ ਤਾਂ ਇਹ ਸੀ ਕਿ ਮਿੱਲਾਂ ਨੂੰ ਰਿਵਾਈਵ ਕਰਨ ਵਾਸਤੇ 100—150 ਕਰੋੜ ਰੁਪਿਆ ਬਜਟ ਵਿਚ ਰੱਖਿਆ ਜਾਂਦਾ। ਪ੍ਰਾਈਵੇਟ ਮਿੱਲਾਂ 135 ਰੁਪਏ ਪ੍ਰਤੀ ਕੁਇੰਟਲ ਗੰਨਾ ਲੈ ਕੇ ਵੀ ਮੁਨਾਫੇ ਵਿਚ ਜਾ ਰਹੀਆਂ ਹਨ। ਬਜਟ ਵਿਚ ਇਸ ਕੰਮ ਵਾਸਤੇ ਵੱਧ ਤੋਂ ਵੱਧ ਪੈਸਾ ਰੱਖਿਆ ਜਾਣਾ ਚਾਹੀਦਾ ਸੀ। ਮਿੱਲਾਂ ਵੇਚੀਆਂ ਨਾ ਜਾਂਦੀਆਂ। ਲੋਕਾਂ ਦੇ ਪੈਸਿਆਂ ਨਾਲ ਇਹ ਮਿੱਲਾਂ ਲੱਗੀਆਂ ਸਨ। ਉਨ੍ਹਾਂ ਤੋਂ ਸ਼ੇਅਰ ਲਏ ਗਏ। ਇਹ ਉਨ੍ਹਾਂ ਦੀ ਦਸਾਂ ਨਹੁੰਆਂ ਦੀ ਕਮਾਈ ਸੀ। ਇਸ ਕਰਕੇ ਚਾਹੀਦਾ ਇਹ ਹੈ ਕਿ ਬਜਟ ਵਿਚ ਤਰਮੀਮ ਕਰਕੇ ਇਨ੍ਹਾਂ ਮਿੱਲਾਂ ਨੂੰ ਬੰਦ ਨਾ ਕੀਤਾ ਜਾਵੇ। ਅਜਿਹਾ ਕਰਨ ਨਾਲ ਲੋਕਾਂ ਦੇ ਹੌਸਲੇ ਟੁੱਟ ਜਾਣਗੇ, ਕਿਸਾਨਾਂ ਦੇ ਹੌਸਲੇ ਟੁੱਟ ਜਾਣਗੇ। ਅੱਜ ਲੋੜ ਹੈ ਕਿਉਂਕਿ ਜਿੰਨਾ ਅਸੀਂ ਗੰਨਾਂ ਵੱਧ ਬੀਜਾਂਗੇ ਪੰਜਾਬ ਵਿੱਚ ਉਨਾ ਹੀ ਸਾਡਾ ਕਣਕ ਅਤੇ ਝੋਨੇ ਤੋਂ ਖਹਿੜਾ ਛੁੱਟ ਸਕਦਾ ਹੈ। ਇਸ ਲਈ ਮੇਰੀ, ਤੁਹਾਡੇ ਰਾਹੀਂ ਅਪੀਲ ਹੈ ਕਿ ਇਸ ਨੂੰ ਰਿਵਿਊ ਕੀਤਾ ਜਾਵੇ ਅਤੇ ਵੱਧ ਤੋਂ ਵੱਧ ਪੈਸਾ ਗੰਨਾ ਮਿੱਲਾਂ ਨੂੰ ਰਾਈਜ਼ ਕਰਨ ਵਾਸਤੇ ਅਤੇ ਸਬਸਿਡੀ ਦੇ ਕੇ ਕਿਸਾਨਾਂ ਦੇ ਹੌਸਲੇ ਬੁਲੰਦ ਕੀਤੇ ਜਾਣ।

ਇਸ ਦੇ ਨਾਲ-ਨਾਲ ਮੈਂ ਰਾਈਸ ਮਿੱਲਾਂ ਦੇ ਬਾਰੇ ਵੀ ਬੇਨਤੀ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਫੂਡ ਐਂਡ ਸਪਲਾਈਜ਼ ਮਨਿਸਟਰ ਨੂੰ ਵੀ ਤੁਹਾਡੇ

ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਧੰਨਵਾਦ ਕਰੋ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ, ਪਹਿਲਾਂ ਹਾਲਾਤ ਕੀ ਸਨ, 1995 ਵਿੱਚ ਇਥੇ ਉਦੋਂ 2400 ਟਨ ਕਪੈਸਿਟੀ ਦੀਆਂ ਮਿੱਲਾਂ ਚਲਦੀਆਂ ਸਨ। ਉਦੋਂ ਐਫ.ਸੀ.ਆਈ. ਦੀਆਂ ਗਲਤ ਨੀਤੀਆਂ ਕਾਰਨ ਹਾਲਾਤ ਐਸੇ ਬਣੇ ਕਿ 700 ਟਨ ਕਪੈਸਿਟੀ ਦੀਆਂ ਮਿੱਲਾਂ ਬੰਦ ਹੋ ਗਈਆਂ। 1700 ਟਨ ਮਿੱਲਾਂ ਦੀ ਕਪੈਸਿਟੀ ਰਹਿ ਗਈ ਇਸ ਦਾ ਕਾਰਨ ਕੀ ਸੀ, ਕਿਉਂਕਿ ਏਥੇ ਸਪੇਸ ਹੈ ਨਹੀਂ ਸੀ। ਜਦੋਂ ਮਿੱਲਾਂ ਚਲਦੀਆਂ ਸੀ ਉਦੋਂ ਕੋਈ ਲਗਭਗ ਦੋ ਤਿੰਨ ਗੱਡੀਆਂ ਰੋਜ਼ ਦੀਆਂ ਕੱਢਦਾ ਸੀ। ਮੂਹਰੇ ਗੱਡੀ ਲੱਗਣ ਨੂੰ ਥਾਂ ਨਹੀਂ ਹੁੰਦੀ ਸੀ। ਵੇਅਰ ਹਾਊਸਿੰਗ ਕੋਲ ਥਾਂ ਨਹੀਂ ਸੀ। ਮੋਗੇ ਵਾਲਿਆਂ ਨੂੰ ਆਪਣਾ ਮਾਲ ਅੰਮ੍ਰਿਤਸਰ ਲੈ ਕੇ ਜਾਣਾ ਪੈਂਦਾ ਸੀ। ਜਿਹੜੀ ਮਿੱਲ ਤਿੰਨ ਮਹੀਨੇ ਵਿੱਚ ਰਾਈਸ ਕੱਢ ਸਕਦੀ ਸੀ ਉਹ ਇਕ ਸਾਲ ਵਿੱਚ ਵੀ ਮਿਲਿੰਗ ਨਹੀਂ ਕਰ ਸਕੀ। ਇਸ ਨਾਲ ਪੰਜਾਬ ਦੀਆਂ ਖਰੀਦ ਏਜੰਸੀਆਂ ਦਾ ਨੁਕਸਾਨ ਹੋਇਆ। ਨਾਲ ਹੀ ਸੈਂਟਰ ਨੂੰ ਸਮੇਂ ਸਿਰ ਚਾਵਲ ਨਾ ਦਿੱਤਾ ਜਾ ਸਕਿਆ। ਇਸ ਮੁਸ਼ਕਲ ਨੂੰ ਲੈ ਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਉਸ ਸਮੇਂ ਦੇ ਪ੍ਰਾਈਮ ਮਨਿਸਟਰ ਵਾਜਪਾਈ ਸਾਹਿਬ ਕੋਲ ਗਏ ਅਤੇ ਉਨ੍ਹਾਂ ਨੂੰ ਦੱਸਿਆ ਕਿ ਇਹ ਸਾਡੀ ਬਹੁਤ ਵੱਡੀ ਮੁਸ਼ਕਲ ਹੈ। ਅਸੀਂ ਵੀ ਉਨ੍ਹਾਂ ਦੇ ਨਾਲ ਗਏ ਸੀ। ਉਸ ਮੀਟਿੰਗ ਦੇ ਦੋ ਸਿੱਟੇ ਨਿਕਲੇ। ਇਕ ਤਾਂ ਮਿੱਲਾਂ ਨੂੰ ਲਾਉਣ ਵਾਸਤੇ ਸਬਸਿਡੀ ਦਿੱਤੀ ਗਈ ਭਾਵੇਂ ਉਹ ਜਾਰੀ ਨਹੀਂ ਹੋਈ ਪਰ ਇਸ ਹੌਂਸਲੇ ਨਾਲ ਇਥੇ 3200 ਟਨ ਕਪੈਸਿਟੀ ਦੀਆਂ ਮਿੱਲਾਂ ਲੱਗੀਆਂ। ਵੇਅਰ ਹਾਊਸਿੰਗ ਦੇ ਜਿਹੜੇ ਗੁਦਾਮ ਸੀ, ਉਹ ਇਥੇ ਇੰਨੇ ਬਣੇ ਹਨ ਕਿਉਂਕਿ ਉਦੋਂ ਇਨ੍ਹਾਂ ਤੇ 25% ਸਬਸਿਡੀ ਸੀ। ਅੱਜ ਇਨ੍ਹਾਂ ਦੀ ਕਪੈਸਿਟੀ ਬਹੁਤ ਜ਼ਿਆਦਾ ਹੋ ਗਈ ਹੈ ਹੁਣ ਇਹ ਜਿੰਨੀ ਮਰਜ਼ੀ ਮਿਲਿੰਗ ਕਰੀ ਜਾਣ। ਹੁਣ ਵੇਅਰ ਹਾਊਸਿੰਗ ਦੇ ਕੋਲ ਇੰਨੀ ਵੱਡੀ ਥਾਂ ਹੈ ਕਿ ਇਹ ਨਾਲ ਦੀ ਨਾਲ ਆਪਣਾ ਜਿੰਨਾ ਮਰਜ਼ੀ ਮਾਲ ਲਗਾ ਸਕਦੇ ਹਨ। ਹੁਣ 31-ਮਾਰਚ ਤੋਂ ਪਹਿਲਾਂ 90% ਮਿਲਿੰਗ ਹੋ ਜਾਂਦੀ ਹੈ। ਜਿਹੜੀ ਕਿ ਪਹਿਲਾਂ ਹੁੰਦੀ ਨਹੀਂ ਸੀ, ਇਸ ਕਰਕੇ ਉਨ੍ਹਾਂ ਕੋਲ ਰੱਖਣ ਲਈ ਥਾਂ ਨਹੀਂ ਹੁੰਦੀ ਸੀ। ਅੱਜ ਜਿਹੜੀ ਖਰੀਦ ਕੀਤੀ ਜਾਂਦੀ ਹੈ, ਇਹ ਰਾਈਸ ਮਿੱਲਾਂ ਕਰਦੀਆਂ ਹਨ। ਸਰਕਾਰ ਨਹੀਂ ਕਰਦੀ। ਜੇ ਰਾਈਸ ਮਿੱਲਾਂ ਕੋਲ ਰੱਖਣ ਲਈ ਥਾਂ ਹੋਵੇ ਤਾਂ ਉਹ ਆਪ ਖਰੀਦ ਲੈਂਦੀਆਂ ਹਨ। ਇਸ ਵਾਰੀ ਤੁਹਾਡੇ ਕੋਲ ਥੋੜ੍ਹੀ ਜਿਹੀ ਮੀਂਹ ਦੀ ਔਕੜ ਆਈ ਹੈ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ) :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਸਰ, ਇਨ੍ਹਾਂ ਨੇ ਵੇਅਰ ਹਾਊਸਿੰਗ ਦੀ ਗੱਲ ਕੀਤੀ ਹੈ ਕਿ ਵੇਅਰ ਹਾਊਸਿੰਗ ਵਾਲਿਆਂ ਨੇ ਵੱਡੇ ਗੁਦਾਮ ਬਣਾਏ। 25% ਸਬਸਿਡੀ ਦਿੱਤੀ ਗਈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੀ ਸਰਕਾਰ ਵੇਲੇ ਜਿਹੜਾ ਮਾਲ ਸੀ ਉਹ ਮੂਵ ਨਹੀਂ ਸੀ ਹੋਇਆ। ਜਦੋਂ ਸਾਡੀ ਸਰਕਾਰ ਆਈ ਉਦੋਂ ਸਾਰਾ ਮਾਲ ਮੂਵ ਹੋ ਗਿਆ ਸੀ। ਗੱਲ ਉਹ ਨਹੀਂ ਸੀ, ਜਿਹੜੀ ਤੁਸੀਂ ਕੀਤੀ ਹੈ। ਸਹੀ ਗੱਲ ਕਰੋ, ਤੱਥਾਂ ਤੇ ਆਧਾਰਤ ਬੋਲੋ।

**ਸਰਦਾਰ ਤੋਤਾ ਸਿੰਘ :** ਮੈਂ ਤੱਥਾਂ ਤੇ ਹੀ ਬੋਲਦਾ ਹਾਂ। ਇਹ ਐਨ.ਡੀ.ਏ. ਸਰਕਾਰ ਦੀ ਪਾਲਿਸੀ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸੈਂਟਰ ਵਿੱਚ ਮਿਲ ਕੇ ਆਇਆ। ਉਥੇ ਫੈਸਲਾ ਹੋਇਆ ਸੀ ਕਿ ਪੰਜਾਬ ਦੇ ਵਿੱਚ ਇੰਨਾ ਸਟਾਕ ਪਿਆ ਹੈ, ਇਸ ਨੂੰ ਕੱਢਿਆ ਜਾਵੇ। ਉਦੋਂ ਉਥੇ ਇਸ ਨੂੰ ਮੂਵ ਕਰਨ ਦੀ ਪਾਲਿਸੀ ਬਣੀ ਸੀ। ਉਦੋਂ ਹੀ ਇਹ ਸਬਸਿਡੀ ਦਿੱਤੀ

**[ਸਰਦਾਰ ਤੋਤਾ ਸਿੰਘ]**

ਗਈ। ਇਹ ਪਾਲਿਸੀ ਐਨ.ਡੀ.ਏ. ਸਰਕਾਰ ਨੇ ਬਣਾਈ ਸੀ, ਨਾ ਕਿ ਪੰਜਾਬ ਸਰਕਾਰ ਨੇ ਬਣਾਈ ਸੀ। ਇਕ ਚੰਗਾ ਕੰਮ ਹੋਇਆ ਸੀ। ਉਸ ਦਾ ਫਾਇਦਾ ਇਨ੍ਹਾਂ ਨੂੰ ਮਿਲਿਆ। ਜਦੋਂ ਪੰਜਾਬ ਦੇ ਵਿੱਚ ਝੋਨਾ 8% ਡਿਸਕਲਰ ਹੋਇਆ ਸੀ ਅਤੇ ਰਾਈਸ ਮਿੱਲਾਂ ਸਟਾਕ ਨਹੀਂ ਕਰ ਰਹੀਆਂ ਸਨ ਤਾਂ ਉਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਗਏ, ਉਦੋਂ ਪ੍ਰਾਈਮ ਮਨਿਸਟਰ ਸਾਹਿਬ ਨੇ ਗੋਡੇ ਦਾ ਅਪਰੇਸ਼ਨ ਕਰਵਾਇਆ ਹੋਇਆ ਸੀ। ਉਨ੍ਹਾਂ ਨੂੰ ਜਾ ਕੇ ਦੱਸਿਆ ਕਿ ਸਾਡੀ ਇਹ ਮੁਸ਼ਕਲ ਹੈ, ਰਾਈਸ ਮਿੱਲਾਂ ਮਿਲਿੰਗ ਕਰਨ ਨੂੰ ਤਿਆਰ ਨਹੀਂ, ਜਿਸ ਕਰਕੇ ਡਿਸਕਲਰ ਹੋ ਗਿਆ ਹੈ। ਉਨ੍ਹਾਂ ਨੇ ਉਸੇ ਵੇਲੇ ਬਹੁਤ ਵੱਡਾ ਫਾਇਦਾ ਕੀਤਾ ਕਿ ਤੁਸੀਂ 64 ਕਿੱਲੋ ਮਿਲਿੰਗ ਦੇ ਦਿਓ। ਚੰਗਾ ਹੁੰਦਾ ਜੇਕਰ ਸਤਿਕਾਰਯੋਗ ਹੈਨਰੀ ਸਾਹਿਬ ਵੀ ਅਪਰੋਚ ਕਰਦੇ, ਮਾਨਯੋਗ ਮੁੱਖ ਮੰਤਰੀ ਸਾਹਿਬ ਹੋਰਾਂ ਨੂੰ ਲੈ ਕੇ ਜਾਂਦੇ। ਇਹ ਸਿਰਫ 1-2 ਕਿੱਲੋ ਦੀ ਯੀਲਡ ਲੈ ਕੇ ਆਏ ਹਨ ਜੋ ਕਿ 66 ਕਿਲੋ ਦੀ ਯੀਲਡ ਬਣੀ। ਜੇ ਹੋਰ ਲੈ ਕੇ ਆਉਂਦੇ ਤਾਂ ਸੈਂਟਰ ਨੂੰ ਕੋਈ ਬਹੁਤਾ ਫਰਕ ਨਹੀਂ ਪੈਣਾ ਸੀ ਪਰ ਪੰਜਾਬ ਦੇ ਰਾਈਸ ਮਿੱਲਰਾਂ ਨੂੰ ਬਹੁਤ ਫਾਇਦਾ ਮਿਲ ਜਾਣਾ ਸੀ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਤੋਤਾ ਸਿੰਘ ਜੀ ਦੀ ਯਾਦਾਸ਼ਤ ਲਈ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਡਿਸਕਲਰ ਦਾ ਲਿਆਉਣ ਲਈ 24 ਦਿਨ ਫਿਰਦੇ ਰਹੇ। ਸਾਬਕਾ ਪ੍ਰਧਾਨ ਮੰਤਰੀ ਜੀ ਦਾ ਉਦੋਂ ਗੋਡੇ ਦਾ ਅਪ੍ਰੇਸ਼ਨ ਹੋਇਆ ਸੀ, ਇਸ ਕਰਕੇ ਉਹ ਤੁਹਾਨੂੰ ਨਹੀਂ ਮਿਲੇ, ਨਾ ਤੁਹਾਨੂੰ ਜਸਵੰਤ ਸਿੰਘ ਹੋਰੀਂ ਮਿਲੇ, ਨਾ ਤੁਹਾਨੂੰ ਉਥੇ ਕੋਈ ਹੋਰ ਮਿਲਿਆ। ਮੈਂ ਇਕ ਦਿਨ ਕਾਫੀ ਸਵੇਰੇ ਗਿਆ ਅਤੇ ਸ਼ਾਮ ਨੂੰ ਚਿੱਠੀ ਲੈ ਕੇ ਵਾਪਸ ਆ ਗਿਆ। (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ) ਜ਼ਿਮੀਦਾਰ ਦਾ ਜਿਹੜਾ ਡਿਸਕਲਰ 3% ਸੀ ਉਹ 8% ਡਿਸਕਲਰ ਕਰਵਾ ਕੇ ਲਿਆਂਦਾ ਔਰ ਜਿਹੜਾ ਤੁਹਾਡਾ ਰਾਈਸ ਮਿੱਲ ਦਾ 2% ਟੋਟਾ ਸੀ, ਡੈਮੇਜ ਸੀ, ਉਸ ਨੂੰ 4.5% ਕਰਵਾ ਕੇ ਲਿਆਂਦਾ। ਇਸ ਵਾਰ ਇਮਾਨਦਾਰੀ ਨਾਲ ਦੱਸਣਾ ਕਿ ਤੁਹਾਨੂੰ ਇਸ ਨਾਲ 67% ਤੋਂ ਜ਼ਿਆਦਾ ਚਾਵਲ ਨਿਕਲਿਆ ਕਿ ਨਹੀਂ, (ਵਿਘਨ) ਇਸ ਨਾਲ ਤੁਹਾਨੂੰ ਬਹੁਤ ਫਾਇਦਾ ਹੋਇਆ ਹੈ। ਰੌਲਾ ਨਾ ਪਾਓ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿਹੜਾ ਹੈਨਰੀ ਸਾਹਿਬ ਸਾਡੀ ਪਾਰਟੀ ਦਾ ਟਾਈਮ ਲੈਂਦੇ ਹਨ, ਇਹ ਵਿੱਚੋਂ ਕੱਟਿਆ ਜਾਵੇ। ਮੈਂ ਇਨ੍ਹਾਂ ਦੀ ਜਾਣਕਾਰੀ ਵਿੱਚ ਵਾਧਾ ਕਰਨਾ ਚਾਹੁੰਦਾ ਹਾਂ। ਇਹ ਮੋਗੇ ਸਾਡੇ ਫਾਰਮਰ ਬਣੇ, ਮੇਰੇ ਹਲਕੇ ਦੇ ਫਾਰਮਰ ਬਣੇ ਹਨ। ਇਹ ਉਥੇ ਜਾਂਦੇ ਰਹਿੰਦੇ ਹਨ। ਇਨ੍ਹਾਂ ਦੀ ਉਥੇ ਚੰਗੀ ਖੇਤੀ ਹੈ। ਮੈਂ ਸਾਰੀਆਂ ਰਾਈਸ ਮਿੱਲਾਂ ਤੇ ਲੈ ਕੇ ਜਾਵਾਂਗਾ। ਅਸੀਂ 66 ਕਿਲੋ ਦੀ ਯੀਲਡ ਕਰਵਾਈ ਹੈ, ਬਾਦਲ ਸਾਹਿਬ ਨੇ 64 ਕਿਲੋ ਦੀ ਕਰਵਾਈ ਸੀ। ਉਸਦਾ ਮੁਨਾਫਾ ਸ਼ੈਲਰਾਂ ਨੂੰ ਇੰਨਾ ਹੋਇਆ ਸੀ ਕਿ ਉਥੇ ਅਗਲੇ ਸਾਲ ਹਜ਼ਾਰ ਟਨ ਵਾਧੂ ਲੱਗ ਗਿਆ ਸੀ। ਇਹ ਰਿਕਾਰਡ ਕਢਾ ਕੇ ਦੇਖ ਲੈਣ ਕਿ 2200 ਟਨ ਤੋਂ 3200 ਟਨ ਦੀ ਮਿਲਿੰਗ ਕੈਪੇਸਿਟੀ ਵੱਧ ਗਈ ਸੀ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਫਿਰ ਪੁਆਇੰਟ ਆਫ਼ ਆਰਡਰ ਹੈ। ਜਥੇਦਾਰ ਤੋਤਾ ਸਿੰਘ ਜੀ, ਹੁਣ ਜਿਹੜੀ 63 ਤੋਂ 64 ਕਿਲੋ ਮੀਲਿੰਗ ਪ੍ਰਤੀ ਕੁਇੰਟਲ ਹੋਈ ਹੈ, ਇਹ ਤੁਹਾਨੂੰ ਕਿਸ ਤਰ੍ਹਾਂ ਮਿਲੀ, ਇਸ ਦਾ ਵੀ

ਪਤਾ ਹੈ ? ਉਸ ਵੇਲੇ ਸ਼੍ਰੀ ਸ਼ਾਂਤਾ ਕੁਮਾਰ ਜਿਹੜੇ ਉਸ ਵੇਲੇ ਕੇਂਦਰ ਵਿਚ ਮੰਤਰੀ ਸਨ, ਨੇ ਪਾਲਮਪੁਰ ਵਿਖੇ ਇਕ ਟਰੱਸਟ ਖੜ੍ਹਾ ਕੀਤਾ ਸੀ ਅਤੇ ਸਾਰੇ ਪੰਜਾਬ ਦੇ ਸ਼ੈਲਰਾਂ ਵਾਲਿਆਂ ਕੋਲੋਂ 40-50 ਹਜ਼ਾਰ ਰੁਪਿਆ ਪ੍ਰਤੀ ਸ਼ੈਲਰ ਲਿਆ ਗਿਆ ਸੀ। ਇਹ ਤੁਹਾਨੂੰ ਵੀ ਪਤਾ ਹੈ।

**ਸਰਦਾਰ ਤੋਤਾ ਸਿੰਘ** : ਤੁਸੀਂ ਇਸ ਬਾਰੇ ਵੀ ਪੜਤਾਲ ਕਰਵਾ ਲਵੋ। ਕਿਸ ਨੇ ਇਹ ਕਿਸ ਤਰ੍ਹਾਂ ਅਤੇ ਕੀ ਕੀਤਾ, ਸਾਨੂੰ ਇਨ੍ਹਾਂ ਗੱਲਾਂ ਵਿਚ ਨਹੀਂ ਪੈਣਾ ਚਾਹੀਦਾ। 64 ਕਿਲੋ ਯੀਲਡ ਨਾਲ ਰਾਈਸ ਮਿੱਲਾਂ ਨੂੰ ਬਹੁਤ ਫਾਇਦਾ ਹੋਇਆ ਹੈ। ਹੁਣ ਮੈਂ ਇਸ ਟਾਪਿਕ ਨੂੰ ਛੱਡ ਕੇ ਕਿਸਾਨਾਂ ਵਾਸਤੇ ਬਿਜਲੀ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਕਿਸਾਨਾਂ ਨੂੰ 8 ਘੰਟੇ ਤੋਂ ਲੈ ਕੇ 12 ਘੰਟੇ ਤੱਕ ਰੋਜ਼ਾਨਾ ਬਿਜਲੀ ਦਿੱਤੀ ਜਾ ਰਹੀ ਹੈ। ਤੁਸੀਂ ਸਰਵੇ ਕਰਵਾ ਕੇ ਵੇਖ ਲਵੋ ਕਿਧਰੇ ਵੀ ਪਿੰਡਾਂ ਵਿਚ 2 ਤੋਂ 4 ਘੰਟੇ ਤੋਂ ਵੱਧ ਬਿਜਲੀ ਨਹੀਂ ਮਿਲ ਰਹੀ। ਕਦੀ ਸੁਣਿਆ ਸੀ ਕਿ ਕਣਕਾਂ ਨੂੰ ਡੀਜ਼ਲ ਪੰਪਾਂ ਨਾਲ ਪਾਣੀ ਲਗਦਾ ਹੋਵੇ ? ਇਹ ਪਹਿਲੀ ਵਾਰ ਹੋਇਆ ਹੈ ਕਿ ਕਣਕਾਂ ਨੂੰ ਡੀਜ਼ਲ ਪੰਪਾਂ ਨਾਲ ਪਾਣੀ ਲਗਾਇਆ ਗਿਆ ਹੈ। ਜਾਂ ਨਹਿਰਾਂ ਦਾ ਪਾਣੀ ਲਗਦਾ ਸੀ। ਨਹਿਰਾਂ ਆਮ ਕਰਕੇ ਬੰਦ ਹਨ। ਇਸ ਸਰਕਾਰ ਨੇ ਪਿਛਲੇ 4 ਸਾਲਾਂ ਵਿਚ ਇਕ ਵੀ ਯੂਨਿਟ ਬਿਜਲੀ ਦਾ ਪੈਦਾ ਨਹੀਂ ਕੀਤਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਥੀਨ ਡੈਮ ਚਾਲੂ ਕੀਤਾ ਅਤੇ ਸ਼ਾਹਪੁਰ ਕੰਡੀ ਡੈਮ ਦਾ ਨੀਂਹ ਪੱਥਰ ਰੱਖਿਆ। ਉਸ ਪ੍ਰੋਜੈਕਟ ਦੀ ਕੀਮਤ 2000 ਕਰੋੜ ਰੁਪਏ ਹੈ ਅਤੇ ਇਸ ਸਰਕਾਰ ਨੇ ਕਿੰਨਾ ਪੈਸਾ ਰੱਖਿਆ ਹੈ, ਕੇਵਲ 50 ਕਰੋੜ ਰੁਪਿਆ ਰੱਖਿਆ ਹੈ ਕੀ 50 ਕਰੋੜ ਰੁਪਏ ਨਾਲ ਉਹ ਡੈਮ ਪੂਰਾ ਹੋ ਜਾਵੇਗਾ ? ਇਸ ਸਰਕਾਰ ਨੇ ਬਿਜਲੀ ਪੈਦਾ ਕਰਨ ਵਾਲੇ ਪਾਸੇ ਕੋਈ ਧਿਆਨ ਨਹੀਂ ਦਿੱਤਾ। ਇਸ ਲਈ ਇਹ ਬਜਟ ਲੋਕ ਹਿੱਤ ਵਿਚ ਨਹੀਂ ਹੈ।

ਇਸ ਸਾਲ ਆਲੂਆਂ ਦੀ ਫਸਲ ਦਾ 30% ਤੱਕ ਨੁਕਸਾਨ ਹੋਇਆ ਹੈ। ਹੈਨਰੀ ਸਾਹਿਬ ਨੂੰ ਵੀ ਪਤਾ ਹੈ ਕਿ ਆਲੂਆਂ ਵਾਲਿਆਂ ਨੂੰ 30% ਤੱਕ ਦੀ ਮਾਰ ਪਈ ਹੈ। ਜੇ ਅਸੀਂ ਇਸ ਬਾਰੇ ਕੁਐਸ਼ਚਨ ਦਿੱਤਾ ਤਾਂ ਉਹ ਨਹੀਂ ਲਗਾਇਆ ਗਿਆ, ਜੇ ਅਸੀਂ ਧਿਆਨ ਦਿਵਾਊ ਨੋਟਿਸ ਦਿੱਤਾ ਤਾਂ ਉਹ ਵੀ ਮਨਜ਼ੂਰ ਨਹੀਂ ਕੀਤਾ। ਕੀ ਇਸ ਸਰਕਾਰ ਨੇ ਆਲੂਆਂ ਦਾ ਨੁਕਸਾਨ ਉਠਾਉਣ ਵਾਲੇ ਜਿਮੀਦਾਰਾਂ ਨੂੰ ਕੋਈ ਮੁਆਵਜ਼ਾ ਦਿੱਤਾ ਹੈ। ਇਸ ਸਰਕਾਰ ਨੇ ਕਿਸਾਨਾਂ ਦੇ ਹਿੱਤਾਂ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ। ਕਿਸਾਨ ਪੰਜਾਬ ਦੀ ਰੀੜ੍ਹ ਦੀ ਹੱਡੀ ਹਨ। ਜੇਕਰ ਕਿਸਾਨ ਖੁਸ਼ਹਾਲ ਹੋਵੇਗਾ ਤਾਂ ਹੀ ਪੰਜਾਬ ਖੁਸ਼ਹਾਲ ਹੋ ਸਕੇਗਾ। ਇਸ ਸਾਲ ਗਰਮੀ ਜ਼ਿਆਦਾ ਪੈਣ ਕਾਰਨ ਕਿਸਾਨਾਂ ਨੂੰ ਜਿਥੇ ਇਕ ਬੋਰੀ ਯੂਰੀਆ ਇਕ ਏਕੜ ਵਿਚ ਪਾਉਣੀ ਪੈਂਦੀ ਸੀ, ਉਥੇ ਇਸ ਸਾਲ ਤਿੰਨ-ਤਿੰਨ ਬੋਰੀਆਂ ਯੂਰੀਆ ਦੀਆਂ ਪਾਉਣੀਆਂ ਪਈਆਂ ਹਨ। ਇਸ ਤਰ੍ਹਾਂ ਕਿਸਾਨਾਂ ਦਾ ਵਧੇਰੇ ਖਰਚਾ ਹੋਇਆ ਹੈ। ਡੀ.ਏ.ਪੀ. ਕਿਸੇ ਵੀ ਕਿਸਾਨ ਨੂੰ ਨਹੀਂ ਮਿਲੀ। ਮੈਂ ਕਹਿੰਦਾ ਹਾਂ ਜੇਕਰ ਕਿਸਾਨ ਤਕੜਾ ਹੋਵੇਗਾ ਤਾਂ ਮਜ਼ਦੂਰ ਤਕੜਾ ਹੋਵੇਗਾ, ਵਪਾਰੀ ਤਕੜਾ ਹੋਵੇਗਾ....

**ਮਾਨਯੋਗ ਡਿਪਟੀ ਸਪੀਕਰ** : ਜਥੇਦਾਰ ਤੋਤਾ ਸਿੰਘ ਜੀ, ਵਾਈਂਡ ਅੱਪ ਕਰੋ। ਤੁਸੀਂ 20 ਮਿੰਟ ਤੋਂ ਵੀ ਜ਼ਿਆਦਾ ਸਮਾਂ ਲੈ ਲਿਆ ਹੈ। ਹੁਣ ਬੈਠੋ। Please take your seat.

**ਸਰਦਾਰ ਤੋਤਾ ਸਿੰਘ** : ਪੰਜਾਬ ਦਾ ਦੁਕਾਨਦਾਰ ਤਕੜਾ ਹੋਵੇਗਾ। ਇਹ ਬਜਟ ਲੋਕ ਹਿੱਤ ਵਿਚ ਨਹੀਂ ਹੈ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ (ਸ਼੍ਰੀ ਅਸ਼ਵਨੀ ਸੇਖੜੀ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ। ਹਰ ਇਕ ਨੇ ਆਪਣੇ-ਆਪਣੇ ਨਜ਼ਰੀਏ ਤੋਂ ਬੋਲਿਆ ਹੈ। ਕਿਸੇ ਨੇ ਇਸ ਨੂੰ ਲਿਫਾਫੇਬਾਜੀ ਦੱਸਿਆ ਹੈ ਪਰ ਮੈਂ ਆਪਣੇ ਨਜ਼ਰੀਏ ਤੋਂ ਇਸ ਬਜਟ ਨੂੰ ਹਿਸਟੌਰਿਕ ਬਜਟ ਕਹਿੰਦਾ ਹਾਂ ਜਿਹੜਾ ਕਿ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵਿਚ ਵਿੱਤ ਮੰਤਰੀ ਸਿੰਗਲਾ ਸਾਹਿਬ ਨੇ ਪੇਸ਼ ਕੀਤਾ ਹੈ। ਮੈਂ ਇਸ ਨੂੰ ਡੀਪਲੀ ਸਟੱਡੀ ਕੀਤਾ ਹੈ। ਮੈਂ ਪਹਿਲੀਆਂ ਬਜਟ ਸਪੀਚਾਂ ਵੀ ਵੇਖੀਆਂ ਹਨ। ਮੇਰੇ ਹਿਸਾਬ ਨਾਲ ਪਿਛਲੇ 10 ਸਾਲਾਂ ਵਿਚ ਇਹ ਬਜਟ, ਕਿਉਂਜੋ ਮੈਂ ਇਕਨਾਮਿਕਸ ਦਾ ਯੂਨੀਵਰਸਿਟੀ ਵਿਚ ਸਟੂਡੈਂਟ ਵੀ ਰਿਹਾ ਹਾਂ, ਪੰਜਾਬ ਦੀ ਇਕਾਨਮੀ ਨੂੰ ਬੇਸ ਬਣਾਉਣ ਵਾਸਤੇ ਇਕ ਨੀਂਹ ਪੱਥਰ ਦੀ ਤਰ੍ਹਾਂ ਹੈ। ਜਿਸ ਤਰ੍ਹਾਂ ਕਿ ਪੰਜਾਬੀਆਂ ਦੀ ਖਾਹਿਸ਼ ਸੀ, ਇਸ ਨਾਲ ਆਉਣ ਵਾਲੇ ਸਮੇਂ ਵਿਚ ਪੰਜਾਬ ਇਕ ਇਕਨਾਮਿਕ ਪਾਵਰ ਬਣੇਗਾ। ਇਸ ਵਿਚ ਜਿਹੜੇ ਪ੍ਰੋਗਰਾਮ ਟੇਕ-ਅੱਪ ਕੀਤੇ ਗਏ ਹਨ, ਉਨ੍ਹਾਂ ਵਿਚ ਸੋਸ਼ਲ ਸਕਿਓਰਟੀ ਫੰਡ, ਮਿਊਂਸਿਪਲ ਡਿਵੈਲਪਮੈਂਟ ਫੰਡ, ਵਿਲੇਜ ਡਿਵੈਲਪਮੈਂਟ ਫੰਡ ਹਨ। ਇਨ੍ਹਾਂ ਦੇ ਨਾਲ ਇਹ ਵੀ ਦੱਸਿਆ ਗਿਆ ਹੈ ਕਿ ਇੰਪਲਾਇਮੈਂਟ ਜੈਨਰੇਸ਼ਨ ਵਾਸਤੇ ਪੰਜਾਬ ਸਰਕਾਰ ਨੇ ਸੂਬੇ ਵਿਚ ਇਨਵੈਸਟਮੈਂਟ ਡਰਾਈਵ ਚਲਾਈ ਹੈ ਜਿਸ ਤਹਿਤ 56,000 ਕਰੋੜ ਰੁਪਏ ਦੇ ਪ੍ਰੋਜੈਕਟ ਪੰਜਾਬ ਵਿਚ ਲਗਾਉਣ ਲਈ ਕਲੀਅਰ ਕੀਤੇ ਹਨ। ਇਨ੍ਹਾਂ ਦਾ ਆਉਣ ਵਾਲੇ ਸਮੇਂ ਵਿਚ ਪੰਜਾਬ ਨੂੰ ਫਾਇਦਾ ਹੋਣ ਵਾਲਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਪਿਤਾ ਜੀ ਵੀ ਇਸ ਸਦਨ ਦੇ ਮੈਂਬਰ ਰਹੇ ਹਨ। ਉਨ੍ਹਾਂ ਦੇ ਜ਼ਮਾਨੇ ਵਿਚ ਜਦੋਂ ਭਾਖੜਾ ਡੈਮ ਬਣਿਆ ਸੀ ਤਾਂ ਲੋਕ ਆਮ ਤੌਰ ਤੇ ਇਹ ਕਹਿੰਦੇ ਸਨ ਕਿ ਇਸ ਵਿਚੋਂ ਬੱਤੀ (ਬਿਜਲੀ) ਤਾਂ ਕੱਢ ਲਈ ਗਈ ਹੈ। ਪ੍ਰੰਤੂ ਅੱਜ ਉਸ ਭਾਖੜਾ ਡੈਮ ਦਾ ਫਾਇਦਾ ਇੰਡਸਟਰੀ ਵਿਚ ਹੈ, ਟਰੇਡ ਵਿਚ ਹੈ ਅਤੇ ਕਿਸਾਨਾਂ ਨੂੰ ਹੋ ਰਿਹਾ ਹੈ। ਇਸ ਤਰ੍ਹਾਂ ਇਕ ਹਿਸਟੋਰਿਕ ਖੁਆਬ ਜਿਹੜਾ ਸਾਡੀ ਸਰਕਾਰ ਨੇ ਦੇਖਿਆ ਹੈ, ਉਸਦੇ ਲਈ 56 ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਕਰੀਏਟ ਕੀਤੀ ਹੈ। ਇਸ ਦੇ ਨਾਲ ਪੰਜਾਬ ਦੇ ਨੌਜਵਾਨਾਂ ਨੂੰ ਆਉਣ ਵਾਲੇ ਸਾਲਾਂ ਵਿੱਚ ਫਾਇਦਾ ਹੋਣ ਵਾਲਾ ਹੈ, ਇਹ ਇਤਿਹਾਸਕ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਨੌਜਵਾਨਾਂ ਦਾ ਜਿਹੜਾ ਸਭ ਤੋਂ ਵੱਡਾ ਮਸਲਾ ਹੈ ਉਹ ਜਾਬ ਅੱਪਰਚੂਨਿਟੀ ਦਾ ਹੈ। ਪਹਿਲਾਂ ਲੋਕ ਖੇਤੀਬਾੜੀ ਕਰਦੇ ਸਨ ਜਾਂ ਹੋਰ ਮਜ਼ਦੂਰੀ ਵੀ ਕਰ ਲੈਂਦੇ ਸਨ ਪਰ ਅੱਜ ਸਾਡੇ ਪੰਜਾਬ ਵਿੱਚ ਤਕਰੀਬਨ 17 ਲੱਖ ਲੋਕ ਦੂਜੀਆਂ ਸਟੇਟਾਂ ਜਿਵੇਂ ਯੂ.ਪੀ., ਬਿਹਾਰ ਅਤੇ ਉੜੀਸਾ ਤੋਂ ਆ ਕੇ ਪੰਜਾਬ ਵਿੱਚ ਕੰਮ ਕਰ ਰਹੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਥੇ ਜਾਬ ਆਪਰਚੂਨਿਟੀ ਤਾਂ ਸੀ, ਪਰ ਸਾਡੇ ਪੰਜਾਬੀ ਪ੍ਰੋਗਰੈਸਿਵ ਹਨ ਅਤੇ ਉਹ ਬਿਹਤਰ ਕੰਮ ਅਤੇ ਚੰਗੀ ਕਮਾਈ ਵਾਲੇ ਕੰਮ ਕਰਨਾ ਚਾਹੁੰਦੇ ਹਨ। ਇਸ ਲਈ ਸਾਡੇ ਬਹੁਤੇ ਨੌਜਵਾਨ ਦੂਸਰੇ ਮੁਲਕਾਂ ਵਿੱਚ ਜਾ ਕੇ ਬਿਹਤਰ ਕੰਮ ਕਰ ਰਹੇ ਹਨ। ਅੱਜ ਪੰਜਾਬ ਇਕ ਇਨਵੈਸਟਮੈਂਟ ਡੈਸਟੀਨੇਸ਼ਨ ਬਣਨ ਜਾ ਰਿਹਾ ਹੈ। ਇਸ ਦੇ ਨਾਲ ਪੰਜਾਬ ਦੇ ਜਿਹੜੇ ਨੌਜਵਾਨ ਬਾਹਰਲੇ ਮੁਲਕਾਂ ਵਿੱਚ ਕੰਮ ਕਰਨ ਲਈ ਜਾਂਦੇ ਹਨ, ਉਨ੍ਹਾਂ ਨੂੰ ਇਥੇ ਹੀ ਰੋਜ਼ਗਾਰ ਮਿਲੇਗਾ ਅਤੇ ਉਨ੍ਹਾਂ ਨੂੰ ਬਾਹਰਲੇ ਮੁਲਕਾਂ ਵਿੱਚ ਜਾਣ ਦੀ ਲੋੜ ਨਹੀਂ ਪਵੇਗੀ। ਜੇ ਉਨ੍ਹਾਂ ਵਿਚ ਲੀਗਲੀ ਜਾਂ ਇਲੀਗਲੀ ਬਾਹਰ ਜਾਣ ਦੀ ਕਰੇਜ਼ ਹੈ, ਇਸ ਤੇ ਰੋਕ ਲੱਗੇਗੀ। ਇਸ ਦੇ ਨਾਲ ਪੰਜਾਬ ਦੇ ਨੌਜਵਾਨਾਂ ਨੂੰ ਬੈਨੀਫਿਟ ਹੋਣ ਵਾਲਾ ਹੈ ਅਤੇ 10 ਲੱਖ ਨੌਕਰੀਆਂ ਦਾ ਬੈਨੀਫਿਟ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਇਸ ਬਜਟ ਵਿੱਚ ਇਕ ਅਹਿਮ ਸਟੈੱਪ ਜੋ ਦੱਸਿਆ ਗਿਆ ਹੈ ਕਿ ਟੈਕਸਟਾਈਲ ਤੇ ਇਕ ਪਾਲਿਸੀ ਬਣਾਈ ਜਾ ਰਹੀ ਹੈ। ਟੈਕਸਟਾਈਲ

ਪੰਜਾਬ ਦੀ ਇਕ ਨੈਚੂਰਲ ਇੰਡਸਟਰੀ ਹੈ। ਕਾਟਨ ਟੈਕਸਟਾਈਲ ਨਾਲ ਪੰਜਾਬ ਦੇ ਕਿਸਾਨ ਨੂੰ ਬੈਨੀਫਿਟ ਹੋਵੇਗਾ ਕਿਉਂਕਿ ਪਹਿਲਾਂ ਜਿਨਿੰਗ ਹੋਵੇਗੀ, ਫਿਰ ਸਪਿੰਨਿੰਗ ਹੋਵੇਗੀ ਫਿਰ ਪ੍ਰੋਸੈਸਿੰਗ ਹੋਵੇਗੀ ਅਤੇ ਫਿਰ ਗਾਰਮੈਂਟ ਬਣੇਗਾ ਅਤੇ ਫਿਰ ਕੱਪੜਾ ਬਣੇਗਾ। ਜਿਹੜਾ ਕਿ ਐਕਸਪੋਰਟ ਵੀ ਹੋਵੇਗਾ ਅਤੇ ਪੰਜਾਬ ਅਤੇ ਦੇਸ਼ ਦੇ ਅੰਦਰ ਵੀ ਯੂਜ਼ ਹੋਵੇਗਾ। ਇਹ ਇੰਡਸਟਰੀ ਕਿਸਾਨ ਨਾਲ ਜੁੜੀ ਹੋਈ ਹੈ। ਜਿਹੜੀ ਟੈਕਸਟਾਈਲ ਇੰਡਸਟਰੀ ਹੈ ਇਸ ਦੇ ਵਿੱਚ ਮੈਂ ਖੁਦ ਵੀ ਕੰਮ ਕੀਤਾ ਹੈ। ਮੈਂ ਸਮਝਦਾ ਹਾਂ ਕਿ ਐਗਰੀਕਲਚਰ ਤੋਂ ਬਾਅਦ ਜਿੰਨੀਆਂ ਜਾਬਜ਼ ਕਰੀਏਟ ਹੁੰਦੀਆਂ ਹਨ ਉਹ ਟੈਕਸਟਾਈਲ ਵਿੱਚ ਹੀ ਹੁੰਦੀਆਂ ਹਨ ਕਿਉਂਕਿ ਸਾਰੀ ਇੰਡਸਟਰੀ ਜਿਸ ਤਰ੍ਹਾਂ ਜਿਨਿੰਗ ਹੈ, ਫਿਰ ਸਪਿਨਿੰਗ ਹੈ ਜਾਂ ਫਿਰ ਪ੍ਰੋਸੈਸਿੰਗ ਹੈ, ਗਾਰਮੈਂਟ ਪ੍ਰੋਸੈਸਿੰਗ ਹੈ, ਇਹ ਸਾਰਾ ਕੰਮ ਹੀ ਲੇਬਰ ਓਰੀਐਂਟਿਡ ਹੈ ਅਤੇ ਇਥੇ ਸਕੇਲ ਵੀ ਸਾਰੀ ਦੁਨੀਆਂ ਵਿੱਚ ਵੱਧ ਮਿਲਦੇ ਹਨ। ਇਸ ਲਈ ਟੈਕਸਟਾਈਲ ਇੰਡਸਟਰੀ ਦਾ ਸਾਡੇ ਲੋਕਾਂ ਨੂੰ ਬਹੁਤ ਫਾਇਦਾ ਹੋਣ ਵਾਲਾ ਹੈ। ਵਿੱਤ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਐਗਜ਼ਿਸਟਿੰਗ ਟੈਕਸਟਾਈਲ ਇੰਡਸਟਰੀ ਲਈ ਅਤੇ ਨਵੇਂ ਯੂਨਿਟਾਂ ਲਈ ਪਾਲਿਸੀ ਅਪ੍ਰੈਲ ਵਿੱਚ ਬਣਾਉਣ ਜਾ ਰਹੇ ਹਾਂ। ਉਸ ਨਾਲ ਇਸ ਟਰੇਡ ਨੂੰ ਬੂਸਟ ਮਿਲੇਗਾ। ਡਬਲਯੂ.ਟੀ.ਓ. ਕੋਟਾ ਰਜ਼ੀਮ ਖ਼ਤਮ ਹੋਣ ਤੋਂ ਬਾਅਦ ਇਹ ਹੀ ਇਕ ਸੈਕਟਰ ਹੈ ਜਿਸ ਨੂੰ ਗੌਰਮਿੰਟ ਆਫ ਇੰਡੀਆ ਨੇ ਰੈਕੋਗਨਾਈਜ਼ ਕਰਕੇ ਪੀ.ਯੂ.ਐਫ. ਟੱਫ ਸਕੀਮ ਅਧੀਨ ਬਹੁਤ ਬੈਨੀਫਿਟ ਦਿੱਤੇ ਹਨ। ਅਜਿਹਾ ਹੀ ਪੰਜਾਬ ਸਰਕਾਰ ਨੂੰ ਵੀ ਕਰਨਾ ਚਾਹੀਦਾ ਹੈ ਜਿਸ ਨਾਲ ਜਾਬਜ਼ ਅਪਰਚੂਨਿਟੀ ਵਿੱਚ ਵਾਧਾ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਵੀ ਇੰਪਲਾਇਮੈਂਟ ਦੀ ਗੱਲ ਕਰੀਏ, ਜੋ ਇੰਨਵੈਸਟਮੈਂਟ ਪਿੱਛੇ ਆਈਆਂ ਜਾਂ ਅਗਾਂਹ ਨੂੰ ਆ ਰਹੀਆਂ ਹਨ, ਉਹ ਬਿਆਸ ਤੋਂ ਇੱਧਰ-ਇੱਧਰ ਹੀ ਹੋ ਰਹੀਆਂ ਹਨ, ਚੰਡੀਗੜ੍ਹ, ਮੁਹਾਲੀ ਜਾਂ ਇਸ ਦੇ ਆਲੇ-ਦੁਆਲੇ ਜਾਂ ਲੁਧਿਆਣੇ ਤੱਕ ਹੀ ਹੋ ਰਹੀਆਂ ਹਨ। ਮੈਂ ਬਿਆਸ ਤੋਂ ਪਰ੍ਹੇ ਬਾਰਡਰ ਬੈਲਟ ਨੂੰ ਬਿਲੋਂਗ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਅੰਮ੍ਰਿਤਸਰ ਨੂੰ ਬਿਲੋਂਗ ਕਰਦੇ ਹੋ, 1947 ਵਿੱਚ ਪਾਕਿਸਤਾਨ ਬਣਨ ਤੋਂ ਪਹਿਲਾਂ Amritsar used to be the biggest trade centre of Central Asia, ਪੂਰੇ ਸੈਂਟਰਲ ਏਸ਼ੀਆ ਦਾ ਟਰੇਡ ਅੰਮ੍ਰਿਤਸਰ ਤੋਂ ਚਲਦਾ ਸੀ ਅਤੇ 1947 ਤੋਂ ਬਾਅਦ ਸਾਡੇ ਬਾਰਡਰ ਦੇ ਤਿੰਨੇ ਜ਼ਿਲ੍ਹਿਆਂ ਦਾ ਬੜਾ ਨੁਕਸਾਨ ਹੋਇਆ ਹੈ। ਸਾਡੇ ਲੋਕਾਂ ਨੂੰ ਜਾਨ ਅਤੇ ਮਾਲ ਦੀ ਵੀ ਮਾਰ ਪਈ, ਟੈਰੋਰਿਜ਼ਮ ਦੀ ਵੀ ਮਾਰ ਪਈ ਅਤੇ ਸਾਡੇ ਲੋਕਾਂ ਨੂੰ ਇੰਡਸਟਰੀ ਵਾਲੇ ਪਾਸਿਓਂ ਵੀ ਮਾਰ ਪਈ ਕਿਉਂਕਿ ਸਾਡੇ ਜ਼ਿਲ੍ਹੇ ਇੰਡਸਟਰੀ ਪਖੋਂ ਇਗਨੋਰ ਹੋਏ ਹਨ। ਵੈਸੇ ਮੈਂ ਇਥੇ ਜ਼ਿਕਰ ਤਾਂ ਨਹੀਂ ਸੀ ਕਰਨਾ ਚਾਹੁੰਦਾ ਪਰ ਇਕ ਉਦਾਹਰਣ ਦੇਣੀ ਚਾਹੁੰਦਾ ਹਾਂ ਕਿ ਮੈਨੂੰ ਬਟਾਲੇ ਦੇ ਇਕ ਬੱਚੇ ਦੀ ਲੁਧਿਆਣਾ ਵਿਖੇ ਕਿਸੇ ਫੈਕਟਰੀ ਵਿੱਚ ਨੌਕਰੀ ਲਈ ਸਿਫਾਰਸ਼ ਕਰਨੀ ਪੈ ਗਈ ਕਿ ਇਸ ਨੂੰ ਲਗਾ ਲਓ ਅਤੇ ਇਹ ਕੁਆਲੀਫਾਈ ਕਰਦਾ ਹੈ ਤਾਂ ਅੱਗੋਂ ਇੰਡਸਟ੍ਰੀਲੀਸਟ ਮੈਨੂੰ ਕਹਿਣ ਲੱਗਾ ਕਿ ਕੀ ਤੁਸੀਂ ਇਸ ਦੀ ਪ੍ਰਸਨਲੀ ਜ਼ਿੰਮੇਵਾਰੀ ਲੈਂਦੇ ਹੋ ? ਸਾਡੇ ਆਪਣੇ ਹੀ ਲੋਕ ਆਪਣੇ ਲੋਕਾਂ ਤੇ ਵਿਸ਼ਵਾਸ ਨਹੀਂ ਕਰਦੇ। ਮੈਂ ਬੈਂਕਾਂ ਨਾਲ ਵੀ ਮੀਟਿੰਗ ਕੀਤੀ ਸੀ ਕਿ ਤੁਸੀਂ ਵੀ ਇੰਡਸਟਰੀ ਲਈ ਇਨਵੈਸਟਮੈਂਟ ਕਰੋ। ਪੈਸੇ ਸਰਪਲੱਸ ਪਏ ਹਨ ਪਰ ਇਹ ਬੈਂਕ ਬਾਰਡਰ ਜ਼ਿਲ੍ਹਿਆਂ ਵਿੱਚ ਨਹੀਂ ਜਾ ਰਹੇ। Even banks are shy of investing in border areas. ਸੋ, ਬਾਰਡਰ ਡਿਸਟ੍ਰਿਕਟਸ ਨੂੰ ਬਚਾਉਣ ਵਾਸਤੇ ਫਾਇਨਾਂਸ ਮਨਿਸਟਰ ਸਾਹਿਬ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਬਾਰਡਰ ਡਿਸਟ੍ਰਿਕਟਸ

**[ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ]**

ਵਿਚ ਇੰਡਸਟਰੀ ਵੀ ਨਹੀਂ ਆ ਰਹੀ, ਵਿਕਾਸ ਵੀ ਘੱਟ ਹੋਇਆ ਹੈ। ਅਗਰ ਸਾਰੇ ਹੀ ਪੰਜਾਬ ਦੇ ਲੀਡਰ, ਹਰ ਪਾਰਟੀ ਦੇ ਲੀਡਰ ਐਗਰੀ ਕਰਨ ਤਾਂ ਮੇਰੀ ਬੇਨਤੀ ਹੈ ਕਿ ਬਾਰਡਰ ਜ਼ਿਲ੍ਹਿਆਂ ਦੇ ਜੋ ਬੱਚੇ ਹਨ, ਉਨ੍ਹਾਂ ਨੂੰ ਪੰਜ ਪਰਸੈਂਟ ਰਿਜਰਵੇਸ਼ਨ ਸਰਵਿਸਿਜ਼ ਵਿੱਚ ਦਿੱਤੀ ਜਾਵੇ ਤਾਂ ਕਿ ਐਟ ਲੀਸਟ ਉਨ੍ਹਾਂ ਨੂੰ ਜਾੱਬ ਤਾਂ ਮਿਲੇ ਤੇ ਉਹ ਕੰਮ ਕਰ ਸਕਣ। ਇਹ ਮੇਰੀ ਚੀਫ ਮਨਿਸਟਰ ਸਾਹਿਬ ਨੂੰ ਫਾਇਨਾਂਸ ਮਨਿਸਟਰ ਸਾਹਿਬ ਦੇ ਥਰੂ ਸੁਜੈਸ਼ਨ ਹੈ। ਸੋ, ਬਾਰਡਰ ਡਿਸਟ੍ਰਿਕਟਸ ਦੇ ਬੱਚਿਆਂ ਨੂੰ ਜ਼ਰੂਰ ਨੌਕਰੀਆ ਵਿਚ ਰਿਜ਼ਰਵੇਸ਼ਨ ਮਿਲੇ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਸ ਬਜਟ ਵਿੱਚ ਨੈਕਸਟ ਵੈਲਕਮ ਕਰਨ ਵਾਲੀ ਜਿਹੜੀ ਚੀਜ਼ ਹੈ, ਉਹ ਹੈ ਜਿਵੇਂ ਕਿ ਫਾਇਨਾਂਸ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਰਾਜੀਵ ਗਾਂਧੀ ਜੀ ਦਾ ਸੁਪਨਾ ਸੀ, ਉਨ੍ਹਾਂ ਨੇ ਪਾਰਲੀਮੈਂਟ ਦੀ ਸਪੀਚ ਵਿੱਚ ਕਿਹਾ ਸੀ ਕਿ ਇੱਕ ਦਿਨ ਐਸਾ ਹੋਵੇਗਾ ਜਿਸ ਦਿਨ ਲੋਕਲ ਸੈਲਫ ਗੌਰਮਿੰਟ, ਪੰਚਾਇਤੀ ਰਾਜ ਸਟਰਾਂਗ ਹੋਣਗੇ, ਪਾਵਰ ਚੰਡੀਗੜ੍ਹ ਜਾਂ ਦਿੱਲੀ ਦੀ ਜਗ੍ਹਾ ਲੋਐਸਟ ਲੈਵਲ ਤੇ ਜਾਵੇਗੀ। ਇਹ ਉਨ੍ਹਾਂ ਦਾ ਸੁਪਨਾ ਪੰਜਾਬ ਸਰਕਾਰ ਨੇ ਸਾਕਾਰ ਕੀਤਾ ਹੈ। ਪੰਚਾਇਤੀ ਰਾਜ ਸੰਸਥਾਵਾਂ ਹੁਣ ਚਾਰ ਹਜ਼ਾਰ ਪ੍ਰਾਇਮਰੀ ਸਕੂਲ ਚਲਾਉਣ ਵਾਲੀਆਂ ਹਨ ਅਤੇ 1310 ਡਿਸਪੈਂਸਰੀਆਂ ਪੰਚਾਇਤੀ ਰਾਜ ਆਪਣੇ ਹੱਥਾਂ ਵਿੱਚ ਲੈ ਰਿਹਾ ਹੈ। ਇਹ ਬਹੁਤ ਅੱਛਾ ਕਦਮ ਹੈ। ਇਹ ਨਹੀਂ ਕਹਿਣਾ ਚਾਹੀਦਾ ਕਿ ਉਹ ਠੀਕ ਕੰਮ ਨਹੀਂ ਕਰ ਸਕਦੇ ਬਲਕਿ ਅੱਜ ਕਲ੍ਹ ਸਰਪੰਚ ਪੜ੍ਹੇ ਲਿਖੇ ਹਨ, ਅੱਜ ਕਲ੍ਹ ਸਰਪੰਚ ਸਿਆਣੇ ਹਨ। ਅਗਰ ਸਾਨੂੰ ਆਪਣੇ ਆਪ ਤੇ ਯਕੀਨ ਹੈ, ਸਾਨੂੰ ਆਪਣੇ ਲੋਕਾਂ ਤੇ ਵੀ ਯਕੀਨ ਕਰਨਾ ਚਾਹੀਦਾ ਹੈ। ਇਹ ਨਹੀਂ ਸਮਝਣਾ ਚਾਹੀਦਾ ਕਿ ਚੰਡੀਗੜ੍ਹ ਵਿੱਚ ਬੈਠੇ ਜਾਂ ਕਾਲਜਾਂ-ਸਕੂਲਾਂ ਵਿਚ ਬੈਠੇ ਜ਼ਿਆਦਾ ਸਿਆਣੇ ਹਨ ਬਲਕਿ ਸਾਡੇ ਸਰਪੰਚ ਵੀ ਉਨੇ ਹੀ ਸਿਆਣੇ ਹਨ। ਉਹ ਬਹੁਤ ਜ਼ਿਆਦਾ ਵਧੀਆ ਕੰਮ ਕਰਨਗੇ।

**ਸਰਦਾਰ ਤੋਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸੇਖੜੀ ਸਾਹਿਬ ਪੰਚਾਇਤੀ ਰਾਜ ਦੀ ਗੱਲ ਕਰ ਰਹੇ ਹਨ। (ਵਿਘਨ) ਉਨ੍ਹਾਂ ਤੋਂ ਸਕੂਲ ਕਿਵੇਂ ਸਾਂਭੇ ਜਾਣਗੇ । (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਤੋਤਾ ਸਿੰਘ ਜੀ, ਬੈਠੋ। ਤੁਹਾਡੀ ਗੱਲ ਆ ਗਈ ਹੈ। ਚੇਅਰ ਨੂੰ ਐਡਰੈਸ ਕਰੋ।

**ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ** : ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ 63 ਪੰਚਾਇਤਾਂ ਹਨ। ਇਨ੍ਹਾਂ ਸਾਰੀਆਂ ਪੰਚਾਇਤਾਂ ਨੇ ਇਸ ਸਬੰਧੀ ਬੜੀ ਖੁਸ਼ੀ ਜਤਾਈ ਹੈ ਕਿ ਸਾਡੇ ਤੇ ਗੌਰਮਿੰਟ ਨੇ ਵਿਸ਼ਵਾਸ ਕੀਤਾ ਹੈ ਅਤੇ ਅਸੀਂ ਇਹ ਵਿਸ਼ਵਾਸ ਪੂਰਾ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਵਿਲੇਜ ਡਿਵੈਲਪਮੈਂਟ ਫੰਡ ਵਿਚ 680 ਕਰੋੜ ਰੁਪਿਆ 1692 ਪਿੰਡਾਂ ਵਾਸਤੇ ਰੱਖਿਆ ਹੈ, ਇਹ ਬੜੀ ਅੱਛੀ ਗੱਲ ਹੈ, ਬੜਾ ਅੱਛਾ ਸਟੈੱਪ ਹੈ। ਪੰਜਾਬ ਨਿਰਮਾਣ ਦੇ ਥਰੂ ਚਾਹੇ ਪੰਚਾਇਤੀ ਰਾਜ ਹੈ, ਚਾਹੇ ਜ਼ਿਲ੍ਹਾ ਪ੍ਰੀਸ਼ਦਾਂ ਹਨ, ਚਾਹੇ ਬਲਾਕ ਸੰਮਤੀਆਂ ਹਨ, ਚਾਹੇ ਪੰਚਾਇਤਾਂ ਹਨ, ਉਨ੍ਹਾਂ ਨੂੰ 264.32 ਕਰੋੜ ਰੁਪਿਆ ਦੇਣ ਜਾ ਰਹੇ ਹਨ। ਇਹ ਇੱਕ ਇਤਿਹਾਸਿਕ ਇਨਵੈਸਟਮੈਂਟ ਹੈ,

ਇਨਫਰਾਸਟਰੱਕਚਰ ਲੱਗ ਰਿਹਾ ਹੈ। ਫਲੱਸ਼, ਟਾਇਲਟ ਬਣਾਉਣ ਲਈ 60 ਕਰੋੜ ਰੁਪਿਆ ਪਿਛਲੇ ਸਾਲ ਦਿੱਤਾ ਗਿਆ ਸੀ। ਇਸੇ ਤਰ੍ਹਾਂ ਹੀ 60 ਕਰੋੜ ਰੁਪਏ ਦੀ ਅਗਲੇ ਸਾਲ ਵਿਚ ਪ੍ਰੋਵੀਜ਼ਨ ਕੀਤੀ ਗਈ ਹੈ। ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਵਧਾਇਆ ਜਾਵੇ। ਇਹ ਸਕੀਮ ਪਿੰਡਾਂ ਦੇ ਗਰੀਬ ਲੋਕਾਂ ਲਈ ਹੈ। ਪਿੰਡਾਂ ਵਿਚ ਪਰਿਵਾਰ ਵੱਧ ਰਹੇ ਹਨ। ਕਿਧਰੇ ਫਲੱਸ਼ ਲਗਾਉਣ ਨਾਲ 7-8 ਬੰਦਿਆਂ ਨੂੰ ਫਾਇਦਾ ਹੁੰਦਾ ਹੈ। ਖੇਤ ਛੋਟੇ ਰਹਿ ਗਏ ਹਨ, ਜਿਸ ਕਰਕੇ ਸਾਡੀਆਂ ਭੈਣਾਂ, ਸਾਡੇ ਬਜ਼ੁਰਗਾਂ, ਸਾਡੇ ਬੱਚਿਆਂ ਨੂੰ ਖੇਤ ਛੋਟੇ ਹੋਣ ਕਾਰਨ ਤੇ ਆਬਾਦੀ ਵੱਧਣ ਕਾਰਨ ਕਾਫੀ ਔਖ ਆਉਂਦੀ ਹੈ, ਖੇਤਾਂ ਵਿਚ ਜਾਣ ਦੀ ਸਮੱਸਿਆ ਹੈ। ਇਸ ਲਈ ਇਹ ਸਕੀਮ ਚਲਾਈ ਗਈ ਹੈ। ਇੱਥੇ ਪੈਸਾ ਜ਼ਰੂਰ ਵਧਾਇਆ ਜਾਵੇ ਤੇ ਇਹ 60 ਕਰੋੜ ਦੀ ਜਗ੍ਹਾ 100 ਕਰੋੜ ਰੁਪਿਆ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਬਜਟ ਵਿੱਚ ਦੱਸਿਆ ਗਿਆ ਹੈ ਕਿ 164 ਕਰੋੜ ਰੁਪਏ ਨਾਲ ਰਾਜੀਵ ਗਾਂਧੀ ਗ੍ਰਾਮੀਣ ਵਿਦੁੱਤ ਸਕੀਮ ਚਲਾਈ ਗਈ ਹੈ, ਇਹ ਬਹੁਤ ਅੱਛੀ ਸਕੀਮ ਹੈ। ਇਸ ਨਾਲ ਪਿੰਡਾਂ ਵਿਚ ਪਾਵਰ ਦੀ ਪੁਜ਼ੀਸ਼ਨ ਬੈਟਰ ਹੋਵੇਗੀ। ਇਸੇ ਤਰ੍ਹਾਂ 151.30 ਕਰੋੜ ਰੁਪਿਆ ਮੇਜਰ ਵਾਟਰ ਸਪਲਾਈ ਤੇ ਸੈਨੀਟੇਸ਼ਨ ਪ੍ਰੋਗਰਾਮ ਅਧੀਨ ਲਗਾਇਆ ਗਿਆ ਹੈ। ਇਹ ਅੱਛਾ ਸਟੈੱਪ ਹੈ। ਪੰਚਾਇਤੀ ਰਾਜ ਸਿਸਟਮ ਨੂੰ ਇਸ ਅਧੀਨ ਫਾਇਦਾ ਹੋਵੇਗਾ। ਇਸੇ ਤਰ੍ਹਾਂ ਸਰਪੰਚਾਂ ਨੂੰ ਰੀਕੋਗਨਾਈਜ਼ ਕਰਨ ਲਈ ਫਾਇਨਾਂਸ ਮਨਿਸਟਰ ਸਾਹਿਬ ਨੇ 600 ਰੁਪਏ ਹਰ ਮਹੀਨੇ ਸਰਪੰਚਾਂ ਲਈ ਰੱਖਿਆ ਹੈ, ਇਹ ਅੱਛਾ ਕਦਮ ਹੈ। 200 ਰੁਪਏ ਤੋਂ 400 ਰੁਪਏ ਚੌਕੀਦਾਰ ਲਈ ਕੀਤੇ ਹਨ। ਇਹ ਵੀ ਅੱਛਾ ਕਦਮ ਹੈ। 300 ਰੁਪਏ ਪ੍ਰਤੀ ਮਹੀਨਾਂ ਗਰਾਂਟ ਹਰ ਪੰਚਾਇਤ ਨੂੰ ਪਿੰਡਾਂ ਦੀ ਸਫਾਈ ਲਈ ਦਿੱਤੀ ਹੈ, ਇਹ ਜ਼ਰੂਰ ਵਧਾਉਣੀ ਚਾਹੀਦੀ ਹੈ ਕਿਉਂਕਿ 300 ਰੁਪਏ ਬਹੁਤ ਘੱਟ ਹੈ। ਫਾਇਨਾਂਸ ਮਨਿਸਟਰ ਸਾਹਿਬ, ਤੁਸੀਂ ਤਾਂ ਕਰੋੜਾਂ ਅਰਬਾਂ ਰੁਪਏ ਪੰਜਾਬ ਵਿਚ ਵੰਡ ਰਹੇ ਹੋ ਇਹ 300 ਰੁਪਏ ਜ਼ਰੂਰ ਵਧਾ ਦੇਣੇ ਚਾਹੀਦੇ ਹਨ, ਜਿਸ ਨਾਲ ਪਿੰਡਾਂ ਵਿੱਚ ਸਫਾਈ ਵੀ ਪਰਾਪਰ ਹੋਵੇਗੀ ਅਤੇ ਜਿਹੜੇ ਬੰਦੇ ਪਿੰਡਾਂ ਵਿੱਚ ਕੰਮ ਕਰਦੇ ਹਨ, ਉਨ੍ਹਾਂ ਨੂੰ ਪੈਸੇ ਵੀ ਬਿਹਤਰ ਮਿਲ ਸਕਣਗੇ। ਡਿਪਟੀ ਸਪੀਕਰ ਸਾਹਿਬ, ਕੁਝ ਡਾਟੇ ਮੈਂ ਸਦਨ ਦੀ ਨਜ਼ਰ ਵਿੱਚ ਜਰੂਰ ਕਰਨੇ ਚਾਹਾਂਗਾ, ਜਿਹੜੇ ਮੇਰੇ ਹਿਸਾਬ ਨਾਲ ਇਸ ਬਜਟ ਨੂੰ ਹਿਸਟੋਰਿਕ ਬਜਟ ਬਣਾਉਂਦੇ ਹਨ। ਜਿਸ ਤਰ੍ਹਾਂ ਸੇਲਜ਼ ਟੈਕਸ ਰੈਵੇਨਿਊ ਸਾਲ 2004-05 ਵਿੱਚ 6945 ਕਰੋੜ ਰੁਪਏ ਸੀ, ਉਹ ਸਾਲ 2005-06 ਵਿੱਚ 8608 ਕਰੋੜ ਰੁਪਏ ਹੋ ਗਿਆ। ਯਾਨੀ ਕਿ ਇਸ ਵਿੱਚ ਸੁਧਾਰ ਕੀਤਾ ਹੈ। ਵੈਟ ਲਗਾ ਕੇ ਟੈਕਸੇਸ਼ਨ ਸਿਸਟਮ ਨੂੰ ਮਾਡਰੇਨਾਈਜ਼ ਕੀਤਾ ਹੈ। ਇਸ ਨਾਲ ਸਟੇਟ ਫੰਡਜ਼ ਨੂੰ ਬੈਨੀਫਿਟ ਹੋਇਆ ਹੈ। ਸਾਡੀ ਇਕਾਨਮੀ ਗਰੋਅ ਕੀਤੀ ਹੈ। ਸਾਲ 2001-02 ਵਿੱਚ ਸਟੇਟ ਇਕਾਨਮੀ ਦੀ ਗਰੋਥ 2 ਪ੍ਰਤੀਸ਼ਤ ਸੀ ਅਤੇ ਅੱਜ ਸਾਲ 2003-04 ਦੇ ਜਿਹੜੇ ਡਾਟੇ ਦਿੱਤੇ ਹਨ, ਉਸ ਵਿੱਚ ਇਹ 6.29 ਪ੍ਰਤੀਸ਼ਤ ਹੈ। ਇਹ ਬੜੀ ਅੱਛੀ ਹੈ। ਸਾਲ 2003-04 ਵਿੱਚ ਪਰ ਕੈਪਿਟਾ ਇਨਕਮ 28686 ਸੀ। ਸਾਲ 2004-05 ਵਿੱਚ ਇਹ 30701 ਹੋ ਗਈ ਹੈ, ਜਿਹੜੀ ਕਿ ਬੜੀ ਅੱਛੀ ਗਰੋਥ ਹੈ। ਸਾਲ 2001-02 ਵਿੱਚ ਰੈਵੇਨਿਊ ਡੈਫੀਸਿਟ 5.33 ਪ੍ਰਤੀਸ਼ਤ ਸੀ ਅਤੇ ਸਾਲ 2004-05 ਵਿੱਚ ਇਹ ਘੱਟ ਕੇ 3.83 ਹੋ ਗਿਆ। ਇਸ ਦੇ ਨਾਲ ਹੀ ਦੇਖੋ ਜਿਹੜਾ ਸਾਲ 2001-02 ਵਿੱਚ ਇਹ 3781 ਕਰੋੜ ਸੀ, ਉਹ ਘੱਟ ਕੇ ਹੁਣ 1390 ਕਰੋੜ ਰਹਿ ਗਿਆ ਹੈ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਨੇ ਅਤੇ ਮੁੱਖ ਮੰਤਰੀ ਜੀ ਨੇ ਮਿਹਨਤ ਕਰਕੇ ਡੈਟ ਸਵੇਪਿੰਗ ਕੀਤੀ ਹੈ। ਜਿਹੜਾ ਪੁਰਾਣਾ ਉਚੇ ਰੇਟ ਦੇ

[ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ]

ਵਿਆਜ਼ ਤੇ ਕਰਜ਼ਾ ਲਿਆ ਸੀ, ਉਸ ਨੂੰ ਨਵੇਂ ਰੇਟ ਤੇ ਰੀਸੈੱਟ ਕਰਵਾਇਆ ਹੈ। ਉਸ ਨਾਲ ਸਟੇਟ ਨੂੰ ਬਹੁਤ ਵੱਡਾ ਫਾਇਦਾ ਹੋਇਆ ਹੈ। ਇਸ ਨਾਲ ਪਬਲਿਕ ਡੈਟ ਵਿੱਚ 339 ਕਰੋੜ ਪਰ ਐਨਮ ਦਾ ਸਟੇਟ ਨੂੰ without paying any tax ਬੈਨੀਫਿਟ ਹੋਇਆ ਹੈ। ਆਮ ਤੌਰ ਤੇ ਜਦੋਂ ਇੰਡਸਟਰੀ ਚਲਾਉਂਦੇ ਹਾਂ ਤਾਂ ਬਿਜਨਸਮੈਨ ਇਹ ਦੇਖਦੇ ਹਨ ਕਿ ਐਡਮਨਿਸਟ੍ਰੇਟਿਵ ਚਾਰਜ਼ਿਜ਼ ਦੀ ਕੀ ਕਾਸਟ ਹੋਵੇਗੀ, ਐਡਮਨਿਸਟ੍ਰੇਸ਼ਨ ਚਾਰਜ਼ਜ਼ ਕਿੰਨੇ ਹੋਣਗੇ ? What are administration charges ? ਸਾਲ 2001-02 ਵਿੱਚ ਸਟੇਟ ਐਡਮਨਿਸਟ੍ਰੇਸ਼ਨ ਚਾਰਜ਼ਿਜ਼, ਸੈਲਰੀ, ਪੈਨਸ਼ਨ, ਇੰਟਰੱਸਟ ਪੇਮੈਂਟ ਰੈਵੇਨਿਊ ਰਿਸੀਟ ਦਾ 118.24 ਪ੍ਰਤੀਸ਼ਤ ਸੀ। ਯਾਨੀ ਕਿ ਉਸ ਵੇਲੇ ਜਿੰਨੀ ਸਾਡੀ ਇਨਕਮ ਸੀ, ਉਸ ਤੋਂ 18.24 ਪ੍ਰਤੀਸ਼ਤ ਜ਼ਿਆਦਾ ਅਸੀਂ ਐਡਮਨਿਸਟ੍ਰੇਸ਼ਨ ਚਾਰਜ਼ਿਜ ਤੇ ਖਰਚ ਕਰਦੇ ਸੀ। ਅੱਜ ਸਾਲ 2004-05 ਵਿੱਚ ਅਸੀਂ ਰਿਸੀਟ ਦਾ 97.68 ਪ੍ਰਤੀਸ਼ਤ ਖਰਚ ਕਰਦੇ ਹਾਂ ਅਤੇ ਅਗਲੇ ਸਾਲ ਦੇ ਬਜਟ ਵਿੱਚ ਇਹ 73.95 ਪ੍ਰਤੀਸ਼ਤ ਰਹਿ ਜਾਵੇਗਾ। ਇਸ ਨਾਲ ਸਟੇਟ ਦੀ ਇਕਾਨਮੀ ਦੀ ਕੰਡੀਸ਼ਨ ਵੀ ਇੰਪਰੂਵ ਹੋਵੇਗੀ ਅਤੇ ਹੋਰ ਕੰਮਾਂ ਲਈ ਪੈਸੇ ਵੀ ਦਿੱਤੇ ਜਾ ਸਕਣਗੇ। ਸੋ, ਡਿਪਟੀ ਸਪੀਕਰ ਸਾਹਿਬ, ਇਹ ਸਾਰੀਆਂ ਜਿਹੜੀਆਂ ਫਿੱਗਰਾਂ ਹਨ, ਇਨ੍ਹਾਂ ਤੋਂ ਪਤਾ ਚਲਦਾ ਹੈ ਕਿ ਸਾਡਾ ਜਿਹੜਾ ਬਜਟ ਹੈ, ਇਹ ਸਟੇਟ ਦੀ ਬਿਹਤਰੀ ਲਈ, ਸਟੇਟ ਦੇ ਬੈਨੀਫ਼ਿਟ ਲਈ ਹੈ ਅਤੇ ਇਹ ਇਕ ਹਿਸਟੌਰਿਕ ਬਜਟ ਹੈ।

ਮੈਂ ਅਰਬਨ ਅਤੇ ਲੋਕਲ ਬਾਡੀਜ਼ ਬਾਰੇ ਵੀ ਜ਼ਰੂਰ ਡਿਸਕਸ ਕਰਨਾ ਚਾਹਾਂਗਾ। ਅੱਜ ਪੰਜਾਬ ਵਿੱਚ ਅਰਬਨਾਈਜ਼ੇਸ਼ਨ ਹੋ ਰਹੀ ਹੈ। ਜਿਹੜੇ ਵੱਡੇ ਸ਼ਹਿਰ ਹਨ, ਉਹ ਹੋਰ ਵੱਡੇ ਹੋ ਰਹੇ ਹਨ। ਜਿਹੜੇ ਛੋਟੇ ਸ਼ਹਿਰ ਹਨ, ਉਹ ਵੱਡਿਆਂ ਵਿੱਚ ਬਦਲ ਰਹੇ ਹਨ। ਪਿੰਡਾਂ ਵਿਚੋਂ ਲੋਕ ਬੱਚੇ ਪੜ੍ਹਾਉਣ ਲਈ ਸ਼ਹਿਰਾਂ ਵੱਲ ਜਾ ਰਹੇ ਹਨ। ਇਸ ਨਾਲ ਪਾਪੂਲੇਸ਼ਨ ਸਵਿੰਗ ਆ ਰਿਹਾ ਹੈ। ਇਸ ਲਈ ਸ਼ਹਿਰਾਂ ਦੇ ਹਾਲਾਤ ਸੁਧਾਰਨ ਵਾਸਤੇ ਇਸ ਗੌਰਮਿੰਟ ਨੇ ਬਹੁਤ ਵੱਡੇ ਕਦਮ ਚੁੱਕੇ ਹਨ। ਜਿਵੇਂ ਸਲੱਮ ਅਤੇ ਹਾਊਸਿੰਗ ਦੀਆਂ ਪ੍ਰਾਬਲਮਜ਼ ਸਨ, ਇਨ੍ਹਾਂ ਦੋਨਾਂ ਪ੍ਰਾਬਲਮਜ਼ ਨੂੰ ਪ੍ਰਾਇਰਟੀ ਤੇ ਐਡਰੈਸ ਕੀਤਾ ਹੈ। ਅਨਆਥੋਰਾਈਜ਼ਡ ਕਲੌਨੀਆਂ ਨੂੰ ਰੈਗੂਲਰਾਈਜ਼ ਕਰਨ ਦੀ ਇਸ ਵਿੱਚ ਪ੍ਰੋਵੀਜ਼ਨ ਕੀਤੀ ਗਈ ਹੈ। ਇਹ ਵੈਲਕਮ ਕਰਨ ਵਾਲੀ ਗੱਲ ਹੈ। ਹਾਊਸਿੰਗ ਦੀ ਪ੍ਰਾਬਲਮ ਹਰ ਜਗ੍ਹਾ ਤੇ ਹੈ। ਗੌਰਮਿੰਟ ਇੰਨੇ ਜ਼ਿਆਦਾ ਘਰ ਨਹੀਂ ਬਣਾ ਸਕਦੀ, ਇੰਨੇ ਪਲਾਟ ਲੋਕਾਂ ਨੂੰ ਨਹੀਂ ਦੇ ਸਕਦੀ। ਜੇ ਲੋਕਾਂ ਨੇ ਪਲਾਟ ਖਰੀਦ ਕੇ ਘਰ ਬਣਾਏ ਹਨ ਤਾਂ ਅੱਜ ਗੌਰਮਿੰਟ ਉਨ੍ਹਾਂ ਨੂੰ ਰੈਗੂਲਰਾਈਜ਼ ਕਰਨ ਜਾ ਰਹੀ ਹੈ। ਉਸ ਨਾਲ ਲੋਕਾਂ ਨੂੰ ਬਹੁਤ ਵੱਡਾ ਫਾਇਦਾ ਹੋਏਗਾ। ਹੁਣ ਸਲੱਮਜ਼ ਵਾਸਤੇ ਪਾਲਿਸੀ ਬਣਾਈ ਜਾ ਰਹੀ ਹੈ। ਸਲੱਮਜ਼ ਨੂੰ ਅਪਰੂਵ ਕਰਨ ਦਾ ਸਿਸਟਮ ਹੋਵੇਗਾ। ਇਹ ਪਹਿਲੀ ਵਾਰ ਕੰਕਰੀਟ ਪਰਪੋਜ਼ਲ ਇਸ ਬਜਟ ਵਿੱਚ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਸ਼ਹਿਰ ਦੇ ਰਹਿਣ ਵਾਲੇ ਹੋ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੇ ਬਜਟ ਦੇ ਵਿੱਚ ਕੁਝ ਲਾਈਨਾਂ ਬੜੀਆਂ ਇੰਪਾਰਟੈਂਟ ਕਹੀਆਂ ਹਨ ਜਿਵੇਂ ਪੈਰ੍ਹਾ 54 ਵਿਚ "Therefore we will encourage local bodies to exclude poor residents from user charges". ਯਾਨੀ ਕਿ ਜਿਹੜੀਆਂ ਮਿਊਂਸਿਪਲ ਕਮੇਟੀਆਂ ਵਾਟਰ ਸਪਲਾਈ ਅਤੇ ਸੀਵਰੇਜ ਉਤੇ ਯੂਜ਼ਰ ਚਾਰਜਿਜ਼ ਲਗਾਉਂਦੀਆਂ ਹਨ, ਉਨ੍ਹਾਂ ਬਾਰੇ ਇਸ ਬਜਟ ਵਿੱਚ ਇੱਕ ਇੰਡੀਕੇਸ਼ਨ ਦਿੱਤੀ ਗਈ ਹੈ ਕਿ ਗਰੀਬ ਪਰਿਵਾਰਾਂ ਤੋਂ ਵਾਟਰ ਸਪਲਾਈ ਤੇ ਸੀਵਰ ਚਾਰਜਿਜ਼ ਨਹੀਂ ਲਏ ਜਾਣਗੇ। ਮੈਂ ਵਿੱਤ

ਮੰਤਰੀ ਜੀ ਨੂੰ ਰਿਕੁਐਸਟ ਕਰਾਂਗਾ ਕਿ ਜਦੋਂ ਉਹ ਆਪਣੀ ਬਜਟ ਸਪੀਚ ਕਨਕਲੂਡ ਕਰਨਗੇ ਤਾਂ ਕਾਈਂਡਲੀ ਇਹ ਜ਼ਰੂਰ ਸਪੈਸੇਫਾਈ ਕਰ ਦੇਣ ਕਿ ਕਿਸ ਤਰ੍ਹਾਂ ਇਹ ਯੂਜ਼ਰ ਚਾਰਜ਼ਿਜ਼ ਨਹੀਂ ਲਏ ਜਾਣਗੇ। ਮੇਰੀ ਇਹ ਰਿਕੁਮੈਂਡੇਸ਼ਨ ਹੈ ਕਿ ਸ਼ਹਿਰਾਂ ਦੇ ਵਿੱਚ ਜਿਹੜੇ ਲੋਕਾਂ ਦੇ ਕੋਲ ਚਾਰ ਮਰਲੇ ਦੇ ਘਰ ਹਨ ਉਨ੍ਹਾਂ ਦੇ ਕੋਲੋਂ ਕਿਰਪਾ ਕਰਕੇ ਵਾਟਰ ਸਪਲਾਈ ਤੇ ਸੀਵਰੇਜ਼ ਦੇ ਚਾਰਜ਼ਿਜ਼ ਨਾ ਲਵੋ ਕਿਉਂਕਿ ਉਹ ਗਰੀਬ ਲੋਕ ਨਹੀਂ ਦੇ ਸਕਦੇ ਅਤੇ ਨਾ ਹੀ ਉਹ ਪੈਸੇ ਸਰਕਾਰ ਕੋਲ ਆ ਰਹੇ ਹਨ ਜਿਸ ਕਰਕੇ ਅਫ਼ਸਰਾਂ ਅਤੇ ਉਥੋਂ ਦੇ ਲੋਕਲ ਇੰਸਪੈਕਟਰਾਂ ਦਾ ਡੰਡਾ ਉਨ੍ਹਾਂ ਉਤੇ ਚਲ ਰਿਹਾ ਹੈ। ਇਸ ਲਈ ਕਿਰਪਾ ਕਰਕੇ ਜਿਨ੍ਹਾਂ ਦੇ ਕੋਲ ਚਾਰ ਮਰਲੇ ਦੇ ਘਰ ਹਨ ਉਨ੍ਹਾਂ ਕੋਲੋਂ ਵਾਟਰ ਸਪਲਾਈ ਅਤੇ ਸੀਵਰੇਜ਼ ਦੇ ਚਾਰਜ਼ਿਜ਼ ਨਾ ਲਵੋਂ, ਇਹ ਮੁਆਫ਼ ਕੀਤੇ ਜਾਣ।

ਸੁਪਰ ਇਕਨਾਮਿਕ ਜ਼ੋਨ ਜਿਹੜਾ ਲੁਧਿਆਣਾ ਅਤੇ ਮੋਹਾਲੀ ਦੇ ਵਿੱਚ ਬਣਨ ਲੱਗਾ ਹੈ ਉਸ ਦੇ ਨਾਲ ਜੱਬ ਆਪਰਚੂਨਿਟੀਜ਼ ਵਧਣਗੀਆਂ। ਅੱਜ ਇਸ ਬਜ਼ਟ ਵਿਚ ਪਹਿਲੀ ਵਾਰੀ ਵੇਖਿਆ ਗਿਆ ਹੈ ਕਿ 122 ਛੋਟੇ ਸ਼ਹਿਰ ਜਿਹੜੇ ਹਨ ਉਨ੍ਹਾਂ ਦੇ ਲਈ ਮਿਉਂਸਿਪਲ ਡਿਵੈਲਪਮੈਂਟ ਫੰਡ ਦੇ ਥਰੂ 458 ਕਰੋੜ ਰੁਪਏ ਰੱਖੇ ਜਾ ਰਹੇ ਹਨ। ਇਨ੍ਹਾਂ 458 ਕਰੋੜ ਰੁਪਏ ਦੇ ਨਾਲ ਇਨ੍ਹਾਂ ਸ਼ਹਿਰਾਂ ਦੇ ਵਿੱਚ ਸਾਲ 2006-07 ਤੱਕ 100% ਵਾਟਰ ਸਪਲਾਈ ਸਕੀਮ ਅਧੀਨ ਕਵਰ ਕਰਨ ਅਤੇ ਨਾਲ ਹੀ ਲਗਭਗ 38 ਸ਼ਹਿਰਾਂ ਦੇ ਵਿੱਚ ਸੀਵਰੇਜ਼ ਪਾਉਣ ਦਾ ਫੈਸਲਾ ਕੀਤਾ ਹੈ। ਸੋ, ਇਹ ਸਾਲ ਇਕ ਇਤਿਹਾਸਕ ਸਾਲ ਸ਼ੁਰੂ ਹੋਣ ਵਾਲਾ ਹੈ। ਜਿਸ ਵਿਚ 122 ਛੋਟੇ ਸ਼ਹਿਰਾਂ ਨੂੰ ਪੰਜਾਬ ਨਿਰਮਾਣ ਦੇ ਥਰੂ ਲੋਕਲ ਬਾਡੀਜ਼ ਦੇ ਵਿਚ ਅਰਬਨ ਕੀਤਾ ਜਾ ਰਿਹਾ ਹੈ। ਜਿਸ ਦੇ ਤਹਿਤ ਇਨ੍ਹਾਂ ਸ਼ਹਿਰਾਂ ਨੂੰ 100 ਪ੍ਰਤੀਸ਼ਤ ਪਾਣੀ ਮੁਹੱਈਆਂ ਕਰਵਾਇਆ ਜਾਵੇਗਾ। ਮੇਰੀ ਵਿੱਤ ਮੰਤਰੀ ਜੀ ਨੂੰ ਇਕ ਸੁਜੈਸ਼ਨ ਹੈ ਕਿਉਂਕਿ ਇਹ ਕੰਮ ਬਹੁਤ ਵੱਡਾ ਹੈ ਅਤੇ ਸ਼ਹਿਰ ਬਹੁਤ ਜ਼ਿਆਦਾ ਹਨ। ਸਮੇਂ ਦਾ ਟਾਰਗੈਟ ਬਹੁਤ ਘੱਟ ਰੱਖਿਆ ਹੈ ਤੇ ਤੁਸੀਂ ਛੇ-ਅੱਠ ਮਹੀਨੇ ਦੇ ਰਹੇ ਹੋ। ਮੈਂ ਸੂਜੈਸਟ ਕਰਾਂਗਾ ਕਿ ਜਿਸ ਤਰ੍ਹਾਂ ਇਸ ਕੰਮ ਲਈ ਤੁਸੀਂ ਵਾਟਰ ਸਪਲਾਈ ਅਤੇ ਸੀਵਰੇਜ਼ ਬੋਰਡ ਨੂੰ ਸਾਰੇ ਪੈਸੇ ਦੇ ਰਹੇ ਹੋ, ਉਹ ਸਾਰਾ ਕੰਮ ਇਹ ਨਹੀਂ ਕਰ ਸਕਦਾ। ਇਸ ਲਈ ਇਸ ਵਿਚ ਹੋਰ ਏਜੰਸੀਆਂ ਨੂੰ ਵੀ ਇਨਵਾਲਵ ਕਰਨਾ ਚਾਹੀਦਾ ਹੈ। ਇੱਕ ਏਜੰਸੀ ਕੋਲੋਂ ਇੰਨੇ ਕੁ ਮਹੀਨਿਆਂ ਵਿਚ ਇਹ ਕੰਮ ਨਹੀਂ ਹੋ ਸਕਦਾ। ਜੇਕਰ ਬਜ਼ਟ ਵਿਚ ਕਿਹਾ ਗਿਆ ਹੈ ਤਾਂ ਉਸ ਨੂੰ ਇੰਪਲੀਮੈਂਟ ਵੀ ਕੀਤਾ ਜਾਵੇ ਤਾਂ ਕਿ 122 ਸ਼ਹਿਰਾਂ ਦੇ ਲੱਖਾਂ ਲੋਕਾਂ ਨੂੰ 100 ਪ੍ਰਤੀਸ਼ਤ ਵਾਟਰ ਸਪਲਾਈ ਦਿੱਤੀ ਜਾ ਸਕੇ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਪੰਜਾਬ ਨਿਰਮਾਣ ਦੇ ਤਹਿਤ 135 ਕਰੋੜ ਰੁਪਿਆ ਹੋਰ ਰੱਖਿਆ ਗਿਆ ਜਿਸ ਨਾਲ ਅਰਬਨ ਲੋਕਲ ਬਾਡੀਜ਼ ਨੂੰ ਸਪੈਸ਼ਲ ਗਰਾਂਟ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਵੀ ਗੱਲ ਕਰਨੀ ਚਾਹੁੰਦਾ ਹਾਂ ਬਾਰਡਰ ਏਰੀਏ ਦੇ ਵਿੱਚ ਅੰਮ੍ਰਿਤਸਰ, ਗੁਰਦਾਸਪੁਰ ਤੇ ਪਠਾਨਕੋਟ ਦੇ ਵਿੱਚ 100 ਬੈਡਿਡ ਹਸਪਤਾਲ ਹਨ। ਮੇਰੇ ਹਲਕਾ ਬਟਾਲਾ ਵਿਖੇ ਇੱਕ ਅਜਿਹਾ ਸਬ-ਡਵੀਜ਼ਨ ਹੈ ਜਿਥੇ ਕਿ ਕਾਦੀਆਂ, ਫਤਹਿਗੜ੍ਹ ਚੂੜੀਆਂ, ਕਾਹਨੂੰਵਾਨ ਅਤੇ ਧਾਰੀਵਾਲ ਦੇ ਸਾਰੇ ਲੋਕ ਇਲਾਜ ਕਰਵਾਉਣ ਆਉਂਦੇ ਹਨ ਪਰ ਉਥੇ 50 ਬੈਡਿਡ ਹਸਪਤਾਲ ਹੈ ਜਦ ਕਿ ਉਥੇ ਜ਼ਮੀਨ ਤੇ ਬਿਲਡਿੰਗ ਅਵੇਲੇਬਲ ਹੈ। ਮੇਰੀ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਇਸ ਦੀਆਂ ਸੈਂਕਸ਼ਨਡ ਪੋਸਟਾਂ ਨੂੰ ਵਧਾ ਕੇ ਇਸ ਨੂੰ 100 ਬਿਸਤਰਿਆਂ ਦਾ ਹਸਪਤਾਲ ਕਰ ਦਿੱਤਾ ਜਾਵੇ। ਇਹ ਇੰਟਰਨੈਸ਼ਨਲ ਬੈਲਟ ਤੇ ਪੈਂਦਾ ਹੈ ਤੇ ਇਸ ਪੂਰੀ ਬੈਲਟ ਨੂੰ ਸਟਰੋਂਗ ਕਰਨਾ ਚਾਹੀਦਾ ਹੈ। ਇਸ ਲਈ ਕਿਰਪਾ ਕਰਕੇ ਇਸ ਹਸਪਤਾਲ ਨੂੰ 100 ਬੈਡਿਡ ਵਾਲਾ

[ਸੰਸਦੀ ਸਕੱਤਰ, ਸਥਾਨਕ ਸਰਕਾਰ ਅਤੇ ਸੁਤੰਤਰਤਾ ਸੰਗਰਾਮੀ]

ਕਰਵਾ ਦਿੱਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਇੱਕ ਬਹੁਤ ਅੱਛਾ ਕਦਮ ਇਸ ਸਰਕਾਰ ਨੇ ਚੁੱਕਿਆ ਹੈ ਕਿ ਪੁਲੀਟੀਕਲ ਲੀਡਰਸ਼ਿਪ ਨੂੰ ਸਟਰੌਂਗ ਕਰਨ ਲਈ ਸਰਪੰਚਾਂ ਨੂੰ, ਜ਼ਿਲ੍ਹਾ ਪ੍ਰੀਸ਼ਦਾਂ ਅਤੇ ਮਿਉਂਸਿਪਲ ਕਮੇਟੀਜ਼ ਨੂੰ ਸਟਰੈਂਥਨ ਕਰਨ ਲਈ ਪੂਰੀ ਸਿਸਟੈਮੈਟਿਕ ਅਪਰੋਚ ਲਿਆਂਦੀ ਹੈ ਅਤੇ ਇਸ ਬਜਟ ਦੇ ਵਿੱਚ ਬਹੁਤ ਵਧੀਆ ਕਦਮ ਚੁਕਿਆ ਹੈ ਕਿ 25 ਲੱਖ ਰੁਪਿਆ ਹਰੇਕ ਐਮ.ਐਲ.ਏ. ਨੂੰ ਲੋਕਲ ਏਰੀਆ ਡਿਵੈਲਪਮੈਂਟ ਫੰਡ ਵਿਚੋਂ ਦਿੱਤਾ ਜਾਵੇਗਾ। ਇਹ ਪੁਲੀਟੀਕਲ ਸਿਸਟਮ ਨੂੰ ਸਟਰੈਂਥਨ ਕਰਨ ਦੀ ਕੋਸ਼ਿਸ਼ ਹੈ ਅਤੇ ਮੈਂ ਇਸ ਨੂੰ ਵੈਲਕਮ ਕਰਦਾ ਹਾਂ। ਮੇਰੇ ਸਾਹਮਣੇ ਬੈਠੇ ਵੀਰ ਚਾਹੇ ਇਸ ਚੀਜ਼ ਨੂੰ ਐਪਰੀਸ਼ੀਏਟ ਨਾ ਕਰਦੇ ਹੋਣ ਪਰ ਅੰਦਰੋਂ ਜ਼ਰੂਰ ਖੁਸ਼ ਹੁੰਦੇ ਹੋਣਗੇ ਕਿ ਫਾਈਨਾਂਸ ਮਨਿਸਟਰ ਸਾਹਿਬ ਨੇ ਹਰ ਹਲਕੇ ਨੂੰ 25 ਲੱਖ ਰੁਪਿਆ ਦਿੱਤਾ ਹੈ, ਇਹ ਬਹੁਤ ਅੱਛਾ ਕਦਮ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਪੰਜਾਬ ਦੀ ਇਕਾਨਮੀ ਨੂੰ ਟਾਪ ਗੀਅਰ ਵਿਚ ਲਿਆਉਣਾ ਹੈ ਤਾਂ ਇਕ ਹੋਰ ਕਦਮ ਚੁੱਕੋ। ਚੀਫ ਮਨਿਸਟਰ ਸਾਹਿਬ ਨੂੰ ਨਾਲ ਲਿਜਾ ਕੇ ਦਿੱਲੀ ਜਾ ਕੇ ਕਾਮਰਸ ਮਨਿਸਟਰੀ ਵਿਚ ਪ੍ਰਧਾਨ ਮੰਤਰੀ ਨੂੰ ਬੇਨਤੀ ਕਰੋ। ਮੈਂ ਪਿੱਛੇ ਜਿਹੇ ਪਾਕਿਸਤਾਨ ਗਿਆ ਸੀ, ਅਸੀਂ ਉਥੇ ਇੰਡਸਟਰੀ ਅਤੇ ਟਰੇਡ ਵਾਲਿਆਂ ਨਾਲ ਗੱਲ ਕੀਤੀ । ਉਨ੍ਹਾਂ ਨੇ ਦੱਸਿਆ ਕਿ ਭਾਰਤੀ ਪੰਜਾਬ ਦੀਆਂ ਕਈ ਆਈਟਮਜ਼ ਬੰਬਈ ਅਤੇ ਫੇਰ ਵਾਇਆ ਦੁਬਈ ਪਾਕਿਸਤਾਨ ਆਉਂਦੀਆਂ ਹਨ। ਇਨ੍ਹਾਂ ਆਈਟਮਜ਼ ਨਾਲ ਪੰਜਾਬ ਦੇ ਲੱਖਾਂ ਲੋਕਾਂ ਨੂੰ ਕੰਮ ਮਿਲ ਸਕਦਾ ਹੈ। ਉਦਾਹਰਣ ਦੇ ਤੌਰ ਤੇ ਐਗਰੀਕਲਚਰਲ ਇੰਪਲੀਮੈਂਟਸ, ਮਸ਼ੀਨ ਟੂਲਜ਼ ਜਿਹੜੇ ਕਿ ਬੰਬਈ ਤੋਂ ਵਾਇਆ ਦੁਬਈ ਪਾਕਿਸਤਾਨ ਵਿਚ ਜਾਂਦੇ ਹਨ। ਇਸ ਤੋਂ ਬਾਅਦ ਆਟੋ ਮੋਬਾਈਲਜ਼ ਜਿਸ ਵਿਚ ਟ੍ਰੈਕਟਰ ਆਉਂਦੇ ਹਨ ਜੋ ਕਿ ਪਾਕਿਸਤਾਨ ਵਾਲੇ ਇੰਨੀ ਮਹਿੰਗੀ ਕਿਸਮ ਦੇ ਯੂਰਪ ਤੋਂ ਪਤਾ ਨਹੀਂ ਕਿਥੋਂ ਲੈਂਦੇ ਹਨ। ਪੰਜਾਬ ਵਿਚ 2-3 ਵੱਡੇ-ਵੱਡੇ ਯੂਨਿਟ ਹਨ ਜਿਹੜੇ ਟ੍ਰੈਕਟਰ ਬਣਾਉਂਦੇ ਹਨ ਜਿਥੋਂ ਕਿ ਅਸੀਂ ਸਸਤੇ ਉਨ੍ਹਾਂ ਨੂੰ ਭੇਜ ਸਕਦੇ ਹਾਂ। ਇਸ ਲਈ ਫਾਈਨਾਂਸ ਮਨਿਸਟਰ ਸਾਹਿਬ ਜਾ ਕੇ ਕੇਂਦਰ ਵਿਚ ਗੱਲ ਕਰਨ ਕਿ ਜਿਹੜੀਆਂ ਆਈਟਮਜ਼ ਅਲਾਓ ਕੀਤੀਆਂ ਗਈਆਂ ਹਨ ਉਹ ਸ਼ਾਇਦ 700 ਤੋਂ ਉਪਰ ਹਨ, ਉਨ੍ਹਾਂ ਵਿਚ ਸਾਡੀਆਂ ਇਹ 5-7 ਆਈਟਮਜ਼ ਵੀ ਵਾਹਗਾ ਬਾਰਡਰ ਟਰੇਡ ਲਈ ਅਲਾਓ ਕਰ ਦੇਣ ਜਿਸ ਨਾਲ ਪੰਜਾਬ ਦੀ ਇਕਾਨਮੀ ਜਿਹੜੀ ਕਿ ਰਨਵੇਅ ਤੇ ਬੈਠੀ ਹੈ ਉਹ ਟੇਕ ਆਫ ਕਰੇਗੀ। ਜੇਕਰ ਪਾਕਿਸਤਾਨ ਨਾਲ ਟਰੇਡ ਵਾਹਗਾ ਬਾਰਡਰ ਤੋਂ ਸ਼ੁਰੂ ਹੋ ਜਾਵੇ ਤਾਂ ਇਸ ਨਾਲ ਲੋਕਾਂ ਨੂੰ ਕੰਮ ਵੀ ਮਿਲੇਗਾ, ਐਕਸਪੋਰਟ ਵੀ ਵਧੇਗਾ ਤੇ ਬਾਰਡਰ ਤੇ ਰੌਣਕ ਲੱਗੇਗੀ। ਪਾਕਿਸਤਾਨ ਤੋਂ ਅਗਾਂਹ ਇਹ ਚੀਜ਼ਾਂ ਅਫਗਾਨਿਸਤਾਨ ਵੀ ਜਾ ਸਕਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸਾਰੇ ਸ਼ਬਦਾਂ ਨਾਲ ਅੱਜ ਇਸ ਆਗਸਟ ਹਾਊਸ ਵਿਚ ਇਹ ਮਹਿਸੂਸ ਕਰਦਾ ਹਾਂ ਕਿ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਜਿਨ੍ਹਾਂ ਨੂੰ ਮੇਰੇ ਵਰਗਾ ਇਕ ਆਮ ਬੰਦਾ, ਜਿਹੜਾ ਕਿ ਆਪਣੇ ਆਪ ਨੂੰ ਇਕਾਨਮਿਸਟ ਨਹੀਂ ਸਮਝਦਾ, ਸਕਾਲਰ ਨਹੀਂ ਸਮਝਦਾ, ਲੀਡਰ ਨਹੀਂ ਸਮਝਦਾ, ਇਕ ਆਮ ਸ਼ਹਿਰੀ ਵਾਂਗ ਆਪਣੇ ਆਪ ਨੂੰ ਸਮਝਦਾ ਹੈ ਕਿ ਇਨ੍ਹਾਂ ਨੇ ਸਾਡੇ ਪੰਜਾਬ ਦੇ ਚਿਦੰਬਰਮ ਬਣ ਕੇ ਸਾਨੂੰ ਜਿਹੜੀਆਂ ਬਜਟ ਪ੍ਰਪੋਜ਼ਲਜ਼ ਦਿੱਤੀਆਂ ਹਨ ਇਨ੍ਹਾਂ ਨੂੰ ਸਰਵਸੰਮਤੀ ਨਾਲ ਪਾਸ ਕਰਕੇ ਇਸ ਬਜਟ ਨੂੰ ਪਾਸ ਕੀਤਾ ਜਾਵੇ। ਬਹੁਤ-ਬਹੁਤ ਸ਼ੁਕਰੀਆ। ਧੰਨਵਾਦ। ਜੈ ਹਿੰਦ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ (ਪੱਟੀ)** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਮੈਂ ਆਪਣੀ ਗੱਲ ਕਿਤਾਬ ਵਿਚੋਂ ਕੋਟ ਕਰ ਰਿਹਾ ਹਾਂ ਜੋ ਗੌਰਮਿੰਟ ਨੇ ਦਿੱਤੀ ਹੈ। ਇਹ ਜੋ ਕਹਿੰਦੇ ਹਨ ਮੈਂ ਉਹ ਦੱਸ ਰਿਹਾ ਹਾਂ : Ways and Means and overdrafts of the State and Interest paid thereon ਸਾਲ 2002-03 ਵਿਚ 53 ਦਿਨ, 2003-04 ਵਿਚ 34 ਦਿਨ ਅਤੇ 2004-05 ਵਿਚ 117 ਦਿਨ। ਫੇਰ ਇਹ ਕਹਿੰਦੇ ਹਨ ਕਿ ਓਵਰ ਡਰਾਫਟ ਹੁੰਦਾ ਹੀ ਨਹੀਂ ਜਦ ਕਿ 2 ਕਰੋੜ ਵਿਆਜ ਇਕ ਵਾਰ, 1 ਕਰੋੜ 84 ਲੱਖ ਇਕ ਵਾਰ ਇਨ੍ਹਾਂ ਨੇ ਭਰਿਆ ਹੈ। ਫੇਰ ਇਹੀ ਕਿਤਾਬ ਕਹਿੰਦੀ ਹੈ : The ratio of fiscal liabilities to GSDP increased from 42% in 2000-01 to 44% in 2004-05 and stood at 3-4 times of its revenue receipts. ਹਾਲੇ 2006 ਵਿਚ ਇਸ ਤੋਂ ਜ਼ਿਆਦਾ ਵਧੇਗਾ। ਫੇਰ ਅੱਗੇ ਕਹਿੰਦੇ ਹਨ : Fiscal liabilities are considered sustainable of the average interest paid on these liabilities is lower than the rate of growth of GSDP. In case of Punjab, the weighted interest rate on fiscal liabilities at 8.79% during 2004-05 was lower than the rate of growth of GSDP by 3%. ਤੇ ਇਹ ਆਖ ਰਹੇ ਹਨ ਕਿ ਕਿਸ ਤਰੀਕੇ ਨਾਲ ਅਸੀਂ ਪੈਰਾਮੀਟਰਜ਼ ਚੁੱਕੇ ਹਨ। ਫੇਰ ਲਿਖਿਆ ਹੈ ਕਿ 32% of the existing market loans of the State Government carried interest rate exceeding 10%. The effective cost of borrowing of their past loans, as such, is much higher than the rate at which the State is able to raise resources at present from the market ਯਾਨੀ ਕਿ ਜੋ ਰੇਟਸ ਸਵੈਪਿੰਗ ਕੀਤੀ ਹੈ। ਇਸ ਦੇ ਬਾਵਜੂਦ the State Government can raise loans at much lower rates. ਜੋ ਕਿ ਸਟੇਟ ਰੇਜ਼ ਕਰ ਰਹੀ ਹੈ। ਗੱਲ ਇਥੇ ਹੀ ਨਹੀਂ ਮੁੱਕਦੀ ਅੱਗੇ ਪੜ੍ਹ ਲਓ : The measures being taken to stem the growth of debt viz. to put a cap on the debt, phased reduction of debt, strict control on expenditure and cap on short term debt proved insufficient as the fiscal liabilities of the State increased by 64% from Rs. 28,957 crore in 2000-01 to Rs. 47,403 crore in 2004-05. ਇਸ ਸਾਲ ਹੋਰ ਵੱਧ ਕੇ ਇਹ 100% ਹੋ ਚੁੱਕੀ ਹੈ। ਅੱਗੇ ਇਨ੍ਹਾਂ ਨੇ ਲਿਖਿਆ ਹੈ, ਫੇਲਿਓਰ। ਇਹ ਫਿਗਰਜ਼ ਮੈਂ ਤਾਂ ਕੋਟ ਕੀਤੀਆਂ ਹਨ ਕਿ ਇਹ ਬੜੀ ਵਾਰੀ ਕਹਿ ਚੁੱਕੇ ਹਨ ਕਿ ਫਿਸਕਲ ਡੈਟ ਇੰਨਾ ਹੋ ਚੁੱਕਾ ਹੈ ਇੰਨਾ ਖਰਾਬ ਹੋ ਗਿਆ ਹੈ ਤੇ ਇਥੇ ਤਾਂ ਕੰਮ ਖਰਾਬ ਹੋਈ ਜਾ ਰਿਹਾ ਹੈ। ਇਹ ਕਹਿੰਦੇ ਹਨ ਕਿ 56 ਹਜ਼ਾਰ ਕਰੋੜ ਰੁਪਿਆ ਪੰਜਾਬ ਵਿਚ ਆਇਆ ਹੈ, ਉਹ ਕਿਹੜੇ ਸੈਕਟਰ ਵਿਚ ਆਇਆ ਹੈ, ਇਹ ਆਪਾਂ ਸਾਰੇ ਜਾਣਦੇ ਹਾਂ। ਇਹ ਆਇਆ ਹੈ ਰੀਅਲ ਐਸਟੇਟ ਵਿਚ। ਮੈਂ ਇਹ ਨਹੀਂ ਕਹਿੰਦਾ ਕਿ ਇਹ ਬੁਰੀ ਗੱਲ ਹੈ। ਪਰ ਜੇ ਬਰੀਕੀ ਨਾਲ ਵੇਖੀਏ ਤਾਂ ਇਸ ਦਾ ਕਿੰਨਾ ਕੁ ਲਾਭ ਹੋਇਆ ਹੈ। ਹਾਊਸਿੰਗ ਵਾਸਤੇ ਦੇਖੀਏ, ਜਿਹੜਾ ਉਸ ਵਿਚ ਸੀਮਿੰਟ ਲੱਗਦਾ ਹੈ, ਜਿਹੜੇ ਪੰਜਾਬ ਵਿਚ ਸੀਮਿੰਟ ਦੇ ਯੂਨਿਟ ਲੱਗੇ ਹੋਏ ਹਨ ਉਨ੍ਹਾਂ ਤੇ ਸੇਲਜ਼ ਟੈਕਸ ਐਗਜ਼ਮਪਟ ਹੈ। ਸਟੀਲ ਜਿਹੜਾ ਹੈ ਜੇ ਉਹ ਆਊਟ ਆਫ ਸਟੇਟ ਤੋਂ ਲਈਏ ਤਾਂ ਸੀ.ਐਸ.ਟੀ. ਘੱਟ ਜਾਂਦਾ ਹੈ। ਵਿਦਿਨ ਸਟੇਟ ਵੈਟ 8% ਜਾਂ 12% ਹੈ ਤੇ ਇਹ ਵਧਦਾ ਹੀ ਰਹਿੰਦਾ ਹੈ। ਸੋ, ਵੈਟ ਸੈੱਟ ਆਫ ਹੋ ਹੀ ਨਹੀਂ ਸਕਦਾ। ਹਰ ਕੋਈ ਸੋਚਦਾ ਹੈ ਕਿ ਮੈਟੀਰੀਅਲ ਆਊਟ ਆਫ਼ ਸਟੇਟ ਲਿਆਈਏ, ਲੋਅਰ ਸੀ.ਐਸ.ਟੀ. ਲੱਗੇਗਾ।

**[ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ]**

ਫੇਰ ਸਟੇਟ ਨੂੰ in terms of taxes ਬੈਨੀਫਿਟ ਹੋਇਆ ਜ਼ੀਰੋ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਅੱਗੇ ਲਈਏ, ਅਸੀਂ ਕਿਸੇ ਦੇ ਅਗੇਂਸਟ ਬਾਇਸਡ ਨਹੀਂ, ਸਾਨੂੰ ਸਭ ਨੂੰ ਪਤਾ ਹੀ ਹੈ ਕਿ ਲੇਬਰ ਸਾਰੀ ਆਊਟ ਆਫ਼ ਸਟੇਟ ਦੀ ਲੱਗੀ ਹੋਈ ਹੈ। ਉਨ੍ਹਾਂ ਨੂੰ ਜੋ ਸੈਲਰੀ ਦਿੱਤੀ ਜਾਂਦੀ ਹੈ, ਉਹ 70% ਆਊਟ ਆਫ ਸਟੇਟ ਜਾ ਰਹੀ ਹੈ। ਸੋ, ਇਸ ਐਕਸਪੈਂਡੀਚਰ ਦੇ ਉਤੇ ਸਾਡੀ ਸਟੇਟ ਨੂੰ ਕੋਈ ਇਨਕਮ ਨਹੀਂ, ਇਨਕਮ ਸਾਰੀ ਸਟੇਟ ਤੋਂ ਬਾਹਰ ਜਾ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਬਾਕੀ ਵੀ ਜਿੰਨੀਆਂ ਕੰਪਨੀਆਂ ਬੈਠੀਆਂ ਹਨ, ਉਨ੍ਹਾਂ ਦੇ ਆਫਿਸਿਜ਼ ਬਾਹਰਲੀਆਂ ਸਟੇਟਾਂ ਵਿਚ ਹਨ। ਉਨ੍ਹਾਂ ਦੇ ਟੈਕਸ ਵੀ ਸੈਂਟਰਲ ਪੂਲ ਵਿਚ ਜਾਂ ਹੋਰ ਸਟੇਟਾਂ ਵਿਚ ਜਾਂਦੇ ਹਨ।

ਫੇਰ ਅੱਗੇ ਲੈਂਡ ਦੀ ਗੱਲ ਲਈਏ। ਇਹ ਇਕ ਬਹੁਤ ਵੱਡਾ ਮੁੱਦਾ ਹੈ ਕਿ ਜ਼ਮੀਨਾਂ ਦੀਆਂ ਕੀਮਤਾਂ ਵੱਧ ਗਈਆਂ ਹਨ ਤੇ ਕਿਸਾਨਾਂ ਨੂੰ ਬਹੁਤ ਫਾਇਦਾ ਹੋਇਆ ਹੈ। ਮੈਂ ਵੀ ਕਹਿੰਦਾ ਹਾਂ ਕਿ ਜਿਹੜੇ ਕਿਸਾਨ ਕਰਜ਼ੇ ਥੱਲੇ ਦੱਬੇ ਹੋਏ ਸੀ, ਉਹ ਆਪਣੀ ਜ਼ਮੀਨ ਵੇਚ ਕੇ, ਜਿਵੇਂ ਪਹਿਲਾਂ ਸੁਸਾਈਡਜ਼ ਹੋ ਰਹੇ ਸਨ, ਉਨ੍ਹਾਂ ਤੋਂ ਬਚਣਗੇ। ਉਨ੍ਹਾਂ ਕੋਲ ਵੀ ਇਕ ਅਸੈੱਟ ਇਹੋ ਜਿਹਾ ਹੋ ਗਿਆ ਹੈ, ਜਿਸ ਦੀ ਕੀਮਤ ਵਧੀ ਹੋਈ ਹੈ ਤੇ ਜਿਸ ਦਾ ਬੈਨੀਫਿਟ ਉਨ੍ਹਾਂ ਨੂੰ ਹੋ ਰਿਹਾ ਹੈ। ਪਰ ਇਸ ਵਿਚ ਪੁਆਇੰਟ ਇਹ ਹੈ ਕਿ ਜਿਹੜਾ ਮਾਰਜ਼ੀਨਲ ਫਾਰਮਰ ਦੋ-ਢਾਈ ਕਿੱਲੇ ਲੈ ਕੇ ਬੈਠਾ ਸੀ, ਉਸ ਨੇ ਆਪਣੀ ਜ਼ਮੀਨ ਵੇਚ ਕੇ ਕਾਰਾਂ ਲੈ ਲਈਆਂ ਜਿਸ ਨੂੰ ਕਿ ਬੜੀ ਖੁਸ਼ੀ ਦੀ ਗੱਲ ਦੱਸਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਨਾਲ ਡਿਸਐਗਰੀ ਕਰਦਾ ਹਾਂ। ਵੱਡੀਆਂ ਵੱਡੀਆਂ ਕਾਰਾਂ ਲੈਣਾ, ਬੜੀ ਖੁਸ਼ੀ ਦੀ ਗੱਲ ਹੈ ਪਰ ਉਨ੍ਹਾਂ ਦੀਆਂ ਫੈਮਿਲੀਜ਼ ਦਾ ਇਕ ਕੰਸੌਲੀਡੇਟਿਡ ਅਸੈੱਟ ਜ਼ਮੀਨ ਦੇ ਰੂਪ ਵਿਚ ਪਿਆ ਹੈ ਜਿਸ ਨਾਲ ਉਨ੍ਹਾਂ ਦੀ ਇਨਹੈਰੀਟੈਂਸ ਬਣੀ ਹੋਈ ਹੈ। ਇਕ ਕਾਰ ਲੈਣ ਵਾਸਤੇ ਉਸਨੂੰ ਵੇਚ ਦੇਣਾ ਕੋਈ ਠੀਕ ਗੱਲ ਨਹੀਂ ਲਗਦੀ। ਕਾਰ ਦੀ ਕੀਮਤ 2 ਸਾਲਾਂ ਬਾਅਦ ਡੈਂਪਰੀਸੀਏਸ਼ਨ ਪੈਣ ਨਾਲ ਅੱਧੀ ਨਹੀਂ ਰਹਿਣੀ ਤੇ ਉਸ ਨੇ ਕਾਰ ਖਰੀਦਣੀ ਵੀ ਚੰਡੀਗੜ੍ਹ ਤੋਂ ਹੈ। ਡਿਪਟੀ ਸਪੀਕਰ ਸਾਹਿਬ, ਫਿਰ ਉਸਦਾ ਟੈਕਸ ਤਾਂ ਚੰਡੀਗੜ੍ਹ ਨੂੰ ਮਿਲ ਗਿਆ; ਪੰਜਾਬ ਨੂੰ ਨਹੀਂ ਮਿਲਿਆ। ਜੇ ਅਸੀਂ ਦੇਖੀਏ ਕਿ ਜੋ ਕੁਝ ਹੋ ਰਿਹਾ ਹੈ, ਕਿਸਾਨਾਂ ਵਲੋਂ ਆਪਣਾ ਅਸੈੱਟ ਜ਼ਮੀਨ ਵੇਚ ਕੇ ਕਾਰਾਂ ਲਈਆਂ ਜਾ ਰਹੀਆਂ ਹਨ, ਜਿਹੜਾ ਬੰਦਾ 3-4 ਪੁਸ਼ਤਾਂ ਤੋਂ ਕਿਸਾਨੀ ਦਾ ਕੰਮ ਕਰਦਾ ਪਿਆ ਹੈ, ਕੀ ਸਰਕਾਰ ਨੇ ਦੇਖਿਆ ਹੈ ਕਿ ਕੀ ਉਸਨੇ ਆਪਣੇ ਬੱਚਿਆਂ ਵਿਚ ਕੋਈ ਸਕਿੱਲਜ਼ ਡਿਵੈਲਪ ਕਰ ਲਈਆਂ ਹਨ ਜਿਸ ਨਾਲ ਉਹ ਕੋਈ ਹੋਰ ਟਰੇਡ ਕਰ ਲੈਣ ? ਕੀ ਉਹ ਕੋਈ ਫੈਕਟਰੀ ਲਾ ਸਕੇਗਾ ? ਜ਼ਮੀਨ ਉਸ ਦੀ ਅਤੇ ਉਸ ਦੇ ਬੱਚਿਆਂ ਦੀ ਲਾਈਵਲੀਹੁੱਡ ਲਈ ਇਕ ਪਰਮਾਨੈਂਟ ਅਸੈੱਟ ਸੀ, ਇਸ ਤਰੀਕੇ ਨਾਲ ਜ਼ਮੀਨ ਖ਼ਤਮ ਕਰਕੇ ਕੀ ਉਹ ਨਵਾਂ ਟਰੇਡ ਲੈ ਸਕਣਗੇ ?

ਫੇਰ ਅੱਗੇ ਚੱਲੀਏ, ਡਿਪਟੀ ਸਪੀਕਰ ਸਾਹਿਬ, ਹਾਊਸ ਅੰਦਰ ਕੁਐਸ਼ਚਨ ਹੋਇਆ ਸੀ ਤੇ ਉਸ ਦਾ ਜਵਾਬ ਆਇਆ ਸੀ ਕਿ ਪਿਛਲੇ ਸਾਲ ਵਿਚ ਆਈ.ਟੀ. ਇੰਡਸਟਰੀ ਦੇ ਵਿਚ 150 ਕਰੋੜ ਰੁਪਏ ਦੇ ਲਗਭਗ ਇਨਵੈਸਟ ਹੋਇਆ ਹੈ, ਜਿਸ ਦੇ ਵਿਚ 3-4 ਤਾਂ ਟੈਲੀਕਾਮ ਇੰਡਸਟਰੀਜ਼ ਹੀ ਹਨ ਜਿਨ੍ਹਾਂ ਦਾ ਪੈਸਾ ਲੱਗਿਆ ਹੈ। ਬੀ.ਐਸ.ਐਨ.ਐਲ., ਸਪਾਈਸ ਅਤੇ ਏਅਰਟੈਲ ਆਈ.ਟੀ. ਇੰਡਸਟਰੀ ਨਹੀਂ ਹੈ। ਇਹ ਤਾਂ ਉਨ੍ਹਾਂ ਦਾ ਨੈਚੂਰਲ

ਪ੍ਰਾਸੈਸ ਹੈ ਕਿ ਉਨ੍ਹਾਂ ਨੇ ਇਨਵੈਸਟ ਕਰਨਾ ਹੀ ਹੈ। ਇਹ ਕਹਿਣਾ ਕਿ ਸਟੇਟ ਅੰਦਰ ਪੈਸਾ ਆ ਗਿਆ, ਗਲਤ ਗੱਲ ਹੈ ਆਈ.ਟੀ. ਵਿਚ ਵੀ 40-45 ਕਰੋੜ ਤਾਂ ਉਨ੍ਹਾਂ ਦੀ ਜ਼ਮੀਨ ਦੀ ਕਾਸਟ ਤੇ ਬਿਲਡਿੰਗ ਦੀ ਕਾਸਟ ਹੈ, ਜਿਹੜੇ ਕਿ ਉਨ੍ਹਾਂ ਦੇ ਆਪਣੇ ਅਸੈਟਸ ਹਨ। ਬਾਕੀ ਜਿਹੜਾ ਆਈ.ਟੀ. ਇੰਡਸਟਰੀ ਵਿਚ ਸਾਫਟਵੇਅਰ ਅਤੇ ਹਾਰਡਵੇਅਰ ਕ੍ਰੀਏਟ ਹੋ ਰਿਹਾ ਹੈ, ਉਹ ਸਿਰਫ਼ 20-25 ਕਰੋੜ ਦਾ ਰਹਿ ਗਿਆ। If that is any major investment, then I stand corrected.

ਫਿਰ ਕਿਹਾ ਗਿਆ ਕਿ 430 ਕਰੋੜ ਰੁਪਏ ਦੀ ਸਬਸਿਡੀ ਪੈਂਡਿੰਗ ਹੈ ਜਿਸ ਨੂੰ ਕਿ ਇੰਡਸਟਰੀਅਲ ਬਾਂਡਜ਼ ਦੇ ਕੇ ਕਲੀਅਰ ਕਰਾਵਾਂਗੇ। ਡਿਪਟੀ ਸਪੀਕਰ ਸਾਹਿਬ, ਇਸ ਗੱਲ ਨੂੰ ਸਮਝਣ ਦੀ ਲੋੜ ਹੈ ਕਿ ਬਾਂਡ ਕੀ ਹੁੰਦਾ ਹੈ ? ਬਾਂਡ ਇਕ ਲਾਇਬਿਲਟੀ ਹੁੰਦੀ ਹੈ ਜੋ ਸਟੇਟ ਆਪਣੇ ਤੇ ਖੜ੍ਹੀ ਕਰ ਰਹੀ ਹੈ, ਜਿਸ ਨੂੰ ਇਨ੍ਹਾਂ ਨੇ ਕਿਹਾ ਹੈ ਕਿ payable in 4 years. ਯਾਨੀ ਇਹ 5 ਸਾਲਾਂ ਦੇ ਵਾਸਤੇ ਇਕ ਲਾਇਬਿਲਟੀ ਖੜ੍ਹੀ ਕਰਨ ਲੱਗੇ ਹਨ, ਜਿਹੜੀ ਸਟੇਟ ਦੇਵੇਗੀ। ਇਸ ਵਾਸਤੇ ਫੇਰ ਬੈਂਕਸ ਵੀ ਡਿਜ਼ਾਇਰ ਕਰਨਗੇ ਕਿ ਤੁਸੀਂ ਸਾਨੂੰ ਫਿਕਸ ਕਰਕੇ ਦਿਉ ਕਿ ਗੌਰਮਿੰਟ ਕਿਥੋਂ ਪੈਸਾ ਦੇਵੇਗੀ। ਫਿਰ ਇਹ ਕੋਈ ਯੂਨਿਟ ਉਨ੍ਹਾਂ ਨੂੰ ਅਲਾਟ ਕਰ ਦੇਣਗੇ ਕਿ ਇਸ ਯੂਨਿਟ ਦੀ ਵੈਟ ਇਨਕਮ ਫਿਕਸ ਹੋ ਗਈ, in other way 500 ਕਰੋੜ ਰੁਪਏ ਦੀ ਲਾਇਬਿਲਟੀ ਅਗਲੇ 5 ਸਾਲਾਂ ਵਿਚ ਸਰਕਾਰ ਖੜ੍ਹੀ ਕਰ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਫੈਸਲਾ ਅਗਰ ਪਹਿਲਾਂ ਹੋ ਜਾਂਦਾ ਜਦੋਂ ਇੰਟਰਸਟ ਰੇਟ ਲੋਅ ਸੀ ਤਾਂ ਸਟੇਟ ਨੂੰ ਫਾਇਦਾ ਹੋ ਜਾਂਦਾ। ਆਰ.ਬੀ.ਆਈ. ਦੇ ਕੁਆਰਟਰਲੀ ਬੁਲਿਟਨ ਆਉਂਦੇ ਹਨ, ਹਰ 3 ਮਹੀਨੇ ਬਾਅਦ, ਉਨ੍ਹਾਂ ਵਿਚ ਦੱਸਿਆ ਗਿਆ ਹੈ ਕਿ ਇਨ ਫਿਊਚਰ ਲਿਕੁਇਡਿਟੀ ਕਰੰਚ ਹੋ ਰਹੇ ਹਨ ਤੇ ਰੇਟ ਆਫ਼ ਇੰਟਰਸਟ ਵੱਧ ਜਾਵੇਗਾ। ਹਾਇਰ ਰੇਟਸ ਦੇ ਬਾਂਡਜ਼ ਇਸ਼ੂ ਹੋਣਗੇ। ਮੈਂ ਕੈਲਕੂਲੇਟ ਕੀਤਾ ਹੈ, ਇਸ ਨਾਲ 15 ਕਰੋੜ ਰੁਪਿਆ ਸਾਲ ਦਾ ਫਰਕ ਪੈਂਦਾ ਹੈ। For every one year delay, in issuance of bonds, 75 ਕਰੋੜ ਰੁਪਿਆ ਸਟੇਟ ਨੂੰ ਲੱਾਸ ਹੋ ਰਿਹਾ ਹੈ। ਇਹ ਪੈਸਾ ਜਾਣਾ ਕਿਥੇ ਸੀ, ਇਹ 500 ਕਰੋੜ ਰੁਪਿਆ ਇੰਡਸਟਰੀ ਨੂੰ ਜਾਣਾ ਸੀ। ਪ੍ਰੋਡਕਟਿਵ ਐਸਟਸ ਨੂੰ ਜਾਣਾ ਸੀ ਅਤੇ ਉਹ ਇੰਡਸਟਰੀ ਜਿਹੜੀ ਕਿ ਅੱਜ ਸਟੇਟ ਵਿਚੋਂ ਜਾ ਰਹੀ ਹੈ, ਉਸ ਨੂੰ ਇਹ 500 ਕਰੋੜ ਰੁਪਿਆ ਮਿਲਦਾ। ਡਿਪਟੀ ਸਪੀਕਰ ਸਾਹਿਬ, ਇਹ ਸਾਰੇ ਜਾਣਦੇ ਹਨ ਕਿ productivity depends upon the amount of capital and the amount of quality of labour. ਜੇ ਕੈਪੀਟਲ ਹੀ ਰਿਮੂਵ ਹੋਣਾ ਸ਼ੁਰੂ ਹੋ ਗਿਆ ਤਾਂ ਇੰਡਸਟਰੀ ਕੀ ਕਰੇਗੀ। ਰੀਅਲ ਐਸਟੇਟ ਦੇ ਸਬੰਧ ਵਿਚ ਸਟੇਟ ਨੂੰ ਇਕ ਹੋਰ ਵੀ ਪ੍ਰਾਬਲਮ ਆਈ ਹੈ ਕਿ ਜਿੰਨੇ ਵਰਕਿੰਗ ਕੈਪੀਟਲ ਲਿਮਟਸ ਸੀ, ਜਿਨ੍ਹਾਂ ਨਾਲ ਇੰਡਸਟਰੀਅਲਾਈਜ਼ੇਸ਼ਨ ਹੋਣੀ ਸੀ.......

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ) :** ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਕਚੂਲੀ ਇਹ ਇੰਟਰਸਟ ਫਰੀ ਬਾਂਡ ਹੈ। ਇੰਟਰਸਟ ਕੈਲਕੂਲੇਟ ਕਰਨ ਦੀ ਜ਼ਰੂਰਤ ਹੀ ਨਹੀਂ ਹੈ। ਲਾਇਬਿਲਟੀ, ਜਿਹੜੀ ਸਟੇਟ ਨੇ ਆਲਰੇਡੀ ਆਪਣੇ ਉਤੇ ਲਈ ਹੋਈ ਹੈ, 1997 ਤੋਂ ਬਾਅਦ ਇਹ ਇੰਡਸਟਰੀਅਲ ਸਬਸਿਡੀ ਲੋਕਾਂ ਨੂੰ ਦਿੱਤੀ ਨਹੀਂ ਗਈ, ਹੁਣ ਕੋਸ਼ਿਸ਼ ਹੈ ਕਿ ਦਿੱਤੀ ਜਾਵੇਗੀ against the current provisions available in the Budget in the

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

next 3-4 years. ਅਸੀਂ ਕੈਲਕੁਲੇਟ ਕਰ ਰਹੇ ਹਾਂ ਕਿ ਐਕਚੁਲੀ ਇੰਡਸਟਰੀਅਲ ਸਬਸਿਡੀ ਉਨ੍ਹਾਂ ਨੂੰ ਦੇਈਏ ਜਿਹੜੇ ਯੂਨਿਟ ਆਲਰੈਡੀ ਚੱਲ ਰਹੇ ਹਨ। ਜਿਹੜੇ ਯੂਨਿਟ ਖ਼ਤਮ ਹੋ ਗਏ ਹਨ, ਉਨ੍ਹਾਂ ਨੂੰ ਨਾ ਦੇਈਏ। ਇਸ ਕਰਕੇ ਤੁਹਾਡਾ ਇਹ ਐਪਰੀਹੈਨਸ਼ਨ ਕਿ ਇੰਟਰਸਟ ਰੇਟ ਵੱਧ ਰਿਹਾ ਹੈ, ਇਸ ਕਰਕੇ ਸਾਨੂੰ 15-20 ਕਰੋੜ ਰੁਪਏ ਦਾ ਨੁਕਸਾਨ ਹੋਵੇਗਾ, ਐਸਾ ਬਿਲਕੁਲ ਨਹੀਂ ਹੈ ਕਿਉਂਕਿ ਇਹ ਇੰਟਰਸਟ ਫਰੀ ਬਾਂਡ ਹੈ।

**ਸ਼੍ਰੀ ਤਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਮੈਂ ਐਫ.ਐਮ. ਸਾਹਿਬ ਤੋਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਕਿ 600 ਕਰੋੜ ਰੁਪਏ ਦੀ ਸਬਸਿਡੀ 480 ਕਰੋੜ ਰੁਪਏ ਦੀ ਕਿਸ ਤਰ੍ਹਾਂ ਹੋ ਗਈ। ਇਹ ਜ਼ਰਾ ਐਕਸਪਲੇਨ ਕਰ ਦੇਣ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਬਿਲਕੁਲ ਨਹੀਂ ਕਿਹਾ ਕਿ 600 ਕਰੋੜ ਰੁਪਏ ਦੀ ਸਬਸਿਡੀ 480 ਕਰੋੜ ਰੁਪਏ ਰਹਿ ਗਈ ਹੈ। ਮੈਂ ਕਿਹਾ ਹੈ ਕਿ ਇੰਡਸਟਰੀਅਲ ਸਬਸਿਡੀ ਪੈਂਡਿੰਗ ਹੈ ਅਤੇ ਉਨ੍ਹਾਂ ਲੋਕਾਂ ਨੂੰ ਹੀ ਅਸੀਂ ਇਹ ਸਬਸਿਡੀ ਦਿਆਂਗੇ ਜਿਹੜੇ ਯੂਨਿਟ ਓਪਰੇਸ਼ਨ ਵਿਚ ਹਨ ਅਤੇ ਕੰਮ ਕਰ ਰਹੇ ਹਨ। ਜਿਹੜੇ ਯੂਨਿਟ ਬੰਦ ਹੋ ਗਏ ਹਨ, ਉਹ ਇੰਡਸਟਰੀਅਲ ਸਬਸਿਡੀ ਕਲੇਮ ਨਹੀਂ ਕਰ ਸਕਦੇ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਚਲੋ ਠੀਕ ਹੈ, ਮੈਂ ਇਹ ਚੀਜ਼ ਨੂੰ ਕਾਂਟੈਸਟ ਨਹੀਂ ਕਰਦਾ। ਵੈਸੇ ਇੰਡਸਟਰੀਅਲ ਸਬਸਿਡੀ ਦੀ 480 ਕਰੋੜ ਰੁਪਏ ਦੀ ਫਿਗਰ ਇਨ੍ਹਾਂ ਨੇ ਦਿੱਤੀ ਹੈ। ਮੈਂ ਪੁਆਇੰਟ ਦੂਸਰਾ ਰੇਜ਼ ਕੀਤਾ ਸੀ ਕਿ ਆਫਟਰ ਆਲ, ਜਿਹੜੇ ਬਾਂਡ ਗੌਰਮਿੰਟ ਇਸ਼ੂ ਕਰ ਰਹੀ ਹੈ, I am sure they should carry interest and they will carry interest. I will go by what he says, I will not dispute it. But it is understood that when a government issues a bond through a bank, ਆਫ਼ਟਰ ਆਲ ਲਾਇਬਿਲਟੀ ਬੈਂਕ ਤੋਂ ਲੈ ਰਹੇ ਹਨ। They are ensuring the bank that we will make the payments. This is what a bond is. Anyway, I will stop there because he has clarified.

**Finance, Planning and Institutional Finance and Banking Minister :** Explanation is that funds would be provided in the Budget every year. We are only ensuring the industrial subsidy holder that your money is safe, it is provided in the Budget and it is offered a guarantee in the bank. So, there is no interest liability involved in this at all.

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਚਲੋਂ, ਮੈਂ ਇਹ ਟਾਪਿਕ ਕਲੋਜ਼ ਕਰ ਦਿੰਦਾ ਹਾਂ। ਗੱਲਾਂ ਤਾਂ ਕਹਿਣ ਵਾਲੀਆਂ ਕਈ ਹਨ। ਅਲਕੋਹਲ ਦੀ ਗੱਲ ਪਹਿਲਾਂ ਡਿਸਕਸ ਹੋ ਚੁੱਕੀ ਹੈ। ਯੂਨਿਟ ਜਿਹੜੇ ਸਬਸਿਡੀ ਨਹੀਂ ਲੈਣਾ ਚਾਹੁੰਦੇ, ਜਿਹੜੇ ਲਾਇਸੰਸ ਵੈਸੇ ਹੀ ਲੈਣ ਨੂੰ ਤਿਆਰ ਹਨ, ਉਨ੍ਹਾਂ ਨੂੰ ਸਬਸਿਡੀ ਦੇ ਦਿੱਤੀ ਜਾਂਦੀ ਹੈ। ਜਿਹੜੇ ਸਬਸਿਡੀ ਮੰਗਦੇ ਹਨ, ਉਨ੍ਹਾਂ ਨੂੰ 10 ਸਾਲ ਵੇਟ ਕਰਾਉਂਦੇ ਰਹਿੰਦੇ ਹਨ। ਇਨ੍ਹਾਂ ਦੀ ਕੋਸ਼ਿਸ਼ ਹੈ ਕਿ ਉਹ ਵੇਟ ਕਰਦੇ

ਮਰ ਜਾਣ ਅਤੇ ਉਨ੍ਹਾਂ ਨੂੰ ਸਬਸਿਡੀ ਨਾ ਦਿੱਤੀ ਜਾਵੇ। ਚਲੋ, ਮੈਂ ਇਸ ਗੱਲ ਨੂੰ ਵੀ ਇਗਨੋਰ ਕਰ ਦਿੰਦਾ ਹਾਂ। ਕੋਆਪ੍ਰੇਟਿਵ ਸੈਕਟਰ ਵਿਚ ਜਥੇਦਾਰ ਤੋਤਾ ਸਿੰਘ ਜੀ ਨੇ ਜੋ ਕਿਹਾ ਹੈ, ਮੈਂ ਉਨ੍ਹਾਂ ਦੀ ਪੂਰੀ ਤਰ੍ਹਾਂ ਹਮਾਇਤ ਕਰਦਾ ਹਾਂ। ਇਨ੍ਹਾਂ ਨੇ ਬੜੇ ਵਧੀਆ ਤਰੀਕੇ ਨਾਲ ਇਹ ਗੱਲ ਕਹੀ ਹੈ। ਮੈਂ ਥੋੜ੍ਹਾ ਇਸ ਤੋਂ ਅੱਗੇ ਜਾਵਾਂਗਾ, ਮੈਂ ਤਾਂ ਇਹ ਕਹਾਂਗਾ ਕਿ ਇਨਟੇਨਸ਼ਨਲੀ ਕੋਆਪ੍ਰੇਟਿਵ ਸੈਕਟਰ ਨੂੰ ਕਿੱਲ ਕੀਤਾ ਜਾ ਰਿਹਾ ਹੈ। ਜਿਹੜੇ ਸ਼ੂਗਰਕੇਨ ਗਰੋਇੰਗ ਏਰੀਆਜ਼ ਹਨ, ਉਥੇ ਜੇ ਫਾਰਮਰਜ਼ ਨੂੰ ਤੁਸੀਂ ਪੈਸਾ ਹੀ ਨਹੀਂ ਦਿਉਂਗੇ ਅਤੇ ਗੰਨੇ ਦੇ ਰੇਟ ਉਦੋਂ ਅਨਾਊਂਸ ਕਰੋਗੇ ਜਦੋਂ ਹਾਰਵੈਸਟਿੰਗ ਦਾ ਸੀਜ਼ਨ ਆ ਜਾਵੇਗਾ ਤਾਂ ਕੋਈ ਗੰਨਾ ਪਲਾਂਟ ਕਿਵੇਂ ਕਰ ਲਵੇਗਾ। ਗੰਨਾ ਤਿੰਨ ਸਾਲ ਦੀ ਫ਼ਸਲ ਹੈ। ਤੁਸੀਂ ਉਸ ਦਾ ਇਕ ਸਾਲ ਦਾ ਕਾਨਫੀਡੈਂਸ ਡਿਸਟਰਾਏ ਕਰ ਦਿਓ ਤਾਂ ਫਿਰ ਕਿਹੜਾ ਪਲਾਂਟੇਸ਼ਨ ਕਰੇਗਾ। ਅੱਗੇ ਕਹਿੰਦੇ ਸਨ ਕਿ ਕੇਨ ਕਮਿਸ਼ਨਰ ਇਹ ਕੰਮ ਕਰਦਾ ਸੀ, ਹੁਣ ਇਹ ਗੱਲ ਮਿੱਲਾਂ ਤੇ ਸੁੱਟ ਦਿੱਤੀ। ਮਿੱਲਾਂ ਨੂੰ ਤੁਸੀਂ ਬੰਦ ਕਰਾ ਦਿੱਤਾ। ਉਥੇ ਇੰਪਲਾਈ ਕੋਈ ਨਹੀਂ ਹੈ। ਫਿਰ ਉਥੇ ਜਾ ਕੇ ਕਿਹੜਾ ਸ਼ੂਗਰਕੇਨ ਨੂੰ ਪ੍ਰੋਮੋਟ ਕਰੇ। ਅੰਡਾ ਪਹਿਲਾਂ ਹੈ ਜਾਂ ਮੁਰਗੀ ਪਹਿਲਾਂ ਹੈ, ਇਹ ਸਟੋਰੀ ਹੋ ਗਈ। ਹੁਣ ਰਹੀ ਗੱਲ ਰਿਸੀਟਸ ਆਫ ਟੈਕਸਿਜ਼ ਦੀ। ਇਨਫਲੇਸ਼ਨ ਇਕ ਬੜਾ ਵੱਡਾ ਸਬਜੈਕਟ ਹੈ। ਆਪਾਂ ਸਭ ਸਮਝਦੇ ਹਾਂ ਕਿ ਇਨਫਲੇਸ਼ਨ ਇਕ ਇਹੋ ਜਿਹੀ ਚੀਜ਼ ਹੈ ਜਿਸ ਤੋਂ ਬਗੈਰ ਬਜਟ ਨੂੰ ਡਿਸਕਸ ਕਰਨ ਦਾ ਫਾਇਦਾ ਨਹੀਂ ਹੈ। ਆਪਾਂ ਨੂੰ ਇਹ ਵੀ ਪਤਾ ਹੈ ਅਤੇ ਆਪਾਂ ਰੋਜ ਪੜ੍ਹਦੇ ਹਾਂ ਕਿ ਦੇਸ਼ ਵਿਚ ਇਨਫਲੇਸ਼ਨ ਦਾ ਰੇਟ 4.6, 4.7, 4.8 ਦੇ ਕਰੀਬ ਚੱਲ ਰਿਹਾ ਹੈ। ਪੰਜਾਬ ਦੀ ਗ੍ਰੋਥ 5.2% ਹੈ, ਰੀਅਲ ਗ੍ਰੋਥ .4% ਹੈ। .4% is the real growth of industry in Punjab. ਇਹ ਟੈਕਸੇਸ਼ਨ ਕਿਸ ਰੇਟ ਤੇ ਗਰੋਅ ਕਰ ਰਹੀ ਹੈ ? ਮੈਂ ਕੈਲਕੁਲੇਟ ਕੀਤਾ ਹੈ ਕਿ 2005-06 ਦੇ ਵਿਚ 23.95% ਤੇ ਟੈਕਸਿਜ਼ ਦੀ ਰਸੀਟ ਗ੍ਰੋਅ ਕਰ ਰਹੀ ਹੈ ਅਤੇ ਸਾਲ 2006 ਦੇ ਵਿੱਚ 13.95% ਟੈਕਸਿਜ਼ ਦੀ ਗ੍ਰੋਥ ਐਕਸਪੈਕਟਿਡ ਹੈ। ਮੈਂ ਤਾਂ ਇਹ ਸਮਝਦਾ ਸੀ ਕਿ ਟੈਕਸਿਜ ਦੀ ਗ੍ਰੋਥ ਅਤੇ ਇਕਾਨਮੀ ਦੀ ਗ੍ਰੋਥ ਦੀ ਆਪਸ ਵਿੱਚ ਥੋੜ੍ਹੀ ਬਹੁਤ ਤਾਂ ਤਾਲਮੇਲ ਹੋਣੀ ਚਾਹੀਦੀ ਹੈ। ਇਕ ਪਾਸੇ ਰੀਅਲ ਗ੍ਰੋਥ .4% ਹੈ ਜਦੋਂ ਕਿ ਟੈਕਸਿਜ਼ ਇਸ ਰੇਟ ਤੇ ਗ੍ਰੋਅ ਕਰ ਰਹੇ ਹਨ। Is it not that in a shortwhile ਇੰਨੇ ਹਾਈ ਰੇਟ ਆਫ਼ ਟੈਕਸਿਜ਼ ਦੇ ਕਾਰਨ ਪੰਜਾਬ ਦੇ ਵਿੱਚੋਂ ਸਾਰੀ ਇੰਡਸਟਰੀ ਭੱਜ ਜਾਏਗੀ। ਡਿਪਟੀ ਸਪੀਕਰ ਸਾਹਿਬ, ਆਪਾਂ ਨੂੰ ਇਹ ਕਾਗਜ਼ ਦਿੱਤੇ ਗਏ ਹਨ, ਮੈਂ ਕੰਪੇਅਰ ਕਰਨ ਲੱਗ ਗਿਆ, ਮੈਂ ਕਹਿੰਦਾ ਹਾਂ ਕਿ 2001-2002 ਤੋਂ ਬਾਅਦ ਸਿੱਧਾ ਹੀ 2005-2006 ਆ ਗਿਆ। ਇਸ ਦੇ ਵਿਚਕਾਰ 2003 ਤੋਂ ਲੈ ਕੇ 2005 ਦਾ ਕੋਈ ਰੈਫਰੈਂਸ ਹੀ ਨਹੀਂ। ਲਿਖਿਆ ਹੋਇਆ ਹੈ ਕਿ ਬੀ.ਈ. ਅਤੇ ਆਰ.ਈ. ਬਜਟ ਐਕਸਪੈਕਟੇਸ਼ਨ ਅਤੇ ਰਸੀਟ ਐਕਸਪੈਕਟੇਸ਼ਨ ਮਤਲਬ ਦੋ ਕਾਲਮ ਐਕਸਪੈਕਟਿਡ ਦੇ ਹਨ। ਇਕ ਕਾਲਮ ਸਾਲ 2001 ਦਾ ਹੈ ਅਤੇ ਆਪਣੀ ਪ੍ਰੋਗਰੈਸ ਬਾਰੇ ਪਹਿਲੇ ਇਕ ਕਾਲਮ ਵਿੱਚ ਦੱਸਿਆ ਹੈ। ਦੁਬਾਰਾ ਉਹੀ ਗੱਲ ਯਾਦ ਆਉਂਦੀ ਹੈ ਕਿ ਜਦੋਂ ਬਜਟ ਆਉਂਦਾ ਹੈ ਅਸੀਂ ਕੁਝ ਨਾ ਕੁਝ ਜ਼ਰੂਰ ਐਕਸਪੈਕਟ ਕਰਦੇ ਹਾਂ ਵਿੱਤ ਮੰਤਰੀ ਸਾਹਿਬ ਤੋਂ ਕਿਉਂਕਿ ਉਨ੍ਹਾਂ ਦਾ ਅਸੀਂ ਬਹੁਤ ਸਤਿਕਾਰ ਕਰਦੇ ਹਾਂ, ਬੜੇ ਲਰਨਡ ਇਕਾਨਾਮਿਸਟ ਹਨ। ਸਾਨੂੰ ਇਸ ਗੱਲ ਦਾ ਬਹੁਤ ਫਾਇਦਾ ਹੈ। ਜਿਹੜੀਆਂ ਫਿਗਰਜ਼ ਦਿੰਦੇ ਹਨ ਉਨ੍ਹਾਂ ਫਿਗਰਜ਼ ਨੂੰ ਇਹ ਸਾਰਿਆਂ ਵਾਸਤੇ ਡੀਮਿਸਟੀਫਾਈ ਕਰਿਆ ਕਰਨ। ਇਹ ਨਹੀਂ ਕਿ ਕਹਿ ਦਿੱਤਾ ਕਿ ਇੰਨੇ ਪਰਸੈਂਟ, ਇੰਨੇ ਪਰਸੈਂਟ, ਇੰਨੇ ਪਰਸੈਂਟ। ਸਾਨੂੰ ਵੀ ਇਸ ਚੀਜ਼ ਦਾ ਪਤਾ ਹੋਣਾ ਚਾਹੀਦਾ ਹੈ। ਜਦੋਂ ਇਹ ਆਪਣੀ ਸਪੀਚ ਕਰਨਗੇ ਤਾਂ ਅਸੀਂ ਐਕਸਪੈਕਟ ਕਰਾਂਗੇ ਕਿ

[ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ]

ਉਸ ਵਿੱਚ ਇਹ ਕਲੀਯਰ ਕਰ ਦੇਣ। ਮੈਂ ਇਕ ਕੁਐਸਚਨ ਵੀ ਕੀਤਾ ਹੋਇਆ ਹੈ ਲੇਕਿਨ ਉਸਦਾ ਹਾਲੇ ਜਵਾਬ ਨਹੀਂ ਆਇਆ, ਕਿ ਕਿੰਨੇ ਲੋਨਜ ਹਨ, ਕੀ ਰੇਟ ਆਫ਼ ਇੰਟਰੈਸਟ ਹੈ, ਕੀ ਟਰਮਜ਼ ਐਂਡ ਕੰਡੀਸ਼ਨਜ ਹਨ ? ਇਹ ਸੂਚਨਾ ਹਰ ਇਕ ਮੈਂਬਰ ਨੂੰ ਮਿਲਣੀ ਚਾਹੀਦੀ ਹੈ ਤਾਂ ਕਿ ਹਰ ਇਕ ਮੈਂਬਰ ਇਸ ਨੂੰ ਪੜ੍ਹ ਸਕੇ। ਜਿਹੜਾ ਇਹ ਕਹਿੰਦੇ ਹਨ ਕਿ ਲੋਨ ਘੱਟ ਗਏ, ਵੱਧ ਗਏ, ਮੇਰੀ ਲਾਇਬਿਲਟੀ ਹੈ, ਮੈਂ ਘਟਾ ਦਿੱਤੇ, ਇਸ ਸਬੰਧੀ ਇਨਫਰਮੇਸ਼ਨ ਸਾਰਿਆਂ ਨੂੰ ਸਰਕੁਲੇਟ ਹੋਣੀ ਚਾਹੀਦੀ ਹੈ। Let this information be circulated to everybody. ਡਿਪਟੀ ਸਪੀਕਰ ਸਾਹਿਬ, ਗੱਲਾਂ ਤਾਂ ਹੋਰ ਵੀ ਬਹੁਤ ਸਾਰੀਆਂ ਕਰਨ ਵਾਲੀਆਂ ਹਨ ਪਰ I do not want to eat the time of others. ਇਸ ਕਰਕੇ ਮੈਂ ਸੀਮਤ ਕਰ ਲੈਂਦਾ ਹਾਂ, ਪਰੰਤੂ ਮੇਰੇ ਦੋ ਪੇਜ ਹਾਲੇ ਵੀ ਰਹਿ ਗਏ ਹਨ। ਕਿਸੇ ਹੋਰ ਵੇਲੇ ਐਫ.ਐਮ. ਸਾਹਿਬ ਤੋਂ ਟਾਈਮ ਲੈ ਕੇ ਕਲੈਰੀਫਿਕੇਸ਼ਨਜ ਲੈ ਲਵਾਂਗੇ।

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ। ਜੇਕਰ ਤੁਸੀਂ ਹੋਰ ਟਾਈਮ ਲੈਣਾ ਚਾਹੁੰਦੇ ਹੋ ਤਾਂ ਤੁਸੀਂ ਪੰਜ ਮਿੰਟ ਹੋਰ ਲੈ ਸਕਦੇ ਹੋ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਡਿਪਟੀ ਸਪੀਕਰ ਸਾਹਿਬ, ਇਸ਼ੂਜ਼ ਤਾਂ ਨਿੱਕੇ ਨਿੱਕੇ ਕਈ ਹਨ ਲੇਕਿਨ ਮੈਂ ਪਾਲਿਸੀ ਵਾਸਤੇ ਥੋੜ੍ਹੀ ਜਿਹੀ ਜਨਰਲ ਗੱਲ ਵੀ ਕਰਾਂਗਾ। It should not be numerical, it should also have a vision in it. ਕਿਸ ਪਾਸੇ ਅਸੀਂ ਜਾ ਰਹੇ ਹਾਂ ? ਕੀ ਅਸੀਂ ਕਰੀਏਟ ਕਰਨਾ ਚਾਹੁੰਦੇ ਹਾਂ ? ਹੁਣ ਦੇਖੋ ਅਖ਼ਬਾਰ ਵਿੱਚ ਅਕਸਰ ਪੜ੍ਹਦੇ ਹਾਂ ਕਿ ਲੋਕਲ ਏਰੀਆ ਦੇ ਚਾਰ ਪਿੰਡ ਕਿਸੇ ਹੋਰ ਇਲਾਕੇ ਵਿੱਚ ਲੈ ਲਏ, ਕੋਈ ਇਲਾਕਾ ਵੱਧ ਜਾਂਦਾ ਹੈ, ਕਿਧਰੇ ਕੁਝ ਹੋਰ ਹੋ ਜਾਂਦਾ ਹੈ। Do they have the necessary facilities ਕਿ ਉਥੇ ਰੋਡਜ਼ ਦਾ ਕੋਈ ਨੈਟਵਰਕ ਲੇਅ ਹੋਵੇ, ਕੋਈ ਉਥੇ ਸਹੂਲਤਾਂ ਪ੍ਰੋਵਾਈਡ ਕਰੀਏ, ਸੀਵਰੇਜ਼ ਪ੍ਰੋਵਾਈਡ ਕਰੀਏ ? ਜਾਂ ਫਿਰ ਸਿੰਪਲੀ ਡਰਾਈਵਿੰਗ ਫੈਕਟਰ ਇਹੀ ਹੁੰਦਾ ਹੈ ਕਿ ਜਿਹੜੇ ਵੇਅਰਹਾਊਸ ਬਾਹਰ ਬਣੇ ਹੋਏ ਹਨ ਉਹ ਵਿੱਚ ਲੈ ਲਈਏ। ਇਸ ਨਾਲ ਓਕਟਰਾਏ ਵੱਧ ਜਾਵੇਗੀ ਜਾਂ ਫਿਰ ਕੋਈ ਬੰਦਾ ਜਿਹੜਾ ਇਨਫਲੂਐਂਸੀਅਲ ਹੁੰਦਾ ਹੈ ਉਹ ਸੋਚਦਾ ਹੈ ਕਿ ਜ਼ਮੀਨ ਵਿੱਚ ਆ ਜਾਵੇਗੀ ਤਾਂ ਕਿਤੇ ਪੈਰਾਫੇਰੀ ਐਕਟ ਟੁੱਟ ਜਾਏਗਾ, ਕਿਤੇ ਲੈਂਡ ਯੂਜਰ ਲਾਅਜ਼ ਚੈਂਜ ਹੋ ਜਾਣਗੇ। ਜਦੋਂ ਤੁਸੀਂ ਲੋਕਲ ਗੌਰਮਿੰਟ ਨੂੰ ਫੰਡਜ਼ ਰਿਲੀਜ਼ ਕਰਦੇ ਹੋ ਤਾਂ ਉਨ੍ਹਾਂ ਨੂੰ ਇਹ ਵੀ ਪੁੱਛੋ ਕਿ ਲੋਕਲ ਏਰੀਆ ਜਦੋਂ ਆਪਣੀ ਬਾਊਂਡਰੀ ਵਧਾਉਂਦੇ ਹਨ ਤਾਂ ਉਹ ਕਿਸ ਬੇਸ ਤੇ ਵਧਾਉਂਦੇ ਹਨ। Do they come out with the budget ਕਿ ਅਸੀਂ ਇਹ ਸਹੂਲਤਾਂ ਪ੍ਰੋਵਾਈਡ ਕਰਾਂਗੇ ? On this ground ਅਸੀਂ ਇਹ ਪਿੰਡ ਲੈ ਰਹੇ ਹਾਂ। ਸਿੰਪਲੀ ਇਹੀ ਤਾਂ ਨਹੀਂ ਕਿ ਪਰੈਸ਼ਰ ਬੜਾ ਹੈ ਤਾਂ ਅਸੀਂ ਲੈ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਫਿਰ ਇਹ ਕਹਿਣਗੇ ਕਿ ਇਹ ਵੈਟ ਵਾਲੇ ਪਾਸੇ ਆ ਗਿਆ, ਐਲਕੋਹਲ ਵਾਲੇ ਪਾਸੇ ਲੈਕਚਰ ਲਾ ਰਿਹਾ ਹੈ। ਮੈਂ ਜ਼ਿਆਦਾ ਇਸ ਪਾਸੇ ਪੈਣਾ ਨਹੀਂ ਚਾਹੁੰਦਾ। ਡਿਪਟੀ ਸਪੀਕਰ ਸਾਹਿਬ, ਇਕ ਇਕਨਾਮਿਕਸ ਵਿੱਚ ਲੁਕਸ ਅਪਲਾਇ ਹੁੰਦੀ ਹੈ, ਜਿਹੜੀ ਕਿ ਸਟੇਟ ਕਰਦੀ ਹੈ। That real output depends upon actual price level, expected price level. ਹੁੰਦਾ ਕੀ ਹੈ ਕਿ ਐਜ਼ਿਊਮ ਇਹ ਕੀਤਾ ਜਾਂਦਾ ਹੈ ਕਿ ਤੁਹਾਨੂੰ ਸਾਰੀਆਂ ਕੀਮਤਾਂ ਦਾ ਪਤਾ ਹੈ। ਆਪਾਂ ਨੂੰ ਵੇਚਣ ਵਾਲੀ ਕੀਮਤ ਦਾ ਪਤਾ ਹੁੰਦਾ ਹੈ ਪਰ ਖਰੀਦਣ

ਵਾਲੀ ਕੀਮਤ ਦਾ ਪਤਾ ਨਹੀਂ ਹੁੰਦਾ ਕਿਉਂਕਿ ਜੇ ਕੋਈ ਇੰਡਸਟਰੀ ਕਰ ਰਿਹਾ ਹੈ ਤਾਂ ਉਸ ਨੂੰ ਪਤਾ ਹੁੰਦਾ ਹੈ ਕਿ ਮੇਰੀ ਇਹ ਆਈਟਮ ਇੰਨੀ ਕੀਮਤ ਤੇ ਵਿਕਦੀ ਹੈ। ਐਗਰੀਕਲਚਰ ਵਾਲੇ ਨੂੰ ਪਤਾ ਹੁੰਦਾ ਹੈ ਕਿ ਮੇਰਾ ਝੋਨਾ, ਮੇਰੀ ਕਣਕ, ਮੇਰਾ ਗੰਨਾ ਇਸ ਰੇਟ ਤੇ ਵਿਕਣਾ ਹੈ ਪਰ ਉਸ ਨੂੰ ਇਹ ਨਹੀਂ ਪਤਾ ਹੁੰਦਾ ਕਿ ਦਰਅਸਲ ਬਾਕੀ ਜਿਹੜੀਆਂ ਚੀਜ਼ਾਂ ਹਨ ਉਹ ਕਿੰਨੀਆਂ ਕੁ ਮਹਿੰਗੀਆਂ ਹੋ ਗਈਆਂ ਹਨ। ਉਹ ਇਸ ਖਿਆਲ ਵਿੱਚ ਹੀ ਰਹਿੰਦਾ ਹੈ ਕਿ ਮੇਰੀ ਇਹ ਚੀਜ਼ ਮਹਿੰਗੀ ਹੋ ਗਈ ਹੈ, ਮੇਰੀ ਜ਼ਮੀਨ ਮਹਿੰਗੀ ਹੋ ਗਈ ਹੈ, ਮੈਂ ਪਤਾ ਨਹੀਂ ਕਿੰਨੀ ਕੁ ਕਮਾਈ ਕਰ ਰਿਹਾ ਹਾਂ, ਪਰ ਉਸ ਨਾਲ ਅਸੀਂ ਇਹ ਚੀਜ਼ ਨਹੀਂ ਦੇਖਦੇ ਕਿ ਹੋਰ ਚੀਜ਼ਾਂ ਦੀ ਕਿੰਨੀ ਕੁ ਮਹਿੰਗਾਈ ਹੋ ਗਈ ਹੈ। ਜੋ, ਜ਼ਿਆਦਾ ਗੱਲਾਂ ਨਾ ਕਰਦਾ ਹੋਇਆ, ਮੈਂ ਅੰਤ ਵਿੱਚ ਤੁਹਾਡਾ ਧੰਨਵਾਦ ਕਰਾਂਗਾ, ਆਪਣੇ ਕੁਲੀਗਜ਼ ਦਾ ਵੀ ਅਤੇ ਐਫ.ਐਮ. ਸਾਹਿਬ ਦਾ ਵੀ ਧੰਨਵਾਦ ਕਰਾਂਗਾ ਕਿ ਉਨ੍ਹਾਂ ਨੇ ਮੈਨੂੰ ਇਨਡਲਜ਼ ਕੀਤਾ। ਇੰਨਾ ਕਹਿੰਦਾ ਹੋਇਆ, ਤੁਹਾਡਾ ਦੁਬਾਰਾ ਧੰਨਵਾਦ ਜੀ।

**ਮਾਨਯੋਗ ਡਿਪਟੀ ਸਪੀਕਰ** : ਸ੍ਰੀ ਜੁਗਲ ਕਿਸ਼ੋਰ ਸ਼ਰਮਾ ਜੀ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) (ਬਿਆਸ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ......

**ਕੈਪਟਨ ਬਲਬੀਰ ਸਿੰਘ ਬਾਠ** : ਡਿਪਟੀ ਸਪੀਕਰ ਸਾਹਿਬ, ਪਹਿਲਾਂ ਨਾਂ ਦੀ ਸੋਧ ਕੀਤੀ ਜਾਵੇ ਕਿ ਕੀ ਇਹ ਜੁਗਲ ਕਿਸ਼ੋਰ ਬੋਲ ਰਹੇ ਹਨ ਜਾਂ ਜੁਗਲ ਸਿੰਘ ਬੋਲ ਰਹੇ ਹਨ। (ਹਾਸਾ)

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ ਗਿੱਲ ਸਾਹਿਬ, ਬੋਲੋ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)** : ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਧਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਪਹਿਲਾਂ ਇਕ-ਇਕ ਐਨਕ ਦਿੱਤੀ ਜਾਵੇ ਤਾਂ ਜੋ ਇਨ੍ਹਾਂ ਨੂੰ ਸਾਫ ਦਿੱਸ ਸਕੇ। ਡਿਪਟੀ ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਨੇ ਬੜਾ ਵਧੀਆ ਬਜਟ ਪੇਸ਼ ਕੀਤਾ ਹੈ। ਇਹ ਬਜਟ ਹੀ ਨਹੀਂ ਬਲਕਿ ਪੰਜਾਬ ਦੀ ਕਾਮਯਾਬੀ, ਪੰਜਾਬ ਨੂੰ ਬੁਲੰਦੀਆਂ ਛੂਹਾਉਣ ਵਾਲਾ, ਪੰਜਾਬੀਆਂ ਦੀ ਹਿੰਮਤ ਦਾ ਇਕ ਸਰਟੀਫਿਕੇਟ ਹੈ। ਇਹ ਬਜਟ ਬੜੀ ਦੂਰਅੰਦੇਸ਼ੀ ਅਤੇ ਵਿਜ਼ਨ ਨਾਲ ਪ੍ਰਤੀਬੱਧ ਕੀਤਾ ਗਿਆ ਹੈ, ਇਸ ਲਈ ਮੈਂ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ। ਜਦੋਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਬਣੀ ਸੀ ਤਾਂ ਜੋ ਖਜ਼ਾਨੇ ਦਾ ਹਾਲ ਸੀ, ਉਹ ਮੈਨੂੰ ਦੱਸਣ ਦੀ ਲੋੜ ਨਹੀਂ ਹੈ, ਇਸ ਗੱਲ ਨੂੰ ਸਾਰੇ ਵੀਰ ਭਲੀ-ਭਾਂਤ ਜਾਣਦੇ ਹਨ। ਡਿਪਟੀ ਸਪੀਕਰ ਸਾਹਿਬ, ਸਮੇਂ ਦੀ ਮੁਸ਼ੱਕਤ, ਮਿਹਨਤ ਤੇ ਇਮਾਨਦਾਰੀ ਨਾਲ ਪੰਜਾਬ ਦੀ ਖਿੱਲਰੀ ਹੋਈ ਆਰਥਿਕਤਾ ਨੂੰ ਜਿਸ ਢੰਗ ਨਾਲ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਆਪਣੇ ਪੈਰਾਂ ਸਿਰ ਖੜ੍ਹਾ ਕੀਤਾ ਹੈ, ਉਸ ਦੀ ਤਸਵੀਰ ਆਪਾਂ ਨੂੰ ਇਸ ਬਜਟ ਵਿਚ ਵੇਖਣ ਨੂੰ ਮਿਲਦੀ ਹੈ। ਆਰਥਿਕ ਤੰਗੀ ਦੇ ਬਾਵਜੂਦ ਵੀ ਪੰਜਾਬ ਵਿਚ ਵਿਕਾਸ ਨੂੰ ਪਹਿਲ ਦਿੱਤੀ ਗਈ ਹੈ। ਇਸ ਸੈਸ਼ਨ ਦੌਰਾਨ ਹੀ ਕਾਲ ਅਟੈਂਸ਼ਨ ਨੋਟਿਸ ਇਕ ਵਾਰ ਨਹੀਂ ਤਿੰਨ ਵਾਰ ਆਏ ਹਨ ਕਿ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਅਤੇ ਪਿੰਡਾਂ ਵਿਚ ਪੀਣ ਵਾਲਾ ਪਾਣੀ ਪ੍ਰਦੂਸ਼ਿਤ ਹੋਣ ਨਾਲ ਕੁਝ ਲੋਕ ਬਿਮਾਰ ਹੋਏ

[ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)]

ਅਤੇ 1-2 ਦੀ ਮੌਤ ਵੀ ਹੋਈ। ਇਸ ਚੀਜ਼ ਨੂੰ ਸਿਰੇ ਤੋਂ ਠੱਲ੍ਹ ਪਾਉਣ ਲਈ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਐਮ.ਡੀ.ਐਫ. ਬਣਾਇਆ ਜਿਸ ਤਹਿਤ ਪੰਜਾਬ ਦੇ 119 ਕਸਬਿਆਂ ਵਿੱਚ ਜਿੰਨੀ ਵੀ ਜਨਤਾ ਰਹਿੰਦੀ ਹੈ, ਉਸ ਨੂੰ 100% ਸਾਫ਼ ਪੀਣ ਵਾਲਾ ਪਾਣੀ ਮੁਹੱਈਆ ਕਰਵਾਇਆ ਜਾਣਾ ਹੈ ਅਤੇ ਇਸ ਢੰਗ ਨਾਲ ਸਾਡੀ ਸਰਕਾਰ ਨੇ ਪਿੰਡਾਂ ਵਿੱਚ ਜੋ ਟੀਚਾ ਰੱਖਿਆ ਹੈ, ਉਸ ਅਨੁਸਾਰ ਪਿੰਡਾਂ ਨੂੰ ਸਾਫ-ਸੁਥਰਾ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾਣਾ ਹੈ। ਇਸ ਪ੍ਰਤੀ ਵੀ ਕਈ ਜਗ੍ਹਾ ਤੇ ਕੰਮ ਚਲ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਆਮ ਵੇਖਣ ਨੂੰ ਮਿਲਿਆ ਹੈ ਕਿ ਸਰਕਾਰਾਂ ਵਲੋਂ ਟੀਚੇ ਦੱਸੇ ਕੁਝ ਹੋਰ ਜਾਂਦੇ ਹਨ ਪਰ ਅਸਲ ਵਿਚ ਕੁਝ ਹੋਰ ਨਿਕਲਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੇ ਪਹਿਲੇ ਬਜਟ ਦੀ ਪਰਫਾਰਮੈਂਸ 90% ਸੀ ਅਤੇ ਇਸ ਬਜਟ ਦੀ ਪਰਫਾਰਮੈਂਸ ਯਕੀਨਨ 100% ਹੋਵੇਗੀ। ਇਸ ਤੋਂ ਇਲਾਵਾ ਜੇ ਤੁਸੀਂ ਨਿਗਾਹ ਮਾਰੋ ਤਾਂ ਜਿਹੜਾ ਸਾਡਾ ਇਨਫਰਾਸਟਰੱਕਚਰ ਹੈ ਉਸ ਨੂੰ ਪੂਰੀ ਤਰ੍ਹਾਂ ਠੀਕ ਕਰਨ ਦੀ ਲੋੜ ਤੇ ਜ਼ੋਰ ਦਿੱਤਾ ਹੈ। ਮੈਂ ਪਹਿਲਾਂ ਮੁਹਾਲੀ ਤੋਂ ਸ਼ੁਰੂ ਕਰਦਾ ਹਾਂ ਜਿਹੜਾ ਕਿ ਨਾਰਥ ਇੰਡੀਆ ਵਿੱਚ ਇਕ ਆਈ.ਟੀ. ਹੱਬ ਬਣਨ ਜਾ ਰਿਹਾ ਹੈ। ਇਸ ਦੇ ਇਨਫਰਾਸਟਰੱਕਚਰ ਨੂੰ ਠੀਕ ਕਰਨ ਵਾਸਤੇ ਜਿੱਥੇ 240 ਕਰੋੜ ਰੁਪਿਆ ਦਿੱਤਾ ਹੈ, ਉਥੇ ਮੁਹਾਲੀ ਨੂੰ ਜ਼ਿਲ੍ਹੇ ਦਾ ਰੁਤਬਾ ਵੀ ਦਿੱਤਾ ਹੈ। ਇਸ ਤੋਂ ਇਲਾਵਾ ਪੰਜਾਬ ਦੇ ਵਿੱਚ ਹਾਈ ਟਰੈਫਿਕ ਕੋਰੀਡੋਰ 1174 ਕਿਲੋਮੀਟਰ ਦੇ ਬਣਾਏ ਹਨ, ਲਿੰਕ ਰੋਡਜ਼ ਹਰ ਡਵੀਜ਼ਨ ਵਿੱਚ 25-30 ਕਿਲੋਮੀਟਰ ਨਵੀਆਂ ਬਣਾਈਆਂ ਜਾ ਰਹੀਆਂ ਹਨ ਅਤੇ 1999 ਵਿੱਚ ਬਣੀਆਂ ਲਿੰਕ ਰੋਡਜ਼ ਦੀ ਰਿਪੇਅਰ ਕੀਤੀ ਗਈ ਹੈ। ਸਰਕਾਰ ਵਲੋਂ ਜਿਹੜੀ ਇਕ ਗੱਲ ਕਹੀ ਗਈ ਹੈ ਕਿ ਪੰਜਾਬ ਨੂੰ ਅਸੀਂ ਸਭ ਤੋਂ ਵੱਧ ਨਿਵੇਸ਼ ਦਾ ਡੈਸਟੀਨੇਸ਼ਨ ਬਣਾਵਾਂਗੇ, ਉਸ ਦੀ ਮਿਸਾਲ ਮੈਂ ਦੇਣੀ ਚਾਹੁੰਦਾ ਹਾਂ ਕਿ 56 ਹਜ਼ਾਰ ਕਰੋੜ ਰੁਪਏ ਦੇ ਮੈਗਾ ਪ੍ਰੋਜੈਕਟ ਇਮਪਾਵਰਡ ਕਮੇਟੀ ਨੇ ਕਲੀਅਰ ਕੀਤੇ ਹਨ। ਮੇਰੇ ਤੋਂ ਪਹਿਲਾਂ ਬੋਲਦੇ ਹੋਏ ਮੇਰੇ ਬਹੁਤ ਹੀ ਪਿਆਰੇ ਵੀਰ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਜੀ ਨੇ ਕਿਹਾ ਸੀ ਕਿ ਕੰਸਟਰੱਕਸ਼ਨ ਤੇ ਐਕਚੂਅਲ ਵਿੱਚ ਸਰਕਾਰ ਨੂੰ ਸੇਲਜ਼ ਟੈਕਸ ਨਹੀਂ ਆਉਂਦਾ ਅਤੇ ਇੱਥੇ ਵੱਧ ਕੀਮਤਾਂ ਕਿਸਾਨ ਨੂੰ ਮਾਰ ਰਹੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਤੋਂ 5-6 ਸਾਲ ਪਹਿਲਾਂ ਕਿਸਾਨ ਡਿਸਟਰੈਸ ਹੋ ਕੇ ਡੇਢ-ਦੋ ਲੱਖ ਰੁਪਏ ਏਕੜ ਦੇ ਰੇਟ ਨਾਲ ਜ਼ਮੀਨ ਸੇਲ ਕਰ ਰਹੇ ਸਨ ਪਰ ਅੱਜ ਤੁਸੀਂ ਕਿਧਰੇ ਵੀ ਚਲੇ ਜਾਓ 10 ਲੱਖ ਰੁਪਏ ਤੋਂ ਵੱਧ ਹਰ ਪਾਸੇ ਜ਼ਮੀਨ ਦਾ ਰੇਟ ਹੈ ਅਤੇ ਇਸ ਦਾ ਸਿਹਰਾ ਸਾਡੇ ਮਾਨਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਅਤੇ ਸਾਡੇ ਵਿੱਤ ਮੰਤਰੀ ਜੀ ਦੀਆਂ ਸੁੱਚਜੀਆਂ ਪਾਲਿਸੀਆਂ ਨੂੰ ਜਾਂਦਾ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਜਿਸ ਢੰਗ ਦੇ ਨਾਲ ਪੰਜਾਬ ਦੇ ਵਿੱਚ ਵੱਡੀਆਂ ਵੱਡੀਆਂ ਕੰਪਨੀਆਂ ਰੀਲਾਇੰਸ, ਟਾਟਾ ਇੰਡੀਕੋਮ ਅਤੇ ਡੈਲ ਵਰਗੀਆਂ ਆ ਰਹੀਆਂ ਹਨ, ਇਸ ਨਾਲ ਇਹ ਸਮਝਿਆ ਜਾਣਾ ਚਾਹੀਦਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਹੁਰਾਂ ਨੂੰ ਪੰਜਾਬ ਨੂੰ ਇਕ ਡੈਸਟੀਨੇਸ਼ਨ ਬਣਾਉਣ ਵਿੱਚ ਭਾਰੀ ਸਫ਼ਲਤਾ ਮਿਲੀ ਹੈ। ਅੱਜ ਰਲੀਜ਼ੀਅਸ ਟੂਰਿਜ਼ਮ ਨੂੰ ਵਧਾਉਣ ਵਾਸਤੇ ਕਾਫੀ ਜ਼ੋਰ ਲਗਾਇਆ ਜਾ ਰਿਹਾ ਹੈ। ਪਹਿਲੀਆਂ ਸਰਕਾਰਾਂ ਦੀ ਵੀ ਪਾਲਿਸੀ ਰਹੀ ਹੈ ਕਿ ਜਿਹੜੇ ਰੀਲੀਜ਼ੀਅਸ ਪਲੇਸਿਜ਼ ਹਨ ਉਹ ਨਾਲ ਦੇ ਨਾਲ ਬੱਚਿਆਂ ਵਾਸਤੇ ਐਂਟਰਟੈਨਮੈਂਟ ਸੈਂਟਰ ਬਣ ਸਕਣ। ਇਸਦੇ ਵਾਸਤੇ ਜਿਹੜੇ ਮੈਗਾ ਪ੍ਰੋਜੈਕਟ ਸਹਾਈ ਹੋਏ ਹਨ ਉਹ ਇੱਕਲੇ ਕੰਸਟ੍ਰਕਸ਼ਨ ਜਾਂ ਐਂਟਰਟੈਨਮੈਂਟ ਵਾਸਤੇ ਹੀ ਨਹੀਂ ਇਥੇ ਓਸਵਾਲ ਵਾਲਿਆਂ ਦਾ ਵੀ ਪ੍ਰਾਜੈਕਟ ਕਲੀਅਰ ਕੀਤਾ ਜਾ ਚੁੱਕਿਆ ਹੈ।

ਫਸਲਾਂ ਦੀ ਖਰੀਦ ਨੇ ਵੀ ਇਕ ਇਤਿਹਾਸ ਸਿਰਜਿਆ ਹੈ। ਪੰਜਾਬ ਸਰਕਾਰ ਨੇ ਪਿਛਲੀਆਂ 4 ਸਾਉਣੀ ਦੀਆਂ ਅਤੇ ਚਾਰ ਹਾੜ੍ਹੀ ਦੀਆਂ ਫਸਲਾਂ ਦੀ ਸਹੀ ਤਰੀਕੇ ਨਾਲ ਖਰੀਦ ਕੀਤੀ ਹੈ। ਪਿਛਲੇ ਸਾਲ ਤਾਂ ਝੋਨੇ ਦੀ ਫ਼ਸਲ ਨਿਰਧਾਰਤ ਰੇਟ ਤੋਂ ਵੀ ਵੱਧ ਰੇਟ ਤੇ ਵਿਕੀ ਹੈ। ਇਸ ਤੋਂ ਇਲਾਵਾ ਕਿਸਾਨ ਨੂੰ ਹੁਣ ਮੰਡੀਆਂ ਵਿੱਚ ਨਹੀਂ ਰੁਲਣਾ ਪਿਆ ਅਤੇ ਰਾਤਾਂ ਮੰਡੀਆਂ ਵਿੱਚ ਨਹੀਂ ਕੱਟਣੀਆਂ ਪਈਆਂ। ਜਿਸ ਢੰਗ ਨਾਲ ਕਪਾਹ ਦੀ ਪ੍ਰੋਡੱਕਸ਼ਨ ਵਧੀ ਹੈ, ਇਸਦੇ ਨਾਲ ਵੀ ਮਾਲਵੇ ਦਾ ਕਿਸਾਨ ਖ਼ੁਸ਼ ਹੋਇਆ ਹੈ। ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਹ ਆਪਣੇ ਬਜਟ ਤੇ ਫਾਈਨਲ ਸਪੀਚ ਦੇਣ ਤਾਂ ਮੇਰੇ ਵੀਰ ਹਰਪ੍ਰਤਾਪ ਸਿੰਘ ਜੀ ਨੇ ਜਿਪਸਮ ਬਾਰੇ ਜੋ ਗੱਲ ਕਹੀ ਹੈ, ਕਿਰਪਾ ਕਰਕੇ ਉਸ ਤੇ ਵੀ ਨਜ਼ਰ ਮਾਰ ਲੈਣ। ਬਜਟ ਦੇ ਵਿੱਚ ਨਵੀਂ ਭਰਤੀ ਦੀ ਪ੍ਰਕ੍ਰਿਆ ਸ਼ੁਰੂ ਕਰਨ ਬਾਰੇ ਜੋ ਕਿਹਾ ਗਿਆ ਹੈ, ਇਹ ਵੀ ਇਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਆਪਣੇ ਪੜ੍ਹੇ-ਲਿਖੇ ਅਤੇ ਬਹੁਤ ਹੀ ਹੋਣਹਾਰ ਅਤੇ ਦੂਰ-ਅੰਦੇਸ਼ ਵਿੱਤ ਮੰਤਰੀ ਜੀ ਨੂੰ ਇਸ ਚੰਗੇ ਬਜਟ ਲਈ ਵਧਾਈ ਦਿੰਦਾ ਹਾਂ, ਬਹੁਤ-ਬਹੁਤ ਧੰਨਵਾਦ। (ਥੰਪਿੰਗ)।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਸੁਨਾਮ)** : ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਬਜਟ ਦੇ ਵਿਰੋਧ ਵਿੱਚ ਖੜ੍ਹਾ ਹੋਇਆ ਹਾਂ। ਬਜਟ ਜਿਹੜਾ ਹੈ, ਇਹ ਬਹੁਤ ਹੀ ਅਹਿਮ ਡਾਕੂਮੈਂਟ ਹੁੰਦਾ ਹੈ। ਜੋ ਸਰਕਾਰ ਵੱਲੋਂ ਸੂਬੇ ਵਾਸਤੇ ਆਉਣ ਵਾਲੇ ਇੱਕ ਸਾਲ ਵਿੱਚ ਉਹ ਕੀ ਕੁਝ ਸਕੀਮਾਂ ਜਾਂ ਕੀ ਕੁਝ ਪਲਾਨ ਲਾਗੂ ਕਰਨ ਦੀ ਸੋਚ ਰੱਖਦੀ ਹੈ, ਉਸ ਦੀ ਇਕ ਵਿਜ਼ਨ ਸਟੇਟਮੈਂਟ ਹੁੰਦੀ ਹੈ। ਪਿਛਲੇ ਸਾਲ ਜੋ ਮਾਨਯੋਗ ਫਾਇਨਾਂਸ ਮਨਿਸਟਰ ਸਾਹਿਬ ਨੇ ਬਜਟ ਪੇਸ਼ ਕੀਤਾ ਸੀ, ਉਸ ਦਾ ਵੀ ਅਸੀਂ ਵਿਰੋਧ ਕੀਤਾ ਸੀ ਤੇ ਕਿਹਾ ਸੀ ਕਿ ਇਹ ਸੂਬੇ ਵਾਸਤੇ ਬਹੁਤ ਹਾਨੀਕਾਰਕ ਹੈ, ਇਸ ਲਈ ਇਸ ਬਜਟ ਨੂੰ ਰਿਜੈਕਟ ਕੀਤਾ ਸੀ। ਅੱਜ ਉਸ ਸੂਬੇ ਦੀ ਤਸਵੀਰ ਸਾਹਮਣੇ ਹੈ। ਸੂਬੇ ਦੀ ਗਰੋਥ ਰੇਟ ਜਿਹੜੀ ਸੀ, ਉਹ ਪਿਛਲੇ ਸਾਲ ਨਾਲੋਂ ਘੱਟ ਗਈ ਹੈ। ਪਿਛਲੇ ਸਾਲ ਗਰੋਥ ਰੇਟ 6.29% ਸੀ ਤੇ ਇਸ ਸਾਲ ਘੱਟ ਕੇ 5.30% ਤੇ ਆ ਗਈ ਹੈ ਜਿਹੜੀ ਕਿ ਕਿਸੇ ਸੂਬੇ ਵਾਸਤੇ ਮਾੜੀ ਗੱਲ ਹੈ। ਅੱਜ ਦੇਸ਼ ਦੀ ਇਕਨਾਮਿਕ ਗਰੋਥ ਰੇਟ ਬਹੁਤ ਉਤੇ ਜਾ ਰਹੀ ਹੈ, 8% ਤੋਂ ਵੀ ਉਤੇ ਜਾ ਰਹੀ ਹੈ। ਕਈ ਸੂਬਿਆਂ ਦੀ 10% ਦੇ ਨੇੜੇ-ਤੇੜੇ ਹੈ। ਪੂਰੇ ਦੇਸ਼ ਦੇ ਮੁਕਾਬਲੇ ਤੇ ਪੰਜਾਬ ਦੀ ਇਹ ਗਰੋਥ ਰੇਟ ਅੱਧੀ ਹੈ। ਇਸ ਤੋਂ ਇਲਾਵਾ ਸੂਬੇ ਸਿਰ ਜਿਹੜਾ ਡੈਟ ਸੀ, ਕਰਜ਼ੇ ਸੀ ਉਹ ਵੀ ਪਿਛਲੇ ਚਾਰ ਸਾਲਾਂ ਵਿਚ ਬਹੁਤ ਜ਼ਿਆਦਾ ਵਧੇ ਹਨ। ਕੋਈ ਡਿਵੈਲਪਮੈਂਟ ਵੀ ਨਹੀਂ ਦਿਖਾਈ ਦਿੱਤੀ ਤੇ ਇਹ ਵੀ ਨਹੀਂ ਪਤਾ ਕਿ ਕਿਸ ਮਕਸਦ ਵਾਸਤੇ ਸਰਕਾਰ ਨੇ ਪੈਸਾ ਵਰਤਿਆ ਹੈ। ਜਿਹੜਾ ਕਰਜ਼ਾ 32,000 ਕਰੋੜ ਰੁਪਏ ਸੀ, ਉਹ ਅੱਜ ਵੱਧ ਕੇ 53,000 ਕਰੋੜ ਰੁਪਏ ਹੋ ਗਿਆ ਹੈ ਅਤੇ ਇਹ ਸੂਬਾ ਡੈਟ ਟਰੈਪ ਵਿਚ ਫਸਦਾ ਜਾ ਰਿਹਾ ਹੈ। ਇਸ ਨਾਲ ਜੋ ਇਨਵੈਸਟਮੈਂਟ ਦੀ ਗੱਲ ਕੀਤੀ ਜਾ ਰਹੀ ਹੈ, ਇਨ੍ਹਾਂ ਨੇ ਖੁਦ ਲਿਖਿਆ ਹੈ ਕਿ 56,000 ਕਰੋੜ ਰੁਪਏ ਦੀ ਇਨਵੈਸਟਮੈਂਟ ਲੈ ਕੇ ਆ ਰਹੇ ਹਾਂ। ਇਸ ਵਿਚੋਂ 4,000 ਕਰੋੜ ਰੁਪਿਆ ਮੈਟੀਰੀਅਲਾਈਜ਼ ਹੋਇਆ ਹੈ। ਮੈਟੀਰੀਅਲਾਈਜ਼ ਹੋਵੇਗਾ ਕਿ ਨਹੀਂ, ਇਸ ਦਾ ਕੋਈ ਪਤਾ ਨਹੀਂ ਤੇ ਨਾ ਹੀ ਮੈਟੀਰੀਅਲਾਈਜ਼ ਹੁੰਦਾ ਦਿਖਾਈ ਦੇ ਰਿਹਾ ਹੈ। ਇਹ ਇੱਕ ਲੱਖ ਜਾੱਬਸ ਕਰੀਏਟ ਕਰਨ ਦੀ ਗੱਲ ਕਰਦੇ ਹਨ

[ਸਰਦਾਰ ਪਰਮਿੰਦਰ ਸਿੰਘ ਢੀਂਡਸਾ]

ਪਰ ਕਿਸੇ ਦਾ ਵੀ ਕੋਈ ਵਿਜ਼ਨ ਨਹੀਂ ਹੈ। ਜਾੱਬਸ ਕਿਸ ਤਰ੍ਹਾਂ ਕਰੀਏਟ ਹੋਣਗੀਆਂ? ਕਿਹੜੀਆਂ-ਕਿਹੜੀਆਂ ਪੋਸਟਾਂ ਕਰੀਏਟ ਹੋਣੀਆਂ ਹਨ, ਕਿੰਨੀਆਂ ਸਕਿੱਲਡ ਲੇਬਰ ਹਨ, ਕਿੰਨੀਆਂ ਅਨ-ਸਕਿੱਲਡ ਲੇਬਰ ਹਨ, ਲੇਬਰਜ਼ ਨੂੰ ਕਿਵੇਂ ਜਾੱਬਸ ਦੇਣੀਆਂ ਹਨ, ਕਿੰਨੀਆਂ ਆਈ.ਡੀ. ਪ੍ਰੋਵੀਜ਼ਨ ਹੋਣਗੀਆਂ? ਇਸ ਬਾਰੇ ਕੁਝ ਨਹੀਂ ਦੱਸਿਆ ਗਿਆ। ਇੱਕ ਲੱਖ ਜਾੱਬਸ ਕਰੀਏਟ ਕਰਨੀਆਂ ਹਨ, ਇੰਨਾ ਕਹਿ ਕੇ ਸਾਰ ਦਿੱਤਾ ਹੈ। ਇਸ ਵਾਸਤੇ ਕੋਈ ਪੱਕਾ ਵਰਕ ਨਹੀਂ ਕੀਤਾ ਗਿਆ। ਸਿਰਫ਼ ਇੱਕ ਅੰਦਾਜ਼ੇ ਦੇ ਰੂਪ ਵਿਚ ਡਾਟਾ ਤਿਆਰ ਕਰ ਲਿਆ ਹੈ। ਖੇਤੀਬਾੜੀ ਪੰਜਾਬ ਦੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਹੈ। ਅੱਜ ਖੇਤੀਬਾੜੀ ਦਾ ਹਾਲ ਬਹੁਤ ਮਾੜਾ ਹੈ। ਪੰਜਾਬ ਦੇ ਕਿਸਾਨ ਦੀ ਹਾਲਤ ਬਹੁਤ ਮਾੜੀ ਹੈ। ਇਸ ਦਾ ਅੰਦਾਜ਼ਾ ਇਸ ਤੋਂ ਲਗਾਇਆ ਜਾ ਸਕਦਾ ਹੈ ਕਿ ਪੰਜਾਬ ਦੇ ਕਿਸਾਨ ਦੀ ਇਨਕਮ ਇਨ ਰੀਅਲ ਟਰਮਜ਼ ਘੱਟਦੀ ਜਾ ਰਹੀ ਹੈ। ਸਮੁੱਚੇ ਪੰਜਾਬ ਦੀ ਵਧੀ ਹੈ ਪਰ ਕਿਸਾਨ ਦੀ ਘੱਟੀ ਹੈ। ਸਾਲ 2001-02 ਵਿਚ 1992—94 ਦੇ ਬੇਸ ਪ੍ਰਾਈਸ ਅਨੁਸਾਰ, ਇਨਡੈਕਸ ਅਨੁਸਾਰ 12375 ਰੁਪਿਆ ਸੀ ਤੇ ਹੁਣ ਇਹ ਘੱਟ ਕੇ 11587 ਰੁਪਏ ਹੋ ਗਈ ਹੈ ਜਿਹੜੀ ਕਿ 788 ਰੁਪਏ ਘੱਟ ਗਈ ਹੈ ਭਾਵ ਕਿ—6.79%। ਇਸ ਤਰ੍ਹਾਂ ਪੰਜਾਬ ਦੇ ਕਿਸਾਨ ਦੀ ਇਨਕਮ ਘੱਟ ਰਹੀ ਹੈ। ਇਸ ਦੇ ਕੀ ਕਾਰਨ ਹਨ? ਇਨਪੁੱਟਸ ਕਾੱਸਟਸ ਵੱਧ ਰਹੀਆਂ ਹਨ। ਡੀਜ਼ਲ ਦਾ ਰੇਟ ਵੱਧ ਰਿਹਾ ਹੈ। ਪੰਜਾਬ ਦੇ ਕਿਸਾਨਾਂ ਨੂੰ ਨਵੇਂ ਡੀਪ ਟਿਊਬਵੈੱਲ ਲਗਾਉਣੇ ਪੈ ਰਹੇ ਹਨ। ਸਾਲ 2005 ਵਿੱਚ 20% ਟਿਊਬਵੈੱਲ ਖੜ੍ਹ ਗਏ ਸੀ। ਇਕ ਟਿਊਬਵੈੱਲ ਲਗਾਉਣ ਲਈ 80,000 ਤੋਂ ਇੱਕ ਲੱਖ ਰੁਪਏ ਤੱਕ ਦਾ ਖਰਚ ਆ ਰਿਹਾ ਹੈ। ਪੰਜਾਬ ਦੇ ਕਿਸਾਨ ਦਾ 1541 ਕਰੋੜ ਰੁਪਿਆ ਨਵੇਂ ਬੋਰ ਕਰਾਉਣ ਤੇ ਲੱਗਿਆ ਹੈ ਤੇ ਸਰਕਾਰ ਨੇ ਕੇਂਦਰ ਸਰਕਾਰ ਤੋਂ ਕੋਈ ਮਦਦ ਨਹੀਂ ਮੰਗੀ। ਪੰਜਾਬ ਦਾ ਕਿਸਾਨ ਜਿਹੜਾ ਹੈ, ਇਹ ਡੈਟ ਟਰੈਪ ਵਿੱਚ ਜਾ ਰਿਹਾ ਹੈ। ਉਸ ਤੇ ਕਰਜ਼ਾ ਦਿਨ ਪ੍ਰਤੀ ਦਿਨ ਵੱਧ ਰਿਹਾ ਹੈ। ਸੋ, ਇਸ ਕਰਕੇ ਇਨ੍ਹਾਂ ਦੀਆਂ ਸਕੀਮਾਂ ਕਿਸਾਨਾਂ ਵਾਸਤੇ ਫੇਲ੍ਹ ਹੋ ਚੁੱਕੀਆਂ ਹਨ।

ਇੱਕ ਇਨ੍ਹਾਂ ਨੇ ਪਿਛਲੇ ਸਾਲ ਐਗਰੀਕਲਚਰ ਡਾਈਵਰਸੀਫਿਕੇਸ਼ਨ ਫੰਡ ਬਣਾਇਆ ਸੀ ਜਿਸ ਵਿੱਚ 20 ਲੱਖ ਰੁਪਿਆ ਰੱਖਿਆ ਗਿਆ ਸੀ। ਦੁੱਖ ਦੀ ਗੱਲ ਇਹ ਹੈ ਕਿ ਉਸ 20 ਕਰੋੜ ਰੁਪਏ ਵਿੱਚੋਂ 10 ਕਰੋੜ ਰੁਪਿਆ ਰਿਲੀਜ਼ ਕੀਤਾ ਗਿਆ ਅਤੇ ਬਾਕੀ 10 ਕਰੋੜ ਰੁਪਿਆ ਇਨ੍ਹਾਂ ਨੇ ਮਨਜ਼ੂਰ ਹੀ ਨਹੀਂ ਕੀਤਾ। ਇਹ ਗੱਲ ਦਰਸਾਉਂਦੀ ਹੈ ਕਿ ਇਹ ਐਗਰੀਕਲਚਰ ਵਾਸਤੇ ਕਿੰਨੇ ਕੁ ਚਿੰਤੁਤ ਹਨ। ਫਿਰ ਇਨ੍ਹਾਂ ਨੇ ਛੋਟੇ ਕਿਸਾਨਾਂ ਵਾਸਤੇ ਐਗਰੀਕਲਚਰ 'ਨਿੱਲ' ਪ੍ਰੋਗਰਾਮ ਬਣਾਇਆ ਔਰ ਕੋਈ ਵੇਰਵਾ ਨਹੀਂ ਕਿ ਉਨ੍ਹਾਂ ਵਾਸਤੇ ਕਿੰਨੇ ਪੈਸੇ ਰੱਖੇ ਗਏ ਹਨ। ਕਿਸ ਤਰੀਕੇ ਨਾਲ ਉਹ ਇੰਪਲੀਮੈਂਟ ਕਰਨਾ ਹੈ, ਉਸ ਦਾ ਕੋਈ ਵੇਰਵਾ ਨਹੀਂ। ਪੰਜਾਬ ਵਿੱਚ ਡਾਈਵਰਸੀਫਿਕੇਸ਼ਨ ਬਿਲਕੁਲ ਫੇਲ੍ਹ ਹੋ ਚੁੱਕੀ ਹੈ। ਪੰਜਾਬ ਵਿੱਚ ਝੋਨੇ ਥੱਲੇ ਰਕਬਾ ਪਿਛਲੇ ਸਾਲ ਨਾਲੋਂ ਤਕਰੀਬਨ ਦੋ ਲੱਖ ਹੈਕਟੇਅਰ ਵਧਿਆ ਹੈ। ਇਨ੍ਹਾਂ ਨੇ ਇੰਨਾ ਪੈਸਾ ਡਾਈਵਰਸੀਫਿਕੇਸ਼ਨ ਤੇ ਖਰਚ ਕੀਤਾ, ਜੇਕਰ ਉਹ ਪੈਸਾ ਕਿਸੇ ਹੋਰ ਪਾਸੇ ਵਰਤਦੇ ਤਾਂ ਜ਼ਿਆਦਾ ਫਾਇਦਾ ਹੁੰਦਾ। ਮੈਂ ਸਮਝਦਾ ਹਾਂ ਕਿ ਜੇਕਰ ਇਹ ਡਾਇਰੈਕਟ ਕਿਸਾਨਾਂ ਨੂੰ ਬੈਨੀਫਿਟ ਦੇ ਦਿੰਦੇ ਤਾਂ ਉਸ ਦਾ ਵੱਧ ਫਾਇਦਾ ਹੋਣਾ ਸੀ। ਕੰਟਰੈਕਟ ਫਾਰਮਿੰਗ ਫੇਲ੍ਹ ਹੋ ਚੁੱਕੀ ਹੈ। ਵੱਡੀਆਂ ਕੰਪਨੀਆਂ ਆਪਣੇ ਐਗਰੀਮੈਂਟਸ ਤੋਂ ਮੁੱਕਰ ਰਹੀਆਂ ਹਨ ਅਤੇ ਕਿਸਾਨਾਂ ਕੋਲ ਕੋਈ ਚਾਰਾ ਨਹੀਂ ਕਿਉਂਕਿ ਕੰਪਨੀਆਂ ਦੇ ਐਸੇ ਵੱਡੇ ਸੌਲੀਸਿਟਰਜ਼ ਨੇ

ਐਗਰੀਮੈਂਟ ਬਣਾਏ ਹੁੰਦੇ ਹਨ ਕਿ ਜਦੋਂ ਕਿਸਾਨ ਕੋਰਟਾਂ ਵਿੱਚ ਜਾਂਦੇ ਹਨ ਤਾਂ ਉਹ ਕਿਤੇ ਸਟੈਂਡ ਨਹੀਂ ਕਰਦੇ। ਇਸ ਤਰ੍ਹਾਂ ਦੀਆਂ ਕਈ ਐਗਜ਼ਾਂਪਲਜ਼ ਹਨ। ਸਾਡੇ ਇਕ ਲੌਂਗੋਵਾਲ ਪਿੰਡ ਹੈ। ਉਥੇ ਕਈ ਲੋਕਾਂ ਨੇ ਮਿਰਚਾਂ ਲਗਾਈਆਂ। ਜਦੋਂ ਉਨ੍ਹਾਂ ਨੂੰ ਖਰੀਦਣ ਦੀ ਗੱਲ ਹੋਈ ਤਾਂ ਕੰਪਨੀ ਬਿਲਕੁਲ ਮੁੱਕਰ ਗਈ ਕਿ ਅਸੀਂ ਨਹੀਂ ਖਰੀਦਣੀ। ਕੰਟਰੈਕਟ ਫਾਰਮਿੰਗ ਬਿਲਕੁਲ ਫੇਲ੍ਹ ਹੋ ਚੁੱਕੀ ਹੈ। ਸੋ, ਡਿਪਟੀ ਸਪੀਕਰ ਸਾਹਿਬ, ਇਹ ਬੜਾ ਧਿਆਨ ਦੇਣ ਵਾਲੀ ਗੱਲ ਹੈ ਕਿ ਆਪਾਂ ਪੰਜਾਬ ਦੇ ਕਿਸਾਨ ਨੂੰ ਕਿਸ ਰੂਪ ਵਿੱਚ ਦੇਖਣਾ ਚਾਹੁੰਦੇ ਹਾਂ। ਉਸ ਦੇ ਵਾਸਤੇ ਖਾਸ ਤਰਜੀਹ ਦੇਣ ਦੀ ਲੋੜ ਹੈ। ਫਿਰ ਇਨ੍ਹਾਂ ਨੇ ਇੱਕ ਰੂਰਲ ਬਿਜ਼ਨਸ ਹੱਬ ਬਣਾਏ ਹਨ। ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦੇ ਸਮੇਂ ਫੋਕਲ ਪੁਆਇੰਟ ਬਣਾਏ ਗਏ ਸੀ ਪਰ ਬਾਅਦ ਵਿੱਚ ਇਸ ਸਰਕਾਰ ਦੇ ਆਉਣ ਤੋਂ ਬਾਅਦ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਉਹ ਫੋਕਲ ਪੁਆਇੰਟ ਬੰਦ ਪਏ ਹਨ। ਉਥੇ ਕੋਈ ਸਹੂਲਤਾਂ ਨਹੀਂ। ਉਹ ਬੰਦ ਹੋ ਚੁੱਕੇ ਹਨ। ਰੂਰਲ ਬਿਜ਼ਨਸ ਹੱਬ ਨਾਲੋਂ ਉਨ੍ਹਾਂ ਫੋਕਲ ਪੁਆਇੰਟਸ ਤੇ ਦੁਬਾਰਾ ਪੈਸੇ ਲਗਾਉਂਦੇ ਤਾਂ ਉਨ੍ਹਾਂ ਨੂੰ ਬਹੁਤ ਵਧੀਆ ਰੂਪ ਵਿੱਚ ਰੂਰਲ ਬਿਜ਼ਨਸ ਹੱਬ ਬਣਾ ਸਕਦੇ ਸੀ। ਨਵੇਂ ਸਿਰੇ ਤੋਂ ਨਵੀਂ ਸਕੀਮ ਲਿਆਉਣ ਦੀ ਜਗ੍ਹਾ ਉਨ੍ਹਾਂ ਨੂੰ ਚੂਜ਼ ਕਰ ਲੈਣਾ ਚਾਹੀਦਾ ਹੈ।

ਦੂਸਰੀ ਪਰਮੋਸ਼ਨ ਆਫ ਇੰਡਸਟਰੀ ਦੀ ਗੱਲ ਕੀਤੀ ਗਈ ਹੈ। ਸਮਾਲ ਸਕੇਲ ਅਤੇ ਮੀਡੀਅਮ ਸਕੇਲ ਇੰਡਸਟਰੀ ਵੱਲ ਬਜਟ ਵਿੱਚ ਕੋਈ ਧਿਆਨ ਨਹੀਂ ਦਿੱਤਾ ਗਿਆ। ਸਿਰਫ ਜੋ ਗੱਲ ਹੋਈ ਹੈ ਤਾਂ ਉਹ ਮੈਗਾ ਪ੍ਰੋਜੈਕਟ ਦੀ ਹੋਈ ਹੈ। ਬਹੁਤ ਸਾਰਾ ਧਿਆਨ ਮੈਗਾ ਪ੍ਰੋਜੈਕਟਸ ਵੱਲ ਦਿੱਤਾ ਜਾ ਰਿਹਾ ਹੈ। ਸਮਾਲ ਸਕੇਲ ਇੰਡਸਟਰੀ ਅਤੇ ਮੀਡੀਅਮ ਸਕੇਲ ਇੰਡਸਟਰੀ ਬਹੁਤ ਲੋਕਾਂ ਦੀ ਇੰਪਲਾਇਰ ਹੁੰਦੀ ਹੈ। ਇਸ ਵਾਸਤੇ ਸਰਕਾਰ ਕੋਲ ਕੋਈ ਪਲੈਨ ਨਹੀਂ ਹੈ ਅਤੇ ਜਿਹੜੇ ਮੈਗਾ ਪ੍ਰੋਜੈਕਟਸ ਹੁੰਦੇ ਹਨ, ਉਨ੍ਹਾਂ ਦਾ ਕਿਸੇ ਨਾ ਕਿਸੇ ਰੂਪ ਵਿੱਚ ਸਮਾਲ ਸਕੇਲ ਇੰਡਸਟਰੀ ਅਤੇ ਮੀਡੀਅਮ ਸਕੇਲ ਇੰਡਸਟਰੀ ਨਾਲ ਕੰਪੀਟੀਸ਼ਨ ਵੀ ਹੁੰਦਾ ਹੈ। ਜੇਕਰ ਆਪਾਂ ਮੈਗਾ ਪ੍ਰੋਜੈਕਟਸ ਨੂੰ ਬੈਨੀਫਿਟ ਦੇਵਾਂਗੇ ਤਾਂ ਵੈਸੇ ਹੀ ਬੈਨੀਫਿਟ ਸਮਾਲ ਅਤੇ ਮੀਡੀਅਮ ਸਕੇਲ ਇੰਡਸਟਰੀ ਨੂੰ ਵੀ ਦਿੱਤੇ ਜਾਣੇ ਚਾਹੀਦੇ ਹਨ ਤਾਂ ਕਿ ਉਹ ਸਰਵਾਈਵ ਕਰ ਸਕਣ। ਨਹੀਂ ਤਾਂ ਮੈਗਾ ਪ੍ਰੋਜੈਕਟਸ ਸਾਡੀ ਸਮਾਲ ਸਕੇਲ ਇੰਡਸਟਰੀ ਅਤੇ ਮੀਡੀਅਮ ਸਕੇਲ ਇੰਡਸਟਰੀ ਨੂੰ ਇਸ ਸੂਬੇ ਵਿਚੋਂ ਖ਼ਾਤਮੇ ਦੇ ਕਿਨਾਰੇ ਤੇ ਪਹੁੰਚਾ ਦੇਣਗੇ। ਪਿੱਛੇ ਜਿਹੇ ਪੀ.ਐਸ.ਆਈ.ਡੀ.ਸੀ. ਨੇ 40 ਕਰੋੜ ਰੁਪਏ ਦਾ ਲੋਨ ਵੇਵ-ਆਫ ਕੀਤਾ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗਲਤ ਨੀਤੀ ਦੇ ਤਹਿਤ ਕੀਤਾ ਗਿਆ ਹੈ। ਇਹੀ ਪੈਸਾ ਜੇਕਰ ਕਿਸੇ ਚੰਗੇ ਮੰਤਵ ਵਾਸਤੇ ਵਰਤਿਆ ਜਾਂਦਾ ਤਾਂ ਵਧੀਆ ਹੁੰਦਾ। ਉਸ ਪੈਸੇ ਨਾਲ ਨਵੀਂ ਇੰਡਸਟਰੀ ਨੂੰ ਪਰਮੋਟ ਕੀਤਾ ਜਾ ਸਕਦਾ ਸੀ। ਇਹ ਮੁਆਫ਼ ਉਨ੍ਹਾਂ ਹਾਊਸਿਜ਼ ਨੂੰ ਕੀਤਾ ਗਿਆ ਜਿਹੜੇ ਕਿ ਪੈਸੇ ਵਾਪਸ ਦੇਣ ਦੀ ਗੁੰਜਾਇਸ ਵੀ ਰੱਖਦੇ ਸੀ। ਵੱਡੇ-ਵੱਡੇ ਬਿਜ਼ਨਸ ਹਾਊਸਿਜ਼ ਨੂੰ ਉਹ ਪੈਸਾ ਛੱਡ ਦਿੱਤਾ ਗਿਆ ਹੈ। ਇਹ ਤਾਂ ਅਮੀਰ ਬੰਦੇ ਨੂੰ ਹੋਰ ਅਮੀਰ ਬਣਾਉਣ ਵਾਲੀ ਗੱਲ ਹੈ। ਇਸ ਕਰਕੇ ਗਰੀਬਾਂ ਵਾਸਤੇ ਜਾਂ ਛੋਟੇ ਕਾਰਖਾਨੇਦਾਰਾਂ ਵਾਸਤੇ ਕੁਝ ਨਹੀਂ ਕੀਤਾ ਗਿਆ। (ਵਿਘਨ).....ਇੱਕ ਪੀ.ਐਫ.ਸੀ. ਵੀ ਮੀਡੀਅਮ ਅਤੇ ਸਮਾਲ ਸਕੇਲ ਇੰਡਸਟਰੀ ਨੂੰ ਪਰਮੋਟ ਕਰਨ ਵਾਸਤੇ ਬਣਾਈ ਗਈ ਸੀ। ਉਸ ਨੇ ਪਿਛਲੇ ਸਾਲ 26 ਲੱਖ ਰੁਪਿਆ ਡਿਸਬਰਸ ਕੀਤਾ ਹੈ। ਜੇ 26 ਲੱਖ ਰੁਪਿਆ ਡਿਸਬਰਸ ਕਰਨਾ ਸੀ ਤਾਂ ਇੰਨਾ ਖਰਚਾ ਐਡਮਨਿਸਟ੍ਰੇਸ਼ਨ ਅਤੇ ਹੋਰ ਇਸਟੈਬਲਿਸ਼ਮੈਂਟ ਵਾਸਤੇ ਕਿਉਂ ਹੋ ਰਿਹਾ ਹੈ ? ਇਸ ਤੋਂ ਵਧੀਆ

[ਸਰਦਾਰ ਪਰਮਿੰਦਰ ਸਿੰਘ ਢੀਂਡਸਾ]

ਤਾਂ ਉਸ ਨੂੰ ਬੰਦ ਹੀ ਕਰ ਦਿਓ। ਜੇ 26 ਲੱਖ ਰੁਪਿਆ ਹੀ ਪੀ.ਐਫ.ਸੀ. ਨੇ ਡਿਸਬਰਸ ਕਰਨਾ ਹੈ। ਫਿਰ ਜੋ ਸਰਕਾਰ ਨੇ ਆਕਟਰਾਇ ਦਾ ਵਾਅਦਾ ਕੀਤਾ ਸੀ, ਮੈਨੂੰ ਲਗਦਾ ਹੈ ਕਿ ਸਰਕਾਰ ਉਸ ਤੋਂ ਮੁੱਕਰਦੀ ਜਾ ਰਹੀ ਹੈ। ਇਹ ਟਾਈਮ ਹਰ ਮਹੀਨੇ ਅੱਗੇ ਪਾ ਦਿੰਦੇ ਹਨ। ਇਸ ਬਜਟ ਦੇ ਵਿੱਚ ਮੈਨੂੰ ਇੰਡਸਟਰੀ ਦੇ ਵਾਸਤੇ ਕੁਝ ਜ਼ਿਆਦਾ ਨਹੀਂ ਦਿਖ ਰਿਹਾ।

ਇਸ ਤੋਂ ਇਲਾਵਾ ਜੇਕਰ ਆਪਾਂ ਵੱਖ-ਵੱਖ ਡਿਪਾਰਟਮੈਂਟਾਂ ਨੂੰ ਐਲੋਕੇਸ਼ਨਜ਼ ਦੇ ਬਾਰੇ ਦੇਖੀਏ ਤਾਂ ਸਾਡੇ ਮੁੱਖ ਮੰਤਰੀ ਸਾਹਿਬ ਜੋ ਕਿ ਆਪ ਸਾਬਕਾ ਸੈਨਿਕ ਹਨ, ਪਰ ਦੁਖ ਦੀ ਗੱਲ ਹੈ ਕਿ ਜਿਹੜਾ ਸਾਬਕਾ ਸੈਨਿਕਾਂ ਦੀ ਭਲਾਈ ਦਾ ਮਹਿਕਮਾ ਹੈ ਉਸ ਵਿਚ ਉਨ੍ਹਾਂ ਨੇ ਕਟੌਤੀ ਕੀਤੀ ਹੈ। ਇਸ ਵਿਚ ਪਿਛਲੇ ਸਾਲ 11 ਕਰੋੜ ਰੁਪਿਆ ਰੱਖਿਆ ਗਿਆ ਸੀ ਜਦ ਕਿ ਐਤਕੀ 8.45 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਤਰ੍ਹਾਂ ਇਨ੍ਹਾਂ ਨੇ ਬਜਟ ਵਿੱਚ ਕਟੌਤੀ ਕਰ ਦਿੱਤੀ ਹੈ। ਇਸ ਦਾ ਮਤਲਬ ਇਹ ਹੈ ਕਿ ਜਿਹੜੇ ਸਾਡੇ ਸੈਨਿਕਾਂ ਜਾਂ ਸਾਬਕਾ ਸੈਨਿਕਾਂ ਨੂੰ ਸਹੂਲਤਾਂ ਮਿਲਦੀਆਂ ਸਨ, ਉਹ ਕਟੌਤੀ ਕਰ ਦੇਣ ਕਾਰਨ ਪੂਰੀਆਂ ਨਹੀਂ ਮਿਲ ਸਕਣਗੀਆਂ। ਨੌਜਵਾਨਾਂ ਦੀ ਗੱਲ ਆਪਾਂ ਕਰਦੇ ਹਾਂ ਪਰ ਯੂਥ ਸਪੋਰਟਸ ਤੇ ਯੂਥ ਅਫੇਅਰਜ਼ ਵਾਸਤੇ ਵੀ ਇਨ੍ਹਾਂ ਦੇ ਕੋਲ ਕੋਈ ਠੋਸ ਨੀਤੀ ਨਹੀਂ ਹੈ। ਇਸ ਵਾਸਤੇ ਵੀ ਜਿਹੜੀ ਬਜਟ ਐਲੋਕੇਸ਼ਨ ਪਿਛਲੇ ਸਾਲ ਸੀ ਉਹ ਇਸ ਸਾਲ ਘਟਾ ਦਿੱਤੀ ਗਈ ਹੈ। ਪਿਛਲੇ ਸਾਲ 7.5 ਕਰੋੜ ਰੁਪਏ ਸੀ ਜਿਹੜੀ ਕਿ ਐਤਕੀ 6 ਕਰੋੜ ਰੁਪਏ ਕਰ ਦਿੱਤੀ ਗਈ ਹੈ। ਯਾਨੀ ਕਿ ਡੇਢ ਕਰੋੜ ਰੁਪਏ ਦੀ ਕਟੌਤੀ ਕਰ ਦਿੱਤੀ ਹੈ। ਜਦ ਕਿ ਇਹ ਆਪਣਾ ਰੈਵੇਨਿਊ ਵਧਣ ਦੀ ਗੱਲ ਕਰਦੇ ਹਨ। ਇਸ ਦੇ ਨਾਲ ਹੀ ਇਨ੍ਹਾਂ ਨੇ ਸਪੋਰਟਸ ਇਨਫਰਾਸਟ੍ਰਕਚਰ ਦੇ ਲਈ 1.7 ਕਰੋੜ ਰੁਪਿਆ ਰੱਖਿਆ ਹੈ, ਜਿਸ ਬਾਰੇ ਆਪਾਂ ਸਾਰੇ ਜਾਣਦੇ ਹਾਂ ਕਿ ਬਹੁਤ ਘੱਟ ਰੱਖਿਆ ਗਿਆ ਹੈ। ਇਸ ਦੇ ਨਾਲ ਤੁਸੀਂ ਇੰਟਰਨੈਸ਼ਨਲ ਲੈਵਲ ਦਾ ਤਾਂ ਛੱਡੋ, ਇੱਕ ਵੀ ਸਟੇਡੀਅਮ ਜਾਂ ਸਪੋਰਟਸ ਦਾ ਇਨਫਰਾਸਟ੍ਰਕਚਰ ਨਹੀਂ ਬਣਾ ਸਕਦੇ। ਇਸ ਵਾਸਤੇ ਰਕਮ ਵਧਾਉਣ ਦੀ ਬਹੁਤ ਜ਼ਿਆਦਾ ਲੋੜ ਹੈ।

ਇਸ ਤੋਂ ਅੱਗੇ ਜਿਹੜੀ ਉਚੇਰੀ ਸਿੱਖਿਆ ਹੈ, ਉਸ ਦੇ ਨਾਲ ਵੀ ਮਤਰੇਈ ਮਾਂ ਵਾਲਾ ਸਲੂਕ ਕੀਤਾ ਗਿਆ ਹੈ। ਜਿਹੜੀ ਯੂਨੀਵਰਸਿਟੀ ਨੂੰ ਗੌਰਮਿੰਟ ਵਲੋਂ ਅਸਿਸਟੈਂਸ ਮਿਲਦੀ ਸੀ, ਹੈਰਾਨੀ ਦੀ ਗੱਲ ਹੈ ਕਿ ਉਹ ਇਸ ਸਾਲ 1 ਕਰੋੜ ਰੁਪਏ ਤੋਂ ਘਟਾ ਕੇ 5 ਲੱਖ ਰੁਪਏ ਕਰ ਦਿੱਤੀ ਹੈ। ਪੰਜ ਲੱਖ ਰੁਪਏ ਦੇ ਨਾਲ ਕੀ ਕੀਤਾ ਜਾ ਸਕਦਾ ਹੈ ? ਜਿਹੜੇ ਕਾਲਜਾਂ ਲਈ ਪਿਛਲੇ ਸਾਲ 3.2 ਕਰੋੜ ਰੁਪਿਆ ਦਿੱਤਾ ਸੀ ਉਹ ਇਸ ਸਾਲ 1 ਕਰੋੜ ਰੁਪਿਆ ਕਰ ਦਿੱਤਾ ਗਿਆ ਹੈ। ਅੱਜ ਪੰਜਾਬ ਦੇ ਕਾਲਜਾਂ ਵਿਚ ਨਾ ਹੀ ਪੂਰਾ ਇਨਫਰਾਸਟ੍ਰਕਚਰ ਹੈ, ਨਾ ਹੀ ਪੂਰੀਆਂ ਸਹੂਲਤਾਂ ਹਨ, ਨਾ ਹੀ ਬਿਲਡਿੰਗਾਂ ਹਨ ਅਤੇ ਉਹ ਜਿਹੜੇ ਕਾਲਜ ਸਹੂਲਤਾਂ ਤੋਂ ਵਾਂਝੇ ਸਨ ਉਨ੍ਹਾਂ ਨੂੰ ਇਸ ਬਜਟ ਤੋਂ ਜਿਹੜੀ ਮਾੜੀ-ਮੋਟੀ ਆਸ ਸੀ, ਉਹ ਵੀ ਖ਼ਤਮ ਹੋ ਗਈ ਹੈ। ਕਿਉਂਕਿ ਬਜਟ ਦੇ ਵਿੱਚ ਇਸ ਦੇ ਲਈ ਕੋਈ ਪ੍ਰੋਵੀਜ਼ਨ ਨਹੀਂ ਹੈ। ਇਸ ਤੋਂ ਅੱਗੇ ਸਿਹਤ ਸੇਵਾਵਾਂ ਲਈ ਪਿੰਡਾਂ ਤੇ ਸ਼ਹਿਰਾਂ ਵਾਸਤੇ ਜੋ ਐਲੋਕੇਸ਼ਨ ਰੱਖੀ ਗਈ ਹੈ ਉਸ ਦੇ ਵਿੱਚ ਬਹੁਤ ਜ਼ਿਆਦਾ ਫਰਕ ਹੈ। ਇਨ੍ਹਾਂ ਨੇ ਪਲਾਨ ਦੇ ਵਿਚ ਸ਼ਹਿਰਾਂ ਲਈ 24 ਕਰੋੜ ਰੁਪਿਆ ਰੱਖਿਆ ਹੈ ਤੇ ਜੋ ਵੱਖ-ਵੱਖ ਹਸਪਤਾਲ ਬਣਨੇ ਹਨ, ਇਕ-ਦੋ ਬਾਰ ਅਨਾਊਂਸ ਵੀ ਕੀਤਾ ਹੈ। ਜੇਕਰ ਇਸ ਬਜਟ ਨੂੰ ਚੰਗੀ ਤਰ੍ਹਾਂ ਪੜ੍ਹਿਆ ਜਾਵੇ ਤਾਂ ਇਸ ਵਿੱਚ ਪਿੰਡਾਂ ਦੇ ਵਾਸਤੇ

ਸਿਰਫ਼ 50 ਲੱਖ ਰੁਪਿਆ ਰੱਖਿਆ ਗਿਆ ਹੈ ਜਦ ਕਿ ਸ਼ਹਿਰਾਂ ਦੇ ਲਈ 24.5 ਕਰੋੜ ਰੁਪਿਆ ਰੱਖਿਆ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿੰਡਾਂ ਦੇ ਵਿੱਚ ਲੋਕ ਨਹੀਂ ਵਸਦੇ ਅਤੇ ਕੀ ਉਨ੍ਹਾਂ ਨੂੰ ਸਿਹਤ ਸੇਵਾਵਾਂ ਦੀ ਕੋਈ ਲੋੜ ਨਹੀਂ ਹੈ ਜਾਂ ਫਿਰ ਉਥੇ ਲੋਕੀਂ ਬਿਮਾਰ ਨਹੀਂ ਹੁੰਦੇ ? ਮੈਂ ਚਾਹੁੰਦਾ ਹਾਂ ਕਿ ਜੇਕਰ ਪਿੰਡਾਂ ਦੇ ਲੋਕਾਂ ਦੇ ਲਈ ਜ਼ਿਆਦਾ ਨਹੀਂ ਤਾਂ ਬਰਾਬਰ ਦਾ ਹਿੱਸਾ ਤਾਂ ਜ਼ਰੂਰ ਰੱਖਿਆ ਜਾਣਾ ਚਾਹੀਦਾ ਸੀ।

ਇਸੇ ਤਰ੍ਹਾਂ ਹੀ ਇਹ ਸਰਕਾਰ ਸ਼ਡਿਊਲਡ ਕਾਸਟ ਅਤੇ ਦਲਿਤ ਭਾਈਚਾਰੇ ਦੀ ਬਹੁਤ ਹਮਦਰਦ ਬਣਦੀ ਹੈ ਅਤੇ ਉਨ੍ਹਾਂ ਦੇ ਲਈ ਇੱਕ ਡੈਡੀਕੇਟਿਡ ਫੰਡ ਵੀ ਬਣਾਇਆ ਹੈ ਪਰ ਜੇਕਰ ਆਪਾਂ ਦੇਖੀਏ ਕਿ ਜਿਹੜਾ ਸਪੈਸ਼ਲ ਕੰਪੋਨੈਂਟ ਪਲਾਨ ਹੈ ਉਸ ਦੇ ਵਿਚ ਵੀ ਇਨ੍ਹਾਂ ਨੇ ਬਹੁਤ ਵੱਡੀ ਕਟੌਤੀ ਕੀਤੀ ਹੈ। ਉਸ ਦੇ ਵਿਚ ਵੱਖ-ਵੱਖ ਸਕੀਮਾਂ ਹਨ ਜਿਵੇਂ ਕਿ ਜਿਹੜੀਆਂ ਐਸ.ਸੀ. ਲੜਕੀਆਂ ਹਨ ਉਨ੍ਹਾਂ ਦੇ ਲਈ ਹੋਸਟਲ ਬਣਾਉਣੇ ਹਨ, ਧਰਮਸ਼ਾਲਾਵਾਂ ਬਣਾਉਣੀਆਂ ਹਨ ਜਾਂ ਦਲਿਤ ਭਰਾਵਾਂ ਵਿਚ ਜਨ ਚੇਤਨਾ ਪੈਦਾ ਕਰਨੀ ਹੈ ਜਾਂ ਲੋਕਾਂ ਵਿੱਚ ਛੂਆ-ਛਾਤ ਨੂੰ ਦੂਰ ਕਰਨ ਵਾਸਤੇ ਅਵੇਰਨੈਸ ਲਿਆਉਣ ਵਾਸਤੇ ਵੱਖ-ਵੱਖ ਸਕੀਮਾਂ ਹਨ, ਉਸ ਵਿਚ ਇਨ੍ਹਾਂ ਨੇ ਬਹੁਤ ਵੱਡੀ ਕਟੌਤੀ ਕੀਤੀ ਹੈ। ਇਹ 7 ਕਰੋੜ ਰੁਪਏ ਤੋਂ ਘਟਾ ਕੇ ਸਿਰਫ ਢਾਈ ਕਰੋੜ ਰੁਪਏ ਕਰ ਦਿੱਤੀ ਗਈ ਹੈ ਜਦ ਕਿ ਇਹ ਸਰਕਾਰ ਆਪਣੇ ਆਪ ਨੂੰ ਦਲਿਤਾਂ ਦੀ ਹਮਦਰਦ ਸਰਕਾਰ ਅਖਵਾਉਂਦੀ ਹੈ। ਇਨ੍ਹਾਂ ਵੱਲੋਂ ਇਸ ਬਜਟ ਵਿੱਚ ਇਕ-ਦੋ ਸਕੀਮਾਂ ਨੂੰ ਛੱਡ ਕੇ ਬਾਕੀ ਕਿਸੇ ਵੀ ਵਰਗ ਵਾਸਤੇ ਕੁਝ ਨਹੀਂ ਰੱਖਿਆ ਗਿਆ ਹੈ। ਇਹ ਸਰਕਾਰ ਆਪਣੇ ਆਖਰੀ ਸਾਹਾਂ ਤੇ ਹੈ......

**ਸੰਸਦੀ ਸਕੱਤਰ, ਸਥਾਨਕ ਸਰਕਾਰ ਤੇ ਸੁਤੰਤਰਤਾ ਸੰਗਰਾਮੀ (ਸ਼੍ਰੀ ਅਸ਼ਵਨੀ ਸੇਖੜੀ)** : ** ** **

**Mr. Deputy Speaker :** This is no Point of Order. ਹਾਂ ਜੀ। ਢੀਂਡਸਾ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਮੈਂ ਸਰਕਾਰ ਦੀਆਂ ਵੱਖ-ਵੱਖ ਸਕੀਮਾਂ ਵੱਲ ਧਿਆਨ ਦਿਵਾ ਰਿਹਾ ਸੀ। ਇਨ੍ਹਾਂ ਬਾਰੇ ਮੈਂ ਕਹਿ ਸਕਦਾ ਹਾਂ ਕਿ ਇਸ ਸਰਕਾਰ ਨੂੰ ਬਿਲਕੁਲ ਹੀ ਭਰੋਸਾ ਨਹੀਂ ਕਿ ਆਉਣ ਵਾਲੇ ਸਾਲ ਵਿਚ ਇਨ੍ਹਾਂ ਦੀ ਸਰਕਾਰ ਬਣਨੀ ਹੈ, ਇਹ ਭਰੋਸਾ ਇਨ੍ਹਾਂ ਦਾ ਖ਼ਤਮ ਹੋ ਚੁੱਕਾ ਹੈ। ਇਸ ਚੀਜ਼ ਦਾ ਅੰਦਾਜ਼ਾ ਇਸ ਗੱਲ ਤੋਂ ਲਗਾ ਲਓ, ਜੋ 12ਵੇਂ ਫਾਈਨਾਂਸ ਕਮਿਸ਼ਨ ਦੀ ਗਰਾਂਟ-ਇਨ-ਏਡ to cover non-plan revenue deficit spread over 5 years ਦੇਣੀ ਸੀ, ਉਹ ਸਾਰਾ ਇਨ੍ਹਾਂ ਨੇ ਪਹਿਲੇ ਤਿੰਨ ਸਾਲਾਂ ਵਿਚ ਹੀ ਪੈਸਾ ਲੈ ਲਿਆ। ਜਿਸ ਵਿਚ ਪਹਿਲੇ ਸਾਲ 1,556 ਕਰੋੜ ਲਿਆ, ਦੂਜੇ ਸਾਲ 992 ਕਰੋੜ ਜੋ ਕਿ ਇਸ ਸਾਲ ਲੈਣਾ ਹੈ। ਬਾਕੀ ਤਿੰਨ ਸਾਲਾਂ ਵਾਸਤੇ 653 ਕਰੋੜ ਰੁਪਿਆ ਰਹਿ ਗਿਆ। ਇਸ ਗੱਲ ਤੋਂ ਸਾਫ਼ ਲਗਦਾ ਹੈ ਕਿ ਇਨ੍ਹਾਂ ਨੂੰ ਮਹਿਸੂਸ ਹੋ ਰਿਹਾ ਹੈ ਕਿ ਆਉਣ ਵਾਲੀ ਸਰਕਾਰ ਇਨ੍ਹਾਂ ਦੀ ਨਹੀਂ ਬਣਨੀ, ਅਗਲਾ ਬਜਟ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਪੇਸ਼ ਕਰਨਾ ਹੈ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ)

**Mr. Deputy Speaker :** Please wind up.

---

** Expunged as ordered by the Chair.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਸ ਲਈ ਇਸ ਬਜਟ ਵਿਚ ਕੋਈ ਵੀ ਐਸੀ ਗੱਲ ਨਹੀਂ ਹੈ ਅਤੇ ਇਹ ਬਿਲਕੁਲ ਦਿਸ਼ਾ ਹੀਣ ਬਜਟ ਹੈ। ਹਾਲਾਂ ਕਿ ਅਸੀਂ ਫਾਈਨਾਂਸ ਮਨਿਸਟਰ ਦਾ ਇਕ ਇਕਾਨਮਿਸਟ ਦੇ ਤੌਰ ਤੇ ਬਹੁਤ ਸਤਿਕਾਰ ਕਰਦੇ ਹਾਂ ਪਰ ਮੈਂ ਸੋਚਦਾ ਹਾਂ ਕਿ ਹਰ ਵਰਗ ਲਈ ਇਨ੍ਹਾਂ ਨੇ ਕੁਝ ਨਾ ਕੁਝ ਰੱਖਿਆ ਹੁੰਦਾ ਤਾਂ ਇਹ ਸਹੀ ਡਾਇਰੈਕਸ਼ਨ ਵਾਲਾ ਬਜਟ ਹੁੰਦਾ। ਫੇਰ ਅਸੀਂ ਇਸ ਦਾ ਸਮਰਥਨ ਜ਼ਰੂਰ ਕਰਦੇ ਪਰ ਕਿਉਂਕਿ ਇਸ ਵਿਚ ਕੁਝ ਵੀ ਐਸਾ ਨਹੀਂ ਹੈ ਇਸ ਲਈ ਅਸੀਂ ਇਸ ਬਜਟ ਦਾ ਵਿਰੋਧ ਕਰਦੇ ਹਾਂ। ਬਹੁਤ-ਬਹੁਤ ਧੰਨਵਾਦ।

**ਸਰਦਾਰ ਵੀਰ ਸਿੰਘ ਲੋਪੋਕੇ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਜੇ ਇਹ ਬਜਟ ਇੰਨਾ ਹੀ ਚੰਗਾ ਸੀ ਤਾਂ ਕੀ ਇਥੇ ਇਨ੍ਹਾਂ ਦੇ (ਰੂਲਿੰਗ ਪਾਰਟੀ ਵੱਲ ਇਸ਼ਾਰਾ) 13 ਬੰਦੇ ਬੈਠੇ ਹੁੰਦੇ ? ਇਹ ਤੁਸੀਂ ਆਪ ਦੇਖ ਲਓ। ਇਸੇ ਤੋਂ ਤੁਸੀਂ ਸਮਝ ਜਾਓਗੇ। (ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ। ਸ਼੍ਰੀ ਅਸ਼ੋਕ ਸ਼ਰਮਾ ਜੀ।

**ਸ਼੍ਰੀ ਅਸ਼ੋਕ ਸ਼ਰਮਾ (ਪਠਾਨਕੋਟ)** : ਸਨਮਾਨੀਯ ਡਿਪਟੀ ਸਪੀਕਰ ਸਾਹਿਬ। ਬਜਟ ਉਤੇ ਤੁਸੀਂ ਜੋ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ ਮੈਂ ਉਸ ਬਾਰੇ ਤੁਹਾਡਾ ਧੰਨਵਾਦ ਕਰਦਾ ਹਾਂ। ਇਹ ਬਜਟ ਜਿਹੜਾ ਕਿ ਸਾਡੀ ਸਰਕਾਰ ਨੇ ਪੇਸ਼ ਕੀਤਾ ਹੈ ਇਸ ਨੂੰ ਦੋ ਨੁਕਤੇ-ਨਿਗਾਹ ਤੋਂ ਦੇਖਿਆ ਜਾ ਸਕਦਾ ਹੈ। ਇਕ ਤਾਂ ਆਮ ਲੇਅ ਮੈਨ ਦੀ ਨਜ਼ਰ ਨਾਲ ਅਤੇ ਦੂਜਾ ਇਕ ਅਰਥ-ਸ਼ਾਸਤਰੀ ਦੀ ਨਜ਼ਰ ਨਾਲ। ਅਰਥ-ਸ਼ਾਸਤਰੀ ਦੀ ਨਜ਼ਰ ਜਿਹੜੀ ਹੈ ਉਹ ਇਸ ਬਜਟ ਨੂੰ ਕਿਸੇ ਹੋਰ ਤਰੀਕੇ ਨਾਲ ਦੇਖੇਗੀ, ਇਕ ਆਮ ਨਾਗਰਿਕ ਹੋਰ ਤਰੀਕੇ ਨਾਲ ਦੇਖੇਗਾ, ਆਪੋਜੀਸ਼ਨ ਪਾਰਟੀ ਹੋਰ ਤਰੀਕੇ ਨਾਲ ਦੇਖੇਗੀ। ਅਸੀਂ ਜਿਨ੍ਹਾਂ ਨੇ ਇਹ ਬਜਟ ਪੇਸ਼ ਕੀਤਾ ਹੈ ਅਸੀਂ ਆਪਣੇ ਮੰਤਵ ਵਿਚ ਕਾਮਯਾਬ ਹੋਏ ਹਾਂ। ਲੇਕਿਨ ਜਦੋਂ ਉਸ ਤੇ ਗੱਲਬਾਤ ਕਰਨੀ ਹੀ ਹੈ ਤਾਂ ਫੇਰ ਉਸ ਦੇ ਸਾਰੇ ਪੱਖਾਂ ਨੂੰ ਜਦੋਂ ਧਿਆਨ ਵਿਚ ਲਿਆਉਂਦੇ ਹਾਂ ਤਾਂ ਅਸੀਂ ਦੇਖਦੇ ਹਾਂ ਕਿ ਕੀ ਇਹ ਸਾਰੇ ਪੱਖਾਂ ਤੇ ਪੂਰਾ ਉਤਰਿਆ ਹੈ ਕਿ ਨਹੀਂ ? ਇਕ ਅਰਥ-ਸ਼ਾਸਤਰੀ ਬਜਟ ਨੂੰ ਆਪਣੀ ਨਜ਼ਰ ਨਾਲ ਦੇਖੇਗਾ ਕਿ ਇਸ ਵਿਚ ਰੈਵੇਨਿਊ ਡੈਫੇਸਿਟ ਦੀ ਕੀ ਪੁਜੀਸ਼ਨ ਹੈ, ਫਿਸਕਲ ਡੈਫੀਸਿਟ ਦੀ ਕੀ ਪੁਜੀਸ਼ਨ ਹੈ, ਆਊਟ ਸਟੈਂਡਿੰਗ ਟੈਕਸ ਕਿੰਨੇ ਹਨ, ਕੁਮਿਟਿਡ ਐਕਸਪੈਂਡੀਚਰ ਦੀ ਕੀ ਹਾਲਤ ਹੈ, ਰੈਵੇਨਿਊ ਰਿਸੀਟ ਦੀ ਕੀ ਪੁਜੀਸ਼ਨ ਹੈ। ਕੀ ਇਹ ਬਜਟ ਇਨ੍ਹਾਂ ਚੀਜ਼ਾਂ ਤੇ ਕੁਆਰਡੀਨੇਟ ਕਰਦਾ ਹੈ। ਜੇ ਇਨ੍ਹਾਂ ਤੇ ਪੂਰੀ ਤਰ੍ਹਾਂ ਠੀਕ ਉਤਰਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਅਰਥ-ਸ਼ਾਸਤਰੀ ਕਹਿੰਦਾ ਹੈ ਕਿ ਇਹ ਠੀਕ ਹੈ। ਇਨ੍ਹਾਂ ਪੱਖਾਂ ਨੂੰ ਲਈਏ ਤਾਂ ਸਿੰਗਲਾ ਜੀ ਇਕ ਮਹਾਨ ਅਰਥ-ਸ਼ਾਸਤਰੀ ਹਨ, ਜਿਨ੍ਹਾਂ ਨੇ ਅਜਿਹਾ ਬਜਟ ਪੇਸ਼ ਕੀਤਾ ਹੈ। ਇਹ ਬਜਟ ਲਿਆਉਣ ਨਾਲ ਅਸੀਂ ਉਸ ਦਿਸ਼ਾ ਵਿਚ ਕਾਮਯਾਬ ਹੋਵਾਂਗੇ ਜਿਸ ਸਬੰਧੀ ਇਸ ਸਰਕਾਰ ਨੇ ਵਾਅਦੇ ਕੀਤੇ ਹਨ । ਫੇਰ ਇਕ ਲੇਅ ਮੈਨ ਦੀ ਨਜ਼ਰ ਨਾਲ ਦੇਖੀਏ ਕਿ ਉਹ ਕੀ ਚਾਹੁੰਦਾ ਹੈ ? ਉਸ ਦੀ ਨਜ਼ਰ ਸੋਸ਼ਲ ਸਰਵਿਸਿਜ਼ ਸੈਕਟਰ ਤੇ ਹੈ। ਉਸ ਦੀ ਜ਼ਰੂਰਤ ਹੈ ਕਿ ਮੈਨੂੰ ਕੀ ਮਿਲਿਆ ਹੈ ? ਅਸੀਂ ਲੰਬੀ-ਚੌੜੀ ਬਹਿਸ ਕਰ ਲਈ, ਗੱਲ ਕਰ ਲਈ ਕਿ ਲੇਅ ਮੈਨ ਨੂੰ ਲਗਦਾ ਹੈ ਕਿ ਮੈਨੂੰ ਕੁਝ ਨਹੀਂ ਮਿਲਿਆ ? ਜੇ ਸ਼ੋਸਲ ਸੈਕਟਰ ਅੰਦਰ ਦੇਖੀਏ ਤਾਂ ਉਨ੍ਹਾਂ ਫੀਲਡਜ਼ ਅੰਦਰ ਸਰਕਾਰ ਦੀ ਜਵਾਬਦੇਹੀ ਹੈ। ਉਨ੍ਹਾਂ ਲੋਕਾਂ ਦੇ ਪ੍ਰਤੀ, ਗਰੀਬਾਂ ਪ੍ਰਤੀ, ਬੈਕਵਰਡ ਕਲਾਸਿਜ਼, ਸ਼ਡਿਊਲਡ ਕਲਾਸਿਜ਼ ਦੇ ਪ੍ਰਤੀ ਅਤੇ ਯੂਥ ਵੈਲਫੇਅਰ ਐਕਟਿਵਿਟੀਜ਼ ਅਤੇ ਹੋਰ ਬਹੁਤ ਸਾਰੀਆਂ ਚੀਜ਼ਾਂ ਵਿਚ ਸਰਕਾਰ ਕੀ ਕਰ ਸਕੀ

ਹੈ ? ਜੇ ਇਨ੍ਹਾਂ ਵਾਸਤੇ ਬਜਟ ਵਿਚ ਪ੍ਰੋਵੀਜ਼ਨ ਹੈ ਤਾਂ ਬਜਟ ਠੀਕ ਹੈ, ਨਹੀਂ ਤਾਂ ਆਮ ਪਬਲਿਕ ਦਾ ਕਹਿਣਾ ਹੈ ਕਿ ਬਜਟ ਵਿਚ ਕੁਝ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਿੰਗਲਾ ਸਾਹਿਬ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਆਹਿਸਤਾ-ਆਹਿਸਤਾ ਕਰਕੇ ਇਨ੍ਹਾਂ ਨੇ ਸਾਡੀ ਸਟੇਟ ਦੀ ਇਕਾਨਮੀ ਨੂੰ ਅੱਜ ਇਸ ਜਗ੍ਹਾ ਤੇ ਲਿਆਂਦਾ ਹੈ ਤੇ 1080.75 ਕਰੋੜ ਰੁਪਿਆ ਸੋਸ਼ਲ ਸੈਕਟਰ ਲਈ ਐਲੋਕੇਟ ਕੀਤਾ ਹੈ। ਸਿੰਗਲਾ ਸਾਹਿਬ ਦੇ ਬਾਰੇ ਇਹ ਮੇਰਾ ਕੋਈ ਲੰਬਾ-ਚੌੜਾ ਤਜਰਬਾ ਨਹੀਂ ਸੀ ਕਿਉਂਕਿ ਮੈਂ ਕੋਈ ਪੁਲੀਟੀਕਲ ਬੰਦਾ ਨਹੀਂ ਸੀ। ਮੈਂ ਸੁਣਦਾ ਸੀ ਕਿ ਸਿੰਗਲਾ ਸਾਹਿਬ ਦੀ ਅਰਥ ਸ਼ਾਸਤਰ ਤੇ ਬੜੀ ਪਕੜ ਹੈ। ਅੱਜ ਇਨ੍ਹਾਂ ਨੇ ਇਸ ਗੱਲ ਨੂੰ ਸਾਬਤ ਕਰ ਦਿੱਤਾ ਹੈ ਤੇ ਇਹ ਬੁਜਟ ਜਿਹੜਾ ਹੈ ਇਹ ਕਾਂਪਰੀਹੈਂਸਿਵ ਗਰੋਥ ਦੇ ਟਾਰਗੈਟ ਨੂੰ ਅਚੀਵ ਕਰ ਸਕਦਾ ਹੈ। ਇਹੀ ਨਹੀਂ, ਇਨ੍ਹਾਂ ਨੇ ਐਮ.ਡੀ.ਐਫ. ਅਤੇ ਬੀ.ਡੀ.ਐਫ. ਦੇ ਤਹਿਤ ਪਿੰਡਾਂ ਅਤੇ ਸ਼ਹਿਰਾਂ ਦੀ ਡਿਵੈਲਪਮੈਂਟ ਨੂੰ ਕੋਆਰਡੀਨੇਟ ਕਰਨ ਵਾਸਤੇ, ਉਨ੍ਹਾਂ ਵਿਚਕਾਰ ਡਿਸਕ੍ਰਿਮੀਨੇਸ਼ਨ ਖਤਮ ਕਰਨ ਵਾਸਤੇ ਜੋ ਯਤਨ ਕੀਤਾ ਹੈ, ਇਹ ਉਸ ਲਈ ਬਹੁਤ ਵਧਾਈ ਦੇ ਪਾਤਰ ਹਨ ਅਤੇ ਇਸ ਲਈ ਸਾਡੇ ਮੁੱਖ ਮੰਤਰੀ ਸਾਹਿਬ ਵੀ ਵਧਾਈ ਦੇ ਪਾਤਰ ਹਨ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਪੰਜਾਬ ਨਿਰਮਾਣ ਦੇ ਤਹਿਤ ਡਿਵੈਲਪਮੈਂਟ ਦਾ ਅੱਜ ਇਕ ਬੜਾ ਸਿਲਸਿਲਾ ਜਾਰੀ ਹੋਣ ਵਾਲਾ ਹੈ। ਉਸ ਸਟੇਜ ਤੱਕ ਪਹੁੰਚਣ ਵਾਸਤੇ ਸਰਕਾਰ ਨੂੰ ਕਿਹੜੀਆਂ-ਕਿਹੜੀਆਂ ਹਨੇਰੀਆਂ ਵਿਚੋਂ ਦੀ ਅੱਗੇ ਜਾਣਾ ਪਿਆ, ਅੱਜ ਸਰਕਾਰ ਇਸ ਪੰਜਾਬ ਨਿਰਮਾਣ ਪ੍ਰੋਗਰਾਮ ਦੇ ਤਹਿਤ socio economic development of financial stability ਦਾ ਜਿਹੜਾ ਨਾਅਰਾ ਹੈ, ਉਸਤੇ ਪੂਰਾ ਉਤਰਨ ਦੇ ਨੇੜੇ ਖੜ੍ਹੀ ਹੈ ਤੇ ਇਸ ਤੱਕ ਪਹੁੰਚਣ ਲਈ ਪੂਰੀ ਤਰ੍ਹਾਂ ਕਾਮਯਾਬ ਹੈ। ਇਸ ਪ੍ਰੋਗਰਾਮ ਦੇ ਤਹਿਤ ਇਸ ਲਈ ਬਜਟ ਐਲੋਕੇਸ਼ਨ ਸਿਰਫ ਕਾਗਜ਼ਾਂ ਤੇ ਹੀ ਨਹੀਂ, ਇਹ ਸਿਰਫ ਇਕ ਅਨਾਊਂਸਮੈਂਟ ਹੀ ਨਹੀਂ ਬਲਕਿ ਇਸ ਪ੍ਰੋਗਰਾਮ ਨੂੰ ਇੰਪਲੀਮੈਂਟ ਕਰਨ ਵਾਸਤੇ ਇਸ ਨੂੰ ਉਸ ਫੀਲਡ ਵਿਚ ਉਤਾਰ ਦਿੱਤਾ ਗਿਆ ਹੈ। ਇਸ ਵਕਤ ਇੰਤਜ਼ਾਰ ਸਿਰਫ ਇਸ ਗੱਲ ਦਾ ਹੈ ਕਿ ਬਜਟ ਸੈਸ਼ਨ ਤੋਂ ਬਾਅਦ ਆਪਣੇ ਹਲਕਿਆਂ ਵਿਚ ਜਾਓ ਤੇ ਡਿਵੈਲਪਮੈਂਟ ਕਰੋ, ਪੰਜਾਬ ਦੀ ਡਿਵੈਲਪਮੈਂਟ ਨੂੰ ਅਗਾਂਹ ਵਧਾਉ। ਇਸੇ ਤਰ੍ਹਾਂ ਇਸ ਦੇ ਨਾਲ-ਨਾਲ ਮੇਰੇ ਦੋਸਤ ਨੇ ਗੱਲ ਕੀਤੀ ਸੀ ਕਿ ਪ੍ਰਾਈਵੇਟ ਇਨਵੈਸਟਮੈਂਟ ਨੂੰ ਐਨਕਰੇਜ ਕਰਨ ਵਾਸਤੇ ਸਰਕਾਰ ਨੇ ਪਿਛਲੇ 4 ਸਾਲਾਂ ਵਿਚ ਆਹਿਸਤਾ-ਆਹਿਸਤਾ ਕੀ ਉਪਰਾਲਾ ਕੀਤਾ ਹੈ। ਇਸ ਦੇ ਨਾਲ ਹੀ ਫਾਈਨਾਂਨਸ਼ਲ ਇੰਸਟੀਚਿਊਸ਼ਨਜ਼ ਜਿਹੜੀਆਂ ਕਿ ਪੰਜਾਬ ਸੂਬੇ ਦੇ ਅੰਦਰ ਇਹ ਸਮਝਦੀਆਂ ਸਨ ਕਿ ਇਥੇ ਸਾਡੀ ਇਨਵੈਸਟਮੈਂਟ ਸਿਕਿਉਰਡ ਨਹੀਂ ਤੇ ਫਾਈਨਾਂਨਸ਼ਲ ਇੰਸਟੀਚਿਊਸ਼ਨਜ਼ ਵਾਸਤੇ ਇਹ ਇਕ ਬੀਮਾਰ ਸੂਬਾ ਹੈ, ਉਨ੍ਹਾਂ ਵਾਸਤੇ ਹੁਣ ਐਨਕਰੇਜਮੈਂਟ ਦਾ ਮਾਹੌਲ ਨਜ਼ਰ ਆ ਰਿਹਾ ਹੈ। ਅਗਰ ਅਸੀਂ ਅੱਜ ਕਲੇਮ ਕਰਦੇ ਹਾਂ ਕਿ ਸਾਡੇ ਸੂਬੇ ਅੰਦਰ 53000 ਕਰੋੜ ਰੁਪਏ ਦੀ ਪ੍ਰਾਈਵੇਟ ਇਨਵੈਸਟਮੈਂਟ ਆ ਰਹੀ ਹੈ, ਉਸ ਨੂੰ ਸਾਨੂੰ ਵੀ ਐਨਕਰੇਜ ਕਰਨ ਦੀ ਲੋੜ ਹੈ। ਸਾਨੂੰ ਉਸ ਨੂੰ ਵੈਲਕਮ ਕਰਨ ਦੀ ਲੋੜ ਹੈ ਨਾ ਕਿ ਰੀਐਕਟ ਕਰਨ ਦੀ ਲੋੜ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਪਰੰਪਰਾ ਬਣੀ ਹੋਈ ਹੈ ਕਿ ਇਹ ਕਹਿ ਦਿੱਤਾ ਜਾਵੇ ਕਿ ਬਜਟ ਜਿਹੜਾ ਹੈ, ਉਹ ਵਿਕਾਸ ਦੀ ਦਿਸ਼ਾ ਤੇ ਚੱਲਣ ਵਾਲਾ ਨਹੀਂ, ਬਜਟ ਦਿਸ਼ਾਹੀਣ ਹੈ, ਇਸ ਵਿੱਚ ਕੋਈ ਗੱਲ ਨਹੀਂ, ਇਸ ਆਈਟਮ ਵਿਚ ਪੈਸੇ ਘੱਟ ਹਨ ਤੇ ਜ਼ਿਆਦਾ ਹੋਣੇ ਚਾਹੀਦੇ

**[ਸ਼੍ਰੀ ਅਸ਼ੋਕ ਸ਼ਰਮਾ]**

ਹਨ ਤੇ ਇਥੇ 2 ਕਰੋੜ ਰਖਿਆ ਹੈ ਜਿਹੜਾ ਕਿ ਢਾਈ ਕਰੋੜ ਹੋਣਾ ਚਾਹੀਦਾ ਸੀ। ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਤੇ ਜ਼ਿਆਦਾ ਕੁਝ ਕਹਿਣ ਵਾਲੀ ਗੱਲ ਨਹੀਂ ਹੁੰਦੀ। ਦੇਖਣਾ ਤਾਂ ਇਹ ਹੈ ਕਿ ਇਹ ਬਜਟ ਆਪਣੇ ਟੀਚੇ ਤੇ ਪੂਰਾ ਉਤਰ ਸਕਦਾ ਹੈ, ਰਿਜ਼ਲਟ ਓਰੀਐਂਟਿਡ ਹੈ ਕਿ ਨਹੀਂ ? ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬਜਟ ਰਿਜ਼ਲਟ ਓਰੀਐਂਟਿਡ ਬਜਟ ਹੈ। ਮੈਂ ਇਕ-ਇਕ ਮੱਦ ਤੇ ਨਾ ਜਾਵਾਂ ਸ਼ਾਇਦ, ਮੇਰੇ ਸਾਥੀਆਂ ਨੇ ਬਜਟ ਪੜ੍ਹਿਆ ਹੋਣਾ ਹੈ ਤੇ ਉਸਤੇ ਬਾਕਾਇਦਾ ਤੌਰ ਤੇ ਡਿਸਕਸ ਵੀ ਕੀਤਾ ਹੈ, ਮੈਂ ਡੈਫੀਨੇਟਲੀ ਕਹਿ ਸਕਦਾ ਹਾਂ........

**ਸਰਦਾਰ ਗੁਰਦੇਵ ਸਿੰਘ ਬਾਦਲ (ਬੈਠੇ-ਬੈਠੇ) :** ਉਦੋਂ ਤਾਂ ਇਹ ਹੈ ਹੀ ਨਹੀਂ ਸੀ ਇਥੇ।

**ਮਾਨਯੋਗ ਡਿਪਟੀ ਸਪੀਕਰ :** ਬਾਦਲ ਸਾਹਿਬ, ਬੈਠ ਕੇ ਨਾ ਬੋਲਿਆ ਕਰੋ।

**ਸ਼੍ਰੀ ਅਸ਼ੋਕ ਸ਼ਰਮਾ :** ਬਾਦਲ ਸਾਹਿਬ, ਤੁਸੀਂ ਮੇਰੇ ਬਜ਼ੁਰਗ ਹੋ.........

**ਸਰਦਾਰ ਤੋਤਾ ਸਿੰਘ :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਤੋਤਾ ਸਿੰਘ ਜੀ ਦੱਸੋ।

**ਸਰਦਾਰ ਤੋਤਾ ਸਿੰਘ :** ** **

**Mr. Deputy Speaker :** This is no Point of Order.

**ਸ਼੍ਰੀ ਅਸ਼ੋਕ ਸ਼ਰਮਾ :** ਸਰ, ਸਾਡੇ ਸਾਹਮਣੇ ਬੈਠੇ ਮੈਂਬਰ ਸਾਹਿਬਾਨ ਕੋਲੋਂ ਸ਼ਾਇਦ ਸੁਣਨ ਵਿਚ ਗਲਤੀ ਹੋ ਗਈ। ਮੈਂ ਕਿਹਾ ਸੀ ਕਿ ਸ਼ਾਇਦ ਮੈਂ ਇਕ-ਇਕ ਮੱਦ ਤੇ ਨਾ ਬੋਲ ਪਾਵਾਂ। ਤੁਸੀਂ ਬੇਸ਼ੱਕ ਰਿਪੋਰਟਿੰਗ ਦੇਖ ਲੈਣਾ। ਮੈਨੂੰ ਦੁਬਾਰਾ ਕਹਿੰਦਿਆਂ ਅੱਛਾ ਨਹੀਂ ਲੱਗ ਰਿਹਾ ਕਿ ਮੈਂ ਬਜਟ ਦੀ ਪੂਰੀ ਸਪੀਚ ਪੜ੍ਹੀ ਹੈ। ਇਸ ਤੇ ਹੋਈ ਕ੍ਰਿਟੀਸਿਜ਼ਮ ਨੂੰ ਵੀ ਸੁਣਿਆ ਹੈ ਅਤੇ ਸਾਥੀਆਂ ਦਾ ਵਿਊਪੁਆਇੰਟ ਵੀ ਸੁਣਿਆ ਹੈ। ਇਹ ਬਜਟ ਜਿਹੜਾ ਸਰਕਾਰ ਨੇ ਪੇਸ਼ ਕੀਤਾ ਹੈ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸ ਨਾਲ ਅਸੀਂ ਪੰਜਾਬ ਵਿਚ ਖੁਸ਼ਹਾਲੀ ਲਿਆਵਾਂਗੇ ਅਤੇ ਆਰਥਿਕ ਪ੍ਰਗਤੀ ਦੀ ਜੋ ਸਪੀਡ ਹੈ, ਜੋ ਰੇਟ ਆਫ ਗਰੋਥ ਹੈ, ਉਸ ਨੂੰ ਤੇਜ਼ ਕਰਾਂਗੇ। ਇਹ ਪੰਜਾਬ ਦੀ ਤਰੱਕੀ ਵਿਚ ਇਕ ਮੀਲ-ਪੱਥਰ ਸਾਬਤ ਹੋਵੇਗਾ। ਇਸ ਬਜਟ ਦੇ ਲਈ ਮੈਂ ਵਿੱਤ ਮੰਤਰੀ ਜੀ ਦਾ ਅਤੇ ਮੁੱਖ ਮੰਤਰੀ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**ਸਰਦਾਰ ਵੀਰ ਸਿੰਘ ਲੋਪੋਕੇ (ਰਾਜਾ ਸਾਂਸੀ) :** ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਾਲ 2006-07 ਦੇ ਬਜਟ ਤੇ ਬੋਲਣ ਦੀ ਆਗਿਆ ਦਿੱਤੀ ਹੈ। ਮੈਂ ਇਸ ਬਜਟ ਦੀ ਵਿਰੋਧਤਾ ਵਿਚ ਖੜ੍ਹਾ ਹੋਇਆ ਹਾਂ। ਕੇਵਲ ਮੈਂ ਹੀ ਇਸ ਦੇ ਵਿਰੋਧ ਵਿਚ ਖੜ੍ਹਾ ਨਹੀਂ ਹੋਇਆ, 'ਜੱਗ ਬਾਣੀ' ਅਤੇ 'ਹਿੰਦ ਸਮਾਚਾਰ' ਅਖਬਾਰਾਂ ਵਿਚ

---

** Expunged as ordered by the Chair.

ਵੀ ਇਸ ਦੇ ਬਾਰੇ ਬੜੇ ਮੋਟੇ ਅੱਖਰਾਂ ਵਿਚ ਲਿਖਿਆ ਹੈ ਕਿ ਇਹ ਬਜਟ ਦਿਸ਼ਾਹੀਣ ਹੈ। 'ਪੰਜਾਬੀ ਟ੍ਰਿਬਿਊਨ' ਨੇ ਵੀ ਲਿਖਿਆ ਹੈ ਕਿ ਇਹ ਬਜਟ ਹਨੇਰੇ ਵਿਚ ਹੱਥ-ਪੈਰ ਮਾਰਨ ਵਾਲੀ ਗੱਲ ਹੈ। ਜਲੰਧਰ ਦੂਰਦਰਸ਼ਨ ਤੇ ਬਹਿਸ ਹੋ ਰਹੀ ਸੀ ਜਿਸ ਵਿਚ ਵਪਾਰੀ ਸਨ, ਕਿਸਾਨ ਸਨ ਅਤੇ ਮੁਲਾਜ਼ਮ ਵੀ ਸਨ। ਉਸ ਬਹਿਸ ਵਿਚ ਇਹ ਗੱਲ ਕਰੀ ਜਾ ਰਹੀ ਸੀ ਕਿ ਪਿਛਲੇ 4 ਬਜਟਾਂ ਵਿਚ ਅਤੇ ਇਨ੍ਹਾਂ ਦੇ ਇਸ ਅਖੀਰਲੇ ਬਜਟ ਵਿਚ ਵੀ ਕਿਸੇ ਨੂੰ ਵੀ ਕੋਈ ਚੀਜ਼ ਨਹੀਂ ਮਿਲੀ..............

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਦੀ ਭਲਾਈ (ਸਰਦਾਰ ਮਲਕੀਤ ਸਿੰਘ ਬੀਰਮੀ)** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ......

**ਸਰਦਾਰ ਵੀਰ ਸਿੰਘ ਲੋਪੋਕੇ** : ਡਿਪਟੀ ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਕਹੋ ਕਿ ਇਹ ਆਪਣੀ ਸੀਟ ਤੇ ਜਾਣ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਦੀ ਭਲਾਈ** : ** ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਵੀਰ ਸਿੰਘ ਲੋਪੋਕੇ** : ਡਿਪਟੀ ਸਪੀਕਰ ਸਾਹਿਬ, ਇਹ ਵਿਚਾਰੇ ਤਾਂ ਪਹਿਲਾਂ ਹੀ ਅੱਕੇ ਹੋਏ ਹਨ। ਜਿਹੜੀ ਅਗਲੀ ਸਰਕਾਰ ਆਉਂਣੀ ਹੈ...........

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਤੁਸੀਂ ਵੇਖ ਹੀ ਰਹੇ ਹੋ ਕਿ ਇਨ੍ਹਾਂ ਨੂੰ ਕੋਈ ਦਿਲਚਸਪੀ ਤਾਂ ਹੈ ਨਹੀਂ। ਪੰਜ ਵੱਜ ਗਏ ਹਨ ਅਤੇ ਇਨ੍ਹਾਂ ਦਾ ਖਾਣ-ਪੀਣ ਦਾ ਟਾਈਮ ਹੋ ਗਿਆ ਹੈ। ਇਸ ਵੇਲੇ ਇਨ੍ਹਾਂ ਦੇ ਹੱਥ-ਪੈਰ ਆਕੜੇ ਪਏ ਹਨ। (ਹਾਸਾ)।

**ਸਰਦਾਰ ਵੀਰ ਸਿੰਘ ਲੋਪੋਕੇ** : ਡਿਪਟੀ ਸਪੀਕਰ ਸਾਹਿਬ, ਕਈਆਂ ਨੇ ਕਿਹਾ ਹੈ ਕਿ ਇਸ ਬਜਟ ਰਾਹੀਂ ਅਮਰਿੰਦਰ ਸਿੰਘ ਖੋਖਲੀ ਤਸਵੀਰ ਸਾਹਮਣੇ ਲੈ ਕੇ ਆਏ ਹਨ। 7 ਮਾਰਚ ਨੂੰ ਜਦੋਂ ਐਫ.ਐਮ. ਸਾਹਿਬ ਬਜਟ ਲੈ ਕੇ ਇਸ ਹਾਊਸ ਵਿਚ ਆਏ ਤਾਂ ਇਹ ਅਜੇ ਆਪਣੀ ਸੀਟ ਤੇ ਬੈਠੇ ਹੀ ਨਹੀਂ ਸਨ ਕਿ ਸੇਵਾਦਾਰ ਪਾਣੀ ਦਾ ਗਲਾਸ ਨਾਲ ਹੀ ਲੈ ਕੇ ਆ ਗਏ। ਸਾਨੂੰ ਤਾਂ ਉਦੋਂ ਹੀ ਪਤਾ ਲੱਗ ਗਿਆ ਸੀ ਕਿ ਇਨ੍ਹਾਂ ਨੇ ਪਾਣੀ ਪੀ ਪੀ ਕੇ ਬਜਟ ਪੜ੍ਹਨਾ ਹੈ......

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ)** : ਡਿਪਟੀ ਸਪੀਕਰ ਸਾਹਿਬ, ਇਹ ਪਰਸਨਲ ਐਲੀਗੇਸ਼ਨ ਲਾ ਰਹੇ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਤਾਂ ਸਗੋਂ ਇਨ੍ਹਾਂ ਨੂੰ ਪਾਣੀ ਪਿਲਾਉਂਦਾ ਹਾਂ। ਕਿਤੇ ਹੋਰ ਭੁਲੇਖੇ ਵਿਚ ਨਾ ਰਹਿਣਾ............

**ਸਰਦਾਰ ਵੀਰ ਸਿੰਘ ਲੋਪੋਕੇ** : ਡਿਪਟੀ ਸਪੀਕਰ ਸਾਹਿਬ, ਜੇ ਇਹ ਮੇਰੀ ਗੱਲ ਦਾ ਗੁੱਸਾ ਕਰਦੇ ਹਨ ਤਾਂ ਇਹ ਦੱਸਣ ਕਿ ਇਨ੍ਹਾਂ ਨੇ ਆਪਣੀ ਟੇਬਲ ਤੇ ਪਾਣੀ ਰੱਖਿਆ ਸੀ ਜਾਂ ਨਹੀਂ।

** Expunged as ordered by the Chair.

**ਮਾਨਯੋਗ ਡਿਪਟੀ ਸਪੀਕਰ** : ਪਰਸਨਲ ਟਾੱਕ ਨਹੀਂ ਕਰਨੀ।

**ਸਰਦਾਰ ਵੀਰ ਸਿੰਘ ਲੋਪੋਕੇ** : ਡਿਪਟੀ ਸਪੀਕਰ ਸਾਹਿਬ, ਬਜਟ ਤਾਂ ਇਨ੍ਹਾਂ ਨੇ ਹੀ ਪੇਸ਼ ਕੀਤਾ ਸੀ, ਹੋਰ ਤਾਂ ਕਿਸੇ ਨੇ ਕੀਤਾ ਨਹੀਂ ਸੀ। ਇਨ੍ਹਾਂ ਨੇ ਪਾਣੀ ਤਾਂ ਰੱਖਿਆ ਸੀ ਕਿਉਂਕਿ ਇਨ੍ਹਾਂ ਦੇ ਆਪਣੇ ਮਨ ਵਿਚ ਉਲਝਣ ਸੀ। ਅਸੀਂ ਤਾਂ ਨਿਆਂ ਲੈਣ ਵਾਸਤੇ ਖਲੋਤੇ ਸੀ। ਇਹ ਥੋੜ੍ਹਾ ਜਿਹਾ ਪੜ੍ਹ ਕੇ ਹੀ ਬੈਠ ਗਏ ਕਿ ਬਾਕੀ ਪੜ੍ਹਿਆ ਸਮਝਿਆ ਜਾਵੇ। 10-15 ਮਿੰਟਾਂ ਵਿਚ ਹੀ ਵਰਕੇ ਫਰੋਲ ਕੇ ਬੈਠ ਗਏ।

ਮੈਂ ਬਾਰਡਰ ਦੀ ਗੱਲ ਕਰਦਾ ਹਾਂ ਕਿਉਂਕਿ ਮੈਂ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਅਜਨਾਲਾ ਦਾ ਰਹਿਣ ਵਾਲਾ ਹਾਂ। ਅੱਜ ਵੀ ਮੈਂ ਸੀ.ਐਮ. ਸਾਹਿਬ ਦਾ ਬਾਰਡਰ ਦੇ ਇਕ ਅਹਿਮ ਮਸਲੇ ਤੇ ਧਿਆਨ ਦਿਵਾਇਆ ਸੀ ਲੇਕਿਨ ਉਹ ਗੱਲ ਨੂੰ ਟਾਲ ਗਏ ਹਨ। ਮੈਂ ਦੇਖਿਆ ਹੈ ਕਿ ਉਥੇ ਕਿਵੇਂ ਕਿਸਾਨਾਂ ਦੀ ਬਾਰਡਰ ਦੇ ਇਲਾਕੇ ਵਿੱਚ ਦੁਰਦਸ਼ਾ ਹੁੰਦੀ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਸੀ, ਉਹ ਮੁੱਖ ਮੰਤਰੀ ਸਨ। ਉਨ੍ਹਾਂ ਨੇ ਉਸ ਵਕਤ ਗ੍ਰਹਿ ਮੰਤਰੀ ਅਡਵਾਨੀ ਜੀ ਅਤੇ ਡਿਫੈਂਸ ਮਨਿਸਟਰ ਸ਼੍ਰੀ ਜਾਰਜ ਫਰਨਾਂਡੇਜ਼ ਨੂੰ ਬਾਰਡਰ ਤੇ ਲਿਆਂਦਾ ਸੀ ਅਤੇ ਲੋਕਾਂ ਦੀਆ ਤਕਲੀਫਾਂ ਨੂੰ ਉਨ੍ਹਾਂ ਨੇ ਆਪਣੀ ਅੱਖੀਂ ਤੱਕਿਆ ਸੀ। ਉਸ ਵੇਲੇ ਉਨ੍ਹਾਂ ਨੇ ਲੋਕਾਂ ਦੀਆਂ ਕਾਫੀ ਮੁਸ਼ਕਲਾਂ ਨੂੰ ਹੱਲ ਕੀਤਾ ਸੀ ਅਤੇ ਕਿਸਾਨਾਂ ਤੋਂ ਇਲਾਵਾ ਬਾਕੀ ਵਰਗਾਂ ਦੇ ਲੋਕਾਂ ਨੂੰ ਕਈ ਸਹੂਲਤਾਂ ਦਿੱਤੀਆਂ ਸਨ। ਜਿਹੜੇ ਬਾਰਡਰ ਤੋਂ ਪਾਰ ਕਿਸਾਨ ਵਾਹੀ ਕਰਦੇ ਸਨ ਉਨ੍ਹਾਂ ਦੀਆਂ ਮੁਸ਼ਕਲਾਂ ਦੇ ਹੱਲ ਕੀਤੇ ਸਨ। ਜੋ ਰਾਹਤ ਉਦੋਂ ਕਿਸਾਨਾਂ ਨੂੰ ਮਿਲੀ ਸੀ ਅੱਜ ਉਹ 2,500 ਰੁਪਏ ਦੀ ਰਾਹਤ ਵੀ ਇਨ੍ਹਾਂ ਵਲੋਂ ਬੰਦ ਕਰ ਦਿੱਤੀ ਗਈ ਹੈ। ਮੈਂ ਬਜਟ ਵਿੱਚ ਪੜ੍ਹਿਆ ਹੈ ਕਿ ਕਿਸਾਨਾਂ ਵਾਸਤੇ ਇਨ੍ਹਾਂ ਨੇ ਚੋਣ ਮੈਨੀਫੈਸਟੋ ਵਿੱਚ ਮਾਮਲੇ ਬਾਰੇ ਕਿਹਾ ਸੀ, ਬਿਜਲੀ ਮੁਆਫ ਕਰਨ ਬਾਰੇ ਕਿਹਾ ਸੀ ਲੇਕਿਨ ਉਸ ਬਾਰੇ ਬਜਟ ਵਿੱਚ ਕੁਝ ਵੀ ਨਹੀਂ ਕੀਤਾ। ਇਨ੍ਹਾਂ ਨੇ ਕਿਹਾ ਸੀ ਕਿ ਮਾਮਲਾ ਜਾਂ ਨਹਿਰੀ ਪਾਣੀ ਦਾ ਮਾਮਲਾ ਮੁਆਫ ਹੋਵੇਗਾ। ਬਿਜਲੀ ਵੀ ਇਨ੍ਹਾਂ ਨੇ ਹੁਣ ਜਾ ਕੇ ਮੁਆਫ ਕੀਤੀ ਹੈ ਕਿਉਂਕਿ ਇਨ੍ਹਾਂ ਨੇ ਹੁਣ ਪਿੰਡਾਂ ਦੇ ਵਿੱਚ ਜਾਣਾ ਹੈ, ਵੋਟਾਂ ਮੰਗਣੀਆਂ ਹਨ।

ਬੁਢਾਪਾ ਪੈਨਸ਼ਨਾਂ ਵਾਸਤੇ ਵੀ ਇਨ੍ਹਾਂ ਨੇ ਵਾਅਦਾ ਕੀਤਾ ਸੀ ਕਿ 200 ਰੁਪਏ ਤੋਂ 600 ਰੁਪਏ ਕਰਾਂਗੇ। ਸਿੰਗਲਾ ਸਾਹਿਬ, 5 ਸਾਲ ਵਿੱਚ 50 ਹੀ ਵਧਾਏ ਹਨ। ਅੱਜ ਬਜੁਰਗ ਲੋਕ ਸਾਨੂੰ ਪੁੱਛਦੇ ਹਨ ਅਤੇ ਕਹਿੰਦੇ ਹਨ ਕਿ ਇਨ੍ਹਾਂ ਨੇ ਤਾਂ 600 ਰੁਪਏ ਬੁਢਾਪਾ ਪੈਨਸ਼ਨ ਕਰਨ ਦਾ ਵਾਅਦਾ ਕੀਤਾ ਸੀ ਜਦ ਕਿ ਚਾਰ ਸਾਲਾਂ ਵਿੱਚ ਕੇਵਲ 50 ਰੁਪਏ ਹੀ ਵਧਾਏ ਹਨ ਤਾਂ ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਸ਼ੁਕਰ ਕਰੋ ਤੁਹਾਨੂੰ ਪੈਨਸ਼ਨ ਤਾਂ ਮਿਲਦੀ ਹੈ। ਅਜਨਾਲੇ ਤੋਂ ਮੇਰੇ ਵੀਰ ਨਵੇਂ ਚੁਣ ਕੇ ਆਏ ਹਨ, ਇਸ ਹਾਊਸ ਵਿੱਚ ਉਹ ਵੀ ਕਹਿੰਦੇ ਸਨ ਕਿ ਗੰਨਾ ਹੁਣ ਘੱਟ ਹੁੰਦਾ ਹੈ। ਗੰਨਾ ਇਸ ਕਰਕੇ ਘੱਟ ਹੁੰਦਾ ਹੈ ਕਿਉਂਕਿ ਸਰਕਾਰ ਕਿਸਾਨਾਂ ਨੂੰ ਗੰਨੇ ਦਾ ਸਹੀ ਅਤੇ ਵਾਜ਼ਬ ਮੁੱਲ ਨਹੀਂ ਦਿੰਦੀ। 36 ਕਰੋੜ ਰੁਪਿਆ ਹਾਲੇ ਵੀ ਸਰਕਾਰ ਨੇ ਕਿਸਾਨਾਂ ਦਾ ਦੇਣਾ ਹੈ। ਜੇਕਰ ਕਿਸਾਨਾਂ ਨੂੰ ਸਮੇਂ ਸਿਰ ਪੈਸੇ ਨਹੀਂ ਮਿਲਣਗੇ ਤਾਂ ਕਿਸਾਨ ਕਿਉਂ ਗੰਨਾ ਬੀਜੇਗਾ, ਕਿਸਾਨ ਤਾਂ ਪਹਿਲਾਂ ਹੀ ਕਰਜ਼ਾਈ ਹੋਇਆ ਪਿਆ ਹੈ। ਇਸੀ ਕਰਕੇ ਕਿਸਾਨਾਂ ਨੂੰ ਆਪਣੀਆਂ ਫਸਲਾਂ ਨੂੰ ਬਦਲਣਾ ਪਿਆ ਹੈ।

ਅਸੀਂ ਧੰਨਵਾਦੀ ਹਾਂ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੇ, ਜਿਨ੍ਹਾਂ ਨੇ ਥੀਨ ਡੈਮ ਅਤੇ ਸ਼ਾਹਪੁਰ ਕੰਡੀ ਦੀ ਤਜਵੀਜ਼ ਲਿਆਂਦੀ ਅਤੇ ਅਜਨਾਲਾ ਤਹਿਸੀਲ ਨੂੰ ਹੜ੍ਹਾਂ ਦੀ ਮਾਰ ਤੋਂ ਬਚਾਇਆ। ਅੱਜ ਉਥੇ ਭਰਪੂਰ ਫਸਲਾਂ ਹੁੰਦੀਆਂ ਹਨ। ਕਣਕ-ਝੋਨਾ ਹੁੰਦਾ ਹੈ, ਹੋਰ ਵੀ ਫਸਲਾਂ ਹੋਣ ਲੱਗ ਪਈਆਂ ਹਨ ਪਰ ਦੁੱਖ ਦੀ ਗੱਲ ਹੈ ਕਿ ਗੰਨੇ ਦੀ ਫਸਲ ਬਹੁਤ ਘੱਟ ਬੀਜੀ ਜਾ ਰਹੀ ਹੈ। ਗੰਨਾ ਘਟਿਆ ਹੈ। ਸਰਕਾਰ ਵਲੋਂ ਅਖਬਾਰਾਂ ਦੇ ਵਿੱਚ ਇਸ਼ਤਿਹਾਰਬਾਜ਼ੀ ਕਰਨ ਤੇ ਬਹੁਤ ਪੈਸਾ ਖਰਚ ਕੀਤਾ ਜਾ ਰਿਹਾ ਹੈ ਅਤੇ ਕਿਹਾ ਜਾਂਦਾ ਹੈ ਕਿ ਅਸੀਂ ਫਸਲਾਂ ਵਿੱਚ ਫੇਰ-ਬਦਲ ਕਰ ਰਹੇ ਹਾਂ। ਫੇਰ-ਬਦਲ ਜ਼ਰੂਰ ਕੀਤੀ ਹੈ ਪਰ ਗੰਨਾ ਬਿਲਕੁਲ ਘਟਾ ਦਿੱਤਾ ਹੈ। ਕਣਕ-ਝੋਨੇ ਕਾਰਨ ਪਾਣੀ ਬੇਸ਼ੱਕ ਥੱਲੇ ਜਾ ਰਿਹਾ ਹੈ ਪਰ ਕਿਸਾਨ ਨੂੰ ਫਿਰ ਵੀ ਇਨ੍ਹਾਂ ਦੋਨਾਂ ਫਸਲਾਂ ਨੇ ਬਚਾਇਆ ਹੈ। ਇਨ੍ਹਾਂ ਨੂੰ ਚਾਹੀਦਾ ਸੀ ਕਿ ਬਜਟ ਵਿੱਚ ਕਿਸਾਨਾਂ ਨੂੰ ਕੋਈ ਨਾ ਕੋਈ ਰਾਹਤ ਦਿੱਤੀ ਜਾਂਦੀ ਪਰ ਇਨ੍ਹਾਂ ਨੇ ਕੋਈ ਰਾਹਤ ਨਹੀਂ ਦਿੱਤੀ। ਜੋ ਕਿਸਾਨਾਂ ਨੂੰ 200 ਰੁਪਏ ਦਾ ਬੋਨਸ ਦੇਣ ਬਾਰੇ ਕਿਹਾ ਸੀ, 30 ਰੁਪਏ ਦਾ ਬੋਨਸ ਦੇਣ ਲਈ ਕਿਹਾ ਸੀ ਉਹ ਸਿਰਫ 10 ਰੁਪਏ ਹੀ ਦਿੱਤਾ ਹੈ। ਸਿੰਗਲਾ ਸਾਹਿਬ, ਜੋ ਤੁਸੀਂ ਬਜਟ ਦੇ ਵਿੱਚ ਬੋਨਸ ਦੇਣ ਬਾਰੇ ਕਿਹਾ ਸੀ ਉਹ ਗੱਲ ਕਿੱਥੇ ਹੈ ? ਕਿਸਾਨ ਕਹਿੰਦੇ ਹਨ ਕਿ ਅਸੀਂ ਪਰਚੀਆਂ ਸਾਂਭ ਕੇ ਰੱਖੀਆਂ ਹੋਈਆਂ ਹਨ। ਇਸ ਵਾਸਤੇ ਇਹ ਬਜਟ ਦਿਸ਼ਾਹੀਨ ਨਹੀਂ ਤਾਂ ਹੋਰ ਕੀ ਹੈ। ਇਸ ਵਿਚ ਹੋਰ ਵੀ ਬਹੁਤ ਗੱਲਾਂ ਵੇਖਣ ਨੂੰ ਆਈਆਂ ਹਨ। ਟੈਕਸਾਂ ਦੀ ਗੱਲ ਕਰੀਏ, ਨਵੀਂਆਂ ਕਾਰਾਂ ਉਤੇ 12% ਟੈਕਸ ਲਗਦਾ ਸੀ, ਹੁਣ ਪੁਰਾਣੀਆਂ ਕਾਰਾਂ ਵੇਚਣ ਤੇ 4% ਟੈਕਸ ਦੇਣਾ ਪਵੇਗਾ।

ਜਿਹੜੇ ਇਸ ਬਜਟ ਨੂੰ ਲੋਕ ਪੱਖੀ ਤੇ ਲੋਕ ਹਿਤੂ ਦੱਸਦੇ ਹਨ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ 30 ਲੱਖ ਬੱਚੇ-ਬੱਚੀਆਂ ਬੇਰੁਜ਼ਗਾਰ ਫਿਰ ਰਹੇ ਹਨ, ਈ.ਟੀ.ਟੀ. ਅਧਿਆਪਕ ਵਿਹਲੇ ਫਿਰ ਰਹੇ ਹਨ, ਦੂਸਰੇ ਟੀਚਰ ਵਿਹਲੇ ਫਿਰ ਰਹੇ ਹਨ। ਤੁਸੀਂ 3-4 ਇਲੈਕਸ਼ਨਾਂ ਲੜੀਆਂ। ਲੋਕਾਂ ਅੱਗੇ ਹੱਥ ਜੋੜ ਕੇ, ਉਨ੍ਹਾਂ ਦੇ ਵਰਤ ਤੁੜਵਾ ਕੇ ਵੋਟਾਂ ਲੈ ਲਈਆਂ ਪਰ ਪਿਛਲੇ 4 ਸਾਲਾਂ ਵਿਚ ਇਕ ਵੀ ਟੀਚਰ ਭਰਤੀ ਨਹੀਂ ਕੀਤਾ। ਹੁਣ ਆਪਣੇ ਗਲੋਂ ਲਾਹ ਕੇ ਪੰਚਾਇਤਾਂ ਦੇ ਗਲੇ ਇਹ ਕੰਮ ਪਾ ਦਿੱਤਾ ਹੈ। ਅਸੀਂ ਪੰਚਾਇਤਾਂ ਦਾ ਹਾਲ ਵੇਖ ਰਹੇ ਹਾਂ, ਸਰਪੰਚ ਨੇ ਸਾਰੇ ਕੰਮ ਕਰਨੇ ਹੁੰਦੇ ਹਨ, ਜੇ ਕੋਈ ਸਰਪੰਚ ਚੰਗਾ ਕੰਮ ਕਰਦਾ ਹੈ, ਸੈਕਟਰੀ ਉਸ ਦਾ ਪੀ.ਏ. ਹੁੰਦਾ ਹੈ ਪ੍ਰੰਤੂ ਜਦੋਂ ਉਹ ਬੀ.ਡੀ.ਓ. ਅਤੇ ਡੀ.ਡੀ.ਪੀ.ਓ. ਕੋਲੋਂ ਚੈਕ ਲੈਣ ਜਾਂਦੇ ਹਨ ਤਾਂ ਉਨ੍ਹਾਂ ਨੂੰ ਚੈਕ ਕੱਟ ਕੇ ਨਹੀਂ ਦਿੱਤੇ ਜਾਂਦੇ। ਤੁਸੀਂ ਆਪਣੇ ਗਲੋਂ ਲਾਹ ਕੇ ਪੰਚਾਇਤਾਂ ਦੇ ਪੱਲੇ ਪਾ ਦਿੱਤਾ ਹੈ। ਅਸੀਂ ਇਹ ਤਾਂ ਚਾਹੁੰਦੇ ਹਾਂ ਕਿ ਪੰਚਾਇਤਾਂ ਨੂੰ ਵੱਧ ਅਧਿਕਾਰ ਦਿੱਤੇ ਜਾਣ। ਪਰ ਭਰਤੀ ਦੀ ਗੱਲ ਵਿਚ ਸਾਰਾ ਕੁਝ ਗੜਬੜ ਹੋ ਗਿਆ ਹੈ। ਪਹਿਲਾਂ ਪੁਲਿਸ ਵਾਲੇ ਕੋਰਟ ਵਿਚ ਚਲੇ ਗਏ ਅਤੇ ਹੁਣ ਈ.ਟੀ.ਟੀ. ਵਾਲੇ ਕੋਰਟ ਵਿਚ ਚਲੇ ਗਏ ਹਨ। ਤੁਸੀਂ ਤਾਂ ਸਿਰਫ਼ ਲਾਰੇ-ਲੱਪੇ ਲਾ ਕੇ ਹੀ ਆਪਣਾ ਟਾਈਮ ਪਾਸ ਕਰ ਦਿੱਤਾ । ਮੈਂ ਸਿੰਗਲਾ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਬਾਰਡਰ ਦੇ ਇਲਾਕੇ ਵਿਚ ਪ੍ਰਾਇਮਰੀ ਸਕੂਲਾਂ ਵਿਚ, ਜਿਨ੍ਹਾਂ ਬਾਰੇ ਮੈਂ ਅਸੈਂਬਲੀ ਵਿਚ ਕੁਐਸਚਨ ਵੀ ਕੀਤਾ ਸੀ, ਮੈਂ ਤੁਹਾਨੂੰ (ਵਿੱਤ ਮੰਤਰੀ ਵੱਲ ਇਸ਼ਾਰਾ) ਭਿਜਵਾ ਵੀ ਦਿਆਂਗਾ, ਉਸ ਇਲਾਕੇ ਵਿਚ 100 ਸਕੂਲਾਂ ਵਿਚੋਂ 70 ਸਕੂਲ ਐਸੇ ਹਨ ਜਿਥੇ ਇਕ ਵੀ ਟੀਚਰ ਨਹੀਂ ਹੈ। ਬਾਕੀ ਮੈਂ ਐਲੀਮੈਂਟਰੀ ਸਕੂਲਾਂ ਬਾਰੇ ਵੀ ਪੁੱਛਿਆ ਸੀ। ਮੈਂ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ ਕਿ ਐਲੀਮੈਂਟਰੀ

[ਸਰਦਾਰ ਵੀਰ ਸਿੰਘ ਲੋਪੋਕੇ]

ਸਕੂਲ ਵਿਚ 8 ਕਲਾਸਾਂ ਹੁੰਦੀਆਂ ਹਨ ਪਰ ਜਿਹੜੇ ਟੀਚਰਾਂ ਦੀ ਗਿਣਤੀ ਦੱਸੀ ਗਈ, ਉਹ ਕੇਵਲ 2 ਸੀ। ਬਾਰਡਰ ਦੇ ਇਲਾਕੇ ਵਿਚ ਨਾ ਸਕੂਲਾਂ ਵਿਚ ਕੋਈ ਪੜ੍ਹਾਈ ਹੋ ਰਹੀ ਹੈ ਅਤੇ ਨਾ ਹੀ ਕਿਸਾਨ ਨੂੰ ਕੋਈ ਰਿਆਇਤ ਦਿੱਤੀ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਸਾਡੇ ਇਲਾਕੇ ਵਿਚ ਵੈਟਰਨਰੀ ਡਿਸਪੈਂਸਰੀਆਂ ਬਹੁਤ ਸਾਰੀਆਂ ਖੋਲ੍ਹੀਆਂ ਗਈਆਂ ਸਨ। ਤੁਸੀਂ ਮੇਰੇ ਹਲਕੇ ਰਾਜਸਾਂਸੀ ਵਿਚ ਜਾ ਕੇ ਪਤਾ ਕਰ ਸਕਦੇ ਹੋ ਕਿ ਕਿੰਨੀਆਂ ਵੈਟਰਨਰੀ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਸਨ। ਤੁਸੀਂ ਉਹ ਵੀ ਖਾਲੀ ਕਰਵਾ ਦਿੱਤੀਆਂ ਹਨ। ਜੇਕਰ ਕਿਸੇ ਗਰੀਬ ਦਾ ਡੰਗਰ ਬਿਮਾਰ ਹੋ ਜਾਵੇ ਤਾਂ ਉਹ ਦਵਾਈ ਨਹੀਂ ਲੈ ਸਕਦਾ ਤੇ ਡੰਗਰ ਮਰਨ ਤੇ ਉਹ ਦੂਸਰਾ ਡੰਗਰ ਖਰੀਦ ਨਹੀਂ ਸਕਦਾ। ਨਾ ਤੁਸੀਂ ਉਥੇ ਕੋਈ ਫਾਰਮਾਸਿਸਟ ਰੱਖੇ ਹਨ, ਨਾ ਡਾਕਟਰ ਰੱਖੇ ਹਨ। ਸਾਰੇ ਹਸਪਤਾਲ ਡੰਗਰਾਂ ਦੇ ਅਤੇ ਬੰਦਿਆਂ ਦੇ ਖਾਲੀ ਪਏ ਹਨ। ਪ੍ਰਾਇਮਰੀ ਸਕੂਲ ਜਿਹੜੇ ਕਿ ਗਰੀਬਾਂ ਦਾ ਸਹਾਰਾ ਹੁੰਦੇ ਹਨ, ਉਨ੍ਹਾਂ ਵਿਚ ਟੀਚਰ ਨਹੀਂ ਹਨ। ਇਸ ਲਈ ਮੈਂ ਇਸ ਬਜਟ ਦੇ ਵਿਰੋਧ ਵਿਚ ਬੋਲਦਾ ਹੋਇਆ ਸਿੰਗਲਾ ਸਾਹਿਬ ਨੂੰ ਇਹ ਕਹਾਂਗਾ ਕਿ ਜਵਾਬ ਦੇਣ ਸਮੇਂ ਇਸ ਵਿਚ ਥੋੜ੍ਹੀਆਂ ਸੋਧਾਂ ਕਰਕੇ ਬਾਰਡਰ ਦੇ ਇਲਾਕੇ ਵਿਚ ਹੋਰ ਰਿਆਇਤਾਂ ਦਿਉ। ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਬੋਲਣ ਦਾ ਟਾਈਮ ਦਿੱਤਾ। ਇਹ ਬਜਟ ਦਿਸ਼ਾਹੀਣ ਹੈ, ਕੋਈ ਉਸਾਰੂ ਬਜਟ ਨਹੀਂ ਹੈ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ (ਅੰਮ੍ਰਿਤਸਰ ਉੱਤਰੀ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਪ੍ਰਦਾਨ ਕੀਤਾ ਹੈ। ਮੈਂ ਵਿੱਤ ਮੰਤਰੀ ਸ਼੍ਰੀ ਸੁਰਿੰਦਰ ਸਿੰਗਲਾ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਤਨਾ ਵਧੀਆ ਬਜਟ ਪੇਸ਼ ਕੀਤਾ ਹੈ। ਇਸ ਵਿਚ ਹਰ ਇਕ ਫਿਰਕੇ ਦੇ ਲੋਕਾਂ ਨੂੰ ਇਨ੍ਹਾਂ ਨੇ ਸਹੂਲਤਾਂ ਦਿੱਤੀਆਂ ਹਨ। ਪੰਜਾਬ ਦੇ ਜੋ ਹਾਲਾਤ ਸਨ ਜਿਨ੍ਹਾਂ ਹਾਲਤ ਦੇ ਵਿੱਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਪੰਜਾਬ ਸਰਕਾਰ ਸੰਭਾਲੀ ਸੀ ਉਸ ਵਿਚੋਂ ਨਿਕਲ ਕੇ ਅੱਜ ਹਰ ਫਿਰਕੇ ਦੇ ਲੋਕਾਂ ਨੂੰ ਰਿਆਇਤਾਂ ਦਿੱਤੀਆਂ ਗਈਆਂ ਹਨ। ਇਸ ਬਜਟ ਦੇ ਵਿੱਚ ਜਿੱਥੇ ਹਰ ਫਿਰਕੇ ਦੇ ਲੋਕਾਂ ਨੂੰ ਮਦਦ ਦਿੱਤੀ ਗਈ ਹੈ ਉਥੇ ਰੈਵੇਨਿਊ 6945 ਕਰੋੜ ਰੁਪਏ ਤੋਂ ਵਧਾ ਕੇ 9811 ਕਰੋੜ ਰੁਪਏ ਰਿਕਾਰਡ ਤੋੜ ਲੋਕਾਂ ਕੋਲੋਂ ਆਇਆ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਦੀ ਇਹ ਇਕ ਉਪਲਬਧੀ ਹੈ ਕਿਉਂਕਿ ਜਿਹੜੀ ਸਰਕਾਰ ਚਲ ਨਹੀਂ ਸਕਦੀ ਸੀ, ਜਿਸ ਸਰਕਾਰ ਕੋਲ ਆਪਣੇ ਕਰਮਚਾਰੀਆਂ ਨੂੰ ਤਨਖਾਹ ਦੇਣ ਵਾਸਤੇ ਪੈਸੇ ਨਹੀਂ ਸਨ, ਉਹ ਸਰਕਾਰ ਅੱਜ ਇਸ ਹਾਲਤ ਵਿੱਚ ਆ ਗਈ ਹੈ ਕਿ ਆਪਣੇ ਐਮ.ਐਲ.ਏਜ਼ ਨੂੰ ਹੀ ਨਹੀਂ ਸਗੋਂ ਆਪੋਜ਼ੀਸ਼ਨ ਦੇ ਐਮ.ਐਲ.ਏਜ਼ ਨੂੰ ਵੀ 25-25 ਲੱਖ ਰੁਪਏ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਦਿੱਤੇ ਹਨ।

**ਸਰਦਾਰ ਵੀਰ ਸਿੰਘ ਲੋਪੋਕੇ** : ** **

**Mr. Deputy Speaker** : This is no Point of Order.

** Expunged as ordered by the Chair.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਕਿਸੇ ਵੀ ਐਮ.ਐਲ.ਏ. ਨੂੰ ਪੈਸੇ ਨਹੀਂ ਮਿਲੇ ਚਾਹੇ ਉਹ ਆਪੋਜ਼ੀਸ਼ਨ ਵਾਲਾ ਹੈ ਜਾਂ ਸਰਕਾਰੀ ਬੈਂਚਾਂ ਤੋਂ ਹੈ। ਜੇ ਹੁਣ ਐਮ.ਐਲ.ਏਜ਼ ਨੂੰ ਪੈਸੇ ਦੇਣ ਦਾ ਫੈਸਲਾ ਕੀਤਾ ਹੈ ਤਾਂ ਉਹ ਸਾਂਝੇ ਤੌਰ ਤੇ ਸਾਰਿਆਂ ਨੂੰ ਦਿੱਤੇ ਗਏ ਹਨ।

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) (ਸਰਦਾਰ ਸਾਧੂ ਸਿੰਘ ਧਰਮਸੋਤ)** : ** **

**Mr. Deputy Speaker** : This is no Point of Order.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਇਹ ਇਕ ਰਵਾਇਤ ਬਣ ਗਈ ਹੈ ਕਿ ਸਰਕਾਰ ਦੇ ਮੈਂਬਰਾਂ ਨੇ ਹੱਕ ਵਿੱਚ ਬੋਲਣਾ ਹੈ ਅਤੇ ਆਪੋਜ਼ੀਸ਼ਨ ਵਾਲਿਆਂ ਨੇ ਉਲਟ ਬੋਲਣਾ ਹੈ ਪਰ ਵਿਅਕਤੀਗਤ ਤੌਰ ਤੇ ਮੈਨੂੰ ਕਈ ਅਕਾਲੀ ਐਮ.ਐਲ.ਏਜ਼. ਨੇ ਮਿਲਕੇ ਮੁਬਾਰਕਬਾਦ ਦਿੱਤੀ ਹੈ ਅਤੇ ਸਾਡੇ ਵਿੱਤ ਮੰਤਰੀ ਸਾਹਿਬ ਨੂੰ ਵੀ ਮੁਬਾਰਕਬਾਦ ਦਿਤੀ ਹੈ ਪਰ ਇਹ ਇਥੇ ਮੁਬਾਰਕਬਾਦਾ ਦੇਣ ਤੋਂ ਪਤਾ ਨਹੀਂ ਕਿਉਂ ਝਿਜਕਦੇ ਹਨ। ਅੱਜ ਵਿਸ਼ਵ ਦੀਆ ਵੱਡੀਆਂ-ਵੱਡੀਆਂ ਕੰਪਨੀਆਂ ਪੰਜਾਬ ਵੱਲ ਆ ਰਹੀਆਂ ਹਨ। ਇਸ ਦਾ ਕੀ ਰੀਜ਼ਨ ਹੈ। ਪੰਜਾਬ ਨੇ ਕਈ ਪ੍ਰਾਪਤੀਆਂ ਕੀਤੀਆਂ ਹਨ ਜਿਸ ਕਰਕੇ ਅੱਜ ਦੁਨੀਆਂ ਦੀਆਂ ਵੱਡੀਆਂ-ਵੱਡੀਆਂ ਕੰਪਨੀਆਂ ਕੈਪਟਨ ਅਮਰਿੰਦਰ ਸਿੰਘ ਦੇ ਰਾਜ ਵਿੱਚ ਪੰਜਾਬ ਵਿੱਚ ਇੰਡਸਟਰੀ ਲਗਾਉਣ ਲਈ ਆ ਰਹੀਆਂ ਹਨ। ਉਹ ਸਮਝਦੇ ਹਨ ਕਿ ਪੰਜਾਬ ਸੇਫ ਹੱਥਾਂ ਵਿੱਚ ਹੈ। ਇਸ ਨਾਲ ਪੰਜਾਬ ਦੀ ਤਰੱਕੀ ਹੋਵੇਗੀ ਅਤੇ ਇੰਡਸਟਰੀ ਅੱਗੇ ਵਧੇਗੀ, ਜਿੱਥੋਂ ਤੱਕ ਖੇਤੀਬਾੜੀ ਦੀ ਗੱਲ ਹੈ, ਇਸ ਦੇ ਵਿੱਚ ਨਵੀਨੀਕਰਨ ਕਰਨ ਲਈ 10 ਕਰੋੜ ਰੁਪਏ ਰਲੀਜ਼ ਕੀਤੇ ਗਏ ਹਨ ਤਾਂ ਕਿ ਖੇਤੀਬਾੜੀ ਨੂੰ ਸਹੀ ਢੰਗ ਨਾਲ ਬੂਸਟ ਮਿਲ ਸਕੇ। ਇਸ ਦੇ ਨਾਲ-ਨਾਲ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਡੇਅਰੀ ਫਾਰਮਿੰਗ, ਮੁਰਗੀ ਪਾਲਣ ਅਤੇ ਮੱਛੀ ਪਾਲਣ ਨੂੰ ਵੀ ਉਤਸ਼ਾਹਿਤ ਕਰਨ ਲਈ 2 ਕਰੋੜ ਰੁਪਏ ਕਰਜ਼ਾ ਦੇਣ ਲਈ ਰੱਖੇ ਗਏ ਹਨ ਕਿਉਂਕਿ ਵਿੱਤ ਮੰਤਰੀ ਸਾਹਿਬ ਸਮਝਦੇ ਹਨ ਕਿ ਲੋਕ ਆਪਣੇ ਘਰਾਂ ਵਿੱਚ ਕਾਰੋਬਾਰ ਕਰ ਸਕਣ ਅਤੇ ਉਨ੍ਹਾਂ ਨੂੰ ਰੁਜ਼ਗਾਰ ਮਿਲੇ। ਮੈਂ ਸ਼ਹਿਰ ਦਾ ਰਹਿਣ ਵਾਲਾ ਹਾਂ। ਮੈਂ ਸ਼ਹਿਰ ਦੀ ਗੱਲ ਕਰਨੀ ਚਾਹੁੰਦਾ ਹਾਂ। ਅੱਜ ਮੈਂ ਬਿਲਕੁਲ ਸਪੱਸ਼ਟ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣੇ ਅਤੇ ਅੰਮ੍ਰਿਤਸਰ ਵਿਚ ਜਵਾਹਰ ਲਾਲ ਨਹਿਰੂ ਕੌਮੀ ਸ਼ਹਿਰੀ ਨਵੀਨੀਕਰਨ ਮਿਸ਼ਨ ਅਧੀਨ 35 ਕਰੋੜ ਰੁਪਿਆ ਖਰਚ ਕਰਨ ਦਾ ਟੀਚਾ ਰੱਖਿਆ ਗਿਆ ਹੈ। ਇਸੇ ਤਰ੍ਹਾਂ ਅੰਮ੍ਰਿਤਸਰ ਵਿਚ ਸ਼੍ਰੀ ਗੁਰੂ ਰਾਮ ਦਾਸ ਵਿਕਾਸ ਪ੍ਰਾਜੈਕਟ ਤੇ ਅੱਠ ਕਰੋੜ ਰੁਪਿਆ ਖਰਚ ਕਰਨ ਦਾ ਟੀਚਾ ਰੱਖਿਆ ਹੈ। ਮੈਂ ਮੁਬਾਰਕਬਾਦ ਦਿੰਦਾ ਹਾਂ, ਸਾਡੇ ਵਿੱਤ ਮੰਤਰੀ ਸਾਹਿਬ ਨੂੰ ਕਿ ਇੰਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਚੁੰਗੀ ਨੂੰ ਖ਼ਤਮ ਕਰ ਦਿੱਤਾ ਜਾਵੇਗਾ। ਇਹ ਬਹੁਤ ਵੱਡਾ ਕਦਮ ਹੈ। ਪਿੱਛੇ ਵੀ ਚੁੰਗੀ ਖਤਮ ਕਰਨ ਦੀ ਗੱਲ ਕੀਤੀ ਗਈ ਸੀ, ਚੁੰਗੀ ਖਤਮ ਕੀਤੀ ਵੀ ਗਈ ਸੀ ਪਰ ਉਸ ਦਾ ਹੋਰ ਕੋਈ ਉਪਰਾਲਾ ਨਹੀਂ ਕੀਤਾ ਗਿਆ। ਮੈਨੂੰ ਯਾਦ ਹੈ, ਜਦੋਂ

** Expunged as ordered by the Chair.

[ਸ਼੍ਰੀ ਜੁਗਲ ਕਿਸ਼ੋਰ ਸ਼ਰਮਾ]

ਅੰਮ੍ਰਿਤਸਰ ਵਿਚ ਚੁੰਗੀ ਖਤਮ ਕੀਤੀ ਗਈ, ਉਸ ਵੇਲੇ ਮੁਲਾਜ਼ਮਾਂ ਨੂੰ ਕੋਈ ਪੈਸਾ ਨਹੀਂ ਦਿੱਤਾ ਗਿਆ। ਮੁਲਾਜ਼ਮਾਂ ਦੀਆਂ ਐਜੀਟੇਸ਼ਨਾਂ ਹੋਈਆਂ। ਅੱਜ ਸਾਡੀ ਸਰਕਾਰ ਨੇ ਵੀ ਚੁੰਗੀ ਖ਼ਤਮ ਕਰਨ ਦਾ ਫੈਸਲਾ ਕੀਤਾ । ਅਸੀਂ ਉਨਾ ਚਿਰ ਤੱਕ ਚੁੰਗੀ ਨਹੀਂ ਹਟਾਵਾਂਗੇ, ਭਾਵੇਂ ਫੈਸਲਾ ਲੈ ਲਿਆ ਗਿਆ ਹੈ, ਜਿੰਨਾ ਚਿਰ ਤੱਕ ਬਦਲਵਾਂ ਉਪਰਾਲਾ ਨਹੀਂ ਕੀਤਾ ਜਾਂਦਾ।

ਇਸ ਦੇ ਨਾਲ ਹੀ ਇੱਕ ਬਹੁਤ ਹੀ ਵਧੀਆ ਫੈਸਲਾ ਕੀਤਾ ਗਿਆ ਹੈ, ਸੇਖੜੀ ਸਾਹਿਬ ਵੀ ਬੋਲ ਰਹੇ ਸਨ ਕਿ ਜਿਹੜੇ ਚਾਰ ਮਰਲੇ ਦੇ ਘਰ ਹਨ, ਉਨ੍ਹਾਂ ਨੂੰ ਸੀਵਰੇਜ਼ ਤੇ ਵਾਟਰ ਸਪਲਾਈ ਦੇਣ ਵਾਸਤੇ ਸਾਡੀ ਸਰਕਾਰ ਕਾਫੀ ਕੁਝ ਕਰ ਰਹੀ ਹੈ। ਇਸ ਵਾਸਤੇ ਕਿ ਸਾਡੀ ਸਰਕਾਰ ਵਧਾਈ ਦੀ ਪਾਤਰ ਹੈ। ਇਸ ਦੇ ਨਾਲ ਹੀ ਮੈਂ ਸੈਰ ਸਪਾਟੇ ਦੀ ਗੱਲ ਕਰਨੀ ਚਾਹੁੰਦਾ ਹਾਂ। ਸੈਰ ਸਪਾਟੇ ਵਾਸਤੇ ਅੰਮ੍ਰਿਤਸਰ ਵਿਖੇ ਵਾਹਗਾ ਬਾਰਡਰ ਤੇ ਇੰਟਰਨੈਸ਼ਨਲ ਯੂਥ ਹੋਸਟਲ ਉਤੇ ਇੰਪਰੂਵਮੈਂਟ ਟਰੱਸਟ ਵੱਲੋਂ ਤਿੰਨ ਕਰੋੜ ਰੁਪਿਆ ਲਗਾਇਆ ਜਾ ਰਿਹਾ ਹੈ ਤਾਂ ਕਿ ਜਿਹੜੇ ਅੰਮ੍ਰਿਤਸਰ ਬਾਰਡਰ ਤੇ ਆਉਂਦੇ ਹਨ, ਰੀਟਰੀਟ ਵੇਖਦੇ ਹਨ, ਉਹ ਸਹੀ ਢੰਗ ਨਾਲ ਉਥੇ ਜਾ ਸਕਣ ਔਰ ਵੇਖ ਸਕਣ। ਉਹ ਆਪਣੇ ਬੱਚਿਆਂ ਨਾਲ ਉਥੇ ਇਨਜੱਾਇ ਕਰ ਸਕਣ। ਇਸ ਦੇ ਨਾਲ ਹੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਅਟਾਰੀ ਵਿਚ ਸਰਦਾਰ ਸ਼ਾਮ ਸਿੰਘ ਅਟਾਰੀ ਜੀ ਦਾ ਬੁੱਤ ਲਗਾਉਣ ਦਾ ਫੈਸਲਾ ਕੀਤਾ ਹੈ ਜਿਸ ਉਤੇ ਤਕਰੀਬਨ 20 ਕਰੋੜ ਰੁਪਏ ਦੇ ਲਗਭਗ ਖਰਚ ਕੀਤਾ ਜਾਣਾ ਹੈ। ਇਸ ਦੇ ਨਾਲ ਹੀ ਬਾਰਡਰ ਉਤੇ ਇਕ ਗੇਟ ਬਣਾਇਆ ਜਾ ਰਿਹਾ ਹੈ ਜਿਸ ਦਾ ਨਾਂ ਇੰਡੀਆ ਗੇਟ ਰੱਖਿਆ ਗਿਆ ਹੈ। ਇਸ ਦੀ ਉਸਾਰੀ ਵੀ ਤੁਰੰਤ ਸ਼ੁਰੂ ਕਰ ਦਿੱਤੀ ਜਾਵੇਗੀ।

ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਦੇ ਨੌਜਵਾਨ ਸ਼ਹੀਦ, ਜਿਨ੍ਹਾਂ ਨੇ ਦੇਸ਼ ਵਾਸਤੇ ਕੁਰਬਾਨੀਆਂ ਦਿੱਤੀਆਂ ਹਨ, ਉਨ੍ਹਾਂ ਵਾਸਤੇ 15 ਪਿੰਡ ਅਜਿਹੇ ਚੁਣੇ ਗਏ ਹਨ ਜਿਨ੍ਹਾਂ ਨੂੰ ਸਪੈਸ਼ਲ ਗਰਾਂਟ ਦਿੱਤੀ ਜਾਵੇਗੀ ਤਾਂ ਕਿ ਪਿੰਡਾਂ ਦੀ ਉੱਨਤੀ ਕੀਤੀ ਜਾ ਸਕੇ। ਇਸ ਦੇ ਨਾਲ ਹੀ ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਜਿੱਥੇ ਅਸੀਂ ਸ਼ਹੀਦਾਂ ਦੀ ਯਾਦ ਵਿਚ ਕੁਝ ਕੀਤਾ ਹੈ, ਸ਼ਹੀਦਾਂ ਨੂੰ ਯਾਦ ਰੱਖਿਆ ਹੈ ਉਥੇ ਸੰਗਰੂਰ ਵਿਚ ਬਾਬਾ ਹੀਰਾ ਸਿੰਘ ਭੱਠਲ ਜੀ ਦੀ ਯਾਦ ਵਿਚ ਇੰਜੀਨੀਅਰਿੰਗ ਕਾਲਜ ਨੂੰ ਇੱਕ ਕਰੋੜ ਰੁਪਿਆ ਦੇਣ ਦਾ ਫੈਸਲਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਵਾਲੇ ਕਹਿੰਦੇ ਹਨ ਕਿ ਬਜਟ ਦਿਸ਼ਾਹੀਣ ਹੈ ਪਰ ਕਿਵੇਂ ਦਿਸ਼ਾਹੀਣ ਹੈ, ਇਹ ਨਹੀਂ ਦੱਸ ਸਕੇ। ਇਹ ਨਹੀਂ ਦੱਸ ਸਕੇ ਕਿ ਕਿਸ ਦਿਸ਼ਾ ਵਿਚ ਹੋਣਾ ਚਾਹੀਦਾ ਹੈ। ਇਹ ਦਿਸ਼ਾ ਵਾਲਾ ਬਜਟ ਹੈ ਔਰ ਸਿੰਗਲਾ ਸਾਹਿਬ ਇਸ ਵਾਸਤੇ ਮੁਬਾਰਕਬਾਦ ਦੇ ਪਾਤਰ ਹਨ।

ਜੇ ਮੈਂ ਸਿਹਤ ਦੀ ਗੱਲ ਕਰਾਂ, ਨੰਗਲ ਦੇ ਸਿਵਲ ਹਸਪਤਾਲ ਵਾਸਤੇ ਇੱਕ ਕਰੋੜ ਰੁਪਿਆ ਰੱਖਿਆ ਗਿਆ ਹੈ ਔਰ ਇਸ ਦੇ ਨਾਲ ਹੀ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਨਾਂ ਤੇ ਵੀ ਹਸਪਤਾਲ ਬਣਾਏ ਜਾ ਰਹੇ ਹਨ। ਤਿੰਨ ਮੈਡੀਕਲ ਕਾਲਜਾਂ ਦੇ ਸੁਧਾਰ ਵਾਸਤੇ 22 ਕਰੋੜ ਰੁਪਏ ਦੀ ਰਾਸ਼ੀ ਖਰਚ ਕੀਤੀ ਜਾ ਰਹੀ ਹੈ। ਬਾਬਾ ਫਰੀਦ ਯੂਨੀਵਰਸਿਟੀ ਨੂੰ ਵੀ ਇਸ ਬਜਟ ਇਚ ਗਰਾਂਟ ਦਿੱਤੀ ਜਾ ਰਹੀ ਹੈ ਔਰ ਸਭ ਤੋਂ ਵੱਡਾ ਉਪਰਾਲਾ ਇਹ ਕੀਤਾ ਗਿਆ ਹੈ ਕਿ ਪੰਜਾਬ ਮੋਬਾਈਲ ਡਿਸਪੈਂਸਰੀਆਂ ਪੰਜਾਬ ਵਿਚ ਕੈਪਟਨ ਅਮਰਿੰਦਰ ਸਿੰਘ ਜੀ ਅਤੇ ਸ਼੍ਰੀ ਸੁਰਿੰਦਰ ਸਿੰਗਲਾ ਜੀ ਦੀ ਰਹਿਨੁਮਾਈ ਵਿਚ ਚਲਾਈਆਂ ਜਾ ਰਹੀਆਂ ਹਨ।

ਅਨੁਸੂਚਿਤ ਜਾਤੀਆਂ ਵਾਸਤੇ ਸਾਡੇ ਇਸ ਬਜਟ ਦੇ ਵਿੱਚ ਕਾਫੀ ਉਪਰਾਲੇ ਕੀਤੇ ਗਏ ਹਨ। ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਲਈ 20 ਕਰੋੜ ਰੁਪਏ ਰੱਖੇ ਗਏ ਹਨ। ਜਿਹੜੇ ਬੱਚੇ ਸਹੀ ਢੰਗ ਨਾਲ ਪੜ੍ਹ ਨਹੀਂ ਸਕਦੇ, ਉਨ੍ਹਾਂ ਵਾਸਤੇ ਇਹ ਵਜ਼ੀਫਾ ਰੱਖਿਆ ਗਿਆ ਹੈ। ਅੱਜ ਇਹ ਫੈਸਲਾ ਸਾਡੀ ਸਰਕਾਰ ਦਾ ਹੈ ਅਤੇ ਅਸੀਂ ਆਪਣੇ ਟਾਈਮ ਦੇ ਵਿੱਚ, ਆਪਣੇ ਬਜਟ ਦੇ ਵਿੱਚ ਇਸ ਨੂੰ ਪੂਰਾ ਕਰਨ ਜਾ ਰਹੇ ਹਾਂ। ਮੇਰੇ ਸਾਥੀ ਐਮ.ਐਲ.ਏ. ਕਹਿੰਦੇ ਹਨ ਕਿ ਪਹਿਲੇ ਚਾਰ ਸਾਲ ਕਿਉਂ ਨਹੀਂ ਕੀਤਾ ? ਇਹ ਚਾਰ ਸਾਲ ਦਾ ਵਕਫ਼ਾ ਕਿਉਂ ਪੈ ਗਿਆ ਹੈ ? ਇਹ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਚਾਰ ਸਾਲ ਦਾ ਵਕਫਾ ਇਸ ਕਰਕੇ ਪਿਆ ਹੈ ਕਿ ਪੰਜਾਬ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਨਾ ਸੀ। ਚਾਰ ਸਾਲਾਂ ਦੇ ਵਿੱਚ ਸਾਡੀ ਸਰਕਾਰ ਨੇ ਪੰਜਾਬ ਦੀ ਸਰਕਾਰ ਨੂੰ ਪੈਰਾਂ ਤੇ ਖੜ੍ਹਾ ਕੀਤਾ ਹੈ। ਇਹ ਸੁਰਿੰਦਰ ਸਿੰਗਲਾ, ਸਾਡੇ ਵਿੱਤ ਮੰਤਰੀ ਜੀ ਨੇ ਕੀਤਾ ਹੈ। ਉਨ੍ਹਾਂ ਦੀ ਤੁਸੀਂ ਵੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਤਾਰੀਫ਼ ਕਰਦੇ ਹੋ ਅਤੇ ਆਪਾਂ ਵੀ ਤਾਰੀਫ਼ ਕਰਦੇ ਹਾਂ।

**ਸਰਦਾਰ ਵੀਰ ਸਿੰਘ ਲੋਪੋਕੇ** : ** **

**Mr. Deputy Speaker** : This is no Point of Order.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਮੈਂ ਗੱਲ ਕਰ ਰਿਹਾ ਸੀ ਆਪਣੇ ਵਿੱਤ ਮੰਤਰੀ ਸਾਹਿਬ ਦੀ ਕਿ ਅਸੀਂ ਵੀ ਅਤੇ ਆਪੋਜ਼ੀਸ਼ਨ ਵਾਲੇ ਵੀ ਮੰਨਦੇ ਹਨ ਕਿ ਵਿੱਤ ਮੰਤਰੀ ਸਾਹਿਬ ਬਹੁਤ ਸਿਆਣੇ ਹਨ। ਬੜੇ ਅੱਛੇ ਢੰਗ ਨਾਲ ਇਨ੍ਹਾਂ ਨੇ ਬਜਟ ਪੇਸ਼ ਕੀਤਾ ਹੈ। ਬਾਕੀ ਸਿਆਣਾ ਬੰਦਾ ਸਿਆਣਾ ਬਜਟ ਹੀ ਪੇਸ਼ ਕਰਦਾ ਹੈ। ਮੈਂ ਇਹ ਦਾਅਵੇ ਨਾਲ ਕਹਿੰਦਾ ਹਾਂ ਕਿ ਜੋ ਬਜਟ ਸੁਰਿੰਦਰ ਸਿੰਗਲਾ ਜੀ ਨੇ ਪੇਸ਼ ਕੀਤਾ ਹੈ, ਉਹ ਕੋਈ ਹੋਰ ਵਿੱਤ ਮੰਤਰੀ ਪੇਸ਼ ਨਹੀਂ ਕਰ ਸਕਦਾ। ਮੈਂ ਪਹਿਲਾਂ ਅਨੁਸੂਚਿਤ ਜਾਤੀਆਂ ਦੀ ਗੱਲ ਕਰ ਰਿਹਾ ਸੀ ਕਿ ਅਨੁਸੂਚਿਤ ਜਾਤੀਆਂ ਵਾਸਤੇ ਸਾਡੀ ਸਰਕਾਰ ਨੇ ਜੋ ਵਾਅਦਾ ਕੀਤਾ ਸੀ, ਅਸੀਂ ਉਸ ਨੂੰ ਪੂਰਾ ਕਰਨ ਜਾ ਰਹੇ ਹਨ। ਇਸ ਦੇ ਨਾਲ ਹੀ ਜਿਹੜਾ ਲੜਕੀਆਂ ਦੇ ਵਿਆਹ ਵਾਸਤੇ ਅਸੀਂ 15 ਕਰੋੜ ਰੁਪਿਆ ਰੱਖਿਆ ਹੈ, ਉਹ ਤਕਰੀਬਨ 35 ਕਰੋੜ ਸ਼ਗਨ ਸਕੀਮ ਦੇ ਵਿੱਚ ਰੱਖਿਆ ਗਿਆ ਹੈ। ਇਹ ਸਾਡਾ ਉਪਰਾਲਾ ਹੈ। ਅਸੀਂ ਪੈਨਸ਼ਨ ਦਿੱਤੀ ਹੈ। ਪਿੰਡਾਂ ਵਿੱਚ ਪੈਨਸ਼ਨ ਦਿੱਤੀ ਹੈ ਅਤੇ ਪੂਰਾ ਇੰਤਜ਼ਾਮ ਕਰਕੇ ਪੈਨਸ਼ਨ ਦਿੱਤੀ ਹੈ ਕਿ ਇੱਕ ਮਹੀਨੇ ਦੇ ਬਾਅਦ ਦੂਜੇ ਮਹੀਨੇ ਪੈਨਸ਼ਨ ਬੰਦ ਨਾ ਹੋ ਜਾਵੇ। ਅੱਜ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ 90 ਪ੍ਰਤੀਸ਼ਤ ਵਿਧਵਾਵਾਂ, ਭੈਣਾਂ, ਮਾਤਾਵਾਂ ਜਾਂ ਸਾਡੇ ਬਜ਼ੁਰਗਾਂ ਨੂੰ ਪੈਨਸ਼ਨਾਂ ਮਿਲ ਰਹੀਆਂ ਹਨ। ਲੋਕਾਂ ਨੂੰ ਘਰਾਂ ਵਿਚ ਜਾ ਕੇ ਕਹਿੰਦੇ ਹਨ ਕਿ ਆਓ ਫਾਰਮ ਭਰੋ ਅਤੇ ਪੈਨਸ਼ਨ ਲਓ। ਇਹ ਸਾਡੀ ਸਰਕਾਰ ਦੀ ਉਪਲਬਧੀ ਹੈ ਜਿਹੜੀ ਫਾਰ ਐਵਰ ਹੈ। ਇਹ ਚਾਰ ਸਾਲਾਂ ਬਾਅਦ ਕਿਉਂ ਆਇਆ ਹੈ। ਇਹ ਤੁਸੀਂ ਵੀ ਜਾਣਦੇ ਹੋ ਅਤੇ ਆਪਾਂ ਵੀ ਜਾਣਦੇ ਹਾਂ। ਆਪਾਂ ਕਿਉਂ ਖੁਲਾਸਾ ਕਰੀਏ।

**ਸਰਦਾਰ ਗੋਬਿੰਦ ਸਿੰਘ ਕਾਂਝਲਾ** : ** ** **

---

** Expunged as ordered by the Chair.

**Mr. Deputy Speaker :** All right. Please take your seat. This is no Point of Order.

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ) :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਜਿਹੜਾ ਇਨ੍ਹਾਂ ਨੇ ਵਰਡ ਯੂਜ਼ ਕੀਤਾ ਹੈ ** ** ** ਇਹ ਸ਼ਬਦ ਕੱਟਣਾ ਚਾਹੀਦਾ ਹੈ।

**ਮਾਨਯੋਗ ਡਿਪਟੀ ਸਪੀਕਰ :** ਇਹ ਸ਼ਬਦ ਐਕਸਪੰਜ ਕਰ ਦਿੱਤਾ ਗਿਆ ਹੈ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ :** ਦੂਸਰੀ ਗੱਲ, ਕੋਈ ਪੈਨਸ਼ਨ ਬੈਕਲਾਗ ਨਹੀਂ ਹੈ। ਅਸੀਂ ਡੈਡੀਕੇਟਿਡ ਫੰਡਜ਼ ਬਣਾਏ ਹਨ, ਜਿਸ ਨਾਲ ਹਰ ਮਹੀਨੇ ਦੀ ਪਹਿਲੀ ਤਰੀਕ ਨੂੰ ਹਰ ਇੱਕ ਪੈਨਸ਼ਨਰ ਕੋਲ ਪੈਨਸ਼ਨ ਜਾਂਦੀ ਹੈ।......(ਵਿਘਨ)..... ਮੇਰੀ ਬੇਨਤੀ ਹੈ, ਫਿਰ ਤੁਸੀਂ ਕਹੋਗੇ (ਵਿਘਨ)..... ਜਿਹੜੀਆਂ ਪੈਨਸ਼ਨਾਂ ਤੁਸੀਂ ਆਪਣੇ ਹਲਕੇ ਵਿੱਚ ਲਾ ਕੇ ਆਏ, ਉਹ ਵੀ ਸਾਰਿਆਂ ਨੂੰ ਪਤਾ ਹੈ। ਮੇਰੀ ਬੇਨਤੀ ਹੈ ਕਿ ਇਹ ਪੈਨਸ਼ਨ 250 ਰੁਪਿਆ ਹੈ ਅਤੇ 250 ਰੁਪਏ ਪਹਿਲੀ ਤਰੀਕ ਨੂੰ ਉਨ੍ਹਾਂ ਦੇ ਖਾਤੇ ਵਿਚ ਪਾਇਆ ਕਰਾਂਗੇ, ਤੁਸੀਂ ਜਾ ਕੇ ਚੈਕ ਕਰ ਲੈਣਾ।

**ਸਰਦਾਰ ਗੋਬਿੰਦ ਸਿੰਘ ਕਾਂਝਲਾ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਮੇਰੇ ਹਲਕੇ ਦੀ ਕੀ ਤਕਲੀਫ਼ ਹੈ। ਸਾਰੀਆਂ ਤਾਂ ਕੱਟ ਦਿੱਤੀਆਂ ਹਨ ਅਤੇ ਬਾਕੀਆਂ ਦਾ ਐਤਕੀਂ ਹੋਰ ਮੱਕੂ ਬੰਨ੍ਹ। ਜੇਕਰ ਹੋਰ ਕੱਟਣੀਆਂ ਹਨ ਤਾਂ ਕੱਟ ਲਵੋ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ :** ਮੈਂ ਉਨ੍ਹਾਂ ਪੈਨਸ਼ਨਾਂ ਦੀ ਗੱਲ ਕੀਤੀ ਹੈ ਜਿਹੜੀਆਂ ਗਲਤ ਲਗਾਈਆਂ ਗਈਆਂ ਸਨ, ਉਹ ਕੱਟੀਆਂ ਗਈਆਂ ਹਨ। ਮੈਂ ਦੂਜੀਆਂ ਪੈਨਸ਼ਨਾਂ ਦੀ ਗੱਲ ਨਹੀਂ ਕਰਦਾ । ਇਨ੍ਹਾਂ ਨੇ ਆਪਣੇ ਹਲਕੇ ਦੇ ਵਿਚ 35-35 ਸਾਲਾਂ ਦੇ ਲੋਕਾਂ ਨੂੰ ਪੈਨਸ਼ਨਾਂ ਲਗਾਈਆਂ ਸਨ। ਉਦੋਂ ਮੈਂ ਸੰਗਰੂਰ ਜ਼ਿਲ੍ਹੇ ਦਾ ਪਲਾਨਿੰਗ ਬੋਰਡ ਦਾ ਚੇਅਰਮੈਨ ਸੀ (ਵਿਘਨ), ਡਿਪਟੀ ਸਪੀਕਰ ਸਾਹਿਬ, ਇਹ ਆਨ ਦਾ ਰਿਕਾਰਡ ਹੈ ਕਿ ਮੇਰਾ ਕਿਸੇ ਨਾਲ ਕੋਈ ਭੇਦ ਭਾਵ ਨਹੀਂ। ਇਥੇ ਮੋਗੇ ਵਾਲੇ ਵੀ ਬੈਠੇ ਹਨ, ਇਹ ਵੀ ਬੈਠੇ ਹਨ, ਜੇਕਰ ਇਨ੍ਹਾਂ ਨੇ ਮੀਟਿੰਗ ਅਟੈਂਡ ਨਹੀਂ ਕੀਤੀ ਹੋਵੇਗੀ ਤਾਂ ਇਸ ਦੇ ਵਿਚ ਮੇਰਾ ਕੋਈ ਕਸੂਰ ਨਹੀਂ ਹੈ। ਮੋਗੇ ਦਾ ਇਸ ਵੇਲੇ ਕੋਈ ਵੀ ਬੰਦਾ ਕਹਿ ਦੇਵੇ ਕਿ ਕਿਸੇ ਨਾਲ ਕੋਈ ਵਿਤਕਰਾ ਹੋਇਆ ਹੈ। ਜਿੰਨਾ ਕਿਸੇ ਦਾ ਰਾਈਟ ਬਣਦਾ ਸੀ ਉਤਨਾ ਦਿੱਤਾ ਹੈ।

**ਮਾਨਯੋਗ ਡਿਪਟੀ ਸਪੀਕਰ :** ਠੀਕ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਸੰਗਰੂਰ ਜ਼ਿਲ੍ਹੇ ਦਾ ਪਲਾਨਿੰਗ ਬੋਰਡ ਦਾ ਮੈਂ ਮਨਿਸਟਰ ਇੰਚਾਰਜ ਹਾਂ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਸੰਗਰੂਰ ਜ਼ਿਲ੍ਹੇ ਦੇ ਹਲਕੇ ਹਨ ਉਨ੍ਹਾਂ ਵਿਚੋਂ ਕਿਸੇ ਵਿਚ ਵੀ ਚਾਰ ਜਾਂ ਪੰਜ ਹਜ਼ਾਰ ਤੋਂ ਵੱਧ ਪੈਨਸ਼ਨਰ ਨਹੀਂ ਹਨ। ਜਿਵੇਂ ਮੇਰੇ ਦੋਸਤ ਹੈਨਰੀ ਜੀ ਨੇ ਦੱਸਿਆ ਹੈ ਅਤੇ ਇਨ੍ਹਾਂ ਦੇ ਹਲਕੇ ਵਿੱਚ ਹੀ ਪੰਜਾਬ ਦੇ ਵਿੱਚ ਸਭ ਤੋਂ ਜ਼ਿਆਦਾ 14872 ਪੈਨਸ਼ਨਰ ਸਨ ਅਤੇ ਉਹ ਵੀ 35 ਅਤੇ 40 ਸਾਲਾਂ ਦੇ ਸਨ ਜਦ ਕਿ

** Expunged as ordered by the Chair.

ਅਸਲੀ ਬਜ਼ੁਰਗਾਂ ਨੂੰ ਕਿਸੇ ਨੂੰ ਵੀ ਪੈਨਸ਼ਨ ਨਹੀਂ ਮਿਲੀ। ਉਸ ਦਾ ਆਡਿਟ ਕਰਵਾਇਆ ਗਿਆ ਹੈ। ਆਡਿਟ ਰਿਪੋਰਟ ਬਣ ਜਾਵੇ ਤਾਂ ਤੁਹਾਡੇ ਸਾਹਮਣੇ ਪੂਰਾ ਨੰਗਾ ਕੀਤਾ ਜਾਵੇਗਾ ਕਿ ਜਿਹੜੇ ਔਲਡ ਏਜ਼ ਡਿਜ਼ਰਵ ਕਰਦੇ ਸਨ ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲੀ ਜਦ ਕਿ 35-40 ਸਾਲ ਵਾਲਿਆਂ ਨੂੰ ਮਿਲਦੀ ਰਹੀ ਹੈ। ਇਸ ਤਰ੍ਹਾਂ ਸਰਕਾਰ ਦੇ ਫੰਡਾਂ ਦੀ ਮਿਸਯੂਜ਼ ਕਰਨ ਵਾਲੇ ਤੁਸੀਂ ਰਹੇ ਹੋ।

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ। ਤੁਸੀਂ ਬੈਠੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਬੜਾ ਸਰਕਾਰ ਜ਼ੋਰ ਨਾਲ ਕਹਿੰਦੀ ਰਹੀ ਹੈ ਕਿ ਅਸੀਂ 50 ਰੁਪਏ ਵਧਾ ਦਿੱਤੇ ਹਨ। ਇਸ ਹਿਸਾਬ ਨਾਲ ਚਾਰ ਸਾਲ ਵਿਚ ਇੱਕ ਵਿਅਕਤੀ ਦੀ ਪੈਨਸ਼ਨ 9600 ਰੁਪਏ ਬਣਦੀ ਸੀ ਪਰ ਹੁਣ ਇਨ੍ਹਾਂ ਦੇ ਚਾਰ ਪੰਜ ਜਾਂ ਛੇ ਮਹੀਨੇ ਰਹਿੰਦੇ ਹਨ ਅਤੇ ਉਸ ਵਿਚ ਇਹ ਚਾਰ ਸੌ ਰੁਪਏ ਹੀ ਮੋੜ ਸਕਣਗੇ। 9200 ਰੁਪਿਆ ਉਨ੍ਹਾਂ ਦਾ ਹਾਲੇ ਵੀ ਰਹਿੰਦਾ ਹੈ।

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਂ ਅਨੁਸੂਚਿਤ ਜਾਤੀਆਂ ਦੇ ਬਾਰੇ ਗੱਲ ਕਰ ਰਿਹਾ ਸੀ ਕਿ ਉਨ੍ਹਾਂ ਦੇ ਲਈ ਅੰਬੇਦਕਰ ਭਵਨ ਬਣਾਉਣ ਵਾਸਤੇ ਤਿੰਨ ਕਰੋੜ ਰੁਪਿਆ ਰੱਖਿਆ ਗਿਆ ਹੈ ਤਾਂ ਕਿ ਅਲੱਗ-ਅਲੱਗ ਜਗ੍ਹਾ ਦੇ ਉਤੇ ਇਹ ਭਵਨ ਨਿਰਮਾਣ ਕੀਤੇ ਜਾ ਸਕਣ। ਇਸ ਦੇ ਨਾਲ ਹੀ ਅਨੁਸੂਚਿਤ ਜਾਤੀਆਂ ਦੇ ਗਰੀਬ ਬੱਚਿਆਂ ਨੂੰ ਮੁਫ਼ਤ ਕਿਤਾਬਾਂ ਦੇਣ ਵਾਸਤੇ ਪ੍ਰਬੰਧ ਕੀਤਾ ਗਿਆ ਹੈ। ਇੱਕ ਕਰੋੜ ਰੁਪਿਆ ** ** ਦੀਆਂ ਧਰਮਸ਼ਾਲਾਵਾਂ ਵਾਸਤੇ ਵੀ ਰਾਖਵਾਂ ਰੱਖਿਆ ਗਿਆ ਹੈ...

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਡਿਪਟੀ ਸਪੀਕਰ ਸਾਹਿਬ, ਇਹ ਮੈਂਬਰ ਬੜੇ ਕਾਬਲ ਹਨ ਪਰ ਜਿਹੜਾ ** ** ਸ਼ਬਦ ਹੈ ਉਹ ਵਾਪਸ ਲੈਣ। ** ** ਸ਼ਬਦ ਕਿਸ ਨੂੰ ਕਹਿੰਦੇ ਹਨ ਜਿਸ ਦੇ ਮਾਂ-ਪਿਉ ਨਾ ਹੋਣ। ਸਾਡੇ ਧਰਮ ਵਿਚ ਤਾਂ ਰੰਘਰੇਟੇ ਗੁਰੂ ਕੇ ਬੇਟੇ ਗਲ ਨਾਲ ਲਗਾ ਕੇ ਕਿਹਾ ਗਿਆ ਹੈ। ਇਹ ਸ਼ਬਦ ਹਾਊਸ ਵਿਚ ਵਾਪਸ ਲੈਣ ਅਤੇ ਇਸ ਸ਼ਬਦ ਦੀ ਅੱਗੇ ਤੋਂ ਵਰਤੋਂ ਨਾ ਕੀਤੀ ਜਾਵੇ।

**ਮਾਨਯੋਗ ਡਿਪਟੀ ਸਪੀਕਰ** : ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਂ ਵਾਪਸ ਵੀ ਲੈਂਦਾ ਹਾਂ ਅਤੇ ਮੁਆਫ਼ੀ ਵੀ ਮੰਗਦਾ ਹਾਂ। (ਸ਼ੋਰ) ਸਮਾਜ ਭਲਾਈ ਦੇ ਵਾਸਤੇ ਜਿਸ ਤਰ੍ਹਾਂ ਹੈਨਰੀ ਸਾਹਿਬ ਦੱਸ ਰਹੇ ਸਨ (ਵਿਘਨ)।

**ਸਰਦਾਰ ਜੋਗਿੰਦਰ ਸਿੰਘ ਮਾਨ** : ਜੋ ਇਨ੍ਹਾਂ ਨੇ ** ** ਸ਼ਬਦ ਦੀ ਪ੍ਰੀਭਾਸ਼ਾ ਕੀਤੀ ਹੈ ਉਸ ਦੀ ਛੋਟੀ ਜਿਹੀ ਮੈਂ ਡੈਫੀਨੇਸ਼ਨ ਦੇਣੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਿਹਾ ਹੈ :

ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥

---

** Expunged as ordered by the Chair.

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ। (ਵਿਘਨ)

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਮਨੁੱਖਤਾ ਨਾਲ ਪਿਆਰ ਕੀਤਾ ਹੈ ਅਤੇ ਜਿਹੜਾ ਇਥੇ ** ** ਸ਼ਬਦ ਵਰਤਿਆ ਹੈ..... (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਰਣੀਕੇ ਸਾਹਿਬ, ਤੁਸੀਂ ਬੈਠੋ। ਧੁੱਗਾ ਜੀ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹਨ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਇਹ ਉਸ ਵੇਲੇ ਜਿਨ੍ਹਾਂ ਦੇ ਮਾਂ-ਬਾਪ ਨਹੀਂ ਹੁੰਦੇ ਸੀ ਉਨ੍ਹਾਂ ਵਾਸਤੇ ਵਰਤਿਆ ਜਾਂਦਾ ਸੀ। ਇਸ ਦਾ ਇਨ੍ਹਾਂ ਨੂੰ ਪਤਾ ਨਹੀਂ ਹੈ।

**Mr. Deputy Speaker** : Please take your seat. ਬੈਠ ਜਾਓ। ਰਣੀਕੇ ਸਾਹਿਬ।

**ਸ਼੍ਰੀ ਦੇਸ ਰਾਜ ਧੁੱਗਾ** : ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕਿਹਾ ਹੈ ਕਿ ** ** ** **

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਜਿਵੇਂ ਹੈਨਰੀ ਸਾਹਿਬ ਨੇ ਕਿਹਾ ਹੈ ਵਿਧਵਾ ਪੈਨਸ਼ਨ ਨੂੰ ਵਧਾ ਕੇ, ਬੁਢਾਪਾ ਪੈਨਸ਼ਨ ਨੂੰ ਵਧਾ ਕੇ 200 ਤੋਂ 250 ਕੀਤਾ ਹੈ ਅਤੇ ਇਸ ਦੇ ਨਾਲ ਹੀ ਆਂਗਨਵਾੜੀ ਦੇ 2691 ਕੇਂਦਰ ਖੋਲ੍ਹੇ ਜਾ ਰਹੇ ਹਨ। ਇਸ ਦੇ ਨਾਲ-ਨਾਲ ਵਿਧਵਾਵਾਂ ਨੂੰ ਵਿਤੀ ਸਹਾਇਤਾ ਦੇਣ ਵਾਸਤੇ 48 ਕਰੋੜ ਰੁਪਏ ਰੱਖੇ ਗਏ ਹਨ। ਸਰਕਾਰ ਨੇ ਅਪਾਹਜਾਂ ਨੂੰ ਜਿਹੜੇ ਕਿ ਸਹੀ ਢੰਗ ਨਾਲ ਕੰਮ ਨਹੀਂ ਕਰ ਸਕਦੇ, ਸਹੀ ਢੰਗ ਨਾਲ ਚੱਲ ਨਹੀਂ ਸਕਦੇ, ਉਨ੍ਹਾਂ ਵਾਸਤੇ ਵੀ 48 ਕਰੋੜ ਰੁਪਏ ਖਾਸ ਤੌਰ ਤੇ ਰੱਖੇ ਹਨ। ਬੱਚਿਆਂ ਵਾਸਤੇ 50 ਲੱਖ ਰੁਪਿਆ ਰੱਖਿਆ ਗਿਆ ਹੈ। ਇਸ ਦੇ ਨਾਲ-ਨਾਲ ਅਸੀਂ ਖਾਸ ਤੌਰ ਤੇ ਦੰਗਾ ਪੀੜ੍ਹਤਾਂ ਦੀ ਗੱਲ ਕਰਦੇ ਹਾਂ, ਜਿਹੜੇ 1984 ਦੇ ਦੰਗਾ ਪੀੜ੍ਹਤ ਹਨ ਉਨ੍ਹਾਂ ਵਾਸਤੇ 23000 ਰੁਪਿਆ ਇਕ ਪਰਿਵਾਰ ਨੂੰ ਲਾਭ ਦੇਣ ਦਾ ਇਸ ਬਜਟ ਵਿਚ ਟੀਚਾ ਰੱਖਿਆ ਗਿਆ ਹੈ। ਇਸ ਦੇ ਨਾਲ-ਨਾਲ ਜਿਹੜੇ ਦੰਗਾ ਪੀੜ੍ਹਤਾਂ ਜਾਂ ਫੌਜੀਆਂ ਦੇ ਬੱਚੇ ਹਨ ਉਨ੍ਹਾਂ ਨੂੰ ਏਜ਼ ਰਿਲੈਕਸੇਸ਼ਨ ਦਿਤੀ ਗਈ ਹੈ।

**ਮਾਨਯੋਗ ਡਿਪਟੀ ਸਪੀਕਰ** : ਸ਼ਰਮਾ ਜੀ, ਬੈਠ ਜਾਓ। ਠੰਡਲ ਸਾਹਿਬ, ਤੁਹਾਡਾ ਕੀ ਪੁਆਇੰਟ ਆਫ਼ ਆਰਡਰ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਮੇਰੇ ਸਾਥੀ 1984 ਦੇ ਦੰਗਾ ਪੀੜ੍ਹਤਾਂ ਦੀ ਗੱਲ ਕਰਦੇ ਹਨ ਕਿ ਸਰਕਾਰ ਨੇ ਉਨ੍ਹਾਂ ਨੂੰ ਰਿਆਇਤ ਦਿੱਤੀ ਹੈ। ਮੇਰੇ ਕੋਲ ਇਕ ਚਿੱਠੀ ਹੈ। ਇਹ ਹੁਣੇ ਹੁਣੇ ਐਸ.ਡੀ.ਐਮ. ਗੜ੍ਹਸ਼ੰਕਰ ਨੇ ਜਾਰੀ ਕੀਤੀ ਹੈ, ਉਸ ਵਿਧਵਾ ਔਰਤ ਨੂੰ, ਜਿਸ ਦਾ ਪਰਿਵਾਰ ਦਿੱਲੀ ਵਿਚ ਮਾਰਿਆ ਗਿਆ। ਉਹ ਦੰਗਾ ਪੀੜ੍ਹਤ ਪਰਿਵਾਰ ਹੈ। ਜਿਹੜੀ ਚਿੱਠੀ ਜਾਰੀ ਕੀਤੀ ਗਈ ਹੈ ਉਸ ਵਿਚ ਲਿਖਿਆ ਹੈ ਕਿ ਤੁਸੀਂ 1 ਲੱਖ 47 ਹਜ਼ਾਰ ਰੁਪਿਆ ਲੈ ਚੁੱਕੇ ਹੋ, ਇਹ ਵਾਪਸ ਕਰੋ। ਚਿੱਠੀ ਮੇਰੇ ਕੋਲ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

**Mr. Deputy Speaker** : Please take your seat.

---

** Expunged as ordered by the Chair.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਇਸ ਦੇ ਨਾਲ ਹੀ ਦੰਗਾ ਪੀੜ੍ਹਤ ਵਿਅਕਤੀਆਂ ਨੂੰ ਜਿਵੇਂ ਕਿ ਪਹਿਲਾਂ ਵੀ ਕਹਿ ਚੁੱਕਾ ਹਾਂ, 2500 ਰੁਪਿਆ ਮਹੀਨੇ ਦੀ ਪੈਨਸ਼ਨ ਦਾ ਐਲਾਨ ਸਾਡੀ ਸਰਕਾਰ ਨੇ ਕੀਤਾ ਹੈ ਅਤੇ ਉਨ੍ਹਾਂ ਵਾਸਤੇ ਜਿਹੜੀ ਗ੍ਰਾਂਟ ਹੈ ਉਹ 10,000 ਤੋਂ 25,000 ਰੁਪਏ ਤੱਕ ਕੀਤੀ ਹੈ। ਇਸ ਤੋਂ ਬਾਅਦ ਰੋਡਵੇਜ਼ ਦੀ ਗੱਲ ਲੈਂਦੇ ਹਾਂ। ਪੰਜਾਬ ਵਿਚ ਬਸ ਸਟੈਂਡਾਂ ਦਾ ਮਾੜਾ ਹਾਲ ਸੀ। ਸਾਡਾ ਅੰਮ੍ਰਿਤਸਰ ਜੋ ਕਿ ਪਵਿੱਤਰ ਨਗਰੀ ਹੈ ਜਿਥੇ ਦੂਰ-ਦਰਾਜ ਤੋਂ ਲੋਕ ਸ਼ਰਧਾ ਨਾਲ ਸਿਰ ਝੁਕਾ ਕੇ ਦਰਸ਼ਨ ਕਰਨ ਵਾਸਤੇ ਆਉਂਦੇ ਸੀ ਉਥੇ ਦੇ ਬਸ ਅੱਡੇ ਦਾ ਹਾਲ ਤੁਹਾਡੇ ਸਾਹਮਣੇ ਸੀ। ਕੋਈ ਬੰਦਾ ਉਥੋਂ ਬਸ ਤੇ ਬਿਨਾਂ ਚਿੱਕੜ ਤੋਂ ਚੜ੍ਹ-ਉਤਰ ਨਹੀਂ ਸਕਦਾ ਸੀ। ਪਰ ਸਾਡੀ ਸਰਕਾਰ ਨੇ ਉਸ ਬਸ ਸਟੈਂਡ ਨੂੰ ਇੰਟਰਨੈਸ਼ਨਲ ਹਵਾਈ ਅੱਡੇ ਵਾਂਗ 22 ਕਰੋੜ ਰੁਪਏ ਲਗਾ ਕੇ ਤਿਆਰ ਕਰਕੇ ਦਿਤਾ ਹੈ ਅਤੇ ਹੁਣ ਲੋਕ ਬੜੀ ਖੁਸ਼ੀ ਨਾਲ ਹਜ਼ਾਰਾਂ ਦੀ ਸੰਖਿਆ ਵਿਚ ਬਸਾਂ ਵਿਚ ਚੜ੍ਹਦੇ-ਉਤਰਦੇ ਹਨ। ਪਹਿਲਾਂ ਉਹ ਬਸ ਸਟੈਂਡ ਜਾਂਦੇ ਡਰਦੇ ਸੀ ਪਰ ਹੁਣ ਬਸ ਸਟੈਂਡ ਦੇਖਣ ਵਾਸਤੇ, ਸਫ਼ਰ ਕਰਨ ਵਾਸਤੇ ਜਾਂਦੇ ਹਨ। ਇਸੇ ਤਰ੍ਹਾਂ ਜਲੰਧਰ ਅਤੇ ਲੁਧਿਆਣਾ ਵਿਚ ਬਸ ਸਟੈਂਡ ਬਣਾਏ ਜਾ ਰਹੇ ਹਨ।

**ਸਰਦਾਰ ਗੁਰਦੇਵ ਸਿੰਘ ਬਾਦਲ** : ** ** **

**Mr. Deputy Speaker** : This is no Point of Order.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਬਹੁਤ ਹੀ ਮਹਾਨ ਤੇ ਸਤਿਕਾਰਯੋਗ ਲੀਡਰ ਆਫ਼ ਦਿ ਆਪੋਜ਼ੀਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਬੈਠੇ ਹਨ, ਜੇ ਮੈਂ ਨੀਂਹ-ਪੱਥਰਾਂ ਦੀ ਗੱਲ ਕਰਾ, ਗੁਸਤਾਖੀ ਤਾਂ ਹੋਵੇਗੀ ਇਨ੍ਹਾਂ ਦੇ ਚਰਨਾ ਦੇ ਵਿਚ, ਪਰ ਮੈਂ ਇਹ ਨੀਂਹ-ਪੱਥਰ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਸੁਲਤਾਨਵਿੰਡ ਗੇਟ ਵਿਚ ਇਨ੍ਹਾਂ ਨੇ ਤੇ ਡਾਕਟਰ ਬਲਦੇਵ ਰਾਜ ਚਾਵਲਾ ਜੀ ਨੇ ਗੰਦੇ ਨਾਲੇ ਦਾ ਨੀਂਹ-ਪੱਥਰ ਰੱਖਿਆ ਸੀ। ਜਦੋਂ ਮੈਂ ਐਮ.ਐਲ.ਏ. ਬਣਿਆ, ਲੋਕਾਂ ਨੇ ਕਿਹਾ ਕਿ ਇਸ ਗੰਦੇ ਨਾਲੇ ਦਾ ਉਦਘਾਟਨ ਤਾਂ ਹੋ ਗਿਆ ਹੈ, ਤੁਸੀਂ ਕੰਮ ਸ਼ੁਰੂ ਕਰਾ ਦਿਉ। ਮੈਂ ਵੀ ਖੁਸ਼ ਹੋਇਆ ਕਿ ਉਦਘਾਟਨ ਬਾਦਲ ਸਾਹਿਬ ਨੇ ਕੀਤਾ ਹੈ ਪਰ ਜਦੋਂ ਮੈਂ ਸੀਵਰੇਜ ਬੋਰਡ ਕੋਲ ਗਿਆ ਤਾਂ ਪਤਾ ਲੱਗਾ ਕਿ ਇਸ ਨਾਲੇ ਵਾਸਤੇ ਇਕ ਨਵਾਂ ਪੈਸਾ ਵੀ ਰਾਖਵਾਂ ਨਹੀਂ ਰੱਖਿਆ ਗਿਆ। ਪਤਾ ਨਹੀਂ ਇਹ ਕਿਸ ਢੰਗ ਨਾਲ ਨੀਂਹ-ਪੱਥਰ ਰੱਖੀ ਗਏ? ਫੇਰ ਇਸ ਗੰਦੇ ਨਾਲੇ ਵਾਸਤੇ 5 ਕਰੋੜ ਰੁਪਿਆ ਇੰਪਰੂਵਮੈਂਟ ਟਰੱਸਟ ਨੇ ਕਾਰਪੋਰੇਸ਼ਨ ਨੂੰ ਲੋਨ ਤੇ ਦਿੱਤਾ ਤਾਂ ਨਾਲੇ ਦਾ ਪ੍ਰਬੰਧ ਕੀਤਾ ਗਿਆ। ਨੀਂਹ-ਪੱਥਰ ਰੱਖਣ ਵਿਚ ਤੇ ਕੰਮ ਕਰਨ ਵਿਚ ਬੜਾ ਫਰਕ ਹੈ। ਅਸੀਂ ਨੀਂਹ-ਪੱਥਰ ਨਹੀਂ ਰੱਖਦੇ, ਕੰਮ ਕਰਦੇ ਹਾਂ, ਪ੍ਰੈਕਟੀਕਲ ਕੰਮ ਕਰਦੇ ਹਾਂ। ਜਿਥੇ ਨੀਂਹ-ਪੱਥਰ ਰੱਖਿਆ ਹੈ, ਉਥੇ ਕੰਮ ਵੀ ਹੋਇਆ ਹੈ। ਅੱਜ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ...........

**ਸਰਦਾਰ ਸਾਧੂ ਸਿੰਘ ਰਾਜਿਆਣਾ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ।

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਦੱਸੋ।

**ਸਰਦਾਰ ਸਾਧੂ ਸਿੰਘ ਰਾਜਿਆਣਾ** : ** ** **

** Expunged as ordered by the Chair.

**Mr. Deputy Speaker :** Please take your seat. This is no Point of Order.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਸਿੰਗਲਾ ਸਾਹਿਬ, ਧਿਆਨ ਦਿਉ, ਜਿਹੜਾ ਇੰਡੀਆ ਗੇਟ ਬਣ ਰਿਹਾ ਹੈ, ਅਜੇ ਸ਼ੁਰੂ ਨਹੀਂ ਹੋਇਆ, ਅਜੇ ਇੰਡੀਆ ਗੇਟ ਸ਼ੁਰੂ ਨਹੀਂ ਹੋਇਆ......

**Mr. Deputy Speaker :** Sharma ji, please address the Chair.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਬਾਦਲ ਸਾਹਿਬ ਦਾ ਅੱਜ ਵੀ ਨੀਂਹ ਪੱਥਰ ਛੇਹਰਟਾ ਚੌਂਕ ਵਿਚ ਲੱਗਿਆ ਹੋਇਆ ਹੈ, ਉਸਨੂੰ ਬਣਾ ਅਸੀਂ ਰਹੇ ਹਾਂ, ਪੈਸਾ ਕਾਰਪੋਰੇਸ਼ਨ ਖਰਚ ਕਰ ਰਹੀ ਹੈ। ਮੈਂ ਨੀਂਹ-ਪੱਥਰ ਦੀ ਗੱਲ ਨਹੀਂ ਕਰਦਾ। ਅਸੀਂ ਕੰਮ ਕੀਤਾ ਹੈ, ਕੰਮ ਕਰਨਾ ਹੈ, ਇਹ ਸਾਡਾ ਨਾਅਰਾ ਹੈ ਔਰ ਕਰ ਰਹੇ ਹਾਂ। ਇਨ੍ਹਾਂ ਤਿੰਨਾਂ ਗੱਲਾਂ ਤੇ ਆਖਰ ਵਿਚ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਆਪਣੇ ਫਾਈਨਾਂਸ ਮਨਿਸਟਰ ਸ਼੍ਰੀ ਸੁਰਿੰਦਰ ਸਿੰਗਲਾ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਨੂੰ ਬਹੁਤ ਚੰਗਾ ਬਜਟ ਦਿੱਤਾ ਹੈ ਜਿਸ ਵਿਚ ਹਰ ਵਰਗ ਦੇ ਲੋਕਾਂ ਦਾ ਖਿਆਲ ਰੱਖਿਆ ਗਿਆ ਹੈ। ਇਸ ਦੇ ਨਾਲ ਹੀ ਮੈਂ ਇਸ ਬਜਟ ਦੀ ਹਮਾਇਤ ਕਰਦਾ ਹਾਂ। ਜੈ ਹਿੰਦ।

**ਮਾਨਯੋਗ ਡਿਪਟੀ ਸਪੀਕਰ :** ਬੀਬੀ ਜਗੀਰ ਕੌਰ ਜੀ।

**ਸ਼੍ਰੀਮਤੀ ਜਗੀਰ ਕੌਰ (ਭੁਲੱਥ) :** ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਸਦਨ ਵਿਚ ਸਤਿਕਾਰਯੋਗ ਵਿੱਤ ਮੰਤਰੀ ਜੀ ਵੱਲੋਂ ਜੋ 2006-2007 ਦਾ ਬਜਟ ਪੇਸ਼ ਕੀਤਾ ਗਿਆ ਹੈ, ਉਸਦੇ ਉੱਤੇ ਬੋਲਣ ਵਾਸਤੇ ਆਪ ਜੀ ਨੇ ਮਾਣ ਬਖਸ਼ਿਆ ਹੈ, ਮੈਂ ਆਪ ਦਾ ਧੰਨਵਾਦ ਕਰਦੀ ਹਾਂ। ਉਨ੍ਹਾਂ ਗੱਲਾਂ ਨੂੰ ਮੈਂ ਨਹੀਂ ਦੁਹਰਾਵਾਂਗੀ ਜਿਹੜੀਆਂ ਮੇਰੇ ਸਾਥੀ ਵੀਰਾਂ, ਐਮ.ਐਲ.ਏ. ਮੈਂਬਰ ਸਾਹਿਬਾਨ ਨੇ ਵਿਸਥਾਰ ਨਾਲ ਦੱਸੀਆਂ ਹਨ, ਕਿਉਂਕਿ ਹਾਊਸ ਦਾ ਟਾਈਮ ਕੀਮਤੀ ਹੈ। ਮੈਂ ਉਨ੍ਹਾਂ ਗੱਲਾਂ ਵਿਚ ਨਾ ਜਾਂਦੀ ਹੋਈ ਕੁਝ ਉਹ ਪੁਆਇੰਟਸ ਸਾਹਮਣੇ ਰੱਖਾਂਗੀ ਜਿਹੜੇ ਪੁਆਇੰਟਸ ਅਜੇ ਕਿਸੇ ਮੈਂਬਰ ਸਾਹਿਬਾਨ ਨੇ ਨਹੀਂ ਰੱਖੇ।

ਡਿਪਟੀ ਸਪੀਕਰ ਸਾਹਿਬ, ਸੜਕਾਂ ਦੀ ਗੱਲ ਬਜਟ ਵਿਚ ਬੜੇ ਜ਼ੋਰ-ਸ਼ੋਰ ਨਾਲ ਕੀਤੀ ਗਈ ਹੈ ਪਰ ਅਸਲੀਅਤ ਜਿਹੜੀ ਹੈ ਉਹ ਇਸ ਤੋਂ ਕੁਝ ਪਿੱਛੇ ਹੈ, ਦੂਰ ਹੈ। ਮੈਂ ਜੇ ਡਿਪਟੀ ਸਪੀਕਰ ਸਾਹਿਬ, ਆਪ ਜੀ ਦੇ ਨਾਲ ਸਾਰੀ ਗੱਲ ਕਰਨ ਲੱਗੀ ਤਾਂ ਲੰਬਾ ਸਮਾਂ ਲੱਗ ਜਾਣਾ ਹੈ ਲੇਕਿਨ ਥੋੜ੍ਹੇ ਜਿਹੇ ਪੁਆਇੰਟਸ ਜ਼ਰੂਰ ਦੱਸਾਂਗੀ ਤੇ ਕੋਸ਼ਿਸ਼ ਕਰਾਂਗੀ ਕਿ ਉਨ੍ਹਾਂ ਦੀ ਸਹੀ ਪਿਕਚਰ ਜਿਹੜੀ ਹੈ, ਉਹ ਪੇਸ਼ ਕਰ ਸਕਾਂ। ਕਿਸੇ ਵੀ ਸਟੇਟ ਦਾ ਮੁਹਾਂਦਰਾ, ਸਟੇਟ ਦਾ ਆਰਥਿਕ ਮੁਹਾਂਦਰਾ, ਅਸਲ ਮੁਹਾਂਦਰਾ ਜਿਹੜਾ ਹੈ, ਉਹ ਸੜਕਾਂ ਤੋਂ ਦਿਸਦਾ ਹੈ। ਉਸਦੀ ਆਰਥਿਕ ਗੱਡੀ ਜਿਸ ਤਰ੍ਹਾਂ ਚਲਦੀ ਹੈ, ਉਸ ਦਾ ਸੜਕਾਂ ਬਹੁਤ ਅਹਿਮ ਰੂਪ ਪੇਸ਼ ਕਰਦੀਆਂ ਹਨ। ਜੋ ਪੂੰਜੀ ਨਿਵੇਸ਼ਕਾਂ ਨੂੰ ਪੰਜਾਬ ਵਿੱਚ ਲਿਆਉਣ ਵਾਸਤੇ ਵਾਰ-ਵਾਰ ਗੱਲ ਕੀਤੀ ਜਾ ਰਹੀ ਹੈ, ਇਹ ਬਹੁਤ ਅੱਛੀ ਗੱਲ ਹੈ। ਮੈਂ ਕਹਾਂਗੀ ਕਿ ਪੂੰਜੀ ਨਿਵੇਸ਼ਕ ਵੱਧ ਤੋਂ ਵੱਧ ਆਉਣੇ ਚਾਹੀਦੇ ਹਨ ਲੇਕਿਨ ਉਨ੍ਹਾਂ ਦੇ ਮਗਰ ਦੌੜਨ ਦੀ ਬਜਾਏ ਜੇ ਕਿਤੇ ਸਟੇਟ ਦੀ ਇਨਫਰਾਸਟ੍ਰਕਚਰ, ਇਥੋਂ ਦੀਆਂ ਸੜਕਾਂ ਦਾ ਮੁਹਾਂਦਰਾ, ਇਸ ਦੀ ਤਰੱਕੀ, ਇਸ ਦੀ ਡਿਵੈਲਪਮੈਂਟ, ਇਸ ਦੀ ਖੂਬਸੂਰਤੀ ਬਣਾ ਦਿੱਤੀ ਜਾਏ ਤਾਂ ਮੇਰਾ ਖਿਆਲ ਹੈ ਕਿ ਪੂੰਜੀ ਨਿਵੇਸ਼ਕ ਆਪ ਹੀ ਪੰਜਾਬ

ਵੱਲ ਨੂੰ ਦੌੜਨਗੇ। ਗੁਜਰਾਤ ਬਾਰੇ ਤੁਸੀਂ ਸਾਰੇ ਜਾਣਦੇ ਹੀ ਹੋ। ਉਨ੍ਹਾਂ ਨੇ ਜਿਹੜੀ ਤਰੱਕੀ ਕੀਤੀ, ਇਸੇ ਤਰ੍ਹਾਂ ਹੀ ਕੀਤੀ। ਸੜਕਾਂ ਦਾ ਇਨਫਰਾਸਟਰੱਕਚਰ ਡਿਵੈਲਪ ਕੀਤਾ ਅਤੇ ਉਨ੍ਹਾਂ ਦੀ ਤਰੱਕੀ ਹੋਈ। ਜੇ ਪੰਜਾਬ ਦੀ ਹਮਦਰਦੀ ਸਾਹਮਣੇ ਰੱਖ ਕੇ ਗੱਲ ਕਰੀਏ ਅਤੇ ਜੇ ਮਨ ਤੇ ਆਤਮਾ ਨਾਲ ਗੱਲ ਕਰੀਏ ਤਾਂ ਅਸੀਂ ਸਾਰੇ ਪੰਜਾਬ ਦੀ ਤਰੱਕੀ ਦੇ ਮੁਦੱਈ ਹਾਂ। ਹਰ ਮੈਂਬਰ, ਹਰ ਐਮ.ਐਲ.ਏ. ਜਦੋਂ ਆਪਣੇ-ਆਪਣੇ ਹਲਕੇ ਦੀ ਗੱਲ ਕਰਦਾ ਹੈ ਤਾਂ ਇਕ ਤਰ੍ਹਾਂ ਦੀ ਹਾਹਾਕਾਰ ਮੱਚ ਜਾਂਦੀ ਹੈ ਜਦੋਂ ਉਹ ਕਹਿੰਦਾ ਹੈ ਕਿ ਮੇਰੇ ਹਲਕੇ ਦੀ ਫਲਾਣੀ ਸੜਕ ਟੁੱਟੀ ਹੋਈ ਹੈ ਅਤੇ ਫਲਾਣੀ ਸੜਕ ਅਜੇ ਬਣਨ ਵਾਲੀ ਰਹਿੰਦੀ ਹੈ। ਇਹ ਕਹਿਣਗੇ ਕਿ ਅਸੀਂ ਤਾਂ ਕਾਫੀ ਬਜਟ ਰੱਖਿਆ ਹੈ। ਜੇ ਮੈਂ ਸਾਰੀਆਂ ਸੜਕਾਂ ਦਾ ਨਾਂ ਲੈਣ ਲੱਗ ਜਾਵਾਂ ਤਾਂ ਕਾਫੀ ਸਮਾਂ ਲੱਗ ਜਾਣਾ ਹੈ। ਸੁਲਤਾਨਪੁਰ ਲੋਧੀ-ਗੋਇੰਦਵਾਲ ਸੜਕ ਧਾਰਮਿਕ ਪੱਖੋਂ ਬੜੀ ਮਹੱਤਤਾ ਰੱਖਦੀ ਹੈ। ਉਸ ਸੜਕ ਤੇ ਅਜੇ ਤੱਕ ਪੈਚ ਵੀ ਨਹੀਂ ਲੱਗ ਸਕੇ। ਮੁੱਲਾਂਪੁਰ-ਰਾਏਕੋਟ ਸੜਕ ਬਾਰੇ ਤਾਂ ਕਵਿਤਾਵਾਂ ਵੀ ਲਿਖੀਆਂ ਗਈਆਂ ਸਨ। ਜੇ ਮੈਂ ਆਪਣੇ ਇਲਾਕੇ ਦੀ ਗੱਲ ਕਰਾਂ ਤਾਂ ਹਾਲਤ ਹੋਰ ਵੀ ਭੈੜੀ ਹੈ। ਨੇੜੇ-ਤੇੜੇ ਦੇ ਐਮ.ਐਲ.ਏ. ਵੀ ਕਹਿੰਦੇ ਹਨ ਕਿ ਤੁਹਾਡੇ ਇਲਾਕੇ ਤੋਂ ਤਾਂ ਇਸ ਸਾਲ ਕਿਨਾਰਾ ਕੀਤਾ ਹੋਇਆ ਹੈ। ਉਸ ਇਲਾਕੇ ਦੀਆਂ ਸੜਕਾਂ ਬਾਰੇ ਤਾਂ ਕਦੀ ਕਾਂਗਰਸੀ ਵੀਰਾਂ ਨੇ ਸੋਚਿਆ ਹੀ ਨਹੀਂ। ਮੈਂ ਉਨ੍ਹਾਂ ਨੂੰ ਕਹਿੰਦੀ ਹਾਂ ਕਿ ਭਰਾਓ, ਮੇਰੇ ਹਲਕੇ ਤੇ ਰਹਿਮ ਕਰੋ। ਉੱਥੇ ਅਜੇ ਤੱਕ ਜੇ ਕਿਤੇ ਪੈਚ ਲਾਉਣ ਦੀ ਗੱਲ ਕੀਤੀ ਵੀ ਹੋਵੇਗੀ ਤਾਂ ਉਹ ਕੇਵਲ ਟੈਂਪਰੇਰੀ ਤੌਰ ਤੇ ਕੀਤੀ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਗੱਲ ਅੰਕੜਿਆਂ ਸਮੇਤ ਦੱਸਾਂਗੀ। ਸਾਲ 2004-05 ਦੇ ਵਰ੍ਹੇ ਦੇ ਅੰਕੜਿਆਂ ਦੇ ਹਿਸਾਬ ਨਾਲ ਇਸ ਵਕਤ ਰਾਜ ਵਿਚ ਕੁੱਲ 51321 ਕਿਲੋਮੀਟਰ ਸੜਕਾਂ ਹਨ। ਇਨ੍ਹਾਂ ਵਿਚੋਂ 1729 ਕਿਲੋਮੀਟਰ ਨੈਸ਼ਨਲ ਹਾਈਵੇਜ਼ ਹਨ ਅਤੇ 49592 ਕਿਲੋਮੀਟਰ ਬਾਕੀ ਦੀਆਂ ਸੜਕਾਂ ਹਨ ਜਿਨ੍ਹਾਂ ਦੀ ਦੇਖਭਾਲ ਪੀ.ਡਬਲਿਊ.ਡੀ. ਨੇ ਕਰਨੀ ਹੁੰਦੀ ਹੈ। 7400 ਕਿਲੋਮੀਟਰ ਪਲੈਨਡ ਸੜਕਾਂ ਵੀ ਹਨ ਜਿਨ੍ਹਾਂ ਵਾਸਤੇ ਰਾਸ਼ੀ ਬਜਟ ਵਿਚ ਰੱਖੀ ਹੁੰਦੀ ਹੈ। ਇਨ੍ਹਾਂ ਸੜਕਾਂ ਦੇ ਰੱਖ-ਰਖਾਅ ਬਾਰੇ ਬਜਟ ਵਿਚ ਕਿੰਨਾ ਪੈਸਾ ਰੱਖਿਆ ਗਿਆ ਹੈ, ਮੈਂ ਇਹ ਗੱਲ ਕਰਾਂਗੀ। ਜੇ ਨਿਗਾਹ ਮਾਰ ਕੇ ਵੇਖੀਏ ਤਾਂ ਪਤਾ ਲੱਗੇਗਾ ਕਿ ਜਿੰਨਾ ਪੈਸਾ ਇੰਨੇ ਕਿਲੋਮੀਟਰ ਲੰਮੀਆਂ ਸੜਕਾਂ ਵਾਸਤੇ ਰੱਖਿਆ ਗਿਆ ਹੈ, ਉਸ ਨਾਲ ਤਾਂ ਪੈਚ ਵੀ ਨਹੀਂ ਲਾਏ ਜਾ ਸਕਦੇ। ਇਨ੍ਹਾਂ ਨੇ ਲਿਖਿਆ ਹੈ ਕਿ ਸਾਲ 2006-07 ਵਿਚ ਸੜਕਾਂ ਅਤੇ ਪੁਲਾਂ ਵਾਸਤੇ 627 ਕਰੋੜ ਰੁਪਏ ਰੱਖੇ ਗਏ ਹਨ ਜਿਸ ਵਿਚੋਂ ਨਾਨ-ਪਲੈਨ ਬਜਟ ਤਨਖਾਹਾਂ ਅਤੇ ਬਾਕੀ ਖਰਚਿਆਂ ਵਾਸਤੇ ਕਮਿਟਿਡ ਹੁੰਦਾ ਹੈ। 230 ਕਰੋੜ ਰੁਪਿਆ ਨਾਨ-ਪਲੈਨ ਖਰਚਾ ਹੈ ਅਤੇ 367 ਕਰੋੜ ਰੁਪਿਆ ਪਲੈਨਡ ਖਰਚਾ ਹੈ। ਇਸ ਤੋਂ ਅੱਗੇ ਕਿਹਾ ਗਿਆ ਹੈ ਕਿ 30 ਕਰੋੜ ਰੁਪਿਆ ਸੈਂਟਰ ਤੋਂ ਆਉਣਾ ਹੈ। ਬਜਟ ਐਟ-ਏ-ਗਲਾਂਸ ਦੇ ਪੇਜ 11 ਨੂੰ ਪੜ੍ਹ ਲਈਏ ਤਾਂ 367 ਕਰੋੜ ਰੁਪਿਆ ਇਕ ਹੋ ਗਿਆ ਅਤੇ 30 ਕਰੋੜ ਰੁਪਿਆ ਇਕ ਹੋਰ ਹੋ ਗਿਆ। ਇਸ ਤੋਂ ਇਲਾਵਾ ਪੀ.ਡਬਲਯੂ.ਡੀ. ਨੇ 349 ਕਰੋੜ ਰੁਪਏ ਰੱਖੇ ਹਨ। 349 ਕਰੋੜ ਰੁਪਏ ਵਿਚੋਂ ਪਲੈਨਡ ਖਰਚਾ ਕਿੰਨਾ ਹੈ—32 ਕਰੋੜ ਰੁਪਿਆ। ਟੋਟਲ ਕਿੰਨਾ ਬਣ ਗਿਆ—367 ਕਰੋੜ ਰੁਪਿਆ, 30 ਕਰੋੜ ਰੁਪਿਆ ਅਤੇ 32 ਕਰੋੜ ਰੁਪਿਆ ਜੋ ਪਲੈਨ ਵਜੋਂ ਇਨ੍ਹਾਂ ਸੜਕਾਂ ਤੇ ਖਰਚ ਹੋਣਾ ਹੈ। ਇਹ ਟੋਟਲ 429 ਕਰੋੜ ਰੁਪਿਆ ਬਣ ਗਿਆ। ਸੜਕਾਂ ਦੀ ਕੁੱਲ ਲੰਬਾਈ 51321 ਕਿਲੋਮੀਟਰ ਹੈ। 429 ਕਰੋੜ ਰੁਪਏ ਵਿਚੋਂ ਜੇ ਰੇਸ਼ੋ ਕੱਢੀਏ ਕਿ ਇਕ ਕਿਲੋਮੀਟਰ ਵਾਸਤੇ ਕਿੰਨਾ ਪੈਸਾ ਰੱਖਿਆ

[ਸ਼੍ਰੀਮਤੀ ਜਗੀਰ ਕੌਰ]

ਗਿਆ ਹੈ ਤਾਂ ਇਹ 83591 ਰੁਪਏ ਬਣਦੇ ਹਨ ਜਿਹੜੇ ਇਕ ਕਿਲੋਮੀਟਰ ਦੇ ਹਿੱਸੇ ਆਉਣੇ ਹਨ। ਇਸ ਨਾਲ ਸੜਕਾਂ ਜਾਂ ਨਵੀਂਆਂ ਬਣਾ ਲਓ ਜਾਂ ਪੈਚ ਵਰਕ ਕਰ ਲਓ ਇਨ੍ਹਾਂ ਨੇ ਬਜਟ ਸਪੀਚ ਵਿੱਚ ਪੰਨਾ ਨੰ: 39 ਤੇ 11 ਸੜਕਾਂ ਦਾ ਵੇਰਵਾ ਦਿੱਤਾ ਹੈ। ਇਨ੍ਹਾਂ ਨੇ ਮੰਨਿਆ ਹੈ ਕਿ 601.7 ਕਿਲੋਮੀਟਰ ਸੜਕਾਂ ਬਣਨੀਆਂ ਹਨ ਅਤੇ ਉਸ ਉੱਤੇ 712.38 ਕਰੋੜ ਰੁਪਏ ਖਰਚ ਆਉਣਾ ਹੈ ਤਾਂ ਫਿਰ ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹਾਂਗੀ ਕਿ ਇਸ ਦੀ ਐਵਰੇਜ ਕਿੰਨੀ ਬਣੀ, ਇਕ ਕਿਲੋਮੀਟਰ ਤੇ ਤਕਰੀਬਨ ਸਵਾ ਕਰੋੜ ਰੁਪਿਆ ਖਰਚਾ ਆਏਗਾ, ਬਾਕੀ ਸੜਕਾਂ ਕਿਵੇਂ ਬਣਨਗੀਆਂ ? ਕੀ 835.91 ਕਰੋੜ ਜਿਹੜੇ ਹਨ ਉਸ ਨਾਲ ਇਹ ਸਾਰਾ ਕੰਮ ਹੋ ਜਾਵੇਗਾ, ਨਹੀਂ ਹੋਏਗਾ। ਇਕ ਸਰਵੇ ਆਇਆ ਹੈ ਜੋ ਕਿ ਕਮਰਸ ਵਿਭਾਗ ਨੇ ਕਰਵਾਇਆ ਹੈ। ਉਸ ਨੇ ਦੱਸਿਆ ਹੈ ਕਿ ਇਸ ਵੇਲੇ ਜਿਹੜੀ ਸੜਕਾਂ ਦੀ ਉਮਰ ਹੈ ਉਹ ਦੋ-ਢਾਈ ਸਾਲ ਹੈ। ਉਸ ਦਾ ਕਾਰਨ ਕੀ ਹੈ, ਅਣਗਹਿਲੀ, ਉਸ ਦਾ ਕਾਰਨ ਹੈ, ਕੁਰੱਪਸ਼ਨ, ਉਸ ਦਾ ਕਾਰਨ ਹੈ ਕਿ ਜਿਹੜਾ ਮੈਟੀਰੀਅਲ ਸੜਕਾਂ ਲਈ ਵਰਤਿਆ ਜਾਂਦਾ ਹੈ ਉਹ ਹਲਕੀ ਕੁਆਲਟੀ ਵਾਲਾ ਹੈ। ਜਿਹੜੇ ਸੜਕਾਂ ਦੀ ਉਸਾਰੀ ਦਾ ਕੰਮ ਕਰਦੇ ਹਨ ਉਨ੍ਹਾਂ ਦਾ ਧਿਆਨ ਦੂਜੇ ਪਾਸੇ ਹੀ ਹੁੰਦਾ ਹੈ ਜਿਸ ਕਾਰਨ ਸੜਕਾਂ ਦਾ ਅਤੇ ਪਬਲਿਕ ਦਾ ਨੁਕਸਾਨ ਹੋ ਰਿਹਾ ਹੈ। ਅਸਲ ਵਿੱਚ ਸੜਕਾਂ ਦੀ ਡਿਊਰੇਸ਼ਨ ਪੰਜ-ਛੇ ਸਾਲ ਦੀ ਸਰਕਾਰ ਦੇ ਮੁਤਾਬਿਕ ਹੈ। ਜਿਹੜੀ ਡਿਊਰੇਸ਼ਨ ਪੰਜ-ਛੇ ਸਾਲ ਦੀ ਹੋਣੀ ਚਾਹੀਦੀ ਹੈ, ਜੇਕਰ ਉਹ ਘੱਟ ਕੇ ਦੋ-ਢਾਈ ਸਾਲ ਤੱਕ ਆ ਜਾਵੇਗੀ ਅਤੇ 6% ਦੇ ਆਸ-ਪਾਸ ਲੁੱਕ ਪੈਣ ਦਾ ਕੰਮ ਜਿਹੜਾ ਹੋਣਾ ਚਾਹੀਦਾ ਹੈ ਉਹ ਜੇਕਰ 3 ਜਾਂ 3.5% ਦੇ ਆਸ-ਪਾਸ ਹੋਵੇਗਾ ਤਾਂ ਇਸ ਪਾਸੇ ਸਰਕਾਰ ਨੂੰ ਧਿਆਨ ਨਾਲ ਸੋਚਣਾ ਹੋਵੇਗਾ। ਇਸ ਲਈ ਮੈਂ ਸਿਫਾਰਸ਼ ਕਰਾਂਗੀ ਕਿ ਇਸ ਪਾਸੇ ਖਾਸ ਧਿਆਨ ਦੇਣ ਦੀ ਲੋੜ ਹੈ।

ਹੁਣ ਮੈਂ ਬੇਟ ਏਰੀਏ ਦੀਆਂ ਸੜਕਾਂ ਦੀ ਗੱਲ ਕਰਾਂਗੀ। ਕਪੂਰਥਲਾ, ਗੁਰਦਾਸਪੁਰ, ਅੰਮ੍ਰਿਤਸਰ ਅਤੇ ਹੁਸ਼ਿਆਰਪੁਰ ਦੇ ਜਿਹੜੇ ਲੋਕ ਹਨ, ਉਨ੍ਹਾਂ ਦੀਆਂ ਸੜਕਾਂ ਮੇਰਾ ਖਿਆਲ ਹੈ ਕਿ ਦੋ ਸਾਲ ਤੋਂ ਪਹਿਲਾਂ ਹੀ ਟੁੱਟ ਜਾਂਦੀਆਂ ਹਨ ਅਤੇ ਉਨ੍ਹਾਂ ਦੀ ਪ੍ਰੀਮੈਚਿਓਰ ਰਿਪੇਅਰ ਕਰਨ ਵਾਸਤੇ ਸ਼ਾਇਦ ਬਜਟ ਵਿੱਚ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਕਿਸੇ ਵੀ ਸਟੇਟ ਦੀ ਆਮਦਨ ਉਸ ਦੇ ਹਰ ਮਹਿਕਮੇ ਦੀ ਆਮਦਨ ਤੋਂ ਦੇਖੀ ਜਾ ਸਕਦੀ ਹੈ। ਟਰਾਂਸਪੋਰਟ ਵਿਚ ਮਾਫੀਆ ਕਿਵੇਂ ਸਰਗਰਮ ਹੈ, ਕਿਵੇਂ ਬਿਨਾਂ ਪਰਮਿੱਟ ਤੋਂ ਬੱਸਾਂ ਚੱਲ ਰਹੀਆਂ ਹਨ, ਕਿਵੇਂ ਟੈਕਸ ਅਦਾ ਕੀਤੇ ਬਿਨਾਂ ਬੱਸਾਂ ਸਟੇਟ ਦੇ ਵਿੱਚ ਚੱਲ ਰਹੀਆਂ ਹਨ। ਮੈਂ ਕਿਸੇ ਦਾ ਨਾਂ ਨਹੀਂ ਲੈਣਾ ਕਿ ਫਲਾਣਾ ਚਲਾ ਰਿਹਾ ਹੈ, ਜਾਂ ਫਲਾਣੇ ਦੀ ਬੱਸ ਚਲਦੀ ਪਈ ਹੈ। ਇਸ ਦਾ ਅੰਦਾਜ਼ਾ ਟਰਾਂਸਪੋਰਟ ਮਹਿਕਮੇ ਦੀ ਇਨਕਮ ਤੋਂ ਲਾਇਆ ਜਾ ਸਕਦਾ ਹੈ। ਇਨਕਮ ਵਧੀ ਹੈ ਜਾਂ ਘਟੀ ਹੈ, ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ। ਮੈਂ ਪੜ੍ਹ ਰਹੀ ਸੀ, ਜਿਹੜੀ ਤੁਹਾਡੀ ਰਿਪੋਰਟ ਹੈ ਐਨੂਅਲ ਫਾਇਨਾਂਸ਼ੀਅਲ ਸਟੇਟਮੈਂਟ ਉਸ ਵਿੱਚ ਲਿਖਿਆ ਹੋਇਆ ਸੀ ਕਿ ਸਾਲ 2001-02 ਵਿੱਚ ਇਹ ਜਿਹੜੀ ਰੋਡ ਟਰਾਂਸਪੋਰਟ ਦੀ ਆਮਦਨ ਸੀ ਉਹ 222.15 ਕਰੋੜ ਰੁਪਏ ਸੀ, ਜਿਹੜੀ ਕਿ ਹੁਣ 2005-06 ਵਿੱਚ 162.56 ਕਰੋੜ ਰੁਪਏ ਤੇ ਆ ਗਈ ਹੈ। ਇਸ ਦਾ ਹਿਸਾਬ ਤੁਸੀਂ ਆਪ ਹੀ ਲਾ ਲਓ ਕਿ ਜਿਹੜੀ ਇਸ ਸਟੇਟਮੈਂਟ ਦੇ ਵਿੱਚ ਆਮਦਨ ਲਿਖੀ ਹੋਈ ਹੈ ਇਹ ਅੱਗੇ ਜਾ ਰਹੀ ਹੈ ਜਾਂ ਘਾਟੇ ਵਾਲੇ ਪਾਸੇ ਨੂੰ ਪਿੱਛੇ ਨੂੰ ਜਾ ਰਹੀ ਹੈ। ਜਿਹੜਾ ਇਸ ਸਾਲ ਦਾ ਬਜਟ ਹੈ ਉਸ ਵਿੱਚ 2006-07 ਵਿੱਚ

145.18 ਕਰੋੜ ਰੁਪਏ। ਦੱਸੋ, ਜੇ ਇਹ ਹਾਲਾਤ ਰਹੇ ਤਾਂ ਟਰਾਂਸਪੋਰਟ ਡਿਪਾਰਟਮੈਂਟ ਦੀ ਹਾਲਤ ਕੀ ਬਣੇਗੀ। ਤੁਸੀਂ ਬਜਟ ਸਪੀਚ ਵਿੱਚ ਮੰਨਿਆ ਹੈ, ਇਹ ਗੱਲ ਸੱਚੀ ਹੈ ਕਿ ਪੰਜਾਬ ਰੋਡਵੇਜ਼ ਤੇ ਪੀ.ਆਰ.ਟੀ.ਸੀ. ਘਾਟੇ ਵਿੱਚ ਹਨ। ਫਿਰ ਤਾਂ ਇਸ ਗੱਲ ਬਾਰੇ ਬੜੀ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਕਿ ਜੇਕਰ 77 ਕਰੋੜ ਰੁਪਏ ਦਾ ਰੋਡ ਟਰਾਂਸਪੋਰਟ ਦੀ ਆਮਦਨ ਵਿੱਚ ਇਹ ਘਾਟਾ ਹੈ ਤਾਂ ਇਹ ਚੂਨਾ ਕਿਵੇਂ ਲੱਗਿਆ, ਸਰਕਾਰ ਦੇ ਖਜ਼ਾਨੇ ਨੂੰ ਕਿਵੇਂ ਘਾਟਾ ਪਹੁੰਚਿਆ। ਸਰਕਾਰ ਦੇ ਬਜਟ ਵਿਚ ਇੰਨੇ ਵੱਡੇ ਨੁਕਸਾਨ ਦੇ ਕੀ ਕਾਰਨ ਹਨ ? ਮੈਂ ਕਹਾਂਗੀ ਕਿ ਜੇ ਪ੍ਰਾਈਵੇਟ ਟਰਾਂਸਪੋਰਟ ਇਸ ਤਰ੍ਹਾਂ ਘਾਟੇ ਵਿੱਚ ਚਲੇ ਜਾਣ ਫਿਰ ਤਾਂ ਉਨ੍ਹਾਂ ਦੇ ਘਰ ਹੀ ਵਿਕ ਜਾਣ, ਉਨ੍ਹਾਂ ਦਾ ਗੁਜ਼ਾਰਾ ਹੀ ਨਹੀਂ ਹੋ ਸਕਦਾ। ਚਾਹੇ ਮੇਰੇ ਇਧਰ ਬੈਠੇ ਵੀਰ ਹਨ ਚਾਹੇ ਉਧਰ ਬੈਠਣ ਵਾਲੇ ਭਰਾ ਹਨ। ਜੇਕਰ ਟਰਾਂਸਪੋਰਟ ਦੇ ਕੰਮ ਵਿੱਚ ਇੰਨੀ ਗਿਰਾਵਟ ਆ ਗਈ ਤਾਂ ਫਿਰ ਉਹ ਬਚ ਹੀ ਨਹੀਂ ਸਕਦੇ। 77 ਕਰੋੜ ਦਾ ਚੂਨਾ ਕਿਉਂ ਲੱਗਿਆ ? ਇਸ ਦਾ ਕਾਰਨ ਹੈ ਟਰਾਂਸਪੋਰਟ ਮਾਫੀਏ ਵੱਲੋਂ ਬਿਨਾਂ ਪਰਮਿਟ ਬੱਸਾਂ ਚਲਾਉਣਾ, ਬਿਨਾਂ ਟੈਕਸ ਦਿੱਤੇ ਬੱਸਾਂ ਚਲਾਉਣਾ। ਇਸ ਕਰਕੇ ਇਹ ਨੁਕਸਾਨ ਹੋਇਆ ਹੈ। ਇਸ ਲਈ ਸਾਨੂੰ ਸਾਰਿਆਂ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅੱਗੇ ਮੈਂ ਇਕ ਬਹੁਤ ਹੀ ਅਹਿਮ ਗੱਲ ਕਰਨ ਲੱਗੀ ਹਾਂ। ਪੇਂਡੂ ਵਿਕਾਸ ਦਾ ਇਥੇ ਵਾਰ ਵਾਰ ਜ਼ਿਕਰ ਆਇਆ ਹੈ। ਮੈਨੂੰ ਅਫ਼ਸੋਸ ਹੈ ਕਿ ਇਹ ਕਹਿੰਦੇ ਹਨ ਕਿ ਇਹ ਇਧਰ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਦਾ ਐਮ.ਐਲ.ਏ. ਹੈ ਅਤੇ ਇਹ ਉਧਰ ਦਾ ਐਮ.ਐਲ.ਏ. (ਵਿਰੋਧੀ ਧਿਰ ਵੱਲ ਇਸ਼ਾਰਾ) ਹੈ ਪਰ ਮੈਂ ਕਹਿੰਦੀ ਹਾਂ ਇਕ ਐਮ.ਐਲ.ਏ. ਤਾਂ ਐਮ.ਐਲ.ਏ. ਹੀ ਹੈ। ਅਸੀਂ ਪੰਜਾਬ ਦੇ ਨੁਮਾਇੰਦੇ ਚੁਣ ਕੇ ਆਏ ਹਾਂ, ਭਾਵੇਂ ਅਸੀਂ ਇਧਰ ਬੈਠੀਏ ਜਾਂ ਉਧਰ ਬੈਠੀਏ। ਪਾਰਟੀ ਅਲੱਗ ਹੋ ਸਕਦੀ ਹੈ ਪਰ ਜਿਹੜੀ ਸਰਕਾਰ ਹੈ ਉਹ ਪੰਜਾਬ ਦੇ ਲੋਕਾਂ ਦੀ ਸਰਕਾਰ ਹੈ। ਪੰਜਾਬ ਦੇ ਇਨਫਰਾਸਟਰੱਕਚਰ ਦੀ ਡਿਵੈਲਪਮੈਂਟ ਸਮੇਂ ਇਹ ਨਹੀਂ ਵੇਖਣਾ ਚਾਹੀਦਾ ਕਿ ਐਮ.ਐਲ.ਏ. ਇਧਰ ਬੈਠਦਾ ਹੈ ਜਾਂ ਉਧਰ ਬੈਠਦਾ ਹੈ। ਇਕ ਵੀ ਪੈਸਾ ਸਾਡੇ ਜ਼ਿਲ੍ਹੇ ਵਿਚ ਨਹੀਂ ਦਿੱਤਾ.......

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ) :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਬੀਬੀ ਜੀ ਵਿਤਕਰੇ ਬਾਰੇ ਕਹਿ ਰਹੇ ਹਨ। ਇਨ੍ਹਾਂ ਨੇ ਉਦੋਂ ਕਦੇ ਸੋਚਿਆ ਸੀ ਜਦੋਂ 14 ਦੀ ਗਿਣਤੀ ਵਿਚ ਐਮ.ਐਲ.ਏ. (ਕਾਂਗਰਸ ਪਾਰਟੀ) ਉਧਰ (ਆਪੋਜ਼ੀਸ਼ਨ ਵਿਚ) ਬੈਠਦੇ ਸੀ। ਜਦੋਂ ਢਾਈ-ਢਾਈ ਕਰੋੜ ਰੁਪਏ ਲੀਡਰ ਆਫ਼ ਦਿ ਹਾਊਸ ਵੰਡਦੇ ਹੁੰਦੇ ਸੀ ਉਸ ਵੇਲੇ ਸਾਨੂੰ ਇਕ ਵੀ ਪੈਸਾ ਨਹੀਂ ਸੀ ਦਿੱਤਾ ਗਿਆ। ਪਰ ਅਸੀਂ ਤੁਹਾਡੇ ਨਾਲ ਵਿਤਕਰਾ ਨਹੀਂ ਕਰਦੇ । ਜਿਹੜੀ ਤੁਸੀਂ ਮੇਰੀ ਟਰਾਂਸਪੋਰਟ ਦੀ ਗੱਲ ਕਰ ਰਹੇ ਹੋ, ਮੇਰੇ ਨਾਲ ਬਾਦਲ ਸਾਹਿਬ ਦੀਆਂ ਵੀ ਬੱਸਾਂ ਹਨ...(ਸ਼ੋਰ)....ਪਹਿਲਾਂ ਸੁਣ ਲਵੋ।

**ਮਾਨਯੋਗ ਡਿਪਟੀ ਸਪੀਕਰ :** ਕਿਰਪਾ ਕਰਕੇ ਚੇਅਰ ਨੂੰ ਐਡਰੈਸ ਕਰੋ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ :** ਬੱਸਾਂ ਦੀ ਗਿਣਤੀ ਘੱਟ ਗਈ ਸੀ। ਤੁਹਾਡੇ ਸਮੇਂ ਤਾਂ ਨਵੀਆਂ ਬੱਸਾਂ ਪਾਈਆਂ ਨਹੀਂ ਗਈਆਂ ਸੀ। ਅਸੀਂ ਐਸ.ਆਰ.ਟੀ. ਵਧਾਇਆ ਹੈ। ਇਹ ਘਾਟਾ ਇਸ ਲਈ ਪਿਆ ਹੈ ਕਿ ਬੱਸਾਂ ਦੀ ਗਿਣਤੀ ਘੱਟ ਗਈ ਸੀ। ਅਸੀਂ ਪਿਛਲੇ ਸਾਲ 350 ਨਵੀਆਂ ਬੱਸਾਂ ਪਾਈਆਂ ਸਨ। ਅਗਲੇ ਵਰ੍ਹੇ ਵੀ ਨਵੀਆਂ ਬੱਸਾਂ ਪਾਵਾਂਗੇ।

**ਸ਼੍ਰੀਮਤੀ ਜਗੀਰ ਕੌਰ** : ਮੈਂ ਕਪੂਰਥਲੇ ਜ਼ਿਲ੍ਹੇ ਨਾਲ ਸਬੰਧਤ ਹਾਂ, ਡਾਕਟਰ ਉਪਿੰਦਰਜੀਤ ਕੌਰ ਵੀ ਕਪੂਰਥਲੇ ਜ਼ਿਲ੍ਹੇ ਨਾਲ ਸਬੰਧਤ ਹਨ। ਮੇਰਾ ਖਿਆਲ ਹੈ ਕਿ ਪਲਾਨਿੰਗ ਬੋਰਡ ਦੀ ਇਹ ਪਹਿਲੀ ਮੀਟਿੰਗ ਹੈ ਜਿਹੜੀ ਪਿਛਲੇ ਮਹੀਨੇ ਹੋਈ ਹੈ ਅਤੇ ਜਿਸ ਵਿਚ ਹਰ ਬਲਾਕ ਵਾਸਤੇ ਪੈਸਾ ਗਿਆ ਹੈ। ਇਹ ਪਹਿਲੀ ਵਾਰ ਹੀ ਹੋਇਆ ਹੈ। ਪਹਿਲੀ ਵਾਰ ਗਲੀਆਂ-ਨਾਲੀਆਂ ਵਾਸਤੇ ਪੈਸਾ ਗਿਆ ਹੈ। ਹੁਣ ਮੈਂ ਪੇਂਡੂ ਵਿਕਾਸ ਅਤੇ ਅਫ਼ਸਰਸ਼ਾਹੀ ਵਿਕਾਸ ਦਾ ਮੁਕਾਬਲਾ ਦੱਸਣ ਲੱਗੀ ਹਾਂ ਕਿ ਪੇਂਡੂ ਵਿਕਾਸ ਕਿੰਨਾ ਹੋਇਆ ਅਤੇ ਅਫ਼ਸਰਸ਼ਾਹੀ ਦਾ ਵਿਕਾਸ ਕਿੰਨਾ ਹੋਇਆ। ਜੋ ਕੋਈ ਜਿੰਨਾ ਵਿਕਾਸ ਕਰੇਗਾ ਉਹ ਉਨੀ ਹੀ ਤੂਤੀ ਵਜਾਵੇਗਾ। ਅਫ਼ਸਰਸ਼ਾਹੀ ਨੇ ਜਿੰਨਾ ਵਿਕਾਸ ਕੀਤਾ ਹੈ ਸੱਚਮੁਚ ਹੀ ਉਤਨਾ ਹੋਰ ਕੋਈ ਨਹੀਂ ਕਰ ਸਕਦਾ। ਤੁਹਾਡੇ ਸਲਾਨਾ ਫਾਈਨੈਂਸ਼ੀਅਲ ਸਟੇਟਮੈਂਟ ਦੇ ਪੰਨਾ 50 ਵਿਚ ਦਿਖਾਇਆ ਗਿਆ ਹੈ ਕਿ ਸਾਲ 2001-02 ਵਿਚ ਪੇਂਡੂ ਵਿਕਾਸ ਲਈ 62 ਕਰੋੜ ਰੁਪਏ ਖਰਚ ਕੀਤੇ ਗਏ। ਅੱਗੇ ਚਲਦੇ ਚਲਦੇ ਸਾਲ 2005-06 ਵਿਚ ਇਹ ਰੁਪਏ ਵੱਧ ਕੇ 68.8 ਕਰੋੜ ਹੋ ਗਏ। ਪੰਜ ਸਾਲਾਂ ਵਿਚ ਵਾਧਾ ਕੇਵਲ 6.8 ਕਰੋੜ ਰੁਪਏ ਦਾ ਕੀਤਾ ਗਿਆ। ਇੰਨੀ ਵੱਡੀ ਤਰੱਕੀ ਕਰ ਦਿੱਤੀ ਗਈ, ਇਸ ਤਰੱਕੀ ਲਈ ਤੁਹਾਨੂੰ ਧੰਨਵਾਦ, ਵਧਾਈ ਕਿ ਪੰਜ ਸਾਲਾਂ ਵਿਚ 6.8 ਕਰੋੜ ਰੁਪਏ ਦਾ ਵਾਧਾ ਕੀਤਾ। ਕੀ ਤੁਸੀਂ ਇਸ ਨੂੰ ਤਰੱਕੀ ਸਮਝਦੇ ਹੋ ? ਮੇਰੀ ਸੋਚ ਅਨੁਸਾਰ ਅੱਜ ਪੰਜਾਬ ਦੇ ਲੋਕ ਇਹ ਮਹਿਸੂਸ ਕਰ ਰਹੇ ਹਨ ਕਿ ਉਨ੍ਹਾਂ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਜਾ ਰਿਹਾ ਹੈ।

**ਮਾਨਯੋਗ ਡਿਪਟੀ ਸਪੀਕਰ** : ਕਿਰਪਾ ਕਰਕੇ ਹੁਣ ਵਾਈਂਡ ਅੱਪ ਕਰੋ। ਬਹੁਤ ਸਮਾਂ ਹੋ ਗਿਆ ਹੈ। ਤੁਹਾਡੇ ਹੋਰ ਮੈਂਬਰਾਂ ਨੇ ਵੀ ਬੋਲਣਾ ਹੈ।

**ਆਪੋਜ਼ੀਸ਼ਨ ਬੈਂਚਾਂ ਵੱਲੋਂ ਅਵਾਜ਼ਾਂ** : ਇਨ੍ਹਾਂ ਨੂੰ ਬੋਲ ਲੈਣ ਦਿਉ। ਬੀਬੀ ਪਹਿਲੀ ਵਾਰ ਤਾਂ ਬੋਲਣ ਲੱਗੀ ਹੈ।

**ਸ਼੍ਰੀਮਤੀ ਜਗੀਰ ਕੌਰ** : ਹਾਊਸ 6.30 ਵਜੇ ਤੱਕ ਚਲਣਾ ਹੈ। ਹੋਰ ਕਿਸੇ ਨੇ ਨਹੀਂ ਬੋਲਣਾ। ਮੈਂ ਆਪਣੀ ਪਾਰਟੀ ਦਾ ਟਾਈਮ ਲੈਣਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਅਫ਼ਸਰਸ਼ਾਹੀ ਨੂੰ ਬਹੁਤ ਮੌਜਾਂ ਕਰਵਾਈਆਂ, ਬੜੀ ਐਸ਼ ਕਰਵਾਈ। ਤੁਸੀਂ ਪੁੱਛੋ ਕਿਵੇਂ ? ਮੈਂ ਦੱਸਦੀ ਹਾਂ। ਪ੍ਰਸ਼ਾਸਨਿਕ ਸੇਵਾਵਾਂ ਦਾ ਖਰਚਾ ਵੱਧ ਰਿਹਾ ਹੈ। ਮੈਂ ਡਾਟਾ ਦੱਸਦੀ ਹਾਂ। ਸਲਾਨਾ ਫਾਈਨੈਂਸ਼ੀਅਲ ਸਟੇਟਮੈਂਟ ਦਾ ਪੰਨਾ 51 ਕੱਢ ਲਵੋ। ਇਸ ਤੇ ਲਿਖਿਆ ਹੈ ਕਿ ਸਾਲ 2001-2002 ਵਿੱਚ ਜਦੋਂ ਬਾਦਲ ਸਾਹਿਬ ਦੀ ਸਰਕਾਰ ਸੀ, ਉਦੋਂ ਇਹ ਖਰਚਾ ਸੀ 1218 ਕਰੋੜ ਰੁਪਏ। ਇਨ੍ਹਾਂ ਨੇ ਬੜੀ ਤਰੱਕੀ ਕੀਤੀ, ਬੜਾ ਭਲਾ ਕੀਤਾ, ਇਨ੍ਹਾਂ ਨੂੰ ਬਹੁਤ-ਬਹੁਤ ਵਧਾਈ, ਸਾਲ 2005-06 ਵਿੱਚ ਇਹ ਹੋ ਗਈ 1736 ਕਰੋੜ ਰੁਪਏ ਅਤੇ ਹੁਣ ਸਾਲ 2006-07 ਵਿੱਚ ਇਹ 1876 ਕਰੋੜ ਰੁਪਏ ਮਿਥੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਕ ਗੱਲ ਤੇ ਧਿਆਨ ਦੇਣਾ ਕਿ ਜਿਹੜਾ ਅਸੀਂ ਆਪਣੇ ਵਿਕਾਸ ਦੇ ਵਿੱਚ ਵਾਧਾ ਕੀਤਾ ਉਹ ਹੈ 6.8 ਕਰੋੜ ਰੁਪਏ ਅਤੇ ਜਿਹੜਾ ਪ੍ਰਸ਼ਾਸਨਿਕ ਜਾਂ ਅਫ਼ਸਰਸ਼ਾਹੀ ਦੇ ਖਰਚਿਆਂ ਤੇ ਵਾਧਾ ਹੋਇਆ ਉਹ ਹੈ 658 ਕਰੋੜ ਰੁਪਏ ਦਾ। (ਆਪੋਜ਼ੀਸ਼ਨ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਸ ਹਿਸਾਬ ਨਾਲ 5 ਸਾਲਾਂ ਵਿੱਚ ਆਪਣੇ ਵਿਕਾਸ ਤੇ ਵਾਧਾ ਹੋਇਆ 10% ਅਤੇ 5 ਸਾਲਾਂ ਵਿੱਚ ਅਫ਼ਸਰਸ਼ਾਹੀ ਦੇ ਖਰਚਿਆਂ ਵਿੱਚ ਵਾਧਾ ਹੋਇਆ 54%। ਮੈਂ ਕਿਸੇ ਤੇ ਕਿੰਤੂ ਪਰੰਤੂ ਨਹੀਂ ਕਰਦੀ ਪਰ ਇਹ ਤੁਹਾਡੇ ਲਿਖੇ ਹੋਏ ਅੰਕੜੇ ਹਨ ਜੋ ਕਿ ਮੈਂ ਪੇਸ਼ ਕਰ ਰਹੀ

ਹਾਂ। ਤੁਸੀਂ ਬੜਾ ਭਲਾ ਕੀਤਾ, ਬੜੀ ਤਰੱਕੀ ਕੀਤੀ ਹੈ। ਤੁਸੀਂ ਅਫ਼ਸਰਾਂ ਦਾ ਭਲਾ ਕੀਤਾ ਹੈ ਉਹ ਤੁਹਾਡਾ ਕਹਿਣਾ ਕਿਵੇਂ ਮੋੜ ਸਕਦੇ ਹਨ। ਜਿਸ ਦੇ ਬਾਰੇ ਕਹਿੰਦੇ ਹੋ ਕਿ ਪਰਚਾ ਦਰਜ ਕਰ ਦਿਓ, ਪਰਚਾ ਦਰਜ਼ ਕਰ ਦਿੰਦੇ ਹਨ, ਜੇ ਕਿਸੇ ਬਾਰੇ ਕਹਿ ਦਿੰਦੇ ਹੋ ਕਿ ਅੰਦਰ ਕਰ ਦਿਓ ਤਾਂ ਅੰਦਰ ਕਰ ਦਿੰਦੇ ਹਨ। ਜੇ ਕਹਿੰਦੇ ਹੋ ਕਿ ਡਾਂਗ ਫੇਰ ਦਿਓ ਤਾਂ ਉਹ ਡਾਂਗ ਫੇਰ ਦਿੰਦੇ ਹਨ, ਇਹ ਸਾਰਾ ਕੁਝ ਇਸੇ ਕਰਕੇ ਹੋ ਰਿਹਾ ਹੈ। ਪਰ ਮੈਨੂੰ ਬੜੇ ਅਫ਼ਸੋਸ ਦੇ ਨਾਲ ਇਕ ਗੱਲ ਕਹਿਣੀ ਪੈ ਰਹੀ ਹੈ ਕਿ ਸਕੱਤਰੇਤ ਵਿੱਚ ਨਾ ਮੁੱਖ ਮੰਤਰੀ ਸਾਹਿਬ ਬੈਠਦੇ ਹਨ, ਨਾ ਕੋਈ ਮੰਤਰੀ ਬੈਠਦਾ ਹੈ, ਨਾ ਕੋਈ ਅਫ਼ਸਰ ਬੈਠਦਾ ਹੈ ਪਰ ਖਰਚਾ ਇੰਨਾ ਵੱਧ ਗਿਆ। ਨਾ ਕੋਈ ਮੰਤਰੀ ਉਥੇ ਆਉਂਦਾ ਹੈ, ਨਾ ਮੁੱਖ ਮੰਤਰੀ ਜੀ ਆਉਂਦੇ ਹਨ, ਨਾ ਕੋਈ ਅਫ਼ਸਰ ਆਉਂਦਾ ਹੈ, ਸਕੱਤਰੇਤ ਵਿੱਚ ਤਾਂ ਉੱਲੂ ਬੋਲਦੇ ਹਨ। ਜਦੋਂ ਅਸੀਂ ਵਿਧਾਨ ਸਭਾ ਆਉਂਦੇ ਹੁੰਦੇ ਸੀ ਜਾਂ ਸਕੱਤਰੇਤ ਆਉਂਦੇ ਸੀ ਤਾਂ ਕਹਿੰਦੇ ਸਨ ਕਿ ਜਥੇਦਾਰ ਤਾਂ ਵਹੀਰਾਂ ਘੱਤ ਦਿੰਦੇ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੇ ਇੰਨਾ ਖਰਚਾ ਕਿਸ ਚੀਜ਼ ਤੇ ਕਰ ਦਿੱਤਾ ਹੈ ?

**ਸਿੱਖਿਆ ਮੰਤਰੀ :** ** ** **

**Mr. Deputy Speaker :** This is no Point of Order.

**ਸ਼੍ਰੀਮਤੀ ਜਗੀਰ ਕੌਰ :** ਧੰਨਵਾਦ ਜੀ, ਮੈਂ ਜ਼ਰੂਰ ਆਪ ਜੀ ਦੇ ਦਫ਼ਤਰ ਆ ਕੇ ਤੁਹਾਨੂੰ ਮਿਲਾਂਗੀ। ਡਿਪਟੀ ਸਪੀਕਰ ਸਾਹਿਬ, ਰੈਵੇਨਿਊ ਜ਼ਿਆਦਾ ਕਰਕੇ ਰਜਿਸਟਰੀ ਫੀਸ, ਸੇਲਜ਼ ਟੈਕਸ ਅਤੇ ਆਬਕਾਰੀ ਤੋਂ ਆਉਂਦਾ ਹੈ। ਮੈਂ ਇਨ੍ਹਾਂ ਦੇ ਹੀ ਆਪਣੇ ਅੰਕੜੇ ਦੱਸਣਾ ਚਾਹੁੰਦੀ ਹਾਂ। ਵਿੱਤ ਮੰਤਰੀ ਜੀ ਨੇ ਜਦੋਂ ਬਜਟ ਪੇਸ਼ ਕੀਤਾ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਸਟੈਂਪ ਰਜਿਸਟਰੇਸ਼ਨ ਤੋਂ ਆਮਦਨ ਵਿਚ 2001-02 ਤੋਂ ਲੈ ਕੇ ਅੱਜ ਤੱਕ ਚਾਰ ਗੁਣਾ ਵਾਧਾ ਕਰ ਦਿੱਤਾ ਹੈ। ਬੜੀ ਖੁਸ਼ੀ ਦੀ ਗੱਲ ਹੈ, ਬੜੀ ਵਧਾਈ ਦੀ ਗੱਲ ਹੈ ਕਿ ਤੁਸੀਂ ਸਟੈਂਪ ਰੈਵੇਨਿਊ ਵਿੱਚ ਚਾਰ ਗੁਣਾ ਵਾਧਾ ਕੀਤਾ ਹੈ। ਸਾਲ 2001-02 ਵਿੱਚ ਇਸ ਤੋਂ ਆਮਦਨ ਸੀ 440 ਕਰੋੜ ਰੁਪਏ ਹੁਣ 1750 ਕਰੋੜ ਰੁਪਏ ਹੋ ਗਈ, ਚਾਰ ਗੁਣਾ ਵਾਧਾ ਕਰ ਦਿੱਤਾ। ਲਿਖਿਆ ਹੈ ਕਿ ਪੇਂਡੂ ਇਲਾਕਿਆਂ ਦੀ ਜਿਹੜੀ ਜ਼ਮੀਨ ਹੈ, ਜਾਇਦਾਦ ਹੈ, ਪ੍ਰਾਪਰਟੀ ਹੈ, ਉਸ ਦੀ ਕੀਮਤ 4-5 ਗੁਣਾ ਵੱਧ ਗਈ ਹੈ ਅਤੇ ਸ਼ਹਿਰਾਂ ਦੀ ਜਿਹੜੀ ਪ੍ਰਾਪਰਟੀ ਹੈ ਉਹ 10-15 ਗੁਣਾ ਵੱਧ ਗਈ ਹੈ। ਬੜੀ ਖੁਸ਼ੀ ਦੀ ਗੱਲ ਹੈ, ਵਧਣੀ ਵੀ ਚਾਹੀਦੀ ਹੈ ਪਰ ਕਿਤੇ ਜਿਹੜਾ ਛੋਟਾ ਕਿਸਾਨ ਹੈ, ਉਹ ਬਾਹਰ ਨਾ ਨਿਕਲ ਜਾਵੇ। ਇਹ ਚੰਗੀ ਗੱਲ ਹੈ ਕਿ ਪ੍ਰਾਪਰਟੀ ਦੀ ਕੀਮਤ ਵਧੀ ਹੈ। ਇਸ ਦੇ ਨਾਲ ਉਸ ਨੂੰ ਫਾਇਦਾ ਹੈ। ਇਕ ਗੱਲ ਮੈਂ ਕਹਿਣੀ ਚਾਹੁੰਦੀ ਹਾਂ ਕਿ ਸਾਲ 2001-02 ਵਿੱਚ ਰਜਿਸਟਰੀ ਫੀਸ ਸੀ 7 ਰੁਪਏ ਇਸ ਨੂੰ ਵਧਾ ਕੇ ਤੁਸੀਂ ਕਰ ਦਿੱਤਾ ਹੈ 10 ਰੁਪਏ। ਹੁਣ ਜਿਹੜਾ ਤੁਸੀਂ ਇਹ ਆਮਦਨ ਵਿੱਚ ਵਾਧਾ ਦੱਸਦੇ ਹੋ, ਕੀਮਤਾਂ ਵਿੱਚ ਵੀ ਵਾਧਾ ਹੋਇਆ ਹੈ ਅਤੇ ਰਜਿਸਟਰੀ ਫ਼ੀਸ ਵਿੱਚ ਵੀ। ਇਹ ਸਹੀ ਪਿਕਚਰ ਪੇਸ਼ ਨਹੀਂ ਕਰਦਾ ਕਿਉਂਕਿ ਜਿਹੜਾ ਚਾਰ ਗੁਣਾ ਵਾਧਾ ਹੋਇਆ ਹੈ ਇਹ ਆਮਦਨ ਮੁਤਾਬਿਕ ਸਹੀ ਪਿਕਚਰ ਨਹੀਂ ਹੈ। ਪੇਂਡੂ ਪ੍ਰਾਪਰਟੀ ਚਾਰ-ਪੰਜ ਗੁਣਾ ਵੱਧ ਗਈ, ਸ਼ਹਿਰੀ ਪ੍ਰਾਪਰਟੀ 10-15 ਗੁਣਾ ਵੱਧ ਗਈ, ਇਸ ਦਾ ਮਤਲਬ ਜਿਹੜੀ ਆਮਦਨ ਸੀ, ਉਹ ਦਸ ਗੁਣਾ ਹੋਣੀ ਚਾਹੀਦੀ ਸੀ ਔਰ ਘੱਟੋ-ਘੱਟ 4500 ਕਰੋੜ ਰੁਪਿਆ ਅਸ਼ਟਾਮ

** Expunged as ordered by the Chair.

**[ਸ਼੍ਰੀਮਤੀ ਜਗੀਰ ਕੌਰ]**

ਡਿਊਟੀ ਤੇ ਰਜਿਸਟਰੀਆਂ ਤੋਂ ਪ੍ਰਾਪਤ ਹੋਣਾ ਚਾਹੀਦਾ ਸੀ ਤੇ ਪੈਸਾ ਆਉਣਾ ਚਾਹੀਦਾ ਸੀ ਪਰ ਇਹ ਨਹੀਂ ਆਇਆ। ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਹ ਕਿਉਂ ਨਹੀਂ ਹੋਇਆ ? ਪੈਸਾ ਕਿੱਥੇ ਗਿਆ ? ਕੀ ਇਹ ਭੌਂ ਮਾਫੀਏ ਕੋਲ ਨਹੀਂ ਗਿਆ ? ਕੀ ਇਹ ਚੋਰੀ ਨਹੀਂ ? ਕੀ ਇਹ ਕੁਰੱਪਸ਼ਨ ਨਹੀਂ ? ਇਹ ਪੈਸਾ ਕਿਸ ਦੇ ਢਿੱਡ ਵਿਚ ਪਿਆ ? ਇਹ ਚੀਜ਼ਾਂ ਦੇਖਣ ਦੀ ਲੋੜ ਹੈ। ਇਸ ਪਾਸੇ ਧਿਆਨ ਰੱਖਣਾ ਚਾਹੀਦਾ ਹੈ। ਅੱਜ ਦੀ ਟ੍ਰਿਬਿਊਨ ਹੀ ਪੜ੍ਹ ਲਓ। ਲਿਖਿਆ ਹੈ ਕਿ ਵਾੜ ਹੀ ਖੇਤ ਨੂੰ ਖਾਣ ਲੱਗ ਪਈ ਹੈ। ਆਈ.ਏ.ਐਸ., ਪੀ.ਸੀ.ਐਸ. ਅਫ਼ਸਰਾਂ ਵੱਲੋਂ ਕਲੋਨੀਆਂ ਕੱਟੀਆਂ ਜਾ ਰਹੀਆਂ ਹਨ। ਕੋਈ ਸਟੈਂਪ ਡਿਊਟੀ ਨਹੀਂ ਦਿੱਤੀ ਗਈ। ਇਸ ਤਰ੍ਹਾਂ ਵਾੜ ਖੇਤ ਨੂੰ ਖਾ ਰਹੀ ਹੈ। ਪੰਜਾਬ ਜਿਹੜਾ ਦੇਸ਼ ਦੀ ਸੋਨੇ ਦੀ ਚਿੜੀ ਕਿਹਾ ਜਾਂਦਾ ਸੀ, ਅੱਜ ਬਰਬਾਦ ਹੋ ਰਿਹਾ ਹੈ। ਮੈਂ ਬੇਨਤੀ ਕਰਾਂਗੀ ਕਿ ਸਟੇਟ ਨੂੰ ਚੰਗਾ ਬਣਾਉਣਾ ਚਾਹੀਦਾ ਹੈ। ਇੱਕ ਗੱਲ ਇੱਥੇ ਕਹੀ ਜਾ ਰਹੀ ਹੈ ਕਿ ਰਾਜ ਵਿਚ ਰੂਰਲ ਡਿਸਪੈਂਸਰੀਆਂ ਖੋਲ੍ਹੀਆਂ ਜਾ ਰਹੀਆਂ ਹਨ। ਚੰਗੀ ਗੱਲ ਹੈ, ਖੋਲ੍ਹਣੀਆਂ ਚਾਹੀਦੀਆਂ ਹਨ। ਲੋਕਾਂ ਨੂੰ ਲੋੜ ਹੈ, ਛੋਟੇ-ਮੋਟੇ ਇਲਾਜ ਲਈ ਰੂਰਲ ਡਿਸਪੈਂਸਰੀਆਂ ਖੁੱਲ੍ਹਣ ਨਾਲ ਫਾਇਦਾ ਹੋਵੇਗਾ ਪਰ ਇੱਥੇ ਇਨ੍ਹਾਂ ਨੇ ਕਿਹਾ ਹੈ ਕਿ ਇੱਕ ਡਿਸਪੈਂਸਰੀ ਵਾਸਤੇ 3.60 ਲੱਖ ਰੁਪਿਆ ਦਿੱਤਾ ਜਾਵੇਗਾ। ਹੁਣ ਮੈਂ ਡਿਪਟੀ ਸਪੀਕਰ ਸਾਹਿਬ, ਪੁੱਛਣਾ ਚਾਹੁੰਦੀ ਹਾਂ ਕਿ ਵਿੱਤ ਮੰਤਰੀ ਜੀ ਡਿਸਪੈਂਸਰੀ ਖੋਲ੍ਹਣ ਦੀ ਗੱਲ ਕਰਦੇ ਹਨ। ਕਿਤੇ ਇਹ ਤਾਂ ਨਹੀਂ ਕਿ ਜਿਵੇਂ ਧਰਮਸ਼ਾਲਾ ਵਾਸਤੇ ਲੱਖ ਰੁਪਿਆ ਜਾਂ ਪੰਜਾਹ ਹਜ਼ਾਰ ਰੁਪਿਆ ਦੇ ਦਿੱਤਾ ਤੇ ਲੋਕ ਖੁਸ਼ ਹੋ ਜਾਣਗੇ, ਨਹੀਂ। ਜੇ ਡਿਸਪੈਂਸਰੀ ਖੋਲ੍ਹਣੀ ਹੈ ਤਾਂ ਉਥੇ ਡਾਕਟਰ ਵੀ ਰੱਖਣਾ ਪਵੇਗਾ। ਕੰਪਾਊਂਡਰ ਵੀ ਰੱਖਣਾ ਪਵੇਗਾ। ਸਟਾਫ ਵੀ ਰੱਖਣਾ ਪਵੇਗਾ। ਦਵਾਈਆਂ ਵੀ ਲਿਆਉਣੀਆਂ ਪੈਣਗੀਆਂ। ਡਿਸਪੈਂਸਰੀ ਲਈ ਕਮਰੇ ਵੀ ਬਣਾਉਣੇ ਪੈਣਗੇ। ਇਨਫਰਾਸਟਰੱਕਚਰ ਵੀ ਤਿਆਰ ਕਰਨਾ ਪਵੇਗਾ। ਇਹ ਕਹਿੰਦੇ ਹਨ ਕਿ 3.60 ਲੱਖ ਰੁਪਿਆ ਦੇਵਾਂਗੇ। ਡਾਕਟਰ ਜਿਹੜਾ ਹੈ ਉਹ ਘੱਟੋ-ਘੱਟ 20,000 ਰੁਪਿਆ ਮਹੀਨਾ ਲੈਂਦਾ ਹੈ ਤੇ ਸਾਲ ਦਾ 2 ਲੱਖ 40 ਹਜ਼ਾਰ ਰੁਪਿਆ ਤਾਂ ਉਸ ਦਾ ਹੀ ਬਣ ਗਿਆ। ਆਪਾਂ ਡਾਕਟਰ ਵੀ ਰੱਖਣਾ ਹੈ, ਕੰਪਾਊਂਡਰ ਵੀ ਰੱਖਣਾ ਹੈ, ਆਫ਼ਿਸ ਵੀ ਬਣਾਉਣਾ ਹੈ। ਇਸ ਕਰਕੇ ਸਾਨੂੰ ਸੋਚਣਾ ਚਾਹੀਦਾ ਹੈ। ਇਹ ਕਹਿੰਦੇ ਹਨ ਕਿ ਪਿੰਡਾਂ ਦੀਆਂ ਪੰਚਾਇਤਾਂ, ਪਿੰਡ ਦੇ ਸਰਪੰਚ ਪੜ੍ਹੇ-ਲਿਖੇ ਹਨ। ਅਸੀਂ ਸਹਿਮਤ ਹਾਂ। ਚੰਗੀ ਗੱਲ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਤੁਸੀਂ ਇਸ ਦਾ ਪ੍ਰਬੰਧ ਤਾਂ ਕਰੋ। ਕਿਉਂ ਲੋਕਾਂ ਨੂੰ ਛਿੱਤਰੋ-ਛਿੱਤਰੀ ਕਰਵਾ ਰਹੇ ਹੋ। ਲੋਕ ਕੁੱਟਣਗੇ। ਪੈਸਾ ਤਾਂ ਹੈ ਨਹੀਂ। ਤੁਸੀਂ ਇਸ ਕਰਕੇ ਖਾਲੀ ਕਮਰੇ ਬਣਾ ਕੇ ਲੋਕਾਂ ਨੂੰ ਬੁੱਧੂ ਨਹੀਂ ਬਣਾ ਸਕਦੇ। ਲੋਕ ਪੜ੍ਹੇ-ਲਿਖੇ ਹਨ। ਸਰਪੰਚ ਪੜ੍ਹੇ-ਲਿਖੇ ਹਨ। ਐਵੇਂ ਉਨ੍ਹਾਂ ਨੂੰ ਬੁੱਧੂ ਬਣਾ ਕੇ ਆਪਣੇ ਨੰਬਰ ਨਾ ਬਣਾਓ। ਇਹ ਕਹਿੰਦੇ ਹਨ ਕਿ ਅਸੀਂ 600 ਰੁਪਏ ਸਰਪੰਚਾਂ ਨੂੰ ਦੇਵਾਂਗੇ। ਕਿੰਨੀ ਬਣੀ ਦਿਹਾੜੀ 20 ਰੁਪਏ। ਇੰਨਾ ਖਰਚਾ ਤਾਂ ਨਿੱਕਾ ਨਿਆਣਾ ਨਹੀਂ ਲੈਂਦਾ। ਪੰਚਾਇਤਾਂ ਨੇ ਚਾਹ ਪਿਆਉਣੀ ਹੋਵੇ ਤਾਂ ਵੈਸੇ ਹੀ ਪੰਜਾਹ-ਪੰਜਾਹ ਬੰਦੇ ਆ ਜਾਂਦੇ ਹਨ ਤੇ ਇਹ 20 ਰੁਪਏ ਦਿਹਾੜੀ ਦੇ ਕੇ ਉਨ੍ਹਾਂ ਨੂੰ ਖੁਸ਼ ਕਰ ਰਹੇ ਹਨ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਸ਼੍ਰੀਮਤੀ ਜਗੀਰ ਕੌਰ** : ਡਿਪਟੀ ਸਪੀਕਰ ਸਾਹਿਬ, ਇਹ ਕੋਝਾ ਮਜ਼ਾਕ ਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਸਿੱਖਿਆ ਬਾਰੇ ਵੀ ਕੁਝ ਗੱਲਾਂ ਕਹਿਣਾ ਚਾਹੁੰਦੀ ਹਾਂ। ਸਾਰੇ ਸੈਸ਼ਨ ਵਿਚ ਮੈਂ ਪਹਿਲੀ ਵਾਰ ਬੋਲ ਰਹੀ ਹਾਂ। ਮੈਂ ਪਹਿਲਾਂ ਪ੍ਰਧਾਨ ਬਣ ਗਈ। ਟਾਈਮ ਨਹੀਂ ਲੱਗਿਆ। ਹੁਣ ਪਹਿਲੀ ਵਾਰੀ ਬਜਟ ਤੇ ਬੋਲ ਰਹੀ ਹਾਂ। ਦੋ-ਚਾਰ-ਦਸ ਮਿੰਟ ਦੇ ਦਿਓ। ਬੋਲ ਲੈਣ ਦਿਓ।

**ਮਾਨਯੋਗ ਡਿਪਟੀ ਸਪੀਕਰ** : ਮੀਨ ਵਾਈਲ ਸ਼੍ਰੀ ਦੇਸ ਰਾਜ ਧੁੱਗਾ ਨੇ ਕੁਝ ਸ਼ਬਦ ** ** ਦੇ ਬਾਰੇ ਇਸਤੇਮਾਲ ਕੀਤੇ ਹਨ, ਇਹ ਹਾਊਸ ਦੇ ਰਿਕਾਰਡ ਵਿਚੋਂ ਐਕਸਪੰਜ ਕਰ ਦਿੱਤੇ ਜਾਣ।

**ਸ਼੍ਰੀਮਤੀ ਜਗੀਰ ਕੌਰ** : ਸਿੱਖਿਆ ਬਾਰੇ ਜਥੇਦਾਰ ਤੋਤਾ ਸਿੰਘ ਨੇ ਕਿਹਾ ਹੈ। ਇਹ ਐਜੂਕੇਸ਼ਨ ਨਾਲ ਸੰਬੰਧਿਤ ਰਹੇ ਹਨ। ਇਨ੍ਹਾਂ ਨੇ ਬਹੁਤ ਅੱਛਾ ਦੱਸਿਆ ਹੈ, ਪ੍ਰਾਇਮਰੀ ਸਕੂਲਾਂ ਬਾਰੇ, +2 ਸਕੂਲਾਂ ਬਾਰੇ, ਐਲੀਮੈਂਟਰੀ ਸਕੂਲਾਂ ਬਾਰੇ ਬਹੁਤ ਕੁਝ ਦੱਸਿਆ ਹੈ ਕਿ ਕਿਵੇਂ ਪੋਸਟਾਂ ਖਾਲੀ ਹਨ, ਇਨਫਰਾਸਟਰੱਕਚਰ ਖ਼ਤਮ ਹੈ। ਮੈਂ ਇਹ ਕਹਾਂਗੀ ਕਿ ਸਿੱਖਿਆ ਸਾਡੇ ਜੀਵਨ ਦਾ ਬਹੁਤ ਅਹਿਮ ਹਿੱਸਾ ਹੈ। ਨੋਬਲ ਪ੍ਰਾਈਜ ਜੇਤੂ ਅਮਰਤਿਆ ਸੈਨ ਨੇ ਇਸ ਤੇ ਕਾਫੀ ਜ਼ੋਰ ਦਿੱਤਾ ਹੈ। ਅੱਜ 2006-07 ਦੇ ਪਲਾਨ ਵਿਚ ਸਕੂਲਾਂ ਵਾਸਤੇ 240 ਕਰੋੜ ਰੁਪਿਆ ਦਰਸਾਇਆ ਗਿਆ ਹੈ। ਨਾਨ-ਪਲਾਨ ਤਾਂ ਕਮਿਟਿਡ ਹੈ। 240 ਕਰੋੜ ਰੁਪਿਆ ਵਧੇਰੇ ਕਰਕੇ ਮੁੱਢਲੀ ਸਿੱਖਿਆ ਵਾਸਤੇ ਹੈ ਤੇ ਇਹ ਸਰਬ ਸਿੱਖਿਆ ਅਭਿਆਨ ਤੇ ਖਰਚ ਕੀਤਾ ਜਾਵੇਗਾ। ਪੇਂਡੂ ਖੇਤਰ ਦੇ ਕਾਲਜਾਂ ਵਾਸਤੇ ਚਾਰ ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਤੋਂ ਸਿਵਾਏ ਇਹ ਹੋਰ ਕਿਤੇ ਨਹੀਂ ਖਰਚਣਾ। ਮੈਂ ਵਿੱਤ ਮੰਤਰੀ ਜੀ ਨੂੰ ਇਹ ਕਹਿਣਾ ਚਾਹੁੰਦੀ ਹਾਂ ਕਿ ਮੇਰੇ ਹਲਕੇ ਦੇ ਵਿੱਚ ਇੱਕ ਨਿੱਕਾ ਜਿਹਾ ਕਾਲਜ ਹੈ। ਉਥੇ ਕਦੇ ਦਮੜੀ ਨਹੀਂ ਖਰਚੀ ਗਈ। ਉਸ ਦੀ ਬਿਲਡਿੰਗ ਕੰਪਲੀਟ ਕਰਨੀ ਹੈ, ਕੀ ਉਹ ਆਪ ਹੀ ਹੋ ਜਾਵੇਗੀ। ਰੱਬ ਰਾਖਾ। ਚਲੋ ਚਲਦੇ-ਚਲਦੇ ਅੱਗੇ ਚੱਲੀਏ। ਮੈਂ ਇਕ ਅਹਿਮ ਮੁੱਦੇ ਵੱਲ ਧਿਆਨ ਦਿਵਾਉਣਾ ਚਾਹੁੰਦੀ ਹਾਂ। ਸਾਡੇ ਹਿੰਦੁਸਤਾਨ ਦੀ ਸਰਕਾਰ ਵੱਲੋਂ, ਕੇਂਦਰੀ ਵਿੱਤ ਮੰਤਰੀ ਵੱਲੋਂ ਇੱਕ ਐਲਾਨ ਕੀਤਾ ਗਿਆ ਕਿ ਜਿਹੜੀਆਂ ਤਿੰਨ ਯੂਨੀਵਰਸਿਟੀਆਂ—ਮਦਰਾਸ, ਕਲਕੱਤਾ, ਮੁੰਬਈ—ਇਹ ਤਿੰਨ ਯੂਨੀਵਰਸਿਟੀਆਂ 150 ਸਾਲਾ ਸਥਾਪਨਾ ਦਿਵਸ ਮਨਾ ਰਹੀਆਂ ਹਨ ਅਤੇ ਇਨ੍ਹਾਂ ਤਿੰਨਾਂ ਯੂਨੀਵਰਸਿਟੀਆਂ ਵਾਸਤੇ 100-100 ਕਰੋੜ ਰੁਪਿਆ ਮੁਹੱਈਆ ਕੀਤਾ ਗਿਆ ਹੈ। ਬਹੁਤ ਵਧੀਆ ਗੱਲ ਹੈ। ਕਰਨਾ ਚਾਹੀਦਾ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਬੈਠੇ-ਬੈਠੇ)** : ਸਾਡੀ ਪੀ.ਏ.ਯੂ. ਨੂੰ ਵੀ ਦਿੱਤਾ ਹੈ।

**ਸ਼੍ਰੀਮਤੀ ਜਗੀਰ ਕੌਰ** : ਮੈਂ, 150 ਸਾਲਾ ਸਥਾਪਨਾ ਦਿਵਸ ਦੀ ਗੱਲ ਕਰਨ ਲੱਗੀ ਹਾਂ। ਜੇ ਆਪਣੀ ਯੂਨੀਵਰਸਿਟੀ ਨੂੰ ਦਿੱਤਾ ਹੈ ਤਾਂ ਬਹੁਤ ਅੱਛੀ ਗੱਲ ਹੈ। ਮੈਂ ਯਾਦ ਦਿਵਾਉਣਾ ਚਾਹੁੰਦੀ ਹਾਂ ਕਿ ਪੇਂਡੂ ਖੇਤਰ ਦਾ ਸਾਡਾ ਇੱਕ ਕਾਲਜ 150 ਸਾਲਾ ਸਥਾਪਨਾ ਦਿਵਸ ਮਨਾਉਣ ਲੱਗਿਆ ਹੈ। ਇੱਕੋ-ਇੱਕ ਕਾਲਜ ਹੈ ਪੰਜਾਬ ਵਿੱਚ, ਜ਼ਿਲ੍ਹਾ ਕਪੂਰਥਲਾ

** Expunged as ordered by the Chair.

[ਸ੍ਰੀਮਤੀ ਜਗੀਰ ਕੌਰ]

ਵਿੱਚ ਨਵਾਬ ਜੱਸਾ ਸਿੰਘ ਆਹਲੂਵਾਲੀਆ ਦੇ ਨਾਮ ਤੇ ਕਾਲਜ ਬਣਿਆ ਹੈ। ਉਹ 1856 ਵਿੱਚ ਸਥਾਪਿਤ ਹੋਇਆ ਸੀ। ਉਸ ਦਾ ਵੀ 150 ਸਾਲਾ ਸਥਾਪਨਾ ਦਿਵਸ ਮਨਾਇਆ ਜਾ ਰਿਹਾ ਹੈ। ਮੈਂ ਇਕ ਗੱਲ ਕਹਾਂਗੀ ਕਿ ਜਿਹੜਾ 1856 ਵਿੱਚ ਕਾਲਜ ਬਣਿਆ ਸੀ, ਉਹ ਵੀ 150 ਸਾਲਾ ਸਥਾਪਨਾ ਦਿਵਸ ਮਨਾ ਰਿਹਾ ਹੈ ਅਤੇ ਯੂਨੀਵਰਸਿਟੀਆਂ ਵੀ 150 ਸਾਲਾ ਸਥਾਪਨਾ ਦਿਵਸ ਮਨਾ ਰਹੀਆਂ ਹਨ। ਉਨ੍ਹਾਂ ਯੂਨੀਵਰਸਿਟੀਆਂ ਨੂੰ ਤਾਂ 100-100 ਕਰੋੜ ਰੁਪਿਆ ਮਿਲ ਰਿਹਾ ਹੈ ਅਤੇ ਜਿਹੜਾ ਇਹ ਕਾਲਜ ਹੈ, ਇਸ ਨੂੰ ਚਾਰ ਕਰੋੜ ਰੁਪਏ ਵਿਚੋਂ ਤੁਸੀਂ ਕੀ ਦਿਓਗੇ? ਮੈਨੂੰ ਤਾਂ ਆਸ ਨਹੀਂ ਕਿ ਦੁੱਕੀ ਵੀ ਉਧਰ ਚਲੀ ਜਾਵੇ। ਮੈਂ ਕਹਿਣਾ ਚਾਹੁੰਦੀ ਹਾਂ ਕਿ ਇਹ ਇਤਿਹਾਸਕ ਕਾਲਜ ਹੈ। ਇਹ ਪਹਿਲਾਂ ਕਲਕੱਤਾ ਯੂਨੀਵਰਸਿਟੀ ਨਾਲ ਸਬੰਧਤ ਸੀ। ਉਸ ਤੋਂ ਬਾਅਦ ਪੰਜਾਬ ਯੂਨੀਵਰਸਿਟੀ ਨਾਲ ਚੱਲਿਆ। ਉਸ ਤੋਂ ਬਾਅਦ ਇਸ ਵੇਲੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਨਾਲ ਚੱਲ ਰਿਹਾ ਹੈ। ਇਸ ਕਾਲਜ ਵਿਚੋਂ ਇੰਨੀ ਆਊਟ ਪੁੱਟ ਹੋਈ ਕਿ ਦੁਨੀਆਂ ਵਿੱਚ ਐਜੂਕੇਸ਼ਨ ਦੇ ਫੀਲਡ ਵਿੱਚ ਇਸ ਦਾ ਨਾਮ ਆਉਂਦਾ ਹੈ। ਮੈਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ ਸਾਡੇ ਕੋਲ ਇੱਕ ਪੁੱਡਾ ਡਿਪਾਰਟਮੈਂਟ ਹੈ। ਪੁੱਡਾ ਵੱਲੋਂ ਅੱਜ ਤੋਂ ਦੋ-ਤਿੰਨ ਸਾਲ ਪਹਿਲਾਂ 2001-02 ਦੇ ਵਰ੍ਹੇ ਵਿੱਚ ਇਸ ਦੇ ਹੋਸਟਲ ਦੀ ਜਗ੍ਹਾ ਐਕੁਆਇਰ ਕਰ ਲਈ ਗਈ। ਇਹ ਵਾਅਦਾ ਕੀਤਾ ਕਿ ਤੁਹਾਨੂੰ ਅਸੀਂ ਹੋਸਟਲ ਬਣਾ ਦੇਵਾਂਗੇ ਅਤੇ ਨਾਲ ਹੀ ਐਡਮਨਿਸਟ੍ਰੇਸ਼ਨ ਬਲਾਕ ਬਣਾ ਕੇ ਦੇਵਾਂਗੇ ਅਤੇ ਅਕਾਦਮਿਕ ਬਲਾਕ ਵੀ ਬਣਾ ਕੇ ਦੇਵਾਂਗੇ। ਜਿਹੜੀ ਪੁੱਡਾ ਨੇ ਜਗ੍ਹਾ ਐਕੁਆਇਰ ਕੀਤੀ, ਉਸ ਦੀ ਇਸ ਵੇਲੇ ਕੀਮਤ ਅੱਠ ਕਰੋੜ ਰੁਪਏ ਹੈ ਅਤੇ ਜਿਹੜਾ ਉਨ੍ਹਾਂ ਨੇ ਹੋਸਟਲ ਅਤੇ ਐਡਮਨਿਸਟ੍ਰੇਸ਼ਨ ਬਲਾਕ ਬਣਾਇਆ ਸੀ, ਉਸ ਦੀ ਟੋਟਲ ਕੀਮਤ ਚਾਰ ਕਰੋੜ ਰੁਪਏ ਹੈ। ਹੁਣ ਮੈਂ, ਡਿਪਟੀ ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੂੰ ਇਹ ਕਹਾਂਗੀ ਕਿ ਜਿਹੜਾ ਇੱਕ ਪਾਸੇ 100-100 ਕਰੋੜ ਰੁਪਿਆ ਯੂਨੀਵਰਸਿਟੀਆਂ ਨੂੰ 150 ਸਾਲਾ ਸਥਾਪਨਾ ਦਿਵਸ ਲਈ ਮਿਲ ਰਿਹਾ ਹੈ ਔਰ ਇਹ ਕਾਲਜ ਜਿਹੜਾ ਮਹਾਰਾਜਾ ਜਗਜੀਤ ਸਿੰਘ ਜੀ ਦੇ ਵੇਲੇ ਨਵਾਬ ਜੱਸਾ ਸਿੰਘ ਆਹਲੂਵਾਲੀਆ ਦੇ ਨਾਂ ਤੇ ਬਣਾਇਆ ਗਿਆ ਸੀ, ਉਹ ਅੱਜ ਇਮਾਰਤ ਵਾਸਤੇ ਤਰਸ ਰਿਹਾ ਹੈ। ਕੀ ਇਹ ਸਾਡੇ ਵਾਸਤੇ ਬਦਕਿਸਮਤੀ ਨਹੀਂ? ਮੈਂ ਬੇਨਤੀ ਕਰਾਂਗੀ ਕਿ ਜੇਕਰ ਦੇ ਕੁਝ ਨਹੀਂ ਸਕਦੇ ਤਾਂ ਕਮ-ਸੇ-ਕਮ ਜਿਹੜੀ ਅੱਠ ਕਰੋੜ ਰੁਪਏ ਦੀ ਜ਼ਾਇਦਾਦ ਹੈ, ਉਹੀ ਵਾਪਸ ਕਰ ਦਿਓ। ਉਸ ਅੱਠ ਕਰੋੜ ਰੁਪਏ ਨਾਲ ਅਸੀਂ ਹੋਸਟਲ ਵੀ ਬਣਾ ਲਈਏ ਅਤੇ ਅਕਾਦਮਿਕ ਡਿਪਾਰਟਮੈਂਟ ਵੀ ਬਣਾ ਲਈਏ। ਮੈਂ ਆਪ ਜੀ ਰਾਹੀਂ ਵਿੱਤ ਮੰਤਰੀ ਜੀ ਨੂੰ ਸਿਫਾਰਸ਼ ਕਰਦੀ ਹਾਂ ਕਿ 150 ਸਾਲਾ ਮਨਾ ਰਹੇ ਉਸ ਕਾਲਜ ਵਾਸਤੇ ਜੋ ਤੁਸੀਂ ਹੋਰ ਕੋਈ ਵਿਸ਼ੇਸ਼ ਗਰਾਂਟ ਦੇ ਦਿਓ ਤਾਂ ਬਹੁਤ ਅੱਛੀ ਗੱਲ ਹੈ, ਨਹੀਂ ਤਾਂ ਕਮ-ਸੇ-ਕਮ ਅੱਠ ਕਰੋੜ ਰੁਪਿਆ ਜੋ ਤੁਹਾਡੇ ਕੋਲ ਪਿਆ ਹੈ, ਉਹੀ ਵਾਪਸ ਕਰ ਦਿੱਤਾ ਜਾਵੇ ਤਾਂ ਜੋ ਕਾਲਜ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇ।

ਮੇਰੀ ਇੱਕ ਹੋਰ ਤਜਵੀਜ਼ ਹੈ ਕਿ ਸਾਡੀ ਸਟੇਟ ਵਿੱਚ ਅਨਇੰਪਲਾਇਮੈਂਟ ਬਹੁਤ ਹੈ। ਅਨਇੰਪਲਾਇਮੈਂਟ ਦੂਰ ਕਰਨ ਵਾਸਤੇ ਬੜੇ ਜਰੀਏ ਪੈਦਾ ਹੋ ਸਕਦੇ ਹਨ। ਇੱਕ ਸਾਡਾ ਹਵਾਬਾਜ਼ੀ ਮਹਿਕਮਾ ਹੈ। ਉਸ ਦੇ ਵਿੱਚ ਅਸੀਂ ਬਹੁਤ ਸਾਰੇ ਪਾਇਲਟ ਪੈਦਾ ਕਰ ਸਕਦੇ ਹਾਂ, ਟੈਕਨੀਸ਼ੀਅਨ ਪੈਦਾ ਕਰ ਸਕਦੇ ਹਾਂ। ਹਵਾਬਾਜ਼ੀ ਮਹਿਕਮੇ ਵਿੱਚ ਇਨ੍ਹਾਂ ਨੇ 50 ਲੱਖ ਰੁਪਿਆ ਰੱਖਿਆ ਹੈ। ਪੰਜਾਬ ਵਿੱਚ ਚਾਰ ਫਲਾਇੰਗ ਕਾਲਜ ਹਨ। ਜਿਨ੍ਹਾਂ ਵਿਚੋਂ ਇੱਕ ਅੰਮ੍ਰਿਤਸਰ, ਇੱਕ ਲੁਧਿਆਣਾ, ਇੱਕ ਪਟਿਆਲਾ ਅਤੇ ਇੱਕ ਜਲੰਧਰ ਵਿੱਚ ਹੈ। ਇਹ ਚਾਰੇ ਬੰਦ ਪਏ ਹਨ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ) :** ਇਹ ਤੁਹਾਡੇ ਵੇਲੇ ਦੀ ਗੱਲ ਹੈ।

**ਸ਼੍ਰੀਮਤੀ ਜਗੀਰ ਕੌਰ :** ਤੁਹਾਡੇ ਵੇਲੇ ਜਾਂ ਮੇਰੇ ਵੇਲੇ ਦੀ ਗੱਲ ਨਹੀਂ। ਪੰਜਾਬ ਦੀ ਸਰਕਾਰ ਵੱਲੋਂ ਹੀ ਕਹਿ ਲਵੋ। ਮੈਂ ਇਸ ਬਹਿਸ ਵਿਚ ਪੈਣਾ ਨਹੀਂ ਚਾਹੁੰਦੀ। ਮੈਂ ਤਾਂ ਇਸ ਪਵਿੱਤਰ ਹਾਊਸ ਦੇ ਵਿੱਚ ਐਜ਼ ਐਨ ਐਮ.ਐਲ.ਏ. ਹਾਜ਼ਰ ਹੋਈ ਹਾਂ ਤਾਂਕਿ ਪੰਜਾਬ ਦੇ ਲੋਕਾਂ ਦੀਆਂ ਮੁਸੀਬਤਾਂ ਨੂੰ ਦੱਸ ਸਕਾਂ। ਇਹ ਚਾਹੇ ਤੁਹਾਡਾ ਹੋਵੇ ਜਾਂ ਸਾਡਾ ਹੋਵੇ। ਪਾਇਲਟ ਕਿਸੇ ਕਾਂਗਰਸੀ ਜਾਂ ਅਕਾਲੀ ਵਾਲਿਆਂ ਦਾ ਪੈਦਾ ਨਹੀਂ ਹੋਵੇਗਾ ਸਗੋਂ ਉਹ ਪੰਜਾਬ ਦਾ ਹੋਵੇਗਾ ਤੇ ਜੇ ਕੋਈ ਤਕਨੀਸ਼ੀਅਨ ਪੈਦਾ ਹੁੰਦਾ ਹੈ ਇਹ ਤੇਰਾ ਜਾਂ ਮੇਰਾ ਨਹੀਂ ਹੋਣਾ, ਇਹ ਪੰਜਾਬ ਦੇ ਲੋਕਾਂ ਦਾ ਹੋਵੇਗਾ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਬੜੀ ਜਜ਼ਬਾਤੀ ਸਪੀਚ ਹੈ ਅਤੇ ਬੜੀ ਚੰਗੀ ਲਗਦੀ ਹੈ ਪਰ ਇਹ ਜਰਾ ਪਹਿਲਾਂ ਸੋਚ ਲਿਆ ਕਰੋ ਕਿ ਕੀਤਾ ਤੁਸੀਂ ਵੀ ਕੁਝ ਨਹੀਂ ਸੀ। ਪਰ ਸੁਜੈਸ਼ਨ ਅੱਛੀ ਸੀ।

**ਮੁੱਖ ਸੰਸਦੀ ਸਕੱਤਰ, ਜੇਲ੍ਹਾਂ ਅਤੇ ਸੈਨਿਕ ਸੇਵਾਵਾਂ ਭਲਾਈ (ਸ਼੍ਰੀ ਮਲਕੀਤ ਸਿੰਘ ਬੀਰਮੀ) :** ਡਿਪਟੀ ਸਪੀਕਰ ਸਾਹਿਬ, ਫਲਾਇੰਗ ਕਲੱਬਾਂ ਦੀ ਗੱਲ ਕੀਤੀ ਗਈ ਹੈ। ਮੈਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਤਾਂ ਇਹ ਗੌਰਮਿੰਟ ਦੇ ਨਹੀਂ ਹਨ। 1966 ਦੇ ਵਿਚ ਪ੍ਰਾਈਵੇਟ ਸੁਸਾਇਟੀਆਂ ਬਣੀਆਂ ਸਨ ਤੇ ਸਰਕਾਰ ਨੇ ਇਨ੍ਹਾਂ ਨੂੰ ਚਲਾਉਣ ਦਾ ਯਤਨ ਵੀ ਕੀਤਾ ਅਤੇ ਫੰਡ ਵੀ ਮੁਹੱਈਆ ਕਰਵਾਉਣ ਦਾ ਯਤਨ ਕੀਤਾ। ਇਸ ਦੇ ਬਾਵਜੂਦ ਵੀ ਉਹ ਚੱਲ ਨਹੀਂ ਸਕੇ ਅਤੇ ਇਕ ਤਰ੍ਹਾਂ ਨਾਲ ਉਹ ਸਰਕਾਰ ਦੇ ਉਤੇ ਬਰਡਨ ਬਣਨ ਲੱਗ ਪਏ ਤਾਂ ਜਾ ਕੇ ਸਰਕਾਰ ਨੇ ਫੈਸਲਾ ਲਿਆ ਸੀ ਕਿ ਪ੍ਰਾਈਵੇਟ ਅਕਾਦਮੀਆਂ ਖੋਲ੍ਹੀਆਂ ਜਾਣ ਤਾਂਕਿ ਪੰਜਾਬ ਦੇ ਬਾਹਰੋਂ ਆਏ ਨੌਜਵਾਨਾਂ ਨੂੰ ਟਰੇਨਿੰਗ ਦੇ ਕੇ ਅੱਛੇ ਪਾਇਲਟ ਬਣਾਏ ਜਾ ਸਕਣ। ਉਸ ਚੀਜ਼ ਦਾ ਇਸ ਸਾਹਮਣੇ ਬੈਠੇ ਵੀਰਾਂ ਦੀ ਪਾਰਟੀ ਵੱਲੋਂ ਇਸੇ ਹਾਊਸ ਵਿਚ ਵਿਰੋਧ ਕੀਤਾ ਗਿਆ ਸੀ ਪਰ ਅੱਜ ਉਨ੍ਹਾਂ ਫਲਾਇੰਗ ਕਲੱਬਾਂ ਦੀ ਗੱਲ ਕਰਦੇ ਹਨ।

**ਮਾਨਯੋਗ ਡਿਪਟੀ ਸਪੀਕਰ :** ਠੀਕ ਹੈ, ਤੁਸੀਂ ਬੈਠੋ।

**ਸ਼੍ਰੀਮਤੀ ਜਗੀਰ ਕੌਰ :** ਮੈਂ ਪੰਜਾਬ ਦੇ ਲੋਕਾਂ ਦੀ ਗੱਲ ਕਰ ਰਹੀ ਹਾਂ ਅਤੇ ਇਹ ਪੰਜਾਬ ਦਾ ਹਾਊਸ ਹੈ ਅਤੇ ਸਰਕਾਰ ਸਦਨ ਵਿਚ ਬੈਠੀ ਹੈ। ਇਹ ਤੁਹਾਡੀ ਤੇ ਸਾਡੀ ਸਾਰਿਆਂ ਦੀ ਸਾਂਝੀ ਮੁਸੀਬਤ ਹੈ। ਆਪਾਂ ਇੱਕ ਦੂਜੇ ਨੂੰ ਇਸ ਤਰ੍ਹਾਂ ਕਹਿ ਕੇ ਟਾਲ ਦਿੰਦੇ ਹਾਂ, ਅਜਿਹਾ ਨਾ ਕਿਹਾ ਕਰੀਏ, ਸੋਹਣਾ ਨਹੀਂ ਲਗਦਾ। ਮੈਂ ਕਹਿਣਾ ਚਾਹੁੰਦੀ ਹਾਂ ਕਿ ਅੱਜ ਭਾਰਤ ਦੇ ਵਿੱਚ 7 ਹਜ਼ਾਰ ਪਾਇਲਟਾਂ ਦੀ ਕਮੀ ਹੈ ਅਤੇ ਇਸੇ ਤਰ੍ਹਾਂ 15 ਤੋਂ 20 ਹਵਾਈ ਤਕਨੀਸ਼ਨਾਂ ਦੀ ਕਮੀ ਹੈ। ਇਹ ਮੇਰਾ ਸੁਝਾਅ ਹੀ ਹੈ। ਜੇਕਰ ਇਸ ਤਰ੍ਹਾਂ ਕਰ ਦਿੱਤਾ ਜਾਵੇ ਤਾਂ ਸਾਡੇ ਨੌਜਵਾਨਾਂ ਨੂੰ ਰਿਸਪੈਕਟੇਬਲ ਜਾਬ ਮਿਲ ਸਕਦੀ ਹੈ। ਅੱਜ ਇਸ ਚੀਜ਼ ਦੀ ਲੋੜ ਹੈ ਅਤੇ ਲੋਕੀ ਮੰਗ ਕਰਦੇ ਹਨ। ਮੈਂ ਇੱਕ ਬੱਚਾ ਦੇਖਿਆ ਜਿਹੜਾ ਕਿ ਭੁਪਾਲ ਵਿਖੇ 15 ਲੱਖ ਰੁਪਿਆ ਖਰਚ ਕੇ ਆਇਆ। ਅੱਜ ਲੋਕਾਂ ਦੇ ਕੋਲ ਪੈਸਾ ਹੈ ਅਤੇ ਉਹ ਚਾਹੁੰਦੇ ਹਨ ਕਿ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਸਾਨੂੰ ਇਹ ਟਰੇਨਿੰਗ ਮਿਲ ਸਕੇ। ਸਾਡੇ ਕੋਲ ਏਅਰਪੋਰਟ ਹੈ,

[ਸ਼੍ਰੀਮਤੀ ਜਗੀਰ ਕੌਰ]

ਸਟਾਫ ਹੈ ਪਰ ਜਹਾਜ਼ ਹੈ ਨਹੀਂ, ਮੈਂ ਤਾਂ ਇਹ ਕਹਿੰਦੀ ਹਾਂ ਕਿਉਂਕਿ ਇਸ ਦੇ ਨਾਲ ਅਨਇੰਪਲਾਇਮੈਂਟ ਦੂਰ ਹੋ ਸਕਦੀ ਹੈ, ਇਹ ਮੇਰਾ ਸੁਝਾਅ ਹੈ। ਤੁਸੀਂ ਚਾਹੇ ਮੰਨੋ ਜਾਂ ਨਾ ਮੰਨੋ। ਇਸ ਨੂੰ ਤੁਸੀਂ ਚਾਹੇ ਕਿਸੇ ਪਾਸੇ ਲਗਾ ਲਵੋ, ਮੈਂ ਤਾਂ ਆਪਣੀ ਗੱਲ ਤੁਹਾਡੇ ਨਾਲ ਸਾਂਝੀ ਕਰ ਦਿੱਤੀ ਹੈ।

ਇਸੇ ਤਰ੍ਹਾਂ ਆਈ.ਟੀ. ਦੇ ਖੇਤਰ ਵਿਚ ਜਿਵੇਂ ਅੱਜ ਭਾਰਤ ਦੁਨੀਆਂ ਭਰ ਦੇ ਵਿੱਚ ਆਈ.ਟੀ. ਦੀਆਂ ਸੇਵਾਵਾਂ ਦੇ ਗੜ੍ਹ ਵਜੋਂ ਮੰਨਿਆ ਜਾਣ ਲੱਗਾ ਹੈ ਕਿਉਂਕਿ ਕਈ ਭਾਰਤੀ ਸਟੇਟਾਂ ਜਿਵੇਂ ਆਂਧਰਾ ਪ੍ਰਦੇਸ਼, ਕਰਨਾਟਕਾ ਜਾਂ ਤਾਮਿਲਨਾਡੂ ਹਨ ਇਹ ਆਈ.ਟੀ. ਸੈਕਟਰ ਤੋਂ ਅਰਬਾਂ ਰੁਪਏ ਕਮਾ ਰਹੀਆਂ ਹਨ। ਸਾਡੇ ਇਥੇ ਵੀ ਪਿਛੇ ਜਿਹੇ ਕੁਝ ਆਈ.ਟੀ. ਇੰਸਟੀਚਿਊਸ਼ਨ ਬਣਾਏ ਗਏ ਸਨ ਜਿਹੜੇ ਕਿ ਬੰਦ ਪਏ ਹਨ, ਬਿਲਡਿੰਗਾਂ ਵੀ ਪਈਆਂ ਹਨ, ਉਸ ਵਿਚ ਕਿਸ ਚੀਜ਼ ਦੀ ਕਮੀ ਸੀ। ਫਿਰ ਤੁਸੀਂ ਕਹਿ ਦਿਉਗੇ ਕਿ ਤੁਹਾਡੇ ਵੇਲੇ ਵੀ ਸੀ। ਮੈਂ ਤਾਂ ਸਿਰਫ਼ ਪੰਜਾਬ ਦੇ ਪੜ੍ਹੇ ਲਿਖੇ ਨੌਜਵਾਨ ਦਾ ਦਰਦ ਇਸ ਹਾਊਸ ਵਿਚ ਦੱਸ ਰਹੀ ਹਾਂ। ਵਿੱਤ ਮੰਤਰੀ ਜੀ ਇਸ ਵੇਲੇ ਤੁਹਾਡੇ ਕੋਲ ਕਲਮ ਹੈ ਜੇਕਰ ਤੁਸੀਂ ਇਸ ਵੇਲੇ ਭਲਾ ਕਰ ਸਕਦੇ ਹੋ ਤਾਂ ਠੀਕ ਹੋਵੇਗਾ ਅਤੇ ਇਸ ਦੇ ਵਿਚ ਤੁਹਾਡਾ ਵੀ ਭਲਾ ਹੋਵੇਗਾ ਅਤੇ ਸਾਡਾ ਵੀ ਭਲਾ ਹੋਵੇਗਾ। ਇਸ ਤੋਂ ਅੱਗੇ ਇਨ੍ਹਾਂ ਨੇ ਪਿੰਡਾਂ ਦੇ ਵਿਚ ਨਾਲਿਜ ਸੈਂਟਰ ਖੋਲ੍ਹਣ ਬਾਰੇ ਕਿਹਾ ਹੈ। ਉਸ ਦੇ ਲਈ ਜਿਹੜੀ ਮੁਦਰਾ ਰੱਖੀ ਹੈ ਉਹ ਹੈ 23 ਕਰੋੜ ਰੁਪਏ। ਉਸ ਦੇ ਵਿੱਚੋਂ 20 ਕਰੋੜ ਰੁਪਿਆ ਪਿੰਡਾਂ ਵਿੱਚ ਨਾਲਿਜ ਸੈਂਟਰ ਖੋਲ੍ਹਣ ਲਈ ਅਤੇ ਤਿੰਨ ਕਰੋੜ ਰੁਪਿਆ ਆਈ.ਟੀ. ਵਾਸਤੇ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਕਿਥੇ 12500 ਪੰਜਾਬ ਦੇ ਵਿੱਚ ਪਿੰਡ ਹਨ ਅਤੇ ਜਿਹੜੇ ਨਾਲਿਜ ਸੈਂਟਰ ਹਨ ਉਨ੍ਹਾਂ ਵਾਸਤੇ 20 ਕਰੋੜ ਰੁਪਿਆ ਰੱਖਿਆ ਗਿਆ ਹੈ। ਕੀ ਇਤਨੇ ਪੈਸੇ ਦੇ ਨਾਲ ਇੰਨਾ ਕੁਝ ਹੋ ਸਕੇਗਾ ? ਜੇਕਰ ਆਪਾਂ ਇੱਕ ਕੰਪਿਊਟਰ ਜਾਂ ਉਸ ਦੇ ਲਈ ਕਮਰਾ ਬਣਾਉਣਾ ਹੋਵੇ ਤਾਂ ਉਸ ਦੇ ਲਈ ਐਵਰੇਜ ਕਿੰਨਾ ਕੁ ਖਰਚਾ ਆਉਣਾ ਹੈ, ਉਸ ਦੇ ਬਾਰੇ ਸੋਚਦੇ ਹਾਂ। ਇਸ ਦੇ ਲਈ ਮੇਰੀ ਆਪਣੀ ਸਮਝ ਮੁਤਾਬਿਕ ਤਜਵੀਜ਼ ਹੈ ਕਿ ਕਿਉਂ ਨਾ ਪਿੰਡਾਂ ਦੇ ਪੰਜ-ਪੰਜ ਜਾਂ ਪੰਦਰਾਂ-ਪੰਦਰਾਂ ਯੂਨਿਟਸ ਬਣਾ ਕੇ ਜਾਂ ਜਿੰਨਾ ਤੁਸੀਂ ਬਜਟ ਉਪਲਬਧ ਕਰਵਾ ਸਕੋ ਉਸ ਮੁਤਾਬਿਕ ਇੱਕ ਵਧੀਆ ਆਈ.ਟੀ. ਸੈਂਟਰ ਬਣਾਈਏ ਜਿਸ ਵਿੱਚ ਸਚਮੁੱਚ ਹੀ ਅਸੀਂ ਚੰਗੀ ਐਜੂਕੇਸ਼ਨ ਦੇ ਸਕੀਏ ਤੇ ਉਸ ਨੂੰ ਪੈਰਾਂ ਤੇ ਖੜ੍ਹਾ ਕਰ ਸਕੀਏ। ਜੇਕਰ ਅਸੀਂ ਇਸ ਤਰ੍ਹਾਂ ਕਰ ਸਕੀਏ ਤਾਂ ਮੇਰਾ ਖਿਆਲ ਹੈ ਕਿ ਇਸ ਵਰਗੀ ਕੋਈ ਰੀਸ ਨਹੀਂ ਹੈ। ਇਹ ਜਿਹੜੇ ਨਾਲਿਜ ਸੈਂਟਰਾਂ ਦੀ ਗੱਲ ਹੈ ਇਹ ਤਾਂ ਕਿਸੇ ਨੂੰ ਐਵੇਂ ਹੀ ਖੁਸ਼ ਕਰਨ ਵਾਲੀ ਗੱਲ ਲਗਦੀ ਹੈ। ਕਿਸੇ ਪੰਚਾਇਤ ਨੂੰ ਚੁਕ ਕੇ ਦੋ ਜਾਂ ਤਿੰਨ ਲੱਖ ਰੁਪਿਆ ਦੇ ਦਿੱਤਾ ਅਤੇ ਉਹ ਵਿਚਾਰੇ ਕਿਸੇ ਪਾਸੇ ਦੇ ਨਹੀਂ ਰਹਿਣਗੇ। ਜਿਸ ਤਰ੍ਹਾਂ ਅੱਜ ਧਰਮਸ਼ਾਲਾਵਾਂ ਉਜੜਦੀਆਂ ਫਿਰਦੀਆਂ ਹਨ ਜਾਂ ਫੋਕਲ ਪੁਆਇੰਟ ਉਜੜਦੇ ਫਿਰਦੇ ਹਨ ਅਤੇ ਸਾਰੀਆਂ ਗੱਲਾਂ ਇਸੇ ਤਰ੍ਹਾਂ ਹੀ ਹੋਣਗੀਆਂ। ਮੈਂ ਧੰਨਵਾਦੀ ਹੋਵਾਂਗੀ ਅਤੇ ਇਹ ਬਹੁਤ ਵਧੀਆ ਗੱਲ ਹੋਵੇਗੀ ਜੇਕਰ ਸੈਂਟਰ ਬਣਾ ਕੇ ਛੋਟੀਆਂ-ਛੋਟੀਆਂ ਇਕਾਈਆਂ ਨਾਲ ਜੋੜ ਦੇਈਏ।

ਇਸ ਤੋਂ ਬਾਅਦ ਸਟੇਟ ਐਕਸਾਈਜ਼ ਜੋ ਕਿ ਬਹੁਤ ਅਹਿਮ ਸਬਜੈਕਟ ਹੈ। ਇਸ ਤੇ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਦੇ ਨਾਤੇ ਤੋਂ ਜੋ ਕਹਾਂਗੀ ਉਹ ਬਾਹਰ ਬੋਲਾਂਗੀ, ਇਥੇ ਨਹੀਂ ਬੋਲਾਂਗੀ। ਧਾਰਮਿਕ ਤੌਰ ਤੇ ਮੈਂ ਕਹਾਂਗੀ ਕਿ ਨਸ਼ਿਆਂ ਨੇ ਪੰਜਾਬ ਦੀ ਬਹੁਤ ਬਰਬਾਦੀ ਕੀਤੀ

ਹੈ। ਇਸ ਲਈ ਨਸ਼ੇ ਬਿਲਕੁਲ ਬੰਦ ਹੋਣੇ ਚਾਹੀਦੇ ਹਨ। ਸ਼ਰਾਬ ਹੋਵੇ ਜਾਂ ਕੋਈ ਵੀ ਨਸ਼ਾ ਹੋਵੇ ਜਿਸ ਨਾਲ ਪੰਜਾਬ ਦੀ ਜਵਾਨੀ ਖ਼ਤਮ ਹੋ ਰਹੀ ਹੋਵੇ। ਇਸ ਹਾਊਸ ਵਿਚ ਇਕ ਐਮ.ਐਲ.ਏ. ਦੇ ਤੌਰ ਤੇ ਗੱਲ ਕਰਨੀ ਚਾਹੁੰਦੀ ਹਾਂ ਕਿ ਜਿਹੜਾ ਐਕਸਾਈਜ਼ ਦਾ ਮਹਿਕਮਾ ਹੈ ਇਸ ਨੂੰ ਸਭ ਤੋਂ ਵੱਧ ਆਮਦਨ ਸ਼ਰਾਬ ਤੋਂ ਹੁੰਦੀ ਹੈ। ਮੈਂ ਇਸ ਤੇ ਕੋਈ ਜ਼ਿਆਦਾ ਨਹੀਂ ਬੋਲਣਾ ਕਿਉਂਕਿ ਇਹ ਮੇਰਾ ਵਿਸ਼ਾ ਨਹੀਂ ਹੈ ਅਤੇ ਮੈਂ ਇਸ ਵਿਚ ਬਹੁਤਾ ਇੰਟਰੱਸਟ ਨਹੀਂ ਲੈਂਦੀ ਪਰ ਮੈਂਬਰ ਹੋਣ ਦੇ ਨਾਤੇ ਕਹਿਣਾ ਚਾਹੁੰਦੀ ਹਾਂ ਕਿ..........

**ਸਰਦਾਰ ਗੁਰਦੇਵ ਸਿੰਘ ਬਾਦਲ (ਬੈਠੇ-ਬੈਠੇ)** : ਬੀਬੀ, ਇਨ੍ਹਾਂ ਨੂੰ (ਟ੍ਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਉਬਾਸੀਆਂ ਆਈ ਜਾਂਦੀਆਂ ਹਨ। ਤੂੰ ਇਨ੍ਹਾਂ ਨੂੰ ਮਾਰਨਾ ਹੈ!

**ਮਾਨਯੋਗ ਡਿਪਟੀ ਸਪੀਕਰ** : ਬਾਦਲ ਸਾਹਿਬ, ਬੈਠ ਕੇ ਨਹੀਂ ਬੋਲਣਾ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ (ਬੈਠੇ-ਬੈਠੇ)** : ਤੁਹਾਡਾ ਵੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਇਹੀ ਹਾਲ ਹੈ।

**ਮਾਨਯੋਗ ਡਿਪਟੀ ਸਪੀਕਰ** : ਬਾਦਲ ਸਾਹਿਬ, ਤੁਹਾਡੇ ਆਪਣੇ ਮੈਂਬਰ ਸਾਹਿਬ ਬੋਲ ਰਹੇ ਹਨ। Don't disturb.

**ਸ਼੍ਰੀਮਤੀ ਜਗੀਰ ਕੌਰ** : ਇਹ ਤੁਹਾਡੀ ਮਰਜ਼ੀ ਹੈ ਕਿ ਇਸ ਸ਼ਰਾਬ ਦੀ ਵਰਤੋਂ ਨੂੰ ਬੰਦ ਕਰੋ ਜਾਂ ਨਾ ਕਰੋ। ਮੇਰੀ ਕਿਹੜਾ ਤੁਸੀਂ ਮੰਨਣੀ ਹੈ। ਮੈਂ ਤਾਂ ਇਹ ਕਹਿਣਾ ਚਾਹਾਂਗੀ ਕਿ ਸਾਲ 2001-02 ਦਾ ਡਾਟਾ ਪੜ੍ਹ ਲਓ ਇਥੇ ਆਮਦਨ ਦੱਸੀ ਹੈ 1350 ਕਰੋੜ ਰੁਪਏ ਤੇ ਤੁਸੀਂ ਇਸ ਨੂੰ ਸਭ ਤੋਂ ਵੱਧ ਆਮਦਨ ਦਾ ਸੋਰਸ ਸਮਝਦੇ ਹੋ। ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵਿਚ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਮੰਤਰੀ ਸੀ। ਉਸ ਤੋਂ ਬਾਅਦ ਤੁਹਾਡੀ ਸਰਕਾਰ ਬਣ ਗਈ ਤੇ ਤੁਹਾਡੇ ਵੇਲੇ 2002 ਤੋਂ ਬਾਅਦ ਅੱਜ ਰੈਵੇਨਿਊ ਇਸ ਜਗ੍ਹਾ ਤੇ ਆਇਆ ਹੈ ਕਿ ਸਾਲ 2005-06 ਵਿਚ ਇਹ ਹੋਇਆ 1490 ਕਰੋੜ ਰੁਪਏ। ਪੰਜ ਸਾਲਾਂ ਵਿਚ ਇੰਨਾ ਹੀ ਰੈਵੇਨਿਊ ਵਧਿਆ ਹੈ।

**ਖੁਰਾਕ ਤੇ ਸਿਵਲ ਸਪਲਾਈ ਅਤੇ ਜਨ ਸਿਹਤ ਮੰਤਰੀ** : 2005-06 ਦਾ ਕਿਹੜਾ ਮਹੀਨਾ ਹੈ ਇਹ ਤਾਂ ਦੇਖ ਲਓ ਬੀਬੀ ਜੀ।

**ਸ਼੍ਰੀਮਤੀ ਜਗੀਰ ਕੌਰ** : ਮੈਂ ਸਾਲ ਦੱਸ ਦਿੱਤਾ ਹੈ, ਬਾਕੀ ਮਹੀਨਾ ਤੁਸੀਂ ਦੇਖ ਲਓ। 1490 ਕਰੋੜ ਰੁਪਏ ਹੋਇਆ ਹੈ ਅਤੇ ਇਹ ਵਾਧਾ 140 ਕਰੋੜ ਰੁਪਏ ਦਾ ਹੈ। ਇਹ ਟੋਟਲ ਵਾਧਾ 9 ਫੀਸਦੀ ਦੇ ਕਰੀਬ ਹੋਇਆ ਹੈ ਅਤੇ ਇਸ ਵੇਲੇ 0.83% ਦਾ ਵਾਧਾ ਹੋਇਆ ਹੈ। ਇਹ ਝੂਠ ਨਹੀਂ ਹੈ, ਡਾਟਾ ਤੁਹਾਡਾ ਹੈ ਹੁਣ ਇਹ ਦੱਸੋ ਕਿ ਜਿਹੜਾ ਸਭ ਤੋਂ ਵੱਡਾ ਆਮਦਨ ਦਾ ਸੋਰਸ ਹੈ ਉਸ ਵਿਚ ਕਿੰਨੀ ਆਮਦਨ ਕੀਤੀ ਹੈ ਤੇ ਕਿੰਨਾ ਵਾਧਾ ਹੋਇਆ ਹੈ? ਪਹਿਲਾਂ 9% ਸੀ। ਫੇਰ 1.5%, ਫੇਰ 2%, ਫੇਰ 3%, 4%, 5%, ਇਸ ਵੇਲੇ 10% ਹੋਣਾ ਚਾਹੀਦਾ ਸੀ ਪਰ ਕਿੰਨਾ ਹੈ 0.83% ਮੈਂ ਇਹ ਗੱਲ ਕਹਿਣਾ ਚਾਹੁੰਦੀ ਹਾਂ.........

**ਆਬਕਾਰੀ ਤੇ ਕਰ ਅਤੇ ਛਪਾਈ ਅਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਰਦੂਲ ਸਿੰਘ)** : ਸਾਡੇ ਕੋਲ ਤਾਂ 426 ਕਰੋੜ ਦਾ ਵਾਧਾ ਹੋਇਆ ਹੈ ਤੇ ਇਹ 0.83% ਕਹੀ ਜਾਂਦੇ ਹਨ।

**ਸ਼੍ਰੀਮਤੀ ਜਗੀਰ ਕੌਰ** : ਮੈਂ ਪੜ੍ਹ ਦਿੰਦੀ ਹਾਂ। ਸਟੇਟ ਐਕਸਾਈਜ਼ ਵਿਚ ਲਿਖਿਆ ਹੈ ਕਿ ਸਾਲ 2001-02 ਵਿਚ 1.92, ਫੇਰ 2002-03 ਵਿਚ 5.84, ਫੇਰ ਅਗਲੇ ਸਾਲ 2.37, ਫੇਰ ਅਗਲੇ ਸਾਲ 1.63, ਫੇਰ 2.58 ਅਤੇ ਹੁਣ 2005-06 ਵਿਚ 0.83 (ਵਿਘਨ) ਤੁਸੀਂ ਗਲਤ ਲਿਖਿਆ ਹੋਵੇਗਾ। ਇਸ ਵਿਚ ਮੇਰੀ ਗਲਤੀ ਨਹੀਂ ਹੈ। ਮੈਂ ਜੋ ਲਿਖਿਆ ਹੋਇਆ ਹੈ ਉਹ ਪੜ੍ਹ ਰਹੀ ਹਾਂ।

**ਮਾਨਯੋਗ ਡਿਪਟੀ ਸਪੀਕਰ** : ਬੈਠੋ ਬੀਬੀ ਜੀ, ਕੈਰੋਂ ਸਾਹਿਬ ਆਪਣਾ ਪੁਆਇੰਟ ਆਫ ਆਰਡਰ ਬੋਲ ਰਹੇ ਹਨ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਨੀਲੇ ਰੰਗ ਦਾ ਕਵਰ ਖੋਲ੍ਹ ਲੈਣ, ਪੇਜ਼ 2 ਖੋਲ੍ਹੋ ਉਥੇ ਪੜ੍ਹ ਲੈਣਾ ਸਟੇਟ ਐਕਸਾਈਜ਼ ਵਿਚ ਕੀ ਲਿਖਿਆ ਹੈ।

**Mr. Deputy Speaker** : Now please wind up. You have taken more than 30 minutes.

**ਸਿੱਖਿਆ ਮੰਤਰੀ (ਸ਼੍ਰੀ ਹਰਨਾਮ ਦਾਸ ਜੌਹਰ)** : ਇਨ੍ਹਾਂ ਨੇ ਕਿਹਾ ਸੀ ਕਿ ਮੇਰਾ ਵਿਸ਼ਾ ਨਹੀਂ ਹੈ। ਕਿਰਪਾ ਕਰਕੇ ਐਸ.ਜੀ.ਪੀ.ਸੀ. ਦੇ ਇਹ ਪ੍ਰਧਾਨ ਰਹੇ ਹਨ। ਮੈਂ ਇਕ ਵਾਰ ਪਹਿਲਾਂ ਵੀ ਕਿਹਾ ਸੀ ਕਿ ਗੁਰੂ ਸਾਹਿਬ ਨੇ ਸਾਰੇ ਨਸ਼ੇ ਬੰਦ ਕਰਨ ਲਈ ਕਿਹਾ ਸੀ ਸਿਰਫ਼ ਤੰਬਾਕੂ ਹੀ ਨਹੀਂ। ਕਿਰਪਾ ਕਰਕੇ ਐਲਾਨ ਕਰੋ ਕਿ ਕਦੀ ਕੋਈ ਸਿੱਖ ਦਾਰੂ ਨਹੀਂ ਪੀਏਗਾ।

**ਸ਼੍ਰੀਮਤੀ ਜਗੀਰ ਕੌਰ** : ਜੇ ਤੁਸੀਂ ਇਸ ਨਾਲ ਸਾਰੇ ਪਾਸੇ ਨੁਕਸਾਨ ਕਰਨਾ ਹੈ ਤਾਂ ਤੁਹਾਡੀ ਮਰਜ਼ੀ। ਅਸੀਂ ਤਾਂ ਕਹਾਂਗੇ ਕਿ ਨਸ਼ਿਆਂ ਤੋਂ ਸਟੇਟ ਨੂੰ ਬਚਾ ਲਓ, ਜਵਾਨੀ ਨੂੰ ਬਚਾ ਲਓ। ਮੈਂ ਇਕ ਮਹਿਕਮਾ ਦੱਸਾਂਗੀ, ਜੰਗਲਾਤ ਦਾ ਮਹਿਕਮਾ ਜਿਸ ਤੇ ਵਰਕਆਊਟ ਕਰਨ ਨਾਲ ਪ੍ਰਦੂਸ਼ਨ ਵੀ ਹਟ ਜਾਵੇਗਾ ਤੇ ਚਾਰ ਗੁਣਾਂ ਆਮਦਨ ਵੀ ਵੱਧ ਜਾਵੇਗੀ। ਮੈਂ ਸੁਝਾਓ ਦਿੰਦੀ ਹਾਂ, ਮੰਨ ਲਓਗੇ ਤਾਂ ਚੰਗੇ ਰਹਿ ਜਾਉਗੇ। ਇਹ ਤਾਂ ਵੈਸੇ ਮੁਫਤ ਦੀ ਐਡਵਾਈਸ ਦੇਣ ਦੀ ਗੱਲ ਹੈ, ਮੰਨੋ ਨਾ ਮੰਨੋ, ਤੁਹਾਡੀ ਮਰਜ਼ੀ। ਅਸੀਂ ਤਾਂ ਬੇਨਤੀ ਕਰ ਦੇਣੀ ਹੈ। ਪੰਜਾਬ ਦਾ ਜੰਗਲਾਤ ਦੇ ਅਧੀਨ ਟੋਟਲ ਏਰੀਆ 2002-2003 ਵਿਚ 3084 ਸੁਕੇਅਰ ਕਿਲੋਮੀਟਰ ਸੀ। ਜ਼ਿਲ੍ਹਾ ਹੁਸ਼ਿਆਰਪੁਰ ਵਿਚ 1149 ਸੁਕੇਅਰ ਕਿਲੋਮੀਟਰ ਤੇ ਰੋਪੜ ਵਿਚ 516.89 ਸੁਕੇਅਰ ਕਿਲੋਮੀਟਰ ਸੀ। ਇਨ੍ਹਾਂ ਦੋ ਜ਼ਿਲ੍ਹਿਆਂ ਵਿਚ ਸਭ ਤੋਂ ਜ਼ਿਆਦਾ ਜੰਗਲਾਤ ਅਧੀਨ ਏਰੀਆ ਸੀ। ਸਟੇਟ ਦਾ ਟੋਟਲ ਏਰੀਆ ਜੰਗਲਾਤ ਅਧੀਨ 6.12% ਹੈ ਤੇ ਜਿਹੜਾ ਜੰਗਲਾਤ ਵਾਸਤੇ, ਪੌਦਿਆਂ ਵਾਸਤੇ ਰਕਬਾ ਹੈ, ਉਹ ਟੋਟਲ 25% ਹੋਣਾ ਚਾਹੀਦਾ ਹੈ ਪਰ ਸਾਡੇ ਕੋਲ ਇਸ ਦਾ ਜਿਹੜਾ ਹਿੱਸਾ ਬਣਦਾ ਹੈ ਉਹ ਤਕਰੀਬਨ 2.5 ਲੱਖ ਏਕੜ, 2 ਲੱਖ 56 ਹਜ਼ਾਰ 605 ਏਕੜ ਬਣੇਗਾ। ਇੰਨਾ ਏਰੀਆ ਜੰਗਲਾਤ ਦੇ ਥੱਲੇ ਆਉਣਾ ਚਾਹੀਦਾ ਹੈ। ਪਰ ਇਸ ਤੇ ਅਸੀਂ ਪੌਦੇ ਕਿੰਨੇ ਲਾਏ ਹਨ, ਉਹ ਮੈਂ ਦੱਸਦੀ ਹਾਂ। ਅਗਰ ਅਸੀਂ 2004 ਦੀ ਰਿਪੋਰਟ ਦੇ ਅੰਕੜੇ ਲੈ ਲਈਏ, 2003-04 ਵਿਚ 75.21 ਲੱਖ ਪੌਦੇ ਤੁਸੀਂ ਲਾਏ ਔਰ ਨਾਲ ਜਿਹੜੀਆਂ ਹੋਰ ਏਜੰਸੀਆਂ ਸਨ, ਉਨ੍ਹਾਂ ਨੇ 14.54 ਲੱਖ ਪੌਦੇ ਲਗਾਏ। ਅਸੀਂ ਜੇ ਹਿਸਾਬ ਲਾਈਏ ਤਾਂ

2004 ਦੀ ਰਿਪੋਰਟ ਅਨੁਸਾਰ 10% ਪੌਦੇ ਹੀ ਇਨ੍ਹਾਂ ਵਿਚੋਂ ਜੀਵਤ ਹਨ, ਬਾਕੀ ਦੇ ਪੌਦੇ ਖ਼ਤਮ ਹੋ ਗਏ, ਉਨ੍ਹਾਂ ਦਾ ਨੁਕਸਾਨ ਹੋ ਗਿਆ। ਇਹ ਅਣਗਹਿਲੀ ਕਰਕੇ ਹੋਇਆ ਹੈ। ਪੰਜਾਬ ਦੇ ਕੋਲ ਟੋਟਲ ਏਰੀਆ ਜਿਹੜਾ ਹੈ, ਲੈਂਡ ਜਿਹੜੀ ਹੈ ਉਹ 53 ਹਜ਼ਾਰ 321 ਕਿਲੋਮੀਟਰ ਹੈ ਜਿਸ ਦੇ ਵਿਚੋਂ 25% ਦੇ ਉਤੇ ਜੇ ਦਰੱਖਤ ਲਾ ਦੇਈਏ ਤਾਂ ਮੈਂ ਐਫ.ਐਮ. ਸਾਹਿਬ ਨੂੰ ਸੁਝਾਓ ਦੇਵਾਂਗੀ ਕਿ ਜਿਹੜਾ ਟਿੰਬਰ ਟਰੀ ਹੈ, ਸਾਗਵਾਨ ਦਾ ਦਰੱਖਤ ਹੈ, ਉਸ ਦਰੱਖਤ ਦੀ ਆਮਦਨ ਬਹੁਤ ਜ਼ਿਆਦਾ ਹੁੰਦੀ ਹੈ। ਜੇ ਅਸੀਂ ਉਹ ਦਰੱਖਤ ਲਾ ਦਈਏ ਤਾਂ 25-26 ਸਾਲਾਂ ਬਾਅਦ ਇਹ ਪੌਦਾ ਅੱਛੀ ਕੀਮਤ ਦਿੰਦਾ ਹੈ। ਇਹ ਲਗਾ ਦੇਈਏ ਤਾਂ ਹੌਲੀ ਹੌਲੀ ਚਲ ਜਾਣਗੇ ਤੇ 25 ਸਾਲ ਬਾਅਦ ਚੰਗੀ ਆਮਦਨ ਦੇਣਗੇ। 2003-04 ਵਿਚ ਸਾਗਵਾਨ ਤੋਂ ਆਮਦਨ 9.26 ਕਰੋੜ ਹੋਈ ਤੇ ਬਾਕੀ ਦੇ ਪੌਦਿਆਂ ਤੋਂ ਆਮਦਨ 84.68 ਲੱਖ ਹੋਈ। ਹੁਣ ਦੇਖੋ ਕਿੰਨਾ ਫਰਕ ਹੈ। ਜੇ ਅਸੀਂ ਬਾਂਸ ਹੀ ਲਗਾ ਦੇਈਏ ਤਾਂ ਥਰਮਲ ਪਲਾਂਟ ਵਾਸਤੇ ਕੋਇਲਾ ਪੈਦਾ ਹੋ ਜਾਵੇਗਾ ਤੇ ਸਾਰਾ ਕੋਇਲਾ ਇਥੋਂ ਹੀ ਮਿਲ ਜਾਵੇਗਾ। ਜੇ ਆਪਣੀ ਆਮਦਨ ਵਧਾਉਣੀ ਚਾਹੁੰਦੇ ਹੋ ਤਾਂ ਜੇ ਪੂਰੇ ਏਰੀਏ ਤੇ ਦਰੱਖਤ ਲਾ ਦਿਓ ਤਾਂ ਇਸ ਨਾਲ ਪ੍ਰਦੂਸ਼ਣ ਵੀ ਖ਼ਤਮ ਹੋ ਜਾਵੇਗਾ ਤੇ ਜਵਾਨੀ ਨੂੰ ਵੀ ਬਚਾਇਆ ਜਾ ਸਕੇਗਾ।

**Mr. Deputy Speaker :** Please wind up now.

**ਸ਼੍ਰੀਮਤੀ ਜਗੀਰ ਕੌਰ :** ਅੱਗੇ ਜੀ ਖੇਤੀਬਾੜੀ ਦਾ ਅਹਿਮ ਮਸਲਾ ਹੈ। ਮੈਂ ਇਹ ਗੱਲ ਕਹਾਂਗੀ ਕਿ ਪੰਜਾਬ ਦੀ ਦੋ-ਤਿਹਾਈ ਅਬਾਦੀ ਖੇਤੀਬਾੜੀ ਤੇ ਨਿਰਭਰ ਕਰਦੀ ਹੈ ਜਿਸ ਨੂੰ ਖਤਮ ਕਰਨ ਵਾਸਤੇ ਟੈਲੀਵਿਜ਼ਨ ਤੇ ਰੋਜ਼ ਐਡਵਰਟਾਈਜ਼ਮੈਂਟਸ ਦਿੱਤੀਆਂ ਜਾ ਰਹੀਆਂ ਹਨ। ਅਸੀਂ ਵੀ ਦੇਖਦੇ ਹਾਂ ਕਿ ਨੱਚਦੇ ਹੋਏ ਇਹ ਆਪਣੀ ਤਰੱਕੀ ਦੱਸਦੇ ਹਨ, ਪੰਜਾਬ ਟੂਡੇ ਤੋਂ ਦੇਖਦੇ ਹਾਂ, ਇਹ ਕਿਹਾ ਜਾਂਦਾ ਹੈ ਕਿ ਸੂਬੇ ਨੂੰ ਇਹ ਖੇਤੀ ਦੇ ਵਿਚੋਂ ਕੱਢਣਾ ਚਾਹੁੰਦੇ ਹਨ। ਇਸ ਦੇ ਸਬੰਧ ਵਿਚ ਮੈਂ ਇਹ ਕਹਾਂਗੀ ਕਿ ਲੋਕਾਂ ਨੂੰ ਖੇਤੀ ਵਿਚੋਂ ਕੱਢਣ ਦੀ ਤੁਰੰਤ ਲੋੜ ਹੈ। ਇਸ ਵਾਸਤੇ ਖੇਤੀ ਤੇ ਅਧਾਰਤ ਸਨਅਤਾਂ ਅਤੇ ਫੂਡ ਪ੍ਰਾਸੈਸਿੰਗ ਯੂਨਿਟ ਲਾਉਣੇ ਚਾਹੀਦੇ ਹਨ। ਪਰ ਇਸ ਬਾਰੇ ਬਜਟ ਵਿਚ ਕੁਝ ਨਹੀਂ ਕਿਹਾ ਗਿਆ। ਇਹ ਜ਼ਰੂਰ ਕਿਹਾ ਗਿਆ ਹੈ.......

**Mr. Deputy Speaker :** Bibi Ji, please take your seat.

The House stands adjourned till 11.00 A.M. on Thursday, the 16th March, 2006.

*6.30 P.M.

(The Sabha then* adjourned till 11.00 A.M. on Thursday, the 16th March, 2006.

---

7837/PVS—Govt. Press, U.T., Chd.

12

# PUNJAB VIDHAN SABHA

## DEBATES

*Thursday, the 16th March, 2006*

**Vol. 11 - No. 13**

OFFICIAL REPORT





CONTENTS



**Punjab Vidhan Sabha Secretariat, Chandigarh.**

**Price : Rs.211-00**

# PUNJAB VIDHAN SABHA

*Thursday, the 16th March, 2006*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 11.00 A.M. Mr. Speaker (Doctor Kewal Krishan) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲੇ ਪ੍ਰਸ਼ਨ ਨੰ: 1720 ਅਤੇ 1789

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

### ਮੇਹਟੀਆਣਾ-ਕੋਟ ਫਤੂਹੀ ਸੜਕ ਦੀ ਮੁਰੰਮਤ

***1777. ਸਰਦਾਰ ਸੋਹਣ ਸਿੰਘ ਠੰਡਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਮੇਹਟੀਆਣਾ-ਕੋਟ ਫਤੂਹੀ ਸੜਕ ਦੀ ਮੁਰੰਮਤ ਦਾ ਕੰਮ ਕਿਸ ਮਿਤੀ ਨੂੰ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** The repair of the Mehtiana-Kot Fatuhi road having length of 17.83 Kms was started on 30th June, 2005 under NABARD-X scheme and the work is likely to be completed by 30th June, 2006.

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਸ ਸੜਕ ਦਾ ਟੈਂਡਰ ਮਿਤੀ 30 ਜੂਨ, 2005 ਨੂੰ ਲੱਗਿਆ ਸੀ, ਇਹ ਸੜਕ ਕਿੰਨੇ ਟਾਈਮ ਵਿਚ ਕੰਪਲੀਟ ਹੋਣੀ ਸੀ ?

**ਮੰਤਰੀ** : ਇਹ ਸੜਕ 5 ਮਹੀਨਿਆਂ ਵਿਚ ਮੁਕੰਮਲ ਹੋਣੀ ਚਾਹੀਦੀ ਸੀ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਇਹ ਕੰਮ ਮਿਤੀ 30 ਜੂਨ, 2005 ਨੂੰ ਸ਼ੁਰੂ ਹੋਇਆ ਸੀ ਅਤੇ 5 ਮਹੀਨਿਆਂ ਵਿਚ ਇਹ ਕੰਪਲੀਟ ਹੋਣਾ ਸੀ। ਹੁਣ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਹ ਕੰਮ ਹੁਣ ਮਿਤੀ 30 ਜੂਨ, 2006 ਤੱਕ ਕੰਪਲੀਟ ਹੋਣਾ ਹੈ। ਮੈਂ, ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਰਿਪੇਅਰ ਵਾਸਤੇ ਜਿਹੜਾ ਇਕ ਸਾਲ ਲੱਗ ਰਿਹਾ ਹੈ, ਇਸ ਡਿਲੇਅ ਦਾ ਕੀ ਕਾਰਨ ਹੈ ? ਕੀ ਇਸ ਦੇਰੀ ਲਈ ਸਬੰਧਤ ਕੰਟਰੈਕਟਰ ਦੇ ਖਿਲਾਫ ਕੋਈ ਸਟੈਪਸ ਚੁੱਕੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਕੰਮ ਠੀਕ ਸਮੇਂ ਤੇ ਮੁਕੰਮਲ ਨਹੀਂ ਹੋਇਆ ਹੈ ਅਤੇ ਡਿਲੇਅ ਹੋਈ ਹੈ। ਇਸ ਡਿਲੇਅ ਦੇ ਕਾਰਨ ਡਿਪਾਰਟਮੈਂਟ ਨੇ ਕੰਟਰੈਕਟਰ ਨੂੰ 2 ਲੱਖ ਰੁਪਏ 2% ਦੀ ਪੈਨੈਲਟੀ ਲਾਈ ਹੈ। ਹੁਣ ਇਹ ਕੰਮ ਆਉਂਦੇ 2-3 ਮਹੀਨਿਆਂ ਤੱਕ ਮੁਕੰਮਲ ਹੋ ਜਾਵੇਗਾ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਸਾਡਾ ਜਿਹੜਾ ਏਰੀਆ ਹੈ, ਇਹ 3 ਹਲਕਿਆਂ ਨੂੰ ਟੱਚ ਕਰਦਾ ਹੈ ਮਾਹਿਲਪੁਰ, ਸ਼ਾਮ ਚੁਰਾਸੀ ਅਤੇ ਫਗਵਾੜਾ। ਇਹ ਬਹੁਤ ਅਹਿਮ ਸੜਕ ਹੈ...............

**ਮਾਨਯੋਗ ਸਪੀਕਰ** : ਇਹ ਸਵਾਲ ਅਲੱਗ ਹੈ। ਤੁਸੀਂ ਪਹਿਲੇ ਸਵਾਲ ਦੇ ਨਾਲ ਹੀ ਸਬੰਧਤ ਸਪਲੀਮੈਂਟਰੀ ਕਰੋ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਉਥੇ ਕੰਟਰੈਕਟਰ ਨੇ ਨਹਿਰ ਦੇ ਨਾਲ-ਨਾਲ ਸਾਰੀ ਮਿੱਟੀ ਪੁੱਟ ਕੇ ਸੜਕ ਤੇ ਪਾ ਲਈ ਹੈ ਜਿਸ ਕਰਕੇ 1-2 ਗੱਡੀਆਂ ਨਹਿਰ ਵਿਚ ਡਿੱਗ ਵੀ ਚੁਕੀਆਂ ਹਨ। ਮੈਂ, ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਮਹੱਤਤਾ ਨੂੰ ਧਿਆਨ ਵਿਚ ਰੱਖਦੇ ਹੋਏ, ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਸ ਕੰਮ ਨੂੰ ਜਲਦੀ ਮੁਕੰਮਲ ਕੀਤਾ ਜਾਵੇਗਾ ਅਤੇ ਕੰਟਰੈਕਟਰ ਵੱਲੋਂ ਕੀਤੀ ਗਈ ਡਿਲੇਅ ਦੀ ਪੜਤਾਲ ਕਰਵਾਈ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਕੰਮ ਮੁਕੰਮਲ ਹੋਣ ਵਿਚ ਹੁਣ ਕੇਵਲ 2 ਮਹੀਨੇ ਹੀ ਰਹਿ ਗਏ ਹਨ। ਜਿਹੜੀ ਚੀਜ਼ ਇਨ੍ਹਾਂ ਨੇ ਸਾਡੇ ਨੋਟਿਸ ਵਿਚ ਲਿਆਂਦੀ ਹੈ, ਅਸੀਂ ਇਸ ਦੀ 100% ਇਨਕੁਆਇਰੀ ਕਰਕੇ ਉਸ ਦੇ ਖਿਲਾਫ ਕਾਰਵਾਈ ਵੀ ਕਰਾਂਗੇ ਜੇ ਇਨ੍ਹਾਂ ਦੀ ਗੱਲ ਠੀਕ ਨਿਕਲੀ।

----

## ਕਪੂਰਥਲਾ—ਸੁਲਤਾਨਪੁਰ ਲੋਧੀ ਸੜਕ ਦੀ ਮੁਰੰਮਤ

*1782. **ਡਾਕਟਰ ਉਪਿੰਦਰਜੀਤ ਕੌਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਪੂਰਥਲਾ—ਸੁਲਤਾਨਪੁਰ ਲੋਧੀ ਸੜਕ ਬਰਾਸਤਾ ਫੱਤੂ ਢੀਂਗਾ ਅਤੇ ਕਪੂਰਥਲਾ—ਸੁਲਤਾਨਪੁਰ ਲੋਧੀ ਸੜਕ ਬਰਾਸਤਾ ਰੇਲ ਕੋਚ ਫੈਕਟਰੀ ਦੀ ਖਸਤਾ ਹਾਲਤ ਦੇ ਮੱਦੇ ਨਜ਼ਰ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa : (a) Kapurthala—Sultanpur Lodhi *via* Fattu Dhinga**

(i) The length of this road is 34.00 Kms. The portion of road from Km 0.00 to 17.00 has been approved for upgradation under World Bank Scheme (Phase-I) and the work is likely to be started by September, 2006.

(ii) Km 17.00 to 34.40 has been proposed for upgradation/strengthening under RIDF NABARD-XI Scheme at a cost of Rs. 4.75 Crores. The project is under sanction with NABARD. The work will be taken in hand after the receipt of sanction from the NABARD. However the road is being repaired by patch work from time to time to keep it traffic worthy.

**(b) Kapurthala-Sultanpur Lodhi *via* Rail Coach Factory :**

The length of this road is 27.70 Kms. The condition of this road is satisfactory and its periodical renewal i.e. laying of 2"/50mm Bituminous Macadam (BM) and 1-1/4"/30 mm Semi Dense Bituminous Concrete (SDBC) has been proposed under World Bank Scheme and the work is likely to be started in the month of June, 2006 and is likely to be completed by November, 2007. However, the road is being repaired by patch work from time to time to keep it traffic worthy.

**ਡਾਕਟਰ ਉਪਿੰਦਰਜੀਤ ਕੌਰ** : ਮਾਨਯੋਗ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦਾ ਆਦਰ ਵੀ ਕਰਦੀ ਹਾਂ ਅਤੇ ਕਹਿਣਾ ਵੀ ਚਾਹੁੰਦੀ ਹਾਂ ਕਿ ਪਿਛਲੇ 4 ਸਾਲਾਂ ਤੋਂ ਇਸ ਹਾਊਸ ਵਿਚ ਇਹ ਸਵਾਲ ਲੱਗ ਰਿਹਾ ਹੈ। ਮਾਨਯੋਗ ਮੰਤਰੀ ਜੀ ਨੇ ਇਸ ਹਾਊਸ ਵਿੱਚ ਭਰੋਸਾ ਦਿਵਾਇਆ ਸੀ ਕਿ ਬਹੁਤ ਛੇਤੀ ਇਸ ਰੋਡ ਦੀ ਮੁਰੰਮਤ ਕਰਵਾ ਦਿਆਂਗੇ। ਪਰ ਜੋ ਇਹ ਦੋ ਰੋਡਜ਼ ਹਨ, ਇਹ ਬਹੁਤ ਹੀ ਖਸਤਾ ਹਾਲਤ ਵਿੱਚ ਹਨ। ਵਿਸ਼ੇਸ਼ ਰੂਪ ਵਿੱਚ ਜੋ ਰੋਡ ਕਪੂਰਥਲਾ ਤੋਂ ਸੁਲਤਾਨਪੁਰ ਲੋਧੀ ਵਾਇਆ ਫੱਤੂ ਡਿੰਗਾ ਜਾਂਦੀ ਹੈ, ਇਸ ਰੋਡ ਉਤੇ ਗੱਡੀ ਚਲਾਉਣਾ ਵੀ ਬਹੁਤ ਮੁਸ਼ਕਲ ਹੈ। ਇਸ ਲਈ, ਮੇਰੀ ਬੇਨਤੀ ਹੈ ਕਿ ਇਹ ਆਪ ਹੀ ਖ਼ੁੱਦ ਜਾ ਕੇ ਦੇਖ ਲੈਣ ਕਿ ਉਸ ਰੋਡ ਦੀ ਕੀ ਅਵਸਥਾ ਹੈ। ਉਸ ਰੋਡ ਦਾ ਅੱਧਾ ਹਿੱਸਾ 0 ਤੋਂ 17 ਕਿਲੋਮੀਟਰ ਤੱਕ ਵਰਲਡ ਪ੍ਰਾਜੈਕਟ ਦੇ ਅਧੀਨ ਕਵਰ ਕੀਤਾ ਜਾ ਰਿਹਾ ਹੈ ਅਤੇ ਦੂਸਰਾ ਨਾਬਾਰਡ-11 ਅਧੀਨ ਕੀਤਾ ਜਾ ਰਿਹਾ ਹੈ। ਦੂਸਰੀ ਬੇਨਤੀ ਹੈ ਕਿ ਨਾਬਾਰਡ-11 ਅਧੀਨ ਵਾਲਾ ਜੋ ਹੈ, ਉਸ ਦੇ ਬਾਰੇ ਕੇਵਲ ਉਮੀਦ ਹੀ ਦਿੱਤੀ ਜਾ ਰਹੀ ਹੈ, ਕੋਈ ਯਕੀਨੀ ਰੂਪ ਵਿੱਚ ਨਹੀਂ ਦੱਸਿਆ ਜਾ ਰਿਹਾ ਕਿ ਇਹ ਰੋਡ ਕਦੋਂ ਤੱਕ ਮੁਕੰਮਲ ਹੋ ਜਾਵੇਗੀ। ਇਹ ਸੁਣਦਿਆਂ-ਸੁਣਦਿਆਂ ਤਾਂ ਸਪੀਕਰ ਸਾਹਿਬ, ਕੰਨ ਵੀ ਪੱਕ ਗਏ ਹਨ........

**ਮਾਨਯੋਗ ਸਪੀਕਰ** : ਹਾਂ ਜੀ, ਤੁਹਾਡਾ ਸਵਾਲ ਆ ਗਿਆ ਹੈ।

**ਡਾਕਟਰ ਉਪਿੰਦਰਜੀਤ ਕੌਰ** : ਸੋ, ਮੈਂ, ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਵੀ ਲਿਆਉਣਾ ਚਾਹੁੰਦੀ ਹਾਂ ਕਿ ਸੁਲਤਾਨਪੁਰ—ਕਪੂਰਥਲਾ ਨੂੰ ਜੋੜਣ ਵਾਲਾ ਸ਼ਾਹ ਰਾਹ ਹੈ। ਅੱਜ ਇਹ ਬਹੁਤ ਹੀ ਖਸਤਾ ਹਾਲਤ ਵਿੱਚ ਹੈ ਅਤੇ ਇਸ ਦੀ ਰਿਪੇਅਰ ਦੀ ਤੁਰੰਤ ਲੋੜ ਹੈ।

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਆ ਗਿਆ ਹੈ, ਤੁਸੀਂ ਸੁਜੈਸ਼ਨਜ਼ ਬਹੁਤ ਦਿੱਤੀਆਂ ਹਨ।

**ਮੰਤਰੀ :** ਸਰ, ਇਸ ਬਾਰੇ ਇਸ ਤਰ੍ਹਾਂ ਹੈ ਕਿ ਮੈਂਬਰ ਸਾਹਿਬਾਨ ਦੀ ਸਾਡੇ ਮਨ ਵਿੱਚ ਬੜੀ ਇੱਜ਼ਤ ਹੈ ਅਤੇ ਅਸੀਂ ਇਨ੍ਹਾਂ ਦੀ ਬੜੀ ਕਦਰ ਕਰਦੇ ਹਾਂ। ਏਸੇ ਗੱਲ ਦੀ ਇੰਪਾਰਟੈਂਸ ਨੂੰ ਮੱਦੇ ਨਜ਼ਰ ਰਖਦੇ ਹੋਏ ਇਨ੍ਹਾਂ ਦੇ ਹੁਕਮਾਂ ਅਨੁਸਾਰ ਮੈਂ ਆਪਣੇ ਚੀਫ਼ ਇੰਜੀਨੀਅਰ ਸਾਹਿਬ ਨੂੰ ਵੀ ਇਨ੍ਹਾਂ ਦੇ ਕੋਲ ਭੇਜਿਆ ਸੀ। ਇਨ੍ਹਾਂ ਦੀ ਰਿਕੁਮੈਂਡੇਸ਼ਨ ਤੇ ਅਸੀਂ ਇਸ ਚੀਜ਼ ਦੀ ਮਹੱਤਤਾ ਨੂੰ ਸਾਹਮਣੇ ਰੱਖਦੇ ਹੋਏ, ਇਸ ਨੂੰ ਵਰਲਡ ਬੈਂਕ ਦੀ ਫੇਜ਼-1 ਸਕੀਮ ਵਿੱਚ ਪਾਇਆ ਹੈ। ਕਿਉਂਕਿ ਇਹ ਰੋਡ ਸੁਲਤਾਨਪੁਰ ਲੋਧੀ ਤੋਂ ਗੋਇੰਦਵਾਲ ਸਾਹਿਬ ਨੂੰ ਜਾਂਦੀ ਹੈ ਅਤੇ ਜੋ ਰੋਡ ਕਪੂਰਥਲਾ ਨੂੰ ਜੋੜ ਕੇ ਅਟਾਰੀ ਤੱਕ ਜਾਂਦੀ ਹੈ We will have to wait for more months. ਇਹ ਕੰਮ ਹੋਏਗਾ ਅਤੇ ਬਹੁਤ ਬੇਹਤਰੀਨ ਹੋਏਗਾ। ਸੈਕਿੰਡ, ਨਾਬਾਰਡ ਦੇ ਕੋਲ ਸਾਡੀ ਸਕੀਮ ਜਾ ਚੁੱਕੀ ਹੈ। ਨਾਬਾਰਡ ਦੇ ਚੇਅਰਮੈਨ ਨੇ ਸਾਨੂੰ ਵਿਸ਼ਵਾਸ ਦਿਵਾਇਆ ਹੈ ਕਿ ਅਪ੍ਰੈਲ ਦੇ ਪਹਿਲੇ ਹਫ਼ਤੇ ਵਿੱਚ ਨਾਬਾਰਡ-11 ਦਾ ਪ੍ਰਾਜੈਕਟ ਕਲੀਅਰ ਕਰ ਦਿੱਤਾ ਜਾਵੇਗਾ once that is over ਅਸੀਂ by the end of the year ਇਹ ਰੋਡਜ਼ ਮੁਕੰਮਲ ਕਰਵਾ ਦਿਆਂਗੇ, ਮੈਂ ਇਹ ਭਰੋਸਾ ਦਿਵਾਉਂਦਾ ਹਾਂ but clearance has to be firstly taken that is why this word most probably has been used. ਕਿਉਂਕਿ ਅਜੇ ਉਨ੍ਹਾਂ ਨੇ ਕਲੀਅਰ ਕਰਨਾ ਹੈ।

---

## ਸੁਲਤਾਨਪੁਰ ਲੋਧੀ ਵਿਖੇ ਸ਼ਹਿਰੀ ਮਿਲਖ

***1781. ਡਾਕਟਰ ਉਪਿੰਦਰਜੀਤ ਕੌਰ :** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੁਲਤਾਨਪੁਰ ਲੋਧੀ ਵਿਖੇ ਸ਼ਹਿਰੀ ਮਿਲਖ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਰਘੂਨਾਥ ਸਹਾਏ ਪੁਰੀ :** ਜੀ ਹਾਂ, ਸੁਲਤਾਨਪੁਰ ਲੋਧੀ ਵਿਖੇ 66 ਏਕੜ, 1 ਕਨਾਲ, 6 ਮਰਲੇ ਭੌਂ ਵਿੱਚ ਅਰਬਨ ਐਸਟੇਟ ਬਣਾਈ ਜਾ ਰਹੀ ਹੈ।

**ਡਾਕਟਰ ਉਪਿੰਦਰਜੀਤ ਕੌਰ :** ਮਾਨਯੋਗ ਸਪੀਕਰ ਸਾਹਿਬ, ਮੈਂ ਪਿਛਲੇ ਸਾਲ ਵੀ ਇਸ ਅਜ਼ੀਮ ਸਦਨ ਦੇ ਵਿਚ ਇਸ ਮੁੱਦੇ ਤੇ ਪ੍ਰਸ਼ਨ ਕੀਤਾ ਸੀ, ਉਦੋਂ ਵੀ ਇਹ ਭਰੋਸਾ ਦਿਵਾਇਆ ਗਿਆ ਸੀ ਕਿ ਇਹ ਕਾਰਜ ਮੁਕੰਮਲ ਕਰ ਲਿਆ ਜਾਵੇਗਾ, ਛੇਤੀ ਕਰ ਦਿੱਤਾ ਜਾਵੇਗਾ ਪਰ ਅਜੇ ਤੱਕ ਉਸ ਉਪਰ ਕੰਮ ਸ਼ੁਰੂ ਨਹੀਂ ਹੋਇਆ। ਪਿਛਲੇ ਚਾਰ ਸਾਲ ਤੋਂ ਇਹ ਕੰਮ ਪੈਂਡਿੰਗ ਪਿਆ ਹੈ। ਸੋ, ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗੀ ਅਤੇ ਭਰੋਸਾ ਵੀ ਲੈਣਾ ਚਾਹਾਂਗੀ ਕਿ ਉਹ ਕ੍ਰਿਪਾ ਕਰਕੇ ਇਸ ਕੰਮ ਨੂੰ ਸਮਾਂ-ਬੱਧ ਕਰਨ ਕਿ ਕਿਸ ਮਿਤੀ ਨੂੰ ਇਹ ਕਾਰਜ ਬਕਾਇਦਾ ਰੂਪ ਵਿੱਚ ਸ਼ੁਰੂ ਹੋ ਜਾਵੇਗਾ। ਦੂਸਰਾ, ਕਿਉਂਕਿ ਸੁਲਤਾਨਪੁਰ ਸ਼ਹਿਰ ਦੀ ਇਕ ਮੁੱਖ ਸਮੱਸਿਆ ਇਹ ਰਹੀ ਹੈ ਕਿ ਇਸ ਅਰਬਨ ਐਸਟੇਟ ਦੇ ਲਈ ਜੋ ਜ਼ਮੀਨ ਦੀ ਕੀਮਤ ਨਿਸ਼ਚਿਤ ਕੀਤੀ ਗਈ ਸੀ ਉਹ ਕੀਮਤ ਬਹੁਤ ਵੱਧ ਸੀ ਅਤੇ ਇਹ ਅੰਮ੍ਰਿਤਸਰ ਸ਼ਹਿਰ ਦੇ ਲਈ ਅਰਬਨ ਐਸਟੇਟ ਲਈ ਨਿਸ਼ਚਿਤ ਕੀਤੀ ਗਈ ਸੀ ਉਸ ਦੇ ਬਰਾਬਰ ਸੀ ਜਦੋਂ ਕਿ ਅੰਮ੍ਰਿਤਸਰ ਸ਼ਹਿਰ ਦੀ ਪਾਪੂਲੇਸ਼ਨ 10 ਲੱਖ ਦੇ ਕਰੀਬ ਹੈ ਅਤੇ ਸੁਲਤਾਨਪੁਰ ਦੀ ਪਾਪੂਲੇਸ਼ਨ 20 ਹਜ਼ਾਰ ਹੈ। ਸੋ ਇਨ੍ਹਾਂ ਦੋਹਾਂ ਦਾ ਕੋਈ ਮੁਕਾਬਲਾ ਨਹੀਂ ਹੈ। ਜੋ ਲੋਕੀਂ ਦੇ ਸਕਣ, ਉਹ ਕੀਮਤ ਨੀਅਤ ਕੀਤੀ ਜਾਵੇ ਔਰ ਇਸ ਦਾ ਕੰਮ ਵੀ ਫੌਰੀ ਤੌਰ ਤੇ ਸ਼ੁਰੂ ਕੀਤਾ ਜਾਵੇ। ਮਾਨਯੋਗ ਮੰਤਰੀ ਜੀ ਕ੍ਰਿਪਾ ਕਰਕੇ ਇਸ ਸਬੰਧੀ ਭਰੋਸਾ ਦੇਣ ਦੀ ਖੇਚਲ ਕਰਨ।

**ਮੰਤਰੀ :** ਆਨਰੇਬਲ ਸਪੀਕਰ ਸਾਹਿਬ, ਮਿਤੀ 6 ਅਕਤੂਬਰ, 2000 ਨੂੰ ਇਸ ਵਾਸਤੇ 1495/- ਰੁਪਏ ਅਤੇ 1695/- ਰੁਪਏ ਪਰ ਸੁਕੇਅਰ ਯਾਰਡ ਦੇ ਹਿਸਾਬ ਨਾਲ ਐਪਲੀਕੇਸ਼ਨਾਂ ਮੰਗੀਆਂ ਸਨ, ਪ੍ਰੰਤੂ ਸਿਰਫ ਇਕ ਐਪਲੀਕੇਸ਼ਨ ਹੀ ਆਈ ਸੀ। ਇਸ ਤੋਂ ਬਾਅਦ ਫਿਰ 23 ਦਸੰਬਰ, 2000 ਨੂੰ ਇਸ ਦਾ ਰੇਟ ਘਟਾ ਕੇ 1200/- ਰੁਪਏ ਕੀਤਾ ਸੀ ਅਤੇ 500/- ਰੁਪਏ ਘੱਟ ਕੀਤਾ ਸੀ, ਉਦੋਂ ਇਸ ਵਾਸਤੇ 43 ਐਪਲੀਕੇਸ਼ਨਾਂ ਆਈਆਂ। ਮੈਂ ਫਿਰ ਇਨ੍ਹਾਂ ਨਾਲ ਵਾਅਦਾ ਕੀਤਾ ਸੀ ਕਿਉਂਕਿ ਬ੍ਰਿਜ ਲਈ ਜ਼ਮੀਨ ਐਕੁਆਇਰ ਕਰਨੀ ਸੀ। ਇਹ ਜ਼ਮੀਨ ਐਮਰਜੰਸੀ ਕਲਾਜ਼ ਅਧੀਨ ਐਕੁਆਇਰ ਕਰਕੇ, ਉਸ ਦਾ ਕੰਮ ਦੇ ਦਿੱਤਾ ਗਿਆ ਹੈ। ਇਹ ਧਾਰਮਿਕ ਸਥਾਨ ਹੈ ਅਤੇ ਸਾਡੀ ਸਾਰਿਆਂ ਦੀ ਉਸ ਨਗਰ ਵਿਚ ਬਹੁਤ ਹੀ ਆਸਥਾ ਹੈ। ਅਸੀਂ ਉਥੇ 900/- ਰੁਪਏ ਪ੍ਰਤੀ ਵਰਗ ਗਜ਼ ਦੇ ਹਿਸਾਬ ਨਾਲ ਕੀਮਤ ਮੁਕਰਰ ਕਰਕੇ ਐਪਲੀਕੇਸ਼ਨਾਂ ਮੰਗਣ ਲਈ ਜਲਦੀ ਹੀ ਸਕੀਮ ਫਲੋਟ ਕਰ ਦੇਵਾਂਗੇ। ਮੈਂ, ਭੈਣ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਉਥੋਂ ਦੇ ਲੋਕਾਂ ਨੂੰ ਬੇਨਤੀ ਕਰਨ ਕਿ ਉਹ ਐਪਲੀਕੇਸ਼ਨਾਂ ਦੇਣ ਤਾਂ ਜੋ ਉਥੇ ਅਰਬਨ ਐਸਟੇਟ ਸਿਰੇ ਚੜ੍ਹ ਸਕੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਹਿਲਾਂ 1400/- ਰੁਪਏ ਤੇ 1200/- ਰੁਪਏ ਪ੍ਰਤੀ ਵਰਗ ਗਜ਼ ਲਈ ਐਪਲੀਕੇਸ਼ਨਾਂ ਲਈਆਂ ਸਨ, ਕੀ ਉਨ੍ਹਾਂ ਨੂੰ 900/- ਰੁਪਏ ਪ੍ਰਤੀ ਗਜ਼ ਦੇ ਰੇਟ ਤੇ ਹੀ ਅਲਾਟ ਕਰਨਗੇ ?

**ਮੰਤਰੀ :** ਉਸ ਵੇਲੇ ਸਿਰਫ ਇਕ ਹੀ ਐਪਲੀਕੇਸ਼ਨ ਆਈ ਸੀ। ਹੁਣ ਸਾਰੀਆਂ ਐਪਲੀਕੇਸ਼ਨਾਂ ਨੂੰ ਇਕੋ ਰੇਟ ਤੇ ਹੀ ਪਲਾਟ ਦਿੱਤੇ ਜਾਣਗੇ।

**ਡਾਕਟਰ ਉਪਿੰਦਰਜੀਤ ਕੌਰ :** ਮੈਂ ਮੰਤਰੀ ਜੀ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਕੀਮਤ ਰਿਵਾਈਜ਼ ਕਰਕੇ ਭਰੋਸਾ ਦਿੱਤਾ ਹੈ ਕਿ ਛੇਤੀ ਹੀ ਇਸੇ ਸਾਲ ਵਿਚ ਇਹ ਕਾਰਜ ਸ਼ੁਰੂ ਕਰ ਦਿੱਤਾ ਜਾਵੇਗਾ। ਮੈਂ ਦੱਸਣਾ ਚਾਹੁੰਦੀ ਹਾਂ ਕਿ ਜਦੋਂ ਪੁੱਡਾ ਨੇ ਅਰਬਨ ਐਸਟੇਟ ਬਣਾਉਣ ਦਾ ਫੈਸਲਾ ਕੀਤਾ ਸੀ, ਉਸ ਵੇਲੇ ਉਥੇ ਕੋਈ ਅਨ-ਆਥੋਰਾਈਜ਼ਡ ਕਲੋਨੀ ਨਹੀਂ ਸੀ।

**ਮਾਨਯੋਗ ਸਪੀਕਰ :** ਤੁਸੀਂ ਦੱਸੋ ਨਾ, ਤੁਸੀਂ ਸਵਾਲ ਪੁੱਛੋ।

**ਡਾਕਟਰ ਉਪਿੰਦਰਜੀਤ ਕੌਰ :** ਮੈਂ ਸਵਾਲ ਹੀ ਪੁੱਛਣ ਲੱਗੀ ਹਾਂ। ਚਾਰ ਸਾਲ ਦੀ ਦੇਰੀ ਕਾਰਨ ਉੱਥੇ ਅਨ-ਆਥੋਰਾਈਜ਼ਡ ਕਲੋਨੀਆਂ ਦੀ ਮਸ਼ਰੂਮਿੰਗ ਹੋ ਗਈ ਹੈ। ਇਸ ਬਾਰੇ ਮੰਤਰੀ ਜੀ ਆਪਣੀ ਕਾਰਵਾਈ ਮੁਕੰਮਲ ਕਰਨ। ਦੂਸਰਾ, ਜੋ ਮੰਤਰੀ ਜੀ ਨੇ ਕਿਹਾ ਹੈ ਕਿ ਅਰਬਨ ਐਸਟੇਟ ਨੂੰ ਕਾਮਯਾਬ ਕਰਨ ਲਈ ਪੁਲ ਦੀ ਲੋੜ ਹੈ, ਉਸ ਨੂੰ ਅਪਰੋਚ ਰੋਡਾਂ ਮੁਹੱਈਆ ਕਰਵਾ ਦੇਣ ਕਿਉਂ ਜੋ ਪੁਲ ਤਿਆਰ ਹੈ।

**ਮੰਤਰੀ :** ਕੰਮ ਅਸੀਂ ਅਲਾਟ ਕਰ ਦਿੱਤਾ ਹੈ। ਜਿਹੜੀਆਂ 6 ਕਲੋਨੀਆਂ ਉਥੇ ਅਨ-ਆਥੋਰਾਈਜ਼ਡ ਬਣੀਆਂ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਸ਼ੁਰੂ ਕਰ ਦਿੱਤੀ ਹੈ। ਮੈਂ ਹਾਊਸ ਵਿਚ ਵੀ ਭਰੋਸਾ ਦਿਵਾਉਂਦਾ ਹਾਂ ਕਿ ਸਾਡੀ ਇਕ ਸਪੈਸ਼ਲ ਟੀਮ ਚੰਡੀਗੜ੍ਹ ਤੋਂ ਇਕ ਹਫਤੇ ਦੇ ਅੰਦਰ-ਅੰਦਰ ਉਥੇ ਜਾ ਕੇ ਚੈਕ ਕਰ ਲਵੇਗੀ।

## ਡਾਕਟਰਾਂ ਦੀਆਂ ਆਸਾਮੀਆਂ ਦੀ ਗਿਣਤੀ

*1705. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁੱਢਲੇ ਸਿਹਤ ਕੇਂਦਰ, ਮਾਛੀਵਾੜਾ ਵਿਚ ਡਾਕਟਰਾਂ ਦੀਆਂ ਮੰਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਇਸ ਵਿਚ ਲਗਾਏ ਗਏ ਡਾਕਟਰਾਂ ਦੀ ਗਿਣਤੀ ਕਿੰਨੀ ਹੈ ?

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਡਾਕਟਰਾਂ ਦੀਆਂ ਸੱਤ ਆਸਾਮੀਆਂ ਮਨਜ਼ੂਰ ਸ਼ੁਦਾ ਹਨ। ਇਕ ਸੀਨੀਅਰ ਮੈਡੀਕਲ ਅਫ਼ਸਰ ਅਤੇ 5 ਮੈਡੀਕਲ ਅਫ਼ਸਰ ਇਥੇ ਤਾਇਨਾਤ ਹਨ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਦੱਸਿਆ ਹੈ ਕਿ 5 ਡਾਕਟਰ ਤਾਇਨਾਤ ਹਨ, ਕੀ ਉਨ੍ਹਾਂ ਪੰਜਾਂ ਡਾਕਟਰਾਂ ਦੇ ਮੰਤਰੀ ਜੀ ਨਾਂ ਦੱਸ ਸਕਣਗੇ ਕਿ ਉਹ ਕਿਹੜੇ ਡਾਕਟਰ ਹਨ ਅਤੇ ਕਿਧਰੇ ਉਨ੍ਹਾਂ ਦੀ ਹੋਰ ਥਾਂ ਤੇ ਐਪਆਇੰਟਮੈਂਟ ਤਾਂ ਨਹੀਂ ਕੀਤੀ ਗਈ ?

**ਮੰਤਰੀ :** ਹਾਂ ਜੀ, ਹੈ ਜੀ। ਇਕ ਡੈਂਟਲ ਡਾਕਟਰ ਪੋਸਟ-ਗਰੈਜੂਏਸ਼ਨ ਕਰਨ ਚਲਾ ਗਿਆ ਹੈ। ਉਸ ਦੀ ਜਗ੍ਹਾ ਤੇ ਹੋਰ ਹਸਪਤਾਲ ਵਿੱਚੋਂ ਉਥੇ ਡਾਕਟਰ ਲਗਾਇਆ ਗਿਆ ਹੈ ਜਿਹੜਾ ਕਿ ਹਫਤੇ ਵਿਚ ਦੋ ਦਿਨ ਮੰਗਲਵਾਰ ਤੇ ਬੁੱਧਵਾਰ ਨੂੰ ਉੱਥੇ ਆਉਂਦਾ ਹੈ। ਦੂਸਰਾ, ਹਰਵਿੰਦਰ ਸਿੰਘ ਮੈਡੀਕਲ ਅਫ਼ਸਰ, ਪੀ.ਐਚ.ਸੀ. ਮਾਛੀਵਾੜਾ ਨੂੰ ਲੁਧਿਆਣਾ ਹਸਪਤਾਲ ਵਿਚ ਭੇਜਿਆ ਹੈ। ਸ਼੍ਰੀ ਐਸ.ਕੇ. ਸ਼ਰਮਾ, ਮੈਡੀਕਲ ਅਫ਼ਸਰ, ਪੀ.ਐਚ.ਸੀ. ਮਾਛੀਵਾੜਾ ਨੂੰ ਲੁਧਿਆਣੇ ਹਸਪਤਾਲ ਵਿਚੋਂ 2 ਡਾਕਟਰ ਛੁੱਟੀ ਤੇ ਚਲੇ ਜਾਣ ਕਾਰਨ ਉੱਥੇ ਵੈਕੰਸੀ ਫਿੱਲ ਕਰਨ ਵਾਸਤੇ ਲਗਾਇਆ ਗਿਆ ਹੈ। ਬਾਕੀ ਸਾਰੇ ਡਾਕਟਰ ਮਾਛੀਵਾੜੇ ਤਾਇਨਾਤ ਹਨ ਤੇ ਕੰਮ ਕਰ ਰਹੇ ਹਨ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਉਥੇ ਹੁਣ ਕੇਵਲ ਦੋ ਡਾਕਟਰ ਹੀ ਰਹਿ ਗਏ ਹਨ ਸ਼੍ਰੀ ਅਸ਼ਵਨੀ ਕੁਮਾਰ ਅਤੇ ਬਲਵਿੰਦਰ ਸਿੰਘ। ਜਿਨ੍ਹਾਂ ਡਾਕਟਰਾਂ ਨੂੰ ਲੁਧਿਆਣੇ ਭੇਜਿਆ ਗਿਆ ਹੈ, ਕੀ ਉਥੇ ਜ਼ਿਆਦਾ ਨਸੈਸਿਟੀ ਹੈ ? ਕੀ ਮਾਛੀਵਾੜਾ ਅਤੇ ਇਸਦੇ ਆਲੇ-ਦੁਆਲੇ ਦੇ 100-150 ਪਿੰਡਾਂ ਵਾਸਤੇ ਕੋਈ ਨਸੈਸਿਟੀ ਨਹੀਂ ਹੈ। ਉਥੇ ਸਾਰੇ ਇਲਾਕੇ ਵਿਚ ਡਿਸਪੈਂਸਰੀਆਂ ਖਾਲੀ ਪਈਆਂ ਹਨ। ਜਿਹੜੇ ਡਾਕਟਰ ਨੂੰ ਉਥੇ ਹਫਤੇ ਵਿਚ ਤਿੰਨ ਦਿਨ ਲਈ ਲਗਾਇਆ ਹੈ ਉਹ ਵੀ ਅਟੈਂਡ ਨਹੀਂ ਕਰ ਰਿਹਾ। ਕੀ ਉਸ ਦੀ ਹਾਜ਼ਰੀ ਯਕੀਨੀ ਬਣਾਈ ਜਾਵੇਗੀ ?

**ਮੰਤਰੀ :** ਬਿਲਕੁਲ ਹਾਜ਼ਰ ਹੁੰਦਾ ਹੈ, ਅਸੀਂ ਚੈਕਿੰਗ ਵੀ ਕੀਤੀ ਹੈ। ਸਪੀਕਰ ਸਾਹਿਬ, ਡਾਕਟਰਾਂ ਦੀ ਬੜੀ ਸ਼ਾਰਟੇਜ ਹੈ। 1374 ਡਾਕਟਰਾਂ ਦੀਆਂ ਆਸਾਮੀਆਂ ਖਾਲੀ ਸਨ। ਹੁਣ ਕੁਝ ਕੁ ਦਿਨਾਂ ਦੀ ਹੀ ਗੱਲ ਹੈ, ਸਭ ਠੀਕ ਹੋ ਜਾਵੇਗਾ। ਹਰ ਜਗ੍ਹਾ ਤੇ ਡਾਕਟਰਾਂ

ਦੀ ਸ਼ਾਰਟੇਜ ਹੈ। It is not only in Machhiwara, even other places were in shortage of doctors. This shortage will be overcome by filling up the gap as doctors will be posted. We will fill the gap. ਹੁਣ ਪੰਚਾਇਤੀ ਰਾਜ ਸਿਸਟਮ ਦੇ ਰਾਹੀਂ 24 ਅਪ੍ਰੈਲ, 2006 ਤੱਕ ਇਹ ਸਿਸਟਮ ਕੰਪਲੀਟ ਹੋ ਜਾਵੇਗਾ। ਜਿਹੜੇ ਇਧਰ-ਉਧਰ ਡਾਕਟਰ ਘੱਟ ਹਨ, ਇਹ ਗੈਪ ਫਿਲ ਹੋ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਅਤੇ ਵਾਇਦਾ ਵੀ ਲੈਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਅਤੇ ਪਿੰਡਾਂ ਦਾ ਵਿਤਕਰਾ ਕਿਉਂ ਹੈ? ਜਿਹੜੀਆਂ 1316 ਪੋਸਟਾਂ ਹਨ ਉਹ ਪਿੰਡਾਂ ਵਿੱਚ ਹੀ ਖਾਲੀ ਹਨ ਅਤੇ ਸ਼ਹਿਰਾਂ ਵਿੱਚ ਪ੍ਰੋਪੋਰਸ਼ਨੇਟਲੀ ਜ਼ਿਆਦਾ ਡਾਕਟਰ ਹਨ। ਇਸ ਲਈ, ਕੀ ਸ਼ਹਿਰਾਂ ਵਿੱਚੋਂ ਡਾਕਟਰਾਂ ਨੂੰ ਪਿੰਡਾਂ ਵਿੱਚ ਟਰਾਂਸਫਰ ਕਰਕੇ ਇਸ ਵਿਤਕਰੇ ਨੂੰ ਖਤਮ ਕਰਨ ਦਾ ਭਰੋਸਾ ਦਿਵਾਉਣਗੇ?

**ਮੰਤਰੀ :** ਵੈਸੇ ਤਾਂ, ਸਪੀਕਰ ਸਾਹਿਬ, it is a matter of one month only. ਪੰਜਾਬ ਪੰਚਾਇਤੀ ਰਾਜ ਵਿਭਾਗ ਨੇ ਐਡਵਰਟਾਈਜ਼ਮੈਂਟ ਕੀਤੀ ਹੈ ਅਤੇ ਮਿਤੀ 30 ਮਾਰਚ, 2006 ਤੱਕ ਅਰਜ਼ੀਆਂ ਮੰਗੀਆਂ ਗਈਆਂ ਹਨ ਅਤੇ ਮਿਤੀ 7 ਅਪ੍ਰੈਲ, 2006 ਅਤੇ 13 ਅਪ੍ਰੈਲ, 2006 ਨੂੰ ਇੰਟਰਵਿਊ ਰੱਖੀ ਗਈ ਹੈ ਅਤੇ ਇਸ ਦਾ ਰਿਜ਼ਲਟ ਮਿਤੀ 17 ਅਪ੍ਰੈਲ, 2006 ਨੂੰ ਕੱਢਿਆ ਜਾਣਾ ਹੈ ਅਤੇ ਐਗਰੀਮੈਂਟ ਮਿਤੀ 21 ਅਪ੍ਰੈਲ, 2006 ਨੂੰ ਸਾਈਨ ਹੋਣਾ ਹੈ ਅਤੇ ਰਿਪੋਰਟਿੰਗ ਡੇਟ 24 ਅਪ੍ਰੈਲ, 2006 ਰੱਖੀ ਗਈ ਹੈ ਅਤੇ ਮਿਤੀ 24 ਅਪ੍ਰੈਲ, 2006 ਨੂੰ ਸਾਰੇ ਡਾਕਟਰ ਲੱਗ ਜਾਣਗੇ। Then there will not be any complaint. ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ it is a matter of one month only. He still insists, I would not mind but I think it will be a futile exercise.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਇਸ ਗੱਲ ਦਾ ਵਿਸ਼ਵਾਸ਼ ਲੈਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ it is a matter of one month only. ਕੀ ਮੰਤਰੀ ਜੀ ਇਹ ਵਿਸ਼ਵਾਸ਼ ਦਿਵਾਉਣਗੇ ਕਿ ਜਿਹੜੇ ਡਾਕਟਰ ਮਹੀਨੇ ਲਈ ਲੁਧਿਆਣੇ ਭੇਜੇ ਗਏ ਹਨ, ਉਨ੍ਹਾਂ ਨੂੰ ਮਾਛੀਵਾੜੇ ਵਿਖੇ ਹੀ ਰਹਿਣ ਦਿੱਤਾ ਜਾਵੇਗਾ?

**Minister :** I will do Sir.

**ਸਰਦਾਰ ਰਵਿੰਦਰ ਸਿੰਘ ਸੰਧੂ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿੱਥੇ ਕੋਈ ਇੰਪਾਰਟੈਂਟ ਹਸਪਤਾਲ ਵਿੱਚ ਥਾਂ ਖਾਲੀ ਹੈ, ਉਥੇ ਦੂਜੇ ਹਸਪਤਾਲਾਂ ਵਿੱਚੋਂ ਡਾਕਟਰ, ਮੈਡੀਕਲ ਅਫਸਰ ਜਾਂ ਫਾਰਮਾਸਿਸਟ ਡੈਪੂਟੇਸ਼ਨ ਤੇ ਭੇਜੇ ਗਏ ਹਨ। ਜਿੱਥੇ ਆਲਰੇਡੀ ਇਕ ਪਹਿਲਾਂ ਹੀ ਲੱਗਿਆ ਹੋਇਆ ਹੈ, ਉਥੇ ਵੀ ਡੈਪੂਟੇਸ਼ਨ ਤੇ ਭੇਜ ਦਿੱਤਾ ਜਾਂਦਾ ਹੈ, ਤਨਖਾਹ ਉਹ ਮੇਰੇ ਹਲਕੇ ਵਿੱਚੋਂ ਹੀ ਲੈ ਰਿਹਾ ਹੈ ਅਤੇ ਕੰਮ ਕਿੱਤੇ ਹੋਰ ਕਰ ਰਿਹਾ ਹੈ। ਕੀ ਮੰਤਰੀ ਜੀ ਉਨ੍ਹਾਂ ਨੂੰ ਵਾਪਸ ਭੇਜਣ ਲਈ ਵਿਸ਼ਵਾਸ਼ ਦਿਵਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਅਜਿਹੀ ਕੋਈ ਗੱਲ ਮੇਰੇ ਨੋਟਿਸ ਵਿੱਚ ਨਹੀਂ ਹੈ।

**ਮਾਨਯੋਗ ਸਪੀਕਰ** : ਚਲੋ ਸੰਧੂ ਸਾਹਿਬ, ਤੁਸੀਂ ਮੰਤਰੀ ਜੀ ਨੂੰ ਮਿਲਕੇ ਉਨ੍ਹਾਂ ਦੇ ਨੋਟਿਸ ਵਿੱਚ ਲਿਆ ਦੇਣਾ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1775**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

### ਐਲੀਮੈਂਟਰੀ ਸਕੂਲਾਂ ਦੀ ਗਿਣਤੀ

*1704. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਲੁਧਿਆਣਾ ਦੇ ਬਲਾਕ ਮਾਛੀਵਾੜਾ ਵਿਚ ਸਰਕਾਰੀ ਐਲੀਮੈਂਟਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚ ਲਗਾਏ ਗਏ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ?

**ਸ਼੍ਰੀ ਹਰਨਾਮ ਦਾਸ ਜੌਹਰ** :

| ਮਾਛੀਵਾੜਾ ਬਲਾਕ ਵਿਚ ਐਲੀਮੈਂਟਰੀ ਸਕੂਲਾਂ ਦੀ ਗਿਣਤੀ | ਤਾਇਨਾਤ ਟੀਚਰਾਂ ਦੀ ਗਿਣਤੀ | ਖਾਲੀ ਆਸਾਮੀਆਂ |
|---|---|---|
| 100 | 143 | 190 |

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜੋ 190 ਏਨੀ ਵੱਡੀ ਤਾਦਾਦ ਵਿੱਚ ਪੋਸਟਾਂ ਖਾਲੀ ਹਨ, ਕੀ ਇਹ 2002 ਤੋਂ ਬਾਅਦ ਹੀ ਖਾਲੀ ਹੋਈਆਂ ਹਨ ਜਾਂ ਪਹਿਲਾਂ ਵੀ ਖਾਲੀ ਸਨ ?

**ਮੰਤਰੀ** : ਸਪੀਕਰ ਸਾਹਿਬ, ਐਜੂਕੇਸ਼ਨ ਡਿਪਾਰਟਮੈਂਟ ਬਹੁਤ ਵੱਡਾ ਡਿਪਾਰਟਮੈਂਟ ਹੈ ਜਿਥੇ ਰੋਜ਼ ਹੀ ਸੈਂਕੜੇ ਅਧਿਆਪਕਾਂ ਦੀਆਂ ਸੀਟਾਂ ਖਾਲੀ ਹੁੰਦੀਆਂ ਰਹਿੰਦੀਆਂ ਹਨ ਅਤੇ ਇਸੇ ਕਰਕੇ ਹਮੇਸ਼ਾ ਭਰੀਆਂ ਨਹੀਂ ਜਾਂਦੀਆਂ। ਜਿਹੜੀਆਂ ਸੀਟਾਂ ਭਰੀਆਂ ਗਈਆਂ ਸਨ ਉਹ 2001 ਵਿੱਚ ਭਰੀਆਂ ਗਈਆਂ ਸਨ। ਉਸ ਤੋਂ ਬਾਅਦ ਅਸੀਂ ਹੁਣ ਭਰਤੀ ਲਈ ਪ੍ਰਕ੍ਰਿਆ ਸ਼ੁਰੂ ਕੀਤੀ ਹੈ ਅਤੇ ਅਪ੍ਰੈਲ ਦੇ ਮਹੀਨੇ ਵਿੱਚ ਪੂਰੀ ਭਰਤੀ ਹੋ ਜਾਵੇਗੀ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਸਵਾਲ ਇਹ ਕੀਤਾ ਹੈ ਕਿ ਉਥੇ ਜਿਹੜੀਆਂ 190 ਆਸਾਮੀਆਂ ਖਾਲੀ ਹੋਈਆਂ ਹਨ, ਕੀ ਉਹ ਰਿਟਾਇਰਮੈਂਟਸ ਦੇ ਨਾਲ ਤਾਂ ਖਾਲੀ ਨਹੀਂ ਹੋਈਆਂ, ਕੀ ਉਥੋਂ ਟਰਾਂਸਫਰ ਕੀਤੇ ਗਏ ਹਨ। ਕੀ ਮੰਤਰੀ ਜੀ ਦੱਸ ਸਕਦੇ ਹਨ ਕਿ 2002 ਤੋਂ ਬਾਅਦ ਇੰਨੀ ਤਾਦਾਦ ਵਿੱਚ ਕਿਵੇਂ ਪੋਸਟਾਂ ਖਾਲੀ ਹੋ ਗਈਆਂ ਅਤੇ ਇਹ ਆਸਾਮੀਆਂ ਪਿੰਡਾਂ ਵਿੱਚ ਹੀ ਕਿਉਂ ਖਾਲੀ ਹੋਈਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਰਿਟਾਇਰਮੈਂਟਸ ਕਾਰਨ ਤਾਂ ਖਾਲੀ ਨਹੀਂ ਹੋਈਆਂ। ਟਰਾਂਸਫਰਜ਼ ਕੰਪੈਸ਼ਨੇਟ ਗਰਾਊਂਡ ਤੇ ਹੋਈਆਂ ਹੋਣਗੀਆਂ। ਫਿਰ ਐਮ.ਐਲ.ਏ. ਸਾਹਿਬਾਨ ਵੀ ਸਾਰੇ ਪੰਜਾਬ ਤੋਂ ਆਉਂਦੇ ਹਨ ਕਿ ਸਾਨੂੰ ਜ਼ਰੂਰਤ ਹੈ, ਸਾਡੇ ਕੋਲ ਭੇਜੋ। ਜਿੱਥੇ ਅਸੀਂ ਵੱਧ ਅਧਿਆਪਕ ਮਹਿਸੂਸ ਕਰਦੇ ਹਾਂ ਉਥੋਂ, ਜਿੱਥੇ ਆਸਾਮੀ ਖਾਲੀ ਹੁੰਦੀ ਹੈ ਉਥੇ ਭੇਜ ਦਿੰਦੇ ਹਾਂ। ਵੈਸੇ ਤਾਂ ਅਸੀਂ ਜਨਰਲ ਟਰਾਂਸਫਰਾਂ ਬੰਦ ਕੀਤੀਆਂ ਹੋਈਆਂ ਹਨ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਐਮ.ਐਲ.ਏ. ਜੇ ਬਦਲੀ ਕਰਾਉਣ ਲਈ ਆਉਂਦੇ ਹਨ ਤਾਂ ਫਿਰ ਤਾਂ ਪਿੰਡਾਂ ਦੇ ਸਕੂਲ ਹੀ ਬੰਦ ਕਰ ਦੇਣੇ ਚਾਹੀਦੇ ਹਨ। ਮੇਰੇ ਹਲਕੇ ਵਿੱਚ ਪ੍ਰਾਇਮਰੀ ਸਕੂਲ 89 ਹਨ ਅਤੇ ਉਨ੍ਹਾਂ 89 ਸਕੂਲਾਂ ਵਿਚੋਂ 82 ਸਕੂਲਾਂ ਵਿੱਚ 80 ਟੀਚਰ ਸਨ। ਹੁਣ ਆਰਡਰ ਕਰਕੇ 54 ਸਕੂਲ ਜ਼ਿਲ੍ਹਾ ਪ੍ਰੀਸ਼ਦ ਨੂੰ ਦੇ ਦਿੱਤੇ ਹਨ। ਮੈਂ, ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਐਮ.ਐਲ.ਏ. ਦੀ ਰਿਕਮੈਂਡੇਸ਼ਨ ਤੇ ਇੰਨੀ ਵੱਡੀ ਤਾਦਾਦ ਵਿੱਚ ਉਥੋਂ ਬਦਲੀਆਂ ਹੋਈਆਂ ਹਨ ? ਮੈਂ ਸਮਝ ਨਹੀਂ ਸਕਿਆ ਕਿ ਕਿਹੜਾ ਐਮ.ਐਲ.ਏ. ਇੰਨੀ ਵੱਡੀ ਤਾਦਾਦ ਵਿੱਚ ਪਿੰਡਾਂ ਤੋਂ ਸ਼ਹਿਰਾਂ ਵਿੱਚ ਬਦਲੀਆਂ ਕਰਵਾ ਰਿਹਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ** ** ਹੀ ਸਵਾਲ ਹੈ। ਮਤਲਬ ਤਾਂ ਕੋਈ ਹੈ ਨਹੀਂ। ਸਾਰੀ ਦੁਨੀਆਂ ਜਾਣਦੀ ਹੈ ਕਿ ਬਦਲੀਆਂ ਨਹੀਂ ਹੋ ਰਹੀਆਂ। ਕੋਈ ਅਪਲਾਈ ਕਰੇ ਤਾਂ ਕੰਪੈਸ਼ਨੇਟ ਗਰਾਊਂਡ ਤੇ ਖਾਲੀ ਜਗ੍ਹਾ ਤੇ ਬਦਲੀ ਕੀਤੀ ਜਾਂਦੀ ਹੈ, ਵੈਸੇ ਕੋਈ ਬਦਲੀ ਨਹੀਂ ਹੋ ਰਹੀ। (ਹਾਸਾ)

**ਮਾਨਯੋਗ ਸਪੀਕਰ :** ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

---

## ਸਰਵ ਸਿੱਖਿਆ ਅਭਿਆਨ ਅਧੀਨ ਫ਼ੰਡਾਂ ਦੀ ਵੰਡ

*1710. **ਸਰਦਾਰ ਰਣਦੀਪ ਸਿੰਘ ਨਾਭਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2002-03 ਤੋਂ ਮਿਤੀ ਅੰਤ ਤੱਕ ਦੇ ਦੌਰਾਨ ਰਾਜ ਵਿਚ ਸਰਵ ਸਿੱਖਿਆ ਅਭਿਆਨ ਅਧੀਨ ਵੰਡੇ ਗਏ ਫ਼ੰਡਾਂ ਦੇ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ, ਅਤੇ ਇਸ ਲਈ ਕੀ ਕਸੌਟੀ ਅਪਣਾਈ ਗਈ ?

---

*Expunged as ordered by the Chair.

**Shri Harnam Dass Johar :** The information is placed at Annexure 'A'.

**Annexure 'A'**

(Amount in Crores)

| Sr. No. | Name of the District | 2002-03 | 2003-04 | 2004-05 | 2005-06 (Up to 27th February, 2006) |
|---|---|---|---|---|---|
| 1 | Amritsar | 11.93 | 7.85 | 3.47 | 16.44 |
| | Total | 11.93 | 7.85 | 3.47 | 16.44 |
| 2 | Bathinda | 5.10 | 5.62 | 1.77 | 7.47 |
| | Total | 5.10 | 5.62 | 1.77 | 7.47 |
| 3 | Faridkot | 3.58 | 2.19 | 2.23 | 4.43 |
| | Total | 3.58 | 2.19 | 2.23 | 4.43 |
| 4 | Fatehgarh Sahib | 3.26 | 2.12 | 2.32 | 4.88 |
| | Total | 3.26 | 2.12 | 2.32 | 4.88 |
| 5 | Ferozepur | 8.91 | 11.11 | 2.85 | 12.36 |
| | Total | 8.91 | 11.11 | 2.85 | 12.36 |
| 6 | Gurdaspur | 10.60 | 7.33 | 4.38 | 14.00 |
| | Total | 10.60 | 7.33 | 4.38 | 14.00 |
| 7 | Hoshiarpur | 7.90 | 4.54 | 4.12 | 11.85 |
| | Total | 7.90 | 4.54 | 4.12 | 11.85 |
| 8 | Jalandhar | 8.22 | 5.13 | 2.90 | 11.43 |
| | Total | 8.22 | 5.13 | 2.90 | 11.43 |
| 9 | Kapurthala | 4.46 | 2.60 | 2.45 | 6.81 |
| | Total | 4.46 | 2.60 | 2.45 | 6.81 |

(Amount in Crores)

| Sr. No. | Name of the District | 2002-03 | 2003-04 | 2004-05 | 2005-06 (Up to 27th February, 2006) |
|---|---|---|---|---|---|
| 10 | Ludhiana | 9.01 | 5.31 | 3.84 | 12.53 |
| | Total | 9.01 | 5.31 | 3.84 | 12.53 |
| 11 | Mansa | 3.71 | 2.88 | 2.54 | 7.95 |
| | Total | 3.71 | 2.88 | 2.54 | 7.95 |
| 12 | Moga | 4.81 | 3.02 | 1.69 | 5.59 |
| | Total | 4.81 | 3.02 | 1.69 | 5.59 |
| 13 | Mukatsar | 4.32 | 3.13 | 1.93 | 6.66 |
| | Total | 4.32 | 3.13 | 1.93 | 6.66 |
| 14 | Nawan Shehar | 3.75 | 2.01 | 1.88 | 5.23 |
| | Total | 3.75 | 2.01 | 1.88 | 5.23 |
| 15 | Patiala | 10.02 | 6.67 | 3.53 | 10.46 |
| | Total | 10.02 | 6.67 | 3.53 | 10.46 |
| 16 | Ropar | 5.44 | 3.33 | 4.88 | 7.86 |
| | Total | 5.44 | 3.33 | 4.88 | 7.86 |
| 17 | Sangrur | 8.56 | 6.29 | 2.97 | 12.33 |
| | Total | 8.56 | 6.29 | 2.97 | 12.33 |
| | Grand Total | 113.58 | 81.13 | 49.75 | 158.28 |

Funds are disbursed as per the guidelines of Ministry of Human Resource and Development (MHRD), New Delhi, the details of which is given below :—

**Civil Work**

**Additional Class room**

The Major Funds for civil works are disbursed for Additional Class rooms, the criteria is for Primary Schools @ one room per 45 students, subject to a minimum of 2 rooms and 2 teachers in all Government Schools.

**[Education Minister]**

| Sr. No. | Number of Students | Number of Classrooms |
|---|---|---|
| 1 | Less than 90 | 2 |
| 2 | 91—135 | 3 |
| 3 | 136—180 | 4 |
| 4 | 181—225 | 5 |

For Upper Primary i.e. class 6th to 8th one room for each section at least 40 students in sanctioned.

**Block Resource Centre (BRC).**—Grant for construction of BRC for each Community Development (CD) block. There are 141 CD blocks in the State.

**Cluster Resource Centre (CRC).**—Grant for construction of CRC for each cluster. There are 1499 clusters in the State.

**New School/Branch School Building.**—Grant for construction for new school/branch school building within State norm of 1 K.M.

**Toilet and Drinking Water.**—Grant for construction of toilet and provision of drinking water in each school.

Annual Grants are disbursed to every Primary and Upper Primary Schools as per the details given below :—

School Grant (Rs. 2,000 per School)

Teachers Grant (Rs. 500 per Teacher)

Repair and Maintenance grant (School up to three classrooms will be eligible for maintenance grant up to a maximum of Rs. 4,000 per school and for more than three class rooms Rs. 7,500 per school)

**Free Text books :**

Free Text Books to all Non-SC girls @ Rs. 150 per child at primary and upper primary levels.

**Education Guarantee Scheme :**

To cover out of school children, EGS centres are opened as per the requirements of the community. Under EGS scheme funds are disbursed at the rate of Rs. 845 per child per year.

**Intervention for disabled children (IED) .**—Rs. 1,200 per child is utilized for providing aids and appliances to the disabled children. Special attention is given to the requirements of the children with Special Needs (CSWN).

**Teacher Training.**—20 days training is provided to all primary and master cadre teachers @ Rs. 70 per day per teacher every year.

Grants are disbursed as per the requirements submitted by all the 17 District Project Offices (DPOs) and District Institute of Education and Training Centres (DIETs) subject to the maximum limit of Annual Work Plan and Budget approved by the Project Approval Board headed by Secretary, Department of Elementary Education and Literacy, MHRD, GOI from time to time.

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਜਿਹੜੀ ਸਰਵ ਸਿੱਖਿਆ ਅਭਿਆਨ ਦੇ ਤਹਿਤ ਸੈਂਟਰਲ ਗੌਰਮਿੰਟ ਨੇ ਸਕੀਮ ਜਾਰੀ ਕੀਤੀ ਹੈ, ਇਸ ਬਾਰੇ ਮੈਨੂੰ ਜਿਹੜਾ ਵੇਰਵਾ ਭੇਜਿਆ ਗਿਆ ਹੈ, ਇਹ ਇਨ-ਕੰਪਲੀਟ ਹੈ। ਸਾਲ 2002-03 ਬਾਰੇ ਜੋ ਵੇਰਵਾ ਦਿੱਤਾ ਗਿਆ ਹੈ, ਉਸ ਵਿੱਚ ਕਿਹਾ ਗਿਆ ਹੈ ਕਿ 113.58 ਕਰੋੜ ਰੁਪਏ ਦੀ ਰਾਸ਼ੀ ਖਰਚ ਕੀਤੀ ਗਈ ਭਾਵ ਪਹਿਲੇ ਸਾਲ ਇੰਨੀ ਰਾਸ਼ੀ ਖਰਚ ਕੀਤੀ ਗਈ। ਇਸ ਤੋਂ ਅਗਲੇ ਸਾਲ 81.13 ਕਰੋੜ ਰੁਪਏ, ਫਿਰ 49.75 ਕਰੋੜ ਰੁਪਏ ਤੇ ਅਖੀਰਲੇ ਸਾਲ ਦੀ ਪਰਪੋਜ਼ਲ ਇਨ੍ਹਾਂ ਨੇ ਰੱਖੀ ਹੈ 158.28 ਕਰੋੜ ਰੁਪਏ ਅਤੇ ਇਹ ਖਰਚ ਕੀਤੀ ਗਈ। ਇਹ ਰਾਸ਼ੀ ਸੈਂਟਰਲ ਗੌਰਮਿੰਟ ਦੇ Ministry of Human Resources and Development ਨੇ ਜਾਰੀ ਕੀਤੀ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਦੋ ਸਾਲਾਂ ਵਿੱਚ ਇਹ ਪੈਸੇ ਕਿਉਂ ਘੱਟ ਗਏ? ਇਸ ਦਾ ਕੀ ਕਾਰਨ ਹੈ? ਮੰਤਰੀ ਜੀ ਮਹਿਕਮੇ ਦੀ ਨੁਮਾਇੰਦਗੀ ਕਰਦੇ ਹਨ। ਕੀ ਇਹ ਜ਼ਰੂਰੀ ਨਹੀਂ ਸਮਝਦੇ? ਇਨ੍ਹਾਂ ਫੰਡਜ਼ ਵਿੱਚ ਘਾਟ ਕਿਉਂ ਆਈ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਚਿੰਗ ਗ੍ਰਾਂਟ ਸਟੇਟ ਗੌਰਮਿੰਟ ਨੇ ਦੇਣੀ ਹੁੰਦੀ ਹੈ। ਉਸ ਵੇਲੇ ਸਟੇਟ ਗੌਰਮਿੰਟ ਕੋਲ ਫੰਡਜ਼ ਨਹੀਂ ਸਨ। ਇਸ ਕਰਕੇ ਨਹੀਂ ਦੇ ਸਕੇ ਔਰ ਸੈਂਟਰਲ ਗੌਰਮਿੰਟ ਦੇ ਫੰਡਜ਼ ਯੂਟੇਲਾਈਜ਼ ਨਹੀਂ ਹੋ ਸਕੇ। ਹੁਣ ਜਦੋਂ ਪੰਜਾਬ ਸਰਕਾਰ ਨੇ ਮੈਚਿੰਗ ਗਰਾਂਟ ਦੇ ਦਿੱਤੀ ਹੈ ਤਾਂ ਰਾਸ਼ੀ ਕਾਫੀ ਵੱਧ ਗਈ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਦੂਜਾ ਜ਼ਿਕਰ ਇਹ ਕੀਤਾ ਸੀ ਕਿ ਇਨਫਰਮੇਸ਼ਨ ਇਨ-ਕੰਪਲੀਟ ਹੈ। ਮੈਂ ਕਰਾਈਟੇਰੀਆ ਮੰਗਿਆ ਸੀ, Disbursement of Funds under Sarva Shiksha Abhiyan. ਇਨ੍ਹਾਂ ਨੇ ਡਿਟੇਲ ਤਾਂ ਦਿੱਤੀ ਹੈ ਪਰ ਇਹ ਨਹੀਂ ਦੱਸਿਆ ਕਿ ਇਸ ਰਾਹੀਂ ਕਿੰਨੇ ਬੈਨੀਫਿਸ਼ਰੀਜ਼ ਨੂੰ ਲਾਭ ਹੋਇਆ ਹੈ ? ਇਹ ਮੈਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ। ਇਹ ਇੱਕ ਅਹਿਮ ਮੁੱਦਾ ਹੈ। ਯੂਨੀਅਨ ਗੌਰਮਿੰਟ ਦੀ ਸਕੀਮ ਹੈ ਔਰ ਉਨ੍ਹਾਂ ਨੇ ਲਿਖਿਆ ਹੈ ਕਿ ਇੱਕ ਕਿਲੋਮੀਟਰ ਦੇ ਦਾਇਰੇ ਵਿੱਚ ਆਉਂਦੇ ਸਕੂਲਾਂ ਵਿੱਚ ਇਹ ਸਕੀਮ ਲਾਗੂ ਹੋਵੇਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਨਾਭੇ ਵਿੱਚ ਕਿਹੜੇ ਸਕੂਲ ਵਿਚ ਸਕੀਮ ਲਾਗੂ ਹੈ ਔਰ ਨਾਲ ਬੱਚਿਆਂ ਨੂੰ ਫਰੀ ਟੈਕਸਟ-ਬੁੱਕਸ ਦੇਣ ਬਾਰੇ ਵੀ ਕਿਹਾ ਗਿਆ ਹੈ। ਇਸ ਦੇ ਨਾਲ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਬੈਨੀਫਿਸ਼ਰੀਜ਼ ਨੂੰ ਇਹ ਕਿਤਾਬਾਂ ਵੰਡੀਆਂ ਗਈਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਵੱਖਰਾ ਕਰ ਦੇਣ ਤੇ ਫਿਰ ਡੱਟ ਕੇ ਜਵਾਬ ਦਿਆਂਗੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰਾ ਸਵਾਲ ਪੜ੍ਹ ਲਓ। ਡਿਸਟ੍ਰਿਕਟ-ਵਾਈਜ਼ ਇਨ੍ਹਾਂ ਨੇ ਜਵਾਬ ਦਿੱਤਾ ਹੈ ਔਰ ਪਟਿਆਲੇ ਜ਼ਿਲ੍ਹੇ ਦਾ ਵੇਰਵਾ ਵੀ ਦਿੱਤਾ ਹੈ। ਨਾਭਾ ਤਾਂ ਛੋਟਾ ਜਿਹਾ ਸ਼ਹਿਰ ਹੈ। ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਪਟਿਆਲੇ 10.46 ਕਰੋੜ ਰੁਪਿਆ ਖਰਚ ਕੀਤਾ ਗਿਆ, ਸਰਵ ਸਿੱਖਿਆ ਅਭਿਆਨ ਤਹਿਤ। ਲੇਕਿਨ ਮੈਂ ਨਾਭਾ ਬਾਰੇ ਪੁੱਛਣਾ ਚਾਹੁੰਦਾ ਹਾਂ ਤੇ ਇਹ ਕਹਿੰਦੇ ਹਨ ਕਿ ਵੱਖਰਾ ਸਵਾਲ ਦਿਓ। ਮੰਤਰੀ ਜੀ, ਘੱਟੋ-ਘੱਟ ਇਹ ਹੀ ਦੱਸ ਦੇਣ ਕਿ ਕਿੰਨੇ ਬੱਚਿਆਂ ਨੂੰ ਨਾਭੇ ਟੈਕਸਟ-ਬੁੱਕਾਂ ਦਿੱਤੀਆਂ ਗਈਆਂ ? ਜੇ ਨਾਭੇ ਬਾਰੇ ਨਹੀਂ ਪਤਾ ਤਾਂ ਇਹ ਪਟਿਆਲੇ ਡਿਸਟ੍ਰਿਕਟ ਦਾ ਹੀ ਦੱਸ ਦੇਣ।

**ਮੰਤਰੀ :** ਸਾਰਾ ਕੁਝ ਡਿਟੇਲ ਵਿੱਚ ਲਿਖਿਆ ਗਿਆ ਹੈ। ਇਹ ਮੁਮਕਿਨ ਨਹੀਂ ਕਿ ਹਰ ਚੀਜ਼ ਦਾ ਜ਼ਬਾਨੀ ਜਵਾਬ ਦਿੱਤਾ ਜਾ ਸਕੇ। (ਹਾਸਾ)

**ਸਰਦਾਰ ਰਣਦੀਪ ਸਿੰਘ ਨਾਭਾ :** ਸਰ, ਮੇਰੇ ਕੋਲ ਡਿਟੇਲਡ ਲਿਸਟ ਨਹੀਂ ਆਈ। ਇਸ ਕਰਕੇ ਇਹ ਕੁਐਸਚਨ ਪੋਸਟਪੋਨ ਕੀਤਾ ਜਾਵੇ ਤਾਂ ਕਿ ਡਿਟੇਲ ਜਵਾਬ ਦਿੱਤਾ ਜਾ ਸਕੇ।

**ਮਾਨਯੋਗ ਸਪੀਕਰ :** ਅਗਰ ਤੁਸੀਂ ਇਨ੍ਹਾਂ ਨੂੰ ਮਿਲ ਕੇ ਪੁੱਛ ਸਕਦੇ ਹੋ ਤਾਂ ਪੁੱਛ ਲੈਣਾ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਜਿਵੇਂ ਤੁਹਾਡੀ ਇੱਛਾ।

---

## ਬਾਰੂਦੀ ਸੁਰੰਗਾਂ ਵਿਛਾਉਣ ਲਈ ਮੁਆਵਜ਼ਾ

*1726. **ਸਰਦਾਰ ਸੁਖਪਾਲ ਸਿੰਘ :** ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਿਸਾਨਾਂ ਦੇ ਖੇਤਾਂ ਵਿਚ ਬਾਰੂਦੀ ਸੁਰੰਗਾਂ ਵਿਛਾਉਣ ਦੇ ਕਾਰਣ ਉਨ੍ਹਾਂ ਨੂੰ ਮੁਆਵਜ਼ੇ ਦੀ ਅਦਾਇਗੀ ਕਰਨ ਲਈ ਭਾਰਤ ਸਰਕਾਰ ਤੋਂ ਕੁੱਲ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਅਤੇ ਪਿਛਲੇ 5 ਸਾਲਾਂ ਦੌਰਾਨ ਜ਼ਿਲ੍ਹਾ ਫਿਰੋਜ਼ਪੁਰ ਦੇ ਕਿਸਾਨਾਂ ਨੂੰ ਇਸ ਵਿਚੋਂ ਕਿੰਨੀ ਰਕਮ ਵੰਡੀ ਗਈ ?

**ਸਰਦਾਰ ਅਮਰਜੀਤ ਸਿੰਘ ਸਮਰਾ :** ਸ਼੍ਰੀਮਾਨ ਜੀ, ਕੁੱਲ 111,80,91,720 ਰੁਪਏ ਦੀ ਰਕਮ ਭਾਰਤ ਸਰਕਾਰ ਤੋਂ ਪ੍ਰਾਪਤ ਹੋਈ ਸੀ। ਫਿਰੋਜ਼ਪੁਰ ਦੇ ਕਿਸਾਨਾਂ ਨੂੰ ਇਸ ਵਿਚੋਂ 52,31,62,790 ਰੁਪਏ ਦੀ ਰਕਮ ਵੰਡੀ ਜਾ ਚੁੱਕੀ ਹੈ।

**ਸਰਦਾਰ ਸੁਖਪਾਲ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਰਕਮ ਵੰਡੀ ਗਈ ਹੈ, ਕੀ ਇਸ ਤੋਂ ਇਲਾਵਾ ਕੁਝ ਲੋਕ ਰਹਿ ਵੀ ਗਏ ਹਨ, ਜਿਨ੍ਹਾਂ ਨੂੰ ਪੈਸੇ ਨਹੀਂ ਮਿਲੇ ਜਾਂ ਕੋਈ ਪੇਮੈਂਟ ਆਉਣੀ ਬਾਕੀ ਹੈ ?

**ਮੰਤਰੀ :** ਸਪੀਕਰ ਸਾਹਿਬ, 2,08,29,292 ਰੁਪਏ ਵੰਡਣ ਵਾਲੇ ਰਹਿੰਦੇ ਹਨ। ਇਸ ਬਾਰੇ ਅਖਬਾਰਾਂ ਵਿੱਚ ਵੀ ਕਢਵਾਇਆ ਗਿਆ ਹੈ ਅਤੇ ਹੋਰ ਵੀ ਪੂਰੀ ਕੋਸ਼ਿਸ਼ ਕੀਤੀ ਗਈ ਹੈ ਪਰ ਕੋਈ ਇਨ੍ਹਾਂ ਨੂੰ ਲੈਣ ਨਹੀਂ ਆਇਆ।

**ਮਾਨਯੋਗ ਸਪੀਕਰ :** ਕੋਈ ਪੈਸੇ ਲੈਣ ਨਹੀਂ ਆਇਆ। ਹੁਣ ਕੀ ਸਵਾਲ ਹੋਏਗਾ।

**ਸਰਦਾਰ ਸੁਖਪਾਲ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਅਖਬਾਰਾਂ ਦੇ ਵਿੱਚ ਕਢਵਾਇਆ ਗਿਆ ਹੈ ਪਰ ਜਦੋਂ ਉੱਥੇ ਡਿਪਟੀ ਕਮਿਸ਼ਨਰ ਨੂੰ ਡੈਪੂਟੇਸ਼ਨ ਜਾਂ ਕੇ ਮਿਲਦੇ ਹਨ ਤਾਂ ਉਹ ਕਹਿੰਦੇ ਹਨ ਕਿ ਸਾਡੇ ਕੋਲ ਰਾਸ਼ੀ ਨਹੀਂ ਹੈ, ਬਕਾਇਆ ਰਾਸ਼ੀ ਆਈ ਨਹੀਂ ਹੈ। ਕੀ ਇਹ ਇਸ ਦੀ ਛਾਣਬੀਣ ਕਰਵਾਉਣਗੇ ਕਿ ਗਰਾਊਂਡ ਲੈਵਲ ਤੇ ਕੀ ਪ੍ਰਾਬਲਮ ਹੈ, ਜਿਸ ਕਰਕੇ ਲੋਕਾਂ ਵਿੱਚ ਗਲਤ ਇਨਫਰਮੇਸ਼ਨ ਪਹੁੰਚ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਕੋਲ ਇਸ ਤਰ੍ਹਾਂ ਦੀ ਲਿਸਟ ਹੈ ਤਾਂ ਇਹ ਮੈਨੂੰ ਦੇ ਦੇਣ। ਅਸੀਂ 10-15 ਦਿਨਾਂ ਦੇ ਵਿੱਚ-ਵਿੱਚ ਪੇਮੈਂਟ ਦਿਵਾ ਦੇਵਾਂਗੇ।

**Sardar Sukhpal Singh :** Thank you.

------

## ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫਿਆਂ ਦੀ ਵੰਡ

*1749. **ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2004-05 ਅਤੇ 2005-06 ਦੇ ਸਮੇਂ ਦੌਰਾਨ 6ਵੀਂ ਜਮਾਤ ਅਤੇ ਉਸ ਤੋਂ ਉਪਰ ਦੀਆਂ ਜਮਾਤਾਂ ਦੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫਿਆਂ ਦੀ ਵੰਡ ਲਈ ਕਿੰਨੀ ਰਕਮ ਮਖਸੂਸ ਕੀਤੀ ਗਈ ਅਤੇ ਉਸ ਵਿਚੋਂ ਅਸਲ ਵਿਚ ਕਿੰਨੀ ਰਕਮ ਵੰਡੀ ਗਈ ?

**ਸ਼੍ਰੀਮਤੀ ਗੁਰਕੰਵਲ ਕੌਰ :** ਅਨੁਸੂਚਿਤ ਜਾਤੀਆਂ ਦੇ 6ਵੀਂ ਕਲਾਸ ਅਤੇ ਉਪਰਲੀਆਂ ਕਲਾਸਾਂ ਵਿਚ ਪੜ੍ਹਦੇ ਵਿਦਿਆਰਥੀਆਂ ਨੂੰ ਰਾਜ ਵਿਦਿਅਕ ਭਲਾਈ ਸਕੀਮ ਅਤੇ ਪੋਸਟ ਮੈਟ੍ਰਿਕ ਸਕਾਲਰਸ਼ਿਪ ਟੂ ਐਸ.ਸੀ. ਸਟੂਡੈਂਟਸ ਸਕੀਮ ਅਧੀਨ ਸਾਲ 2004-05 ਅਤੇ 2005-06 ਦੌਰਾਨ ਮਖਸੂਸ ਕੀਤੀ ਗਈ ਰਾਸ਼ੀ ਅਤੇ ਵਜ਼ੀਫੇ ਦੀ ਵੰਡ ਸਬੰਧੀ ਵੇਰਵਾ ਹੇਠ ਅਨੁਸਾਰ ਹੈ :—

(ਰਕਮ ਲੱਖਾਂ ਵਿੱਚ)

| ਸਾਲ | ਮਖਸੂਸ ਕੀਤੀ ਰਾਸ਼ੀ | ਵੰਡੀ ਗਈ ਰਕਮ |
|---|---|---|
| 2004-05 | 2973.82 | 679.29 |
| 2005-06 | 3788.41 | 2650.95<br>(28-2-06 ਤੱਕ) |

**ਸਰਦਾਰ ਜੋਗਿੰਦਰ ਸਿੰਘ ਮਾਨ :** ਸਰ, ਛੇਵੀਂ ਕਲਾਸ ਤੋਂ ਲੈ ਕੇ ਹਾਇਰ ਐਜੂਕੇਸ਼ਨ ਤੱਕ ਸਟੂਡੈਂਟਸ ਨੂੰ ਸਟਾਈਫਨ ਦੇਣਾ ਹੁੰਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2004-05 ਅਤੇ 2005-06 ਵਿੱਚ ਜਿਹੜੀ ਰਕਮ ਰੱਖੀ ਗਈ ਸੀ, ਉਸ ਵਿੱਚ ਅਣਵੰਡੀ ਅਤੇ ਵੰਡੀ ਗਈ ਰਕਮ ਵਿੱਚ ਕਾਫੀ ਅੰਤਰ ਹੈ। ਇਹ ਏਡਾ ਵੱਡਾ ਅੰਤਰ ਕਿਉਂ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਸਾਲ 2005-06 ਬਾਰੇ ਤੁਹਾਨੂੰ ਦੱਸਣਾ ਚਾਹੁੰਦੀ ਹਾਂ ਕਿ ਜਿਹੜਾ ਡੈਡੀਕੇਟਿਡ ਫੰਡ ਬਣਾਇਆ ਹੈ, ਉਸ ਵਿੱਚ ਜਿਹੜੀ ਰਾਜ ਵਿਦਿਅਕ ਭਲਾਈ ਸਕੀਮ ਸੀ......... ਤੁਸੀਂ ਕਿਹੜੇ ਸਾਲ ਦਾ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਜੋਗਿੰਦਰ ਸਿੰਘ ਮਾਨ :** ਸਾਲ 2004-05 ਵਿੱਚ 2973.82 ਲੱਖ ਰੁਪਏ ਰੱਖੇ ਗਏ ਸਨ ਅਤੇ ਸਾਲ 2005-06 ਵਿੱਚ 3788.41 ਲੱਖ ਰੁਪਏ ਰੱਖੇ ਗਏ ਸਨ। ਸਾਲ 2004-05 ਵਿੱਚ 679.29 ਲੱਖ ਰੁਪਏ ਦੀ ਰਕਮ ਵੰਡੀ ਗਈ ਅਤੇ ਸਾਲ 2005-06 ਵਿੱਚ 2650.95 ਲੱਖ ਰੁਪਏ ਦੀ ਰਕਮ ਵੰਡੀ ਗਈ। ਇਹ ਅੰਤਰ ਕਿਉਂ ਹੈ ?

**ਰਾਜ ਮੰਤਰੀ :** ਜਿਹੜਾ ਪੈਸਾ ਰਿਲੀਜ਼ ਹੋਇਆ ਸੀ, ਉਹ ਵੰਡ ਦਿੱਤਾ ਗਿਆ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਇਸ ਸਾਲ......

**ਮਾਨਯੋਗ ਸਪੀਕਰ :** ਆਪਣੇ ਆਪ ਗੱਲ ਨਾ ਕਰੋ, ਮੇਰੇ ਵੱਲ ਵੇਖ ਕੇ ਅਤੇ ਪੁੱਛ ਕੇ ਗੱਲ ਕਰੋ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਰ, ਕੀ ਸਾਲ 2005-06 ਵਿੱਚ ਇਹ ਸਾਰੀ ਰਕਮ ਵੰਡ ਦਿੱਤੀ ਜਾਵੇਗੀ ?

**ਰਾਜ ਮੰਤਰੀ :** ਹਾਂ ਜੀ, ਵੰਡ ਦਿੱਤੀ ਜਾਵੇਗੀ।

---

## 'ਸਪੈਸ਼ਲ ਕੰਪੋਨੈਂਟ ਪਲਾਨ' ਅਧੀਨ ਪ੍ਰਾਪਤ ਕੀਤੇ ਗਏ ਫੰਡ

***1750. ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2001-02 ਤੋਂ 2004-05 ਦੇ ਸਮੇਂ ਦੌਰਾਨ 'ਸਪੈਸ਼ਲ ਕੰਪੋਨੈਂਟ ਪਲਾਨ' ਅਧੀਨ ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰ ਦੁਆਰਾ ਸਾਲ-ਵਾਰ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਅਤੇ ਉਸ ਵਿਚੋਂ ਅਸਲ ਵਿਚ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਉਸ ਵਿਚ ਰਾਜ ਸਰਕਾਰ ਦਾ ਹਿੱਸਾ ਕਿੰਨਾ ਹੈ ?

**Shrimati Gurkanwal Kaur :** Yes, Sir. The State Government received Special Central Assistance (a 100% Central Assistance) from Central Government under Special Component Plan for the Economic Upliftment of Below Poverty Line Scheduled Castes. Besides, State Government provide funds under Special Component Plan for over all Socio-Economic Development of SCs in the State. The detail of funds provided by the Central Government

and State Government under Special Component Plan and the amount actually spent therefrom during 2001-02 to 2004-05 is as under :—

(Rs. in Crores)

| Year | Funds Allocated | | | Amount Actually Spent | | |
|---|---|---|---|---|---|---|
| | SCA from Central Govt. | SCP from State Govt. | Total | Exp. Under SCA | Exp. under SCP | Total |
| 1 | 2 | 3 | 4 | 5 | 6 | 7 |
| 2001-02 | Nil | 472.00 | 472.00 | 1.61 | 199.27 | 200.88 |
| 2002-03 | Nil | 392.33 | 392.33 | 12.90 | 172.39 | 185.29 |
| 2003-04 | 6.80 | 819.95 | 826.75 | 3.57 | 132.30 | 135.87 |
| 2004-05 | Nil | 886.00 | 886.00 | 0.34 | 155.21 | 155.55 |

Government of India did not provide funds during 2001-02, 2002-03 and 2004-05 and expenditure during these years has been incurred out of the unspent balance of the previous years available with the State.

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਵਿੱਚ ਸਾਲ 2004-05 ਦੀ ਐਲੋਕੇਸ਼ਨ ਬਾਰੇ ਐਸ.ਸੀ.ਏ. ਸਬੰਧੀ ਨਿੱਲ ਦੱਸਿਆ ਹੈ ਅਤੇ ਐਸ.ਸੀ.ਪੀ. 886.00 ਕਰੋੜ ਅਤੇ ਟੋਟਲ 886.00 ਕਰੋੜ ਬਣਦਾ ਹੈ। ਇਸ ਤੋਂ ਅੱਗੇ ਐਕਸਪੈਂਡੀਚਰ ਅੰਡਰ ਐਸ.ਸੀ.ਏ. 0.34 ਅਤੇ ਐਸ.ਸੀ.ਪੀ. ਦੇ ਤਹਿਤ 155.21 ਕਰੋੜ ਰੁਪਏ ਦੱਸਿਆ ਹੈ। ਇਸ ਰਕਮ ਦੇ ਵਿਚ ਏਨਾ ਡਿਫਰੈਂਸ ਕਿਉਂ ਹੈ ਅਤੇ ਇਹ ਰਕਮ ਕਿਉਂ ਨਹੀਂ ਵੰਡੀ ਗਈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਸਾਲ 2001 ਦੇ ਵਿੱਚ ਨਿੱਲ ਸੀ ਅਤੇ 2002 ਦੇ ਵਿਚ ਵੀ ਨਿੱਲ ਸੀ ਅਤੇ ਸਾਲ 2003-04 ਦੇ ਵਿੱਚ 6.80 ਕਰੋੜ ਰੁਪਿਆ ਆਇਆ ਸੀ ਅਤੇ ਇਸ ਦੇ ਵਿੱਚ ਸਟੇਟ ਨੇ 119.95 ਕਰੋੜ ਰੁਪਿਆ ਦਿੱਤਾ ਸੀ ਅਤੇ ਜਿਹੜੀ ਡਿਟੇਲ ਹੈ ਉਹ ਤੁਹਾਨੂੰ ਦੱਸ ਦਿੱਤੀ ਹੈ। ਜਿਹੜਾ ਪੈਸਾ ਸਾਡੇ ਕੋਲ ਨਹੀਂ ਸੀ ਇਸ ਕਰਕੇ ਅਸੀਂ ਵੰਡ ਨਹੀਂ ਸਕੇ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਕੀ ਐਸ.ਸੀ.ਪੀ. ਦਾ ਸਟੇਟ ਦਾ ਪੂਰਾ ਸ਼ੇਅਰ ਨਹੀਂ ਆਇਆ ?

**ਰਾਜ ਮੰਤਰੀ** : ਸਰ, ਸਟੇਟ ਦਾ ਸ਼ੇਅਰ ਨਹੀਂ ਪਾਇਆ ਗਿਆ।

———

## ਫਿਰੋਜ਼ਪੁਰ ਵਿਖੇ ਯੂਥ ਹੋਸਟਲ ਦੀ ਉਸਾਰੀ

*1724. **ਸਰਦਾਰ ਸੁਖਪਾਲ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਿਰੋਜ਼ਪੁਰ ਵਿਖੇ ਯੂਥ ਹੋਸਟਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਹਾਂ ਜੀ, ਫਿਰੋਜ਼ਪੁਰ ਵਿਖੇ ਯੂਥ ਹੋਸਟਲ ਉਸਾਰਨ ਦੀ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਮੰਤਵ ਲਈ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਨੂੰ ਢੁੱਕਵੀਂ ਥਾਂ ਦੀ ਪਛਾਣ ਕਰਨ ਲਈ ਆਖਿਆ ਗਿਆ ਹੈ। ਢੁੱਕਵੀਂ ਥਾਂ ਦੀ ਪਛਾਣ ਉਪਰੰਤ ਭਾਰਤ ਸਰਕਾਰ ਕੋਲ ਲੋੜੀਂਦੇ ਫੰਡ ਮਨਜ਼ੂਰ ਕਰਨ ਲਈ ਪਹੁੰਚ ਕੀਤੀ ਜਾਵੇਗੀ।

ਸਪੀਕਰ ਸਾਹਿਬ ਇਹ ਸਵਾਲ ਕੋਈ ਦਸ ਕੁ ਦਿਨ ਪਹਿਲਾਂ ਵੀ ਆਇਆ ਸੀ ਅਤੇ ਮੈਂ ਜਵਾਬ ਵੀ ਦਿੱਤਾ ਸੀ ਕਿ ਯੂਥ ਹੋਸਟਲ ਪੰਜਾਬ ਸਬੰਧੀ ਗੌਰਮਿੰਟ ਆਫ਼ ਇੰਡੀਆ ਦੇ ਨਾਲ ਕੋਲੈਬੋਰੇਸ਼ਨ ਕਰਕੇ ਜੁਆਇੰਟ ਵੈਂਚਰ ਲਗਾਉਣ ਸਬੰਧੀ ਇਕ ਪਾਲਿਸੀ ਹੈ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਦੇ ਵਾਸਤੇ ਸਾਈਟ ਵੇਖੀ ਜਾ ਰਹੀ ਹੈ। ਮੈਂ ਇਹ ਚਾਹੁੰਦਾ ਹਾਂ ਕਿ ਇਹ ਕੰਮ ਜਲਦੀ ਤੋਂ ਜਲਦੀ ਕੀਤਾ ਜਾਵੇ ਕਿਉਂਕਿ ਹਰ ਸਾਲ 23 ਮਾਰਚ ਵਾਲੇ ਦਿਨ ਸਾਰੇ ਹਿੰਦੁਸਤਾਨ ਤੋਂ ਲੋਕ ਆਉਂਦੇ ਹਨ ਅਤੇ ਲੋਕਾਂ ਨੂੰ ਹਰ ਸਾਲ ਮੁਸ਼ਕਲ ਹੁੰਦੀ ਹੈ। ਅੱਜ ਵੀ ਉੱਥੇ ਤਿੰਨ ਚਾਰ ਸੌ ਬੱਚਾ ਪਹੁੰਚ ਚੁੱਕਿਆ ਹੈ। ਮੈਂ ਸੀ.ਐਮ. ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਪ੍ਰਾਇਰਿਟੀ ਦੇ ਉੱਤੇ ਲੈ ਕੇ ਜਲਦੀ ਤੋਂ ਜਲਦੀ ਬਣਾਉਣਾ ਚਾਹੀਦਾ ਹੈ।

**ਮੁੱਖ ਮੰਤਰੀ** : ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ ਅਤੇ ਇਹ ਫਿਰੋਜ਼ਪੁਰ ਵਿਖੇ ਹੁਸੈਨੀਵਾਲਾ ਬੜੀ ਹਿਸਟਾਰੀਕਲ ਜਗ੍ਹਾ ਹੈ। ਹੁਣ 23 ਮਾਰਚ ਤਕ ਤਾਂ ਕੁਝ ਨਹੀਂ ਹੋ ਸਕਦਾ। ਇਸ ਵੇਲੇ ਡਿਪਟੀ ਕਮਿਸ਼ਨਰ ਨੇ ਸਬ ਡਵੀਜ਼ਨ ਮੈਜਿਸਟਰੇਟ ਦੀ ਡਿਊਟੀ ਲਗਾਈ ਹੈ ਅਤੇ ਜ਼ਮੀਨ ਆਈਡੈਂਟੀਫਾਈ ਹੋ ਰਹੀ ਹੈ ਅਤੇ ਜਦੋਂ ਹੀ ਇਹ ਆਈਡੈਂਟੀਫਾਈ ਹੋ ਜਾਵੇਗੀ ਤਾਂ ਅਸੀਂ ਇਸ ਨੂੰ ਪ੍ਰਾਇਰਿਟੀ ਤੇ ਬਣਾ ਦਿਆਂਗੇ।

**ਸਰਦਾਰ ਸੁਖਪਾਲ ਸਿੰਘ** : ਧੰਨਵਾਦ ਸਰ।

———

## ਕਰਜ਼ਿਆਂ ਦਾ ਇੱਕੋ ਸਮੇਂ ਨਿਪਟਾਰਾ

*1795. (1) **ਬੀਬੀ ਜਗੀਰ ਕੌਰ**
(2) **ਚੌਧਰੀ ਬਲਬੀਰ ਸਿੰਘ ਮਿਆਣੀ**
(3) **ਸਰਦਾਰ ਸੋਹਣ ਸਿੰਘ ਠੰਡਲ**
} : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਦੇ ਕਰਜ਼ਿਆਂ ਦੇ ਅਨੁਰੂਪ ਕਿਸਾਨਾਂ ਅਤੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਦੇ 'ਕਰਜ਼ਿਆਂ ਦਾ ਇਕੋ ਸਮੇਂ ਨਿਪਟਾਰਾ' ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਹਿਕਾਰਤਾ ਅਤੇ ਬਾਗਬਾਨੀ ਮੰਤਰੀ (ਸਰਦਾਰ ਜਸਜੀਤ ਸਿੰਘ ਰੰਧਾਵਾ) :** ਨਹੀਂ, ਸ਼੍ਰੀਮਾਨ ਜੀ। ਅਜਿਹੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਪਰ ਨਬਾਰਡ ਦੀ ਵੰਨ-ਟਾਈਮ ਸੈਟਲਮੈਂਟ ਸਕੀਮ ਨੂੰ ਪੰਜਾਬ ਰਾਜ ਸਹਿਕਾਰੀ ਬੈਂਕ ਅਤੇ ਰਾਜ ਦੇ ਕੇਂਦਰੀ ਸਹਿਕਾਰੀ ਬੈਂਕਾਂ ਵੱਲੋਂ ਅਪਣਾਇਆ ਗਿਆ ਹੈ।

ਇਸ ਤੋਂ ਇਲਾਵਾ ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ ਲਿਮ: ਵਿੱਚ ਵੰਨ-ਟਾਈਮ ਸੈਟਲਮੈਂਟ ਸਕੀਮ ਲਾਗੂ ਨਹੀਂ ਹੈ।

**ਚੌਧਰੀ ਬਲਬੀਰ ਸਿੰਘ ਮਿਆਣੀ :** ਸਪੀਕਰ ਸਾਹਿਬ, ਜਿਵੇਂ ਪੰਜਾਬ ਦਾ ਕਿਸਾਨ ਨਿੱਤ ਦਿਨ ਆਤਮ ਹੱਤਿਆ ਕਰ ਰਿਹਾ ਹੈ ਅਤੇ ਜਿਵੇਂ ਪੀ.ਐਸ.ਆਈ.ਡੀ.ਸੀ. ਵੱਲੋਂ 100 ਕਰੋੜ ਰੁਪਏ ਦੀ ਥੋੜ੍ਹੇ ਜਿਹੇ ਪਰਿਵਾਰਾਂ ਨੂੰ ਕਰਜ਼ੇ ਤੋਂ ਮੁਆਫੀ ਦਿੱਤੀ ਗਈ ਹੈ, ਕੀ ਮੰਤਰੀ ਜੀ ਦੱਸਣਗੇ ਕਿ ਇਹ ਵੀ ਇਸ ਤਰ੍ਹਾਂ ਕਰਨ ਦਾ ਵਿਚਾਰ ਰਖਦੇ ਹਨ ਅਤੇ ਕੀ ਕਿਸਾਨਾਂ ਨੂੰ ਸਰਕਾਰ ਇਸ ਤਰ੍ਹਾਂ ਰਾਹਤ ਦੇਵੇਗੀ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਕਿਸਾਨਾਂ ਨੂੰ ਰਾਹਤ ਤਾਂ ਬਹੁਤ ਤਰੀਕਿਆਂ ਦੇ ਨਾਲ ਦੇ ਰਹੀ ਹੈ। ਅਸੀਂ ਵਿਆਜ਼ ਦੇ ਵਿਚ ਬੜੀ ਭਾਰੀ ਕਮੀ ਕੀਤੀ ਹੈ। ਹੁਣ ਗੌਰਮਿੰਟ ਆਫ਼ ਇੰਡੀਆ ਨੇ ਦੋ ਪ੍ਰਤੀਸ਼ਤ ਘੱਟ ਕਰਨ ਦਾ ਅਨਾਊਂਸ ਕੀਤਾ ਹੈ। ਅਸੀਂ ਜਿਵੇਂ ਪਿਛਲੇ ਸਾਲ 2005-06 ਦੇ ਵਿਚ 10 ਪ੍ਰਤੀਸ਼ਤ ਵਿਆਜ ਚਾਰਜ ਕਰਦੇ ਸੀ ਅਸੀਂ ਉਹ ਵੀ ਦੋ ਪ੍ਰਤੀਸ਼ਤ ਘੱਟ ਚਾਰਜ ਕਰਾਂਗੇ। ਜਿਹੜੀ ਵੰਨ-ਟਾਈਮ ਸੈਟਲਮੈਂਟ ਦੀ ਸਕੀਮ ਹੈ ਇਹ ਅਸੀਂ ਲਾਗੂ ਨਹੀਂ ਕਰ ਸਕਦੇ ਕਿਉਂਕਿ ਨਬਾਰਡ ਦੇ ਵੱਲੋਂ ਸਾਨੂੰ ਕੋਈ ਕਨਸੈਸ਼ਨ ਨਹੀਂ ਮਿਲਦਾ। ਸਾਰੇ ਦਾ ਸਾਰਾ ਸੁਸਾਇਟੀਜ਼ ਨੂੰ, ਸੈਂਟਰਲ ਕੁਆਪਰੇਟਿਵ ਸੁਸਾਇਟੀਜ਼ ਨੂੰ ਬੀਅਰ ਕਰਨਾ ਪੈਂਦਾ ਹੈ ਅਤੇ ਉਹ ਅਫੋਰਡ ਨਹੀਂ ਕਰਦੀਆਂ। ਅਸੀਂ ਨਬਾਰਡ ਵਾਲਿਆਂ ਨੂੰ ਲਿਖਿਆ ਹੈ ਕਿ ਤੁਸੀਂ ਘੱਟੋ-ਘੱਟ 50 ਪ੍ਰਤੀਸ਼ਤ ਬੀਅਰ ਕਰ ਲਵੋ ਬਾਕੀ ਤਾਂ ਅਸੀਂ, ਸੁਸਾਇਟੀਜ਼ ਤੇ ਸੈਂਟਰਲ ਕੋਆਪਰੇਟਿਵ ਬੈਂਕਸ ਬੀਅਰ ਕਰਨ ਨੂੰ ਤਿਆਰ ਹਾਂ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੜੇ ਸਤਿਕਾਰ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਕਿੰਨੀ ਕੁ ਅਮਾਊਂਟ ਡਿਫਾਲਟ ਵਿੱਚ ਹੈ ?

**ਮੰਤਰੀ :** ਸਰ, ਟੋਟਲ ਮੈਂਬਰ 8 ਲੱਖ 5913 ਹਨ ਜਿਨ੍ਹਾਂ ਦੇ ਜ਼ਿੰਮੇ ਲੰਮੇ ਸਮੇਂ ਦੀ ਮਿਆਦ ਦਾ 2376 ਕਰੋੜ ਰੁਪਏ ਦਾ ਕਰਜ਼ਾ ਹੈ, ਜਿਹੜੇ ਥੋੜ੍ਹੀ ਮਿਆਦ ਦੇ ਕਰਜ਼ੇ ਹਨ ਉਹ 29941 ਰੁਪਿਆ, ਇਕ ਕਿਸਾਨ ਦੇ ਸਿਰ ਖੜ੍ਹੇ ਹਨ। ਇਸ ਤਰ੍ਹਾਂ 3 ਲੱਖ 74 ਹਜ਼ਾਰ 723 ਮੈਂਬਰ ਕਿਸਾਨ ਹਨ ਜਿਨ੍ਹਾਂ ਦੇ ਜ਼ਿੰਮੇ ਲੰਮੇ ਸਮੇਂ ਦੇ ਕਰਜ਼ੇ 929.40 ਕਰੋੜ ਰੁਪਏ ਦੇ ਹਨ ਅਤੇ ਇਹ 24,903 ਰੁਪਏ ਪ੍ਰਤੀ ਕਿਸਾਨ ਸਿਰ ਖੜ੍ਹੇ ਹਨ।

**ਚੌਧਰੀ ਬਲਬੀਰ ਸਿੰਘ ਮਿਆਣੀ :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਇਹ ਕਰਜ਼ਾ ਦੱਸਿਆ ਹੈ ਕੀ ਉਸ ਨੂੰ ਇਹ ਮੁਆਫ਼ ਕਰਨ ਦਾ ਵਿਚਾਰ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਿਆ ਹੈ ਕਿ ਇਸ ਸਕੀਮ ਬਾਰੇ ਸਾਨੂੰ ਨਬਾਰਡ ਕਿਸੇ ਕਿਸਮ ਦੀ ਸਹਾਇਤਾ ਨਹੀਂ ਦੇ ਰਿਹਾ। ਅਸੀਂ ਭਾਵੇਂ ਇਹ ਸਕੀਮ ਅਡਾਪਟ ਕੀਤੀ ਹੈ। ਅਸੀਂ ਨਬਾਰਡ ਨਾਲ ਆਫੀਸ਼ੀਅਲ ਲੈਵਲ ਤੇ ਇਸ ਨੂੰ ਟੇਕ ਅੱਪ ਕਰਾਂਗੇ ਕਿ ਤੁਸੀਂ 50% ਬੀਅਰ ਕਰ ਲਓ। ਬਾਕੀ ਜਿਹੜੀਆਂ ਪ੍ਰਾਈਵੇਟ ਸੁਸਾਇਟੀਜ਼ ਅਤੇ ਸੈਂਟਰਲ ਕੁਆਪਰੇਟਿਵ ਬੈਂਕ ਹਨ ਉਹ ਵੀ ਬੀਅਰ ਕਰਨ ਨੂੰ ਤਿਆਰ ਹਨ। ਬਾਕੀ ਨਬਾਰਡ ਵੱਲੋਂ ਜਵਾਬ ਆ ਜਾਵੇ ਕਿ ਉਹ 50% ਬੀਅਰ ਕਰ ਲੈਣ, ਫੇਰ ਅਸੀਂ ਤਿਆਰ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਜੋ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਨਬਾਰਡ ਵੱਲੋਂ ਕੰਨਸੈਸ਼ਨ ਨਹੀਂ ਦਿੱਤਾ ਜਾਂਦਾ, ਇਹ ਠੀਕ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੋ ਪੰਜਾਬ ਦੇ ਹਾਲਾਤ ਹਨ ਉਹ ਸਭ ਦੇ ਸਾਹਮਣੇ ਹਨ, ਖੁਦਕੁਸ਼ੀਆਂ ਦੇ ਹਾਲਾਤ ਬਣੇ ਹੋਏ ਹਨ। 25 ਹਜ਼ਾਰ ਕਰੋੜ ਦਾ ਕਰਜ਼ਾ ਕਿਸਾਨਾਂ ਦੇ ਸਿਰ ਚੜ੍ਹਿਆ ਹੋਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਹਿੰਦੁਸਤਾਨ ਲੈਵਲ ਤੇ ਪਾਲਿਸੀ ਲਿਆ ਕੇ ਸਿਕ ਇੰਡਸਟਰੀ ਨੂੰ ਰਿਵਾਈਵ ਕੀਤਾ ਜਾ ਸਕਦਾ ਹੈ ਤਾਂ ਕੀ ਕਾਰਨ ਹੈ ਕਿ ਕਿਸਾਨੀ ਨੂੰ ਰਿਵਾਈਵ ਕਰਨ ਵਾਸਤੇ ਸੈਂਟਰਲ ਗੌਰਮਿੰਟ ਨਾਲ ਚਾਰਾਜੋਈ ਨਹੀਂ ਕਰਦੇ ਕਿ ਕਿਸਾਨਾਂ ਦੇ ਕਰਜ਼ੇ ਮਾਫ਼ ਕੀਤੇ ਜਾਣ ਤਾਂ ਕਿ ਐਗਰੀਕਲਚਰਲ ਸੈਕਟਰ ਦੁਬਾਰਾ ਖੜ੍ਹਾ ਹੋ ਸਕੇ। ਪੰਜਾਬ ਵਿਚ ਇੰਪਲਾਇਮੈਂਟ ਖ਼ਤਮ ਹੋ ਰਹੀ ਹੈ। ਕੀ ਪੰਜਾਬ ਸਰਕਾਰ ਇਸ ਤਰ੍ਹਾਂ ਦਾ ਕੋਈ ਯਤਨ ਕਰੇਗੀ ?

**ਮੁੱਖ ਮੰਤਰੀ :** ਇਹ ਜਿਹੜੀ ਗੱਲ ਹੈ We are already looking into this ਕਿ ਕਿਸ ਤਰੀਕੇ ਨਾਲ ਫਾਰਮਰਜ਼ ਨੂੰ ਰਾਹਤ ਦੇ ਸਕਦੇ ਹਾਂ। ਪਰ ਇਹ ਆਪ ਜਾਣਦੇ ਹਨ ਕਿ ਪੰਜਾਬ ਦੇ ਕਿਸਾਨਾਂ ਉਤੇ 25 ਹਜ਼ਾਰ ਕਰੋੜ ਦਾ ਕਰਜ਼ਾ ਹੈ ਤੇ ਜੇ ਬਾਕੀ ਸਟੇਟਾਂ ਦਾ ਜੋੜ ਲਈਏ ਤਾਂ ਇਹ ਸੈਂਕੜੇ-ਲੱਖਾਂ ਵਿਚ ਹੋ ਜਾਵੇਗਾ and it will not be up to the country ਕਿ ਉਹ ਇੰਨਾ ਇਕਨਾਮਿਕ ਬਰਡਨ ਬੀਅਰ ਕਰ ਸਕੇਗੀ। ਲੇਕਿਨ ਆਪਣੀਆਂ ਗੱਲਾਂ ਨੂੰ ਸਟੇਟ ਸਾਂਭਦੀ ਹੈ। ਉਸ ਵਾਸਤੇ ਅਸੀਂ ਦੇਖ ਰਹੇ ਹਾਂ, how best can we do it.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਲੰਬੀ ਵਿਚ ਐਲਾਨ ਕੀਤਾ ਸੀ ਕਿ ਅਸੀਂ ਕਿਸਾਨਾਂ ਦੇ ਕੋਆਪਰੇਟਿਵ ਕਰਜ਼ੇ ਜਿਹੜੇ ਹਨ ਉਹ ਮਾਫ਼ ਕਰ ਰਹੇ ਹਾਂ। ਕੀ ਇਹ ਮਾਫ਼ ਕਰ ਰਹੇ ਹਨ ਜਾਂ ਕਿ ਉਹ ਵੈਸੇ ਹੀ ਬਿਆਨ ਸੀ ?

**ਮੁੱਖ ਮੰਤਰੀ :** ਮੈਂ ਇਹ ਬਿਆਨ ਨਹੀਂ ਦਿੱਤਾ ਸੀ I have said ਕਿ ਜੋ ਸਟੇਟ ਵਿਚ ਰੂਰਲ ਇਨਡੈਟਨੈਸ ਹੈ ਉਸ ਦਾ ਕੋਈ ਹੱਲ ਕੱਢ ਰਹੇ ਹਾਂ so that we can try and help the farmers in that aspect. ਇਹ ਮੈਂ ਕਿਹਾ ਸੀ We are looking into this but I can only say we are going and trying to work for one time settlement of the co-operative loan somehow or the other. (Thumping) ਜਿਸ ਤਰੀਕੇ ਨਾਲ ਅਸੀਂ ਉਨ੍ਹਾਂ ਦੀ ਹੈਲਪ ਕਰ ਸਕੀਏ।

———

**ਬੁਢਲਾਡਾ ਸ਼ਹਿਰ ਦੇ ਵਰਖਾ ਦੇ ਪਾਣੀ ਦੇ ਨਿਕਾਸ ਲਈ ਸਕੀਮ**

*1788. **ਸਰਦਾਰ ਹਰਬੰਤ ਸਿੰਘ ਦਾਤੇਵਾਸ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2001 ਦੇ ਦੌਰਾਨ ਬੁਢਲਾਡਾ ਸ਼ਹਿਰ ਦੇ ਵਰਖਾ ਦੇ ਪਾਣੀ ਦੇ ਨਿਕਾਸ ਲਈ ਸ਼ੁਰੂ ਕੀਤੀ ਗਈ ਸਕੀਮ ਦੇ ਕੰਮ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ :** ਇਹ ਕੰਮ ਛੇ ਮਹੀਨਿਆਂ ਵਿੱਚ ਪੂਰਾ ਹੋਣ ਦੀ ਆਸ ਹੈ।

**ਸਰਦਾਰ ਹਰਬੰਤ ਸਿੰਘ ਦਾਤੇਵਾਸ :** ਧੰਨਵਾਦ ਸਰ।

---

**ਭੂੰਗਾ-ਕਾਹਲਵਾਂ ਅਤੇ ਪੁਲ ਪੁਖਤਾ-ਫਿਰੋਜ਼ ਰੋਲੀਆਂ ਸੜਕਾਂ ਦੀ ਮੁਰੰਮਤ**

*1785. **ਚੌਧਰੀ ਬਲਬੀਰ ਸਿੰਘ ਮਿਆਣੀ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਭੂੰਗਾ ਤੋਂ ਕਾਹਲਵਾਂ ਤੱਕ ਅਤੇ ਪੁਲ ਪੁਖਤਾ ਤੋਂ ਫਿਰੋਜ਼ ਰੋਲੀਆਂ ਤੱਕ ਸੜਕਾਂ ਕਿਹੜੇ ਸਾਲ ਵਿਚ ਬਣਾਈਆਂ ਗਈਆਂ ਸਨ ਅਤੇ ਇਨ੍ਹਾਂ ਸੜਕਾਂ ਦੀ ਖਸਤਾ ਹਾਲਤ ਦੇ ਮੱਦੇ ਨਜ਼ਰ ਇਨ੍ਹਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** The link road from Bhunga to Kahalwan has been repaired by laying Premix Carpet in November, 2005 and now the condition of the road is good. Link road from Pul Pukhta to Feroze Rolian was constructed under New Construction Phase-III during May, 2004. The settled portion of 0.30 Km of this road will be repaired in April, 2006.

**ਚੌਧਰੀ ਬਲਬੀਰ ਸਿੰਘ ਮਿਆਣੀ :** ਸਪੀਕਰ ਸਾਹਿਬ, ਭੂੰਗਾ-ਕਾਹਲਵਾਂ ਦੀ ਸੜਕ ਦੀ ਹਾਲਤ ਬੜੀ ਖਰਾਬ ਸੀ ਜੋ ਕਿ 2-3 ਦਿਨ ਪਹਿਲਾਂ ਰਿਪੇਅਰ ਕਰ ਦਿੱਤੀ ਗਈ ਹੈ। ਇਹ ਬਾਕੀ ਸੜਕ ਜਿਹੜੀ 0.60 ਕਿਲੋਮੀਟਰ ਠੀਕ ਹੋਣ ਵਾਲੀ ਹੈ ਪਰ ਇਨ੍ਹਾਂ ਨੇ 0.30 ਕਿਲੋਮੀਟਰ ਲਿਖਿਆ ਹੈ। ਇਹ ਜਿਹੜੀ 0.60 ਕਿਲੋਮੀਟਰ ਸੜਕ ਹੈ, ਇਸ ਦੀ ਰਿਪੇਅਰ ਕਰਵਾਈ ਜਾਵੇ ਅਤੇ ਕੀ ਮੰਤਰੀ ਜੀ ਇਸ ਨੂੰ ਮਿਤੀ ਬੱਧ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੇ ਹੁਕਮਾਂ ਦੀ ਪਾਲਣਾ ਕੀਤੀ ਜਾਵੇਗੀ।

---

**ਜੈਤੋ-ਬਾਜਾਖਾਨਾ ਸੜਕ ਦੀ ਮੁਰੰਮਤ**

*1792. **ਸਰਦਾਰ ਮਨਤਾਰ ਸਿੰਘ ਬਰਾੜ :** ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-ਕੀ ਨੇੜੇ ਦੇ ਭਵਿੱਖ ਵਿਚ ਜ਼ਿਲ੍ਹਾ ਫਰੀਦਕੋਟ ਵਿਚ ਜੈਤੋ-ਬਾਜਾਖਾਨਾ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** Yes Please. The repair of Jaito-Bajakhana road is being proposed during the next financial year 2006-07.

**ਸਰਦਾਰ ਮਨਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਖਿਆ ਹੈ ਕਿ ਸਾਲ 2006-07 ਦੌਰਾਨ ਤਜਵੀਜ਼ ਕੀਤੀ ਜਾ ਰਹੀ ਹੈ। ਮੈਂ ਇਨ੍ਹਾਂ ਤੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਇਹ ਇਸ ਦਾ ਸਹੀ ਸਮਾਂ ਦੱਸਣਗੇ ਕਿ ਇਸ ਨੂੰ ਕਦੋਂ ਤੱਕ ਕੀਤਾ ਜਾਵੇਗਾ ?

**ਮੰਤਰੀ :** ਬਿਲਕੁਲ ਸਰ, ਮੈਂ ਯਕੀਨ ਦਿਵਾਉਂਦਾ ਹਾਂ ਕਿ ਸਾਲ 2006-07 ਫਾਈਨਾਂਸ਼ੀਅਲ ਯੀਅਰ ਸ਼ੁਰੂ ਹੋਣ ਵਿਚ ਇਕ ਮਹੀਨਾ ਰਹਿ ਗਿਆ ਹੈ। ਅਸੀਂ ਆਲਰੇਡੀ ਪ੍ਰਪੋਜ਼ ਕੀਤਾ ਹੈ। ਇਨ੍ਹਾਂ ਦੀ ਸੜਕ 3054 ਨਾਨ-ਪਲਾਨ ਵਿਚ ਲਿਆ ਕੇ ਇਸਨੂੰ 30 ਸਤੰਬਰ, 2006 ਤੱਕ ਬਿਲਕੁਲ ਠੀਕ ਕਰ ਦੇਵਾਂਗੇ।

**ਸਰਦਾਰ ਮਨਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਤੇ ਪ੍ਰੀਮਿਕਸ ਪਾਇਆ ਜਾਵੇਗਾ ਜਾਂ ਪੈਚ ਵਰਕ ਹੀ ਕੀਤਾ ਜਾਵੇਗਾ ?

**ਮੰਤਰੀ :** ਬਕਾਇਦਾ ਤੌਰ ਤੇ ਪ੍ਰੀਮਿਕਸ ਪਾਇਆ ਜਾਵੇਗਾ। ਇਸ ਸੜਕ ਦਾ ਪੈਚ ਵਰਕ ਤਾਂ ਆਲਰੇਡੀ ਹੋ ਚੁੱਕਾ ਹੈ। ਉਸਤੇ 12 ਲੱਖ ਰੁਪਿਆ ਅਸੀਂ ਲਾ ਚੁੱਕੇ ਹਾਂ।

**ਸਰਦਾਰ ਮਨਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਸੜਕ ਬੜੀ ਅਹਿਮ ਸੜਕ ਹੈ ਅਤੇ ਅੱਗੇ ਇਹ ਪਟਿਆਲੇ ਨੂੰ ਜਾਂਦੀ ਹੈ। ਇਸ ਸਮੇਂ ਇਹ 18 ਫੁੱਟ ਚੌੜੀ ਹੈ। ਇਸ ਤੇ ਬਹੁਤ ਜ਼ਿਆਦਾ ਟ੍ਰੈਫਿਕ ਚੱਲਣ ਲੱਗ ਪਿਆ ਹੈ ਤੇ ਕਾਫੀ ਐਕਸੀਡੈਂਟਸ ਹੋਣ ਕਾਰਣ ਮੌਤਾਂ ਹੋ ਚੁੱਕੀਆਂ ਹਨ। ਕੀ ਇਸ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਹੈ ?

**ਮੰਤਰੀ :** ਸਰ, ਅਜੇ ਐਸੀ ਕੋਈ ਤਜਵੀਜ਼ ਨਹੀਂ ਹੈ ਜੀ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਰਣਦੀਪ ਸਿੰਘ ਜੀ।

---

## ਪ੍ਰਾਈਵੇਟ ਸਕੂਲਾਂ ਨੂੰ ਅਪਗ੍ਰੇਡ ਕਰਨਾ

*1784. **ਸਰਦਾਰ ਰਣਦੀਪ ਸਿੰਘ ਨਾਭਾ :** ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-ਕੀ ਪੰਜਾਬ ਸਕੂਲ ਸਿੱਖਿਆ ਬੋਰਡ ਨੇ ਇਸ ਨਾਲ ਸਬੰਧਤ ਪ੍ਰਾਈਵੇਟ ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਦੇ ਪੱਧਰ ਤੱਕ ਅਪਗ੍ਰੇਡ ਕਰਨ ਲਈ ਇਨ੍ਹਾਂ ਤੇ ਕੁਝ ਸ਼ਰਤਾਂ ਲਗਾਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਹਰਨਾਮ ਦਾਸ ਜੌਹਰ :** (1) ਹਾਂ ਜੀ।(2) ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਪ੍ਰਾਈਵੇਟ ਐਫੀਲੀਏਟਿਡ ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਦੀ ਅੱਪ-ਗ੍ਰੇਡੇਸ਼ਨ ਲਈ ਜੋ ਸ਼ਰਤਾਂ ਨਿਰਧਾਰਿਤ ਹਨ, ਉਹ ਅਨੁਲੱਗ ਤੇ ਹਨ।

**ਅਨੁਲੱਗ**

ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਪ੍ਰਾਈਵੇਟ ਐਫੀਲੀਏਟਿਡ ਹਾਈ ਸਕੂਲਾਂ ਤੋਂ ਸੀਨੀਅਰ ਸੈਕੰਡਰੀ ਪੱਧਰ ਦੀ ਅੱਪ-ਗ੍ਰੇਡੇਸ਼ਨ ਲਈ ਨਿਮਨਲਿਖਤ ਸ਼ਰਤਾਂ ਨਿਰਧਾਰਤ ਕੀਤੀਆਂ ਹੋਈਆਂ ਹਨ :—

1. **ਖੇਤਰ**

ਸੀਨੀਅਰ ਸੈਕੰਡਰੀ
6000 ਵ.ਗਜ਼ (ਸ਼ਹਿਰੀ)
12000 ਵ.ਗਜ਼ (ਪੇਂਡੂ)

2. **ਕਮਰਿਆਂ ਦੀ ਗਿਣਤੀ**

17 (ਇਕ ਗਰੁੱਪ ਲਈ)
(ਨੋਟ :—ਪ੍ਰਤੀ ਗਰੁੱਪ ਪ੍ਰਤੀ ਵਿਸ਼ੇ ਅਨੁਸਾਰ ਹੋਰ ਕਮਰਿਆਂ ਦਾ ਹੋਣਾ ਜ਼ਰੂਰੀ ਹੈ)

3. **ਲਾਇਬਰੇਰੀ ਪੁਸਤਕਾਂ ਦੀ ਕੀਮਤ**

40,000 ਰੁਪਏ ਇਕ ਗਰੁੱਪ ਆਫ਼ ਸਟੱਡੀਜ਼ (ਇਸ ਤੋਂ ਇਲਾਵਾ 10,000 ਰੁਪਏ ਪ੍ਰਤੀ ਵਾਧੂ ਗਰੁੱਪ)

4. **ਸਟਾਫ**

ਪ੍ਰਿੰਸੀਪਲ ਤੋਂ ਇਲਾਵਾ ਹਰੇਕ ਵਿਸ਼ੇ ਦਾ ਯੋਗ ਲੈਕਚਰਾਰ ਹੋਣਾ ਜ਼ਰੂਰੀ ਹੈ।

5. **ਪ੍ਰਯੋਗਸ਼ਾਲਾ**

20 ਫੁੱਟ × 30 ਫੁੱਟ (ਪ੍ਰਤੀ ਸਾਇੰਸ ਵਿਸ਼ਾ)
50,000 ਰੁਪਏ (ਹਰੇਕ ਸਾਇੰਸ ਪ੍ਰਯੋਗੀ ਵਿਸ਼ੇ ਤੇ ਸਾਮਾਨ, ਪ੍ਰਤੀ ਲੈਬ ਅਤੇ ਹੋਰ ਵਿਸ਼ੇ ਜਿਵੇਂ ਬਾਇਓ-ਟੈਕਨਾਲੋਜੀ ਅਤੇ ਖੇਤੀਬਾੜੀ ਆਦਿ)।

**ਸਰਦਾਰ ਰਣਦੀਪ ਸਿੰਘ ਨਾਭਾ :** ਸਪਲੀਮੈਂਟਰੀ ਸਰ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਪਹਿਲਾਂ ਵਾਂਗੂ ਨਾ ਕਹਿ ਦੇਣਾ ਕਿ ਮਨਿਸਟਰ ਸਾਹਿਬ ਨੂੰ ਮਿਲ ਲੈਣਾ। ਮੈਂ, ਵਜ਼ੀਰ ਸਾਹਿਬ ਨੂੰ ਪੁੱਛਣ ਜਾ ਰਿਹਾ ਹਾਂ ਕਿ there is a new education policy evolved in the year 2002 and a separate notification was issued on 3rd May, 2005. Punjab Education Policy, 2002, Programme of action which was issued for Senior Secondary Classes exclusively meant for the Schools,—*vide* page No. 53.

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ। ਇਨਫਰਮੇਸ਼ਨ ਨਾ ਦਿਉ, ਸਵਾਲ ਪੁੱਛੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਇਕ ਮਿੰਟ ਤੁਹਾਨੂੰ ਦੱਸਦਾ ਹਾਂ। Speaker Sir, there is one school which has given the best result in the district Patiala. The Malwa Public School in which about 80% of the students have stood first in the school and in the whole district of Patiala, three times of the students have stood first but due to the policy ਜਿਹੜੀ ਇਨ੍ਹਾਂ ਨੇ ਪਾਲਿਸੀ ਬਣਾ ਕੇ ਦਿੱਤੀ ਹੈ, ਇਸ ਦੇ ਮੁਤਾਬਿਕ ਅਰਬਨ ਏਰੀਆਜ਼ ਵਿਚ ਪਬਲਿਕ ਸਕੂਲ ਲਈ 6 ਕਨਾਲ ਜਗ੍ਹਾ ਦੀ ਲੋੜ ਹੈ। ਇਹ ਸ਼ਰਤ ਪਹਿਲਾਂ 2002 ਵਿਚ ਨਹੀਂ ਸੀ Since we are committed for the upliftment of the children, could this case be considered, as the School has come up during the process ?

**ਮਾਨਯੋਗ ਸਪੀਕਰ :** ਤੁਹਾਡਾ ਸਵਾਲ ਆ ਗਿਆ ਹੈ ਕਿ why policy has been changed from old to new ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਬਹੁਤ ਲੰਬਾ ਲੈ ਗਏ। ਗੱਲ ਤਾਂ ਛੋਟੀ ਜਿਹੀ ਸੀ ਕਿ ਹੁਣ ਪਬਲਿਕ ਸਕੂਲ ਖੋਲ੍ਹਣ ਵਾਸਤੇ ਏਰੀਆ ਕਿੰਨਾ ਚਾਹੀਦਾ ਹੈ। ਹੁਣ ਅਰਬਨ ਏਰੀਆ ਵਿਚ ਸਕੂਲ ਖੋਲ੍ਹਣ ਵਾਸਤੇ ਏਰੀਆ 6000 ਸੁਕੇਅਰ ਯਾਰਡ ਚਾਹੀਦਾ ਹੈ ਅਤੇ ਪਿੰਡਾਂ ਲਈ 12000 ਸੁਕੇਅਰ ਯਾਰਡ ਚਾਹੀਦਾ ਹੈ। ਇਨ੍ਹਾਂ ਦਾ ਸਵਾਲ ਕੀ ਹੈ, ਇਹ ਕੀ ਚਾਹੁੰਦੇ ਹਨ ?

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਮਾਨਯੋਗ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 2002 ਵਿਚ ਉਸ ਸਮੇਂ ਦੀ ਪਾਲਿਸੀ ਮੁਤਾਬਿਕ ਕੁਝ ਨਵੇਂ ਸਕੂਲ ਪੰਜਾਬ ਵਿਚ ਅਰਬਨ ਏਰੀਆ ਵਿਚ ਖੜ੍ਹੇ ਹੋਏ ਸੀ। ਹੁਣ ਦੀ ਪਾਲਿਸੀ ਮੁਤਾਬਿਕ ਜਿਹੜੀ ਇਨ੍ਹਾਂ ਨੇ 6000 ਸੁਕੇਅਰ ਯਾਰਡ ਦੀ ਸ਼ਰਤ ਅਰਬਨ ਏਰੀਆਜ਼ ਦੇ ਸਕੂਲਾਂ ਵਾਸਤੇ ਲਾਈ ਹੈ, ਕਿਉਂਕਿ ਸ਼ਹਿਰਾਂ ਵਿਚ ਇੰਨੀ ਜਗ੍ਹਾ ਨਹੀਂ ਮਿਲਦੀ, ਕੀ ਇਸ ਪਾਲਿਸੀ ਨੂੰ ਰੀਵੈਂਪ ਕਰਕੇ ਸਰਕਾਰ ਦੀ ਕੋਈ ਨਵੀਂ ਪਾਲਿਸੀ ਬਣਾਉਣ ਦੀ ਸਕੀਮ ਹੈ ?

**ਮੰਤਰੀ :** ਸਪੀਕਰ ਸਾਹਿਬ, ਹਾਲੇ ਐਸੀ ਕੋਈ ਸਕੀਮ ਨਹੀਂ ਹੈ। ਅਗਰ ਇਹੋ ਜਿਹੀਆਂ ਰਿਕੁਐਸਟਸ ਆਉਣਗੀਆਂ, ਉਸਦੇ ਮੁਤਾਬਿਕ ਵਿਚਾਰ ਕਰ ਲਵਾਂਗੇ।

**Sardar Randeep Singh Nabha :** Thank You, Sir.

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1803*

**ਮਾਨਯੋਗ ਸਪੀਕਰ :** ਸਵਾਲ ਨੰਬਰ 1803 ਦੀ ਐਕਸਟੈਨਸ਼ਨ ਮੰਗੀ ਗਈ ਹੈ ਜਿਹੜੀ ਕਿ ਅਲਾਉ ਕਰ ਦਿੱਤੀ ਗਈ ਹੈ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੇਰੇ ਕੁਐਸ਼ਚਨ ਦੀ ਐਕਸਟੈਨਸ਼ਨ ਮੰਗੀ ਗਈ ਹੈ। ਸੈਸ਼ਨ ਕਿਉਂਕਿ ਕੱਲ੍ਹ ਤੱਕ ਹੈ, ਇਹ ਐਕਸਟੈਨਸ਼ਨ ਕਦੋਂ ਤੱਕ ਮੰਗੀ ਗਈ ਹੈ ?

**ਮਾਨਯੋਗ ਸਪੀਕਰ :** ਕੱਲ੍ਹ ਜਵਾਬ ਆ ਜਾਵੇ ਤਾਂ ਠੀਕ ਹੈ, ਨਹੀਂ ਤਾਂ ਐਕਸਟੈਨਸ਼ਨ ਅਗਲੇ ਸੈਸ਼ਨ ਤੱਕ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਇਹ ਲਾਅ ਐਂਡ ਆਰਡਰ ਦੇ ਮਸਲੇ ਦਾ ਸਵਾਲ ਸੀ। ਕੋਰਟ ਕੰਪਲੈਕਸ ਵਿਚ ਦਿਨ ਦਿਹਾੜੇ ਬੰਦਿਆਂ ਨੂੰ ਕੁੱਟਿਆ ਗਿਆ ਹੈ। ਮੈਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਦਿਨ ਦਿਹਾੜੇ ਬੰਦਿਆਂ ਨੂੰ ਕੋਰਟ ਕੰਪਲੈਕਸ ਵਿਚ ਕੁੱਟਿਆ ਗਿਆ.........

**ਮਾਨਯੋਗ ਸਪੀਕਰ :** ਜੇ ਐਕਸਟੈਨਸ਼ਨ ਅਲਾਉ ਕਰ ਦਿੱਤੀ ਹੈ ਤਾਂ ਜਵਾਬ ਆਉਣ ਤੋਂ ਬਾਅਦ ਹੀ ਜ਼ਿਕਰ ਹੋਵੇਗਾ। ਅਗਲਾ ਸਵਾਲ।

---

*For Starred Question No. 1803 and reply thereto, please see Appendix to this Debates.

## ਜੰਡਿਆਲਾ ਗੁਰੂ-ਤਰਨ ਤਾਰਨ ਅਤੇ ਤਰਨ ਤਾਰਨ-ਗੋਇੰਦਵਾਲ ਸਾਹਿਬ ਸੜਕਾਂ ਦੀ ਮੁਰੰਮਤ

*1793. **ਸਰਦਾਰ ਹਰਮੀਤ ਸਿੰਘ ਸੰਧੂ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਜੰਡਿਆਲਾ ਗੁਰੂ-ਤਰਨ ਤਾਰਨ ਅਤੇ ਤਰਨ ਤਾਰਨ—ਗੋਇੰਦਵਾਲ ਸਾਹਿਬ ਸੜਕਾਂ ਦੀ ਮੁਰੰਮਤ ਅਤੇ ਇਨ੍ਹਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**Sardar Partap Singh Bajwa :** (a) Jandiala Guru-Tarn Taran Road This road is being repaired by doing heavy patch work and laying 1 inch (25mm) thick SDBC (Semi Dense Bituminous Concrete) against maintenance grant and is likely to be completed by 31st March, 2006. At present there is no proposal to widen this road.

(b) Goindwal Sahib-Tarn Taran Road.

This road is being repaired under NABARD-X Scheme for 7 Kms length which is likely to be completed by 31st March, 2006. The balance length of 15.90 Kms. will be repaired by laying 3/4"(20mm) thick premix carpet out of maintenance funds. The work is likely to be completed by 30th April, 2006. At present, there is no proposal to widen this road.

**ਸਰਦਾਰ ਹਰਮੀਤ ਸਿੰਘ ਸੰਧੂ :** ਸਪੀਕਰ ਸਾਹਿਬ, ਤਰਨ ਤਾਰਨ ਤੋਂ ਚੰਡੀਗੜ੍ਹ ਆਉਣ ਦਾ ਰਸਤਾ ਉਹੀ ਹੈ ਅਤੇ ਮੈਂ ਉਸੇ ਰਸਤੇ ਤੋਂ ਹੀ ਅੱਜ ਆਇਆ ਹਾਂ। ਮੈਂ ਇਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਇਥੇ ਮੰਤਰੀ ਜੀ ਸਰਦਾਰ ਸਰਦੂਲ ਸਿੰਘ ਜੀ ਬੈਠੇ ਹਨ, ਇਨ੍ਹਾਂ ਦੇ ਪਿੰਡ ਬੰਡਾਲੇ ਦੀ ਸੜਕ ਤੇ ਪੈਚ ਵਰਕ ਵੀ ਹੋ ਗਿਆ ਹੈ ਅਤੇ ਸੜਕ ਵੀ ਬਣ ਗਈ ਹੈ। ਇਸ ਤੋਂ ਅੱਗੇ ਗੁਰੂ ਅਰਜਨ ਦੇਵ ਜੀ ਦੀ ਨਗਰੀ ਹੈ। ਉਥੇ ਦੀ ਸੜਕ ਤੇ ਨਾ ਪੈਚ ਵਰਕ ਹੋਇਆ ਹੈ ਅਤੇ ਨਾ ਕੁਝ ਹੋਰ ਹੋਇਆ ਹੈ। ਮਸ਼ੀਨਰੀ ਚੁੱਕ ਕੇ ਇਹ ਬੰਡਾਲੇ ਲੈ ਆਏ ਹਨ। ਇਸ ਦਾ ਕੀ ਕਾਰਨ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਗੱਲ ਦਾ ਮੈਨੂੰ ਤਾਂ ਇਨ੍ਹਾਂ ਤੋਂ ਹੀ ਪਤਾ ਲੱਗ ਰਿਹਾ ਹੈ। ਮੇਰੇ ਖਿਆਲ ਦੇ ਮੁਤਾਬਿਕ ਮਸ਼ੀਨਾਂ ਵੀ ਉਥੇ ਹੀ ਹਨ। ਜਿੰਨਾ ਚਿਰ ਮਸ਼ੀਨਾਂ ਖਰਾਬ ਨਹੀਂ ਹੁੰਦੀਆਂ, ਮਸ਼ੀਨਾਂ ਉਥੋਂ ਚੁੱਕਣ ਦਾ ਮਤਲਬ ਹੀ ਕੋਈ ਨਹੀਂ ਹੈ। ਮਸ਼ੀਨਾਂ ਹਟਾਉਣ ਵਾਲੀ ਕੋਈ ਗੱਲ ਨਹੀਂ ਹੈ। ਕੁਝ ਦਿਨਾਂ ਦੇ ਵਿਚ-ਵਿਚ ਹੀ ਬੰਡਾਲੇ ਤੋਂ ਤਰਨ ਤਾਰਨ ਸੜਕ ਦੀ ਮੁਰੰਮਤ ਦਾ ਕੰਮ ਮੁਕੰਮਲ ਹੋ ਜਾਣਾ ਹੈ ਅਤੇ ਤਰਨ ਤਾਰਨ ਤੋਂ ਗੋਇੰਦਵਾਲ ਸੜਕ ਦਾ ਕੰਮ ਅਗਲੇ ਮਹੀਨੇ ਹੋ ਜਾਣਾ ਹੈ।

**ਸਰਦਾਰ ਹਰਮੀਤ ਸਿੰਘ ਸੰਧੂ :** ਸਪੀਕਰ ਸਾਹਿਬ, ਚਲੋ ਮਸ਼ੀਨਾਂ ਤਾਂ ਖਰਾਬ ਹੋ ਗਈਆਂ ਹੋਣਗੀਆਂ ਪਰ ਇਨ੍ਹਾਂ ਮਸ਼ੀਨਾਂ ਨਾਲ ਪੈਚ ਵਰਕ ਦਾ ਤਾਂ ਕੋਈ ਤਾਅਲੁੱਕ ਨਹੀਂ ਹੈ। ਬੁੰਡਾਲੇ ਤੋਂ ਤਰਨ ਤਾਰਨ ਸੜਕ ਦਾ ਤਾਂ ਪੈਚ ਵਰਕ ਵੀ ਨਹੀਂ ਹੋਇਆ ਹੈ। ਇਸ ਦਾ ਕੀ ਕਾਰਣ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਸੜਕ ਤੇ 7ਵੇਂ ਕਿਲੋਮੀਟਰ ਤੇ ਬੁੰਡਾਲਾ ਪਿੰਡ ਆਉਂਦਾ ਹੈ। ਇਨ੍ਹਾਂ ਨੇ ਐਕਸਾਈਜ਼ ਮਨਿਸਟਰ ਸਾਹਿਬ ਦਾ ਜ਼ਿਕਰ ਕੀਤਾ ਹੈ, ਉਨ੍ਹਾਂ ਦਾ ਧਿਆਨ ਤਾਂ ਅਸੀਂ ਕਰਨਾ ਹੀ ਹੈ ਲੇਕਿਨ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸੜਕ ਤੋੜ ਤੱਕ ਮੁਕੰਮਲ ਕੀਤੀ ਜਾਵੇਗੀ। ਇਕ ਮਹੀਨੇ ਬਾਦ ਜਦੋਂ ਅਸੀਂ ਮਿਲਾਂਗੇ ਤਾਂ ਸੌ-ਫੀਸਦੀ ਸੜਕ ਬਣ ਚੁੱਕੀ ਹੋਵੇਗੀ।

**ਸਰਦਾਰ ਹਰਮੀਤ ਸਿੰਘ ਸੰਧੂ :** ਚਲੋ, ਇਕ ਮਹੀਨਾ ਹੋਰ ਉਡੀਕ ਕਰ ਲੈਂਦੇ ਹਾਂ ਜਿਥੇ 4 ਸਾਲ ਉਡੀਕ ਲਏ ਹਨ। ਦੂਸਰੀ ਗੱਲ ਇਹ ਹੈ ਕਿ ਵਜ਼ੀਰ ਸਾਹਿਬ, ਅੱਜ ਤੋਂ 2 ਸਾਲ ਪਹਿਲਾਂ ਬੀੜ ਬਾਬਾ ਬੁਢਾ ਸਾਹਿਬ ਗਏ ਸਨ। ਹੁਣ ਇਨ੍ਹਾਂ ਨੇ ਇਥੇ ਜ਼ਿਕਰ ਕੀਤਾ ਕਿ ਹਾਲ ਦੀ ਘੜੀ ਇਸ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਲੇਕਿਨ ਉਦੋਂ ਇਨ੍ਹਾਂ ਨੇ ਉਥੇ ਸਟੇਜ ਤੇ ਬਿਆਨ ਦਿੱਤਾ ਸੀ ਕਿ ਇਸ ਸੜਕ ਨੂੰ ਚੌੜਾ ਵੀ ਕਰਾਂਗੇ ਅਤੇ ਇਸ ਸੜਕ ਦਾ ਨਾਂ ਵੀ ਬਾਬਾ ਖੜਕ ਸਿੰਘ ਦੇ ਨਾਂ ਤੇ ਕਰ ਰਹੇ ਹਾਂ। ਇਨ੍ਹਾਂ ਨੇ ਇਸ ਬਾਰੇ ਹਾਲ ਤੱਕ ਕੋਈ ਵੀ ਵਿਚਾਰ ਨਹੀਂ ਕੀਤਾ। ਨਾ ਤਾਂ ਉਹ ਸੜਕ ਚੌੜੀ ਕੀਤੀ ਗਈ ਹੈ ਅਤੇ ਨਾ ਹੀ ਉਸ ਦਾ ਨਾਂ ਬਾਬਾ ਖੜਕ ਸਿੰਘ ਦੇ ਨਾਂ ਤੇ ਰੱਖਿਆ ਗਿਆ ਹੈ। ਉਥੇ ਇਸ ਤਰ੍ਹਾਂ ਦੀ ਕੋਈ ਵੀ ਸਿੱਲ ਜਾਂ ਪੱਥਰ ਨਹੀਂ ਲੱਗਾ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਕੀ ਕਾਰਨ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਸੜਕ ਨੂੰ ਚੌੜਿਆਂ ਕਰਨ ਬਾਰੇ ਨਹੀਂ ਕਿਹਾ ਸੀ। ਇਹ ਜ਼ਰੂਰ ਕਿਹਾ ਸੀ ਕਿ ਬਾਬਾ ਖੜਕ ਸਿੰਘ ਨੇ ਸਾਰੇ ਏਰੀਏ ਦੀ ਸੇਵਾ ਕੀਤੀ ਹੈ, ਉਸ ਦੇ ਮੱਦੇ-ਨਜ਼ਰ ਇਸ ਸੜਕ ਦਾ ਨਾਂ ਉਨ੍ਹਾਂ ਦੇ ਨਾਂ ਤੇ ਹੋਣਾ ਚਾਹੀਦਾ ਹੈ। ਇਨ੍ਹਾਂ ਨੇ ਇਹ ਨੇਕ ਕੰਮ ਕੀਤਾ ਹੈ ਕਿ ਉਸ ਗੱਲ ਦੀ ਮੈਨੂੰ ਯਾਦ ਦਿਵਾ ਦਿੱਤੀ ਹੈ। ਇਹ ਕੰਮ ਅਸੀਂ ਜਲਦੀ ਤੋਂ ਜਲਦੀ ਕਰਵਾ ਦਿਆਂਗੇ।

**ਸਰਦਾਰ ਹਰਬੰਤ ਸਿੰਘ ਦਾਤੇਵਾਸ :** ਸਪੀਕਰ ਸਾਹਿਬ, ਮੇਰਾ ਸਵਾਲ ਨੰ: 1789 ਸੀ। ਮੰਤਰੀ ਜੀ ਇਥੇ ਬੈਠੇ ਹਨ, ਮੇਰੇ ਸਵਾਲ ਦਾ ਜਵਾਬ ਦਿਵਾ ਦਿਓ।

**ਮਾਨਯੋਗ ਸਪੀਕਰ :** ਇਹ ਸਵਾਲ ਤੁਸੀਂ ਹੁਣ ਨਹੀਂ ਕਰ ਸਕਦੇ।

**Mr. Speaker :** Questions are over.

---

# UNSTARRED QUESTIONS AND ANSWERS

## ਸਾਲ 2006-07 ਲਈ ਆਬਕਾਰੀ ਨੀਤੀ

211. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅਗਲੇ ਸਾਲ ਦੀ ਆਬਕਾਰੀ ਨੀਤੀ ਵਿਚ ਪੰਜਾਬ ਮੀਡੀਅਮ ਲਿਕੁੱਰ (ਪੀ.ਐਮ.ਐਲ.) ਦੇ ਖਰੀਦ ਮੁੱਲ ਦੀ ਦਰ ਲਈ ਕੋਈ ਟੈਂਡਰ ਮੰਗੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਕਿਸ ਮਿਤੀ ਨੂੰ ;

(ਅ) ਆਬਕਾਰੀ ਨੀਤੀ ਵਿਚ ਪੀ.ਐਮ.ਐਲ. ਦੀ ਖਰੀਦ ਲਈ ਕੀ ਦਰ ਨਿਸ਼ਚਿਤ ਕੀਤੇ ਜਾਣ ਦੀ ਤਜਵੀਜ਼ ਹੈ ਅਤੇ ਦਰ ਨਿਸ਼ਚਿਤ ਕਰਨ ਲਈ ਕਿਹੜੇ ਤੱਥਾਂ ਨੂੰ ਧਿਆਨ ਵਿਚ ਰੱਖਿਆ ਜਾਵੇਗਾ ;

(ੲ) ਸਾਲ 2005-06 ਦੇ ਦੌਰਾਨ ਵੱਖ-ਵੱਖ ਡਿਸਟਿਲਰੀਆਂ ਤੋਂ ਪੀ.ਐਮ.ਐਲ. ਦੀ ਖਰੀਦ ਲਈ ਕਿੰਨਾ-ਕਿੰਨਾ ਕੋਟਾ ਨਿਸ਼ਚਿਤ ਕੀਤਾ ਗਿਆ ਸੀ ਅਤੇ ਸਾਲ 2006-07 ਦੇ ਦੌਰਾਨ ਸ਼ਰਾਬ ਦੀ ਕਿੰਨੀ ਮਾਤਰਾ ਲਈ ਆਰਡਰ ਦੇਣ ਦੀ ਤਜਵੀਜ਼ ਹੈ ?

**ਸਰਦਾਰ ਸਰਦੂਲ ਸਿੰਘ :** (ੳ) ਅਗਲੇ ਸਾਲ ਦੀ ਆਬਕਾਰੀ ਨੀਤੀ ਵਿੱਚ ਪੰਜਾਬ ਮੀਡੀਅਮ ਲਿਕੁੱਰ ਦੀ ਖਰੀਦ ਪ੍ਰਾਈਜ ਲਈ ਕੋਈ ਟੈਂਡਰ ਨਹੀਂ ਮੰਗੇ ਗਏ ਹਨ।

(ਅ) ਪੰਜਾਬ ਮੀਡੀਅਮ ਲਿਕੁੱਰ ਦੀ ਖਰੀਦ ਲਈ ਆਬਕਾਰੀ ਨੀਤੀ ਸਾਲ 2006-07 ਵਿੱਚ ਅਜੇ ਤੱਕ ਕੋਈ ਰੇਟ ਫਿਕਸ ਨਹੀਂ ਕੀਤੇ ਗਏ ਹਨ।

(ੲ) ਸਾਲ 2005-06 ਦੌਰਾਨ ਪੰਜਾਬ ਮੀਡੀਅਮ ਲਿਕੁੱਰ ਦੀ ਖਰੀਦ ਲਈ 460 ਲੱਖ ਪਰੂਫ ਲਿਟਰ ਦਾ ਕੋਟਾ ਫਿਕਸ ਕੀਤਾ ਗਿਆ ਸੀ, ਜਿਸ ਵਿੱਚੋਂ ਲਾਇਸੰਸੀ ਆਪਣੀ ਮਰਜ਼ੀ ਮੁਤਾਬਿਕ 15% ਕੋਟਾ ਕਿਸੇ ਵੀ ਡਿਸਟਿਲਰੀ ਤੋਂ ਲਿਫਟ ਕਰ ਸਕਦੇ ਸਨ। ਪੰਜਾਬ ਮੀਡੀਅਮ ਲਿਕੁੱਰ ਦੇ ਬਾਕੀ ਰਹਿੰਦੇ 85% ਕੋਟੇ ਦੀ ਡਿਸਟਿਲਰੀ ਵਾਈਜ਼ ਵੰਡ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1. | ਮੈਸ: ਜਗਤਜੀਤ ਇੰਡਸਟਰੀਜ਼ ਲਿਮ : ਹਮੀਰਾ, ਜ਼ਿਲ੍ਹਾ ਕਪੂਰਥਲਾ | 6516666 ਪਰੂਫ ਲਿਟਰ |
| 2. | ਮੈਸ : ਖਾਸਾ ਡਿਸਟਿਲਰੀ ਕੰਪਨੀ, ਖਾਸਾ, ਜ਼ਿਲ੍ਹਾ ਅੰਮ੍ਰਿਤਸਰ | 6516666 ਪਰੂਫ ਲਿਟਰ |
| 3. | ਮੈਸ : ਚੰਡੀਗੜ੍ਹ ਡਿਸਟਿਲਰਜ਼ ਐਂਡ ਬਾਟਲਰਜ਼ ਲਿਮ:, ਬਨੂੜ, ਜ਼ਿਲ੍ਹਾ ਪਟਿਆਲਾ। | 6516666 ਪਰੂਫ ਲਿਟਰ |

[ਆਬਕਾਰੀ ਅਤੇ ਕਰ ਮੰਤਰੀ]

| | | |
|---|---|---|
| 4. | ਮੈਸ: ਪਟਿਆਲਾ ਡਿਸਟਿਲਰਜ਼ ਐਂਡ ਮੈਨੂੰਫੈਕਚਰਜ ਲਿਮ:, ਮੈਣ (ਪਟਿਆਲਾ) | 6516666 ਪਰੂਫ ਲਿਟਰ |
| 5. | ਮੈਸ : ਪਿਕਾਡਲੀ ਸ਼ੂਗਰ ਐਂਡ ਐਲਾਈਡ ਇੰਡਸਟਰੀਜ਼ ਲਿਮ:, ਪਾਤੜਾਂ | 6516666 ਪਰੂਫ ਲਿਟਰ |
| 6. | ਮੈਸ : ਏ.ਬੀ. ਸ਼ੂਗਰਜ਼ ਲਿਮ:, ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ | 6516670 ਪਰੂਫ ਲਿਟਰ |
| | ਕੁੱਲ | 39100000 ਪਰੂਫ ਲਿਟਰ |

ਸਾਲ 2006-07 ਲਈ ਵੱਖ-ਵੱਖ ਡਿਸਟਿਲਰੀਆਂ ਨੂੰ ਪੰਜਾਬ ਮੀਡੀਅਮ ਲਿਕੁੱਰ ਦੇ ਕੋਟੇ ਦੀ ਵੰਡੀ ਜਾਣ ਵਾਲੀ ਮਾਤਰਾ ਅਜੇ ਤੱਕ ਨਿਸ਼ਚਿਤ ਨਹੀਂ ਕੀਤੀ ਗਈ।

-----

## ਖਰੜ, ਮੁਹਾਲੀ ਅਤੇ ਜ਼ੀਰਕਪੁਰ ਦੇ ਮਾਸਟਰ ਪਲਾਨ ਵਿਚ ਸੋਧਾਂ ਕਰਨੀਆਂ

212. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਜਨਵਰੀ, 2002 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਖਰੜ, ਮੁਹਾਲੀ ਅਤੇ ਜ਼ੀਰਕਪੁਰ ਦੀ ਮਾਸਟਰ ਪਲਾਨ ਵਿਚ ਕੀਤੀਆਂ ਗਈਆਂ ਸੋਧਨਾਵਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖਣਗੇ ?

**ਸ਼੍ਰੀ ਰਘੂਨਾਥ ਸਹਾਏ ਪੁਰੀ :** ਸ਼੍ਰੀਮਾਨ ਜੀ, ਖਰੜ, ਜ਼ੀਰਕਪੁਰ ਦਾ ਸਟੈਚੂਟਰੀ ਮਾਸਟਰ ਪਲੈਨ ਪੰਜਾਬ ਰਿਜਨਲ ਐਂਡ ਟਾਊਨ ਪਲੈਨਿੰਗ ਐਂਡ ਡਿਵੈਲਪਮੈਂਟ ਐਕਟ, 1995 ਅਧੀਨ ਤਿਆਰ ਨਹੀਂ ਕੀਤਾ ਗਿਆ।

ਜਿੱਥੋਂ ਤੱਕ ਐਸ.ਏ.ਐਸ. ਨਗਰ (ਮੁਹਾਲੀ) ਸਮੇਤ ਲੋਕਲ ਪਲੈਨਿੰਗ ਏਰੀਆ ਦਾ ਸਬੰਧ ਹੈ ਕੰਪਰੀਹੈਂਸਿਵ ਮਾਸਟਰ ਪਲੈਨ ਪੰਜਾਬ ਰਿਜਨਲ ਐਂਡ ਟਾਊਨ ਪਲੈਨਿੰਗ ਐਂਡ ਡਿਵੈਲਪਮੈਂਟ ਐਕਟ, 1995 ਅਧੀਨ ਬਣਾਉਣ ਦੀ ਕਾਰਵਾਈ ਸ਼ੁਰੂ ਕੀਤੀ ਹੋਈ ਹੈ। ਕੰਪਰੀਹੈਂਸਿਵ ਮਾਸਟਰ ਪਲੈਨ ਅਜੇ ਫਾਈਨਲ ਤੌਰ ਤੇ ਪ੍ਰਵਾਨ ਨਹੀਂ ਕੀਤਾ ਗਿਆ ਅਤੇ

ਸੈਕਸ਼ਨ 75 ਅਧੀਨ ਅਜੇ ਓਪਰੇਸ਼ਨ ਵਿੱਚ ਨਹੀਂ ਆਇਆ ਇਸ ਲਈ ਕਿਸੇ ਕਿਸਮ ਦੀ ਅਮੈਂਡਮੈਂਟ ਦਾ ਸਵਾਲ ਨਹੀਂ ਆਉਂਦਾ ਜਿਵੇਂ ਕਿ ਸੈਕਸ਼ਨ 76 ਅਧੀਨ ਉਪਬੰਧ ਹੈ।

-----

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 213***

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-----

**ਪਲਾਸਟਿਕ ਦੇ ਲਿਫਾਫਿਆਂ ਦੀ ਵਰਤੋਂ ਤੇ ਰੋਕ**

214. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਦੁਆਰਾ ਪਲਾਸਟਿਕ ਦੇ ਲਿਫਾਫਿਆਂ ਦੀ ਵਰਤੋਂ ਸਬੰਧੀ ਲਗਾਈ ਗਈ ਪਾਬੰਦੀ ਦੀ ਉਲੰਘਣਾਂ ਕਰਨ ਲਈ ਜੁਰਮਾਨੇ ਅਤੇ ਹੋਰ ਸਜ਼ਾਵਾਂ ਦਾ ਐਲਾਨ ਕਰਦੀ ਕੋਈ ਅਧਿਸੂਚਨਾਂ ਜ਼ਾਰੀ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

(ਅ) ਕੀ ਰਾਜ ਵਿਚ ਉਕਤ ਕਾਨੂੰਨ ਦੀ ਉਲੰਘਣਾਂ ਕਰਨ ਦੇ ਕੋਈ ਕੇਸ ਰਜਿਸਟਰਡ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਵੇਰਵੇ ਕੀ ਹਨ ਅਤੇ ਦੋਸ਼ੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**ਕੈਪਟਨ ਅਮਰਿੰਦਰ ਸਿੰਘ** : (ੳ) ਹਾਂ, ਜੀ। "ਦੀ ਪੰਜਾਬ ਪਲਾਸਟਿਕ ਕੈਰੀ ਬੈਗਜ਼ (ਮੈਨੂਫੈਕਚਰਰ, ਯੂਸੇਜ਼ ਐਂਡ ਡਿਸਪੋਜ਼ਲ) ਆਰਡੀਨੈਂਸ, 2005" (ਪੰਜਾਬ ਆਰਡੀਨੈਂਸ ਨੰਬਰ 11 ਆਫ਼ 2005) ਮਿਤੀ 16 ਸਤੰਬਰ, 2005 ਨੂੰ ਨੋਟੀਫਾਈ ਕੀਤਾ ਗਿਆ, ਜਿਸ ਨੂੰ ਕਿ "ਦੀ ਪੰਜਾਬ ਪਲਾਸਟਿਕ ਕੈਰੀ ਬੈਗਜ਼ (ਮੈਨੂਫੈਕਚਰਰ, ਯੂਸੇਜ਼ ਐਂਡ ਡਿਸਪੋਜ਼ਲ) ਐਕਟ, 2005" (ਪੰਜਾਬ ਐਕਟ ਨੰਬਰ 17 ਆਫ਼ 2005) ਵਿੱਚ ਤਬਦੀਲ ਕਰ ਦਿੱਤਾ ਗਿਆ ਹੈ। ਐਕਟ ਦੀ ਧਾਰਾ 14 ਅਤੇ 17 ਅਧੀਨ ਪਲਾਸਟਿਕ ਬੈਗਜ਼ ਦੀ ਵਰਤੋਂ ਤੇ ਲਗਾਈ ਗਈ ਰੋਕ ਦੀ ਉਲੰਘਣਾ ਕਰਨ ਸਬੰਧੀ ਸਜ਼ਾਵਾਂ ਦਾ ਉਪਬੰਧ ਹੈ। ਪਰੰਤੂ ਇਹ ਉਪਬੰਧ ਇਸ ਦੇ ਲਾਗੂ ਹੋਣ ਦੀ ਮਿਤੀ ਭਾਵ 16 ਸਤੰਬਰ, 2005, ਤੋਂ 180 ਦਿਨਾਂ ਦੀ ਮਿਆਦ ਖਤਮ ਹੋਣ ਉਪਰੰਤ ਲਾਗੂ ਹੋਣਗੇ। ਉਕਤ ਐਕਟ ਦੀ ਇੱਕ ਕਾਪੀ ਸਦਨ ਦੀਂ ਮੇਜ਼ ਤੇ ਰੱਖੀ ਜਾਂਦੀ ਹੈ। (ਅ) ਨਹੀਂ, ਜੀ।

(ਅ) ਨਹੀਂ, ਜੀ।

*For Unstarred Question No. 213 and reply thereto, please see Appendix to this Debates.

[Chief Minister]

**PART I**

DEPARTMENT OF LEGAL AND LEGISLATIVE AFFAIRS, PUNJAB

**Notification**

The 16th November, 2005

**No. 30-Leg./2005.**—The following Act of the Legislature of the State of Punjab received the assent of the Governor of Punjab on the 11th November, 2005, and is hereby published for general information :—

THE PUNJAB PLASTIC CARRY BAGS (MANUFACTURE, USAGE AND DISPOSAL) CONTROL ACT, 2005

**(Punjab Act No. 17 of 2005)**

AN

ACT

*to provide for the control on the manufacture of plastic carry bags and other plastic products from the recycled plastic and pigmented carry bags, their use ; and for the prohibition of disposal of non-bio-degradable plastic waste in public places, drains and sewers, for restoring and maintaining clean environment and for the matters connected therewith or incidental thereto.*

BE it enacted by the Legislature of the State of Punjab in the fifty-sixth year of the Republic of India as follows :—

Short title and commencement.

1. *(1)* This Act may be called the Punjab Plastic Carry Bags (Manufacture, Usage and Disposal) Control Act, 2005.

*(2)* It shall come into force at once, except the provisions of sections 14 and 17, which shall come into force after the expiration of a period of one hundred and eighty days from the date of its commencement.

Definition.

2. In this Act, unless the context otherwise requires,—

*(a)* "bio-degradable garbage" means the garbage or waste material capable of being degraded by the action of micro-organism ;

*(b)* "building" means any shop, house, out-house, hut, shed or stable whether used for the purpose of human habitation or otherwise and whether of masonry, bricks, wood, mud, thatch, metal or any other material whatever ; and includes a wall and a well ;

*(c)* "carry bag" means the plastic carry bag whether it has a self-carrying handle or a "D" punched handle or not ;

*(d)* "food" means any article used as food or drink for human consumption and includes,—

*(i)* any article which ordinarily enters into or is used in the composition or preparation of human food ;

*(ii)* any flavouring matter or condiment ; and

*(iii)* any other article which the Government, may, having regard to its use, nature, substance or quality, declare by notification in the Official Gazette as food for the purpose of this Act ;

*(e)* "house gully" means a passage or strip of land constructed, set apart or utilized for the purpose of serving as or carrying a drain or affording access to the latrine, urinal, cesspool or other receptacle for filth or other polluted matter, by the persons employed in the cleaning thereof or in the removal of such matter therefrom ;

*(f)* "local authority" means a Municipal Corporation, a Municipal Council, a Nagar Panchayat, a Zila Parishad, a Panchayat Samiti or a Gram Panchayat constituted or continued as such, as the case may be, under any law for the time being in force in the State of Punjab ;

*(g)* "market" means a place where goods are sold and purchased for human use and includes any other place where persons assemble for sale of fruits, vegetables, food, meat, fish or any other articles for human use or consumption with or without the consent of the owner of such place, notwithstanding that there may be no common regulation for the concourse of the buyers and the sellers and whether or not any control is exercised over the business of, or the persons frequenting the market by the owner of the place or by any other person ;

*(h)* "non-bio-degradable garbage" means the waste garbage or material, which is not bio-degradable by an action of micro-organism, and includes thermoplastics and thermo-set plastics, such as P.V.C., polyethylene, terephthalate, polypropylene, polyurethane, polycarbonate, polystyrene as specified in the Schedule appended to this Act ;

[Chief Minister]

*(i)* "occupier" includes—

*(i)* any person, who for the time being is paying or is liable to pay to the owner, the rent or any portion of the rent of the land or building, as the case may be, in respect of which such rent is paid or is payable ;

*(ii)* an owner in occupation of or otherwise using his land or building;

*(iii)* a tenant occupying any land or building without rent ; and

*(iv)* any person, who is liable to pay to the owner damages for the use and occupation of any land or building ;

*(j)* "owner" includes a person, who for the time being is receiving or is entitled to receive the rent of any land or building whether on his own account or on account of himself and others or as an agent, trustee, guardian or receiver for any other person or who should so receive the rent or be entitled to receive it, if the land or building or part thereof were let to a tenant ;

*(k)* "pigments" means organic or inorganic chemical substances whether natural or synthetic, used for colouring the carry bags ;

*(l)* "place" means any land or building or part of a building and includes the garden, ground and out-houses, if any, pertaining to a building or part of a building ;

*(m)* "place open to public view" includes any place or building, monument, fence or balcony visible to a person being in, or passing along any public place ;

*(n)* "prescribed" means prescribed by rules made under this Act ;

*(o)* "Public Analyst" means a person appointed as such under section 8 ;

*(p)* "public place" means any place which is open to use and enjoyment of the public whether it is actually used or enjoyed by the public or not and includes a road, street, market, house-gully or way, whether a thoroughfare or not, and landing place to which public are granted access or have a right to resort or over which they have a right to pass ;

(q) "recycle" means the process by which plastic waste is collected, segregated and processed for the purpose of manufacturing carry bags or any other plastic item for use ;

(r) "section" means a section of this Act ; and

(s) "State Government" means the Government of the State of Punjab.

Prohibition to manufacture carry bags from virgin plastic.

3. No person shall manufacture or cause to be manufactured any carry bags from virgin plastic of thickness of not less than 30 micron and of a size, not less than 8″ × 12″ and of a colour, other than the specified colour.

Prohibition to manufacture carry bags from recycled plastic.

4. (1) No person shall manufacture or cause to be manufactured for sale or use any recycled non-biodegradable plastic carry bags or containers with or without containing inorganic or organic pigments, plasticizers, lubricants and stabilizers, which are liable to cause poisoning of food during storing, carrying or packing of any item of food.

(2) No licence, for the manufacture, or sale of recycled carry bags referred to in sub-section (1), granted or received under any law before the commencement of this Act, shall entitle the holder thereof or any person on his behalf to commence or carry on such business.

Permission to manufacture carry bags from recycled plastic.

5. Notwithstanding anything contained in section 4, the State Government may, permit to manufacture carry bags from recycled plastic in such colour, size, thickness and purpose, as may be specified by it.

Manufacturer to print on carry bags his name, address, registration number and other particulars.

6. Every manufacturer shall print on each carry bag his name, address, registration number, size, thickness and the nature of plastic from which it is made and its codification as per IS : 14534 : 1998.

Prohibition to use carry bags or containers manufactured from recycled plastic.

7. No person shall use or cause to be used any recycled non-bio-degradable plastic carry bag or container with or without containing organic pigments, plasticizers, lubricants and stabilizers, which are liable to cause poisoning of food for the purpose of storing, carrying or packing any item of food.

Public Analyst.

8. (1) The State Government may, by notification in the Official Gazette, appoint or recognize a person or persons, as it thinks appropriate, having such qualifications, as may be prescribed, to be a Public Analyst for the purpose of analyzing and testing any plastic carry bag under this Act.

[Chief Minister]

*(2)* The report of a Public Analyst shall be treated as a document of evidence in any proceeding under this Act.

Functions of local authority.

**9.** The local authority may perform all or any of the following functions, namely :—

*(a)* to carry out and sponsor investigation and research relating to the problem of plastic waste ;

*(b)* to plan and organize the training to persons engaged in manufacture, use and disposal of plastics ;

*(c)* to organize through the mass media a comprehensive programme regarding prevention of environment degradation due to plastics ;

*(d)* to collect, compile and publish technical and statistical data relating to manufacture, use and disposal of plastic waste ;

*(e)* to prepare manuals, guides relating to manufacture, use and disposal of plastics and disseminate information relating thereto ;

*(f)* to make aware the general public about the harm of usage of plastics ; and

*(g)* to perform such other functions, as may be prescribed.

Prohibition to throw non-bio-degradable garbage in public drains, sewer or public place.

**10.** *(1)* No person shall throw or cause to be thrown in any drain ventilation shaft, pipe and fittings connected with the private or public drainage works or at any public place or in any place open to public view any non-bio-degradable garbage or plastic or any bio-degradable garbage in a non-bio-degradable bag, which may—

*(a)* injure the proper functioning of the drainage and sewerage system ;

*(b)* interfere with the free flow or affect the treatment and disposal of drain and sewer contents ;

*(c)* be dangerous or cause nuisance or be prejudicial to public health ; or

*(d)* likely to be ingested by stray animals leading to serious health hazards.

*(2)* No person shall place or permit to be placed, except in accordance with such procedure and after complying with such safeguards, as may be prescribed, any bio-degradable or non-bio-degradable garbage in any public place or in a place open to public view, unless,—

*(a)* the garbage is placed in a garbage receptacle ; or

(b) the garbage is deposited in a location designated by the local authority having jurisdiction in the area for the disposal of the garbage.

(3) If any person throws any bio-degradable or non-bio-degradable garbage at any public place or in any place open to public view, any person aggrieved of any such nuisance, may complain to the local authority.

Provision for placement of receptacles.

**11.** It shall be the duty of the local authority or any officer authorized by it, to—

(a) place or provide at proper and convenient location public receptacles, depots or places for temporary deposit or collection of non-bio-degradable garbage ;

(b) provide separate dustbins for temporary deposit of different kinds of non-bio-degradable garbage ;

(c) provide for the removal of contents of receptacles, depots and of the accumulation at all places provided under clause *(a)* ; and

(d) arrange for disposal of plastic waste in an environmentally sound manner.

Power of local authority for removal of garbage.

**12.** It shall be the duty of the owners and occupiers of all lands and buildings to collect or cause to be collected from their respective land and buildings the non-bio-degradable garbage and to deposit, or cause to be deposited, in public receptacles, deposits or places provided for temporary deposit or collection of the non-bio-degradable garbage by the local authority in the area.

Duty of owners and occupiers to collect and deposit garbage.

**13.** The local authority may, by notice in writing, require the owner or occupier or part-owner, or person claiming to be the owner or part-owner, of any land or building, which has become a place of unauthorized stacking or deposit of non-bio-degradable garbage and is likely to occasion nuisance, to remove or cause to be removed the said garbage so stacked or collected, and if, in its opinion, such stacking or collection of non-bio-degradable waste is likely to injure the drainage and sewerage system or is likely to be dangerous to public health and environment, it may pass an order to take such steps immediately at the cost of such persons, as it may deem appropriate.

[Chief Minister]

Penalties.

**14.** *(1)* Whoever—

*(a)* contravenes the provisions of sections 3, 4 or 5 or fails to comply with any order or direction given under this Act, shall be punishable with imprisonment for a term, which shall not be less than three months and which may extend to one year or with fine of not less than twenty-five thousand rupees or with both ; or

*(b)* contravenes the provisions of sections 6 or 7 or of any rule, notification or order made, issued or given under this Act, shall be punishable with imprisonment for a term, which may extend to one month or with fine, which may extend to one thousand rupees or with both.

*(2)* Whoever having been convicted of an offence under this Act, is again found guilty and is convicted of an offence under this Act, shall be punishable with double the penalty provided for the offence.

*(3)* Whoever in any manner aids, abets or is accessory to the commission of an offence under this Act, shall on conviction, be punished with the same imprisonment as is specified for the commission of that offence.

Offences by Companies.

**15.** *(1)* If the person committing any offence punishable under this Act, is a Company, every person, who at the time of the commission of the offence, was in-charge of, and responsible to the Company for the conduct of the business of the Company, as well as the Company, shall be deemed to be guilty of the offence and shall be liable to be proceeded against and punished accordingly :

Provided that nothing contained in this sub-section shall render any such person liable to any punishment provided in this Act, if he proves that the offence was committed without his knowledge or that he exercised all due diligence to prevent the commission of the offence.

*(2)* Notwithstanding anything contained in sub-section *(1)*, where an offence under this Act has been committed by a Company and it is proved that the offence has been committed with the consent or connivance of, or is attributable to any gross neligence on the part of any Director, Manager, Secretary or other officer of the Company, such Director, Manager, Secretary or other officer shall also be deemed to be guilty of that offence and shall be liable to be proceeded against and punished accordingly.

*Explanation.*—For the purposes of this section —

*(a)* "Company" means any body corporate and includes a firm or other association of individuals ; and

*(b)* "Director" in relation to a firm means a partner in the firm.

**16.** All offences under this Act shall be tried in a summary way by a Judicial Magistrate of the First Class and the provisions of sections 262 to 265 (both inclusive) of the Code of Criminal Procedure, 1973, shall, as far as may be, apply to such trials. Offences to be tried summarily.

**17.** *(1)* Any offence punishable under this Act,— Compounding of offences.

*(a)* in the case of a manufacturer, before the institution of the prosecution, may be compounded, on payment of an amount of not less than rupees fifty thousand for credit to the concerned local authority :

Provided that the compounding amount shall not be less than rupees one lac for any subsequent offence ;

*(b)* in the case of any user, before the institution of the prosecution, may be compounded, on payment of an amount of not less than rupees two thousand for credit to the concerned local authority :

Provided that compounding amount shall not be less than rupees four thousand for any subsequent offence.

*(2)* Where any offence has been compounded under sub-section *(1)*, no proceedings shall be taken against the offender, in respect of the offence so compounded, and if the offender is in custody, he shall be discharged immediately.

**18.** Any person aggrieved by an order made by a local authority under section 13, may within a period of forty-five days from the date on which the order is communicated to him, prefer an appeal to such authority, as the State Government may, by notification in the Official Gazette, specify. Appeals.

The appellate authority after hearing the parties, may either accept the appeal or in case, it is not satisfied with the contentions made by the appellant, it may reject the appeal.

[Chief Minister]

Powers of State Government to issue directions to the local authority.

**19.** The State Government may, from time to time, issue to the local authority such directions, as in its opinion, are necessary or expedient for carrying out the purposes of this Act and the rules made there-under and the local authority shall comply with the directions so issued.

Power to amend Schedule.

**20.** Where it is expedient so to do, the State Government, in consultation with the Public Analyst, may, by notification in the Official Gazette, add to or omit from the Schedule appended to this Act any item and thereafter, the Schedule shall be deemed to have been amended accordingly.

Power to delegate.

**21.** The State Government may, by order published in the Official Gazette, delegate any power exercisable by it under this Act, except the power to make rules under section 25 to such officer or an authority, as may be specified.

Protection of actions taken in good faith.

**22.** No suit, prosecution or other legal proceedings shall lie against the State Government or the local authority or any officer or other employee of the State Government or of the local authority or any other person or authority, authorized by the State Government, for anything, which is done or intended to be done in good faith under this Act or the rules made thereunder.

Cognizance of offences.

23. *(1)* No court shall take cognizance of any offence punishable under this Act or the rules made thereunder, except on a complaint made by the local authority or an officer authorized by the State Government in this behalf.

*(2)* No court inferior to that of a Judicial Magistrate of the First Class, shall try any offence punishable under this Act.

Other laws not affected.

**24.** The provisions of this Act shall be in addition to and not in derogation of the provisions of any other law on the subject, for the time being in force.

Power to make rules.

25. *(1)* The State Government may, subject to the condition of previous publication, make rules for the purpose of carrying out the provisions of this Act.

*(2)* In particular and without prejudice to the generality of the foregoing power, such rules may provide for all or any of the following matters, namely :—

*(a)* for prescribing qualifications for appointing or recognizing a person as Public Analyst under sub-section *(1)* of section 8 ;

*(b)* for prescribing functions to be performed by the local authority under clause *(g)* of section 9 ;

(c) for prescribing procedure and safeguards to be complied with under sub-section *(2)* of section 10 ; and

(d) any other matter, which is required to be prescribed by or under this Act.

*(3)* Every rule made under this Act shall be laid, as soon as may be, after it is made before the House of the State Legislature, while it is in session, for a total period of ten days, which may be comprised in one session or in two or more successive sessions, and if, before the expiry of the session in which it is so laid or the successive sessions as aforesaid, the House agrees in making any modification in the rules, or the House agrees, that the rules should not be made, the rules shall thereafter have effect only in such modified form or be of no effect, as the case may be, so, however, that any such modification or annulment shall be without prejudice to the validity of anything previously done or omitted to be done under that rule.

Repeal and saving.

**26.** *(1)* The Punjab Plastic Carry Bags (Manufacture, Usage and Disposal) Control Ordinance, 2005 (Punjab Ordinance No. 11 of 2005), is hereby repealed.

*(2)* Notwithstanding such repeal, anything done or any action taken under the Ordinance referred to in sub-section (*1*), shall be deemed to have been done or taken under the corresponding provisions of this Act.

**SCHEDULE**

[*See* section 2(h)]

NON-BIO-DEGRADABLE PLASTICS

(as per IS : 14534 : 1998)

1. Polyethylene Terephthalate (PET)
2. High Density Polyethylene (HDPE)
3. Poly Vinyl Chlorine (PVC)
4. Low Density Polyethylene (LDPE)
5. Polypropylene (PP)
6. Polystyrene (PS)
7. Others such as Polybutadiene Trephthalate (PBT), Acrilonitrile Butadiene Styrene (ABS) and Acrylic.

H. S. BHALLA,

Secretary to Government of Punjab,

Department of Legal and Legislative Affairs.

## ਸਕੂਲ ਇਮਾਰਤਾਂ ਦੀ ਮੁਰੰਮਤ

220. **ਸ਼੍ਰੀ ਤਿਕਸ਼ਨ ਸੂਦ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਨਵਰੀ, 2004 ਤੋਂ ਮਿਤੀ ਅੰਤ ਤਕ ਦੇ ਦੌਰਾਨ ਮੁਰੰਮਤ ਕੀਤੀਆਂ ਗਈਆਂ ਸਕੂਲ ਇਮਾਰਤਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ ਕਿੰਨਾਂ ਖਰਚ ਕੀਤਾ ਗਿਆ ਅਤੇ ਕਿੰਨੀਆਂ ਸਕੂਲ ਇਮਾਰਤਾਂ ਦੀ ਮੁਰੰਮਤ ਕਰਨੀ ਬਣਦੀ ਹੈ ?

**ਸ਼੍ਰੀ ਹਰਨਾਮ ਦਾਸ ਜੌਹਰ** :

| ਮੁਰੰਮਤ ਕੀਤੀਆਂ ਸਕੂਲ ਇਮਾਰਤਾਂ | ਖਰਚ ਕੀਤੀ ਰਕਮ | ਮੁਰੰਮਤ ਲਈ ਬਾਕੀ ਰਹਿੰਦੀਆਂ ਇਮਾਰਤਾਂ |
|---|---|---|
| 401 | 560.18 ਲੱਖ | 1597 |

ਸਰਵ ਸਿੱਖਿਆ ਅਭਿਆਨ ਸਕੀਮ ਅਧੀਨ 19854 ਸਕੂਲ ਇਮਾਰਤਾਂ ਦੀ ਮਾਈਨਰ ਮੁਰੰਮਤ 1284.55 ਲੱਖ ਰੁਪਏ ਨਾਲ ਕੀਤੀ ਗਈ ਹੈ।

---

## ਮਿਊਂਸਿਪਲ ਕੌਂਸਲਾਂ/ਕਾਰਪੋਰੇਸ਼ਨਾਂ ਵਿਚ ਖਾਲੀ ਆਸਾਮੀਆਂ

221. **ਸ਼੍ਰੀ ਤਿਕਸ਼ਨ ਸੂਦ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਮਿਊਂਸਿਪਲ ਕੌਂਸਲਾਂ/ਕਾਰਪੋਰੇਸ਼ਨਾਂ ਵਿਚ ਖਾਲੀ ਪਈਆਂ ਆਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਚੌਧਰੀ ਜਗਜੀਤ ਸਿੰਘ** : ਖਾਲੀ ਆਸਾਮੀਆਂ ਬਾਰੇ ਸੂਚਨਾ ਅਨੁਲਗ 'ੳ' ਅਤੇ 'ਅ' ਤੇ ਹੈ। ਵੱਖ-ਵੱਖ ਕੈਟਾਗਰੀਆਂ ਦੀਆ ਸੀਨੀਆਰਤਾ ਸੂਚੀਆਂ ਅੰਤਮ ਹੋਣ ਉਪਰੰਤ ਛੇਤੀ ਹੀ ਲੋੜ ਅਨੁਸਾਰ ਤਰੱਕੀ ਕੋਟੇ ਦੀਆਂ ਆਸਾਮੀਆਂ ਭਰਨ ਲਈ ਕਾਰਵਾਈ ਕੀਤੀ ਜਾਵੇਗੀ।

### ਅਨੁਲੱਗ 'ੳ'

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| **ਪ੍ਰਾਂਤੀਕਰਨ** | | |
| 1 | ਕਾਰਜ ਸਾਧਕ ਅਫ਼ਸਰ, ਦਰਜਾ-1 | 11 |
| 2 | ਕਾਰਜ ਸਾਧਕ ਅਫ਼ਸਰ, ਦਰਜਾ-2 | 22 |
| 3 | ਮਿਊਂਸਿਪਲ ਇੰਜੀਨੀਅਰ | 3 |
| 4 | ਸਹਾਇਕ ਮਿਊਂਸਿਪਲ ਇੰਜੀਨੀਅਰ (ਸਿਵਲ) | 14 |

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 5 | ਸਹਾਇਕ ਮਿਊਂਸਿਪਲ ਇੰਜੀਨੀਅਰ (ਬ) | 1 |
| 6 | ਸਹਾਇਕ ਮਿਊਂਸਿਪਲ ਇੰਜੀਨੀਅਰ (ਮ) | 2 |
| 7 | ਜੂਨੀਅਰ ਇੰਜੀਨੀਅਰ | 10 |
| 8 | ਸੁਪਰਡੰਟ | 7 |
| 9 | ਇੰਸਪੈਕਟਰ | 93 |
| 10 | ਸਟੈਨੋਗ੍ਰਾਫਰ | 3 |
| 11 | ਸੈਨੇਟਰੀ ਇੰਸਪੈਕਟਰ | 7 |
| 12 | ਸਟੇਸ਼ਨ ਫਾਇਰ ਅਫ਼ਸਰ | 2 |
| **ਗੈਰ ਪ੍ਰਾਂਤੀਕਰਨ** | | |
| 13 | ਕਲਰਕ | 217 |
| 14 | ਡਰਾਈਵਰ | 57 |
| 15 | ਸੇਵਾਦਾਰ | 82 |
| 16 | ਲੀਡਿੰਗ ਫਾਇਰਮੈਨ | 1 |
| 17 | ਫਾਇਰਮੈਨ | 31 |
| 18 | ਇਲੈਕਟ੍ਰੀਸ਼ਨ | 1 |
| 19 | ਬੇਲਦਾਰ | 10 |
| 20 | ਮੇਟ | 2 |
| 21 | ਸਵੀਪਰ | 338 |
| 22 | ਸੀਵਰ ਮੈਨ | 7 |
| 23 | ਕੁਲੀ | 2 |
| 24 | ਵੈਕਸੀਨੇਟਰ | 2 |
| 25 | ਸੈਨੇਟਰੀ ਜਮਾਂਦਾਰ | 20 |

[ਸਥਾਨਕ ਸਰਕਾਰ ਮੰਤਰੀ]

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 26 | ਗੰਨਮੈਨ | 1 |
| 27 | ਮਾਲੀ | 19 |
| 28 | ਚੌਕੀਦਾਰ | 7 |
| 29 | ਪੰਪ ਓਪਰੇਟਰ | 42 |
| 30 | ਹੈਲਪਰ | 5 |
| 31 | ਸਕਿਲਡ ਮਜ਼ਦੂਰ | 1 |
| 32 | ਦਾਈ | 1 |
| 33 | ਟੂਲੀਮੈਨ | 6 |
| 34 | ਸਟੈਨੋਟਾਈਪਿਸਟ | 5 |
| 35 | ਬਿਲ ਡਿਸਟਰੀਬਿਊਟਰ | 3 |
| 36 | ਕੰਪਾਊਡਰ | 1 |
| 37 | ਮਿਸਤਰੀ | 3 |
| 38 | ਪਟਵਾਰੀ | 2 |
| 39 | ਮੁਨਾਦ | 1 |
| 40 | ਪਲੰਬਰ | 2 |
| 41 | ਜੂਨੀਅਰ ਡਰਾਫਟਸਮੈਨ | 1 |
| 42 | ਕਲੀਨਰ | 1 |
| 43 | ਮਕੈਨਿਕ | 1 |
| 44 | ਸਹਾਇਕ ਮਕੈਨਿਕ | 4 |
| 45 | ਫਿਟਰ | 4 |
| 46 | ਫਿਟਰ ਕੁਲੀ | 1 |
| 47 | ਸਰਵੇਅਰ | 1 |

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 48 | ਐਂਟੀ ਮਲੇਰੀਆ ਬੇਲਦਾਰ | 3 |
| 49 | ਸਹਾਇਕ ਲਾਇਬ੍ਰੇਰੀਅਨ | 1 |
| 50 | ਮਕੈਨਿਕ ਕਲੌਕ ਟਾਵਰ | 1 |
| 51 | ਲਾਈਨਮੈਨ | 1 |
| 52 | ਕੰਪਿਊਟਰ ਓਪਰੇਟਰ | 2 |
| 53 | ਸਹਾਇਕ ਪੰਪ ਡ੍ਰਾਈਵਰ | 1 |
| 54 | ਸੈਨਟਰੀ ਸੁਪਰਵਾਈਜ਼ਰ | 1 |
| 55 | ਸੁਪਰਵਾਈਜ਼ਰ | 1 |
| | ਕੁੱਲ | 1068 |

ਅਨੁਲੱਗ 'ਅ'

**ਨਗਰ ਨਿਗਮਾਂ ਦੇ ਗੈਰ-ਪ੍ਰਾਂਤੀਕਰਨ ਕਾਡਰ ਦੀਆਂ ਖਾਲੀ ਆਸਾਮੀਆਂ ਸਬੰਧੀ ਸੂਚਨਾ**

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 1 | ਅਨੈਸਥੇਸਿਜ | 1 |
| 2 | ਆਰਮੇਚਰ ਵਾਈਂਡਰ | 1 |
| 3 | ਸਹਾਇਕ ਡਵੀਜ਼ਨ ਫਾਇਰ ਅਫ਼ਸਰ | 1 |
| 4 | ਸੁਪਰਡੰਟ (ਵੈਕਸੀਨੇਸ਼ਨ) | 1 |
| 5 | ਬਿੱਲ ਡਿਸਟ੍ਰੀਬਿਊਟਰ | 2 |
| 6 | ਬਾਲ ਸੇਵਿਕਾ | 1 |
| 7 | ਬੀ.ਸੀ.ਜੀ. ਟੈਕਨੀਸ਼ੀਅਨ | 3 |
| 8 | ਬੀ.ਸੀ.ਜੀ. ਵੈਕਸੀਨੇਟਰ | 1 |
| 9 | ਬੇਲਦਾਰ | 118 |
| 10 | ਬੇਲਦਾਰ (ਸਿਵਲ) | 82 |

[ਸਥਾਨਕ ਸਰਕਾਰ ਮੰਤਰੀ]

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 11 | ਬੇਲਦਾਰ (ਬਾਗਬਾਨੀ) | 18 |
| 12 | ਬੇਲਦਾਰ (ਓ.ਐਂਡ.ਐਮ.) | 7 |
| 13 | ਬਲੈਕ ਸਮਿੱਥ | 2 |
| 14 | ਕਾਰਪੇਂਟਰ | 2 |
| 15 | ਕਾਰਟ ਮੈਨ | 17 |
| 16 | ਖਜ਼ਾਨਚੀ | 1 |
| 17 | ਚੌਕੀਦਾਰ | 31 |
| 18 | ਕਲੀਨਰ | 5 |
| 19 | ਕਲਰਕ | 97 |
| 20 | ਕੰਪੋਜੀਟਰ | 1 |
| 21 | ਕੰਪਾਊਡਰ | 1 |
| 22 | ਲਾਂਗਰੀ | 2 |
| 23 | ਦਾਈ | 5 |
| 24 | ਡੀਜ਼ਲ ਇੰਜਨ ਮਸ਼ੀਨ ਡਰਾਈਵਰ | 3 |
| 25 | ਡਿਸਪੈਂਸਰ | 6 |
| 26 | ਡਰੈਸਰ | 1 |
| 27 | ਡਰਾਈਵਰ | 83 |
| 28 | ਡਰਾਈਵਰ ਅਪ੍ਰੇਟਰ | 6 |
| 29 | ਡੀ.ਐਸ.ਪੀ. | 1 |
| 30 | ਡਬਜੀ ਫਿਟਰ | 3 |
| 31 | ਇਲੈਕਟ੍ਰੀਸ਼ਨ | 6 |
| 32 | ਫਿਲਟਰ ਪਲਾਂਟ ਆਪ੍ਰੇਟਰ | 1 |

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 33 | ਫਾਇਰ ਸਟੇਸ਼ਨ ਅਫ਼ਸਰ | 1 |
| 34 | ਫਾਇਰ ਮੈਨ | 88 |
| 35 | ਫਿਟਰ | 31 |
| 36 | ਜਨਰਲ ਅਟਾਰਨੀ ਕਮ-ਕਲਰਕ | 1 |
| 37 | ਗੰਨਮੈਨ | 2 |
| 38 | ਹਵਾਲਦਾਰ | 2 |
| 39 | ਹੈੱਡ ਵੈਕਸੀਨੇਟਰ | 1 |
| 40 | ਹੈਲਪਰ | 3 |
| 41 | ਹਾਊਸ ਸਰਜਨ | 2 |
| 42 | ਇੰਸਪੈਕਟਰ ਵੈਕਸੀਨੇਟਰ | 12 |
| 43 | ਜਮਾਂਦਾਰ | 7 |
| 44 | ਜੇ.ਡੀ.ਐਮ. (ਸਿਵਲ) | 13 |
| 45 | ਜੇ.ਡੀ.ਐਮ. (ਓ.ਐਂਡ ਐਮ.) | 1 |
| 46 | ਜੂਨੀਅਰ ਲਾਇਬ੍ਰੇਰੀਅਨ | 2 |
| 47 | ਜੂਨੀਅਰ ਸਕੇਲ ਸਟੈਨੋਗ੍ਰਾਫਰ | 4 |
| 48 | ਜੂਨੀਅਰ ਸਪੋਰਟਸ ਅਫ਼ਸਰ | 1 |
| 49 | ਲੇਡੀ ਹੈਲਥ ਵਿਜਟਰ | 8 |
| 50 | ਲੀਡਿੰਗ ਫਾਇਰਮੈਨ | 29 |
| 51 | ਮਾਲੀ | 110 |
| 52 | ਮਾਲੀ-ਕਮ-ਚੌਕੀਦਾਰ | 7 |
| 53 | ਮੈਨੇਜਰ (ਗੁਰੂ ਨਾਨਕ ਭਵਨ) | 1 |
| 54 | ਮੇਟ | 36 |

[ਸਥਾਨਕ ਸਰਕਾਰ ਮੰਤਰੀ]

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 55 | ਮਿਸਤਰੀ | 2 |
| 56 | ਮੋਟਰ ਮਕੈਨਿਕ | 10 |
| 57 | ਨਰਸਿੰਗ ਸਿਸਟਰ | 2 |
| 58 | ਆਪ੍ਰੇਸ਼ਨ ਥੀਏਟਰ ਅਸਿਸਟੈਂਟ | 1 |
| 59 | ਆਪ੍ਰੇਟਰ-ਕਮ-ਮਕੈਨਿਕ | 1 |
| 60 | ਪੇਂਟਰ | 2 |
| 61 | ਪਾਰਟ ਟਾਈਮ ਲੋਕ ਸੰਪਰਕ ਅਫ਼ਸਰ | 1 |
| 62 | ਪਟਵਾਰੀ | 2 |
| 63 | ਸੇਵਾਦਾਰ | 58 |
| 64 | ਪ੍ਰੈਸਮੈਨ | 1 |
| 65 | ਪਲੰਬਰ | 1 |
| 66 | ਗੱਡੇ ਦਾ ਡਰਾਈਵਰ | 23 |
| 67 | ਰਿਸਟੋਰਰ | 6 |
| 68 | ਰੋਡ ਰੋਲਰ ਬੇਲਦਾਰ | 2 |
| 69 | ਰੋਡ ਰੋਲਰ ਡਰਾਈਵਰ | 2 |
| 70 | ਸਫਾਈ ਸੇਵਕ | 671 |
| 71 | ਸਫਾਈ ਸੇਵਕ (ਪਾਰਟ ਟਾਈਮ) | 4 |
| 72 | ਸਫਾਈ ਸੇਵਕ (ਡੇਲੀ ਵੇਜ਼ਿਜ਼) | 4 |
| 73 | ਸੈਨੇਟਰੀ ਜਮਾਂਦਾਰ | 42 |
| 74 | ਸੀਵਰ ਕਲੀਨਿੰਗ ਮਸ਼ੀਨ ਡਰਾਈਵਰ | 1 |
| 75 | ਸੀਵਰ ਇੰਸਪੈਕਟਰ | 6 |
| 76 | ਸੀਵਰ ਮੇਟ | 2 |

| ਲੜੀ ਨੰ: | ਆਸਾਮੀ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ |
|---|---|---|
| 77 | ਸੀਵਰ ਮੈਨ | 112 |
| 78 | ਸਟਾਫ ਨਰਸ | 3 |
| 79 | ਸਟੈਨੋ-ਟਾਈਪਿਸਟ | 14 |
| 80 | ਸਟਰੀਟ ਲਾਈਟ ਪੈਟਰੋਲਰ | 2 |
| 81 | ਸਬ-ਫਾਇਰ ਅਫ਼ਸਰ | 1 |
| 82 | ਸੁਪਰਡੰਟ (ਖਟੀਕ) | 1 |
| 83 | ਸੁਪਰਵਾਈਜ਼ਰ | 1 |
| 84 | ਸਰਜਨ | 1 |
| 85 | ਸਰਵੇਅਰ | 5 |
| 86 | ਸਵਾਸਥਕ ਸਹਾਇਕ | 9 |
| 87 | ਟਰੇਂਡ ਦਾਈ | 4 |
| 88 | ਟਰੇਨਰ | 1 |
| 89 | ਟਿਊਬਵੈੱਲ ਡਰਾਈਵਰ | 79 |
| 90 | ਵੈਕਸੀਨੇਟਰ | 24 |
| 91 | ਵੈਲਕੋਨਾਈਜ਼ਰ | 1 |
| 92 | ਵਾਰਡ ਕੁਲੀ | 1 |
| 93 | ਵਾਰਡ ਸਰਵੈਂਟ | 2 |
| 94 | ਵਾਟਰ ਮੀਟਰ ਰਿਪੇਅਰਰ | 4 |
| 95 | ਵਾਟਰ ਵਰਕਸ ਸੁਪਰਵਾਈਜ਼ਰ | 1 |
| 96 | ਵਰਕ ਮੁਨਸ਼ੀ | 12 |
| | ਕੁੱਲ ਜੋੜ : | 1996 |

## ਜ਼ਿਲ੍ਹਾ ਕਪੂਰਥਲਾ ਵਿਚ ਪਲੈਨ ਸੜਕਾਂ ਦੀ ਮੁਰੰਮਤ

222. **ਸ਼੍ਰੀਮਤੀ ਜਗੀਰ ਕੌਰ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2002 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਕਪੂਰਥਲਾ ਵਿਚ ਨਡਾਲਾ ਅਤੇ ਢਿਲਵਾਂ ਬਲਾਕਾਂ ਵਿਚ ਸਾਲ-ਵਾਰ ਕਿੰਨੇ ਕਿਲੋਮੀਟਰ ਸੜਕਾਂ ਚੌੜੀਆਂ ਅਤੇ ਮੁਰੰਮਤ ਕੀਤੀਆਂ ਗਈਆਂ ਅਤੇ ਇਨ੍ਹਾਂ ਤੇ ਕਿੰਨਾ ਖਰਚ ਕੀਤਾ ਗਿਆ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਜ਼ਿਲ੍ਹਾ ਕਪੂਰਥਲਾ ਵਿੱਚ ਪੈਂਦੇ ਬਲਾਕ ਨਡਾਲਾ ਅਤੇ ਢਿੱਲਵਾਂ ਵਿੱਚ ਸਾਲ 2002 ਤੋਂ ਹੁਣ ਤੱਕ ਪਲੈਨ ਸੜਕਾਂ ਉਪਰ ਕੀਤੇ ਗਏ ਚੌੜਾਈ ਅਤੇ ਮੁਰੰਮਤ ਦੇ ਕੰਮ ਅਤੇ ਉਸ ਦੇ ਹੋਏ ਖਰਚੇ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:—

(ੳ) ਬਲਾਕ ਨਡਾਲਾ :—ਸੜਕਾਂ ਦੀ ਕੁੱਲ ਲੰਬਾਈ 60.03 ਕਿਲੋਮੀਟਰ

| ਸਾਲ | ਪਲੈਨ ਰੋਡ ਦੀ ਲੰਬਾਈ ਜੋ ਚੌੜੀ ਕੀਤੀ ਗਈ | ਪਲੈਨ ਰੋਡ ਦੀ ਲੰਬਾਈ ਜੋ ਮੁਰੰਮਤ ਕੀਤੀ ਹੈ (ਕਿ:ਮੀ) | ਖਰਚਾ (ਕਰੋੜਾਂ ਵਿਚ) |
|---|---|---|---|
| 2002-03 | — | — | — |
| 2003-04 | — | — | — |
| 2004-05 | — | 5.22 | 0.72 |
| 2005-06 | — | 25.14 | 2.91 |

(ਅ) ਬਲਾਕ ਢਿਲਵਾਂ :—ਸੜਕਾਂ ਦੀ ਕੁੱਲ ਲੰਬਾਈ 16.40 ਕਿਲੋਮੀਟਰ

| ਸਾਲ | ਪਲੈਨ ਰੋਡ ਦੀ ਲੰਬਾਈ ਜੋ ਚੌੜੀ ਕੀਤੀ ਗਈ | ਪਲੈਨ ਰੋਡ ਦੀ ਲੰਬਾਈ ਜੋ ਮੁਰੰਮਤ ਕੀਤੀ ਹੈ (ਕਿ:ਮੀ) | ਖਰਚਾ (ਕਰੋੜਾਂ ਵਿਚ) |
|---|---|---|---|
| 2002-03 | — | — | — |
| 2003-04 | — | — | — |
| 2004-05 | — | 4.0 | 0.30 |
| 2005-06 | — | — | — |

## STATEMENT BY THE CHIEF MINISTER REG. COMPENSATION FOR THE POTATO GROWERS WHO SUFFERED LOSS DUE TO FROST

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਮੈਂ ਹਾਊਸ ਦੀ ਜਾਣਕਾਰੀ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਜਨਵਰੀ ਦੇ ਮਹੀਨੇ ਵਿਚ ਸਾਡੇ ਸੂਬੇ ਵਿਚ ਬੜੇ ਗੜ੍ਹੇ ਪਏ ਸੀ ਜਿਸ ਤਰ੍ਹਾਂ ਕਿ ਪਿੱਛੇ ਜਿਹੇ ਕਾਫੀ ਬਾਰਸ਼ਾਂ ਪਈਆਂ ਸਨ ਜਿਸ ਕਾਰਨ ਆਲੂਆਂ ਦੀ ਫਸਲ ਬੜੀ ਖਰਾਬ ਹੋਈ ਸੀ। ਜਿਥੋਂ ਤੱਕ ਬਾਰਸ਼ਾਂ ਦਾ ਸਬੰਧ ਹੈ, ਅਸੀਂ ਜ਼ਿਲ੍ਹਿਆਂ ਵਿਚ ਸਪੈਸ਼ਲ ਗਿਰਦਾਵਰੀ ਕਰ ਰਹੇ ਹਾਂ ਕਿ ਕਿੰਨਾ-ਕਿੰਨਾ ਨੁਕਸਾਨ ਹੋਇਆ ਹੈ। ਆਲੂਆਂ ਦੇ ਹੋਏ ਨੁਕਸਾਨ ਦੇ ਸਬੰਧ ਵਿਚ ਮਨਿਸਟਰ ਕੇ.ਪੀ. ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਹੈ ਅਤੇ ਕਿਹਾ ਹੈ ਕਿ ਉਹ ਸਾਰੇ ਪੰਜਾਬ ਵਿਚ ਘੁੰਮਣ। 9 ਜ਼ਿਲ੍ਹਿਆਂ ਵਿਚ ਕੁੱਝ ਹੱਦ ਤੱਕ ਡੈਮੇਜ ਹੋਇਆ ਹੈ ਅਤੇ ਸਾਡੇ ਜਿਹੜੇ ਡੈਮੇਜ ਦੇ ਨਾਰਮਜ਼ ਹਨ, ਉਨ੍ਹਾਂ ਦੇ ਮੁਤਾਬਿਕ ਇਨ੍ਹਾਂ ਨੇ ਜਾ ਕੇ ਚੈਕ ਕੀਤਾ ਹੈ। ਜਿਥੇ 25-30% ਤੱਕ ਡੈਮੇਜ ਹੋਇਆ ਹੈ, ਉਥੇ 700 ਰੁਪਏ ਪ੍ਰਤੀ ਏਕੜ ਅਤੇ 50% ਤੋਂ 75% ਤੱਕ 1,000 ਰੁਪਿਆ ਅਤੇ 75% ਤੋਂ ਜ਼ਿਆਦਾ ਲਈ 2,000 ਰੁਪਿਆ ਦੇਣ ਸਬੰਧੀ ਇਹ ਨਾਰਮ ਹੈ ਅਤੇ ਇਹ ਗੌਰਮਿੰਟ ਆਫ ਇੰਡੀਆ ਦਾ ਨਾਰਮ ਹੈ। ਸੋ, ਉਨ੍ਹਾਂ ਨਾਲ ਟੇਕ-ਅੱਪ ਕੀਤਾ ਹੈ। This quantum is too little. ਲੇਕਿਨ ਜਦੋਂ ਉਹ ਜਵਾਬ ਆਏਗਾ ਫਿਰ ਉਹ ਵੀ ਹੋ ਜਾਵੇਗਾ। ਮੌਜੂਦਾ ਨਾਰਮ ਇਹ ਹੈ। ਇਹ ਤਕਰੀਬਨ 7 ਕਰੋੜ 2 ਲੱਖ ਰੁਪਏ ਬਣਦੇ ਹਨ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 31 ਮਾਰਚ ਤੱਕ ਆਲੂ ਗਰੋਅਰਜ਼ ਨੂੰ ਇਹ ਦੇ ਦਿੱਤਾ ਜਾਵੇਗਾ। (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ)

## MATTERS RAISED DURING ZERO HOUR

**ਡਾਕਟਰ ਉਪਿੰਦਰਜੀਤ ਕੌਰ** : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਦਾ ਅਤੇ ਪੰਜਾਬ ਸਰਕਾਰ ਦਾ ਧਿਆਨ ਰੇਲ ਕੋਚ ਫੈਕਟਰੀ, ਕਪੂਰਥਲਾ ਦੇ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦੀ ਹਾਂ। ਮਾਨਯੋਗ ਰੇਲ ਮੰਤਰੀ, ਭਾਰਤ ਸਰਕਾਰ, ਸ਼੍ਰੀ ਲਾਲੂ ਪ੍ਰਸ਼ਾਦ ਯਾਦਵ ਜੀ ਨੇ ਜਦੋਂ ਲੋਕ ਸਭਾ ਵਿੱਚ..........

**ਮਾਨਯੋਗ ਸਪੀਕਰ** : ਰੇਲ ਮਹਿਕਮੇ ਦੀ ਕੋਈ ਗੱਲ ਇਥੇ ਨਹੀਂ ਹੋ ਸਕਦੀ.........

**ਡਾਕਟਰ ਉਪਿੰਦਰਜੀਤ ਕੌਰ** : ਸਪੀਕਰ ਸਾਹਿਬ, ਇਹ ਗੱਲ ਤਾਂ ਕੀਤੀ ਜਾ ਰਹੀ ਹੈ ਕਿਉਂਕਿ ਇਹ ਸਾਡੇ ਭਵਿੱਖ ਨਾਲ ਸਬੰਧਤ ਹੈ.........

**Mr. Speaker :** I won't allow.

**ਡਾਕਟਰ ਉਪਿੰਦਰਜੀਤ ਕੌਰ** : ਸਪੀਕਰ ਸਾਹਿਬ, ਮੈਨੂੰ ਇਸ ਦੀ ਬੈਕ ਗਰਾਊਂਡ ਤਾਂ ਦੱਸ ਲੈਣ ਦਿਓ............

**ਮਾਨਯੋਗ ਸਪੀਕਰ** : ਨਹੀਂ ਜੀ, ਤੁਸੀਂ ਆਪਣੀ ਗੱਲ ਲਿਖ ਕੇ ਭੇਜ ਦਿਓ। ਇਹ ਕੇਂਦਰ ਸਰਕਾਰ ਕੋਲ ਭੇਜ ਦੇਣਗੇ। ਇਸ ਮਾਮਲੇ ਨੂੰ ਏਥੇ ਇਸ ਹਾਊਸ ਵਿੱਚ ਟੇਕ-ਅੱਪ ਨਹੀਂ ਕੀਤਾ ਜਾ ਸਕਦਾ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਉਸ ਰੇਲ ਕੋਚ ਫੈਕਟਰੀ ਨੂੰ ਪਬਲਿਕ ਅੰਡਰਟੇਕਿੰਗ ਕਿਉਂ ਬਣਾਇਆ ਜਾ ਰਿਹਾ ਹੈ ?

**Mr. Speaker :** You can't raise this issue here. You please take your seat. I won't allow.

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਜਿਹੜੇ 1984 ਦੇ ਦੰਗਾ ਪੀੜਤ ਸਨ ਉਨ੍ਹਾਂ ਕੋਲੋਂ ਐਪਲੀਕੇਸ਼ਨਾਂ ਲੈਣ ਲਈ 22 ਫਰਵਰੀ ਡੇਟ ਫਿਕਸ ਕੀਤੀ ਗਈ ਸੀ। ਕਈਆਂ ਨੂੰ ਤਾਂ ਇਸ ਦੇ ਬਾਰੇ ਪਤਾ ਹੀ ਨਹੀਂ ਲੱਗਿਆ ਜਿਸ ਕਰਕੇ ਉਹ ਵਿਚਾਰੇ ਅਪਲਾਈ ਹੀ ਨਹੀਂ ਕਰ ਸਕੇ। ਜ਼ਿਲ੍ਹਾ ਹੁਸ਼ਿਆਰਪੁਰ ਵਿੱਚ 600 ਰੈਡ ਕਾਰਡ ਹੋਲਡਰ ਹਨ, ਜਿਨ੍ਹਾਂ ਵਿੱਚੋਂ ਕੇਵਲ 250 ਹੀ ਅਪਲਾਈ ਕਰ ਸਕੇ ਹਨ। ਕਈਆਂ ਦੇ ਕੋਲ ਤਾਂ ਰੈਡ ਕਾਰਡ ਵੀ ਨਹੀਂ ਹਨ। ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿੱਚ ਇਨ੍ਹਾਂ ਲੋਕਾਂ ਦੀਆਂ ਐਪਲੀਕੇਸ਼ਨਾਂ ਐਂਟਰਟੇਨ ਨਹੀਂ ਹੁੰਦੀਆਂ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਸਬੰਧੀ ਡੇਟ ਐਕਸਟੈਂਡ ਕੀਤੀ ਜਾਵੇ ਤਾਂ ਕਿ ਜਿਹੜੇ ਹੱਕਦਾਰ ਹਨ ਜਿਹੜਿਆਂ ਨੂੰ ਰਾਹਤ ਮਿਲਣੀ ਹੈ ਉਹ ਆਪਣੀ ਰਾਹਤ ਲੈ ਸਕਣ।

**Mr. Speaker :** Please take your seat. ਤੁਹਾਡੀ ਗੱਲ ਆ ਗਈ ਹੈ।

**ਸ਼੍ਰੀ ਦੇਸ ਰਾਜ ਧੁੱਗਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਕ ਬਹੁਤ ਹੀ ਅਹਿਮ ਮਸਲੇ ਤੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਦੇ ਜਿਹੜੇ ਕੰਡੀ ਏਰੀਏ ਹਨ, ਉਸ ਇਲਾਕੇ ਦੇ ਵਿੱਚ ਜਿਹੜੇ ਲੋਕ ਦਰੱਖਤ ਲਾਉਂਦੇ ਹਨ ਉਸ ਤੋਂ ਬਾਅਦ ਸਰਕਾਰ ਉਨ੍ਹਾਂ ਦਰੱਖਤਾਂ ਨੂੰ ਕੱਟਣ ਲਈ ਪਰਮਿੱਟ ਦਿੰਦੀ ਹੈ ਤਾਂ ਉਹ ਲੋਕ ਦਰੱਖਤ ਕਟਦੇ ਹਨ। 10 ਸਾਲ ਦਾ ਸਮਾਂ ਪੂਰਾ ਹੋਣ ਤੇ ਹੈ। ਲੋਕਾਂ ਤੋਂ ਸਕਿਉਰਿਟੀ ਵਗੈਰਾ ਵੀ ਸਰਕਾਰ ਨੇ ਲੈ ਲਈ ਹੈ ਲੇਕਿਨ ਪਰਮਿਟ ਇਸ਼ੂ ਨਹੀਂ ਕੀਤੇ ਜਾ ਰਹੇ। ਮੇਰੀ ਬੇਨਤੀ ਇਹ ਹੈ ਕਿ ਉਹ ਪਰਮਿਟ ਛੇਤੀ ਇਸ਼ੂ ਕਰਵਾਏ ਜਾਣ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਤੁਸੀਂ ਬੈਠੋ, ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਸਟੇਟ ਦੇ ਹਾਲਾਤ ਅਜਿਹੇ ਹਨ ਕਿ ਕਿਸਾਨ ਲੋਕ ਵਿਚਾਰੇ ਆਤਮ ਹੱਤਿਆਵਾਂ ਕਰ ਰਹੇ ਹਨ। ਪਿਛੇ ਅਬੋਹਰ ਵਿਖੇ ਕਿਸਾਨ ਨੇ ਆਤਮ ਹੱਤਿਆ ਕਰਕੇ ਆਪਣੀ ਜ਼ਿੰਦਗੀ ਖਤਮ ਕਰ ਲਈ ਜਦੋਂ ਕਿ ਉਹ 3.5 ਏਕੜ ਜ਼ਮੀਨ ਦਾ ਮਾਲਕ ਸੀ। ਉਹ ਦਾਣਾ ਮੰਡੀ ਦੇ ਵਿੱਚ ਮਰਿਆ ਸੀ, ਉਸ ਨੂੰ ਮੁਆਵਜ਼ਾ ਦਿੱਤਾ ਗਿਆ ਸੀ, ਇਹ ਚੰਗੀ ਗੱਲ ਸੀ। ਕਿਉਂਕਿ ਉਹ ਕਿਸਾਨ ਉਥੇ ਮੰਡੀ ਦੇ ਵਿੱਚ ਬੈਠਾ ਸੀ, ਇਸ ਕਰਕੇ ਉਸ ਨੂੰ ਤਾਂ ਮੁਆਵਜ਼ਾ ਮਿਲ ਗਿਆ ਸੀ ਪਰ ਜਿਹੜਾ ਕਿਸਾਨ ਹੁਣ ਮਰਿਆ ਹੈ ਉਸ ਦੀ ਕਿਸੇ ਨੇ ਆਵਾਜ਼ ਨਹੀਂ ਸੁਣੀ। ਉਸ ਨੂੰ ਕੋਈ ਮੁਆਵਜ਼ਾ ਨਹੀਂ ਮਿਲਿਆ। ਅੱਜ ਚਾਰ ਦਿਨ ਹੋਏ ਹਨ। ਅਬੋਹਰ ਵਿੱਚ ਆਪਣੇ ਘਰ ਵਿੱਚ ਉਸ ਨੇ ਆਤਮ ਹੱਤਿਆ ਕੀਤੀ ਹੈ। 3.5 ਏਕੜ ਜ਼ਮੀਨ ਦਾ ਉਹ ਮਾਲਕ ਸੀ। ਉਸ ਤੋਂ ਕਿਸੇ ਨੇ ਬੈਂਕ ਦੇ ਲੋਨ ਦੇ ਬਹਾਨੇ ਐਗਰੀਮੈਂਟ ਕਰਵਾ ਲਿਆ।

(ਇਸ ਵੇਲੇ ਲੀਡਰ ਆਫ ਦਿ ਆਪੋਜ਼ੀਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਜਥੇਦਾਰ ਤੋਤਾ ਸਿੰਘ ਜੀ, ਤੁਸੀਂ ਬੈਠੋ, ਤੁਹਾਡੀ ਗੱਲ ਆ ਗਈ ਹੈ। ਬਾਦਲ ਸਾਹਿਬ ਬੋਲਣ ਲਈ ਖੜ੍ਹੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਬੀਬੀ ਉਪਿੰਦਰਜੀਤ ਕੌਰ ਨੇ ਸਰਕਾਰ ਦਾ ਧਿਆਨ ਇਕ ਬੜੇ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹਿਆ ਸੀ ਲੇਕਿਨ ਉਨ੍ਹਾਂ ਨੂੰ ਪੂਰੀ ਤਰ੍ਹਾਂ ਆਪਣੀ ਗੱਲ ਕਹਿਣ ਨਹੀਂ ਦਿੱਤੀ ਗਈ। ਗੱਲ ਇਹ ਹੈ ਕਿ ਆਜ਼ਾਦੀ ਤੋਂ ਬਾਅਦ ਪੰਜਾਬ ਦੇ ਵਿੱਚ ਇਕੋ-ਇਕ ਫੈਕਟਰੀ, ਰੇਲ ਕੋਚ ਫੈਕਟਰੀ ਇਥੇ ਆਈ ਸੀ, ਉਹ ਵੀ ਇਸ ਕਰਕੇ ਆਈ ਸੀ ਕਿਉਂਕਿ ਇਥੇ ਅੱਤਵਾਦ ਦਾ ਸਮਾਂ ਸੀ ਤਾਂ ਕਿ ਸਾਡੇ ਨੌਜਵਾਨ ਬੱਚੇ ਇਥੇ ਕੋਈ ਕੰਮ ਵਗੈਰਾ ਕਰ ਸਕਦੇ। ਇਸ ਵਾਸਤੇ ਉਹ ਇਥੇ ਲਾਈ ਗਈ ਸੀ। ਮੇਰਾ ਖਿਆਲ ਹੈ ਐਗਜ਼ੈਕਟ ਤਾਂ ਨਹੀਂ, ਲੱਗਭੱਗ ਇਕ ਹਜ਼ਾਰ ਬੱਚੇ ਉਥੇ ਕੰਮ ਕਰਦੇ ਹਨ। ਏਸ਼ੀਆ ਦੇ ਵਿੱਚ ਸਭ ਤੋਂ ਪਹਿਲੇ ਨੰਬਰ ਤੇ ਇਹ ਫੈਕਟਰੀ ਹੈ। ਲੇਕਿਨ ਹੁਣ ਸੈਂਟਰ ਦੇ ਬਜ਼ਟ ਵਿੱਚ ਇਹ ਗੱਲ ਆਈ ਹੈ ਕਿ ਇਸ ਨੂੰ ਪੀ.ਐਸ.ਯੂ. ਵਿੱਚ ਕਨਵਰਟ ਕਰ ਦਿੱਤਾ ਜਾਵੇਗਾ ਔਰ ਇਸ ਨੂੰ ਪ੍ਰਾਈਵੇਟ ਕਰ ਦਿੱਤਾ ਜਾਵੇਗਾ। ਅੱਜ 15-20 ਦਿਨ ਹੋ ਗਏ ਹਨ। ਉਥੋਂ ਦੇ ਸਾਰੇ ਮਜ਼ਦੂਰ ਕੰਮ ਕਰਨ ਵਾਲੇ ਵਰਕਰ, ਸਮੇਤ ਉਨ੍ਹਾਂ ਦੀਆਂ ਫੈਮਿਲੀਆਂ ਏਨੀ ਬਾਰਸ਼ ਦੇ ਵਿੱਚ ਉਥੇ ਬੈਠੇ ਹਨ। ਇਸ ਦੇ ਬਾਰੇ ਮੈਂ ਚਾਹਾਂਗਾ ਕਿ ਸੀ.ਐਮ. ਸਾਹਿਬ ਨੂੰ ਤੁਰੰਤ ਇਸ ਦੇ ਹੱਲ ਲਈ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਹ ਸਾਡੇ ਕੋਲ ਇਕੋ ਇਕ ਪ੍ਰਾਜੈਕਟ ਸੀ, ਰਿਫਾਈਨਰੀ ਆਈ ਸੀ ਉਹ ਪਤਾ ਨਹੀਂ ਕਿੱਥੇ ਗਈ ਅਤੇ ਇਹ ਵੀ ਹੁਣ ਪ੍ਰਾਈਵੇਟ ਹੱਥਾਂ ਵਿੱਚ ਜਾ ਰਿਹਾ ਹੈ। ਸਾਡੀ ਸਾਰੇ ਹਾਊਸ ਵੱਲੋਂ ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਉਹ ਪ੍ਰਸਨਲ ਇੰਟਰੈਸਟ ਲੈ ਕੇ ਇਸ ਰੇਲ ਕੋਚ ਫੈਕਟਰੀ ਨੂੰ ਪੀ.ਐਸ.ਯੂ. ਵਿੱਚ ਕਨਵਰਟ ਕਰਨ ਤੋਂ ਬਚਾਉਣ ਲਈ ਕਾਰਵਾਈ ਕਰਨ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਜਿਹੜੀ ਇਹ ਗੱਲ ਕਰ ਰਹੇ ਹਨ ਦੋ ਪਲਾਂਟ ਪੰਜਾਬ ਵਿਚ ਲੱਗੇ ਸਨ। ਇਕ ਤਾਂ ਮੈਂ ਪਟਿਆਲੇ ਵਿਖੇ ਲੈ ਕੇ ਆਇਆ ਸੀ ਜਦੋਂ ਮੈਂ ਪਾਰਲੀਮੈਂਟ ਦਾ ਮੈਂਬਰ ਸੀ। ਇਕ ਰਾਜੀਵ ਜੀ ਨੇ ਕਪੂਰਥਲੇ ਵਾਸਤੇ ਪਲਾਂਟ ਮਨਿਸਟਰੀ ਆਫ ਰੇਲਵੇ ਵੱਲੋਂ ਲਿਆਂਦਾ ਸੀ। ਹੁਣ ਮਨਿਸਟਰੀ ਆਫ ਰੇਲਵੇ ਨੇ ਫੈਸਲਾ ਕੀਤਾ ਹੈ ਕਿ ਇਸ ਨੂੰ ਪੀ.ਐਸ.ਯੂ. ਵਿਚ ਤਬਦੀਲ ਕੀਤਾ ਜਾਵੇ। ਜੇਕਰ ਇਹ ਠੀਕ ਹੈ ਤਾਂ ਮੈਂ, ਚੈਕ ਕਰ ਲਵਾਂਗਾ I will check it up and find out ਕਿ ਇਸ ਦੇ ਕੀ ਕਾਰਨ ਹਨ ਅਤੇ what we can do about it.

(ਇਸ ਸਮੇਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਅਤੇ ਹੋਰ ਕਈ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਇਸ ਨੂੰ ਕੁਐਸ਼ਚਨ ਆਵਰ ਨਾ ਬਣਾਓ। ਅਗਲਾ ਬਿਜ਼ਨੈਸ ਕਾਲ ਅਟੈਂਸ਼ਨ ਨੋਟਿਸ, ਲੀਡਰ ਆਫ ਦੀ ਆਪੋਜੀਸ਼ਨ ਬੋਲ ਚੁੱਕੇ ਹਨ। ਤੁਹਾਡੀ ਗੱਲ ਆ ਗਈ ਹੈ। ਜੇਕਰ ਕੋਈ ਇੰਪਾਰਟੈਂਟ ਮਸਲਾ ਹੋਵੇ ਤਾਂ ਚੁੱਕਿਆ ਜਾ ਸਕਦਾ ਹੈ ਪਰ ਇਸ ਨੂੰ ਕੁਐਸ਼ਚਨ ਆਵਰ ਨਾ ਬਣਾਓ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਇਕ ਪ੍ਰਿਵਿਲੇਜ ਮੋਸ਼ਨ ਦਿੱਤਾ ਸੀ, ਉਸ ਉਤੇ ਤੁਹਾਡੀ ਰੂਲਿੰਗ ਚਾਹੀਦੀ ਹੈ।

**Mr. Speaker :** I will look into it. Now Call Attention Notices, Sardar Jasbir Singh Gill.

---

## CALL ATTENTION NOTICES UNDER RULE 66

### (SERIAL NO. 55)

1. **Sardar Jasbir Singh Gill (Dimpa)**
2. **Shri Luv Kumar Goldi**
3. **Shri Jugal Kishore Sharma**
4. **Sardar Joginder Singh Mann**
5. **Sardar Harpartap Singh Ajnala**
6. **Shri Ram Lubhaya**
7. **Smt. Aruna Chaudhary**
8. **Sardar Randeep Singh**

Sir, I beg to draw the attention of the Government towards a matter of urgent public importance, namely, non-payment of salaries to the 441 sportsmen recruited by Punjab Police in sports cadre on various different ranks. Some of these players have been even accorded Arjuna awards and others have played and brought laurels for country and State at International level.

Keeping in view the obvious and urgent importance of the matter, the Minister concerned may please be asked to make a statement on the floor of the House.

**Chief Minister (Captain Amarinder Singh) :** On the directions of the Punjab and Haryana High Court, sports persons recruited in Punjab Police in various cadres, who were over and above the prescribed quota for sportspersons, were reverted. In order to adjust these sportspersons, the State Government created 431 various ex-cadre posts. A Screening Committee was constituted to recommend suitable sportspersons for adjustment against these ex-cadre posts. The Screening Committee found 316 outstanding sportspersons suitable for adjustment against these posts. Out of these 316 sportspersons, who were issued appointment letters, 165 joined the service. The Punjab Government, *vide* letter No. 7/140/2003-5H3 (Part file)/249 of 27th January, 2006, has accorded sanction to the continuation of 59 ex-cadre posts for the year 2004-05 and 306 ex-cadre posts for the year 2005-06. Accordingly, necessary directions to draw the pay of all the sportspersons, who have joined against these posts, have been issued to the quarters concerned. The pay for the month of February, 2006 has been drawn and disbursed to the concerned officials and the arrears of previous salaries will also be paid shortly.

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)** : ਮੈਂ, ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਐਕਸ-ਕਾਡਰ ਪੋਸਟਾਂ ਤੋਂ ਦੁਬਾਰਾ ਕਾਡਰ ਪੋਸਟਾਂ ਤੇ ਲਗਾਇਆ ਜਾਵੇਗਾ ?

**ਮੁੱਖ ਮੰਤਰੀ** : ਹਾਈ ਕੋਰਟ ਨੇ ਕੁਝ ਰੂਲਜ਼ ਫਰੇਮ ਕੀਤੇ ਹਨ, ਅਸੀਂ ਉਨ੍ਹਾਂ ਦੀ ਰਿਕੁਮੈਂਡੇਸ਼ਨਾਂ ਦੇ ਮੁਤਾਬਿਕ ਜੋ ਵੀ ਬੰਦੋਬਸਤ ਕਰ ਸਕਦੇ ਹਾਂ we will be happy to do it.

(ਕ੍ਰਮ ਨੰ: 59)

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦੀ ਹਾਂ ਕਿ ਹਲਕਾ ਸੁਲਤਾਨਪੁਰ ਦੇ ਪਿੰਡ ਸ਼ੇਰਪੁਰ ਦੋਨਾਂ ਵਿਖੇ ਪਿਛਲੇ ਬਹੁਤ ਥੋੜ੍ਹੇ ਸਮੇਂ ਦੌਰਾਨ ਦੂਸ਼ਿਤ ਪਾਣੀ ਪੀਣ ਕਰਕੇ 30-35 ਮੌਤਾਂ ਹੋਈਆਂ ਹਨ। ਇਸ ਪਿੰਡ ਦੇ ਨਲਕਿਆਂ ਦਾ ਪਾਣੀ ਪੀਣ ਦੇ ਯੋਗ ਨਹੀਂ ਅਤੇ ਟੈਸਟ ਸਮੇਂ ਪਾਣੀ ਦੇ ਸੈਂਪਲ ਫ਼ੇਲ੍ਹ ਹੋਏ ਹਨ। ਪਿੰਡ ਦੇ ਵਾਸੀਆਂ ਵਿੱਚ ਇਸ ਕਾਰਨ ਨਿਰਾਸ਼ਾ ਤੇ ਚਿੰਤਾ ਦਾ ਆਲਮ ਹੈ। ਸਰਕਾਰ ਵੱਲੋਂ ਪਿੰਡ ਵਾਸੀਆਂ ਨੂੰ ਪੀਣ ਲਈ ਸਾਫ਼-ਸੁਥਰਾ ਪਾਣੀ ਛੇਤੀ ਮੁਹੱਈਆ ਕੀਤੇ ਜਾਣ ਦੀ ਲੋੜ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਖੁਰਾਕ ਤੇ ਸਪਲਾਈ ਅਤੇ ਜਨ ਸਿਹਤ ਮੰਤਰੀ (ਸ਼੍ਰੀ ਅਵਤਾਰ ਹੈਨਰੀ)** : ਸਰ, ਇਹ ਦੱਸਿਆ ਹੈ ਕਿ ਮਾਮਲੇ ਦੀ ਜਾਂਚ ਲਈ ਸਿਹਤ ਵਿਭਾਗ, ਪੰਜਾਬ ਦੀ 6 ਮੈਂਬਰੀ ਟੀਮ ਵਲੋਂ ਅਸੈਂਬਲੀ ਹਲਕਾ ਸੁਲਤਾਨਪੁਰ ਦੇ ਪਿੰਡ ਸ਼ੇਰਪੁਰ ਦੋਨਾਂ ਦਾ ਘਰ-ਘਰ ਜਾ ਕੇ ਸਰਵੇ ਕੀਤਾ ਗਿਆ। ਇਸ ਪਿੰਡ ਵਿਚੋਂ ਪਾਣੀ ਦੇ 6 ਸੈਂਪਲ ਲਏ ਗਏ ਸਨ ਜਿਨ੍ਹਾਂ ਵਿਚੋਂ 4 ਸੈਂਪਲ ਪਾਸ ਹੋਏ, ਜਦ ਕਿ 2 ਸੈਂਪਲ ਫੇਲ੍ਹ ਪਾਏ ਗਏ। ਜਿੱਥੇ ਪਾਣੀ ਦੇ ਸੈਂਪਲ ਫੇਲ੍ਹ ਹੋਏ ਹਨ, ਉਨ੍ਹਾਂ ਘਰਾਂ ਦੇ ਲੋਕਾਂ ਨੂੰ ਸੁਚੇਤ ਕਰ ਦਿੱਤਾ ਗਿਆ ਹੈ ਕਿ ਉਹ ਇਨ੍ਹਾਂ ਨਲਕਿਆਂ ਦੇ ਪਾਣੀ ਦੀ ਵਰਤੋਂ ਨਾ ਕਰਨ। ਜਿੱਥੋਂ ਤੱਕ ਸ਼ੁੱਧ ਪੀਣ ਵਾਲੇ ਪਾਣੀ ਮੁਹੱਈਆ ਕਰਾਉਣ ਦਾ ਸਬੰਧ ਹੈ ਇਸ ਵੇਲੇ ਪਿੰਡ ਸ਼ੇਰਪੁਰ ਦੋਨਾਂ ਨੂੰ ਜਲ ਸਪਲਾਈ ਤੇ ਸੈਨੀਟੇਸ਼ਨ ਵਿਭਾਗ ਵਲੋਂ ਸ਼ੁੱਧ ਪੀਣ ਵਾਲੇ ਪਾਣੀ ਦੀ ਸਪਲਾਈ ਨਹੀਂ ਕੀਤੀ ਜਾ ਰਹੀ ਕਿਉਂ ਜੋ ਇਸ ਪਿੰਡ ਨੂੰ ਕਵਰ ਕਰਦੀ ਸਾਂਝੀ ਪੇਂਡੂ ਜਲ ਸਪਲਾਈ ਸਕੀਮ, ਨਸੀਰੇਵਾਲ ਦਾ ਕੰਮ ਪ੍ਰਗਤੀ ਅਧੀਨ ਹੈ। ਇਹ ਸਕੀਮ ਮੱਦ ਏ.ਆਰ.ਪੀ. ਅਧੀਨ ਸੰਨ 1998 ਵਿੱਚ ਮਨਜ਼ੂਰ ਹੋਈ ਸੀ, ਇਸ ਸਕੀਮ ਦਾ ਕੰਮ ਫੰਡਾਂ ਦੀ ਘਾਟ ਕਾਰਨ ਪੂਰਾ ਨਹੀਂ ਕੀਤਾ ਜਾ ਸਕਿਆ ਅਤੇ ਹੁਣ ਫੰਡਜ਼ ਉਪਲਬਧ ਹਨ ਅਤੇ ਕੰਮ ਪ੍ਰਗਤੀ ਅਧੀਨ ਹੈ ਜੋ ਕਿ ਮਿਤੀ 31 ਮਾਰਚ, 2006 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ਅਤੇ ਇਸ ਉਪਰੰਤ ਪਿੰਡ ਵਾਸੀਆਂ ਨੂੰ ਸ਼ੁੱਧ ਪੀਣ ਵਾਲੇ ਪਾਣੀ ਦੀ ਸਪਲਾਈ ਸ਼ੁਰੂ ਕਰ ਦਿੱਤੀ ਜਾਵੇਗੀ। ਮੈਂ, ਮੈਂਬਰ ਸਾਹਿਬਾ ਦੀ ਜਾਣਕਾਰੀ ਲਈ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕੱਲ੍ਹ ਟਿਊਬਵੈੱਲ ਦਾ ਪਾਣੀ ਕੱਢਣਾ ਸ਼ੁਰੂ ਕਰ ਦਿੱਤਾ ਹੈ।

**ਡਾਕਟਰ ਉਪਿੰਦਰਜੀਤ ਕੌਰ** : ਸਪੀਕਰ ਸਾਹਿਬ, ਇਸੇ ਹੀ ਨਗਰ ਵਿਖੇ ਜੋ ਪਿੱਛੇ ਮੌਤਾਂ ਹੋਈਆਂ ਹਨ ਉਨ੍ਹਾਂ ਵਿਚੋਂ 7 ਮੌਤਾਂ ਕੈਂਸਰ ਕਾਰਨ ਹੋਈਆਂ ਹਨ ਅਤੇ ਬੜੇ ਥੋੜ੍ਹੇ ਸਮੇਂ ਦੇ ਦੌਰਾਨ ਹੋਈਆਂ ਹਨ। ਮੈਂ, ਸਿਹਤ ਮੰਤਰੀ ਜੀ ਨੂੰ ਵੀ ਬੇਨਤੀ ਕਰਾਂਗੀ ਕਿ ਉਹ ਇਸ ਮਾਮਲੇ ਦੀ ਜਾਂਚ ਕਰਾਉਣ ਕਿ ਕਿਉਂ ਥੋੜ੍ਹੇ ਸਮੇਂ ਦੇ ਦੌਰਾਨ ਮੌਤਾਂ ਹੋਈਆਂ ਹਨ ਅਤੇ ਇਸਦੇ ਕੀ ਕਾਰਨ ਹਨ ਤਾਂ ਜੋ ਲੋਕਾਂ ਨੂੰ ਇਸ ਵੱਡੇ ਦੁਖਾਂਤ ਤੋਂ ਨਜ਼ਾਕਤ ਮਿਲ ਸਕੇ।

**ਖੁਰਾਕ ਤੇ ਸਪਲਾਈ ਅਤੇ ਜਨ ਸਿਹਤ ਮੰਤਰੀ** : ਸਪੀਕਰ ਸਾਹਿਬ, ਮੈਂ ਸੀ.ਐਮ.ਓ. ਤੋਂ ਵੀ ਰਿਪੋਰਟ ਮੰਗਵਾਈ ਹੈ, ਉਸਦੇ ਵਿੱਚ ਦੋ ਮੌਤਾਂ ਹੀ ਦੂਸ਼ਿਤ ਪਾਣੀ ਦੇ ਕਾਰਨ ਹੋਈਆਂ ਹਨ, ਬਾਕੀ ਨਹੀਂ। ਇਸ ਸਬੰਧੀ ਮੇਰੇ ਕੋਲ ਰਿਪੋਰਟ ਵੀ ਹੈ।

**(ਕ੍ਰਮ ਨੰ: 61)**

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਪੰਜਾਬ ਦੇ ਮਾਲਵਾ ਖੇਤਰ ਵਿੱਚ ਜਿਸਨੂੰ ਕਾਟਨ ਬੈਲਟ ਕਿਹਾ ਜਾਂਦਾ ਹੈ ਵਿੱਚ ਭਾਰੀ ਮਿਕਦਾਰ ਵਿੱਚ ਨਕਲੀ ਕਿਸਮ ਦਾ ਬੀ.ਟੀ. ਕਾਟਨ ਸੀਡ ਗਵਾਂਢੀ ਰਾਜਾਂ ਵਿੱਚੋਂ ਆ ਗਿਆ ਹੈ ਅਤੇ ਕਿਸਾਨਾਂ ਨੂੰ ਥੋਹੜੇ ਜਿਹੇ ਸਸਤੇ ਭਾਅ ਤੇ ਵੇਚਿਆ ਜਾ ਰਿਹਾ ਹੈ। ਸਸਤੇ ਦੇ ਲਾਲਚ ਵਿੱਚ ਕਿਸਾਨ ਠੱਗੇ ਜਾ ਰਹੇ ਹਨ ਅਤੇ ਇਸ ਦਾ ਕਪਾਹ ਦੀ ਫ਼ਸਲ ਤੇ ਬਹੁਤ ਮਾੜਾ ਅਸਰ ਪਵੇਗਾ। ਅਜਿਹਾ ਬੀਜ ਹਰਿਆਣੇ ਵਿੱਚ ਵੀ ਆਇਆ ਹੈ। ਪੰਜਾਬ ਤੇ ਹਰਿਆਣਾ ਨੇ ਕੇਂਦਰ ਸਰਕਾਰ ਕੋਲ ਨਕਲੀ ਬੀ.ਟੀ. ਕਾਟਨ ਬੀਜ ਦੀ ਖੁੱਲ੍ਹੇ ਆਮ ਵਿਕਰੀ ਦੇ ਵਿਰੋਧ ਵਿੱਚ ਭਾਰੀ ਰੋਸ ਪ੍ਰਗਟ ਕੀਤਾ ਹੈ।

ਬੀ.ਟੀ. ਕਾਟਨ ਸੀਡ ਜੋ ਨਿਰਧਾਰਿਤ ਕੰਪਨੀਆਂ ਤਿਆਰ ਕਰਦੀਆਂ ਹਨ ਉਨ੍ਹਾਂ ਦੇ ਰੇਟ ਬਹੁਤ ਹਾਈ ਹਨ ਜਿਸ ਕਰਕੇ ਕਿਸਾਨ ਲਾਲਚ-ਵੱਸ ਸਸਤੇ ਨਕਲੀ ਬੀਜਾਂ ਦੇ ਚੱਕਰ ਵਿੱਚ ਆ ਜਾਂਦੇ ਹਨ। ਇਸ ਲਈ ਨਕਲੀ ਬੀਜ ਦੀ ਰਾਜ ਵਿੱਚ ਆਉਣ ਤੇ ਤੁਰੰਤ ਪਾਬੰਦੀ ਲਾਈ ਜਾਵੇ ਅਤੇ ਨਕਲੀ ਬੀਜ ਤਿਆਰ ਕਰਨ ਵਾਲੀਆਂ ਕੰਪਨੀਆਂ ਦੇ ਵਿਰੁੱਧ ਸਖ਼ਤ ਕਾਰਵਾਈ ਕਰਨ ਲਈ ਕੇਂਦਰ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ। ਅਜਿਹੇ ਬੀਜ ਤਿਆਰ ਕਰਨ ਵਾਲੀਆਂ ਨਿਰਧਾਰਿਤ ਕੰਪਨੀਆਂ ਨਾਲ ਵੀ ਬੀਜਾਂ ਦੇ ਰੇਟ ਘਟਾਉਣ ਲਈ ਉਪਰਾਲੇ ਕੀਤੇ ਜਾਣ ਤਾਂ ਜੋ ਰਾਜ ਦੇ, ਖਾਸ ਕਰਕੇ ਮਾਲਵੇ ਦੀ ਕਾਟਨ ਬੈਲਟ ਦੇ ਕਿਸਾਨਾਂ ਨੂੰ ਸਹੀ ਅਤੇ ਵਾਜਬ ਰੇਟਾਂ ਤੇ ਬੀ.ਟੀ. ਕਾਟਨ ਸੀਡ ਮੁਹੱਈਆ ਕਰਾਏ ਜਾਣ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਇਹ ਬੀ.ਟੀ. ਕਾਟਨ ਦੀ ਗੱਲ ਹੈ ਜਦ ਅਸੀਂ ਸਰਕਾਰ ਵਿੱਚ ਆਏ ਸੀ, ਸਾਨੂੰ ਉਦੋਂ ਪਤਾ ਲੱਗਿਆ ਕਿ ਇਥੇ ਪੰਜਾਬ ਵਾਸਤੇ ਕੋਈ ਬੀ.ਟੀ. ਵੈਰਾਇਟੀ ਅਪਰੂਵ ਨਹੀਂ ਹੋਈ ਸੀ ਅਤੇ ਨਾ ਹੀ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੇ ਹੋਰ ਪ੍ਰਬੰਧ ਸਨ। ਕਿਸਾਨ ਮਹਾਂਰਾਸ਼ਟਰ ਅਤੇ ਗੁਜਰਾਤ

ਵਿੱਚੋਂ ਬੀ.ਟੀ. ਕਾਟਨ ਬੀਜ ਲੈ ਕੇ ਆਉਂਦੇ ਸਨ ਅਤੇ ਅਸੀਂ ਉਨ੍ਹਾਂ ਨੂੰ ਰੋਕਣ ਦੀ ਵੀ ਕੋਸ਼ਿਸ਼ ਕੀਤੀ ਕਿ ਜਦੋਂ ਤੱਕ ਪੰਜਾਬ ਸਰਕਾਰ ਇਸ ਦੀ ਅਪਰੂਵਲ ਨਾ ਦੇਵੇ ਤਾਂ ਇਸ ਬੀਜ ਨੂੰ ਨਾ ਲਗਾਇਆ ਜਾਵੇ। ਆਫੀਸ਼ੀਅਲੀ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ ਨਹੀਂ ਲਾਏ। ਅਸੀਂ ਦੇਖ ਵੀ ਰਹੇ ਹਾਂ ਅਤੇ ਮੈਂ ਮੈਂਬਰ ਸਾਹਿਬ ਨਾਲ ਬਿਲਕੁਲ ਸਹਿਮਤ ਹਾਂ। ਬੀ.ਟੀ. ਕਾਟਨ ਮਹਾਂਰਾਸ਼ਟਰ, ਗੁਜਰਾਤ ਦੇ ਕਲਾਈਮੇਟ ਮੁਤਾਬਕ ਹੈ, ਇਸ ਕਰਕੇ ਇੱਥੇ ਨਹੀਂ ਲੱਗ ਸਕਦਾ ਪਰ ਕਿਸਾਨ ਫਿਰ ਵੀ ਮਰਜ਼ੀ ਨਾਲ ਲਿਆਉਂਦੇ ਸੀ। ਸਬਸੀਕੁਐਂਟਲੀ ਅਸੀਂ ਇਸ ਵਾਸਤੇ ਕਾਫੀ ਸਟੈਪਸ ਲੈ ਰਹੇ ਹਾਂ। ਮੈਂ ਜਵਾਬ ਦੇ ਦਿੰਦਾ ਹਾਂ। Subsequently, I have taken very stringent measures that after the Genetic Engineering Approval Committee of the Ministry of Environment and Forests, Government of India gave approval of six varieties of Bt. Cotton in March, 2005, an area of 0.72 lac hectares came to be covered under Bt. Cotton. This formed approximately 12% of the total area under cotton.

2. It is true that the seeds of approved Bt. Cotton are costlier. For 1 acre, seeds worth Rs. 1,650 are required. Herein enters the unauthorized seed producing companies, which lure the farmers by selling the seed at much lower prices.

3. Institutional safeguards are in place to monitor and enforce the bio-safety regulations. A State Level Committee, under Chief Secretary has already been constituted to monitor and have effective enforcement of bio-safety concerns. Similarly, District Level Committees, under the respective DCs have also been constituted.

4. To check the sale of spurious Bt. Cotton Seed in the State, following steps have been taken by the Department of Agriculture :—

(a) flying squads at the district level have been constituted. Very recently cases against dealers at Rama Mandi and Barnala have been registered, who were found possessing un-approved seeds in the name of Bt. Cotton.

(b) The Chief Agricultural officers have been instructed to start an awareness campaign amongst the farmers regarding the spurious Bt. Cotton Seed through farmers training camps, print and mass media.

(c) The Chief Agricultural Officers have also been instructed to keep a close liaison with District Admn. and Police Authorities.

**[Chief Minister]**

(d) The farmers are being advised to purchase the cotton seeds with proper reciepts/bills to avoid purchase of any fake seed.

(e) The farmers are also advised to purchase the seeds from Government Agencies and authorized dealers of the approved companies only.

5. A meeting regarding the "Seed Quality Control Issues particularly with regards to Bt. Cotton" was held on 8th March, 2006 at Krishi Bhavan, New Delhi, which was chaired by the Secretary to Government of India, Departments of Agriculture and Co-operation. Here it was brought to the notice of the Government of India that the spurious Bt. Cotton seed was being produced mainly in Gujarat State by different Companies. The Secretary Agriculture, Government of India directed the officers of Gujarat State (who were also present in the meeting) to take appropriate action to check the production/sale of spurious Bt. Cotton seed. The Government of India has also assured to establish a laboratory of DNA finger printing of Bt. Cotton Seeds in the Punjab State. A project report in this regard is being prepared by the Department of Agriculture, which will be submitted to the Government of India shortly. So far as the issue of price of Bt. Cotton Seed is concerned, we are taking up the matter with the Government of India for negotiating the price of Bt. Cotton Seeds with approved companies.

However, I have been informed by the Finance Minister that on Bt Cotton Seed 4% of VAT is being removed (thumping) so that some relief is given. ਕਿਸਾਨਾਂ ਨਾਲ ਫਰਾਡ ਹੋ ਰਿਹਾ ਹੈ। ਮੈਂ ਇਨ੍ਹਾਂ ਨਾਲ ਬਿਲਕੁਲ ਸਹਿਮਤ ਹਾਂ ਔਰ ਅਸੀਂ ਇਸ ਸਬੰਧ ਵਿੱਚ ਦੋਸ਼ੀਆਂ ਨੂੰ ਫੜਾਂਗੇ ਤੇ ਸਟਰਿਕਟ ਐਕਸ਼ਨ ਲਵਾਂਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੇਰੀ ਸੀ.ਐਮ. ਸਾਹਿਬ ਦੇ ਜਵਾਬ ਨਾਲ ਸੰਤੁਸ਼ਟੀ ਹੈ ਪਰ ਮੈਂ ਇੱਕ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਬੀ.ਟੀ. ਕਾਟਨ ਹੈ, ਇਸ ਵਿੱਚ ਬੋਲਗਾ ਮਹੀਕ ਅਤੇ ਓਂਕਾ ਦੀ ਮਨਾਪਲੀ ਹੈ। ਇਥੇ ਜਿਹੜਾ 3300 ਰੁਪਏ ਦਾ ਬੀਜ ਹੈ ਜਦ ਕਿ ਗੁਜਰਾਤ ਵਿਚ ਉਹੀ 500 ਰੁਪਏ ਦਾ ਪੈਂਦਾ ਹੈ। ਪਾਣੀ ਹਮੇਸ਼ਾਂ ਨੀਵੇਂ ਥਾਂ ਨੂੰ ਹੀ ਜਾਏਗਾ ਤੇ ਗੁਜਰਾਤ ਦੇ ਬੀਜ ਕਿਸੇ ਹੱਦ ਤੱਕ ਠੀਕ ਹਨ। So the idea is to break the monoply of these three companies and ਜਿਹੜੀਆਂ ਗੁਜਰਾਤ ਦੀਆਂ ਕੰਪਨੀਆਂ ਹਨ, ਅਗਰ ਉਨ੍ਹਾਂ ਦਾ ਫੀਲਡ ਟਰਾਇਲ ਹੋ ਸਕੇ ਤੇ ਸਸਤਾ ਬੀਜ ਮਿਲ ਸਕਦਾ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, we have no objection at all ਗੁਜਰਾਤ ਮਹਾਂਰਾਸ਼ਟਰ ਦਾ ਐਗਰੋ ਕਲਾਈਮੇਟ, ਐਗਰੋ ਸੋਆਇਲ ਡਿਫਰੈਂਟ ਹੈ ਪਰ ਉਹ ਇੱਥੇ ਆ ਕੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਵਿੱਚ ਟਰਾਇਲ ਦੇਣ ਤਾਂ ਫਿਰ ਹੀ ਅਪਰੂਵਲ ਦੇਵਾਂਗੇ। ਸਾਨੂੰ ਕੋਈ ਆਬਜੈਕਸ਼ਨ ਨਹੀਂ ਹੈ। ਪਰੰਤੂ ਪਰਾਬਲਮ ਇਹ ਹੈ ਕਿ ਪਿਛਲੀ ਵਾਰ ਜੋ ਬੀਜ ਇਥੇ ਲੈ ਕੇ ਆਏ ਸੀ we had Mosaic Virus. We had lot of other problems in it even though they were B.T. ਲੇਕਿਨ ਇੱਥੇ ਐਗਰੋ ਕਲਾਈਮੇਟ ਦਾ ਫਰਕ ਪੈਂਦਾ ਹੈ। ਅਗਰ ਕਹਿੰਦੇ ਹਨ ਕਿ ਮਨਾਪਲੀ ਹੈ we would like to open it to others. ਜਿੰਨਾ ਕੰਪੀਟੀਸ਼ਨ ਹੋਵੇਗਾ, ਉਤਨੀ ਹੀ ਪ੍ਰਾਈਸ ਗਿਰੇਗੀ। ਸਾਨੂੰ ਖੁਸ਼ੀ ਹੋਵੇਗੀ, ਅਗਰ ਇਹ ਲਿਸਟ ਦੇਣ ਕਿ ਕਿਹੜੀਆਂ-ਕਿਹੜੀਆਂ ਕੰਪਨੀਆਂ ਹਨ। ਅਸੀਂ ਪੀ.ਏ.ਯੂ. ਨੂੰ ਭੇਜ ਦੇਵਾਂਗੇ to trial in their own area and in their regional areas in Bathinda.

---

## PAPERS LAID ON THE TABLE OF THE HOUSE

**Minister for Rural Development and Panchayats, Irrigation and Power (Sardar Lal Singh) :** Sir, I beg to lay on the Table the 29th Annual Report of the Punjab State Tubewell Corporation Ltd. for the year 1999-2000, as required under Section 619-A of the Companies Act, 1956 alongwith statement showing the reasons for delay in laying the said Report.

---

## PRESENTATION OF REPORTS OF THE COMMITTEES

**(i) Chairman, Committee on Public Undertakings (Shri Tarlochan Singh) :** Sir, I beg to present the—

(i) Eighty-first Report of the Committee on Public Undertakings on the Audit paras appearing in the Reports of the Comptroller and Auditor General of India for the years 1998-1999, 1999-2000, 2000-2001 and 2001-2002 (Commercial) relating to the Punjab State Seeds Corporation Limited. Punjab State Industrial Development Corporation Limited : and Punjab Agro Industries Corporation Limited ;

(ii) Eighty-second Report of the Committee on Public Undertakings on the Audit paras appearing in the Report of the Comptroller and Auditor General of India for the year 2002-2003 (Commercial) relating to the Punjab State Container and Warehousing Corporation Limited and Punjab State Warehousing Corporation : and

**[Chairman, Committee on Public Undertakings]**

(iii) Eighty-third Report of the Committee on Public Undertaking on the General Working of the Punjab Urban Planning and Development Authority (PUDA).

ਸਪੀਕਰ ਸਾਹਿਬ, ਮੈਂ ਸੀ.ਏ.ਜੀ. ਦੀਆ ਰਿਪੋਰਟਾਂ (ਵਪਾਰਕ) ਵਿਚ ਦਰਜ ਪੈਰ੍ਹਿਆਂ ਸਬੰਧੀ 81ਵੀਂ ਅਤੇ 82ਵੀਂ ਰਿਪੋਰਟ ਰਾਹੀਂ ਕਮੇਟੀ ਦੁਆਰਾ ਕੀਤੀਆਂ ਸਿਫ਼ਾਰਸ਼ਾਂ ਦੀਆਂ ਕੁਝ ਮੁੱਖ ਵਿਸ਼ੇਸ਼ਤਾਵਾਂ ਬਾਰੇ ਸੰਖੇਪ ਰੂਪ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਰਿਪੋਰਟਾਂ ਵਿੱਚ ਖਾਸ ਤੌਰ ਤੇ ਉਨ੍ਹਾਂ ਅਧਿਕਾਰੀਆਂ/ਕਰਮਚਾਰੀਆਂ ਸਬੰਧੀ, ਜਿਨ੍ਹਾਂ ਨੇ ਅਦਾਰਿਆਂ ਨੂੰ ਵਿੱਤੀ ਨੁਕਸਾਨ ਪਹੁੰਚਾਉਣ ਦਾ ਕਸੂਰ ਕੀਤਾ ਹੈ, ਦੀ ਜ਼ਿੰਮੇਵਾਰੀ ਫਿਕਸ ਕਰਨ ਬਾਰੇ ਸਿਫ਼ਾਰਸ਼ਾਂ ਕੀਤੀਆਂ ਹਨ ਅਤੇ ਇਹ ਵੀ ਸਿਫਾਰਸ਼ ਕੀਤੀ ਹੈ ਕਿ ਉਨ੍ਹਾਂ ਦੇ ਖਿਲਾਫ ਨਿਯਮਾਂ ਅਧੀਨ ਯੋਗ ਕਾਰਵਾਈ ਕਰਕੇ ਕਮੇਟੀ ਨੂੰ ਸੂਚਿਤ ਕੀਤਾ ਜਾਵੇ।

ਸਰ, ਇਸ ਤੋਂ ਇਲਾਵਾ ਮੈਂ, ਸਦਨ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਮੇਟੀ ਨੇ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਦੇ ਆਮ ਕੰਮ-ਕਾਰ ਸਬੰਧੀ, ਵਿਭਾਗੀ ਪ੍ਰਤੀਨਿਧੀ ਦੀ ਜ਼ਬਾਨੀ ਪ੍ਰੀਖਿਆ ਦੇ ਆਧਾਰ ਤੇ 83ਵੀਂ ਰਿਪੋਰਟ ਰਾਹੀਂ ਹੋਰਨਾਂ ਸਿਫਾਰਸ਼ਾਂ ਤੋਂ ਇਲਾਵਾ, ਪੰਜਾਬ ਰਾਜ ਵਿਚ ਤੇਜ਼ੀ ਨਾਲ ਵਧ ਰਹੀਆਂ ਨਜਾਇਜ਼ ਰਿਹਾਇਸ਼ੀ ਕਲੋਨੀਆਂ ਤੇ ਕਾਬੂ ਪਾਉਣ ਵਾਸਤੇ, ਸਰਕਾਰ ਵੱਲੋਂ ਚਲਾਏ ਜਾਣ ਵਾਲੇ ਮੈਗਾ ਪ੍ਰੋਜੈਕਟਾਂ ਅਤੇ ਜਿਥੇ ਕਿਤੇ ਪੁੱਡਾ ਵੱਲੋਂ ਪ੍ਰਾਈਵੇਟ ਕਾਲੋਨਾਈਜਰਜ਼ ਨੂੰ ਲਾਇਸੰਸ ਦਿੱਤੇ ਹਨ, ਵਿੱਚ ਗਰੀਬ ਅਤੇ ਕਮਜ਼ੋਰ ਵਰਗ ਨਾਲ ਸਬੰਧਤ ਲੋਕਾਂ ਅਤੇ ਪੰਜਾਬ ਸਰਕਾਰ ਦੇ ਕਰਮਚਾਰੀਆਂ ਲਈ ਵੱਖ-ਵੱਖ ਸਕੀਮਾਂ ਵਿਚ ਪਲਾਟ/ਮਕਾਨ/ਫਲੈਟ ਰਾਖਵੇਂ ਰੱਖਣ ਵਾਸਤੇ, ਸਿਫਾਰਸ਼ਾਂ ਕੀਤੀਆਂ ਹਨ। ਕਮੇਟੀ ਨੇ ਮੋਹਾਲੀ ਸ਼ਹਿਰ ਵਿੱਚ ਝੁੱਗੀਆਂ/ਝੌਂਪੜੀਆਂ ਨੂੰ ਵਧਣ ਤੋਂ ਰੋਕਣ ਲਈ ਵੀ ਸਿਫਾਰਸ਼ ਕੀਤੀ ਹੈ।

ਕਮੇਟੀ ਨੇ ਆਪਣੀ ਆਮ ਸਿਫਾਰਸ਼ ਵਿੱਚ ਇਹ ਵੀ ਕਿਹਾ ਹੈ ਕਿ ਜਿਹੜੀਆਂ ਕਾਰਪੋਰੇਸ਼ਨਾਂ/ਕੰਪਨੀਆਂ ਘਾਟੇ ਵਿੱਚ ਚਲ ਰਹੀਆਂ ਹਨ, ਉਨ੍ਹਾ ਨੂੰ ਬੰਦ ਕਰ ਦਿੱਤਾ ਜਾਵੇ। ਜੇਕਰ ਕੋਈ ਅਦਾਰਾ ਮੁਨਾਫੇ ਵਿੱਚ ਚੱਲ ਰਿਹਾ ਹੈ ਪ੍ਰੰਤੂ ਉਸ ਅਦਾਰੇ ਵਿੱਚ ਅਮਲਾ ਜ਼ਰੂਰਤ ਤੋਂ ਜ਼ਿਆਦਾ ਹੈ ਤਾਂ ਉਸ ਨੂੰ ਲੋੜ ਅਨੁਸਾਰ ਘਟਾਇਆ ਜਾਵੇ।

**ਮਾਨਯੋਗ ਸਪੀਕਰ :** ਕਮੇਟੀਆਂ ਦੀ ਰਿਕੁਮੈਂਡੇਸ਼ਨਜ਼ ਨੂੰ ਸਰਕਾਰ ਜ਼ਰੂਰ ਧਿਆਨ ਵਿੱਚ ਲਵੇ। ਇਹ ਨਵਾਂ ਸਿਲਸਿਲਾ ਸ਼ੁਰੂ ਕੀਤਾ ਹੈ।

**(v) Chairman, Committee on Public Accounts (Sardar Balwinder Singh Bhunder) :** Sir, I beg to present the—

(i) 158th Report of the Committee on Public Accounts on the Appropriation Accounts of the Government of Punjab for the years 1997-1998, 2000-2001 and 2001-2002 and Reports of the Comptroller and Auditor General of India for the years 1997-1998, 2000-2001 and 2001-2002 (Civil) relating to the Department of Agriculture.

The Committee during its tenure scrutinized the matters in respect of (i) all Planned purchase of machinery/equipment (ii) idle Machinery (iii) Shortage and leakage of material/stores (iv) preparation of Annual Accounts (v) Outstanding temporary advances (vi) Ungainful expenditure due to non-functioning of air conditioning plant (vii) Loss in running the seed farm (viii) University press and workshop (ix) Ungainful expenditure on construction of STLs and purchase of equipment (x) Loss due to unjustified investment of GPF/CPF money and injudicious expenditure on summer moong seed. After scrutinizing the replies received from the department thoroughly, the Committee has made certain observations/ recommendations which are explained in detail in the Report.

(ii) 159th Report of the Committee on Public Accounts on the Appropriation Accounts of the Government of Punjab for the years 1998-1999 and 1999-2000 and Reports of the Comptroller and Auditor General of India for the years 1998-1999 and 1999-2000 (Civil) relating to the Department of Animal Husbandry.

The Committee during its tenure scrutinized the matters in respect of (i) Injudicious Purchases (ii) Poor Feeding/ Maintenance of bulls (iii) Excessive deaths of Animals (iv) Huge avoidable expenditure on casual labour (v) Under Utilization of Cattle shed (vi) Loss due to non-use of imported Castrators (vii) Unauthorized possession of Government Land etc. As the Committee was not satisfied with some of the replies submitted by the department. the Committee. therefore, held an Oral Examination of the departmental representatives twice on 16th July, 2004 and 14th October, 2004. Even after the holding of Oral Examination, the Committee again was not satisfied, therefore, the Committee made certain observations/recommendations which are elaborated in detail in the report.

(iii) 160th Report of the Committee on Public Accounts on the Appropriation Accounts of the Government of Punjab for the

**[Chairman, Committee on Public Accounts]**

years 1994-1995, 1996-1997 and 2000-2001 and Reports of the Comptoller and Auditor General of India for the years 1994-1995, 1996-1997 and 2000-2001 (Civil) relating to the Department of Education.

The Committee during its tenure scrutinized the matter in respect of (i) Idle Vocational/Science equipment and materials (ii) Excess expenditure on purchase of books (iii) Surplus material (iv) unfruitful expenditure (v) unspent balances of Revolving funds (vi) funds of self-supporting courses (vii) Non-preparation of balance sheets (viii) Non-adjustment of outstanding temporary advances (ix) wasteful expenditure (x) Programmes produced found unworthy of telecast (xi) Non-installation of scientific equipments worth Rs. 12.06 lakh (xii) incomplete/Abandoned projects (xiii) Non-utilization of UGC grants (xiv) recurring loss on the supply of power in University campus and (xv) Local purchase.

As the Committee was not satisfied with some of the replies, submitted by the departments, the Committee, therefore, held an Oral Examination of the departmental representatives twice on 28th August, 2001 and 28th November, 2001. Even after holding Oral Examination, the Committee again was not satisfied, therefore, the Committee made certain observations/ recommendations which are elaborated in detail in the Report.

**Mr. Speaker :** Next. Chairman. Committee on Estimates.

(iii) **Chairman, Committee on Estimates (Professor Darbari Lal) :** Sir, I present the Report of the Committee on Estimates on theBudget Estimates of the Department of School Education for the year 2005-06.

The Department of School Education is very important because the responsibility of imparting basic education to our younger generation lies with it. During the course of its examination,

some alarming facts have come to the notice of the Committee towards which the attention of the Government has been drawn and appropriate recommendations have been made to improve the situation. The Committee have also collected very important information in respect of some departments it had chosen to examine, but could not do so for want of time. The Committee hopes that the successor Committee will make use of it in its deliberations.

**Mr. Speaker :** Next, Chairman, Committee on Welfare of Scheduled Castes, Scheduled Tribes and Welfare of Backward Classes :

(iv) **ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ (ਸਰਦਾਰ ਮਲਕੀਅਤ ਸਿੰਘ ਦਾਖਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ ਸਹਿਕਾਰਤਾ ਵਿਭਾਗ ਦੇ ਇੱਕ ਅਦਾਰੇ ਪੰਜਾਬ ਸਹਿਕਾਰੀ ਦੁੱਧ ਉਤਪਾਦਕ ਸੰਘ ਲਿਮਿਟਡ (ਮਿਲਕਫੈਡ) ਦੀਆਂ ਆਸਾਮੀਆਂ ਅਤੇ ਸੇਵਾਵਾਂ ਵਿਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਪ੍ਰਤੀਨਿਧਤਾ ਅਤੇ ਰਾਖਵਾਂ ਕਰਨ ਨੀਤੀ ਨੂੰ ਸਹੀ ਤਰੀਕੇ ਨਾਲ ਲਾਗੂ ਕਰਨ ਸਬੰਧੀ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ 32ਵੀਂ ਰਿਪੋਰਟ ਪੇਸ਼ ਕਰਦਾ ਹਾਂ।

ਕਮੇਟੀ ਨੇ ਸਾਲ 2005-06 ਵਿਚ ਸਹਿਕਾਰਤਾ ਵਿਭਾਗ ਦੇ ਅਦਾਰੇ ਮਿਲਕਫੈਡ ਦੀਆਂ ਅਸਾਮੀਆਂ ਅਤੇ ਸੇਵਾਵਾਂ ਵਿਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨੂੰ ਯੋਗ ਪ੍ਰਤੀਨਿਧਤਾ ਦੇਣ ਸਬੰਧੀ ਅਤੇ ਰਾਖਵਾਂਕਰਨ ਨੀਤੀ ਨੂੰ ਲਾਗੂ ਕਰਵਾਉਣ ਬਾਰੇ ਛਾਣ-ਬੀਣ ਕਰਨ ਲਈ ਚੁਣਿਆ ਸੀ। ਵਿਭਾਗ ਵਲੋਂ ਭੇਜੀ ਗਈ ਸਮੱਗਰੀ ਦੀ ਛਾਣ-ਬੀਣ ਕਰਨ ਉਪਰੰਤ ਕਮੇਟੀ ਦੇ ਧਿਆਨ ਵਿਚ ਆਇਆ ਕਿ ਮਿਲਕਫੈਡ ਵਿਚ ਰਾਖਵਾਂ ਕਰਨ ਨੀਤੀ ਨੂੰ ਸਹੀ ਤਰੀਕੇ ਨਾਲ ਲਾਗੂ ਨਹੀਂ ਕੀਤਾ ਗਿਆ ਜਿਸ ਕਰਕੇ ਬਹੁਤ ਸਾਰੀਆਂ ਅਸਾਮੀਆਂ/ਸੇਵਾਵਾਂ ਵਿਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦਾ ਬੈਕਲਾਗ ਹੈ। ਵਿਭਾਗ ਦੇ ਉਸ ਅਧਿਕਾਰੀਆਂ ਅਤੇ ਕਮੇਟੀ ਦੇ ਮੈਂਬਰਾਂ ਵਲੋਂ ਦਿੱਤੇ ਗਏ ਸੁਝਾਵਾਂ ਅਨੁਸਾਰ ਕਮੇਟੀ ਦੀ ਰਿਪੋਰਟ ਤਿਆਰ ਕੀਤੀ ਗਈ ਜੋ ਕਿ ਸਦਨ ਵਿਚ ਪੇਸ਼ ਹੈ ਜੀ। ਧੰਨਵਾਦ।

(v) **ਸਭਾਪਤੀ, ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ (ਡਾਕਟਰ ਰਮੇਸ਼ ਦੱਤ ਸ਼ਰਮਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਮਿਊਂਸਿਪਲ ਕਾਰਪੋਰੇਸ਼ਨ ਜਲੰਧਰ ਦੇ ਆਮ ਕੰਮ-ਕਾਰ ਤੇ ਲੋਕਲ ਬਾਡੀਜ਼ ਅਤੇ ਪੰਚਾਇਤੀ ਰਾਜ ਸੰਸਥਾਵਾਂ ਲਈ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ।

[ਸਭਾਪਤੀ, ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ]

ਕਮੇਟੀ ਨੇ ਨਗਰ ਨਿਗਮ, ਜਲੰਧਰ ਦੇ ਆਮ ਕੰਮ-ਕਾਰ ਸਬੰਧੀ ਨਿਗਮ ਨੂੰ ਮਿਲਣ ਵਾਲੇ ਫੰਡਾਂ ਦੀ ਵਰਤੋਂ ਅਤੇ ਉਨ੍ਹਾਂ ਦੇ ਵਰਤੋਂ ਸਰਟੀਫਿਕੇਟ ਦਿਤੇ ਜਾਣ ਬਾਰੇ, ਪੁਲਿਸ ਦੀ ਤਾਇਨਾਤੀ ਕਾਰਨ ਨਿਗਮ ਤੇ ਪੈਣ ਵਾਲੇ ਵਿੱਤੀ ਬੋਝ, ਸ਼ਹਿਰ ਦੇ ਵਿਕਾਸ ਨੂੰ ਮਾਸਟਰ ਪਲਾਨ, ਨਿਗਮ ਦੀਆਂ ਗੱਡੀਆਂ ਪੈਟਰੋਲ ਅਤੇ ਰੱਖ-ਰਖਾਵ ਤੇ ਕੀਤੇ ਜਾਣ ਵਾਲੇ ਖਰਚੇ, ਨਿਗਮ ਦੀ ਪ੍ਰਾਪਰਟੀ ਤੇ ਕੀਤੇ ਨਜਾਇਜ਼ ਕਬਜੇ ਅਤੇ ਉਨ੍ਹਾਂ ਨੂੰ ਛੁਡਾਉਣ ਲਈ ਕੀਤੇ ਜਾ ਰਹੇ ਉਪਰਾਲਿਆਂ, ਨਿਗਮ ਦੇ ਆਡਿਟ ਪੈਰ੍ਹਿਆਂ ਨੂੰ ਨਿਪਟਾਉਣ ਵਿਚ ਕੀਤੀ ਗਈ ਦੇਰੀ ਬਾਰੇ ਮਾਮਲਿਆਂ ਤੇ ਸਥਾਨਕ ਸਰਕਾਰ ਵਿਭਾਗ ਵਲੋਂ ਨਗਰ ਨਿਗਮ, ਜਲੰਧਰ ਸਬੰਧੀ ਭੇਜੀ ਸਮੱਗਰੀ ਦੀ ਛਾਣਬੀਣ ਕਰਨ ਉਪਰੰਤ ਪ੍ਰੇਖਣ ਅਤੇ ਸਿਫਾਰਸ਼ਾਂ ਕੀਤੀਆਂ ਹਨ। ਜਿਹੜੀਆਂ ਕਿ ਰਿਪੋਰਟ ਵਿਚ ਦਰਜ ਹਨ। ਧੰਨਵਾਦ।

**Mr. Speaker** : Next, Chairman, Committee on Questions and References to present the Report.

**(vi) Chairman, Committee on Questions and References (Shri Khushhal Bahl) :** Sir, I beg to present the Second Report of the Committee on Questions and References for the year 2005-06.

ਸਪੀਕਰ ਸਾਹਿਬ, ਇਹ ਜਿਹੜੀ ਕਮੇਟੀ ਹੈ ਇਸ ਦੇ ਸਾਹਮਣੇ ਉਹ ਸਵਾਲ ਆਉਂਦੇ ਹਨ ਜਿਨ੍ਹਾਂ ਦਾ ਹਾਊਸ ਦੇ ਵਿਚ ਕਿਸੇ ਵਜ੍ਹਾ ਕਰਕੇ ਜਵਾਬ ਨਹੀਂ ਦਿੱਤਾ ਜਾਂਦਾ। ਇਹ ਕੋਈ 78 ਦੇ ਕਰੀਬ ਸਟਾਰਡ ਕੁਐਸਚਨਜ਼ ਹਨ ਜਿਹੜੇ ਸਾਨੂੰ ਰੈਫਰ ਹੋਏ ਸਨ ਅਤੇ ਦੋ ਐਸੇ ਸਵਾਲ ਸਨ ਜਿਹੜੇ ਪੋਸਟਪੋਨ ਕੀਤੇ ਗਏ ਸਨ। ਮੈਂ ਇਹ ਦੁਖ ਨਾਲ ਕਹਿਣਾ ਚਾਹਾਂਗਾ ਕਿ ਅਸੀਂ ਇਹ ਜਿਹੜੀ ਘੋਖ ਕਰਦੇ ਹਾਂ ਜਾਂ ਐਗਜ਼ਾਮਿਨ ਕਰਦੇ ਹਾਂ ਤਾਂ ਫਿਰ ਜਿਹੜਾ ਕਨਸਰਨਡ ਡਿਪਾਰਟਮੈਂਟ ਹੁੰਦਾ ਹੈ ਉਸ ਨੂੰ ਉਹ ਕੁਐਸਚਨ ਭੇਜ ਦਿੰਦੇ ਹਾਂ ਲੇਕਿਨ ਉਨ੍ਹਾਂ ਦਾ ਜਿਹੜਾ ਜਵਾਬ ਹੈ ਉਹ ਬੜੀ ਮੁਸ਼ਕਲ ਨਾਲ ਆਉਂਦਾ ਹੈ। ਅਸੀਂ ਇਕ ਮਹੀਨੇ ਦਾ ਇੰਟਰਵਲ ਦਿੰਦੇ ਹਾਂ। ਕਈ ਵਾਰ ਇਹ ਹੁੰਦਾ ਹੈ ਕਿ ਤਿੰਨ-ਤਿੰਨ ਮਹੀਨੇ ਲੰਘ ਜਾਂਦੇ ਹਨ ਪਰ ਉਸ ਦਾ ਜਵਾਬ ਕੋਈ ਨਹੀਂ ਆਉਂਦਾ ਅਤੇ ਇਸ ਲਈ ਖਾਸ ਕਰਕੇ ਸਾਨੂੰ ਫੇਰ ਓਰਲ ਐਗਜ਼ਾਮੀਨੇਸ਼ਨ ਲਈ ਸਬੰਧਤ ਮਹਿਕਮੇ ਦੇ ਅਧਿਕਾਰੀਆਂ ਨੂੰ ਬੁਲਾਉਣਾ ਪੈਂਦਾ ਹੈ। ਪਰ ਤੁਸੀਂ ਹੈਰਾਨ ਹੋਵੋਗੇ ਕਿ ਜਿਹੜੇ ਸਟਾਰਡ ਕੁਐਸਚਨ ਹਨ ਜਿਹੜੇ ਕਿ 11 ਹਨ ਉਨ੍ਹਾਂ ਲਈ ਸਾਨੂੰ ਓਰਲ ਐਗਜ਼ਾਮੀਨੇਸ਼ਨ ਲਈ ਸੱਦਣਾ ਪਿਆ ਅਤੇ ਉਨ੍ਹਾਂ ਨੂੰ ਕਹਿਣਾ ਪਿਆ ਕਿ ਤੁਸੀਂ ਇਨ੍ਹਾਂ ਦਾ ਜਵਾਬ ਦਿਓ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਇਹ ਕੁਐਸਚਨਜ਼ ਜਿਹੜੇ ਹਨ they are very important part of the proceedings of the House ਅਤੇ ਇਸ ਲਈ ਇਹ ਘੋਖ ਵੀ ਹੈ, ਐਗਜ਼ਾਮੀਨੇਸ਼ਨ ਵੀ ਹੈ, ਇਹ ਟੈਸਟ ਵੀ ਹੈ ਅਤੇ ਇਹ ਮੋਨੀਟਰਿੰਗ ਵੀ ਹੈ। ਇਹ ਹਾਊਸ ਬੜਾ ਸੁਪਰੀਮ ਹੈ। ਅਗਰ ਇਸ ਸੁਪਰੀਮ ਹਾਊਸ ਦੇ ਅੱਗੇ ਸਵਾਲ ਜਵਾਬ ਨਾ ਆਉਣ ਤਾਂ ਉਸ ਨਾਲ ਇਕ ਬੜਾ ਵੱਡਾ ਲੈਪਸ ਡੈਮੋਕ੍ਰੇਟਿਕ ਫੰਕਸ਼ਨਿੰਗ ਤੇ ਹੋਵੇਗਾ ਅਤੇ ਉਹ ਅਫੈਕਟ ਹੁੰਦੀ ਹੈ। ਇਸ ਕਰਕੇ ਮੈਂ 2-3 ਸੁਜੈਸ਼ਨਜ਼ ਦੇਣੀਆਂ ਚਾਹੁੰਦਾ ਹਾਂ। ਇਕ ਇਹ ਹੈ ਕਿ ਐਸੇ ਮੌਕੇ ਤੇ ਸਾਨੂੰ ਮਨਿਸਟਰ, ਜਿਹੜੇ ਹੈਡ ਆਫ਼ ਦਿ ਡਿਪਾਰਟਮੈਂਟ ਹਨ ਉਨ੍ਹਾਂ ਬਾਰੇ ਇਜਾਜ਼ਤ ਦਿਤੀ ਜਾਵੇ ਕਿ ਅਸੀਂ ਉਨ੍ਹਾਂ ਦਾ ਓਰਲ ਐਗਜ਼ਾਮੀਨੇਸ਼ਨ ਕਰ

ਸਕੀਏ। ਮੈਂ ਇਹ ਇਸ ਕਰਕੇ ਕਹਿੰਦਾ ਹਾਂ ਕਿ ਜਿਹੜੀ ਡੈਮੋਕ੍ਰੇਸੀ ਦੀ ਫੇਲਿਓਰ ਹੈ ਜੇ ਕਦੀ ਹੋਵੇ ਤਾਂ ਉਸ ਦੀ ਇੰਪਲੀਮੈਂਟੇਸ਼ਨ ਤੇ ਹੁੰਦੀ ਹੈ। ਇਸ ਕਰਕੇ ਮੈਂ ਕਹਾਂਗਾ ਕਿ ਸਾਨੂੰ ਦੋ ਚੀਜ਼ਾਂ ਗੌਰਮਿੰਟ ਨੂੰ ਮੂਵ ਕਰਨੀਆਂ ਚਾਹੀਦੀਆਂ ਹਨ। ਪ੍ਰਾਫੀਸ਼ੈਂਸੀ ਔਰ ਪਰਫਾਰਮੈਂਸ ਹੈ, ਇਸ ਦੇ ਨਾਲ ਹੀ ਜਿਹੜੀ ਲਿਆਕਤ ਹੈ, ਉਹ ਬਹੁਤ ਜ਼ਰੂਰੀ ਹੈ। ਜਿਹੜੇ ਰੂਲਜ਼ ਆਫ਼ ਸਰਵਿਸ ਪਰਟੀਕੂਲਰੀ ਜਿਹੜੇ ਸਿਕਿਉਰਿਟੀ ਆਫ਼ ਸਰਵਿਸ ਨਾਲ ਰਿਲੇਟਿਡ ਰੂਲਜ਼ ਹਨ, ਉਹ ਇਨ੍ਹਾਂ ਨੂੰ ਅਮੈਂਡ ਕਰਨੇ ਚਾਹੀਦੇ ਹਨ ਔਰ ਖਾਸ ਕਰਕੇ ਇਹ ਦੇਖ ਕੇ, ਇਹ ਸੋਚ ਕੇ ਕਿ ਕਿਸ ਢੰਗ ਨਾਲ ਇਹ ਕਾਨੂੰਨ ਬਣਾਉਣਾ ਹੈ। ਉਦੋਂ ਵੀ ਪ੍ਰਾਫੀਸ਼ੈਂਸੀ ਹੋਵੇ, ਨੰਬਰ ਆਫ ਪਰਫਾਰਮੈਂਸ ਹੋਵੇ। ਧੰਨਵਾਦ।

**Mr. Speaker :** I would request the Ministers concerned to pay attention to the observations made by various Committees under the new Rules. Now motion regarding Constitution of Elected Committees.

---

## MOTION REGARDING CONSTITUTION OF ELECTED COMMITTEES FOR THE YEAR 2006-2007

**Local Government, Parliamentary Affairs, Labour & Employment and Elections Minister (Chaudhary Jagjit Singh) :** Sir, I beg to move that :

WHEREAS the election to the :—

1. Committee on Public Accounts ;
2. Committee on Estimates ;
3. Committee on Public Undertakings ; and
4. Committee on the Welfare of Scheduled Castes, Scheduled Tribes and Backward Classes ;

for the year 2006-07, are to be held before the 31st March, 2006 ; and

WHEREAS the time left at the disposal of the House is extremely short and it is not possible to conduct, in the normal course, the elections to these Committees :

NOW, therefore, this House authorises the Speaker to nominate the Members of the aforesaid Committees for the aforesaid year, keeping in view the proportionate strength of various parties/groups in the House ;

This House further resolves that for the above purpose, the rules of the Rules of Procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 2006-07 which are inconsistent with or contrary to the above resolution shall stand suspended.

**Mr. Speaker :** Motion moved—

WHEREAS the election to the :—

1. Committee on Public Accounts ;
2. Committee on Estimates ;
3. Committee on Public Undertakings ; and
4. Committee on the Welfare of Scheduled Castes, Scheduled Tribes and Backward Classes ;

for the year 2006-07, are to be held before the 31st March, 2006 ; and

WHEREAS the time left at the disposal of the House is extremely short and it is not possible to conduct in the normal course, the elections to these Committees ;

NOW, therefore, this House authorises the Speaker to nominate the Members of the aforesaid Committees for the aforesaid year, keeping in view the proportionate strength of various parties/groups in the House ;

This House further resolves that for the above purpose, the rules of the Rules of Procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 2006-07 which are inconsistent with or contrary to the above resolution shall stand suspended.

**Mr. Speaker** : Question is—

WHEREAS the election to the—

1. Committee on Public Accounts ;
2. Committee on Estimates ;
3. Committee on Public Undertakings ; and
4. Committee on the Welfare of Scheduled Castes, Scheduled Tribes and Backward Classes ;

for the year 2006-07, are to be held before the 31st March, 2006 ; and

WHEREAS the time left at the disposal of the House is extremely short and it is not possible to conduct, in the normal course, the elections to these Committees ;

NOW, therefore, this House authorises the Speaker to nominate the Members of the aforesaid Committees for the aforesaid year, keeping in view the proportionate strength of various parties/groups in the House ;

This House further resolves that for the above purpose, the rules of the Rules of Procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 2006-07 which are inconsistent with or contrary to the above resolution shall stand suspended.

*The motion was carried unanimously*

---

## RESUMPTION OF GENERAL DISCUSSION ON THE BUDGET ESTIMATES FOR THE YEAR 2006-2007

**Mr. Speaker :** Now, General Discussion on the Budget Estimates. The total time allotted for discussions for the Treasury Benches was 5 Hours 3 Minutes, Shiromani Akali Dal 3 Hours 6 Minutes, B.J.P. 9 Minutes, Independents 42 minutes. Out of the above time, the time taken by Treasury Benches is 3 Hours 4 Minutes, Shiromani Akali Dal 3 Hours 23 minutes. Now, the balance time for Treasury Benches is 1 Hour 5 Minutes and Shiromani Akali Dal has already taken 17 minutes more. The only time left is for the Independent Members, if they want to take part. ਤਿਕਸ਼ਨ ਸੂਦ ਜੀ, ਤੁਹਾਡੇ 10 ਮਿੰਟ ਹਨ। ਤੁਸੀਂ ਬਜਟ ਤੇ ਬੋਲ ਸਕਦੇ ਹੋ।

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਹੋ ਰਹੀ ਜਨਰਲ ਡਿਸਕਸ਼ਨ ਵਿਚ ਭਾਗ ਲੈਣ ਲਈ ਬੋਲਣ ਦਾ ਮੌਕਾ ਦਿੱਤਾ ਹੈ। ਐਫ. ਐਮ. ਸਾਹਿਬ ਨੇ ਇਹ ਜਿਹੜਾ ਸਾਲ 2006-07 ਦਾ ਬਜਟ ਪੇਸ਼ ਕੀਤਾ ਹੈ, ਮੈਂ ਉਸ ਤੇ ਓਬਜੈਕਟ ਕਰਨ ਲਈ ਅਤੇ ਇਸ ਦਾ ਵਿਰੋਧ ਕਰਨ ਲਈ ਹਾਊਸ ਵਿਚ ਖੜ੍ਹਾ ਹੋਇਆ ਹਾਂ। ਇਸ ਬਜਟ ਤੇ ਬੋਲਦੇ ਹੋਏ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰਾਂ ਨੇ ਕਿਹਾ ਹੈ ਕਿ ਇਹ ਬਜਟ ਇਕ ਹਿਸਟੋਰਿਕ ਬਜਟ ਹੈ। ਉਨ੍ਹਾਂ ਨੇ ਇਹ ਵੀ ਕਿਹਾ ਕਿ ਜੇ ਅੱਖਾਂ ਤੇ ਹਰੀ ਐਨਕ ਲੱਗੀ ਹੋਵੇ ਤਾਂ ਵੇਖਣ ਵਾਲੇ ਨੂੰ ਸਾਰਾ ਕੁਝ ਹਰਾ ਹਰਾ ਹੀ ਨਜ਼ਰ ਆਉਂਦਾ ਹੈ। ਮੈਂ ਵੀ ਸਮਝਦਾ ਹਾਂ ਕਿ ਇਹ ਇਕ ਹਿਸਟੋਰਿਕ ਬਜਟ ਹੈ। ਇਹ ਹਿਸਟੋਰਿਕ ਬਜਟ ਇਸ ਤਰ੍ਹਾ ਹੈ ਕਿ ਇਸ ਬਜਟ ਨਾਲ ਜਿਥੇ ਸਾਡੇ ਰਾਜ ਦੀ ਪਿਛਲੇ 4 ਸਾਲ ਦੀ ਫਾਈਨਾਂਸ਼ੀਅਲ ਪੁਜੀਸ਼ਨ ਦਾ ਖੁਲਾਸਾ ਹੁੰਦਾ ਹੈ, ਉਥੇ ਨਾਲ-ਨਾਲ ਇਸ ਗੱਲ ਦਾ

[ਸ਼੍ਰੀ ਤਿਕਸ਼ਨ ਸੂਦ]

ਵੀ ਖੁਲਾਸਾ ਹੁੰਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਸਾਡਾ ਰਾਜ ਆਰਥਿਕ ਮੰਦਹਾਲੀ ਵਾਲੇ ਪਾਸੇ ਚਲਾ ਗਿਆ ਹੈ। ਇਸ ਲਈ ਜੇ ਅਸੀਂ ਕਹੀਏ ਕਿ ਇਹ ਹਿਸਟੋਰਿਕ ਬਜਟ ਇਕ ਰੁੱਖਾ ਅਤੇ ਨਿਕੰਮਾ ਬਜਟ ਹੈ ਤਾਂ ਇਸ ਵਿਚ ਕੋਈ ਅਤਕਥਨੀ ਨਹੀਂ ਹੋਵੇਗੀ। ਇਲੈਕਸ਼ਨ ਦਾ ਸਾਲ ਹੋਣ ਕਾਰਣ ਇਸ ਬਜਟ ਤੇ ਲੋਕਾਂ ਨੂੰ ਬੜੀਆਂ ਆਸਾਂ ਸਨ ਲੇਕਿਨ ਜੇ ਅਸੀਂ ਕਹੀਏ ਕਿ ਲੋਕਾਂ ਦੀ ਕੋਈ ਵੀ ਆਸ ਪੂਰੀ ਨਹੀਂ ਹੋਈ ਤਾਂ ਇਹ ਕੋਈ ਗਲਤ ਬਿਆਨੀ ਨਹੀਂ ਹੋਵੇਗੀ। ਬਜਟ ਕੀ ਹੁੰਦਾ ਹੈ ਬਜਟ ਇਕ ਆਮਦਨ-ਖਰਚੇ ਦਾ ਨਫੇ-ਨੁਕਸਾਨ ਦਾ ਲੇਖਾ ਜੋਖਾ ਹੁੰਦਾ ਹੈ। ਸਪੀਕਰ ਸਾਹਿਬ, ਜੇ ਮੇਰੇ ਜੇਬ ਵਿਚ ਹਜ਼ਾਰ ਰੁਪਿਆ ਹੋਵੇ ਅਤੇ ਮੈਂ ਉਸ ਨੂੰ ਆਪਣੀ ਜ਼ਰੂਰਤ ਲਈ ਵੀ ਨਾ ਖਰਚਾਂ ਅਤੇ ਉਹ ਹਜ਼ਾਰ ਰੁਪਿਆ ਮੇਰੀ ਜੇਬ ਵਿਚ ਮਹਿਫੂਜ਼ ਰਹਿ ਜਾਵੇ ਤਾਂ ਇਹ ਬਹਾਦਰੀ ਨਹੀਂ ਕਹੀ ਜਾਵੇਗੀ ਕਿ ਮੈਂ ਉਹ ਹਜ਼ਾਰ ਰੁਪਏ ਬਚਾ ਲਏ। ਪਿਛਲੇ 4 ਸਾਲਾਂ ਵਿਚ ਸਰਕਾਰ ਨੇ ਬੜਾ ਰੌਲਾ ਪਾਇਆ ਕਿ ਖਜ਼ਾਨਾ ਖਾਲੀ ਹੈ। ਸਾਡੀ ਸਰਕਾਰ ਪਹਿਲਾਂ ਵੀ ਡੈਫੀਸਿਟ ਵਿਚ ਚਲਦੀ ਰਹੀ ਹੈ ਅਤੇ ਅੱਜ ਵੀ ਡੈਫੀਸਿਟ ਵਿਚ ਚੱਲ ਰਹੀ ਹੈ। ਪਹਿਲਾਂ ਵੀ ਸਾਡੇ ਤੇ ਕਰਜ਼ਾ ਸੀ ਅਤੇ ਹੁਣ ਵੀ ਹੈ ਬਲਕਿ ਇਹ ਪਹਿਲਾਂ ਨਾਲੋਂ ਵੀ ਵਧ ਗਿਆ ਹੈ। ਪਹਿਲਾਂ ਕਰਜ਼ਾ 32496 ਕਰੋੜ ਰੁਪਏ ਸੀ ਜਿਹੜਾ ਕਿ ਹੁਣ 53391 ਕਰੋੜ ਰੁਪਿਆ ਹੋ ਗਿਆ ਹੈ। ਜਿਹੜੀਆਂ ਸਰਕਾਰਾਂ ਦੇ ਸਟੇਟਸ ਵਿਚ ਚੇਂਜ ਨਹੀਂ ਆਉਂਦਾ, ਮੈਂ ਸਮਝਦਾ ਹਾਂ ਕਿ ਉਹ ਸਰਕਾਰਾਂ ਕਾਮਯਾਬ ਨਹੀਂ ਹੁੰਦੀਆਂ। ਸਰਕਾਰਾਂ ਦਾ ਖਜ਼ਾਨਾ ਨਾ ਕਦੀ ਭਰਿਆ ਹੁੰਦਾ ਹੈ ਅਤੇ ਨਾ ਕਦੀ ਖਾਲੀ ਹੁੰਦਾ ਹੈ ਇਹ ਤਾਂ ਪੈਸੇ ਦਾ ਇਕ ਪ੍ਰਬੰਧ ਹੁੰਦਾ ਹੈ। ਜੇ ਖਰਚਾ ਹੀ ਵਧ ਗਿਆ ਤਾਂ ਅਸੀਂ ਕਿਸ ਤਰਾਂ ਕਹਿ ਸਕਦੇ ਹਾਂ ਕਿ ਇਹ ਲੋਕਾਂ ਦਾ ਬਜਟ ਹੈ, ਲੋਕ ਹਿੱਤਾਂ ਦਾ ਬਜਟ ਹੈ। ਇਸ ਬਜਟ ਵਿਚ ਮਾਲੀ ਘਾਟਾਂ ਵਿਖਾਈ ਦਿੰਦੀਆਂ ਹਨ ਅਤੇ ਮਾਲੀ ਆਮਦਨ ਦੀ ਘਾਟ ਵਿਖਾਈ ਦਿੰਦੀ ਹੈ। ਸਪੀਕਰ ਸਾਹਿਬ, ਤੁਸੀਂ ਵੀ ਐਫ.ਐਮ. ਰਹੇ ਹੋ। ਜੇ ਆਪਾਂ ਪ੍ਰੋਡਕਟਿਵ ਕੰਮਾਂ ਤੇ ਖਰਚ ਨਾ ਕਰੀਏ ਅਤੇ ਜਿਥੇ ਲੋੜ ਹੈ, ਉਥੇ ਖਰਚ ਨਾ ਕਰੀਏ ਡਿਵੈਲਪਮੈਂਟ ਦੇ ਕੰਮ ਨਾ ਕਰੀਏ, ਮੁਲਾਜ਼ਮ ਭਰਤੀ ਨਾ ਕਰੀਏ ਅਤੇ ਸਰਕਾਰ ਦੀ ਐਫੀਸੈਂਸੀ ਰਿਫਲੈਕਟ ਨਾ ਕਰੀਏ ਤਾਂ ਇਹ ਸਾਡੀ ਸਟੇਟ ਲਈ ਕੋਈ ਸਿਹਤਮੰਦ ਦਿਸ਼ਾ ਨਹੀਂ ਕਹੀ ਜਾਵੇਗੀ। ਇਨ੍ਹਾਂ ਨੇ ਕਿਹਾ ਹੈ ਕਿ ਸਾਨੂੰ ਕੁਝ ਗੈਰ-ਹਰਮਨ ਪਿਆਰੇ ਸਟੈਪਸ ਲੈਣੇ ਪੈ ਗਏ, ਪਰ ਮੈਂ ਕਹਿੰਦਾਂ ਹਾਂ ਕਿ ਇਨ੍ਹਾਂ ਨੇ ਪਹਿਲਾਂ ਵੀ ਲੋਕ-ਮਾਰੂ ਸਟੈਪਸ ਲਏ ਅਤੇ ਹੁਣ ਵੀ ਲਏ ਹਨ। ਇਸ ਬਜਟ ਵਿਚ ਐਸੀ ਗੱਲ ਨਹੀਂ ਆਈ ਕਿ ਪੰਜਾਬ ਦੀ ਇਕਨਾਮੀ ਨੂੰ ਕੋਈ ਰਾਹਤ ਮਿਲ ਸਕੀ ਹੋਵੇ ਸਪੀਕਰ ਸਾਹਿਬ, ਸਾਡੇ ਇਕ ਦੋਸਤ ਬੋਲਦੇ ਹੋਏ ਕਹਿੰਦੇ ਸਨ ਕਿ ਇਕ ਜੱਟ ਕਹਿੰਦਾ ਹੈ ਕਿ ਮੁੜ ਕੇ ਫਿਰ ਸਰਕਾਰ ਇਹੀ ਆਉਣੀ ਹੈ। ਸਪੀਕਰ ਸਾਹਿਬ, ਪੰਜਾਬ ਦਾ ਹਰ ਵਰਗ ਇਸ ਸਰਕਾਰ ਤੋਂ ਦੁਖੀ ਹੈ। ਉਹ ਰੱਬ ਅੱਗੇ ਇਹੀ ਦੁਆ ਕਰਦੇ ਹਨ ਕਿ ਕਿਹੜਾ ਸਮਾਂ ਆਏ ਕਿ ਇਨ੍ਹਾਂ ਦਾ ਇਹ ਸਮਾਂ ਖਤਮ ਹੋਵੇ ਅਤੇ ਮੁੜ ਕੇ ਪੰਜਾਬ ਦੇ ਵਿੱਚ ਅਕਾਲੀ-ਭਾਜਪਾ ਸਰਕਾਰ ਆਏ ਅਤੇ ਲੋਕਾਂ ਨੂੰ ਮੁੜ ਕੇ ਫਿਰ ਪਹਿਲਾਂ ਵਾਂਗ ਸਹੂਲਤਾਂ ਅਤੇ ਰਾਹਤਾਂ ਮਿਲਣ। ਸੂਬੇ ਵਿੱਚ ਡਿਵੈਲਪਮੈਂਟ ਦੇ ਕੰਮ ਲੋਕਾਂ ਨੂੰ ਦੇਖਣ ਨੂੰ ਮਿਲਣ। ਸਭ ਤੋਂ ਪਹਿਲਾਂ ਵਰਗ ਜਿਹੜਾ ਸੱਭ ਤੋਂ ਵੱਧ ਇਸ ਸਰਕਾਰ ਤੋਂ ਦੁੱਖੀ ਹੈ ਉਹ ਹੈ ਕਰਮਚਾਰੀ ਵਰਗ। ਕਰਮਚਾਰੀ ਇਸ ਸਰਕਾਰ ਤੋਂ ਬਹੁਤ ਦੁਖੀ ਹਨ। ਜਿਵੇਂ, ਸਪੀਕਰ ਸਾਹਿਬ ਮਿਤੀ 9.11 ਦੀ ਤਰੀਕ ਇੰਟਰਨੈਸ਼ਨਲ ਲੈਵਲ ਤੇ ਮਸ਼ਹੂਰ ਹੋ ਗਈ ਹੈ ਉਸ ਤਰ੍ਹਾਂ ਹੀਂ 2.11 ਤਰੀਕ ਵੀ ਇੰਟਰਨੈਸ਼ਨਲ ਤਰੀਕ ਦੀ ਤਰ੍ਹਾਂ ਪੰਜਾਬ ਵਿੱਚ ਮਸ਼ਹੂਰ ਹੋ ਗਈ। 2

ਫਰਵਰੀ, 2006 ਨੂੰ ਕਰਮਚਾਰੀਆਂ ਨੇ ਪਟਿਆਲੇ ਵਿੱਚ ਇਕ ਬਹੁਤ ਵੱਡੀ ਰੈਲੀ ਕੀਤੀ ਸੀ ਅਤੇ ਕਰਮਚਾਰੀਆਂ ਨੂੰ ਬਹੁਤ ਵੱਡੀਆਂ ਆਸ਼ਾਂ ਸਨ ਕਿ ਸਰਕਾਰ ਵੱਲੋਂ ਇਸ ਰੈਲੀ ਵਿੱਚ ਬਹੁਤ ਅਨਾਊਂਸਮੈਂਟਾਂ ਹੋਣਗੀਆਂ। ਇਸ ਸਰਕਾਰ ਨੇ ਆਪਣੇ ਚੋਣ ਮੈਨੀਫੈਸਟੋ ਦੇ ਵਿੱਚ ਜੋ ਕਰਮਚਾਰੀਆਂ ਦੇ ਨਾਲ ਵਾਅਦੇ ਕੀਤੇ ਸਨ ਉਹ ਪੂਰੇ ਕੀਤੇ ਜਾਣਗੇ ਪਰ ਅਸਲ ਵਿੱਚ ਉਨ੍ਹਾਂ ਨੂੰ ਇਸ ਰੈਲੀ ਵਿੱਚੋਂ ਲੱਭਿਆ ਕੁਝ ਵੀ ਨਹੀਂ। ਸਪੀਕਰ ਸਾਹਿਬ, ਕਰਮਚਾਰੀਆਂ ਦੀ 4-9-14 ਦਾ ਸਕੇਲ ਦੇਣ ਦੀ ਮੰਗ ਸੀ, ਪ੍ਰੋਫੈਸ਼ੀਐਂਸੀ ਦੇਣ ਦਾ ਵਾਅਦਾ ਸਰਕਾਰ ਨੇ ਕੀਤਾ ਸੀ, ਮੈਡੀਕਲ ਭੱਤਾ 250 ਰੁਪਏ ਤੋਂ ਵਧਾ ਕੇ 500 ਰੁਪਏ ਕਰਨ ਦਾ ਵਾਅਦਾ ਕੀਤਾ ਸੀ।

*12.36 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਪੁਰਾਣੇ ਫਾਰਮੂਲੇ ਅਨੁਸਾਰ ਜਿਵੇਂ ਗੁਵਾਂਢੀ ਸੂਬਿਆਂ ਵਿੱਚ ਸਰਕਾਰ ਕਰ ਰਹੀ ਹੈ, ਨਵੇਂ ਆਰਡਰ ਵਾਪਸ ਲਏ ਜਾਣ। ਇਹ ਸਾਰੇ ਵਾਅਦੇ ਜਿਹੜੇ ਕਰਮਚਾਰੀਆਂ ਨਾਲ ਕੀਤੇ ਗਏ ਸਨ ਉਹ ਪੂਰੇ ਕਰਨੇ ਚਾਹੀਦੇ ਹਨ। ਸਰਕਾਰ ਵੱਲੋਂ ਇਨ੍ਹਾਂ ਮੰਗਾਂ ਸਬੰਧੀ ਕੋਈ ਐਸ਼ੋਰੈਂਸ ਨਹੀਂ ਦਿੱਤੀ ਗਈ। ਇਸ ਕਰਕੇ ਕਰਮਚਾਰੀ ਸਰਕਾਰ ਤੋਂ ਬਹੁਤ ਦੁਖੀ ਹਨ। ਇਸ ਸਰਕਾਰ ਤੋਂ ਸਭ ਤੋਂ ਦੁੱਖੀ ਸਕੱਤਰੇਤ ਦੇ ਕਰਮਚਾਰੀ ਹਨ, ਕਿਉਂਕਿ ਉਨ੍ਹਾਂ ਦੀ ਕੋਈ ਪਰਮੋਸ਼ਨ ਨਹੀਂ ਹੋ ਰਹੀ। ਕਲਰਕ ਤੋਂ ਜੂਨੀਅਰ ਅਸਿਸਟੈਂਟ ਅਤੇ ਜੂਨੀਅਰ ਅਸਿਸਟੈਂਟ ਤੋਂ ਸੀਨੀਅਰ ਅਸਿਸਟੈਂਟ ਨਹੀਂ ਬਣ ਸਕੇ ਅਤੇ ਨਾ ਹੀ ਉਨ੍ਹਾਂ ਨੂੰ 18 ਸਾਲ ਦਾ ਐਕਸ ਸਰਵਿਸ ਕਾਡਰ ਸੁਪਰਡੰਟ ਇੰਨਕਰੀਮੈਂਟ ਕਲੀਅਰ ਹੋਇਆ ਹੈ। ਇਸ ਤੋਂ ਇਲਾਵਾ ਨਾ ਹੀ ਕਲਰਕਾਂ ਦਾ ਦੋ ਸਾਲ ਦਾ ਪਰੋਬੇਸ਼ਨ ਪੀਰੀਅਡ ਕਲੀਅਰ ਹੋਇਆ ਹੈ। ਸੋ, ਡਿਪਟੀ ਸਪੀਕਰ ਸਾਹਿਬ, ਜਿਸ ਕਰਮਚਾਰੀ ਵਰਗ ਨੇ ਲੋਕਾਂ ਦੀ ਸੇਵਾ ਕਰਨੀ ਹੁੰਦੀ ਹੈ ਉਹ ਵਰਗ ਦੁੱਖੀ ਹੈ। ਥੱਲੇ ਲੈਵਲ ਤੇ ਤਾਂ ਕਰਮਚਾਰੀਆਂ ਦੀ ਛਟਣੀ ਹੋ ਰਹੀ ਹੈ ਕਿਉਂਕਿ ਰਿਟਾਇਰਮੈਂਟ ਤੋਂ ਬਾਅਦ ਉਹ ਪੋਸਟ ਹੀ ਖਤਮ ਹੋ ਜਾਂਦੀ ਹੈ ਪਰੰਤੂ ਉਪਰਲੇ ਲੈਵਲ ਦੀਆਂ ਪੋਸਟਾਂ ਦੇ ਵਿੱਚ ਕੋਈ ਕਮੀ ਨਹੀਂ ਆਈ। ਨੌਕਰੀਆਂ ਵਿੱਚ ਭਰਤੀ ਤੇ ਬੈਨ ਲੱਗਿਆ ਹੋਇਆ ਹੈ। ਸਭ ਤੋਂ ਵੱਧ ਐਜੂਕੇਸ਼ਨ ਡਿਪਾਰਟਮੈਂਟ ਸਫ਼ਰ ਕਰ ਰਿਹਾ ਹੈ। ਇਸ ਸਰਕਾਰ ਵੱਲੋਂ ਐਸ.ਐਸ.ਐਸ. ਬੋਰਡ ਵਿੱਚ ਸਟਾਫ ਪੂਰਾ ਲਗਾਇਆ ਗਿਆ ਹੈ ਪਰ ਉਸ ਨੇ ਆਪਣੀ ਪੂਰੀ ਟਰਮ ਦੇ ਦੌਰਾਨ ਕੋਈ ਕੰਮ ਨਹੀਂ ਕੀਤਾ, ਕੋਈ ਵੀ ਭਰਤੀ ਨਹੀਂ ਕੀਤੀ। ਏਸੇ ਤਰ੍ਹਾਂ ਹੀ ਪੀ.ਪੀ.ਐੱਸ.ਸੀ. ਵਿੱਚ ਵੀ ਸਟਾਫ ਪੂਰਾ ਬੈਠਾ ਹੈ ਪਰੰਤੂ ਉਸਨੇ ਵੀ ਕੋਈ ਕੰਮ ਨਹੀਂ ਕੀਤਾ। ਛੋਟੇ ਮੁਲਾਜ਼ਮ ਵਿਚਾਰੇ ਮਰ ਰਹੇ ਹਨ। ਮੈਨੂੰ ਅੱਜ ਹੀ ਇਕ ਐਸ.ਪੀ.ਓ. ਦਾ ਫੋਨ ਆਇਆ ਸੀ ਉਸ ਨੇ ਕਿਹਾ ਕਿ ਸਾਨੂੰ ਸਰਕਾਰ ਨੇ 150 ਰੁਪਿਆ ਪ੍ਰਤੀ ਦਿਨ ਦੇਣ ਦਾ ਵਾਅਦਾ ਕੀਤਾ ਸੀ ਤੁਸੀਂ ਸਾਡੀ ਇਸ ਮੰਗ ਬਾਰੇ ਸੀ.ਐਮ. ਸਾਹਿਬ ਨੂੰ ਯਾਦ ਦਿਲਾ ਦਿਓ। ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਜਦੋਂ ਆ ਰਿਹਾ ਸੀ ਤਾਂ ਮੇਰੀ ਗੱਡੀ ਫਾਟਕ ਦੇ ਕੋਲ ਰੁਕੀ ਤਾਂ ਮੈਂ ਇਕ ਬੋਰਡ ਪੜ੍ਹ ਰਿਹਾ ਸੀ ਜਿਸ ਤੇ ਲਿਖਿਆ ਸੀ ਕਿ ਪੰਜਾਬ ਵਿੱਚ 43,000 ਕਰੋੜ ਰੁਪਏ ਦੇ ਮੈਗਾ ਪ੍ਰਾਜੈਕਟਸ ਲਗਾਏ ਗਏ ਹਨ ਅਤੇ 991 ਕਰੋੜ ਰੁਪਏ ਦੇ ਸ਼ਹਿਰੀ ਵਾਟਰ ਸਪਲਾਈ ਅਤੇ ਸੀਵਰੇਜ਼ ਦੇ ਬਿਲਾਂ ਦਾ ਲੋਕਾਂ ਨੂੰ ਫਾਇਦਾ ਹੋਏਗਾ। ਜੇਕਰ ਇਹ ਫਾਇਦਾ ਲੋਕਾਂ ਨੂੰ ਮਿਲੇਗਾ ਫਿਰ ਤਾਂ ਅਸੀਂ ਸਮਝਾਂਗੇ ਕਿ ਸਰਕਾਰ ਲੋਕਾਂ ਵਾਸਤੇ ਬਹੁਤ ਕੁਝ ਕਰ ਰਹੀ ਹੈ ਪਰ ਸਰਕਾਰ ਨੇ ਅਸਲ ਵਿੱਚ ਲੋਕਾਂ ਨੂੰ ਦਿੱਤਾ ਕੁੱਝ

[ਸ਼੍ਰੀ ਤ੍ਰਿਕਸ਼ਨ ਸੂਦ]

ਨਹੀਂ ਹੈ। ਅੱਜ ਕਰਮਚਾਰੀ ਵਰਗ ਬਹੁਤ ਦੁੱਖੀ ਹੈ। ਸ਼ਹਿਰੀ ਵਰਗ ਵੀ ਸਰਕਾਰ ਤੋਂ ਬਹੁਤ ਦੁੱਖੀ ਹੈ। ਪੀਣ ਵਾਲੇ ਪਾਣੀ ਦੇ ਬਿਲ ਬਹੁਤ ਜ਼ਿਆਦਾ ਵਧ ਗਏ ਹਨ ਸਰਕਾਰ ਪੰਚਾਇਤਾਂ ਅਤੇ ਮਿਊਂਸਿਪਲ ਕਮੇਟੀਆਂ ਨੂੰ ਖੁਦ ਮੁਖਤਿਆਰੀ ਦੇਣ ਦੀਆਂ ਗੱਲਾਂ ਕਰਦੀ ਹੈ, ਤੁਸੀਂ ਹੈਰਾਨ ਹੋਵੋਗੇ ਕਿ ਸਾਲ 2003 ਵਿੱਚ 5% ਤੋਂ 10% ਵਾਟਰ ਸਪਲਾਈ ਅਤੇ ਸੀਵਰੇਜ਼ ਦੀਆਂ ਕੀਮਤਾਂ ਵਧਾ ਦਿੱਤੀਆਂ ਗਈਆਂ। ਲੋਕਾਂ ਨੇ ਪ੍ਰੋਟੈਸਟ ਕੀਤੇ ਤਾਂ ਉਹ ਨੋਟੀਫਿਕੇਸ਼ਨ ਰੋਕ ਲਈ ਗਈ। ਜਦੋਂ ਇਲੈਕਸ਼ਨ ਖਤਮ ਹੋ ਗਈ ਤਾਂ ਫਿਰ ਜਦੋਂ 2003 ਵਿੱਚ ਮੁਹੱਲਿਆਂ ਦੇ ਵਿੱਚ ਬਿਲ ਜਾਂਦੇ ਹਨ, ਤਾਂ ਲੋਕ ਇਕੱਠੇ ਹੋ ਕੇ ਆ ਜਾਂਦੇ ਹਨ ਕਿ ਇਹ ਬਿਲ ਏਨੇ ਜ਼ਿਆਦਾ ਹਨ ਅਸੀਂ ਇਹ ਵਾਟਰ ਸਪਲਾਈ ਅਤੇ ਸੀਵਰੇਜ਼ ਦੇ ਬਿਲ ਕਿਵੇਂ ਪੇਅ ਕਰੀਏ। ਇਸ ਲਈ ਮੈਂ, ਸਮਝਦਾ ਹਾਂ ਕਿ ਸ਼ਹਿਰੀ ਆਬਾਦੀ ਸਰਕਾਰ ਤੋਂ ਇਸ ਕਰਕੇ ਬਹੁਤ ਦੁੱਖੀ ਹੈ ਅਤੇ ਬਜਟ ਦੇ ਵਿੱਚ ਇਸ ਦੇ ਬਾਰੇ ਕੋਈ ਪਰੋਵੀਜ਼ਨ ਵੀ ਨਹੀਂ ਕੀਤੀ ਗਈ ਹੈ।

ਇਸ ਤਰ੍ਹਾਂ ਆਕਟਰਾਏ ਬਾਰੇ ਗੱਲ ਕੀਤੀ ਗਈ ਸੀ ਕਿ ਚੁੰਗੀ ਖਤਮ ਕਰ ਦਿੱਤੀ ਜਾਵੇਗੀ ਪਰ ਬਜਟ ਦੇ ਵਿੱਚ ਲਿਖਿਆ ਗਿਆ ਹੈ ਕਿ ਜਦੋਂ ਤੱਕ ਹੋਰ ਵਸੀਲੇ ਨਹੀਂ ਜੁਟਾਏ ਜਾਂਦੇ ਇਹ ਆਕਟਰਾਏ ਚਲਦੀ ਰਹੇਗੀ। ਸੋ, ਇਸ ਸਰਕਾਰ ਦੇ ਮੈਨੀਫੈਸਟੋ ਵਿੱਚ ਸ਼ਾਮਲ ਸੀ ਕਿ ਅਸੀਂ 600 ਕਰੋੜ ਰੁਪਏ ਦੀ ਇੰਡਸਟਰੀ ਨੂੰ ਸਬਸਿਡੀ ਦੇਵਾਂਗੇ ਉਸ ਨੂੰ ਵੀ ਪੋਸਟਪੋਨ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, 480 ਕਰੋੜ ਰੁਪਏ ਦੀ ਜਿਹੜੀ ਹੋਰ ਸਬਸਿਡੀ ਪੰਜਾਬ ਦੇ ਲੋਕਾਂ ਨੂੰ ਮਿਲਣੀ ਸੀ, ਇਸ ਸਰਕਾਰ ਨੇ ਉਹ ਜ਼ਿੰਮੇਵਾਰੀ ਵੀ ਆਪਣੇ ਗਲੋਂ ਲਾਹ ਦਿੱਤੀ ਹੈ। ਜਿਥੋਂ ਤੱਕ ਬਿਜਲੀ ਦਾ ਸਵਾਲ ਹੈ, ਇਸ ਸਰਕਾਰ ਨੇ ਬਿਜਲੀ ਦਾ ਇਕ ਵੀ ਯੂਨਿਟ ਪੈਦਾ ਨਹੀਂ ਕੀਤਾ। ਜਨਵਰੀ, 2006 ਤੱਕ ਇਹ 7187.62 ਕਰੋੜ ਰੁਪਏ ਦੀ ਬਿਜਲੀ ਖਰੀਦ ਚੁੱਕੇ ਹਨ। ਡਿਪਟੀ ਸਪੀਕਰ ਸਾਹਿਬ, ਵੱਡੇ-ਵੱਡੇ ਡੈਮ ਜਿਵੇਂ ਰਣਜੀਤ ਸਾਗਰ ਡੈਮ ਵੀ 3500 ਕਰੋੜ ਰੁਪਏ ਨਾਲ ਬਣ ਗਿਆ ਸੀ। ਅੱਜ ਇਹ ਗੱਲ ਕਰਦੇ ਹਨ ਕਿ 2400 ਕਰੋੜ ਰੁਪਏ ਨਾਲ ਸ਼ਾਹਪੁਰ ਕੰਡੀ ਡੈਮ ਬਣ ਜਾਵੇਗਾ ਅਤੇ 924+400 ਕਰੋੜ ਰੁਪਏ ਲਹਿਰਾ ਮੁਹੱਬਤ ਥਰਮਲ ਪਲਾਂਟ ਤੇ ਲਗਾਇਆ ਜਾਵੇਗਾ। ਕੁੱਲ 4049 ਕਰੋੜ ਰੁਪਏ ਦੇ ਪ੍ਰੋਜੈਕਟ ਇਨ੍ਹਾਂ ਨੇ ਸ਼ੁਰੂ ਕਰਨੇ ਹਨ। ਇਨ੍ਹਾਂ ਦੀ ਫਾਈਨੈਂਸ਼ੀਅਲ ਮੈਨੇਜਮੈਂਟ ਵੇਖੋ ਕਿ ਇਨ੍ਹਾਂ ਨੇ ਬਿਜਲੀ ਦੇ ਇਕ ਵੀ ਯੂਨਿਟ ਦਾ ਉਤਪਾਦਨ ਨਹੀਂ ਕੀਤਾ ਜਦੋਂ ਕਿ 7187.62 ਕਰੋੜ ਰੁਪਏ ਦੀ ਬਿਜਲੀ ਖਰੀਦ ਬੈਠੇ ਹਨ। ਅਜੇ ਸਾਲ ਪੂਰਾ ਹੋਣਾ ਰਹਿੰਦਾ ਹੈ। ਇਸ ਸਾਲ 2027 ਕਰੋੜ ਰੁਪਏ ਦੀ ਬਿਜਲੀ ਖਰੀਦ ਬੈਠੇ ਹਨ ਜਦੋਂ ਕਿ ਮਾਰਚ ਮਹੀਨੇ ਦੇ ਅੰਤ ਤੱਕ ਇਸ ਵਿਚ ਹੋਰ ਵੀ ਇਜ਼ਾਫਾ ਹੋ ਜਾਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਸਮੇਂ ਦੇ ਮੁਤਾਬਿਕ ਹੀ ਗੱਲ ਕਰਾਂਗਾ। ਐਫ.ਐਮ. ਸਾਹਿਬ ਨੋਟ ਕਰ ਲੈਣ ਕਿ ਅੱਜ ਕਿਸਾਨ ਡਬਲਯੂ.ਟੀ.ਓ. ਦੇ ਰਿਜ਼ਲਟ ਨਿਕਲਣ ਵੇਲੇ ਬੜੇ ਵੱਡੇ ਖਤਰੇ ਵਿਚ ਹਨ। ਸੀਡ ਐਕਟ, 2004 ਰਾਜ ਸਭਾ ਵਿਚ ਪਿਆ ਹੈ, ਪਾਸ ਹੋ ਜਾਣਾ ਹੈ। ਪੇਟੈਂਟ ਬਿੱਲ ਪਾਸ ਹੋ ਚੁੱਕਾ ਹੈ। ਨਾ ਪੰਜਾਬ ਸਰਕਾਰ ਦੇ ਐਗਰੀਕਲਚਰ ਮਹਿਕਮੇ ਨੇ ਅਤੇ ਨਾ ਹੀ ਫਾਈਨਾਂਸ ਮਹਿਕਮੇ ਨੇ ਇਨ੍ਹਾਂ ਖਤਰਿਆਂ ਨਾਲ ਨਿਪਟਨ ਲਈ ਕੋਈ ਫੈਸਲਾ ਕੀਤਾ ਹੈ, ਨਾ ਕੋਈ ਪੈਸਾ ਰੱਖਿਆ ਹੈ, ਨਾ ਕਿਸਾਨਾਂ ਲਈ ਕੋਈ ਟਰੇਨਿੰਗ ਪ੍ਰੋਗਰਾਮ ਰੱਖਿਆ ਹੈ। ਨਾ ਹੀ ਇਹ ਸੋਚਿਆ ਹੈ ਕਿ ਇਨ੍ਹਾਂ ਖਤਰਿਆਂ ਨਾਲ ਕਿਸ ਤਰ੍ਹਾਂ ਨਿਪਟਿਆ ਜਾਣਾ ਹੈ। ਕਿਸਾਨ ਆਪਣੇ ਬੀਜ ਆਪ ਤਿਆਰ ਨਹੀਂ ਕਰ

ਸਕਦਾ, ਲਾ ਨਹੀਂ ਸਕਦਾ। ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਡਾਈਵਰਸੀਫਿਕੇਸ਼ਨ ਦੀ ਮੂਵਮੈਂਟ ਪੂਰੀ ਤਰ੍ਹਾਂ ਫੇਲ੍ਹ ਹੋ ਚੁੱਕੀ ਹੈ। ਮੱਕੀ ਦੀ ਗੱਲ ਲੈ ਲਵੋ। ਮੱਕੀ ਨੂੰ ਕਣਕ ਨਾਲੋਂ ਜ਼ਿਆਦਾ ਪਾਣੀ ਲਾਉਣਾ ਪੈਂਦਾ ਹੈ। ਸੂਰਜਮੁਖੀ ਦੀ ਫਸਲ ਅਤੇ ਹਿਓਲਾ ਦੀਆਂ ਫਸਲਾਂ ਵੀ ਫੇਲ੍ਹ ਹੋ ਚੁੱਕੀਆਂ ਹਨ। ਇਸ ਲਈ ਸਰਕਾਰ ਨੇ 3500 ਕਰੋੜ ਰੁਪਏ ਰੱਖੇ ਹਨ। ਮੈਂ ਸਮਝਦਾ ਹਾਂ ਕਿ ਜੇਕਰ ਸਰਕਾਰ ਪਾਪੂਲਰ ਅਤੇ ਸਫੈਦੇ ਦੀ ਸਪੋਰਟ ਪ੍ਰਾਈਸ ਰੱਖ ਦਿੰਦੀ ਤਾਂ ਸ਼ਾਇਦ ਕਣਕ ਅਤੇ ਝੋਨੇ ਦਾ ਰਕਬਾ ਘਟਾਇਆ ਜਾ ਸਕਦਾ ਸੀ। ਕੁੱਝ ਸਖਤ ਫੈਸਲੇ ਲੈਣ ਦੀ ਲੋੜ ਹੈ। ਜਿਸ ਤਰ੍ਹਾਂ ਪਾਣੀ ਦੀ ਵੇਸਟੇਜ਼ ਨਾ ਹੋਵੇ, ਇਸ ਲਈ ਸਪਰਿੰਕਲ ਸਿਸਟਮ ਤੇ ਸਬਸਿਡੀ ਦੇਣੀ ਚਾਹੀਦੀ ਹੈ, ਪਾਈਪਾਂ ਰਾਹੀਂ ਪਾਣੀ ਵਾਸਤੇ ਕੁਝ ਵੀ ਨਹੀਂ ਰੱਖਿਆ। ਇਸ ਲਈ ਸਖਤ ਫੈਸਲੇ ਲੈਣੇ ਪੈਣਗੇ ਕਿ ਪੈਡੀ ਕੇਵਲ ਉਥੇ-ਉਥੇ ਹੀ ਬੀਜੀ ਜਾਵੇ ਜਿਥੇ ਕਿ ਨਹਿਰੀ ਪਾਣੀ ਲਗਦਾ ਹੋਵੇ। ਕੰਡੀ ਦੇ ਖੇਤਰ ਵਿਚ ਏਰੀਆ ਰਿਜ਼ਰਵ ਕਰ ਦੇਣਾ ਚਾਹੀਦਾ ਹੈ ਇਸ ਏਰੀਏ ਵਿਚ ਕੋਈ ਵੀ ਕਿਸਾਨ 50% ਤੋਂ ਵੱਧ ਰਕਬੇ ਵਿਚ ਝੋਨਾ ਤੇ ਕਣਕ ਨਾ ਬੀਜ ਸਕੇ। ਇਸ ਤਰ੍ਹਾਂ ਦੀ ਪਾਲਿਸੀ ਬਣਾਉਣੀ ਚਾਹੀਦੀ ਹੈ। ਇਹੋ ਜਿਹੇ ਗੰਭੀਰ ਮਸਲਿਆਂ ਉਤੇ ਕੋਈ ਚਿੰਤਾ ਨਹੀਂ ਜਿਤਾਈ ਗਈ, ਨਾ ਹੀ ਇਨ੍ਹਾਂ ਨੂੰ ਕੋਈ ਫਿਕਰ ਹੈ। ਪੰਜਾਬ ਦੀ ਇਕਾਨਮੀ ਵਾਸਤੇ ਇਸ ਬਜਟ ਵਿਚ ਕੋਈ ਵੀ ਸੰਜੀਦਗੀ ਵਾਲੀ ਗੱਲ ਨਹੀਂ ਕੀਤੀ ਗਈ। ਟਰੈਜਰੀ ਬੈਂਕਾਂ ਵੱਲੋਂ ਕਿਹਾ ਗਿਆ ਹੈ ਕਿ ਇਹ ਬਜਟ ਬਹੁਤ ਵਧੀਆ ਹੈ। ਜੇਕਰ ਇਹ ਵਧੀਆ ਹੁੰਦਾ ਤਾਂ ਜਦੋਂ ਐਫ.ਐਮ. ਸਾਹਿਬ ਪ੍ਰੈਸ ਸਾਹਮਣੇ ਗਏ ਤਾਂ ਉਨ੍ਹਾਂ ਦੀ ਉਥੇ ਗ੍ਰਿਲਿੰਗ ਨਾ ਹੁੰਦੀ। ਜੇਕਰ ਇਹ ਬਜਟ ਵਧੀਆ ਹੁੰਦਾ ਤਾਂ ਸਭ ਤੋਂ ਪਹਿਲਾਂ ਸੈਕਟਰੀਏਟ ਦਾ ਸਟਾਫ ਇਨ੍ਹਾਂ ਨੂੰ ਬੁੱਕੇ ਭੇਂਟ ਕਰਦਾ। ਜੇ ਇਹ ਬਜਟ ਵਧੀਆ ਹੁੰਦਾ ਤਾਂ ਇਨ੍ਹਾਂ ਨੂੰ ਵਿਧਾਨ ਸਭਾ ਦਾ ਸਟਾਫ ਵਧਾਈ ਦਿੰਦਾ। ਅੱਜ ਡਿਪਟੀ ਸਪੀਕਰ ਸਾਹਿਬ, ਅੱਜ ਮਟਕਾ ਚੌਂਕ ਤੇ ਹੋਰ ਤੇਜ਼ੀ ਆ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਸ ਬਜਟ ਵਿੱਚ ਸੱਚਮੁੱਚ ਹੀ ਪੰਜਾਬ ਦੀ ਲੋਕਾਂ ਲਈ ਕੋਈ ਲਾਹੇਵੰਦ ਗੱਲ ਨਹੀਂ ਕੀਤੀ ਗਈ।

**ਮਾਨਯੋਗ ਡਿਪਟੀ ਸਪੀਕਰ :** ਸੂਦ ਜੀ, ਕਿਰਪਾ ਕਰਕੇ ਵਾਈਂਡ ਅੱਪ ਕਰੋ।

**ਸ਼੍ਰੀ ਤਿਕਸ਼ਨ ਸੂਦ :** ਇਹ ਬਜਟ ਨਕਾਰਾ ਬਜਟ ਹੈ। ਇਹ ਪੰਜਾਬ ਨੂੰ ਕਿਸੇ ਪਾਸੇ ਵੱਲ ਵੀ ਨਹੀਂ ਲਿਜਾ ਸਕੇਗਾ। ਇਹ ਬਜਟ ਪੰਜਾਬ ਨੂੰ ਤਬਾਹ ਕਰਨ ਵਾਲਾ ਬਜਟ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਬੇਨਤੀ ਹੈ ਕਿ ਸਪੀਕਰ ਸਾਹਿਬ, ਪਹਿਲਾਂ ਕੁਝ ਟਾਈਮ ਦੇ ਸਿਲਸਿਲੇ ਵਿੱਚ ਅਨਾਊਂਸਮੈਂਟ ਕਰਕੇ ਗਏ ਸਨ ਇਹ ਪਹਿਲਾਂ ਹੀ ਤਹਿ ਕੰਵੈਨਸ਼ਨਜ਼ ਹਨ ਕਿ ਜਿਨ੍ਹਾਂ ਚਿਰ ਡਿਸਕਸ਼ਨ ਹੋਵੇ ਉਸਦਾ ਟਾਈਮ੍ਹ ਰੱਖਿਆ ਜਾਂਦਾ ਹੈ ਅਫਸੋਸ ਹੈ ਕਿ ਤੁਸੀਂ ਕਿਹਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਵਾਲਿਆਂ ਲਈ ਕੋਈ ਟਾਈਮ ਨਹੀਂ ਹੈ। ਵਿੱਤ ਮੰਤਰੀ ਸਾਹਿਬ ਨੇ ਅੱਜ ਜਵਾਬ ਦੇਣਾ ਹੈ। ਇਸ ਲਈ ਸਾਡੀ ਬੇਨਤੀ ਹੈ ਕਿ ਘੱਟੋ-ਘੱਟ ਸਾਨੂੰ ਅੱਧਾ ਘੰਟਾ ਜ਼ਰੂਰ ਮਿਲਣਾ ਚਾਹੀਦਾ ਹੈ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਆਪਣੇ ਟਾਈਮ ਤੋਂ 70 ਮਿੰਟ ਤੋਂ ਵੀ ਜ਼ਿਆਦਾ ਟਾਈਮ ਕੰਜ਼ਿਊਮ ਕਰ ਲਿਆ ਹੈ। ਉਸ ਦਿਨ ਇਕੱਲੇ ਬੀਬੀ ਜਗੀਰ ਕੌਰ ਜੀ ਨੇ ਹੀ 40 ਮਿੰਟ ਬਜਟ ਬਹਿਸ ਵਿੱਚ ਹਿੱਸਾ ਲਿਆ ਹੈ। ਇਸ ਬਾਰੇ ਫਿਰ ਵੀ ਵਿਚਾਰ ਕਰ ਲੈਂਦੇ ਹਾਂ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਟਾਈਮ ਤਾਂ ਤੁਸੀਂ ਰੋਜ਼ ਹੀ ਰੂਲਿੰਗ ਅਤੇ ਆਪੋਜ਼ੀਸ਼ਨ ਵਿੱਚ ਡੀਵਾਈਡ ਕਰਨਾ ਹੁੰਦਾ ਹੈ ਅਤੇ ਜੋ ਰੂਲਿੰਗ ਪਾਰਟੀ ਬੋਲਣ ਲਈ ਤਿਆਰ ਹੀ ਨਾ ਹੋਵੇ ਤਾਂ ਅਸੀਂ ਟਾਈਮ ਲੈ ਲਿਆ। ਡਿਪਟੀ ਸਪੀਕਰ ਸਾਹਿਬ, ਤੁਸੀਂ ਕੁਰਸੀ ਤੇ ਬੈਠੇ ਹੋ, ਤੁਸੀਂ ਹਟਾਉਣਾ ਹੈ ਕਿ ਤੁਹਾਡਾ ਟਾਈਮ-ਅੱਪ ਹੋ ਗਿਆ ਹੈ ਅਤੇ ਅਜ ਤੁਸੀਂ ਇਹ ਰੂਲਿੰਗ ਦੇ ਦਿੱਤੀ ਕਿ ਤੁਹਾਡੀ ਪਾਰਟੀ ਕੋਲ ਟਾਈਮ ਨਹੀਂ ਹੈ ਜਦ ਕਿ ਡੀਮਾਂਡਜ਼ ਅਤੇ ਐਪਰੋਪ੍ਰੀਏਸ਼ਨ ਬਿਲ ਤੇ ਵਿੱਤ ਮੰਤਰੀ ਬਾਹਿਬ ਨੇ ਬੋਲਣਾ ਹੈ। ਇਸ ਲਈ ਸਾਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ। (ਇਸ ਸਮੇਂ ਸੰਸਦੀ ਮਾਮਲੇ ਮੰਤਰੀ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਪਾਰਲੀਮੈਂਟਰੀ ਮਨਿਸਟਰ ਸਾਹਿਬ।

**ਸਥਾਨਕ ਸਰਕਾਰਾਂ, ਸੰਸਦੀ ਮਾਮਲੇ, ਕਿਰਤ ਤੇ ਰੁਜ਼ਗਾਰ ਅਤੇ ਚੋਣਾਂ ਮੰਤਰੀ (ਚੌਧਰੀ ਜਗਜੀਤ ਸਿੰਘ) :** ਡਿਪਟੀ ਸਪੀਕਰ ਸਾਹਿਬ, ਸਪੀਕਰ ਸਾਹਿਬ ਨੇ ਜੋ ਦੱਸਿਆ ਜਾਬਤਾ ਹੈ, ਉਸਦੇ ਮੁਤਾਬਿਕ ਸਾਰੀਆਂ ਪਾਰਟੀਆਂ ਦੀ ਜੋ ਸਟਰੈਂਥ ਹੈ, ਉਸਦੇ ਮੁਤਾਬਿਕ ਟਾਈਮ ਵੰਡਿਆ ਹੈ। ਉਸਦੇ ਮੁਤਾਬਿਕ ਇਨ੍ਹਾਂ ਨੂੰ ਕਹਿਣ ਦੀ ਕੋਈ ਲੋੜ ਨਹੀਂ ਹੈ। ਇਹ ਬੜੇ ਸਿਆਣੇ ਮੈਂਬਰ ਹਨ। ਜੇ ਹਾਊਸ ਐਕਸਟੈਂਡ ਵੀ ਕਰਨਾ ਪਿਆ, ਤਾਂ ਕੋਈ ਗੱਲ ਨਹੀਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਇਸੇ ਕੰਟੈਸਟ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਹਾਊਸ ਪੰਜਾਬ ਦੇ ਲੋਕਾਂ ਵਾਸਤੇ ਹੈ ਅਤੇ ਬਹਿਸ ਲਈ ਪਾਰਟੀਆਂ ਦੀ ਸਟਰੈਂਥ ਮੁਤਾਬਿਕ ਟਾਈਮ ਦਿੱਤਾ ਜਾਂਦਾ ਹੈ ਅਤੇ ਜੇ ਇਕ ਪਾਰਟੀ ਬੋਲਣਾ ਹੀ ਨਹੀਂ ਚਾਹੁੰਦੀ ਅਤੇ ਲੋਕਾਂ ਦਾ ਟਾਈਮ ਜਾਇਆ ਹੋ ਰਿਹਾ ਸੀ, ਜੇ ਉਸਨੂੰ ਅਸੀਂ ਯੂਜ ਕਰ ਲਿਆ ਤਾਂ ਘੱਟੋ-ਘੱਟ ਸਾਨੂੰ ਸਾਡੀ ਪਾਰਟੀ ਦਾ ਟਾਈਮ ਤਾਂ ਜ਼ਰੂਰ ਮਿਲਣਾ ਚਾਹੀਦਾ ਹੈ।

**ਮਾਨਯੋਗ ਡਿਪਟੀ ਸਪੀਕਰ :** ਇਸ ਤੇ ਗੌਰ ਕਰ ਲੈਂਦੇ ਹਾਂ।

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗ (ਸਰਦਾਰ ਸਾਧੂ ਸਿੰਘ ਧਰਮਸੋਤ) :** ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮਾਨਯੋਗ ਸ਼੍ਰੀ ਸੁਰਿੰਦਰ ਸਿੰਗਲਾ, ਖਜ਼ਾਨਾ ਮੰਤਰੀ, ਪੰਜਾਬ ਵਲੋਂ ਸਾਲ 2006-07 ਲਈ ਜੋ ਬਜਟ ਲਿਆਂਦਾ ਗਿਆ ਹੈ, ਉਸ ਤੇ ਬੋਲਣ ਦਾ ਮੈਨੂੰ ਸਮਾਂ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਬੜੀਆਂ ਦਲੀਲਾਂ ਅਤੇ ਸੁਝਾਓ ਦੋਵੇਂ ਸਾਈਡਾਂ ਤੋਂ ਇਥੇ ਆਏ ਹਨ। ਮੈਂ, ਤੁਹਾਡਾ ਬਹੁਤਾ ਟਾਈਮ ਨਹੀਂ ਲੈਣਾ ਅਤੇ ਕੁਝ ਗੱਲਾਂ ਸਰਕਾਰ ਵਲੋਂ ਜਿਹੜੀਆਂ ਆਈਆ ਹਨ, ਉਨ੍ਹਾ ਬਾਰੇ ਔਰ ਜੋ ਰਹਿ ਗਈਆਂ ਹਨ ਉਨ੍ਹਾਂ ਬਾਰੇ ਡੀਮਾਂਡਜ਼ ਵੀ ਕਰਾਂਗਾ। ਸੋ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਜੀ, ਮੁੱਖ ਮੰਤਰੀ ਸਾਹਿਬ ਦੀ ਯੋਗ ਅਗਵਾਈ ਹੇਠ ਇਹ ਜੋ ਸਾਲ 2006-07 ਦਾ ਬਜਟ ਆਇਆ ਹੈ, ਮੈਂ ਸਮਝਦਾ ਹਾਂ ਕਿ ਪੰਜਾਬ ਦੇ ਖਜ਼ਾਨਾ ਮੰਤਰੀ, ਸ਼੍ਰੀ ਸਿੰਗਲਾ ਜੀ ਨੇ ਪੰਜਾਬ ਦੇ ਹਰ ਵਰਗ ਨੂੰ ਐਨ ਟੋਹਿਆ ਹੈ ਅਤੇ ਹਰ ਪੰਜਾਬੀ ਦੇ ਦੁੱਖ ਅਤੇ ਤਕਲੀਫਾਂ ਅਤੇ ਪੰਜਾਬ ਦੀਆਂ ਲੋੜਾਂ ਨੂੰ ਮੱਦੇ ਨਜ਼ਰ ਰੱਖ ਕੇ ਇਹ ਬਜਟ ਲਿਆਂਦਾ ਹੈ। ਮੈਂ ਸਮਝਦਾ ਹਾਂ ਕਿ ਇਹ ਬੜਾ ਹੀ ਸ਼ਲਾਘਾਯੋਗ ਕਦਮ ਹੈ। ਇਥੇ ਗੱਲ ਕੀਤੀ ਗਈ ਹੈ ਕਿ ਪੰਜਾਬ ਦੇ ਕਿਸਾਨ ਖੁਦਕਸ਼ੀਆ ਕਰ ਰਹੇ ਹਨ ਅਤੇ ਪੰਜਾਬ ਦੇ ਕਿਸਾਨ ਲਈ ਕੁਝ ਨਹੀਂ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਦ-ਜਦ ਵੀ ਕਾਂਗਰਸ ਪਾਰਟੀ ਦੀ ਇਥੇ ਸਰਕਾਰ ਆਈ

ਹੈ, ਪੰਜਾਬ ਦੇ ਵਿੱਚ ਉਹ ਭਾਵੇਂ ਅੱਜ ਦੀ ਸਰਕਾਰ ਹੋਵੇ ਭਾਵੇਂ ਕਿੰਨੇ ਸਾਲ ਪੁਰਾਣੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਮਨਿਸਟਰੀ ਹੋਵੇ ਉਦੋਂ ਵੀ ਕਿਸਾਨਾਂ ਦੇ ਮੁੱਖ ਤੌਰ ਤੇ ਖਾਲੇ ਪੱਕੇ ਕੀਤੇ ਗਏ ਸਨ। ਇਸ ਤੋਂ ਇਲਾਵਾ ਇੱਕ ਸਮਾਂ ਐਸਾ ਵੀ ਸੀ ਕਿ ਹਿੰਦੁਸਤਾਨ ਅਜ਼ਾਦ ਤਾਂ ਸੀ ਪਰ ਖਾਣ ਨੂੰ ਦਾਣੇ ਨਹੀਂ ਸਨ। ਅਮਰੀਕਾ ਵਰਗੇ ਦੇਸ਼ਾਂ ਤੋਂ ਕਣਕ ਅਤੇ ਅਨਾਜ ਮੰਗਵਾ ਕੇ ਖਾਂਦੇ ਸਨ। ਉਸ ਵਕਤ ਫਾਲੇ ਚਲਦੇ ਹੁੰਦੇ ਸਨ। ਤਕੜੇ ਤਕੜੇ ਕਿਸਾਨ ਦੇ ਘਰ ਮਸਾਂ ਖਾਣ ਲਈ ਦਾਣੇ ਹੁੰਦੇ ਸਨ। ਮੈਂ ਕਹਿ ਸਕਦਾ ਹਾਂ ਕਿ ਉਦੋਂ ਦੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਅਗਵਾਈ ਹੇਠ ਨਵੇਂ ਬੀਜ ਲਿਆ ਕੇ ਕਿਸਾਨਾਂ ਨੂੰ ਦਿੱਤੇ। ਲੁਧਿਆਣੇ ਵਿੱਚ ਖੇਤੀਬਾੜੀ ਯੂਨੀਵਰਸਿਟੀ ਖੋਲ੍ਹ ਕੇ ਪੰਜਾਬ ਦੇ ਕਿਸਾਨ ਨੂੰ ਦਿੱਤੀ ਤੇ ਪੰਜਾਬ ਦੇ ਕਿਸਾਨ ਨੂੰ ਫਾਲਿਆਂ ਤੋਂ ਕੰਬਾਈਨਾਂ ਤੇ ਲੈ ਕੇ ਆਏ। ਜਿਹੜੀ ਕਣਕ ਮਣਾਂ ਵਿੱਚ ਹੁੰਦੀ ਸੀ, ਉਹ ਟਨਾਂ ਵਿੱਚ ਲੈ ਕੇ ਆਏ। ਇਹ ਕਾਂਗਰਸ ਪਾਰਟੀ ਦਾ ਇਤਿਹਾਸ ਹੈ। ਕਾਂਗਰਸ ਹਮੇਸ਼ਾਂ ਕਿਸਾਨ ਪੱਖੀ ਰਹੀ ਹੈ। ਇਸ ਨੇ ਹਮੇਸ਼ਾਂ ਕਿਸਾਨ ਦੇ ਖਿਲਾਫ ਕੋਈ ਗੱਲ ਨਹੀਂ ਕੀਤੀ। ਕਿਸਾਨ ਦੇਸ਼ ਦਾ ਅੰਨਦਾਤਾ ਹੈ। ਜਿਹੜੀ ਪਾਰਟੀ ਕਿਸਾਨ ਦੇ ਖਿਲਾਫ ਗੱਲ ਕਰਦੀ ਹੈ, ਮੈਂ ਸਮਝਦਾ ਹਾਂ ਕਿ ਉਹ ਦੇਸ਼ ਧਰੋਹੀ ਹੈ। ਉਹ ਹਿੰਦੁਸਤਾਨ ਨਾਲ ਦੇਸ਼ ਧਰੋਹ ਕਰਦੀ ਹੈ। ਹੁਣੇ ਇੱਥੇ ਕਿਹਾ ਜਾ ਰਿਹਾ ਸੀ ਕਿਸਾਨ ਆਤਮ ਹੱਤਿਆ ਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੂਰੇ ਚਾਰ ਸਾਲ ਹੋ ਗਏ ਹਨ ਪਰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਮੰਡੀਆਂ ਵਿੱਚ ਕਿਸਾਨ ਨੂੰ ਇੱਕ ਦਿਨ ਵੀ ਰੁਲਣ ਨਹੀਂ ਦਿੱਤਾ। ਉਨ੍ਹਾਂ ਦੀ ਫਸਲ ਪੂਰੇ ਭਾਅ ਤੇ ਵਿਕੀ, ਸਮੇਂ ਤੇ ਪੇਮੈਂਟਾਂ ਹੋਈਆਂ। ਇੱਥੇ ਹੀ ਬਸ ਨਹੀਂ, 100 ਕਰੋੜ ਰੁਪਿਆ ਇਸੇ ਬਜਟ ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਲਈ ਰੱਖਿਆ ਗਿਆ ਹੈ। ਇਹ ਕਿਸਾਨਾਂ ਦੀ ਹਮਾਇਤ ਦੀ ਗੱਲ ਹੈ, ਕਿਸਾਨਾਂ ਦੇ ਹੱਕ ਦੀ ਗੱਲ ਕੀਤੀ ਗਈ ਹੈ। ਦੂਸਰੀ ਗੱਲ ਇਹ ਹੈ ਕਿ ਪਸ਼ੂ ਧਨ ਵੀ ਕਿਸਾਨਾਂ ਨਾਲ ਸਬੰਧਿਤ ਹੈ, ਗਰੀਬ ਨਾਲ ਸਬੰਧਿਤ ਹੈ। ਇਸ ਲਈ ਲੁਧਿਆਣੇ ਵਿੱਚ ਚਾਰ ਕਰੋੜ ਰੁਪਿਆ ਰੱਖ ਕੇ ਸ਼੍ਰੀ ਗੁਰੂ ਅੰਗਦ ਦੇਵ ਜੀ ਪਸ਼ੂ ਚਿਕਿਤਸਾ ਵਿਗਿਆਨ ਯੂਨੀਵਰਸਿਟੀ ਸਥਾਪਿਤ ਕਰਨ ਦਾ ਫੈਸਲਾ ਲਿਆ ਗਿਆ ਹੈ। ਇਹ ਪੈਸਾ ਰੱਖ ਕੇ ਇਹ ਸਾਬਤ ਕੀਤਾ ਗਿਆ ਹੈ ਕਿ ਸਰਕਾਰ ਪਸ਼ੂ ਧਨ ਦੀ ਰੱਖਿਆ ਕਰਨੀ ਚਾਹੁੰਦੀ ਹੈ। ਪਸ਼ੂ ਧਨ ਬਗੈਰ ਅਸੀਂ ਵਾਂਝੇ ਹਾਂ। ਪੰਜਾਬ ਦਾ ਗੱਭਰੂ, ਪੰਜਾਬ ਦਾ ਹਰ ਵਿਅਕਤੀ ਦੁੱਧ ਬਗੈਰ ਨਹੀਂ ਰਹਿ ਸਕਦਾ ਅਤੇ ਨਾ ਹੀ ਮੱਖਣ ਬਗੈਰ ਰਹਿ ਸਕਦਾ ਹੈ ਕਿਉਂਕਿ ਇਹ ਪੰਜਾਬ ਦੀਆਂ ਖੁਰਾਕਾਂ ਹਨ। ਇਸ ਵਾਸਤੇ ਸਰਕਾਰ ਨੇ ਪੂਰੇ ਉਪਰਾਲੇ ਕੀਤੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਗਊਆਂ ਨੂੰ ਮਾਰਨ ਦੀ ਗੱਲ ਨਹੀਂ ਕੀਤੀ ਜਾ ਸਕਦੀ। ਕੋਈ ਅਲਾਓ ਨਹੀਂ ਕਰਦਾ ਕਿ ਇਨ੍ਹਾਂ ਨੂੰ ਮਾਰ ਦਿੱਤਾ ਜਾਵੇ ਪਰ ਜਿਥੇ-ਜਿਥੇ ਗਊਆਂ ਵਲੋਂ ਫਸਲਾਂ ਦਾ ਉਜਾੜਾ ਕੀਤਾ ਜਾਂਦਾ ਹੈ, ਉਸ ਬਾਰੇ ਉਹ ਕਿਸਾਨ ਹੀ ਜਾਣਦੇ ਹਨ। ਸਾਰੀ-ਸਾਰੀ ਰਾਤ ਮਾਘ ਦੇ ਮਹੀਨਿਆਂ ਵਿਚ ਕਿਸਾਨ ਜਾਗ ਕੇ ਆਪਣੀ ਫਸਲ ਦੀ ਰਾਖੀ ਕਰਦੇ ਹਨ। ਇਸ ਲਈ ਬਜਟ ਵਿੱਚ ਦੋ ਕਰੋੜ ਰੁਪਿਆ ਨਵੀਆਂ ਗਊਸ਼ਾਲਾਵਾਂ ਬਣਾਉਣ ਲਈ ਰੱਖੇ ਗਏ ਹਨ ਤਾਂ ਕਿ ਉਨ੍ਹਾਂ ਨੂੰ ਫੜ੍ਹ ਕੇ ਗਉਸ਼ਾਲਾਵਾਂ ਵਿੱਚ ਭੇਜਿਆ ਜਾ ਸਕੇ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਇੱਥੇ ਹੀ ਬੱਸ ਨਹੀਂ, ਮੈਂ ਧੰਨਵਾਦੀ ਹਾਂ, ਕੈਪਟਨ ਅਮਰਿੰਦਰ ਸਿੰਘ ਜੀ ਦਾ, ਉਨ੍ਹਾਂ ਦੀ ਯੋਗ ਕੈਬਨਿਟ ਦਾ ਕਿ ਉਨ੍ਹਾਂ ਨੇ ਕਈ ਲਟਕਦੀਆਂ ਮੰਗਾਂ ਨੂੰ ਪੂਰਾ ਕੀਤਾ ਹੈ। ਪੰਜ-ਛੇ ਸਾਲ ਤੋਂ ਲਟਕ ਰਹੀ 85ਵੀਂ ਸੋਧ ਮੰਗ ਜਿਹੜੀ ਭਾਰਤ ਸਰਕਾਰ ਨੇ ਪ੍ਰਵਾਨ ਕੀਤੀ ਹੈ, ਉਸ ਨੂੰ ਲਾਗੂ ਕਰਕੇ ਇਤਿਹਾਸਿਕ ਫੈਸਲਾ ਲਿਆ ਹੈ। (ਥੰਪਿੰਗ)

**ਸ਼੍ਰੀ ਦੇਸ ਰਾਜ ਧੁੱਗਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸੰਸਦੀ ਸਕੱਤਰ, ਗ੍ਰਹਿ ਮਾਮਲੇ ਤੇ ਨਿਆਂ ਅਤੇ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਵਿੱਚ ਪੈਣਾ ਨਹੀਂ ਸੀ ਚਾਹੁੰਦਾ ਪਰ ਹੁਣ ਮੈਂ ਇਨ੍ਹਾਂ ਦਾ ਜਵਾਬ ਦਿੰਦਾ ਹਾਂ। ਸਾਬਕਾ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਬੈਠੇ ਹਨ। ਇਨ੍ਹਾਂ ਨੇ ਆਪਣੇ ਪੰਜ ਸਾਲ ਵਿਚ ਲਾਗੂ ਨਹੀਂ ਕੀਤੀ। ਜੇ ਹੁਣ ਕੈਪਟਨ ਅਮਰਿੰਦਰ ਸਿੰਘ ਜੀ ਨੇ ਲਾਗੂ ਕੀਤੀ ਹੈ ਤਾਂ ਇਹ ਭੜਕ ਕਿਉਂ ਬੈਠੇ ਹਨ। (ਰੂਲਿੰਗ ਪਾਰਟੀ ਵਲੋਂ ਥੰਪਿੰਗ) ਇੱਥੇ ਹੀ ਬੱਸ ਨਹੀਂ ਸਾਡੇ ਸਵਰਗੀ ਰਾਜੀਵ ਗਾਂਧੀ ਦੀ ਯਾਦ ਵਿੱਚ ਪੰਚਾਇਤੀ ਰਾਜ ਲਾਗੂ ਕੀਤਾ ਹੈ, ਉਸ ਨੂੰ ਪੱਕਿਆਂ ਕੀਤਾ ਹੈ। ਇਹ ਇੱਕ ਮੀਲ ਪੱਥਰ ਦੀ ਸ਼ੁਰੂਆਤ ਕੀਤੀ ਹੈ। ਸਰਪੰਚਾਂ ਨੂੰ 600 ਰੁਪਏ ਇੱਕ ਮਾਣ ਭੱਤਾ ਦਿੱਤਾ ਗਿਆ ਹੈ। ਇਹ ਸ਼ਲਾਘਾਯੋਗ ਕਦਮ ਹੈ। ਚੌਕੀਦਾਰਾਂ ਦੀ 200 ਰੁਪਏ ਤੋਂ 400 ਰੁਪਏ ਤਨਖਾਹ ਕੀਤੀ ਗਈ ਹੈ ਅਤੇ ਉਨ੍ਹਾਂ ਨੂੰ ਮਾਣ ਅਤੇ ਵਡਿਆਈ ਦਿੱਤੀ ਗਈ ਹੈ। ਇੱਕ ਹੋਰ ਗੱਲ ਕੀਤੀ ਗਈ ਹੈ। ਜਿਸ ਛੋਟੇ ਤੋਂ ਛੋਟੇ ਪਿੰਡ ਕੋਲ ਕੋਈ ਇਨਕਮ ਦਾ ਸੋਰਸ ਨਹੀਂ ਹੈ, ਸਰਕਾਰ ਨੇ ਇਸ ਬਜਟ ਵਿੱਚ ਲਿਆਂਦਾ ਹੈ ਕਿ ਉਸ ਨੂੰ ਇੱਕ ਸਫਾਈ ਸੇਵਕ ਦਿੱਤਾ ਜਾਵੇਗਾ। ਇਹ ਵੀ ਇੱਕ ਮੀਲ ਪੱਥਰ ਰੱਖਿਆ ਹੈ ਔਰ ਚੰਗੀ ਸ਼ੁਰੂਆਤ ਹੋਈ ਹੈ। ਇੱਥੇ ਮਾਨਯੋਗ ਖਜ਼ਾਨਾ ਮੰਤਰੀ ਜੀ ਬੈਠੇ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜਿਥੇ ਆਪਾਂ ਪੰਜਾਬ ਦੇ ਹਿੱਤ ਲਈ ਪੰਜਾਬ ਦੀ ਕਿਸਾਨੀ ਲਈ, ਪੰਜਾਬ ਦੀ ਬਿਮਾਰ ਪਈ ਇੰਡਸਟਰੀ ਲਈ ਬਹੁਤ ਵੱਡੇ ਫੈਸਲੇ ਲੈ ਲਏ, ਉਨ੍ਹਾਂ ਨੂੰ ਰਿਆਇਤਾਂ ਦਿੱਤੀਆਂ ਹਨ, ਉਥੇ ਮੈਂ ਇੱਕ ਹੋਰ ਬੇਨਤੀ ਕਰਾਂਗਾ ਕਿ ਨੰਬਰਦਾਰਾਂ ਵਾਲਾ ਕੇਸ ਰਹਿ ਗਿਆ ਹੈ। ਮੈਂ ਬੇਨਤੀ ਕਰਾਂਗਾ ਕਿ ਅੱਜ ਅਨਾਊਂਸਮੈਂਟ ਕਰ ਦਿਓ ਕਿ ਨੰਬਰਦਾਰ ਦੀ ਵੀ ਘੱਟੋ-ਘੱਟ 400 ਰੁਪਏ ਤਨਖਾਹ ਕੀਤੀ ਜਾਵੇਗੀ। ਜੇ 500 ਰੁਪਿਆ ਕਰ ਦਿਓ ਤਾਂ ਬਹੁਤ ਵਧੀਆ ਗੱਲ ਹੈ।

ਇੱਕ ਹੋਰ ਗੱਲ ਹੈ ਕਿ ਸ਼ਹਿਰਾਂ ਦੇ ਵਿੱਚ ਜੋ ਸੀਵਰੇਜ ਦਾ ਕੰਮ ਹੈ, ਸਫਾਈ ਦਾ ਕੰਮ ਹੈ, ਉਸ ਨੂੰ ਕਰਨ ਲਈ ਕੋਈ ਆਦਮੀ ਤਿਆਰ ਨਹੀਂ ਹੈ, ਪਰ ਪਾਪੀ ਪੇਟ ਐਸਾ ਹੈ ਕਿ ਬੰਦੇ ਨੂੰ ਆਪਣੇ ਗੁਜ਼ਾਰੇ ਵਾਸਤੇ ਹਰ ਕੰਮ ਕਰਨਾ ਪੈਂਦਾ ਹੈ। ਉਹ ਸਾਡੇ ਐਸੇ ਭਰਾ ਹਨ ਜੋ ਗੰਦ ਸਾਫ ਕਰਦੇ ਹਨ, ਜਿਸ ਨੂੰ ਸਾਰੇ ਲੋਕ ਮੈਲਾ ਢੋਣਾ ਕਹਿੰਦੇ ਹਨ। ਉਹ ਥੋੜ੍ਹੀ ਤੋਂ ਥੋੜ੍ਹੀ ਦਿਹਾੜੀ ਤੇ ਕੰਮ ਕਰਦੇ ਹਨ। ਉਨ੍ਹਾਂ ਨੂੰ ਪੱਕੇ ਕਰਕੇ ਘੱਟੋ-ਘੱਟ ਉਨ੍ਹਾਂ ਦੀ ਤਨਖਾਹ 5,000 ਰੁਪਏ ਕੀਤੀ ਜਾਵੇ ਤਾਂ ਮੈਂ ਤੁਹਾਡਾ ਧੰਨਵਾਦੀ ਹੋਵਾਂਗਾ ਕਿਉਂਕਿ ਗਰੀਬ ਆਦਮੀ ਦਾ 1200 ਰੁਪਏ, 1300 ਰੁਪਏ ਨਾਲ ਗੁਜ਼ਾਰਾ ਹੋ ਨਹੀਂ ਸਕਦਾ। ਜਿਸ ਇਨਸਾਨ ਦਾ ਗੁਜ਼ਾਰਾ ਨਹੀਂ ਹੁੰਦਾ, ਉਹ ਪੇਟ ਭਰਨ ਵਾਸਤੇ ਕੋਈ ਮਾੜਾ ਕੰਮ ਵੀ ਕਰਨ ਨੂੰ ਤਿਆਰ ਹੁੰਦਾ ਹੈ। ਭੁੱਖਾ ਰਹਿਣ ਨੂੰ ਕੋਈ ਤਿਆਰ ਨਹੀਂ ਹੈ। ਇਸ ਕਰਕੇ ਮੇਰੀ ਤੁਹਾਡੇ ਰਾਹੀਂ ਖਜ਼ਾਨਾ ਮੰਤਰੀ ਜੀ ਨੂੰ ਪੁਰਜ਼ੋਰ ਸਿਫਾਰਸ਼ ਹੈ ਕਿ ਉਨ੍ਹਾਂ ਨੂੰ ਘੱਟੋ-ਘੱਟ ਪੱਕੇ ਤੌਰ ਤੇ ਰੱਖਿਆ ਜਾਵੇ ਅਤੇ ਉਨ੍ਹਾਂ ਦੀ 5000 ਰੁਪਏ ਤਨਖਾਹ ਹੋਵੇ।

---

**Expunged as ordered by the Chair.

ਦੂਸਰੀ ਇੱਕ ਹੋਰ ਬੇਨਤੀ ਕਰਾਂਗਾ ਕਿ ਜਿੱਥੇ ਅਸੀਂ ਕਿਸਾਨਾਂ ਦੀ ਬਿਜਲੀ ਮੁਆਫ ਕੀਤੀ ਹੈ, ਇੰਡਸਟਰੀ ਵਾਲਿਆਂ ਨੂੰ ਰਿਆਇਤਾਂ ਦਿੱਤੀਆਂ ਹਨ ਪਰ ਗਰੀਬ ਜਿਹੜੇ ਸ਼ਹਿਰਾਂ ਵਿੱਚ ਵਸਦੇ ਹਨ, ਉਨ੍ਹਾਂ ਕੋਲ ਦੇਣ ਨੂੰ ਪੈਸੇ ਵੀ ਨਹੀਂ ਹੁੰਦੇ। ਜਾਤੀ ਤੋਂ ਉਪਰ ਉਠ ਕੇ, ਜੋ ਕੋਈ ਵੀ ਗਰੀਬ ਹੈ, ਜਿਸ ਦੇ 6-6 ਮਰਲੇ ਦੇ ਮਕਾਨ ਹਨ, ਉਨ੍ਹਾਂ ਦੇ ਸੀਵਰੇਜ਼ ਅਤੇ ਪਾਣੀ ਦੇ ਬਿੱਲ ਮੁਆਫ ਕੀਤੇ ਜਾਣ। ਇਸ ਲਈ ਮੈਂ ਤੁਹਾਡਾ ਬਹੁਤ ਧੰਨਵਾਦੀ ਹੋਵਾਂਗਾ।

ਸਾਡੇ ਐਸ.ਸੀ. ਕਾਰਪੋਰੇਸ਼ਨ ਅਤੇ ਬੈਂਕਫਿੰਕੋ, ਦੋ ਬੈਂਕਾਂ ਹਨ, ਜਿੱਥੋਂ ਕੇਵਲ ਤੇ ਕੇਵਲ ਗਰੀਬ ਆਦਮੀ ਲੋਨ ਲੈਂਦਾ ਹੈ। ਜਿਵੇਂ ਕੈਪਟਨ ਅਮਰਿੰਦਰ ਸਿੰਘ ਜੀ ਨੇ ਬਿਮਾਰ ਪਈ ਇੰਡਸਟਰੀ ਵਾਸਤੇ ਰਿਆਇਤਾਂ ਦਿੱਤੀਆਂ ਹਨ, ਉਸੇ ਤਰ੍ਹਾਂ ਮੈਂ ਸਮਝਦਾ ਹਾਂ ਕਿ ਜਿਸ ਗਰੀਬ ਆਦਮੀ ਨੇ 50,000 ਰੁਪਿਆ ਕਰਜ਼ਾ ਲਿਆ ਅਤੇ ਉਸ ਨੇ 50,000 ਰੁਪਿਆ ਵਾਪਸ ਕਰ ਦਿੱਤਾ ਪਰ ਬੈਂਕਾਂ ਵੱਲੋਂ ਸੱਤਰ-ਸੱਤਰ ਹਜ਼ਾਰ, ਚਾਲੀ-ਚਾਲੀ ਹਜ਼ਾਰ, ਵੀਹ-ਵੀਹ ਹਜ਼ਾਰ ਰੁਪਏ ਉਨ੍ਹਾਂ ਵੱਲ ਹਾਲੇ ਵੀ ਖੜ੍ਹੇ ਹਨ। ਬੈਂਕਾਂ ਵਾਲੇ ਹੱਥਕੜੀਆਂ ਚੁੱਕੀ ਫਿਰਦੇ ਹਨ, ਉਨ੍ਹਾਂ ਗਰੀਬ ਲੋਕਾਂ ਨੂੰ ਤਹਿਸੀਲਦਾਰ ਕਹਿੰਦਾ ਹੈ ਕਿ ਪੈਸੇ ਭਰੋ, ਨਹੀਂ ਤਾਂ ਜੇਲ੍ਹ ਜਾਓ। ਮੇਰੀ ਪੁਰਜ਼ੋਰ ਸਿਫਾਰਸ਼ ਹੈ ਕਿ ਪ੍ਰਿੰਸੀਪਲ ਅਮਾਊਂਟ ਪੂਰੀ ਕਰਕੇ, ਬਾਕੀ ਜਿੰਨਾਂ ਵਿਆਜ ਹੈ, ਜਿੰਨਾ ਬਕਾਇਆ ਹੈ, ਉਹ ਮੁਆਫ ਕੀਤਾ ਜਾਵੇ ਤਾਂ ਕਿ ਗਰੀਬ ਲੋਕ ਜੇਲ੍ਹਾਂ ਵਿੱਚ ਜਾਣ ਤੋਂ ਬਚਣ ਅਤੇ ਉਨ੍ਹਾਂ ਦੀ ਮਨ ਦੀ ਸ਼ਾਂਤੀ ਹੋ ਸਕੇ। ਮੇਰੀ ਪੁਰਜ਼ੋਰ ਸਿਫਾਰਸ਼ ਹੈ ਕਿ ਇਹ ਮੁਆਫ ਕੀਤਾ ਜਾਵੇ।

ਮੇਰੀ ਇੱਕ ਹੋਰ ਬੇਨਤੀ ਹੈ ਕਿ ਜਿਹੜਾ ਗਰੀਬ ਆਦਮੀ ਹੈ ਉਹ ਜਾਂ ਤਾਂ ਚਪੜਾਸੀ ਲੱਗ ਸਕਦਾ ਹੈ ਜਾਂ ਦਰਜਾ ਚਾਰ ਦੀ ਕਿਸੇ ਹੋਰ ਆਸਾਮੀ ਤੇ ਹੀ ਲੱਗ ਸਕਦਾ ਹੈ ਜਾਂ ਫਿਰ ਕਲਰਕ ਲੱਗ ਸਕਦਾ ਹੈ। ਗਰੀਬਾਂ ਦੇ ਹਿੱਸੇ ਇਹੀ ਪੋਸਟਾਂ ਆਉਂਦੀਆਂ ਹਨ, ਇਸ ਤੋਂ ਵੱਧ ਪੋਸਟ ਨਹੀਂ ਆਉਂਦੀ। ਹੋਰ ਪੋਸਟਾਂ ਨੂੰ ਭਰਨ ਵਿੱਚ ਪੈਸੇ ਦੀ ਦਿੱਕਤ ਹੋ ਸਕਦੀ ਹੈ। ਪਰ ਮੇਰੀ ਬੇਨਤੀ ਹੈ ਕਿ ਘੱਟੋ-ਘੱਟ ਚਪੜਾਸੀ ਅਤੇ ਕਲਰਕਾਂ ਦੀਆਂ ਜਿੰਨੀਆਂ ਵੀ ਪੰਜਾਬ ਵਿੱਚ ਪੋਸਟਾਂ ਖਾਲੀ ਪਈਆਂ ਹਨ, ਉਹ ਸਾਰੀਆਂ ਹੀ ਭਰ ਦਿੱਤੀਆਂ ਜਾਣ। ਇਹ ਮੇਰੀ ਪੁਰਜ਼ੋਰ ਸਿਫ਼ਾਰਸ਼ ਹੈ ਤਾਂ ਕਿ ਇਸ ਤਰ੍ਹਾਂ ਹੋ ਜਾਣ ਨਾਲ ਅਨਇੰਪਲਾਈਮੈਂਟ ਦੂਰ ਹੋ ਸਕੇ।

ਮੈਂ ਇੱਕ ਹੋਰ ਬੇਨਤੀ ਵੀ ਕਰਾਂਗਾ ਕਿ ਸਾਨੂੰ ਕਿਸਾਨਾਂ ਦੀ ਗੱਲ ਕਰਨੀ ਚਾਹੀਦੀ ਹੈ, ਤਕੜੇ ਹੋ ਕੇ ਕਰਨੀ ਚਾਹੀਦੀ ਹੈ। ਕਿਸਾਨੀ ਬਗੈਰ ਸਾਡਾ ਗੁਜ਼ਾਰਾ ਨਹੀਂ। ਕਿਸਾਨੀ ਦੀ ਹਿਮਾਇਤ ਚਾਹੇ ਉਧਰੋਂ ਹੋਵੇ, ਚਾਹੇ ਇਧਰੋਂ ਹੋਵੇ, ਦੋਵੇਂ ਪਾਸਿਆਂ ਤੋਂ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਪਰ ਬਦ-ਕਿਸਮਤੀ ਦੀ ਗੱਲ ਇਹ ਹੈ, ਉਹ ਮੈਂ ਖਜ਼ਾਨਾ ਮੰਤਰੀ ਜੀ ਦੇ ਧਿਆਨ ਵਿੱਚ ਵੀ ਲਿਆਵਾਂਗਾ ਕਿ ਅੱਜ ਚੀਫ ਮਨਿਸਟਰ ਸਾਹਿਬ ਨੇ ਆਲੂਆਂ ਦਾ ਮੁਆਵਜ਼ਾ ਦੇਣ ਦੀ ਗੱਲ ਕੀਤੀ ਹੈ। ਭਾਵੇਂ ਜ਼ਮੀਨ ਦਾ ਮਾਲਕ ਕਿਸਾਨ ਚੰਡੀਗੜ੍ਹ ਬੈਠਾ ਹੈ ਪਰ ਉਸ ਨੂੰ ਬੈਠੇ ਬਿਠਾਏ ਨੂੰ ਇਹ ਮੁਆਵਜ਼ਾ ਮਿਲ ਜਾਣਾ ਹੈ। ਪਰ ਦੁੱਖ ਦੀ ਗੱਲ ਹੈ ਕਿ ਜੋ ਆਦਮੀ ਖੇਤ ਵਿੱਚ ਕੰਮ ਕਰਦਾ ਹੈ, ਜਿਹੜਾ ਖੇਤਾਂ ਵਿੱਚ ਕਿਸਾਨੀ ਕਰਕੇ ਦਿੰਦਾ ਹੈ, ਗਰੀਬ ਆਦਮੀ ਦਿਹਾੜੀ ਕਰਦਾ ਹੈ, ਉਸ ਦੇ ਵਾਸਤੇ ਸੋਚਿਆ ਨਹੀਂ ਗਿਆ। ਗਰੀਬ ਦੀ ਲੋੜ ਵੱਲ ਕਿਸੇ ਨੇ ਧਿਆਨ ਨਹੀਂ ਦਿੱਤਾ। ਨਾ ਅਕਾਲੀ ਦਲ ਨੇ ਧਿਆਨ ਦਿੱਤਾ ਅਤੇ ਨਾ ਹੀ ਕਾਂਗਰਸ ਸਰਕਾਰ ਨੇ ਧਿਆਨ ਦਿੱਤਾ। ਮੇਰੀ ਪੁਰਜ਼ੋਰ ਬੇਨਤੀ ਹੈ ਕਿ ਉਨ੍ਹਾਂ ਦਾ ਘੱਟ ਘੱਟ ਪੰਜ

ਲੱਖ ਰੁਪਏ ਦਾ ਬੀਮਾ ਹੋਣਾ ਚਾਹੀਦਾ ਹੈ। ਉਹ ਮਜ਼ਦੂਰ ਜਿਹੜਾ ਖੇਤ ਵਿੱਚ ਕੰਮ ਕਰਦਾ ਹੈ ਜੇਕਰ ਉਹ ਘੱਟੋ ਘੱਟ ਐਕਸਪਾਇਰ ਹੋ ਜਾਵੇ ਅਤੇ ਆਪਣੇ ਬੱਚਿਆਂ ਦੇ ਵਿੱਚ ਰਹਿ ਨਾ ਸਕੇ ਤਾਂ ਉਸ ਦੇ ਲਈ ਪੰਜ ਲੱਖ ਰੁਪਏ ਦਾ ਬੀਮਾ ਹੋਣਾ ਚਾਹੀਦਾ ਹੈ, ਇਹ ਮੇਰੀ ਪੁਰਜ਼ੋਰ ਸਿਫ਼ਾਰਸ਼ ਹੈ। ਦੂਸਰੀ ਗੱਲ ਐਸ.ਸੀ. ਕਾਰਪੋਰੇਸ਼ਨ ਜਾਂ ਬੈਕਫਿੰਕੋ ਜੋ ਹੈ ਉਸ ਦੇ ਬਾਰੇ ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਨਾ ਹੀ ਪਿਛਲੀ ਸਰਕਾਰ ਨੇ ਅਤੇ ਨਾ ਹੀ ਸਾਡੀ ਸਰਕਾਰ ਨੇ ਇਸ ਬਾਰੇ ਕੋਈ ਖਾਸ ਧਿਆਨ ਦਿੱਤਾ ਹੈ, ਉਸ ਨੂੰ ਸਟੇਟ ਸ਼ੇਅਰ ਜ਼ਰੂਰ ਮਿਲਣਾ ਚਾਹੀਦਾ ਹੈ ਜਿਥੋਂ ਗਰੀਬ ਲੋਕ ਲੋਨ ਲੈਂਦੇ ਹਨ ਇਸ ਦਾ ਚਾਹੇ ਪੰਜ ਕਰੋੜ ਜਾਂ ਦਸ ਕਰੋੜ ਰੁਪਿਆ ਬਣੇ, ਇਹ ਮਿਲਣਾ ਚਾਹੀਦਾ ਹੈ......

(ਇੱਕ ਅਵਾਜ਼ : ਇਹ ਪਲਾਨ ਵਿਚ ਹੈ।)

ਸੋ, ਜੇਕਰ ਪਲਾਨ ਦੇ ਵਿਚ ਹੈ ਤਾਂ ਤੁਹਾਡੀ ਬੜੀ ਮਿਹਰਬਾਨੀ। ਇਸ ਤੋਂ ਅੱਗੇ ਮੈਂ ਹੋਰ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਹ ਕਹਿੰਦਾ ਹਾਂ ਕਿ ਸ਼੍ਰੀ ਸੁਰਿੰਦਰ ਸਿੰਗਲਾ ਜੀ ਨੇ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਹੇਠ ਜੋ ਪੰਜਾਬ ਦੇ ਖਜ਼ਾਨੇ ਨੂੰ ਬਚਾਇਆ ਹੈ ਅਤੇ ਲੋਕਾਂ ਨੂੰ ਵਿੱਤੀ ਸਹਾਇਤੀ ਦਿੱਤੀ ਹੈ ਮੈਂ ਉਸ ਨੂੰ ਪ੍ਰਸੰਸਾ ਕੀਤੇ ਬਗੈਰ ਨਹੀਂ ਰਹਿ ਸਕਦਾ। ਮੈਂ ਇਸ ਬਜਟ ਦੀ ਪੁਰਜ਼ੋਰ ਸ਼ਬਦਾਂ ਦੇ ਵਿਚ ਪ੍ਰਸੰਸਾ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਮੇਰੇ ਵੱਲੋਂ ਕਹੀਆਂ ਗੱਲਾਂ ਦੇ ਉੱਤੇ ਗੌਰ ਫਰਮਾ ਕੇ ਇਨ੍ਹਾਂ ਤੇ ਅਮਲ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਦੇ ਨਾਲ ਤੁਹਾਡਾ ਬਹੁਤ-ਬਹੁਤ ਧੰਨਵਾਦ। ਜੈ ਹਿੰਦ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਡਾਕਟਰ ਉਪਿੰਦਰਜੀਤ ਕੌਰ ਜੀ।

**ਡਾਕਟਰ ਉਪਿੰਦਰਜੀਤ ਕੌਰ :** ਮਾਨਯੋਗ ਸਪੀਕਰ ਸਾਹਿਬ.....

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਅਤੇ ਚੋਣਾਂ ਮੰਤਰੀ :** ਡਿਪਟੀ ਸਪੀਕਰ ਸਾਹਿਬ, ਸਪੀਕਰ ਸਾਹਿਬ ਜੋ ਸਮੇਂ ਦੀ ਵੰਡ ਕਰਕੇ ਗਏ ਸਨ, ਹੁਣ ਤੁਸੀਂ ਉਨ੍ਹਾਂ ਤੋਂ ਵੱਧ ਕਰ ਰਹੇ ਹੋ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਇਹ ਤਾਂ ਇਨ੍ਹਾਂ ਨੂੰ ਥੋੜ੍ਹਾ ਜਿਹਾ ਟਾਈਮ ਦਿੱਤਾ ਹੈ। ਹਾਂ ਜੀ, ਡਾਕਟਰ ਉਪਿੰਦਰਜੀਤ ਕੌਰ ਜੀ ਤੁਸੀਂ ਕਾਂਟੀਨਿਊ ਕਰੋ। (ਵਿਘਨ) Do not waste the time.

**ਡਾਕਟਰ ਉਪਿੰਦਰਜੀਤ ਕੌਰ (ਸੁਲਤਾਨਪੁਰ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਸਾਲ 2006-07 ਦੇ ਬਜਟ ਉੱਤੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦਿੱਤਾ ਹੈ। ਬਜਟ ਜਿੱਥੇ ਆਮਦਨ ਖਰਚ ਦਾ ਵਿਵਰਣ ਪੇਸ਼ ਕਰਦਾ ਹੈ ਉੱਥੇ ਇਸ ਨੇ ਸਮੇਂ ਦਾ ਹਾਣੀ ਵੀ ਹੋਣਾ ਹੁੰਦਾ ਹੈ ਤਾਂ ਜੋ ਅਰਥ ਵਿਵਸਥਾ ਦੀਆ ਭਖਦੀਆਂ ਸਮੱਸਿਆਵਾਂ ਦਾ ਹਲ ਪ੍ਰਦਾਨ ਕੀਤਾ ਜਾ ਸਕੇ। ਮਾਨਯੋਗ ਵਿੱਤ ਮੰਤਰੀ ਜੀ ਨੇ ਬਜਟ ਪੇਸ਼ ਕੀਤਾ ਔਰ ਇਹ ਉੱਘੇ ਪਾਰਲੀਮੈਂਟੇਰੀਅਨ ਹਨ ਅਤੇ ਅਰਥ

ਸ਼ਾਸਤਰੀ ਹੋਣ ਦੇ ਨਾਤੇ ਇਹ ਅਰਥ ਵਿਵਸਥਾ ਦੀਆਂ ਬਰੀਕੀਆਂ ਨੂੰ ਵੀ ਸਮਝਦੇ ਹਨ। ਇਸ ਕਰਕੇ ਬੜੀ ਵੱਡੀ ਉਮੀਦ ਸੀ ਕਿ ਇਹ ਪੰਜਾਬ ਦੀ ਅਰਥ ਵਿਵਸਥਾ ਨੂੰ ਜਿਲ੍ਹਣ ਵਿਚੋਂ ਕੱਢ ਕੇ ਉਨਤੀ ਦੇ ਤੇਜ਼ ਮਾਰਗ ਤੇ ਤੋਰਨਗੇ ਪਰ ਅਜਿਹਾ ਨਹੀਂ ਹੋਇਆ ਹੈ ਅਤੇ ਇਹ ਨਿਰਾਸ਼ਾ ਦਾ ਆਲਮ ਹੈ। ਇਨ੍ਹਾਂ ਦੁਆਰਾ ਇਹ ਪੇਸ਼ ਕੀਤਾ ਗਿਆ ਬਜਟ ਖੋਖਲੇ ਦਾਅਵਿਆਂ ਦਾ ਮੁਜੱਸਮਾ ਹੈ। ਫਿਕਰ ਹੁੰਦਾ ਹੈ ਕਿ ਮੇਰੇ ਸੋਹਣੇ ਪੰਜਾਬ ਦਾ ਕੀ ਬਣੇਗਾ। ਜੋ ਇਨ੍ਹਾਂ ਦੁਆਰਾ ਬਜਟ ਪੇਸ਼ ਕੀਤਾ ਗਿਆ ਹੈ ਇਹ ਚੋਣ ਵਰ੍ਹੇ ਦਾ ਬਜਟ ਹੈ। ਸਮਾਜ ਦੇ ਹਰ ਵਰਗ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਪਿਛਲੇ ਚਾਰ ਸਾਲਾਂ ਦੇ ਵਿਚ ਲੋਕਾਂ ਨੂੰ ਕੋਈ ਸਹੂਲਤਾਂ ਪ੍ਰਦਾਨ ਨਹੀਂ ਕੀਤੀਆਂ ਗਈਆਂ। ਨਾ ਬੁਢਾਪਾ ਪੈਨਸ਼ਨਾਂ ਵਧਾਈਆਂ ਗਈਆਂ, ਨਾ ਆਸ਼ੀਰਵਾਦ ਸਕੀਮ ਦੀ ਰਕਮ ਵਧਾਈ ਗਈ ਪਰ ਇਸ ਚੋਣ ਵਰ੍ਹੇ ਵਿਚ ਇਨ੍ਹਾਂ ਸਹੂਲਤਾਂ ਦਾ ਐਲਾਨ ਕਰਨਾ, ਇਨ੍ਹਾਂ ਦੀ ਮਜਬੂਰੀ ਹੈ ਕਿਉਂਕਿ ਆਪਣੇ ਵੋਟ ਬੈਂਕ ਨੂੰ ਖੁਸ਼ ਕਰਨਾ ਹੈ। ਸੋ, ਇਸ ਬਜਟ ਵਿਚ ਇਨ੍ਹਾਂ ਨੇ ਜਿੱਥੇ ਸਰਪੰਚਾਂ ਤੇ ਚੌਕੀਦਾਰਾਂ ਨੂੰ ਮਿਹਨਤਾਨਾ ਦੇਣ ਦੀ ਗੱਲ ਕੀਤੀ ਹੈ, ਉਥੇ ਇਹ ਵੀ ਕਿਹਾ ਹੈ ਕਿ ਕਿਸਾਨਾਂ ਦੇ ਗੰਨੇ ਦੇ ਬਕਾਏ ਅਦਾ ਕੀਤੇ ਜਾਣਗੇ ਤੇ ਇੰਡਸਟਰੀਲਿਸਟਾਂ ਨੂੰ ਸਬਸਿਡੀਜ਼ ਦਿੱਤੀਆਂ ਜਾਣਗੀਆਂ। ਇਸੇ ਤਰ੍ਹਾਂ ਐਸ. ਸੀਜ਼ ਪਰਿਵਾਰਾਂ ਨੂੰ ਦੋ ਸੌ ਯੂਨਿਟ ਬਿਜਲੀ ਦੇ ਮੁਫਤ ਦਿੱਤੇ ਜਾਣਗੇ ਤੇ ਆਸ਼ੀਰਵਾਦ ਸਕੀਮ ਦੀ ਰਕਮ 6100 ਤੋਂ ਵਧਾ ਕੇ 15000 ਰੁਪਏ ਕਰ ਦਿੱਤੀ ਗਈ ਹੈ। ਬੁਢਾਪਾ ਪੈਨਸ਼ਨ ਵੀ 250 ਰੁਪਏ ਕੀਤੀ ਜਾਵੇਗੀ ਤੇ ਚੁੰਗੀ ਮੁਆਫ਼ ਕਰਨ ਦਾ ਐਲਾਨ ਵੀ ਕੀਤਾ ਗਿਆ ਹੈ। ਸ਼ਹਿਰਾਂ ਵਿੱਚ ਯੂਜ਼ਰ ਚਾਰਜਿਜ ਪਾਣੀ ਤੇ ਸੀਵਰ ਦੇ ਮੁਆਫ਼ ਕੀਤੇ ਜਾਣ ਦੀ ਵੀ ਸਿਫ਼ਾਰਸ਼ ਕੀਤੀ ਗਈ ਹੈ, ਇਹ ਸਾਰਾ ਕੁਝ ਦਸਦਾ ਹੈ ਕਿ ਇਹ ਇਕ ਦਮ ਸਰਕਾਰ ਲੋਕ ਪੱਖੀ ਕਿਉਂ ਹੋ ਗਈ ਕਿ ਇਨ੍ਹਾਂ ਨੇ ਸਾਰੀਆਂ ਸਹੂਲਤਾਂ ਦਾ ਇਕ ਦਮ ਐਲਾਨ ਕਰ ਦਿੱਤਾ। ਕਿਉਂਕਿ ਪਹਿਲਾਂ ਜਦੋਂ ਸਵਾਲਾਂ ਦੇ ਜਵਾਬ ਦਿੰਦੇ ਸਨ ਤਾਂ ਮਾਨਯੋਗ ਮੰਤਰੀ ਸਾਹਿਬ ਵਲੋਂ ਕਿਹਾ ਜਾਂਦਾ ਸੀ ਕਿ ਪਹਿਲਾਂ ਅਸੀਂ ਸਹੂਲਤਾਂ ਇਸ ਕਰਕੇ ਨਹੀਂ ਸੀ ਦੇ ਸਕੇ ਕਿਉਂਕਿ ਪੰਜਾਬ ਦਾ ਖਜ਼ਾਨਾ ਖਾਲੀ ਸੀ, ਹੁਣ ਇੱਥੇ ਪੈਸਿਆਂ ਦਾ ਦਰਿਆ ਵਗ ਆਇਆ ਹੈ ਤੇ ਇਹ ਕਹਿੰਦੇ ਹਨ ਕਿ ਅਸੀਂ ਇਸ ਕਰਕੇ ਸਹੂਲਤਾਂ ਦੇ ਰਹੇ ਹਾਂ। ਪਰ ਜਦੋਂ ਪੰਜਾਬ ਦੀ ਮਾਲੀ ਸਥਿਤੀ ਨੂੰ ਸਭ ਦੇ ਸਾਮ੍ਹਣੇ ਪੇਸ਼ ਕੀਤਾ ਜਾਵੇਗਾ ਤਾਂ ਬਿਲਕੁਲ ਪਤਾ ਲੱਗੇਗਾ ਕਿ ਅੱਜ ਵੀ ਪੰਜਾਬ ਦੇ ਸਿਰ ਤੇ ਕਰਜ਼ਿਆਂ ਦਾ ਬੋਝ ਲੱਦਿਆ ਪਿਆ ਹੈ। ਅੱਜ ਵੀ ਪੰਜਾਬ ਡੈਟ-ਟ੍ਰੈਪ ਵਿਚ ਫਸਿਆ ਹੋਇਆ ਹੈ। ਸੋ, ਇਹ ਜੋ ਕੁਝ ਵੀ ਕੀਤਾ ਗਿਆ ਹੈ ਇਹ ਸਮਾਜ ਦੇ ਹਰੇਕ ਵਰਗ ਨੂੰ ਖੁਸ਼ ਕਰਨ ਲਈ ਅਤੇ ਆਪਣਾ ਵੋਟ ਬੈਂਕ ਤਕੜਾ ਕਰਨ ਲਈ ਕੀਤਾ ਗਿਆ ਹੈ। ਮੌਜੂਦਾ ਸਰਕਾਰ ਵੱਲੋਂ ਵਾਈਟ ਪੇਪਰ ਪੇਸ਼ ਕੀਤਾ ਗਿਆ ਸੀ ਅਤੇ ਦੱਸਿਆ ਗਿਆ ਸੀ ਕਿ ਮੌਜੂਦਾ ਸਰਕਾਰ ਤੋਂ ਪਹਿਲੀ ਸਰਕਾਰ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਾਂਝੀ ਸਰਕਾਰ ਦੇ ਸਮੇਂ ਜਿਥੇ ਪੰਜਾਬ ਤੇ ਕਰਜ਼ਾ ਵਧਿਆ, ਸੂਬਾ ਡੈਟ-ਟ੍ਰੈਪ ਵਿਚ ਫਸਿਆ ਅਤੇ ਡੈਟ ਸਰਵਿਸਿੰਗ ਦਾ ਭਾਰ ਵਧਿਆ ਤੇ ਪੰਜਾਬ ਦਾ ਖਜ਼ਾਨਾ ਖਾਲੀ ਹੋ ਗਿਆ। ਇੱਥੇ ਇਨ੍ਹਾਂ ਨੇ ਇਹ ਗੱਲ ਕਹੀ ਅਤੇ ਇਹ ਵਾਈਟ ਪੇਪਰ ਵਿਚ ਦਰਜ ਵੀ ਹੈ ਕਿ ਸਰਕਾਰੀ ਕਰਜ਼ੇ ਰਾਹੀਂ ਸਾਧਨ ਇਕੱਠੇ ਕਰਨ, ਬਿਨਾਂ ਕਿਸੇ ਯਤਨ ਦੇ ਸਾਧਨਾਂ ਨੂੰ ਇਕੱਠੇ ਕਰਨ ਦਾ ਯਤਨ ਹੁੰਦਾ ਹੈ ਪਰ ਮੇਰੀ ਬੇਨਤੀ ਹੈ ਕਿ ਇਸ ਸੱਤਾਧਾਰੀ ਪਾਰਟੀ ਨੇ ਕੋਈ ਵੱਖਰਾ ਰਾਹ ਨਹੀਂ ਅਪਣਾਇਆ। ਜਿੰਨਾ ਅੱਜ ਵੀ ਖਰਚ ਕੀਤਾ ਜਾ ਰਿਹਾ ਹੈ ਉਹ ਸਰਕਾਰ ਕਰਜ਼ਾ ਉਠਾ ਕੇ ਕਰ ਰਹੀ ਹੈ, ਅਤੇ ਜੋ ਵੀ ਸਾਡੀ ਗਰੌਸ ਡੋਮੈਸਟਿਕ ਪ੍ਰੋਡੈਕਸ਼ਨ ਹੈ ਉਸ ਦਾ 50% ਹਿੱਸਾ ਉਸ

[ਡਾਕਟਰ ਉਪਿੰਦਰਜੀਤ ਕੌਰ]

ਕਰਜ਼ੇ ਤੋਂ ਪ੍ਰਾਪਤ ਹੋ ਰਿਹਾ ਹੈ। ਸੋ, ਮੇਰੀ ਇਹ ਬੇਨਤੀ ਹੈ ਕਿ ਇਹ ਅਕਾਲੀ ਸਰਕਾਰ ਨੂੰ ਕੋਸਦੇ ਰਹੇ ਕਿ ਇਸ ਨੇ ਪੰਜਾਬ ਦਾ ਉਜਾੜਾ ਕਰ ਦਿੱਤਾ ਹੈ। ਪੰਜਾਬ ਦੀ ਆਰਥਿਕਤਾ ਤਬਾਹ ਕਰ ਦਿੱਤੀ ਹੈ ਪਰ ਇਨ੍ਹਾਂ ਵੱਲੋਂ ਰੋਜ਼ੀ ਪਿਕਚਰ ਪੇਸ਼ ਕੀਤੀ ਗਈ ਹੈ ਕਿ ਪੰਜਾਬ ਇਨਵੈਸਟਮੈਂਟ ਫ੍ਰੈਂਡਲੀ ਹੋ ਗਿਆ ਹੈ, ਆਈ.ਟੀ. ਫ੍ਰੈਂਡਲੀ ਹੋ ਗਿਆ ਹੈ। ਇਥੇ 56000 ਕਰੋੜ ਦੇ ਮੈਗਾ ਪ੍ਰਾਜੈਕਟ ਪ੍ਰਵਾਨ ਹੋ ਗਏ ਹਨ ਜਿਨ੍ਹਾਂ ਵਿਚੋਂ ਚਾਰ ਹਜ਼ਾਰ ਕਰੋੜ ਰੁਪਏ ਦਾ ਨਿਵੇਸ਼ ਹੋ ਗਿਆ ਹੈ। ਇਹ ਸਾਰੀ ਰੋਜ਼ੀ ਪਿਕਚਰ ਪੇਸ਼ ਕੀਤੀ ਗਈ ਹੈ ਜਿਸ ਤੇ ਹਾਲੇ ਅਮਲ ਹੋਣਾ ਹੈ ਪਰ ਜੋ ਇਨ੍ਹਾਂ ਦੇ ਆਪਣੇ ਡਾਕੂਮੈਂਟਸ ਹਨ, ਭਾਵੇਂ ਬਜਟ ਸਪੀਚ ਹੋਵੇ, ਭਾਵੇਂ ਸਟੈਟਿਸਟੀਕਲ ਐਬਸਟ੍ਰੈਕਟ ਵਿਚ ਡਾਟਾ ਉਪਲਬਧ ਹੋਵੇ, ਚਾਹੇ ਬਜਟ-ਐਟ ਏ ਗਲਾਂਸ ਹੋਵੇ ਇਹ ਸਾਰੇ ਇਸ ਚੀਜ਼ ਨੂੰ ਸਿੱਧ ਕਰਦੇ ਹਨ ਕਿ ਇਸ ਸਰਕਾਰ ਦਾ ਜਿੱਥੋਂ ਤੱਕ ਰਿਸੋਰਸ ਮੋਬੇਲਾਈਜੇਸ਼ਨ ਕਰਨ ਦਾ ਤਾਅੱਲੁਕ ਹੈ ਉਸ ਨੂੰ ਅਚੀਵ ਕਰਨ ਵਿਚ ਅਸਫ਼ਲ ਰਹੀ ਹੈ। ਅੱਜ ਵੀ ਜੋ ਇਹ ਸਰਕਾਰ ਹੈ ਇਹ ਆਪਣੇ ਕਰਜ਼ੇ ਆਲਰੇਡੀ ਉਤਨੇ ਇਕੱਠੇ ਕਰ ਰਹੀ ਹੈ ਅਤੇ ਰੈਵੇਨਿਊ ਡੈਫੇਸਿਟ, ਫਿਸਕਲ ਡੈਫੇਸਿਟ ਅੱਜ ਵੀ ਬਰਕਰਾਰ ਹਨ। ਇਸ ਸਰਕਾਰ ਤੋਂ ਕੋਈ ਬਹੁਤੀ ਪੰਜਾਬ ਦੇ ਲੋਕਾਂ ਨੂੰ ਨਿਜਾਤ ਨਹੀਂ ਮਿਲੀ ਅਤੇ ਇਹ ਜਿਹੜਾ ਸਾਰਾ ਕੁਝ ਹੈ, ਇਹ ਜੋ ਅੰਕੜੇ ਪ੍ਰਾਪਤ ਹਨ, ਮੈਂ ਇਨ੍ਹਾਂ ਦੀ ਮਦਦ ਨਾਲ ਹਾਊਸ ਦੀ ਸੇਵਾ ਵਿਚ ਬੇਨਤੀ ਕਰਨੀ ਚਾਹਾਂਗੀ ਕਿ ਅਕਾਲੀ ਸਰਕਾਰ ਦੇ ਸਮੇਂ ਜੋ ਸਰਕਾਰੀ ਕਰਜ਼ਾ ਸੀ, ਪਬਲਿਕ ਡੈਟ ਸੀ, ਉਹ 17,219 ਕਰੋੜ ਤੋਂ ਵੱਧ ਕੇ 32,495 ਕਰੋੜ ਹੋਇਆ ਸੀ। ਭਾਵ ਪੰਜ ਸਾਲਾਂ ਦੇ ਸਮੇਂ ਵਿਚ 15,276 ਕਰੋੜ ਰੁਪਏ ਵਧਿਆ ਸੀ ਜਦ ਕਿ ਮੌਜੂਦਾ ਸਰਕਾਰ ਦੇ ਸਮੇਂ ਇਹ ਕਰਜ਼ਾ 32,495 ਕਰੋੜ ਤੋਂ ਵਧ ਕੇ ਸਾਲ 2006-07 ਵਿਚ 53,391 ਕਰੋੜ ਹੋ ਜਾਣਾ ਹੈ ਜਿਸ ਦਾ ਮਤਲਬ ਹੈ ਕਿ ਇਹ ਵਾਧਾ 20,896 ਕਰੋੜ ਹੋਣਾ ਹੈ ਜੋ ਕਿ ਅਕਾਲੀ ਸਰਕਾਰ ਦੇ ਸਮੇਂ ਹੋਏ ਵਾਧੇ 15,276 ਤੋਂ ਉਪਰ ਹੈ ਅਤੇ ਜੋ ਕਿ ਕਾਫੀ ਵਧੇਰੇ ਹੈ। ਫੇਰ ਗੱਲ ਇਹ ਹੀ ਨਹੀਂ ਕਿ ਕਰਜ਼ਾ ਐਬਸੋਲਿਊਟ ਟਰਮਜ਼ ਵਿਚ ਵਧ ਰਿਹਾ ਹੈ ਬਲਕਿ as percentage of G.D.P. ਵਿਚ ਵਾਧਾ ਹੋ ਰਿਹਾ ਹੈ। ਜੋ ਕਥਨ ਇਨ੍ਹਾਂ ਨੇ, ਜੋ ਆਬਜ਼ਰਵੇਸ਼ਨਜ਼ ਇਨ੍ਹਾਂ ਨੇ ਅਕਾਲੀ ਸਰਕਾਰ ਦੀ ਵਰਕਿੰਗ ਬਾਰੇ.......

**Mr. Deputy Speaker :** Doctor Sahib, please wind up now.

**ਡਾਕਟਰ ਉਪਿੰਦਰਜੀਤ ਕੌਰ :** ਉਹ ਕਥਨ ਉਸ ਤੋਂ ਵੀ ਵਧੇਰੇ ਸਚਾਈ ਦੇ ਨਾਲ ਇਨ੍ਹਾਂ ਤੇ ਆਪਣੇ ਤੇ ਲਾਗੂ ਹੁੰਦੇ ਹਨ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਨੂੰ ਕੁਝ ਹੋਰ ਸਮਾਂ ਦਿੱਤਾ ਜਾਵੇ ਤਾਂ ਕਿ ਮੈਂ ਕੁਝ ਜ਼ਰੂਰੀ ਮੁੱਦਿਆਂ ਤੇ ਆਪਣੇ ਵਿਚਾਰ ਇਸ ਪਵਿੱਤਰ ਸਦਨ ਦੇ ਵਿਚ ਰਖ ਸਕਾਂ।

***1.10 ਵਜੇ ਬਾਅਦ ਦੁਪਹਿਰ**

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

13 ਮਾਰਚ ਨੂੰ ਇਸੇ ਪਵਿੱਤਰ ਸਦਨ ਦੇ ਵਿਚ ਕੰਪਟਰੋਲਰ ਐਂਡ ਆਡੀਟਰ ਜਨਰਲ ਦੀਆਂ ਰਿਪੋਰਟਾਂ ਪੇਸ਼ ਕੀਤੀਆਂ ਗਈਆਂ। ਇਹ ਰਿਪੋਰਟਾਂ 31 ਮਾਰਚ, 2005 ਤੱਕ ਸਮਾਪਤ ਹੁੰਦੇ ਸਮੇਂ ਨਾਲ ਸਬੰਧਤ ਸਨ............

**ਮਾਨਯੋਗ ਸਪੀਕਰ :** ਹੁਣ ਤੁਸੀਂ ਕਨਕਲੂਡ ਕਰੋ। ਐਫ.ਐਮ. ਸਾਹਿਬ ਨੇ ਬੋਲਣਾ ਹੈ। ਤੁਸੀਂ 11.15 ਵਜੇ ਤੱਕ 4 ਮਿੰਟ ਲਈ ਬੋਲ ਲਓ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਜੋ ਇਸ ਕੈਗ ਰਿਪੋਰਟ ਦੇ ਵਿਚ ਸੂਬੇ ਦੀ ਤਸਵੀਰ ਪੇਸ਼ ਕੀਤੀ ਗਈ ਹੈ, ਉਹ ਬਹੁਤ ਹੀ ਨਿਰਾਸ਼ਾ ਦਰਸਾਉਂਦੀ ਹੈ। ਇਹ ਭਾਵੇਂ ਇਸ ਸਰਕਾਰ ਦਾ ਪੰਜਵਾਂ ਤੇ ਆਖਰੀ ਬਜਟ ਹੈ, ਜਿਸ ਦੇ ਵਿਚ ਕਾਫੀ ਸੁਧਾਰ ਹੋਣਾ ਚਾਹੀਦਾ ਸੀ, ਪਰ ਉਹ ਸੁਧਾਰ ਜੋ ਹੈ, ਉਹ ਹੋ ਨਹੀਂ ਸਕਿਆ। (ਘੰਟੀ)

**ਮਾਨਯੋਗ ਸਪੀਕਰ :** ਹਾਂ ਜੀ, ਤੁਸੀਂ ਕਨਕਲੂਡ ਕਰ ਲਿਆ?

**ਡਾਕਟਰ ਉਪਿੰਦਰਜੀਤ ਕੌਰ :** ਨਹੀਂ ਜੀ, ਹਾਲੇ ਮੈਂ ਕਨਕਲੂਡ ਕਰਨਾ ਹੈ। ਇਨ੍ਹਾਂ ਨੇ ਇਨ੍ਹਾਂ ਰਿਪੋਰਟਸ ਦੇ ਵਿਚ ਪੀ.ਡਬਲਿਊ.ਡੀ. ਮਹਿਕਮਾ, ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਅਤੇ ਜਿੰਨੀਆਂ ਵੀ ਪਬਲਿਕ ਸੈਕਟਰ ਅੰਡਰਟੇਕਿੰਗਜ਼ ਹਨ, ਉਨ੍ਹਾਂ ਦੀ ਕਾਰਜ ਕਿਰਿਆ ਤੇ ਕੁਮੈਂਟ ਦਿੱਤਾ ਹੈ ਕਿ ਇਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਨਹੀਂ ਨਿਭਾਈ ਔਰ ਉਨ੍ਹਾਂ ਸਾਰਿਆਂ ਦਾ ਇਨ੍ਹਾਂ ਨੇ ਵਰਣਨ ਕੀਤਾ ਹੈ ਕਿ ਕਿਸ ਤਰ੍ਹਾਂ ਵੱਡਾ ਘਾਟਾ ਇਨ੍ਹਾਂ ਕਰਕੇ ਹੋਇਆ। ਇਸ ਗੱਲ ਕਰਕੇ ਸੂਬੇ ਨੂੰ 991 ਕਰੋੜ ਰੁਪਏ ਦਾ ਘਾਟਾ ਪਿਆ ਹੈ ਕਿਉਂਕਿ ਇਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਸਹੀ ਰੂਪ ਵਿਚ ਨਹੀਂ ਨਿਭਾਈ। ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਇਸ ਗੱਲ ਵੱਲ ਵੀ ਲਿਆਉਣਾ ਚਾਹੁੰਦੀ ਹਾਂ, ਸ਼੍ਰੀ ਖੁਸ਼ਹਾਲ ਬਹਿਲ ਜੀ ਨੇ ਵੀ ਬੋਲਦੇ ਹੋਏ ਇਹੀ ਕਿਹਾ ਸੀ ਕਿ ਬਹੁਤ ਸਾਰੀਆਂ ਸਕੀਮਾਂ, ਬਹੁਤ ਸਾਰੇ ਅਦਾਰੇ ਇਸ ਕਰਕੇ ਫੇਲ੍ਹ ਹੋ ਜਾਂਦੇ ਹਨ ਕਿ ਸਕੀਮਾਂ ਦੀ ਇੰਪਲੀਮੈਂਟੇਸ਼ਨ ਸਹੀ ਰੂਪ ਵਿਚ ਨਹੀਂ ਹੁੰਦੀ। ਸਪੀਕਰ ਸਾਹਿਬ, ਇਸੇ ਵਿਸ਼ੇ ਨਾਲ ਸਬੰਧਤ ਇਕ ਗੈਰ ਸਰਕਾਰੀ ਮਤਾ ਇਸ ਸਦਨ ਵਿਚ ਲਿਆਂਦਾ ਗਿਆ ਕਿ ਐਗਜ਼ੈਕਟਿਵ ਨੂੰ, ਕਾਰਜਕਾਰਨੀ ਨੂੰ ਇਸ ਗੱਲ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਅਤੇ ਜਵਾਬਦੇਹ ਬਣਾਇਆ ਜਾਵੇ ਤੇ ਸਾਰਾ ਹਾਊਸ ਉਸ ਮੁੱਦੇ ਤੇ ਇਕ ਮਤ ਸੀ ਪਰ ਸਰਕਾਰ ਵਲੋਂ ਅਸਿੱਧੇ ਢੰਗ ਨਾਲ ਉਹ ਮਤਾ ਸਰਬ-ਸੰਮਤੀ ਨਾਲ ਪਾਸ ਨਹੀਂ ਹੋਣ ਦਿੱਤਾ ਗਿਆ। ਸਪੀਕਰ ਸਾਹਿਬ, ਬੇਸ਼ੱਕ ਇਹ ਸੀ.ਐਮ. ਦਾ ਵਿਸ਼ੇਸ਼ ਅਧਿਕਾਰ ਹੈ ਕਿ ਜਿਹੜੀ ਚੀਜ਼ ਨੂੰ ਉਹ ਇੰਪਲੀਮੈਂਟ ਨਾ ਕਰਨਾ ਚਾਹੁਣ, ਨਾ ਕਰਨ ਜਾਂ ਕਰਨਾ ਚਾਹੁੰਦੇ ਹੋਣ ਤਾਂ ਕਰਨ, ਪਰ ਜਦੋਂ ਸਾਰਾ ਹਾਊਸ ਇਕ ਮਤ ਨਾਲ ਇਕ ਮੁੱਦੇ ਤੇ ਵਿਚਾਰ ਪ੍ਰਗਟ ਕਰ ਰਿਹਾ ਹੈ, ਉਹ ਮੁੱਦਾ ਪਾਸ ਹੋਣਾ ਚਾਹੀਦਾ ਹੈ। ਸੋ, ਜੋ ਇਨ੍ਹਾਂ ਰਿਪੋਰਟਾਂ ਵਿਚ ਦਰਸਾਇਆ ਗਿਆ ਹੈ ਕਿ ਪੰਜਾਬ ਦੇ ਸਿਰ ਤੇ ਕਰਜ਼ੇ ਦਾ ਬੋਝ ਬਕਾਇਦਾ ਤੌਰ ਤੇ ਵਧ ਰਿਹਾ ਹੈ। ਲੇਕਿਨ ਜਿਹੜੀ ਚਿੰਤਾ ਵਾਲੀ ਗੱਲ ਹੈ, ਕਰਜ਼ਾ ਲੈਣਾ ਆਪਣੇ ਆਪ ਵਿਚ ਮਾੜਾ ਨਹੀਂ ਜੇ ਉਸਨੂੰ ਪ੍ਰੋਡਕਟਿਵ ਪਰਪਜ਼ਿਜ਼ ਵਾਸਤੇ ਵਰਤਿਆ ਜਾਵੇ, ਇਨਕਮ ਜੈਨਰੇਟ ਕਰਨ ਦੇ ਲਈ ਵਰਤਿਆ ਜਾਵੇ। ਪਰ ਸਰਕਾਰ ਵਲੋਂ ਉਸਨੂੰ ਨਾਨ-ਪ੍ਰੋਡਕਟਿਵ ਪਰਪਜ਼ਿਜ਼ ਲਈ ਵਰਤਿਆ ਗਿਆ ਹੈ, ਡੈਟ ਸਰਵਿਸਿਜ਼ ਲਈ ਵਰਤਿਆ ਗਿਆ ਹੈ। ਸਰਕਾਰ ਨੇ ਇਸ ਨੂੰ ਵਰਤਣ ਦਾ ਇਸ ਤਰ੍ਹਾਂ ਦਾ ਕੋਈ ਉਪਰਾਲਾ ਨਹੀਂ ਕੀਤਾ ਜਿਸ ਨਾਲ ਇਨਕਮ ਜੈਨਰੇਟ ਕਰਕੇ ਉਸ ਤੋਂ ਹੋਈ ਆਮਦਨ ਨਾਲ ਇਸ ਕਰਜ਼ੇ ਨੂੰ ਮੋੜਿਆ ਜਾ ਸਕੇ। ਪੰਜਾਬ ਡੈਟ ਟਰੈਪ ਦੀ ਪਕੜ ਵਿਚ ਮੁੜ ਪੂਰੀ ਤਰ੍ਹਾਂ ਜਕੜਿਆ ਜਾ ਰਿਹਾ ਹੈ। (ਘੰਟੀ) ਤੁਸੀਂ ਮੇਰਾ ਬੋਲਣ ਦਾ ਸਮਾਂ ਸੀਮਤ ਕਰ ਰਹੇ ਹੋ। ਮੇਰਾ ਤਾਂ ਜੀਅ ਕਰਦਾ ਸੀ ਕਿ ਮੈਂ ਸੂਬੇ ਦੀ ਇਕਾਨਮੀ ਨਾਲ ਸਬੰਧਤ ਹੋਰ ਆਸਪੈਕਟਸ ਤੇ ਵੀ ਆਪਣੇ ਵਿਚਾਰ ਰੱਖਾਂ। (ਘੰਟੀ)

**ਮਾਨਯੋਗ ਸਪੀਕਰ :** ਤੁਸੀਂ ਕਨਕਲੂਡ ਕਰੋ ਜੀ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਮੈਂ ਕਨਕਲੂਡ ਕਰਨਾ ਚਾਹਵਾਂਗੀ ਇਥੋਂ ਇਕ ਕੋਟ ਦੇ ਕੇ, ਕੈਗ ਰਿਪੋਰਟ ਸਿਵਲ ਰਿਪੋਰਟ ਦੇ 24 ਪੇਜ਼ ਤੇ ਲਿਖਿਆ ਹੈ "The finances of the State continued to be under stress during 2004-2005 and Revenue Receipts were not keeping pace with Revenue Expenditure." ਅੱਗੇ ਉਨ੍ਹਾਂ ਨੇ ਕਿਹਾ ਹੈ "It is not uncommon for a State to borrow for increasing its social and economic infrastructure support and creating additional income generating assets."

**Mr. Speaker :** Kindly take your seat now. You have taken ample time.

**ਡਾਕਟਰ ਉਪਿੰਦਰਜੀਤ ਕੌਰ :** ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ, ਇਹ ਆਰਥਿਕਤਾ ਨੂੰ ਪ੍ਰੋਤਸਾਹਿਤ ਨਹੀਂ ਕਰਦਾ ਹੈ, ਉਦਯੋਗ ਦਾ ਪਤਨ ਹੋ ਰਿਹਾ ਹੈ। ਮੀਡੀਅਮ ਅਤੇ ਸਮਾਲ ਸਕੇਲ ਇੰਡਸਟਰੀ ਲਈ ਵੀ ਇਹ ਸਹਾਇਕ ਨਹੀਂ ਹੈ। ਇਸ ਬਜਟ ਵਿਚ ਨਾ ਪਾਪੂਲੇਸ਼ਨ ਦੀ ਨੀਤੀ ਵੱਲ ਧਿਆਨ ਦਿੱਤਾ ਗਿਆ ਹੈ ਅਤੇ ਨਾ ਰੋਜ਼ਗਾਰ ਅਵਸਰ ਵਧਾਉਣ ਵੱਲ ਧਿਆਨ ਦਿੱਤਾ ਗਿਆ ਹੈ। ਇਨ੍ਹਾਂ ਸਾਰੀਆਂ ਗੱਲਾਂ ਕਰਕੇ ਸਾਡੀ ਸਟੇਟ ਦਾ ਭਵਿੱਖ ਬਰਾਈਟ ਨਹੀਂ, ਧੁੰਦਲਾ ਨਜ਼ਰ ਆਉਂਦਾ ਹੈ। ਇਸ ਬਜਟ ਵਿਚ ਬਹੁਤ ਖਾਮੀਆਂ ਰਹਿ ਗਈਆਂ ਹਨ। ਇਸ ਕਰਕੇ, ਮੈਂ ਬੇਨਤੀ ਕਰਦੀ ਹਾਂ ਕਿ ਇਸ ਬਜਟ ਨੂੰ ਮੁੜ ਵਿਚਾਰੋ ਅਤੇ ਇਸ ਵਿਚ ਲੋੜੀਂਦੀਆਂ ਸੋਧਾਂ ਕਰੋ ਤਾਂ ਕਿ ਪੰਜਾਬ ਦਾ ਭਵਿੱਖ ਉਜਲਾ ਹੋ ਸਕੇ।

**ਮਾਨਯੋਗ ਸਪੀਕਰ :** ਲੰਚ ਹੁਣ ਸਵਾ ਦੋ ਵਜੇ ਹੋਵੇਗਾ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਡਿਬੇਟ ਨੂੰ ਸਮ-ਅਪ ਕਰਨ ਵਾਸਤੇ ਟਾਈਮ ਦਿੱਤਾ ਹੈ । ਸਪੀਕਰ ਸਾਹਿਬ, ਮੈਂ .........

(ਇਸ ਵਕਤ ਮਾਨਯੋਗ ਮੈਂਬਰ ਸਰਦਾਰ ਸੁੱਚਾ ਸਿੰਘ ਛੋਟੇਪੁਰ ਬੋਲਣ ਵਾਸਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਸਰਦਾਰ ਸੁੱਚਾ ਸਿੰਘ ਜੀ, ਬੈਠ ਜਾਓ। ਐਫ.ਐਮ. ਸਾਹਿਬ ਨੇ ਬੋਲਣਾ ਸ਼ੁਰੂ ਕਰ ਦਿੱਤਾ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਦਾ ਸ਼ੁਕਰੀਆ ਅਦਾ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਨੇ ਇਸ ਬਜਟ ਡਿਬੇਟ ਵਿਚ ਹਿੱਸਾ ਲਿਆ। ਬਹੁਤ ਸਾਰੇ ਭਰਾਵਾਂ ਨੇ ਇਸ ਦੀ ਤਾਰੀਫ਼ ਕੀਤੀ। ਕੁਝ ਸਾਹਮਣੇ ਬੈਠੇ ਭਰਾਵਾਂ ਤੋਂ ਕ੍ਰਿਟੀਸਿਜ਼ਮ ਵੀ ਆਈ ਹੈ ਅਤੇ ਕੁਝ ਸੁਜੈਸ਼ਨਜ਼ ਵੀ ਆਈਆਂ ਹਨ। ਮੈਂ ਸਮਝਦਾ ਹਾਂ ਕਿ ਅਗਰ ਕ੍ਰਿਟੀਸਿਜ਼ਮ ਬਜਟ ਪੇਪਰਜ਼ ਚੰਗੀ ਤਰ੍ਹਾਂ ਪੜ੍ਹਨ ਤੋਂ ਬਾਅਦ ਕਰਦੇ ਤਾਂ ਜ਼ਿਆਦਾ ਚੰਗਾ ਲੱਗਦਾ ਅਤੇ ਮੈਂ ਉਸ ਤੇ ਕੁਝ

ਰਿਐਕਟ ਵੀ ਕਰਦਾ। ਮੈਂ ਖਾਸ ਤੌਰ ਤੇ ਇਹ ਸਮਝਦਾ ਹਾਂ ਕਿ ਬਜਟ ਇਕ ਸੀਰੀਅਸ ਬਿਜ਼ਨੈਸ ਹੈ ਜਿਸ ਉਤੇ ਸੋਚ ਸਮਝ ਕੇ ਬੋਲਣ ਦੀ ਜ਼ਰੂਰਤ ਹੈ ਲੇਕਿਨ ਇਸ ਨੂੰ ਪੁਲੀਟੀਕਲ ਪ੍ਰਾਪੇਗੰਡੇ ਦੀ ਡਿਬੇਟ ਨਹੀਂ ਬਣਾਉਣਾ ਚਾਹੀਦਾ। ਮੇਰੀ ਇਸ ਗੱਲ ਨੂੰ ਸਾਹਮਣੇ ਬੈਠੇ ਕੁਝ ਯੰਗ ਐਮ.ਐਲ.ਏ. ਵੀ ਸਮਝਦੇ ਹਨ। ਉਹ ਇਸ ਸਬੰਧ ਵਿਚ ਹਾਊਸ ਵਿਚ ਤਾਂ ਭਾਵੇਂ ਨਹੀਂ ਬੋਲੇ ਪਰ ਬਾਹਰ ਜ਼ਰੂਰ ਬੋਲੇ ਹਨ ਜਿਨ੍ਹਾਂ ਦਾ ਜ਼ਿਕਰ ਮੈਂ ਕਰ ਸਕਦਾ ਹਾਂ। ਮੈਂ ਇਸ ਗੱਲ ਦੀ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਜੋ ਉਨ੍ਹਾਂ ਨੇ ਕਿਹਾ ਹੈ ਕਿ ਜੇ ਪੰਜਾਬ ਨੇ ਤਰੱਕੀ ਕਰਨੀ ਹੈ ਤਾਂ ਸਾਨੂੰ ਅਕਾਲੀ ਦਲ ਅਤੇ ਕਾਂਗਰਸ ਨੂੰ ਜੁਆਇੰਟ ਨੀਤੀ ਬਣਾ ਕੇ ਚੱਲਣਾ ਪਵੇਗਾ। ਮੈਂ ਉਨ੍ਹਾਂ ਦੀ ਇਸ ਗੱਲ ਨੂੰ ਵੈਲਕਮ ਕਰਦਾ ਹਾਂ। ਮੈਂ ਉਮੀਦ ਕਰਦਾ ਸੀ ਕਿ ਉਹ ਮੈਂਬਰ ਹਾਊਸ ਵਿਚ ਇਸ ਤਰ੍ਹਾਂ ਨਾਲ ਬੋਲਦੇ। ਚਲੋ, ਇਹ ਉਨ੍ਹਾਂ ਦੀ ਆਪਣੀ ਮਰਜ਼ੀ ਹੈ। ਹੁਣੇ-ਹੁਣੇ ਡਾਕਟਰ ਉਪਿੰਦਰਜੀਤ ਜੀ ਬੋਲੇ ਹਨ। ਉਹ ਖੁਦ ਇਕ ਚੰਗੇ ਇਕਾਨੋਮਿਸਟ ਹਨ ਅਤੇ ਆਰਥਿਕ ਮਾਮਲਿਆਂ ਬਾਰੇ ਚੰਗੀ ਰਾਏ ਰੱਖਦੇ ਹਨ। ਉਨ੍ਹਾਂ ਨੇ ਜਿੰਨੇ ਵੀ ਫੈਕਟਸ ਐਂਡ ਫਿਗਰਜ਼ ਦਿੱਤੇ ਹਨ, ਉਨ੍ਹਾਂ ਦਾ ਜੋ ਅੰਦੇਸ਼ਾ ਹੈ, ਉਸ ਬਾਰੇ ਮੈਂ ਜ਼ਰੂਰ ਦੱਸਾਂਗਾ। ਸਾਹਮਣੇ ਵਾਲੇ ਬੈਂਚਾਂ ਤੋਂ ਇਹ ਕੁਮੈਂਟਸ ਆਏ ਹਨ ਕਿ ਇਹ ਬਜਟ ਇਕ ਅਕਾਊਂਟਿੰਗ ਜਗਲਰੀ ਹੈ। ਮੈਂ ਇਸ ਕਰਕੇ ਸਾਰੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਉਹ ਕੰਪੇਰੇਟਿਵ ਮੇਜਰ ਫਿਸਕਲ ਇੰਡੀਕੇਟਰਜ਼ ਦੀ ਲਿਸਟ ਵੇਖ ਲੈਣ ਜੋ ਕਿ ਸੀ.ਏ.ਜੀ. ਦੀ ਅਪਰੂਵਡ ਹੈ। ਇਸ ਦੇ ਮੁਤਾਬਿਕ ਅਸੀਂ ਅਕਾਊਂਟਿੰਗ ਜਗਲਰੀ ਵਾਲੀ ਗੱਲ ਨਹੀਂ ਕਰ ਸਕਦੇ। ਮੈਂ ਇਸ ਸਰਕਾਰ ਦੇ ਦੋ ਸਾਲਾਂ 1995-96 ਅਤੇ 1996-97 ਦੀਆਂ ਫਿਗਰਜ਼ ਦੇਣੀਆਂ ਚਾਹਾਂਗਾ ਅਤੇ ਦੱਸਾਂਗਾ ਕਿ ਕਿਸ ਤਰ੍ਹਾਂ ਫਿਸਕਲ ਸਿਚੂਏਸ਼ਨ ਛੱਡ ਕੇ ਇਹ ਸਰਕਾਰ ਗਈ ਸੀ। ਮੈਂ ਸਾਹਮਣੇ ਬੈਠੇ ਭਰਾਵਾਂ ਨੂੰ ਕਹਾਂਗਾ ਕਿ ਉਨ੍ਹਾਂ ਦੇ ਟੇਬਲ ਤੇ ਪੇਪਰ ਪਹੁੰਚ ਗਏ ਹਨ, ਉਹ ਇਨ੍ਹਾਂ ਨੂੰ ਵੇਖ ਲੈਣ। 1997 ਵਿਚ ਜਦੋਂ ਕਾਂਗਰਸ ਸਰਕਾਰ ਛੱਡ ਕੇ ਗਈ ਸੀ, ਉਸ ਵੇਲੇ ਸਾਡੀ ਬਹੁਤ ਵਧੀਆ ਸਿਚੂਏਸ਼ਨ ਸੀ। ਉਸ ਵੇਲੇ ਰੈਵੇਨਿਊ ਡੈਫੀਸਿਟ ਐਜ਼ ਪਰਸੈਂਟੇਜ ਆਨ ਰੈਵੇਨਿਊ ਰਿਸੀਟਸ 8.68% ਸੀ। ਜਦੋਂ ਇਨ੍ਹਾਂ ਦੀ ਸਰਕਾਰ ਨੇ ਰਾਜ ਛੱਡਿਆ ਸੀ, ਉਸ ਵੇਲੇ ਇਹ 42.34% ਸੀ। ਇਹ ਫਿਗਰਜ਼ ਸੀ.ਏ.ਜੀ. ਦੀਆਂ ਅਪਰੂਵਡ ਹਨ। ਫਿਰ ਇਹ ਕਹਿੰਦੇ ਹਨ ਕਿ ਅਸੀਂ ਸਰਕਾਰ ਬੜੀ ਵਧੀਆ ਚਲਾਈ ਸੀ। ਸਪੀਕਰ ਸਾਹਿਬ, ਨੰਬਰ 2, ਇਹ ਕਹਿੰਦੇ ਹਨ ਅਤੇ ਵਾਰ-ਵਾਰ ਕਹਿੰਦੇ ਹਨ ਕਿ ਕਰਜ਼ਾ ਵਧ ਗਿਆ। ਹਾਂ ਕਰਜ਼ੇ ਦਾ ਨੰਬਰ ਜ਼ਰੂਰ ਵਧਿਆ ਹੈ ਪਰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ 1997 ਵਿੱਚ ਕਾਂਗਰਸ ਨੇ ਸਰਕਾਰ ਛੱਡੀ, ਉਸ ਵੇਲੇ 15,000 ਕਰੋੜ ਰੁਪਏ ਦਾ ਕਰਜ਼ਾ ਸੀ ਪਰੰਤੂ ਜਦੋਂ ਇਨ੍ਹਾਂ ਨੇ ਸਰਕਾਰ ਛੱਡੀ, ਉਸ ਵੇਲੇ 32,000 ਕਰੋੜ ਰੁਪਏ ਦਾ ਕਰਜ਼ਾ ਸੀ। ਇਹ ਗੱਲ ਵੀ ਸੱਚ ਹੈ ਕਿ ਅੱਜ 2006-07 ਵਿੱਚ ਕਰਜ਼ਾ 53,391 ਕਰੋੜ ਰੁਪਏ ਹੋਵੇਗਾ ਪਰ ਇਨ੍ਹਾਂ ਦੇ ਸਮੇਂ 116% ਕਰਜ਼ੇ ਵਿੱਚ ਇਨਕਰੀਜ਼ ਹੋਈ ਅਤੇ ਅਕਾਲੀ ਦਲ ਦੀ ਸਰਕਾਰ ਵੇਲੇ ਇਹ ਕਰਜ਼ਾ 15,000 ਤੋਂ 32,000 ਕਰੋੜ ਰੁਪਏ ਤੱਕ ਜਾ ਪਹੁੰਚਿਆ ਸੀ, ਬੀਬੀ ਜੀ ਨੇ ਖੁਦ ਕਿਹਾ ਹੈ ਕਿ ਜੇਕਰ ਕੈਪੀਟਲ ਐਸੈਟਸ ਹੋਣ ਤਾਂ ਕਰਜ਼ਾ ਲੈਣਾ ਮਾੜੀ ਗੱਲ ਨਹੀਂ ਹੁੰਦੀ। ਇਨ੍ਹਾਂ ਦਾ ਕਰਜ਼ਾ ਹਮੇਸ਼ਾ ਰੈਵੇਨਿਊ ਡੈਫੀਸਿਟ ਵਿੱਚ ਹੁੰਦਾ ਰਿਹਾ ਹੈ ਔਰ ਨਾਲ ਹੀ ਇਹ ਕਰਜ਼ਾ ਸਾਡੇ ਵੇਲੇ ਸਿਰਫ 64% ਵਧਿਆ, ਜਦ ਕਿ ਤੁਹਾਡੇ ਵੇਲੇ 116% ਵਧਿਆ ਸੀ। ਇਸ ਕਰਕੇ ਮੈਂ ਤੁਹਾਨੂੰ ਫਿਗਰਜ਼ ਪਹਿਲਾਂ ਟੇਬਲ ਤੇ ਪਹੁੰਚਾ ਦਿੱਤੀਆਂ ਹਨ। ਜਿਹੜੀ ਮੈਂ ਗੱਲ ਕਰ ਰਿਹਾ ਹਾਂ ਇਹ ਦੇਖ ਲੈਣਾ ਅਤੇ ਫਿਰ ਤੁਸੀਂ ਦੱਸ ਦੇਣਾ ਕਿ ਗਲਤੀ ਕਿੱਥੇ ਹੈ। ਇਹ ਸਦਨ ਹੈ। ਏਥੇ ਸੱਚ ਬੋਲਣਾ ਚਾਹੀਦਾ ਹੈ। ਇਹ ਸਦਨ ਸੱਚ ਬੋਲਣ ਲਈ ਹੈ। ਜਗਲਰੀ ਔਰ ਮਦਾਰੀ ਦੇ ਕੰਮ ਕਰਨ ਲਈ ਨਹੀਂ। (ਵਿਰੋਧੀ ਧਿਰਾਂ ਵੱਲੋਂ ਵਿਘਨ)

**Mr. Speaker :** No interruption please. ਤੁਸੀਂ ਉਨ੍ਹਾਂ ਨੂੰ ਬੋਲ ਲੈਣ ਦਿਓ। ਇੰਟਰੱਪਸ਼ਨ ਨਾ ਕਰੋ। ਬਾਅਦ ਵਿੱਚ ਤੁਸੀਂ ਬੋਲ ਲੈਣਾ। Let him finish his speech first. ਉਨ੍ਹਾਂ ਤੋਂ ਬਾਅਦ ਵਿੱਚ ਤੁਸੀਂ ਜੋ ਕੁਝ ਪੁੱਛਣਾ ਚਾਹੁੰਦੇ ਹੋ, ਪੁੱਛ ਲੈਣਾ। I will allow you. ਹਾਲੇ ਕਾਫੀ ਟਾਈਮ ਪਿਆ ਹੈ।

**Captain Kanwaljit Singh :** No, I have the right to raise Point of Order.

**Mr. Speaker :** For asking questions I will give you time.

**Captain Kanwaljit Singh :** ** ** **

**Mr. Speaker :** This is no Point of Order. You can ask questions, only after he finishes his speech. Please take your seat.

**Finance & Planning and Institutional Finance & Banking Minister :** Yes, I am taking credit. Listen to me first. You do not know economics.

**ਕੈਪਟਨ ਕੰਵਲਜੀਤ ਸਿੰਘ :** ** ** **

**Mr. Speaker :** Please take your seat. Let him finish. I am very sorry ਜੋ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਜੇਕਰ ਪੁਆਇੰਟ ਆਫ਼ ਆਰਡਰ ਲੈਣਾ ਹੁੰਦਾ ਹੈ ਤਾਂ ਉਹ ਇਕ ਜਣੇ ਨੇ ਲੈਣਾ ਹੁੰਦਾ ਹੈ ਪਰ ਤੁਸੀਂ ਤਾਂ ਤਿੰਨ-ਤਿੰਨ ਜਣੇ ਖੜ੍ਹੇ ਹੋ ਜਾਂਦੇ ਹੋ। ਹਾਂ ਜੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ, ਤੁਹਾਡਾ ਪੁਆਇੰਟ ਆਫ਼ ਆਰਡਰ ਕੀ ਹੈ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਵਿੱਤ ਮੰਤਰੀ ਸਾਹਿਬ ਆਦਤ ਤੋਂ ਮਜਬੂਰ ਹਨ, ਇਹ ਆਪ ਹੀ ਟਾਂਟ ਕਰਦੇ ਹਨ। ਪਹਿਲਾਂ ਇਨ੍ਹਾਂ ਨੇ ਆਪਣੀ ਬਜਟ ਪਰੈਜ਼ੈਂਟੇਸ਼ਨ ਸਪੀਚ ਖਰਾਬ ਕਰਾ ਲਈ ਅਤੇ ਹੁਣ ਜਦੋਂ ਇਹ ਜਵਾਬ ਦੇ ਰਹੇ ਹਨ ਇਹ ਹੁਣ ਫਿਰ ਟਾਂਟ ਕਰਦੇ ਹਨ। ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਆਪਣੀ ਸਪੀਚ ਦੇਣ। ਕਦੇ ਮਦਾਰੀ ਕਹਿੰਦੇ ਹਨ, ਕਦੇ ਕੁਝ ਹੋਰ ਕਹਿੰਦੇ ਹਨ। ਇਹ ਠੀਕ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਜਗਲਰੀ ਮੈਂ ਕਿਹਾ ਹੈ ? ਇਨ੍ਹਾਂ ਨੇ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਖੁਦ ਇਹ ਲਫਜ਼ ਇਸਤੇਮਾਲ ਕੀਤਾ ਹੈ। (ਵਿਘਨ)

**Mr. Speaker :** You address the Chair please. Order Please.

**Expunged/not recorded as ordered by the Chair.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸੌਰੀ ਸਰ, ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਹਾਂ ਕਿ ਜਦੋਂ ਇਹ ਗੌਰਮਿੰਟ ਵਿੱਚ ਸੀ ਉਦੋਂ 116% ਇਨਕਰੀਜ਼ ਕਰਜ਼ੇ ਦੀ ਹੋਈ, ਕੀ ਉਹ ਕਰੈਡਿਟ ਵਰਦੀ ਸੀ ? ਜਾਂ ਹੁਣ 64% ਇਨਕਰੀਜ਼ ਹੋਈ ਹੈ ਜਦੋਂ ਕਿ ਅਸੀਂ ਕੈਪੀਟਲ ਅਸੈਟਸ ਕਰੀਏਟ ਕੀਤੇ। ਫਿਰ ਭੈਣ ਜੀ ਨੇ ਇਹ ਗੱਲ ਮੰਨੀ ਹੈ ਔਰ ਬੜੇ ਖੂਬਸੂਰਤ ਤਰੀਕੇ ਨਾਲ ਇਹ ਕਿਹਾ ਹੈ ਕਿ ਕਰਜ਼ਾ ਲੈਣਾ ਬੁਰਾ ਨਹੀਂ, ਜੇਕਰ ਪ੍ਰੋਡੱਕਟਿਵ ਕੈਪੀਟਲ ਅਸੈਟਸ ਇਨਕਰੀਜ਼ ਹੋਵੇ।

**ਮਾਨਯੋਗ ਸਪੀਕਰ** : ਤੁਸੀਂ ਪਹਿਲਾਂ ਇਨਫਰਮੇਸ਼ਨ ਦੇ ਲਓ, ਫਿਰ ਕ੍ਰਿਟੀਕਲ ਸਪੀਚ ਕਰੀਓ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਅੱਜ ਸਿਚੁਏਸ਼ਨ ਇਹ ਹੈ ਕਿ ਜਿਹੜਾ ਇਹ ਕਰਜ਼ਾ ਇਨਕਰੀਜ਼ ਵੀ ਹੋਇਆ ਹੈ ਤਾਂ ਮੇਰਾ ਰੈਵੇਨਿਊ ਰਸੀਟ ਵਧਿਆ ਹੈ ਔਰ ਰੈਵੇਨਿਊ ਰਸੀਟ ਵਧਣ ਨਾਲ ਸਰਕਾਰ ਦੀ ਪੇਇੰਗ ਕਪੈਸਿਟੀ ਵਧ ਜਾਏ ਤਾਂ ਕਰਜ਼ਾ ਚਾਹੇ ਥੋੜਾ ਹੋਵੇ ਜਾਂ ਬਹੁਤਾ ਹੋਵੇ, ਉਹ ਰੈਲੇਵੈਂਟ ਹੈ ਅਤੇ ਇਸੇ ਤਰ੍ਹਾਂ ਰਿਸੋਰਸਿਜ਼ ਆਫ ਮੋਬੋਲਾਈਜੇਸ਼ਨ ਵੀ ਵੱਧ ਹੋਇਆ ਹੈ। ਜਦੋਂ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਸਰਕਾਰ ਵਿਚ ਆਏ ਸਨ, ਉਸ ਵੇਲੇ ਇਨ੍ਹਾਂ ਦਾ ਸਾਰਾ ਰੈਵੇਨਿਊ 6351.30 ਕਰੋੜ ਰੁਪਏ ਸੀ.......

**ਕੈਪਟਨ ਕੰਵਲਜੀਤ ਸਿੰਘ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਤੁਹਾਡਾ ਤਾਂ ਪੁਆਇੰਟ ਆਫ਼ ਇੰਟਰੱਪਸ਼ਨ ਹੈ। This is not time for discussion. ਬਜਟ ਸਪੀਚ ਤੋਂ ਪਿਛੋਂ ਮੈਂ ਤੁਹਾਨੂੰ ਸਮਾਂ ਦਿਆਂਗਾ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ........ ** ** **

**ਮਾਨਯੋਗ ਸਪੀਕਰ** : ਕੋਈ ਪੁਆਇੰਟ ਆਫ਼ ਆਰਡਰ ਨਹੀਂ। ਤੁਸੀਂ ਸਪੀਚ ਖਤਮ ਹੋਣ ਪਿਛੋਂ ਕੁਐਸਚਨ ਪੁੱਛ ਸਕਦੇ ਹੋ। (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **ਬੋਲਿਆ ਜਾ ਰਿਹਾ ਸੀ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

You cannot ask question during speech. ਜੋ ਕੁਝ ਵੀ ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਹੈ, ਇਹ ਰਿਕਾਰਡ ਨਾ ਕੀਤਾ ਜਾਵੇ। Please take your seats. It is not proper. It is not nice. ਪਹਿਲਾਂ ਮਨਿਸਟਰ ਸਾਹਿਬ ਨੂੰ ਕੰਸਟਰਕਟਿਵ ਗੱਲ ਕਰ ਲੈਣ ਦਿਉ। (ਵਿਰੋਧੀ ਧਿਰ ਵੱਲੋਂ ਸ਼ੋਰ)

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਮੈਂ ਤੈਨੂੰ (ਕੈਪਟਨ ਕੰਵਲਜੀਤ ਸਿੰਘ ਵੱਲ ਇਸ਼ਾਰਾ) ** ਕਰ ਰਿਹਾ ਹਾਂ। ਹੋਰ ਬੋਲ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਹੁਤ ਜ਼ਿਆਦਾ ਸ਼ੋਰ ਪਾਇਆ ਜਾਣ ਲੱਗਾ।)

---

**Expunged/not recorded as ordered by the Chair.

**Mr. Speaker :** I would request the Hon'ble Minister, he should not be critical now. You may do criticism afterwards.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਠੀਕ ਹੈ, ਸਪੀਕਰ ਸਰ, (ਸ਼ੋਰ)......(ਵਿਘਨ)

**Mr. Speaker :** I have already requested him not to be critical at this stage. Please take your seats.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ** ਕਰਨ ਵਾਲੀ ਗੱਲ ਅਨਪਾਰਲੀਮੈਂਟਰੀ ਹੈ। ਇਹ ਐਕਸਪੰਜ ਹੋਣੀ ਚਾਹੀਦੀ ਹੈ।

**Mr. Speaker :** Yes, I agree these words ** ਕਰ ਰਿਹਾ ਹਾਂ should be expunged.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਕੰਪੇਅਰ ਕਰ ਰਿਹਾ ਹਾਂ। ਜਦੋਂ ਤੁਸੀਂ ਬੋਲ ਰਹੇ ਸੀ, ਮੈਂ ਬਿਲਕੁਲ ਇੰਟਰੱਪਟ ਨਹੀਂ ਕੀਤਾ। ਮੈਂ ਰਿਸੋਰਸਿਜ਼ ਮੋਬਲਾਈਜ਼ੇਸ਼ਨ ਦੀ ਗੱਲ ਕਰ ਰਿਹਾ ਹਾਂ। ਇਨ੍ਹਾਂ ਦੇ ਟਾਈਮ ਇਹ 45% ਇਨਕਰੀਜ਼ ਹੋਈ। 6391 ਕਰੋੜ ਰੁਪਏ ਤੋਂ ਲੈ ਕੇ 8928 ਕਰੋੜ ਰੁਪਏ..........

**ਮਾਨਯੋਗ ਸਪੀਕਰ :** ਪਹਿਲਾਂ ਤੁਸੀਂ ਆਪਣੀ ਗੱਲ ਪੂਰੀ ਕਰ ਲਵੋ। ਕ੍ਰਿਟੀਸੀਜ਼ਮ ਬਾਅਦ ਵਿਚ ਕਰ ਲੈਣਾ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਜਦੋਂ ਸਾਡੀ ਸਰਕਾਰ ਨੇ ਰਾਜਭਾਗ ਸੰਭਾਲਿਆ ਤਾਂ ਰਿਸੋਰਸਿਜ਼ ਮੋਬਲਾਈਜੇਸ਼ਨ 11071.18 ਕਰੋੜ ਰੁਪਏ ਤੋਂ ਲੈ ਕੇ 20040.39 ਕਰੋੜ ਤੱਕ ਹੋ ਗਈ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਅਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ) :** ਸਪੀਕਰ ਸਾਹਿਬ, ਇਹ ਕੋਈ ਤਰੀਕਾ ਨਹੀਂ ਹੈ। ਇਹ ਆਪ ਵੀ ਸਰਕਾਰ ਵਿਚ ਰਹੇ ਹਨ। ਇਨ੍ਹਾਂ ਨੂੰ ਬਰਦਾਸ਼ਤ ਕਰਨਾ ਚਾਹੀਦਾ ਹੈ, ਸੁਣਨਾ ਚਾਹੀਦਾ ਹੈ। ਜੇਕਰ ਇਨ੍ਹਾਂ ਨੂੰ ਕੋਈ ਇਤਰਾਜ਼ ਹੈ ਤਾਂ ਬਾਅਦ ਵਿੱਚ ਗੱਲ ਕਰ ਲੈਣ। ਇਹ ਕੋਈ ਤਰੀਕਾ ਨਹੀਂ ਹੈ।

(ਵਿਰੋਧੀ ਧਿਰ ਵੱਲੋਂ ਆਵਾਜ਼ਾਂ : ਬੋਲਣ ਦਾ ਵੀ ਕੋਈ ਤਰੀਕਾ ਹੁੰਦਾ ਹੈ, ਠੀਕ ਤਾਂ ਬੋਲਣ)

**ਮਾਨਯੋਗ ਸਪੀਕਰ :** ਮੈਂ ਪਹਿਲਾਂ ਹੀ ਆਨਰੇਬਲ ਮੈਂਬਰ ਸਾਹਿਬਾਨ ਨੂੰ ਕਹਿ ਦਿੱਤਾ ਹੈ ਕਿ ਜਦੋਂ ਮੰਤਰੀ ਜੀ ਆਪਣੀ ਸਪੀਚ ਫਿਨਿਸ਼ ਕਰ ਲੈਣਗੇ ਤਾਂ ਮੈਂ ਤੁਹਾਨੂੰ ਕੁਐਸਚਨ ਕਰਨ ਲਈ ਸਮਾਂ ਦੇਵਾਂਗਾ।

---

**Expunged as ordered by the Chair.

**ਕੈਪਟਨ ਕੰਵਲਜੀਤ ਸਿੰਘ :** ਇਹ ਆਪਣੇ ਬਜਟ ਦੀ ਗੱਲ ਕਰਨ। ਇਹ ਕੋਈ ਸਾਡੇ ਬਜਟ ਤੇ ਡਿਸਕਸ਼ਨ ਤਾਂ ਨਹੀਂ ਹੋ ਰਹੀ ?

**ਮਾਨਯੋਗ ਸਪੀਕਰ :** ਉਹ ਕੰਪੇਅਰ ਕਰ ਸਕਦੇ ਹਨ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਹੋਰ ਕੀ ਸਮਝਾਂ, ਜੇ ਇਨ੍ਹਾਂ ਦੇ ਬਜਟ ਚੰਗੇ ਹੁੰਦੇ ਤਾਂ ਇਨ੍ਹਾਂ ਨੂੰ ਡਿਸਕਸ਼ਨ ਤੋਂ ਕਿਉਂ ਡਰ ਲਗਦਾ ਹੈ। ਮੈਂ ਇਹ ਕਹਿ ਰਿਹਾ ਹਾਂ ਕਿ ਤੁਹਾਡੇ ਔਰ ਆਪਣੇ ਬਜਟ ਦਾ ਕੰਪੈਰੇਜ਼ਨ ਕਰ ਰਿਹਾ ਹਾਂ........

**Mr. Speaker :** Please address the Chair. Don't address them.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਮੈਨੂੰ ਦੱਸ ਦਿਓ ਕਿ ਕੀ ਮੇਰਾ ਇਹ ਅਧਿਕਾਰ ਹੈ ਜਾਂ ਨਹੀਂ ਕਿ ਮੈਂ ਪੁਰਾਣੇ ਚਾਰ ਆਪਣੇ ਅਤੇ ਇਨ੍ਹਾਂ ਦੇ ਬਜਟ ਦਾ ਕੰਪੈਰੇਜ਼ਨ ਕਰ ਸਕਦਾ ਹਾਂ ਜਾਂ ਨਹੀਂ ?

**Mr. Speaker :** Yes carry on.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਜੇ ਇਨ੍ਹਾਂ ਨੇ ਮਾੜੇ ਬਜਟ ਪੇਸ਼ ਕੀਤੇ ਹਨ ਤਾਂ ਡਰਦੇ ਹਨ ਕਿ ਉਹ ਡਿਸਕਸ ਨਾ ਕਰੋ। ਇਸੇ ਤਰ੍ਹਾਂ ਫਿਸਕਲ........

(ਇਸ ਸਮੇਂ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ, ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Kairon Sahib, please take your seat. ਕੈਰੋਂ ਸਾਹਿਬ ਤੁਸੀਂ ਤਾਂ ਮਨਿਸਟਰ ਵੀ ਰਹੇ ਹੋ। ਤੁਸੀਂ ਐਫ.ਐਮ. ਸਾਹਿਬ ਦੀ ਸਪੀਚ ਸੁਣੋ ਅਤੇ ਮੈਂ ਬਾਅਦ ਵਿੱਚ ਸਵਾਲ ਕਰਨ ਦਾ ਟਾਈਮ ਦੇ ਦੇਵਾਂਗਾ।

**Capt. Kanwaljit Singh :** He should not be critical.

**Mr. Speaker :** Captain Kanwaljit ji you can ask questions when the Finance Minister finishes his speech.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਜੇ ਮੈਂ ਹੋਰ ਫਿਗਰਾਂ ਦੇਵਾਂਗਾ ਤਾਂ ਇਹ ਹੋਰ ਡਿਸਟਰਬ ਹੋਣਗੇ, ਇਸ ਲਈ ਮੈਂ ਇਹ ਛੱਡ ਹੀ ਦਿੰਦਾ ਹਾਂ ਜੀ।

**Mr. Speaker :** You can also speak on Appropriation Bill.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਜਿਹੜੀ ਹੋਈ ਹੈ ਕਿ ਪੰਜਾਬ ਦਾ ਗਰੋਥ ਰੇਟ ਜਿਹੜਾ ਕਿ ਟੋਟਲ ਨੈਸ਼ਨਲ ਐਵਰੇਜ਼ ਤੋਂ ਕਾਫੀ ਥੱਲੇ ਸੀ, ਅੱਜ ਵੱਧ ਰਿਹਾ ਹੈ। ਸਾਡੇ 4 ਸਾਲ ਦੇ ਉਪਰਾਲਿਆਂ ਸਦਕਾ ਇਸ ਵਿੱਚ ਇਜ਼ਾਫਾ ਹੋਇਆ ਹੈ। ਜਿਵੇਂ 2001-02 ਵਿੱਚ ਇਹ ਪ੍ਰਾਇਮਰੀ ਸੈਕਟਰ ਵਿੱਚ 1.09% ਸੀ, ਹੁਣ ਇਹ 4.77% (ਥੰਪਿੰਗ) ਇਸੇ ਤਰ੍ਹਾਂ ਸੈਕੰਡਰੀ ਸੈਕਟਰ ਦਾ ਗਰੋਥ ਰੇਟ 0.64% ਸੀ ਅਤੇ ਅੱਜ ਇਹ ਵਧਕੇ 4.57% ਹੋ ਗਿਆ ਹੈ (ਥੰਪਿੰਗ) ਟਰਸ਼ਰੀ ਸੈਕਟਰ ਵਿੱਚ ਗਰੋਥ ਰੇਟ 3.49 ਸੀ ਅਤੇ ਇਹ ਅੱਜ ਵਧ ਕੇ 6.48 ਹੋ ਗਿਆ ਹੈ। ਸਰ, ਓਵਰ-ਆਲ ਇਕਾਨਮੀ ਜਿਹੜੀ ਇਨ੍ਹਾਂ ਦੇ ਵੇਲੇ 2.80% ਸੀ ਅੱਜ ਇਹ ਵਧ ਕੇ 5.40% ਹੋ ਗਈ ਹੈ। ਸਰ, ਇਹ ਜੋ ਹੋਇਆ ਹੈ ਇਹ ਇਸ ਕਰਕੇ ਹੋਇਆ ਹੈ ਕਿਉਂਕਿ We have a most visionary Chief Minister with our State, who attracts investment not only in Industry but also in Agriculture Sector ਮੈਂ ਇਸ ਦੇ ਵਿੱਚ ਬਾਅਦ ਵਿੱਚ ਆਵਾਂਗਾ। ਮੈਂ ਅੱਜ ਦੱਸ ਦੇਵਾਂ ਕਿ ਅੱਜ ਸਵੇਰੇ ਹੀ ਬ੍ਰਿਟਿਸ਼ ਹਾਈ ਕਮਿਸ਼ਨ ਅਤੇ 4 ਵੱਡੇ ਸੀ.ਈ.ਓ., ਯੂਰਪ ਅਤੇ ਬ੍ਰਿਟਿਸ਼ ਤੋਂ ਬਰੇਕ ਫਾਸਟ ਤੇ ਡਿਸਕਸ਼ਨ ਕਰਨ ਲਈ ਆਏ ਸਨ and they said that in Punjab Agriculture investment is great. We have the most charming Chief Minister who attracts investment in different areas. ਤੁਸੀਂ ਪੰਜਾਬ ਦੀ ਐਗਰੀਕਲਚਰ ਨੂੰ ਤਿਆਰ ਕਰੋ ਅਤੇ ਯੂਰਪ ਸਾਰੇ ਪੰਜਾਬ ਦੇ ਮਾਲ ਨੂੰ ਖਰੀਦੇਗਾ।

(ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਵਲੋਂ ਬੈਠੇ-ਬੈਠੇ ** ** ਵਿਘਨ)

**ਮਾਨਯੋਗ ਸਪੀਕਰ** : ਬੈਠੇ-ਬੈਠੇ ਬੋਲਣ ਦੀ ਆਦਤ ਛੱਡ ਦਿਓ। ਜੋ ਬੈਠੇ-ਬੈਠੇ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਮੈਂ ਅੱਗੇ ਹੋਰ ਫਿਗਰਾਂ ਵਿੱਚ ਨਾ ਜਾਂਦਾ ਹੋਇਆ, ਇਹ ਕਹਾਂਗਾ ਕਿ ਇਹ ਬਜਟ ਫਿਊਚਰ ਦਾ ਬੜਾ ਇੰਡੀਕੇਟਰ ਹੈ। 1996-97 ਵਿੱਚ ਸਾਡੇ ਪ੍ਰਾਇਮਰੀ ਡੈਫੀਸਿਟ ਹੁੰਦਾ ਸੀ ਅਤੇ ਇਨ੍ਹਾਂ ਦੇ ਪੰਜ ਸਾਲਾਂ ਵਿੱਚ ਕੋਈ ਸਰਪਲੱਸ ਨਹੀਂ, ਸਾਰਾ ਨੈਗੇਟਿਵ ਸੀ। ਅੱਜ ਮੈਨੂੰ ਦੱਸਣ ਵਿੱਚ ਖੁਸ਼ੀ ਹੋ ਰਹੀ ਹੈ ਕਿ ਅੱਜ 2005-06, 2006-07 ਵਿੱਚ ਫਿਰ ਇਹ ਡੈਫੀਸਿਟ ਸਰਪਲੱਸ ਹੈ। (ਥੰਪਿੰਗ) ਸਪੀਕਰ ਸਾਹਿਬ, ਇਹ ਤਾਂ ਹੋਇਆ ਰੂਰਲ ਡਿਵੈਲਪਮੈਂਟ। ਸਰ, ਸਾਡਾ ਬਿਲਕੁਲ ਹੀ ਨਵਾਂ ਫੋਕਸ ਹੈ। ਇਸ ਤੋਂ ਪਹਿਲਾਂ ਵੀ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਰਹੀਆਂ, ਅਕਾਲੀ ਦਲ ਵਾਲੇ ਵੀ ਸਰਕਾਰ ਵਿੱਚ ਰਹੇ ਲੇਕਿਨ ਅੱਜ ਇਕ ਨਵਾਂ ਵਿਜ਼ਨ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਰੱਖਿਆ ਹੈ, ਰੂਰਲ ਡਿਵੈਲਪਮੈਂਟ ਵਾਸਤੇ, ਰੂਰਲ ਇਨਫਰਾਸਟਰਕਚਰ ਵਾਸਤੇ, ਇਹ ਬਿਲਕੁਲ ਹੀ ਵੱਖਰਾ ਹੈ। ਮੈਂ ਸਮਝਦਾ ਹਾਂ ਕਿ ਇਹ ਸਭ ਤੋਂ ਵੱਡਾ ਇਨੀਸ਼ੀਏਟਿਵ ਹੈ। ਇਹ ਪਹਿਲੀ ਵਾਰ ਅਪਣਾਇਆ ਗਿਆ ਹੈ। ਇੱਥੇ ਫਿਗਰ ਕੋਟ ਕੀਤੀ ਗਈ ਕਿ ਜਿਹੜਾ ਨਾਨ-ਪਲਾਨ ਬਜਟ ਹੈ, ਇਹ ਗਰਾਂਟ ਸਿਰਫ 64.89 ਕਰੋੜ ਰੁਪਏ ਹੈ। 12ਵੇਂ ਫਾਇਨਾਂਸ ਕਮਿਸ਼ਨ ਨੇ ਵੀ ਰਿਕੁਮੈਂਡ ਕੀਤਾ ਹੈ ਔਰ ਮੈਂ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਨਿਰਮਾਣ ਵਾਸਤੇ ਨਵਾਂ ਫੰਡ ਕਰੀਏਟ ਕੀਤਾ ਗਿਆ ਹੈ ਜਿਸ ਨਾਲ ਘੱਟੋ-ਘੱਟ 264.34 ਕਰੋੜ ਰੁਪਿਆ ਪੰਜਾਬ ਵਿੱਚ ਰੂਰਲ ਇਨਫਰਾਸਟਰਕਚਰ ਵਾਸਤੇ ਇਨਵੈਸਟ ਹੋਵੇਗਾ। ਇਹੀ ਨਹੀਂ, ਪਿਛਲੇ ਬਜਟ

**Not recorded as ordered by the Chair.

ਵਿੱਚ ਵੀ ਅਸੀਂ ਇਨੀਸ਼ੀਏਟ ਕੀਤਾ ਸੀ। ਅਸੀਂ ਵਿਲੇਜ ਡਿਵੈਲਪਮੈਂਟ ਫੰਡ ਬਣਾਇਆ ਹੈ। ਇਸ ਦੇ ਪਿੱਛੇ ਸੋਚ ਇਹ ਸੀ ਕਿ ਪੰਜਾਬ ਦੇ ਪਿੰਡਾਂ ਨੂੰ ਬਿਲਕੁਲ ਹੀ ਬਦਲ ਦੇਣਾ ਹੈ। ਮੈਂ ਕੋਈ ਇਕੱਲੀ ਪਾਰਟੀ ਦੀ ਗੱਲ ਨਹੀਂ ਕਰਦਾ। ਇਹ ਲੱਖ ਦੋ-ਲੱਖ ਰੁਪਿਆ ਦੇ ਕੇ ਖੁਸ਼ ਕਰ ਦਿੰਦੇ ਸੀ। ਅਸੀਂ ਸੋਚਿਆ ਕਿ ਨਾ ਤਾਂ ਲੱਖ-ਦੋ ਲੱਖ ਨਾਲ ਕੁਝ ਹੁੰਦਾ ਹੈ ਤੇ ਨਾ ਹੀ ਕੁਝ ਬਣਦਾ ਹੈ। ਅਸੀਂ ਕੋਸ਼ਿਸ਼ ਕਰੀਏ ਕਿ ਹੋਰ ਡਿਵੈਲਪਮੈਂਟ ਫੰਡ ਕਰੀਏਟ ਕੀਤੇ ਜਾਣ। ਹੁਣ ਅਸੀਂ ਵਿਲੇਜ ਡਿਵੈਲਪਮੈਂਟ ਫੰਡ ਅਧੀਨ ਸਾਰੇ ਪਿੰਡਾਂ ਦੀ ਨੁਹਾਰ ਬਦਲ ਦੇਣੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਨਾਲੇਜ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਨਵਾਂ ਆਈਡੀਆ ਹੈ। ਇਹ ਫੰਡ ਬਜਟ ਵਿੱਚ ਨਹੀਂ ਬਲਕਿ ਪੀ.ਡੀ.ਬੀ.ਆਈ. ਤੋਂ ਲੈ ਕੇ, ਮਾਰਕੀਟ ਤੋਂ ਬੋਰੋ ਕਰਕੇ ਸਾਰਾ ਪੈਸਾ ਪਿੰਡਾਂ ਵਿੱਚ ਜਿਹੜਾ ਦੇਣਾ ਹੈ, ਉਸ ਵਿੱਚੋਂ ਘੱਟੋ-ਘੱਟ 680 ਕਰੋੜ ਰੁਪਿਆ ਹੀ ਦੇ ਚੁੱਕੇ ਹਾਂ। (ਥੰਪਿੰਗ) ਇਸ ਨਾਲ ਸਾਰੇ ਪਿੰਡਾਂ ਦੀ ਨੁਹਾਰ ਬਦਲ ਜਾਵੇਗੀ। ਇਹ ਪਹਿਲੀ ਵਾਰ ਹੋਇਆ ਹੈ। ਸਪੀਕਰ ਸਾਹਿਬ, ਇਹ ਤਾਂ ਪਿੰਡਾਂ ਨੂੰ ਲੱਖ-ਦੋ ਲੱਖ ਰੁਪਿਆ ਹੀ ਦਿੰਦੇ ਸੀ, ਗਲੀਆਂ ਵਗੈਰਾ ਪੱਕੀਆਂ ਹੋ ਜਾਂਦੀਆਂ ਸਨ ਪਰ ਹੁਣ ਤਾਂ ਇੱਕੋ ਵਾਰੀ ਹੀ ਇੱਕ ਪਿੰਡ ਨੂੰ 50-60 ਲੱਖ ਰੁਪਿਆ ਦੇ ਕੇ ਪਰਮਾਨੈਂਟ ਹੀ ਪਿੰਡਾਂ ਦਾ ਇਨਫਰਾਸਟਰਕਚਰ ਬਦਲ ਦੇਣਾ ਹੈ। ਇਸ ਸਕੀਮ ਥੱਲੇ ਇਸ ਸਾਲ ਅੰਦਰ 1516 ਪਿੰਡ ਕਵਰ ਹੋ ਜਾਣਗੇ।

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਤੋਤਾ ਸਿੰਘ ਜੀ ਬੈਠੋ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਨੂੰ ਐਡਰੈਸ ਕਰ ਰਿਹਾ ਹਾਂ। ਮੈਂ ਪਰਵੋਕ ਨਹੀਂ ਕਰਦਾ। (ਵਿਘਨ)

**ਸਰਦਾਰ ਤੋਤਾ ਸਿੰਘ :** ** ** **

**ਮਾਨਯੋਗ ਸਪੀਕਰ :** ਜਥੇਦਾਰ ਜੀ, ਬੈਠ ਜਾਓ। ਮੈਂ ਤੁਹਾਨੂੰ ਇਜਾਜ਼ਤ ਨਹੀਂ ਦਿੱਤੀ। ਜੋ ਕੁਝ ਬਿਨਾਂ ਇਜਾਜ਼ਤ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਸਰਦਾਰ ਤੋਤਾ ਸਿੰਘ :** ** ** **

**Mr. Speaker :** Very sorry, Jathedar Ji. I won't allow. F.M. Sahib, you carry on please. ਸਰਦਾਰ ਤੋਤਾ ਸਿੰਘ ਜੀ ਜੋ ਕਹਿੰਦੇ ਹਨ, ਬਿਲਕੁਲ ਰਿਕਾਰਡ ਨਾ ਕੀਤਾ ਜਾਵੇ। (ਵਿਘਨ) ਜੋ ਕੁਝ ਕਿਹਾ ਜਾ ਰਿਹਾ ਹੈ ਬਿਨਾਂ ਪਰਮਿਸ਼ਨ ਤੋਂ, ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਹੁਣ ਮੈਂ ਪਰਵੋਕ ਨਹੀਂ ਕੀਤਾ। ਇਹ ਹੀ ਪਰਵੋਕ ਕਰੀ ਜਾਂਦੇ ਹਨ। (ਵਿਘਨ)

---

**Not recorded as ordered by the Chair.

**Mr. Speaker :** It is mere interruption, nothing else. ਆਪਣੇ ਟਾਈਮ ਵਿਚ ਤੁਸੀਂ ਬੋਲ ਲਿਆ ਹੈ।

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, (ਵਿਘਨ)... (ਸ਼ੋਰ)...

**Mr. Speaker :** I would not allow please take your seat. (Noises)

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, (ਵਿਘਨ)... (ਸ਼ੋਰ)...

**Mr. Speaker :** Order please.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਅਜੇ ਤਾਂ ਥੋੜ੍ਹੇ ਤੋਤੇ ਉੱਡੇ ਹਨ, ਅਜੇ ਤਾਂ ਹੋਰ ਉਡਣੇ ਹਨ। (ਰੂਲਿੰਗ ਪਾਰਟੀ ਵਲੋਂ ਥੰਪਿੰਗ) ਸਪੀਕਰ ਸਾਹਿਬ, ਇਹ ਜਿਹੜਾ ਪਿੰਡਾਂ ਦਾ ਵਿਜ਼ਨ ਹੈ, ਇਹ ਕੋਈ ਅਲੱਗ ਨਹੀਂ, ਇਹ ਅਸਲੀ ਆਰਟ ਹੈ। ਜਿਹੜਾ ਥਰੀ ਟਾਇਰ ਡੈਮੋਕ੍ਰੇਟਿਕ ਸਿਸਟਮ ਕਾਂਗਰਸ ਨੇ ਆਪਰੇਸ਼ਨ ਵਿੱਚ ਲਿਆਂਦਾ ਹੈ, ਇਹ 73ਵੀਂ ਅਤੇ 74ਵੀਂ ਅਮੈਂਡਮੈਂਟ ਦਾ ਨਤੀਜਾ ਹੈ। ਅੱਜ ਤੋਂ 50 ਸਾਲ ਪਹਿਲਾਂ ਮਹਾਤਮਾ ਗਾਂਧੀ ਜੀ ਨੇ ਕਿਸੇ ਵੇਲੇ ਇਹ ਸੋਚਿਆ ਸੀ। ਪਰ ਇਹ ਜਿਹੜੀਆਂ ਪਿੰਡਾਂ ਵਾਲਿਆਂ ਦੀਆਂ ਪਾਰਟੀਆਂ ਸਮਝਦੀਆਂ ਹਨ, ਇਨ੍ਹਾਂ ਨੇ ਪਿੰਡਾਂ ਵਿੱਚ ਤਾਕਤ ਦੇਣ ਦੇ ਖਿਲਾਫ ਹੀ ਕੰਮ ਕੀਤਾ ਹੈ। ਮੈਨੂੰ ਇਹ ਕਹਿੰਦਿਆਂ ਬੜੀ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਸਵਰਗੀ ਸ੍ਰੀ ਰਾਜੀਵ ਗਾਂਧੀ ਨੇ ਇਹ ਬਿਲ ਪਾਰਲੀਮੈਂਟ ਵਿੱਚ ਇੰਟਰੋਡਿਊਸ ਕੀਤਾ ਪਰ ਇਨ੍ਹਾਂ ਦੇ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਕਾਹੀ ਹਿੱਸੇਦਾਰਾਂ ਨੇ ਇਸ ਨੂੰ ਆਪੋਜ਼ ਕੀਤਾ। ਜਦੋਂ ਸ੍ਰੀ ਪੀ.ਵੀ. ਨਰਸਿਮ੍ਹਾ ਰਾਓ ਨੇ ਇਹ ਬਿਲ ਲਿਆਂਦਾ ਤਾਂ ਅਸੀਂ ਵੀ ਪਾਰਲੀਮੈਂਟ ਵਿੱਚ ਹੁੰਦੇ ਸੀ, ਉਦੋਂ ਇਹ ਬਿਲ ਪਾਸ ਕਰਵਾਇਆ ਅਤੇ ਪਿੰਡਾਂ ਦੀਆਂ ਪੰਚਾਇਤਾਂ ਨੂੰ ਤਾਕਤਮੰਦ ਬਣਾਇਆ। (ਵਿਘਨ)

**Mr. Speaker :** No interruption.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਰ, ਉਨ੍ਹਾਂ ਨੂੰ ਸਾਰੀਆਂ ਤਾਕਤਾਂ ਦਿੱਤੀਆਂ........(ਵਿਘਨ).........

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ** ** **

**ਮਾਨਯੋਗ ਸਪੀਕਰ :** ਜੋ ਕੁਝ ਬਿਨਾਂ ਇਜਾਜ਼ਤ ਤੋਂ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ......(ਵਿਘਨ)......Order please.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਰ, ਉਸ ਨੂੰ ਮੱਦੇ ਨਜ਼ਰ ਰੱਖਦੇ ਹੋਏ ਆਨਰੇਬਲ ਚੀਫ ਮਨਿਸਟਰ ਨੇ ਫੈਸਲਾ ਕੀਤਾ ਕਿ ਪੰਚਾਇਤਾਂ ਨੂੰ ਪੂਰੀ

**Not recorded as ordered by the Chair.

ਤਰ੍ਹਾਂ ਹਰ ਫੰਕਸ਼ਨ ਦੇਣਾ ਹੈ। ਅਸੀਂ ਜ਼ਿਲ੍ਹਾ ਪ੍ਰੀਸ਼ਦਾਂ ਨੂੰ, ਪੰਚਾਇਤਾਂ ਨੂੰ ਐਜੂਕੇਸ਼ਨ ਹੈਂਡਓਵਰ ਕੀਤੀ ਹੈ, ਪ੍ਰਾਇਮਰੀ ਹੈਲਥ ਸੈਂਟਰ ਹੈਂਡਓਵਰ ਕੀਤੇ ਹਨ। ਜਿਸ ਦਾ ਨਤੀਜਾ ਇਹ ਹੈ ਕਿ ਅੱਜ ਮੈਨੂੰ ਕਿੰਨੀ ਖੁਸ਼ੀ ਹੈ ਅਤੇ ਈਵਨ ਟੀਚਰਜ਼ ਦੀਆਂ 10,000 ਜੌਬਜ਼ ਹਨ ਅਤੇ ਉਥੇ ਪਿੰਡਾਂ ਵਿੱਚ ਆਲਰੇਡੀ 22,000 ਅਪਲਾਈ ਕਰ ਚੁੱਕੇ ਹਨ। ਇਸ ਨੂੰ ਖਿਆਲ ਰੱਖਦਿਆਂ ਇਸੇ ਬਜਟ ਵਿੱਚ, ਮਾਨਯੋਗ ਚੀਫ ਮਨਿਸਟਰ ਜੀ ਨੇ ਕਿਹਾ ਹੈ ਕਿ ਸਰਪੰਚਾਂ ਨੂੰ 600 ਰੁਪਏ ਪ੍ਰਤੀ ਮਹੀਨਾ ਮਾਨ ਭੇਟਾ ਦਿਓ, ਉਹ ਮੁਫਤ ਕੰਮ ਕਿਉਂ ਕਰਨ। ਇਹ ਵੀ ਫੈਸਲਾ ਕੀਤਾ ਹੈ ਕਿ ਚੌਕੀਦਾਰਾਂ ਨੂੰ ਵੀ 200 ਰੁਪਏ ਤੋਂ ਵਧਾ ਕੇ 400 ਰੁਪਏ ਪ੍ਰਤੀ ਮਹੀਨਾ ਦਿੱਤੇ ਜਾਣ ਅਤੇ ਨਾਲ ਦੀ ਨਾਲ ਹੀ ਸਫਾਈ ਮਜ਼ਦੂਰਾਂ ਦਾ ਵੀ ਕੀਤਾ ਹੈ। ਇਹ ਠੀਕ ਹੈ ਕਿ 300 ਰੁਪਏ ਥੋੜ੍ਹੇ ਹਨ। ਮੇਰੇ ਪਿਆਰੇ ਮਿੱਤਰ ਮਨਪ੍ਰੀਤ ਨੇ ਪ੍ਰਾਈਵੇਟਲੀ ਇਹ ਐਕਸਪ੍ਰੈਸ ਵੀ ਕੀਤਾ ਹੈ। ਮੈਂ ਅੱਜ ਇੱਕ ਹੋਰ ਅਨਾਊਂਸਮੈਂਟ ਕਰਨ ਲੱਗਿਆ ਹਾਂ........

**ਸਰਦਾਰ ਹਰਬੰਤ ਸਿੰਘ ਦਾਤੇਵਾਸ** : ਸਪੀਕਰ ਸਾਹਿਬ......

**Mr. Speaker :** Take your seat.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਰ, ਮੈਂ ਅੱਜ ਹੋਰ ਅਨਾਊਂਸਮੈਂਟ ਕਰਨ ਲਗਿਆਂ ਹਾਂ। ਸਾਡੇ ਆਨਰੇਬਲ ਚੀਫ਼ ਮਨਿਸਟਰ ਨੇ ਇਹ ਫੈਸਲਾ ਕੀਤਾ ਹੈ ਕਿ ਨੰਬਰਦਾਰਾਂ ਨੂੰ 500 ਰੁਪਏ ਮਹੀਨਾ ਦਿੱਤਾ ਜਾਵੇ। (ਥੰਪਿੰਗ) ਅਸੀਂ 500 ਰੁਪਏ ਮਹੀਨਾ ਹਰ ਨੰਬਰਦਾਰ ਨੂੰ ਦੇਣਾ ਹੈ, ਚਾਹੇ ਉਹ ਦਲਿਤ ਨੰਬਰਦਾਰ ਹੈ, ਚਾਹੇ ਦੂਜਾ ਹੈ। ਅਸੀਂ ਚਾਹੁੰਦੇ ਹਾਂ ਕਿ ਪਿੰਡਾਂ ਵਿੱਚ ਜਿਹੜੇ ਸਾਰੇ ਪਬਲਿਕ ਆਫਿਸ ਹੋਲਡਰ ਹਨ, ਚਾਹੇ ਇਲੈਕਟਿਡ ਸਰਪੰਚ ਹੈ, ਚਾਹੇ ਨੰਬਰਦਾਰ ਹੈ, ਇਹ ਰਿਸਪੈਕਟਿਡ ਪੁਜ਼ੀਸ਼ਨ ਹੈ, ਚੌਕੀਦਾਰ ਜਿਹੜਾ ਕੰਮ ਕਰਦਾ ਹੈ ਅਸੀਂ ਪਿੰਡਾਂ ਨੂੰ ਔਰ ਪੰਚਾਇਤ ਨੂੰ ਮਜ਼ਬੂਤ ਕੀਤਾ ਹੈ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ (ਬੈਠੇ-ਬੈਠੇ)** : ਹੁਣ ਨਹੀਂ ਵੋਟਾਂ ਪੈਣੀਆਂ ਭਾਵੇਂ ਜੋ ਮਰਜ਼ੀ ਦੇ ਦਿਓ.......(ਵਿਘਨ)......

**Mr. Speaker :** Order please. Carry on Singla ji.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਇਹ ਇਸ ਤੋਂ ਜ਼ਿਆਦਾ ਘਬਰਾਹਟ ਵਿੱਚ ਹਨ, ਇਸੇ ਲਈ ਕਹਿੰਦੇ ਹਨ ਕਿ ਜੋ ਮਰਜ਼ੀ ਦੇ ਦਿਓ, ਤੁਹਾਨੂੰ ਵੋਟਾਂ ਨਹੀਂ ਪੈਣੀਆਂ। ਤੁਸੀਂ ਠੇਕਾ ਲਿਤਾ ਹੈ। ....(ਵਿਘਨ).... (ਹਾਸਾ)....ਸਰ, ਮੈਨੂੰ ਖੁਸ਼ੀ ਹੈ ....(ਵਿਘਨ).... ਹੁਣ ਨਹੀਂ ਤੁਹਾਨੂੰ ਵੋਟਾਂ ਪੈਣੀਆਂ, ਹੁਣ ਜ਼ਮਾਨਾ ਬਦਲ ਗਿਆ ਹੈ। ਹੁਣ ਪਿੰਡਾਂ ਵਾਲੇ ਸਮਝ ਗਏ ਹਨ ਕਿ ਇਹ ਕਿੰਨਾ ਬੇਵਕੂਫ ਬਣਾਉਂਦੇ ਰਹੇ ਹਨ। ** ** ** ....(ਵਿਘਨ)....(ਸ਼ੋਰ)....

**Mr. Speaker :** Order please.

(ਇਸ ਸਮੇਂ ਵਿਰੋਧੀ ਧਿਰ ਦੇ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**Not recorded as ordered by the Chair.

**ਮਾਨਯੋਗ ਸਪੀਕਰ :** ਬੈਠ ਜਾਓ। Please take your seats. Why are you standing when I am standing ? Take your seats. ਇਹ ਤੁਹਾਡੇ ਬਣਾਏ ਹੋਏ ਰੂਲ ਹਨ, ਹਾਊਸ ਨੇ ਬਣਾਏ ਹਨ। ਮੇਰੇ ਵੱਲੋਂ ਨਹੀਂ ਬਣਾਏ ਗਏ। Take your seats. You are contempting the Chair and interrupting. Please take your seats. I will allow. Take your Seats. Take your Seats. Take your seats. Please take your seats, I will allow afterwards.

(ਇਸ ਸਮੇਂ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਖੜ੍ਹੇ ਹੋ ਕੇ ** ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਜੋ ਖੜ੍ਹੇ ਹੋ ਕੇ ਬੋਲਿਆ ਜਾ ਰਿਹਾ ਹੈ ਅਤੇ ਜੋ ਚੇਅਰ ਨੂੰ ਡਿਫਾਈ ਕਰਦੇ ਹੋਏ ਬੋਲਿਆ ਜਾਂਦਾ ਹੈ, ਰਿਕਾਰਡ ਨਾ ਕੀਤਾ ਜਾਵੇ। Take your seats. Take your seats. Kindly take your seats I am asking you for this. I am not asking Finance Minister. I am not asking Finance Minister to sit. You please take your seats. He is on his legs. He is speaking. ਸੋ, ਤੁਸੀਂ ਏਨੀਆਂ ਜ਼ਿਆਦਾ ਚੂੰਢੀਆਂ ਨਾ ਵੱਢੋ ਕਿ ਉਸ ਤੋਂ ਕੋਈ ਭੜਕ ਜਾਵੇ ਅਤੇ ਜੋ ** ** ਕਹੀ ਗਈ ਹੈ, ਉਸ ਨੂੰ ਰਿਕਾਰਡ ਨਾ ਕੀਤਾ ਜਾਵੇ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਤੁਸੀਂ ਹਾਲਾਤ ਨੂੰ ਵੇਖ ਹੀ ਲਿਆ ਹੈ....

**Mr. Speaker :** Be positive.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਠੀਕ ਹੈ ਜੀ। ਸਪੀਕਰ ਸਾਹਿਬ, ਇਕ ਆਨਰੇਬਲ ਮੈਂਬਰ ਇਹ ਕਹੇ ਕਿ ਤੁਸੀਂ ਕੁਝ ਵੀ ਦਿੰਦੇ ਜਾਵੋ, ਕੁਝ ਨਹੀਂ ਹੋਣਾ, ਕੀ ਅਸੀਂ ਪਿੰਡਾਂ ਵਾਲਿਆਂ ਨੂੰ ਕੁਝ ਵੀ ਨਾ ਦੇਈਏ ਤੇ ਕੀ ਫਿਰ ਲੋਕੀਂ ਕਿਤੇ ਇਨ੍ਹਾਂ ਦੇ ਨਾਲ ਲੱਗ ਜਾਣਗੇ। ਇਹ ਕਹਿਣਾ ਚਾਹੁੰਦੇ ਹਨ; ਇਹ ਕਹਿੰਦੇ ਹਨ ਕਿ ਪਿੰਡਾਂ ਵਾਲਿਆਂ ਨੂੰ ਕੁਝ ਨਹੀਂ ਦਿਆਂਗੇ ਤਾਂ ਵੀ ਉਹ ਸਾਡੇ ਨਾਲ ਹਨ ਅਤੇ ਅੱਜ ਪਿੰਡਾਂ ਵਾਲੇ ਸਮਝਦਾਰ ਹਨ, ਇੰਟੈਲੀਜੈਂਟ ਹਨ ਅਤੇ ਅੱਜ ਤੁਹਾਡੀ ਗੇਮ ਨੂੰ ਸਮਝ ਗਏ ਹਨ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸਪੀਕਰ ਸਾਹਿਬ, ** ** ** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਪੰਜਾਂ ਸਾਲਾਂ ਦੇ ਵਿਚ ਦਿੱਤਾ ਨਹੀਂ ਤੇ ਹੁਣ ਮੈਨੂੰ ਸਿਖਾ ਰਹੇ ਹਨ ਕਿ ਕਦੋਂ ਦੇਣਾ ਹੈ। ਸਪੀਕਰ ਸਾਹਿਬ, ਇੱਥੇ ਖਾਸ ਕਰ, ਮੈਂ ਇੱਕ ਬਹੁਤਾ ਚੰਗਾ ਸ਼ਬਦ ਨਹੀਂ ਬੋਲਾਂਗਾ (ਹਾਸਾ)

---

**Not recorded/expunged as ordered by the Chair.

**ਮਾਨਯੋਗ ਸਪੀਕਰ :** ਹਾਊਸ ਦੀ ਡਿਗਨਿਟੀ ਨੂੰ ਕਾਇਮ ਰੱਖਿਆ ਜਾਵੇ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸੌਰੀ, ਸਰ। ਇਹ ਵਾਰ-ਵਾਰ ਕਿਹਾ ਜਾ ਰਿਹਾ ਹੈ ਕਿ ਇਹ ਸਰਕਾਰ ਆਪਣੀ ਰਿਸਪਾਂਸੀਬਿਲਟੀ ਅਤੇ ਪ੍ਰਾਪਰਲੀ ਪ੍ਰਫਾਰਮ ਨਹੀਂ ਕਰ ਰਹੀ, ਇਹ ਸਰਕਾਰ ਠੇਕੇਦਾਰ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਅਸੀਂ ਜਿੰਨੇ ਵੀ ਫੰਕਸ਼ਨ ਪੰਚਾਇਤਾਂ ਨੂੰ ਦਿੱਤੇ ਹਨ, ਕੀ ਪੰਚਾਇਤਾਂ ਠੇਕੇਦਾਰ ਹਨ। ਉਹ ਇਲੈਕਟਿਡ ਬਾਡੀਜ਼ ਹਨ, ਜਿਵੇਂ ਸਕੂਲ ਟੀਚਰਜ਼ ਦੀ ਭਰਤੀ, ਪ੍ਰਾਇਮਰੀ ਹੈਲਥ ਸੈਂਟਰ ਨੂੰ ਚਲਾਉਣਾ, ਪੈਨਸ਼ਨਾਂ ਵੀ ਵੰਡਦੇ ਹਨ ਉਹ ਹਰ ਕੰਮ ਕਰਦੇ ਹਨ। ਇਹ ਏਨਾ ਗਲਤ ਪ੍ਰਚਾਰ ਕਰ ਰਹੇ ਹਨ। ਸਰਕਾਰ ਇਸ ਚੰਡੀਗੜ੍ਹ ਦੀ ਬਿਊਰੋਕਰੇਸੀ ਤੋਂ ਤੰਗ ਆ ਕੇ ਅਤੇ ਜਿਸ ਨਾਲ ਲੋਕਾਂ ਦੀ ਟਾਈਮ ਕੰਜਿਊਮਿੰਗ ਜ਼ਿਆਦਾ ਹੁੰਦੀ ਸੀ ਅਤੇ ਕੁਝ ਲੋਕਾਂ ਨੂੰ ਸਰਵਿਸ ਡਿਲੀਵਰ ਵੀ ਨਹੀਂ ਕਰਦੀ ਸੀ। ਉਹ ਬਿਊਰੋਕਰੇਸੀ ਦੇ ਫੰਕਸ਼ਨ ਨੂੰ ਘਟਾ ਕੇ ਪਿੰਡਾਂ ਦੇ ਲੋਕਾਂ ਨੂੰ ਆਮ ਤਾਕਤ ਦਿੱਤੀ ਹੈ। (ਥੰਪਿੰਗ) ਕੀ ਇਹ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਕੰਟਰੈਕਟਰ ਹਨ ? ਸਰ, ਇਸ ਕਰਕੇ ਮੈਂ ਸਮਝਦਾ ਹਾਂ ਕਿ ਇਸ ਗੱਲ ਦੀ ਮਿਸ-ਇੰਟਰਪਰੇਟੇਸ਼ਨ ਕਰਨਾ, ਪੰਜਾਬ ਦੇ ਲੋਕਾਂ ਨਾਲ ਬਹੁਤ ਵੱਡਾ ਜ਼ੁਲਮ ਹੈ ਜਿਸ ਦਾ ਕੋਈ ਟਿਕਾਣਾ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਹਾਂ ਜੀ, ਭੂੰਦੜ ਜੀ, ਤੁਹਾਡਾ ਕੀ ਪੁਆਇੰਟ ਆਫ਼ ਆਰਡਰ ਹੈ। ਤੁਹਾਡਾ ਪੁਆਇੰਟ ਆਫ਼ ਆਰਡਰ ਹੀ ਹੋਣਾ ਚਾਹੀਦਾ ਹੈ ਕਿਉਂਕਿ ਤੁਸੀਂ ਤਾਂ ਸਮਝਦਾਰ ਹੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਬਿਲਕੁਲ ਠੀਕ ਹੈ ਜੀ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਇਹ ਮੇਰੇ ਸਾਂਢੂ ਹਨ, ਇਨ੍ਹਾਂ ਤੋਂ ਤਾਂ ਮੈਨੂੰ ਉਮੀਦ ਨਹੀਂ ਹੈ....

**ਮਾਨਯੋਗ ਸਪੀਕਰ :** ਸੁਣ ਲੈਣ ਦਿਉ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** ** ** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਇਨ੍ਹਾਂ ਨੇ ਇਹ ਇਸ ਕਰਕੇ ਕਿਹਾ ਹੈ ਕਿ ਇਹ ਐਮ.ਪੀ. ਸਨ ਉਸ ਤੋਂ ਬਾਅਦ ਇਹ ਇਥੇ ਆ ਗਏ ਅਤੇ ਇਹ ਐਮ.ਪੀ. ਬਣ ਕੇ ਮੇਰੀ ਕੋਠੀ ਵਿਚ ਰਹਿੰਦੇ ਸਨ...

**ਮਾਨਯੋਗ ਸਪੀਕਰ :** ਤੁਸੀਂ ਬਜਟ ਦੀ ਗੱਲ ਕਰੋ। (ਹਾਸਾ)

---

**Expunged as ordered by the Chair.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਮੈਂ ਭੁੱਲ ਗਿਆ ਸੀ....(ਸ਼ੋਰ) (ਹਾਸਾ) ਸਰ, ਇਕ ਬਹੁਤ ਅਹਿਮ ਮੁੱਦਾ...(ਸ਼ੋਰ)

**Mr. Speaker :** Order please.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਪੰਜਾਬ ਦੇ ਸ਼ਡਿਊਲਡ ਕਾਸਟਸ, ਬੈਕਵਰਡ ਕਲਾਸਿਜ਼ ਦੇ ਲੋਕ ਅਤੇ ਖਾਸ ਕਰਕੇ ਪੰਜਾਬ ਦੇ ਸਾਰੇ ਪੁਲੀਟੀਕਲ ਐਲੀਮੈਂਟਸ ਇਹ ਮਹਿਸੂਸ ਕਰਦੇ ਹਨ ਕਿ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਜਿਹੜੀਆਂ ਹਨ ਉਹ ਅੰਡਰ ਪ੍ਰਿਵਿਲੇਜ਼ਡ ਹਨ, ਉਨ੍ਹਾਂ ਕੋਲ ਇਕਨਾਮਿਕ ਆਪੁਰਚੁਨੀਟੀਜ਼ ਨਹੀਂ ਹਨ ਅਤੇ ਉਨ੍ਹਾਂ ਦੀ ਸਰਕਾਰੀ ਅਦਾਰਿਆਂ ਵਿਚ ਮਦਦ ਨਹੀਂ ਹੁੰਦੀ। ਇਸ ਕਰਕੇ ਇਹ ਸਪੈਸ਼ਲ ਸਕਿਉਰਿਟੀ ਫੰਡ ਬਣਾਇਆ ਹੈ, ਜਿਸ ਬਾਰੇ ਮੈਨੂੰ ਇਹ ਕਹਿਣਾ ਪੈਂਦਾ ਹੈ ਕਿ ਸਾਲ 2000-01 ਵਿਚ ਜਿਹੜੀ ਬਜਟ ਸਪੀਚ ਇਨ੍ਹਾਂ ਦੇ ਫਾਈਨਾਂਸ ਮਨਿਸਟਰ....

**ਮਾਨਯੋਗ ਸਪੀਕਰ** : ਇਨ੍ਹਾਂ ਦੀ ਗੱਲ ਨਾ ਕਰੋ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਇਨ੍ਹਾਂ ਨੇ ਡੈਡੀਕੇਟਿਡ ਸਕਿਉਰਿਟੀ ਫੰਡ ਕ੍ਰੀਏਟ ਕਰਕੇ ਦੋ ਸਾਲਾਂ ਵਿਚ ਕੁਝ ਨਹੀਂ ਕੀਤਾ। ਅਸੀਂ ਇਹ ਓਪਰੇਸ਼ਨੇਲਾਈਜ਼ ਕੀਤਾ ਹੈ ਅਤੇ ਇਹ 450 ਕਰੋੜ ਦਾ ਫੰਡ ਕਾਇਮ ਕੀਤਾ ਹੈ। ਮੈਨੂੰ ਖੁਸ਼ੀ ਹੈ ਅਤੇ ਮੈਂ ਕਹਿ ਸਕਦਾ ਹਾਂ ਕਿ "We have not been able to release funds". I am quoting this from the speech of 2000-01. ਇਹ ਜਿਹੜਾ ਕਹਿੰਦੇ ਹਨ ਕਿ ਅਸੀਂ ਕਰਦੇ ਰਹੇ ਹਾਂ the former Finance Minister accepted this in the House.

**ਕੈਪਟਨ ਕੰਵਲਜੀਤ ਸਿੰਘ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ।

**Finance & Planning and Institutional Finance & Banking Minister :** Sir, I'm quoting the speech. "We've not been able to release/funds for pensions......... (interruption) (noises)

**ਮਾਨਯੋਗ ਸਪੀਕਰ** : ਐਫ.ਐਮ. ਸਾਹਿਬ ਬੈਠ ਜਾਓ। ਫਾਰਮਰ ਫਾਈਨਾਂਸ ਮਨਿਸਟਰ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹਨ। ਹਾਂ ਜੀ, ਤੁਹਾਡਾ ਕੀ ਪੁਆਇੰਟ ਆਫ਼ ਆਰਡਰ ਹੈ। ਜੇ ਕੋਈ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ ਤਾਂ ਬਾਅਦ ਵਿਚ ਦੇ ਦੇਣਾ।

**ਕੈਪਟਨ ਕੰਵਲਜੀਤ ਸਿੰਘ** : * * *

**Mr. Speaker :** This is no Point of Order.

---

**Expunged as ordered by the Chair.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ)

**ਮਾਨਯੋਗ ਸਪੀਕਰ :** ਤੁਸੀਂ ਇਨ੍ਹਾਂ ਵੱਲ ਨਾ ਦੇਖੋ, ਆਪਣੀ ਗੱਲ ਕਹੋ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਇਨ੍ਹਾਂ ਨੂੰ ਵੀ ਦੇਖਣ ਦਿਓ। (ਹਾਸਾ) ਸਪੀਕਰ ਸਾਹਿਬ, ਅਸਲੀਅਤ ਇਹ ਹੈ ਕਿ ਮੈਂ ਇਸ ਕਰਕੇ ਰਿਪਲਾਈ ਦੇ ਰਿਹਾ ਹਾਂ ਕਿ ਇਨ੍ਹਾਂ ਦੇ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਮੈਂਬਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਦਿੰਦੇ ਰਹੇ ਹਾਂ, ਇਨ੍ਹਾਂ ਦੇ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਪੰਜ ਸਾਲ ਦਿੰਦੇ ਰਹੇ ਹਾਂ ਅਤੇ ਫਾਰਮਰ ਫਾਈਨਾਂਸ ਮਨਿਸਟਰ ਨੇ (ਕਾਗਜ਼ ਦਿਖਾਉਂਦੇ ਹੋਏ) ਇਥੇ ਕਿਹਾ ਹੈ ਕਿ ਅਸੀਂ ਨਹੀਂ ਦਿੰਦੇ ਰਹੇ ਹੁਣ ਇਹ ਗੱਲਾਂ ਕਰਦੇ ਹਨ ਕਿ ਇਲੈਕਸ਼ਨਾਂ ਕਰਕੇ ਸਹੂਲਤਾਂ ਦੇ ਰਹੇ ਹਾਂ ਮੈਂ ਪਹਿਲਾਂ ਵੀ ਕਹਿ ਚੁੱਕਿਆ ਹਾਂ ਕਿ ਇਨ੍ਹਾਂ ਨੇ ਫਾਈਨਾਂਸ਼ੀਅਲ ਪੁਜ਼ੀਸ਼ਨ ਇੰਨੀ ਖਾਰਜ ਕਰ ਦਿੱਤੀ ਸੀ ਕਿ ਅਸੀਂ ਇਹ ਸਹੂਲਤਾਂ ਪਹਿਲਾਂ ਨਹੀਂ ਦੇ ਸਕੇ। ਹੁਣ ਅਸੀਂ ਉਸ ਪੁਜ਼ੀਸ਼ਨ ਵਿੱਚ ਹਾਂ ਕਿ ਦੇਵਾਂਗੇ। (ਥੰਪਿੰਗ) ਸਪੀਕਰ ਸਾਹਿਬ, ਅਸੀਂ 450 ਕਰੋੜ ਦਾ ਵਿਜ਼ਿਉਲਾਈਜ਼ ਕੀਤਾ ਸੀ ਤੇ ਮੈਨੂੰ ਖੁਸ਼ੀ ਹੈ ਇਹ ਕਹਿੰਦੇ ਹੋਏ ਕਿ ਇਹ ਫੰਡ, ਜਿਵੇਂ ਇਕਾਨਾਮਿਕ ਗ੍ਰੋਥ ਹੋ ਰਹੀ ਹੈ, ਰੈਵੇਨਿਊ ਵੱਧ ਰਿਹਾ ਹੈ, ਇਸ ਤੋਂ ਲੱਗਦਾ ਹੈ ਕਿ ਇਹ 500 ਕਰੋੜ ਤੋਂ ਉਪਰ ਇਸੇ ਸਾਲ ਹੋ ਜਾਵੇਗੀ (ਥੰਪਿੰਗ)। ਅਸੀਂ ਬਜਟ ਵਿਚ ਆਸ਼ੀਰਵਾਦ ਸਕੀਮ ਦੇ ਤਹਿਤ 6,100 ਰੁਪਏ ਤੋਂ 15,000 ਰੁਪਏ ਪਰ ਵੂਮੈਨ ਦੀ ਪ੍ਰੋਵੀਜ਼ਨ ਕੀਤੀ ਹੈ। ਇਕ ਹੋਰ ਬੜੀ ਚਿੰਤਾ ਸੀ, ਇਥੇ ਮੈਂਬਰ ਸਾਹਿਬ ਨੇ ਸਪੈਸ਼ਲ ਕੰਪੋਨੈਂਟ ਪਲਾਨ ਬਾਰੇ ਕਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ Special Component Plan has been enhanced to 1154 crores in amended estimates of 2005-2006 and a provision of Rs. 65.65 crore has been made for their welfare in the Annual Plan of 2006-2007 ਕਿਉਂਕਿ ਇਹ ਕਨਸਰਨ ਅਕਸਰ ਕਿਹਾ ਗਿਆ। ਹੁਣੇ ਮੇਰੇ ਕੁਲੀਗ ਨੇ ਦੋ ਕੰਮਾਂ ਬਾਰੇ ਮੈਨਸ਼ਨ ਕੀਤਾ। ਉਨ੍ਹਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਅਤੇ ਇਕ ਬੈਂਕਫਿੰਕੋ, ਇਨ੍ਹਾਂ ਦੀ ਸ਼ੇਅਰ ਕੈਪੀਟਲ ਇਕ ਕਰੋੜ ਤੋਂ ਲੈ ਕੇ ਢਾਈ ਕਰੋੜ ਕਰਨ ਬਾਰੇ ਆਲਰੇਡੀ ਬਜਟ ਵਿਚ ਪ੍ਰੋਵੀਜ਼ਨ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਮੈਨੂੰ ਦੁਬਾਰਾ ਰਿਮਾਈਂਡ ਕਰਾਇਆ ਹੈ, ਇਸ ਲਈ ਇਨ੍ਹਾਂ ਦੋਵਾਂ ਦੀ ਸ਼ੇਅਰ ਕੈਪੀਟਲ ਅਸੀਂ 5 ਕਰੋੜ ਰੁਪਏ ਤੱਕ ਐਨਹਾਂਸ ਕਰਦੇ ਹਾਂ। ਕਿਉਂਕਿ ਇਹ ਦੋਵੇਂ ਕਾਰਪੋਰੇਸ਼ਨਾਂ ਗਰੀਬਾਂ ਨੂੰ ਲੋਨ ਦਿੰਦੀਆਂ ਹਨ, ਜਿਥੇ ਕਿਸਾਨਾਂ ਦੇ ਕਰਜ਼ਿਆਂ ਲਈ ਵੰਨ-ਟਾਈਮ ਸੈਟਲਮੈਂਟ ਦੀ ਗੱਲ ਕੀਤੀ ਗਈ ਹੈ, ਉਥੇ ਇਨ੍ਹਾਂ ਦੇ ਕਰਜ਼ਿਆਂ ਨੂੰ ਅਸੀਂ ਵੰਨ-ਟਾਈਮ ਸੈਟਲਮੈਂਟ ਦੇਵਾਂਗੇ। ਇਨ੍ਹਾਂ ਤੋਂ ਕੇਵਲ ਪ੍ਰਿੰਸੀਪਲ ਚਾਰਜ ਹੋਵੇਗਾ, ਕੋਈ ਵਿਆਜ ਨਹੀਂ ਲਿਆ ਜਾਵੇਗਾ, ਚਾਹੇ 8 ਕਰੋੜ ਹੋਵੇ ਤੇ ਚਾਹੇ 10 ਕਰੋੜ ਹੋਵੇ। ਉਸਦੀ ਗਿਣਤੀ ਨਹੀਂ ਕੀਤੀ ਜਾਵੇਗੀ। ਕਿਉਂਕਿ ਹੁਣੇ-ਹੁਣੇ ਡਿਮਾਂਡ ਕੀਤੀ ਗਈ ਹੈ ਜਿਹੜੀ ਕਿ ਜਾਇਜ਼ ਹੈ, ਇਸ ਲਈ ਅਸੀਂ ਇਸ ਨੂੰ ਅਨਾਊਂਸ ਕਰਦੇ ਹਾਂ।

**ਮਾਨਯੋਗ ਸਪੀਕਰ :** ਕੰਸਟ੍ਰਕਟਿਵ ਸੁਜੈਸ਼ਨਜ਼ ਮੰਨ ਲਈਆਂ ਹਨ, ਇਹ ਬਹੁਤ ਅੱਛੀ ਗੱਲ ਹੈ।

**ਸਰਦਾਰ ਤੋਤਾ ਸਿੰਘ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। (ਵਿਘਨ)

**ਮਾਨਯੋਗ ਸਪੀਕਰ** : ਹੁਣ ਤੁਸੀਂ ਇਨ੍ਹਾਂ ਨੂੰ ਬੋਲਣ ਦਿਓ। (ਵਿਘਨ) ਹਾਂ ਜੀ, ਤੋਤਾ ਸਿੰਘ ਦੀ ਗੱਲ ਸੁਣ ਲੈਣ ਦਿਓ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਬਹੁਤ ਦਾਤਾ ਬਣਿਆ ਹੋਇਆ ਹੈ (ਵਿਘਨ)

**Mr. Speaker :** Order please.

**ਸਰਦਾਰ ਤੋਤਾ ਸਿੰਘ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਵਿਘਨ) ਤੁਸੀਂ ਕਿਉਂ ਇੰਟਰੱਪਟ ਕਰ ਰਹੇ ਹੋ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਜਦੋਂ ਵੀ ਸ਼ਡਿਊਲਡ ਕਾਸਟਸ ਦੀ ਗੱਲ ਕਰੋ ਤਾਂ ਇਹ ਔਖੇ ਹੋ ਜਾਂਦੇ ਹਨ।

**ਮਾਨਯੋਗ ਸਪੀਕਰ** : ਇਹ ਔਖੇ ਨਹੀਂ ਹੁੰਦੇ, ਤੁਸੀਂ ਬੋਲੀ ਜਾਓ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਅੱਗੇ ਮੈਂ ਇਕ ਗੱਲ Allocation of Funds to Chairs ਬਾਰੇ ਕਰਾਂਗਾ। ਮੈਂ ਅੱਜ ਇਥੇ ਬਾਬਾ ਭੀਮ ਰਾਓ ਅੰਬੇਦਕਰ ਅਤੇ ਬਾਬੂ ਜਗਜੀਵਨ ਰਾਮ ਜੀ ਚੇਅਰਜ਼ ਵਾਸਤੇ ਯੂਨੀਵਰਸਿਟੀ ਵਿਚ 50 ਲੱਖ ਰੁਪਏ ਦੀ ਗਰਾਂਟ ਅਨਾਊਂਸ ਕਰਦਾ ਹਾਂ। ਇਸੇ ਤਰ੍ਹਾਂ ਸਰ, ਇਕ ਇਥੇ ਵਾਰ-ਵਾਰ ਮੈਂਬਰ ਸਾਹਿਬਾਨ ਤੋਂ ਇਹ ਇਸ਼ੂ ਰੇਜ਼ ਹੋਇਆ, ਪ੍ਰੀ-ਮੈਟ੍ਰਿਕ ਸਕਾਲਰਸ਼ਿਪ ਟੂ ਸ਼ਡਿਊਲਡ ਕਾਸਟਸ ਅਤੇ ਪੋਸਟ-ਮੈਟ੍ਰਿਕ ਸਕਾਲਰਸ਼ਿਪ ਟੂ ਸ਼ਡਿਊਲਡ ਕਾਸਟਸ ਨੂੰ ਦੇਣ ਬਾਰੇ। ਮੈਨੂੰ ਇਹ ਖੁਸ਼ੀ ਹੈ ਕਿ ਇਸ ਵਾਸਤੇ ਜਿਹੜੀ ਐਲੋਕੇਸ਼ਨ 2001-2002 ਵਿਚ ਇਨ੍ਹਾਂ ਦੇ ਵੇਲੇ ਸਿਰਫ 12 ਲੱਖ ਰੁਪਏ ਦੀ ਸੀ, ਅਸੀਂ ਉਹ ਪ੍ਰੀ-ਮੈਟ੍ਰਿਕ ਵਾਸਤੇ 85 ਲੱਖ ਕੀਤੀ ਹੈ ਅਤੇ ਇਸੇ ਤਰ੍ਹਾਂ ਇਨ੍ਹਾਂ ਦੇ ਵੇਲੇ ਜਿਹੜੀ ਐਲੋਕੇਸ਼ਨ ਪੋਸਟ-ਮੈਟ੍ਰਿਕ ਵਾਸਤੇ ਸਿਰਫ 3 ਕਰੋੜ ਦੀ ਸੀ, ਅਸੀਂ ਅੱਜ ਉਸਨੂੰ 14 ਕਰੋੜ 20 ਲੱਖ ਰੁਪਿਆ ਕੀਤਾ ਹੈ।

ਸਰ, ਅਰਬਨ ਡਿਵੈਲਪਮੈਂਟ ਇਕ ਐਸਾ ਇਸ਼ੂ ਹੈ, ਪੰਜਾਬ ਇਕ ਨੰਬਰ ਸੂਬਾ ਹੈ ਜਿਹੜਾ ਅਰਬਨਾਈਜ਼ੇਸ਼ਨ ਵੱਲ ਬੜੀ ਤੇਜ਼ੀ ਨਾਲ ਵੱਧ ਰਿਹਾ ਹੈ। ਸਪੀਕਰ ਸਾਹਿਬ, ਅਗਰ ਮੈਂ ਅਰਬਨਾਈਜ਼ਡ ਪਾਪੂਲੇਸ਼ਨ ਦੀਆਂ ਫਿਗਰਜ਼ ਕੋਟ ਕਰਾਂ, ਇਹ ਜਿਹੜੀ 23% ਸੀ ਉਹ ਹੁਣ ਵੱਧ ਕੇ 39% ਹੋ ਚੁੱਕੀ ਹੈ। ਇਸ ਦੀਆਂ ਆਪਣੀਆਂ ਬੜੀਆਂ ਪ੍ਰਾਬਲਮਜ਼ ਹਨ ਔਰ ਉਨ੍ਹਾਂ ਨੂੰ ਦੇਖਦਿਆਂ ਹੋਇਆਂ ਇਕ ਵੱਡੇ ਅਰਬਨ ਰਿਫਾਰਮ ਜਿਹੜੇ ਹਨ, ਨੈਸ਼ਨਲ ਅਰਬਨ ਰਿਫਾਰਮ ਮਿਸ਼ਨ ਜੋ ਹੈ, ਉਸ ਦੇ ਤਹਿਤ ਸਾਨੂੰ ਫੰਡ ਮਿਲੇ ਹਨ। ਹਾਲੇ ਸਾਡੀਆਂ ਦੋ ਹੀ ਸਿਟੀਜ਼ ਇਸ ਦੇ ਅਧੀਨ ਲਈਆਂ ਗਈਆਂ ਹਨ, ਇਕ ਅੰਮ੍ਰਿਤਸਰ ਅਤੇ ਇਕ ਲੁਧਿਆਣਾ। ਇਸ ਦੇ ਵਿਚ ਅਸੀਂ ਅਰਬਨ ਰਿਫਾਰਮ ਮਿਸ਼ਨ ਅਸੈਪਟ ਕੀਤਾ ਹੈ। ਉਸ ਦੀਆਂ ਕੁਝ ਮੈਨਡੇਟਰੀ ਪ੍ਰੋਵੀਜ਼ਨਜ਼ ਹਨ ਜਿਹੜੀਆਂ ਅਸੀਂ ਅਸਪੈਕਟ ਕਰ ਰਹੇ ਹਾਂ। ਸਪੀਕਰ ਸਾਹਿਬ,

**Expunged as ordered by the Chair.

ਕੁਝ ਮਸਲੇ ਐਸੇ ਹਨ, ਜਦੋਂ ਅਰਬਨਾਈਜੇਸ਼ਨ ਹੋ ਰਹੀ ਹੁੰਦੀ ਹੈ ਤਾਂ ਕਈ ਅਨ-ਅਥੋਰਾਈਜ਼ਡ ਕਾਲੋਨੀਜ਼ ਪ੍ਰਾਈਵੇਟ ਵਾਲੇ ਖੜ੍ਹੀਆਂ ਕਰ ਲੈਂਦੇ ਹਨ। ਅਸੀਂ ਉਨ੍ਹਾਂ ਨੂੰ ਰੈਗੂਲੇਰਾਈਜ਼ ਕਰਾਂਗੇ, ਲੇਕਿਨ ਸਿਰਫ ਉਹ ਕਾਲੋਨੀਜ਼ ਰੈਗੂਲੇਰਾਈਜ਼ ਹੋਣਗੀਆਂ ਜਿਥੇ ਗੌਰਮਿੰਟ ਐਨਕਰੋਚਡ ਲੈਂਡ ਨਹੀਂ ਹੋਵੇਗੀ ਅਤੇ ਇਸਦੇ ਨਾਲ ਹੀ ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਦੇਵਾਂਗੇ ਜਿਹੜੀਆਂ ਉਨ੍ਹਾਂ ਨੂੰ ਅੱਜ ਨਹੀਂ ਮਿਲ ਰਹੀਆਂ। ਇਹ ਸਾਰੀਆਂ ਗਰੀਬ ਬਸਤੀਆਂ ਹਨ। ਬਹੁਤ ਸਾਰੇ ਐਮ.ਐਲ.ਏਜ਼. ਅਤੇ ਖਾਸ ਕਰਕੇ ਕਾਂਗਰਸੀ ਐਮ.ਐਲ.ਏਜ਼. ਨੇ ਪੁਆਇੰਟ ਰੇਜ਼ ਕੀਤਾ ਹੈ ਕਿ 6 ਮਰਲੇ ਤੱਕ ਇਹ ਸਹੂਲਤਾਂ ਦਿੱਤੀਆਂ ਜਾਣ। ਇਸ ਦੇ ਵਾਸਤੇ ਅਸੀਂ ਚੀਫ਼ ਸੈਕਟਰੀ ਲੈਵਲ ਦੀ ਇਕ ਕਮੇਟੀ ਬਣਾਈ ਹੈ । ਅਰਬਨ ਏਰੀਏ ਵਿਚ 22 ਲੱਖ ਹਾਊਸ ਹੋਲਡਰਜ਼ ਵਿਚੋਂ ਦੋ ਢਾਈ ਲੱਖ ਹਾਊਸ ਹੋਲਡਰਜ਼ ਬਿਲਕੁਲ ਹੀ ਗਰੀਬ ਹਨ। ਅਸੀਂ ਉਨ੍ਹਾਂ ਤੋਂ ਨਾ ਸੀਵਰੇਜ ਚਾਰਜਿਜ਼ ਅਤੇ ਨਾ ਵਾਟਰ ਚਾਰਜਿਜ਼ ਵਸੂਲ ਕਰਾਂਗੇ। ਫੈਸਲਾ ਸਿਰਫ ਇਹ ਹੋਣਾ ਹੈ ਕਿ ਇਹ ਫਾਇਦਾ 4 ਮਰਲੇ ਤੱਕ ਦੇਣਾ ਹੈ ਜਾਂ 6 ਮਰਲੇ ਤੱਕ ਦੇਣਾ ਹੈ।

(ਕੁਝ ਅਵਾਜ਼ਾਂ : 6 ਮਰਲੇ ਤੱਕ ਹੀ ਕਰ ਦਿਓ ਜੀ।)

**Shri Tikshan Sud :** Clarification, Sir.

**Mr. Speaker :** After finishing the speech. Let him (F.M.) finish the speech, then you ask for clarification. Not allowed. You can ask questions after the speech is finished.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਇਸੇ ਤਰ੍ਹਾਂ ਔਕਟਰਾਇ ਦਾ ਇਸ਼ੂ ਹੈ। ਇਹ ਇਸ਼ੂ ਲਾਂਗ ਪੈਂਡਿੰਗ ਹੈ। ਸਾਡੀ ਇਕ ਰਿਸਪਾਂਸੀਬਲ ਗੌਰਮਿੰਟ ਹੈ। ਇਸ ਕਰਕੇ ਅਸੀਂ ਇਕ ਰਿਸਪਾਂਸੀਬਲ ਢੰਗ ਨਾਲ ਹੀ ਇਹ ਕੰਮ ਕਰਾਂਗੇ। ਅਸੀਂ ਇਨ੍ਹਾਂ ਵਾਂਗ ਇਕ ਰਿਸਪਾਂਸੀਬਲ ਗੌਰਮਿੰਟ ਵਾਲਾ ਕੰਮ ਨਹੀਂ ਕਰਾਂਗੇ। ਪਿਛਲੀ ਸਰਕਾਰ ਨੇ ਆਪਣੀ ਟਰਮ ਤੋਂ ਮਹੀਨਾ ਡੇਢ ਮਹੀਨਾ ਪਹਿਲਾਂ ਇਹ ਕੰਮ ਕੀਤਾ ਪਰ ਨਾਲ ਹੀ ਬਠਿੰਡੇ ਦੇ ਦੋ ਮਿਉਂਸਿਪਲ ਕਮਿਸ਼ਨਰਾਂ ਨੇ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਕਮਿਸ਼ਨਰਾਂ ਨੇ, ਇਸ ਨੂੰ ਚੈਲਿੰਜ ਕਰ ਦਿੱਤਾ ਕਿ ਇਹ ਔਕਟਰਾਇ ਅਬਾਲਿਸ਼ ਨਹੀਂ ਹੋਣੀ ਚਾਹੀਦੀ। ਲੇਕਿਨ ਇਹ ਸਰਕਾਰ ਇਸ ਕੰਮ ਲਈ ਵਚਨਬੱਧ ਹੈ ਕਿ ਔਕਟਰਾਇ ਖਤਮ ਕਰਨੀ ਹੀ ਹੈ। ਲੇਕਿਨ ਇਹ ਖਤਮ ਉਦੋਂ ਹੋਵੇ ਜਦੋਂ ਇਸ ਦਾ ਕੋਈ ਆਲਟਰਨੇਟਿਵ ਲੱਭ ਲਿਆ ਜਾਵੇ। ਇਸ ਦੇ ਵਾਸਤੇ ਅਸੀਂ ਚੀਫ਼ ਸੈਕਟਰੀ ਲੈਵਲ ਦੀ ਇਕ ਕਮੇਟੀ ਬਣਾਈ ਹੈ ਅਤੇ ਮਹੀਨੇ, ਡੇਢ ਮਹੀਨੇ ਵਿਚ ਇਸ ਦਾ ਫੈਸਲਾ ਹੋ ਜਾਵੇਗਾ। ਇਲੈਕਸ਼ਨ ਵਿੱਚ ਹਾਲੇ 11 ਮਹੀਨੇ ਪਏ ਹਨ, ਉਸ ਤੋਂ ਪਹਿਲਾਂ-ਪਹਿਲਾਂ ਇਹ ਕੰਮ ਹੋ ਜਾਵੇਗਾ। ਇਸ ਤੋਂ ਇਲਾਵਾ ਇਕ ਹੋਰ ਬੜਾ ਪ੍ਰਚਾਰ ਕੀਤਾ ਜਾਂਦਾ ਹੈ ਅਤੇ ਮੈਂ ਮੈਂਬਰਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਵੈਟ ਆਵੇਗਾ ਤਾਂ ਲੋਕਲ ਟੈਕਸ ਇਨਕਲੂਡਿੰਗ ਔਕਟਰਾਇ ਖਤਮ ਨਹੀਂ ਹੁੰਦੇ। ਜਦੋਂ ਸੈਂਟਰਲ ਵੈਟ ਆਵੇਗਾ, ਜਿਸ ਵੇਲੇ ਜਨਰਲ ਗੁਡਜ਼ ਐਂਡ ਸਰਵਿਸਜ਼ ਟੈਕਸ ਆਵੇਗਾ....ਪਰ ਇਹ ਸਟੇਟ ਵੈਟ ਹੈ। ਇਸ ਵਿੱਚ ਕੋਈ ਐਸੀ ਪ੍ਰੋਵੀਜ਼ਨ ਨਹੀਂ ਹੈ ਕਿ ਔਕਟਰਾਇ ਜਾਂ ਲੋਕਲ ਟੈਕਸ ਖਤਮ ਕਰਨੇ ਹੋਣਗੇ। ਗੁਡਜ਼ ਐਂਡ ਸਰਵਿਸਿਜ਼ ਟੈਕਸਿਜ਼ ਬਾਰੇ ਜੋ ਇੰਪਾਵਰਡ ਕਮੇਟੀ ਹੈ, ਉਹ ਇਸ ਦਾ ਫੈਸਲਾ ਕਰੇਗੀ। ਇਸ ਦੇ ਵਿੱਚ ਸਟੇਟ ਨੇ ਆਪਣੇ ਰਾਈਟ ਨੂੰ ਖਤਮ ਕਰਨਾ ਹੁੰਦਾ ਹੈ। ਇਹ ਟੈਕਸਿਜ਼ ਸੈਂਟਰਲ ਗੌਰਮਿੰਟ ਇਕੱਠਾ ਕਰੇਗੀ, ਅਸੀਂ ਨਹੀਂ ਕਰਨਾ। ਇਸ ਦੇ ਵਾਸਤੇ 5-6 ਸਾਲ ਲੱਗ ਸਕਦੇ ਹਨ। ਜਦੋਂ ਸੈਂਟਰਲ ਵੈਟ ਆਵੇਗਾ, ਉਦੋਂ ਔਕਟਰਾਇ ਖਤਮ ਹੁੰਦਾ ਹੈ ਐਸੀ ਗੱਲ ਬਿਲਕੁਲ ਨਹੀਂ ਹੈ।

**ਕੈਪਟਨ ਕੰਵਲਜੀਤ ਸਿੰਘ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**Captain Kanwaljit Singh :** ** ** ** **

**ਮਾਨਯੋਗ ਸਪੀਕਰ :** ਇਹ ਕੋਈ ਬੋਲਣ ਦਾ ਤਰੀਕਾ ਨਹੀਂ ਹੈ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਮੈਂ ਇਸ ਤੋਂ ਅੱਗੇ ਵੈਟ ਤੇ ਵੀ ਆਵਾਂਗਾ। ਸਪੀਕਰ ਸਾਹਿਬ, ਅਰਬਨਾਈਜ਼ੇਸ਼ਨ ਪਾਲਿਸੀ ਦੇ ਤਹਿਤ ਅਸੀਂ 56 ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਲਿਆਂਦੀ ਹੈ। ਇਸ ਦੇ ਵਿਚ ਵੱਡੇ-ਵੱਡੇ ਟਾਊਨਸ਼ਿਪ ਦੇ ਵੀ ਪ੍ਰਾਜੈਕਟ ਹਨ। ਮੈਂ ਇਹ ਗੱਲ ਬੜੀ ਸੋਚ ਸਮਝ ਕੇ ਕਹਿ ਰਿਹਾ ਹਾਂ ਕਿ ਹਾਊਸਿੰਗ ਐਂਡ ਟਾਊਨਸ਼ਿਪ ਕਿਸੇ ਵੀ ਸਟੇਟ ਦਾ ਇੰਜਨ ਆਫ ਗਰੋਥ ਹੁੰਦਾ ਹੈ। ਪੁੱਡਾ ਕੋਲ ਐਨਾ ਪੈਸਾ ਨਹੀਂ ਸੀ ਕਿ ਉਹ ਆਪ ਕਾਲੋਨੀਆਂ ਬਣਾ ਸਕਦਾ। ਇਸ ਕਰਕੇ ਇਸ ਕੰਮ ਵਾਸਤੇ ਇਕ ਇੰਪਾਵਰਡ ਕਮੇਟੀ ਬਣਾਈ ਗਈ ਜਿਸ ਦੇ ਤਹਿਤ ਪ੍ਰਾਈਵੇਟ ਲੋਕ ਆਪਣੇ ਕੋਲੋ ਪੈਸਾ ਲਾਉਣਗੇ ਅਤੇ ਇਹ ਪ੍ਰਾਜੈਕਟ ਚਲਾਉਣਗੇ। ਨਾ ਸਰਕਾਰ ਦਿੰਦੀ ਹੈ, ਨਾ ਵੇਚਦੀ ਹੈ, ਉਹ ਲੋਕ ਖਰੀਦਦੇ ਹਨ, ਲੋਕ ਵੇਚਦੇ ਹਨ। ਅਸੀਂ ਤਾਂ ਰੈਗੂਲੇਟ ਕਰਕੇ ਪੈਸੇ ਕਮਾਉਂਦੇ ਹਾਂ ਅਤੇ ਕਨਵਰਸ਼ਨ ਚਾਰਜਿਜ਼ ਲੈਂਦੇ ਹਾਂ। ਇਸ ਕਰਕੇ ਬਹੁਤ ਵੱਡਾ ਫੈਸਲਾ ਸੀ ਜਿਹੜਾ ਕਿ ਸੀ.ਐਮ. ਸਾਹਿਬ ਨੇ ਆਪਣੇ ਲੈਵਲ ਤੇ ਕੀਤਾ ਕਿ ਬਹੁਤ ਵੱਡਾ Dynamo of Growth ਹੈ। Housing ਵੀ ਹੈ। ਲੇਕਿਨ ਮੈਨੂੰ ਅਫ਼ਸੋਸ ਹੈ ਕਿ ਕਈ ਮਨਿਸਟਰਜ਼, ਇਨ੍ਹਾਂ ਦੇ ਪਿਛਲੀ ਸਰਕਾਰ ਦੇ ਐਕਸ ਮਨਿਸਟਰਜ਼ ਇਹ ਕਹਿੰਦੇ ਹਨ ਕਿ ਪ੍ਰਾਪਰਟੀ ਡੀਲਰ ਦਾ ਕੰਮ ਹੈ ਸੋ, ਮੈਂ ਖਾਸ ਕਰਕੇ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਕੋਟ ਕਰਦਾ ਹਾਂ ਕਿ ਇਕ ਪਾਸੇ ਉਹ ਪ੍ਰਾਈਵੇਟ ਕਾਲੋਨੀ ਦਾ ਉਦਘਾਟਨ ਕਰਦੇ ਹਨ, ਇਸ ਬਾਰੇ 'ਅਜੀਤ' ਅਖਬਾਰ ਦੇ ਵਿੱਚ ਛਪਿਆ ਹੈ। ਦੂਜੇ ਪਾਸੇ ਕਹਿੰਦੇ ਹਨ ਕਿ ਸਰਕਾਰ ਪ੍ਰਾਪਰਟੀ ਦਾ ਕੰਮ ਕਰਦੀ ਫਿਰਦੀ ਹੈ। ਮੈਨੂੰ ਅਫਸੋਸ ਹੈ ਕਿ ਇਹ ਇਹੋ ਜਿਹੀਆਂ ਗੱਲਾਂ ਕਰਦੇ ਹਨ। ਦੋਹਰਾਪਣ, double face ਮੈਨੂੰ ਸਮਝ ਨਹੀਂ ਆਉਂਦੀ ਕਿਉਂ ? ਮੈਂ, ਇਸੇ ਤਰ੍ਹਾਂ ਕੋਟ ਕਰਾਂਗਾ ਸਾਲ 2001-2002 ਵਿੱਚ ਮੇਰੇ ਇਕ ਬਹੁਤ ਵਧੀਆ ਕੁਲੀਗ ਹਨ, ਉਹ ਬੜੇ ਸਮਝਦਾਰ ਵੀ ਹਨ ਪਰ ਪਤਾ ਨਹੀਂ ਕਿਉਂ ਗਲਤੀਆਂ ਕਰਦੇ ਹਨ ਉਨ੍ਹਾਂ ਨੇ ਆਪਣੀ ਬਜਟ ਸਪੀਚ ਵਿੱਚ ਲਿਖਿਆ "Legislative steps are being taken to remove the hindrances in the way of private participation in the housing sector so as to boost construction of new housing in the State". ਜਦੋਂ ਇਨ੍ਹਾਂ ਨੇ ਕਿਹਾ ਕਿ ਪ੍ਰਾਈਵੇਟ ਸੈਕਟਰ ਵਿੱਚ ਹੋਣਾ ਚਾਹੀਦਾ ਹੈ। Do they have a right now to criticize ? ਇਹ ਬਜਟ ਸਪੀਚ ਹੈ। ਮੈਨੂੰ ਮਾਣ ਹੈ ਕਿ ਅੱਜ ਪੰਜਾਬ ਦੀ ਇਕਾਨਮੀ ਬੂਮ ਕਰ ਰਹੀ ਹੈ ਏਸੇ ਕਰਕੇ ਪ੍ਰਾਈਵੇਟ ਕੈਪੀਟਲ ਸਾਰਾ ਸੈਕਸ਼ਨ ਆ ਰਿਹਾ ਹੈ। ਇਹ ਤਾਂ ਆਪਣੀ ਖਿੱਲੀ ਆਪ ਉਡਾ ਰਹੇ ਹਨ। I am quoting legislative part of it. ਬਜਟ ਵਿੱਚ ਇਹ ਕਹਿੰਦੇ ਹਨ ਕਿ ਹੁੰਦਾ ਕੁਝ ਨਹੀਂ ਰਿਹਾ। (ਵਿਰੋਧੀ ਧਿਰਾਂ ਵੱਲੋਂ ...ਵਿਘਨ...)

**Mr. Speaker :** You carry on please.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਡਾਈਵਰਸੀਫਿਕੇਸ਼ਨ ਆਫ ਐਗਰੀਕਲਚਰ। ਇਕ ਤਾਂ ਮੈਨੂੰ ਯਾਦ ਹੈ ਇਹ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਖੁਸ਼ ਹੋ ਰਹੇ ਹਨ ਕਿ ਇਨ੍ਹਾਂ ਦੀ ਸਪੀਚ ਸੀ।

---

**Expunged as ordered by the Chair.

**ਮਾਨਯੋਗ ਸਪੀਕਰ :** ਖੁਸ਼ੀ ਵੀ ਤਾਂ ਦੇਖ ਲਿਆ ਕਰੋ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਾਲ 2001-2002 ਦੇ ਬਜਟ ਵਿੱਚ ਅਕਾਲੀ ਭਾਜਪਾ ਦੀ ਸਰਕਾਰ ਨੇ ਡਾਈਵਰਸੀਫਿਕੇਸ਼ਨ ਆਫ਼ ਐਗਰੀਕਲਚਰ ਅਤੇ ਐਗਰੋ ਪਰਾਸੈਸਿੰਗ ਪਰਮੋਟ ਕਰਨ ਲਈ ਬੜੀ ਭਾਰੀ ਸਕੀਮ ਅਨਾਊਂਸ ਕੀਤੀ ਸੀ ਔਰ ਮੈਂ ਵੀ ਖੁਸ਼ ਹੋ ਕੇ, ਅਖਬਾਰ ਦੇ ਵਿੱਚ ਆਪਣੇ ਵੱਲੋਂ ਆਰਟੀਕਲ ਲਿਖਿਆ ਸੀ, ਮੈਂ ਉਨ੍ਹਾਂ ਦਿਨਾਂ ਵਿੱਚ ਵਿਹਲਾ ਸੀ। ਉਹ 'ਅਜੀਤ' ਅਖਬਾਰ ਦੇ ਵਿੱਚ ਛਪਿਆ ਸੀ। ਮੈਂ ਲਿਖਿਆ ਸੀ ਕਿ ਡਾਈਵਰਸੀਫਿਕੇਸ਼ਨ ਆਫ਼ ਐਗਰੀਕਲਚਰ ਕਰਕੇ ਸਰਕਾਰ ਬਹੁਤ ਵਧੀਆ ਕੰਮ ਕਰ ਰਹੀ ਹੈ। ਪਰ, ਸਪੀਕਰ ਸਾਹਿਬ, ਉਸਦਾ ਨੈਟ ਰਿਜ਼ਲਟ ਕੀ ਹੋਇਆ? ਜਿਹੜਾ ਵੀ ਪੈਸਾ ਐਲੋਕੇਟ ਹੋਇਆ ਉਹ ਪੈਸਾ ਹੇਠਾਂ ਦਿੱਤਾ ਹੀ ਨਹੀਂ। ਇਹ ਇਨ੍ਹਾਂ ਦੀ ਕੁਮਿੱਟਮੈਂਟ ਹੈ। ਪਤਾ ਨਹੀਂ ਇਹ ਕੀ ਕਰਦੇ ਹਨ। ਪਰ ਅੱਜ ਦੇ ਆਨਰੇਬਲ ਸੀ.ਐਮ. ਸਾਹਿਬ ਨੇ ਡਾਈਵਰਸੀਫਿਕੇਸ਼ਨ ਦਾ ਝੰਡਾ ਚੁੱਕਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਪਹਿਲਾਂ ਵੀ ਦੱਸ ਚੁੱਕਾ ਹਾਂ, ਕਿ ਅਸੀਂ ਪੰਜਾਬ ਦੀ ਐਗਰੀਕਲਚਰ ਨੂੰ ਤਿਆਰ ਕਰ ਰਹੇ ਹਾਂ ਅਤੇ ਅਸੀਂ ਕੱਲ੍ਹ ਨੂੰ ਯੂਰਪੀਅਨ ਔਰ ਅਮਰੀਕਨ ਮਾਰਕੀਟ ਨੂੰ ਕੈਪਚਰ ਕਰਾਂਗੇ। ਅਸੀਂ, ਸੈਕਿੰਡ ਗਰੀਨ ਰੈਵੋਲਿਊਸ਼ਨ ਪੰਜਾਬ ਵਿੱਚ ਲਿਆ ਰਹੇ ਹਾਂ। ਪੰਜਾਬ ਪਹਿਲੇ ਨੰਬਰ ਤੇ ਆਏਗਾ। ਇਸ ਵਾਸਤੇ ਅਸੀਂ ਇਨਵੈਸਟਮੈਂਟ ਲਿਆ ਰਹੇ ਹਾਂ। ਉਸਦਾ ਨਤੀਜਾ ਹੈ ਕਿ ਅਸੀਂ ਐਸਾ ਕਰ ਰਹੇ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਥੋੜ੍ਹਾ ਜਿਹਾ ਏਥੇ ਡਿਫਰੈਂਸ ਕਰਨਾ ਚਾਹੁੰਦਾ ਹਾਂ ਕਿਉਂਕਿ ਮਾਨਯੋਗ ਮੁੱਖ ਮੰਤਰੀ ਜੀ ਦਾ ਐਗਰੀਕਲਚਰਲ ਫਸਟ ਪੈਸ਼ਨ ਹੈ। ਇਹ ਨਹੀਂ ਦੇਖਦੇ ਕਿ ਇਸ ਨਾਲ ਸਾਨੂੰ ਵੋਟਾਂ ਪੈਣਗੀਆਂ ਜਾਂ ਨਹੀਂ ਅਸੀਂ ਇਨ੍ਹਾਂ ਨੂੰ ਪੁੱਛਿਆ ਕਿ ਤੁਹਾਡਾ ਫਸਟ ਪੈਸ਼ਨ ਕੀ ਹੈ, ਆਰਮੀ ਹੈ ਜਾਂ ਐਗਰੀਕਲਚਰ ਹੈ। ਇਹ ਕਹਿੰਦੇ ਹਨ ਕਿ ਸ਼ਾਇਦ ਐਗਰੀਕਲਚਰ ਔਰ ਆਰਮੀ ਬਾਅਦ ਵਿੱਚ। ਜੋ ਇਹ ਖੇਤੀਬਾੜੀ ਦੀ ਗੱਲ ਕਰਦੇ ਹਨ ਇਹ ਇਨ੍ਹਾਂ ਦੀ ਪਹਿਲੀ ਰਿਕੁਆਇਰਮੈਂਟ ਹੈ। ਇਹ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਕਰਦੇ ਕੁਝ ਨਹੀਂ ਹਨ ਇਸ ਕਰਕੇ ਗਲ ਕਰਨੀ ਪੈਂਦੀ ਹੈ, ਕਿਉਂਕਿ ਪਿੰਡਾਂ ਵਿੱਚ ਜਾ ਕੇ ਵੋਟਾਂ ਲੈਣੀਆਂ ਹੁੰਦੀਆਂ ਹਨ, ਇਹ ਤਾਂ ਸਿਰਫ ਇਸ ਲਈ ਗੱਲਾਂ ਕਰਦੇ ਹਨ, ਪਰ ਇਨ੍ਹਾਂ ਨੇ ਕਰਨਾ ਕਰਾਉਣਾ ਕੁਝ ਨਹੀਂ ਹੁੰਦਾ। ਮੈਂ ਫਿਗਰਜ਼ ਦੇ ਰਿਹਾ ਹਾਂ ਇਨ੍ਹਾਂ ਦੀ ਡਾਈਰਵਸੀਫਿਕੇਸ਼ਨ ਦੀ ਸਕੀਮ ਬਾਰੇ ਇਹ ਦੇਖ ਕੇ ਮੈਂ ਵੀ ਖੁਸ਼ ਹੋ ਕੇ ਇੱਕ ਆਰਟੀਕਲ ਲਿਖਿਆ ਸੀ। ਲੇਕਿਨ ਇਨ੍ਹਾਂ ਨੇ ਕੀਤਾ ਕੁਝ ਵੀ ਨਹੀਂ ਹੈ। ਮੈਂ ਤੁਹਾਨੂੰ ਨਤੀਜੇ ਦੱਸਦਾ ਹਾਂ। ਜਦੋਂ ਹਿੰਦੁਸਤਾਨ ਦੇ ਵਿੱਚ ਪਹਿਲਾ ਗਰੀਨ ਰੈਵੋਲਿਊਸ਼ਨ ਆਇਆ ਸੀ ਤਾਂ ਉਸ ਵਿੱਚ ਪੰਜਾਬ ਮੋਢੀ ਸੀ। ਉਸ ਵੇਲੇ ਚਿੰਤਾਵਾਂ ਦੱਸੀਆਂ ਗਈਆਂ ਸਨ। ਇਸ ਨੂੰ ਟਾਈਮ ਲਗਦਾ ਹੈ। ਇਹ ਸ਼ੁਰੂਆਤ ਹੈ ਅਤੇ ਸ਼ੁਰੂਆਤ ਵਧੀਆ ਹੈ। ਇਸੇ ਤਰ੍ਹਾਂ ਸਾਲ 2002 ਵਿਚ ਸ਼ੁਰੂ ਕਰਕੇ ਅੱਜ ਮੈਨੂੰ ਇਹ ਦੱਸਣ ਵਿਚ ਖੁਸ਼ੀ ਹੋ ਰਹੀ ਹੈ ਕਿ 7 ਲੱਖ ਏਕੜ ਰਕਬੇ ਵਿਚ ਕੰਟਰੈਕਟ ਫਾਰਮਿੰਗ ਹੋ ਰਹੀ ਹੈ more than 1 lac farmer families are involved in it. It is not a small achievement. It is the biggest achievement in the shortest period of time. ਇਹ ਕਹਿੰਦੇ ਹਨ ਕਿ ਕਾਮਯਾਬ ਨਹੀਂ ਹੈ। ਇਸ ਵਿੱਚ ਹੋਰ ਵੀ ਬਹੁਤ ਕੁਝ ਹੋ ਰਿਹਾ ਹੈ। ਮੈਂ ਜ਼ਿਆਦਾ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਸਾਰੇ ਲੋਕ ਫਾਰਮਿੰਗ ਨਾਲ ਕੁਨੈਕਟਿਡ ਹਨ। ਇਥੇ ਵੱਡੀਆਂ-ਵੱਡੀਆਂ ਕੰਪਨੀਆਂ ਆ ਰਹੀਆਂ ਹਨ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ।

**ਮਾਨਯੋਗ ਸਪੀਕਰ :** ਤੁਸੀਂ ਤਾਂ ਬੜੇ ਸਮਝਦਾਰ ਮੈਂਬਰ ਹੋ। ਤੁਹਾਡਾ ਕੀ ਪੁਆਇੰਟ ਆਫ਼ ਆਰਡਰ ਹੈ ?

**ਡਾਕਟਰ ਉਪਿੰਦਰਜੀਤ ਕੌਰ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਉਪਿੰਦਰਜੀਤ ਕੌਰ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਦੱਸ ਚੁੱਕਾ ਹਾਂ ਕਿ ਰੂਰਲ ਡਿਵੈਲਪਮੈਂਟ ਜੋ ਇਹ ਕਹਿ ਰਹੇ ਹਨ, ਉਹੀ ਨਹੀਂ ਹੈ, ਇਸ ਵਿਚ ਵਿਲੇਜ ਡਿਵੈਲਪਮੈਂਟ ਲਈ 680 ਕਰੋੜ ਰੁਪਏ, 240 ਰੁਪਏ ਪੇਂਡੂ ਨਿਰਮਾਣ ਵਾਸਤੇ ਪੈਸਾ ਖਰਚ ਕੀਤਾ ਜਾ ਰਿਹਾ ਹੈ। 64 ਕਰੋੜ ਰੁਪਏ ਬਜਟ ਐਟ-ਏ-ਗਲਾਂਸ ਵਿਚ ਹੈ। ਕੁੱਲ 900 ਕਰੋੜ ਤੋਂ ਵੀ ਉਪਰ ਬਣਦਾ ਹੈ। ਇਹ ਸਵਾਲ ਪੁੱਛਣ ਤੋਂ ਪਹਿਲਾਂ ਫਿਗਰ ਨੂੰ ਚੰਗੀ ਤਰ੍ਹਾਂ ਚੈਕ ਕਰ ਲਿਆ ਕਰਨ। ਇਸ ਤੋਂ ਇਲਾਵਾ ਐਗਰੀਕਲਚਰ ਵਿਚ ਹੋਰ ਵੀ ਬੜੇ ਇਨਸ਼ੀਏਟਿਵ ਲਏ ਜਾ ਰਹੇ ਹਨ। ਇਸ ਵਿਚ ਅਬੋਹਰ ਅਤੇ ਹੁਸ਼ਿਆਰਪੁਰ ਵਿਚ ਵੱਡੇ-ਵੱਡੇ ਲੋਕ ਰਿਲੇਟਿਡ ਹਨ। ਖੇਤੀਬਾੜੀ ਨੂੰ ਡਾਈਵਰਸੀਫਾਈ ਕਰਨਾ ਬਹੁਤ ਲਾਜ਼ਮੀ ਹੈ। ਇਸ ਲਈ ਮੇਜਰ ਸਟੈਪਸ ਲਏ ਜਾ ਰਹੇ ਹਨ। ਇਸ ਦੇ ਨਾਲ ਮੈਂ ਇਹ ਵੀ ਦੱਸ ਦਿਆਂ ਕਿ ਰਿਲਾਇੰਸ, ਭਾਰਤੀ ਅਤੇ ਆਈ.ਟੀ.ਸੀ. ਵਰਗੇ ਵੱਡੇ-ਵੱਡੇ ਪ੍ਰੋਜੈਕਟ ਆ ਰਹੇ ਹਨ। ਇਸੇ ਤਰ੍ਹਾਂ ਐਗਰੀਕਲਚਰ ਨੂੰ ਪੂਰੀ ਤਰ੍ਹਾਂ ਡਿਵੈਲਪ ਕਰਨ ਵਾਸਤੇ ਅਤੇ ਸਹੀ ਢੰਗ ਨਾਲ ਇਨਕਮ ਵਧਾਉਣ ਵਾਸਤੇ ਇਹ ਜ਼ਰੂਰੀ ਹੈ ਕਿ ਇਰੀਗੇਸ਼ਨ ਸਿਸਟਮ ਚੰਗਾ ਹੋਵੇ। ਸਾਰੇ ਸੂਬੇ ਵਿਚ ਇਸ ਵਿਚ ਹਾਲੇ ਵੀ ਇੰਪਰੂਵਮੈਂਟ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਸਰਦਾਰ ਲਾਲ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਜਿੰਨਾ ਇਰੀਗੇਸ਼ਨ ਦਾ ਵਧੀਆ ਕੰਮ ਪਿਛਲੇ 2 ਸਾਲਾਂ ਵਿਚ ਕੀਤਾ ਹੈ, ਵਧੀਆ ਵਿਜ਼ਨ ਨਾਲ ਕੀਤਾ ਹੈ। ਸੀ.ਐਮ. ਸਾਹਿਬ ਸਭ ਜਾਣਦੇ ਹਨ, ਇਰੀਗੇਸ਼ਨ ਬਾਰੇ ਵੀ ਜਾਣਦੇ ਹਨ ਅਤੇ ਐਗਰੀਕਲਚਰ ਬਾਰੇ ਵੀ ਜਾਣਦੇ ਹਨ। ਇਸੇ ਕਰਕੇ ਇਰੀਗੇਸ਼ਨ ਵਾਸਤੇ ਸਾਲ 2006-07 ਵਿਚ 292 ਕਰੋੜ ਰੁਪਏ ਐਕਸੇਲਰੇਟਿਡ ਇਰੀਗੇਸ਼ਨ ਪਲਾਨ ਤਹਿਤ ਦਿੱਤੇ ਗਏ ਹਨ।

**ਕੈਪਟਨ ਕੰਵਲਜੀਤ ਸਿੰਘ (ਬੈਠੇ-ਬੈਠੇ) :** ਇਹ ਸਕੀਮ ਤਾਂ ਬੰਦ ਵੀ ਹੋ ਚੁੱਕੀ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਆਪ ਜਾ ਕੇ ਚੈਕ ਕਰ ਲਵੋ। ਨਹੀਂ ਤਾਂ I can show you the papers of the Central Government. Do not challenge me. ਹੁਣੇ ਮੈਂ ਬਜਟ ਪੇਪਰ ਤੁਹਾਡੇ ਸਾਹਮਣੇ ਕਰ ਦੇਵਾਂਗਾ ਸਪੀਕਰ ਸਾਹਿਬ, ਕੀ ਫਿਰ ਇਹ ਮੁਆਫੀ ਮੰਗਣਗੇ ?

---

**Expunged as ordered by the Chair.

EXTENSION OF TIME OF THE SITTING

**Mr. Speaker :** Please address the Chair. No interruption please. ਜੇ ਐਫ.ਐਮ. ਸਾਹਿਬ ਤੁਸੀਂ ਅਜੇ ਹੋਰ ਸਮਾਂ ਲਓਗੇ ਅਤੇ ਮੈਂਬਰ ਸਾਹਿਬਾਨ ਚਾਹੁੰਣ ਤਾਂ ਹਾਊਸ ਦਾ ਸਮਾਂ 2:30 ਵਜੇ ਤੱਕ ਵਧਾ ਦਿੱਤਾ ਜਾਵੇ।

(ਅਵਾਜ਼ਾਂ : ਹਾਂ ਜੀ-ਹਾਂ ਜੀ)

**ਮਾਨਯੋਗ ਸਪੀਕਰ :** ਹਾਊਸ ਦਾ ਸਮਾਂ 2.30 ਵਜੇ ਤੱਕ ਵਧਾਇਆ ਜਾਂਦਾ ਹੈ।

---

GENERAL DISCUSSION ON THE BUDGET ESTIMATES FOR THE YEAR 2006-2007 *(RESUMPTION)*

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਜਿਸ ਤਰ੍ਹਾਂ ਕੋਆਪਰੇਟਿਵ ਬੈਂਕਾਂ ਦਾ ਕਰੈਡਿਟ ਹੈ, ਇਸੇ ਤਰ੍ਹਾਂ ਐਗਰੀਕਲਚਰ ਨੂੰ ਵੀ ਕਰੈਡਿਟ ਮਿਲਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਦੱਸਣ ਦੀ ਖੁਸ਼ੀ ਲੈ ਰਿਹਾ ਹਾਂ ਕਿ ਗੌਰਮਿੰਟ ਆਫ਼ ਇੰਡੀਆ ਨੇ ਅਤੇ ਖਾਸ ਕਰਕੇ ਡਾਕਟਰ ਮਨਮੋਹਨ ਸਿੰਘ ਨੇ ਇਹ ਫੈਸਲਾ ਕੀਤਾ ਹੈ ਕਿ ਜਦੋਂ ਤੱਕ ਅਸੀਂ ਗਰੋਥ ਰੇਟ 10% ਤੱਕ ਨਹੀਂ ਲਿਜਾਂਦੇ ਅਤੇ ਜਦੋਂ ਤੱਕ ਐਗਰੀਕਲਚਰ ਵਿੱਚ 3%, 4% ਗਰੋਥ ਰੇਟ ਨਾ ਹੋਵੇ। ਇਨ੍ਹਾਂ ਗੱਲਾਂ ਨੂੰ ਦੇਖਦਿਆਂ ਜਿੱਥੇ ਪਹਿਲਾਂ ਕਰੈਡਿਟ ਫਲੋਅ ਸਿਰਫ 70 ਹਜ਼ਾਰ ਕਰੋੜ ਰੁਪਏ ਦਾ ਸੀ, ਉਥੇ ਇਹ ਇਕੋ ਸਾਲ ਦਾ 1 ਲੱਖ 40 ਹਜ਼ਾਰ ਕਰੋੜ ਰੁਪਏ ਕਰੈਡਿਟ ਫਲੋਅ ਹੋਵੇਗਾ। ਇਸ ਨੂੰ ਦੇਖਦਿਆਂ ਹੋਇਆਂ ਅਸੀਂ ਬਜਟ ਵਿਚ ਕੋਅਪਰੇਟਿਵ ਤੇ 7% ਸਿਰਫ ਲੈਣਾ ਸੀ, ਬਾਕੀ ਨਾਬਾਰਡ ਨੂੰ ਸਬਸਿਡੀ ਸੈਂਟਰ ਗੌਰਮਿੰਟ ਦਾ ਬਜਟ ਵਿੱਚੋਂ ਦਿੱਤੀ ਜਾਣੀ ਹੈ। ਅਸੀਂ ਇਹ ਕੁਆਪਰੇਟਿਵ ਕਰੈਡਿਟ ਫਲੋਅ ਹੁਣ ਸਿਰਫ 7% ਤੋਂ ਲੈ ਕੇ ਆਏ ਹਾਂ। ਬਾਕੀ ਸਾਡੀ ਐਡਮਨਿਸਟਰੇਟਿਵ ਖਰਚਾ 2% ਜਾਂ ਡੇਢ ਪ੍ਰਤੀਸ਼ਤ ਹੋਵੇਗਾ। ਇਹ ਅਸੀਂ 14% ਤੋਂ ਘਟਾ ਕੇ 8.5% ਜਾਂ 9% ਤੋਂ ਲੈ ਕੇ ਆਏ ਹਾਂ। ਇਹ ਸਾਡੀ ਇਕ ਬਹੁਤ ਵੱਡੀ ਅਚੀਵਮੈਂਟ ਹੈ। (ਥੰਪਿੰਗ)

(ਬੈਠੇ-ਬੈਠੇ ਇਕ ਅਵਾਜ਼ : ਇਹ ਵਿਆਜ ਦੀ ਦਰ ਘਟ ਗਈ ਹੈ। ਇਸ ਕਰਕੇ ਹੋਇਆ ਹੈ।)

**Mr. Speaker :** No interruption.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਮੈਂ ਹੁਣ ਐਨਰਜੀ ਬਾਰੇ ਦੱਸਦਾ ਹਾਂ। ਪੰਜਾਬ ਵਿੱਚ ਐਨਰਜੀ ਸਭ ਤੋਂ ਵੱਧ ਕੰਜਿਊਮ ਹੁੰਦੀ ਹੈ। ਇਹ ਪ੍ਰੋਗਰੈਸ ਦਾ ਇਕ ਸਾਈਨ ਹੈ। ਪੰਜਾਬ ਵਿੱਚ ਬਿਜਲੀ ਘਟ ਪੈਦਾ ਹੁੰਦੀ ਹੈ, ਪਰ, ਪਰ-ਕੈਪੀਟਾ ਕੰਜ਼ਮਪਸ਼ਨ ਦੇਸ਼ ਵਿੱਚ ਸਭ ਤੋਂ ਜ਼ਿਆਦਾ ਹੈ। ਪੰਜਾਬ ਵਿੱਚ ਐਨਰਜੀ ਵਿੱਚ ਨਾ ਤਾਂ ਇਨ੍ਹਾ ਦੇ ਵੇਲੇ ਵਾਧਾ ਹੋਇਆ ਹੈ ਅਤੇ ਨਾ ਹੀ ਅਸੀਂ ਇਸ ਵਿੱਚ ਜ਼ਿਆਦਾ ਵਾਧਾ ਕਰ ਸਕੇ ਹਾਂ ਕਿਉਂਕਿ ਸਾਡੇ ਕੋਲ ਇੰਨੇ ਰਿਸੋਰਸਿਜ਼ ਨਹੀਂ ਹਨ। ਨਾ ਸਾਡੇ ਕੋਲਾ ਹੈ ਨਾ ਹੀ ਹਾਈਡਲ ਰਿਸੋਰਸਿਜ਼ ਹਨ। ਇਸ ਕਰਕੇ ਮੈਨੂੰ ਅਫਸੋਸ ਹੈ। ਮੈਂ ਅੱਜ ਇਨ੍ਹਾਂ ਨੂੰ ਬਲੇਮ ਨਹੀਂ

**[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]**

ਕਰਨਾ ਚਾਹੰਦਾ। ਸੱਚਾਈ ਤਾਂ ਇਹ ਹੈ ਕਿ ਜਿੰਨੀ ਬਿਜਲੀ ਸਾਨੂੰ ਚਾਹੀਦੀ ਹੈ, ਉਨੀ ਸਾਡੇ ਕੋਲ ਨਹੀਂ ਹੈ। ਜੇ ਇਨ੍ਹਾਂ ਨੇ ਕੋਈ ਵਾਧਾ ਕੀਤਾ ਹੁੰਦਾ ਤਾਂ ਅੱਜ ਸਾਨੂੰ ਇਹ ਸਮਾਂ ਨਾ ਦੇਖਣਾ ਪੈਂਦਾ। ਪਰ ਸਾਨੂੰ ਵੀ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਨਾਂ ਇਜ਼ਾਫਾ ਸਾਡੇ ਟਾਈਮ ਵਿੱਚ ਵੀ ਨਹੀਂ ਹੋ ਸਕਿਆ ਜਿੰਨਾਂ ਅਸੀਂ ਚਾਹੁੰਦੇ ਸੀ। ਪਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਪ੍ਰਧਾਨ ਮੰਤਰੀ ਜੀ ਨੇ ਪੰਜਾਬ ਦੀ ਲੀਡਜ਼ ਨੂੰ ਦੇਖਦਿਆਂ ਹੋਇਆਂ ਇਕ ਸੁਪਰ ਮੈਗਾ ਪ੍ਰੋਜੈਕਟ ਜੋ ਕਿ ਛੱਤੀਸਗੜ੍ਹ ਵਿਖੇ ਸ਼ੁਰੂ ਹੋ ਰਿਹਾ ਹੈ, ਉਸਦੇ ਵਿੱਚੋਂ 1500 ਮੈਗਾਵਾਟ ਬਿਜਲੀ ਪੰਜਾਬ ਨੂੰ ਦੇਣ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ-ਨਾਲ ਹੀ ਚਾਰ ਹੋਰ ਨਵੇਂ ਸੁਪਰ ਮੈਗਾ ਪ੍ਰੋਜੈਕਟ ਜਿਹੜੇ ਪੰਜਾਬ ਵਿੱਚ ਸ਼ੁਰੂ ਹੋਣੇ ਹਨ, ਅਤੇ ਜਿਨ੍ਹਾਂ ਦੀ ਫਾਈਨਾਸ਼ੀਅਲ ਕਲੋਜ਼ਰ ਵੀ ਹੋ ਚੁੱਕੀ ਹੈ ਅਤੇ ਉਨ੍ਹਾਂ ਦੀ ਸ਼ੁਰੂਆਤ ਸਾਲ 2008 ਵਿੱਚ ਹੋ ਜਾਵੇਗੀ, ਉਸ ਵਿਚੋਂ ਵੀ ਪੰਜਾਬ ਨੂੰ 1200 ਮੈਗਾਵਾਟ ਬਿਜਲੀ ਮਿਲੇਗੀ। (ਵਿਘਨ) ਸਪੀਕਰ ਸਾਹਿਬ, ਜਦੋਂ ਸੈਂਟਰ ਵਿੱਚ ਇਨ੍ਹਾਂ ਦੀ ਭਾਈਵਾਲ ਸਰਕਾਰ ਸੀ, ਉਹ ਕੀ ਕਰਕੇ ਗਈ ਹੈ। ਜੇ ਮੈਂ ਦੱਸਣ ਲੱਗ ਗਿਆ ਤਾਂ ਇਹ ਫਿਰ ਔਖੇ ਹੋ ਜਾਣਗੇ। ਮੇਰੇ ਕੋਲ ਸਾਰਾ ਹਿਸਾਬ ਕਿਤਾਬ ਹੈ। ਪਰ ਮੈਨੂੰ ਸਪੀਕਰ ਸਾਹਿਬ ਫਿਰ ਨਾ ਰੋਕਣਾ ਕਿ ਇਹ ਸੈਂਟਰ ਵਿੱਚ ਕੀ ਕਰਦੇ ਰਹੇ ਹਨ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

** ** **

**Mr. Speaker :** This is no Point of Order. Please sit down.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਮੈਂ ਇਹੀ ਕਰ ਰਿਹਾ ਹਾਂ, ਇਹੀ ਕਹਿ ਰਿਹਾ ਹਾਂ। ਜੇ ਮੈਂ ਕੁਝ ਹੋਰ ਕਿਹਾ ਤੇ ਫਿਰ ਇਹ ਤੜਫਣਗੇ।

**ਮਾਨਯੋਗ ਸਪੀਕਰ** : 2.30 ਵਜੇ ਤੱਕ ਕਨਕਲੂਡ ਕਰ ਲਵੋਗੇ ਕਿ ਹਾਲੇ ਹੋਰ ਬੋਲਣਾ ਹੈ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਮੈਨੂੰ ਕੰਟੀਨਿਊ ਕਰਨ ਦਿਓ। ਸਰ, ਇੱਕ ਹੈ ਲਹਿਰਾ ਮੁਹੱਬਤ ਪਲਾਂਟ ਜਿਹੜਾ ਕਿ ਦਸੰਬਰ, 2006 ਵਿੱਚ ਕੰਪਲੀਟ ਹੋ ਜਾਵੇਗਾ ਔਰ ਉਥੋਂ 500 ਮੈਗਾਵਾਟ ਬਿਜਲੀ ਮਿਲੇਗੀ। (ਵਿਘਨ) ਇਹ ਮੇਰੇ ਬਠਿੰਡੇ ਦਾ ਪ੍ਰਾਜੈਕਟ ਹੈ। (ਵਿਘਨ)

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ। ਹੱਸੋ ਨਾ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਦਸੰਬਰ ਵਿੱਚ। ਸਾਡੀ ਸਰਕਾਰ ਵੇਲੇ ਚਾਲੂ ਹੋ ਜਾਵੇਗਾ। (ਵਿਘਨ) ਅਗਲੀ ਵਾਰੀ ਵੀ ਅਸੀਂ ਹੀ ਆਵਾਂਗੇ। ਕੋਈ ਭੁਲੇਖਾ ਨਹੀਂ। ਇਨ੍ਹਾਂ ਦੀ ਆਦਤ ਹੈ, ਆਉਣ ਦੀ, ਜਾਣ ਦੀ। ਸੈਂਟਰਲ ਇਲੈਕਟ੍ਰੀਸਿਟੀ ਐਕਟ, 2003 ਪਾਸ ਕਰਨ ਵਿੱਚ ਅਕਾਲੀ ਦਲ ਸਭ ਤੋਂ ਮੂਹਰੇ ਰਿਹਾ ਹੈ। ਸੈਂਟਰਲ ਇਲੈਕਟ੍ਰੀਸਿਟੀ ਐਕਟ, 2003 ਬਾਰੇ ਇਨ੍ਹਾਂ ਦੀ ਬਜਟ ਸਪੀਚ 2001-02 ਪੜ੍ਹ ਦਿੰਦਾ ਹਾਂ

**Expunged as ordered by the Chair.

ਜਿੱਥੇ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਰਿਫਾਰਮ ਕਰਾਂਗੇ, ਅਨ-ਬੰਡਲਿੰਗ ਕਰਾਂਗੇ। ਇਸ ਤੋਂ ਬਾਅਦ ਇਹ ਕਿਹੜੇ ਮੂੰਹ ਨਾਲ ਕਹਿਣ । ਇੰਪਲਾਈਜ਼ ਨੂੰ ਪਤਾ ਹੈ। ਸੈਂਟਰਲ ਇਲੈਕਟ੍ਰੀਸਿਟੀ ਐਕਟ ਸਭ ਤੋਂ ਪਹਿਲਾਂ ਇਹ ਪਾਸ ਕਰਕੇ ਆਏ। (ਰੂਲਿੰਗ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਦਾ ਡਬਲ ਫੇਸ ਹੈ। ਕਹਿਣਾ ਕੁਝ ਤੇ ਕਰਨਾ ਕੁਝ। ਇਹ ਇਨ੍ਹਾਂ ਦੀ ਪਰਮਾਨੈਂਟ ਆਦਤ ਹੈ। ਪੰਜਾਬ ਰਾਜ ਬਿਜਲੀ ਬੋਰਡ ਦੇ ਇੰਪਲਾਈਜ਼ ਦੇ ਸਭ ਤੋਂ ਵੱਡੇ ਦੁਸ਼ਮਣ ਇਹ ਹਨ। ਅੱਜ ਕਹਿੰਦੇ ਹਨ ਕਿ ਦੇਖਾਂਗੇ। ਸਪੀਕਰ ਸਾਹਿਬ, ਅੱਜ ਇਨ੍ਹਾਂ ਦਾ ਕੀਤਾ ਹੋਇਆ ਭੁਗਤ ਰਹੇ ਹਾਂ। (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਆਪਣਾ ਕੀਤਾ ਹੋਇਆ ਦੱਸੋ। ਇਨ੍ਹਾਂ ਦੀ ਵਕਾਲਤ ਨਾ ਕਰੋ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਇਸੇ ਤਰ੍ਹਾਂ, ਇੰਡਸਟਰੀ ਬਾਰੇ ਵੀ ਬਹੁਤ ਕੁਝ ਛੱਪ ਚੁੱਕਾ ਹੈ। ਇਨ੍ਹਾਂ ਨੂੰ ਵੀ ਪਤਾ ਹੈ। ਪਰ ਮੈਂ ਇਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੀ ਬਜਟ ਸਪੀਚ ਜਿਹੜੀ ਸਾਲ 2001-02 ਦੀ ਹੈ, ਅਖੀਰਲੇ ਸਾਲ ਦੀ, ਐਨ.ਡੀ.ਏ. ਸਰਕਾਰ ਦੀ ਵੀ ਤੇ ਇਨ੍ਹਾਂ ਦੀ ਅਕਾਲੀ ਬੀ.ਜੇ.ਪੀ. ਸਰਕਾਰ ਦੀ ਵੀ, ਇਸ ਵਿਚ ਇਨ੍ਹਾਂ ਨੇ ਲਿਖਿਆ ਹੈ। ਮੈਂ ਦੱਸ ਰਿਹਾ ਹਾਂ। ਸ਼ਪੀਚ ਹੀ ਪੜ੍ਹ ਦਿੰਦਾ ਹਾਂ। (ਵਿਘਨ)

**ਮਾਨਯੋਗ ਸਪੀਕਰ :** ਚੇਅਰ ਨੂੰ ਐਡਰੈਸ ਕਰੋ ਅਤੇ 2.30 ਵਜੇ ਤੱਕ ਕੰਪਲੀਟ ਕਰੋ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ ਲਿਖਿਆ ਹੈ, ਸਲੋਅ ਰੇਟ ਆਫ਼ ਇਕਨਾਮਿਕ ਗਰੋਥ। ਇਹ ਮੈਂ ਨਹੀਂ ਕਹਿ ਰਿਹਾ। ਸਲੋਅ ਰੇਟ ਆਫ਼ ਇਕਨਾਮਿਕ ਗਰੋਥ, ਇਨ੍ਹਾਂ ਦੀ ਆਪਣੀ ਸਪੀਚ ਵਿਚ ਲਿਖਿਆ ਹੈ। ਇਹ ਕਹਿੰਦੇ ਹਨ ਕਿ ਅਸੀਂ ਪੰਜ ਸਾਲ ਬੜਾ ਕੁਝ ਕੀਤਾ ਹੈ ਪਰ ਲੋਕ ਬੇਵਕੂਫ ਤਾਂ ਨਹੀਂ। ਇਹ ਫਿਰ ਤੁਹਾਨੂੰ ਸਬਕ ਸਿਖਾਉਣਗੇ। (ਥੰਪਿੰਗ) ਜਦੋਂ ਅਸੀਂ ਪੰਜਾਬ ਦੇ ਲੋਕਾਂ ਕੋਲ ਕੰਪੇਅਰ ਕਰਾਂਗੇ। ਸਲੋਅ ਰੇਟ ਆਫ਼ ਇਕਨਾਮਿਕ ਗਰੋਥ ਬਾਰੇ ਇਨ੍ਹਾਂ ਨੇ ਆਪ ਲਿਖਿਆ। ਇਨ੍ਹਾਂ ਨੇ ਫਿਰ ਕੀ ਕੀਤਾ। ਪੂਰਾ ਸੈਂਟੈਂਸ ਪੜ੍ਹ ਦਿੰਦਾ ਹਾਂ slow rate of economic growth will be addressed on the focussing of future engine of economic growth. ਸਪੀਕਰ ਸਾਹਿਬ, ਇਨ੍ਹਾਂ ਨੇ ਮੁਹਾਲੀ ਵਿੱਚ ਇਨਫਰਮੇਸ਼ਨ ਟੈਕਨਾਲੋਜੀ ਪਾਰਕ ਬਣਾਉਣ ਬਾਰੇ ਸੋਚਿਆ। ਇੱਕ ਆਈ.ਟੀ. ਇੰਸਟੀਚਿਊਟ ਮੁਹਾਲੀ ਲੱਗੇਗੀ ਤੇ ਕਿਹਾ ਕਿ ਉਸ ਲਈ 20 ਕਰੋੜ ਦਿਆਂਗੇ ਪਰ ਇਹ ਹਾਲੇ ਤੱਕ ਨਹੀਂ ਲੱਗੀ। (ਵਿਘਨ)

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਤੁਸੀਂ ਬੈਠ ਕਿਉਂ ਨਹੀਂ ਸਕਦੇ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਇਨ੍ਹਾਂ ਨੇ ਨਹੀਂ ਬੈਠਣਾ ਜਦੋਂ ਐਕਸਪੋਜ਼ਰ ਹੋ ਜਾਵੇ, ਫਿਰ ਬੈਠਣ ਦੀ ਮੁਸ਼ਕਲ ਹੋ ਜਾਂਦੀ ਹੈ। ਇਨ੍ਹਾਂ ਨੂੰ ਤਾਂ ਲੋਕ ਇਲੈਕਸ਼ਨ ਵਿਚ ਵੀ ਨਹੀਂ ਬੈਠਣ ਦੇਣ ਲੱਗੇ।

**ਮਾਨਯੋਗ ਸਪੀਕਰ** : ਪਹਿਲਾਂ ਤੁਸੀਂ ਹੀ ਦੱਸੋ ਕਿ ਕਿਸ ਪੁਆਇੰਟ ਤੇ ਖੜ੍ਹੇ ਹੋਏ ਹੋ ?

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਸਵਾਲ ਕਰਾਂਗਾ ** ** ** (ਵਿਘਨ)

**ਮਾਨਯੋਗ ਸਪੀਕਰ** : ਸਵਾਲ ਨਹੀਂ। (ਵਿਘਨ) ਇੰਟਰਪਸ਼ਨ ਵੇਅ ਨਾਲ ਜੋ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਰ, ਮੈਂ ਕੁਰੈਕਟ ਕਰਨਾ ਚਾਹੁੰਦਾ ਹਾਂ ਕਿ ਸਾਡੇ ਵੇਲੇ ਇੰਟਰਨੈਸ਼ਨਲ ਕੰਪਨੀਆਂ ਕਵਾਰਕ, ਡੈਲ ਇਥੇ ਆਈਆਂ ਹਨ। Second richest man in the world himself came. ਉਹ ਇਥੇ ਆਇਆ ਅਤੇ ਇਨੋਗੁਰੇਟ ਕੀਤਾ। ਇਹ ਕਹਿ ਰਹੇ ਸੀ ਕਿ 1000 ਬੰਦੇ ਵੀ ਉਥੇ ਕੰਮ ਨਹੀਂ ਕਰਦੇ। ਹਜ਼ਾਰ ਤਾਂ ਇਥੇ ਹੀ ਕੰਮ ਕਰਦੇ ਹਨ। ਕਵਾਰਕ ਵਾਲਿਆਂ ਨੇ ਇਨਵੈਸਟਰਜ਼ ਕਾਨਫਰੰਸ ਵਿੱਚ ਕਿਹਾ ਹੈ। ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ 5600 ਕਿਹਾ ਸੀ ਅਤੇ ਕਿਹਾ ਸੀ ਕਿ ਐਡਰੈਸ ਕੁਲੈਕਟ ਕਰ ਲਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੀ ਨਾਲੇਜ ਵਾਸਤੇ ਅਤੇ ਹਾਊਸ ਦੀ ਨਾਲੇਜ ਵਾਸਤੇ ਦੱਸਦਾ ਹਾਂ ਕਿ ਸਾਰੇ ਇਨਵੈਸਟਰਜ਼ ਪਰਸੋਂ ਚੀਫ ਮਨਿਸਟਰ ਨੂੰ ਮਿਲੇ ਸਨ ਅਤੇ ਉਨ੍ਹਾਂ ਨੇ ਪਰਾਮਿਸ ਕੀਤਾ ਕਿ within six or eight months, the project will be operational. ਜਿਹੜੀ ਅਖਬਾਰ ਵਿੱਚ ਐਡਵਰਟਾਈਜ਼ਮੈਂਟ ਆਈ ਹੈ, ਉਸ ਤੋਂ ਲੀਡਰ ਆਫ ਦਿ ਆਪੋਜੀਸ਼ਨ ਬੌਖਲਾ ਗਏ ਹਨ। ਉਨ੍ਹਾਂ ਨੇ ਕਿਹਾ ਕਿ ਐਡਰੈਸ ਵੈਸੇ ਹੀ ਲੱਭ ਕੇ ਲਿਖੇ ਹੋਏ ਹਨ। ਇਹੋ ਜਿਹਾ ਬਿਆਨ ਦੇਣ ਤੋਂ ਪਹਿਲਾਂ ਇਹ ਜਾਨਣ ਵਾਲਿਆਂ ਤੋਂ ਪੁੱਛ ਹੀ ਲੈਂਦੇ ਸਰ, ਅੱਜ ਇਸ ਮੁਲਕ ਦੀਆਂ ਚਾਰ ਇੰਟਰਨੈਸ਼ਨਲ ਕੰਪਨੀਆਂ ਇਨਫੋਸਿਸ, ਵਿਪਰੋ, ਟੀ.ਸੀ.ਐਸ. ਅਤੇ ਸਤਯਮ ਇਥੇ ਆ ਰਹੀਆਂ ਹਨ। ਤਿੰਨਾਂ ਨੂੰ ਜ਼ਮੀਨ ਮਿਲੀ ਹੋਈ ਹੈ। ਚੌਥੀ ਨੂੰ ਮਿਲ ਜਾਏਗੀ। ਇਹ ਸੈਂਕੜੇ ਨਹੀਂ ਹਜ਼ਾਰਾਂ ਦੀ ਗਿਣਤੀ ਵਿੱਚ ਉਥੇ ਇੰਪਲਾਇ ਕਰਨ ਵਾਲੇ ਹਨ। ਟਾਈਮ ਤਾਂ ਲਗਦਾ ਹੀ ਹੈ। ਤੁਸੀਂ ਪੰਜ ਸਾਲ ਐਵੇਂ ਹੀ ਖਰਾਬ ਕੀਤੇ ਹਨ। ਹੁਣ ਅਸੀਂ ਘੱਟੋਂ ਘੱਟ ਲਿਆ ਕੇ ਇਥੇ ਖੜ੍ਹੇ ਤਾਂ ਕਰ ਦਿੱਤੇ ਹਨ। ....(ਵਿਘਨ)....

**Mr. Speaker** : Please address the Chair. Carry on.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਰ, ਇਨ੍ਹਾਂ ਦੀ ਕਿਸੇ ਵੀ ਬਜਟ ਸਪੀਚ ਨੂੰ ਪੜ੍ਹ ਲਓ। ਮੈਂ, ਸਾਰੀਆਂ ਪੜ੍ਹੀਆਂ ਹੋਈਆਂ ਹਨ। ਕਿਸੇ ਵਿੱਚ ਵੀ ਇਨ੍ਹਾਂ ਨੇ ਇਹ ਨਹੀਂ ਕਿਹਾ। ਸਿਰਫ ਇੱਕ ਬਠਿੰਡਾ ਰਿਫਾਈਨਰੀ ਦਾ ਜ਼ਿਕਰ ਕਰਦੇ ਹਨ। ਬਠਿੰਡਾ ਰਿਫਾਈਨਰੀ ਬਾਰੇ ਬਾਰ-ਬਾਰ ਲੀਡਰ ਆਫ਼ ਦਿ ਆਪੋਜ਼ੀਸ਼ਨ ਜ਼ਿਕਰ ਕਰਕੇ, ਮੈਨੂੰ ਉਕਸਾਉਂਦੇ ਹਨ, ਹੋਰ ਕਿਸੇ ਨੂੰ ਭਾਵੇਂ ਨਾ ਕਰਨ। ਇਹ ਕਹਿੰਦੇ ਹਨ ਕਿ ਮੈਂ ਲਿਆਇਆ ਹਾਂ। ਪਿਛਲੀ ਵਾਰ ਵੀ ਇਸ ਤੇ ਬਹਿਸ ਹੋਈ ਸੀ। ਹੁਣ ਮੈਂ, ਇਕ ਚਿੱਠੀ ਸਰਕੂਲੇਟ ਕੀਤੀ ਹੈ। ਇਸ ਨੂੰ ਟੇਬਲ ਆਫ਼ ਦੀ ਹਾਊਸ ਤੇ ਰੱਖ ਲੈਂਦੇ ਹਾਂ। ਇਹ ਚਿੱਠੀ ਚੀਫ ਸੈਕ੍ਰੇਟਰੀ, ਪੰਜਾਬ, ਗੌਰਮਿੰਟ ਸ਼੍ਰੀ ਟੀ.ਕੇ.ਏ. ਨਾਇਰ ਨੇ ਐਚ.ਪੀ.ਸੀ.ਐਲ. ਦੇ ਚੇਅਰਮੈਨ ਨੂੰ ਲਿਖੀ ਹੈ। ਇਹ

**Not recorded as ordered by the Chair.

ਸਰਦਾਰ ਹਰਚਰਨ ਸਿੰਘ ਬਰਾੜ, ਮੁੱਖ ਮੰਤਰੀ ਜੀ ਦੇ ਵੇਲੇ ਚੀਫ ਸੈਕਟਰੀ ਸਨ। ਇਹ ਝੂਠਾ ਕਰੈਡਿਟ ਤਾਂ ਨਾ ਲਓ।

**ਸਰਦਾਰ ਤੋਤਾ ਸਿੰਘ (ਬੈਠੇ-ਬੈਠੇ) :** ਬੰਦ ਕਿਸ ਨੇ ਕਾਰਵਾਈ ਹੈ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਬੰਦ ਨਹੀਂ ਕਰਵਾਈ। ਮੈਂ ਇਹ ਵੀ ਦੱਸ ਦਿੰਦਾ ਹਾਂ। ਚਲੋ ਸ਼ੁਕਰ ਹੈ ਇਹ ਤਾਂ ਮੰਨ ਗਏ ਕਿ ਅਸੀਂ ਲਿਆਏ ਨਹੀਂ।

**Mr. Speaker :** Please don't answer their question. Address the Chair.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੇਰੇ ਕੋਲ ਪੰਜ ਚਿੱਠੀਆਂ ਲੀਡਰ ਆਫ ਦਿ ਆਪੋਜ਼ੀਸ਼ਨ ਦੀਆਂ ਲਿਖੀਆਂ ਹੋਈਆਂ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ-ਟੂ ਮਿਸਟਰ ਵਾਜਪਾਈ। ਹਰ ਚਿੱਠੀ ਵਿੱਚ ਇਹ ਲਿਖਿਆ ਹੈ ਕਿ ਪਲੀਜ਼ ਇਹ ਸਟਾਰਟ ਕਰਵਾ ਦਿਓ, ਇਹ ਸਟਾਰਟ ਕਰਵਾ ਦਿਓ। ਇਨ੍ਹਾਂ ਨੂੰ ਕਿਸੇ ਨੇ ਨਹੀਂ ਸੁਣਿਆ। ਇਹ ਮੇਰੇ ਕੋਲ ਪੰਜ ਚਿੱਠੀਆਂ ਹਨ। ਪੰਜੇ ਚਿੱਠੀਆਂ ਉਨ੍ਹਾਂ ਨੇ ਰਿਜੈਕਟ ਕੀਤੀਆਂ ਹਨ। ਕਿਉਂ ਕੀਤੀਆਂ ਹਨ, ਮੈਂ ਇਸ ਦੀ ਡਿਟੇਲ ਦੱਸ ਚੁੱਕਿਆ ਹਾਂ। ਪਹਿਲਾਂ ਤਾਂ ਇਹ ਲਿਆਏ ਨਹੀਂ, ਜਿਸ ਦਾ ਸਬੂਤ ਮੈਂ ਚਿੱਠੀਆਂ ਦਿੱਤੀਆਂ ਹਨ। ਦੂਜਾ ਇਹ ਹੈ ਕਿ ਚਾਲੂ ਨਹੀਂ ਕਰਵਾ ਸਕੇ। ਇਨ੍ਹਾਂ ਤੇ ਵਾਜਪਾਈ ਨੇ ਸ਼ੱਕ ਕੀਤਾ। ਜਦੋਂ ਸ਼ੱਕ ਕੀਤਾ ਤਾਂ ਇਨ੍ਹਾਂ ਨੇ ਕਿਹਾ ਕਿ ਪੀ.ਐਸ.ਆਈ.ਡੀ.ਸੀ. ਨੂੰ ਪਾਰਟਨਰ ਬਣਾ ਦਿਓ। ਸਾਊਦੀ ਅਰਬੀਆ ਰਾਮਕੋ ਨੂੰ ਕਟ ਦਿਓ। ਇਸ ਦੇ ਰੀਪਰਕਸ਼ਨਜ਼ ਕੀ ਹਨ, ਇਹ ਮੈਂ ਦੱਸਣਾ ਨਹੀਂ ਚਾਹੁੰਦਾ। ਫਿਰ ਹੰਗਾਮਾ ਹੋ ਜਾਵੇਗਾ।

**ਆਵਾਜ਼ਾਂ :** ਦੱਸੋ ਜੀ ਦੱਸੋ।

**ਮਾਨਯੋਗ ਸਪੀਕਰ :** ਹੰਗਾਮਾ ਨਾ ਕਰੋ

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਫਿਰ ਥੋੜ੍ਹਾ ਜਿਹਾ ਦੱਸ ਦਿੰਦਾ ਹਾਂ।

**ਮਾਨਯੋਗ ਸਪੀਕਰ :** ਹੰਗਾਮੇ ਦੇ ਨਾਲ ਡੈਕੋਰਮ ਨਹੀਂ ਰਹਿੰਦਾ। You carry on.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਪੀ.ਐਸ.ਆਈ.ਡੀ.ਸੀ. ਕੋਲ ਕੋਈ ਪੈਸਾ ਨਾ ਹੋਵੇ। ਪੀ.ਐਸ.ਆਈ.ਡੀ.ਸੀ. ਨੇ ਜਿੰਨਾ ਵੀ ਲੋਨ ਰੇਜ਼ ਕੀਤਾ, ਉਹ ਵਾਪਸ ਨਾ ਕਰ ਰਿਹਾ ਹੋਵੇ ਤੇ ਬਾਦਲ ਸਾਹਿਬ ਵਾਜਪਾਈ ਸਾਹਿਬ ਨੂੰ ਬਾਰ-ਬਾਰ ਚਿੱਠੀਆਂ ਲਿਖਣ ਕਿ ਪੀ.ਐਸ.ਆਈ.ਡੀ.ਸੀ. ਨੂੰ ਪਾਰਟਨਰ ਬਣਾਓ ਤਾਂ ਸਾਊਦੀ ਅਰਬੀਆ ਰਾਮਕੋ ਭੱਜ ਗਿਆ। ਉਸ ਨੇ ਕਿਹਾ ਕਿ ਜੇ ਪੀ.ਐਸ.ਆਈ.ਡੀ.ਸੀ. ਪਾਰਟਨਰ ਬਣੇਗਾ ਤਾਂ ਇਹ ਕੰਪਨੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਵੱਲੋਂ ਲੁੱਟਣੀ ਸ਼ੁਰੂ ਹੋ ਜਾਵੇਗੀ। ਇਸ ਕਰਕੇ ਪੰਜ ਸਾਲ ਇਹ ਨਹੀਂ ਲੱਗੀ। ਇਸ ਲਈ ਪੰਜ ਸਾਲ ਨਹੀਂ ਲੱਗੀ। (ਰੂਲਿੰਗ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਔਰ ਫਿਰ ਇਨ੍ਹਾਂ ਨੇ ਇਹ ਲਿਖਿਆ ਹੈ। ਮੇਰੇ ਕੋਲ ਚਿੱਠੀਆਂ ਹਨ ਅਤੇ ਇਹ ਉਸ ਤੋਂ ਮੁਕਰ ਨਹੀਂ ਸਕਦੇ। ਜੇਕਰ ਇਜਾਜ਼ਤ ਦਿਉ ਤਾਂ ਮੈਂ ਪੜ੍ਹ ਸਕਦਾ ਹਾਂ। ਗੱਲ ਇਹ ਹੈ ਕਿ ਇਸ ਵਿੱਚ ਕਿਹਾ ਗਿਆ ਹੈ ਕਿ ਅਸੀਂ ਸਾਰੇ ਸੇਲਜ਼ ਟੈਕਸ ਦੇ ਬੈਨੀਫਿਟ ਦਿੱਤੇ :

---

## SHORT ADJOURNMENT OF THE HOUSE

**Mr. Speaker :** Finance Minister Sahib is on his legs. The House is adjourned for lunch to re-assemble at 3.30 P.M.

*2.30 P.M. (The Sabha then adjourned* till 3.30 P.M. today, the 16th March, 2006.)

The House re-assembled at 3.30 P.M.

---

## GENERAL DISCUSSION ON THE BUDGET ESTIMATES FOR THE YEAR 2006-07 *(RESUMPTION)*

**Mr. Speaker :** The Finance Minister Sahib who was on his legs to continue his speech.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਇੰਡਸਟਰੀ ਤੇ ਬੋਲ ਰਿਹਾ ਸੀ। ਮੈਂ ਦੱਸ ਰਿਹਾ ਸੀ ਕਿ ਹੁਣ ਸਾਡੀ ਸਰਕਾਰ ਦੇ ਇੱਕ-ਦੋ ਸਾਲਾਂ ਵਿਚ ਇੰਨੀ ਵੱਡੀ ਪੰਜਾਬ ਦੀ ਇਕਾਨਮੀ ਵਿਚ ਰੈਵੂਲਿਊਸ਼ਨ ਅਤੇ ਬੂਮ ਆਇਆ ਹੈ ਜਿਸ ਨਾਲ ਪੰਜਾਬ ਇਕ ਬਹੁਤ ਵੱਡਾ ਇਨਵੈਸਟਮੈਂਟ ਡੈਸਟੀਨੇਸ਼ਨ ਬਣ ਚੁੱਕਾ ਹੈ। ਸਰ, ਗੌਰਮਿੰਟ ਆਫ਼ ਇੰਡੀਆ ਨੇ ਵੀ ਕੁਝ ਐਸੀਆਂ ਪਾਲਿਸੀਜ਼ ਅਪਣਾਈਆਂ ਹਨ ਜਿਸ ਨਾਲ ਹਰ ਸੂਬੇ ਨੂੰ ਇੰਡਸਟਰੀ ਲਗਾਉਣ ਵਿਚ ਕਈ ਹੋਰ ਮੌਕੇ ਮਿਲ ਰਹੇ ਹਨ। ਜਿਸ ਤਰ੍ਹਾਂ ਖਾਸ ਕਰਕੇ ਸਪੈਸ਼ਲ ਇਕਨਾਮਿਕ ਜ਼ੋਨ, ਜਦੋਂ ਆਨਰੇਬਲ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਇੱਥੇ ਆਏ ਸੀ ਤਾਂ ਉਨ੍ਹਾਂ ਨੇ ਅੰਮ੍ਰਿਤਸਰ ਵਿਖੇ ਸਪੈਸ਼ਲ ਇਕਨਾਮਿਕ ਜ਼ੋਨ ਅਨਾਊਂਸ ਕੀਤਾ ਸੀ। ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਸੀਂ ਇਸ ਗੱਲ ਤੋਂ ਭਲੀ-ਭਾਂਤ ਜਾਣਕਾਰ ਹੋ ਕਿ ਪੰਜਾਬ ਵਿਚ ਲੈਂਡ ਦੀਆਂ ਪ੍ਰਾਈਸਿਜ਼ ਬਹੁਤ ਹੋਣ ਕਰਕੇ, ਕਿਉਂਕਿ ਜਿਹੜੀ ਪੁਰਾਣੀ ਪਾਲਿਸੀ ਸੀ ਉਸ ਅਨੁਸਾਰ ਸਟੇਟ ਗੌਰਮਿੰਟਾਂ, ਸੈਂਟਰਲ ਗੌਰਮਿੰਟ ਸਪੈਸ਼ਲ ਇਕਨਾਮਿਕ ਜ਼ੋਨ ਬਣਾਉਂਦੀਆਂ ਸੀ। ਪਰ ਹੁਣ ਇਹ ਹੋ ਗਿਆ ਹੈ ਕਿ ਸਰਕਾਰ ਉਨ੍ਹਾਂ ਨੂੰ ਬੈਨੀਫਿਟਸ ਦਿੰਦੀ ਹੈ ਜਿਵੇਂ ਕਿ ਜੋ ਐਕਸਪੋਰਟ ਹੋਵੇ, ਉਸ ਵਿਚ ਜੋ ਲੋਕਲ ਪ੍ਰੋਡਿਊਸ ਵਿਕਣੀ ਹੈ ਉਸ ਵਿਚ ਟੋਟਲ ਐਗਜ਼ੰਪਸ਼ਨ ਆਫ਼ ਟੈਕਸ ਅਤੇ ਯੂਨੀਫਾਰਮ ਰੇਟਸ ਤੇ ਉਨ੍ਹਾਂ ਨੂੰ ਯੂਟੀਲਿਟੀ ਸਰਵਿਸਿਜ਼ ਚੀਪਰ ਰੇਟ ਤੇ ਹੋਣਗੀਆਂ। ਚਾਈਨਾ ਵਿਚ ਸਪੈਸ਼ਲ ਇਕਨਾਮਿਕ ਜ਼ੋਨ ਬਹੁਤ ਕਾਮਯਾਬ ਇੰਸਟਰੂਮੈਂਟ ਹੈ। ਇਸ ਨੂੰ ਮੱਦੇ ਨਜ਼ਰ ਰੱਖ ਕੇ ਅਸੀਂ ਵੀ ਇੱਥੇ ਕੋਸ਼ਿਸ਼ ਕਰ ਰਹੇ ਹਾਂ ਅਤੇ ਦੋ ਸਪੈਸ਼ਲ ਇਕਨਾਮਿਕ ਜ਼ੋਨ ਅਪਰੂਵ ਹੋ ਵੀ ਚੁੱਕੇ ਹਨ। ਇਕ ਤਾਂ ਕੁਆਰਕ ਹੈ ਦੂਜਾ ਫਰਮਾਸੂਟੀਕਲ ਵਿਚ ਰੈਨਬੈਕਸੀ ਹੈ ਤੇ ਤੀਜਾ ਅੰਮ੍ਰਿਤਸਰ ਵਿਚ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ, ਇੱਥੇ ਹਾਜ਼ਰ ਨਹੀਂ, ਪਰ ਮੈਂ ਕਹਾਂਗਾ ਕਿ ਕਿਸੇ ਵੀ ਮੈਂਬਰ ਪਾਰਲੀਮੈਂਟ ਨੂੰ ਜਿਸ ਦੀ ਸੋਚ ਨਹੀਂ, ਜਿਸ ਨੂੰ ਪਤਾ ਨਹੀਂ ਅਤੇ ਇਹ ਸਪੈਸ਼ਲ ਇਕਨਾਮਿਕ ਜ਼ੋਨ ਡਾਕਟਰ ਮਨਮੋਹਨ ਸਿੰਘ ਨੇ ਖੁਦ ਅਨਾਊਂਸ ਕੀਤਾ ਹੈ ਤੇ ਉਸ ਬਾਰੇ ਕਹਿਣਾ ਕਿ ਅੰਮ੍ਰਿਤਸਰ ਵਿਚ ਸਪੈਸ਼ਲ ਇਕਨਾਮਿਕ ਜ਼ੋਨ ਪੰਜਾਬ ਸਰਕਾਰ ਨਹੀਂ ਲਾਉਣਾ ਚਾਹੁੰਦੀ ਇਹ ਬਿਲਕੁਲ ਸਰਾਸਰ ਗਲਤ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਹੁਣ ਡੀ.ਐਲ.ਐਫ. ਜਿਹੜੀ ਕਿ ਬਹੁਤ ਵੱਡੀ ਮੇਜਰ ਕੰਪਨੀ ਹੈ ਉਨ੍ਹਾਂ ਨਾਲ ਐਮ.ਓ.ਯੂ. ਸਾਈਨ ਪਰਸੋਂ ਹੋਣਾ ਸੀ, ਉਮੀਦ ਹੈ ਕਿ ਹੁਣ 24 ਤਰੀਕ ਨੂੰ ਪ੍ਰਧਾਨ ਮੰਤਰੀ, ਅੰਮ੍ਰਿਤਸਰ ਆਉਣਗੇ ਤਾਂ ਉਨ੍ਹਾਂ ਦੀ ਪ੍ਰੈਜ਼ੇਂਸ ਵਿਚ ਇਕ ਸਪੈਸ਼ਲ ਇਕਨਾਮਿਕ ਜ਼ੋਨ ਕ੍ਰੀਏਟ ਕਰਨ ਦਾ ਐਮ.ਓ.ਯੂ. ਸਾਈਨ ਹੋਵੇਗਾ। (ਥੰਪਿੰਗ) ਮੈਂ ਸਮਝਦਾ ਹਾਂ ਕਿ ਖਿਲਾੜੀ ਨੂੰ ਖਿਲਾੜੀਆਂ ਲਈ ਕੰਮ ਕਰਨਾ ਚਾਹੀਦਾ ਹੈ। ਸਿਆਸਤ ਇਕ ਬੜਾ ਸੀਰੀਅਸ ਬਿਜ਼ਨਸ ਹੈ। ਸਿਆਸਤ ਵਿਚ ਖਾਸ ਕਰਕੇ ਪਾਲਿਸੀ ਬਣਾਉਣ ਵਿਚ

ਖਿਲਾੜੀਆਂ ਨੂੰ ਨਹੀਂ ਲੈਣਾ ਚਾਹੀਦਾ। ਮੈਂ ਸਮਝਦਾ ਹਾਂ ਕਿ ਇਸ ਹਾਊਸ ਵਿਚ ਅਜਿਹੀਆਂ ਗੱਲਾਂ ਬਿਲਕੁਲ ਬਰਦਾਸ਼ਤ ਨਹੀਂ ਕਰਨੀਆਂ ਚਾਹੀਦੀਆਂ ਜਿਹੜੀਆਂ ਝੂਠਾ ਪ੍ਰਾਪੇਗੰਡਾ ਕਰਦੀਆਂ ਹੋਣ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪਿਛਲੀ ਸਰਕਾਰ ਨੇ ਸਾਲ 2000-01 ਵਿਚ ਇਕ ਬੜੀ ਹਾਸੋਹੀਣੀ ਗੱਲ ਕੀਤੀ ਜਿਹੜੀ ਮੈਂ ਇਥੇ ਦੱਸਾਂਗਾ, ਇਨ੍ਹਾਂ ਨੇ ਕਿਹਾ ਕਿ ਸਾਨੂੰ ਬੜੀ ਜ਼ਰੂਰਤ ਹੈ ਕਿ ਪੰਜਾਬ ਵਿਚ ਇੰਡਸਟਰੀ ਆਵੇ ਅਤੇ ਇਨ੍ਹਾਂ ਨੇ ਕੀ ਕੀਤਾ ਕਿ a sum of total 25 crore have been kept for disbursement of various incentives under Industrial policy out of a Sir, total allocation of 31.37 crore for Industrial Sector. ਇਹ ਦਸਦਾ ਹੈ ਕਿ ਇਨ੍ਹਾਂ ਨੇ ਕੋਸ਼ਿਸ਼ ਕੀਤੀ, ਇੰਡਸਟ੍ਰੀਲਾਈਜ਼ੇਸ਼ਨ ਪਾਲਿਸੀ ਜਿਹੜੀ ਵੀ ਬਣਾਉਣੀ ਸੀ ਉਸ ਵਿਚ ਕੋਈ ਫੰਡਜ਼ ਨਹੀਂ ਰੱਖੇ ਅਤੇ ਅਸਲੀ ਗੱਲ ਇਹ ਹੋਈ। ਕਿ ਕੋਈ ਵੀ ਇੰਡਸਟਰੀ ਆਉਣ ਨੂੰ ਤਿਆਰ ਹੀ ਨਹੀਂ ਹੋਈ। ਇਹ ਦੱਸ ਦੇਣ ਕੋਈ ਵੀ ਪ੍ਰਾਜੈਕਟ ਇੱਥੇ ਇਨ੍ਹਾਂ ਦੇ ਸਮੇਂ ਆਇਆ ਹੋਵੇ। ਇਨ੍ਹਾਂ ਦੀਆਂ ਪੰਜੇ ਬਜਟ ਸਪੀਚਾਂ ਹਨ, ਇਨ੍ਹਾਂ ਵਿਚ ਕੋਈ ਮੈਨਸ਼ਨ ਨਹੀਂ ਕਿ ਇੰਡਸਟਰੀਅਲ ਇਨਵੈਸਟਮੈਂਟ ਏਥੇ ਆਈ ਹੈ। ਕੋਈ ਆਈ ਹੀ ਨਹੀਂ, ਤੇ ਜਿੰਨੀ ਆਈ ਹੈ, ਉਹ ਬਠਿੰਡਾ ਰਿਫਾਈਨਰੀ ਹੀ ਆਈ ਹੈ, ਮੈਂ ਜਿਸ ਦਾ ਜ਼ਿਕਰ ਪਹਿਲਾਂ ਵੀ ਕਰ ਚੁੱਕਾਂ ਹਾਂ। ਸਰ, ਇੰਡਸਟਰੀਲਾਈਜ਼ੇਸ਼ਨ ਵੱਲ ਇਨ੍ਹਾਂ ਨੇ ਕੋਈ ਅਟੈਂਪਟ ਨਹੀਂ ਕੀਤੀ।

ਹੁਣ ਮੈਂ, ਇਨਫਰਾਸਟ੍ਰਕਚਰ ਵੱਲ ਮੂਵ ਕਰਦਾ ਹਾਂ। ਸਰ, ਮੈਂ ਸਮਝਦਾ ਹਾਂ ਕਿ ਰੋਡਜ਼ ਐਂਡ ਬ੍ਰਿਜਿਜ਼ ਸਟੇਟ ਦੀ ਜਾਂ ਮੁਲਕ ਦੀ ਇਕਾਨਮੀ ਨੂੰ ਪਰੋਮੋਟ ਕਰਨ ਵਾਸਤੇ ਬਹੁਤ ਵੱਡਾ ਰੋਲ ਅਦਾ ਕਰਦੇ ਹਨ। ਸਰ, 2005-2006 ਵਿਚ ਐਕਸਪੈਂਡੀਚਰ ਆਨ ਰੋਡਜ਼ 314.47 ਕਰੋੜ ਸੀ ਜਿਸਨੂੰ ਕਿ ਅਸੀਂ ਵਧਾ ਕੇ 2006-2007 ਵਿਚ 367.75 ਕਰੋੜ ਦਾ ਪ੍ਰੋਵੀਜ਼ਨ ਇਨ੍ਹਾਂ ਵਾਸਤੇ ਕੀਤਾ ਹੈ। A Road Management Fund has been set up with an outlay of Rs. 216 crore. ਸਰ, ਇਸ ਤੋਂ ਇਲਾਵਾ ਐਗਰੀਕਲਚਰਲ ਮਾਰਕੀਟਿੰਗ ਬੋਰਡ ਰਾਹੀਂ 42000 kilometre roads are maintained by outside the budgetary provision. ਸਰ, ਇਕ ਹੋਰ ਬਹੁਤ ਵੱਡਾ ਇਨੀਸ਼ੀਏਟਿਵ ਅਸੀਂ ਲਿਆ, ਕਿਉਂਕਿ ਬਜਟ ਪ੍ਰੋਵੀਜ਼ਨਜ਼ ਇਨਫਰਾਸਟ੍ਰਕਚਰ ਵਾਸਤੇ, ਜਿੰਨੀਆਂ ਵੀ ਬਜਟ ਦੀਆਂ ਹੋਰ ਪ੍ਰਾਇਰਟੀਜ਼ ਹਨ, ਉਨ੍ਹਾਂ ਨੂੰ ਨਿਗਲੈਕਟ ਨਹੀਂ ਕੀਤਾ ਜਾ ਸਕਦਾ। ਇਸ ਲਈ ਅਸੀਂ ਪੀ.ਆਈ.ਡੀ.ਬੀ. ਨਾਲ ਬੀ.ਓ.ਟੀ. ਬੇਸਿਜ਼ ਤੇ ਰੋਡਜ਼ ਬਣਾਉਣ ਜਾ ਰਹੇ ਹਾਂ। ਮੈਨੂੰ, ਸਪੀਕਰ ਸਾਹਿਬ, ਦੱਸਦੇ ਹੋਏ ਖੁਸ਼ੀ ਮਹਿਸੂਸ ਹੁੰਦੀ ਹੈ ਕਿ 710 ਕਿਲੋਮੀਟਰ ਸੜਕਾਂ ਅਸੀਂ ਬੀ.ਓ.ਟੀ. ਸਿਸਟਮ ਅਧੀਨ ਬਣਾਉਣ ਜਾ ਰਹੇ ਹਾਂ। ਇਨ੍ਹਾਂ ਤੇ ਕੰਮ ਵੀ ਸ਼ੁਰੂ ਹੋ ਚੁੱਕਾ ਹੈ। ਮੈਨੂੰ ਦੱਸਦੇ ਹੋਏ ਖੁਸ਼ੀ ਹੈ ਕਿ ਇਸ ਵਿਚ viability gap funding 20% ਸਟੇਟ ਗੌਰਮਿੰਟ ਦਿੰਦੀ ਹੈ ਔਰ 20% ਸੈਂਟਰਲ ਗੌਰਮਿੰਟ ਦਾ ਵਾਇਬਿਲਟੀ ਗੈਪ ਫੰਡਿੰਗ ਹੈ ਤੇ ਬਾਕੀ 60% ਪ੍ਰਾਈਵੇਟ ਕੈਪੀਟਲ ਫੰਡਿੰਗ ਹੋਵੇਗੀ। ਅਸੀਂ ਇਸ ਦਾ ਅਨੈਲਿਸਿਜ਼ ਕੀਤਾ ਹੈ ਅਤੇ ਤੁਹਾਨੂੰ ਵੀ ਦੱਸਦਾ ਹਾਂ ਕਿ 750 ਕਰੋੜ ਰੁਪਏ ਦੀਆਂ ਸੜਕਾਂ ਬਣਾਉਣ ਵਾਸਤੇ ਸਰਕਾਰ ਦਾ 140 ਕਰੋੜ ਰੁਪਿਆ ਹੀ ਲਗਦਾ ਹੈ। ਇਸੇ ਤਰ੍ਹਾਂ ਪੀ.ਆਈ.ਡੀ.ਬੀ. ਫੰਡਿੰਗ ਪ੍ਰਾਜੈਕਟ ਜਿਨ੍ਹਾਂ ਦੀ ਕੀਮਤ 350 ਕਰੋੜ ਰੁਪਏ ਹੈ, ਇਸ ਵਿਚ ਵੀ 20% ਵਾਇਬਿਲਟੀ ਗੈਪ ਫੰਡਿੰਗ ਹੋਵੇਗੀ ਅਤੇ ਬਾਕੀ ਦਾ ਸਾਰਾ ਪੈਸਾ ਪ੍ਰਾਈਵੇਟ ਕੈਪੀਟਲ ਦਾ ਹੋਵੇਗਾ। ਸਾਰਾ ਹੀ ਇਨਫਰਾਸਟ੍ਰਕਚਰ ਪੀ.ਆਈ.ਡੀ.ਬੀ. ਦੇ ਥਰੂ ਪਰੋਮੋਟਿਡ ਹੋਵੇਗਾ ਅਤੇ ਇਨ੍ਹਾਂ ਰੋਡਜ਼ ਨੂੰ ਉਹ 15 ਸਾਲ ਲਗਾਤਾਰ ਪਰਮਾਨੈਂਟਲੀ ਮੇਨਟੇਨ ਕਰਦੇ ਰਹਿਣਗੇ। ਹੁਣ ਤੱਕ ਇਹ ਪ੍ਰਾਬਲਮ ਆਉਂਦੀ ਰਹੀ ਹੈ ਕਿ ਸਰਕਾਰਾਂ ਦੀ ਫਾਈਨਾਂਸ਼ੀਅਲ ਪੁਜ਼ੀਸ਼ਨ ਖਰਾਬ ਹੁੰਦੀ ਸੀ ਤੇ ਸੜਕਾਂ ਮੇਨਟੇਨ ਨਹੀਂ ਹੁੰਦੀਆਂ ਸਨ। ਪਰ ਹੁਣ ਅਗਲੇ 15 ਸਾਲਾਂ ਤੱਕ ਕੋਈ ਵੀ ਸੜਕਾਂ ਖਰਾਬ ਨਹੀਂ ਹੋਣਗੀਆਂ। (ਥੰਪਿੰਗ)

**ਕੈਪਟਨ ਕੰਵਲਜੀਤ ਸਿੰਘ (ਬੈਠੇ ਬੈਠੇ) :** ਦੱਸੋ ਕਿ ਇਸ ਵਾਸਤੇ ਪੈਸਾ ਕਿੱਥੋਂ ਆਵੇਗਾ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਮੈਂ ਕਹਿ ਤਾਂ ਰਿਹਾ ਹਾਂ ਕਿ 20% viability gap funding would be provided by PIDB ਅਤੇ 60% ਪ੍ਰਾਈਵੇਟ ਕੈਪੀਟਲ ਹੋਵੇਗੀ।

**ਕੈਪਟਨ ਕੰਵਲਜੀਤ ਸਿੰਘ (ਬੈਠੇ ਬੈਠੇ) :** ਇਹ ਰਕਮ ਰਿਕਵਰ ਕਿਸ ਤਰ੍ਹਾਂ ਹੋਵੇਗੀ ?

**ਮਾਨਯੋਗ ਸਪੀਕਰ :** ਪਲੀਜ਼, ਬੈਠੇ-ਬੈਠੇ ਨਾ ਬੋਲੋ Don't ask questions. (Noise, interruption)

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਰ, ਵੈਸੇ ਤਾਂ ਇਨ੍ਹਾਂ ਦੇ ਸਵਾਲ ਹੀ ਐਸੇ ਹਨ, ਜਿਹੜੇ ਜਵਾਬ ਵਾਸਤੇ ਡਿਜ਼ਰਵ ਨਹੀਂ ਕਰਦੇ। ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਇਸ ਵਾਸਤੇ ਅਸੀਂ ਟੋਲ ਟੈਕਸ ਬਣਾ ਚੁੱਕੇ ਹਾਂ। ਸਰ, ਇੱਥੇ ਪਹਿਲਾਂ ਹੀ ਕਈ ਸਵਾਲ ਜਵਾਬ ਟੋਲ ਟੈਕਸ ਦੀ ਪਾਲਿਸੀ ਤੇ ਹੋ ਚੁੱਕੇ ਹਨ।

**Mr. Speaker :** Address the Chair. Don't address them.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਹਾਊਸ ਨੂੰ ਭਲੀ ਭਾਂਤ ਪਤਾ ਹੈ ਕਿ ਇਹ ਮੈਂਬਰ ਸਾਹਿਬ ਜਿਹੜੇ ਕਿ ਇੱਥੇ ਫਾਈਨਾਂਸ ਮਨਿਸਟਰ ਵੀ ਰਹੇ ਹਨ, ਇਨ੍ਹਾਂ ਨੂੰ ਨਾ ਫਾਈਨਾਂਸ ਚਲਾਉਣਾ ਆਇਆ ਤੇ ਨਾ ਹੀ ਇਕ ਐਮ.ਐਲ.ਏ. ਦੇ ਤੌਰ ਤੇ ਸਵਾਲ ਪੁੱਛਣ ਦੀ ਆਦਤ ਪਈ ਹੈ। ਇਹ ਕਿਉਂ ਵਾਰ-ਵਾਰ ਟੋਕਦੇ ਹਨ ਕਿ ਪੈਸਾ ਕਿਥੋਂ ਆਵੇਗਾ ? 60% ਟੋਲ ਟੈਕਸ ਰਾਹੀਂ ਆਵੇਗਾ ਜਿਸ ਸਬੰਧੀ ਪਾਲਿਸੀ ਆਲਰੇਡੀ ਅਪਰੂਵ ਹੋ ਚੁੱਕੀ ਹੈ। ਮੈਂ ਹੁਣ ਬਾਰਡਰ ਏਰੀਆਜ਼ ਤੇ ਆਉਣਾ ਚਾਹੁੰਦਾ ਹਾਂ....(ਵਿਘਨ)

**Mr. Speaker :** No interruption.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਰ, ਪੰਜਾਬ ਇਕ ਲੈਂਡ ਲਾਕਡ ਸਟੇਟ ਹੈ। ਸਾਡੀਆਂ ਬੜੀਆਂ ਦਿੱਕਤਾਂ ਹਨ। ਲੋਕੇਸ਼ਨਲ ਡਿਸਐਡਵਾਂਟੇਜ ਪੰਜਾਬ ਨੂੰ ਸਭ ਤੋਂ ਜ਼ਿਆਦਾ ਹੈ। ਕੋਈ ਪੋਰਟ ਇਸ ਨਾਲ ਲੱਗਦੀ ਨਹੀਂ। ਜੇ ਕੋਈ ਐਕਸਪੋਰਟਰ ਆਪਣਾ ਮਾਲ ਬਾਹਰ ਭੇਜਣਾ ਚਾਹੁੰਦਾ ਹੈ ਤਾਂ ਫਰੇਟ ਪੈਣ ਕਾਰਨ ਇਹ ਬਹੁਤ ਕੌਸਟਲੀ ਹੋ ਜਾਂਦਾ ਹੈ। ਉਮੀਦ ਹੈ ਕਿ ਮਾਨਯੋਗ ਸੀ.ਐਮ. ਸਾਹਿਬ ਅਤੇ ਭਾਰਤ ਸਰਕਾਰ ਦੋਨੋਂ ਰਲ ਕੇ ਪਾਕਿਸਤਾਨ ਦੇ ਬਾਰਡਰ ਨੂੰ ਖੁਲ੍ਹਵਾਉਣ ਵਿਚ ਕਾਫੀ ਹੱਦ ਤੱਕ ਅੱਗੇ ਵੱਧ ਚੁੱਕੇ ਹਨ। ਜਿਸ ਤਰ੍ਹਾਂ ਨਾਲ ਹਿੰਦੁਸਤਾਨ ਅਤੇ ਪਾਕਿਸਤਾਨ ਵਿਚ ਇਹ ਪੀਸ ਪ੍ਰਾਸੈੱਸ ਚੱਲ ਰਿਹਾ ਹੈ, ਉਮੀਦ ਹੈ ਕਿ ਇਹ ਬਾਰਡਰ ਵੀ ਖੁਲ੍ਹ ਜਾਵੇਗਾ। ਅਸੀਂ ਇਸ ਉਮੀਦ ਵਿਚ ਪਹਿਲਾਂ ਹੀ ਤਿਆਰੀ ਕਰ ਚੁੱਕੇ ਹਾਂ। ਅਸੀਂ ਬਾਰਡਰ ਏਰੀਆ ਡਿਵੈਲਪਮੈਂਟ ਤਹਿਤ ਵਾਘਾ ਅਤੇ ਅਟਾਰੀ ਬਾਰਡਰ ਵਾਸਤੇ 10.08 ਕਰੋੜ ਅਗਲੇ ਸਾਲ ਖਰਚਾਂਗੇ। ਅਜਨਾਲਾ ਸਾਹਿਬ ਨਵੇਂ ਮੈਂਬਰ ਆਏ ਹਨ। ਪਰਾਪਰ ਡਰੇਨੇਜ ਫੈਸਿਲਟੀ ਨਾ ਹੋਣ ਕਰਕੇ ਸਾਇਲ ਕੰਜ਼ਰਵੇਸ਼ਨ ਵਾਸਤੇ ਜਿਪਸਮ

ਦੀ ਜ਼ਰੂਰਤ ਹੁੰਦੀ ਹੈ। ਇਸ ਮਕਸਦ ਵਾਸਤੇ ਇਕ ਕਰੋੜ ਰੁਪਿਆ ਰੱਖਿਆ ਗਿਆ ਸੀ। ਅਜਨਾਲਾ ਸਾਹਿਬ ਨਵੇਂ ਮੈਂਬਰ ਆਏ ਹਨ। ਇਨ੍ਹਾਂ ਨੇ ਵੀ ਅਤੇ ਕਈ ਹੋਰ ਮੈਂਬਰਾਂ ਨੇ ਵੀ ਇਸ਼ੂ ਰੇਜ਼ ਕੀਤਾ ਕਿ ਇਹ ਪੈਸਾ ਬਹੁਤਾ ਥੋੜ੍ਹਾ ਹੈ, ਇਸ ਦੀ ਐਲੋਕੇਸ਼ਨ ਵਧਾਈ ਜਾਵੇ। ਮੈਂ, ਇੱਥੇ ਅਨਾਊਂਸ ਕਰਦਾ ਹਾਂ ਕਿ ਅਸੀਂ ਦੋ ਕਰੋੜ ਰੁਪਿਆ ਹੋਰ ਜਿਪਸਮ ਵਾਸਤੇ ਐਲੋਕੇਸ਼ਨ ਵਧਾਵਾਂਗੇ।

(ਇਕ ਆਵਾਜ਼ : ਚੰਗਾ ਕੰਮ ਕੀਤਾ ਹੈ।)

ਅਸੀਂ ਤਾਂ ਚੰਗਾ ਕੰਮ ਹੀ ਕਰਦੇ ਹਾਂ। ਇਸ ਤੋਂ ਅੱਗੇ ਮੈਂ ਵੈਟ ਦੀ ਗੱਲ ਕਰਾਂਗਾ ਪਰ ਇਹ ਗੱਲ ਕਰਨ ਤੋਂ ਪਹਿਲਾਂ ਮੈਂ, ਥੋੜ੍ਹਾ ਜਿਹਾ ਹਿਸਟਰੀ ਵਿਚ ਜਾਣਾ ਚਾਹੁੰਦਾ ਹਾਂ। 1999 ਵਿਚ ਐਨ.ਡੀ.ਏ. ਦੀ ਸਰਕਾਰ ਨੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਇਹ ਫੈਸਲਾ ਕੀਤਾ ਕਿ ਸਟੇਟਾਂ ਵਿਚ ਬੜਾ ਕੰਪੀਟੀਸ਼ਨ ਹੈ to offer sales tax incentive to industries. ਇਸ ਦਾ ਰਿਜ਼ਲਟ ਇਹ ਹੁੰਦਾ ਹੈ ਕਿ ਓਵਰਆਲ ਉਨ੍ਹਾਂ ਨੂੰ ਫਾਇਦਾ ਨਹੀਂ ਹੁੰਦਾ। ਸਟੇਟਾਂ ਵਿਚ ਕੰਪੀਟੀਸ਼ਨ ਹੋ ਜਾਂਦਾ ਹੈ। ਇਸ ਲਈ ਇਸ ਪ੍ਰਥਾ ਨੂੰ ਰੋਕਣ ਵਾਸਤੇ 1999 ਵਿਚ ਸਟੇਟਾਂ ਦੇ ਫਾਈਨਾਂਸ ਮਨਿਸਟਰਾਂ ਦੀ ਇਕ ਇੰਪਾਵਰਡ ਕਮੇਟੀ ਬਣਾਈ ਗਈ। ਉਥੇ ਫੈਸਲਾ ਹੋਇਆ ਕਿ ਸਾਰੀਆਂ ਟੈਕਸੇਸ਼ਨਜ਼ ਦੇ ਰੇਟ ਸਾਰੀਆਂ ਸਟੇਟਾਂ ਵਿਚ ਇਕੋ ਕਰੀਏ। ਇਸ ਦੇ ਨਾਲ ਕਿਸੇ ਨੂੰ ਕੋਈ ਸੇਲਜ਼ ਟੈਕਸ ਇੰਸੈਨਟਿਵ ਨਹੀਂ ਮਿਲੇਗਾ। 90% ਚੀਜ਼ਾਂ ਬਾਰੇ ਫੈਸਲਾ ਹੋਇਆ ਕਿ ਰੇਟਸ ਸਿਮੀਲਰ ਹੋਣਗੇ, ਪਰ ਦੁਖਦਾਈ ਗੱਲ ਇਹ ਹੈ ਕਿ ਐਨ.ਡੀ.ਏ. ਦੀ ਸਰਕਾਰ ਜਿਸ ਨੇ ਇਹ ਫੈਸਲਾ ਕੀਤਾ ਸੀ ਕਿ ਸਟੇਟ ਵੈਟ ਹੋਣਾ ਚਾਹੀਦਾ ਹੈ, ਵਿਚਲੀਆਂ ਬੀ.ਜੇ.ਪੀ. ਦੀਆਂ ਸਰਕਾਰਾਂ ਨੇ ਇਹ ਫੈਸਲਾ ਲਾਗੂ ਨਹੀਂ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ ਮੰਤਰੀਆਂ ਨੇ ਪਹਿਲਾਂ ਤਾਂ ਇੰਪਾਵਰਡ ਕਮੇਟੀ ਦੀਆਂ ਮੀਟਿੰਗਾਂ ਅਟੈਂਡ ਹੀ ਨਹੀਂ ਕੀਤੀਆਂ ਅਤੇ ਜੇ ਕੀਤੀਆਂ ਵੀ ਹਨ ਤਾਂ ਇਹ ਕਦੇ ਉਥੇ ਬੋਲੇ ਨਹੀਂ। ਦੂਸਰੀ ਗੱਲ ਇਹ ਹੈ ਕਿ ਜਦੋਂ ਇਹ ਫੈਸਲਾ ਹੋਇਆ, ਵਾਈਟ ਪੇਪਰ ਪਬਲਿਸ਼ ਹੋਇਆ, ਉਦੋਂ ਤੱਕ ਸਾਰੀਆਂ ਬੀ.ਜੇ.ਪੀ. ਦੀਆਂ ਸਰਕਾਰਾਂ ਐਨ.ਡੀ.ਏ. ਦੀ ਸਰਕਾਰ ਦੇ ਨਾਲ ਸਨ ਲੇਕਿਨ ਬਾਅਦ ਵਿਚ ਫੈਸਲਾ ਲਾਗੂ ਕਰਨ ਦੇ ਮਾਮਲੇ ਵਿਚ ਪਾਲੀਟਿਕਸ ਆ ਗਈ। ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਨੂੰ ਨਹੀਂ ਅਪਨਾਉਣਾ। ਫਿਰ ਅਕਾਲੀ ਵੀਰ ਸਟੇਟ ਇੰਡਸਟਰੀ ਨੂੰ ਗੁੰਮਰਾਹ ਕਰਨ ਲੱਗੇ ਕਿ ਜਦੋਂ ਅਸੀਂ ਆਏ, ਉਦੋਂ ਅਸੀਂ ਇਹ ਵੈਟ ਹਟਾ ਦਿਆਂਗੇ। ਇਹ ਸਰਕਾਰ ਬਣਾਉਣ ਦਾ ਸੁਪਨਾ ਲੈ ਰਹੇ ਹਨ। ਸੁਪਨਾ ਲੈਣਾ ਕੋਈ ਮਾੜੀ ਗੱਲ ਨਹੀਂ ਲੇਕਿਨ ਇਹੋ ਜਿਹਾ ਸੁਪਨਾ ਨਹੀਂ ਲੈਣਾ ਚਾਹੀਦਾ ਜਿਹੜਾ ਚੰਗਾ ਨਾ ਹੋਵੇ। ਹੁਣ ਖ਼ੁਸ਼ੀ ਦੀ ਗੱਲ ਹੈ ਕਿ ਪਿਛਲੀ ਇੰਪਾਵਰਡ ਕਮੇਟੀ ਵਿਚ ਸ਼ਾਮਲ ਸਾਰੀਆਂ ਬੀ.ਜੇ.ਪੀ. ਦੀਆਂ ਸਰਕਾਰਾਂ ਨੇ ਕਿਹਾ ਹੈ ਅਤੇ ਬਜਟ ਵਿਚ ਅਨਾਊਂਸ ਕੀਤਾ ਹੈ ਕਿ ਅਸੀਂ ਵੈਟ ਇੰਟਰੋਡਿਊਸ ਕਰ ਰਹੇ ਹਾਂ। ਇਹ ਅਕਾਲੀ ਤਾਂ ਬੀ.ਜੇ.ਪੀ. ਦੇ ਪਿਛਲੱਗੂ ਹੀ ਹਨ। ਇਨ੍ਹਾਂ ਨੇ ਤਾਂ ਇਹ ਮੰਨ ਹੀ ਲੈਣਾ ਹੈ। ਇਹ ਕਿਹਾ ਗਿਆ ਕਿ ਵੈਟ ਨਾਲ ਰੇਟ ਵਧ ਗਏ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ 4% ਟੈਕਸ ਵਾਲੀਆਂ 30 ਆਈਟਮਾਂ ਸਨ, ਹੁਣ ਇਹ ਵਧ ਕੇ 147 ਹੋ ਗਈਆਂ ਹਨ। ਹੁਣ ਇਹ ਸਾਰੀਆਂ ਹੀ 4% ਵਿਚ ਆ ਗਈਆਂ ਹਨ। ਜੇ ਇਸ ਨੂੰ ਟ੍ਰਾਂਸਲੇਟ ਕਰੀਏ ਤਾਂ average effective rate of taxation under VAT has declined. ਮੈਂ ਤਾਂ ਇਨ੍ਹਾਂ ਆਈਟਮਾਂ ਨੂੰ ਵੇਖ

[ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ]

ਕੇ ਗੱਲ ਕਰ ਰਿਹਾ ਹਾਂ। ਕਿੰਨੀਆਂ ਹੀ ਐਸੀਆਂ ਆਈਟਮਾਂ ਹਨ ਜਿਹੜੀਆਂ ਪਹਿਲਾਂ 6-8% ਟੈਕਸ ਥੱਲੇ ਆਉਂਦੀਆਂ ਸਨ। ਸਾਰਾ ਇੰਡਸਟਰੀਅਲ ਰਾਅ ਮੈਟੀਰੀਅਲ 4% ਹੋ ਗਿਆ ਹੈ। ਉਮੀਦ ਹੈ ਕਿ effective rate of taxation in India has declined. ਪਰ ਇਸਦੇ ਬਾਵਜੂਦ ਵੀ ਇਹ ਚਾਰਜ ਲਗਾਉਂਦੇ ਰਹੇ ਕਿ ਵੈਟ ਲਾਗੂ ਹੋਣ ਨਾਲ ਰੇਟ ਵਧਿਆ ਹੈ ਕਿਉਂਕਿ ਇਕਾਨਮੀ ਗਰੋਥ ਰੇਟ ਵਧ ਗਿਆ ਜਿਵੇਂ ਮੈਂ ਪਹਿਲਾਂ ਜ਼ਿਕਰ ਕਰ ਚੁੱਕਾ ਹਾਂ ਕਿ 5-6% ਹੈ। ਜਿਹੜਾ ਇਹ ਕਹਿੰਦੇ ਹਨ ਕਿ ਵੈਟ ਰੈਵੀਨਿਊ ਵਿੱਚ ਵਾਧਾ ਹੋ ਗਿਆ ਹੈ, ਇਹ ਸਾਡਾ ਵੈਟ ਰੈਵੀਨਿਊ ਵਿੱਚ ਤਾਂ ਵਾਧਾ ਹੋਇਆ ਹੈ। ਵੈਟ ਰੈਵੀਨਿਊ ਸਭ ਤੋਂ ਵੱਡਾ ਇੰਡੀਕੇਸ਼ਨ ਹੈ ਕਿ ਪੰਜਾਬ ਦੀ ਇਕਾਨਮੀ ਗਰੋਅ ਕਰ ਰਹੀ ਹੈ ਜਿਹੜਾ ਕਿ ਤੁਸੀਂ ਇਮੈਜ਼ਨ ਹੀ ਨਹੀਂ ਕਰ ਸਕਦੇ। ਇਨ੍ਹਾਂ ਦੀਆਂ ਅੱਖਾਂ ਕੁਝ ਹੋਰ ਲੱਗਦੀਆਂ ਹਨ। (ਸਰਕਾਰੀ ਬੈਂਚਾਂ ਵੱਲੋਂ ਹਾਸਾ) ਸਰ, ਇਹ ਹੈ ਇਕ ਵੈਟ ਦਾ ਮੁੱਦਾ ਇਸੇ ਤਰ੍ਹਾਂ ਹੀ ਹੋਰ ਵੀ ਮੁੱਦੇ ਹਨ। ਇਸ ਲਈ ਬਜਟ ਸਪੀਚ ਨੂੰ ਸਮਅੱਪ ਕਰਨ ਵਿੱਚ ਸਮਾਂ ਲੱਗ ਰਿਹਾ ਹੈ। ਅਸੀਂ ਯੂਜ਼ਡ ਕਾਰਾਂ ਤੇ ਵੈਟ ਲਗਾਇਆ ਪਰ ਜਦੋਂ ਇਸ ਦੇ ਖਿਲਾਫ ਬੜੀ ਰੀਪ੍ਰੀਜ਼ੈਂਟੇਸ਼ਨ ਹੋਈ ਤਾਂ ਅਸੀਂ ਫੈਸਲਾ ਕੀਤਾ and I withdrew Vat on the used cars (Thumping) ਕੁਝ ਹੋਰ ਮੁੱਦੇ ਵੈਟ ਦੇ ਹਨ ਜਿਵੇਂ Vat on Asbestos and Cement Sheets used by the poor people for roofs has been reduced from 12.5% to 4%. Rose Pin plates ਖਾਸ ਕਰਕੇ ਅੰਮ੍ਰਿਤਸਰ ਵਿੱਚ ਹਨ। ਇਹ ਵਾਈਟ ਪਲੇਟਿਡ ਤੋਂ ਡੀਲੀਟ ਕਰਕੇ ਗੋਲਡ ਪਲੇਟਿਡ ਕਰ ਦਿੱਤਾ ਹੈ। ਪਾਪੜ ਤਾਂ ਪਹਿਲਾਂ ਹੀ ਵੈਟ ਤੋਂ ਬਾਹਰ ਹੈ ਹੁਣ ਵੜੀਆਂ ਉਤੇ ਵੀ ਮੁਆਫ ਕਰ ਦਿੱਤਾ ਗਿਆ ਹੈ। ਇਕ ਮਾਰਬਲ ਹੈ, Vat on Marble has been reduced. ਬਾਕੀ ਸਟੇਟਾਂ ਜਿਵੇਂ ਹਿਮਾਚਲ ਪ੍ਰਦੇਸ਼ ਅਤੇ ਰਾਜਸਥਾਨ ਦੇ ਵਿੱਚ ਇਹ 4% ਹੈ ਅਸੀਂ ਵੀ ਇਹ 12.5% ਤੋਂ ਘਟਾ ਕੇ 4% ਕਰ ਦਿੱਤਾ ਹੈ। ਕੁਝ ਮੁੱਦੇ ਹੋਰ ਹਨ। ਜਿਵੇਂ ਇੰਟਰ ਲੁਕੇਟ ਲੈਂਜ਼, ਜਿਹੜੇ ਵਿਜ਼ੁਅਲੀ ਹੈਂਡੀਕੈਪਡ ਹਨ ਉਨ੍ਹਾਂ ਵਾਸਤੇ ਟੈਕਸ ਫਰੀ ਕਰਨ ਲੱਗੇ ਹਾਂ। ਸਰ, ਇਸ ਤੋਂ ਪਹਿਲਾਂ ਕਿ ਮੈਂ ਭੁੱਲ ਜਾਵਾਂ, ਇਕ ਇੱਥੇ·ਡੀਮਾਂਡ ਰੇਜ਼ ਹੋਈ ਹੈ ਜੱਸਾ ਸਿੰਘ ਆਹਲੂਵਾਲੀਆ ਇੰਸਟੀਚਿਊਟ ਬਾਰੇ। ਇਹ ਡਿਮਾਂਡ ਬੀਬੀ ਜਗੀਰ ਕੌਰ ਨੇ ਕੀਤੀ ਸੀ ਕਿ ਇਹ 150 ਸਾਲ ਪੁਰਾਣਾ ਕਾਲਜ ਹੈ ਅਤੇ ਸੈਂਟਰਲ ਗੌਰਮਿੰਟ ਨੇ 150 ਅਜਿਹੀਆਂ ਇੰਸਟੀਚਿਊਟ ਜਿਵੇਂ ਕਲਕੱਤਾ ਯੂਨੀਵਰਸਿਟੀ, ਮਦਰਾਸ ਯੂਨੀਵਰਸਿਟੀ ਅਤੇ ਮੁੰਬਈ, ਉਨ੍ਹਾਂ ਨੂੰ 100 ਕਰੋੜ ਰੁਪਿਆ ਦਿੱਤਾ ਹੈ। ਸ਼ਾਇਦ, ਇਸ ਨੂੰ 100 ਕਰੋੜ ਰੁਪਿਆ ਤਾਂ ਨਹੀਂ ਮਿਲ ਸਕਦਾ ਕਿਉਂਕਿ ਇਹ ਤਾਂ ਕਾਲਜ ਹੈ ; ਪਰ ਮੈਂ, ਪਰਾਮਿਸ ਕਰਦਾ ਹਾਂ ਕਿ I will take up this issue with the Central Government. We will get something. 10 ਕਰੋੜ ਰੁਪਏ ਸਾਨੂੰ ਮਿਲ ਜਾਣਗੇ। (ਥੰਪਿੰਗ) ਸੈਕੰਡਲੀ, ਏਥੇ ਇਨ੍ਹਾਂ ਨੇ ਕਿਹਾ ਸੀ ਕਿ ਕੁਝ ਪੀਸ ਆਫ਼ ਲੈਂਡ ਪੁੱਡਾ ਕੋਲ ਹੈ ਅਤੇ ਅੱਠ ਕਰੋੜ ਰੁਪਏ ਦੀ ਲੈਂਡ ਹੈ। ਉਹ ਵੀ ਅਸੀਂ ਰੀਲੀਜ਼ ਕਰਾਉਣ ਦੀ ਕੋਸ਼ਿਸ਼ ਕਰਾਂਗੇ।

ਮੈਂ ਹੁਣ ਏਥੇ ਗੌਰਮਿੰਟ ਇੰਪਲਾਇਜ਼ ਦੇ ਬਾਰੇ ਗੱਲ ਕਰਾਂਗਾ। ਏਥੇ ਗੌਰਮਿੰਟ ਇੰਪਲਾਈਜ਼ ਦੇ ਬਾਰੇ ਬੜਾ ਰੌਲਾ ਪਿਆਂ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪਹਿਲਾਂ ਤਾਂ Government of Punjab headed by Captain Amrinder Singh is fully committed

ਯੂਜ਼ਫੁੱਲ ਰੋਲ ਅਦਾ ਕਰਦੇ ਹਨ। ਸ਼ਾਇਦ ਹੀ ਕੋਈ ਹੋਰ ਕਰਦੇ ਹੋਣ। ਖਾਸ ਕਰਕੇ ਮਿਡਲ ਲੈਵਲ ਦੇ ਫੰਕਸ਼ਨਰੀ ਔਰ ਲੋਅ ਲੈਵਲ ਦੇ ਫੰਕਸ਼ਨਰੀ। ਮੈਨੂੰ ਇਹ ਵੀ ਖੁਸ਼ੀ ਹੁੰਦੀ ਹੈ ਕਿ ਪੰਜਾਬ ਗੌਰਮਿੰਟ ਇੰਪਲਾਈਜ਼ ਹਾਈਐਸਟ ਪੇਅ ਇਨਜੋਆਇ ਕਰਦੇ ਹਨ। ਈਵਨ ਸੈਂਟਰਲ ਗੌਰਮਿੰਟ ਦੇ ਇੰਪਲਾਈਜ਼ ਵੀ ਏਨੀਆਂ ਤਨਖਾਹਾਂ ਨਹੀਂ ਲੈਂਦੇ ਜਿੰਨੀ ਕਿ ਪੰਜਾਬ ਸਰਕਾਰ ਦੇ ਇੰਪਲਾਈਜ਼ ਲੈ ਰਹੇ ਹਨ। ਜਿਹੜਾ ਸੈਂਟਰਲ ਗੌਰਮਿੰਟ ਨੇ ਪਿਛਲੇ ਸਾਲ ਡੀ.ਏ. ਅਨਾਊਂਸ ਕੀਤਾ ਸੀ, ਅਸੀਂ ਉਸੇ ਵੇਲੇ ਹੀ ਉਹ ਏਥੇ ਡੀ.ਏ. ਅਨਾਊਂਸ ਕੀਤਾ। ਇਹ ਜਿਹੜੇ ਟਰੇਡ ਯੂਨੀਅਨਾਂ ਹਨ ਉਹ ਬਥੇਰੀਆਂ ਪੁਲੀਟੀਕਲ ਪਾਰਟੀਜ਼ ਦੇ ਨਾਲ ਕੁਨੈਕਟਿਡ ਹੁੰਦੀਆਂ ਹਨ। ਸਪੀਕਰ ਸਾਹਿਬ, ਜੇ ਮੈਂ ਉਨ੍ਹਾਂ ਦਾ ਜ਼ਿਕਰ ਕਰਾਂ, ਉਨ੍ਹਾਂ ਦੀਆਂ ਆਪਣੀਆਂ ਸਟੇਟਾਂ ਦੇ ਵਿੱਚ ਹਾਲੇ ਤੱਕ ਉਹ ਲਾਗੂ ਨਹੀਂ ਹੋਇਆ, ਚਾਰ ਸਾਲਾਂ ਤੋਂ ਪੈਂਡਿੰਗ ਪਿਆ ਹੈ। ਜੇ ਉਨ੍ਹਾਂ ਟ੍ਰੇਡ ਯੂਨੀਅਨਾਂ ਦੇ ਨੁਕਤਾ ਨਿਗਾਹ ਨਾਲ ਦੇਖੀਏ, ਉਹ ਤਾਂ ਪਾਲੇਟਿਕਸ ਕਰਦੀਆਂ ਹਨ। ਉਹ ਕਰਮਚਾਰੀਆਂ ਪ੍ਰਤੀ ਵਫਾਦਾਰ ਨਹੀਂ ਜਿਨ੍ਹਾਂ ਦੀ ਗੱਲ ਅੱਜ ਵੀ ਕੀਤੀ ਗਈ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਬੈਠੇ-ਬੈਠੇ) :** ਉਹ ਕਿਹੜੀ ਸਟੇਟ ਹੈ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਵੇਸਟ ਬੰਗਾਲ। ਹੋਰ ਵੀ ਸਟੇਟਾਂ ਹਨ, ਜੇ ਕਹੋ ਤਾਂ ਮੈਂ ਦੱਸ ਦਿੰਦਾ ਹਾਂ। ਪਰ ਪੰਜਾਬ ਸਰਕਾਰ ਗੌਰਮਿੰਟ ਇੰਪਲਾਈਜ਼ ਪ੍ਰਤੀ ਬਿਲਕੁਲ ਅਲਾਈਵ ਹੈ ਕਿ ਉਹ ਕਿਸੇ ਵੀ ਤਰ੍ਹਾਂ ਸਫ਼ਰ ਨਾ ਕਰਨ। ਇੱਥੇ ਜ਼ਿਕਰ ਕੀਤਾ ਗਿਆ ਹੈ ਅਤੇ ਮੈਂ ਦੱਸਦਾ ਹਾਂ ਕਿ 1994 ਦੇ ਪੇ-ਕਮਿਸ਼ਨ ਨੂੰ ਇਨ੍ਹਾਂ ਨੇ ਇੰਪਲੀਮੈਂਟ ਨਹੀਂ ਸੀ ਕੀਤਾ। ਉਹ ਪੇ-ਕਮਿਸ਼ਨ ਵੀ ਸਾਡੀ ਕਾਂਗਰਸ ਦੀ ਸਰਕਾਰ ਨੇ ਨਿਯੁਕਤ ਕੀਤਾ ਸੀ, ਸਰਦਾਰ ਬੇਅੰਤ ਸਿੰਘ ਨੇ ਬਣਾਇਆ ਸੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਹਿਸਟਰੀ ਦੱਸਣ ਲੱਗਾ ਹਾਂ। ਸਪੀਕਰ ਸਾਹਿਬ, ਪਹਿਲਾਂ ਤਾਂ ਉਸ ਨੇ ਜੁਲਾਈ 1997 ਤੱਕ ਰਿਪੋਰਟ ਹੀ ਨਹੀਂ ਸੀ ਦਿੱਤੀ, ਪ੍ਰੰਤੂ ਅੰਤਰਿਮ ਰਿਪੋਰਟ ਦਿੱਤੀ। ਫਿਰ 1997 ਦੇ ਅੰਤ ਵਿਚ ਫਾਈਨਲ ਰਿਪੋਰਟ ਦਿੱਤੀ। ਇਨ੍ਹਾਂ ਨੇ ਸਾਲ-ਡੇਢ ਸਾਲ ਤੱਕ ਉਹ ਵੀ ਲਾਗੂ ਨਾ ਕੀਤੀ। ਇਹ ਕਹਿੰਦੇ ਕਿ ਅਨਾਮਲੀਜ਼ ਬੜੀਆਂ ਹਨ ਅਤੇ ਇਨ੍ਹਾਂ ਨੂੰ ਦੂਰ ਕਰਨ ਲਈ ਇਨ੍ਹਾਂ ਨੇ ਤਿੰਨ ਸਾਲ ਲਗਾ ਦਿੱਤੇ। ਹੁਣ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਫਿਰ ਪੇ-ਕਮਿਸ਼ਨ ਦਾ ਐਲਾਨ ਕੀਤਾ ਹੈ। ਇਸ ਨੂੰ ਹੁਣ ਤਿੰਨ ਸਾਲ ਨਹੀਂ ਲੱਗਣਗੇ, ਇਹ ਜਲਦੀ ਤੋਂ ਜਲਦੀ ਹੋ ਜਾਵੇਗਾ। ਇਹ ਟਾਈਮ ਜ਼ਿਆਦਾ ਲਗਾਉਂਦੇ ਹਨ ਪਰ ਕਰਦੇ ਕੁਝ ਨਹੀਂ। ਸਾਡੀ ਕਾਂਗਰਸ ਸਰਕਾਰ ਨੇ ਪਹਿਲਾਂ ਵੀ ਪੇ-ਕਮਿਸ਼ਨ ਬਣਾਇਆ ਸੀ ਅਤੇ ਹੁਣ ਵੀ ਕਾਂਗਰਸ ਨੇ ਹੀ ਬਣਾਇਆ ਹੈ। ਕਾਂਗਰਸ ਤੋਂ ਜ਼ਿਆਦਾ ਇੰਪਲਾਈਜ਼ ਬਾਰੇ ਕੋਈ ਨਹੀਂ ਸੋਚਦਾ। ਕਾਂਗਰਸ ਹੀ ਉਨ੍ਹਾਂ ਦਾ ਪੂਰਾ ਖਿਆਲ ਰੱਖ ਸਕਦੀ ਹੈ ਬਸ਼ਰਤੇ ਕਿ ਉਹ ਟਰੇਡ ਯੂਨੀਅਨਾਂ ਦੇ ਹੱਥਾਂ ਵਿਚ ਨਾ ਖੇਡਣ। ਅਸੀਂ ਇੰਪਲਾਈਜ਼ ਦੀਆਂ ਸਾਰੀ ਪ੍ਰਾਬਲਮਜ਼ ਅਤੇ ਜੋ ਮਸਲੇ ਹਨ, ਇਸ ਪੇ-ਕਮਿਸ਼ਨ ਨੂੰ ਨਿਪਟਾਰੇ ਲਈ ਰੈਫਰ ਕਰਾਂਗੇ। ਮੈਂ ਹਾਊਸ ਵਿਚ ਪ੍ਰਾਮਿਸ ਕਰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨਾਲ ਵਿਚਾਰ ਕਰਨ ਤੋਂ ਬਾਅਦ, ਜਲਦੀ ਤੋਂ ਜਲਦੀ ਇਹ ਰਿਪੋਰਟ ਸਬਮਿਟ ਕਰੇਗਾ ਅਤੇ ਇਸ ਨੂੰ ਅਸੀਂ ਜਲਦੀ ਤੋਂ ਜਲਦੀ ਹੀ ਲਾਗੂ ਕਰਾਂਗੇ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਵਿੱਤ ਮੰਤਰੀ ਜੀ 'ਜਲਦੀ ਤੋਂ ਜਲਦੀ' ਲਫਜ਼ ਇਸਤੇਮਾਲ ਕਰ ਰਹੇ ਹਨ। Will he assure the House that before the elections, they will get the report and implement it ?

Sir, we have to discuss the Demands also. We have the Appropriation Bill also. How long we will keep on listening to this ?

**ਮਾਨਯੋਗ ਸਪੀਕਰ :** 'ਜਲਦੀ ਤੋਂ ਜਲਦੀ' ਲਫਜ਼ ਸਾਰੇ ਹੀ ਇਸਤੇਮਾਲ ਕਰਦੇ ਹਨ। ਇਧਰੋਂ ਵੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਹਾਊਸ ਉਨ੍ਹਾਂ ਨੂੰ ਟਾਈਮ ਦੇ ਰਿਹਾ ਹੈ।

**Captain Kanwaljit Singh :** Sir, there must be limit on the time..........

**Mr. Speaker :** Carry on Singla ji. ਤੁਸੀਂ ਹੋਰ ਕਿੰਨਾਂ ਸਮਾਂ ਲਵੋਗੇ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਰ, 10-15 ਮਿੰਟ ਲਵਾਂਗਾ।

**ਮਾਨਯੋਗ ਸਪੀਕਰ :** 10 ਮਿੰਟ ਲਵੋਗੇ ਜਾਂ 15 ਮਿੰਟ ?

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਰ, 15 ਮਿੰਟ ਲਵਾਂਗਾ।

**Captain Kanwaljit Singh :** Then I move that this should be postponed till tomorrow. Sir, we have to discuss the Demands for Grants and Appropriation Bill also. (.....interruptions...) We cannot keep on listening him the whole day. He is just misquoting the figures and wasting the time of the House. (.... interruptions....)

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਸੈਟਿਸਫੈਕਸ਼ਨ ਵਾਸਤੇ 10 ਮਿੰਟ ਹੀ ਹੋਰ ਲਵਾਂਗਾ, ਨਹੀਂ ਤਾਂ ਇਹ ਹੋਰ ਡਿਸਟਰਬ ਹੋ ਜਾਣਗੇ। ਮੈਂ ਸਾਲ 2000-01 ਦਾ ਚਿੱਠਾ ਇਨ੍ਹਾਂ ਦੇ ਅੱਗੇ ਰੱਖਾਂਗਾ। (.....ਵਿਘਨ) ਅੱਗੇ ਤਾਂ ਮੈਂ ਬੋਲਦਾ ਨਹੀਂ ਸੀ। ਪਰ ਹੁਣ ਮੈਂ ਬੋਲਾਂਗਾ। ਸੁਣ ਲੈ, ਹੁਣ ਤੂੰ (ਕੈਪਟਨ ਕੰਵਲਜੀਤ ਸਿੰਘ ਨੂੰ ਇਸ਼ਾਰਾ)। ਜਿਹੜੇ ਇਹ ਗੌਰਮਿੰਟ ਇੰਪਲਾਈਜ਼ ਦੇ ਠੇਕੇਦਾਰ ਬਣੀ ਫਿਰਦੇ ਹਨ, ਸਾਲ 2000-01 ਵਿਚ ਇਨ੍ਹਾਂ ਨੇ ਆਪਣੀ ਬਜਟ ਸਪੀਚ ਵਿਚ ਕਿਹਾ ਹੈ ਕਿ ਗੌਰਮਿੰਟ ਰੈਵੇਨਿਊ ਦਾ 60% ਤੋਂ ਲੈ ਕੇ 70% ਤੱਕ ਗੌਰਮਿੰਟ ਇੰਪਲਾਈਜ਼ ਖਾਂਦੇ ਹਨ, ਜਿਸ ਨੂੰ ਰੋਕਣ ਦੀ ਜ਼ਰੂਰਤ ਹੈ। ਸੈਕੰਡਲੀ ਇਨ੍ਹਾਂ ਨੇ ਇਹ ਵੀ ਕਿਹਾ (...ਵਿਘਨ)

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਕੀ ਇਹ ਸਾਲ 2000-01 ਦੇ ਬਜਟ ਤੇ ਡਿਸਕਸ਼ਨ ਕਰ ਰਹੇ ਹਨ ? Again I protest. This is not a discussion on Budget Estimates.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਅਤੇ ਅਜ਼ਾਦ ਮੈਂਬਰ ਸਰਦਾਰ ਹਰਮੀਤ ਸਿੰਘ ਸੰਧੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸ਼ੋਰ ਪਾ ਰਹੇ ਸਨ।)

**ਮਾਨਯੋਗ ਸਪੀਕਰ :** ਹੌਂਸਲਾ ਕਰੋ। Kindly take your seats. Let him finish.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਸਰ, ਮੈਂ ਇਸ ਕਰਕੇ ਕਹਿ ਰਿਹਾ ਹਾਂ। ਮੈਂ ਤਾਂ ਕਹਿਣਾ ਨਹੀਂ ਚਾਹੁੰਦਾ ਸੀ ਲੇਕਿਨ ਇਨ੍ਹਾਂ ਨੇ ਮਜਬੂਰ ਕਰ ਦਿੱਤਾ। ਇਹ ਸਾਰਾ ਕੱਚਾ ਚਿੱਠਾ ਮੇਰੇ ਕੋਲ ਹੈ। ਇਹ ਬਜਟ ਵਿੱਚ ਕਿਹਾ ਗਿਆ ਹੈ। ਇਹ ਗੌਰਮਿੰਟ ਇਮਪਲਾਈਜ਼ ਦੇ ਠੇਕੇਦਾਰ ਬਣਦੇ ਹਨ। ਬਹਿਸ ਕਰਨੀ ਹੈ ਤਾਂ ਕਰ ਲੈਣ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿੱਚ ਖੜ੍ਹੇ ਸਨ ਅਤੇ ** ** ਬੋਲ ਰਹੇ ਸਨ, ਜੋ ਕਿ ਮਾਈਕ ਬੰਦ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ ਅਤੇ ਸਦਨ ਵਿੱਚ ਸ਼ੋਰ ਸੀ।)

**Captain Kanwaljit Singh :** Sir, are you permitting him ?

**Mr. Speaker :** I am permitting him. He is replying to your debate. ਜੋ ਮੇਰੀ ਪਰਮਿਸ਼ਨ ਤੋਂ ਬਿਨਾਂ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।

**Captain Kanwaljit Singh :** There is no debate.

**Mr. Speaker :** You are interrupting only. ਆਨਰੇਬਲ ਮੈਂਬਰਜ਼ ਨੂੰ ਹੁਣ ਬੈਠ ਜਾਣਾ ਚਾਹੀਦਾ ਹੈ। Please take you seats. F.M. Sahib, please wind-up your speech.

**Captain Kanwaljit Singh :** Sir, you should restrain him.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ :** ਇਨ੍ਹਾਂ ਨੇ ਕਿਹਾ ਕਿ complete ban on reruitment and complete ban on the vacancies that have arisen. ਇਹ ਲਿਖਿਆ ਹੋਇਆ ਹੈ, ਮੈਂ ਪੜ੍ਹ ਰਿਹਾ ਹਾਂ। ਇੰਨਾ ਗੰਦਾ ਬਜਟ ਪੇਸ਼ ਕਰਦੇ ਰਹੇ ਹੋ ਤਾਂ ਹੁਣ ਕਾਹਦੇ ਲਈ ਤੜਫਦੇ ਹੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿੱਚ ਖੜ੍ਹੇ ਸਨ ਅਤੇ ਕੁਝ ਬੋਲ ਰਹੇ ਸਨ, ਜੋ ਕਿ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ ਅਤੇ ਸਦਨ ਵਿੱਚ ਸ਼ੋਰ ਸੀ।)

**Mr. Speaker :** Please take your seats.

---

**Not recorded as ordered by the Chair.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਜੇ ਬਜਟ ਇਹ ਮਾੜਾ ਹੈ ਤਾਂ ਇਹ ਗੱਲ ਸੁਣੋ .......

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿੱਚ ਖੜ੍ਹੇ ਸਨ ਅਤੇ ਕੁਝ ਬੋਲ ਰਹੇ ਸਨ, ਜੋ ਕਿ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** F.M. Sahib, please wind-up now.

ਇਕ ਆਵਾਜ਼ : ਸਪੀਕਰ ਸਾਹਿਬ, ਇਨ੍ਹਾਂ ਨੂੰ ਬੋਲਣਾ ਸਿਖਾਓ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਬੋਲਣਾ ਤਾਂ ਇਨ੍ਹਾਂ ਨੂੰ ਮੈਂ ਸਿਖਾ ਦੇਵਾਂਗਾ।

---

## WALK OUT

(ਇਸ ਸਮੇਂ ਸਦਨ ਵਿਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ, ਬੀ.ਜੇ.ਪੀ. ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਹਰਮੀਤ ਸਿੰਘ ਸੰਧੂ ਵਿੱਤ ਅਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ ਨੂੰ ਡਿਬੇਟ ਦਾ ਜਵਾਬ ਦੇਣ ਲਈ ਜ਼ਿਆਦਾ ਸਮਾਂ ਦਿੱਤੇ ਜਾਣ ਦੇ ਰੋਸ ਵਜੋਂ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ।

---

## GENERAL DISCUSSION ON THE BUDGET ESTIMATES FOR THE YEAR 2006-07 *(RESUMPTION)*

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬੜਾ ਹੀ ਅਫ਼ਸੋਸ ਹੈ ਕਿ ਜਦ ਮੈਂ ਆਪਣੇ ਪਿਛਲੇ ਚਾਰ ਸਾਲ ਅਤੇ ਇਨ੍ਹਾਂ ਦੇ ਪੰਜ ਸਾਲਾਂ ਦੇ ਬਜਟ ਨਾਲ ਆਪਣਾ ਬਜਟ ਕੰਪੇਅਰ ਕਰ ਰਿਹਾ ਹਾਂ ਤਾਂ ਇਨ੍ਹਾਂ ਨੂੰ ਡਿਸਟਰਬ ਨਹੀਂ ਕਰਨਾ ਚਾਹੀਦਾ ਸੀ, ਕਿਉਂਕਿ ਮੇਰਾ ਇਹ ਅਧਿਕਾਰ ਹੈ, ਮੈਂ ਕਰ ਸਕਦਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਐਕਸਪਲੇਨ ਕਰ ਸਕਦੇ ਹੋ। They are in Opposition.

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਰਿਹਾ ਹਾਂ ਕਿ ਇਹ ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਹਨ। ਜਦੋਂ ਮੈਂ ਇਹ ਦੱਸ ਰਿਹਾ ਸੀ ਕਿ ਇਹ ਜਿਹੜੀਆਂ ਪਾਲਿਸੀਆਂ ਅਸੀਂ ਲਿਆ ਰਹੇ ਹਾਂ, ਇਸ ਵਿੱਚ ਪੰਜਾਬ ਦਾ ਬਹੁਤ ਵੱਡਾ ਭਵਿੱਖ ਹੈ ਔਰ ਮੈਂ ਇਹ ਕਹਾਂ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਦਾ ਵਿਜ਼ਨ ਤੇ ਫਿਲਾਸਫੀ ਇਸ ਬਜਟ ਨੂੰ ਗਾਈਡ ਕਰ ਰਹੀ ਹੈ। ਇਸ ਵਿੱਚ ਚਾਰ ਬੇਸਿਕ ਮੁੱਦੇ ਹਨ। One, Punjab would be a leader in India's fast changing economy. Second, a welfare State where the poor, underprivileged and the disadvantaged will be looked after by the State. Thirdly, our infrastructure will be comparable to the best in the world with flourishing enterprises, small, medium and large. Fourth, a State

**Not recorded as ordered by the Chair.

with healthy, educated and skilled people living in prosperous, clean, healthy and green cities and villages in Punjab. With this philosophy and strategy and fiscal discipline there will be healthy increase in revenue. Secondly, welfare of the poor and the underprivileged through dedicated social welfare fund. Third, better service delivery, quality and coverage of public service is being enhanced by adopting new system of service delivery inspired by the new Public Management System, citizens participation in resources is being decentralized. Fourth, Local Government as envisaged by the Constitution. Fifth, facilitating employment and investment in private sector undertakings is being encouraged to invest and expand rapidly in Punjab to avoid much needed high wages jobs and improve the infrastructure in the State. This judicious mix-up policies formulated by the Government under the able leadership and guidance of Captain Amarinder Singh has enabled the budget combine fiscal discipline with higher levels of Capital expenditure that will encourage investment, employment and economic growth in the State. With these words, I once again commend the budget 2006-2007 to this august House.

Before I conclude, Sir, I will like to mention two things. One, only day before yesterday, the Hon'ble Chief Minister and his cabinet has decided a new Excise Policy which is a historic change from auction to licence after probably 26 years. I may not be correct in my figures but after 25/26 years, it is a historic change. It will help all stake holders in the system whether consumer, whether State and I hope this will really help the State in all possible manner. Lastly, Sir, as I mentioned, the figure of MLA discretionary fund of Rs. 25.00 lacs and it was stated that it was from Punjab Nirman Fund. As the Opposition Members have not appreciated it, I withdraw this Rs. 25.00 lacs and this fund which would be available, would be at the disposal of the District Planning Committees which may really be utilized by all people elected and those who are coopted in the Planning Committees.

Mr. Speaker Sir, I have the pleasure to inform the Hon'ble Members of this august House that the Daily Allowance of the Members of the punjab Vidhan Sabha has been increased from Rs. 500/- to Rs. 600/- and the Mileage Allowance has been increased from Rs. 6/- to Rs. 10/- per kilometer. Further, I have also the pleasure to inform the Members of the august House that the House Building Advance for MLAs has been increased from Rs. 10.00 lacs to Rs. 15.00 lacs. Further, they will also be able to draw a loan to the tune of Rs. 2.00 lacs for carrying out additions and alterations to their existing houses.

Thank you, Sir.

## FINANCIAL BUSINESS

**(i) DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2006-2007.**

**Mr. Speaker :** There are 30 Demands for Grants relating to the Budget Estimates for the year 2006-2007 which are to be discussed and voted upon today. If the Hon'ble Members agree, all these Demands may be deemed to have been read and moved together as per past practice.

(Voices : Yes, yes)

**DEMAND NO. 1**

That a sum not exceeding Rs. 3,82,78,41,000 on Revenue Account and Rs. 14,84,64,000 on Capital Account be granted to the Governor to defray the charges that will come in course of payment for the year 2006-2007 in respect of Agriculture and Forests.

**DEMAND NO. 2**

That a sum not exceeding Rs. 1,53,29,35,000 on Revenue Account and Rs. 16,83,90,000 on Capital Account be granted to the Governor to defray the charges that will come in course of payment for the year 2006-2007 in respect of Animal Husbandry and Fisheries.

**DEMAND NO. 3**

That a sum not exceeding Rs. 59,61,46,000 on Revenue Account and Rs. 20,28,31,000 on Capital Account be granted to the Governor to defray the charges that will come in course of payment for the year 2006-2007 in respect of Cooperation.

**DEMAND NO. 4**

That a sum not exceeding Rs. 31,17,85,000 on Revenue Account and Rs. 50,00,000 on Capital Account be granted to the Governor to defray the charges that will come in course of payment for the year 2006-2007 in respect of Defence Services Welfare.

**DEMAND NO. 5**

That a sum not exceeding Rs. 27,28,95,05,000 on Revenue Account and Rs. 1,03,63,55,000 on Capital Account be granted to the Governor to defray the charges that will come in course of payment for the year 2006-2007 in respect of Education.

**DEMAND NO. 6**

That a sum not exceeding Rs. 38,76,17,000 on Revenue Account be granted to the Governor to defray the charges that will come in course of payment for the year 2006-2007 in respect of Elections.

**DEMAND NO. 7**

That a sum not exceeding Rs. 61,15,03,000 on Revenue Account be granted to the Governor to defray the charges that will come in course of payment for the year 2006-2007 in respect of Excise and Taxation.

**DEMAND NO. 8**

That a sum not exceeding Rs. 98,83,18,38,000 on Revenue Account and Rs. 18,62,21,26,000 on Capital Account be granted to the Governor to defray the charges that will come in course of payment for the year 2006-2007 in respect of Finance.

**DEMAND NO. 9**

That a sum not exceeding Rs. 52,40,76,000 on Revenue Account and Rs. 8,43,000 on Capital Account be granted to the Governor to defray the charges that will come in course of payment for the year 2006-2007 in respect of Food and Supplies.

**DEMAND NO. 10**

That a sum not exceeding Rs. 98,53,89,000 on Revenue Account and Rs. 23,70,00,000 on Capital Account be granted to the Governor to defray the charges that will come in course of payment for the year 2006-2007 in respect of General Administration.

**DEMAND NO. 11**

That a sum not exceeding Rs. 9,25,99,90,000 on Revenue Account and Rs. 8,49,29,000 on Capital Account be granted to the Governor to defray the charges that will come in course of payment for the year 2006-2007 in respect of Health and Family Welfare.

[Mr. Speaker]

DEMAND NO. 12

That a sum not exceeding Rs. 14,50,33,12,000 on Revenue Account and Rs. 1,38,36,39,000 on Capital Account be granted to the Governor to defray the charges that will come in course of payment for the year 2006-2007 in respect of Home Affairs and Justice.

DEMAND NO. 13

That a sum not exceeding Rs. 28,68,76,000 on Revenue Account and Rs. 24,41,000 on Capital Account be granted to the Governor to defray the charges that will come in course of payment for the year 2006-2007 in respect of Industries.

DEMAND NO. 14

That a sum not exceeding Rs. 14,30,54,000 on Revenue Account be granted to the Governor to defray the charges that will come in course of payment for the year 2006-2007 in respect of Information and Public Relations.

DEMAND NO. 15

That a sum not exceeding Rs. 22,93,11,27,000 on Revenue Account and Rs. 4,26,56,79,000 on Capital Account be granted to the Governor to defray the charges that will come in course of payment for the year 2006-2007 in respect of Irrigation and Power.

DEMAND NO. 16

That a sum not exceeding Rs. 18,75,52,000 on Revenue Account be granted to the Governor to defray the charges that will come in course of payment for the year 2006-2007 in respect of Labour and Employment.

DEMAND NO. 17

That a sum not exceeding Rs. 1,07,44,25,000 on Revenue Account and Rs. 2,94,58,73,000 on Capital Account be granted to the Governor to defray the charges that will come in course of payment for the year 2006-2007 in respect of Local Government, Housing and Urban Development.

DEMAND NO. 18

That a sum not exceeding Rs. 6,42,98,000 on Revenue Account and Rs. 1,00,00,000 on Capital Account be granted to the Governor to defray the charges that will come in course of payment for the year 2006-2007 in respect of Personnel and Administrative Reforms.

**DEMAND NO. 19**

That a sum not exceeding Rs.5,09,63,21,000 on Revenue Account and Rs. 5,56,04,00,000 on Capital Account be granted to the Governor to defray the charges that will come in course of payment for the year 2006-2007 in respect of Planning.

**DEMAND NO. 20**

That a sum not exceeding Rs.2,000 on Revenue Account be granted to the Governor to defray the charges that will come in course of payment for the year 2006-2007 in respect of Programme Implementation.

**DEMAND NO. 21**

That a sum not exceeding Rs.7,22,10,23,000 on Revenue Account and Rs. 7,94,73,64,000 on Capital Account be granted to the Governor to defray the charges that will come in course of payment for the year 2006-2007 in respect of Public Works.

**DEMAND NO. 22**

That a sum not exceeding Rs.9,96,92,02,000 on Revenue Account be granted to the Governor to defray the charges that will come in course of payment for the year 2006-2007 in respect of Revenue and Rehabilitation.

**DEMAND NO. 23**

That a sum not exceeding Rs.1,81,65,86,000 on Revenue Account and Rs. 1,83,11,00,000 on Capital Account be granted to the Governor to defray the charges that will come in course of payment for the year 2006-2007 in respect of Rural Development and Panchayats.

**DEMAND NO. 24**

That a sum not exceeding Rs.93,45,000 on Revenue Account and Rs. 56,32,10,000 on Capital Account be granted to the Governor to defray the charges that will come in course of payment for the year 2006-2007 in respect of Science, Technology and Environment.

[Mr. Speaker]

**DEMAND NO. 25**

That a sum not exceeding Rs.2,17,88,13,000 on Revenue Account and Rs. 5,05,63,000 on Capital Account be granted to the Governor to defray the charges that will come in course of payment for the year 2006-2007 in respect of Social and Women's Welfare and Welfare of Scheduled Castes and Backward Classes.

**DEMAND NO. 26**

That a sum not exceeding Rs.14,68,20,000 on Revenue Account be granted to the Governor to defray the charges that will come in course of payment for the year 2006-2007 in respect of State Legislature.

**DEMAND NO. 27**

That a sum not exceeding Rs.1,17,20,16,000 on Revenue Account be granted to the Governor to defray the charges that will come in course of payment for the year 2006-2007 in respect of Technical Education and Industrial Training.

**DEMAND NO. 28**

That a sum not exceeding Rs.14,95,42,000 on Revenue Account and Rs. 9,40,40,000 on Capital Account be granted to the Governor to defray the charges that will come in course of payment for the year 2006-2007 in respect of Tourism and Cultural Affairs.

**DEMAND NO. 29**

That a sum not exceeding Rs.3,03,23,81,000 on Revenue Account and Rs. 25,16,38,000 on Capital Account be granted to the Governor to defray the charges that will come in course of payment for the year 2006-2007 in respect of Transport.

**DEMAND NO. 30**

That a sum not exceeding Rs.12,63,13,000 on Revenue Account and Rs. 4,02,000 on Capital Account be granted to the Governor to defray the charges that will come in course of payment for the year 2006-2007 in respect of Vigilance.

**Mr. Speaker** : I have also received two notices of Cut Motions given by Sardar Balwinder Singh Bhunder, MLA in respect of Demand No. 1 Agriculture and Forests and Demand No. 15 Irrigation and Power which may be deemed to have been read and moved.

## NOTICE OF CUT MOTION

## TO

## DEMAND NO. 1

**Sardar Balwinder Singh Bhunder :** That the Demand be reduced by Re. 1/-.

## NOTICE OF CUT MOTION

## TO

## DEMAND NO. 15

**Sardar Balwinder Singh Bhunder :** That the Demand be reduced by Re. 1/-.

**Mr. Speaker :** Guillotine will be applied just after the discussion, if any.

Any Hon'ble Member wants to speak ?

(At this stage, no one rose to speak)

No discussion. Alright.

**Mr. Speaker :** Before putting the Demands for Grants relating to the Budget Estimates for the year 2006-07 to the Vote of the House, I would first put the notices of Cut Motions given by Sardar Balwinder Singh Bhunder to the vote of the House.

**Demand No. 1**

**Mr. Speaker :** Question is—

That the Demand be reduced by Re. 1.

**The motion was lost.**

**Demand No. 15**

**Mr. Speaker** : Question is—

That the Demand be reduced by Re. 1.

**The motion was lost.**

**Mr. Speaker** : Now I put the Demands for Grants relating to the Budget Estimates for the year 2006-2007 to the vote of the House together.

[ਮੁੱਖ ਮੰਤਰੀ]

ਵੇਰਵਾ

| ਲੜੀ ਨੰ: | ਵਿਕਾਸਕਾਰ ਦਾ ਨਾਮ | ਵਿਕਸਿਤ ਏਰੀਆ (ਏਕੜ) | ਤਜਵੀਜ਼ਤ ਜਗ੍ਹਾ | ਤਜਵੀਜ਼ਤ ਨਿਵੇਸ਼ (ਰੁ: ਕਰੋੜਾਂ ਵਿੱਚ) |
|---|---|---|---|---|
| 1. | ਮੈਸ: ਪੰਜਾਬ ਐਪਰਲ ਪਾਰਕ ਲਿਮਟਿਡ | 100 | ਦੁਰਾਹਾ, ਜ਼ਿਲ੍ਹਾ ਲੁਧਿਆਣਾ | 355.00 |
| 2. | ਮੈਸ: ਲੁਧਿਆਣਾ ਇੰਟੇਗਰੇਟਿਡ ਟੈਕਸਟਾਈਲ ਪਾਰਕ | 150 | ਜ਼ਿਲ੍ਹਾ ਲੁਧਿਆਣਾ | 212.03 |
| 3. | ਮੈਸ: ਅਮਰਟੈਕਸ ਇੰਡਸਟਰੀ ਲਿਮਟਿਡ | 100 | ਨੈਸ਼ਨਲ ਹਾਈਵੇ ਨੰ: 1 ਲੁਧਿਆਣਾ ਰਾਜਪੁਰਾ ਰੋਡ ਦੇ ਦਰਮਿਆਨ | 108.00 |

## ਲਾਊਡ ਸਪੀਕਰ ਚਲਾਉਣ ਅਤੇ ਕੂੜਾ-ਕਰਕਟ ਸੁੱਟਣ ਤੇ ਪਾਬੰਦੀ

*1796. (1) ਕੈਪਟਨ ਬਲਬੀਰ ਸਿੰਘ ਬਾਠ
(2) ਚੌਧਰੀ ਬਲਬੀਰ ਸਿੰਘ ਮਿਆਣੀ : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਮੈਰਿਜ ਪੈਲੇਸਾਂ ਦੁਆਰਾ ਉੱਚੀ ਆਵਾਜ਼ ਵਿੱਚ ਸੰਗੀਤ, ਆਤਸ਼ਬਾਜ਼ੀ ਚਲਾਉਣ ਅਤੇ ਸੜਕਾਂ ਦੇ ਨਾਲ ਕੂੜਾ-ਕਰਕਟ ਸੁੱਟਣ ਤੇ ਕੋਈ ਪਾਬੰਦੀ ਲਗਾਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ 1 ਮਾਰਚ, 2005 ਤੋਂ 28 ਫ਼ਰਵਰੀ, 2006 ਦੇ ਸਮੇਂ ਦੌਰਾਨ ਕਸੂਰਵਾਰਾਂ ਦੇ ਵਿਰੁੱਧ ਦਰਜ ਕੀਤੇ ਕੇਸਾਂ ਦੀ ਗਿਣਤੀ ਕਿੰਨੀ ਹੈ ?

**ਕੈਪਟਨ ਅਮਰਿੰਦਰ ਸਿੰਘ** : ਜਵਾਬ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

**ਅਨੁਲੱਗ**

(ੳ) "ਨੁਆਇਜ਼ ਪਲੂਸ਼ਨ (ਰੈਗੂਲੇਸ਼ਨ ਐਂਡ ਕੰਟਰੋਲ) ਰੂਲਜ਼, 2000" ਦੇ ਨਿਯਮ 5 ਅਧੀਨ ਲਾਊਡ ਸਪੀਕਰਾਂ ਅਤੇ ਪਬਲਿਕ ਐਡਰੈਸ ਸਿਸਟਮ ਦੀ ਵਰਤੋਂ ਤੇ ਰੋਕ ਹੈ ।

(ਅ) ਮਾਨਯੋਗ ਸੁਪਰੀਮ ਕੋਰਟ ਆਫ਼ ਇੰਡੀਆ ਵੱਲੋਂ ਰਿੱਟ ਪਟੀਸ਼ਨ (ਸਿਵਲ) ਨੰਬਰ 72 ਆਫ਼ 1998 ਰਾਹੀਂ ਹੋਰਨਾਂ ਤੋਂ ਇਲਾਵਾ ਰਾਤੀਂ 10 ਵਜੇ ਅਤੇ ਸਵੇਰੇ 6 ਵਜੇ ਦੇ ਦਰਮਿਆਨ ਆਵਾਜ਼ ਪੈਦਾ ਕਰਨ ਵਾਲੇ ਪਟਾਕੇ ਚਲਾਉਣ ਤੇ ਰੋਕ ਲਗਾਈ ਗਈ ਹੈ ।

(ੲ) ਮੈਰਿਜ਼ ਪੈਲੇਸਾਂ ਵੱਲੋਂ ਕੂੜਾ ਕਰਕਟ ਨੂੰ ਡਿਸਪੋਜ਼ ਕਰਨ ਦੀ ਜ਼ਿੰਮੇਵਾਰੀ ਉਨ੍ਹਾਂ ਦੀ ਹੈ ਅਤੇ ਉਨ੍ਹਾਂ ਨੇ ਹੀ ਇਸਦੇ ਯੋਗ ਇੰਤਜਾਮ ਕਰਨੇ ਹੁੰਦੇ ਹਨ ।

(ਸ) ਰਾਜ ਵਿੱਚ ਮਿਤੀ 1/3/2005 ਤੋਂ ਮਿਤੀ 28/2/2006 ਤੱਕ ਮੈਰਿਜ਼ ਪੈਲੇਸਾਂ ਵੱਲੋਂ ਉੱਚੀ ਆਵਾਜ਼ ਵਿੱਚ ਸੰਗੀਤ ਵਜਾਉਣ ਅਤੇ ਆਤਿਸ਼ਬਾਜ਼ੀ ਚਲਾਉਣ ਸਬੰਧੀ ਹੇਠ ਦਰਸਾਏ ਅਨੁਸਾਰ ਕੇਸ ਦਰਜ ਕੀਤੇ ਗਏ ਹਨ :-

| | | |
|---|---|---|
| 1. ਮੈਰਿਜ਼ ਪੈਲੇਸਾਂ ਵੱਲੋਂ ਉੱਚੀ ਆਵਾਜ਼ ਵਿੱਚ ਸੰਗੀਤ ਵਜਾਉਣ ਸਬੰਧੀ | - | 16 ਕੇਸ |
| 2. ਆਤਿਸ਼ਬਾਜ਼ੀ ਦੀ ਵਰਤੋਂ ਸਬੰਧੀ | - | 13 ਕੇਸ |

---------

## ਮੁਕਤਸਰ-ਮਲੋਟ ਸੜਕ ਦੀ ਮੁਰੰਮਤ

***1787. ਸ਼੍ਰੀ ਨੱਥੂ ਰਾਮ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੁਕਤਸਰ-ਮਲੋਟ ਸੜਕ ਦੀ ਹਾਲਤ ਖਸਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਕਿੰਨੇ ਸਮੇਂ ਦੇ ਅੰਦਰ-ਅੰਦਰ ਇਸ ਦੀ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਹਾਂ ਜੀ । ਮੁਕਤਸਰ-ਮਲੋਟ ਸੜਕ ਦੇ ਮਿਆਰ ਨੂੰ ਉੱਚਾ ਚੁੱਕਣ/ਮਜ਼ਬੂਤ ਕਰਨ ਦਾ ਕੰਮ ਸੀ.ਆਰ.ਐਫ. ਫੇਸ-6 ਦੇ ਅਧੀਨ 13.10 ਕਰੋੜ ਰੁਪਏ ਦੀ ਲਾਗਤ ਨਾਲ ਤਜਵੀਜ਼ ਕੀਤਾ ਜਾ ਰਿਹਾ ਹੈ । ਫਿਰ ਵੀ ਇਸ ਸੜਕ ਤੇ ਪੈਚ ਵਰਕ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਮਿਤੀ 15-4-2006 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ।

----------

UNSTARRED QUESTIONS AND ANSWERS

**ਖਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 215***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

----------

## ਮੁੱਲ ਆਧਾਰਿਤ ਕਰ ਤੋਂ ਛੋਟ

**216. ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਕੀ ਆਬਕਾਰੀ ਅਤੇ ਕਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਮੱਦਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਤੇ [illegible] ਮੁੱਲ ਆਧਾਰਿਤ ਕਰ ਘੱਟੋ ਘੱਟ ਦਰ ਤੋਂ ਵੱਧ ਅਤੇ ਘੱਟੋ ਘੱਟ ਦਰ ਤੋਂ ਘੱਟ [illegible] ਕੀਤਾ ਜਾ ਰਿਹਾ ਹੈ ?

---

*For Unstarred Question No. 215 and reply thereto, please see................

**ਸਰਦਾਰ ਸਰਦੂਲ ਸਿੰਘ** : ਪੰਜਾਬ ਰਾਜ ਵਿੱਚ ਸਿਰਫ ਪੈਟਰੋਲ ਤੇ ਫਲੋਰ ਰੇਟ ਤੋਂ ਵੱਧ ਵੈਟ ਚਾਰਜ ਕੀਤਾ ਜਾ ਰਿਹਾ ਹੈ । ਇਸ ਆਈਟਮ ਤੇ ਫਲੋਰ ਰੇਟ 20% ਹੈ ਅਤੇ 27.5% ਟੈਕਸ ਚਾਰਜ ਕੀਤਾ ਜਾ ਰਿਹਾ ਹੈ । ਡੀਜ਼ਲ ਤੇ 8.8% ਚਾਰਜ ਕੀਤਾ ਜਾ ਰਿਹਾ ਹੈ ਜੋ ਕਿ ਫਲੋਰ ਰੇਟ 20% ਤੋਂ ਘੱਟ ਹੈ । ਹੇਠ ਲਿਖੀਆਂ ਆਈਟਮਾਂ ਤੇ ਕੌਮੀ ਪੱਧਰ ਤੇ ਮੰਨੇ ਗਏ ਰੇਟਾਂ ਤੋਂ ਘੱਟ ਵੈਟ ਚਾਰਜ ਕੀਤਾ ਜਾ ਰਿਹਾ ਹੈ :-

| Sr.No. | Item/Commodity | | VAT Rate | (% age) |
|---|---|---|---|---|
| 1 | 2 | | 3 | 4 |
| 1. | Crudely tanned leather and desi jooti | .. | 12.5 | Zero |
| 2. | Dry fruits | .. | 12.5 | 4 |
| 3. | Fertilizer | .. | 4 | Zero |
| 4. | Firewood | .. | 4 | Zero |
| 5. | Green Tea | .. | 4 | Zero |
| 6. | Hardware of iron & steel | .. | 12.5 | 4 |
| 7. | Hawan Smagri | .. | 12.5 | Zero |
| 8. | Pesticides | .. | 4 | Zero |
| 9. | Power and tractor driven agriculture impliments | .. | 4 | Zero |
| 10. | Sale made to Government departments | .. | Schedule Rates | 4 |
| 11. | Sale made to Punjab State Electricity Board | .. | Schedule Rates | 4 |
| 12. | Terry Towels | .. | 4 | Zero |
| 13. | Unbranded washing soap | .. | 12.5 | 4 |
| 14. | Wan made of Jute, Munj and Sarkanda | .. | 12.5 | Zero |
| 15. | Reori, gajakas, misri, candi or cooza golies, boora, marunda, ilachi dana, murmure and rice layee | .. | 12.5 | Zero |
| 16. | Animal Shoe nails | .. | 12.5 | Zero |
| 17. | Gold plated nose pins | .. | 12.5 | Zero |

[ਆਬਕਾਰੀ ਅਤੇ ਕਰ ਮੰਤਰੀ]

| 1 | 2 | | 3 | 4 |
|---|---|---|---|---|
| 18. | Kara, Wooden Kanga and Gatra for kirpan | .. | 12.5 | Zero |
| 19. | Raw Hide and Skin | .. | 12.5 | Zero |
| 20. | Baggar, Teelan, Kahi, Sarkanda, Chikkus, Tokray Dallan, Joori Kuchi | .. | 12.5 | 4 |
| 21. | Diesel Engines upto 10 BHP (Brake Horse Power) and parts thereof | .. | 12.5 | 4 |
| 22. | Doona, Pattal, Baskets Tiloo Grass and Sirki | .. | 12.5 | 4 |
| 23. | Hand crafted footwear | .. | 12.5 | 4 |
| 24. | Hand Fans, Chatai and Jharu | .. | 12.5 | 4 |
| 25. | Pawa, Bahi, Kahi dasta, Chakla-valen, Nimbu Nachor and Pinjara (rat) made of wood | .. | 12.5 | 4 |
| 26. | Kerosene Pressure Stoves and parts thereof | .. | 12.5 | 4 |
| 27. | Multilayer polythylene film used for packing milk | .. | 12.5 | 4 |
| 28. | Plastic crockery including tub, mug, water jug, school tifins, bottles, chapatti boxes, plastic spoons, katory, basin, tub, tokr, pattra | .. | 12.5 | 4 |
| 29. | Stone bajri, Crusher sand and Stone dust | .. | 12.5 | 4 |
| 30. | Saag Cutter Machine known as Mini Toka | .. | 12.5 | 4 |
| 31. | Valves | .. | 12.5 | 4 |
| 32. | Tractor Tyres and Tractor Tubes | .. | 12.5 | 4 |

## ਮੁੱਲ ਆਧਾਰਿਤ ਕਰ ਦੀ ਵਸੂਲੀ

217. (1) ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ
(2) ਸ਼੍ਰੀ ਤਿਕਸ਼ਨ ਸੂਦ : ਕੀ ਆਬਕਾਰੀ ਅਤੇ ਕਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿੱਚ ਸਰਕਾਰ ਦੁਆਰਾ ਮੁੱਲ ਆਧਾਰਿਤ ਕਰ ਲਗਾਉਣ ਤੋਂ ਬਾਅਦ ਵਸੂਲ ਕੀਤੇ ਗਏ ਕਰ ਦੇ ਮਹੀਨਾ-ਵਾਰ ਵੇਰਵੇ ਕੀ ਹਨ ਅਤੇ ਪੈਟਰੋਲੀਅਮ ਉਤਪਾਦਨਾਂ ਦੀ ਵਿਕਰੀ ਤੋਂ ਇਕੱਠੇ ਕੀਤੇ ਗਏ ਕਰ ਦੀ ਰਕਮ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੁੱਲ ਰਕਮ ਵਿੱਚੋਂ ਵੱਖ-ਵੱਖ ਕਿੰਨੀ ਰਕਮ ਵਾਪਸ ਕਰ ਦਿੱਤੀ ਗਈ ਹੈ ਅਤੇ ਕਿੰਨੀ ਰਕਮ ਵਾਪਸ ਕਰਨੀ ਰਹਿੰਦੀ ਹੈ ?

**ਸਰਦਾਰ ਸਰਦੂਲ ਸਿੰਘ :** (ੳ) ਵੈਟ ਲਾਗੂ ਹੋਣ ਤੋਂ ਬਾਅਦ ਸਰਕਾਰ ਵੱਲੋਂ ਮਹੀਨਾਵਾਰ ਇਕੱਠਾ ਕੀਤਾ ਗਿਆ ਟੈਕਸ ਅਤੇ ਪੈਟਰੋਲੀਅਮ ਪ੍ਰੋਡਕਟ ਤੋਂ ਇਕੱਠਾ ਕੀਤਾ ਗਿਆ ਟੈਕਸ ਹੇਠ ਲਿਖੇ ਅਨੁਸਾਰ ਹੈ :-

| ਮਹੀਨਾ | | ਵੈਟ ਸਮੇਤ ਪੈਟਰੋਲੀਅਮ ਪ੍ਰੋਡਕਟ ਦੀ ਕੁਲੇਕਸ਼ਨ (ਫਿਗਰ ਕਰੋੜਾਂ ਵਿੱਚ) | ਪੈਟਰੋਲੀਅਮ ਪ੍ਰੋਡੇਕਟ ਦੀ ਵਿਕਰੀ ਤੋਂ ਕੁਲੇਕਸ਼ਨ (ਫਿਗਰ ਕਰੋੜਾਂ ਵਿੱਚ) |
|---|---|---|---|
| ਅਪ੍ਰੈਲ, 2005 | .. | 367.99 | 30.20 |
| ਮਈ, 2005 | .. | 366.77 | 75.08 |
| ਜੂਨ, 2005 | .. | 347.69 | 139.26 |
| ਜੁਲਾਈ, 2005 | .. | 374.32 | 115.85 |
| ਅਗਸਤ, 2005 | .. | 272.10 | 117.75 |
| ਸਤੰਬਰ, 2005 | .. | 279.87 | 108.30 |
| ਅਕਤੂਬਰ, 2005 | .. | 498.60 | 114.56 |
| ਨਵੰਬਰ, 2005 | .. | 470.89 | 131.83 |
| ਦਸੰਬਰ, 2005 | .. | 356.59 | 118.83 |
| ਜਨਵਰੀ, 2006 | .. | 391.89 | 103.48 |
| ਕੁਲ ਜੋੜ | .. | 3,726.71 | 1,055.14 |

[ਆਬਕਾਰੀ ਅਤੇ ਕਰ ਮੰਤਰੀ]

ਮਹੀਨਾ ਅਪ੍ਰੈਲ ਦੀਆਂ ਫਿਗਰਾਂ ਸਾਲ 2004-05 ਦੇ ਆਖਰੀ ਤਿਮਾਹੀ ਦੇ ਟੈਕਸ ਜੋ ਕਿ ਮਹੀਨਾ ਅਪ੍ਰੈਲ ਵਿੱਚ ਜਮ੍ਹਾਂ ਹੋਈਆਂ, ਦੀਆਂ ਹਨ ।

(ਅ) ਵਿਭਾਗ ਵੱਲੋਂ 70.29 ਕਰੋੜ ਦਾ ਰਿਫੰਡ ਮਨਜ਼ੂਰ ਕੀਤਾ ਗਿਆ ਹੈ ਜਦ ਕਿ ਮਿਤੀ 06-03-2006 ਤੱਕ 36.30 ਕਰੋੜ ਦਾ ਰਿਫੰਡ ਦੇਣਾ ਵਿਚਾਰ ਅਧੀਨ ਹੈ ।

--------

## ਜ਼ਬਤ ਕੀਤੇ ਗਏ ਹਥਿਆਰਾਂ ਦਾ ਨਿਪਟਾਰਾ

218. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਜ਼ਬਤ ਕੀਤੇ ਗਏ ਹਥਿਆਰਾਂ ਦੇ ਨਿਪਟਾਰੇ ਲਈ ਕੀ ਨੀਤੀ ਅਪਣਾਈ ਜਾ ਰਹੀ ਹੈ ;

(ਅ) ਪਾਬੰਦੀ ਲਗਾਏ ਗਏ ਅਤੇ ਪਾਬੰਦੀ ਨਾ ਲਗਾਏ ਗਏ ਅਜਿਹੇ ਹਥਿਆਰਾਂ ਦੀ ਗਿਣਤੀ ਕਿੰਨੀ ਹੈ ; ਜਿਨ੍ਹਾਂ ਦੀ ਅਦਾਲਤ ਵਿੱਚ ਗਵਾਹੀ ਲਈ ਲੋੜ ਨਹੀਂ ਹੈ ;

(ੲ) ਅਜਿਹੇ ਵਿਅਕਤੀਆਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਸਾਲ 2002 ਤੋਂ ਹੁਣ ਤਕ ਦੇ ਸਮੇਂ ਦੌਰਾਨ ਉਪਰੋਕਤ ਭਾਗ (ਅ) ਵਿੱਚ ਵਰਣਿਤ ਹਥਿਆਰ ਅਲਾਟ ਕੀਤੇ ਗਏ ਹਨ ;

(ਸ) ਕੀ ਅਜਿਹੇ ਹਥਿਆਰਾਂ ਨੂੰ ਨਸ਼ਟ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜੋ ਅਲਾਟ ਕਰਨ ਦੇ ਯੋਗ ਨਹੀਂ ਹਨ ?

**ਕੈਪਟਨ ਅਮਰਿੰਦਰ ਸਿੰਘ** : (ੳ) ਭਾਰਤ ਸਰਕਾਰ ਗ੍ਰਹਿ ਮੰਤਰਾਲੇ ਦੀ ਜ਼ਬਤ ਕੀਤੇ ਵਰਜ਼ਿਤ ਅਤੇ ਅਣ-ਵਰਜ਼ਿਤ ਹਥਿਆਰਾਂ ਨੂੰ ਨਿਪਟਾਉਣ ਸਬੰਧੀ ਬਣਾਈ ਗਈ ਨੀਤੀ ਅਪਣਾਈ ਜਾ ਰਹੀ ਹੈ ।

(ਅ) 1,441 ਵਰਜਿਤ ਅਤੇ 1,219 ਅਣ-ਵਰਜਿਤ ਹਥਿਆਰ ਮੌਜੂਦ ਹਨ, ਜਿਨ੍ਹਾਂ ਦੀ ਅਦਾਲਤ ਵਿੱਚ ਗਵਾਹੀ ਸਮੇਂ ਲੋੜ ਨਹੀਂ ।

(ੲ) ਉਪਰੋਕਤ ਭਾਗ (ਅ) ਵਿੱਚ ਦਰਸਾਏ ਹਥਿਆਰਾਂ ਵਿੱਚੋਂ 207 ਵਿਅਕਤੀਆਂ ਨੂੰ ਹਥਿਆਰ ਅਲਾਟ ਕੀਤੇ ਜਾ ਚੁੱਕੇ ਹਨ, ਵੇਰਵਾ ਅਨੁਲੱਗ-'A'* ਅਨੁਸਾਰ ਹੈ ।

(ਸ) ਹਾਂ ਜੀ ।

---------

**ਏ.ਐਨ.ਐਮਜ਼. ਲਈ ਸੇਵਾ-ਨਿਯਮ**

227. **ਸ਼੍ਰੀ ਅਸ਼ੋਕ ਸ਼ਰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਸਹਾਇਕ ਦਾਈਆਂ, ਨਰਸਾਂ ਦੀਆਂ ਆਸਾਮੀਆਂ ਲਈ ਸੇਵਾ ਨਿਯਮਾਂ ਨੂੰ ਅੰਤਿਮ ਰੂਪ ਦੇ ਦਿੱਤਾ ਗਿਆ ਹੈ ਅਤੇ ਇਨ੍ਹਾਂ ਨੂੰ ਅਧਿਸੂਚਿਤ ਕਰ ਦਿੱਤਾ ਗਿਆ ਹੈ ; ਜੇਕਰ ਨਹੀਂ, ਤਾਂ ਏ.ਐਨ. ਐਮਜ਼. ਦੀਆਂ ਸੇਵਾ ਸ਼ਰਤਾਂ ਅਤੇ ਤਰੱਕੀਆਂ ਨੂੰ ਨਿਯਮਿਤ ਕਰਨ ਲਈ ਇਸ ਸਮੇਂ ਅਪਣਾਈ ਜਾਂਦੀ ਕਾਰਜਵਿੱਧੀ/ਹਦਾਇਤਾਂ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਨਿਯਮਾਂ ਨੂੰ ਕਦੋਂ ਤੱਕ ਅਧਿਸੂਚਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : (ੳ) ਹਾਂ ਜੀ, ਏ.ਐਨ.ਐਮ. ਦੇ ਸੇਵਾ ਨਿਯਮ ਸਾਲ 1965 ਵਿੱਚ ਮੁਕੰਮਲ ਅਤੇ ਨੋਟੀਫਾਈ ਕੀਤੇ ਗਏ ਸਨ ਅਤੇ 1992 ਵਿੱਚ ਇਹ ਰੂਲ ਅੱਗੇ ਸੋਧੇ ਗਏ ਹਨ ।

---

*Placed in the Revisor's Branch.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(ਅ) ਲਾਗੂ ਨਹੀਂ ਹੁੰਦਾ ਕਿਉਂਕਿ ਨਿਯਮ ਪਹਿਲਾਂ ਹੀ ਨੋਟੀਫਾਈ ਕੀਤੇ ਜਾ ਚੁੱਕੇ ਹਨ ।

--------

## ਏ.ਐਨ.ਐਮਜ਼. ਦੇ ਤਨਖਾਹ ਸਕੇਲ

**228. ਸ਼੍ਰੀ ਅਸ਼ੋਕ ਸ਼ਰਮਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਇਸ ਸਮੇਂ ਏ.ਐਨ.ਐਮਜ਼. ਨੂੰ ਦਿੱਤੇ ਜਾ ਰਹੇ ਤਨਖਾਹ-ਸਕੇਲ ਅਤੇ ਤਰੱਕੀ ਲਈ ਸਕੇਲ ਕੀ ਹੈ, ਜਿਸ ਵਿੱਚ ਧੁਲਾਈ ਭੱਤਾ/ਵਰਦੀ ਭੱਤਾ ਸ਼ਾਮਲ ਹੈ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਏ.ਐਨ.ਐਮਜ਼. ਦਾ ਤਨਖਾਹ ਸਕੇਲ 3330-6200 ਰੁਪਏ ਅਤੇ ਤਰੱਕੀ ਉਪਰੰਤ ਬਤੌਰ ਤਰੱਕੀ ਐਲ.ਐਚ.ਵੀ. ਦਾ ਸਕੇਲ 4550-7220 ਰੁਪਏ ਹੈ । ਏ.ਐਨ.ਐਮ. ਅਤੇ ਐਲ.ਐਚ.ਵੀ. ਦਾ ਵਰਦੀ ਭੱਤਾ (ਸਮੇਤ ਧੁਲਾਈ ਭੱਤਾ) 100/- ਰੁਪਏ ਪ੍ਰਤੀ ਮਹੀਨਾ ਹੈ ।

---------

## MATTERS RAISED DURING ZERO HOUR AND STATEMENTS MADE THEREON.

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਬੜੇ ਦਿਨਾਂ ਤੋਂ ਮੈਂ ਇਸ ਯਤਨ ਵਿੱਚ ਸੀ ਕਿ ਪੰਜਾਬ ਦਾ ਪੋਲਟਰੀ ਫਾਰਮ ਕਿੱਤੇ ਵਿੱਚ ਜਿਹੜਾ ਬਹੁਤ ਵੱਡਾ ਦੁਖਾਂਤ ਦੇਖਣ ਵਿੱਚ ਆ ਰਿਹਾ ਹੈ, ਉਸ ਬਾਰੇ ਕੋਈ ਗੱਲ ਕਰ ਸਕਾਂ । ਮੈਂ ਇਸ ਸਬੰਧੀ ਇਕ ਧਿਆਨ ਦਿਵਾਉ ਨੋਟਿਸ ਵੀ ਦਿੱਤਾ ਸੀ ਪਰ ਤੁਸੀਂ, ਸਪੀਕਰ ਸਾਹਿਬ, ਉਹ ਲਾਇਆ ਨਹੀਂ । ਇਹ ਬੜਾ ਹੀ ਗੰਭੀਰ ਮਸਲਾ ਹੈ । ਸਪੀਕਰ ਸਾਹਿਬ, ਖੇਤੀਬਾੜੀ ਪੰਜਾਬ ਦਾ ਇਕ ਪ੍ਰਾਇਮਰੀ ਸੈਕਟਰ ਹੈ । ਸਾਡੀ ਆਰਥਿਕਤਾ ਵਿੱਚ ਖੇਤੀਬਾੜੀ ਦਾ ਬਹੁਤ ਵੱਡਾ ਹਿੱਸਾ ਹੈ ਅਤੇ ਇਹ ਉਸ ਦੀ ਰੀੜ੍ਹ ਦੀ ਹੱਡੀ ਹੈ । ਇਸ ਸੈਕਟਰ ਵਿੱਚ ਪੋਲਟਰੀ ਫਾਰਮ ਦੀ ਤਕਰੀਬਨ 600 ਕਰੋੜ ਰੁਪਏ ਸਾਲ ਦੀ ਟਰਨ ਓਵਰ ਹੈ । 3.5

ਲੱਖ ਲੋਕ ਇਸ ਤੇ ਮੁਨੱਸਰ ਕਰਦੇ ਹਨ । ਸਪੀਕਰ ਸਾਹਿਬ, ਦੇਸ਼ ਵਿੱਚ ਇਹ ਪਹਿਲੀ ਵਾਰੀ ਬਰਡ ਫਲੂ ਆਉਣ ਨਾਲ ਜੋ ਮੁਸ਼ਕਲਾਂ ਪੈਦਾ ਹੋ ਗਈਆਂ ਹਨ, ਉਨ੍ਹਾਂ ਕਾਰਣ ਪੰਜਾਬ ਵਿੱਚ ਪੋਲਟਰੀ ਪ੍ਰੋਡਕਟਸ ਬਾਹਰ ਜਾਣੋਂ ਰੁਕ ਗਏ ਹਨ । ਜੇ. ਐਂਡ ਕੇ. ਵਿੱਚ ਇਹ 75% ਤੱਕ ਜਾਂਦੇ ਸੀ । ਉਸ ਤੇ ਬੈਨ ਲੱਗ ਗਿਆ ਹੈ । ਮੈਨੂੰ ਪਤਾ ਹੈ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਵੀ ਇਸ ਗੱਲ ਤੋਂ ਸੁਚੇਤ ਹਨ । ਇਨ੍ਹਾਂ ਮੁਸ਼ਕਲਾਂ ਬਾਰੇ ਉਹ ਹਾਊਸ ਵਿੱਚ ਭਰੋਸਾ ਦਿਵਾਉਣ ਕਿ ਏਨੀਆਂ ਵੱਡੀਆਂ ਮੁਸ਼ਕਲਾਂ ਨੂੰ ਘਟਾਉਣ ਲਈ ਉਹ ਕੀ ਕਦਮ ਚੁੱਕਣਗੇ ?

**ਮੁੱਖ ਮੰਤਰੀ** (ਕੈਪਟਨ ਅਮਰਿੰਦਰ ਸਿੰਘ) : ਮੈਂ ਇਹਦੇ ਬਾਰੇ ਜਿਕਰ ਕਰਨਾ ਚਾਹੁੰਦਾ ਹਾਂ ਕਿਉਂਕਿ ਇਹ ਹੈ ਇਕ ਮੇਜਰ ਪਰਾਬਲਮ । ਅਨਫਾਰਚੂਨੇਟਲੀ ਇਹ ਪ੍ਰਾਬਲਮ ਨੈਸ਼ਨਲ ਬੇਸ ਤੇ ਚੱਲੀ ਹੋਈ ਹੈ । ਸਪੀਕਰ ਸਾਹਿਬ, ਤੁਹਾਨੂੰ ਆਪ ਨੂੰ ਵੀ ਪਤਾ ਹੈ ਕਿ ਜਦੋਂ ਇਹ ਪੋਲਟਰੀ ਬਾਰੇ ਬਰਡ ਫਲੂ ਦੀ ਗੱਲ ਚੱਲੀ ਸੀ, ਉਦੋਂ ਅਸੀਂ ਇਸ ਸਬੰਧੀ ਤੁਰੰਤ ਇਕ ਮੀਟਿੰਗ ਸੱਦੀ ਸੀ । ਮਹਾਰਾਸ਼ਟਰ ਔਰ ਗੁਜਰਾਤ ਵਿੱਚ ਕੋਈ ਸ਼ੱਕ ਨਹੀਂ ਕਿ ਉਥੇ ਪੋਲਟਰੀ ਇੰਪੋਰਟ ਬੈਨ ਕਰ ਦਿੱਤੀ ਗਈ ਸੀ। ਏਸੇ ਤਰ੍ਹਾਂ ਹੀ ਸਾਰੀਆਂ ਸਟੇਟਸ ਨੇ ਇਹ ਗੱਲ ਕੀਤੀ ਅਤੇ ਬੈਨ ਲਾਏ ਗਏ । ਹੌਲੀ ਹੌਲੀ ਜੋ ਇਹ ਇੰਪੋਰਟ ਦੇ ਬੈਨ ਲੱਗੇ ਹਨ, ਹੁਣ ਇਹ ਗੱਲ ਖੁਲ੍ਹਦੀ ਜਾ ਰਹੀ ਹੈ । ਮੈਂ ਸੀ. ਐਮ., ਜੇ. ਐਂਡ ਕੇ. ਨਾਲ ਵੀ ਗੱਲ ਕੀਤੀ ਸੀ । ਉਨ੍ਹਾਂ ਨੇ ਕਿਹਾ ਹੈ ਕਿ We are looking into it. ਆਂਡਿਆਂ ਦੀ ਇੰਪੋਰਟ ਹੁਣ ਸ਼ੁਰੂ ਕਰ ਦਿੱਤੀ ਹੈ । It is only very limited to a small area. ਅੱਜ ਮੈਂ ਕਹਿੰਦਾ ਹਾਂ, I think it is a matter of time. However, the fear which is prevalent there can't be done away immediately. We can't do that right now. There is no fear of bird flu in Punjab or in neighbouring states. Certainly ਅਸੀਂ ਕੋਸ਼ਿਸ਼ ਕਰਾਂਗੇ ਕਿ ਜਿੱਥੇ ਸਾਡੀ ਪੋਲਟਰੀ ਜਾਂਦੀ ਹੈ, ਉਥੇ ਉਹ ਭੇਜੀ ਜਾਵੇ ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, 23 ਮਾਰਚ ਨੂੰ ਪੰਜਾਬ ਦੇ ਮਹਾਨ ਸਪੂਤ ਸ਼ਹੀਦ ਭਗਤ ਸਿੰਘ ਦਾ ਬਲੀਦਾਨ ਦਿਵਸ ਹੈ ਅਤੇ 11 ਅਪ੍ਰੈਲ ਨੂੰ ਮਹਾਂਵੀਰ ਜੈਯੰਤੀ ਹੈ । 24 ਨਵੰਬਰ ਨੂੰ ਸ਼੍ਰੀ ਗੁਰੂ ਤੇਗ ਬਹਾਦਰ, 'ਹਿੰਦ ਦੀ ਚਾਦਰ' ਵੀ ਉਨ੍ਹਾਂ ਨੂੰ ਕਿਹਾ ਜਾਂਦਾ ਹੈ, ਦਾ ਬਲੀਦਾਨ ਦਿਵਸ ਹੈ । ਸਪੀਕਰ ਸਾਹਿਬ, ਇਹ ਸਾਰੇ ਤਿਉਹਾਰ, ਸਾਰੇ ਦਿਨ, ਪੰਜਾਬ ਦੀ ਜਨਤਾ ਸਮੂਹਕ ਤੌਰ ਤੇ ਮਨਾਉਂਦੀ ਹੈ ਪ੍ਰੰਤੂ ਬੜਾ ਦੁੱਖ ਹੈ ਕਿ ਇਸ ਸਾਲ ਦੀ ਜਿਹੜੀ ਪੰਜਾਬ ਦੀ ਡਾਇਰੀ ਛਪੀ ਹੈ, ਉਸ ਵਿੱਚ ਇਨ੍ਹਾਂ ਤਿੰਨਾਂ ਦਿਨਾਂ ਦੀਆਂ ਛੁੱਟੀਆਂ ਨਹੀਂ ਦਿਖਾਈਆਂ ਗਈਆਂ । ਲੋਕਾਂ ਦੇ ਮਨਾਂ

[ਸ੍ਰੀ ਤਿਕਸ਼ਨ ਸੂਦ]
ਵਿੱਚ ਇਸ ਪ੍ਰਤੀ ਬੜੀ ਰੀਜ਼ੈਂਟਮੈਂਟ ਹੈ । ਲੋਕੀਂ ਪੁੱਛਦੇ ਹਨ ਕਿ ਅਸੀਂ ਇਹ ਦਿਨ ਕਿਵੇਂ ਮਨਾਵਾਂਗੇ । ਮੈਂ ਆਪ ਜੀ ਦੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਤੇ ਵਿਚਾਰ ਕਰਨ ਅਤੇ ਇਨ੍ਹਾਂ ਤਿੰਨਾਂ ਮੌਕਿਆਂ ਬਾਰੇ ਇਸ ਹਾਊਸ ਵਿੱਚ ਛੁੱਟੀ ਡਿਕਲੇਅਰ ਕਰਨ ।

**ਸ਼੍ਰੀ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ ਅਤੇ ਮਾਨਯੋਗ ਸੀ.ਐਮ. ਸਾਹਿਬ ਦਾ ਧਿਆਨ ਇਕ ਗੰਭੀਰ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ । ਸਾਡੀ ਕਾਂਗਰਸ ਪਾਰਟੀ ਦੇ ਮੈਨੀਫੈਸਟੋ ਵਿੱਚ ਵੀ ਇਸ ਗੱਲ ਦਾ ਜ਼ਿਕਰ ਕੀਤਾ ਗਿਆ ਸੀ ਕਿ ਜਿਹੜੇ ਸਫਾਈ ਸੇਵਕ ਹਨ ਜੋ ਸੀਵਰੇਜ਼ ਦਾ ਕੰਮ ਕਰਦੇ ਹਨ, ਸੜਕਾਂ ਤੇ ਸਫਾਈ ਦਾ ਕੰਮ ਕਰਦੇ ਹਨ ਜਾਂ ਗੰਦਗੀ ਉਠਾਉਣ ਦਾ ਕੰਮ ਕਰਦੇ ਹਨ, ਉਨ੍ਹਾਂ ਨੂੰ ਠੇਕੇਦਾਰੀ ਸਿਸਟਮ ਤੋਂ ਰਾਹਤ ਦਿੱਤੀ ਜਾਵੇਗੀ । ਮੈਂ ਮੁੱਖ ਮੰਤਰੀ ਸਾਹਿਬ ਦਾ ਧਿਆਨ ਇਸ ਸਦਨ ਵਿੱਚ ਇਸ ਗੱਲ ਵੱਲ ਦਿਵਾਉਣਾ ਚਾਹਾਂਗਾ । ਕੀ ਉਹ ਉਨ੍ਹਾਂ ਦੀ ਲਾਈਫ ਨੂੰ ਸੇਫ ਕਰਨ ਦਾ ਭਰੋਸਾ ਦਿਵਾਉਣਗੇ ਔਰ ਇਸ ਗੱਲ ਦਾ ਕੀ ਉਹ ਐਲਾਨ ਕਰਨਗੇ ? ਇਹ ਇਕ ਗੰਭੀਰ ਮਸਲਾ ਹੈ । ਹਜ਼ਾਰਾਂ ਲੋਕ ਸੀਵਰੇਜ਼ ਦੇ ਵਿੱਚ ਕੰਮ ਕਰਨ ਕਾਰਨ ਜਾਂ ਗੰਦਗੀ ਉਠਾਉਣ ਕਾਰਨ ਬਿਮਾਰ ਹਨ । ਉਨ੍ਹਾਂ ਨੂੰ ਸੀਵਰ ਦੇ ਵਿੱਚ ਵੜ ਕੇ ਕੰਮ ਕਰਨਾ ਪੈਂਦਾ ਹੈ ਅਤੇ ਹਰ ਸਾਲ 15-20 ਲੋਕਾਂ ਦੀ ਮੌਤ ਵੀ ਹੋ ਜਾਂਦੀ ਹੈ । ਨਾ ਉਨ੍ਹਾਂ ਨੂੰ ਕੋਈ ਪੈਨਸ਼ਨ ਮਿਲਦੀ ਹੈ ਅਤੇ ਨਾ ਹੀ ਕੋਈ ਮੁਆਵਜ਼ਾ ਮਿਲਦਾ ਹੈ । ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੀ ਲਾਈਫ ਨੂੰ ਸਕਿਓਰ ਕਰਨ ਵਾਸਤੇ ਮੁੱਖ ਮੰਤਰੀ ਸਾਹਿਬ ਕੋਈ ਆਸ਼ਵਾਸਨ ਦੇਣ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਪਹਿਲਾਂ ਵੀ ਇਸ ਬਾਰੇ ਮੇਰੇ ਨਾਲ ਗੱਲ ਕੀਤੀ ਹੈ ਅਤੇ ਮੈਂ ਉਨ੍ਹਾਂ ਨੂੰ ਐਸ਼ਿਓਰੈਂਸ ਦਿੱਤੀ ਸੀ ਕਿ I will look into this personally and any commitment made by us will be honoured and we will look after the interests of these people. *(Thumping)*

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਜ਼ਰੂਰੀ ਮਾਮਲਾ ਸਦਨ ਦੇ ਦ੍ਰਿਸ਼ਟੀਗੋਚਰ ਕਰਨਾ ਚਾਹੁੰਦਾ ਹਾਂ । ਪਿਛਲੇ 2-3 ਸਾਲਾਂ ਤੋਂ ਮੁਹਾਲੀ ਵਿੱਚ ਚੰਡੀਗੜ੍ਹ ਅਤੇ ਪੰਚਕੂਲੇ ਦੀ ਤਰ੍ਹਾਂ ਫਲਾਵਰ ਫੈਸਟੀਵਲ ਬੜੇ ਸ਼ਾਨਦਾਰ ਢੰਗ ਨਾਲ ਆਯੋਜਿਤ ਕੀਤਾ ਜਾਂਦਾ ਰਿਹਾ ਹੈ ਪ੍ਰੰਤੂ ਇਸ ਵਾਰ ਮੇਰੇ ਵਾਰ ਵਾਰ ਰਿਮਾਈਂਡਰ ਦੇਣ ਦੇ ਬਾਵਜੂਦ ਵੀ ਪੁੱਡਾ ਇਸ ਸਬੰਧ ਵਿੱਚ ਅੱਗੇ ਨਹੀਂ ਆ

ਰਿਹਾ । ਇਸ ਦੀ ਕੀ ਵਜ੍ਹਾ ਹੈ ? ਇਸ ਵਾਰ ਚੰਡੀਗੜ੍ਹ ਅਤੇ ਪੰਚਕੂਲੇ ਵਿੱਚ ਫਲਾਵਰ ਫੈਸਟੀਵਲ ਹੋ ਚੁੱਕੇ ਹਨ । ਪੁੱਡਾ ਵੱਲੋਂ ਇਸ ਵਾਰ ਇਹ ਫਲਾਵਰ ਫੈਸਟੀਵਲ ਕਿਉਂ ਨਹੀਂ ਕਰਵਾਇਆ ਜਾ ਰਿਹਾ ? ਮੈਂ ਇਸ ਮਾਮਲੇ ਵਿੱਚ ਮੁੱਖ ਮੰਤਰੀ ਜੀ ਦੀ ਮੱਦਦ ਮੰਗਦਾ ਹਾਂ ।

**ਮੁੱਖ ਮੰਤਰੀ :** ਮੈਂ ਮੈਂਬਰ ਸਾਹਿਬ ਨਾਲ ਬਿਲਕੁਲ ਸਹਿਮਤ ਹਾਂ । ਮੈਂ ਤਾਂ ਆਪ ਫੁੱਲਾਂ ਦਾ ਬੜਾ ਸ਼ੌਕੀਨ ਹਾਂ । ਅਸੀਂ ਦੇਖਾਂਗੇ ਕਿ ਕੁਝ ਨਾ ਕੁਝ ਕੀਤਾ ਜਾਵੇ ਅਤੇ ਮੈਂ ਵੀ ਇਨ੍ਹਾਂ ਦੇ ਫੁੱਲਾਂ ਨੂੰ ਵੇਖਣ ਵਾਸਤੇ ਆਵਾਂਗਾ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਲਿਸਟ ਆਫ ਬਿਜ਼ਨੈਸ ਵਿੱਚ ਪੈਰ੍ਹਾ 5 ਥੱਲੇ ਗੌਰਮਿੰਟ ਨੇ ਲੈਜਸਿਲੇਟਿਵ ਬਿਜ਼ਨੈਸ ਲਿਆਂਦਾ ਹੈ । ਹੁਣ ਇਸ ਵਿੱਚ ਚਾਰ ਬਿੱਲ ਹੋਰ ਆ ਗਏ ਹਨ । ਇਹ ਚਾਰ ਬਿਲ ਜਦੋਂ ਅੱਜ ਅਸੀਂ ਸਵੇਰੇ 10 ਵਜੇ ਸਦਨ ਵਿੱਚ ਪਹੁੰਚੇ ਤਾਂ ਸਾਡੀਆਂ ਟੇਬਲਾਂ ਉਤੇ ਪਏ ਸਨ । ਸਪੀਕਰ ਸਾਹਿਬ, ਅਸੀਂ ਕਦੋਂ ਉਨ੍ਹਾਂ ਨੂੰ ਪੜ੍ਹਾਂਗੇ ਅਤੇ ਆਪਣੀਆਂ ਕੀ ਟਿੱਪਣੀਆਂ ਇਨ੍ਹਾਂ ਉਤੇ ਕਰਾਂਗੇ ? How will we be able to study these Bills ? It is unfair. You know.

**Mr. Speaker :** I agree with your difficulty and I am stressing repeatedly that Bills should come in time. ਇਹ ਬਿਜ਼ਨੈਸ ਗੌਰਮਿੰਟ ਨੇ ਲਿਆਂਦਾ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਵੀ ਮੈਂਬਰ ਸਾਹਿਬ ਨਾਲ ਐਗਰੀ ਕਰਦਾ ਹਾਂ This is unfortunate. It has been delayed. These are some important issues. But I would like to assure the Member, next time we will see that Bills come in time.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਤਨੇ ਵੱਡੇ ਜ਼ਰੂਰੀ ਬਿਲ ਹਨ । ਇਨ੍ਹਾਂ ਨੂੰ ਪੜ੍ਹਨ ਵਾਸਤੇ ਘੱਟੋ ਘੱਟ ਦੋ ਦਿਨ ਤਾਂ ਜ਼ਰੂਰ ਮਿਲਣੇ ਚਾਹੀਦੇ ਸਨ । ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਅਗਲੀ ਵਾਰੀ ਬਿਲ ਸਮੇਂ ਸਿਰ ਆਉਣਗੇ । ਮੇਰੀ ਬੇਨਤੀ ਹੈ ਕਿ ਇਨ੍ਹਾਂ ਵਿੱਚ ਇੰਪਾਰਟੈਂਟ ਕਲਾਜ਼ਾਂ ਹਨ, ਇਨ੍ਹਾਂ ਨੂੰ ਫਟਾ-ਫਟ ਪਾਸ ਕਰਨ ਨਾਲ ਨੁਕਸਾਨ ਹੋ ਸਕਦਾ ਹੈ । ਇਸ ਨੂੰ ਦੋ ਦਿਨ ਬਾਅਦ ਅਗਲੀ ਤਰੀਕ ਤੇ ਪਾ ਦਿੱਤਾ ਜਾਵੇ । ਐਡਾ ਵੀ ਕੀ ਜ਼ਰੂਰੀ ਹੈ ਕਿ ਇਨ੍ਹਾਂ ਨੂੰ ਅੱਜ ਹੀ ਪਾਸ ਕਰਨਾ ਹੈ ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿੱਚ ਇਹ ਗੱਲ ਹੋਈ ਸੀ ਕਿ ਬਿਲ ਪੰਜ ਦਿਨ ਪਹਿਲਾਂ ਆਇਆ ਕਰਨਗੇ । ਜਿਹੜੇ ਬਿੱਲ ਪਹਿਲਾਂ ਆ ਗਏ, ਉਹ ਤਾਂ ਗੱਲ ਠੀਕ ਹੋਈ ਹੈ । ਇਹ ਵੀ ਗੱਲ ਹੋਈ ਸੀ ਕਿ ਪੇਰੈਂਟ ਐਕਟ ਦੀ ਪ੍ਰੋਵੀਜ਼ਨ ਵੀ ਮੈਂਬਰਾਂ ਨੂੰ ਨਾਲ ਹੀ ਆਵੇਗੀ . ਇਸ ਦੇ ਨਾ ਆਉਣ ਕਾਰਨ ਮੈਂਬਰ ਸਾਹਿਬਾਨ ਨੂੰ ਬੜੀ ਮੁਸ਼ਕਲ ਹੁੰਦੀ ਹੈ । ਇਨ੍ਹਾਂ ਦੀਆਂ ਸਾਰੀਆਂ ਪ੍ਰੋਵੀਜ਼ਨਾਂ ਤੇ ਬਹਿਸ ਹੋਣੀ ਹੈ । ਸਪੀਕਰ ਸਾਹਿਬ, ਤੁਹਾਡੇ ਕਹਿਣ ਦੇ ਬਾਵਜੂਦ ਵੀ ਪੇਰੈਂਟ ਐਕਟ ਨਹੀਂ ਆਇਆ । ਮੈਂ ਬੇਨਤੀ ਕਰਦਾ ਹਾਂ ਕਿ ਅੱਜ ਇਹ ਬਿੱਲ ਪਾਸ ਨਾ ਕੀਤੇ ਜਾਣ ।

----------

## PAPERS LAID ON THE TABLE OF THE HOUSE

**Minister for Irrigation and Power** (Sardar Lal Singh) : Sir, I beg to lay on the Table--

1. The Annual Financial Statement of the Punjab State Electricity Board for the year 2006-07, as required under Section 61 of the Electricity (Supply) Act, 1948 alongwith statement showing the objects and reasons for laying the said statement.

2. The statement showing the reasons for delay in laying the Annual Administrative Report of the Pepsu Road Transport Corporation for the year 2004-05.

-------------

## MOTION UNDER RULE 16

**Minister for Local Bodies, Parliamentary Affairs, Labour & Employment and Elections** (Chaudhary Jagjit Singh) : Sir, I beg to move--

That the Vidhan Sabha (Assembly) at its rising this day shall stand adjourned *sine-die*.

**Mr. Speaker :** Motion moved--

That the Vidhan Sabha (Assembly) at its rising this day shall stand adjourned *sine-die*.

**Mr. Speaker :** Question is--

That the Vidhan Sabha (Assembly) at its rising this day shall stand adjourned *sine-die*.

*The motion was carried.*

**ਸਰਦਾਰ ਬੀਰ ਦਵਿੰਦਰ ਸਿੰਘ** : ਹੁਣ ਤਾਂ ਸਪੀਕਰ ਸਾਹਿਬ ਨੇ ਅਲਾਓ ਕਰ ਦਿੱਤਾ ਹੈ । ਸਪੀਕਰ ਸਾਹਿਬ, ਮੇਰੀ ਇੰਨੀ ਬੇਨਤੀ ਹੈ ਕਿ ਬੜੇ ਇਮਪਾਰਟੈਂਟ ਬਿਲ ਅੱਜ ਪੇਸ਼ ਹੋਏ ਹਨ । ਇਸਦੇ ਵਿੱਚ ਨੈਸ਼ਨਲ ਯੂਨੀਵਰਸਿਟੀ ਆਫ ਲਾਅ ਬਣਾਉਣ ਦਾ ਵੀ ਬਿਲ ਆਇਆ ਹੈ, ਇਸ ਤੇ ਬੋਲਣ ਦਾ ਜ਼ਰੂਰ ਟਾਇਮ ਦੇਣਾ ਜੀ ।

**ਮਾਨਯੋਗ ਸਪੀਕਰ** : ਜਦੋਂ ਬਿਲ ਆਵੇਗਾ ਤਾਂ ਤੁਸੀਂ ਬੋਲ ਲੈਣਾ । ਹਾਂ ਜੀ, ਭੂੰਦੜ ਸਾਹਿਬ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਕਹਿ ਰਹੇ ਹਾਂ ਕਿ ਕੀ ਇਹ ਰੂਲਜ਼ ਵਾਇਉਲੇਟ ਨਹੀਂ ਹੋ ਰਹੇ । ਇਸ ਹਾਊਸ ਦਾ ਇਕ ਸਿਸਟਮ ਹੈ ਜਿਸ ਦੇ ਨਾਲ ਇਹ ਚਲਦਾ ਹੈ । ਕੀ ਉਹ ਵਾਇਉਲੇਟ ਨਹੀਂ ਹੋ ਰਿਹਾ ? ਅੱਜ ਜੋ ਬਿਲ ਆਏ ਹਨ, ਉਨ੍ਹਾਂ ਨੂੰ ਕੋਈ ਵੀ ਮੈਂਬਰ ਪੜ੍ਹ ਨਹੀਂ ਸਕਿਆ । ਕੀ ਇਹ ਰੂਲਜ਼ ਵਾਇਉਲੇਟ ਨਹੀਂ ਹੋ ਰਹੇ ? ਅਸੀਂ ਇਸ ਤੇ ਤੁਹਾਡੀ ਰੂਲਿੰਗ ਚਾਹੁੰਦੇ ਹਾਂ ।

**ਮਾਨਯੋਗ ਸਪੀਕਰ** : ਜਿਸ ਵੇਲੇ ਬਿਲ ਆਵੇਗਾ, ਉਸ ਵੇਲੇ ਤੁਸੀਂ ਆਪਣੇ ਵਿਚਾਰ ਦੇ ਸਕਦੇ ਹੋ । ਹੁਣ ਉਪ ਮੁੱਖ ਮੰਤਰੀ ਜੀ ਕੁਝ ਕਹਿਣਾ ਚਾਹੁੰਦੇ ਹਨ ।

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਮਾਨਯੋਗ ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨੇ ਆਪਣੀ ਫੀਲਿੰਗ ਦੇ ਦਿੱਤੀ ਹੈ ਅਤੇ ਉਨ੍ਹਾਂ ਨੇ ਐਸ਼ੋਰੈਂਸ ਦਿੱਤੀ ਹੈ ਕਿ ਅੱਗੇ ਲਈ ਧਿਆਨ ਰੱਖਿਆ ਜਾਵੇਗਾ । ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਇਸਦੇ ਵਿੱਚ ਮਾੜਾ ਕੀ ਹੈ, ਅਸੀਂ ਪੰਜਾਬ ਦੇ ਲਈ ਕੁਝ ਲੈ ਕੇ ਆਏ ਹਾਂ । ਕੀ ਤੁਸੀਂ ਨਹੀਂ ਚਾਹੁੰਦੇ ਕਿ ਇਥੇ ਲਾਅ ਯੂਨੀਵਰਸਿਟੀ ਬਣੇ ?

---------

## PRESENTATION OF THE REPORTS OF THE COMMITTEES

**Mr. Speaker :** Chairman, Committee on Public Accounts to present the Report.

**Chairman, Committee on Public Accounts** (Sardar Balwinder Singh Bhunder) : Sir, I present the 161st Report of the Committee on Public Accounts

[Sardar Balwinder Singh Bhunder]
on the Appropriation Accounts of the Government of Punjab for the years 1994-95 and 1996-97 and Reports of the Comptroller and Auditor General of India for the years 1994-1995 and 1996-1997 (R.R.) relating to the Excise and Taxation Department.

The Committee during its period scrutinized the matters in respect of (i) Non-Recovery of Arrears (ii) Non-Levy of Penalty (iii) Non-Transmission of declaration to District officers (iv) Non-Verification of Transactions from the Books of dealers (v) Escape Routes (vi) Data Bank and use of Computers (vii) Internal Audit (viii) Irregular allowances of deductions (ix) Applications of incorrect rate of Tax (x) Arrears pending collection etc. As the Committee was not satisfied with the replies submitted by the Department, therefore, the Committee held oral examination of the departmental representatives on 22-1-2003. Even after holding oral examination of the departmental representative, the Committee was not satisfied. The Committee, therefore, made some observations/recommendations which have been mentioned in detail in the Report.

**Mr. Speaker** : Next, Chairman, Committee on Government Assurances to present the Report.

II. **ਸਭਾਪਤੀ, ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ** (ਸ਼੍ਰੀ ਰਾਜ ਕੁਮਾਰ ਖੁਰਾਣਾ) : ਸ਼੍ਰੀਮਾਨ ਜੀ, ਮੈਂ ਸਦਨ ਵਿੱਚ ਮੰਤਰੀ ਦੁਆਰਾ ਸਮੇਂ ਸਮੇਂ ਤੇ ਦਿੱਤੇ ਗਏ ਆਸ਼ਵਾਸਨਾਂ, ਵਚਨਾਂ ਅਤੇ ਵਿਸ਼ਵਾਸਾਂ ਆਦਿ ਦੀ ਪੜਤਾਲ ਕਰਨ ਲਈ ਸਾਲ 2005-06 ਲਈ ਗਠਿਤ ਕੀਤੀ ਗਈ ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ ਦੇ ਸਭਾਪਤੀ ਵਜੋਂ ਇਸ ਦੀ 38ਵੀਂ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ ।

ਕਮੇਟੀ ਨੇ ਆਪਣੇ ਕਾਰਜ ਕਾਲ ਦੌਰਾਨ ਕੁੱਲ 696 ਆਸ਼ਵਾਸਨਾਂ ਤੇ ਵਿਚਾਰ ਵਟਾਂਦਰਾ ਕੀਤਾ ਅਤੇ ਸਬੰਧਤ ਵਿਭਾਗਾਂ ਤੋਂ ਪ੍ਰਾਪਤ ਹੋਏ ਉਤਰਾਂ/ਅੰਤ੍ਰਿਮ ਉਤਰਾਂ ਆਦਿ ਦੀ ਛਾਣ-ਬੀਣ ਕਰਨ ਉਪਰੰਤ ਕਮੇਟੀ ਨੇ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਨਾਲ ਸੰਤੁਸ਼ਟ ਹੋ ਕੇ 174 ਆਸ਼ਵਾਸਨਾਂ ਨੂੰ ਡਰਾਪ ਕਰਨ ਦਾ ਫੈਸਲਾ ਕੀਤਾ ਅਤੇ ਬਾਕੀ ਰਹਿੰਦੇ ਆਸ਼ਵਾਸਨਾਂ ਨੂੰ ਲਾਗੂ ਕਰਵਾਉਣ ਲਈ ਸਬੰਧਤ ਵਿਭਾਗ ਨੂੰ ਹੋਰ ਪ੍ਰੇਖਣ ਕੀਤੇ । ਕਮੇਟੀ ਆਪਣੀ ਇਸ ਰਿਪੋਰਟ ਵਿੱਚ ਆਸ਼ਵਾਸਨਾਂ ਦੇ ਉਤਰ ਸਮੇਂ ਸਿਰ ਨਾ ਭੇਜਣ ਸਬੰਧੀ; ਆਸ਼ਵਾਸਨਾਂ ਦਾ ਇੱਕ ਵਿਭਾਗ ਤੋਂ ਦੂਜੇ ਵਿਭਾਗ ਨੂੰ ਤਬਾਦਲਾ ਕਰਨ ਸਬੰਧੀ ; ਕਮੇਟੀ ਦੀ ਅੰਦਰੂਨੀ ਕਾਰਜ ਨਿਯਮਾਵਲੀ ਦੀ ਸਖਤੀ ਨਾਲ ਪਾਲਣਾ ਕਰਨ ਸਬੰਧੀ ; ਸਭਾ ਸਕੱਤਰੇਤ ਨੂੰ ਭੇਜੇ ਗਏ ਉਤਰਾਂ/ਅੰਤ੍ਰਿਮ

ਉੱਤਰਾਂ ਸਬੰਧੀ ; ਸਮਰੱਥ ਅਧਿਕਾਰੀਆਂ ਦੁਆਰਾ ਨਾ ਭੇਜਣ ਸਬੰਧੀ ਹਦਾਇਤਾਂ ਕੀਤੀਆਂ ਹਨ ।

ਕਮੇਟੀ ਦੁਆਰਾ ਆਪਣੇ ਕਾਰਜ ਕਾਲ ਦੌਰਾਨ ਸ਼੍ਰੀ ਹਰਿਮੰਦਰ ਸਾਹਿਬ ਕੰਪਲੈਕਸ (ਗਲਿਆਰਾ) ਪ੍ਰੋਜੈਕਟ, ਅੰਮ੍ਰਿਤਸਰ ; ਸਿਡਾਰ ਸਰਕਟ ਹਾਊਸ, ਸ਼ਿਮਲਾ ਦੀ ਮੌਜੂਦਾ ਇਮਾਰਤ ; ਤੇਲ ਸੋਧਕ ਕਾਰਖਾਨਾ, ਬਠਿੰਡਾ ; ਪੁਸ਼ਪਾਵਤੀ ਸਾਇੰਸ ਸਿਟੀ, ਕਪੂਰਥਲਾ, ਅਤੇ ਮਾਰਸ਼ਲ ਸਪੋਰਟਸ ਅਕੈਡਮੀ, ਆਨੰਦਪੁਰ ਸਾਹਿਬ, ਨਾਲ ਸਬੰਧਤ ਆਸ਼ਵਾਸਨਾਂ ਨੂੰ ਲਾਗੂ ਕਰਵਾਉਣ ਲਈ ਮੌਕੇ ਤੇ ਜਾ ਕੇ ਨਿਰੀਖਣ ਕੀਤਾ ਅਤੇ ਕਮੇਟੀ ਵੱਲੋਂ ਕੀਤੀਆਂ ਗਈਆਂ ਸਿਫਾਰਸ਼ਾਂ ਇਸ ਰਿਪੋਰਟ ਵਿੱਚ ਦਰਜ ਹਨ । ਕਮੇਟੀ ਨੇ ਆਪਣੇ ਕਾਰਜ-ਕਾਲ ਦੌਰਾਨ ਆਨੰਦਪੁਰ ਸਾਹਿਬ ਵਿਖੇ ਮਾਰਸ਼ਲ ਸਪੋਰਟਸ ਅਕੈਡਮੀ ਸਥਾਪਿਤ ਕਰਨ ਬਾਰੇ ਦਿੱਤੇ ਗਏ ਆਸ਼ਵਾਸਨ ਨੂੰ ਲਾਗੂ ਕਰਵਾਉਣ ਲਈ ਖੇਡਾਂ ਤੇ ਯੁਵਕ ਸੇਵਾਵਾਂ ਵਿਭਾਗ ਅਤੇ ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਵਿਭਾਗ ਦੇ ਪ੍ਰਬੰਧਕੀ ਸਕੱਤਰਾਂ ਦੀ ਵਿਧਾਨ ਸਭਾ ਸਕੱਤਰੇਤ ਵਿੱਚ ਮੌਖਿਕ ਪ੍ਰੀਖਿਆ ਵੀ ਕੀਤੀ ਅਤੇ ਕਮੇਟੀ ਵੱਲੋਂ ਕੀਤਾ ਗਿਆ ਪ੍ਰੇਖਣ ਵੀ ਇਸ ਰਿਪੋਰਟ ਵਿੱਚ ਦਰਜ ਹੈ ।

ਮਾਨਯੋਗ ਸਪੀਕਰ ਸਾਹਿਬ, ਜ਼ਿਆਦਾਤਰ ਸਕੀਮਾਂ ਦੇ ਪੂਰੇ ਨਾ ਹੋਣ ਦਾ ਕਾਰਨ ਫੰਡਜ਼ ਪੂਰੇ ਨਾ ਮਿਲਣਾ ਦੱਸੇ ਜਾਂਦੇ ਹਨ । ਫੰਡਜ਼ ਦੀ ਅਵੇਲੇਬਿਲਟੀ ਨਾ ਹੋਣਾ ਮੁੱਖ ਕਾਰਨ ਹਨ । ਕਿਉਂਕਿ ਫਾਇਨਾਂਸ ਮਨਿਸਟਰ ਸਾਹਿਬ ਬੈਠੇ ਹਨ, ਇਸ ਲਈ ਕਮੇਟੀ ਦਾ ਸੁਝਾਓ ਹੈ ਕਿ ਇਹ ਆਪਣੇ ਡਿਪਾਰਟਮੈਂਟ ਵਿੱਚ ਕੋਈ ਸੈੱਲ ਜਾਂ ਹੋਰ ਮਕੈਨੇਜ਼ਿਮ ਬਣਾਉਣ ਤਾਂ ਕਿ ਹਾਊਸ ਵਿੱਚ ਮਨਿਸਟਰ ਸਾਹਿਬਾਨ ਜਾਂ ਚੀਫ ਮਨਿਸਟਰ ਸਾਹਿਬ ਵੱਲੋਂ ਜੋ ਆਸ਼ਵਾਸਨ ਦਿੱਤੇ ਜਾਂਦੇ ਹਨ, ਉਨ੍ਹਾਂ ਦੀ ਪਹਿਲ ਦੇ ਅਧਾਰ ਤੇ ਬਜਟ ਵਿੱਚ ਪ੍ਰੋਵੀਜ਼ਨ ਰੱਖੀ ਜਾ ਸਕੇ ਔਰ ਇਨ੍ਹਾਂ ਆਸ਼ਵਾਸਨਾਂ ਨੂੰ ਪੂਰਾ ਕੀਤਾ ਜਾ ਸਕੇ । ਧੰਨਵਾਦ ।

**Mr. Speaker :** Next, Chairman, Committee on Subordinate Legislation to present the Report.

III. **Chairman, Committee on Subordinate Legislation** (Chaudhary Santokh Singh) : Sir, I present the Thirty-fourth Report of the Committee on Subordinate Legislation for the year 2005-2006.

The Committee scrutinzed the following rules and made some observations/recommendations:-

[Chaudhary Santokh Singh]

1. The Punjab Minimum Wages Rules, 1950 framed under the Punjab Minimum Wages Act, 1948.

2. The Punjab Chemical Works Rules, 1933 framed under the Punjab Excise Act, 1914 ; and

3. The Punjab Liquor Permit and Pass Rules, 1932 framed under the Punjab Excise Act, 1914.

Sir, I would like to apprise the House that the Committee on Subordinate Legistation scrutinized the Punjab Minimum Wages Rules, 1950, the Punjab Chemical Works Rules, 1933 and the Punjab Liquor Permit and Pass Rules, 1932. The Committee recommended that the rates of daily allowance payable to the non-official members of the Committee and the Board, as far as Minimum Wages Rules, 1948, are concerned, are much less and need to be enhanced and the Committee *inter-alia* recommended that the Register showing the overtime hours should be maintained in all the Establishments as provided under the Minimum Wages Act, 1948. The Committee also made certain other recommendations regarding the Punjab Chemical Works Rules, 1933, and the Punjab Liquor Permit and Pass Rules, 1932, which were of grammatical nature only.

---------------

## LEGISTLATIVE BUSINESS

### (i) THE BABA FARID UNIVERSITY OF HEALTH SCIENCES (AMENDMENT) BILL, 2006

**Mr. Speaker** : Now, we will take up the next item i.e. the Legislative Business. Minister to introduce the Bill.

**Deputy Chief Minister** (Shrimati Rajinder Kaur Bhattal) : Sir, I beg to introduce the Baba Farid University of Health Sciences (Amendment) Bill.

Sir, I also beg to move--

> That the Baba Farid University of Health Sciences (Amendment) Bill be taken into consideration at once.

**Mr. Speaker** : Motion moved--

> That the Baba Farid University of Health Sciences (Amendment) Bill be taken into consideration at once.

Discussion, if any ? Yes Dr. Upinderjit Kaur Ji.

ਡਾਕਟਰ ਉਪਿੰਦਰਜੀਤ ਕੌਰ (ਸੁਲਤਾਨਪੁਰ) : ਮਾਨਯੋਗ ਸਪੀਕਰ ਸਾਹਿਬ, ਸਰਕਾਰ ਵੱਲੋਂ ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਵਿੱਚ ਤਰਮੀਮ ਬਿੱਲ, 2006, ਲਿਆਂਦਾ ਗਿਆ ਹੈ । ਇਸ ਦਾ ਮੁੱਖ ਮਨੋਰਥ ਪ੍ਰੋ-ਵਾਈਸ ਚਾਂਸਲਰ ਦੀ ਪੋਸਟ ਨੂੰ ਖਤਮ ਕਰਨਾ ਹੈ । ਜੋ ਕਾਰਨ ਦਿੱਤਾ ਗਿਆ ਹੈ, ਉਹ ਹੈ ਕਿ ਪ੍ਰੋ-ਵਾਈਸ ਚਾਂਸਲਰ ਅਕਸਰ ਵਾਈਸ ਚਾਂਸਲਰ ਵੱਲੋਂ ਕੀਤੀ ਜਾਂਦੀ ਕਾਰਵਾਈ ਦੇ ਵਿੱਚ ਵਿਘਨ ਪਾਉਂਦਾ ਹੈ । ਇਸ ਕਰਕੇ ਇਸ ਪੋਸਟ ਨੂੰ ਅਬਾਲਿਸ਼ ਕਰ ਦਿੱਤਾ ਜਾਵੇ । ਪਹਿਲੀਆਂ ਯੂਨੀਵਰਸਿਟੀਆਂ ਦੇ ਵਿੱਚ ਵੀ ਇਹ ਪੋਸਟ ਅਬਾਲਿਸ਼ ਕੀਤੀ ਗਈ ਹੈ ਅਤੇ ਇਸ ਯੂਨੀਵਰਸਿਟੀ ਲਈ ਇਹ ਆਪਣਾ ਸੁਝਾਅ ਦਿੱਤਾ ਗਿਆ ਹੈ । ਇਸ ਲਈ ਇੱਕ ਸੋਧਨਾ ਬਿੱਲ ਲਿਆਂਦਾ ਗਿਆ ਹੈ । ਜਿਹੜਾ ਲਾਅ ਯੂਨੀਵਰਸਿਟੀ ਸਬੰਧੀ ਐਕਟ ਬਣਾਇਆ ਜਾਣਾ ਹੈ, ਉਸ ਦੇ ਵਿੱਚ ਇਹ ਪ੍ਰੋਵੀਜ਼ਨ ਹੀ ਨਹੀਂ ਰੱਖੀ ਗਈ । ਮੇਰੀ ਬੇਨਤੀ ਹੈ ਕਿ ਯੂਨੀਵਰਸਿਟੀ ਉਚੇਰੀ ਸਿੱਖਿਆ ਦੇ ਖੇਤਰ ਵਿੱਚ ਅਧਿਆਪਨ ਦਾ ਕਾਰਜ ਕਰਵਾਉਣ ਦੇ ਲਈ ਸਹੂਲਤਾਂ ਪ੍ਰਦਾਨ ਕਰਦੀ ਹੈ । ਇਸੇ ਤਰ੍ਹਾਂ ਖੋਜ ਕਾਰਜ ਨੂੰ ਵੀ ਪ੍ਰੋਤਸਾਹਤ ਕਰਦੀ ਹੈ । ਯੂਨੀਵਰਸਿਟੀ ਦਾ ਮੁੱਖ ਕਾਰਜ production and dissemination of knowledge ਹੁੰਦਾ ਹੈ । ਅਧਿਆਪਨ ਕਾਰਜ ਕਰਵਾਉਣ, ਖੋਜ ਕਾਰਜ ਕਰਵਾਉਣ ਦੇ ਨਾਲ ਹੀ ਸਟੂਡੈਂਟਸ ਵੱਲੋਂ ਜੋ ਵੀ ਉਨ੍ਹਾਂ ਨੇ ਆਪਣੀ ਕਮਾਈ ਕੀਤੀ ਹੈ, ਉਸ ਦੀ ਅਵੈਲਿਊਸ਼ਨ ਵੀ ਹੁੰਦੀ ਹੈ । ਭਾਵ ਪ੍ਰੀਖਿਆਵਾਂ ਲਈਆਂ ਜਾਂਦੀਆਂ ਹਨ । ਅੱਜ ਤੱਕ ਪ੍ਰੋ-ਵਾਈਸ ਚਾਂਸਲਰ ਤੇ ਵਾਈਸ ਚਾਂਸਲਰ ਦਰਮਿਆਨ ਮੱਤਭੇਦ ਰਹੇ, ਕਲੇਸ਼ ਹੁੰਦੇ ਰਹੇ ਕਿਉਂਕਿ ਵਾਈਸ ਚਾਂਸਲਰ ਦੇ ਫੰਕਸ਼ਨ ਤਾਂ ਸਪੈਸੀਫਾਈ ਕੀਤੇ ਹੋਏ ਹਨ ਪਰ ਪ੍ਰੋ-ਵਾਈਸ ਚਾਂਸਲਰ ਦੇ ਫੰਕਸ਼ਨ ਕਿਸੇ ਵੀ ਐਕਟ ਵਿੱਚ ਸਪੈਸੀਫਾਈ ਨਹੀਂ ਕੀਤੇ ਹੋਏ । ਇਸ ਐਕਟ ਵਿੱਚ ਵੀ ਸਪੈਸੀਫਾਈ ਨਹੀਂ ਕੀਤੇ ਹੋਏ ਜਿਸ ਕਰਕੇ ਇਹ ਦੋ ਉਚ ਅਧਿਕਾਰੀਆਂ ਦੇ ਕਾਰਜ ਵਿੱਚ ਕਲੇਸ਼ ਜਨਮ ਲੈਂਦਾ ਹੈ । ਮੈਨੂੰ ਤਾਂ ਲੱਗਦਾ ਹੈ ਯੂਨੀਵਰਸਿਟੀ ਬਹੁਤ ਵੱਡਾ ਅਦਾਰਾ ਹੁੰਦਾ ਹੈ, ਜਿਥੇ ਕਿ ਡੀਨਜ਼ ਹੁੰਦੇ ਹਨ, ਕੰਟਰੋਲਰ ਆਫ਼ ਐਗਜ਼ਾਮੀਨੇਸ਼ਨ ਹੁੰਦਾ ਹੈ, ਹੈੱਡਜ਼ ਆਫ ਡਿਪਾਰਟਮੈਂਟਸ ਹੁੰਦੇ ਹਨ ਅਤੇ ਹੋਰ ਵੱਖ-ਵੱਖ ਬਾਡੀਜ਼ ਹੁੰਦੀਆਂ ਹਨ, ਜਿਹੜੀਆਂ ਵਾਈਸ ਚਾਂਸਲਰ ਨੂੰ ਅਸਿਸਟ ਕਰਦੀਆਂ ਹਨ । ਇਸੇ ਤਰ੍ਹਾਂ ਹੀ ਪ੍ਰੋ-ਵਾਈਸ ਚਾਂਸਲਰ ਵਾਈਸ ਚਾਂਸਲਰ ਨੂੰ ਅਸਿਸਟ ਕਰ ਸਕਦਾ ਹੈ ਪ੍ਰੋਵਾਈਡਡ ਕਿ ਐਕਟ ਵਿੱਚ ਕਲੀਅਰਕੱਟ ਡਿਮਾਰਕੇਸ਼ਨ ਕੀਤੀ ਹੋਵੇ । ਪ੍ਰੋ-ਵਾਈਸ ਚਾਂਸਲਰ ਨੂੰ ਪਤਾ ਹੋਵੇ ਕਿ ਇਹ ਮੇਰੇ ਅਧਿਕਾਰ ਹਨ । ਇਹ ਕਾਰਜ ਮੈਂ ਯੋਗਤਾ ਨਾਲ ਸੰਪੰਨ ਕਰਨੇ ਹਨ । ਸੋ, ਮੇਰੀ ਬੇਨਤੀ ਹੈ ਕਿ ਇਸ ਮੁੱਦੇ ਨੂੰ ਵਿਚਾਰ ਲਿਆ ਜਾਵੇ ਅਤੇ ਜੇ ਅਸੀਂ ਸਪੈਸੀਫਿਕ ਅਧਿਕਾਰ ਖੇਤਰ ਦੇ ਸਕਦੇ ਹਾਂ ਤਾਂ ਇਹ ਪੋਸਟ ਰਿਟੇਨ ਕਰਨੀ ਬਿਹਤਰ ਹੋਵੇਗੀ ।

ਦੂਸਰੀ ਗੱਲ, ਮੈਂ ਬਾਬਾ ਫਰੀਦ ਯੂਨੀਵਰਸਿਟੀ ਬਾਰੇ ਹਾਊਸ ਦੀ ਨਜ਼ਰ ਕਰਨਾ ਚਾਹਾਂਗੀ ਕਿ ਇਸ ਸਾਲ ਸਰਕਾਰ ਵੱਲੋਂ ਯੂਨੀਵਰਸਿਟੀ ਨੂੰ ਲੋੜੀਂਦੇ ਫੰਡ ਮੁਹੱਈਆ ਨਹੀਂ ਕੀਤੇ ਗਏ ਅਤੇ ਇਹ ਯੂਨੀਵਰਸਿਟੀ ਬਜਾਏ ਕਿ ਪੰਜਾਬ ਦੇ ਲੋਕਾਂ ਲਈ ਮਾਣ ਦਾ ਕਾਰਨ ਬਣਦੀ, ਬਹੁਤ ਵਾਰੀ ਇਹੋ ਜਿਹੀਆਂ ਰਿਪੋਰਟਾਂ ਛਪਦੀਆਂ ਰਹੀਆਂ ਹਨ, ਜਿਸ ਨਾਲ ਸਿਰ ਬਹੁਤ ਨੀਵਾਂ ਹੁੰਦਾ ਹੈ । ਪਿੱਛੇ ਜਿਹੇ ਉਥੇ ਐਗਜ਼ਾਮੀਨੇਸ਼ਨ ਦੇ ਸਬੰਧ ਵਿੱਚ ਲੀਕੇਜ ਦੀ ਰਿਪੋਰਟ ਆਈ ਸੀ । ਉਥੇ ਯੂਨੀਵਰਸਿਟੀ ਦਾ ਕੋਈ ਪਰਾਪਰ ਕੈਂਪਸ ਨਹੀਂ । ਕੋਈ ਖੋਜ ਕਾਰਜ ਨਹੀਂ ਕਰਵਾਇਆ ਜਾਂਦਾ । ਯੂਨੀਵਰਸਿਟੀ ਕੈਂਪਸ ਵਿੱਚ ਕੋਈ ਅਧਿਆਪਨ ਕਾਰਜ ਨਹੀਂ ਕਰਵਾਇਆ ਜਾਂਦਾ । ਕੇਵਲ ਐਫੀਲੀਏਟਿਡ ਕਾਲਜਾਂ ਵਿੱਚ ਇਹ ਕਾਰਜ ਹੁੰਦਾ ਹੈ । ਸੋ, ਮੇਰੀ ਬੇਨਤੀ ਹੈ ਕਿ ਇਸ ਯੂਨੀਵਰਸਿਟੀ ਨੂੰ institute of excellence ਬਣਾਉਣ ਲਈ, ਖਾਸ ਕਰਕੇ ਮੈਡੀਕਲ ਖੇਤਰ ਵਿੱਚ institute of excellence ਬਣਾਉਣ ਲਈ ਸਰਕਾਰ ਇਸ ਨੂੰ ਖੁੱਲ੍ਹੇ ਰੂਪ ਵਿੱਚ ਫੰਡਜ਼ ਉਪਲਬਧ ਕਰਵਾਏ ਤਾਂ ਜੋ ਜਿਹੜਾ ਇਸ ਦਾ ਮੁੱਖ ਮੰਤਵ ਹੈ, ਉਸ ਦੇ ਵਿੱਚ ਇਹ ਵੱਡੀ ਪ੍ਰਾਪਤੀ ਕਰ ਸਕੇ । ਮੈਂ ਹਾਊਸ ਦਾ ਧਿਆਨ ਇਸ ਗੱਲ ਵੱਲ ਵੀ ਲਿਆਉਣਾ ਚਾਹੁੰਦੀ ਹਾਂ ਕਿ ਇਥੇ ਪੰਜਾਬ ਸਟੇਟ ਟੈਕਨੀਕਲ ਯੂਨੀਵਰਸਿਟੀ ਬਣਾਈ ਗਈ । ਟੈਕਨੀਕਲ ਐਜੂਕੇਸ਼ਨ ਜੋ ਹੈ, ਉਹ ਕਿਸੇ ਸਟੇਟ ਦੀ ਅਰਥ ਵਿਵਸਥਾ ਲਈ ਬਹੁਤ ਵੱਡੀ ਅਹਿਮੀਅਤ ਰੱਖਦੀ ਹੈ । ਇਸ ਨੇ ਸਕਿਲਜ਼ ਇਨਫਰਮੇਸ਼ਨ ਵਿੱਚ ਬਹੁਤ ਵੱਡਾ ਹਿੱਸਾ ਪਾਉਣਾ ਹੁੰਦਾ ਹੈ । ਵਿਦਿਆਰਥੀ ਸਕਿਲਜ਼ ਐਕੁਆਇਰ ਕਰ ਲੈਣ ਤਾਂ ਉਹ ਆਪਣੀ ਸੈਲਫ ਇੰਪਲਾਇਮੈਂਟ ਦੀਆਂ ਜਿੰਨੀਆਂ ਵੀ ਆਪਰਚੂਨਿਟੀਜ਼ ਹਨ, ਉਨ੍ਹਾਂ ਵਿੱਚ ਬਹੁਤ ਵੱਡਾ ਐਡਵਾਂਟੇਜ ਲੈ ਸਕਦੇ ਹਨ ਪਰ ਪੰਜਾਬ ਟੈਕਨੀਕਲ ਯੂਨੀਵਰਸਿਟੀ ਬਾਰੇ ਸਾਨੂੰ ਦੁੱਖ ਹੈ ਕਿ ਅੱਜ ਤਕ ਇਸ ਦਾ ਆਪਣਾ ਕੈਂਪਸ ਵੀ ਨਹੀਂ ਹੈ । ਇਹ ਇੱਕ ਕਿਰਾਏ ਦੀ ਬਿਲਡਿੰਗ ਵਿੱਚ ਚੱਲ ਰਹੀ ਹੈ । ਨਾ ਇਹ ਕੋਈ ਖੋਜ ਕਾਰਜ ਕਰ ਰਹੀ ਹੈ, ਨਾ ਕੋਈ ਇੰਡਸਟਰੀ ਨੂੰ ਮਦਦ ਦੇ ਰਹੀ ਹੈ ਤੇ ਨਾ ਹੀ ਇਸ ਦੇ ਕੋਈ ਅਧਿਆਪਨ ਡਿਪਾਰਟਮੈਂਟ ਹਨ । ਸਿਰਫ ਐਫੀਲੇਟਿਡ ਜਿਹੜੇ ਕਾਲਜ ਹਨ, ਉਨ੍ਹਾਂ ਦੇ ਪ੍ਰੀਖਿਆ ਕਰਾਉਣ ਲਈ ਇਕ ਯੂਨੀਵਰਸਿਟੀ ਹੈ । ਸੋ, ਪੰਜਾਬ ਸਰਕਾਰ ਨੂੰ ਇਨ੍ਹਾਂ ਦੋਨਾਂ ਇੰਸਟੀਚਿਊਟਸ ਨੂੰ, ਦੋਨਾਂ ਯੂਨੀਵਰਸਿਟੀਜ਼ ਨੂੰ, ਇੰਸਟੀਚਿਊਟਸ ਆਫ਼ ਐਕਸੀਲੈਂਸ ਬਣਾਉਣ ਦੇ ਲਈ ਲਿਬਰਲ ਫਾਈਨਾਂਸ਼ੀਅਲ ਸਪੋਰਟ ਦੇਣੀ ਬਣਦੀ ਹੈ ਤੇ ਕਾਰਜ ਕਿਰਿਆ ਵਿੱਚ ਸੁਧਾਰ ਵੀ ਕਰਨਾ ਬਣਦਾ ਹੈ । ਸੋ, ਇਹ ਮੇਰੀ ਬੇਨਤੀ ਹੈ । ਧੰਨਵਾਦ ।

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਭੈਣ ਜੀ, ਉਪਿੰਦਰਜੀਤ ਕੌਰ ਜੀ ਦੇ ਜਿਹੜੇ ਵਿਊਜ਼ ਹਨ, ਉਨ੍ਹਾਂ ਨਾਲ

ਸਹਿਮਤ ਹੁੰਦਾ ਹਾਂ । ਅਸੀਂ ਸਿਵਲ ਸੁਸਾਇਟੀ ਵਿੱਚ ਰਹਿੰਦੇ ਹਾਂ । ਯੂਨੀਵਰਸਿਟੀਆਂ ਦੇ ਚਾਂਸਲਰ ਅਤੇ ਵਾਈਸ ਚਾਂਸਲਰ, ਇਹ ਇਕ ਬੁਧੀਜੀਵੀ ਵਰਗ ਹੈ । ਜਦੋਂ ਅਸੀਂ ਸਟੇਟਮੈਂਟ ਆਫ਼ ਆਬਜੈਕਟਿਵ ਐਂਡ ਰੀਜ਼ਨਜ਼ ਪੜ੍ਹਦੇ ਹਾਂ ਤਾਂ ਬੜਾ ਦੁਖ ਹੁੰਦਾ ਹੈ ਕਿ ਇਕ ਪੜ੍ਹਿਆ ਲਿਖਿਆ ਇਨਸਾਨ ਯੂਨੀਵਰਸਿਟੀ ਦੇ ਕੰਮ ਵਿੱਚ ਹਰਡਲ ਪਾਵੇ ਔਰ ਗੌਰਮਿੰਟ ਇਸੇ ਕਰਕੇ ਉਸ ਪੋਸਟ ਨੂੰ ਖਤਮ ਕਰ ਦੇਵੇ । ਜਦੋਂ ਵੀ ਕੋਈ ਨਵਾਂ ਐਕਟ ਜਾਂ ਬਿਲ ਆਉਂਦਾ ਹੈ ਤਾਂ ਉਸ ਦੇ ਉਤੇ ਥਾਰੋ ਥਰੈਸ਼ਿੰਗ ਹੁੰਦੀ ਹੈ । ਪੂਰੀ ਘੋਖ ਹੁੰਦੀ ਹੈ ਬੜਾ ਵਿਚਾਰ ਹੁੰਦਾ ਹੈ ਤੇ ਫਿਰ ਵਿਧਾਨ ਸਭਾ ਦੇ ਵਿੱਚ ਵੀ ਆ ਕੇ ਸਾਰੇ ਮੈਂਬਰ ਆਪਣੀ ਰਾਇ ਦਿੰਦੇ ਹਨ ਤਾਂ ਉਹ ਕਾਨੂੰਨ ਦੀ ਸ਼ਕਲ ਅਖਤਿਆਰ ਕਰਦਾ ਹੈ । ਇਸੇ ਤਰ੍ਹਾਂ ਜਦੋਂ ਐਕਟ ਦੇ ਤਹਿਤ ਬਾਬਾ ਫਰੀਦ ਯੂਨੀਵਰਸਿਟੀ ਬਣੀ, ਉਦੋਂ ਸਾਰਿਆਂ ਦੀ ਜੋ ਵਿਜ਼ਡਮ ਸੀ, ਉਹ ਪੂਲ ਹੋਈ ਤੇ ਫਿਰ ਇਹ ਐਕਟ ਬਣਿਆ । ਮੈਂ ਨਹੀਂ ਸਮਝਦਾ ਹਾਂ ਕਿ ਪ੍ਰੋ-ਵਾਈਸ ਚਾਂਸਲਰ ਦੇ ਅਹੁੱਦੇ ਨਾਲ ਹਰਡਲ ਕਰੀਏਟ ਹੁੰਦੀ ਹੈ ਅਤੇ ਇਸ ਦੇ ਲਈ ਅਮੈਂਡਮੈਂਟ ਲਿਆਈਏ । ਇੱਕ ਬਹੁਤ ਵੱਡੀ ਕੰਟਰੀਬਿਊਸ਼ਨ ਹੋ ਸਕਦੀ ਹੈ ਕਿਸੇ ਪੜ੍ਹੇ-ਲਿਖੇ ਇਨਸਾਨ ਦੀ in pooling of the wisdom to run the University. ਤੇ ਉਸ ਨੂੰ ਇਸ ਤੋਂ ਵਾਂਝੇ ਕਰ ਦੇਈਏ ਇਹ ਠੀਕ ਨਹੀਂ ਹੈ । ਹਾਂ ਇਹ ਗੱਲ ਜ਼ਰੂਰ ਕਹਾਂਗਾ ਕਿ ਪਾਲੀਟੀਸ਼ਨਜ਼ ਯੂਨੀਵਰਸਿਟੀਜ਼ ਵਿੱਚੋਂ ਆਪਣੀ ਇੰਟਰਫੀਅਰੈਂਸ ਘਟਾ ਲੈਣ ਤਾਂ ਉਹ ਜ਼ਿਆਦਾ ਵਧੀਆ ਹੈ, ਬਜਾਏ ਇਸ ਦੇ ਕਿ ਇਸ ਦੇ ਪ੍ਰੋ-ਵਾਈਸ ਚਾਂਸਲਰ ਦਾ ਅਹੁਦਾ ਹੀ ਖਤਮ ਕਰ ਦੇਈਏ । ਸਪੀਕਰ ਸਾਹਿਬ, ਇੱਕ ਇੱਕ ਗਿਆਰਾਂ ਹੁੰਦੇ ਹਨ । ਜਿਥੇ ਵਾਈਸ ਚਾਂਸਲਰ ਸਾਹਿਬ ਕੋਈ ਆਪਣਾ ਵਿਊ ਦੇਣ, ਉਥੇ ਪ੍ਰੋ-ਵਾਈਸ ਚਾਂਸਲਰ ਸਾਹਿਬ ਵੀ ਉਸ ਵਿੱਚ ਸਪਲੀਮੈਂਟ ਕਰਨ ਜਾਂ ਉਸ ਦੇ ਬਾਰੇ ਆਪਣਾ ਡਿਫਰੈਂਟ ਵਿਊ ਦੇਣ ਤਾਂ ਯੂਨੀਵਰਸਿਟੀ ਚੰਗੀ ਤਰ੍ਹਾਂ ਰਨ ਕਰ ਸਕਦੀ ਹੈ । ਸੋ, ਇਸ ਕਰਕੇ ਮੈਂ ਇਸ ਅਮੈਂਡਮੈਂਟ ਦਾ ਵਿਰੋਧ ਕਰਦਾ ਹਾਂ ਅਤੇ ਇਹ ਹੀ ਰਿਕੁਐਸਟ ਕਰਦਾ ਹਾਂ ਇਸ ਅਮੈਂਡਮੈਂਟ ਨੂੰ ਵਾਪਸ ਲਿਆ ਜਾਣਾ ਚਾਹੀਦਾ ਹੈ ।

**Mr. Speaker :** Question is--

> That the Baba Farid University of Health Sciences (Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill clause by clause.

SUB-CLAUSE (2) OF CLAUSE 1

**Mr. Speaker :** Question is--

That Sub-Clause (2) of Clause 1 stand part of the Bill.

*The motion was carried.*

CLAUSES 2 TO 8

**Mr. Speaker :** As there is no amendment to Clauses 2 to 8, if the House agrees, these Clauses be put to the vote of the House together.

(Voices : *Yes, yes)*

**Mr. Speaker :** Question is--

That Clauses 2 to 8 stand part of the Bill.

*The motion was carried.*

SUB-CLAUSE (1) OF CLAUSE 1

**Mr. Speaker :** Question is--

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is--

That Title be the Title of the Bill.

*The motion was carried.*

**Mr. Speaker :** Minister to move that the Bill be passed.

**ਉਪ ਮੁੱਖ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਸਪੀਕਰ ਸਾਹਿਬ, ਤੁਸੀਂ ਮੈਨੂੰ ਬਿਲ ਪਾਸ ਕਰਨ ਵਾਸਤੇ ਪ੍ਰਸਤਾਵ ਕਰਨ ਦੀ ਆਗਿਆ ਦਿੱਤੀ ਹੈ ਪਰ ਉਸ ਤੋਂ ਪਹਿਲਾਂ ਜਿਹੜੇ ਖਦਸ਼ੇ ਸਾਡੇ ਮੈਂਬਰ ਸਾਹਿਬਾਨ ਨੇ ਉਠਾਏ ਹਨ, ਉਸ ਬਾਰੇ ਮੈਂ ਕੁਝ ਕਹਿਣਾ ਚਾਹੁੰਦੀ ਹਾਂ । ਇਸ ਵਿੱਚ ਪਹਿਲੀ ਗੱਲ ਤਾਂ ਇਹ ਹੈ ਕਿ ਇਥੇ ਕਿਹਾ ਗਿਆ

ਹੈ ਕਿ ਪ੍ਰੋ-ਵਾਈਸ ਚਾਂਸਲਰ ਇਸ ਕਰਕੇ ਹਟਾਇਆ ਜਾ ਰਿਹਾ ਹੈ ਕਿ ਯੂਨੀਵਰਸਿਟੀ ਦੇ ਕੰਮ ਕਾਰ ਵਿੱਚ ਖਲਲ ਪੈਂਦਾ ਹੈ । ਇਹ ਅਸੀਂ ਕਦੇ ਨਹੀਂ ਕਿਹਾ । ਅਸਲ ਵਿੱਚ ਉਸ ਨੂੰ ਕੋਈ ਸਪੈਸਿਫਿਕ ਕੰਮ ਨਹੀਂ ਦਿੱਤਾ ਗਿਆ । ਉਹ ਸਿਰਫ਼ ਵਾਈਸ ਚਾਂਸਲਰ ਦੀ ਗੈਰ-ਹਾਜ਼ਰੀ ਵਿੱਚ ਮੀਟਿੰਗ ਕਰਦਾ ਸੀ ਅਤੇ ਇਸ ਨਾਲ ਫਾਈਨਾਂਸ਼ੀਅਲ ਬਰਡਨ ਪੈਂਦਾ ਸੀ । ਉਸ ਉਪਰ ਹੋਰ ਕੋਈ ਜ਼ਿੰਮੇਵਾਰੀ ਨਹੀਂ ਸੀ, ਕੋਈ ਲੰਮਾਂ ਚੌੜਾ ਕੰਮ ਨਹੀਂ ਸੀ। ਕਿਸੇ ਹੋਰ ਯੂਨੀਵਰਸਿਟੀ ਵਿੱਚ ਪ੍ਰੋ-ਵਾਈਸ ਚਾਂਸਲਰ ਨਹੀਂ ਸੀ, ਸਿਰਫ਼ ਬਾਬਾ ਫਰੀਦ ਯੂਨੀਵਰਸਿਟੀ ਵਿੱਚ ਹੀ ਰਹਿ ਗਿਆ ਸੀ । ਇਹ ਬਿਲ ਇਸ ਕਰਕੇ ਲਿਆ ਰਹੇ ਹਾਂ ਕਿਉਂਕਿ ਫਾਈਨਾਂਸ਼ੀਅਲ ਬਰਡਨ ਬਹੁਤ ਪੈ ਰਿਹਾ ਸੀ ।

**ਕੈਪਟਨ ਕੰਵਲਜੀਤ ਸਿੰਘ** (ਬਨੂੜ) : ਸਪੀਕਰ ਸਾਹਿਬ, ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਨੇ ਆਖਿਆ ਹੈ ਕਿ ਪ੍ਰੋ-ਵਾਈਸ ਚਾਂਸਲਰ ਨੂੰ ਰਿਮੂਵ ਕਰਨ ਦੀ ਜਸਟੀਫਿਕੇਸ਼ਨ ਇਕੋ ਹੈ ਕਿ ਉਸ ਕੋਲ ਕੋਈ ਸਪੈਸਿਫਿਕ ਡਿਊਟੀ ਨਹੀਂ ਸੀ । ਡਿਪਟੀ ਮੁੱਖ ਮੰਤਰੀ ਦੀਆਂ ਤਾਂ ਆਪ ਕੋਈ ਸਪੈਸਿਫਿਕ ਡਿਊਟੀਜ਼ ਨਹੀਂ ਹਨ । Than why, I think, she should also not resign ? (ਹਾਸਾ) ਡਿਪਟੀ ਮੁੱਖ ਮੰਤਰੀ ਕੋਲ ਕੋਈ ਕੰਮ ਨਹੀਂ ਹੈ । ਸਾਰਾ ਕੁਝ ਮੁੱਖ ਮੰਤਰੀ ਕੋਲ ਹੈ । ਜੇ ਇਹੀ ਜਸਟੀਫਿਕੇਸ਼ਨ ਦੇਣੀ ਹੈ ਤਾਂ ਫਿਰ ਇਹ ਵੀ ਅਮੈਂਡਮੈਂਟ ਲੈ ਕੇ ਆਓ ਕਿ ਡਿਪਟੀ ਮੁੱਖ ਮੰਤਰੀ ਦੇ ਅਹੁਦੇ ਨੂੰ ਰਿਮੂਵ ਕੀਤਾ ਜਾਵੇ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਸਟੇਟਮੈਂਟ ਆਫ਼ ਆਬਜੈਕਟਸ ਐਂਡ ਰੀਜ਼ਨਜ਼ ਵਿਚੋਂ ਇਹ ਗੱਲ ਲਈ ਸੀ । ਇਨ੍ਹਾਂ ਨੇ ਲਿਖਿਆ ਹੈ ਕਿ However, it has been felt that Pro-Vice Chancellor many a times proves to be a hurdle in the smooth functioning of the University. ਇਹ ਇਨ੍ਹਾਂ ਨੇ ਲਿਖਿਆ ਹੈ । ਇਹ ਵਾਕਿਆ ਹੀ ਇਸ ਨੂੰ ਆਬਜੈਕਟ ਮੰਨਦੇ ਹਨ ਕਿ ਇਹ ਹਰਡਲ ਵਾਲੀ ਗੱਲ ਹੈ ਬੁੱਧੀਜੀਵੀ ਵਰਗ ਵਿੱਚ ਇਹ ਇਕ ਗਲਤ ਗੱਲ ਹੈ, ਇਸ ਕਰਕੇ ਇਸ ਐਕਟ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ । ਇਹ ਆਪਣਾ ਆਬਜੈਕਟ ਡਿਸਕਾਰਡ ਕਰਦੇ ਹਨ । ਇਸ ਕਰਕੇ ਅਸੀਂ ਰਿਕੁਮੈਂਡ ਕਰਦੇ ਹਾਂ ਕਿ ਇਹ ਪਾਸ ਨਹੀਂ ਹੋਣਾ ਚਾਹੀਦਾ ।

**ਉਪ ਮੁੱਖ ਮੰਤਰੀ** : ਇਹ ਇਕੱਲੀ ਗੱਲ ਨਹੀਂ ਹੈ । ਮੇਨ ਕਾਰਨ ਇਹ ਹੈ ਕਿ ਖਰਚਾ ਅਨਨਸੇਸਰੀ ਹੋ ਰਿਹਾ ਸੀ । ਉਸ ਦਾ ਕੋਈ ਖਾਸ ਕੰਮ ਨਹੀਂ ਸੀ । ਵਿਹਲਾ ਇਨਸਾਨ ਕਿਸੇ ਨਾ ਕਿਸੇ ਪਾਸੇ ਛੋਟੀ ਮੋਟੀ ਗੱਲ ਕਰੇਗਾ । ਸਾਰੀਆਂ ਥਾਵਾਂ ਤੇ ਪ੍ਰੋ-

[ਉਪ ਮੁੱਖ ਮੰਤਰੀ]

ਵਾਈਸ ਚਾਂਸਲਰ ਦੀ ਪੋਸਟ ਨੂੰ ਬੰਦ ਕਰ ਦਿੱਤਾ ਗਿਆ ਹੈ, ਇਕੱਲੀ ਇਸੀ ਯੂਨੀਵਰਸਿਟੀ ਵਿੱਚ ਅਜਿਹਾ ਸੀ। ਬਾਕੀ ਇਨ੍ਹਾਂ ਨੇ ਟੈਕਨੀਕਲ ਯੂਨੀਵਰਸਿਟੀ ਬਾਰੇ ਜੋ ਕਿਹਾ ਹੈ, ਉਸ ਦੀਆਂ ਕਮੀਆਂ ਪੇਸ਼ੀਆਂ ਨੂੰ ਦੂਰ ਕਰਨ ਵਾਸਤੇ ਅਸੀਂ ਆਉਣ ਵਾਲੇ ਦਿਨਾਂ ਵਿੱਚ ਤਬਦੀਲੀ ਕਰ ਰਹੇ ਹਾਂ । ਬਾਕੀ, ਭਾਰਤ ਸਰਕਾਰ ਤੋਂ ਪੈਸਾ ਲੈ ਕੇ ਬਾਬਾ ਫਰੀਦ ਯੂਨੀਵਰਸਿਟੀ ਅਤੇ ਟੈਕਨੀਕਲ ਯੂਨੀਵਰਸਿਟੀ ਵਾਸਤੇ ਬਿਲਡਿੰਗਾਂ ਬਣਾਉਣ ਵਾਸਤੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਉਹ ਆਪਣੇ ਪੈਰਾਂ ਤੇ ਖੜ੍ਹੀਆਂ ਹੋਣ । ਅਫ਼ਸੋਸ ਹੈ ਕਿ ਇਨ੍ਹਾਂ ਨੂੰ ਚਿੰਤਾ ਹੁਣ ਹੋ ਰਹੀ ਹੈ । ਆਪਣੇ ਪੰਜ ਸਾਲਾਂ ਵਿੱਚ ਇਨ੍ਹਾਂ ਨੂੰ ਚਿੰਤਾ ਨਹੀਂ ਹੋਈ । ਚੰਗੀ ਗੱਲ ਹੈ ਜੇ ਅੱਜ ਵੀ ਇਨ੍ਹਾਂ ਨੇ ਕਿਹਾ ਹੈ । ਅਸੀਂ ਆਪਣੀਆਂ ਜ਼ਿੰਮੇਵਾਰੀਆਂ ਨੂੰ ਪਛਾਣਦੇ ਹਾਂ । ਉਥੇ ਪੰਜਾਬ ਦੇ ਨੌਜਵਾਨਾਂ ਨੇ ਆਉਣਾ ਹੈ । ਇਨ੍ਹਾਂ ਯੂਨੀਵਰਸਿਟੀਆਂ ਨੂੰ ਸਹੀ ਢੰਗ ਨਾਲ ਖੜ੍ਹਾ ਕਰਨ ਦੀ ਅਸੀਂ ਕੋਸ਼ਿਸ਼ ਕਰ ਰਹੇ ਹਾਂ । ਮੇਰੀ ਚਿੰਤਾ ਇਨ੍ਹਾਂ ਨੂੰ (ਕੈਪਟਨ ਕੰਵਲਜੀਤ ਸਿੰਘ ਵੱਲ ਇਸ਼ਾਰਾ) ਪਤਾ ਨਹੀਂ ਕਿਉਂ ਰਹਿੰਦੀ ਹੈ । ਇਹ ਸਿੰਗਲਾ ਜੀ ਨਾਲ ਤਾਂ ਪੰਗੇ ਲਈ ਜਾਂਦੇ ਹਨ, ਮੈਨੂੰ ਪਤਾ ਨਹੀਂ ਕਿਉਂ ਵਿੱਚ ਇਨਵਾਲਵ ਕਰਦੇ ਹਨ । ਇਨ੍ਹਾਂ ਨੂੰ ਹਰ ਥਾਂ ਤੇ ਹੀ ਚਿੰਤਾ ਰਹਿੰਦੀ ਹੈ । ਜਿਵੇਂ ਕਿਸੇ ਨੇ ਕਿਹਾ ਸੀ ਕਿ, ਸਾਰਾ ਪਿੰਡ ਭਾਵੇਂ ਸਰਪੰਚ ਬਣ ਜਾਵੇ, ਪਰ ਤੂੰ ਨਹੀਂ ਬਣ ਸਕਦਾ । ਮੈਂ ਡਿਪਟੀ ਚੀਫ਼ ਮਨਿਸਟਰ ਦੀ ਕੁਰਸੀ ਛੱਡ ਦਿੰਦੀ ਹਾਂ ਪਰ ਤੁਸੀਂ ਨਹੀਂ ਬਣ ਸਕਦੇ । (ਹਾਸਾ) ਤੁਸੀਂ ਜੇ ਬਣ ਗਏ ਤਾਂ ਮੈਂ ਨਹੀਂ ਕਹਿੰਦੀ ਕਿ ਤੁਸੀਂ ਕੁਰਸੀ ਛੱਡ ਜਾਓ । ਇਹ ਤੁਸੀਂ ਹੀ ਹੋ ਜਿਹੜੇ ਮੇਰੇ ਤੋਂ ਅਸਤੀਫ਼ਾ ਮੰਗਦੇ ਹੋ ।

**Deputy Chief Minister** (Shrimati Rajinder Kaur Bhattal) : Sir, I beg to move--

That the Baba Farid University of Health Sciences (Amendment) Bill be passed.

**Mr. Speaker :** Motion moved--

That the Baba Farid University of Health Sciences (Amendment) Bill be passed.

**Mr. Speaker :** Question is--

That the Baba Farid University of Health Sciences (Amendment) Bill be passed.

*The motion was carried.*

---

## (ii) THE PUNJAB AGRICULTURAL PRODUCE MARKETS (AMENDMENT) BILL, 2006

**Mr. Speaker :** Chief Minister to introduce the Bill.

**Chief Minister** (Captain Amarinder Singh) : Sir, I beg to introduce the Punjab Agricultural Produce markets (Amendment) Bill.

Sir, I also beg to move--

That the Punjab Agricultural Produce Markets (Amendment) Bill be taken into consideration at once.

**Mr. Speaker :** Motion moved--

That the Punjab Agricultural Produce Markets (Amendment) Bill be taken into consideration at once.

Discussion, if any ? Yes, Bath Sahib.

**ਕੈਪਟਨ ਬਲਬੀਰ ਸਿੰਘ ਬਾਠ** (ਸ੍ਰੀ ਹਰਗੋਬਿੰਦਪੁਰ) : ਸਪੀਕਰ ਸਾਹਿਬ, ਧੰਨਵਾਦ । ਮੈਂ ਪੰਜਾਬ ਐਗਰੀਕਲਚਰ ਪ੍ਰੋਡਿਊਸ ਮਾਰਕੀਟਸ ਬਾਰੇ ਜੋ ਸੋਧ ਬਿਲ ਆ ਰਿਹਾ ਹੈ, ਉਸ ਦੇ ਬਾਰੇ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ । ਸਪੀਕਰ ਸਾਹਿਬ, ਇਨ੍ਹਾਂ ਦਾ ਪ੍ਰਾਇਮਰੀ ਸੈਕਟਰ ਦੇ ਵਿੱਚ ਬਹੁਤ ਵੱਡਾ ਹਿੱਸਾ ਹੈ । ਮਾਰਕੀਟ ਕਮੇਟੀਆਂ ਦੀ ਤਕਰੀਬਨ 800 ਕਰੋੜ ਰੁਪਿਆ ਸਾਲਾਨਾ ਟਰਨਓਵਰ ਹੈ, ਆਮਦਨ ਹੈ । ਇਹ ਜਿਹੜਾ ਸੋਧ ਬਿਲ ਲਿਆ ਰਹੇ ਹਨ, ਇਸ ਵਿੱਚ ਮੈਂਬਰ ਵਧਾ ਲੈਣ ਨਾਲ ਜਾਂ ਘਟਾ ਲੈਣ ਨਾਲ ਕੋਈ ਬਹੁਤਾ ਅਸਰ ਨਹੀਂ ਪੈਂਦਾ । ਵੈਸੇ ਤਾਂ ਇਸ ਬਿਲ ਨਾਲ ਲੋਕਾਂ ਦੀ ਨੁਮਾਇੰਦਗੀ ਵਧਣੀ ਹੈ ਜਿਹੜਾ ਕਿ ਕਾਰਜਖੇਤਰ ਦੇ ਪੱਖ ਤੋਂ ਉਸਾਰੂ ਕਦਮ ਹੋਵੇਗਾ। ਇਹ ਇਸ ਵਿੱਚ ਇਸ ਤਰ੍ਹਾਂ ਦੀਆਂ ਗੱਲਾਂ ਕਰਨਾ ਚਾਹੁੰਦੇ ਹਨ । ਇਸ ਤੋਂ ਪਹਿਲਾਂ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮਾਰਕੀਟ ਕਮੇਟੀਆਂ ਦਾ ਧਿਆਨ ਪਿਛਲੇ ਕਾਫੀ ਸਮੇਂ ਤੋਂ ਲੋਕਾਂ ਦੀ ਡਿਵੈਲਪਮੈਂਟ ਅਤੇ ਉਸਾਰੂ ਕੰਮਾਂ ਵੱਲ ਘੱਟ ਹੈ ਅਤੇ ਇਸ ਤੋਂ ਉਲਟ ਇਹ ਕੁਰੱਪਸ਼ਨ ਦਾ ਡੈੱਨ ਬਣ ਗਈਆਂ ਹਨ । ਇਨ੍ਹਾਂ ਵਿੱਚ ਸੋਧ ਦੀ ਲੋੜ ਹੈ । ਪਰ ਇਸ ਮਤੇ ਵਿੱਚ ਇਹ ਮੁੱਦਾ ਕਿਤੇ ਨਹੀਂ ਲਿਆਂਦਾ ਗਿਆ । ਮਾਰਕੀਟ ਕਮੇਟੀਆਂ ਜਾਂ ਉਨ੍ਹਾਂ ਨਾਲ ਸਬੰਧਤ ਏਰੀਆ ਦੀ ਮੰਡੀ ਵਿੱਚ ਕਿੰਨੀ ਜ਼ਿਆਦਾ ਜਿਣਸ ਆਉਂਦੀ ਹੈ । ਕੀ ਕਦੇ ਮਾਰਕੀਟ ਕਮੇਟੀਆਂ ਦੇ ਖਜ਼ਾਨੇ ਵਿੱਚ ਮਾਰਕੀਟ ਫ਼ੀਸ ਜਮ੍ਹਾਂ ਹੋਈ ਹੈ, ਕਦੇ ਨਹੀਂ ਹੋਈ । ਇਹ ਇਨ੍ਹਾਂ ਵਿੱਚ ਬਹੁਤ ਵੱਡੀ ਘਾਟ ਹੈ, ਇਮਬੈਲੈਂਸ ਹੈ ਜਿਸ ਵਿੱਚ ਸੋਧ ਕਰਨ ਦੀ ਲੋੜ ਹੈ । ਮਾਰਕੀਟ ਕਮੇਟੀਆਂ ਦਾ ਪ੍ਰੀ-ਆਡਿਟ ਹੁੰਦਾ ਹੈ,

[ਕੈਪਟਨ ਬਲਬੀਰ ਸਿੰਘ ਬਾਠ]
ਹਰ ਮਹੀਨੇ ਹੁੰਦਾ ਹੈ ਪਰ ਇਨ੍ਹਾਂ ਨੇ ਹਰ ਛਿਮਾਹੀ, ਹਰ ਤਿਮਾਹੀ ਹਰ ਫ਼ਸਲ ਦੇ ਆਉਣ ਤੇ ਕੀ ਖੱਟਿਆ ਹੈ, ਕੀ ਗਵਾਇਆ ਹੈ, ਇਸ ਗੱਲ ਦਾ ਆਡਿਟ ਹੋਣਾ ਵੀ ਬਹੁਤ ਜ਼ਰੂਰੀ ਹੈ । ਇਨ੍ਹਾਂ ਗੱਲਾਂ ਦੀ, ਸਪੀਕਰ ਸਾਹਿਬ, ਕਾਫੀ ਲੋੜ ਹੈ ।

ਅੱਗੇ, ਸਪੀਕਰ ਸਾਹਿਬ, ਜਿਹੜੀ ਜ਼ਿਆਦਾ ਜ਼ਰੂਰਤ ਹੈ, ਉਹ ਇਹ ਹੈ ਕਿ ਇਸ ਵਿੱਚ ਇਕ ਐਕਸਪਰਟ ਮੈਂਬਰ ਹੋਵੇ । ਮੇਰੇ ਕੋਲ ਸਾਰਾ ਹੀ ਕਿਤਾਬਚਾ ਹੈ । ਇਨ੍ਹਾਂ ਦੇ 5 ਤੋਂ 9 ਮੈਂਬਰਾਂ ਦੇ ਵਿੱਚ ਇਕ ਐਕਸਪਰਟ ਮੈਂਬਰ ਹੋਣਾ ਚਾਹੀਦਾ ਹੈ ਪਰ ਉਸਦੀ ਡੈਫੀਨੇਸ਼ਨ ਬੜੀ ਵੇਗ ਹੈ । ਉਹ ਮੈਂਬਰ ਕੌਣ ਹੋਵੇ ? ਉਸਦੇ ਲਈ ਇਕ ਅਮੈਂਡਮੈਂਟ ਵਾਸਤੇ ਮੈਂ ਬੇਨਤੀ ਕਰਨ ਲੱਗਾ ਹਾਂ ਕਿ ਉਹ ਜਾਂ ਤਾਂ ਕੋਈ ਅਰਥਸ਼ਾਸਤਰੀ ਹੋਵੇ ਤੇ ਜਾਂ ਕੋਈ ਐਗਰੀਕਲਚਰ ਦਾ ਰਿਟਾਇਰਡ ਡਾਕਟਰ ਹੋਵੇ ਜੋ ਇਸ ਦਾ ਮੈਂਬਰ ਬਣਾਇਆ ਜਾਵੇ ਤਾਂ ਕਿ ਮਾਰਕੀਟ ਕਮੇਟੀਆਂ ਵਿੱਚ ਉਸਾਰੂ ਕੰਮ ਕਰਨ ਲਈ ਉਹ ਕੋਈ ਚੰਗੀ ਗੱਲ ਦੱਸ ਸਕੇ । ਇਸ ਗੱਲ ਦੀ ਬੜੀ ਲੋੜ ਹੈ, ਇਸ ਤਰ੍ਹਾਂ ਦੀ ਸੋਚ ਲਿਆਉਣੀ ਚਾਹੀਦੀ ਹੈ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਮਿਊਂਸਿਪਲ ਕਮੇਟੀਆਂ ਦੇ ਵਿੱਚ ਐਮ.ਐਲ.ਏ. ਐਕਸ-ਆਫੀਸ਼ੀਓ ਮੈਂਬਰ ਬਣਾਇਆ ਜਾਂਦਾ ਹੈ, ਉਸੇ ਤਰ੍ਹਾਂ ਇਨ੍ਹਾਂ ਵਿੱਚ ਵੀ ਚੈੱਕ ਐਂਡ ਬੈਲੈਂਸ ਰੱਖਣ ਲਈ ਐਮ.ਐਲ.ਏ. ਨੂੰ ਵੀ ਮੈਂਬਰ ਬਣਾਇਆ ਜਾਣਾ ਚਾਹੀਦਾ ਹੈ । ਇਸ ਗੱਲ ਦੀ ਵੀ ਲੋੜ ਹੈ ।

ਸਪੀਕਰ ਸਾਹਿਬ, ਪਾਰਲੀਮੈਂਟ ਅਤੇ ਵਿਧਾਨ ਸਭਾਵਾਂ ਵਿੱਚ ਇਹ ਗੱਲ ਬੜੀ ਤੇਜ਼ੀ ਨਾਲ ਚਲ ਰਹੀ ਹੈ ਕਿ ਇਨ੍ਹਾਂ ਦੀਆਂ ਸੀਟਾਂ ਵਿੱਚ 33% ਔਰਤਾਂ ਲਈ ਰਾਖਵਾਂਕਰਨ ਹੋਵੇ ਪਰ ਇਸ ਬਿਲ ਵਿੱਚ ਕੇਵਲ ਇਕ ਔਰਤ ਲਈ ਹੀ ਕੋਟਾ ਰੱਖਿਆ ਗਿਆ ਹੈ । ਕੀ ਇਹ ਕੋਟਾ 33% ਤੱਕ ਨਹੀਂ ਵਧਾਇਆ ਜਾ ਸਕਦਾ ? ਮੈਂ ਇਹ ਗੱਲ ਵੀ ਅੱਗੇ ਲਿਆਉਣੀ ਚਾਹੁੰਦਾ ਹਾਂ ਕਿ ਜਿਥੇ ਮੈਂਬਰ ਵਧਣੇ ਹਨ, ਉਥੇ ਇਕ ਸ਼ਡਿਊਲਡ ਕਾਸਟ ਵੂਮੈਨ ਮੈਂਬਰ ਹੋਰ ਹੋਵੇ ਤਾਂਕਿ ਉਨ੍ਹਾਂ ਨੂੰ ਵੀ ਬਰਾਬਰ ਦਰਜਾ ਮਿਲ ਸਕੇ ।

ਸਪੀਕਰ ਸਾਹਿਬ, ਮੈਂ ਪ੍ਰੀ-ਆਡਿਟ ਬਾਰੇ ਫੇਰ ਗੱਲ ਕਰਨੀ ਚਾਹੁੰਦਾ ਹਾਂ । ਮਾਰਕੀਟ ਕਮੇਟੀਆਂ ਵਿੱਚ ਜੋ ਇਨ੍ਹਾਂ ਨੇ ਸੋਧ ਕਰਨੀ ਹੈ, ਉਸ ਵਿੱਚ ਇਹ ਵੀ ਪ੍ਰੋਵੀਜ਼ਨ ਹੋਵੇ ਕਿ ਹਰ ਤਿਮਾਹੀ, ਹਰ ਛਿਮਾਹੀ ਤੇ ਜਦੋਂ ਵੀ ਕੋਈ ਫ਼ਸਲ ਆਉਣੀ ਹੈ, ਉਸ ਵੇਲੇ ਪ੍ਰੀ-ਆਡਿਟ ਵੀ ਹੋਵੇ ਤੇ ਫੇਰ ਪਰਾਪਰ ਆਡਿਟ ਵੀ ਹੋਵੇ । ਮੈਂ ਅੰਤ ਵਿੱਚ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਗੱਲਾਂ ਤੇ ਜ਼ਰੂਰ ਵਿਚਾਰ ਕੀਤਾ ਜਾਵੇ । ਧੰਨਵਾਦ ।

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਮਾਨਯੋਗ ਸਪੀਕਰ ਸਾਹਿਬ, ਧੰਨਵਾਦ ਜੀ । ਮੈਂ ਵੀ ਬਾਠ ਸਾਹਿਬ ਨਾਲ ਸਹਿਮਤ ਹੁੰਦੇ ਹੋਏ ਮਨਿਸਟਰ ਸਾਹਿਬ ਤੋਂ ਇਕ ਐਕਸਪਲੇਨੇਸ਼ਨ ਪੁੱਛਣੀ ਚਾਹੁੰਦਾ ਹਾਂ । 9 ਤੋਂ 12 ਅਤੇ 10 ਤੋਂ 13, ਇਹ ਤਾਂ ਜਿਹੜੇ ਮੈਂਬਰ ਲੋਅਰ ਸਾਈਡ ਦੇ ਸਨ, ਉਨ੍ਹਾਂ ਨੂੰ ਇਨ੍ਹਾਂ ਨੇ ਵਧਾਉਣ ਦੀ ਗੱਲ ਕੀਤੀ ਹੈ । ਮੇਨ ਪ੍ਰੋਵੀਜ਼ਨ ਵਿੱਚ ਲਿਖਿਆ ਹੈ "The Market Committee shall consist of 9 or 16 members, 10 to 17 members in case of Cooperative Societies dealing with the purchase, etc.," ਥੱਲੜੀ ਫਿਗਰ ਕਿਉਂ ਵਧਾਈ ਹੈ ? 17 ਜਾਂ 16 ਵਾਲੀ ਫਿਗਰ ਕਿਉਂ ਨਹੀਂ ਵਧਾਈ ? ਦੂਜਾ, ਜਿਥੇ ਮੈਂਬਰ ਵਧਾਉਣ ਦੀ ਅਮੈਂਡਮੈਂਟ ਦੀ ਲੋੜ ਹੈ, ਉਥੇ ਮਾਰਕੀਟ ਕਮੇਟੀਆਂ ਦੀ ਕਾਰਜ ਪ੍ਰਣਾਲੀ ਨੂੰ ਚੈੱਕ ਕਰਨ ਦੀ ਵੀ ਲੋੜ ਹੈ । ਮੈਂਬਰ ਮਾਰਕੀਟ ਕਮੇਟੀ ਦੇ ਘਾਟੇ ਵਾਧੇ ਤੇ ਜ਼ਿਆਦਾ ਚੈੱਕ ਰੱਖਣ । ਕਿਸਾਨਾਂ ਨੂੰ ਮੰਡੀਆਂ ਵਿੱਚ ਉਹ ਫੈਸਿਲਟੀਜ਼ ਨਹੀਂ ਮਿਲਦੀਆਂ ਜਿਹੜੀਆਂ ਕਿ ਪ੍ਰੈਸਕਰਾਈਬਡ ਹਨ । ਨਾ ਉਥੇ ਸਫਾਈ ਦਾ ਪੂਰਾ ਪ੍ਰਬੰਧ ਹੈ, ਨਾ ਲਾਈਟ ਦਾ ਅਤੇ ਬਹਿਣ ਉਠਣ ਦਾ । ਇਸ ਤਰ੍ਹਾਂ ਦੀ ਵੀ ਇਸ ਵਿੱਚ ਅਮੈਂਡਮੈਂਟ ਲਿਆਓ ਤਾਂ ਕਿ ਜਦੋਂ ਕਿਸਾਨ ਮਾਰਕੀਟ ਕਮੇਟੀ ਵਿੱਚ ਜਾਵੇ ਤਾਂ ਉਸ ਨੂੰ ਮਹਿਸੂਸ ਹੋਵੇ ਕਿ ਉਥੇ ਸਰਕਾਰ ਨੇ ਉਹ ਲੋਕ ਲਾਏ ਹਨ ਜਿਹੜੇ ਪਬਲਿਕ ਨੂੰ ਰਿਪ੍ਰੇਜ਼ੈਂਟ ਕਰਦੇ ਹਨ ਅਤੇ ਉਨ੍ਹਾਂ ਦੀ ਦੇਖਭਾਲ ਕਰਦੇ ਹਨ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ (ਪੱਟੀ)** : ਸਪੀਕਰ ਸਾਹਿਬ, ਕਈ ਮਲਟੀਨੈਸ਼ਨਲ ਕੰਪਨੀਆਂ ਨੂੰ ਪੰਜਾਬ ਵਿੱਚ ਮੰਡੀਆਂ ਜਾਂ ਪੰਚਾਇਤੀ ਜ਼ਮੀਨ ਵਰਗੀਆਂ ਹੋਰ ਥਾਵਾਂ ਦਿੱਤੀਆਂ ਜਾ ਰਹੀਆਂ ਹਨ । ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਜੋ ਪ੍ਰਾਈਵੇਟ ਮੰਡੀਆਂ ਬਣ ਰਹੀਆਂ ਹਨ, ਕੀ ਇਹ ਇਸ ਐਕਟ ਦੇ ਵਿੱਚ ਕੰਟਰੋਲ ਹੋਣਗੀਆਂ ਜਾਂ ਕੀ ਇਹ ਇਸ ਐਕਟ ਦੇ ਐਮਬਿਟ ਤੋਂ ਬਾਹਰ ਹੋਣਗੀਆਂ ? ਜੇ ਬਾਹਰ ਹਨ ਤਾਂ ਕੀ ਇਹ ਲੋਕ ਆਪਣਾ ਇਨਫਰਾਸਟਰੱਕਚਰ ਆਪ ਕਰੀਏਟ ਕਰਨਗੇ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਸਪੀਕਰ ਸਾਹਿਬ, ਇਹ ਜੋ ਮਾਰਕੀਟ ਐਕਟ ਵਿੱਚ ਅਮੈਂਡਮੈਂਟ ਆ ਰਹੀ ਹੈ, ਇਸ ਦਾ ਮਤਲਬ ਤਾਂ ਬਹੁਤ ਥੋੜ੍ਹਾ ਹੈ । ਇਸ ਦਾ ਮਤਲਬ ਸਿਰਫ ਇਨਾ ਹੈ ਕਿ ਮਾਰਕੀਟ ਕਮੇਟੀਆਂ ਦੀ ਆਮਦਨ ਵੱਧ ਗਈ ਹੈ, ਇਸ ਕਰਕੇ ਮੈਂਬਰ ਵਧਾਉਣ ਦੀ ਲੋੜ ਹੈ । ਇਹ ਮਾਰਕੀਟ ਐਕਟ ਬਹੁਤ ਇੰਪਾਰਟੈਂਟ ਐਕਟ ਹੈ । ਇਸ ਐਕਟ ਦਾ ਮੁੱਖ ਮਕਸਦ ਇਹ ਸੀ ਕਿ ਇਸ ਰਾਹੀਂ ਜੋ ਪੈਸਾ ਕੁਲੈਕਟ ਹੋਵੇ, ਉਹ ਪੈਸਾ ਪਿੰਡਾਂ ਵਿੱਚ ਖੇਤੀ ਕਰਨ ਵਾਲੇ ਜੋ ਜ਼ਿਮੀਂਦਾਰ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਹਨ, ਉਨ੍ਹਾਂ ਦੀ ਡਿਵੈਲਪਮੈਂਟ ਤੇ ਲੱਗੇ । ਕਿਸਾਨਾਂ ਤੇ ਬਹੁਤ ਜ਼ਿਆਦਾ ਖ਼ਰਚੇ/ਟੈਕਸ ਪੈਂਦੇ ਹਨ । 4% ਤਾਂ ਮਾਰਕੀਟ ਫ਼ੀਸ ਹੋ ਗਈ । ਫਿਰ 2% ਡਿਵੈਲਪਮੈਂਟ ਫੰਡ ਪਾ ਕੇ 6% ਹੋ ਗਿਆ, 2% ਸੇਲਜ਼ ਟੈਕਸ ਪਾ ਕੇ 8% ਹੋ ਗਿਆ ਅਤੇ ਆੜ੍ਹਤ ਦਾ ਖਰਚਾ ਪਾ ਕੇ ਕੁੱਲ 10% ਹੋ ਗਿਆ । ਇਸ ਤੋਂ ਅੱਗੇ ਫ਼ਸਲ ਦੀ ਟਰਮ ਵੀ ਚੇਂਜ ਹੋ ਜਾਂਦੀ ਹੈ । ਸਰ੍ਹੋਂ ਦੀ ਗੱਲ ਲੈ ਲਓ । ਉਸ ਵਿੱਚੋਂ ਤੇਲ ਨਿਕਲਦਾ ਹੈ ਅਤੇ ਖੱਲ ਬਣਦੀ ਹੈ । ਕਪਾਹ ਦੀ ਗੱਲ ਲੈ ਲਓ । ਉਸ ਵਿੱਚੋਂ ਵੜੇਵੇਂ ਬਣਦੇ ਹਨ । ਇਨ੍ਹਾਂ ਸਾਰੀਆਂ ਚੀਜ਼ਾਂ ਤੇ ਵੀ ਟੈਕਸ ਲੱਗਦਾ ਹੈ । ਇਸ ਤਰ੍ਹਾਂ ਨਾਲ ਇਹ ਕੁਝ ਮਿੱਲਾਂ ਕੇ ਕੋਈ 15-20% ਟੈਕਸ ਚਲਿਆ ਜਾਂਦਾ ਹੈ । ਇਸ ਨਾਲ ਰਗੜਿਆ ਕੌਣ ਗਿਆ, ਰਗੜਿਆ ਜੱਟ ਗਿਆ । ਸ਼ਹਿਰਾਂ ਦੀ ਡਿਵੈਲਪਮੈਂਟ ਕਰਨੀ ਹੋਵੇ ਤਾਂ ਉਹ ਕਹਿੰਦੇ ਹਨ ਕਿ ਡਿਵੈਲਪਮੈਂਟ ਫੰਡ ਜਿਥੋਂ ਮਰਜ਼ੀ ਲੈ ਲਓ ਲੇਕਿਨ ਔਕਟਰਾਇ ਖਤਮ ਕਰ ਦਿਓ ਲੇਕਿਨ ਜੇ ਪਿੰਡਾਂ ਦੀ ਡਿਵੈਲਪਮੈਂਟ ਦੀ ਗੱਲ ਹੁੰਦੀ ਹੈ ਤਾਂ ਇਸ ਤਰ੍ਹਾਂ ਦਾ ਕੋਈ ਨਿੱਗਰ ਪ੍ਰਬੰਧ ਨਹੀਂ ਕੀਤਾ ਜਾਂਦਾ । ਇਹ ਜ਼ਿਮੀਂਦਾਰ ਹੀ ਹੈ ਜਿਹੜਾ ਸਾਰੀ ਸਟੇਟ ਦਾ ਸਿਸਟਮ ਖੜ੍ਹਾ ਕਰਦਾ ਹੈ । ਜ਼ਿਮੀਂਦਾਰ ਤੋਂ ਬਗੈਰ ਦੁਨੀਆਂ ਦਾ ਕੋਈ ਵੀ ਸਿਸਟਮ ਚੱਲ ਨਹੀਂ ਸਕਦਾ । ਦੋ ਤਰ੍ਹਾਂ ਦੇ ਲੋਕਾਂ ਤੇ ਹੀ ਟੈਕਸ ਸਿਸਟਮ ਚਲਦਾ ਹੈ - ਇਕ ਪ੍ਰੋਡਿਊਸਰ ਹੈ ਅਤੇ ਦੂਸਰਾ ਕਨਜ਼ਿਊਮਰ । ਬਾਕੀ ਲੋਕ ਤਾਂ ਪਹਿਲਾਂ ਤਨਖਾਹ ਲੈਂਦੇ ਹਨ ਜਾਂ ਹੋਰ ਕਮਾਈ ਕਰਦੇ ਹਨ ਅਤੇ ਫਿਰ ਟੈਕਸ ਦਿੰਦੇ ਹਨ । ਬਗੈਰ ਕਮਾਈ ਦੇ ਜੇ ਕੋਈ ਟੈਕਸ ਦਿੰਦਾ ਹੈ ਤਾਂ ਉਹ ਕੇਵਲ ਜ਼ਿਮੀਂਦਾਰ ਹੈ । ਕਨਜ਼ਿਊਮਰ ਦਾ ਵੀ ਇਹੀ ਹਾਲ ਹੈ । ਉਸ ਨੇ ਆਟਾ, ਚਾਹ ਪੱਤੀ ਅਤੇ ਖੰਡ ਵਗੈਰਾ ਲੈਣੀ ਹੀ ਹੈ । ਇਨ੍ਹਾਂ ਸਾਰੀਆਂ ਚੀਜ਼ਾਂ ਤੇ ਉਸ ਨੂੰ ਟੈਕਸ ਦੇਣਾ ਪੈਂਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਮੈਂਬਰ ਕਿਉਂ ਵਧਾਏ ਜਾ ਰਹੇ ਹਨ । ਇਸ ਕਰਕੇ ਕਿ ਫੀਸ ਵੱਧ ਗਈ ਹੈ । ਲੇਕਿਨ ਜਿਥੋਂ ਤੱਕ ਕਿਸਾਨਾਂ ਦੀ, ਪਿੰਡਾਂ ਦੀ ਡਿਵੈਲਪਮੈਂਟ ਦੀ ਗੱਲ ਹੈ, ਇਸ ਵਿੱਚੋਂ ਉਨ੍ਹਾਂ ਵਾਸਤੇ ਕੱਖ ਨਹੀਂ ਨਿਕਲਣਾ । ਮੈਂਬਰ ਵਧਾ ਕੇ ਖਰਚੇ ਹੋਰ ਵਧਾਉਣ ਦੀ ਬਜਾਏ ਜ਼ਿਮੀਂਦਾਰਾਂ ਤੇ ਟੈਕਸ ਕਿਉਂ ਨਾ ਘਟਾਇਆ ਜਾਵੇ । ਸਰ੍ਹੋਂ ਹੈ ਜਾਂ ਕੋਈ ਕਮਰਸ਼ੀਅਲ ਕਰਾਪ ਹੈ । ਚਲੋ, ਕਣਕ ਨੂੰ ਹੀ ਲੈ ਲਵੋ । ਉਸ ਤੇ ਸੈਂਟਰ ਤੋਂ ਟੈਕਸ ਆਉਂਦਾ ਹੈ । ਸੈਂਟਰਲ ਗੌਰਮਿੰਟ ਜਦੋਂ ਰੇਟ ਫਿਕਸ ਕਰਦੀ ਹੈ ਤਾਂ ਸਾਰੇ ਖਰਚੇ ਫਿਕਸ ਕਰਦੀ ਹੈ । ਜੇ ਕੋਈ ਰੇਟ 70/- ਰੁਪਏ ਇਕ ਕੁਇੰਟਲ ਦਾ ਬਣਦਾ ਹੈ ਤਾਂ ਉਹ 70/- ਰੁਪਏ ਜ਼ਿਮੀਂਦਾਰ ਨੂੰ ਹੀ ਮਿਲਣੇ ਚਾਹੀਦੇ ਹਨ । ਇਸ ਕਰਕੇ ਮੈਂ ਤੁਹਾਡੇ ਰਾਹੀਂ ਮੈਸੇਜ ਦੇਣਾ ਚਾਹੁੰਦਾ ਹਾਂ, ਗੱਲ ਕਹਿਣੀ ਚਾਹੁੰਦਾ ਹਾਂ ਲੀਡਰ ਆਫ ਦੀ ਹਾਊਸ ਨੂੰ ਕਿ ਇਸ ਬਾਰੇ ਸੋਚੋ ਕਿ ਜ਼ਿਮੀਂਦਾਰ ਹਰ ਪਾਸੇ ਤਬਾਹੀ ਵੱਲ ਜਾ ਰਿਹਾ ਹੈ । ਅੱਜ ਦੇਸ਼ ਦਾ ਜਿਹੜਾ ਸਿਸਟਮ

ਹੈ, ਨੈਸ਼ਨਲ ਲੈਵਲ ਦੇ ਸਰਵੇ ਕਹਿੰਦੇ ਹਨ ਕਿ 4.5% ਇਨਕਰੀਜ਼ ਹੋਲ ਪ੍ਰਾਈਸ ਇੰਡੈਕਸ ਵਿੱਚ ਹੈ ਔਰ ਜ਼ਿਮੀਂਦਾਰੀ ਰੇਟ 1.7% ਤੇ ਹੈ । ਦੋਨਾਂ ਨੂੰ ਮਿਕਸ ਕਰਕੇ ਦੇਖ ਲਓ, ਜੱਟ ਨੂੰ ਕਿਹੜਾ ਬਚਾਅ ਸਕੇਗਾ । ਉਸ ਨੇ ਤਾਂ ਮਰਨਾ ਹੀ ਮਰਨਾ ਹੈ ।

**ਮਾਨਯੋਗ ਸਪੀਕਰ :** ਚਲੋ ਠੀਕ ਹੈ, ਤੁਹਾਡੀ ਗੱਲ ਆ ਗਈ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹ ਇਸਦੀ ਬੈਕਗਰਾਉਂਡ ਹੈ । ਮੈਂ ਹੈਰਾਨ ਹਾਂ ਕਿ ਜੱਟ ਨੂੰ ਖੁਦ ਨਹੀਂ ਪਤਾ ਕਿ ਉਹ ਕਿਸ ਤਰ੍ਹਾਂ ਮਾਰਿਆ ਜਾ ਰਿਹਾ ਹੈ । ਕਈ ਗੱਲਾਂ ਬਾਰੇ ਤਾਂ ਸਾਨੂੰ ਵੀ ਪਤਾ ਨਹੀਂ ਕਿ ਹੋ ਕੀ ਰਿਹਾ ਹੈ । ਜੇਕਰ ਅਸੀਂ ਕਰਜ਼ਾ ਨਹੀਂ ਮੁਆਫ਼ ਕਰ ਸਕਦੇ ਤਾਂ ਟੈਕਸ ਹੀ ਘਟਾ ਦੇਈਏ । ਜਿਹੜੀ 4% ਫੀਸ ਹੈ, ਉਹ ਘਟਾ ਦਿਓ । ਸੇਲਜ਼ ਟੈਕਸ ਘਟਾ ਦਿਓ, ਆੜ੍ਹਤ ਫੀਸ ਘਟਾ ਦਿਓ ਤਾਂ ਕਿ ਜ਼ਿਮੀਂਦਾਰ ਵਿਚਾਰੇ ਨੂੰ ਕੋਈ ਆਮਦਨ ਹੋ ਸਕੇ । ਜਿਹੜੀ ਮੈਂਬਰ ਵਧਾਉਣ ਦੀ ਗੱਲ ਕੀਤੀ ਗਈ ਹੈ, ਉਹ ਵਧਾਉਣ ਦੀ ਕੋਈ ਲੋੜ ਨਹੀਂ ਹੈ । ਇਹ ਕਿਹੜਾ ਪਾਰਲੀਮੈਂਟ ਹੈ ਕਿ 10 ਮੈਂਬਰਾਂ ਦੀ ਬਜਾਏ 17 ਮੈਂਬਰ ਹੋਣੇ ਚਾਹੀਦੇ ਹਨ । ਸੋ, ਅੰਤ ਵਿੱਚ ਮੇਰੀ ਬੇਨਤੀ ਹੈ ਕਿ ਮੈਂਬਰ ਨਾ ਵਧਾਏ ਜਾਣ ।

**ਮੁੱਖ ਮੰਤਰੀ** (ਕੈਪਟਨ ਅਮਰਿੰਦਰ ਸਿੰਘ) : ਸਪੀਕਰ ਸਾਹਿਬ, ਮੈਂ ਬੈਠਾ ਸੋਚ ਰਿਹਾ ਸੀ ਕਿ ਜਿਹੜੇ ਮੈਂਬਰ ਸਾਹਿਬ ਹੁਣ ਬੋਲ ਰਹੇ ਸਨ, ਇਹ ਆਪ ਪਿਛਲੀ ਸਰਕਾਰ ਦੇ ਵਿੱਚ ਐਗਰੀਕਲਚਰ ਮਨਿਸਟਰ ਰਹੇ ਹਨ । ਉਦੋਂ ਇਹ ਸਾਰੀ ਗੱਲ ਇਨ੍ਹਾਂ ਦੇ ਸਾਹਮਣੇ ਸੀ । ਜੇਕਰ ਇਹ ਚੰਗੀ ਨਹੀਂ ਸੀ ਤਾਂ ਉਦੋਂ ਇਹ ਆਪ ਬਦਲ ਲੈਂਦੇ । ਇਹ ਸਾਰਾ ਕੁਝ ਉਦੋਂ ਵੀ ਇਨ੍ਹਾਂ ਦੇ ਕੋਲ ਸੀ । ਸੋ, ਹੁਣ ਅਸੀਂ ਤਾਂ ਕੇਵਲ ਪਬਲਿਕ ਇਨਵਾਲਵਮੈਂਟ ਵਧਾਉਣਾ ਚਾਹੁੰਦੇ ਹਾਂ । ਇਕ ਆੜ੍ਹਤੀਆ ਹੈ, ਇਕ ਤੋਲਾ ਹੈ ਜੋ ਮੰਡੀਆਂ ਵਿੱਚ ਕੰਮ ਕਰਦੇ ਹਨ ਅਤੇ ਇਕ ਕਿਸਾਨ ਹੈ । ਏਨੀ ਲੰਮੀ ਤਕਰੀਰ ਵਾਸਤੇ I don't think ਕਿ ਇਸ ਦੀ ਕੋਈ ਜ਼ਰੂਰਤ ਸੀ । ਜੇਕਰ ਕੋਈ ਸੁਜੈਸ਼ਨ ਹੈ, ਕੋਈ ਟੈਕਸ ਘਟਾਉਣਾ ਹੈ ਜਾਂ ਵਧਾਉਣਾ ਹੈ, they had the opportunity they should have done it, ਫਿਰ ਵੀ ਅਸੀਂ ਕੰਸਿਡਰ ਕਰਾਂਗੇ । We will look into it for future ਲੇਕਿਨ ਇਸ ਵੇਲੇ ਤਾਂ ਅਸੀਂ ਇਹੀ ਕਰਨਾ ਚਾਹੁੰਦੇ ਹਾਂ ਕਿ ਇਸ ਵਿੱਚ ਅਸੀਂ ਪਬਲਿਕ ਦਾ ਕਾਂਟੈਕਟ ਵਧਾਉਣਾ ਚਾਹੁੰਦੇ ਹਾਂ ।

**Mr. Speaker :** Question is--

**That the Punjab Agricultural Produce Markets (Amendment) Bill be taken into consideration at once.**

*The motion was carried.*

**Mr. Speaker :** Now the House will proceed to consider the Bill Clause-by-Clause.

SUB-CLAUSE (2) OF CLAUSE 1

**Mr. Speaker :** Question is--

That Sub-Clause (2) of Clause 1 stand part of the Bill.

*The motion was carried.*

CLAUSE 2

**Mr. Speaker :** Question is--

That Clause 2 stand part of the Bill.

*The motion was carried.*

SUB-CLAUSE (1) OF CLAUSE 1

**Mr. Speaker :** Question is--

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is--

That Title be the Title of the Bill.

*The motion was carried.*

**Mr. Speaker :** Now the Chief Minister to move that the Bill be passed.

**Chief Minister** : Sir, I beg to move--

That the Punjab Agricultural Produce Markets (Amendment) Bill be passed.

**Mr. Speaker :** Motion moved--

That the Punjab Agricultural Produce Markets (Amendment) Bill be passed.

**Mr. Speaker :** Question is--

That the Punjab Agricultural Produce Markets (Amendment) Bill be passed.

*The motion was carried.*

-------------

## (iii) THE PUNJAB ENTERTAINMENTS TAX (CINEMATOGRAPH SHOWS) (AMENDMENT) BILL, 2006

**Mr. Speaker :** Excise and Taxation Minister to introduce the Bill.

**Excise & Taxation and Printing & Stationery Minister** (Sardar Sardul Singh) : Sir, I beg to introduce the Punjab Entertainments Tax (Cinematograph Shows) (Amendment) Bill.

Sir, I also beg to move--

That The Punjab Entertainments Tax (Cinematograph Shows) (Amendment) Bill be taken into consideration at once.

**Mr. Speaker :** Motion moved--

That The Punjab Entertainments Tax (Cinematograph Shows) (Amendment) Bill be taken into consideration at once.

Discussion, if any ? Yes, Tikshan Sud Ji.

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਮਾਨਯੋਗ ਸਪੀਕਰ ਸਾਹਿਬ, ਅਜੇ ਇਸ ਵੈਟ ਐਕਟ ਨੂੰ ਪਾਸ ਹੋਇਆਂ ਇਕ ਸਾਲ ਹੀ ਹੋਇਆ ਹੈ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਇਹ ਇਕ ਕੰਟਰੋਵਰਸ਼ੀਅਲ ਕਾਨੂੰਨ ਚਲਦਾ ਆ ਰਿਹਾ ਹੈ ਪਹਿਲਾਂ ਪੰਜਾਬ ਜਨਰਲ ਸੇਲਜ਼ ਟੈਕਸ ਸੀ । ਬੜੇ ਜ਼ੋਰ ਨਾਲ ਕਿਹਾ ਗਿਆ ਕਿ ਸਾਡੇ ਪੰਜਾਬ ਦਾ ਰਵਾਇਤੀ ਬਿਜ਼ਨੇਸਮੈਨ ਇਸ ਐਕਟ ਦੀ ਵਰਤੋਂ ਕਰੇਗਾ...........

**ਆਬਕਾਰੀ ਤੇ ਕਰ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ** (ਸਰਦਾਰ ਸਰਦੂਲ ਸਿੰਘ) : ਇਹ ਵੈਟ ਐਕਟ ਨਹੀਂ ਹੈ । ਇਹ ਤਾਂ ਪੰਜਾਬ ਮਨੋਰੰਜਨ ਕਰ ਸੋਧ ਐਕਟ ਹੈ ।

**ਸ਼੍ਰੀ ਤਿਕਸ਼ਨ ਸੂਦ** : ਠੀਕ ਹੈ ਜੀ, ਮੈਂ ਤਾਂ ਵੈਟ ਐਕਟ ਸਮਝਿਆ ਸੀ । ਇਸ ਤੇ ਮੈਂ ਕੁਝ ਨਹੀਂ ਕਹਿਣਾ ।

**Mr. Speaker :** Question is--

That The Punjab Entertainments Tax (Cinematograph Shows) (Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill Clause-by-Clause.

SUB-CLAUSE (2) OF CLAUSE 1

**Mr. Speaker :** Question is--

That Sub-Clause (2) of Clause 1 stand part of the Bill.

*The motion was carried.*

CLAUSES 2 TO 5

**Mr. Speaker :** As there is no amendment to Clauses 2 to 5, if the House agrees, these Clauses be put together to vote of the House.

(Voices : *Yes, yes)*

**Mr. Speaker :** Question is--

That Clauses 2 to 5 stand part of the Bill.

*The motion was carried.*

SUB-CLAUSE (1) OF CLAUSE 1

**Mr. Speaker :** Question is--

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is--

That Title be the Title of the Bill.

*The motion was carried.*

**Mr. Speaker :** Minister to move that the Bill be passed.

**Excise and Taxation and Printing & Stationery Minister** (Sardar Sardul Singh) : Sir, I beg to move--

That The Punjab Entertainments Tax (Cinematograph Shows) (Amendment) Bill be passed.

**Mr. Speaker :** Motion moved--

That The Punjab Entertainments Tax (Cinematograph Shows) (Amendment) Bill be passed.

**Mr. Speaker :** Question is--

That The Punjab Entertainments Tax (Cinematograph Shows) (Amendment) Bill be passed.

*The motion was carried unanimously.*

---------------

## (iv) THE PUNJAB VALUE ADDED TAX (AMENDMENT) BILL, 2006

**Mr. Speaker :** Next Bill is The Punjab Value Added Tax (Amendment) Bill, 2006.Excise and Taxation Minister to introduce the Bill.

**Excise and Taxation and Printing & Stationery Minister** (Sardar Sardul Singh) : Sir, I beg to introduce The. Punjab Value Added Tax (Amendment) Bill.

Sir, I also beg to move--

That The Punjab Value Added Tax (Amendment) Bill be taken into consideration at once.

**Mr. Speaker :** Motion moved--

That The Punjab Value Added Tax (Amendment) Bill be taken into consideration at once.

Discussion, if any ? Yes, Captain Kanwaljit Singh Ji.

**ਕੈਪਟਨ ਕੰਵਲਜੀਤ ਸਿੰਘ** (ਬਨੂੜ) : ਮਾਨਯੋਗ ਸਪੀਕਰ ਸਾਹਿਬ, ਸਰਕਾਰ ਵੱਲੋਂ ਇਹ ਅਮੈਂਡਮੈਂਟ ਬਿੱਲ ਆਇਆ ਹੈ । ਇਸ ਵੈਟ ਐਕਟ ਨੂੰ ਪਾਸ ਕੀਤੇ ਨੂੰ ਅਜੇ ਇਕ ਸਾਲ ਹੀ ਹੋਇਆ ਹੈ । ਲੇਕਿਨ ਬੜੇ ਅਫ਼ਸੋਸ ਦੀ ਗੱਲ ਹੈ ਕਿ (ਟਰੈਜ਼ਰੀ ਬੈਂਚਾਂ ਵੱਲੋਂ ਹਾਸਾ) (ਇਕ ਆਵਾਜ਼ : ਅਫ਼ਸੋਸ ਮੰਤਰੀ)

**ਮਾਨਯੋਗ ਸਪੀਕਰ** : ਅਫ਼ਸੋਸ ਵੀ ਕਰਨ ਦਿਉ । ਕੋਈ ਗੱਲ ਨਹੀਂ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਅਫ਼ਸੋਸ ਨਾ ਕਰਾਂ ਤਾਂ ਹੋਰ ਕੀ ਕਰਾਂ, ਇਨ੍ਹਾਂ ਦਾ ਅੰਤ ਆ ਗਿਆ ਹੈ, ਕਮ-ਜ਼-ਕਮ ਮੈਂ ਇਨ੍ਹਾਂ ਨਾਲ ਹਮਦਰਦੀ ਤਾਂ ਪ੍ਰਗਟ ਕਰ ਸਕਦਾ ਹਾਂ । (ਸ਼ੋਰ) (ਵਿਘਨ)

**ਮਾਨਯੋਗ ਸਪੀਕਰ** : ਆਪਸ ਵਿੱਚ ਨੋਕ-ਝੋਕ ਨਾ ਕਰੋ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਹ ਅਫ਼ਸੋਸ ਕਰਨ ਉਤੇ ਵੀ ਇਤਰਾਜ਼ ਕਰਦੇ ਹਨ । ਅਜੇ ਇਸ ਐਕਟ ਨੂੰ ਪਾਸ ਹੋਇਆਂ ਨੂੰ ਇਕ ਸਾਲ ਵੀ ਪੂਰਾ ਨਹੀਂ ਹੋਇਆ । ਇਥੇ, ਵਾਰ-ਵਾਰ ਅਮੈਂਡਮੈਂਟਾਂ ਲਿਆਂਦੀਆਂ ਜਾ ਰਹੀਆਂ ਹਨ । ਬੜੇ ਅਫ਼ਸੋਸ ਦੀ ਗੱਲ ਹੈ ਕਿ ਜਦੋਂ ਇਹ ਐਕਟ ਲਾਗੂ ਕੀਤਾ ਗਿਆ, ਉਦੋਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਵਪਾਰੀਆਂ ਨਾਲ, ਸਨਅਤਕਾਰਾਂ ਨਾਲ ਅਤੇ ਪੰਜਾਬ ਦੀ ਜਨਤਾ ਨਾਲ ਪੂਰੀ ਤਰ੍ਹਾਂ ਸਲਾਹ-ਮਸ਼ਵਰਾ ਕਰਕੇ ਕੰਪਰੀਹੈਂਸਿਵ ਐਕਟ ਬਣਾਇਆ ਜਾਂਦਾ । ਲੇਕਿਨ ਇਨ੍ਹਾਂ ਨੇ ਬੜੀ ਜਲਦਬਾਜ਼ੀ ਦੇ ਨਾਲ ਉਹ ਐਕਟ ਬਣਾਇਆ ਔਰ ਐਕਟ ਬਣਾਕੇ ਲਾਗੂ ਕਰ ਦਿੱਤਾ । ਅਫਸੋਸ ਇਹ ਹੋਇਆ ਕਿ ਨਾ ਇਨ੍ਹਾਂ ਦੇ ਅਧਿਕਾਰੀਆਂ ਨੂੰ ਪਤਾ ਅਤੇ ਨਾ ਵਪਾਰੀਆਂ ਸਨਅਤਕਾਰਾਂ ਨੂੰ ਪਤਾ ਕਿ ਕੀ ਐਕਟ ਬਣ ਗਿਆ ਹੈ । ਇਸ ਐਕਟ ਦੇ ਆਉਣ ਦੇ ਨਾਲ ਟੋਟਲ ਹੀ ਵਪਾਰ ਅਤੇ ਸਨਅਤ ਪੰਜਾਬ ਵਿੱਚ ਡਿਸਰੱਪਟ ਹੋਏ ਜਿਸਦਾ ਪ੍ਰਗਟਾਵਾ ਬਠਿੰਡਾ ਵਿੱਚ ਜਦੋਂ ਅਕਾਲੀ ਦਲ ਨੇ ਇਕ ਵਪਾਰੀਆਂ ਅਤੇ ਸਨਅਤਕਾਰਾਂ ਦੀ ਰੈਲੀ ਕੀਤੀ ਔਰ ਉਥੇ ਪਹਿਲੀ ਵੇਰ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣ ਤੋਂ ਗੁਰੇਜ਼ ਨਹੀਂ ਕਰਾਂਗਾ ਕਿ ਬਠਿੰਡਾ ਦਾ ਵਪਾਰੀ ਖੁਲ੍ਹ ਕੇ ਮੈਦਾਨੇ-ਜੰਗ ਵਿੱਚ ਆਕੇ ਸਟੇਜ ਤੇ ਬੋਲਿਆ ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** (ਸ਼੍ਰੀ ਸੁਰਿੰਦਰ ਸਿੰਗਲਾ) : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਇਹ ਜਿਹੜੀ ਬਠਿੰਡੇ ਰੈਲੀ ਦੀ ਗੱਲ ਕਰ ਰਹੇ ਹਨ । ਮੈਂ ਬਠਿੰਡਾ ਕੰਸਟੀਚੂਐਂਸੀ ਨੂੰ ਰਿਪ੍ਰਜੈਂਟ ਕਰਦਾ ਹਾਂ ਅਤੇ ਮੈਂ ਇਕ ਜ਼ਿਮੇਂਵਾਰ ਮੈਂਬਰ ਹੋਣ ਦੇ ਨਾਤੇ ਦੱਸਣਾ ਚਾਹੁੰਦਾ ਹਾਂ ਕਿ ਬਠਿੰਡਾ ਰੈਲੀ ਵਿੱਚ ਟਰੇਡਰ ਇਕ ਵੀ ਨਹੀਂ ਗਿਆ । ਉਥੇ ਗਏ ਸਨ ਐਗਰੀਕਲਚਰ ਫਾਰਮਰਜ਼, ਲੇਬਰ ਅਤੇ ਇੰਡਸਟਰੀਅਲ ਵਰਕਰਜ਼, ਜਿਨ੍ਹਾਂ ਦਾ ਇਸ ਵੈਟ ਨਾਲ ਕੋਈ ਤਾਅਲੁੱਕ ਨਹੀਂ ਅਤੇ ਇਹ ਜਿਹੜੇ ਅਖਬਾਰ ਦੀ ਬੜੀ ਪ੍ਰਸੰਸਾ ਕਰਦੇ ਹਨ, ਉਸਨੇ ਹੀ ਲਿਖਿਆ ਕਿ "ਰੈਲੀ ਫਲਾਪ"

**ਮਾਨਯੋਗ ਸਪੀਕਰ** : ਕੈਪਟਨ ਕੰਵਲਜੀਤ ਸਿੰਘ ਜੀ ਨੂੰ ਬੋਲ ਲੈਣ ਦਿਓ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਨੂੰ ਇਕ ਸੁਝਾਓ ਜ਼ਰੂਰ ਦੇਵਾਂਗਾ ਕਿ ਇਨ੍ਹਾਂ ਦੀ ਕਰੈਡੇਬਿਲਟੀ ਖਤਮ ਹੋ ਗਈ ਹੈ । ਇਸ ਕਰਕੇ ਇਨ੍ਹਾਂ ਨੂੰ ਇਕ ਮੈਂ ਸੁਝਾਓ ਦੇਵਾਂਗਾ ਕਿ ਗੱਪ ਥੋੜ੍ਹੀ ਜਿਹੀ ਘੱਟ ਮਾਰਿਆ ਕਰਨ, ਜਦੋਂ ਗੱਪ ਮਾਰਦੇ ਹਨ ਤਾਂ ਸਮਝੋ ਉਦੋਂ ਇਹ ਗਪੌੜ ਮਾਰਦੇ ਹਨ ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** (ਸ਼੍ਰੀ ਸੁਰਿੰਦਰ ਸਿੰਗਲਾ) : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਮੇਰਾ ਇਹ ਹੈ ਕਿ ਸਭ ਤੋਂ ਜ਼ਿਆਦਾ ਗਪੌੜ ਅਤੇ ਝੂਠ ਇੱਥੇ ਇਹ ਬੋਲਦੇ ਹਨ ਅਤੇ ਕੱਲ੍ਹ ਮੈਂ ਦੱਸ ਦਿੱਤਾ ਸੀ ਕਿ ਇਹ ਕਿਵੇਂ ਕਿਵੇਂ ਝੂਠ ਬੋਲਦੇ ਰਹੇ ਹਨ ਅਤੇ ਇਨ੍ਹਾਂ ਦੇ ਬਜਟ ਵਿੱਚੋਂ ਹੀ ਕੱਢ ਕੇ ਮੈਂ ਦੱਸਿਆ ਸੀ ਕਿ ਇਹ ਕਹਿੰਦੇ ਕਿ ਅਸੀਂ ਪੈਨਸ਼ਨ ਦਿੰਦੇ ਰਹੇ ਹਾਂ ਅਤੇ ਬਜਟ ਕਹਿੰਦਾ ਹੈ ਕਿ ਬਿਲਕੁਲ ਨਹੀਂ ਦਿੰਦੇ ਰਹੇ । ਇਨ੍ਹਾਂ ਦੀ ਬਜਟ ਸਪੀਚ ਵਿੱਚੋਂ ਹੀ ਮੈਂ ਦੱਸਿਆ ਹੈ । ਇਨ੍ਹਾਂ ਦੀ ਕਰੈਡੇਬਿਲਟੀ ਬਿਲਕੁਲ ਲਾਸ ਹੋਈ ਹੈ ਅਤੇ ਇਨ੍ਹਾਂ ਨੂੰ ਸੁਣਨ ਲਈ ਕੋਈ ਤਿਆਰ ਨਹੀਂ ।

**ਲੋਕ ਨਿਰਮਾਣ (ਭਵਨ ਤੇ ਮਾਰਗ), ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ** (ਸਰਦਾਰ ਪ੍ਰਤਾਪ ਸਿੰਘ ਬਾਜਵਾ) : ਸਪੀਕਰ ਸਾਹਿਬ, ਮੇਰੀ ਇਹ ਸੁਜੈਸ਼ਨ ਹੈ ਕਿ ਕੱਲ੍ਹ ਤੋਂ ਇਨ੍ਹਾਂ ਦੋਹਾਂ ਦੀ ਬੜੀ ਤਿੱਖੀ ਨੋਕ-ਝੋਕ ਚੱਲ ਰਹੀ ਹੈ, ਕਿਉਂ ਨਾ ਹਾਊਸ ਦੀ ਇਕ ਕਮੇਟੀ ਬਣਾ ਦਿੱਤੀ ਜਾਵੇ ਜਿਹੜੀ ਇਹ ਫੈਸਲਾ ਕਰੇ ਕਿ ਗੱਪ ਕਿਹੜਾ ਜ਼ਿਆਦਾ ਮਾਰਦਾ ਹੈ । (ਹਾਸਾ)

**ਮਾਨਯੋਗ ਸਪੀਕਰ** : ਕੰਵਲਜੀਤ ਸਿੰਘ ਜੀ, ਅਮੈਂਡਮੈਂਟ ਤੇ ਬੋਲੋ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਅਮੈਂਡਮੈਂਟ ਤੇ ਤਾਂ ਬੋਲਾਂਗਾ ਜਦੋਂ ਇਹ ਮੌਕਾ ਦੇਣਗੇ । ਇਨ੍ਹਾਂ ਨੇ ਰਿਪਲਾਈ ਦੇਣਾ ਹੈ, ਉਦੋਂ ਕਹਿ ਲੈਣ । ਸਪੀਕਰ ਸਾਹਿਬ, ਕਰੈਡੇਬਿਲਟੀ ਦੀ ਗੱਲ ਇਨ੍ਹਾਂ ਨੇ ਸ਼ੁਰੂ ਕੀਤੀ ਹੈ । ਕੱਲ੍ਹ ਸਾਰੇ ਐਮ.ਐਲ.ਏ. ਰੋਂਦੇ ਸਨ, ਜਦੋਂ ਇਨ੍ਹਾਂ ਨੇ ਉਨ੍ਹਾਂ ਦੇ 25-25 ਲੱਖ ਰੁਪਏ ਵਿਦਡਰਾਅ ਕਰ ਲਏ (ਆਪੋਜੀਸ਼ਨ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) । ਸਪੀਕਰ ਸਾਹਿਬ, ਇਨ੍ਹਾਂ ਵਿੱਚੋਂ ਕਰੈਡੇਬਿਲਟੀ ਬਿਲਕੁਲ ਖਤਮ ਹੋ ਗਈ ਹੈ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਸਿੰਜਾਈ ਤੇ ਬਿਜਲੀ ਮੰਤਰੀ (ਸਰਦਾਰ ਲਾਲ ਸਿੰਘ) :** ** ** **

**Mr. Speaker :** This is no Point of Order. ਕੈਪਟਨ ਸਾਹਿਬ, ਤੁਸੀਂ ਅਮੈਂਡਮੈਂਟ ਤੇ ਬੋਲੋ, ਵਕਤ ਜਾਇਆ ਨਾ ਕਰੋ ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਇਹ ਬੋਲਣ ਦੇਣਗੇ ਤਾਂ ਹੀ ਬੋਲਾਂਗਾ । ਇਹ ਬੋਲਣ ਹੀ ਨਹੀਂ ਦਿੰਦੇ । ਅੱਜ ਇਹ ਸਾਬਤ ਹੋ ਗਿਆ ਹੈ ਕਿ 25 ਲੱਖ ਰੁਪਿਆ ਖੋਹ ਲਿਆ ਹੈ ।

**ਮਾਨਯੋਗ ਸਪੀਕਰ :** ਅਮੈਂਡਮੈਂਟ ਤੇ ਬੋਲੋ ।

**ਕੈਪਟਨ ਕੰਵਲਜੀਤ ਸਿੰਘ :** ਜਦੋਂ ਇਹ ਟੋਕਾ-ਟਾਕੀ ਕਰਦੇ ਹਨ ਤਾਂ ਫਿਰ ਜਵਾਬ ਦੇਣਾ ਪੈਂਦਾ ਹੈ । ਤੁਸੀਂ ਇਨ੍ਹਾਂ ਨੂੰ ਕੰਟਰੋਲ ਵਿੱਚ ਰੱਖੋ ।

**ਮਾਨਯੋਗ ਸਪੀਕਰ :** ਠੀਕ ਹੈ । ਤੁਸੀਂ ਅਮੈਂਡਮੈਂਟ ਤੇ ਬੋਲੋ ।

**ਸਰਦਾਰ ਗੁਰਦੇਵ ਸਿੰਘ ਬਾਦਲ** (ਬੈਠੇ-ਬੈਠੇ) : ਸਪੀਕਰ ਸਾਹਿਬ, ਹਥੌੜਾ ਖੜਕਾਓ ਜੀ ।

**ਮਾਨਯੋਗ ਸਪੀਕਰ :** ਆਪਣੀ ਗੱਲ ਜਲਦੀ ਕਹਿ ਲਵੋ । (ਵਿਘਨ)

**ਕੈਪਟਨ ਕੰਵਲਜੀਤ ਸਿੰਘ :** ਬਾਕੀ ਗੱਲ, ਸਪੀਕਰ ਸਾਹਿਬ, ਇਨ੍ਹਾਂ ਦੀ ਟੈਕਸੇਸ਼ਨ ਪਾਲਿਸੀ ਜਿਹੜੀ ਹੈ, ਉਸ ਵਿੱਚ ਅੱਜ ਇਹ ਹਾਲ ਹੈ ਕਿ ਸਭ ਤੋਂ ਵੱਧ ਟੈਕਸ ਪੰਜਾਬ ਦੀ ਜਨਤਾ ਤੇ ਲਗਾਇਆ ਜਾ ਰਿਹਾ ਹੈ । (ਵਿਘਨ) ਗੱਲ ਸੁਣ, ਖਾਲੀ ਘੜਾ ਜ਼ਿਆਦਾ ਵੱਜਦਾ ਹੈ । ਟੱਪਿਆ ਨਾ ਕਰੋ ।

**Mr. Speaker :** No interruption please.

---

** Expunged as ordered by the Chair.

**ਕੈਪਟਨ ਕੰਵਲਜੀਤ ਸਿੰਘ** : ਇੱਕ ਕੰਜ਼ਿਊਮਰ ਸੌਦਾ ਲੈਣ ਜਾਂਦਾ ਹੈ ਤਾਂ ਸ਼ਾਇਦ ਪੰਜਾਬ ਹੀ ਇੱਕ ਅਜਿਹਾ ਸੂਬਾ ਹੈ ਜਿਸ ਨੂੰ 32% ਟੈਕਸ ਪੇਅ ਕਰਨਾ ਪੈਂਦਾ ਹੈ ਚਾਹੇ ਕੰਜ਼ਿਊਮਰ ਸ਼ਹਿਰੀ ਹੈ ਜਾਂ ਪੇਂਡੂ । ਇਸ ਵਿੱਚ ਵੈਟ ਵੀ ਆ ਗਿਆ, ਇਸ ਵਿੱਚ ਸੀ.ਐਸ.ਟੀ. ਵੀ ਆ ਗਈ, ਇਸ ਵਿੱਚ ਸੈਂਟਰਲ ਐਕਸਾਈਜ਼ ਵੀ ਆ ਗਿਆ ਤੇ ਇਸ ਵਿੱਚ ਔਕਟਰਾਏ ਵੀ ਆ ਗਈ । 100/- ਰੁ: ਤੇ 32% ਭਾਵ ਇਨ੍ਹਾਂ ਦੀ ਐਕਸਾਈਜ਼ ਪਾਲਿਸੀ ਨਾਲ ਇੱਕ ਕੰਜ਼ਿਊਮਰ ਨੂੰ 132/- ਰੁਪਏ ਲੱਗਦੇ ਹਨ । ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਦੀ ਜਨਤਾ ਨੂੰ ਕੁਚਲ ਕੇ ਰੱਖ ਦਿੱਤਾ ਹੈ । ਮੇਰੇ ਖਿਆਲ ਵਿੱਚ ਪੰਜਾਬ ਇੱਕ ਅਜਿਹਾ ਸੂਬਾ ਹੈ ਜਿੱਥੇ ਟੈਕਸ ਦੇ ਉਪਰ ਟੈਕਸ ਲੱਗਦਾ ਹੈ ।

**ਮਾਨਯੋਗ ਸਪੀਕਰ** : ਤੁਸੀਂ ਅਮੈਂਡਮੈਂਟ ਤੇ ਬੋਲੋ ।

**ਕੈਪਟਨ ਕੰਵਲਜੀਤ ਸਿੰਘ** : ਅਮੈਂਡਮੈਂਟ ਤੇ ਹੀ ਬੋਲ ਰਿਹਾ ਹਾਂ । ਪੰਜਾਬ ਇੱਕ ਅਜਿਹਾ ਸੂਬਾ ਹੈ ਜਿੱਥੇ ਟੈਕਸ ਤੇ ਟੈਕਸ ਲੱਗਦਾ ਹੈ । ਜਿੱਥੇ ਵੈਲਿਓ ਐਡਿਡ ਟੈਕਸ ਹੋਵੇ ਉਥੇ ਨਾ ਔਕਟਰਾਏ ਚਾਹੀਦਾ ਹੈ ਤੇ ਨਾ ਹੀ ਸੀ.ਐਸ.ਟੀ. । ਤਕਰੀਬਨ ਇਹ ਦੋਵੇਂ ਟੈਕਸ 6% ਕੰਟਰੀਬਿਊਟ ਕਰਦੇ ਹਨ । ਪਹਿਲਾਂ ਤਾਂ ਕੰਜ਼ਿਊਮਰ ਜਿਹੜਾ ਹੈ, ਉਹ ਔਕਟਰਾਏ ਭਰਦਾ ਹੈ, ਫਿਰ ਉਹ ਸੀ.ਐਸ.ਟੀ. ਭਰਦਾ ਹੈ ਤੇ ਇਨ੍ਹਾਂ ਦੋਵਾਂ ਨਾਲ ਸਪੀਕਰ ਸਾਹਿਬ, ਜਿਹੜੀ 6% ਵੈਲਿਊ ਐਡੀਸ਼ਨ ਹੁੰਦੀ ਹੈ, ਫਿਰ ਉਸ ਤੇ ਵੈਲਿਊ ਐਡਿਡ ਟੈਕਸ ਭਰਦਾ ਹੈ । ਉਹ 6% ਫਿਰ ਭਰਦਾ ਹੈ । ਇਹ ਹੈ ਇਸ ਸਰਕਾਰ ਦੀ ਟੈਕਸੇਸ਼ਨ ਪਾਲਿਸੀ । ਫਿਰ ਇਹ ਕਹਿੰਦੇ ਹਨ ਕਿ ਸਾਡੇ ਪੈਸੇ ਵੱਧ ਗਏ, ਰਿਕਵਰੀ ਵੱਧ ਗਈ । ਵੱਧਣਗੇ ਹੀ ਜਦ ਤੁਸੀਂ ਕਚੂਮਰ ਹੀ ਕੱਢ ਦਿੱਤਾ ਹੈ । ਟੈਕਸ ਲਗਾ ਦਿੱਤੇ ਹਨ । ਮੰਤਰੀ ਜੀ ਜਦੋਂ ਜਵਾਬ ਦੇਣ ਤਾਂ ਸਦਨ ਨੂੰ ਇਹ ਭਰੋਸਾ ਦੇਣ । ਦੋ ਸੇਲਜ਼ ਟੈਕਸ ਲੱਗਦੇ ਹਨ । ਇੱਕ ਸੀ.ਐਸ.ਟੀ. ਜੋ ਸੈਂਟਰ ਲੈਂਦੀ ਹੈ ਤੇ ਇੱਕ ਪੰਜਾਬ ਲੈਂਦਾ ਹੈ । ਇੱਕ ਆਈਟਮ ਤੇ ਦੋ ਸੇਲਜ਼ ਟੈਕਸ ਲੱਗਦੇ ਹਨ । ਇਸ ਲਈ ਇਹ ਭਰੋਸਾ ਦੇਣ ਕਿ ਇਹ ਦੋਵੇਂ ਵਾਪਸ ਲਏ ਜਾਣਗੇ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ 2-3 ਸੁਜ਼ੈਸ਼ਨਾਂ ਦੇਣੀਆਂ ਚਾਹੁੰਦਾ ਹਾਂ । ਬਾਕੀ ਮੈਨੂੰ ਉਮੀਦ ਤਾਂ ਨਹੀਂ ਕਿ ਇਹ ਲਾਗੂ ਕਰਨਗੇ । ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਨੇ 2005 ਵਿੱਚ ਨੋਟੀਫਿਕੇਸ਼ਨ ਕੀਤੀ, ਜਿਸ ਵਿੱਚ ਕਿਹਾ ਗਿਆ ਕਿ ਫਾਰਮ-"ਸੀ" ਕੁਆਰਟਰਲੀ ਮਿਲੇਗਾ । ਇਹ ਫਾਰਮ "ਸੀ" ਜਿਹੜਾ ਹੈ, ਇਹ ਪਹਿਲਾਂ ਈਅਰਲੀ ਮਿਲਦਾ ਸੀ । ਇਸ ਨਾਲ ਵਪਾਰੀ ਨੂੰ ਮੁਸ਼ਕਲਾਂ ਆਉਂਦੀਆਂ ਸਨ। ਇਸ ਕਰਕੇ ਵਪਾਰੀਆਂ ਦੇ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਇਹ ਐਨੂਅਲ ਨਾ ਕਰਨ । ਇਹ ਗੱਲਾਂ ਜੋ ਮੈਂ ਕਹਿ ਰਿਹਾ ਹਾਂ, ਇਹ ਸਾਰੀਆਂ ਦੀਆਂ

[ਕੈਪਟਨ ਕੰਵਲਜੀਤ ਸਿੰਘ]

ਸਾਰੀਆਂ ਵਪਾਰੀਆਂ ਨੇ ਬਠਿੰਡਾ ਰੈਲੀ ਵਿੱਚ ਸਟੇਜ ਤੇ ਆ ਕੇ, ਸਨਅਤਕਾਰਾਂ ਨੇ ਸਟੇਜ ਤੇ ਆ ਕੇ ਆਖੀਆਂ ਸਨ । ਉਹ ਆਪਣਾ ਦੁੱਖ, ਆਪਣਾ ਦਰਦ ਰੋਏ । ਇਸ ਕਰਕੇ ਮੈਂ ਉਨ੍ਹਾਂ ਦੀ ਆਵਾਜ਼ ਬਣ ਕੇ, ਵਪਾਰੀ ਸਨਅਤਕਾਰਾਂ ਦੀ ਆਵਾਜ਼ ਬਣ ਕੇ ਜੋ ਬਠਿੰਡੇ ਵਿੱਚ ਬੋਲਿਆ, ਸਰਕਾਰ ਦੇ ਧਿਆਨ ਵਿੱਚ ਪੇਸ਼ ਕਰ ਰਿਹਾ ਹਾਂ । ਇਸੇ ਤਰ੍ਹਾਂ ਐਕਟ ਦਾ ਰੂਲ-53 ਹੈ ਜਿਹੜਾ ਮੈਂਟੀਨੈਂਸ ਆਫ ਸਟਾਕ ਰਜਿਸਟਰ ਨਾਲ ਸਬੰਧਿਤ ਹੈ। ਇਸ ਵਿੱਚ ਕਿਹਾ ਗਿਆ ਹੈ ਕਿ ਜਿਹੜਾ ਸਿੰਪਲ ਡੀਲਰ ਹੈ, ਜਿਸ ਦੀ ਅਮਦਨ ਇੱਕ ਲੱਖ ਰੁਪਏ ਹੈ, ਉਹ ਵੀ ਮੇਨਟੇਨ ਕਰੇ । ਸਪੀਕਰ ਸਾਹਿਬ, ਇੱਕ ਲੱਖ ਰੁਪਏ ਨਾਲ ਕੀ ਬਣਦਾ ਹੈ । ਛੋਟੇ ਤੋਂ ਛੋਟੇ ਦੀ ਇੱਕ ਲੱਖ ਹੋ ਜਾਂਦੀ ਹੈ ਲੇਕਿਨ ਉਸ ਨੇ ਸਟਾਕ ਰਜਿਸਟਰ ਰੱਖਣਾ ਹੈ, ਇਨ੍ਹਾਂ ਨੇ ਕਿਹਾ ਸੀ ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਕਿਹਾ ਸੀ ਕਿ ਇੰਸਪੈਕਟਰੀ ਰਾਜ ਖਤਮ ਕਰਾਂਗੇ ਲੇਕਿਨ ਅਫਸੋਸ ਇਹ ਹੈ ਕਿ ਇੰਸਪੈਕਟਰੀ ਰਾਜ ਖਤਮ ਨਹੀਂ ਕਰਿਆ । ਇਸ ਵੈਲਿਊ ਐਡਿਡ ਟੈਕਸ ਨੇ ਇੰਸਪੈਕਟਰੀ ਰਾਜ ਦੀ ਪਕੜ ਨੂੰ ਮਜ਼ਬੂਤ ਕਰਕੇ ਵਪਾਰੀ ਨੂੰ ਅਤੇ ਸਨਅਤਕਾਰ ਨੂੰ ਘੋਰ ਸੰਕਟ ਵਿੱਚ ਪਾ ਦਿੱਤਾ ਹੈ । ਇਸੇ ਤਰ੍ਹਾਂ transferring of assets ਦੀਆਂ ਵੈਟ ਕੋਲ ਪਾਵਰਾਂ ਹਨ । ਲੈਂਡ ਰੈਵੇਨਿਊ ਐਕਟ ਵਿੱਚ ਇਹ ਸਾਰੀਆਂ ਪਾਵਰਾਂ ਹਨ ਤਾਂ why all this. Seizure of stock ਦੀਆਂ ਪਾਵਰਾਂ ਈ.ਟੀ.ਓ. ਕੋਲ ਹਨ । ਉਹ ਸੈਕਸ਼ਨ 46 ਦੇ ਵਿੱਚ ਜਦੋਂ ਮਰਜੀ ਚਾਹੁਣ ਫੜ੍ਹ ਕੇ ਅੰਦਰ ਕਰ ਸਕਦੇ ਹਨ । ਇਹ ਸਾਰੀਆਂ ਰਿਵਿਊ ਹੋਣੀਆਂ ਚਾਹੀਦੀਆਂ ਹਨ । ਇੱਕ ਇਨ੍ਹਾਂ ਨੇ ਆਪਣੇ ਐਕਟ ਦੇ ਵਿੱਚ ਆਡਿਟ ਦੀ ਪ੍ਰੋਵੀਜ਼ਨ ਰੱਖੀ ਹੈ ਕਿ ਇਹ ਸਿਰਫ ਚਾਰਟਿਡ ਅਕਾਉਂਟੈਂਟ ਹੀ ਕਰਨਗੇ । ਇਸ ਨਾਲ ਵਪਾਰੀ ਨੂੰ ਵੀ ਮੁਸ਼ਕਲ ਹੈ, ਸਨਅਤਕਾਰ ਨੂੰ ਵੀ ਮੁਸ਼ਕਲ ਹੈ । ਗੁਜਰਾਤ ਅਤੇ ਕਰਨਾਟਕ ਵਰਗੇ ਸੂਬਿਆਂ ਦੇ ਵਿੱਚ ਜਿਹੜਾ ਵੈਟ ਲਾਗੂ ਹੋਇਆ ਹੈ, ਉਸ ਦੇ ਵਿੱਚ ਐਡਵੋਕੇਟ ਪ੍ਰੈਕਟੀਸ਼ਨਰ ਅਤੇ ਇਨਕਮ ਟੈਕਸ ਪ੍ਰੈਕਟੀਸ਼ਨਰ ਨੂੰ ਆਡਿਟ ਕਰਨ ਦਾ ਅਧਿਕਾਰ ਦਿੱਤਾ ਗਿਆ ਹੈ । ਕੀ ਵਿੱਤ ਮੰਤਰੀ ਜੀ ਇਹ ਸੁਝਾਅ ਮੰਨਦੇ ਹਨ ?.....

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ (ਸ਼੍ਰੀ ਸੁਰਿੰਦਰ ਸਿੰਗਲਾ)** : ਸਰ, ਪੁਆਇੰਟ ਆਫ ਆਰਡਰ । ਇਹ ਹਾਊਸ ਨੂੰ ਮਿਸਇਨਫਾਰਮ ਕਰ ਰਹੇ ਹਨ । ਗੁਜਰਾਤ ਵਿੱਚ ਤਾਂ ਹਾਲੇ ਵੈਟ ਲਾਗੂ ਹੀ ਨਹੀਂ ਹੋਇਆ ।

**ਕੈਪਟਨ ਕੰਵਲਜੀਤ ਸਿੰਘ** : ਲੱਗ ਗਿਆ ਹੈ ।

**ਵਿੱਤ ਤੇ ਯੋਜਨਾ ਅਤੇ ਸੰਸਥਾਈ ਵਿੱਤ ਤੇ ਬੈਂਕਿੰਗ ਮੰਤਰੀ** (ਸ਼੍ਰੀ ਸੁਰਿੰਦਰ ਸਿੰਗਲਾ): ਉਥੇ ਹਾਲੇ ਵੈਟ ਨਹੀਂ ਲੱਗਿਆ, ਤੁਸੀਂ ਕਹਿੰਦੇ ਹੋ ਲੱਗ ਗਿਆ ਹੈ।

**ਕੈਪਟਨ ਕੰਵਲਜੀਤ ਸਿੰਘ** : ਐਕਟ ਬਣ ਗਿਆ ਹੈ ।

**ਮਾਨਯੋਗ ਸਪੀਕਰ** : ਤੁਸੀਂ ਬਾਅਦ ਵਿੱਚ ਜਵਾਬ ਦੇ ਦੇਣਾ ।

**ਕੈਪਟਨ ਕੰਵਲਜੀਤ ਸਿੰਘ** : ਪਤਾ ਨਹੀਂ ਸਾਡੇ ਵਿੱਤ ਮੰਤਰੀ ਸਵੇਰੇ ਸਵੇਰੇ ਕੀ ਖਾ ਕੇ ਆਉਂਦੇ ਹਨ । ਇਹ 10 ਮਿੰਟ ਬੈਠ ਨਹੀਂ ਸਕਦੇ ।

**ਮਾਨਯੋਗ ਸਪੀਕਰ** : ਇਹ ਬਿੱਲ ਵਿੱਚ ਨਹੀਂ ਹੈ ।(ਹਾਸਾ)

**ਕੈਪਟਨ ਕੰਵਲਜੀਤ ਸਿੰਘ** : ਮੈਂ ਕਹਿੰਦਾ ਹਾਂ ਕਿ ਇੱਕ ਰੈਜ਼ੋਲਿਊਸ਼ਨ ਲੈ ਕੇ ਆਓ ਅਤੇ ਇਨ੍ਹਾਂ ਨੂੰ ਕਹੋ ਕਿ ਇਹ ਠੰਢੀ ਚੀਜ਼ ਖਾ ਕੇ ਆਇਆ ਕਰਨ, ਤਾਂ ਕਿ ਇਹ ਸਵੇਰੇ ਸਵੇਰੇ ਨਾ ਭੜਕਣ । ਦੂਸਰਾ ਸੁਝਾਅ ਮੈਂ ਇਹ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਅੰਡਰ ਐਕਟ ਰਿਫੰਡ ਹਨ, ਉਨ੍ਹਾਂ ਰਿਫੰਡਜ਼ ਨੂੰ ਇਹ ਕੰਪਲੀਕੇਟ ਨਾ ਕਰਨ ਕਿ ਇਹ ਫਾਰਮ ਭਰੋ, ਉਹ ਫਾਰਮ ਭਰੋ । ਇਹ ਕਰੋ, ਉਹ ਕਰੋ । It is their money. ਇਹ ਵਪਾਰੀਆਂ ਅਤੇ ਸਨਅਤਕਾਰਾਂ ਦਾ ਪੈਸਾ ਹੈ ਜਿਹੜਾ ਉਸ ਨੇ ਪਹਿਲਾਂ ਭਰ ਦਿੱਤਾ ਅਤੇ ਫਿਰ ਉਸ ਦਾ ਰਾਈਟ ਹੈ । Why to complicate it ? ਕੀ ਇਹ ਇਸ ਸਾਰੇ ਪ੍ਰੋਸੀਜ਼ਰ ਨੂੰ ਸਿੰਪਲੀਫਾਈ ਕਰਨਗੇ ? ਸਿੰਪਲੀਫਾਈ ਕਰਕੇ ਵਪਾਰੀਆਂ ਨੂੰ ਅਤੇ ਸਨਅਤਕਾਰਾਂ ਨੂੰ ਉਸ ਦੇ ਵਿੱਚ ਸਹੂਲਤਾਂ ਦੇਣਗੇ । ਇਸ ਤੋਂ ਅੱਗੇ ਹੈ ਕਿ ਜਿਹੜੇ ਵਪਾਰੀਆਂ ਅਤੇ ਸਨਅਤਕਾਰਾਂ ਦੀ ਇੱਕ ਕਰੋੜ ਰੁਪਏ ਤੋਂ ਉਪਰ ਦੀ ਟਰਨ ਓਵਰ ਹੋਵੇ, ਉਨ੍ਹਾਂ ਨੂੰ ਬਹੁਤ ਸਾਰੀਆਂ ਰਿਟਰਨਾਂ ਭਰਨੀਆਂ ਪੈਂਦੀਆਂ ਹਨ, ਜਿਹੜੀ ਕਿ 99 ਪ੍ਰਤੀਸ਼ਤ ਦੀ ਹੋਏਗੀ । ਕਿਉਂਕਿ ਅੱਜ ਇੱਕ ਕਰੋੜ ਦਾ ਕੋਈ ਵੱਡਾ ਮਾਇਨਾ ਨਹੀਂ ਹੈ । ਉਸ ਦੇ ਵਿੱਚ ਚਾਹੇ ਇਨਕਮ ਟੈਕਸ ਦੇ ਵਿੱਚ ਇੱਕ ਰਿਟਰਨ ਹੋਵੇ, ਚਾਹੇ ਹੋਰ ਟੈਕਸਾਂ ਦੀਆਂ ਰਿਟਰਨਾਂ ਹੋਣ ਲੇਕਿਨ ਜਿਹੜਾ ਵੈਲਿਊ ਐਡਿਡ ਟੈਕਸ ਪੰਜਾਬ ਦੇ ਵਿੱਚ ਲਗਾਇਆ ਹੈ, ਜਿਸ ਬਾਰੇ ਸਰਕਾਰ ਨੇ ਕਿਹਾ ਹੈ ਕਿ ਅਸੀਂ ਵਪਾਰੀਆਂ ਨੂੰ ਇਨਸਪੈਕਟਰੀ ਰਾਜ ਤੋਂ ਆਜ਼ਾਦ ਕਰਵਾਉਣਾ ਹੈ । ਸਪੀਕਰ ਸਾਹਿਬ, ਉਨ੍ਹਾਂ ਨੂੰ 13 ਰਿਟਰਨਾਂ ਭਰਨੀਆਂ ਪੈਂਦੀਆਂ ਹਨ, thirteen, ਇੱਕ ਸਾਲ ਦੇ ਵਿੱਚ । ਉਹ ਰਿਟਰਨਾਂ ਹੀ ਭਰਦਾ ਰਹਿੰਦਾ ਹੈ । ਉਨ੍ਹਾਂ ਰਿਟਰਨਾਂ ਦੀ ਫ਼ੀਸ ਭਰਦਾ ਰਹਿੰਦਾ ਹੈ । Will they

[ਕੈਪਟਨ ਕੰਵਲਜੀਤ ਸਿੰਘ]

come down to minimum two to three or four. ਜਿਸ ਨਾਲ ਵਪਾਰੀਆਂ ਨੂੰ ਰਾਹਤ ਮਿਲੇ ਅਤੇ ਇਸ ਨਾਲ ਉਸ ਦਾ ਵਪਾਰ ਵਧੇ, ਸਨਅਤ ਵਧੇ । ਅੱਗੇ, ਸਪੀਕਰ ਸਾਹਿਬ, technical offences ਹਨ । Technical offences ਬਾਰੇ ਇਸ ਐਕਟ ਵਿੱਚ ਬਹੁਤ ਸਟ੍ਰਿਕਟ ਪਨੈਲਟੀਜ਼ ਹਨ । They need to be reviewed. ਜੇ ਮੈਂ ਕਹਿੰਦਾ ਹਾਂ, ਅਕਾਲੀ ਦਲ ਕਹਿੰਦਾ ਹੈ, ਜੇ ਅਸੀਂ ਬਠਿੰਡੇ ਐਲਾਨ ਕਰਦੇ ਹਾਂ ਕਿ ਇਸ ਐਕਟ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆ ਕੇ ਰਿਵਿਊ ਕਰੇਗੀ, ਫਿਰ ਇਹ ਕਹਿੰਦੇ ਹਨ ਕਿ...........

**ਮਾਨਯੋਗ ਸਪੀਕਰ** : ਤੁਸੀਂ ਕਹੋ, ਤੁਹਾਨੂੰ ਕੋਈ ਰੋਕਦਾ ਨਹੀਂ । ਕਹੋ, ਕਹੋ ।

**ਕੈਪਟਨ ਕੰਵਲਜੀਤ ਸਿੰਘ** : ਇਸ ਕਰਕੇ ਜਿਹੜੀਆਂ ਟੈਕਨੀਕਲ ਉਫੈਂਸਿਜ਼ ਹੁੰਦੀਆਂ ਹਨ, ਉਨ੍ਹਾਂ ਉਤੇ ਜਿਹੜੀਆਂ ਪੈਨਲਿਟੀਜ਼ ਹਨ ਕੀ ਉਨ੍ਹਾਂ ਦੀ ਇਹ ਅੱਜ ਰਿਲੈਕਸੇਸ਼ਨਜ਼ ਕਰਨਗੇ ? ਜਿਹੜੇ ਵੈਟ ਦੇ ਉਪਰ ਇਨ੍ਹਾਂ ਨੇ ਰੂਲਜ਼ ਬਣਾਏ ਹਨ ਉਹ ਇੰਨੇ ਕੰਫਿਊਜ਼ਿੰਗ ਹਨ ਜੇ ਮੈਂ ਡਿਟੇਲ ਵਿੱਚ ਜਾਵਾਂ ਤਾਂ ਬਹੁਤ ਸਮਾਂ ਲਗ ਜਾਵੇਗਾ । ਲੇਕਿਨ ਜਿਹੜੇ ਰੂਲਜ਼ ਇਨ੍ਹਾਂ ਨੇ ਵੈਟ ਦੇ ਥੱਲੇ ਬਣਾਏ ਹਨ, ਉਨ੍ਹਾਂ ਦੇ ਬਾਰੇ ਨਾ ਇਨ੍ਹਾਂ ਦੇ ਅਧਿਕਾਰੀਆਂ ਨੂੰ ਪਤਾ ਹੈ ਅਤੇ ਨਾ ਹੀ ਇਨ੍ਹਾਂ ਨੂੰ ਪਤਾ ਹੈ। ਕੀ ਉਸ ਨੂੰ ਸਿੰਪਲੀਫਾਈ ਕਰਨ ਦੇ ਵਾਸਤੇ ਅੱਜ ਜਵਾਬ ਦੇਣਗੇ ? ਇੱਕ ਪਾਸੇ ਸਾਰੀ ਸਰਕਾਰ ਕਹਿੰਦੀ ਹੈ, ਦੁਨੀਆਂ ਵੀ ਕਹਿੰਦੀ ਹੈ ਕਿ ਇਨਫਰਮੇਸ਼ਨ ਟੈਕਨਾਲੋਜੀ ਦਾ ਸਮਾਂ ਆ ਗਿਆ ਹੈ । ਇਨਫਰਮੇਸ਼ਨ ਟੈਕਨਾਲੋਜੀ ਅੱਜ ਸਾਰੇ ਪ੍ਰੋਵਾਈਡ ਕਰਦੇ ਹਨ ਔਰ ਇਹ ਵੀ ਕਹਿੰਦੇ ਹਨ ਕਿ ਅਸੀਂ ਸਰਕਾਰ ਦੇ ਈ-ਗਵਰਨੈਂਸ ਇੰਟਰੋਡਿਊਸ ਕਰਾਂਗੇ । ਲੇਕਿਨ ਇਹ ਐਕਟ ਕੀ ਕਹਿੰਦਾ ਹੈ against the spirit of the time, against the spirit of the E-goverance ਇਹ ਇੱਕੀਵੀਂ ਸਦੀ ਦੇ ਵਿੱਚ ਕਹਿੰਦੇ ਹਨ ਕਿ ਜਿਹੜਾ ਵੀ ਕੋਈ ਆਪਣੇ ਅਕਾਊਂਟਸ ਹਨ, ਵੈਟ ਦੇ ਅਕਾਊਂਟਸ ਹਨ, ਉਹ ਕੰਪਿਊਟਰ ਦੇ ਉੱਪਰ ਮੇਨਟੇਨ ਕਰੇਗਾ that will be penalized. Will the Minister assure us ਕਿ ਅੱਜ ਜਦੋਂ ਦੁਨੀਆਂ ਦੇ ਟੋਟਲ ਟਰਾਂਜੈਕਸ਼ਨ ਕੰਪਿਊਟਰ ਦੇ ਰਾਹੀਂ ਹੁੰਦੇ ਹਨ ਇਨ੍ਹਾਂ ਨੂੰ ਵੀ ਅਲਾਓ ਕਰਨਾ ਚਾਹੀਦਾ ਹੈ । ਦੂਸਰੀ ਗੱਲ ਇਹ ਕਾਨੂੰਨ ਬਣਾ ਦਿੰਦੇ ਹਨ, ਰੂਲ ਬਣਾ ਦਿੰਦੇ ਹਨ ਲੇਕਿਨ ਉਹ ਨੋਟੀਫਿਕੇਸ਼ਨਾਂ ਜਿਹੜੀਆਂ ਹਨ ਉਨ੍ਹਾਂ ਨੂੰ ਸੀਕਰੇਟ ਰੱਖਦੇ ਹਨ । ਨਾ ਵਪਾਰੀਆਂ ਨੂੰ, ਨਾ ਸਨਅਤਕਾਰਾਂ ਨੂੰ, ਨਾ ਪਬਲਿਕ ਨੂੰ ਇਹ ਪਤਾ ਨਹੀਂ ਹੁੰਦਾ ਕਿ ਗੌਰਮਿੰਟ ਨੇ ਕੀ ਨੋਟੀਫਾਈ ਕੀਤਾ ਹੈ । I would advise the government that if they want to be transparent. ਜੇ ਇਹ ਵਪਾਰੀ ਨੂੰ ਉਸਦਾ ਹੱਕ ਤੇ ਅਧਿਕਾਰ ਦੇਣਾ

ਚਾਹੁੰਦੇ ਹਨ, ਕੋਈ ਨੋਟੀਫਿਕੇਸ਼ਨ ਇਸ਼ੂ ਕਰਨ, ਇਹ ਕਹਿਣਗੇ ਕਿ ਇਹ ਤਾਂ ਗਜ਼ਟ ਦੇ ਵਿੱਚ ਨੋਟੀਫਿਕੇਸ਼ਨ ਇਸ਼ੂ ਹੋ ਜਾਂਦੀਆਂ ਹਨ ਪਰ ਉਸ ਨੂੰ ਚਾਹੇ ਟੈਕਨੀਕਲੀ ਜਾਂ ਲੀਗਲੀ ਕਹਿ ਸਕਦੇ ਹਨ ਪਰ ਅਸਲ ਲੋਕਾਂ ਨੂੰ ਪਤਾ ਨਹੀਂ ਹੁੰਦਾ । ਇਸ ਤਰ੍ਹਾਂ ਨੋਟੀਫਿਕੇਸ਼ਨਾਂ ਵਿੱਚ ਵਪਾਰੀ ਨੂੰ ਬਲੈਕ ਮੇਲ ਕਰਨ ਦੀਆਂ, ਉਸ ਵਿੱਚ ਕੁਰੱਪਸ਼ਨ ਦੀਆਂ ਜਿਹੜੀਆਂ ਆਪਰਚੂਨਿਟੀਜ਼ ਅਰਾਈਜ਼ ਹੁੰਦੀਆਂ ਹਨ ਅਤੇ ਕਹਿੰਦੇ ਹਨ ਕਿ ਫਲਾਣੀ ਨੋਟੀਫਿਕੇਸ਼ਨ ਹੋ ਗਈ ਤੇ ਤੁਹਾਨੂੰ ਪਤਾ ਨਹੀਂ ਹੈ । ਇਸ ਕਰਕੇ In fairness to the taxpayer ਉਸ ਦੀਆਂ ਜਿਹੜੀਆਂ ਨੋਟੀਫਿਕੇਸ਼ਨਾਂ ਕਰਦੇ ਹਨ, ਉਸ ਦੀ ਪਬਲਿਕ ਐਡਵਰਟਾਈਜਮੈਂਟ, ਪਬਲਿਕ ਅਨਾਊਸਮੈਂਟਸ ਪ੍ਰਿੰਟ ਮੀਡੀਆ ਤੇ ਇਲੈਕਟ੍ਰਾਨਿਕ ਦੇ ਰਾਹੀਂ ਆਉਣੀਆਂ ਚਾਹੀਦੀਆਂ ਹਨ ।

**ਮੁੱਖ ਸੰਸਦੀ ਸਕੱਤਰ, ਜੇਲ੍ਹਾਂ** (ਸਰਦਾਰ ਮਲਕੀਤ ਸਿੰਘ ਬੀਰਮੀ) : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਕੈਪਟਨ ਕੰਵਲਜੀਤ ਸਿੰਘ** : ਇਹ ਗੱਲ ਕਹਿਣ ਨੂੰ ਕੁਝ ਹੁੰਦੀ ਹੈ ਪਰ ਇਹ ਇੰਟਰਪਸ਼ਨ ਕਰਨ ਲਈ ਕਰਦੇ ਹਨ । ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਲਾਅ ਅਮੈਂਡ ਕਰਨਾ ਹੈ, ਨੋਟੀਫਿਕੇਸ਼ਨ ਚੇਂਜ ਕਰਨੀਆਂ ਹਨ, ਅਮੈਂਡਮੈਂਟਾਂ ਕਰਨੀਆਂ ਹਨ । ਇਨ੍ਹਾਂ ਨੂੰ ਸੁਝਾਅ ਦਿਆਂਗਾ ਕਿ ਇਸ ਲਈ ਜਿਹੜੇ ਐਕਸਪਰਟਸ ਹਨ ਅਤੇ ਜਿਹੜੇ ਵਪਾਰੀ ਹਨ ਅਤੇ ਸਨਅਤਕਾਰ ਹਨ, ਉਨ੍ਹਾਂ ਨੂੰ ਵਿਸ਼ਵਾਸ ਵਿੱਚ ਲਿਆ ਕਰਨ । ਉਸ ਦੇ ਵਿੱਚੋਂ ਅਹਿਮ ਮੁੱਦੇ ਨਿਕਲਦੇ ਹਨ । ਇਹ ਜਿਹੜੀਆਂ ਅਮੈਂਡਮੈਂਟਸ ਕੀਤੀਆਂ ਹਨ । ਮੇਰੇ ਖਿਆਲ ਵਿੱਚ ਜਦੋਂ ਤੱਕ ਉਵਰਆਲ ਇਸ ਵੈਟ ਨੂੰ ਰਿਵਿਊ ਕਰਕੇ ਜਿਹੜੀਆਂ ਇਸ ਦੀਆਂ ਐਂਟੀ ਵਪਾਰੀਆਂ ਤੇ ਐਂਟੀ ਸਨਅਤਕਾਰਾਂ ਦੀਆਂ ਪ੍ਰੋਵੀਜ਼ਨਜ਼ ਹਨ ਜਦੋਂ ਤੱਕ ਇਸ ਨੂੰ ਕੰਪਰੀਹੈਂਸਿਵ ਰਿਵਿਊ ਨਹੀਂ ਕੀਤਾ ਜਾਂਦਾ, ਇੱਕ ਇੱਕ ਜਾਂ ਦੋ ਦੋ ਨੂੰ ਅਮੈਂਡ ਕਰਕੇ ਕੋਈ ਲਾਭ ਨਹੀਂ । ਮੈਂ ਇਨ੍ਹਾਂ ਸਾਰੀਆਂ ਅਮੈਂਡਮੈਂਟਾਂ ਨੂੰ ਅਪੋਜ਼ ਕਰਕੇ ਇਹ ਹੀ ਆਖਾਂਗਾ ਕਿ ਪ੍ਰੈਜ਼ੇਂਟ ਵੈਟ ਜਿਸ ਨੂੰ ਸਰਕਾਰ ਨੇ ਅਪ੍ਰੈਲ, 2005 ਨੂੰ ਇੰਟਰੋਡਿਊਸ ਕੀਤਾ ਹੈ, ਇਸ ਨੂੰ ਰਿਵਿਊ ਕੀਤਾ ਜਾਵੇ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** (ਪੱਟੀ) : ਸਪੀਕਰ ਸਾਹਿਬ, ਵੈਸੇ ਤਾਂ ਜਿੰਨੀਆਂ ਵੀ ਅਮੈਂਡਮੈਂਟਸ ਇਥੇ ਹੁੰਦੀਆਂ ਹਨ these are because one is admitting

---

** Expunged as ordered by the Chair.

[ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ]

that one is wiser today than yesterday, ਇਸ ਵਿੱਚ ਮੈਂ ਬੇਨਤੀ ਕਰਾਂਗਾ ਕਿ ਕਈ ਅਜਿਹੀਆਂ ਗੱਲਾਂ ਹਨ ਜਿਹੜੀਆਂ ਰਹਿ ਗਈਆਂ ਹਨ ਜਾਂ ਕਰ ਦਿੱਤੀਆਂ ਗਈਆਂ ਹਨ ਸ਼ਾਇਦ ਮੰਤਰੀ ਜੀ ਨੂੰ ਨਹੀਂ ਪਤਾ ਕਿ ਉਸ ਦੀਆਂ ਬੜੀਆਂ ਮੁਸ਼ਕਿਲਾਂ ਹਨ । ਪਹਿਲਾਂ ਹੁੰਦਾ ਸੀ ਕਿ ਜੇ ਕੋਈ ਅਪੀਲ ਫਾਈਲ ਕਰਨੀ ਹੈ ਤਾਂ ਉਹ 60 ਦਿਨ ਦੇ ਅੰਦਰ ਕਰ ਸਕਦਾ ਸੀ । ਹੁਣ ਜੇ ਇਹ ਅਪੀਲ ਕਰਨੀ ਹੈ ਤਾਂ ਸਮਾਂ 30 ਦਿਨ ਦਾ ਕਰ ਦਿੱਤਾ ਹੈ there is no justification for this. ਨਵੇਂ ਐਕਟ ਵਿੱਚ ਇਹ 60 ਦਿਨ ਦੀ ਬਜਾਏ ਹਰੇਕ ਦੇ ਸਮਝਣ ਵਾਸਤੇ ਵੱਧ ਸਮਾਂ ਹੋਣਾ ਚਾਹੀਦਾ ਸੀ । ਇਸ ਦੇ ਇਲਾਵਾ ਟ੍ਰਿਬਿਊਨਲ ਕੋਲ ਅਪੀਲ ਫਾਈਲ ਕਰਨ ਦਾ ਸਮਾਂ ਪਹਿਲਾਂ 90 ਦਿਨ ਸੀ, ਉਹ ਵੀ 30 ਦਿਨ ਕਰ ਦਿੱਤਾ ਹੈ । ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਹਰ ਵਿਅਕਤੀ ਨੂੰ ਨਵੇਂ ਐਕਟ ਨੂੰ ਸਮਝਣ ਵਾਸਤੇ ਇਸ ਵਿੱਚ ਦਿਨ ਵਧਾਉਣੇ ਚਾਹੀਦੇ ਹਨ ਘਟਾਉਣੇ ਨਹੀਂ ਚਾਹੀਦੇ । ਹੁਣ ਕੋਈ ਅਪੀਲ ਨਹੀਂ ਕਰ ਸਕਦਾ । ਕੀ ਇਹ ਇਸ ਗੱਲ ਨੂੰ ਕੰਸੀਡਰ ਕਰਨਗੇ ? ਗੌਰਮਿੰਟ ਦੇ ਪ੍ਰੀਵਿਅਸ (Previous) ਐਕਟ ਵਿੱਚ ਟਾਈਮ ਫ੍ਰੇਮ ਸੀ ਕਿ ਡਿਪਾਰਟਮੈਂਟ ਨੇ ਕੋਈ ਕੇਸ ਖੋਲ੍ਹਣਾ ਹੈ ਤਾਂ ਉਹ ਇਕ ਟਾਈਮ ਫ੍ਰੇਮ ਵਿੱਚ ਖੋਲ੍ਹ ਸਕਦਾ ਸੀ । ਕਿਸੇ ਦਾ 10 ਸਾਲ ਦਾ ਸਮਾਂ ਸੀ ਐਕਸਾਈਜ਼ ਵਿੱਚ ਪੰਜ ਸਾਲ ਦਾ ਸਮਾਂ ਹੈ । ਇਸ ਤਰ੍ਹਾਂ ਸਟ੍ਰੈਚੂਟਰੀ ਲਿਮਿਟੇਸ਼ਨ ਹੁੰਦੀ ਹੈ । ਇਹ ਜਿਹੜਾ ਵੈਟ ਐਕਟ ਬਣਿਆ ਹੈ ਇਸ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ । ਜਦੋਂ ਮਰਜ਼ੀ ਚਾਹੇ 20 ਸਾਲ ਬਾਅਦ ਕਾਗਜ਼ ਖੋਲ੍ਹ ਲਵੋ । ਤੁਸੀਂ ਇਸ ਨੂੰ ਇਨਕਮ ਟੈਕਸ ਡਿਪਾਰਟਮੈਂਟ ਵਾਂਗ 10 ਸਾਲ ਦਾ ਸਮਾਂ ਕਰ ਲਓ because under the Income Tax Act the Income Tax Department does not question him after ten years. ਇਸ ਕਰਕੇ ਜਿਹੜੇ ਪੰਜਾਬ ਦੇ ਟ੍ਰੇਡਰ ਹਨ, ਪੰਜਾਬ ਦੀ ਇੰਡਸਟਰੀ ਦਾ ਰਿਕਾਰਡ ਡਿਸਟ੍ਰਾਇ ਨਹੀਂ ਕਰ ਸਕਦੇ ਉਨ੍ਹਾਂ ਨੂੰ ਰੱਖਣੇ ਪੈਣੇ ਹਨ । ਕਦੀ ਅਜਿਹਾ ਨਹੀਂ ਕਿ ਉਹ ਰਿਕਾਰਡ ਗੁੰਮ ਹੋ ਜਾਵੇ । ਇਹ ਬੜੀ ਰੀਜ਼ਨੇਬਲ ਗੱਲ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਨਵੇਂ ਐਕਟ ਵਿੱਚ ਡੈਫੀਨੇਟਲੀ ਇਸ ਤਰ੍ਹਾਂ ਦਾ ਇਹ ਕੁਝ ਨਾ ਕੁਝ ਕਰਨ । ਟਾਈਮ ਫ੍ਰੇਮ ਐਕਸਾਈਜ਼ ਡਿਪਾਰਟਮੈਂਟ ਜਿੰਨਾ ਕਰ ਲੈਣ । ਇਸ ਤੋਂ ਬਾਅਦ ਇਹ ਜਿਹੜਾ ਐਕਟ ਬਣਿਆ ਹੈ, ਇਸ ਵਿੱਚ ਅੱਗੇ ਇਨ੍ਹਾਂ ਨੇ ਲਿਖਿਆ ਹੈ ਕਿ ਟ੍ਰਿਬਿਊਨਲ ਵਿੱਚ ਕੌਣ ਇਲੀਜੀਬਲ ਬਣ ਸਕਦੇ ਹਨ । ਚਾਰਟਡ ਅਕਾਊਂਟੈਂਟ ਦਾ 15 ਸਾਲ ਦਾ ਐਕਸਪੀਰੀਐਂਸ ਲਿਖਿਆ ਹੈ । ਇਹ ਠੀਕ ਹੈ । ਐਕਸਪੀਰੀਐਂਸਡ ਆਦਮੀ ਹੋਣਾ ਚਾਹੀਦਾ ਹੈ । ਉਸ ਦੀ ਬੈਟਰ ਨਾਲਿਜ ਹੋਵੇ । ਇਸ ਤੋਂ ਬਾਅਦ ਲਾਇਰ ਦੀ, ਐਡਵੋਕੇਟ ਦੀ ਗੱਲ ਕੀਤੀ ਹੈ that he has to be practising either at High Court or at the Supreme Court. ਹੁਣ ਪ੍ਰਆਇੰਟ

ਇਹ ਹੈ ਕਿ ਸੁਪਰੀਮ ਕੋਰਟ ਜਾਂ ਹਾਈ ਕੋਰਟ ਵਿੱਚ ਵੈਟ ਦੇ ਕਿੰਨੇ ਕੁ ਲਾਇਰ ਹੁੰਦੇ ਹਨ । ਮੇਰਾ ਖਿਆਲ ਹੈ ਮੰਤਰੀ ਜੀ ਇਸ ਬਾਰੇ ਲਿਸਟ ਮੰਗਵਾਉਣ । ਇਹ 6-7-8 ਨਿਕਲਣਗੇ, ਇਸ ਤੋਂ ਵੱਧ ਨਹੀਂ । ਵੈਟ ਦੇ ਜ਼ਿਆਦਾ ਕੇਸ ਲੋਅਰ ਕੋਰਟ ਲੈਵਲ ਤੇ ਹੁੰਦੇ ਹਨ । ਇਸ ਕਰਕੇ ਲੋਅਰ ਕੋਰਟ ਦੇ ਐਡਵੋਕੇਟ ਦੀ ਆਪਾਂ ਨੂੰ ਜ਼ਰੂਰਤ ਹੈ । ਹਾਈ ਕੋਰਟ ਜਾਂ ਸੁਪਰੀਮ ਕੋਰਟ ਦੀ ਪ੍ਰੈਕਟਿਸ ਦੀ ਸ਼ਰਤ ਵੇਵ ਕਰ ਦੇਣੀ ਚਾਹੀਦੀ ਹੈ । ਜਿਹੜੇ ਵਕੀਲ ਹੋਣੇ ਚਾਹੀਦੇ ਹਨ, ਉਨ੍ਹਾਂ ਦਾ 15 ਸਾਲ ਦਾ ਤਜਰਬਾ ਹੋਣਾ ਚਾਹੀਦਾ ਹੈ ਭਾਵੇਂ ਜਿਥੇ ਮਰਜ਼ੀ, ਉਹ ਪ੍ਰੈਕਟਿਸ ਕਰਦੇ ਰਹੇ ਹੋਣ । ਸੀ.ਏ. ਦੇ ਕੇਸ ਵਿੱਚ ਸ਼ਰਤ ਠੀਕ ਹੈ ਪਰ ਵਕੀਲ ਦੇ ਕੇਸ ਵਿੱਚ ਮੈਂ ਅਨਫੇਅਰ ਸਮਝਦਾ ਹਾਂ । ਕਿਉਂਕਿ ਇਹ ਸਾਰੇ ਕੇਸ ਲੋਅਰ ਕੋਰਟ ਲੈਵਲ ਤੇ ਹੁੰਦੇ ਹਨ । ਇਸ ਤੋਂ ਬਾਅਦ ਮੈਂ ਅੱਗੇ ਕਹਿਣਾ ਚਾਹੁੰਦਾ ਹਾਂ ਕਿ ਪੈਨਲਟੀ ਦੀ ਕਲਾਜ਼ ਹੈ ਇਹ ਬਹੁਤ ਹਾਰਸ਼ ਹੈ । ਜੇ ਕਿਸੀ ਤੇ ਕੋਈ ਡਿਊ ਬਣਦਾ ਹੋਵੇ ਭਾਵੇਂ ਉਹ 100 ਰੁਪਏ ਹੈ ਪਰ ਉਸ ਨੂੰ ਪੈਨਲਟੀ 10,000 ਰੁਪਏ ਜਮ੍ਹਾਂ ਕਰਵਾਉਣੀ ਪੈਂਦੀ ਹੈ । ਜੇ ਸਿੰਪਲੀ ਉਹ ਆਪਣੇ ਕਾਗਜ਼ ਫਾਈਲ ਕਰਨ ਤੋਂ ਰਹਿ ਗਿਆ ਤਾਂ ਨਵੇਂ ਐਕਟ ਮੁਤਾਬਿਕ ਉਸ ਨੂੰ 10,000 ਰੁਪਿਆ ਭਰਨਾ ਪਵੇਗਾ । ਸੋ, ਇਹ ਚੰਗਾ ਸੁਝਾਅ ਨਹੀਂ ਹੈ । ਬਾਕੀ ਇਸ ਨੂੰ ਕ੍ਰਿਟੀਸਿਜ਼ਮ ਨਾ ਸਮਝਣਾ । ਜੋ ਗੱਲ ਮੈਂ ਦੇਖੀ ਹੈ, ਉਹ ਇਹ ਹੈ ਕਿ ਵੈਟ ਐਕਟ ਵਿੱਚ ਰੇਟਸ ਲਾਏ ਹਨ ਜਾਂ ਤਾਂ ਕੁਝ ਰੇਟਸ ਵਿੱਚ ਗਲਤੀ ਹੋ ਗਈ, ਪਤਾ ਨਹੀਂ । ਪਰ ਜਿਹੜੇ ਪੈਟਰੋਲੀਅਮ ਪ੍ਰੋਡੱਕਟਸ ਤੋਂ ਟੈਕਸ ਕੁਲੈਕਸ਼ਨ ਹੈ । ਪੈਟਰੋਲੀਅਮ ਦੇ ਹੇਠ ਲਗਭਗ ਮੇਰੀ ਕੁਲੈਕਸ਼ਨ ਮੁਤਾਬਿਕ 30½% ਹੈ । ਇਕੱਲੇ ਪੈਟਰੋਲੀਅਮ ਕੰਪੋਨੈਂਟ ਵਿੱਚ ਟੈਕਸ 30½% ਦੇ ਲਗਭਗ ਇਮਪੋਜ਼ ਕਰ ਦਿੱਤਾ ਹੈ । ਸੈਂਟਰ ਵਿੱਚ ਫਲੋਅ ਰੇਟ 20% ਦੇ ਲਗਭਗ ਹੈ ਅਤੇ ਪੰਜਾਬ ਵਿੱਚ ਇਹ 27½% ਲਿਆ ਜਾਂਦਾ ਹੈ । There is no justification to put a higher rate. ਨੈਸ਼ਨਲ ਲੈਵਲ ਤੇ ਜਿਹੜਾ ਐਗਰੀਡ ਰੇਟ ਹੈ ਜੇ ਉਹ 20% ਹੈ ਤਾਂ ਇਥੇ 27½% ਕਿਉਂ ? ਖਾਸ ਤੌਰ ਤੇ ਇਨ ਵਿਊ ਆਫ਼ ਦਿ ਫੈਕਟ, ਮੇਰੇ ਕੋਲ ਡਿਟੇਲਡ ਆਂਸਰ ਹਨ ਕਈ ਮਹੀਨਿਆਂ ਵਿੱਚ ਪੈਟਰੋਲੀਅਮ ਦੀ ਕੁਲੈਕਸ਼ਨ 43% ਆਫ ਦਿ ਟੋਟਲ ਵੈਟ ਕੁਲੈਕਸ਼ਨ ਆ ਰਹੀ ਹੈ । Otherwise it speaks of a very low sided and imbalanced rate of taxation. ਇਸ ਵਿੱਚ ਮੰਤਰੀ ਜੀ ਨੂੰ ਸਿਫਾਰਸ਼ ਕਰਾਂਗਾ ਕਿ ਕਾਈਂਡਲੀ ਵੇਖ ਕੇ ਪੈਟਰੋਲੀਅਮ ਪ੍ਰੋਡਕਟਸ ਦੇ ਟੈਕਸ ਰੇਟ ਨੂੰ ਸੈਟ ਕਰਨ ਤੇ ਉਨ੍ਹਾਂ ਤੋਂ 40-40% ਤੇ 43-43% ਕਿਸੇ ਮਹੀਨੇ ਦੀ ਕੁਲੈਕਸ਼ਨ ਆ ਰਹੀ ਹੈ । ਸਪੀਕਰ ਸਾਹਿਬ, ਇਕ ਪੁਆਇੰਟ ਹੋਰ ਹੈ, 2005 ਵਿੱਚ ਜਦੋਂ ਇਹ ਵੈਟ ਲਾਗੂ ਹੋਇਆ, ਉਦੋਂ ਕਈ ਅਸੈਸਮੈਂਟਸ ਤੇ ਲੰਪਸੰਪ ਟੈਕਸ ਲਗਦਾ ਸੀ । ਬ੍ਰਿਕ ਕਿਲਨ, ਭੱਠਿਆਂ ਵਾਲਿਆਂ ਤੇ ਲੰਪਸੰਪ ਟੈਕਸ ਲਗਦਾ ਸੀ । ਉਨ੍ਹਾਂ ਨੇ 2005 ਦਾ ਸਾਰਾ ਟੈਕਸ ਜਮ੍ਹਾਂ ਕਰਵਾ ਦਿੱਤਾ

[ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ]

ਸੀ । ਉਨ੍ਹਾਂ ਦਾ ਸਾਰਾ ਸਟਾਕ ਟੈਕਸ ਪੇਡ ਬਣ ਗਿਆ । ਪਰ ਜਦੋਂ ਵੈਟ ਲਾਗੂ ਹੋਇਆ, ਉਨ੍ਹਾਂ ਨੂੰ ਵੀ ਦੋਬਾਰਾ ਟੈਕਸ ਪੇਅ ਕਰਨਾ ਪਿਆ ਤੇ ਇਸ ਤਰ੍ਹਾਂ ਡਬਲ ਟੈਕਸੇਸ਼ਨ ਹੋ ਗਈ । ਇਸੇ ਤਰ੍ਹਾਂ ਰਾਈਸ ਦੇ ਸ਼ੈਲਰਾਂ ਦੇ ਵਿੱਚ ਜੋ ਮਾਲ ਲੱਗਾ ਸੀ, ਉਹ ਸਾਰਾ ਟੈਕਸ ਪੇਡ ਸੀ । ਉਸ ਤੇ ਵੀ ਦੋਬਾਰਾ ਵੈਟ ਲੱਗ ਗਿਆ । ਜੇ ਮੰਤਰੀ ਜੀ ਕਹਿਣਗੇ ਤਾਂ ਮੈਂ ਸਾਰਾ ਇਨ੍ਹਾਂ ਨੂੰ ਪ੍ਰਾਈਵੇਟਲੀ ਮਿਲ ਕੇ ਐਕਸਪਲੇਨ ਕਰ ਦੇਵਾਂਗਾ । (ਘੰਟੀ) ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਉਮੀਦ ਕਰਦਾ ਹਾਂ ਕਿ ਮੰਤਰੀ ਜੀ ਮੇਰੇ ਇਨ੍ਹਾਂ ਸੁਝਾਵਾਂ ਤੇ ਗੌਰ ਕਰਨਗੇ । Thank you, so much.

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਮਾਨਯੋਗ ਸਪੀਕਰ ਸਾਹਿਬ, ਜਿਹੜਾ ਵੈਟ ਤੇ ਅਮੈਂਡਮੈਂਟ ਬਿਲ, 2006 ਆਇਆ ਹੈ, ਇਸ ਦੇ ਵਿੱਚ ਸੈਕਸ਼ਨ-6, ਸਬ-ਕਲਾਜ਼-3, ਕਲਾਜ਼-ਏ ਜਿਹੜੀਆਂ ਸਬ-ਕਲਾਜ਼ਿਜ਼ 5 ਤੋਂ 6 ਹਨ, ਉਨ੍ਹਾਂ ਨੂੰ ਐਕਸਪੈਂਡ ਕਰਕੇ ਇਨ੍ਹਾਂ ਨੇ 5 ਤੋਂ 8 ਕੀਤਾ ਹੈ । ਸਭ ਤੋਂ ਪਹਿਲਾਂ, ਸਪੀਕਰ ਸਾਹਿਬ, ਇਨ੍ਹਾਂ ਨੇ ਸਬ-ਕਲਾਜ਼ 5 ਇਹ ਬਣਾਈ ਹੈ ਕਿ in relation to a person, who is running a hotel/restaurant, rupees five lac; (vi) in relation to a person, who is running a bakery, rupees ten lac; (vii) in relation to voluntary registration, rupees five lac; and (viii) in relation to any other person, rupees five lacs. ਤੇ ਇਸ ਤੋਂ ਇਲਾਵਾ ਟੀ.ਓ.ਟੀ. ਹੈ । ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿੱਚ ਦੱਸਿਆ ਹੈ As decided at National level and to exempt the small-scale restaurants and bakeries from the liability to pay VAT, the taxable quantum for registration of bakers under VAT is to be enhanced from Rs. One lac to Rs. Ten lacs. Restaurants, being classified as non-manufacturing units, are opting for turnover tax instead of paying VAT, thereby reducing their tax liability. To enhance the taxable quantum of registration of Hotels and restaurants from Rs. One lac to Rs. five lacs under VAT an amendment in clause (a) of sub-section (3) section 6 of the Punjab Value Added Tax, Act, 2005 is to be made. ਸਪੀਕਰ ਸਾਹਿਬ, ਇਹ ਤਾਂ ਐਡਮਿਟਿਡ ਗੱਲ ਹੋ ਗਈ ਕਿ ਇਹ ਮੈਨੂਫੈਕਚਰਿੰਗ ਐਕਟੀਵਿਟੀਜ਼ ਨਹੀਂ ਹਨ । ਦੋਨੋ ਹੀ ਇਸ ਕਰਕੇ ਐਗਜ਼ੈਂਪਟ ਹੋਣੀਆਂ ਚਾਹੀਦੀਆਂ ਹਨ । ਅੱਗੇ ਕੰਡੀਸ਼ਨ ਪਾਈ ਹੈ ਕਿ ਜਿਹੜਾ ਬੰਦਾ ਹੋਟਲ ਜਾਂ ਰੈਸਟੋਰੈਂਟ ਚਲਾ ਰਿਹਾ ਹੈ, ਜੇ ਉਸਦੀ ਟਰਨਓਵਰ 5 ਲੱਖ ਰੁਪਏ ਤੋਂ ਉਪਰ ਵੱਧ ਜਾਵੇ, ਤਾਂ ਉਹ ਵੈਟ ਵਿੱਚ ਕਵਰ ਹੁੰਦਾ ਹੈ । ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਨਵੀਆਂ ਨੌਕਰੀਆਂ ਜੈਨਰੇਟ ਨਹੀਂ ਹੋ ਰਹੀਆਂ ਤੇ ਅਨਇੰਪਲਾਇਮੈਂਟ ਦਿਨ-ਬ-ਦਿਨ ਇਨਫਲੇਟ ਹੋ ਰਹੀ ਹੈ ਔਰ ਅੱਜ ਪੰਜਾਬ ਦਾ ਨੌਜਵਾਨ ਜਿਸ ਨੂੰ ਇਹ ਬੜਾ ਸੌਖਾ ਲਗਦਾ ਹੈ ਤੇ ਜਿਸਦਾ ਸੜਕ ਦੇ ਲਾਗੇ ਖੇਤ ਹੈ, ਉਹ ਢਾਬਾ ਜਾਂ ਚਾਹ ਦੀ ਦੁਕਾਨ ਪਾ ਲੈਂਦਾ ਹੈ । ਇਕ ਤਾਂ ਜਿਹੜਾ

ਇਨ੍ਹਾਂ ਨੇ ਹੋਟਲ ਜਾਂ ਰੈਸਟੋਰੈਂਟ ਨੂੰ ਡਿਫਾਈਨ ਕਿਸ ਤਰ੍ਹਾਂ ਕੀਤਾ ਹੈ, ਇਹ ਕਲੀਅਰ ਨਹੀਂ ਹੈ । ਔਰ ਢਾਬਾ ਜਿਸ ਦੇ ਵਿੱਚ ਆਪ ਆਟਾ ਗੁੰਨਣਾ, ਸਰਵ ਕਰਨਾ ਤੇ ਅਨ-ਸਕਿੱਲਡ ਬੰਦੇ ਲਾ ਕੇ ਨੌਜਵਾਨ ਕੰਮ ਸ਼ੁਰੂ ਕਰ ਦਿੰਦੇ ਹਨ । ਉਨ੍ਹਾਂ ਨੂੰ ਵੀ ਇਸ ਵਿੱਚ ਇਨਕਲੂਡ ਕਰਨਾ ਪੰਜਾਬ ਦੇ ਹਿੱਤਾ ਲਈ ਠੀਕ ਨਹੀਂ । ਇਸ ਦੇ ਨਾਲ ਜਿਹੜੇ ਬੇਰੁਜ਼ਗਾਰ ਆਪਣੇ ਸਵੈ-ਰੁਜ਼ਗਾਰ ਦਾ ਸਾਧਨ ਆਪਣੇ ਆਪ ਲੱਭਦੇ ਹਨ, ਉਹ ਵੀ ਕਾਫੀ ਹੱਦ ਤੱਕ ਹਿੱਟ ਹੋਣਗੇ ।

ਇਸੇ ਤਰ੍ਹਾਂ ਰਨਿੰਗ ਆਫ ਬੇਕਰੀ, ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਬੇਕਰੀ ਵੀ ਇਕ ਐਸਾ ਧੰਦਾ ਹੈ ਜਿਸ ਦੇ ਵਿੱਚ ਲੋਕਾਂ ਨੂੰ ਆਪ ਲਗਣਾ ਪੈਂਦਾ ਹੈ, ਪੂਰੇ ਦਾ ਪੂਰਾ ਪਰਿਵਾਰ ਇਸ ਕੰਮ ਵਿੱਚ ਲਗਦਾ ਹੈ । ਜੇ ਤਾਂ ਕੋਈ ਆਟੋਮੈਟਿਕ ਮਸ਼ੀਨਰੀ ਹੋਵੇ, ਫੇਰ ਤਾਂ ਗੱਲ ਸਮਝ ਵੀ ਆਉਂਦੀ ਹੈ ਕਿ ਬੇਕਰੀ ਕੋਈ ਕੈਪਿਟਲਿਸਟ, ਸਰਮਾਏਦਾਰ ਜਾਂ ਇੰਡਸਟਰੀਲਿਸਟ ਚਲਾ ਰਿਹਾ ਹੈ ਪਰ ਜਿਥੇ ਆਟੋਮੈਟਿਕ ਮਸ਼ੀਨਾਂ ਨਹੀਂ ਹੁਨ ਅਤੇ ਸਿੰਪਲ ਬੇਕਰੀ ਹੈ, ਢਾਬਾ ਹੈ ਜਾਂ ਛੋਟਾ ਰੈਸਟੋਰੈਂਟ ਹੈ, ਇਨ੍ਹਾਂ ਸਾਰਿਆਂ ਨੂੰ ਇਸ ਵੈਟ ਵਿੱਚੋਂ ਕੱਢਣਾ ਚਾਹੀਦਾ ਹੈ । ਇਨ੍ਹਾਂ ਵਾਸਤੇ ਅਕਾਊਂਟਿੰਗ ਅਤੇ ਸਟਾਕ ਮੇਨਟੇਨ ਕਰਨਾ ਬੜਾ ਕੰਪਲੀਕੇਟਿਡ ਕੰਮ ਹੈ । ਇਨ੍ਹਾਂ ਨੇ ਪੈਰੀਸ਼ੇਬਲ ਚੀਜ਼ਾਂ ਬਣਾਉਣੀਆਂ ਹਨ। ਆਟਾ ਗੁੰਨ੍ਹ ਲਿਆ, ਸਬਜ਼ੀ ਬਣਾ ਲਈ ਪਰੰਤੂ ਜੇ ਗਾਹਕ ਨਹੀਂ ਆਇਆ ਤਾਂ ਇਹ ਸਾਰਾ ਕੁਝ ਬੇਕਾਰ ਜਾਣਾ ਹੈ । ਇਸ ਕਰਕੇ ਇਹ ਦੋ ਚੀਜ਼ਾਂ ਐਗਜ਼ੈਂਪਟ ਹੋਣੀਆਂ ਚਾਹੀਦੀਆਂ ਹਨ ।

ਰਿਫੰਡ ਬਾਰੇ ਸੈਕਸ਼ਨ 39 ਵਿੱਚ ਜੋ ਪਾਇਆ ਹੈ, ਉਸ ਵਿੱਚ ਇਕ ਸ਼ਰਤ ਲਾ ਦਿੱਤੀ ਹੈ ਕਿ ਹਰ ਵਾਰੀ ਰਿਫੰਡ ਲੈਣ ਲਈ ਗਰੰਟੀ ਭਰੋ । ਇਹ ਇਨ੍ਹਾਂ ਨੇ ਐਡ ਕੀਤਾ ਹੈ-

Provided further that where an application for claim of refund is submitted by a person on the basis of his monthly return, the designated officer shall provisionally allow seventy five per cent of the amount of such claim, against submission of indemnity bond in the prescribed form for the amount equal to the amount of refund claimed in the application, and after the receipt of the forthcoming returns...........

ਮਾਨਯੋਗ ਸਪੀਕਰ : ਤੁਸੀਂ ਪੜ੍ਹੀ ਨਾ ਜਾਓ, ਸੁਝਾਅ ਦਿਓ ।

**ਸ਼੍ਰੀ ਤਿਕਸ਼ਨ ਸੂਦ :** ਮੈਂ ਸੁਝਾਅ ਹੀ ਦੇ ਰਿਹਾ ਹਾਂ ਜੀ । ਜੇ ਕਿਸੇ ਨੂੰ ਸੇਲਜ਼ ਟੈਕਸ ਨੰਬਰ ਦਿੱਤਾ ਜਾਂਦਾ ਹੈ ਤਾਂ ਉਸ ਤੋਂ ਇਨਡੈਮਨਿਟੀ ਬਾਂਡ ਲਿਆ ਜਾਂਦਾ ਹੈ ਕਿ ਜੇ ਤੁਸੀਂ ਸ਼ਰਤਾਂ ਫੁਲਫਿਲ ਨਹੀਂ ਕਰਦੇ ਤਾਂ ਤੁਹਾਨੂੰ ਇਹ ਪੈਸੇ ਡਿਪਾਰਟਮੈਂਟ ਨੂੰ ਦੇਣੇ ਪੈਣਗੇ । ਅਸੈੱਸੀ ਨੂੰ ਪਤਾ ਹੁੰਦਾ ਹੈ ਕਿ ਪਿੱਛੇ ਐਨਾ ਟੈਕਸ ਲੱਗ ਚੁੱਕਾ ਹੈ । ਜਦੋਂ ਪਹਿਲਾਂ ਗਰੰਟੀ ਬਾਂਡ ਦਿੱਤਾ ਹੋਇਆ ਹੈ ਤਾਂ ਫਿਰ ਦੋਬਾਰਾ ਗਰੰਟੀ ਮੰਗਣੀ ਕਿਥੋਂ ਤੱਕ ਜਾਇਜ਼ ਹੈ । ਇਸ ਦੇ ਨਾਲ ਕੰਪਲੀਕੇਸ਼ਨ ਕਰੀਏਟ ਹੋਵੇਗੀ । ਇਸ ਨਾਲ ਵਪਾਰੀ ਤੇ ਖਰਚਾ ਵੀ ਵੱਧ ਹੋਵੇਗਾ ਅਤੇ ਵਪਾਰੀ ਹਰਾਸ ਵੀ ਹੋਵੇਗਾ ।

ਸਪੀਕਰ ਸਾਹਿਬ, ਇਸ ਬਿਲ ਤੇ ਚੰਗੇ ਸੁਝਾਅ ਆਏ ਹਨ । 1995 ਵਿੱਚ ਇਹ ਐਕਟ ਪਾਸ ਹੋਇਆ ਸੀ ਲੇਕਿਨ ਇਸ ਦੇ ਬਾਰੇ ਸਰਕਾਰ ਨੂੰ ਵੀ ਅਤੇ ਵਪਾਰੀਆਂ ਨੂੰ ਵੀ ਹਾਲੇ ਤੱਕ ਕਨਫਿਊਜ਼ਨ ਹੈ । ਇਸ ਕਰਕੇ ਦੋ ਅਮੈਂਡਮੈਂਟਾਂ ਤੇ ਦੁਬਾਰਾ ਵਿਚਾਰ ਹੋਣੀ ਬਹੁਤ ਜ਼ਰੂਰੀ ਹੈ । ਇਸ ਦੇ ਨਾਲ ਨਾਲ ਕਈ ਹੋਰ ਚੀਜ਼ਾਂ ਵੱਲ ਵੀ ਧਿਆਨ ਨਹੀਂ ਦਿੱਤਾ ਜਾ ਰਿਹਾ । ਕਰਿਆਨੇ ਵਾਲੇ ਕੋਲ ਹਜ਼ਾਰਾਂ ਦੀ ਗਿਣਤੀ ਵਿੱਚ ਆਈਟਮਾਂ ਹਨ ਜੋ ਪਹਿਲਾਂ ਸੇਲਜ਼ ਟੈਕਸ ਵਿੱਚ ਨਹੀਂ ਸਨ ਪਰ ਹੁਣ ਵੈਟ ਵਿੱਚ ਪਾ ਦਿੱਤੀਆਂ ਹਨ । ਉਸ ਨੇ ਕਦੀ 100 ਗ੍ਰਾਮ ਕੋਈ ਚੀਜ਼ ਵੇਚਣੀ ਹੈ ਅਤੇ ਕਦੀ 10 ਗ੍ਰਾਮ ਵੇਚਣੀ ਹੈ । ਉਸ ਦੇ ਲਈ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਸਟਾਕ ਰਜਿਸਟਰ ਮੇਨਟੇਨ ਕਰਨਾ ਪਾਸੀਬਲ ਹੀ ਨਹੀਂ ਹੈ । In Section 24 (b) (c) cancellation of license is provided, if any provision of the Act is contravened. ਹਰ ਸੈਕਸ਼ਨ ਦੀ ਪੈਨਲਟੀ ਵੱਖਰੀ ਹੈ । ਇਸ ਦੇ ਵਿੱਚ ਅਫ਼ਸਰਾਂ ਨੂੰ ਇਕ ਜਨਰਲ ਪਾਵਰ ਦੇ ਦਿੱਤੀ ਕਿ ਉਹ ਲਾਇਸੰਸ ਕੈਂਸਲ ਕਰ ਦੇਣ । ਸਟਾਕ ਸੀਜ਼ਰ ਦੀ ਪ੍ਰੋਵੀਜ਼ਨ ਵੀ ਪਹਿਲਾਂ ਨਹੀਂ ਸੀ । ਜੇ ਕਿਸੇ ਦਾ 10 ਹਜ਼ਾਰ ਰੁਪਿਆ ਰਹਿੰਦਾ ਹੈ ਅਤੇ ਉਸ ਨੇ ਦੋ ਕਰੋੜ ਰੁਪਏ ਦੀ ਪ੍ਰਾਪਰਟੀ ਵੇਚਣੀ ਹੈ ਤਾਂ ਪਹਿਲਾਂ ਉਸ ਦੀ ਕਲੀਅਰੈਂਸ ਲੈਣ ਜਾਓ । ਇਹ ਠੀਕ ਨਹੀਂ ਹੈ, ਇਸ ਦੇ ਵਿੱਚ ਅਮੈਂਡਮੈਂਟ ਕਰਨ ਦੀ ਲੋੜ ਹੈ । ਇਸ ਦੇ ਨਾਲ ਵਪਾਰੀ ਅਤੇ ਟਰੇਡ ਬੜਾ ਸਫਰ ਹੋ ਰਿਹਾ ਹੈ । ਇਹ ਜਿਹੜੀਆਂ ਅਮੈਂਡਮੈਂਟਸ ਪ੍ਰੋਪੋਜ਼ ਹੋਈਆਂ ਹਨ, ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਪੰਜਾਬ ਦੇ ਵਪਾਰੀ ਨੂੰ ਅਤੇ ਇੰਪਲਾਇਮੈਂਟ ਨੂੰ ਹੋਰ ਜ਼ਿਆਦਾ ਸੱਟ ਵੱਜੇਗੀ । ਇਸ ਕਰਕੇ ਇਹ ਅਮੈਂਡਮੈਂਟਾਂ ਪਾਸ ਨਹੀਂ ਹੋਣੀਆਂ ਚਾਹੀਦੀਆਂ ।

**ਆਬਕਾਰੀ ਤੇ ਕਰ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ** (ਸਰਦਾਰ ਸਰਦੂਲ ਸਿੰਘ) : ਮਾਨਯੋਗ ਸਪੀਕਰ ਸਾਹਿਬ, ਇਸ ਵੈਟ ਬਿਲ ਤੇ ਬੋਲਦੇ ਹੋਏ ਕੈਪਟਨ

ਕੰਵਲਜੀਤ ਸਿੰਘ ਨੇ ਕਿਹਾ ਹੈ ਕਿ ਇਸ ਨਾਲ ਕਿਸਾਨ ਤਬਾਹ ਹੋ ਜਾਵੇਗਾ, ਵਪਾਰੀ ਤਬਾਹ ਹੋ ਜਾਵੇਗਾ ਅਤੇ ਪੰਜਾਬ ਤਬਾਹ ਹੋ ਜਾਵੇਗਾ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਹਾਰਾਜਾ ਅਮਰਿੰਦਰ ਸਿੰਘ ਕਿਸਾਨਾਂ ਦੇ ਬਹੁਤ ਵੱਡੇ ਰਖਵਾਲੇ ਹਨ । ਇਸ ਕਰਕੇ ਤੁਹਾਨੂੰ ਬਹੁਤਾ ਫਿਕਰ ਕਰਨ ਦੀ ਕੋਈ ਲੋੜ ਨਹੀਂ । ਕਿਸਾਨ ਜਿਹੜਾ ਡੀਜ਼ਲ ਵਰਤਦਾ ਹੈ ਉਸ ਦੀ ਨੈਸ਼ਨਲ ਕੰਜ਼ਪਸ਼ਨ 20% ਸੀ, ਮਹਾਂਰਾਸ਼ਟਰਾ ਵਿੱਚ 34% ਹੈ ਅਤੇ ਤਾਮਿਲਨਾਡੂ ਵਿੱਚ 22% ਹੈ । ਪੰਜਾਬ ਹੀ ਇਕ ਵਾਹਦ ਸਟੇਟ ਹੈ ਜਿੱਥੇ 8.8% ਰੱਖੀ ਹੈ । ਸਪੀਕਰ ਸਾਹਿਬ, ਇਨਸੈਕਟੀਸਾਈਡਜ਼, ਪੈਸਟੀਸਾਈਡਜ਼ ਅਤੇ ਫਰਟੇਲਾਈਜ਼ਰਜ਼ ਜਿਹੜੇ ਕਿਸਾਨ ਵੀਰ ਵਰਤਦੇ ਹਨ, ਇਹ ਸਾਰੀਆਂ ਚੀਜ਼ਾਂ ਟੈਕਸ ਫਰੀ ਕੀਤੀਆਂ ਹਨ ਤਾਂ ਕਿ ਕਿਸਾਨਾਂ ਉਤੇ ਇਸਦਾ ਬੋਝ ਨਾ ਪਵੇ । ਕੱਲ੍ਹ ਸਾਡੇ ਸਤਿਕਾਰਯੋਗ ਮੈਂਬਰ ਸਰਦਾਰ ਮਨਪ੍ਰੀਤ ਸਿੰਘ ਬਾਦਲ ਬੀ.ਟੀ. ਕਾਟਨ ਤੇ ਬੋਲ ਰਹੇ ਸਨ । ਅੱਜ ਅਖਬਾਰ ਦੇ ਵਿੱਚ ਵੀ ਆ ਗਿਆ ਹੈ । ਸਾਡੇ ਮੁੱਖ ਮੰਤਰੀ ਸਾਹਿਬ ਨੇ 4% ਬੀ.ਟੀ. ਕਾਟਨ ਤੇ ਜਿਹੜਾ ਵੈਟ ਸੀ ਉਹ ਵੀ ਖਤਮ ਕਰ ਦਿੱਤਾ ਹੈ (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ) ਇਸੇ ਤਰ੍ਹਾਂ ਹੀ ਅਪ੍ਰੈਲ 1, 2005 ਨੂੰ ਇਹ ਐਕਟ ਬਣਿਆ ਸੀ ਔਰ ਮਈ ਦੇ ਮਹੀਨੇ ਵਿੱਚ ਮੁੱਖ ਮੰਤਰੀ ਸਾਹਿਬ ਦੀ ਪ੍ਰਧਾਨਗੀ ਹੇਠ ਇਕ ਬੈਠਕ ਹੋਈ ਸੀ । ਉਸ ਦੇ ਬਾਅਦ ਇਕ ਸਬ ਕਮੇਟੀ ਬਣਾਈ ਗਈ ਸੀ ਜਿਸ ਵਿੱਚ ਹੈਨਰੀ ਸਾਹਿਬ, ਸਿੰਗਲਾ ਸਾਹਿਬ ਅਤੇ ਮੈਂ ਤਿੰਨ ਆਦਮੀ ਮੈਂਬਰ ਸਨ । ਉਸਦੇ ਵਿੱਚ ਸੀ.ਐਮ. ਸਾਹਿਬ ਨੇ ਆਦੇਸ਼ ਦਿੱਤੇ ਸੀ ਕਿ ਛਾਣਬੀਣ ਕਰੋ ਕਿ ਜਿਹੜੇ ਵਪਾਰੀ ਹਨ, ਉਨ੍ਹਾਂ ਨੂੰ ਕਿਸੇ ਕਿਸਮ ਦੀ ਕੋਈ ਦਿੱਕਤ ਨਾ ਆਵੇ । ਜਿਹੜੀਆਂ ਵਪਾਰੀਆਂ ਦੀਆਂ ਮੰਗਾਂ ਜੈਨੂਅਨ ਹਨ ਉਨ੍ਹਾਂ ਨੂੰ ਹਮਦਰਦੀ ਨਾਲ ਵਿਚਾਰਿਆ ਜਾਵੇ ਅਤੇ ਵਪਾਰੀਆਂ ਨੂੰ ਰਾਹਤ ਦਿੱਤੀ ਜਾਵੇ । ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਹੁਣ ਤੱਕ 400 ਕਰੋੜ ਰੁਪਏ ਦੀ ਰਾਹਤ ਵਪਾਰੀਆਂ ਨੂੰ ਦਿੱਤੀ ਜਾ ਚੁੱਕੀ ਹੈ ਜੋ ਕਿ ਬਹੁਤ ਵੱਡੀ ਰਾਹਤ ਹੈ । ਕਈ ਚੀਜ਼ਾਂ ਤੇ 12.50% ਤੋਂ ਘਟਾ ਕੇ 4% ਵੈਟ ਕਰ ਦਿੱਤਾ ਹੈ, ਕਈ ਚੀਜ਼ਾਂ ਤੇ 4% ਤੋਂ 0% ਕਰ ਦਿੱਤਾ ਗਿਆ ਹੈ । (ਥੰਪਿੰਗ) ਹੁਣੇ ਹੀ ਐਕਸਾਈਜ਼ ਪਾਲਿਸੀ ਦੇ ਅੰਦਰ ਜਿਹੜਾ ਪਹਿਲਾਂ ਵੈਟ 22% ਸੀ ਉਹ ਹੁਣ 4% ਕਰ ਦਿੱਤਾ ਗਿਆ ਹੈ । ਇਹ ਇਕ ਬਹੁਤ ਵੱਡੀ ਰਾਹਤ ਹੈ ਔਰ ਗੱਲ ਕੀਤੀ ਕੈਪਟਨ ਕੰਵਲਜੀਤ ਸਿੰਘ ਹੋਰਾਂ ਨੇ, ਕਿ ਵਪਾਰੀਆਂ ਦੀ ਬੜੀ ਹਰਾਸਮੈਂਟ ਹੁੰਦੀ ਹੈ ਅਤੇ ਵਪਾਰੀਆਂ ਨੂੰ ਤੰਗ ਕੀਤਾ ਜਾਂਦਾ ਹੈ । ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਬਾਕੀ ਸਟੇਟਾਂ ਦੇ ਵਿੱਚ ਤਾਂ ਕ੍ਰਿਮੀਨਲ ਪਰਾਸੀਕਿਊਸ਼ਨ ਦੀ ਕਲਾਜ਼ ਹੈ ਪਰ ਪੰਜਾਬ ਦੇ ਅੰਦਰ ਅਜਿਹੀ ਕੋਈ ਕਲਾਜ਼ ਨਹੀਂ ਰੱਖੀ ਗਈ ਔਰ ਜੋ ਸਾਡੇ ਸਤਿਕਾਰਯੋਗ ਮੇਰੇ ਛੋਟੇ ਵੀਰ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਸਾਹਿਬ ਨੇ ਕਿਹਾ ਕਿ ਟ੍ਰਿਬਿਊਨਲ ਜਿਹੜਾ ਹੈ, ਉਹ ਮਲਟੀਮੈਂਬਰ ਬਣਾਇਆ ਗਿਆ ਹੈ ਜਿਸ ਵਿੱਚ

[ਆਬਕਾਰੀ ਤੇ ਕਰ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ]

ਕੈਲਕੁਲੇਟ ਪ੍ਰੋਵੀਜ਼ਨ ਪ੍ਰੀਵੇਲ ਕਰੇਗੀ। ਇਥੇ ਮੈਂ ਤੁਹਾਡੇ ਨਾਲ ਸਹਿਮਤ ਹਾਂ। ਠੀਕ ਹੈ ਹਾਈਕੋਰਟ ਔਰ ਸੁਪਰੀਮ ਕੋਰਟ ਦੇ ਵਕੀਲਾਂ ਦੀ ਪ੍ਰੋਵੀਜ਼ਨ ਰੱਖੀ ਗਈ ਹੈ, ਮੈਂ ਤੁਹਾਡੇ ਸੁਜੈਸ਼ਨਜ਼ ਦਾ ਸਤਿਕਾਰ ਕਰਦਾ ਹਾਂ। ਅਸੀਂ ਕੋਸ਼ਿਸ਼ ਕਰਾਂਗੇ ਕਿ ਡਿਸਟ੍ਰਿਕਟ ਲੈਵਲ ਤੇ ਇਸ ਨੂੰ ਲਿਆਂਦਾ ਜਾਵੇ। ਸਪੀਕਰ ਸਾਹਿਬ, ਇੰਸਪੈਕਟਰੀ ਰਾਜ ਦੀ ਗੱਲ ਹੋਈ ਹੈ ਕਿ ਬੜੀ ਲੁੱਟ ਖਸੁੱਟ ਹੋਈ ਹੈ। ਇਥੇ ਤਾਂ ਵਪਾਰੀਆਂ ਨੂੰ ਸੈਲਫ ਅਸੈਸਮੈਂਟ ਦੀ ਤਜਵੀਜ਼ ਰੱਖੀ ਗਈ ਹੈ। ਇੰਸਪੈਕਟਰੀ ਰਾਜ ਨੂੰ ਇਸ ਵਿੱਚ ਬਿਲਕੁਲ ਖਤਮ ਕੀਤਾ ਗਿਆ ਹੈ। ਜਿਹੜਾ ਇਧਰੋਂ ਸੂਦ ਸਾਹਿਬ ਨੇ ਸੁਝਾਅ ਦਿੱਤਾ ਹੈ ਉਸ ਬਾਰੇ ਮੈਂ ਦੱਸਦਾ ਹਾਂ ਕਿ ਬੇਕਰੀ ਵਾਲੇ ਅਤੇ ਛੋਟੇ ਛੋਟੇ ਹੋਰ ਜਿਹੜੇ ਦੁਕਾਨਦਾਰ ਹਨ ਉਹ ਸਾਨੂੰ ਮਿਲੇ ਸਨ, ਉਨ੍ਹਾਂ ਨੇ ਕਿਹਾ ਸੀ ਕਿ ਇਹ ਸਾਡੀਆਂ ਮੰਗਾਂ ਜਾਇਜ਼ ਹਨ, ਇਨ੍ਹਾਂ ਨੂੰ ਧਿਆਨ ਨਾਲ ਵਿਚਾਰਿਆ ਜਾਵੇ। ਹੁਣ ਅਸੀਂ 1 ਲੱਖ ਰੁਪਏ ਤੋਂ 10 ਲੱਖ ਰੁਪਏ ਟਰਨ ਓਵਰ ਕਰ ਦਿੱਤੀ ਹੈ। ਇਹ ਵੀ ਵਪਾਰੀਆਂ ਦੇ ਹਿੱਤ ਵਿੱਚ ਕੀਤਾ ਗਿਆ ਹੈ। ਮੈਂ ਹੋਰ ਵੀ ਅੱਗੇ ਬੇਨਤੀ ਕਰਾਂਗਾ ਕਿ ਇਹਦੇ ਵਿੱਚ ਇਕ ਇਹ ਵੀ ਅਮੈਂਡਮੈਂਟ ਕੀਤੀ ਗਈ ਹੈ ਕਿ ਸਟਾਕ ਦੇ ਵਾਸਤੇ ਜਿਹੜਾ 30 ਦਿਨ ਦਾ ਟਾਈਮ ਦਿੱਤਾ ਗਿਆ ਹੈ ਉਹ 15 ਦਿਨ ਹੋਰ ਵਧਾ ਦਿੱਤਾ ਹੈ। ਹੁਣ ਇਹ ਟਾਈਮ 45 ਦਿਨਾਂ ਦਾ ਕਰ ਦਿੱਤਾ ਗਿਆ ਹੈ ਔਰ ਕੈਪਟਨ ਕੰਵਲਜੀਤ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਅਪ੍ਰੈਲ ਤੋਂ ਮੱਧ ਪ੍ਰਦੇਸ਼, ਗੁਜਰਾਤ ਅਤੇ ਰਾਜਸਥਾਨ ਵਿੱਚ ਵੀ ਇਹ ਵੈਟ ਐਕਟ ਲਾਗੂ ਹੋਣ ਵਾਲਾ ਹੈ। ਜਾਂ ਤਾਂ ਕ੍ਰਿਪਾ ਕਰਕੇ ਉਨ੍ਹਾਂ ਨੂੰ ਸਮਝਾਓ ਕਿ ਨਾ ਲਗਾਉਣ ਅਤੇ ਜਾਂ ਫਿਰ ਰੌਲਾ ਨਾ ਪਾਇਆ ਕਰੋ। ਵੈਟ ਐਕਟ ਵਿੱਚ ਵਪਾਰੀਆਂ, ਕਿਸਾਨਾਂ ਨੂੰ ਬਹੁਤ ਸਹੂਲਤਾਂ ਦਿੱਤੀਆਂ ਗਈਆਂ ਹਨ। ਇਹ ਐਕਟ ਪਾਸ ਹੋਣਾ ਚਾਹੀਦਾ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਕਲੈਰੀਫਿਕੇਸ਼ਨ ਹੈ।

**ਮਾਨਯੋਗ ਸਪੀਕਰ** : ਤੁਸੀਂ ਤਾਂ ਪਹਿਲਾਂ ਕਹਿ ਚੁੱਕੇ ਹੋ। ਤੁਹਾਡਾ ਕਲੈਰੀਫਿਕੇਸ਼ਨ ਪੁਆਇੰਟ ਕੀ ਹੈ ?

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਦਾਅਵਾ ਕੀਤਾ ਹੈ ਕਿ ਕਿਸਾਨਾਂ ਦਾ, ਕੰਜ਼ਿਊਮਰ ਦਾ ਅਤੇ ਵਪਾਰੀ ਵਰਗ ਦਾ ਬੜਾ ਖਿਆਲ ਰੱਖਿਆ ਗਿਆ ਹੈ। ਮੈਂ ਇਕ ਗੱਲ ਦੀ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ

ਕਿ ਜਿਹੜੀ ਕਣਕ 6.30 ਰੁਪਏ ਪ੍ਰਤੀ ਕਿਲੋ ਇਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਤੋਂ ਖਰੀਦੀ, ਉਸ ਦਾ ਆਟਾ ਦੁਕਾਨਾਂ ਉਤੇ 12 ਰੁਪਏ ਪ੍ਰਤੀ ਕਿਲੋ ਵਿੱਕ ਰਿਹਾ ਹੈ, ਇਹ ਕਿਉਂ ਵਿੱਕ ਰਿਹਾ ਹੈ, ਇਸ ਦਾ ਕੀ ਕਾਰਨ ਹੈ ? ਕੀ ਇਹ ਲੁੱਟ-ਖਸੁੱਟ ਨਹੀਂ ਹੈ ?

**ਮਾਨਯੋਗ ਸਪੀਕਰ :** ਇਹ ਬਿਲ ਦੇ ਨਾਲ ਤਾਅਲੁੱਕ ਨਹੀਂ ਰੱਖਦਾ । ਇਹ ਕੋਈ ਕਲੈਰੀਫਿਕੇਸ਼ਨ ਨਹੀਂ ਬਣਦੀ ।

**Mr. Speaker :** Question is--

That The Punjab Value Added Tax (Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill Clause-by-Clause.

SUB-CLAUSE (2) OF CLAUSE 1

**Mr. Speaker :** Question is--

That Sub-Clause (2) of Clause 1 stand part of the Bill.

*The motion was carried.*

CLAUSES 2 TO 5

**Mr. Speaker :** As there is no amendment to Clauses 2 to 5, if the House agrees, these Clauses be put together to the vote of the House.

(Voices : *Yes, yes)*

**Mr. Speaker :** Question is--

That Clauses 2 to 5 stand part of the Bill.

*The motion was carried.*

SUB-CLAUSE (1) OF CLAUSE 1

**Mr. Speaker :** Question is--

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is--

That Title be the Title of the Bill.

*The motion was carried.*

**Mr. Speaker :** Minister to move that the Bill be passed.

**Excise & Taxation and Printing & Stationery Minister** (Sardar Sardul Singh) : Sir, I beg to move--

That The Punjab Value Added Tax (Amendment) Bill be passed.

**Mr. Speaker :** Motion moved--

That The Punjab Value Added Tax (Amendment) Bill be passed.

**Mr. Speaker :** Question is--

That The Punjab Value Added Tax (Amendment) Bill be passed.

*The motion was carried.*

-----------------

## (v) THE PUNJAB SELF-SUPPORTING CO-OPERATIVE SOCIETIES BILL, 2006

**Mr. Speaker :** Co-operation Minister Sahib.

**Co-operation and Horticulture Minister** (Sardar Jasjit Singh Randhawa) : Sir, I beg to introduce the Punjab Self-Supporting Co-operative Societies Bill.

Sir, I also beg to move--

That the Punjab Self-Supporting Co-operative Societies Bill be taken into consideration at once.

**Mr. Speaker :** Motion moved--

That the Punjab Self-Supporting Co-operative Societies Bill be taken into consideration at once.

Discussion, if any ? Yes, Brahampura Ji.

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** (ਨੌਸ਼ਹਿਰਾ ਪੰਨੂਆਂ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਸਰਕਾਰ ਪੰਜਾਬ ਸੈਲਫ ਸਪੋਰਟਿੰਗ ਕੋ-ਆਪਰੇਟਿਵ ਸੁਸਾਇਟੀਜ਼ ਬਿਲ ਲਿਆ ਰਹੀ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਲਿਆਉਣ ਦਾ ਕੋਈ ਫਾਇਦਾ ਨਹੀਂ ਕਿਉਂਕਿ ਮਹਿਕਮੇ ਕੋਲ ਪਹਿਲਾਂ ਹੀ 1961 ਦਾ ਐਕਟ ਮੌਜੂਦ ਹੈ । ਇਸ ਤੋਂ ਪਹਿਲਾਂ 1904 ਵਿੱਚ, ਇਸ ਤੋਂ ਬਾਅਦ 1912 ਵਿੱਚ, ਫਿਰ 1919 ਵਿੱਚ, ਇਸ ਤੋਂ ਬਾਅਦ 1954 ਵਿੱਚ ਵੀ ਐਕਟ ਬਣਿਆ ਸੀ । ਹੁਣ 1961 ਦੇ ਐਕਟ ਵਿੱਚ ਤਕਰੀਬਨ ਪੰਜਾਬ ਵਿੱਚ 2200 ਕੋ-ਆਪਰੇਟਿਵ ਸੁਸਾਇਟੀਆਂ ਹਨ ਜਿਹੜੀਆਂ ਕਿ ਇਸ ਦੇ ਵਿੱਚ ਰਜਿਸਟਰਡ ਹਨ । ਬੜਾ ਪੁਰਾਣਾ ਇਹ ਐਕਟ ਚਲਿਆ ਆ ਰਿਹਾ ਹੈ ਅਤੇ ਇਸਦੇ ਵਿੱਚ ਬਹੁਤ ਵੱਡੀਆਂ ਖਾਮੀਆਂ ਹਨ । ਮੈਂ ਸਮਝਦਾ ਹਾਂ ਕਿ ਨਵੇਂ ਬਿਲ ਦੀ ਬਜਾਏ ਉਸ ਐਕਟ ਨੂੰ ਤਰਮੀਮ ਕਰਕੇ ਨਵੇਂ ਸੁਧਾਰ ਲਿਆਉਂਦੇ ਜਾਣੇ ਚਾਹੀਦੇ ਸੀ । ਲੋਕਾਂ ਦੇ ਵਿੱਚ ਕੋ-ਆਪਰੇਟਿਵ ਡਿਪਾਰਟਮੈਂਟ ਜਾਂ ਕੋ-ਆਪਰੇਟਿਵ ਐਕਟ ਜਿਹੜਾ ਹੈ, ਉਸਦੀ ਬੜੀ ਚਰਚਾ ਹੈ ਜਦੋਂ ਚੋਣਾਂ ਆਉਂਦੀਆਂ ਹਨ, ਹਾਹਾਕਾਰ ਮੱਚਦੀ ਹੈ ਪਰ ਉਸਦੇ ਵਿੱਚ ਤਰਮੀਮ ਕਰਨ ਦੀ ਲੋੜ ਹੈ । ਮੈਂ ਸਮਝਦਾ ਹਾਂ ਕਿ ਇਨ੍ਹਾਂ ਤਰਮੀਮਾਂ ਵੱਲ ਧਿਆਨ ਨਹੀਂ ਦਿੱਤਾ ਗਿਆ ਅਤੇ ਲੋਕਾਂ ਦੇ ਦੁੱਖਾਂ ਅਤੇ ਜਿਹੜੀਆਂ ਰੋਜ਼ ਦੀਆਂ ਮੁਸ਼ਕਲਾਂ ਹਨ ਉਨ੍ਹਾਂ ਦਾ ਖਿਆਲ ਨਹੀਂ ਕੀਤਾ ਗਿਆ ਅਤੇ ਉਨ੍ਹਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਇਸ ਲਈ ਇਹ ਸੈਲਫ-ਸਪੋਰਟਿੰਗ ਕੋ-ਆਪਰੇਟਿਵ ਸੁਸਾਇਟੀਜ਼ ਬਿਲ ਲੈ ਕੇ ਆਂਦਾ ਹੈ । ਇਸ ਦਾ ਮਤਲਬ ਇਹ ਹੋਇਆ ਕਿ ਇਹ ਪਾਸ ਹੋ ਕੇ ਇਕ ਐਕਟ ਬਣ ਜਾਵੇਗਾ ਅਤੇ ਐਕਟ ਬਣ ਜਾਣ ਨਾਲ ਇਕ ਰਜਿਸਟਰਾਰ ਹੋਵੇਗਾ ਅਤੇ ਇਕ ਐਫ.ਸੀ. ਹੋਵੇਗਾ । ਪਹਿਲਾਂ ਹੀ ਇਹ ਤਜਰਬਾ ਆਂਧਰਾ ਪ੍ਰਦੇਸ਼, ਮੱਧ ਪ੍ਰਦੇਸ਼ ਅਤੇ ਜੇ. ਐਂਡ ਕੇ. ਵਿੱਚ ਕੀਤਾ ਗਿਆ ਹੈ ਅਤੇ ਉਥੇ ਇਹ ਤਜਰਬਾ ਫੇਲ੍ਹ ਹੋਇਆ ਹੈ । ਮੈਂ ਸਮਝਦਾ ਹਾਂ ਕਿ ਇਸ ਦੀ ਕੋਈ ਜ਼ਰੂਰਤ ਨਹੀਂ ਸੀ ਪਰ ਲੋਕਾਂ ਨੂੰ ਭੰਬਲਭੂਸੇ ਵਿੱਚ ਪਾਉਣ ਦੀ ਖਾਤਰ ਇਹ ਕੀਤਾ ਹੈ ਕਿ ਅਸੀਂ ਕੋ-ਆਪਰੇਟਿਵ ਮੂਵਮੈਂਟ ਦਾ ਸੁਧਾਰ ਕਰ ਰਹੇ ਹਾਂ । ਪਰ ਜੇਕਰ ਇਸ ਨੂੰ ਜਲਦੀ ਹੀ ਬਿਲ ਦੇ ਰੂਪ ਵਿੱਚ ਪਾਸ ਕਰ ਦਿੱਤਾ ਤਾਂ ਕਾਫੀ ਨੁਕਸਾਨ ਹੋ ਸਕਦਾ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਵੀ ਸੁਸਾਇਟੀ ਉਹ ਆਪਣੇ ਬਾਈਲਾਜ਼ ਬਦਲ ਕੇ ਜਿਹੜੀ ਨਵੀਂ ਬਣੀ ਹੈ, ਉਸਦਾ ਮੈਂਬਰ ਬਣ ਸਕਦੀ ਹੈ ਅਤੇ ਉਥੇ ਕੰਮ ਕਰ ਸਕਦੀ ਹੈ ਅਤੇ ਜਿਹੜਾ ਪਹਿਲਾ ਐਕਟ ਹੈ, ਉਸਦੇ ਵਿੱਚ ਵੀ ਪ੍ਰੋਵੀਜ਼ਨ ਹੈ ਕਿ ਕੋਈ ਸੁਸਾਇਟੀ ਆਪਣੇ ਬਾਈਲਾਜ਼ ਬਦਲ ਕੇ ਉਸਦੇ ਵਿੱਚ ਵੀ ਕੰਮ ਕਰ ਸਕਦੀ ਹੈ ਅਤੇ ਮੈਂ ਸਮਝਦਾ ਹਾਂ ਇਹ ਐਕਟ ਲਿਆਉਣ ਦੀ ਕੀ

[ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ]

ਲੋੜ ਹੈ । ਇਹ ਐਕਟ ਨਹੀਂ ਲਿਆਉਣਾ ਚਾਹੀਦਾ ਸੀ ਸਗੋਂ ਪਹਿਲੇ ਵਿੱਚ ਤਰਮੀਮਾਂ ਕਰਨੀਆਂ ਚਾਹੀਦੀਆਂ ਸਨ ਅਤੇ ਉਸਦੇ ਨਾਲ ਕੀ ਹੋਵੇਗਾ ਕਿ ਵੱਖਰੇ ਬਿਲ ਦੇ ਆਉਣ ਨਾਲ ਵੱਖਰਾ ਕੰਮ ਸ਼ੁਰੂ ਹੋ ਜਾਵੇਗਾ ਅਤੇ ਜਿਹੜਾ ਰਜਿਸਟਰਾਰ, ਕੋ-ਆਪਰੇਟਿਵ ਸੁਸਾਇਟੀਜ਼ ਦਾ ਦਫਤਰ ਹੈ, ਉਥੇ ਤਾਂ ਅੱਗੇ ਹੀ ਬੋਝ ਹੈ ਜਿਹੜਾ ਕੰਮ ਅਗਲੇ ਦਿਨ ਹੋਣਾ ਚਾਹੀਦਾ ਹੈ, ਉਹ 6-6 ਮਹੀਨੇ ਸਾਲ ਸਾਲ ਨਹੀਂ ਹੁੰਦਾ । ਇਸਦੇ ਨਾਲ ਕੰਮ ਹੋਰ ਵੱਧ ਜਾਵੇਗਾ, ਨਾ ਮਹਿਕਮੇ ਦਾ ਕੰਮ ਹੋਵੇਗਾ ਅਤੇ ਨਾ ਹੀ ਦੂਸਰਾ ਕੰਮ ਹੋਵੇਗਾ । ਇਸ ਲਈ ਇਸ ਬਿਲ ਦਾ ਕੋਈ ਫਾਇਦਾ ਨਹੀਂ । ਇਸ ਲਈ 1961 ਵਾਲੇ ਬਿਲ ਵਿੱਚ ਹੀ ਤਰਮੀਮਾਂ ਕਰਨੀਆਂ ਚਾਹੀਦੀਆਂ ਹਨ ਅਤੇ ਇਸਦੇ ਵਿੱਚ ਖਾਸ ਕਰਕੇ ਚੋਣਾਂ ਜਿਹੜੀਆਂ ਹਨ, ਜਦੋਂ ਜਦੋਂ ਹੁੰਦੀਆਂ ਹਨ, ਤੁਹਾਨੂੰ ਪਤਾ ਹੀ ਹੈ ਅਤੇ ਮੈਂ ਵੀ ਇਸ ਮਹਿਕਮੇ ਦਾ ਵਜ਼ੀਰ ਰਿਹਾ ਹਾਂ ਅਤੇ ਜੋ ਸਰਕਾਰ ਚਾਹੁੰਦੀ ਹੈ ਅਤੇ ਜੋ ਅਫ਼ਸਰ ਚਾਹੁੰਦੇ ਹਨ, ਉਹ ਹੀ ਹੁੰਦਾ ਹੈ । ਇਸ ਲਈ ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਇਹ ਜਿਹੜੀ ਹਨੇਰਗਰਦੀ ਹੈ, ਇਹ ਬੰਦ ਹੋਣੀ ਚਾਹੀਦੀ ਹੈ ਅਤੇ ਜਿਸ ਤਰ੍ਹਾਂ ਮਿਊਂਸਿਪਲ ਕਾਰਪੋਰੇਸ਼ਨ ਦੀਆਂ ਚੋਣਾਂ ਹੁੰਦੀਆਂ ਹਨ, ਮਿਊਂਸਿਪਲ ਕਮੇਟੀ ਦੀਆਂ ਚੋਣਾਂ ਹੁੰਦੀਆਂ ਹਨ ਅਤੇ ਪੰਚਾਇਤਾਂ ਦੀਆਂ ਚੋਣਾਂ ਹੁੰਦੀਆਂ ਹਨ, ਉਸੇ ਪੈਟਰਨ ਤੇ ਚੋਣਾਂ ਕਰਾਉਣੀਆਂ ਚਾਹੀਦੀਆਂ ਹਨ ਅਤੇ 1961 ਵਾਲੇ ਬਿਲ ਵਿੱਚ ਤਰਮੀਮ ਕਰਨੀ ਚਾਹੀਦੀ ਹੈ । ਮੈਂ ਇਸ ਤਰ੍ਹਾਂ ਵੀ ਸਮਝਦਾ ਹਾਂ ਕਿ ਸਾਡੇ ਜਿਹੜੇ ਗਰੀਬ ਜਿੰਮੀਂਦਾਰ ਭਰਾ ਹਨ, ਕਰਜ਼ਾ ਲੈ ਲੈਂਦੇ ਹਨ ਔਰ ਫਿਰ ਉਹ ਮੋੜ ਨਹੀਂ ਸਕਦੇ । ਉਨ੍ਹਾਂ ਨੂੰ ਫਿਰ ਹੱਥਕੜੀਆਂ ਲਗਦੀਆਂ ਹਨ । 1961 ਦਾ ਜਿਹੜਾ ਬਿਲ ਹੈ, ਉਸਦੇ ਵਿੱਚ 67-ਏ ਇਕ ਧਾਰਾ ਹੈ ਜਿਸਦੇ ਤਹਿਤ ਇਹ ਹੱਥਕੜੀਆਂ ਜਿੰਮੀਦਾਰਾਂ ਨੂੰ ਲਗਦੀਆਂ ਹਨ । ਮੈਂ ਸਮਝਦਾ ਹਾਂ ਕਿ ਇਹ ਧਾਰਾ ਖਤਮ ਕਰ ਦੇਣੀ ਚਾਹੀਦੀ ਹੈ । ਇਕ ਸ਼ਾਹੂਕਾਰ ਜਿਹੜਾ ਹੈ ਉਹ ਪ੍ਰੋਮਿਜ਼ਰੀ ਨੋਟ ਬਣਵਾਉਂਦਾ ਹੈ । ਉਸਦੇ ਥੱਲੇ ਜੇ ਉਹ ਬੰਦਾ ਪੈਸੇ ਨਹੀਂ ਮੋੜਦਾ ਤਾਂ ਉਸ ਨੂੰ ਕੋਰਟ ਵਿੱਚ ਜਾਣਾ ਪੈਂਦਾ ਹੈ ਅਤੇ ਜੇ ਕੋਰਟ ਵਿੱਚ ਸ਼ਾਹੂਕਾਰ ਦੇ ਹੱਕ ਵਿੱਚ ਫੈਸਲਾ ਹੋ ਵੀ ਜਾਂਦਾ ਹੈ ਤਾਂ ਫਿਰ ਉਸਦੀ ਡਿਕਰੀ ਹੁੰਦੀ ਹੈ ਅਤੇ ਫਿਰ ਉਸਦੀਆਂ ਕਿਸ਼ਤਾਂ ਬਣਦੀਆਂ ਹਨ । ਪਰ ਇਸ ਦੇ ਵਿੱਚ ਕੀ ਹੁੰਦਾ ਹੈ ਕਿ ਹੱਥਕੜੀਆਂ ਲਗਾਕੇ ਜ਼ਿਮੀਦਾਰ ਨੂੰ ਜੇਲ੍ਹ ਵਿੱਚ ਭੇਜ ਦਿੱਤਾ ਜਾਂਦਾ ਹੈ ਔਰ ਕਾਫੀ ਕਾਫੀ ਦਿਨ ਅੰਦਰ ਰਹਿੰਦਾ ਹੈ । ਫਿਰ ਉਸ ਦੀ ਜ਼ਮਾਨਤ ਹੁੰਦੀ ਹੈ । ਫਿਰ ਇਸ ਵਾਸਤੇ ਬਹੁਤ ਵੱਡੀਆਂ ਕਮੀਆਂ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਵਿੱਚ ਇਹ ਵੀ ਗੱਲ ਹੈ ਕਿ ਅਗਰ ਬਾਈਲਾਜ਼ ਬਦਲ ਕੇ ਇੱਕ ਸੁਸਾਇਟੀ ਦੂਸਰੀ ਸੁਸਾਇਟੀ ਵਿੱਚ ਜਾਣਾ ਚਾਹੁੰਦੀ ਹੈ, ਦੂਸਰੇ ਐਕਟ ਵਿੱਚ ਜਾਣਾ ਚਾਹੁੰਦੀ ਹੈ

ਤਾਂ ਉਸ ਵਿੱਚ ਜੋ ਮੁਲਾਜ਼ਮ ਹਨ, ਉਨ੍ਹਾਂ ਦਾ ਕੀ ਬਣੇਗਾ ? ਕੀ ਕੰਡੀਸ਼ਨਾਂ ਹਨ ? ਇਸ ਬਾਰੇ ਕੁਝ ਨਹੀਂ ਲਿਖਿਆ ਗਿਆ ਕਿ ਉਹ ਕਿਧਰ ਜਾਣਗੇ, ਕਿਵੇਂ ਐਡਜਸਟਮੈਂਟ ਹੋਵੇਗੀ । ਸਿਰਫ ਕਨਫਿਊਜ਼ਨ ਹੀ ਕਿਰੀਏਟ ਕੀਤੀ ਗਈ ਹੈ । ਇਹ ਕਹਿਣਗੇ ਕਿ ਰੂਲਜ਼ ਬਣਾਵਾਂਗੇ ਪਰ ਇਸ ਐਕਟ ਤਹਿਤ ਤਾਂ ਰੂਲਜ਼ ਵੀ ਨਹੀਂ ਬਣਨੇ । ਇਸ ਕਰਕੇ ਦੂਸਰੇ ਐਕਟ ਵਿੱਚ ਹੀ ਤਰਮੀਮ ਕਰਕੇ ਅਫ਼ਸਰਸ਼ਾਹੀ ਨੂੰ ਖਤਮ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਕੋ-ਆਪ੍ਰੇਟਿਵ ਐਕਟ ਹੈ ਜਿਹੜਾ ਇਹ ਲਿਆ ਰਹੇ ਹਨ ਕਿ ਬਿਲ ਦੇ ਰੂਪ ਵਿੱਚ, ਇਹ ਨਾ ਬਣਾਇਆ ਜਾਵੇ ਔਰ 1961 ਦਾ ਜੋ ਐਕਟ ਹੈ, ਉਸ ਵਿੱਚ ਸੁਧਾਰ ਕੀਤਾ ਜਾਵੇ । ਇਸ ਵਿੱਚ ਹੀ ਅਮੈਂਡਮੈਂਟ ਕਰਕੇ ਜਿਹੜੀ ਅਫ਼ਸਰਸ਼ਾਹੀ ਹੈ ਜਾਂ ਸਰਕਾਰ ਦਾ ਜੋ ਦਖਲ ਹੈ, ਉਸ ਨੂੰ ਬੰਦ ਕੀਤਾ ਜਾਵੇ । ਇੰਨਾ ਹੀ ਮੈਂ ਕਹਿਣਾ ਹੈ । ਮਿਹਰਬਾਨੀ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਗਿੱਦੜਬਾਹਾ) : ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਬਹੁਤਾ ਸਮਾਂ ਨਹੀਂ ਲੈਣਾ । ਸਿਰਫ ਇੱਕ ਗੱਲ ਕਹਿਣੀ ਚਾਹੁੰਦਾ ਹਾਂ । ਬੜੇ ਸਾਲਾਂ ਤੋਂ ਸਾਨੂੰ ਇੰਤਜ਼ਾਰ ਸੀ ਕਿ ਨਵਾਂ ਕੋ-ਆਪ੍ਰੇਟਿਵ ਬਿਲ ਆਵੇਗਾ । ਇਹ ਇੱਕ ਕਿਸਮ ਦੀ ਜ਼ਰੂਰੀ ਵਕਤ ਦੀ ਲੋੜ ਸੀ ਪਰ ਅਫਸੋਸ ਇਸ ਗੱਲ ਦਾ ਹੈ ਕਿ ਹੋਇਆ ਕੀ ਕਿ ਅੱਜ ਜੋ ਇਨ੍ਹਾਂ ਨੇ ਨਵਾਂ ਬਿਲ ਲਿਆਂਦਾ ਹੈ, ਇਹ ਹਾਫ-ਬੇਕਡ ਹੈ । ਜੋ ਸਾਨੂੰ ਉਮੀਦ ਸੀ, ਉਹ ਨਹੀਂ ਹੋਇਆ । ਜਿਹੜਾ ਸਾਡਾ ਐਗਜ਼ਿਸਟਿੰਗ ਐਕਟ ਹੈ, ਜਿਹੜੀਆਂ ਇਨ੍ਹਾਂ ਦੀਆਂ ਪ੍ਰਾਇਮਰੀ ਸੁਸਾਇਟੀਆਂ ਹਨ, ਜਿਸ ਦੇ ਮੁਤਲੱਕ ਇਨ੍ਹਾਂ ਨੇ ਲੈਜਿਸਲੇਸ਼ਨ ਕੀਤੀ ਹੈ, ਉਸ ਬਾਰੇ ਮਨਿਸਟਰ ਸਾਹਿਬ ਦੇਖਣ ਕਿ ਸੈਕਸ਼ਨ 26 ਦੀ ਸਬ ਸੈਕਸ਼ਨ 2 ਵਿੱਚ ਜਿਹੜੀਆਂ ਸੁਸਾਇਟੀਆਂ ਕਰਜ਼ਾ ਨਹੀਂ ਲੈਣਾ ਚਾਹੁੰਦੀਆਂ, ਗੌਰਮਿੰਟ ਬੈਂਕਾਂ ਤੋਂ ਹਾਊਸਿੰਗ ਸੁਸਾਇਟੀਆਂ ਜੋ ਆਲਰੇਡੀ ਲੋਨ ਲੈ ਸਕਦੀਆਂ ਹਨ ਤੇ ਫਿਰ ਇਹ ਬਿਲ ਕਿਉਂ ਲਿਆਂਦਾ । ਇਹ ਫਜ਼ੂਲ ਦੀ ਐਕਸਰਸਾਈਜ਼ ਹੈ । ਜਿਹੜਾ ਮੇਰਾ ਖਦਸ਼ਾ ਹੈ, ਉਹ ਇਹ ਹੈ ਕਿ ਇਸ ਵਿੱਚ ਰਜਿਸਟਰਾਰ, ਕੋ-ਆਪ੍ਰੇਟਿਵ ਸੁਸਾਇਟੀਜ਼ ਦਾ ਰੋਲ ਨਹੀਂ ਘਟਾਇਆ ਗਿਆ । ਜੇ ਆਰ.ਸੀ.ਐਸ. ਦਾ ਰੋਲ ਖਤਮ ਕਰ ਦਿੰਦੇ ਹਾਂ ਫਿਰ ਉਸ ਦੀ ਰੈਗੂਲੇਟਰੀ ਅਥਾਰਟੀ ਕੌਣ ਹੈ ? ਰੈਗੂਲੇਟਰੀ ਅਥਾਰਟੀ ਹੁਣ ਆਰ.ਸੀ.ਐਸ. ਹੈ । ਅਗਰ ਕੋਈ ਝਗੜਾ ਹੋਇਆ ਹੈ ਤੇ ਉਹ ਕਿਸ ਕੋਲ ਜਾਣਾ ਹੈ, ਆਰ.ਸੀ.ਐਸ. ਕੋਲ ਜਾਣਾ ਹੈ । ਜਿਸ ਤਰ੍ਹਾਂ ਬ੍ਰਹਮਪੁਰਾ ਸਾਹਿਬ ਨੇ ਕਿਹਾ ਹੈ, ਹੁਣ ਜਿਹੜਾ ਆਰ.ਸੀ.ਐਸ. ਹੈ ਤੇ ਉਸ ਦਾ ਜਿਹੜਾ ਸਟਾਫ ਹੈ, ਉਹ ਓਵਰ ਬਰਡਨ ਹੋ ਜਾਵੇਗਾ ਕਿਉਂਕਿ ਪਹਿਲਾਂ ਇੱਕ ਐਕਟ ਸੀ, ਹੁਣ ਦੋ ਐਕਟ ਹੋ ਜਾਣਗੇ । ਦੋ ਐਕਟਾਂ ਤਹਿਤ ਝਗੜੇ ਆਇਆ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਕਰਨਗੇ । ਪੁਰਾਣੇ ਐਕਟ ਵਿੱਚ ਵੀ ਇੱਕ ਐਸੀ ਗੱਲ ਹੈ ਜੋ ਡੈਮੋਕਰੇਸੀ ਪੱਖੋਂ ਠੀਕ ਨਹੀਂ । ਇਹ ਅਨ-ਡੈਮੋਕਰੇਟਿਕ ਹੈ । ਸੈਕਸ਼ਨ 27 ਦੇ ਤਹਿਤ ਮਿਸ-ਯੂਜ਼ ਹੁੰਦਾ ਹੈ । ਪਿਛਲੇ ਕਾਫੀ ਸਮੇਂ ਤੋਂ ਇਹ ਮਿਸ-ਯੂਜ਼ ਹੋ ਰਿਹਾ ਹੈ । ਇਹ ਨਵਾਂ ਐਕਟ ਇਸ ਨੂੰ ਸਰਵ ਨਹੀਂ ਕਰਦਾ । ਜਿਵੇਂ ਰਜਿਸਟਰਾਰ, ਕੰਪਨੀਜ਼ ਹਨ ਤੇ ਉਸ ਨੇ ਸਿਰਫ ਕੰਪਨੀਆਂ ਹੀ ਰਜਿਸਟਰ ਕਰਨੀਆਂ ਹਨ । ਇੰਨਾ ਹੀ ਉਸ ਦਾ ਰੋਲ ਹੈ । ਸੁਸਾਇਟੀਆਂ ਜਿਹੜੀਆਂ ਹਨ, ਇਹ ਰਜਿਸਟਰਾਰ, ਸੁਸਾਇਟੀਜ਼ ਨੇ ਰਜਿਸਟਰ ਕਰਨੀਆਂ ਹਨ । ਜਿਹੜੀਆਂ ਐਪੈਕਸ ਸੁਸਾਇਟੀਆਂ ਹਨ, ਸੈਂਟਰਲ ਸੁਸਾਇਟੀਆਂ ਹਨ, ਜਿਨ੍ਹਾਂ ਵਾਸਤੇ ਬਿਲ ਲੈ ਕੇ ਆਉਣਾ ਚਾਹੀਦਾ ਸੀ, ਉਹ ਪਤਾ ਨਹੀਂ ਇਹ ਕਿਉਂ ਨਹੀਂ ਲੈ ਕੇ ਆਏ । ਇੱਕ ਇਸ ਵਿੱਚ ਫੈਡਰੇਸ਼ਨ ਦੀ ਗੱਲ ਕੀਤੀ ਗਈ ਹੈ ਕਿ ਫੈਡਰੇਸ਼ਨ ਬਣਾਵਾਂਗੇ । ਗੌਰਮਿੰਟ ਦੀ ਇਨਵਾਲਵਮੈਂਟ ਤੋਂ ਬਿਨਾਂ ਫੈਡਰੇਸ਼ਨ ਨਹੀਂ ਬਣ ਸਕਦੀ । ਇਸ ਤਰ੍ਹਾਂ ਆਰਬੀਟਰੇਸ਼ਨ ਕੌਂਸਲ ਦੀ ਗੱਲ ਕੀਤੀ ਗਈ ਹੈ । ਇਸ ਵਿੱਚ ਸਪੀਕਰ ਸਾਹਿਬ, ਫਿਰ ਲਿਖਿਆ ਹੈ ਕਿ ਦੋ ਮੈਂਬਰ ਸੁਸਾਇਟੀਆਂ ਦੇ ਹੋਣਗੇ ਤੇ ਆਰ.ਸੀ.ਐਸ. ਇੱਕ ਬੰਦਾ ਨਾਮੀਨੇਟ ਕਰੇਗਾ । ਆਰ.ਸੀ.ਐਸ. ਕਿਉਂ ਕਰੇਗਾ ? ਕੋ-ਆਪ੍ਰੇਟਿਵ ਟ੍ਰਿਬਿਊਨਲ ਦੀ ਗੱਲ ਕੀਤੀ ਹੈ । ਕੌਣ ਇਸ ਨੂੰ ਹੈਡ ਕਰੇਗਾ ? ਮੈਨੂੰ ਉਮੀਦ ਹੈ ਕਿ ਉਹ ਹੀ ਨਹੀਂ ਹੋਣਗੇ ਜਿਹੜੇ ਪਹਿਲਾਂ ਹੀ ਕੋ-ਆਪ੍ਰੇਟਿਵ ਸੁਸਾਇਟੀ ਨੂੰ ਰਨ ਕਰ ਰਹੇ ਹਨ । ਸਾਨੂੰ ਇਸ ਦੀ ਉਮੀਦ ਹੈ । ਕੋ-ਆਪ੍ਰੇਟਿਵ ਮੂਵਮੈਂਟ ਪੰਜਾਬ ਵਿੱਚ ਕਿਉਂ ਕਮਜ਼ੋਰ ਹੋ ਰਹੀ ਹੈ। ਗਰਾਸ ਰੂਟ ਲੈਵਲ ਤੇ ਕੋ-ਆਪ੍ਰੇਟਿਵ ਮੂਵਮੈਂਟ ਕਿਵੇਂ ਸਟਰੈਂਥਨ ਹੋਵੇ, ਜਿਸ ਤਰ੍ਹਾਂ ਗੁਜਰਾਤ ਤੇ ਮਹਾਂਰਾਸ਼ਟਰ ਵਿੱਚ ਹੈ । ਪਤਾ ਨਹੀਂ ਕੀ ਕਾਰਨ ਹੈ ਕਿ ਪੰਜਾਬ ਵਿੱਚ ਕੋ-ਆਪ੍ਰੇਟਿਵ ਮੂਵਮੈਂਟ ਨਹੀਂ ਚੱਲ ਸਕੀ, ਜਿਸ ਤਰ੍ਹਾਂ ਕਿ ਚੱਲਣੀ ਚਾਹੀਦੀ ਹੈ । ਸਪੀਕਰ ਸਾਹਿਬ, ਪਤਾ ਨਹੀਂ ਕਿਉਂ ਪਿੰਡਾਂ ਦੇ ਵਿੱਚ ਐਸੀ ਕਿਸਮ ਦੀ ਤਲਖੀ ਪੈਦਾ ਹੋ ਗਈ ਹੈ । I am at the cutting edge, ਕਿਉਂਕਿ ਅਸੀਂ ਸਾਰਾ ਦਿਨ ਪਿੰਡਾਂ ਵਿੱਚ ਫਿਰਦੇ ਹਾਂ। ਪੰਚਾਇਤੀ ਰਾਜ ਦੀ ਇਸ ਵਾਰ ਸਰਕਾਰ ਨੇ ਗੱਲ ਕੀਤੀ ਹੈ । ਪੰਚਾਇਤੀ ਰਾਜ ਉਸ ਕਿਸਮ ਦਾ ਨਹੀਂ ਚੱਲ ਰਿਹਾ, ਜਿਸ ਕਿਸਮ ਦਾ ਚੱਲਣਾ ਚਾਹੀਦਾ ਹੈ । ਸਪੀਕਰ ਸਾਹਿਬ, ਇੱਕ ਨਵਾਂ ਪਾਕਿਸਤਾਨ ਪੈਦਾ ਹੋ ਗਿਆ ਹੈ । ਇਸ ਕਿਸਮ ਦੇ ਪਿੰਡਾਂ ਦੇ ਵਿੱਚ ਗਰੁੱਪ ਬਣ ਚੁੱਕੇ ਹਨ । ਚਾਹੀਦਾ ਆਪਾਂ ਨੂੰ ਇਹ ਸੀ ਕਿ ਆਪਾਂ ਕੋ-ਆਪ੍ਰੇਟਿਵ ਮੂਵਮੈਂਟ ਨੂੰ ਸਟਰੈਂਥਨ ਕਰੀਏ । ਮਨਿਸਟਰ ਸਾਹਿਬ ਦੇ ਥੱਲੇ ਅੱਜ ਜਿੰਨੇ ਵੀ ਕੋ-ਆਪ੍ਰੇਟਿਵ ਅਦਾਰੇ ਹਨ, ਸਾਡੇ ਕੋ-ਆਪ੍ਰੇਟਿਵ ਬੈਂਕ ਹਨ, ਮਿਲਕਫੈਡ ਹੈ, ਹਾਊਸਫ਼ੈਡ ਹੈ, ਬੈਕਫਿੰਕੋ ਹੈ, ਵੀਵਕੋ ਹੈ, ਇਨ੍ਹਾਂ ਸਾਰਿਆਂ ਦੇ ਚੇਅਰਮੈਨ ਤੁਸੀਂ ਨਾਮੀਨੇਟ ਕਰ ਦਿੱਤੇ ਹਨ । They are not elected. ਐਮ.ਡੀ. ਤਾਂ ਸਰਕਾਰੀ ਹੀ ਹੁੰਦਾ

ਹੈ । ਤੁਸੀਂ ਇੱਕ ਵੀ ਇਲੈਕਸ਼ਨ ਨਹੀਂ ਕਰਵਾਈ । ਮਾਰਕਫੈਡ ਦੀ ਅੱਜ ਇਲੈਕਸ਼ਨ ਚੱਲ ਰਹੀ ਹੈ । ਜਿੰਨੇ ਇੰਸਪੈਕਟਰ ਅਤੇ ਏ.ਆਰ. ਵਗੈਰਾ ਹਨ, ਉਹ ਗਾਇਬ ਹੀ ਹੋ ਗਏ ਹਨ । ਸੁਸਾਇਟੀ ਦੇ ਮਤੇ ਨੂੰ ਤਸਦੀਕ ਕਰਨ ਵਾਸਤੇ ਕੋਈ ਅਫ਼ਸਰ ਹੀ ਨਹੀਂ ਹੈ । ਮਾਨਸਾ ਵਿੱਚੋਂ ਦੋ ਸੁਸਾਇਟੀਆਂ ਨੇ ਮਤੇ ਭੇਜੇ ਹਨ ਹਾਲਾਂ ਕਿ ਉਥੇ 100 ਸੁਸਾਇਟੀਆਂ ਹਨ । ਸਪੀਕਰ ਸਾਹਿਬ, ਆਪੋਜੀਸ਼ਨ ਦਾ ਨਜ਼ਰੀਆ ਹੈ ਕਿ ਇਹ ਬਿਲ ਜਿਹੜਾ ਹੈ, ਇਹ ਕੁਝ ਸਮੇਂ ਵਾਸਤੇ ਤੁਸੀਂ ਡੈਫਰ ਕਰ ਦਿਓ ਅਤੇ ਵੱਡਾ ਬਿਲ ਲੈ ਕੇ ਆਓ । ਆਰ.ਸੀ.ਐਸ. ਦਾ ਰੋਲ ਖਤਮ ਕਰੋ, ਬਿਊਰੋਕਰੇਸੀ ਦਾ ਰੋਲ ਖਤਮ ਕਰੋ ਅਤੇ ਸਾਰੀਆਂ ਸੈਂਟਰ ਏਪੈਕਸ ਸੁਸਾਇਟੀਆਂ ਨੂੰ ਕਵਰ ਕਰੋ । ਮਾਰਕਫੈਡ ਨੂੰ ਛੱਡ ਦਿਓ, ਕੋ-ਆਪ੍ਰੇਟਿਵ ਬੈਂਕਾਂ ਨੂੰ ਛੱਡ ਦਿਓ । Let them run through co-operatives. ਇਹ ਸਾਡਾ ਮੰਤਰੀ ਜੀ ਨੂੰ ਸੁਝਾਓ ਹੈ ।

**ਮਾਨਯੋਗ ਸਪੀਕਰ :** ਸੂਦ ਸਾਹਿਬ । ਜੋ ਬੋਲੋ, ਉਹ ਰਿਪੀਟ ਨਹੀਂ ਕਰਨਾ । ਬਰੀਫਲੀ ਨਵੇਂ ਸੁਝਾਓ ਦਿਓ ।

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ ) :** ਮਾਨਯੋਗ ਸਪੀਕਰ ਸਾਹਿਬ, ਇਸ ਐਕਟ ਨੂੰ ਬਣਾਉਣ ਦਾ ਕਾਰਨ ਇਹ ਦੱਸਿਆ ਗਿਆ ਹੈ ਕਿ 1990 ਦੇ ਵਿੱਚ ਬ੍ਰਹਮਪ੍ਰਕਾਸ਼ ਕਮੇਟੀ ਬਣਾਈ ਗਈ ਸੀ ਅੌਰ ਉਸ ਨੇ ਆਪਣੀਆਂ ਰਿਕਮੈਂਡੇਸ਼ਨਜ਼ ਦਿੱਤੀਆਂ ਸਨ । ਉਸ ਦੇ ਆਧਾਰ ਤੇ ਇਹ ਐਕਟ ਬਣਾਇਆ ਗਿਆ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਐਸੀ ਐਂਗਜ਼ਾਇਟੀ ਵਾਲੀ ਗੱਲ ਨਹੀਂ ਸੀ ਕਿ ਇੱਕ ਦਮ ਇੱਡਾ ਵੱਡਾ ਐਕਟ ਲਿਆ ਕੇ ਪਾਸ ਕਰਵਾਉਂਦੇ । ਇਸ ਤੇ ਸਭ ਤੋਂ ਵੱਡੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ one department, one Act ਹੁੰਦਾ ਹੈ । ਜੋ ਕੋ-ਆਪ੍ਰੇਟਿਵ ਸੁਸਾਇਟੀਜ਼ ਐਕਟ ਬਣਾਇਆ ਗਿਆ ਹੈ, ਉਸ ਦੇ ਤਹਿਤ ਰਜਿਸਟਰਾਰ ਹੋ ਗਿਆ, ਸਬ-ਰਜਿਸਟਰਾਰ ਹੋ ਗਿਆ, ਏ.ਆਰ. ਹੋ ਗਿਆ, ਡੀ.ਆਰ. ਹੋ ਗਿਆ, ਜੇ.ਆਰ. ਹੋ ਗਿਆ, ਇਹ ਸਾਰੇ ਬਣਾਏ ਗਏ । ਉਸ ਮਹਿਕਮੇ ਵਿੱਚ ਇੱਕ ਐਕਟ ਹੋਰ ਲਿਆ ਕੇ ਓਵਰਲੈਪਿੰਗ ਐਕਟੇਵਿਟੀਜ਼ ਕਿਸ ਤਰ੍ਹਾਂ ਪਾਸੀਬਲ ਹਨ । ਜੋ ਕੋ-ਆਪ੍ਰੇਟਿਵ ਸੁਸਾਇਟੀਜ਼ ਐਕਟ, 1961 ਪਿੰਡਾਂ ਦੇ ਵਿੱਚ ਐਪਲੀਕੇਬਲ ਸੀ, ਉਸ ਐਕਟ ਦੇ ਤਹਿਤ ਕਿੰਨੇ ਡਿਪਾਰਟਮੈਂਟ ਹਨ--ਲੈਂਡ ਮਾਰਟਗੇਜ ਬੈਂਕ, ਕੋ-ਆਪ੍ਰੇਟਿਵ ਬੈਂਕ, ਪ੍ਰਾਂਇਮਰੀ ਐਗਰੀਕਲਚਰਲ ਸਰਵਿਸਜ਼ ਸੁਸਾਇਟੀਜ਼........

**ਮਾਨਯੋਗ ਸਪੀਕਰ :** ਤੁਸੀਂ ਰਿਪੀਟ ਕਰ ਰਹੇ ਹੋ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਜਿਹੜਾ ਐਕਟ ਬਣਾਇਆ ਹੈ, ਕਮਰਸ਼ੀਅਲ ਐਕਟੇਵਿਟੀਜ਼ ਨੂੰ ਰਿਕੋਗਨਾਈਜ਼ ਕਰਨ ਲਈ ਆਲਰੇਡੀ ਸਾਡੇ ਕੋਲ ਪਾਰਟਨਰਸ਼ਿੱਪ ਐਕਟ ਹੈ, ਕੰਪਨੀਜ਼ ਲਾਅ ਹੈ । ਉਸ ਦੇ ਤਹਿਤ ਲੋਕ ਇਕੱਠੇ ਹੁੰਦੇ ਹਨ ਅਤੇ ਲੋਕ ਆਪਣੇ ਆਪ ਸੁਸਾਇਟੀਆਂ ਰਜਿਸਟਰ ਕਰਵਾਉਂਦੇ ਹਨ ।

**ਮਾਨਯੋਗ ਸਪੀਕਰ** : ਤੁਸੀਂ ਰੈਪੀਟੀਸ਼ਨ ਨਾ ਕਰੋ ।

**ਸ਼੍ਰੀ ਤਿਕਸ਼ਨ ਸੂਦ** : ਇਹ ਆਪਣੀਆਂ ਕਮਰਸ਼ੀਅਲ ਐਕਟੇਵਿਟੀਜ਼ ਕਰਦੇ ਹਨ । ਮੈਂ ਇਹ ਐਕਟ ਪੂਰੀ ਤਰ੍ਹਾਂ ਪੜ੍ਹ ਕੇ ਦੇਖਿਆ ਹੈ, ਜੇ ਇਹ ਸਿਰਫ ਕਮਰਸ਼ੀਅਲ ਐਕਟੇਵਿਟੀ ਲਈ ਹੈ ਤਾਂ ਇਸ ਵਿੱਚ ਕੋਈ ਗਲਤ ਗੱਲ ਨਹੀਂ ਹੈ । ਹੁਣ ਸਪੀਕਰ ਸਾਹਿਬ, ਆਲਰੇਡੀ ਪਿੰਡਾਂ ਦੇ ਵਿੱਚ ਸੁਸਾਇਟੀਆਂ ਕੰਮ ਕਰ ਰਹੀਆਂ ਹਨ, । ਐਗਰੀਕਲਚਰਲ ਸੁਸਾਇਟੀਜ਼ ਕੰਮ ਕਰ ਰਹੀਆਂ ਹਨ । ਪਿੰਡਾਂ ਦੇ ਵਿੱਚ ਇੱਕ ਤੋਂ ਜ਼ਿਆਦਾ ਐਗਰੀਕਲਚਰਲ ਸੁਸਾਇਟੀਜ਼ ਨਹੀਂ ਖੁਲ੍ਹਦੀਆਂ । ਇਸ ਐਕਟ ਦੇ ਤਹਿਤ ਅਗਰ ਕੋਈ ਪਿੰਡਾਂ ਦੇ ਵਿੱਚ ਐਗਰੀਕਲਚਰਲ ਸੁਸਾਇਟੀਜ਼ ਖੋਲ੍ਹਦਾ ਹੈ ਅਤੇ ਉਹ ਪਹਿਲਾਂ ਵਾਲੀ ਦਾ ਡਿਫਾਲਟਰ ਹੈ ਤਾਂ ਇਹ ਪਬਲਿਕ ਦੇ ਵਿੱਚ ਬਹੁਤ ਵੱਡੀ ਕਨਫਿਊਜ਼ਨ ਪੈਦਾ ਹੋਣ ਵਾਲੀ ਗੱਲ ਹੈ । ਸਪੀਕਰ ਸਾਹਿਬ, ਇਹ ਬਿਲਕੁੱਲ ਦਰੁੱਸਤ ਹੈ ਕਿ ਇੱਕ ਐਕਟ ਹੋਣਾ ਚਾਹੀਦਾ ਹੈ । Let us find out mid way path. ਇੱਕ ਕੰਪਰੀਹੈਂਸਿਵ ਐਕਟ ਬਣਾਇਆ ਜਾਵੇ । ਇੱਕ ਕੰਪਰੀਹੈਂਸਿਵ ਐਕਟ ਬਣਾ ਕੇ ਇਸ ਵਿਧਾਨ ਸਭਾ ਵਿੱਚੋਂ ਪਾਸ ਕਰਵਾਓ ਨਹੀਂ ਤਾਂ ਮੁਸ਼ਕਲ ਹੋਵੇਗੀ, ਕੰਪਲੀਕੇਸ਼ਨਜ਼ ਹੋਣਗੀਆਂ । ਧੰਨਵਾਦ ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** (ਪੱਟੀ) : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪ ਕਿਹਾ ਸੀ ਕਿ ਸ਼ੂਗਰ ਮਿੱਲਾਂ ਲਈ ਲਿਕੁਡੇਟਰ ਲਗਾ ਦਿੱਤੇ ਹਨ । Conversion of sugar mill into self-supporting societies ਦੇ ਤਹਿਤ ਜਿਹੜੀਆਂ ਸ਼ੂਗਰ ਮਿੱਲਾਂ ਆਪਣੇ ਡਿਊਜ਼ ਦੇ ਦੇਣਗੀਆਂ ਤਾਂ ਕੀ ਉਨ੍ਹਾਂ ਨੂੰ ਲਿਕੁਡੇਸ਼ਨ ਤੋਂ ਛੱਡ ਦੇਣਗੇ । ਇਹ ਜ਼ਰੂਰ ਦੱਸਣ ਜਦੋਂ ਇਹ ਜਵਾਬ ਦੇਣਗੇ ।

**ਸਹਿਕਾਰਤਾ ਅਤੇ ਬਾਗਬਾਨੀ ਮੰਤਰੀ** (ਸਰਦਾਰ ਜਸਜੀਤ ਸਿੰਘ ਰੰਧਾਵਾ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆ ਰਹੇ ਹਾਂ ਇਹ ਕਾਫੀ ਸੋਚ ਵਿਚਾਰ ਕਰਨ ਤੋਂ ਬਾਅਦ ਲਿਆ ਰਹੇ ਹਾਂ, ਲੋਕਾਂ ਦੀ ਕਾਫੀ ਦੇਰ ਤੋਂ ਮੰਗ ਸੀ ਅਤੇ ਮਹਿਸੂਸ

ਵੀ ਕੀਤਾ ਗਿਆ ਸੀ ਕਿ 1990ਵੇਂ ਦੇ ਵਿੱਚ ਜਦੋਂ ਹਿੰਦੁਸਤਾਨ ਦੇ ਵਿੱਚ ਲਿਬਰੇਲਾਈਜ਼ੇਸ਼ਨ ਸ਼ੁਰੂ ਹੋਈ ਸੀ ਤਾਂ ਉਦੋਂ ਇਹ ਮਹਿਸੂਸ ਕੀਤਾ ਗਿਆ ਕਿ ਜਿਹੜਾ ਕੋ-ਆਪ੍ਰੇਟਿਵ ਸੁਸਾਇਟੀਜ਼ ਐਕਟ, 1961 ਹੈ ਇਹ ਕਾਫੀ ਪੁਰਾਣਾ ਹੋ ਗਿਆ ਹੈ। ਇਸ ਦੇ ਜਿਹੜੇ ਲੋਕਾਂ ਵੱਲੋਂ ਚੁਣੇ ਹੋਏ ਮੈਂਬਰ ਹਨ ਉਨ੍ਹਾਂ ਕੋਲ ਨਾ ਤਾਂ ਅਟਾਨੋਮਸ, ਨਾ ਹੀ ਡੈਮੋਕਰੇਟਿਕ ਅਧਿਕਾਰ ਹਨ। ਆਮ ਤੌਰ ਤੇ ਅਸੀਂ ਵੀ ਮਹਿਸੂਸ ਕਰਦੇ ਸੀ ਕਿ ਕੋ-ਆਪ੍ਰੇਟਿਵ ਦੀ ਰਿਅਲ ਸਪਿਰਟ ਜੋ ਹੈ ਉਹ ਉਸ ਐਕਟ ਵਿੱਚ ਉਨੀ ਹੈ ਨਹੀਂ ਜਿੰਨੀ ਹੋਣੀ ਚਾਹੀਦੀ ਹੈ। ਸਗੋਂ ਅਫ਼ਸਰਸ਼ਾਹੀ ਦੀ ਦਖਲਅੰਦਾਜ਼ੀ ਜਿਆਦਾ ਹੈ। ਇਸ ਸਾਰੇ ਨੂੰ ਮੱਦੇ ਨਜ਼ਰ ਰੱਖਦੇ ਹੋਏ ਸੈਲਫ-ਸਪੋਰਟਿੰਗ ਬਿਲ, 2006 ਲਿਆਉਣ ਦਾ ਫੈਸਲਾ ਕੀਤਾ ਹੈ ਮਾਨਯੋਗ ਮੈਂਬਰ ਸਾਹਿਬ, ਬ੍ਰਹਮਪੁਰਾ ਸਾਹਿਬ ਅਤੇ ਬੜੇ ਹੀ ਸਤਿਕਾਰਯੋਗ ਮੈਂਬਰ ਸਰਦਾਰ ਮਨਪ੍ਰੀਤ ਸਿੰਘ ਬਾਦਲ ਹੋਰਾਂ ਨੇ ਕੁਝ ਖਦਸ਼ੇ ਜ਼ਾਹਿਰ ਕੀਤੇ ਹਨ ਅਤੇ ਕੁਝ ਟਿਪਣੀਆਂ ਵੀ ਕੀਤੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਬਿਲ ਦੇ ਬਾਰੇ ਅਸੀਂ ਪਿੰਡਾਂ ਦੇ ਵਿੱਚ ਬਹੁਤ ਚਰਚਾ ਕਰਵਾ ਕੇ ਵੇਖੀ ਹੈ ਤੇ ਜਿਹੜੇ ਪੁਰਾਣੇ ਮੈਂਬਰ ਹਨ ਉਨ੍ਹਾਂ ਨਾਲ ਵੀ ਡਿਸਕਸ਼ਨ ਕਰਵਾ ਕੇ ਵੇਖੀ ਹੈ। ਸਾਰੇ ਇਸ ਗੱਲ ਤੋਂ ਸੰਤੁਸ਼ਟ ਹਨ। ਇਹ ਮੇਰੇ ਸਾਹਮਣੇ ਬੈਠੇ ਵੀਰ ਵੀ ਇਸ ਹਾਊਸ ਵਿੱਚ ਇਹ ਗੱਲ ਜ਼ਰੂਰ ਕਰਦੇ ਹਨ ਪਰ ਪ੍ਰਾਈਵੇਟਲੀ ਇਹ ਵੀ ਖੁਸ਼ ਹੋਣਗੇ ਕਿ ਇਸ ਬਿਲ ਦੇ ਨਾਲ ਜਿਹੜਾ ਅਫ਼ਸਰਾਂ ਦਾ ਦਖਲਅੰਦਾਜ਼ੀ ਵਾਲਾ ਵਤੀਰਾ ਹੈ ਉਹ ਘੱਟ ਹੋ ਜਾਵੇਗਾ। ਇਸ ਦੀ ਜੋ ਸਪਿਰਟ ਹੈ ਉਹ ਜਿਆਦਾ ਅਟਾਨੋਮਸ ਔਰ ਡੈਮੋਕਰੇਟਿਕ ਵੀ ਹੋ ਜਾਵੇਗੀ। ਇਸ ਦੀ ਫੰਕਸ਼ਨਿੰਗ ਵੀ ਜ਼ਿਆਦਾ ਠੀਕ ਹੋ ਜਾਵੇਗੀ ਤੇ ਇੰਡੀਪੈਂਡੈਂਟ ਵੀ ਹੋ ਜਾਵੇਗੀ। ਮਾਨਯੋਗ ਮੈਂਬਰ ਬ੍ਰਹਮਪੁਰਾ ਜੀ ਨੇ ਕਿਹਾ ਹੈ ਕਿ ਇਸ ਬਿਲ ਦੀ ਲੋੜ ਨਹੀਂ ਸੀ ਸਗੋਂ ਪਹਿਲੇ ਨੂੰ ਹੀ ਅਮੈਂਡ ਕਰਨ ਦੀ ਜ਼ਰੂਰਤ ਸੀ। ਮੈਂ ਇਸ ਦੇ ਨਾਲ ਸਹਿਮਤ ਨਹੀਂ ਹਾਂ। ਇਹ ਨਵਾਂ ਬਿਲ ਲਿਆਉਣਾ ਬੜਾ ਜ਼ਰੂਰੀ ਸੀ। ਪਹਿਲਾਂ ਅਸੀਂ ਦੇਖਿਆ ਹੈ ਕਿ ਕਈ ਤਰ੍ਹਾਂ ਦੇ ਡਿਸਪਿਊਟਸ ਹੁੰਦੇ ਸਨ, ਸੁਸਾਇਟੀਆਂ ਨੂੰ ਰਜਿਸਟ੍ਰੇਸ਼ਨ ਕਰਨ ਵਾਸਤੇ ਬਹੁਤ ਵੱਡੀਆਂ ਪ੍ਰਾਬਲਮਜ਼ ਆਉਂਦੀਆਂ ਸਨ ਅਤੇ ਲੰਮਾ ਲੰਮਾ ਸਮਾਂ ਕੇਸ ਚਲਦਾ ਰਹਿੰਦਾ ਸੀ। ਇਸ ਵਿੱਚ ਡੀਮਡ ਮੈਂਬਰ ਦੀ ਰਜਿਸਟ੍ਰੇਸ਼ਨ ਦੀ ਪ੍ਰੋਵੀਜ਼ਨ ਰੱਖੀ ਗਈ ਹੈ ਅਤੇ ਜੇਕਰ ਕੋਈ ਵੀ ਇਕੱਠੇ ਹੋ ਕੇ ਮੈਂਬਰ ਸੁਸਾਇਟੀ ਦੀ ਰਜਿਸਟ੍ਰੇਸ਼ਨ ਲਈ ਐਕਟ ਮੁਤਾਬਿਕ ਅਪਲਾਈ ਕਰਦੇ ਹਨ, ਤੇ ਜੇਕਰ ਉਹ 60 ਦਿਨਾਂ ਦੇ ਵਿੱਚ ਨਹੀਂ ਹੁੰਦੀ ਤਾਂ ਉਹ ਡੀਮਡ, ਰਜਿਸਟਰਾਰ ਵੱਲੋਂ ਆਪਣੇ ਆਪ ਹੀ ਹੋ ਜਾਵੇਗੀ। ਸੋ, ਇਸ ਤਰੀਕੇ ਨਾਲ ਸਰਕਾਰੀ ਅਫ਼ਸਰਾਂ ਦਾ ਗਲਬਾ ਕਾਫੀ ਘਟ ਜਾਵੇਗਾ ਤੇ ਕਾਫੀ ਅੱਛਾ ਕੰਮ ਹੋ ਜਾਵੇਗਾ। ਡਿਸਪਿਊਟਸ ਦੀ ਗੱਲ ਕੀਤੀ ਗਈ ਹੈ, ਇਹ ਵੀ ਜਿਹੜੇ ਹਨ, ਸੁਸਾਇਟੀ

[ਸਹਿਕਾਰਤਾ ਅਤੇ ਬਾਗਬਾਨੀ ਮੰਤਰੀ]

ਨੇ, ਕਮੇਟੀ ਨੇ ਆਪਣੇ ਤੌਰ ਤੇ ਹਲ ਕਰ ਲੈਣੇ ਹਨ, ਜਨਰਲ ਬਾਡੀ ਦੀਆਂ ਕਮੇਟੀਆਂ ਵਿੱਚ ਡਿਸਪਿਊਟ ਸੈਟਲ ਹੋਣਗੇ, ਬਹੁਤ ਘੱਟ ਮਸਲਿਆਂ ਦੇ ਵਿੱਚ ਜਿਥੇ ਰੈਫਰ ਕੀਤਾ ਜਾਵੇਗਾ ਕਿ ਉਹ ਆਪ ਕਰਨ ਤੋਂ ਅਸਮਰਥ ਹਨ ਤਾਂ ਉਥੇ ਆਰਬਿਟਰੇਟਰ ਇੰਟਰਵੀਨ ਕਰੇਗਾ, ਉਥੇ ਰਜਿਸਟਰਾਰ ਇੰਟਰਵੀਨ ਕਰੇਗਾ । ਇਸੇ ਤਰੀਕੇ ਨਾਲ ਆਪਣੇ ਕੇਸਿਜ਼ ਦੀਆਂ ਆਰਬਿਟ੍ਰੀਸ਼ਨਜ਼ ਆਪ ਕਰਨਗੇ, ਆਰਬਿਟ੍ਰੀਸ਼ਨਜ਼ ਲਈ ਵੀ ਸਰਕਾਰ ਦੀ ਕੋਈ ਦਖਲਅੰਦਾਜ਼ੀ ਨਹੀਂ ਹੋਵੇਗੀ । ਆਡਿਟਿੰਗ ਵੀ ਉਹ ਕਿਸੇ ਵੀ ਚਾਰਟਿਡ ਅਕਾਊਂਟੈਂਟ ਤੋਂ ਕਰਵਾ ਲੈਣਗੇ ਤੇ ਸਰਕਾਰੀ ਆਡਿਟਿੰਗ ਦੀ ਲੋੜ ਨਹੀਂ ਹੋਵੇਗੀ । ਸੋ, ਮੈਂ ਸਮਝਦਾ ਹਾਂ ਕਿ ਇਹ ਸਹੀ ਮਾਅਨਿਆਂ ਵਿੱਚ ਅਟਾਨੋਮਸ ਹੋ ਜਾਵੇਗੀ, ਸਹੀ ਮਾਅਨਿਆਂ ਵਿੱਚ ਇੰਡੀਪੈਂਡੈਂਟ ਹੋ ਜਾਵੇਗੀ । ਇਹ ਵੀ ਬੜੀ ਦੇਰ ਤੋਂ ਮਹਿਸੂਸ ਕੀਤਾ ਜਾਂਦਾ ਸੀ । ਅਸੀਂ ਕੁਝ ਬਾਹਰਲੀਆਂ ਸਟੇਟਾਂ ਜਿਵੇਂ ਗੁਜਰਾਤ ਜਾਂ ਮਹਾਂਰਾਸ਼ਟਰ ਦੇ ਵਿੱਚ ਦੇਖਿਆ ਹੈ ਉਥੇ ਦਾ ਐਕਟ ਕੁਝ ਇਸ ਤਰ੍ਹਾਂ ਦਾਂ ਸੀ ਕਿ ਉਥੇ ਅਫ਼ਸਰਸ਼ਾਹੀ ਦੀ ਦਖਲਅੰਦਾਜ਼ੀ ਕੁਝ ਘੱਟ ਸੀ । ਅਸੀਂ ਵੀ ਉਸੇ ਸਪਿਰਟ ਨੂੰ ਲਿਆ ਕੇ, ਸਗੋਂ ਉਸ ਤੋਂ ਵੀ ਅੱਗੇ ਲੈ ਕੇ ਜਾਣ ਦੀ ਕੋਸ਼ਿਸ਼ ਕੀਤੀ ਹੈ ਤਾਂ ਕਿ ਸਹੀ ਮਾਅਨਿਆਂ ਵਿੱਚ ਜਿਹੜੇ ਲੋਕਾਂ ਦੇ ਆਪਣੇ ਚੁਣੇ ਹੋਏ ਨੁਮਾਇੰਦੇ ਹਨ, ਸੁਸਾਇਟੀਆਂ ਵਿੱਚ ਹਨ, ਉਨ੍ਹਾਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ............

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਗਲਤ ਫਹਿਮੀ ਹੈ ਇਸ ਬਾਰੇ ਐਕਟ ਦੇ ਵਿੱਚ ਬਿਲਕੁਲ ਕਲੀਅਰਲੀ ਲੇਡ ਡਾਊਨ ਹੈ ਐਕਟ ਵਿੱਚ ਹੈ ਆਰਬੀਟ੍ਰੇਸ਼ਨ ਵਿੱਚ ਤਿੰਨ ਮੈਂਬਰਾਂ ਦੀ ਕੌਂਸਲ ਬਣੇਗੀ । ਦੋ ਮੈਂਬਰ ਜਿਹੜੇ ਹੋਣਗੇ ਉਸ ਕੌਂਸਲ ਦੇ ਉਹ ਇਨ੍ਹਾਂ ਦੀ ਸੁਸਾਇਟੀ ਵੱਲੋਂ ਬਣਾਏ ਹੋਏ ਹੋਣਗੇ, ਇਕ ਮੈਂਬਰ ਰਜਿਸਟਰਾਰ ਦਾ ਹੋਵੇਗਾ । ਡੋਮੀਨੈਂਸ ਰਜਿਸਟਰਾਰ ਦੇ ਮੈਂਬਰ ਦੀ ਨਹੀਂ ਹੋਵੇਗੀ । ਇਕੁਅਲ ਪਾਵਰਜ਼ ਹਨ, ਇਕੁਅਲ ਅਧਿਕਾਰ ਹੋਣਗੇ ਕੋਈ ਡੋਮੀਨੈਂਸ ਨਹੀਂ ਹੋਵੇਗੀ । ਇਸ ਐਕਟ ਵਿੱਚ, ਬਿਲ ਵਿੱਚ ਇਸ ਤਰ੍ਹਾਂ ਦੀ ਕੋਈ ਚੀਜ਼ ਨਹੀਂ ਹੈ । ਬ੍ਰਹਮਪੁਰਾ

---

** Expunged as ordered by the Chair.

ਸਾਹਿਬ ਨੇ ਜ਼ਿਕਰ ਕੀਤਾ ਸੀ ਸੈਕਸ਼ਨ 67(ਏ) ਦਾ ਕਿ ਉਸ ਦੀ ਦੁਰਵਰਤੋਂ ਕੀਤੀ ਜਾਂਦੀ ਹੈ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਅਸੀਂ ਮੈਂਬਰ ਸਾਹਿਬ ਨੂੰ ਸਪੈਸਿਫਿਕ ਫਿਗਰਜ਼, ਇਨ੍ਹਾਂ ਨੂੰ ਰਿਕਾਰਡ ਦੇ ਸਕਦੇ ਹਾਂ ਕਿ ਪਿਛਲੀ ਸਰਕਾਰ ਵੇਲੇ ਬਹੁਤ ਸਾਰੇ ਕੇਸਿਜ਼ ਵਿੱਚ ਸੈਕਸ਼ਨ 67(ਏ) ਦੀ ਦੁਰਵਰਤੋਂ ਕੀਤੀ ਗਈ ਹੈ । ਜਦੋਂ ਦੀ ਕੈਪਟਨ ਸਾਹਿਬ ਦੀ ਸਰਕਾਰ ਆਈ ਹੈ ਤਾਂ ਪਹਿਲੇ ਦਿਨ ਹੀ ਇਹ ਆਦੇਸ਼ ਦੇ ਦਿੱਤਾ ਸੀ ਕਿ 67(ਏ) ਦੀ ਬਿਲਕੁਲ ਵਰਤੋਂ ਬੰਦ ਕਰ ਦਿਓ । ਜਦੋਂ ਤੋਂ ਇਹ ਸਰਕਾਰ ਆਈ ਹੈ 67(ਏ) ਧਾਰਾ ਦੀ ਵਰਤੋਂ ਨਹੀਂ ਕੀਤੀ ਗਈ । (ਥੰਪਿੰਗ) ਅਸੀਂ ਫੈਸਲਾ ਕੀਤਾ ਸੀ ਕਿ ਪਹਿਲਾਂ ਜਿਹੜੇ ਵਾਰੰਟ ਇਸ਼ੂ ਹੁੰਦੇ ਸੀ ਉਹ ਅਸਿਸਟੈਂਟ ਰਜਿਸਟਰਾਰ ਲੈਵਲ ਤੇ ਕੀਤੇ ਜਾਂਦੇ ਸੀ, ਅਸੀਂ ਫੈਸਲਾ ਕਰ ਲਿਆ ਹੈ ਕਿ ਜੇ ਕਿਤੇ ਬਹੁਤ ਜ਼ਰੂਰਤ ਪੈ ਗਈ ਤਾਂ ਜੁਆਇੰਟ ਰਜਿਸਟਰਾਰ ਲੈਵਲ ਤੇ, ਡਵੀਜ਼ਨਲ ਲੈਵਲ ਦੀ ਪੱਧਰ ਤੇ ਇਸ਼ੂ ਕੀਤੇ ਜਾਇਆ ਕਰਨਗੇ । ਸੋ, ਇਨ੍ਹਾਂ ਦੀ ਜਾਣਕਾਰੀ ਲਈ ਦਸਦਾ ਹਾਂ ਕਿ ਧਾਰਾ 67(ਏ) ਜਿਹੜੀ ਹੈ ਇਸ ਦੀ ਪਿਛਲੇ ਚਾਰ ਸਾਲਾਂ ਤੋਂ ਵਰਤੋਂ ਨਹੀਂ ਕੀਤੀ ਗਈ ਹੈ । ਸਪੀਕਰ ਸਾਹਿਬ, ਦੂਸਰਾ ਮੈਂਬਰ ਸਾਹਿਬ ਨੇ ਕੁਝ ਖਦਸ਼ੇ ਜ਼ਾਹਿਰ ਕੀਤੇ ਸੀ ਜਿਹੜੇ ਮੈਂ ਸਮਝਦਾ ਹਾਂ ਕਿ ਇਲੈਕਸ਼ਨਾਂ ਬਾਰੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਜ਼ਾਹਿਰ ਕੀਤੇ ਸੀ । ਜਦੋਂ ਤੋਂ ਇਹ ਸਰਕਾਰ ਬਣੀ ਹੈ, ਅਸੀਂ ਸਾਰੀਆਂ ਇਲੈਕਸ਼ਨਾਂ ਕਰਾਈਆਂ ਹਨ ਜਿਹੜੀਆਂ ਪਿਛਲੀ ਸਰਕਾਰ ਨੇ ਨਹੀਂ ਕਰਾਈਆਂ ਸਨ । ਜਿਵੇਂ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ, ਸੰਮਤੀਆਂ ਦੀਆਂ, ਪੰਚਾਇਤਾਂ ਦੀਆਂ ਮਿਉਂਸਿਪਲ ਕਾਰਪੋਰੇਸ਼ਨਾਂ ਦੀਆਂ, ਮਿਉਂਸਿਪੈਲਿਟੀ ਦੀਆਂ, ਤਕਰੀਬਨ 70-75% ਅਸੀਂ ਕੋ-ਆਪ੍ਰੇਟਿਵ ਦੀਆਂ ਕਰਾ ਦਿੱਤੀਆਂ ਹਨ ਅਤੇ ਪੂਰੇ ਡੈਮੋਕ੍ਰੇਟਿਕ ਤਰੀਕੇ ਨਾਲ, ਪੂਰੇ ਅਜ਼ਾਦ ਤੇ ਨਿਰਪੱਖ ਤਰੀਕੇ ਨਾਲ ਕਰਾਈਆਂ ਹਨ । ਕੋਈ ਕਿਸੇ ਕਿਸਮ ਦੀ ਸ਼ਿਕਾਇਤ ਕਿਸੇ ਪਾਸੇ ਤੋਂ ਨਹੀਂ ਆਈ । ਬਿਲਕੁਲ ਸਾਫ ਅਤੇ ਨਿਰਪੱਖ ਤਰੀਕੇ ਨਾਲ ਅਸੀਂ ਸਾਰੀਆਂ ਇਲੈਕਸ਼ਨਾਂ ਕਰਾਈਆਂ ਹਨ । (ਥੰਪਿੰਗ) ਅੱਜ ਵੀ ਮਾਰਕਫੈਡ ਦੀਆਂ ਚੋਣਾਂ ਹੋ ਰਹੀਆਂ ਹਨ ਅਤੇ ਕੋਈ ਅਜਿਹੀ ਗੱਲ ਮੇਰੇ ਨੋਟਿਸ ਵਿੱਚ ਨਹੀਂ ਆਈ । ਜੇ ਕੋਈ ਮੈਂਬਰ ਸਾਹਿਬ ਕੋਲ ਸ਼ਿਕਾਇਤ ਆਈ ਹੈ ਤਾਂ ਮੇਰੇ ਨੋਟਿਸ ਵਿੱਚ ਲਿਆ ਦੇਣ ਮੈਂ ਜ਼ਰੂਰ ਉਸ ਤੇ ਗੌਰ ਕਰਾਂਗਾ । ਮੈਂ ਇਸ ਦਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਬਿਲਕੁਲ ਨਿਰਪੱਖ ਤੌਰ ਤੇ ਇਲੈਕਸ਼ਨਾਂ ਕਰਵਾਈਆਂ ਹਨ ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸਪੀਕਰ ਸਾਹਿਬ, ਮੈਨੂੰ ਇਕ ਸ਼ਿਕਾਇਤ ਹੈ...........

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ਮੇਰਾ ਨਾਂ ਲਿਆ ਗਿਆ ਹੈ ।

**ਮਾਨਯੋਗ ਸਪੀਕਰ :** ਤੁਹਾਡਾ ਨਾਂ ਉਨ੍ਹਾਂ ਨੇ ਨਹੀਂ ਲਿਆ । ਤੁਸੀਂ ਬੈਠੋ ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਇਹ ਗੱਲ ਤਾਂ ਵੱਖਰੀ ਹੈ ।

**ਮਾਨਯੋਗ ਸਪੀਕਰ :** ਜੇ ਕਿਸੇ ਨੇ ਕੋਈ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਬਾਅਦ ਵਿੱਚ ਲੈ ਲੈਣਾ । ਪਹਿਲਾਂ ਸਪੀਚ ਖ਼ਤਮ ਕਰ ਲੈਣ ਦਿਓ ।

**ਮੰਤਰੀ :** ਪੰਜਾਬ ਵਿੱਚ ਹਜ਼ਾਰਾਂ ਸੁਸਾਇਟੀਆਂ ਹਨ ਪਰ ਕਿਸੇ ਵਿੱਚੋਂ ਕੋਈ ਅਜਿਹੀ ਸ਼ਿਕਾਇਤ ਨਹੀਂ ਆਈ, ਕਿਸੇ ਨੇ ਕੋਈ ਕੁਮੈਂਟ ਨਹੀਂ ਕੀਤਾ । ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੇ ਕੋਈ ਅਜਿਹੀ ਗੱਲ ਹੈ ਤਾਂ ਮੈਂ ਚੈਕ ਕਰਵਾ ਲਵਾਂਗਾ । ਸਰਕਾਰ ਵੱਲੋਂ ਵੀ ਅਜਿਹੀ ਹਦਾਇਤ ਨਹੀਂ ਹੈ । ਬਾਕੀ ਪਿਛਲੇ ਸਮੇਂ ਵਿੱਚ ਮਾਰਕਫੈਡ ਦੀਆਂ ਇਲੈਕਸ਼ਨਾਂ ਕਰਾਈਆਂ ਸਨ ਉਸ ਬਾਰੇ ਸਾਰੇ ਪੰਜਾਬ ਨੂੰ ਪਤਾ ਹੈ, ਬ੍ਰਹਮਪੁਰਾ ਜੀ ਨੂੰ ਪਤਾ ਹੈ ਕਿ ਕਿਸ ਤਰੀਕੇ ਨਾਲ ਇਲੈਕਸ਼ਨਾਂ ਕਰਾਈਆਂ ਗਈਆਂ ਸਨ । ਸਾਰੇ ਇਨ੍ਹਾਂ ਦੇ ਹੀ ਰਿਸ਼ਤੇਦਾਰ ਆ ਗਏ ਸੀ । ਸੋ, ਸਪੀਕਰ ਸਾਹਿਬ, ਕੈਰੋਂ ਸਾਹਿਬ ਨੇ ਸ਼ੂਗਰ ਮਿੱਲਾਂ ਦਾ ਜ਼ਿਕਰ ਕੀਤਾ ਸੀ । ਸਾਡੀ ਸਰਕਾਰ ਦੀ ਹਰ ਸੰਭਵ ਕੋਸ਼ਿਸ਼ ਰਹੀ ਹੈ, ਸਾਨੂੰ ਪਤਾ ਹੈ ਕਿ ਕੋ-ਆਪ੍ਰੇਟਿਵ ਸ਼ੂਗਰ ਮਿੱਲਾਂ ਜੋ ਹੁਣ ਬਹੁਤ ਘਾਟੇ ਵਿੱਚ ਜਾ ਰਹੀਆਂ ਹਨ ਤਾਂ ਉਸ ਦੇ ਕਾਰਨ ਬਹੁਤ ਲੰਮੇ ਚੌੜੇ ਹਨ । ਅਸੀਂ ਇਸ ਕਰਕੇ ਕੋ-ਆਪ੍ਰੇਟਿਵ ਸ਼ੂਗਰ ਮਿੱਲਾਂ ਨੂੰ ਰੱਖ ਰਹੇ ਹਾਂ । ਜੇ ਟੋਟਲ ਪ੍ਰਾਈਵੇਟਾਈਜ਼ ਹੋ ਜਾਣ ਤਾਂ ਮਾਲ ਪ੍ਰੈਕਟਿਸਿਜ਼ ਸ਼ੁਰੂ ਹੋ ਜਾਂਦੀਆਂ ਹਨ । ਕਿਸਾਨਾਂ ਦੇ ਹਿੱਤਾਂ ਦੀ ਰਾਖੀ ਲਈ ਜਿਹੜੀਆਂ ਸ਼ੂਗਰ ਮਿੱਲਾਂ ਚੰਗੀਆਂ ਚਲ ਰਹੀਆਂ ਹਨ, ਉਨ੍ਹਾਂ ਨੂੰ ਅਸੀਂ ਪ੍ਰਾਈਵੇਟਾਈਜ਼ ਨਹੀਂ ਕਰ ਰਹੇ । ਬਾਕੀ ਜਿਥੇ ਬਿਲਕੁਲ ਗੰਨੇ ਦੀ ਪੈਦਾਵਾਰ ਨਹੀਂ ਤੇ ਮਿੱਲਾਂ ਲਾਸ ਵਿੱਚ ਜਾ ਰਹੀਆਂ ਹਨ, ਉਥੇ ਲਿਕੁਈਡੇਟਰ ਲਗਾ ਰਹੇ ਹਾਂ । ਸੋ, ਸਪੀਕਰ ਸਾਹਿਬ, ਜਿਹੜੀਆਂ ਇਨ੍ਹਾਂ ਨੇ ਏਥੇ ਕੁਝ ਹੋਰ ਪਰੋਪੋਜ਼ਲਜ਼ ਦਿੱਤੀਆਂ ਹਨ,

---

** Expunged as ordered by the Chair.

ਅਸੀਂ ਉਨ੍ਹਾਂ ਤੇ ਵਿਚਾਰ ਕਰ ਲਵਾਂਗੇ । ਜਿਹੜੀਆਂ ਠੀਕ ਹੋਈਆਂ, ਉਨ੍ਹਾਂ ਨੂੰ ਜ਼ਰੂਰ ਇਨਕਾਰਪੋਰੇਟ ਕਰਾ ਲਵਾਂਗੇ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜਾ ਬਿਲ ਲਿਆਂਦਾ ਹੈ, ਜਿਸ ਦੇ ਲਈ ਸਾਡੀ ਮਨਸ਼ਾ ਹੈ ਕਿ ਇਸ ਦੇ ਨਾਲ ਸਹਿਕਾਰੀ ਢਾਂਚਾ ਜ਼ਿਆਦਾ ਆਟੋਨੋਮਸ, ਜ਼ਿਆਦਾ ਇੰਡੀਪੈਂਡੈਂਟ ਤੇ ਜ਼ਿਆਦਾ ਡੈਮੋਕਰੇਟਿਕ ਹੋ ਜਾਵੇਗਾ । ਸੋ, ਇਹ ਬਿਲ ਪਾਸ ਕੀਤਾ ਜਾਵੇ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਜੀ ।

**ਮਾਨਯੋਗ ਸਪੀਕਰ** : ਹਾਂ ਜੀ, ਤੋਤਾ ਸਿੰਘ ਜੀ, ਦੱਸੋ ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਐਸਾ ਕੋਈ ਕੋ-ਆਪ੍ਰੇਟਿਵ ਅਦਾਰਾ ਨਹੀਂ ਜਿਥੇ ਧੱਕਾ ਨਾ ਕੀਤਾ ਗਿਆ ਹੋਵੇ । ਹੁਣ ਵੀ ਹੋ ਰਿਹਾ ਹੈ । ਹਾਈਕੋਰਟ ਵਿੱਚ ਇਲੈਕਸ਼ਨਾਂ ਦੇ ਦੌਰਾਨ ਦੇ 2-3 ਕੇਸ ਚਲ ਰਹੇ ਹਨ । ਇਕ ਤਾਂ ਲੈਂਡ ਮਾਰਟਗੇਜ਼ ਬੈਂਕ, ਨਿਹਾਲ ਸਿੰਘ ਵਾਲਾ ਦਾ ਕੇਸ ਹੈ । ਮੇਰੀ ਕਲੈਰੀਫਿਕੇਸ਼ਨ ਹੈ ਕਿ ਕੀ ਇਹ ਮੰਡੀ ਬੋਰਡ ਦੇ ਵਿੱਚ ਮਾਰਕੀਟ ਕਮੇਟੀਆਂ ਦੀਆਂ ਕੇਵਲ ਨਾਮੀਨੇਸ਼ਨਾਂ ਹੀ ਹੋ ਜਾਂਦੀਆਂ ਹਨ । ਇਸੇ ਤਰ੍ਹਾਂ ਕੋ-ਆਪ੍ਰੇਟਿਵ ਵਿੱਚ ਨਾਮਜ਼ਦ ਹੋ ਜਾਣ ਤਾਂਕਿ ਲੋਕਾਂ ਵਿੱਚ ਲੜਾਈ ਨਾ ਹੋਵੇ । ਇਸ ਤਰ੍ਹਾਂ ਦਾ ਕੋਈ ਰੂਲ ਹੀ ਬਣਾ ਦੇਣ, ਕੰਮ ਹੀ ਮੁਕਾ ਦੇਣ । ਅਸੀਂ ਵੀ ਸਹਿਮਤ ਹੋ ਜਾਵਾਂਗੇ ।

**ਮੰਤਰੀ** : ਸਪੀਕਰ ਸਾਹਿਬ, ਕੋ-ਆਪ੍ਰੇਟਿਵ ਐਕਟ ਦੇ ਵਿੱਚ ਨਾਮੀਨੇਸ਼ਨ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ ਬਕਾਇਦਾ ਇਲੈਕਸ਼ਨਾਂ ਹੁੰਦੀਆਂ ਹਨ । ਅਸੀਂ ਫਰੀ ਐਂਡ ਫੇਅਰ ਇਲੈਕਸ਼ਨਾਂ ਕਰਾਈਆਂ ਹਨ । ਜੋ ਹੁਣ ਜੱਥੇਦਾਰ ਤੋਤਾ ਸਿੰਘ ਜੀ, ਤੁਸੀਂ ਸਾਰੇ ਜ਼ੋਨਾਂ ਵਿੱਚ ਆਪ ਹਾਰੀ ਜਾਉ ਤਾਂ ਇਸ ਬਾਰੇ ਤਾਂ ਕੁਝ ਨਹੀਂ ਕੀਤਾ ਜਾ ਸਕਦਾ । ਜੇ ਲੋਕ ਕੈਪਟਨ ਅਮਰਿੰਦਰ ਸਿੰਘ ਦੀਆਂ ਨੀਤੀਆਂ ਨੂੰ ਪਸੰਦ ਕਰਦੇ ਹਨ (ਵਿਘਨ) ਸਾਡੇ ਮੈਂਬਰ ਕਮੇਟੀਆਂ ਵਿੱਚ ਚੁਣੇ ਜਾਂਦੇ ਹਨ ਤਾਂ ਇਸਦਾ ਕੀ ਇਲਾਜ ਹੈ ਗਲਤ ਕੰਮ ਨਾ ਕਰਿਆ ਕਰੋ, ਲੋਕ ਤੁਹਾਨੂੰ ਵੋਟਾਂ ਪਾਉਣਗੇ । ਤੁਹਾਡੀਆਂ ਹਰਕਤਾਂ ਕਰਕੇ ਲੋਕ ਤੁਹਾਨੂੰ ਵੋਟਾਂ ਨਹੀਂ ਪਾਉਂਦੇ । (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਤੋਤਾ ਸਿੰਘ ਆਪਣੀ ਸੀਟ ਤੇ ਖੜ੍ਹੇ ਬੋਲ ਰਹੇ ਸਨ ।)

**ਮਾਨਯੋਗ ਸਪੀਕਰ : ਤੋਤਾ ਸਿੰਘ ਜੀ, ਬੈਠ ਜਾਓ ।**

**Mr. Speaker :** Question is--

That The Punjab Self-Supporting Co-operative Societies Bill be taken into consid- -ion at once.

*The motion was carried.*

**Mr. Speaker :** Now the House will proceed to consider the Bill Clause-by-Clause.

SUB-CLAUSE (2) OF CLAUSE 1

**Mr. Speaker :** Question is--

That Sub-Clause (2) of Clause 1 stand part of the Bill.

*The motion was carried.*

CLAUSES 2 TO 82

**Mr. Speaker :** As there is no amendment to Clauses 2 to 82, if the House agrees, these Clauses be put together to the vote of the House.

(Voices : *Yes, yes)*

**Mr. Speaker :** Question is--

That Clauses 2 to 82 stand part of the Bill.

*The motion was carried.*

SCHEDULE

**Mr. Speaker :** Question is--

That Schedule stand part of the Bill.

*The motion was carried.*

SUB-CLAUSE (1) OF CLAUSE 1

**Mr. Speaker :** Question is--

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is--

That Title be the Title of the Bill.

*The motion was carried.*

**Mr. Speaker :** Minister to move that the Bill be passed.

**Co-operation and Horticulture Minister** (Sardar Jasjit Singh Randhawa) : Sir, I beg to move--

That The Punjab Self-Supporting Co-operative Societies Bill be passed.

**Mr. Speaker :** Motion moved--

That The Punjab Self-Supporting Co-operative Societies Bill be passed.

**Mr. Speaker :** Question is--

That The Punjab Self-Supporting Co-operative Societies Bill be passed.

*The motion was carried.*

---

(vi) THE PUNJAB LOKPAL (AMENDMENT) BILL, 2006

**Mr. Speaker :** Now, the Punjab Lokpal (Amendment) Bill, 2006, C. M. Sahib.

**Chief Minister** (Captain Amarinder Singh) : Sir, I beg to introduce the Punjab Lokpal (Amendment) Bill.

Sir, I also beg to move--

That the Punjab Lokpal (Amendment) Bill be taken into consideration at once.

**Mr. Speaker :** Motion moved--

That the Punjab Lokpal (Amendment) Bill be taken into consideration at once.

Discussion, if any ? Yes, Manpreet Singh Ji.

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਗਿੱਦੜਬਾਹਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਪੰਜਾਬ ਲੋਕਪਾਲ ਅਮੈਂਡਮੈਂਟ ਬਿਲ, 2006

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਤੇ ਬੋਲਣ ਦਾ ਮੌਕਾ ਦਿੱਤਾ ਹੈ । ਪੰਜਾਬ ਕਾਂਗਰਸ ਦੀ ਹਿਸਟਰੀ ਹੈ of tampering with the Lokpal Bill. 1996 ਵਿੱਚ ਜਦੋਂ ਜਸਟਿਸ ਐਸ.ਐਸ. ਸੋਢੀ ਪੰਜਾਬ ਦੇ ਲੋਕਪਾਲ ਹੁੰਦੇ ਸਨ ਤਾਂ ਉਹ ਉਸ ਵੇਲੇ ਦੀ ਸਰਕਾਰ ਵਾਸਤੇ ਅਨਵਾਂਟਿਡ ਸਨ । ਉਨ੍ਹਾਂ ਨੂੰ ਹਟਾ ਦਿੱਤਾ ਗਿਆ । They repealed the entire Lok Pal Act. ਕਾਂਗਰਸ ਪਾਰਟੀ ਨੇ ਇਹ ਬਿਲ ਰਿਪੀਲ ਕਰ ਦਿੱਤਾ । ਹਿੰਦੁਸਤਾਨ ਵਿੱਚ ਸ਼ਾਇਦ ਪੰਜਾਬ ਹੀ ਇਕ ਵਾਹਿਦ ਸੂਬਾ ਹੋਵੇਗਾ, which has the dubious distinction of being the only State to repeal its Lok Pal Bill. ਲੋਕਪਾਲ ਨੇ ਪੰਜਾਬ ਕਾਂਗਰਸ ਸਰਕਾਰ ਦੇ 3 ਵਜ਼ੀਰਾਂ ਨੂੰ ਇਨਡਿਕਟ ਕੀਤਾ । ਫਿਰ ਦਸੰਬਰ, 2002 ਵਿੱਚ ਜਸਟਿਸ ਡੀ.ਵੀ. ਸਹਿਗਲ ਨੂੰ ਲੋਕਪਾਲ ਬਣਾਇਆ ਗਿਆ । ਅਨਫਾਰਚੂਨੇਟਲੀ ਉਹ ਫੌਤ ਹੋ ਗਏ । ਹੁਣ ਪਿਛਲੇ 3½ ਸਾਲਾਂ ਤੋਂ ਪੰਜਾਬ ਵਿੱਚ ਕੋਈ ਲੋਕਪਾਲ ਨਹੀਂ ਹੈ । ਸਾਲ 2001 ਵਿੱਚ ਪਾਰਲੀਮੈਂਟ ਵਿੱਚ ਜਦੋਂ ਲੋਕਪਾਲ ਬਿਲ ਆਇਆ ਸੀ ਤਾਂ ਪਾਰਲੀਮੈਂਟ ਨੇ ਇਸ ਦੀ ਟੈਨਿਉਰ 3 ਸਾਲ ਰੱਖੀ ਸੀ । ਇਸ ਕਰਕੇ ਮੈਂ ਸਮਝਦਾ ਹਾਂ ਕਿ ਕੋਈ ਵਜ੍ਹਾ ਨਹੀਂ ਹੈ ਕਿ ਜੋ ਅਮੈਂਡਮੈਂਟ ਮਾਨਯੋਗ ਮੁੱਖ ਮੰਤਰੀ ਜੀ ਲੈ ਕੇ ਆਏ ਹਨ, ਇਸ ਦੇ ਮੁਤਾਬਿਕ ਲੋਕਪਾਲ ਦੀ ਟੈਨਿਉਰ 4 ਸਾਲ ਤੋਂ 6 ਸਾਲ ਕੀਤੀ ਜਾਵੇ । ਮੈਂ ਸਮਝਦਾ ਹਾਂ ਕਿ ਜੇ ਪਾਰਲੀਮੈਂਟ ਨੇ ਇਸ ਦੀ ਮਿਆਦ 3 ਸਾਲ ਰੱਖੀ ਹੈ ਤਾਂ ਕੋਈ ਵਜ੍ਹਾ ਨਹੀਂ ਹੈ ਕਿ ਆਪਾਂ ਇਹ ਮਿਆਦ 6 ਸਾਲ ਕਰ ਦੇਈਏ । ਅਜਿਹਾ ਕਰਨ ਨਾਲ ਸਰਕਾਰ ਹੁਣ ਇਹ ਖੁਦ ਮੰਨਦੀ ਹੈ ਕਿ ਇਹ ਆਉਣ ਵਾਲੇ ਇਲੈਕਸ਼ਨ ਹਾਰ ਚੁੱਕੀ ਹੈ । ਇਸ ਕਰਕੇ ਸਾਨੂੰ ਖਦਸ਼ਾ ਹੈ ਕਿ ਇਹ ਚਾਹੁੰਦੇ ਹਨ ਕਿ ਅਗਲੇ ਪੰਜ ਸਾਲਾਂ ਵਿੱਚ ਲੋਕਪਾਲ ਸਾਨੂੰ ਬੁਲਾਵੇ........(ਵਿਘਨ.........ਸ਼ੋਰ) ........... ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਸੀ.ਐਮ. ਸਾਹਿਬ ਨੂੰ ਅਪੀਲ ਕਰਦਾ ਹਾਂ ਕਿ in the larger interest of transparency and democracy, ਉਹ ਇਸ ਅਮੈਂਡਮੈਂਟ ਨੂੰ ਵਿਦਡਰਾਅ ਕਰ ਲੈਣ । ਧੰਨਵਾਦ ।

**ਮਾਨਯੋਗ ਸਪੀਕਰ** : ਸੂਦ ਸਾਹਿਬ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ ? There should be no repetition at all.

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਆਪਣੀ ਪਾਰਟੀ ਦਾ ਵਿਊ-ਪੁਆਇੰਟ ਰੱਖਣਾ ਚਾਹੁੰਦਾ ਹਾਂ । ਮੈਂ ਕੋਈ ਗੱਲ ਰਿਪੀਟ ਨਹੀਂ ਕਰਨਾ ਚਾਹੁੰਦਾ । ਸਪੀਕਰ ਸਾਹਿਬ, ਬੇਸ਼ੱਕ ਲੋਕਪਾਲ ਨੂੰ ਚੀਫ ਜਸਟਿਸ ਦਾ ਅਹੁਦਾ ਦੇ ਦਿਓ ਲੇਕਿਨ ਇਹ ਜਿਹੜੀ ਟਰਮ ਵਧਾਉਣ ਵਾਲੀ ਗੱਲ ਹੈ, ਇਸ ਨਾਲ

ਲੋਕਾਂ ਵਿੱਚ ਗਲਤ ਸਿਗਨਲ ਜਾਵੇਗਾ । ਇਹ ਟਰਮ ਵਧਾਉਣ ਵਾਲੀ ਗੱਲ ਨਹੀਂ ਹੋਣੀ ਚਾਹੀਦੀ ।

**ਮੁੱਖ ਮੰਤਰੀ** (ਕੈਪਟਨ ਅਮਰਿੰਦਰ ਸਿੰਘ) : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਕੋਈ ਕੰਸਟਰੱਕਟਿਵ ਗੱਲ ਕਰੋ । ਆਪੋਜ਼ੀਸ਼ਨ ਨੂੰ ਤਾਂ ਹਰ ਝਾੜੀ ਦੇ ਮਗਰ ਸ਼ੇਰ ਹੀ ਨਜ਼ਰ ਆਉਂਦਾ ਹੈ । (ਹਾਸਾ) Fact of the matter is that cases take time for investigation. ਇਨਵੈਸਟੀਗੇਸ਼ਨ ਵਾਸਤੇ ਟਾਈਮ ਲੱਗ ਜਾਂਦਾ ਹੈ । ਹਰ ਕੋਰਟ ਵਿੱਚ ਟਾਈਮ ਲੱਗਦਾ ਹੈ । ਅਸੀਂ ਚਾਹੁੰਦੇ ਹਾਂ ਕਿ there should be continuity given to Lok Pal to complete the cases and the investigation. ਕੋਈ ਨਵਾਂ ਲੋਕਪਾਲ ਆਵੇਗਾ, ਉਸ ਨੂੰ ਦੁਬਾਰਾ ਇਨਵੈਸਟੀਗੇਸ਼ਨ ਕਰਨੀ ਪਵੇਗੀ । Therefore, on the lines of other statutory bodies i.e. UPSC, PPSC, ਇਨ੍ਹਾਂ ਸਾਰਿਆਂ ਦੀ 6 ਸਾਲ ਦੀ ਟਰਮ ਹੈ । And therefore, the Commission should also have a term of six years. ਅੱਗੇ ਇਨਹਾਂਸਮੈਂਟ ਆਫ ਸਟੇਟਸ ਦੀ ਗੱਲ ਹੈ । ਅਸੀਂ ਸਮਝਦੇ ਹਾਂ ਕਿ it is a very important post. ਇਸ ਨੇ ਮਨਿਸਟਰਾਂ ਅਤੇ ਚੀਫ ਮਨਿਸਟਰਾਂ ਦੀ ਇਨਵੈਸਟੀਗੇਸ਼ਨ ਕਰਨੀ ਹੁੰਦੀ ਹੈ । So, Lok Pal's status should be that of a Chief Justice of a Court. I think, these are positive suggestions. ਇਹ ਦੋ ਗੱਲਾਂ ਅਸੀਂ ਕੀਤੀਆਂ ਹਨ । ਇਕ ਤਾਂ ਅਸੀਂ ਉਸ ਦਾ ਅਹੁਦਾ ਸੀਨੀਅਰ ਕਰ ਰਹੇ ਹਾਂ । ਇਸ ਨਾਲ ਅਲਾਊਂਸਿਜ਼ ਤਾਂ ਵਧਾਉਣੇ ਪੈਣਗੇ ਪਰ ਇਹ ਕੋਈ ਐਡੀ ਵੱਡੀ ਗੱਲ ਨਹੀਂ । That is not material when it comes to such an important office. ਇਕ ਤਾਂ ਅਸੀਂ ਚਾਹੁੰਦੇ ਹਾਂ high status of Lok Pal ਅਤੇ ਦੂਸਰਾ ਅਸੀਂ ਚਾਹੁੰਦੇ ਹਾਂ ਉਸ ਦੇ ਵਾਸਤੇ sufficient time in which he can operate.

**Mr. Speaker** : Question is--

That the Punjab Lokpal (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause-by-Clause.

SUB-CLAUSE (2) OF CLAUSE 1

**Mr. Speaker** : Question is--

That Sub-Clause (2) of Clause 1 stand part of the Bill.

*The motion was carried.*

CLAUSE 2

**Mr. Speaker :** Question is--

That Clause 2 stand part of the Bill.

*The motion was carried.*

SUB-CLAUSE (1) OF CLAUSE 1

**Mr. Speaker :** Question is--

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is--

That Title be the Title of the Bill.

*The motion was carried.*

**Mr. Speaker :** Hon'ble Chief Minister to move that the Bill be passed.

**Chief Minister** (Captain Amarinder Singh): Sir, I beg to move--

That The Punjab Lokpal (Amendment) Bill be passed.

**Mr. Speaker :** Motion moved--

That The Punjab Lokpal (Amendment) Bill be passed.

**Mr. Speaker :** Question is--

That The Punjab Lokpal (Amendment) Bill be passed.

*The motion was carried.*

--------------

(vii) THE MOTOR VEHICLES (PUNJAB AMENDMENT) BILL, 2006

**Mr. Speaker :** Now Transport Minister to introduce the Bill.

**Transport Minister** (Shri Mohinder Singh Kaypee) : Sir, I beg to introduce the Motor Vehicles (Punjab Amendment) Bill.

| 1 | | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 | 22 | 23 | 24 | 25 |
|---|---|---|---|---|---|---|---|---|---|---|---|---|---|---|---|---|---|---|---|---|---|---|---|---|---|
| ਸੰਗਰੂਰ | .. | 1 | 0 | 0 | 1 | 0 | 0 | 0 | 0 | 1 | 1 | 0 | 0 | 1 | 0 | 0 | 0 | 99 | 44 | 12 | 43 | 4 | 32 | 8 | 0 |
| ਬਰਨਾਲਾ | .. | 2 | 1 | 0 | 1 | 0 | 0 | 1 | 0 | 0 | 0 | 0 | 0 | 0 | 0 | 0 | 0 | 34 | 3 | 2 | 29 | 0 | 0 | 2 | 1 |
| ਫਤਹਿਗੜ੍ਹ ਸਾਹਿਬ | .. | 4 | 4 | 0 | 0 | 0 | 0 | 4 | 0 | 0 | 0 | 0 | 0 | 0 | 0 | 0 | 0 | 40 | 29 | 4 | 7 | 3 | 1 | 25 | 0 |
| ਲੁਧਿਆਣਾ | .. | 6 | 5 | 0 | 1 | 0 | 1 | 2 | 2 | 0 | 0 | 0 | 0 | 0 | 0 | 0 | 0 | 316 | 125 | 149 | 42 | 2 | 56 | 55 | 12 |
| ਜਗਰਾਉਂ | .. | 15 | 5 | 4 | 6 | 2 | 0 | 3 | 0 | 1 | 1 | 0 | 0 | 0 | 0 | 1 | 0 | 65 | 28 | 19 | 18 | 3 | 0 | 25 | 0 |
| ਖੰਨਾ | .. | 8 | 6 | 0 | 2 | 0 | 0 | 5 | 1 | 6 | 6 | 0 | 0 | 0 | 0 | 6 | 0 | 102 | 62 | 15 | 25 | 10 | 8 | 43 | 1 |
| ਰੋਪੜ | .. | 1 | 1 | 0 | 0 | 0 | 0 | 1 | 0 | 0 | 0 | 0 | 0 | 0 | 0 | 0 | 0 | 134 | 88 | 15 | 31 | 2 | 2 | 81 | 3 |
| ਫਿਰੋਜ਼ਪੁਰ | .. | 0 | 0 | 0 | 0 | 0 | 0 | 0 | 0 | 2 | 1 | 1 | 0 | 0 | 1 | 0 | 0 | 167 | 105 | 23 | 39 | 10 | 9 | 84 | 2 |
| ਮੁਕਤਸਰ | .. | 2 | 2 | 0 | 0 | 1 | 0 | 1 | 0 | 0 | 0 | 0 | 0 | 0 | 0 | 0 | 0 | 72 | 38 | 16 | 18 | 3 | 2 | 31 | 2 |
| ਮੋਗਾ | .. | 4 | 1 | 0 | 3 | 0 | 0 | 1 | 0 | 2 | 0 | 0 | 2 | 0 | 0 | 0 | 0 | 90 | 20 | 5 | 65 | 0 | 1 | 19 | 0 |
| ਫਰੀਦਕੋਟ | .. | 0 | 0 | 0 | 0 | 0 | 0 | 0 | 0 | 2 | 2 | 0 | 0 | 0 | 0 | 2 | 0 | 64 | 25 | 23 | 16 | 0 | 0 | 25 | 0 |
| ਬਠਿੰਡਾ | .. | 1 | 0 | 0 | 1 | 0 | 0 | 0 | 0 | 0 | 0 | 0 | 0 | 0 | 0 | 0 | 0 | 172 | 39 | 14 | 119 | 1 | 1 | 37 | 0 |
| ਮਾਨਸਾ | .. | 1 | 1 | 0 | 0 | 0 | 0 | 1 | 0 | 2 | 1 | 0 | 1 | 0 | 0 | 1 | 0 | 37 | 21 | 2 | 14 | 1 | 0 | 20 | 0 |
| ਜੀ.ਆਰ.ਪੀ. | .. | 1 | 0 | 0 | 1 | 0 | 0 | 0 | 0 | 0 | 0 | 0 | 0 | 0 | 0 | 0 | 0 | 31 | 5 | 1 | 25 | 0 | 0 | 5 | 0 |
| ਜੋੜ | .. | 105 | 55 | 7 | 43 | 5 | 1 | 46 | 3 | 32 | 20 | 2 | 10 | 1 | 1 | 18 | 0 | 2788 | 1197 | 466 | 1125 | 79 | 152 | 902 | 64 |

## ਕੇਂਦਰ ਸਰਕਾਰ ਦੇ ਕਰਜ਼ੇ ਤੇ ਵਿਆਜ ਦੀ ਅਦਾਇਗੀ

*1755. (ਸੀ.ਯੂ.) **ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਇਸ ਸਮੇਂ ਕੇਂਦਰ ਸਰਕਾਰ ਦੇ ਕਰਜ਼ੇ ਦੀ ਕੁੱਲ ਕਿੰਨੀ ਰਕਮ ਰਾਜ ਸਰਕਾਰ ਵੱਲ ਬਕਾਇਆ ਹੈ ਅਤੇ ਇਸ ਤੇ ਸਾਲਾਨਾ ਕਿੰਨਾ ਵਿਆਜ ਅਦਾ ਕੀਤਾ ਜਾ ਰਿਹਾ ਹੈ ?

**ਸ਼੍ਰੀ ਸੁਰਿੰਦਰ ਸਿੰਗਲਾ** : ਮਹਾਂਲੇਖਾਕਾਰ, ਪੰਜਾਬ ਤੋਂ ਪ੍ਰਾਪਤ ਤਾਜ਼ਾ ਸੂਚਨਾ ਅਨੁਸਾਰ ਰਾਜ ਸਰਕਾਰ ਵੱਲ ਭਾਰਤ ਸਰਕਾਰ ਦੇ ਕਰਜ਼ੇ ਦੀ ਕੁੱਲ 7211.63 ਕਰੋੜ ਰੁਪਏ ਦੀ ਰਾਸ਼ੀ ਮਿਤੀ 31 ਜਨਵਰੀ, 2005 ਤੱਕ ਬਕਾਇਆ ਹੈ । ਚਾਲੂ ਵਿੱਤੀ ਸਾਲ 2005-06 ਵਿੱਚ ਰੁਪਏ 407.28 ਕਰੋੜ ਵਿਆਜ ਦੀ ਅਦਾਇਗੀ ਕੀਤੀ ਜਾ ਰਹੀ ਹੈ ।

----------

## ਪੂੰਜੀਗਤ ਸਬਸਿਡੀ ਅਤੇ ਮਾਲ ਭਾੜਾ ਸਬਸਿਡੀ ਸਕੀਮਾਂ ਦੇ ਲਾਭਪਾਤਰ

* 1765. (ਸੀ.ਯੂ.) **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਉਦਯੋਗ ਵਿਭਾਗ ਦੁਆਰਾ "ਪੂੰਜੀਗਤ ਸਬਸਿਡੀ" ਅਤੇ "ਮਾਲ ਭਾੜਾ ਸਬਸਿਡੀ" ਨਾਂ ਦੀਆਂ ਕੋਈ ਸਕੀਮਾਂ ਪਹਿਲਾਂ ਬਣਾਈਆਂ ਗਈਆਂ ਸਨ ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦੇ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ ?

**ਕੈਪਟਨ ਅਮਰਿੰਦਰ ਸਿੰਘ** : ਉਦਯੋਗ ਅਤੇ ਕਮਰਸ ਵਿਭਾਗ ਨੇ ਸਰਹੱਦੀ ਜ਼ਿਲ੍ਹਿਆਂ ਵਿੱਚ ਲੱਗੀਆਂ ਨਵੀਆਂ ਛੋਟੇ ਦਰਜੇ ਦੀਆਂ ਉਦਯੋਗਿਕ ਇਕਾਈਆਂ ਨੂੰ ਪੂੰਜੀ ਉਪਦਾਨ ਦੇਣ ਅਤੇ ਸਾਰੇ ਪੰਜਾਬ ਵਿੱਚ ਨਿਰਯਾਤ ਉਪਦਾਨ ਦੇਣ ਦੀਆਂ ਸਕੀਮਾਂ ਬਣਾਈਆਂ, ਜਿਹੜੀਆਂ ਕਿ ਉਦਯੋਗਿਕ ਪਾਲਿਸੀ, 2003 ਵਿੱਚ ਅਧਿਸੂਚਿਤ ਹਨ । ਇਨ੍ਹਾਂ ਸਕੀਮਾਂ ਦਾ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

ਇਨ੍ਹਾਂ ਦੋਵਾਂ ਸਕੀਮਾਂ ਲਈ ਵਿੱਤੀ ਘਾਟ ਕਰਕੇ ਕੋਈ ਫੰਡ 31-3-3005 ਤੱਕ ਜਾਰੀ ਨਹੀਂ ਹੋ ਸਕੇ ਜੋ ਕਿ ਕੈਪੀਟਲ ਸਬਸਿਡੀ ਸਕੀਮ ਤਹਿਤ ਸਾਲ 2002 ਤੱਕ ਦੇ ਬਕਾਏ ਨੂੰ ਕਲੀਅਰ ਕਰਨ ਉਪਰੰਤ ਜਾਰੀ ਕੀਤੇ ਜਾਣਗੇ ।

ਅਨੁਲੱਗ 'ੳ'

**ਪੂੰਜੀ ਉਪਦਾਨ**

ਇਸ ਸਕੀਮ ਤਹਿਤ ਨੈਗਟਿਵ ਲਿਸਟ ਨੂੰ ਛੱਡ ਕੇ ਬਾਕੀ ਸਾਰੀਆਂ ਨਵੀਆਂ ਸਰਹੱਦੀ ਜ਼ਿਲ੍ਹਿਆਂ ਵਿੱਚ ਲੱਗਣ ਵਾਲੀਆਂ ਛੋਟੇ ਦਰਜੇ ਦੀਆਂ ਉਦਯੋਗਿਕ ਇਕਾਈਆਂ ਨੂੰ ਪੂੰਜੀ ਉਪਦਾਨ ਦਿੱਤਾ ਜਾਣਾ ਹੈ । ਇਸ ਸਕੀਮ ਤਹਿਤ ਅਚੱਲ ਪੂੰਜੀ ਨਿਵੇਸ਼ ਦਾ 30% ਅਤੇ ਵੱਧ ਤੋਂ ਵੱਧ 30 ਲੱਖ ਰੁਪਏ ਪ੍ਰਤੀ ਇਕਾਈ ਦੇਣ ਦਾ ਉਪਬੰਧ ਹੈ ।

**ਭਾੜਾ ਉਪਦਾਨ**

ਇਸ ਸਕੀਮ ਤਹਿਤ ਨਿਰਯਾਤ ਕਰਨ ਵਾਲੇ ਮੈਨੂਫੈਕਚਰਿੰਗ ਅਦਾਰਿਆਂ ਨੂੰ ਫਰੀ ਆਨ ਬੋਰਡ ਕੀਮਤ ਦਾ 1% ਮਾਲਭਾੜਾ, ਵੱਧ ਤੋਂ ਵੱਧ 50 ਲੱਖ ਰੁਪਏ ਪ੍ਰਤੀ ਯੂਨਿਟ ਸਾਲਾਨਾ ਤੱਕ ਦੇਣ ਦਾ ਉਪਬੰਧ ਹੈ । ਇਹ ਉਪਦਾਨ ਵਸਤਾਂ ਬਣਾਉਣ ਦੀ ਥਾਂ ਤੋਂ ਬੰਦਰਗਾਹ ਤੱਕ ਤੇ ਆਏ ਢੋਆ ਢੁਆਈ ਦੇ ਖਰਚੇ ਤੱਕ ਸੀਮਤ ਹੈ ।

---------

ਨਵਾਂਗਾਉਂ ਲਈ ਅਧਿਸੂਚਿਤ ਖੇਤਰ ਕਮੇਟੀ

* 1790. (ਸੀ.ਯੂ.) (1) ਸ਼੍ਰੀ ਤਿਕਸ਼ਨ ਸੂਦ
(2) ਸਰਦਾਰ ਸੁਖਪਾਲ ਸਿੰਘ } : ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਤਹਿਸੀਲ ਖਰੜ ਵਿੱਚ ਪਿੰਡ ਨਵਾਂਗਾਉਂ ਨੂੰ "ਅਧਿਸੂਚਿਤ ਖੇਤਰ ਕਮੇਟੀ" ਵਜੋਂ ਕਦੋਂ ਤੱਕ ਐਲਾਨ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ :** ਰਾਜ ਸਰਕਾਰ ਵੱਲੋਂ ਨਗਰ ਪੰਚਾਇਤ, ਕਰੌਰਾਂ (ਨਵਾਂ ਗਾਓਂ) ਦੇ ਗਠਨ ਕਰਨ ਲਈ ਪੰਜਾਬ ਮਿਊਂਸਿਪਲ ਐਕਟ, 1911 (ਜਿਵੇਂ ਕਿ ਸੋਧ 1994) ਦੀ ਧਾਰਾ 5(2) ਅਧੀਨ ਡਰਾਫਟ (ਮਸੌਦਾ) ਅਧਿਸੂਚਨਾ ਮਿਤੀ 12-9-2005 ਨੂੰ ਜਾਰੀ ਕੀਤੀ ਹੋਈ ਹੈ, ਜਿਸ ਰਾਹੀਂ ਪ੍ਰਭਾਵਿਤ ਲੋਕਾਂ ਤੋਂ 30 ਦਿਨਾਂ ਦੇ ਅੰਦਰ-ਅੰਦਰ ਇਤਰਾਜ਼ ਮੰਗੇ ਗਏ ਸਨ । ਕੇਵਲ ਜੰਗਲਾਤ ਵਿਭਾਗ, ਪੰਜਾਬ ਸਰਕਾਰ ਵੱਲੋਂ ਹੀ ਇਤਰਾਜ਼ ਕੀਤਾ ਗਿਆ ਸੀ ਜਿਸ ਵਿੱਚ ਉਨ੍ਹਾਂ ਨੇ ਸੂਚਿਤ ਕੀਤਾ ਕਿ ਪਿੰਡ ਨਾਡਾ ਅਤੇ ਕਰੌਰਾਂ ਦਾ ਏਰੀਆ ਪੰਜਾਬ ਭੂਮੀ ਸੁਰੱਖਿਆ ਐਕਟ, 1990 ਅਧੀਨ ਜੰਗਲਾਤੀ ਭੂਮੀ ਇਲਾਕਾ ਸੁਰੱਖਿਅਤ ਅਧਿਸੂਚਿਤ ਕੀਤਾ ਹੋਇਆ ਹੈ । ਜੰਗਲਾਤ ਵਿਭਾਗ, ਪੰਜਾਬ ਸਰਕਾਰ ਵੱਲੋਂ ਭਾਰਤ ਸਰਕਾਰ ਨੂੰ ਇਸ ਜ਼ਮੀਨ ਨੂੰ ਜੰਗਲਾਤੀ ਜ਼ਮੀਨ ਦੀ ਸੂਚੀ ਵਿੱਚੋਂ ਕੱਢਣ ਲਈ ਲਿਖਿਆ ਹੋਇਆ ਹੈ । ਇਸ ਅਨੁਸਾਰ ਜੰਗਲਾਤ ਵਿਭਾਗ ਵੱਲੋਂ ਇਤਰਾਜ਼ ਵਾਪਿਸ ਲੈਣ ਉਪਰੰਤ ਹੀ ਨਗਰ ਪੰਚਾਇਤ ਦਾ ਗਠਨ ਕਰਨ ਸਬੰਧੀ ਅੰਤਿਮ ਅਧਿਸੂਚਨਾ ਜਾਰੀ ਕੀਤੀ ਜਾਵੇਗੀ ।

---------

## ਓਵਰ-ਹੈੱਡ ਵਾਟਰ ਟੈਂਕ ਦੀ ਉਸਾਰੀ

***1799. (ਸੀ.ਯੂ.) ਸਰਦਾਰ ਰਣਦੀਪ ਸਿੰਘ :** ਕੀ ਜਨ ਸਿਹਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪਟਿਆਲਾ ਦੇ ਬਲਾਕ ਭਾਦਸੋਂ ਦੇ ਪਿੰਡ ਰਾਮ ਸਿੰਘ ਨੌ ਵਿੱਚ ਓਵਰ ਹੈੱਡ ਵਾਟਰ ਟੈਂਕ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਹਰਨਾਮ ਦਾਸ ਜੌਹਰ :** ਇਸ ਸਮੇਂ ਪਿੰਡ ਰਾਜ ਸਿੰਘ ਨੌਂ, ਬਲਾਕ ਭਾਦਸੋਂ ਵਿਖੇ ਵੱਖਰੀ ਪਾਣੀ ਵਾਲੀ ਉੱਚੀ ਟੈਂਕੀ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ, ਕਿਉਂਕਿ ਇਸ ਪਿੰਡ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਭਾਦਸੋਂ ਵਿਖੇ ਪਹਿਲਾਂ ਹੀ ਉਸਾਰੀ ਗਈ ਪਾਣੀ ਵਾਲੀ ਉੱਚੀ ਟੈਂਕੀ ਰਾਹੀਂ ਦਿੱਤੀ ਜਾ ਰਹੀ ਹੈ ।

-----------

## ਮੱਸੇਵਾਲ (ਰੋਪੜ) ਵਿਖੇ ਆਬਕਾਰੀ ਨਾਕਾ

*1800. (ਸੀ.ਯੂ.) ਡਾ. ਰਮੇਸ਼ ਦੱਤ ਸ਼ਰਮਾ : ਕੀ ਆਬਕਾਰੀ ਅਤੇ ਕਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੱਸੇਵਾਲ (ਰੋਪੜ) ਵਿਖੇ ਆਬਕਾਰੀ ਨਾਕੇ ਨੂੰ ਉਸਦੀ ਅਸਲੀ ਥਾਂ ਤੋਂ ਬਦਲ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ?

ਸਰਦਾਰ ਸਰਦੂਲ ਸਿੰਘ : ਜ਼ਿਲ੍ਹਾ ਰੋਪੜ ਵਿੱਚ ਮੱਸੇਵਾਲ ਨਾਂ ਦਾ ਕੋਈ ਬੈਰੀਅਰ ਨਹੀਂ ਹੈ । ਇਸ ਲਈ ਇਸ ਨੂੰ ਕਿਸੇ ਹੋਰ ਥਾਂ ਬਦਲਣ ਦਾ ਸਵਾਲ ਹੀ ਨਹੀਂ ਉਠਦਾ ।

----------

## ਪਿੰਡ ਸ਼ੇਰਪੁਰ ਡੋਨਾ ਲਈ ਪੀਣ ਵਾਲਾ ਪਾਣੀ

*1804. (ਸੀ.ਯੂ.) ਡਾਕਟਰ ਉਪਿੰਦਰਜੀਤ ਕੌਰ : ਕੀ ਜਨ ਸਿਹਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸੁਲਤਾਨਪੁਰ ਲੋਧੀ ਵਿਧਾਨ ਸਭਾ ਚੋਣ ਹਲਕੇ ਵਿੱਚ ਪਿੰਡ ਸ਼ੇਰਪੁਰ ਡੋਨਾ ਨੂੰ ਇਸ ਤੱਥ ਦੇ ਮੱਦੇ ਨਜ਼ਰ ਕਿ ਇਸ ਪਿੰਡ ਵਿੱਚ ਪੀਣ ਵਾਲਾ ਪਾਣੀ ਉਪਲੱਬਧ ਨਾ ਹੋਣ ਦੇ ਕਾਰਣ ਕੈਂਸਰ ਨਾਲ ਕਈ ਮੌਤਾਂ ਹੋ ਗਈਆਂ ਹਨ, ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਸਕੀਮ ਅਧੀਨ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

ਸ਼੍ਰੀ ਅਵਤਾਰ ਹੈਨਰੀ : ਸੁਲਤਾਨਪੁਰ ਲੋਧੀ ਅਸੈਂਬਲੀ ਹਲਕੇ ਦੀ ਪੇਂਡੂ ਜਲ ਸਪਲਾਈ ਸਕੀਮ ਪਿੰਡ ਸ਼ੇਰਪੁਰ ਡੋਨਾ ਮਾਰਚ, 2006 ਵਿੱਚ ਚਾਲੂ ਕਰ ਦਿੱਤੀ ਗਈ ਸੀ ਅਤੇ ਇਸ ਸਕੀਮ ਅਧੀਨ ਕਵਰ ਕੀਤੇ ਚਾਰੇ ਪਿੰਡਾਂ ਸ਼ੇਰਪੁਰ ਡੋਨਾ, ਨਸੀਰਪੁਰ, ਅਹਿਮਦਪੁਰ ਅਤੇ ਮਨਿਆਲਾ ਨੂੰ ਸ਼ੁੱਧ ਪੀਣ ਵਾਲੇ ਪਾਣੀ ਦੀ ਨਿਰਵਿਘਨ ਸਪਲਾਈ ਦਿੱਤੀ ਜਾ ਰਹੀ ਹੈ ।

----------

## ਸਟੱਡ ਅਤੇ ਸਪੱਰ ਨੂੰ ਬਣਾਉਣਾ

*1805. (ਸੀ.ਯੂ.) ਡਾਕਟਰ ਉਪਿੰਦਰਜੀਤ ਕੌਰ : ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸੁਲਤਾਨਪੁਰ ਲੋਧੀ ਵਿਧਾਨ ਸਭਾ ਚੋਣ ਹਲਕੇ ਵਿੱਚ ਧੁੱਸੀ ਬੰਨ੍ਹ ਨੂੰ ਮਜਬੂਤ ਕਰਨ ਅਤੇ ਬਿਆਸ ਦੇ ਪਾਣੀ ਦੁਆਰਾ ਖੋਰੀ ਜਾ ਰਹੀ ਕਾਸ਼ਤਯੋਗ ਭੋਂ ਨੂੰ ਬਚਾਉਣ ਲਈ ਸਰਦਾਰ ਆਤਮਾ ਸਿੰਘ ਐਡਵਾਂਸ ਬੰਨ੍ਹ ਨੰ: 1 ਅਤੇ 2 ਵਿੱਚ ਸਟੱਡ ਅਤੇ ਸਪੱਰ ਬਣਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

ਸਰਦਾਰ ਲਾਲ ਸਿੰਘ : ਜ਼ਿਲ੍ਹਾ ਜਲੰਧਰ, ਕਪੂਰਥਲਾ, ਨਵਾਂ ਸ਼ਹਿਰ ਅਤੇ ਹੁਸ਼ਿਆਰਪੁਰ ਵਿੱਚ ਪੈਂਦੇ ਦਰਿਆ ਸਤਲੁਜ, ਬਿਆਸ ਅਤੇ ਚੋਆਂ ਉਤੇ ਹੜ੍ਹ ਸੁਰੱਖਿਆ ਕੰਮ ਕਰਵਾਉਣ ਦੇ ਲਈ 44.44 ਕਰੋੜ ਦੀ ਲਾਗਤ ਨਾਲ ਪ੍ਰੋਜੈਕਟ ਅਨੁਮਾਨ ਤਿਆਰ ਕਰਕੇ ਪੰਜਾਬ ਸਰਕਾਰ ਦੁਆਰਾ ਨਾਬਾਰਡ ਅਥਾਰਟੀ ਨੂੰ ਮਨਜ਼ੂਰੀ ਵਾਸਤੇ ਭੇਜਿਆ ਜਾ ਚੁੱਕਾ ਹੈ । ਸਰਦਾਰ ਆਤਮਾ ਸਿੰਘ ਐਡਵਾਂਸ ਬੰਨ੍ਹ ਨੰ: 1 ਅਤੇ 2 ਤੇ ਦਰਿਆ ਬਿਆਸ ਦੇ ਨਾਲ ਤਜਵੀਜ਼ਤ ਹੜ੍ਹ ਸੁਰੱਖਿਆ ਕੰਮਾਂ ਨੂੰ ਇਸ ਪ੍ਰੋਜੈਕਟ ਵਿੱਚ ਸ਼ਾਮਿਲ ਕੀਤਾ ਗਿਆ ਹੈ । ਇਹ ਤਜਵੀਜ਼ ਮਨਜ਼ੂਰ ਹੋਣ ਅਤੇ ਲੋੜੀਂਦੇ ਫੰਡਜ਼ ਜਾਰੀ ਹੋਣ ਉਪਰੰਤ ਲਾਗੂ ਕਰ ਦਿੱਤੀ ਜਾਵੇਗੀ ।

------------

## "ਏ" ਸ਼੍ਰੇਣੀ ਦੀਆਂ ਆਸਾਮੀਆਂ ਲਈ ਤਰੱਕੀ ਸਕੇਲ

*1806. (ਸੀ.ਯੂ.) ਸ਼੍ਰੀ ਤਿਕਸ਼ਨ ਸੂਦ : ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਵੈਟਰਨਰੀ ਅਫਸਰਾਂ, ਅਸਿਸਟੈਂਟ ਆਰਕੀਟੈਕਟਾਂ, ਡੈਂਟਲ ਮੈਡੀਕਲ ਅਫ਼ਸਰਾਂ/ਡੈਂਟਲ ਸਰਜਨਾਂ, ਡਿਪਟੀ ਸੁਪਰਡੈਂਟ ਆਫ਼ ਪੁਲਿਸ, ਉਪ-ਮੰਡਲ ਇੰਜੀਨੀਅਰ ਅਤੇ ਅਸਿਸਟੈਂਟ ਟਾਊਨ ਪਲੈਨਰਾਂ ਦੀਆਂ "ਏ" ਸ਼੍ਰੇਣੀ ਦੀਆਂ ਆਸਾਮੀਆਂ ਲਈ 4, 9 ਅਤੇ 14 ਸਾਲਾਂ ਦੀ ਸੇਵਾ ਤੋਂ ਬਾਅਦ

ਤਿੰਨ ਤਰੱਕੀ ਸਕੇਲ ਦਿੱਤੇ ਹਨ ; ਜੇਕਰ ਅਜਿਹਾ ਹੈ, ਤਾਂ ਬਾਕੀ ਰਹਿੰਦੀਆਂ "ਏ" ਸ਼੍ਰੇਣੀ ਦੀਆਂ ਆਸਾਮੀਆਂ ਲਈ ਕਦੋਂ ਤੱਕ ਤਰੱਕੀ ਸਕੇਲ ਦਿੱਤੇ,ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਸੁਰਿੰਦਰ ਸਿੰਗਲਾ :** ਹਾਂ ਜੀ, ਕੈਟਾਗਰੀ 'ਏ' ਦੀਆਂ ਬਾਕੀ ਪੋਸਟਾਂ ਲਈ ਚੌਥੇ ਪੰਜਾਬ ਤਨਖਾਹ ਕਮਿਸ਼ਨ ਵੱਲੋ ਤਿੰਨ ਪੱਦਤੀ 4,9 ਅਤੇ 14 ਸਾਲਾਂ ਪ੍ਰਮੋਸ਼ਨਲ ਸਕੇਲ ਦੇਣ ਲਈ ਕੋਈ ਸਿਫ਼ਾਰਸ਼ਾਂ ਨਹੀ ਸਨ । ਇਸ ਲਈ ਕੈਟਾਗਰੀ 'ਏ' ਦੀਆਂ ਬਾਕੀ ਦੀਆਂ ਪੋਸਟਾਂ ਨੂੰ ਪ੍ਰਮੋਸ਼ਨਲ ਸਕੇਲ ਦੇਣ ਦੀ ਕੋਈ ਤਜਵੀਜ਼ ਨਹੀ ਹੈ ।

------------

**ਇੰਪਰੂਵਮੈਂਟ ਟਰੱਸਟ ਫਗਵਾੜਾ ਦੀਆਂ ਸਕੀਮਾਂ ਦੀ ਗਿਣਤੀ**

***1807. (ਸੀ.ਯੂ.) (1) ਸਰਦਾਰ ਜੋਗਿੰਦਰ ਸਿੰਘ ਮਾਨ**
**(2) ਸ਼੍ਰੀ ਤਰਲੋਚਨ ਸਿੰਘ**
**(3) ਚੌਧਰੀ ਰਾਮ ਲੁਭਾਇਆ** : ਕੀ ਸਥਾਨਕ

ਸਰਕਾਰ ਮੰਤਰੀ ਕ੍ਰਿਪਾ ਕਰਕੇ ਦਸੱਣਗੇ ਕਿ ਸਾਲ 2002 ਤੋਂ ਮਿਤੀ ਅੰਤ ਤੱਕ ਦੇ ਦੌਰਾਨ ਇੰਪਰੂਵਮੈਂਟ ਟਰੱਸਟ, ਫਗਵਾੜਾ ਦੁਆਰਾ ਆਰੰਭ ਕੀਤੀਆਂ ਗਈਆਂ ਸਕੀਮਾਂ ਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਉਪਰੋਕਤ ਸਕੀਮਾਂ ਦੇ ਪ੍ਰਚਾਰ ਲਈ ਇਸ਼ਤਿਹਾਰਾਂ ਤੇ ਕਿੰਨਾ ਖ਼ਰਚ ਕੀਤਾ ਗਿਆ ?

**ਚੌਧਰੀ ਜਗਜੀਤ ਸਿੰਘ :** ਲੋੜੀਂਦੀ ਸੂਚਨਾ ਹੇਠ ਅਨੁਸਾਰ ਹੈ :-

| ਲੜੀ ਨੰ: | ਸਕੀਮ ਦਾ ਨਾਂ | ਰਕਬਾ | ਵਿਗਿਆਪਨ ਤੇ ਆਇਆ ਖਰਚਾ (ਰੁਪਿਆਂ ਵਿੱਚ) |
|---|---|---|---|
| 1. | **ਸਕੀਮ ਨੰ : 10** | 12 ਏਕੜ | 1,14,407/- |
| 2. | **ਸਕੀਮ ਨੰ : 11** | 1.85 ਏਕੜ | 1,29,643/- |

[ਸਥਾਨਕ ਸਰਕਾਰ ਮੰਤਰੀ]

| ਲੜੀ ਨੰ: | ਸਕੀਮ ਦਾ ਨਾਂ | ਰਕਬਾ | ਵਿਗਿਆਪਨ ਤੇ ਆਇਆ ਖਰਚਾ (ਰੁਪਿਆਂ ਵਿੱਚ) |
|---|---|---|---|
| 3. | ਸਕੀਮ ਨੰ : 12 | 5.18 ਏਕੜ | 3,02,874/- |
| 4. | ਸਕੀਮ ਨੰ : 13 | 6.58 ਏਕੜ | 1,88,950/- |
| 5. | ਸਕੀਮ ਨੰ : 14 | 4.88 ਏਕੜ | 2,76,871/- |
| 6. | ਸਕੀਮ ਨੰ : 15 | 1.5 ਏਕੜ | 2,74,434/- |
| 7. | ਸਾਊਥ ਐਵੀਨਿਊ | 15.68 ਏਕੜ | 25,493/- |
| 8. | ਸਿਟੀ ਸੈਂਟਰ | 1.73 ਏਕੜ | 38,906/- |

## ਖੰਡ ਮਿੱਲਾਂ ਦੀ ਗੰਨਾ ਪੀੜਣ ਦੀ ਸਮਰੱਥਾ

*1810. (ਸੀ.ਯੂ.) ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ : ਕੀ ਸਹਿਕਾਰਤਾ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਾਲ 2002 ਤੋਂ ਮਿਤੀ ਅੰਤ ਤੱਕ ਰਾਜ ਵਿੱਚ ਵੱਖ-ਵੱਖ ਸਹਿਕਾਰੀ ਖੰਡ ਮਿੱਲਾਂ ਨੂੰ ਗੰਨਾ ਪੀੜਣ ਲਈ ਅਲਾਟ ਕੀਤੇ ਗਏ ਖੇਤਰਾਂ ਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਮਿੱਲ-ਵਾਰ ਲਗਾਈ ਗਈ/ਮੰਜ਼ੂਰ ਕੀਤੀ ਗਈ ਗੰਨਾ ਪੀੜਣ ਦੀ ਸਮੱਰਥਾ ਕਿੰਨੀ ਹੈ ਅਤੇ ਇਨ੍ਹਾਂ ਮਿੱਲਾਂ ਦੁਆਰਾ ਅਸਲ ਵਿੱਚ ਕਿੰਨਾ ਗੰਨਾ ਪੀੜਿਆ ਗਿਆ ?

ਸਰਦਾਰ ਜਸਜੀਤ ਸਿੰਘ ਰੰਧਾਵਾ : ਸ਼੍ਰੀਮਾਨ ਜੀ । ਸਹਿਕਾਰੀ ਖੰਡ ਮਿੱਲਾਂ ਬਾਰੇ ਸਾਲ 2002 ਤੋਂ ਅੰਤ ਤੱਕ ਦਾ ਵੇਰਵਾ ਹੇਠ ਲਿਖਿਆ ਹੈ :-

| ਸਾਲ | ਗੰਨੇ ਹੇਠ ਰਕਬਾ (ਪਿੰਡਾਂ ਦੀ ਗਿਣਤੀ) | ਗੰਨਾ ਪੀੜਣ ਦੀ ਸਮੱਰਥਾ ਟਨ ਪ੍ਰਤੀ ਦਿਨ (ਟੀ.ਸੀ.ਡੀ.) | ਗੰਨੇ ਹੇਠ ਰਕਬਾ (ਲੱਖ ਹੈਕਟੇਅਰਾਂ ਵਿੱਚ) | ਗੰਨਾ ਪੀੜ੍ਹਿਆ (ਲੱਖ ਕੁਇੰਟਲ ਵਿੱਚ) |
|---|---|---|---|---|
| 2002-03 .. | 5,001 | 25,850 | 1.03 | 349.57 |
| 2003-04 .. | 4,864 | 25,850 | 0.72 | 195.52 |
| 2004-05 .. | 4,864 | 25,850 | 0.37 | 115.73 |
| 2005-06 .. | 4,839 | 25,850 | 0.43 | 112.84 |

ਸਹਿਕਾਰੀ ਖੰਡ ਮਿੱਲ-ਵਾਈਜ਼ ਅਤੇ ਸਾਲ-ਵਾਈਜ਼ ਵੇਰਵਾ ਅਨੁਲੱਗ 'ੳ' ਤੇ ਨੱਥੀ ਹੈ।

[ਸਹਿਕਾਰਤਾ ਮੰਤਰੀ]

## ਅਨੁਲੱਗ-'ੳ'

ਰਾਜ ਦੀਆਂ ਸਹਿਕਾਰੀ ਖੰਡ ਮਿੱਲਾਂ ਦੀ ਸਾਲ 2002-03 ਤੋਂ 2005-06 ਤੱਕ ਦੀ ਲਗਾਈ ਗਈ/ਮੰਜ਼ੂਰ ਸ਼ੁਦਾ ਗੰਨਾ ਪੀੜਣ ਦੀ ਸਮਰੱਥਾ ਗੰਨਾ ਪੀੜਿਆ/ਗੰਨੇ ਹੇਠ ਅਲਾਟ ਕੀਤਾ ਏਰੀਆ, ਗੰਨੇ ਹੇਠ ਰਕਬੇ ਬਾਰੇ ਵੇਰਵਾ ।

| ਲੜੀ ਨੰ: | ਮਿੱਲ ਦਾ ਨਾਂ | ਲਗਾਈ ਗਈ ਮੰਜ਼ੂਰ ਸ਼ੁਦਾ ਗੰਨਾ ਪੀੜਣ ਦੀ ਸਮਰੱਥਾ (ਟਨ ਪ੍ਰਤੀ ਦਿਨ) | ਸਾਲ 2002-03 | | | ਸਾਲ 2003-04 | | | ਸਾਲ 2004-05 | | | ਸਾਲ 2005-06 | | |
|---|---|---|---|---|---|---|---|---|---|---|---|---|---|---|
| | | | ਅਲਾਟ ਕੀਤਾ ਏਰੀਆ (ਪਿੰਡਾਂ ਦੀ ਗਿਣਤੀ) | ਗੰਨੇ ਹੇਠ ਰਕਬਾ (ਹੈਕਟੇਅਰ ਵਿੱਚ) | ਪੀੜਿਆ ਗਿਆ ਗੰਨਾ (ਲੱਖ ਕੁਇੰਟਲ) | ਅਲਾਟ ਕੀਤਾ ਏਰੀਆ (ਪਿੰਡਾਂ ਦੀ ਗਿਣਤੀ) | ਗੰਨੇ ਹੇਠ ਰਕਬਾ (ਹੈਕਟੇਅਰ ਵਿੱਚ) | ਪੀੜਿਆ ਗਿਆ ਗੰਨਾ (ਲੱਖ ਕੁਇੰਟਲ) | ਅਲਾਟ ਕੀਤਾ ਏਰੀਆ (ਪਿੰਡਾਂ ਦੀ ਗਿਣਤੀ) | ਗੰਨੇ ਹੇਠ ਰਕਬਾ (ਹੈਕਟੇਅਰ ਵਿੱਚ) | ਪੀੜਿਆ ਗਿਆ ਗੰਨਾ (ਲੱਖ ਕੁਇੰਟਲ) | ਅਲਾਟ ਕੀਤਾ ਏਰੀਆ (ਪਿੰਡਾਂ ਦੀ ਗਿਣਤੀ) | ਗੰਨੇ ਹੇਠ ਰਕਬਾ (ਹੈਕਟੇਅਰ ਵਿੱਚ) | ਪੀੜਿਆ ਗਿਆ ਗੰਨਾ (ਲੱਖ ਕੁਇੰਟਲ) |
| 1. | ਅਜਨਾਲਾ .. | 2500 | 491 | 6466.90 | 29.18 | 491 | 4439.30 | 12.42 | 491 | 1932.10 | 7.57 | 491 | 2693.40 | 8.38 |
| 2. | ਬਟਾਲਾ .. | 1500 | 391 | 8182.30 | 25.07 | 352 | 6327.90 | 16.63 | 352 | 4464.10 | 14.80 | 346 | 5045.60 | 14.26 |
| 3. | ਭੋਗਪੁਰ .. | 1100 | 416 | 8563.20 | 16.16 | 362 | 7351.70 | 8.26 | 362 | 5666.70 | 8.46 | 362 | 7058.45 | 9.03 |
| 4. | ਬੁਢੇਵਾਲ .. | 1250 | 399 | 4782.35 | 23.80 | 399 | 3096.10 | 14.46 | 399 | 1100.55 | 5.71 | 399 | 1177.60 | 3.95 |
| 5. | ਫਰੀਦਕੋਟ .. | 2500 | 186 | 9194.95 | 36.10 | 186 | 5617.60 | 19.48 | 186 | 1211.45 | 6.24 | 186 | 1212.90 | 3.76 |

| | | | | | | | | | | | | | | |
|---|---|---|---|---|---|---|---|---|---|---|---|---|---|---|
| 6. ਫਾਜ਼ਿਲਕਾ .. | 1250 | 100 | 7510.65 | 21.27 | 100 | 4581.10 | 13.07 | 100 | 1203.65 | 5.37 | 100 | 1243.15 | 4.35 |
| 7. ਗੁਰਦਾਸਪੁਰ .. | 2000 | 648 | 10948.25 | 27.07 | 604 | 8084.85 | 16.63 | 604 | 5912.70 | 16.41 | 585 | 7520.00 | 18.59 |
| 8. ਜਗਰਾਉਂ .. | 2500 | 229 | 3691.00 | 21.71 | 229 | 1899.76 | 7.00 | 229 | 265.40 | - | 229 | 252.50 | -- |
| 9. ਮੋਰਿੰਡਾ .. | 2500 | 677 | 11583.75 | 31.60 | 677 | 8280.12 | 19.45 | 677 | 4689.81 | 12.22 | 677 | 5122.80 | 12.34 |
| 10. ਨਕੋਦਰ .. | 1250 | 346 | 6626.10 | 23.50 | 346 | 4545.00 | 12.60 | 346 | 1789.80 | 7.66 | 346 | 2124.20 | 7.14 |
| 11. ਨਵਾਂ ਸ਼ਹਿਰ .. | 2500 | 514 | 13372.70 | 43.69 | 514 | 10614.50 | 32.75 | 514 | 5960.30 | 24.82 | 514 | 7021.60 | 28.40 |
| 12. ਪਟਿਆਲਾ .. | 1250 | 214 | 3210.00′ | 11.17 | 214 | 1517.00 | 3.36 | 214 | 577.90 | -- | 214 | 776.50 | -- |
| 13. ਤਰਨ ਤਾਰਨ .. | 1250 | 199 | 4415.70 | 18.75 | 199 | 3206.05 | 11.38 | 199 | 1311.35 | 5.07 | 199 | 1323.00 | 2.64 |
| 14. ਜ਼ੀਰਾ .. | 2500 | 191 | 4247.00 | 20.50 | 191 | 2073.00 | 8.03 | 191 | 992.10 | 1.40 | 191 | 847.20 | -- |
| ਕੁੱਲ ਜੋੜ .. | 25850 | 5001 | 102794.85 | 349.57 | 4864 | 71633.98 | 195.52 | 4864 | 37077.91 | 115.73 | 4839 | 43418.90 | 112.84 |

## ਪ੍ਰਵਾਸੀ ਮਜ਼ਦੂਰਾਂ ਦੀ ਤਫ਼ਤੀਸ਼ ਕਰਨਾ

*1812. (ਸੀ.ਯੂ.) ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਪ੍ਰਵਾਸੀ ਮਜ਼ਦੂਰਾਂ ਦੇ ਪਿਛੋਕੜ ਦੀ ਜਾਂਚ-ਪੜਤਾਲ ਲਈ ਅਪਣਾਈ ਜਾ ਰਹੀ/ਅਪਣਾਈ ਜਾਣ ਵਾਲੀ ਕਸੌਟੀ ਕੀ ਹੈ ?

ਕੈਪਟਨ ਅਮਰਿੰਦਰ ਸਿੰਘ : ਪ੍ਰਵਾਸੀ ਮਜ਼ਦੂਰ/ਮਾਈਗਰੈਂਟ ਲੇਬਰ ਜੋ ਦੂਜੇ ਰਾਜਾਂ ਤੋਂ ਪੰਜਾਬ ਵਿੱਚ ਆਪਣੀ ਰੋਟੀ-ਰੋਜ਼ੀ ਕਮਾਉਣ ਦੇ ਮਕਸਦ ਨਾਲ ਆਉਂਦੇ ਹਨ, ਸਬੰਧਤ ਹਰੇਕ ਮਜ਼ਦੂਰ ਤੋਂ ਇਕ ਅਟੈਸਟੇਸ਼ਨ ਫਾਰਮ/ਸਟਰੇਂਜਰ ਰੋਲ (ਅਨੁਲੱਗ) ਭਰਵਾਇਆ ਜਾਂਦਾ ਹੈ ਅਤੇ ਅਜਿਹੇ ਮਜ਼ਦੂਰਾਂ ਦੀ ਪਿਛੋਕੜ ਸਬੰਧੀ ਪੂਰੀ ਜਾਣਕਾਰੀ ਹਾਸਲ ਕਰਨ ਹਿੱਤ ਸਬੰਧਤ ਪੁਲਿਸ ਸਟੇਸ਼ਨ ਤੋਂ ਸਬੰਧਤ ਮਜ਼ਦੂਰਾਂ ਦੇ ਪੱਕੇ ਪਤਿਆਂ ਬਾਰੇ ਲੋੜੀਂਦੀ ਵੈਰੀਫਿਕੇਸ਼ਨ ਕਰਨ ਤੋਂ ਪਹਿਲਾਂ ਇਹ ਫਾਰਮ ਉਸਦੇ ਮਾਲਕ ਨੂੰ ਤਸਦੀਕ ਅਤੇ ਦਰੁੱਸਤ ਕਰਨ ਲਈ ਭੇਜਿਆ ਜਾਂਦਾ ਹੈ। ਪਿਛੋਕੜ ਦੇ ਵੈਰੀਫਿਕੇਸ਼ਨ ਦੀ ਇਹ ਪ੍ਰਤੀਕ੍ਰਿਆ ਸਬੰਧਤ ਪੁਲਿਸ ਸਟੇਸ਼ਨਾਂ ਵੱਲੋਂ ਜਿੱਥੇ ਪ੍ਰਵਾਸੀ ਮਜ਼ਦੂਰ ਨੌਕਰੀ ਕਰਦਾ/ਰਹਿੰਦਾ ਹੈ, ਦੇ ਰਾਹੀਂ ਕੀਤੀ ਜਾਂਦੀ ਹੈ।

**Annexure**

ATTESTATION FORM

| | Surname | Name |
|---|---|---|
| 1. Name in full (in block letters with address if any) please include if you have added or dropped at any stage any part of your name or surname | | |
| 2. Present address in full i. e. Village, Thana and Distt. or House No. Lane, Street and Road | | |
| 3. House address in full Village and Thana and Distt. or House No. Lane, Street and Road | | |

(b) if originally a resident of Pakistan, the address in that dominion and the date of migration to the Indian Union

4. Particulars of place where you have resided for more than one year during the preceding five years

From____________To____________ Residential address in full i.e. Thana and Distt. or House Lane/Street and Road

---

---

---

5. (a) Father's Name in full with aliases, if any (a)

(b) Present postal address if dead, give last address (b)

(c) Permanent Home address (c)

(d) Profession (d)

(e) If in service, give designation and official address (e)

6. Nationality of

(a) ther (a)

(b) [illegible] (b)

(c) Husband (c)

(d) Wife (d)

[Chief Minister]

Place of birth

| | | | |
|---|---|---|---|
| | (a) | Husband | (a) |
| | (b) | Wife | (b) |
| 7. | (a) | Exact date of birth | (a) |
| | (b) | Present age | (b) |
| | (c) | Age of Matriculation | (c) |
| 8. | (a) | Place of birth, District and State in which it is situated | (a) |
| | (b) | District and state to which you belong | (b) |
| 9. | (a) | State your religion | (a) |
| | (b) | Are you a member of Scheduled Caste/Scheduled Tribe, if so, state the caste there of | (b) |

10. Educational qualification, showing Place of education year in school and college since 15 years ago

| Name of School/College with | Date of birth | Date of leaving | Examination passed |
|---|---|---|---|
| | | | |

11. If you have any time been employed give details Designated post

that ________________ period ____________________ Full address of the

Office ____________________________________________

description of work ________ from ________ To ________ Firm or Institution.

12. Have you ever been disqualified by a Court or any Office. If the answer is yes, the particulars of conviction and the sentence should be given

13. Name of the responsible persons of your looks or two references to whom you are known

I certifiy that foregoing information is correct and complete to the best of my knowledge and belief I am not aware of any circumstances which might immune under Government.

Signature of Candidate ________________

Date ________________

Place ________________

Certificate to be signed by a gazetted Officer or member of Legislature or authority prescibed by the appointing authority

Certified that I have known Shri/Smt ________________________ Son of/daughter of Shri/Smt ______________________________ for the last ________________ years ____________________ months and that to the best of my knowledge and belief the particulars furnished by him/her are correct.

Place ______________

Date ______________

Signature ________________

Designation or Status and address

-----------------

**ਮਿੰਨੀ ਪੀ.ਐਚ.ਸੀ. ਦਿੜ੍ਹਬਾ ਵਿੱਚ ਅਮਲੇ ਅਤੇ ਮੁਢਲੀਆਂ ਸਹੂਲਤਾਂ ਦੀ ਘਾਟ**

***1813.(ਸੀ.ਯੂ.) ਸੁਰਜੀਤ ਸਿੰਘ ਧੀਮਾਨ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਦਿੜ੍ਹਬਾ, ਬਲਾਕ ਸੁਨਾਮ ਵਿੱਚ ਡਾਕਟਰਾਂ, ਪੈਰਾ ਮੈਡੀਕਲ ਸਟਾਫ਼ ਅਤੇ ਮੁੱਢਲੀਆਂ ਸਹੂਲਤਾਂ ਦੀ ਘਾਟ ਹੈ ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਡਾਕਟਰਾਂ/ਅਮਲੇ ਦੀ ਗਿਣਤੀ ਪੂਰੀ ਕਰਨ ਅਤੇ ਉਥੇ ਮੁੱਢਲੀਆਂ ਸਹੂਲਤਾਂ ਮੁਹੱਈਆ ਕਰਾਉਣ ਲਈ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਦੀ ਤਜਵੀਜ਼ ਹੈ ?

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਮਿੰਨੀ ਮੁਢਲਾ ਸਿਹਤ ਕੇਂਦਰ ਦਿੜ੍ਹਬਾ, ਬਲਾਕ ਸੁਨਾਮ ਵਿਖੇ ਡਾਕਟਰ ਅਤੇ ਪੈਰਾ ਮੈਡੀਕਲ ਸਟਾਫ ਦੀ ਕੋਈ ਘਾਟ ਨਹੀਂ ਹੈ। ਮੁੱਢਲਾ ਸਾਜੋ ਸਮਾਨ ਲੋੜ ਅਨੁਸਾਰ ਉਥੇ ਉਪਲੱਬਧ ਹੈ।

-----------

# APPENDIX

TO

Annexure

TO

PUNJAB VIDHAN SABHA

DEBATES

*Friday, the 17th March, 2006*

Vol. XI- No. 14

UNSTARRED QUESTION (CONVERTED AS SUCH FROM BEING STARRED QUESTIONS) AND ANSWER

## ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣਾ

*1667 (ਸੀ.ਜ਼ੁ.) ਸਰਦਾਰ ਮਨਪ੍ਰੀਤ ਸਿੰਘ ਬਾਦਲ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿੰਨ੍ਹਾਂ ਵਿਚ ਅੰਗਰੇਜ਼ੀ ਪਹਿਲੀ ਜਮਾਤ ਤੋਂ ਪੜ੍ਹਾਈ ਜਾ ਰਹੀ ਹੈ ।

ਡਾਕਟਰ ਉਪਿੰਦਰਜੀਤ ਕੌਰ : ਰਾਜ ਵਿਚ 12,972 ਸਰਕਾਰੀ ਪ੍ਰਾਇਮਰੀ ਸਕੂਲ ਅਤੇ 77 ਗਰਾਂਟ-ਇਨ-ਏਡ ਪ੍ਰਾਇਮਰੀ ਸਕੂਲਾਂ ਵਿੱਚ ਅੰਗਰੇਜ਼ੀ ਪਹਿਲੀ ਜਮਾਤ ਤੋਂ ਪੜ੍ਹਾਈ ਜਾ ਰਹੀ ਹੈ ।

-----------

